# PUNJAB VIDHAN SABHA

## DEBATES

*23rd January, 1975*

Vol. I—No. 11

## OFFICIAL REPORT



Chief Reporter
Punjab Vidhan Sabha
Chandigarh

CONTENTS

***Thursday, the 23rd January, 1975***




Punjab Vidhan Sabha Secretariat, Chandigarh.

Price : Rs 36-25

# PUNJAB VIDHAN SABHA

Thursday, the 23rd January, 1975.

*The Vidhan Sabha met in the Punjab Vidhan Sabha Hall, Vidhan Bhavan, Chandigarh-*160001, *at* 9.00 *A.M. of the Clock. Mr. Speaker (Dr. Kewal Krishan) in the Chair.*

## STARRED QUESTIONS AND ANSWERS

### STARRED QUESTION No. 3137**

**Mr. Speaker :** Extension has been asked for in respect of Starred Question No. 3137.

**Acharya Prithvi Singh Azad :** Why has question No. 3137 been postponed ?

ਸ੍ਰੀ ਸਪੀਕਰ : ਇਸ ਬਾਰੇ ਇਨਫਰਮੇਸ਼ਨ ਮੰਗਾਈ ਗਈ ਹੈ, ਜਿਹੜੀ ਬੰਜਟ ਸੈਸ਼ਨ ਵਿਚ ਹੀ ਦਿੱਤੀ ਜਾਵੇਗੀ। ਮੈਂ ਸਰਕਾਰ ਨੂੰ ਕਹਾਂਗਾ ਕਿ ਇਸ ਬਾਰੇ ਜਲਦੀ ਤੋਂ ਜਲਦੀ ਇਨਫਰਮੇਸ਼ਨ ਭੇਜੀ ਜਾਵੇ। (Information has been called for in this respect. It will be given during the Budget Session itself. I would request the Government to send the information as soon as possible.)

**Acharya Prithvi Singh Azad :** This is a simple question and information can be had by telephoning the D.C.

### STARRED QUESTION NO. 3173

(This question was not put because the hon. Member concerned was not present in the House.)

### STARRED QUESTION No. 3110

(This question was not put because the hon. Member concerned was not present in the House).

### STARRED QUESTION No. 3046

(This question was not put because the hon'ble Member concerned was not present in the House.)

---

**For Starrted Question No. 3137 and reply thereto, please see P.V.S. Debates dated 3rd February, 1975

**Mr. Speaker :** Starred Question No. 3036.

(ਇਸ ਸਮੇਂ ਸਬੰਧਤ ਮੰਤਰੀ ਹਾਊਸ ਵਿਚ ਹਾਜ਼ਰ ਨਹੀਂ ਸੀ ਅਤੇ ਕੁਝ ਦੇਰ ਬਾਅਦ ਹਾਊਸ ਵਿਚ ਆਏ ।)

**ਸ੍ਰੀ ਸਪੀਕਰ** : ਮੈਂ ਕਹਾਂਗਾ ਕਿ ਮਨਿਸਟਰ ਸਾਹਿਬ ਨੂੰ ਪੰਕਚਅਲ ਹੋਣਾ ਚਾਹੀਦਾ ਹੈ ।
(I would request the hon. Minister to be punctual.)

**State Minister for Health and Family Planning :** Sorry, Sir.

---

ਬਲਾਚੌਰ ਵਿਧਾਨ ਸਭਾ ਚੋਣ ਹਲਕੇ ਦੇ ਕੁਝ ਪਿੰਡਾਂ ਵਿਚ ਵਾਟਰ ਸਪਲਾਈ ਸਕੀਮ

*3036. **ਮਾਸਟਰ ਦਲੀਪ ਚੰਦ** : ਕੀ ਲੋਕ ਸਿਹਤ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਬਲਾਚੌਰ ਵਿਧਾਨ ਸਭਾ ਚੋਣ ਹਲਕੇ ਦੇ ਪਿੰਡਾਂ (1) ਨਿੱਘੀ ,(2) ਰੱਤੇਵਾਲ (3) ਭੌਂਸਾ (4) ਤਕਰਾਲਾ (5) ਥੋਪੀਆ (6) ਧਰਮਪੁਰ ਅਤੇ (7) ਸਹੋਂਗੜਾ ਵਿਚ ਤਿੰਨ ਸਾਲ ਪਹਿਲਾਂ ਸ਼ੁਰੂ ਕੀਤੀਆਂ ਪਾਣੀ ਸਪਲਾਈ ਕਰਨ ਦੀਆਂ ਸਕੀਮਾਂ ਦੇ ਕਦੋਂ ਤਕ ਚਲਾਏ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਬਲਬੀਰ ਸਿੰਘ** : ਇਨ੍ਹਾਂ ਪਿੰਡਾਂ ਵਿਚ ਬਣ ਰਹੀਆਂ ਜਲ ਸਪਲਾਈ ਸਕੀਮਾਂ ਹੇਠ ਲਿਖੀਆਂ ਮਿਤੀਆਂ ਤੱਕ ਚਾਲੂ ਹੋ ਜਾਣ ਦੀ ਸੰਭਾਵਨਾ ਹੈ:—

| | | | |
|---|---|---|---|
| 1. | ਨਿੱਘੀ | .. | 31 ਮਾਰਚ, 1975 |
| 2. | ਰੱਤੇਵਾਲ | .. | 31 ਮਾਰਚ, 1975 |
| 3. | ਭੌਂਸਾ | .. | ਇਸ ਪਿੰਡ ਦੀ ਸਕੀਮ ਵਾਸਤੇ ਟਿਊਬਵੈਲ ਲੱਗ ਚੁਕਾ ਹੈ ਅਤੇ ਪੰਪ ਚੈਂਬਰ ਬਣ ਚੁੱਕਾ ਹੈ । ਹੋਰ ਮਸ਼ੀਨਰੀ ਦੀ ਮੰਗ ਕੰਟਰੋਲਰ ਆਫ ਸਟੋਰ, ਪੰਜਾਬ, ਨੂੰ ਭੇਜੀ ਹੋਈ ਹੈ ਅਤੇ ਮਸ਼ੀਨਰੀ ਜਲਦੀ ਪ੍ਰਾਪਤ ਹੋ ਜਾਣ ਤੇ ਇਸ ਸਕੀਮ ਨੂੰ 31 ਮਾਰਚ,1975, ਤਕ ਚਾਲੂ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ । |
| 4. | ਤਕਰਾਲਾ | .. | 31 ਮਾਰਚ, 1975. |
| 5. | ਥੋਪੀਆ | .. | ਇਸ ਸਕੀਮ ਦੀ ਤਾਮੀਰ ਦਾ ਕੰਮ ਅਜੇ ਹੱਥ ਵਿਚ ਹੀ ਨਹੀਂ ਲਿਆ ਗਿਆ ਹੈ , ਇਸ ਲਈ ਇਸ ਦੇ ਚਾਲੂ ਕੀਤੇ ਜਾਣ ਦੀ ਸੰਭਾਵਨਾ ਬਾਰੇ ਅਜੇ ਕੁਝ ਕਹਿਣਾ ਸੰਭਵ ਨਹੀਂ । |
| 6. | ਧਰਮਪੁਰ | .. | 31 ਮਾਰਚ, 1975. |
| 7. | ਸਹੋਂਗੜਾ | .. | 31 ਮਾਰਚ, 1975. |

**ਮਾਸਟਰ ਦਲੀਪ ਚੰਦ:** ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਮੇਰੇ ਆਪਣੇ ਹਲਕੇ ਵਿਚ 72 ਪਿੰਡ ਹਨ,ਜਿਹੜੇ ਪਾਣੀ ਤੋਂ ਬਗੈਰ ਬੜੇ ਤਕਲੀਫ ਵਿਚ ਹਨ। ਇਸ ਕੰਮ ਲਈ ਵੀ ਉਨ੍ਹਾਂ ਨੂੰ ਮੁੱਲ ਵਿਕਦਾ ਪਾਣੀ ਲੈ ਕੇ ਗੁਜ਼ਾਰਾ ਕਰਨਾ ਪੈਂਦਾ ਹੈ । ਮੈਂ ਜਾਣਨਾ ਚਾਹੁੰਦਾ ਹਾਂ ਕਿ ਕੀ ਸਰਕਾਰ 31 ਮਾਰਚ, 1975 ਤਕ ਇਨ੍ਹਾਂ ਪਿੰਡਾਂ ਨੂੰ ਪਾਣੀ ਦੇ ਦੇਵੇਗੀ ।

**ਰਾਜ ਮੰਤਰੀ** : ਮੈਂ ਹਾਊਸ ਨੂੰ ਯਕੀਨ ਦਿਵਾਉਂਦਾ ਹਾਂ ਕਿ ਅਸੀਂ 1—2 ਦਿਨਾਂ ਤਕ ਹੀ ਇਨ੍ਹਾਂ ਪਿੰਡਾਂ ਨੂੰ ਸ਼ਾਰਟ ਹੈਂਡ ਦੇ ਪੰਪ ਲਗਵਾਕੇ ਦੇ ਦੇਵਾਂਗੇ ।

**ਸ੍ਰੀ ਸਰਦਾਰੀ ਲਾਲ ਕਪੂਰ** : ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਜਦੋਂ ਇਕ ਸਕੀਮ ਸ਼ੁਰੂ ਕੀਤੀ ਜਾਂਦੀ ਹੈ ਤਾਂ ਪਹਿਲੀ ਖਤਮ ਨਹੀਂ ਹੁੰਦੀ ਉਸੇ ਕੰਮ ਲਈ ਦੂਸਰੀ ਸਕੀਮ ਸ਼ੁਰੂ ਕਰ ਦਿੱਤੀ ਜਾਂਦੀ ਹੈ, ਕੀ ਵਜ਼ੀਰ ਸਾਹਿਬ ਇਸ ਦਾ ਕਾਰਨ ਦਸਣਗੇ ?

**ਰਾਜ ਮੰਤਰੀ** : ਇਹ ਇਕ ਗੁਡ ਸੁਜੈਸ਼ਨ ਹੈ ਪਰ ਕੋਈ ਸਪੈਸਿਫਿਕ ਕੁਐਸਚਨ ਦੇਣ, ਅਸੀਂ ਜਵਾਬ ਦੇ ਦੇਵਾਂਗੇ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼:** ਜਿਨ੍ਹਾਂ ਪਿੰਡਾਂ ਦੀ ਵਾਟਰ ਸਪਲਾਈ ਸਕੀਮ ਚਾਲੂ ਕੀਤੀ ਗਈ ਹੈ ਕੀ ਉਨ੍ਹਾਂ ਸਾਰੇ ਪਿੰਡਾਂ ਵਿਚ ਨਲਕੇ ਲਗਾ ਦਿੱਤੇ ਗਏ ਹਨ ਜਾਂ ਨਹੀਂ ?

**ਰਾਜ ਮੰਤਰੀ** : ਇਸ ਵੇਲੇ ਇਹ ਇਨਫਰਮੇਸ਼ਨ ਮੇਰੇ ਪਾਸ ਨਹੀਂ ਹੈ ਪਰ ਦੇ ਦੇਵਾਂਗੇ ।

**ਸਰਦਾਰ ਧੰਨਾ ਸਿੰਘ ਗੁਲਸ਼ਨ** : ਜਿਨ੍ਹਾਂ ਪਿੰਡਾਂ ਵਿਚ ਨਲਕੇ ਲਗਾਏ ਜਾਂਦੇ ਹਨ ਉਥੇ ਨਾਲੀਆਂ ਪੱਕੀਆਂ ਨਾ ਹੋਣ ਕਰਕੇ ਅਤੇ ਗਲੀਆਂ ਕੱਚੀਆਂ ਹੋਣ ਕਾਰਨ ਗਲੀਆਂ ਵਿਚ ਚਿੱਕੜ ਹੋ ਜਾਂਦਾ ਹੈ । ਕੀ ਸਰਕਾਰ ਦੀ ਪਾਣੀ ਦੇ ਨਿਕਾਸ ਲਈ ਪੱਕੀਆਂ ਗਲੀਆਂ ਬਣਾਉਣ ਦੀ ਕੋਈ ਸਕੀਮ ਹੈ ?

**ਰਾਜ ਮੰਤਰੀ** : ਨਵੀਂ ਸਕੀਮ ਬਾਰੇ ਤਾਂ ਬਜਟ ਦੀ ਪ੍ਰੋਵੀਜ਼ਨ ਵੇਲੇ ਹੀ ਸੋਚਿਆ ਜਾ ਸਕਦਾ ਹੈ ।

---

**ਰਾਜ ਵਿਚ ਛੋਟੇ ਬੱਚਿਆਂ ਦੀਆਂ ਮੌਤਾਂ**

*3079. **ਸਰਦਾਰ ਜਸਵਿੰਦਰ ਸਿੰਘ ਬਰਾੜ**
**ਸਰਦਾਰ ਸੁਖਦੇਵ ਸਿੰਘ ਢੀਂਡਸਾ**
**ਸਰਦਾਰ ਪ੍ਰਹਿਲਾਦ ਸਿੰਘ** : ਕੀ ਸਿਹਤ ਤੇ ਪਰਿਵਾਰ ਨਿਯੋਜਨ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਰਾਜ ਵਿਚ ਛੋਟੇ ਬੱਚਿਆਂ ਦੀਆਂ ਮੌਤਾਂ ਦੇ ਕੀ ਕਾਰਨ ਹਨ ਅਤੇ ਉਨ੍ਹਾਂ ਨੂੰ ਦੂਰ ਕਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ ਹੈ ?

**ਸਰਦਾਰ ਬਲਬੀਰ ਸਿੰਘ** : ਪੰਜਾਬ ਰਾਜ ਵਿਚ ਛੋਟੇ ਬੱਚਿਆਂ ਦੀ ਮੌਤਾਂ ਦੇ ਹੇਠ ਲਿਖੇ ਮੁੱਖ ਕਾਰਨ ਹਨ :—

(1) ਪਰੀਮੈਚਿਉਰ ਬਰਥਸ
(2) ਦਸਤ ਮਰੋੜ

[ਰਾਜ ਮੰਤਰੀ, ਸਿਹਤ ਅਤੇ ਪਰਿਵਾਰ ਨਿਯੋਜਨ]

(3) ਜਨਮ ਸਮੇਂ ਇੰਜਰੀ
(4) ਨਮੂਨੀਆ
(5) ਜਿਗਰ ਦੀ ਬੀਮਾਰੀ
(6) ਦੁਰਘਟਨਾਵਾਂ
(7) ਟੈਟਨਸ,ਡਿਫਥੀਰੀਆ, ਬੁਖਾਰ ਆਦਿ

ਜਿਨ੍ਹਾਂ ਬੀਮਾਰੀਆਂ ਕਾਰਨ ਛੋਟੇ ਬੱਚਿਆਂ ਦੀਆਂ ਮੌਤਾਂ ਹੁੰਦੀਆਂ ਹਨ, ਉਨ੍ਹਾਂ ਦੇ ਇਲਾਜ ਲਈ ਹਰ ਜ਼ਿਲ੍ਹਾ ਪੱਧਰ ਤੇ ਬੱਚਿਆਂ ਦੀ ਦੇਖਭਾਲ ਲਈ ਬੱਚਿਆਂ ਦੀਆਂ ਬੀਮਾਰੀਆਂ ਦੇ ਮਾਹਿਰ ਡਾਕਟਰ ਨਿਯੁਕਤ ਕੀਤੇ ਹੋਏ ਹਨ ।

ਜੱਚਾ ਬੱਚਾ, ਅਤੇ ਮੁੱਢਲੇ ਸਿਹਤ ਕੇਂਦਰਾਂ ਵਿਚ ਐਂਟੀਨੇਟਲ ਅਤੇ ਪੋਸਟ ਨੇਟਲ ਅਤੇ ਵੈਲ ਬੇਬੀ ਕਲੀਨਿਕਸ ਖੋਲ੍ਹੇ ਹੋਏ ਹਨ । ਇਸ ਤੋਂ ਇਲਾਵਾ ਬੱਚਿਆਂ ਦੀਆਂ ਬੀਮਾਰੀਆਂ ਨੂੰ ਰੋਕਣ ਲਈ ਨਿਮਨ ਲਿਖਿਤ ਪ੍ਰਕਾਰ ਦੇ ਟੀਕੇ ਵੀ ਲਾਏ ਜਾਂਦੇ ਹਨ :—

1. ਟਰੀਪਲ ਐਨਟੀਜਨ
2. ਪੋਲੀਓ
3. ਚੇਚਕ
4. ਤਪਦਿਕ

ਇਸ ਤੋਂ ਇਲਾਵਾ ਗਰਭਵਤੀ ਇਸਤਰੀਆਂ ਅਤੇ ਪ੍ਰਸੂਤ ਤੋਂ ਬਾਅਦ ਮਾਵਾਂ ਅਤੇ ਬੱਚਿਆਂ ਦੀ ਸਿਹਤ ਠੀਕ ਰੱਖਣ ਲਈ ਫੋਲਕਐਸਿਡ ਅਤੇ ਆਇਰਨ ਦੀਆਂ ਗੋਲੀਆਂ ਆਦਿ ਵੀ ਦਿੱਤੀਆਂ ਜਾਂਦੀਆਂ ਹਨ । ਰਾਜ ਵਿਚ ਸਿਹਤ ਸੇਵਾਵਾਂ ਉਪਲੰਬਧ ਕਰਨ ਅਤੇ ਬੱਚਿਆਂ ਦੀਆਂ ਬਿਮਾਰੀਆਂ ਦੀ ਰੋਕਥਾਮ ਲਈ ਹੇਠ ਲਿਖੀਆਂ ਸਰਕਾਰੀ ਸੰਸਥਾਵਾਂ ਸਥਾਪਿਤ ਕੀਤੀਆਂ ਹੋਈਆਂ ਹਨ:—

| | | |
|---|---|---|
| 1. | ਐਲੋਪੈਥਿਕ ਡਿਸਪੈਂਸਰੀਆਂ .. | 476 |
| 2. | ਮੁੱਢਲਾ ਸਿਹਤ ਕੇਂਦਰ .. | 127 |
| 3. | ਜੱਚਾ ਬੱਚਾ ਕੇਂਦਰ .. | 85 |
| 4. | ਆਯੁਰਵੈਦਿਕ ਡਿਸਪੈਂਸਰੀਆਂ .. | 355 |
| 5. | ਐਲੋਪੈਥਿਕ ਹਸਪਤਾਲ .. | 116 |
| 6. | ਆਯੁਰਵੈਦਿਕ ਹਸਪਤਾਲ .. | 3 |
| 7. | ਜੱਚਾ ਬੱਚਾ ਅਤੇ ਪਰਿਵਾਰ ਨਿਯੋਜਨ ਸੱਬ ਸੈਂਟਰ .. | 856 |

**ਸਰਦਾਰ ਜਸਵਿੰਦਰ ਸਿੰਘ ਬਰਾੜ** : ਵਜ਼ੀਰ ਸਾਹਿਬ ਨੇ ਦਸਿਆ ਹੈ ਕਿ ਕੁਝ ਖਾਸ ਕਾਰਨਾਂ ਕਰਕੇ ਬੱਚਿਆਂ ਦੀਆਂ ਮੌਤਾਂ ਹੁੰਦੀਆਂ ਹਨ ਅਤੇ ਉਨ੍ਹਾਂ ਦੇ ਲਈ ਡਿਸਪੈਂਸਰੀਆਂ ਰਾਹੀਂ ਗੋਲੀਆਂ ਗੱਪੇ ਇਹ ਦੇ ਰਹੇ ਹਨ । (ਇਕ ਮਾਨਯੋਗ ਮੈਂਬਰ : "ਗੋਲੀਆਂ ਗੱਪੇ") ਹਾਂ ਜੀ, ਇਹ ਤਾਂ ਇਕ ਮੁਹਾਵਰਾ ਹੈ । ਪਰ ਕੀ ਉਨ੍ਹਾਂ ਦੇ ਨੋਟਿਸ ਵਿਚ ਇਹ ਗੱਲ ਆਈ ਹੈ ਕਿ ਬੱਚਿਆਂ ਦੀਆਂ ਮੌਤਾਂ ਰੋਟੀ ਨਾ ਮਿਲਣ ਕਰਕੇ, ਕੱਪੜਾ ਨਾ ਮਿਲਣ ਕਰਕੇ, ਨੰਗ ਅਤੇ ਭੁੱਖ ਦੇ ਕਾਰਨ ਹੋ ਰਹੀਆਂ ਹਨ ? ਇਸ ਬਾਰੇ ਵਜ਼ੀਰ ਸਾਹਿਬ ਕੋਈ ਉਪਰਾਲਾ ਕਰਨਗੇ ?

**ਸ੍ਰੀ ਸਪੀਕਰ** : ਇਹ ਤਾਂ ਸਿਹਤ ਵਿਭਾਗ ਨਾਲ ਸਬੰਧਤ ਦਵਾਈਆਂ ਬਾਰੇ ਸਵਾਲ ਦਾ ਹੈ, ਇਥੇ ਰੋਟੀ ਕਪੜੇ ਦਾ ਸਵਾਲ ਹੀ ਨਹੀਂ ਹੈ । (The main question relates to medicines in the Health Department. There is no question of bread and clothes in this question.)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਕੀ ਇਹ ਗੱਲ ਦਰੁਸਤ ਹੈ ਕਿ ਪਿੰਡਾਂ ਵਿਚ ਬੱਚਿਆਂ ਦੀਆਂ ਬਹੁਤੀਆਂ ਮੌਤਾਂ ਹੁੰਦੀਆਂ ਹਨ ਜਿਥੇ ਦੀ ਵਸੋਂ ਕਿ 80% ਹੈ । ਕੀ ਸਰਕਾਰ ਆਬਾਦੀ ਦੇ ਲਿਹਾਜ਼ ਨਾਲ ਪਿੰਡਾਂ ਵਿਚ ਦਵਾਈਆਂ ਦੇਣ ਦਾ ਕੋਈ ਪ੍ਰਬੰਧ ਕਰੇਗੀ ?

**ਰਾਜ ਮੰਤਰੀ** : ਗੁਲਸ਼ਨ ਜੀ, ਪਿੰਡਾਂ ਦੀ ਆਬਾਦੀ 76% ਹੈ 80% ਨਹੀਂ । (ਇਕ ਮਾਨਯੋਗ ਮੈਂਬਰ: ਹਰੀਜਨਾਂ ਨੂੰ ਵੀ ਵਿਚ ਗਿਣੋ) (ਹਾਸਾ) ਸਾਰੇ ਸੂਬਿਆਂ ਵਿਚੋਂ ਪੰਜਾਬ ਇਕ ਪਹਿਲੀ ਸਟੇਟ ਹੈ ਜਿਥੇ ਕਿ ਮੈਡੀਕਲ ਮੰਥਨ ਦਾ ਪ੍ਰੋਗਰਾਮ ਚਾਲੂ ਕੀਤਾ ਗਿਆ ਹੈ । ਮੈਨੂੰ ਇਹ ਦੱਸਣ ਵਿਚ ਖੁਸ਼ੀ ਹੈ ਕਿ ਹੁਣ ਤਕ 35 ਲੱਖ ਪੇਂਡੂਆਂ ਦਾ ਨਿਰੀਖਣ ਕੀਤਾ ਗਿਆ ਹੈ । ਇਹ ਗੱਲ ਨਹੀਂ ਕਿ ਮਹਿਜ਼ ਸ਼ਹਿਰਾਂ ਵਿਚ ਹੀ ਕੰਮ ਨਰੀਖਣ ਹੋ ਰਿਹਾ ਹੈ ਸਗੋਂ ਪਿੰਡਾਂ ਦੇ ਵਿਚ ਵਧੇਰੇ ਕਰ ਰਹੇ ਹਾਂ ।

**ਡਾਕਟਰ ਅਮੀਰ ਸਿੰਘ ਕਲਕਟ** : ਕੀ ਮੰਤਰੀ ਮਹੋਦਯ ਇਹ ਦਸਣ ਦੀ ਖੇਚਲ ਕਰਨਗੇ ਕਿ ਇਸ ਵੇਲੇ ਇਨਫੈਂਟਸ ਦੀ ਮਾਰਟੈਲਿਟੀ ਕਿਤਨੀ ਹੈ ਅਤੇ ਐਡਲਟਸ ਦੀ ਕਿਤਨੀ ਹੈ ?

**ਰਾਜ ਮੰਤਰੀ** : ਇਹ ਇਨਫਰਮੇਸ਼ਨ ਆਫ ਹੈਂਡ ਨਹੀਂ ਦਿੱਤੀ ਜਾ ਸਕਦੀ। ਇਹ ਸਵਾਲ ਭੇਜ ਦੇਣ ਪਤਾ ਕਰਕੇ ਦਸ ਦੇਵਾਂਗਾ ।

**ਸ੍ਰੀ ਸਰਦਾਰੀ ਲਾਲ ਕਪੂਰ** : ਮੈਂ ਇਹ ਗੱਲ ਮੰਤਰੀ ਜੀ ਤੋਂ ਜਾਨਣੀ ਚਾਹੁੰਦਾ ਹਾਂ ਕਿ ਕੀ ਇਹ ਗੱਲ ਉਨ੍ਹਾਂ ਦੇ ਨੋਟਿਸ ਵਿਚ ਆਈ ਹੈ ਕਿ ਜਿਹੜੇ 50% ਬੱਚੇ ਬੀਮਾਰੀਆਂ ਨਾਲ ਮਰਦੇ ਹਨ ਉਨ੍ਹਾਂ ਵਿਚ 26% ਐਸੇ ਬੱਚੇ ਹੁੰਦੇ ਹਨ ਜਿਨ੍ਹਾਂ ਨੂੰ ਅਨੀਮੀਆ ਹੁੰਦਾ ਹੈ ,ਇਸ ਦਾ ਮੇਨ ਕਾਰਨ ਇਹੋ ਹੁੰਦਾ ਹੈ ਕਿ ਉਨ੍ਹਾਂ ਦੀਆਂ ਮਾਵਾਂ ਗਰੀਬ ਹੁੰਦੀਆਂ ਹਨ, ਉਹ ਪੂਰੀ ਦੇਖ ਭਾਲ ਨਹੀਂ ਕਰ ਸਕਦੀਆਂ । ਕੀ ਸਰਕਾਰ ਜਿਵੇਂ ਬਾਹਰਲੇ ਮੁਲਕਾਂ ਵਿਚ ਇਮਦਾਦ ਕੀਤੀ ਜਾਂਦੀ ਹੈ, ਇਥੇ ਵੀ ਇਸ ਤਰ੍ਹਾਂ ਦੇ ਗਰੀਬ ਪਰੀਵਾਰਾਂ ਲਈ ਕੁਝ ਕਰੇਗੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਕਪੂਰ ਸਾਹਿਬ ਦਾ ਸੁਝਾਓ ਚੰਗਾ ਹੈ । ਜੇ ਫੰਡਜ਼ ਅਵੇਲੇਬਲ ਹੋਏ ਤਾਂ ਨਰਸਿੰਗ ਵੀ ਸ਼ੁਰੂ ਕਰ ਦਿਆਂਗੇ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਦਸਣਗੇ ਕਿ ਗਲਤ ਦਵਾਈਆਂ ਦਿੱਤੇ ਜਾਣ ਕਾਰਕੇ ਕਿੰਨੇ ਬੱਚਿਆਂ ਦੀਆਂ ਮੌਤਾਂ ਹੋਈਆਂ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਸਪਲੀਮੈਂਟਰੀ ਦਾ ਇਸ ਸਵਾਲ ਨਾਲ ਕੋਈ ਤਾਅੱਲੁਕ ਨਹੀਂ ਹੈ ।

---

**ਰਾਜ ਵਿਚ 1 ਅਪ੍ਰੈਲ, 1974 ਤੋਂ 31 ਦਸੰਬਰ, 1974 ਤਕ ਖੋਲ੍ਹੀਆਂ ਗਈਆਂ ਡਿਸਪੈਂਸਰੀਆਂ**

*3136. **ਸ੍ਰੀ ਪ੍ਰੇਮ ਗੁਪਤਾ** : ਕੀ ਸਿਹਤ ਅਤੇ ਪਰਿਵਾਰ ਨਿਯੋਜਨ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਰਾਜ ਵਿਚ ਉਨ੍ਹਾਂ ਥਾਵਾਂ ਦੇ ਜ਼ਿਲ੍ਹਾਵਾਰ ਨਾਂ ਕੀ ਕੀ ਹਨ ਜਿਥੇ 1 ਅਪਰੈਲ, 1974 ਤੋਂ 31 ਦਸੰਬਰ, 1974 ਤਕ ਪੰਜਾਬ ਸਰਕਾਰ ਵਲੋਂ ਨਵੀਆਂ ਡਿਸਪੈਂਸਰੀਆਂ ਖੋਲ੍ਹੀਆਂ ਹਨ ?

**ਸਰਦਾਰ ਬਲਬੀਰ ਸਿੰਘ:** ਸਰਕਾਰ ਨੇ 82 ਡਿਸਪੈਂਸਰੀਆਂ ਦੀ ਮਨਜ਼ੂਰੀ ਦਿੱਤੀ ਹੈ ਜਿਨ੍ਹਾਂ ਦਾ ਜ਼ਿਲ੍ਹੇਵਾਰ ਵੇਰਵਾ ਸਦਨ ਦੀ ਮੇਜ਼ ਤੇ ਰੱਖ ਦਿੱਤਾ ਹੈ ।

[Government have sanctioned 82 dispensaries, the district-wise detail of which is laid on the Table of the House.]

**ਪੰਜਾਬ ਰਾਜ ਵਿਚ ਮਿਤੀ 1 ਅਪਰੈਲ, 1974 ਤੋਂ ਮਿਤੀ 31 ਦਸੰਬਰ 1974 ਤਕ ਮਨਜ਼ੂਰ ਹੋਈਆਂ ਡਿਸਪੈਂਸਰੀਆਂ**

| ਲੜੀ ਨੰ: | ਜ਼ਿਲ੍ਹਾ ਐਲੋਪੈਥਿਕ ਡਿਸਪੈਂਸਰੀਆਂ | | ਥਾਂ ਜਿਥੇ ਡਿਸਪੈਂਸਰੀ ਮਨਜ਼ੂਰ ਕੀਤੀ ਗਈ |
|---|---|---|---|
| 1. | ਅੰਮ੍ਰਿਤਸਰ | .. | 1. ਸੰਗਤਪੁਰਾ |
| | | .. | 2. ਥੋਥੀਆਂ |
| | | .. | 3. ਰਿਯਾ |
| 2. | ਬਠਿੰਡਾ | .. | 1. ਬੰਦੀ |
| | | | 2. ਦਲੇਲਵਾਲਾ |
| 3. | ਫਰੀਦਕੋਟ | .. | 1. ਸਰਾਏਨਾਗਾ |
| | | | 2. ਘਲਕਲਾਂ |
| | | | 3. ਝੁਰੜ |
| 4. | ਫਿਰੋਜ਼ਪੁਰ | .. | 1. ਦਿਵਾਨ ਖੇੜਾ |
| | | | 2. ਕੋਹੀਆਂ ਵਾਲੀ |
| 5. | ਗੁਰਦਾਸਪੁਰ | .. | 1. ਪਟਰਲਵਾਂ |
| | | | 2. ਦੋਸਤਪੁਰ |
| | | | 3. ਕੋਡਿਆਲਾ |
| 6. | ਹੁਸ਼ਿਆਰਪੁਰ | .. | 1. ਹੈਬੋਵਾਲ |
| | | | 2. ਮੋਰਾਂਵਾਲੀ |
| | | | 3. ਬਟਵਾਰਾ |
| 7. | ਜਲੰਧਰ | .. | 1. ਮੰਢਾਲੀ |
| | | | 2. ਹੇੜੀਆਂ |
| | | | 3. ਧਾਲੀਵਾਲ(ਨਕੋਦਰ ਬਲਾਕ) |
| | | | 4. ਜਬੋਆਲ |
| | | | 5. ਇੰਡਸਟਰੀਅਲ ਏਰੀਆ ਜਲੰਧਰ |

| ਲੜੀ ਨੰ: | ਜ਼ਿਲ੍ਹਾ | ਐਲੋਪੈਥਿਕ ਡਿਸਪੈਂਸਰੀਆਂ | ਥਾਂ ਜਿਥੇ ਡਿਸਪੈਂਸਰੀ ਮਨਜ਼ੂਰ ਕੀਤੀ ਗਈ |
|---|---|---|---|
| 8. | ਕਪੂਰਥਲਾ | | 1. ਮਕਸੂਦਪੁਰ |
| | | | 2. ਮੁਹੱਲਾ ਗੁਰੂ ਨਾਨਕ ਪੁਰਾ, ਫਗਵਾੜਾ |
| 9. | ਲੁਧਿਆਣਾ | | 1. ਬਾਸੀਆਂ |
| | | | 2. ਬੀਰਮੀ |
| 10. | ਪਟਿਆਲਾ | | 1. ਸ਼ੇਰਪੁਰ |
| | | | 2. ਮੁੱਲੇਪੁਰ |
| 11. | ਰੋਪੜ | | 1. ਖੇੜਾ ਕਾਲੋਮੇਟ |
| | | | 2. ਮੋਹਾਲੀ |
| 12. | ਸੰਗਰੂਰ | | 1. ਕੁੰਜਾਲਾ |
| | | | 2. ਹਥੀਆਇਉ |

ਇਹ ਪਹਿਲਾਂ ਸਬ-ਸੈਂਟਰ ਸਨ ਪਰੰਤੂ ਹੁਣ ਇਨ੍ਹਾਂ ਵਿਚ ਡਿਸਪੈਂਸਰੀ ਕੰਪੋਨੈਂਟ ਦੇ ਕੇ ਡਿਸਪੈਂਸਰੀ ਬਣਾ ਦਿਤਾ ਗਿਆ ਹੈ ?

| ਲੜੀ ਨੰਬਰ | ਜ਼ਿਲ੍ਹਾ | ਥਾਂ ਜਿਥੇ ਡਿਸਪੈਂਸਰੀ ਮਨਜ਼ੂਰ ਕੀਤੀ ਗਈ |
|---|---|---|
| 1. | ਅੰਮ੍ਰਿਤਸਰ | 1. ਡਾਲੇਕੇ |
| | | 2. ਚੋਲਾ ਸਾਹਿਬ |
| | | 3. ਕੱਥੂ ਨੰਗਲ |
| 2. | ਬਠਿੰਡਾ | 1. ਬੁਰਜਮਹਿਮਾਂ |
| 3. | ਫ਼ਰੀਦਕੋਟ | 1. ਦੀਪ ਸਿੰਘ ਵਾਲਾ |
| | | 2. ਰੌਂਤਾ |
| 4. | ਫ਼ਿਰੋਜ਼ਪੁਰ | 1. ਕੁਲਾਰ |
| 5. | ਗੁਰਦਾਸਪੁਰ | 1. ਟਿਬਰ |
| | | 2. ਸੁਲਤਾਨੀ |
| 6. | ਹੁਸ਼ਿਆਰਪੁਰ | 1. ਭੋਲ ਕਲੋਤਾਂ |
| | | 2. ਧਮਾਈ |
| 7. | ਜਲੰਧਰ | 1. ਚਿੱਟੀ |
| | | 2. ਉੱਚਾ |

[ਸਿਹਤ ਅਤੇ ਪਰਿਵਾਰ ਨਿਯੋਜਨ ਦੇ ਰਾਜ ਮੰਤਰੀ]

| ਲੜੀ ਨੰ: | ਜ਼ਿਲ੍ਹਾ ਐਲੋਪੈਥਿਕ ਡਿਸਪੈਂਸਰੀਆਂ | ਥਾਂ ਜਿਥੇ ਡਿਸਪੈਂਸਰੀ ਮਨਜ਼ੂਰ ਕੀਤੀ ਗਈ |
|---|---|---|
| 8. | ਕਪੂਰਥਲਾ | 1. ਖੇੜਾ ਡੋਨੇ |
| 9. | ਲੁਧਿਆਣਾ | 1. ਧਮੋਟ |
| | | 2. ਮੋਹੀ |
| 10. | ਪਟਿਆਲਾ | 1. ਬਾਲਾਹੇਰੀ ਕਲਾਂ |
| | | 2. ਕਲਰ ਭਇਆਣੀ |
| 11. | ਰੋਪੜ | 1. ਕਾਨਪੁਰ ਖੂਹੀ |
| 12. | ਸੰਗਰੂਰ | 1. ਸਾਹੋਕੇ |

ਆਯੁਰਵੈਦਿਕ/ਯੂਨਾਨੀ ਡਿਸਪੈਂਸਰੀਆਂ

| ਲੜੀ ਨੰਬਰ | ਜ਼ਿਲ੍ਹਾ | ਥਾਂ ਜਿਥੇ ਡਿਸਪੈਂਸਰੀ ਮਨਜ਼ੂਰ ਕੀਤੀ ਗਈ |
|---|---|---|
| 1. | ਅੰਮ੍ਰਿਤਸਰ | 1. ਅੰਮ੍ਰਿਤਸਰ |
| | | 2. ਉਗਰ ਔਲੱਖ |
| | | 3. ਘਰਾਇਉਦਾ |
| | | 4. ਭਿਟੇਵਾਲ |
| 2. | ਫਿਰੋਜ਼ਪੁਰ | 1. ਫ਼ਿਰੋਜ਼ਪੁਰ |
| | | 2. ਮੋਹਾਨਾ ਬੋਦਲਾ |
| | | 3. ਸ਼ਾਮਾ ਖਨਕ |
| | | 4. ਹਾਮਗੜ੍ਹ |
| 3. | ਫ਼ਰੀਦਕੋਟ | 1. ਫ਼ਰੀਦਕੋਟ |
| | | 2. ਲਾਲ ਭਾਈ |
| 4. | ਗੁਰਦਾਸਪੁਰ | 1. ਗੁਰਦਾਸਪੁਰ |
| | | 2. ਛਟਵਾਲ |
| | | 3. ਖੇੜੀਖੁਰਦ |
| | | 4. ਸ਼ਾਹਪੁਰ ਗਰਾਇਆ |
| | | 5. ਗੁਨੋਪੁਰ |
| | | 6. ਧਖਨਿਆਨੀ |
| | | 7. ਖੋਜੋ ਚੱਕ |

| ਲੜੀ ਨੰ: | ਜ਼ਿਲ੍ਹਾ | ਆਯੂਰਵੇਦਿਕ/ਯੂਨਾਨੀ ਡਿਸਪੈਂਸਰੀਆਂ ਥਾਂ ਜਿਥੇ ਡਿਸਪੈਂਸਰੀ ਮਨਜ਼ੂਰ ਕੀਤੀ ਗਈ |
|---|---|---|
| 5. | ਹੁਸ਼ਿਆਰਪੁਰ | 1. ਹੁਸ਼ਿਆਰਪੁਰ |
| | | 2. ਚੋਹਲ |
| | | 3. ਪਟਿਆਰੀ |
| | | 4. ਸਮੁੰਦੜਾ |
| 6. | ਜਲੰਧਰ | 1. ਜਲੰਧਰ |
| | | 2. ਕਡਿਆਨਾ |
| 7. | ਲੁਧਿਆਣਾ | 1. ਲੁਧਿਆਣਾ |
| | | 2. ਈਸਾ ਪੁਰ |
| 8. | ਰੋਪੜ | 1. ਰੋਪੜ |
| | | 2. ਮਿਰਜਾ ਪੁਰ |
| | | 3. ਫਤਿਹਪੁਰ |
| 9. | ਬਠਿੰਡਾ | 1. ਕਵੇਲੀ |
| 10. | ਸੰਗਰੂਰ | 1. ਲਡਬੰਜਾਰਾ |
| 11. | ਕਪੂਰਥਲਾ | 1. ਮਿਰਜਾਪੁਰ |

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਪਰੂਫ ਰੀਡਿੰਗ ਤਾਂ ਇੰਮਪਰੂਵ ਕਰਵਾ ਦਿਓ । ਸਵਾਲ ਵਿਚ ਇਤਨੀਆਂ ਗਲਤੀਆਂ ਹਨ ਕਿ ਸਵਾਲ ਕਰਨ ਦਾ ਟੇਸਟ ਹੀ ਜਾਂਦਾ ਰਿਹਾ ਹੈ ।

**ਸਰਦਾਰ ਕਿਰਪਾਲ ਸਿੰਘ ਰੰਧਾਵਾ** : ਮੈਂ ਮਨਿਸਟਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਜੋ ਨਵੀਆਂ ਡਿਸਪੈਂਸਰੀਆਂ ਖੋਲ੍ਹੀਆਂ ਜਾ ਰਹੀਆਂ ਹਨ ਕੀ ਇਨ੍ਹਾਂ ਵਿਚ ਨਸਬੰਦੀ ਦਾ ਸਾਮਾਨ ਵੀ ਰਖਿਆ ਜਾ ਰਿਹਾ ਹੈ ਜਾਂ ਨਹੀਂ, ਅਤੇ ਜੇ ਰਖਿਆ ਜਾ ਰਿਹਾ ਹੈ, ਤਾਂ ਕੀ ਹਰੀਜਨਾਂ, ਜਿਨ੍ਹਾਂ ਨੂੰ ਹੋਰ ਹਰ ਪਾਸੇ ਰਿਜ਼ਰਵੇਸ਼ਨ ਮਿਲਦੀ ਹੈ, ਨਸਬੰਦੀ ਕਰਾਉਣ ਵਿਚ ਵੀ ਰਿਜ਼ਰਵੇਸ਼ਨ ਮਿਲੇਗੀ?(ਹਾਸਾ)

**ਸ੍ਰੀ ਸਪੀਕਰ** : ਹਰੀਜਨਾਂ ਨੂੰ ਫਿਰ ਨਸਬੰਦੀ ਵਿਚ ਵੀ 25% ਰਿਜ਼ਰਵੇਸ਼ਨ ਮਿਲੇਗੀ (ਹਾਸਾ) (Then Harijans shall also get 25% reservation in vasectomy) (*Laughter*)

**ਰਾਜ ਮੰਤਰੀ** : ਸਪੀਕਰ ਸਾਹਿਬ, ਜੋ ਵੀ ਨਵੇਂ ਹਸਪਤਾਲ ਅਤੇ ਡਿਸਪੈਂਸਰੀਆਂ ਖੁਲ੍ਹਦੀਆਂ ਹਨ ਉਨ੍ਹਾਂ ਵਿਚ ਫੈਮਿਲੀ ਪਲੈਨਿੰਗ ਅਤੇ ਬਰਥ ਪ੍ਰੀਵੇਂਟਿੰਗ ਦਾ ਸਾਮਾਨ ਰਖਿਆ ਜਾਂਦਾ ਹੈ । ਸਰਕਾਰ ਪਹਿਲਾਂ ਹੀ ਨਸਬੰਦੀ ਲਈ ਹਰੀਜਨਾਂ ਅਤੇ ਬੈਕਵਰਡ ਕਲਾਸਿਜ਼ ਦੇ ਬੰਦਿਆਂ ਨੂੰ ਇਨਸੈਂਟਿਵ ਦੇ ਰਹੀ ਹੈ । ਹੁਣ ਇਹ ਰਕਮ 10 ਲੱਖ ਵਧਾ ਦਿਤੀ ਗਈ ਹੈ ਅਤੇ ਹਰ ਇਕ ਬੰਦੇ ਨੂੰ 50 ਰੁਪਏ ਦੀ ਥਾਂ ਤੇ 100 ਰੁਪਿਆ ਮਿਲਿਆ ਕਰੇਗਾ । (ਥੰਪਿੰਗ)

**ਚੌਧਰੀ ਜਗਤ ਰਾਮ** : ਕੀ ਮਨਿਸਟਰ ਸਾਹਿਬ ਇਹ ਗੱਲ ਦਸਣਗੇ ਕਿ ਜਿਹੜਾ ਇਨ੍ਹਾਂ ਨੇ ਕੁਝ ਪੈਸਾ ਰਖਿਆ ਹੈ। (ਵਿਘਨ) ਹੁਣ ਸੁਣ ਤਾਂ ਲਓ ਤੜਫਦੇ ਕਿਉਂ ਹੋ ? ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਕੀ ਦੇਸ਼ ਦਾ ਭਾਰ ਘਟਾਉਣ ਲਈ ਚੋਰ ਨੂੰ ਨਾ ਮਾਰੋ, ਚੋਰ ਦੀ ਮਾਂ ਨੂੰ ਮਾਰੋ ਵਾਂਗ ਜਿਤਨੇ ਹੇਰਾਫੇਰੀ ਵਾਲੇ ਬੰਦੇ ਹਨ, ਉਨ੍ਹਾਂ ਦੀ ਨਸਬੰਦੀ ਕਰ ਦੇਣਗੇ ਅਤੇ ਜੋ ਦੇਸ਼ ਭਗਤ ਹਨ ਉਨ੍ਹਾਂ ਦੀ ਨਹੀਂ ਕਰਨਗੇ । (ਹਾਸਾ)

(ਕੋਈ ਜਵਾਬ ਨਹੀਂ ਦਿੱਤਾ ਗਿਆ)

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਆਪਣੀ ਮਿਸਾਲ ਦੇਣੀ ਚਾਹੁੰਦੇ ਹਨ । (ਹਾਸਾ)
(Chaudhri Sahib wants to give his own example. (*Laughter*)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਮੈਂ ਮਨਿਸਟਰ ਸਾਹਿਬ, ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਗੱਲ ਠੀਕ ਨਹੀਂ ਹੈ ਕਿ ਹਰੀਜਨਾਂ ਨੂੰ ਨਸਬੰਦੀ ਵਲ ਪੁਲਿਸ ਰਾਹੀਂ ਵੀ ਪ੍ਰੇਰਿਆ ਜਾਂਦਾ ਰਿਹਾ ਹੈ ? (ਵਿਘਨ) ਉਨ੍ਹਾਂ ਤੇ ਕਿਸੇ ਤੇ ਅਫੀਮ ਪਾਕੇ ਅਤੇ ਕਿਸੇ ਤੇ ਸ਼ਰਾਬ ਪਾਕੇ ਥਾਣੇ ਬੁਲਾ ਕੇ ਬਿਠਾ ਲਿਆ ਜਾਂਦਾ ਹੈ ਅਤੇ ਉਥੇ ਹੀ ਡਾਕਟਰ ਆ ਜਾਂਦਾ ਹੈ ਅਤੇ ਉਥੇ ਨਸਬੰਦੀ ਉਪਰੇਸ਼ਨ ਕਰ ਦਿੰਦਾ ਹੈ (ਹਾਸਾ) ਕੀ ਸਰਕਾਰ ਇਸ ਤਰ੍ਹਾਂ ਹਰੀਜਨਾਂ ਦੀ ਆਬਾਦੀ ਘਟਾਉਣ ਦਾ ਯਤਨ ਨਹੀਂ ਕਰ ਰਹੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦਾ ਇਹ ਇਲਜ਼ਾਮ ਬਿਲਕੁਲ ਗਲਤ ਅਤੇ ਬੇਬੁਨਿਆਦ ਹੈ ਔਰ ਸਰਾਸਰ ਗਲਤ ਹੈ । ਕਿਸੇ ਜਾਤੀ ਨੂੰ ਇਸ ਤਰ੍ਹਾਂ ਨਸਬੰਦੀ ਵਾਸਤੇ ਮਜ਼ਬੂਰ ਨਹੀਂ ਕੀਤਾ ਜਾਂਦਾ ਉਨ੍ਹਾਂ ਨੂੰ ਪ੍ਰੇਰਿਆ ਜਾਂਦਾ ਹੈ ।

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਹ ਜੋ ਨਵੀਆਂ ਡਿਸਪੈਂਸਰੀਆਂ ਸੈਂਕਸ਼ਨ ਹੋਈਆਂ ਹਨ, ਇਹ ਚਾਲੂ ਵੀ ਹੋਈਆਂ ਹਨ ਜਾਂ ਨਹੀਂ ?

**ਰਾਜ ਮੰਤਰੀ** : ਕੁਝ ਚਾਲੂ ਹੋ ਗਈਆਂ ਹਨ । ਸਪੀਕਰ ਸਾਹਿਬ, ਮੈਂ ਸਦਨ ਦੇ ਧਿਆਨ ਵਿਚ ਇਹ ਸੂਚਨਾ ਲਿਆਉਣੀ ਚਾਹੁੰਦਾ ਹਾਂ ਕਿ ਪਿਛਲੇ ਹਫਤੇ ਅਸੀਂ ਡਾਕਟਰਾਂ ਦੀਆਂ ਇੰਟਰਵਿਯੂਜ਼ ਲਿਤੀਆਂ ਹਨ ਅਤੇ 2 ਹਫਤੇ ਤਕ 3 ਸੌ ਡਾਕਟਰ ਇਨ੍ਹਾਂ ਡਿਸਪੈਂਸਰੀਆਂ ਵਿਚ ਆ ਜਾਣਗੇ ਅਤੇ ਉਹ ਛੇਤੀ ਹੀ ਖੁਲ੍ਹ ਜਾਣਗੀਆਂ ।

**ਕਾਮਰੇਡ ਅਰਜਨ ਸਿੰਘ ਮਸਤਾਨਾ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪਹਿਲੀ ਗੱਲ ਤਾਂ ਇਹ ਪੁਛਣੀ ਚਾਹੁੰਦਾ ਹਾਂ ਕਿ ਬਾਰਡਰ ਦੇ ਨਾਲ ਨਾਲ ਜੋ 10 ਮੀਲ ਦੀ ਪੱਟੀ ਹੈ ਉਸ ਨੂੰ ਕੋਈ ਪਹਿਲ ਦਿਤੀ ਜਾਵੇਗੀ ਅਤੇ ਦੂਜੀ ਗੱਲ ਮੈਂ ਇਹ ਦਸਣੀ ਚਾਹੁੰਦਾ ਹਾਂ ਕਿ ਥਾਣਾ ਝਬਾਲ ਦੀ ਪੁਲਿਸ ਇਕ ਰੰਡੇ ਨੂੰ ਫੜ ਕੇ ਲੈ ਗਈ ਅਤੇ ਉਸ ਦਾ ਨਸਬੰਦੀ ਉਪਰੇਸ਼ਨ ਕਰ ਦਿਤਾ। (ਹਾਸਾ)

( ਕੋਈ ਜਵਾਬ ਨਹੀਂ ਦਿਤਾ ਗਿਆ )

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਅੱਜ ਕਲ ਡਿਪੂਆਂ ਦੀ ਗਿਣਤੀ ਬਹੁਤ ਵਧ ਗਈ ਹੈ ਅਤੇ ਜਿਸ ਬੰਦੇ ਦੇ 7 ਤੋਂ ਘੱਟ ਬੱਚੇ ਹਨ ਉਹ ਸਾਰੇ ਡਿਪੂਆਂ ਤੋਂ ਚੀਜ਼ ਨਹੀਂ ਲੈ ਸਕਦਾ । ਇਸ ਲਈ 7 ਦੀ ਥਾਂ

ਤੇ 9 ਬੱਚੇ ਹਰ ਇਕ ਬੰਦੇ ਦੇ ਹੋਣੇ ਚਾਹੀਦੇ ਹਨ, ਤਾਂ ਸਾਰੀਆਂ ਚੀਜ਼ਾਂ ਉਸ ਨੂੰ ਸਾਰੇ ਡਿਪੂਆਂ ਤੋਂ ਮਿਲ ਸਕਦੀਆਂ ਹਨ (ਹਾਸਾ) ਹੁਣ ਆਟੇ ਦਾ ਡਿਪੂ ਹੈ ,ਕੋਲੇ ਦਾ ਡਿਪੂ ਹੈ, ਖੰਡ ਦਾ ਡਿਪੂ ਹੈ. .(ਵਿਘਨ) ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਆਪਣੀ ਪਾਲਿਸੀ ਬਦਲੇ ਤਾਂ ਹੀ ਦੇਸ਼ ਦੇ ਹਾਲਾਤ ਠੀਕ ਹੋ ਸਕਦੇ ਹਨ ਜੇ ਇਹ ਆਪਣੀ ਪਾਲਿਸੀ ਨਹੀਂ ਬਦਲਦੇ ਤਾਂ ਬੜੀ ਮਾੜੀ ਗੱਲ ਹੋਵੇਗੀ । ਇਨ੍ਹਾਂ ਨੂੰ ਨਸਬੰਦੀ ਪਾਲਿਸੀ ਹੁਣ ਛੱਡ ਦੇਣੀ ਚਾਹੀਦੀ ਹੈ । (ਵਿਘਨ)

**Mr. Speaker**: This supplementary is ruled out.

**ਸਰਦਾਰ ਜਸਵਿੰਦਰ ਸਿੰਘ ਬਰਾੜ**: ਕੀ ਮਨਿਸਟਰ ਸਾਹਿਬ ਇਹ ਦਸਣਗੇ ਕਿ ਜ਼ਿਲ੍ਹਾ ਫਰੀਦਕੋਟ ਦੇ ਪਿੰਡ ਬਹਿਲਪੁਰ ਵਿਚ ਨਸਬੰਦੀ ਕਾਰਣ ਦੋ ਮੌਤਾਂ ਹੋ ਗਈਆਂ ਹਨ ,ਕੀ ਇਹ ਮੌਤਾਂ ਡਾਕਟਰਾਂ ਦੀ ਅਣਗਹਿਲੀ ਕਰਕੇ ਹੋਈਆਂ ਹਨ ਜਾਂ ਨਸਬੰਦੀ ਦੇ ਹਥਿਆਰ ਠੀਕ ਨਾ ਹੋਣ ਕਰਕੇ ਹੋਈਆਂ ਹਨ ?

**ਰਾਜ ਮੰਤਰੀ**: ਸਪੀਕਰ ਸਾਹਿਬ, ਸਵਾਲ ਤਾਂ ਨਵੀਆਂ ਡਿਸਪੈਂਸਰੀਆਂ ਖੋਲ੍ਹਣ ਦਾ ਹੈ, ਇਹ ਹੋਰ ਪਾਸੇ ਲੈ ਗਏ ਹਨ, ਫਿਰ ਵੀ ਇਹ ਮੈਨੂੰ ਲਿਖ ਕੇ ਦੇ ਦੇਣ ਮੈਂ ਇਨਕੁਆਇਰੀ ਕਰਵਾ ਲਵਾਂਗਾ ।

---

ਰਾਜ ਵਿਚ ਉਪਭੋਗਤਾਵਾਂ ਦੇ ਲੈਵੀ ਖੰਡ ਦੇ ਕੋਟੇ ਦੀ ਮਾਤਰਾ ਵਧਾਉਣ ਲਈ ਫੈਸਲਾ

*3043. **ਸ੍ਰੀ ਪ੍ਰੇਮ ਗੁਪਤਾ** : ਕੀ ਖ਼ੁਰਾਕ ਅਤੇ ਸਪਲਾਈ ਦੇ ਰਾਜ ਮੰਤਰੀ, ਕਿਰਪਾ ਕਰਕੇ ਦਸਣਗੇ ਕਿ ਕੀ ਪੰਜਾਬ ਦੇ ਲੈਵੀ ਖੰਡ ਦੇ ਕੋਟੇ ਦੀ ਮਾਤਰਾ 400 ਗਰਾਮ ਪ੍ਰਤੀ ਵਿਅਕਤੀ ਤੋਂ ਵਧਾਉਣ ਦਾ ਫੈਸਲਾ ਕਰ ਲਿਆ ਹੈ , ਜੇਕਰ ਅਜਿਹਾ ਹੋਵੇ ਤਾਂ ਰਾਜ ਵਿਚ ਉਪਭੋਗਤਾਵਾਂ ਲਈ ਖੰਡ ਦੀ ਕਿੰਨੀ ਮਾਤਰਾ ਵਧਾਈ ਗਈ ਅਤੇ ਉਕਤ ਫੈਸਲੇ ਨੂੰ ਲਾਗੂ ਕਰਨ ਲਈ ਕੀ ਕਾਰਵਾਈ ਕੀਤੀ ਗਈ ਜਾਂ ਕਰਨ ਦੀ ਤਜਵੀਜ਼ ਹੈ ?

**ਸਰਦਾਰ ਗੁਰਦਰਸ਼ਨ ਸਿੰਘ** : ਨਹੀਂ ਜੀ ।

**ਡਾਕਟਰ ਬਲਦੇਵ ਪ੍ਰਕਾਸ਼** : ਕੀ ਮਨਿਸਟਰ ਸਾਹਿਬ ਦਸਣਗੇ ਕਿ ਕੀ ਪੰਜਾਬ ਸਰਕਾਰ ਨੇ ਕੇਂਦਰ ਸਰਕਾਰ ਨੂੰ ਇਹ ਸੁਝਾਓ ਦਿਤਾ ਹੈ ਕਿ ਫਰੀ ਸੇਲ ਦੀ ਖੰਡ ਬੰਦ ਕਰਕੇ ਸਰਕਾਰੀ ਖੰਡ ਦੇ ਕੋਟੇ ਦੀ ਮਿਕਦਾਰ ਵਧਾ ਦਿਤੀ ਜਾਵੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਇਕ ਸੁਜੈਸ਼ਨ ਹੈ, ਇਸ ਤੇ ਵਿਚਾਰ ਕੀਤੀ ਜਾ ਸਕਦੀ ਹੈ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਕੀ ਵਜ਼ੀਰ ਸਾਹਿਬ ਦਸਣਗੇ ਕਿ ....

(ਇਸ ਸਮੇਂ ਹਾਊਸ ਵਿਚੋਂ ਬਿਜਲੀ ਚਲੀ ਗਈ ਜਿਸ ਕਰਕੇ ਕੁਝ ਸੁਣਾਈ ਦੇਣਾ ਬੰਦ ਹੋ ਗਿਆ ।)

ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਗੱਲ ਉਨ੍ਹਾਂ ਦੇ ਨੋਟਿਸ ਵਿਚ ਹੈ ਕਿ ਤਹਿਸੀਲ ਮਾਨਸਾ ਦੇ ਪਿੰਡਾਂ ਵਿਚ ਖੰਡ 400 ਗਰਾਮ ਦੀ ਥਾਂ ਤੇ 300 ਗਰਾਮ ਮਿਲ ਰਹੀ ਹੈ ? ਕੀ ਇਹ ਅਜਿਹਾ ਇੰਤਜ਼ਾਮ ਕਰਨਗੇ ਕਿ ਇਹ ਖੰਡ 400 ਗਰਾਮ ਹੀ ਸਭ ਨੂੰ ਮਿਲੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਹਰ ਇਕ ਨੂੰ ਖੰਡ 400 ਗਰਾਮ ਹੀ ਮਿਲਣੀ ਚਾਹੀਦੀ ਹੈ । ਜੇ ਇਨ੍ਹਾਂ ਨੂੰ ਕੋਈ ਸ਼ਿਕਾਇਤ ਹੈ ਤਾਂ ਲਿਖ ਕੇ ਦੇ ਦੇਣ, ਮੈਂ ਇਨਕੁਆਇਰੀ ਕਰਵਾ ਲਵਾਂਗਾ ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਵੇਂ ਇਨ੍ਹਾਂ ਨੇ ਕਿਹਾ ਹੈ ਕਿ 400 ਗਰਾਮ ਪ੍ਰਤੀ ਜੀ ਤੋਂ ਚੀਨੀ ਨਹੀਂ ਵਧਾਉਣੀ, ਕੀ ਪਿੰਡਾਂ ਵਾਸਤੇ ਕੋਟਾ ਵਧਾਉਣ ਦਾ ਕੋਈ ਵਿਚਾਰ ਹੈ ?

**ਰਾਜ ਮੰਤਰੀ** : ਮੈਂ ਤਾਂ ਅੱਗੇ ਹੀ ਕਿਹਾ ਹੈ ਕਿ ਸ਼ਹਿਰਾਂ ਅਤੇ ਪਿੰਡਾਂ ਨੂੰ ਬਰਾਬਰ ਕਰਕੇ 400 ਗਰਾਮ ਦਾ ਦੋਨਾਂ ਦਾ ਕੋਟਾ ਬਰਾਬਰ ਕਰ ਦਿਤਾ ਹੈ ।

**ਚੌਧਰੀ ਕਾਂਸ਼ੀ ਰਾਮ** : ਕਲ ਇਨ੍ਹਾਂ ਨੇ ਕਿਹਾ ਸੀ ਕਿ ਸ਼ਹਿਰਾਂ ਦੇ ਲਈ 24,000 ਟਨ ਕੋਟਾ ਹੈ ਅਤੇ ਪਿੰਡਾਂ ਲਈ 22,000 ਟਨ ਕੋਟਾ ਮਿਲਦਾ ਹੈ । (ਵਿਘਨ)

**ਰਾਜ ਮੰਤਰੀ** : ਇਹ ਠੀਕ ਨਹੀਂ ਹੈ । ਸ਼ਹਿਰਾਂ ਲਈ 22,000 ਟਨ ਅਤੇ ਪਿੰਡਾਂ ਦੇ ਲਈ 48,000 ਟਨ ਕੋਟਾ ਸੀ ।

**ਗਿਆਨੀ ਅਰਜਨ ਸਿੰਘ ਲਿੱਟ** : ਇਹ ਜਿਹੜਾ ਕੋਟਾ ਦਿਤਾ ਜਾਂਦਾ ਹੈ ਇਹ ਪੁਰਾਣੀ ਮਰਦਮ-ਸ਼ੁਮਾਰੀ ਨਾਲ ਦਿਤਾ ਜਾਂਦਾ ਹੈ ,ਕੀ ਹੁਣ ਨਵੀਂ ਮਰਦਮ ਸ਼ੁਮਾਰੀ ਦੇ ਨਾਲ ਪਿੰਡਾਂ ਨੂੰ ਕੋਟਾ ਮਿਲੇਗਾ?

**ਰਾਜ ਮੰਤਰੀ** : ਹਾਲੇ ਤਕ 1971 ਦੀ ਮਰਦਮ ਸ਼ੁਮਾਰੀ ਤੇ ਦੇ ਰਹੇ ਹਾਂ ।(ਵਿਘਨ) ਹਰ ਸਾਲ ਪਾਪੂਲੇਸ਼ਨ ਵਧਦੀ ਜਾਂਦੀ ਹੈ ਉਸ ਨੂੰ ਵੀ ਕੰਸਿਡਰ ਕਰਦੇ ਹਾਂ ।

**ਚੌਧਰੀ ਰਾਮ ਸਿੰਘ** : ਚਾਰ ਵਰ੍ਹੇ ਹੋ ਗਏ ਹਨ ਮਰਦਮ ਸ਼ੁਮਾਰੀ ਹੋਈ ਨੂੰ ਅਤੇ ਘੱਟ ਤੋਂ ਘੱਟ 40% ਪਾਪੂਲੇਸ਼ਨ ਵਧੀ ਹੈ । ਇਸ ਚੀਜ਼ ਦਾ ਵੀ ਖਿਆਲ ਕੀਤਾ ਜਾਣਾ ਚਾਹੀਦਾ ਹੈ ।(ਵਿਘਨ)

**ਰਾਜ ਮੰਤਰੀ** : ਜਿੰਨੀ ਪਾਪੂਲੇਸ਼ਨ ਇਨ੍ਹਾਂ ਨੇ ਕਹੀ ਹੈ ਕਿ ਵਧੀ ਹੈ ਸਾਡੇ ਹਿਸਾਬ ਨਾਲ ਐਨੀ ਤਾਂ ਨਹੀਂ ਵਧੀ ਹੈ । ਜਿੰਨੀ ਵਧਦੀ ਹੈ ਹਰ ਸਾਲ ਉਹਦਾ ਅੰਦਾਜ਼ਾ ਰਖਦੇ ਹਾਂ ।

**ਕਾਮਰੇਡ ਅੱਛਰਾ ਸਿੰਘ** : ਲੋਕਾਂ ਦੇ 250 ਰਾਸ਼ਨ ਕਾਰਡਾਂ ਪਿਛੇ ਇਕ ਰਾਸ਼ਨ ਡਿਪੋ ਖੋਲ੍ਹਣਾ ਚਾਹੀਦਾ ਹੈ , ਚਾਹੇ ਪਿੰਡ ਹੋਵੇ ਚਾਹੇ ਸ਼ਹਿਰ ਹੋਵੇ । ਪਰ ਗੌਰਮਿੰਟ ਨੇ ਕਿਹਾ ਸੀ ਕਿ 500 ਰਾਸ਼ਨ ਕਾਰਡਾਂ ਪਿਛੇ ਡਿਪੋ ਖੋਲ੍ਹਿਆ ਜਾਵੇਗਾ । ਕੀ ਇਹ ਗੱਲ ਪੂਰੀ ਹੋ ਜਾਏਗੀ ?

**ਰਾਜ ਮੰਤਰੀ** : ਅਗਲੇ ਸਵਾਲ ਵਿਚ ਇਹ ਚੀਜ਼ ਆ ਰਹੀ ਹੈ ।

—————

**31 ਮਾਰਚ 1974 ਅਤੇ 31 ਦਸੰਬਰ 1974 ਨੂੰ ਰਾਸ਼ਨ ਡਿਪੂਆਂ ਦੀ ਗਿਣਤੀ**

*3163 **ਸ੍ਰੀ ਪ੍ਰੇਮ ਗੁਪਤਾ** : ਕੀ ਖ਼ੁਰਾਕ ਤੇ ਸਪਲਾਈਜ਼ ਦੇ ਰਾਜ ਮੰਤਰੀ ਕ੍ਰਿਪਾ ਕਰਕੇ ਦਸਣਗੇ ਕਿ —

(ੳ) 31 ਮਾਰਚ, 1974, ਅਤੇ 31 ਦਸੰਬਰ, 1974, ਨੂੰ ਰਾਜ ਵਿਚ ਵੱਖ ਵੱਖ ਜ਼ਿਲ੍ਹਾਵਾਰ ਕਿੰਨੇ ਕਿੰਨੇ ਰਾਸ਼ਨ ਡੀਪੂ ਸਨ ;

(ਅ) ਕੀ ਉਪਰ ਹਵਾਲਾ ਦਿਤੀ ਗਈ ਹਰ ਇਕ ਤਰੀਕ ਨੂੰ ਡਿਪੂਆਂ ਦੀ ਗਿਣਤੀ ਵਿਚ ਕੋਈ ਵਾਧਾ ਹੋਇਆ; ਜੇ ਕਰ ਅਜਿਹਾ ਹੋਵੇ ਤਾਂ ਕਿੰਨਾਂ ਕਿੰਨਾਂ ਅਤੇ ਗਿਣਤੀ ਵਿਚ ਵਾਧਾ ਕਰਨ ਦੇ ਕੀ ਕਾਰਨ ਸਨ ਅਤੇ ਇਸ ਵਾਧੇ ਦੇ ਕੀ ਸਿੱਟੇ ਨਿਕਲੇ ।

**ਸਰਦਾਰ ਗੁਰਦਰਸ਼ਨ ਸਿੰਘ:** (ੳ) ਜ਼ਿਲ੍ਹਾ-ਵਾਰ ਸ਼ਹਿਰੀ ਇਲਾਕੇ ਵਿਚ ਰਾਸ਼ਨ ਡਿਪੂਆਂ ਦੀ ਮਿਤੀ 31 ਮਾਰਚ, 1974 ਅਤੇ 31 ਦਸੰਬਰ,1974 ਦੀ ਗਿਣਤੀ ਦੀ ਸੂਚੀ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ । ਮਿਤੀ 31 ਮਾਰਚ, 1974 ਨੂੰ ਰਾਜ ਦੇ ਸ਼ਹਿਰੀ ਇਲਾਕੇ ਵਿਚ ਕੁਲ 1,107 ਰਾਸ਼ਨ ਡਿਪੂ ਸਨ ਜਦੋਂ ਕਿ ਮਿਤੀ 31 ਦਸੰਬਰ, 1974, ਨੂੰ ਇਨ੍ਹਾਂ ਦੀ ਗਿਣਤੀ ਕੁਲ 1,709 ਸੀ ।

(ਅ) ਜੀ ਹਾਂ । ਮਿਤੀ 31 ਮਾਰਚ, 1974, ਤੋਂ 31 ਦਸੰਬਰ, 1974, ਦੇ ਦੌਰਾਨ 602 ਡਿਪੂਆਂ ਦਾ ਵਾਧਾ ਹੋਇਆ । ਜ਼ਿਲ੍ਹਾ-ਵਾਰ ਵੇਰਵਾ (ੳ) ਭਾਗ ਵਿਚ ਅੰਕਤ ਸੂਚੀ ਵਿਚ ਦਰਜ ਹੈ । ਪਹਿਲਾਂ ਰਾਸ਼ਨ ਡਿਪੂ 1,000 ਕਾਰਡਾਂ ਦੀ ਹੱਦ ਦੇ ਅਧਾਰ ਤੇ ਖੋਲ੍ਹੇ ਜਾਂਦੇ ਸਨ ਜਦੋਂ ਕਿ ਅਪ੍ਰੈਲ, 1974, ਵਿਚ ਇਹ ਹੱਦ ਪ੍ਰਤੀ ਡਿਪੂ ਘਟਾ ਕੇ 500 ਕਾਰਡ ਕਰ ਦਿਤੀ ਗਈ । ਅਜਿਹਾ ਕਰਨ ਨਾਲ ਹੁਣ ਡਿਪੂਆਂ ਤੇ ਖਰੀਦਦਾਰਾਂ ਦੀ ਗਿਣਤੀ ਘੱਟ ਹੋਣ ਕਾਰਨ ਖਪਤਕਾਰ ਵਧੇਰੀ ਅਸਾਨੀ ਨਾਲ ਥੋੜੇ ਸਮੇਂ ਵਿਚ ਰਾਸ਼ਨ ਲੈ ਸਕਦੇ ਹਨ । ਇਸ ਤੋਂ ਛੁਟ ਕਾਰਡਾਂ ਦੀ ਰਜਿਸਟਰੇਸ਼ਨ ਦਾ ਪ੍ਰਬੰਧ ਵਾਰਡ-ਵਾਈਜ਼ ਜਾਂ ਨਾਲ ਲਗਦੇ ਵਾਰਡ ਦੇ ਡਿਪੂ ਤੇ ਕੀਤਾ ਗਿਆ ਹੈ ਜਿਸ ਕਾਰਨ ਖਪਤਕਾਰਾਂ ਨੂੰ ਰਾਸ਼ਨ ਲੈਣ ਲਈ ਦੂਰ ਨਹੀਂ ਜਾਣਾ ਪੈਂਦਾ ।

ਰਾਜ ਵਿਚ ਵੱਖ ਵੱਖ ਜ਼ਿਲ੍ਹਾ-ਵਾਰ (ਸ਼ਹਿਰੀ ਇਲਾਕੇ ਵਿੱਚ) ਰਾਸ਼ਨ ਡਿਪੂਆਂ ਦੀ ਸੂਚੀ ।

| ਲੜੀ ਨੰ: | ਜ਼ਿਲ੍ਹੇ ਦਾ ਨਾਂ | | ਮਿਤੀ 31 ਮਾਰਚ, 1974 | ਮਿਤੀ 31 ਦਸੰਬਰ, 1974 | ਵਾਧਾ |
|---|---|---|---|---|---|
| 1 | 2 | | 3 | 4 | 5 |
| 1. | ਅੰਮ੍ਰਿਤਸਰ | .. | 325 | 338 | 13 |
| 2. | ਬਠਿੰਡਾ | .. | 46 | 87 | 41 |
| 3. | ਫ਼ਰੀਦਕੋਟ | .. | 76 | 112 | 36 |
| 4. | ਫ਼ਿਰੋਜ਼ਪੁਰ | .. | 60 | 111 | 51 |
| 5. | ਗੁਰਦਾਸਪੁਰ | .. | 85 | 116 | 31 |
| 6. | ਹੁਸ਼ਿਆਰਪੁਰ | .. | 44 | 75 | 31 |
| 7. | ਜਲੰਧਰ | .. | 142 | 223 | 81 |
| 8. | ਕਪੂਰਥਲਾ | .. | 22 | 60 | 38 |
| 9. | ਲੁਧਿਆਣਾ | .. | 152 | 270 | 118 |
| 10. | ਪਟਿਆਲਾ | .. | 73 | 157 | 84 |
| 11. | ਰੋਪੜ | .. | 15 | 50 | 35 |
| 12. | ਸੰਗਰੂਰ | .. | 67 | 110 | 43 |
| | | | 1,107 | 1,709 | 602 |

**ਸ੍ਰੀ ਪ੍ਰੇਮ ਗੁਪਤਾ** : ਮਨਿਸਟਰ ਸਾਹਿਬ, ਨੇ ਦਸਿਆ ਹੈ ਕਿ ਕਾਰਡਾਂ ਦੀ ਗਿਣਤੀ 1,000 ਤੋਂ ਘਟਾ ਕੇ 500 ਕਰ ਦਿਤੀ ਹੈ । ਇਹਦੇ ਨਾਲ ਡਿਪੋ 1,107 ਤੋਂ 1,709 ਹੋ ਗਏ ਹਨ । ਜਿਥੇ ਕਾਰਡਾਂ ਦੀ ਤਾਦਾਦ ਅੱਧੀ ਰਹਿ ਗਈ ਹੈ ਤਾਂ ਡਿਪੋ 2,224 ਖੋਲ੍ਹਣੇ ਚਾਹੀਦੇ ਸਨ । ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਇਹ 500 ਡਿਪੋ ਬਾਕੀ ਰਹਿ ਗਏ ਹਨ ਇਹ ਕਿੰਨੇ ਚਿਰ ਵਿਚ ਖੋਲ੍ਹ ਦਿਤੇ ਜਾਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਥੋੜੀ ਜਿਹੀ ਗਲਤ ਫਹਿਮੀ ਹੈ । ਪਹਿਲਾਂ ਇਹ ਸੀ ਕਿ ਇਕ ਡਿਪੋ ਹਜ਼ਾਰ ਕਾਰਡਾਂ ਪਿਛੇ ਹੁੰਦਾ ਸੀ । ਕਈ ਡਿਪੂ ਵਾਲੇ ਤਾਂ ਆਪਣੇ ਇਨਫਲੂਐਂਸ ਨਾਲ 700 ਕਾਰਡ ਕਰ ਲੈਂਦੇ ਸੀ, ਕਈ 500 ਕਰ ਲੈਂਦੇ ਸੀ । ਅਤੇ ਕਈ 400 ਕਾਰਡ ਕਰ ਲੈਂਦੇ ਸੀ । ਪਰ ਹੁਣ 500 ਤੋਂ ਵਧ ਕਾਰਡ ਇਕ ਡਿਪੂ ਤੇ ਨਹੀਂ ਹੋ ਸਕਦੇ । ਇਸ ਲਈ 500 ਕਾਰਡਾਂ ਨਾਲ ਇਹ ਪੂਰੀ ਸੰਖਿਆ ਹੋ ਜਾਂਦੀ ਹੈ ।

**ਸ੍ਰੀ ਸਰਦਾਰੀ ਲਾਲ ਕਪੂਰ** : ਜਿਹੜੇ ਡਿਪੂਆਂ ਦੀ ਬਾਬਤ ਮਨਿਸਟਰ ਸਾਹਿਬ ਨੇ ਦਸਿਆ ਹੈ ਇਸ ਤੇ ਮੈਂ ਸਵਾਲ ਕਰਨਾ ਚਾਹੁੰਦਾ ਹਾਂ ਕਿ ਕਈ ਕਈ ਆਦਮੀਆਂ ਨੇ ਆਪਣੇ ਆਦਮੀਆਂ ਦੇ ਨਾਵਾਂ ਦੇ ਪੰਜ ਪੰਜ ਡਿਪੂ ਲਿਤੇ ਹੋਏ ਹਨ । ਇਹ ਬੇਨਾਮੀ ਡਿਪੂ ਹੋ ਜਾਂਦੇ ਹਨ । ਇਹ ਅੱਗੇ ਵੇਚ ਦਿੰਦੇ ਹਨ ਅਤੇ ਕੰਮ ਕੋਈ ਹੋਰ ਕਰਦਾ ਹੈ ਅਤੇ ਫਾਇਦਾ ਇਨ੍ਹਾਂ ਨੂੰ ਹੁੰਦਾ ਹੈ । ਕੀ ਇਹ ਅਜਿਹੇ ਬੇਨਾਮੀ ਡਿਪੂਆਂ ਦੀ ਇਨਕੁਆਇਰੀ ਕਰਾਉਣ ਨੂੰ ਤਿਆਰ ਹਨ ?

**ਰਾਜ ਮੰਤਰੀ** : ਆਨਰੇਬਲ ਮੈਂਬਰ ਸਾਹਿਬ ਨੇ ਜੋ ਕੁਝ ਦਸਿਆ ਹੈ ਜੇ ਕੋਈ ਸਪੈਸੇਫਿਕ ਕੇਸ ਇਨ੍ਹਾਂ ਕੋਲ ਹੈ ਤਾਂ ਉਹ ਮੇਰੇ ਨੋਟਿਸ ਵਿਚ ਲੈ ਆਉਣ , ਮੈਂ ਜ਼ਰੂਰ ਇਨਕੁਆਇਰੀ ਕਰਵਾਵਾਂਗਾ ।

**ਸਰਦਾਰ ਬਸੰਤ ਸਿੰਘ ਖਾਲਸਾ** : ਕੀ ਵਜ਼ੀਰ ਸਾਹਿਬ ਇਹ ਦਸਣ ਦੀ ਖੇਚਲ ਕਰਨਗੇ ਕਿ ਜਦੋਂ ਇਨ੍ਹਾਂ ਨੇ ਅੰਮ੍ਰਿਤਸਰ ਦੀ ਸੀਟ ਜਿਤਣੀ ਸੀ ਤਾਂ ਉਦੋਂ ਉਥੇ ਲਾਲ ਰੰਗ ਦੇ ਕਾਰਡ ਮੁਲਾਜ਼ਮਾਂ ਵਾਸਤੇ ਚਲਾਏ ਸੀ ਕਿ ਉਨ੍ਹਾਂ ਤੇ ਸਸਤੇ ਭਾਅ ਤੇ ਚੀਜ਼ਾਂ ਮਿਲਣਗੀਆਂ । ਉਹ ਸੀਟ ਬਦਕਿਸਮਤੀ ਨਾਲ ਹਾਰ ਗਏ । ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਉਹ ਸਕੀਮ ਚਲਦੀ ਪਈ ਹੈ ਜਾਂ ਬੰਦ ਕਰ ਦਿੱਤੀ ਗਈ ਹੈ ?

**ਰਾਜ ਮੰਤਰੀ** : ਇਹਦੇ ਵਿਚੋਂ ਇਹ ਸਵਾਲ ਅਰਾਈਜ਼ ਨਹੀਂ ਹੁੰਦਾ । ਪਰ ਜੋ ਇਨ੍ਹਾਂ ਨੇ ਕਿਹਾ ਹੈ ਕਿ ਉਹ ਸਕੀਮ ਇਲੈਕਸ਼ਨ ਦੇ ਦੌਰਾਨ ਚਲਾਈ ਸੀ ਇਹ ਬਿਲਕੁਲ ਗਲਤ ਚੀਜ਼ ਹੈ । ਉਸ ਚੀਜ਼ ਨੂੰ ਐਗਜ਼ਾਮਿਨ ਕਰ ਰਹੇ ਹਾਂ ਕਿ ਉਸ ਤੇ ਐਡਮਿਨਿਸਟ੍ਰੇਟਿਵ ਕਾਸਟ ਕਿੰਨੀ ਹੈ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਮੇਰਾ ਸਵਾਲ ਇਹ ਹੈ ਕਿ ਥੋੜ੍ਹਾ ਚਿਰ ਪਹਿਲਾਂ ਜਿਹੜੇ ਵੱਡੇ ਕਸਬਿਆਂ ਨਾਲ ਦੇ ਪਿੰਡ ਡਿਪੂਆਂ ਨਾਲ ਜੋੜ ਦਿਤੇ ਸੀ ਉਹ ਹਟਾ ਦਿਤੇ ਗਏ ਹਨ । ਇਸ ਨਾਲ ਉਥੇ ਸ਼ਹਿਰਾਂ ਦੇ ਨਾਲ ਦੇ ਪਿੰਡਾਂ ਦੀ ਆਬਾਦੀ ਨੂੰ ਡਿਫੀਕਲਟੀ ਆ ਰਹੀ ਹੈ । ਕੀ ਦੁਬਾਰਾ ਸਰਕਾਰ ਹਦਾਇਤ ਜਾਰੀ ਕਰੇਗੀ ਜਿਸ ਨਾਲ ਕਿ ਕਸਬਿਆਂ ਨਾਲ ਜਿਹੜੇ ਪਿੰਡ ਪਹਿਲਾਂ ਜੋੜੇ ਹੋਏ ਸੀ ਉਹ ਉਸੇ ਤਰ੍ਹਾਂ ਹੀ ਰਖੇ ਜਾਣ ?

**ਰਾਜ ਮੰਤਰੀ** : ਕਈ ਦਫਾ ਗਲਤ ਇੰਮਪਰੈਸ਼ਨ ਹੋ ਜਾਂਦਾ ਹੈ । ਸ਼ਹਿਰਾਂ ਦੀ ਪਾਪੂਲੇਸ਼ਨ ਦੇ ਲਿਹਾਜ਼ ਨਾਲ ਜਿਹੜੇ ਕਸਬੇ ਸ਼ਹਿਰਾਂ ਨਾਲ ਜੋੜੇ ਹੋਏ ਸੀ ਉਹ ਹੁਣ ਫਿਰ ਲਗਾ ਦਿਤੇ ਗਏ ਹਨ (ਵਿਘਨ) ਜੇ ਉਥੇ ਕਿਸੇ ਕਿਸਮ ਦੀ ਕਿਸੇ ਚੀਜ਼ ਦੀ ਕਮੀ ਮਹਿਸੂਸ ਹੋ ਰਹੀ ਹੈ ਤਾਂ ਇਹ ਮੇਰੇ ਨੋਟਿਸ ਵਿਚ ਲੈ ਆਉਣ ਉਥੇ ਅਸੀਂ ਡਿਪੂ ਖੋਲ੍ਹਣ ਵਾਸਤੇ ਤਿਆਰ ਹਾਂ ।

**ਸਰਦਾਰ ਲਛਮਣ ਸਿੰਘ** : ਜਿਸ ਤਰ੍ਹਾਂ ਸ਼ਹਿਰਾਂ ਵਿਚ ਡਿਪੂ ਲਈ 500 ਕਾਰਡਾਂ ਦੀ ਹੱਦ ਮਿਥੀ ਗਈ ਹੈ ਕੀ ਇਸੇ ਤਰ੍ਹਾਂ ਹੀ ਪਿੰਡਾਂ ਲਈ ਵੀ ਇਹੀ ਹੱਦ ਮੁਕੱਰਰ ਕਰਨ ਨੂੰ ਤਿਆਰ ਹਨ ਤਾਂ ਕਿ ਉਥੇ ਪਿੰਡਾਂ ਵਿਚ ਤਕਲੀਫ ਦੂਰ ਹੋ ਸਕੇ ?

**ਰਾਜ ਮੰਤਰੀ** : ਇਹ ਸੁਝਾਉ ਸਰਕਾਰ ਦੇ ਜ਼ੇਰੇ ਗੌਰ ਹੈ ।

**ਸ੍ਰੀ ਪ੍ਰਤਾਪ ਚੰਦ ਭੰਡਾਰੀ** : ਜਿਹੜੇ ਇਨ੍ਹਾਂ ਨੇ ਇਕ ਹਜ਼ਾਰ ਤੋਂ ਪੰਜ ਸੌ ਕਾਰਡ ਕਰ ਦਿਤੇ ਹਨ ਅਤੇ ਫੂਡ ਕਾਰਪੋਰੇਸ਼ਨ ਰਾਹੀਂ ਉਥੇ ਰਾਸ਼ਨ ਦੇਣਾ ਸ਼ੁਰੂ ਕੀਤਾ ਹੈ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਰਾਸ਼ਨ ਲੋਕਾਂ ਨੂੰ ਉਥੋਂ ਮਹੀਨੇ ਦੇ ਪਹਿਲੇ ਹਫਤੇ ਨਹੀਂ ਦਿਵਾ ਸਕਦੇ ਤਾਂ ਕਿ ਲੋਕਾਂ ਦੀ ਡਿਫੀਕਲਟੀ ਦੂਰ ਹੋ ਸਕੇ ?

**ਰਾਜ ਮੰਤਰੀ** . ਇਸ ਸੁਝਾਉ ਤੇ ਜ਼ਰੂਰ ਕੰਸਿਡਿਰੇਸ਼ਨ ਕਰਾਂਗੇ ।

**ਸ੍ਰੀ ਪ੍ਰੇਮ ਗੁਪਤਾ** : ਵਜ਼ੀਰ ਸਾਹਿਬ ਨੇ ਦਸਿਆ ਹੈ ਕਿ 602 ਨਵੇਂ ਡਿਪੂ ਦਿਤੇ ਗਏ ਹਨ । ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹਦੇ ਵਿਚੋਂ ਕਿੰਨੇ ਹਰੀਜਨਾਂ ਨੂੰ ਅਤੇ ਕਿੰਨੇ ਬੈਕਵਰਡ ਕਲਾਸਿਜ਼ ਨੂੰ ਡਿਪੂ ਦਿਤੇ ਗਏ ਹਨ ?

**ਰਾਜ ਮੰਤਰੀ** : ਮੇਰੇ ਖਿਆਲ ਵਿਚ ਤਕਰੀਬਨ 94 ਡਿਪੂ ਹਰੀਜਨਾਂ ਵਾਸਤੇ ਦਿਤੇ ਗਏ ਹਨ । ਜੇ ਐਗਜ਼ੈਕਟ ਫਿਗਰ ਲੈਣੀ ਹੈ ਤਾਂ ਇਸ ਲਈ ਨੋਟਿਸ ਦੇ ਦਿਤਾ ਜਾਵੇ ਜਵਾਬ ਦੇ ਦਿਤਾ ਜਾਵੇਗਾ।

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪਟਿਆਲਾ ਵਿਚ ਸਿਵਲ ਸਪਲਾਈਜ਼ ਚੰਡੀਗੜ੍ਹ ਦੇ ਫਲਾਇੰਗ ਸੁਕੈਡ ਨੇ ਕਈ ਡਿਪੂ ਚੈਕ ਕੀਤੇ ਜੋ ਕਿ ਬਲੈਕ ਕਰਦੇ ਸੀ । ਇਸ ਨਾਲ 22—24 ਡਿਪੂਜ਼ ਵਾਲੇ ਫੜੇ ਗਏ । ਕੀ ਇਨ੍ਹਾਂ ਨੂੰ ਕੋਈ ਸਜ਼ਾ ਦਿਤੀ ਗਈ ਹੈ ?

**ਰਾਜ ਮੰਤਰੀ** : ਇਹ ਇਹਦੇ ਵਿਚੋਂ ਅਰਾਈਜ਼ ਨਹੀਂ ਹੁੰਦਾ, ਪਰ ਫੇਰ ਵੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਵੀ ਫਲਾਇੰਗ ਸੁਕੈਡ ਦੀ ਰਿਪੋਰਟ ਆਉਂਦੀ ਹੈ ਉਸ ਤੇ ਐਕਸ਼ਨ ਲਿਆ ਜਾਂਦਾ ਹੈ ।

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਅੰਮ੍ਰਿਤਸਰ ਹਲਕੇ ਦੀ ਚੋਣ ਲੜੀ ਗਈ ਸੀ ਤਾਂ ਉਦੋਂ ਉਥੇ ਸਪੈਸ਼ਲ ਡਿਪੂ ਖੋਲ੍ਹੇ ਗਏ ਸੀ । ਕੀ ਉਹ ਡਿਪੂ ਅਜੇ ਤਕ ਚਲ ਰਹੇ ਹਨ ਜਾਂ ਕਿ ਬੰਦ ਹੋ ਗਏ ਹਨ ?

**ਰਾਜ ਮੰਤਰੀ** : ਅਸੀਂ ਚੋਣ ਕਰਕੇ ਉਥੇ ਡਿਪੂ ਨਹੀਂ ਸੀ ਖੋਲ੍ਹੇ ।

---

**ਮੋਟਾ ਕਪੜਾ**

*3081. **ਸਰਦਾਰ ਜਸਵਿੰਦਰ ਸਿੰਘ ਬਰਾੜ**
**ਸਰਦਾਰ ਸੁਖਦੇਵ ਸਿੰਘ ਢੀਂਡਸਾ**
**ਸਰਦਾਰ ਪ੍ਰਹਿਲਾਦ ਸਿੰਘ**
} ਕੀ ਖ਼ੁਰਾਕ ਅਤੇ ਸਪਲਾਈਜ਼ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ :—

(ੳ) ਰਾਜ ਵਿਚ ਰਾਸ਼ਨ ਕਾਰਡਾਂ ਤੇ ਜੀਅ ਪ੍ਰਤੀ ਕਿਨਾ ਮੋਟਾ ਕਪੜਾ ਨਿਮਨ ਲਿਖਤ ਸਮੇਂ ਦੌਰਾਨ ਵੰਡਿਆ ਗਿਆ:—

(1) 1973–74 ਦੇ ਦੌਰਾਨ ;ਅਤੇ

(2) 1974–75 ਦੇ ਦੌਰਾਨ; ਹੁਣ ਤਕ ;

[ਸਰਦਾਰ ਜਸਵਿੰਦਰ ਸਿੰਘ ਬਰਾੜ]

(ਅ) ਪਿੰਡਾਂ ਵਿਚ ਉਕਤ ਕਪੜੇ ਦੀ ਉਚਿਤ ਵੰਡ ਲਈ ਕੀ ਪ੍ਰਬੰਧ ਕੀਤੇ ਗਏ ਹਨ ;

(ੲ) ਉਪਰੋਕਤ ਭਾਗ (ੳ) ਵਿਚ ਵਰਣਿਤ ਸਮੇਂ ਦੇ ਦੌਰਾਨ ਪਿੰਡਾਂ ਵਿਚ ਵੰਡੇ ਗਏ ਮੋਟੇ ਕਪੜੇ ਦੀ ਕਿਸਮ ਕਿਸ ਤਰ੍ਹਾਂ ਦੀ ਸੀ ?

**ਸਰਦਾਰ ਗੁਰਦਰਸ਼ਨ ਸਿੰਘ :** (ੳ) ਮੋਟੇ ਕਪੜੇ ਦੀ ਪ੍ਰਤੀ ਜੀਅ ਕੋਈ ਮਾਤਰਾ (ਸਕੇਲ) ਨਿਸਚਿਤ ਨਹੀਂ ਪਰੰਤੂ 1973-74 ਵਿਚ ਸਕੇਲ 10 ਮੀਟਰ ਪ੍ਰਤੀ ਕਾਰਡ ਪ੍ਰਤੀ ਮਹੀਨਾ ਅਤੇ 1974-75 ਵਿਚ 10 ਮੀਟਰ ਪ੍ਰਤੀ ਕਾਰਡ ਵਾਰੀ ਸਿਰ ਦਿਤਾ ਹੈ ।

(ਅ) ਪਿੰਡਾਂ ਵਿਚ 10 ਤੋਂ 15 ਪਿੰਡਾਂ ਲਈ ਇਕ ਸਹਿਕਾਰੀ ਸਭਾ ਕਪੜਾ ਵੰਡਣ ਵਾਸਤੇ ਚੁਣੀ ਹੋਈ ਹੈ ਅਤੇ ਕੰਟਰੋਲਡ ਮੋਟੇ ਕਪੜੇ ਦੀ ਵੰਡ ਇਨ੍ਹਾਂ ਸਹਿਕਾਰੀ ਸਭਾਵਾਂ ਰਾਹੀਂ ਕੀਤੀ ਜਾਂਦੀ ਹੈ ।

(ੲ) ਕੋਰਾ ਲੱਠਾ, ਧੋਤੀਆਂ ਲੱਠਾ ਛੀਟਾਂ ਅਤੇ ਛਪਿਆ ਹੋਇਆ ਕਮੀਜ਼ਾਂ ਦਾ ਕਪੜਾ ।

**ਸਰਦਾਰ ਜਸਵਿੰਦਰ ਸਿੰਘ ਬਰਾੜ :** ਵਜ਼ੀਰ ਸਾਹਿਬ ਨੇ ਦਸਿਆ ਹੈ ਕਿ 10 ਮੀਟਰ ਕਪੜਾ ਪ੍ਰਤੀ ਕਾਰਡ ਦਿਤਾ ਜਾਂਦਾ ਹੈ । ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ 10 ਮੀਟਰ ਕੱਪੜਾ ਪ੍ਰਤੀ ਕਾਰਡ ਦਿਤਾ ਜਾਂਦਾ ਹੈ ਇਹ ਥੋੜ੍ਹਾ ਹੈ ਇਸ ਲਈ ਕੀ ਇਸ ਨੂੰ ਜ਼ਿਆਦਾ ਕਰਨ ਵਾਸਤੇ ਕੋਈ ਉਪਰਾਲਾ ਕਰਨਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਪਹਿਲਾਂ ਮਿੱਲਾਂ ਇਹ ਕਪੜਾ ਨਹੀਂ ਸੀ ਬਣਾਉਂਦੀਆਂ । ਨਵੰਬਰ, 1972 ਵਿਚ ਗੌਰਮਿੰਟ ਆਫ ਇੰਡੀਆ ਨੇ ਮਿੱਲਾਂ ਨੂੰ ਕਹਿਕੇ ਇਹ ਕੱਪੜਾ ਤਿਆਰ ਕਰਵਾਉਣਾ ਸ਼ੁਰੂ ਕੀਤਾ ਅਤੇ ਇਸ ਤਰ੍ਹਾਂ ਉਨ੍ਹਾਂ ਨੇ ਇਹ ਮੋਟਾ ਕਪੜਾ ਬਣਾਉਣਾ ਸ਼ੁਰੂ ਕੀਤਾ । ਪਹਿਲਾਂ ਸਾਨੂੰ ਇਸ ਦੀਆਂ ਸਿਰਫ 547 ਗੰਢਾਂ ਮਿਲਦੀਆਂ ਸਨ ਅਤੇ ਇਕ ਗੰਢ ਵਿਚ 1,500 ਮੀਟਰ ਕਪੜਾ ਹੁੰਦਾ ਸੀ (ਵਿਘਨ) ਪਹਿਲਾਂ ਇਹ ਵੀ ਸੀ ਕਿ ਹਰ ਮਹੀਨੇ ਇਕ ਆਦਮੀ ਕਪੜਾ ਲੈ ਸਕਦਾ ਸੀ ਅਤੇ ਇਸ ਤਰ੍ਹਾਂ ਕਈ ਆਦਮੀ ਕੱਪੜਾ ਲੈਣੋਂ ਰਹਿ ਜਾਂਦੇ ਸਨ । ਹੁਣ ਅਸੀਂ ਵਾਰੀ ਸਿਰ ਦੇਣਾ ਸ਼ੁਰੂ ਕਰ ਦਿਤਾ ਹੈ ਤਾਂ ਕਿ ਕੋਈ ਆਦਮੀ ਕੱਪੜਾ ਲੈਣੋਂ ਰਹਿ ਨਾ ਸਕੇ ਅਤੇ ਕੱਪੜਾ ਸਾਰਿਆਂ ਨੂੰ ਮਿਲ ਸਕੇ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਉਨ੍ਹਾਂ ਨੇ ਕਿਹਾ ਹੈ ਕਿ ਅਸੀਂ 10-15 ਪਿੰਡਾਂ ਲਈ ਇਕ ਸਹਿਕਾਰੀ ਸਭਾ ਕਪੜਾ ਵੰਡਣ ਵਾਸਤੇ ਚੁਣੀ ਹੋਈ ਹੈ ; ਮੇਰੇ ਹਲਕੇ ਵਿਚ ਸਰਦੂਲਗੜ੍ਹ ਸੁਸਾਇਟੀ ਹੈ ਉਥੇ ਜਿਹੜੇ ਪਿੰਡ ਹਨ ਉਥੇ ਕਪੜਾ ਨਹੀਂ ਪਹੁੰਚਿਆ, ਇਸ ਲਈ ਕੀ ਇਹ ਉਥੇ ਵੀ ਕਪੜਾ ਪਹੁੰਚਾਉਣਗੇ ?

**ਰਾਜ ਮੰਤਰੀ :** ਜ਼ਰੂਰ ਇੰਤਜ਼ਾਮ ਕਰਕੇ ਕੱਪੜਾ ਪਹੁੰਚਾਵਾਂਗੇ ।

**ਸਰਦਾਰ ਸੁਰਜੀਤ ਸਿੰਘ ਅਟਵਾਲ :** ਜਿਸ ਤਰੀਕੇ ਨਾਲ ਪਿੰਡਾਂ ਨੂੰ ਚੀਨੀ ਦੇਣ ਵਿਚ ਸ਼ਹਿਰਾਂ ਨਾਲੋਂ ਵਿਤਕਰਾ ਕੀਤਾ ਜਾਂਦਾ ਹੈ ਉਸੇ ਤਰੀਕੇ ਨਾਲ ਪਿੰਡਾਂ ਨੂੰ ਕਪੜਾ ਦੇਣ ਵਿਚ ਵਿਤਕਰਾ

ਕੀਤਾ ਜਾਂਦਾ ਹੈ । ਇਸ ਲਈ ਕੀ ਇਹ ਕੱਪੜਾ ਪਿੰਡਾਂ ਵਿਚ ਪਾਪੂਲੇਸ਼ਨ ਦੇ ਹਿਸਾਬ ਨਾਲ ਦੇਣਗੇ ?

**ਰਾਜ ਮੰਤਰੀ** : ਇਸ ਵਿਚ ਕੋਈ ਵਿਤਕਰਾ ਨਹੀਂ ਹੈ, ਅਸੀਂ ਬਰਾਬਰ ਦੇ ਰਹੇ ਹਾਂ । ਸ਼ਹਿਰੀ ਇਲਾਕੇ ਵਿਚ 248 ਗੰਢਾਂ ਵੰਡਦੇ ਹਾਂ ਅਤੇ ਦਿਹਾਤੀ ਇਲਾਕਿਆਂ ਵਿਚ 846 ਗੰਢਾਂ ਵੰਡਦੇ ਹਾਂ ।

**ਸਰਦਾਰ ਰਣਧੀਰ ਸਿੰਘ ਚੀਮਾ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਵਜ਼ੀਰ ਸਾਹਿਬ ਨੇ ਬਿਆਨ ਕੀਤਾ ਹੈ ਕਿ ਪਿੰਡਾਂ ਵਿਚ ਵੀ ਕੱਪੜਾ ਦਿਤਾ ਜਾਂਦਾ ਹੈ, ਮੈਂ ਆਪਣੇ ਹਲਕੇ ਦੀ ਗੱਲ ਦੱਸਦਾ ਹਾਂ । ਮੇਰੇ ਹਲਕੇ ਵਿਚ ਕੋਈ ਕੋਆਪਰੇਟਿਵ ਸੋਸਾਇਟੀ ਕੱਪੜਾ ਨਹੀਂ ਵੰਡਦੀ ਬਲਕਿ ਮੈਂ ਤਾਂ ਕਹਾਂਗਾ ਕਿ ਪਟਿਆਲਾ ਜ਼ਿਲ੍ਹੇ ਵਿਚ ਵੀ ਕੋਈ ਸੋਸਾਇਟੀ ਕੱਪੜਾ ਨਹੀਂ ਵੰਡਦੀ । ਇਸ ਲਈ ਕੀ ਇਹ ਇਸ ਦਾ ਪ੍ਰਬੰਧ ਕਰਨਗੇ ਕਿ ਪਿੰਡਾਂ ਵਿਚ ਇਹ ਕੱਪੜਾ ਜੋ ਕੋਆਪਰੇਟਿਵ ਸੋਸਾਇਟੀਆਂ ਰਾਹੀਂ ਨਹੀਂ ਤਾਂ ਲੋਕਲ ਡਿਪੂਆਂ ਰਾਹੀਂ ਦਿਤਾ ਜਾਵੇ ?

**ਰਾਜ ਮੰਤਰੀ** : ਇਹ ਪਟਿਆਲਾ ਜ਼ਿਲੇ ਦਾ ਜ਼ਿਕਰ ਨਹੀਂ ਕਰ ਸਕਦੇ, ਕਿਉਂਕਿ ਮੈਨੂੰ ਉਸ ਬਾਰੇ ਸਾਰਾ ਪਤਾ ਹੈ । ਪਰ ਪਿੰਡਾਂ ਦਾ ਜਿਹੜਾ ਉਨ੍ਹਾਂ ਨੇ ਜ਼ਿਕਰ ਕੀਤਾ ਹੈ , ਜਿਥੇ ਨਹੀਂ ਵੰਡਿਆ ਜਾਂਦਾ ਉਥੇ ਜ਼ਰੂਰ ਇੰਤਜ਼ਾਮ ਕਰਾਂਗੇ ।

**ਕਾਮਰੇਡ ਦਾਨਾ ਰਾਮ** : ਇਹ ਕਹਿੰਦੇ ਹਨ ਕਿ ਪਿੰਡਾਂ ਵਿਚ ਕੱਪੜਾ ਗਿਆ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੇ ਨਹੀਂ ਗਿਆ ਤਾਂ ਇਹ ਉਸਦੀ ਇਨਕੁਆਇਰੀ ਕਰਾਉਣਗੇ ਅਤੇ ਜਿਨ੍ਹਾਂ ਨੇ ਕੱਪੜਾ ਨਹੀਂ ਦਿਤਾ ਕੀ ਇਹਨਾਂ ਉਨ੍ਹਾਂ ਨੂੰ ਸਜ਼ਾ ਦੇਣਗੇ ?

**ਰਾਜ ਮੰਤਰੀ** : ਕੱਪੜਾ ਸੋਸਾਇਟੀਆਂ ਲੈ ਜਾਂਦੀਆਂ ਹਨ ਪਰ ਜਿਹੜੀਆਂ ਸੋਸਾਇਟੀਆਂ ਨਹੀਂ ਲੈ ਜਾਂਦੀਆਂ, ਇਸ ਬਾਰੇ ਨੋਟਿਸ ਦੇ ਦੇਣ, ਅਸੀਂ ਇਨਕੁਆਇਰੀ ਕਰ ਲਵਾਂਗੇ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ 10–15 ਪਿੰਡਾਂ ਲਈ ਇਕ ਸਹਿਕਾਰੀ ਸਭਾ ਕੱਪੜਾ ਵੰਡਣ ਵਾਸਤੇ ਬਣੀ ਹੋਈ ਹੈ ਅਤੇ ਉਹੀ ਕੱਪੜਾ ਵੰਡਦੇ ਹਨ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਸੋਸਾਇਟੀ ਵਾਲਿਆਂ ਨੇ ਕੱਪੜਾ ਨਹੀਂ ਦਿਤਾ, ਇਸ ਲਈ ਕੀ ਇਹ ਇਸ ਦੀ ਇਨਕੁਆਇਰੀ ਕਰਾਉਣਗੇ ?

**ਰਾਜ ਮੰਤਰੀ** : ਇਸ ਦੀ ਇਨਕੁਆਇਰੀ ਜ਼ਰੂਰ ਕਰਵਾਵਾਂਗੇ ।

**ਡਾਕਟਰ ਅਮੀਰ ਸਿੰਘ ਕਲਕਟ** : ਕੀ ਮਨਿਸਟਰ ਸਾਹਿਬ ਇਸ ਚੀਜ਼ ਦੀ ਪੜਤਾਲ ਕਰਾਉਣਗੇ ਕਿ ਜਿਹੜਾ ਸੋਸਾਇਟੀਆਂ ਕੱਪੜਾ ਲੈਂਦੀਆਂ ਹਨ ਉਹ ਆਪਣੇ ਰਿਸ਼ਤੇਦਾਰਾਂ ਭਰਾਵਾਂ ਆਦਿ ਨੂੰ ਕੱਪੜਾ ਦੇ ਦਿੰਦੀਆਂ ਹਨ ਕਿਉਂਕਿ 2 ਰੁਪਏ ਮੀਟਰ ਦਾ ਹੋਰ ਕੱਪੜਾ ਕਿਤੇ ਲੱਭਦਾ ਨਹੀਂ ਹੈ । ਉਹ ਸੋਸਾਇਟੀਆਂ ਵਾਲੇ ਆਪਣੇ ਆਦਮੀਆਂ ਨੂੰ ਹੀ ਕੱਪੜਾ ਦੇ ਦਿੰਦੀਆਂ ਹਨ । ਇਸ ਲਈ ਕੀ ਵਜ਼ੀਰ ਸਾਹਿਬ ਇਸਦੀ ਇਨਕੁਆਇਰੀ ਕਰਾਉਣਗੇ ਤਾਂ ਕਿ ਇਸ ਦੀ ਪ੍ਰਾਪਰ ਡਿਸਟਰੀਬਿਊਸ਼ਨ ਹੋ ਸਕੇ ?

**ਰਾਜ ਮੰਤਰੀ** : ਇਸ ਦੀ ਇਨਕੁਆਇਰੀ ਜ਼ਰੂਰ ਕਰਵਾਵਾਂਗੇ, ਅਤੇ ਅਸੀਂ ਇਸ ਨੂੰ ਸਟਰੀਮ ਲਾਈਨ ਕਰਨ ਦੀ ਸੋਚ ਰਹੇ ਹਾਂ ।

**ਸਰਦਾਰ ਕਰਨੈਲ ਸਿੰਘ ਮਰੜੀ** : ਵਜ਼ੀਰ ਸਾਹਿਬ ਨੇ ਦਸਿਆ ਹੈ ਕਿ ਕੱਪੜਾ ਪਿੰਡਾਂ ਵਿਚ ਸੋਸਾਇਟੀਆਂ ਰਾਹੀਂ ਦਿਤਾ ਜਾਂਦਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਖੱਦਰ ਤਾਂ ਸ਼ਹਿਰਾਂ ਵਿਚੋਂ ਬਹੁਤ ਮਿਲ ਜਾਂਦਾ ਹੈ, ਇਸ ਲਈ ਕੀ ਸਰਕਾਰ ਮਲਮਲ ਦੀਆਂ ਪੱਗਾਂ ਡਿਪੂਆਂ ਵਿਚ ਭੇਜਣ ਨੂੰ ਤਿਆਰ ਹੈ ?

(ਕੋਈ ਉੱਤਰ ਨਹੀਂ ਆਇਆ।)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਕੱਪੜਾ ਕੋਆਪਰੇਟਿਵ ਸੁਸਾਇਟੀਆਂ ਦੇ ਰਾਹੀਂ ਵੰਡਿਆ ਜਾਂਦਾ ਹੈ, ਮੈਂ ਆਪਣੇ ਹਲਕੇ ਖਰੜ ਬਾਰੇ ਕਹਿ ਸਕਦਾ ਹਾਂ ਕਿ ਉਥੇ ਕਪੜਾ ਵੰਡਣ ਵਾਸਤੇ ਨਹੀਂ ਦਿਤਾ ਗਿਆ। ਜਿਹੜਾ ਪਿੰਡਾਂ ਵਿਚ ਕੱਪੜਾ ਜਾਂਦਾ ਹੈ ਉਹ ਆਮ ਤੌਰ ਤੇ ਡਿਪੂਆਂ ਵਾਲੇ ਅਸਿਸਟੈਂਟ ਰਜਿਸਟਰਾਰ ਨਾਲ ਮਿਲਕੇ ਖਾ ਜਾਂਦੇ ਹਨ, ਇਸ ਲਈ ਕੀ ਇਹ ਇਸ ਦੀ ਇਨਕੁਆਇਰੀ ਕਰਾਉਣਗੇ ?

(ਇਸ ਸਮੇਂ ਕਾਮਰੇਡ ਜੰਗੀਰ ਸਿੰਘ ਜੋਗਾ ਸਪਲੀਮੈਂਟਰੀ ਕਰਨ ਲਈ ਖੜ੍ਹੇ ਹੋਏ।)

**ਰਾਜ ਮੰਤਰੀ** : ਜੋਗਾ ਜੀ, ਤੁਸੀਂ ਵੀ ਸਵਾਲ ਕਰ ਲਵੋ ਮੈਂ ਇਕੱਠਾ ਹੀ ਜਵਾਬ ਦੇ ਦਿਆਂਗਾ।

**ਕਾਮਰੇਡ ਜੰਗੀਰ ਸਿੰਘ ਜੋਗਾ** : ਮੈਂ ਮਨਿਸਟਰ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਮਾਨਸਾ ਦੇ ਵਿਚ ਜਿਹੜੀਆਂ ਕਪੜੇ ਦੀਆਂ ਦੁਕਾਨਾਂ ਖੋਲ੍ਹੀਆਂ ਹੋਈਆਂ ਹਨ ਉਹ ਅੱਧਾ ਕਪੜਾ ਅਸਿਸਟੈਂਟ ਰਜਿਸਟਰਾਰ ਨਾਲ ਮਿਲਕੇ ਖਾ ਗਏ ਹਨ ਅਤੇ ਖਾ ਜਾਂਦੇ ਹਨ। ਕੱਪੜੇ ਵਾਲਿਆਂ ਨੇ ਡੀ.ਸੀ. ਨੂੰ ਸ਼ਿਕਾਇਤ ਕੀਤੀ ਹੈ ਕਿ ਸਾਨੂੰ ਕੱਪੜੇ ਦੀ ਕੀਮਤ ਨਹੀਂ ਮਿਲੀ। ਇਸ ਲਈ ਕੀ ਮਨਿਸਟਰ ਸਾਹਿਬ ਇਸ ਦੀ ਪੜਤਾਲ ਕਰਾਉਣ ਵਾਸਤੇ ਤਿਆਰ ਹਨ ਕਿ ਉਸ ਨੇ ਕੱਪੜਾ ਕਿਉਂ ਖਾ ਲਿਆ ਹੈ ?

**Mr. Speaker** : This is an allegation and not a supplementary question.

**ਰਾਜ ਮੰਤਰੀ** : ਮੈਂ ਜ਼ਰੂਰ ਇਨਕੁਆਇਰੀ ਕਰਵਾ ਲਵਾਂਗਾ। ਕਈ ਵਾਰੀ ਧੋਤੀਆਂ ਅਤੇ ਛੀਂਟਾਂ ਆਦਿ ਇਹ ਜਿਹੜਾ ਕਪੜਾ ਵੰਡਿਆ ਜਾਂਦਾ ਹੈ ਤਾਂ ਪਿੰਡਾਂ ਦੇ ਲੋਕੀਂ ਇਸ ਨੂੰ ਚੁਕਦੇ ਨਹੀਂ ਹਨ। ਇਸ ਲਈ ਅਸੀਂ ਗੌਰਮਿੰਟ ਆਫ ਇੰਡੀਆਂ ਨੂੰ ਲਿਖਿਆ ਹੈ ਕਿ ਜਿਹੜੇ ਕਪੜੇ ਦੀ ਪਿੰਡਾਂ ਵਿਚ ਜ਼ਰੂਰਤ ਹੈ ਉਹ ਕੱਪੜਾ ਦਿਤਾ ਜਾਵੇ ਅਤੇ ਜਿਸ ਕਪੜੇ ਦੀ ਜ਼ਰੂਰਤ ਨਹੀਂ ਹੈ ਉਹ ਕੱਪੜਾ ਪੰਜਾਬ ਨੂੰ ਨਾ ਦਿਤਾ ਜਾਵੇ। ਮਿੱਲਾਂ ਤੇ ਕੰਟਰੋਲ ਤਾਂ ਸੈਂਟਰ ਗੌਰਮਿੰਟ ਦਾ ਹੈ। ਇਸ ਲਈ ਅਸੀਂ ਸੈਂਟਰ ਨੂੰ ਹੀ ਕਹਿ ਸਕਦੇ ਹਾਂ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਸਪੈਸਿਫਿਕ ਕੁਐਸਚਨ ਪੁਛਿਆ ਸੀ ਜਿਸ ਤਰ੍ਹਾਂ ਕਿ ਵਜ਼ੀਰ ਸਾਹਿਬ ਨੇ ਦਸਿਆ ਸੀ ਕਿ ਪਿੰਡਾਂ ਵਿਚ 10–15 ਪਿੰਡਾਂ ਦੀ ਸੋਸਾਇਟੀ ਬਣਾ ਕੇ ਉਥੇ ਕਪੜਾ ਦਿਤਾ ਜਾਂਦਾ ਹੈ। ਮੈਂ ਇਹ ਪੁਛਣਾ ਸੀ ਕਿ ਕੀ ਇਹ ਕੋਈ ਇਹੋ ਜਿਹਾ ਉਪਰਾਲਾ ਕਰਨਗੇ ਕਿ ਹਰ ਪਿੰਡ ਵਿਚ ਕੱਪੜੇ ਦਾ ਪ੍ਰਬੰਧ ਕੀਤਾ ਜਾਵੇ ਤਾਕਿ ਕੋਈ ਪਿੰਡ ਐਸਾ ਨਾ ਰਹਿ ਜਾਵੇ ਜਿਸ ਨੂੰ ਕੱਪੜਾ ਨਾ ਮਿਲ ਸਕੇ ? ਹੁਣ ਜਿਹੜੇ ਕੰਜ਼ਿਊਮਰ ਸਟੋਰਜ਼ ਕਪੜਾ ਵੰਡਦੇ ਹਨ, ਉਨ੍ਹਾਂ ਦੇ ਮੈਨੇਜਰ ਅਤੇ ਅਫਸਰ ਕਪੜਾ ਖਾ ਜਾਂਦੇ ਹਨ।

**ਰਾਜ ਮੰਤਰੀ** : ਇਹ ਇਨ੍ਹਾਂ ਦੀ ਸੁਜੈਸ਼ਨ ਹੈ ਕਿ ਹਰ ਪਿੰਡ ਵਿਚ ਦਿਤਾ ਜਾਵੇ । ਇਸ ਸੁਜੈਸ਼ਨ ਤੇ ਅਸੀਂ ਗੌਰ ਕਰਾਂਗੇ ਅਤੇ ਜੇ ਠੀਕ ਹੋਇਆ ਤਾਂ ਕਰ ਦਿਆਂਗੇ । ਪਰ ਇਸ ਵਿਚ ਮੁਸ਼ਕਿਲ ਇਹ ਹੈ ਕਿ ਇਹ ਜਿਹੜੀਆਂ ਗੰਢਾਂ ਹਨ ਉਨ੍ਹਾਂ ਨੂੰ ਅਸੀਂ ਬਰੇਕ ਅਪ ਨਹੀਂ ਕਰ ਸਕਦੇ ।

**ਚੌਧਰੀ ਕਾਂਸ਼ੀ ਰਾਮ** : ਸਪੀਕਰ ਸਾਹਿਬ, ਮੰਤਰੀ ਜੀ ਨੇ ਖੰਡ ਦੀ ਵੰਡ ਦਾ ਵੀ ਜ਼ਿਕਰ ਕਰ ਦਿਤਾ ਸੀ ਅਤੇ ਹੁਣ ਕਪੜੇ ਦੀ ਵੰਡ ਦਾ ਦਸਿਆ ਹੈ ਕਿ 10 ਮੀਟਰ ਪ੍ਰਤੀ ਕਾਰਡ ਪ੍ਰਤੀ ਮਹੀਨਾ ਦਿਤਾ ਜਾਂਦਾ ਹੈ । ਮਗਰ ਸ਼ਹਿਰਾਂ ਵਿਚ ਡਿਪੂ ਖੋਲ੍ਹੇ ਹਨ ਅਤੇ ਪਿੰਡਾਂ ਵਿਚ ਕੋਆਪਰੇਟਿਵ ਸੋਸਾਇਟੀਆਂ ਪੱਲੇ ਬਨ੍ਹ ਦਿਤੀਆਂ ਹਨ । ਕੀ ਵਜ਼ੀਰ ਸਾਹਿਬ ਕੋਈ ਯੂਨੀਫਾਰਮ ਪਾਲਿਸੀ ਬਣਾਉਣ ਨੂੰ ਤਿਆਰ ਹਨ ਕਿ ਜੇ ਦਿਹਾਤਾਂ ਵਿਚ ਸੋਸਾਇਟੀਆਂ ਹਨ ਤਾਂ ਸ਼ਹਿਰਾਂ ਵਿਚ ਵੀ ਸੋਸਾਇਟੀਆਂ ਹੀ ਹੋਣ ਤੇ ਜੇ ਸ਼ਹਿਰਾਂ ਵਿਚ ਡਿਪੂ ਹਨ ਤਾਂ ਪਿੰਡਾਂ ਵਿਚ ਵੀ ਡਿਪੂ ਕਰ ਦੇਣ ? ਕੀ ਕੋਈ ਯੂਨੀਫਾਰਮ ਪਾਲਿਸੀ ਬਣਾਉਣ ਨੂੰ ਤਿਆਰ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜਿਥੇ ਸੋਸਾਇਟੀਆਂ ਚੰਗੀ ਤਰ੍ਹਾਂ ਫੰਕਸ਼ਨ ਨਹੀਂ ਕਰਦੀਆਂ, ਅਸੀਂ ਉਸ ਦਾ ਆਲਟਰਨੇਟਿਵ ਸਿਸਟਮ ਜ਼ਰੂਰ ਸੋਚ ਰਹੇ ਹਾਂ ।

**ਸਰਦਾਰ ਗੁਰਬਚਨ ਸਿੰਘ (ਰੋਪੜ)** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਪੜਾ ਦੋ ਕਿਸਮ ਦਾ ਹੁੰਦਾ ਹੈ ਇਕ ਫਾਈਨ ਕਪੜਾ ਅਤੇ ਦੂਸਰਾ ਮੋਟਾ ਜਾਂ ਘਟੀਆ ਕਪੜਾ ਪਰ ਫਾਈਨ ਕਪੜਾ ਤਾਂ ਸ਼ਹਿਰਾਂ ਵਿਚ ਹੀ ਮਿਲਦਾ ਹੈ ਅਤੇ ਪਿੰਡਾਂ ਵਿਚ ਘੱਟੀਆਂ ਜਾਂ ਮੋਟਾ ਮਿਲਦਾ ਹੈ । ਕੀ ਮਨਿਸਟਰ ਸਾਹਿਬ, ਕੋਸ਼ਿਸ਼ ਕਰਨਗੇ, ਕਿ ਆਬਾਦੀ ਦੇ ਲਿਹਾਜ਼ ਨਾਲ 80% ਫਾਈਨ ਕਪੜਾ ਪਿੰਡਾਂ ਵਿਚ ਦਿਤਾ ਜਾਵੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਫਾਈਨ ਕਪੜੇ ਤੇ ਕੋਈ ਕੰਟਰੋਲ ਨਹੀਂ ਹੈ । ਮੋਟਾ ਕਪੜਾ ਹੀ ਕੰਟਰੋਲ ਵਿਚ ਦਿਤਾ ਜਾਂਦਾ ਹੈ ।

**ਸਰਦਾਰ ਪ੍ਰਹਿਲਾਦ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ, ਨੇ ਜੋ ਦਸਿਆ ਹੈ ਕਿ ਕੋਰਾ ਲੱਠਾ, ਲੱਠਾ, ਧੋਤੀਆਂ, ਛੀਂਟਾਂ ਅਤੇ ਛਪਿਆ ਹੋਇਆਂ ਕਮੀਜ਼ਾਂ ਦਾ ਕਪੜਾ ਦਿਤਾ ਜਾਂਦਾ ਹੈ ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਹ ਜੋ ਕਪੜਾ ਹੈ ਇਹ ਗਰਮੀਆਂ ਵਾਸਤੇ ਹੈ, ਕੀ ਸਰਦੀਆਂ ਵਾਸਤੇ ਕਪੜੇ ਦਾ ਕੋਈ ਪ੍ਰਬੰਧ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੀ ਇਹ ਸੁਜੈਸ਼ਨ ਹੈ । ਗੌਰਮਿੰਟ ਆਫ ਇੰਡੀਆ ਨੇ ਕੋਰਸ ਕਲਾਥ ਕੰਟਰੋਲ ਕੀਤਾ ਹੈ । ਪਹਿਲਾਂ ਮਿਲ ਵਾਲੇ ਇਹ ਕਪੜਾ ਬਣਾਉਂਦੇ ਨਹੀਂ ਸੀ ਫਿਰ ਗੌਰਮਿੰਟ ਆਫ ਇੰਡੀਆਂ ਨੇ ਕਿਹਾ ਕਿ ਤੁਹਾਨੂੰ ਇਹ ਕਪੜਾ ਜ਼ਰੂਰ ਬਨਾਉਣਾ ਚਾਹੀਦਾ ਹੈ ਤਾਂ 1969 ਤੋਂ ਬਾਅਦ ਇਹ ਕਪੜਾ ਲਾਜ਼ਮੀ ਬਣਨਾ ਸ਼ੁਰੂ ਹੋਇਆ । ਗੌਰਮਿੰਟ ਆਫ ਇੰਡੀਆ ਨੇ ਜੋ ਕਿਹਾ ਹੈ ਉਸ ਦੇ ਵਿਚ ਸਾਰਾ ਮੋਟਾ ਕਪੜਾ ਹੀ ਹੈ, ਗਰਮ ਕਪੜਾ ਨਹੀਂ ਹੈ ।

STARRED QUESTION NO. 3054**

**Mr. Speaker** : Extension has been asked for in respect of Starred Question No. 3054.

** For Starred Question No. 3054 and reply thereto, please see P. V. S. Debates dated 3rd February, 1975.

STARRED QUESTION No. 3138**

**Mr. Speaker :** Extension has been asked for in respect of Starred Question No. 3138.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਸਪੀਕਰ ਸਾਹਿਬ, ਇਸ ਵਿਚ ਐਕਸਟੈਨਸ਼ਨ ਮੰਗਣ ਵਾਲੀ ਕਿਹੜੀ ਗਲ ਹੈ (ਵਿਘਨ) ਜਾਂ ਤਾਂ ਤੁਸੀਂ ਇਹ ਔਬਜ਼ਰਵੇਸ਼ਨ ਕਰ ਦਿਉ ਕਿ ਇਸੇ ਸੈਸ਼ਨ ਦੇ ਦੌਰਾਨ ਹੀ ਇਹ ਜਵਾਬ ਦੇ ਦੇਣ ।

**ਸ਼੍ਰੀ ਸਪੀਕਰ :** ਮੈਂ ਗੌਰਮਿੰਟ ਨੂੰ ਇਹ ਪ੍ਰਾਰਥਨਾ ਕਰਾਂਗਾ ਕਿ ਇਸੇ ਸੈਸ਼ਨ ਦੇ ਦੌਰਾਨ ਹੀ ਇਨ੍ਹਾਂ ਸਵਾਲਾਂ ਦੇ ਜਵਾਬ ਦੇ ਦੇਣ । (I would request the Government to give replies to these questions during the current session)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਤੁਸੀਂ ਹੁਕਮ ਕਰੋ ਜੀ ਰਿਕੁਐਸਟ ਨਹੀਂ ।

**ਸ਼੍ਰੀ ਸਪੀਕਰ :** ਮੈਂ ਸਿਰਫ ਰਿਕੁਐਸਟ ਹੀ ਕਰ ਸਕਦਾ ਹਾਂ । (I can only request the Government.)

---

**ਕਤਲਾਂ ਅਤੇ ਡਾਕਿਆਂ ਆਦਿ ਦੇ ਕੇਸ**

*3056. **ਸ਼੍ਰੀ ਸਰਦਾਰੀ ਲਾਲ ਕਪੂਰ :** ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦਸਣਗੇ ਕਿ:—

(ੳ) ਵੱਖ ਵੱਖ ਸਾਲਾਂ 1972, 1973, ਅਤੇ 1974 ਦੇ ਦੌਰਾਨ ਰਾਜ ਵਿਚ ਜ਼ਿਲ੍ਹਾਵਾਰ ਥਾਣਿਆਂ ਵਿਚ ਰਿਪੋਰਟ ਕੀਤੇ ਗਏ ਕਤਲਾਂ, ਡਾਕਿਆਂ, ਜਬਰ ਜਨਾਹਾਂ, ਚੋਰੀਆਂ, ਲੁੱਟ ਖਸੁੱਟਾਂ ਦੇ ਕੇਸਾਂ ਦੀ ਗਿਣਤੀ ਕਿੰਨੀ ਕਿੰਨੀ ਹੈ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਕਤਲਾਂ, ਡਾਕੇ, ਜਬਰ ਜਨਾਹਾਂ, ਚੋਰੀ, ਲੁੱਟ ਖਸੁੱਟ ਦੇ ਕੇਸ ਵਧਦੇ ਜਾ ਰਹੇ ਹਨ ,ਜੇਕਰ ਅਜਿਹਾ ਹੋਵੇ ਤਾਂ ਉਸ ਦੇ ਕਾਰਣ ਕੀ ਹਨ ;

(ੲ) ਅਜਿਹੇ ਜੁਰਮਾਂ ਦੀ ਸ਼ਿਕਾਇਤ ਨੂੰ ਘਟ ਕਰਨ ਲਈ ਸਰਕਾਰ ਦਾ ਕੀ ਕਾਰਵਾਈ ਕਰਨ ਦਾ ਵਿਚਾਰ ਹੈ ?

**Sardar Gurcharan Singh Nihal Singh Wala** (Chief Parliamentary Secretary) : (a) The statement is placed on the Table of the House.

(b) There was an overall increase in crime under all important heads in the year 1973 as compared to the year 1972. There was a distinct decrease in heinous crime like murder, dacoity, robbery and rape, etc. in the year 1974 as compared to the year 1973. There was slight increase in burglary and theft cases which is fortuitous. The main cause for this increase in crime could be attributed to population explosion and urbanisation. Economic difficulties have also contributed to increase in crime.

---

** For Starred Question No. 3138 and reply there to, please see P. V. S. Debate dated 3rd February, 1975.

(c) The strength of the police force was not sufficient to cope with the rising trend of cime and increase in population. When these facts were brought to the notice of the State Government, they sanctioned in 1974 strength of 4 S.P.s, 7 D.S.Ps, 192 N.G.O.s and 914 other ranks with a view to modernising the force and to increase its efficiency. 4 New Wireless-sets were installed and 44 new vehicles were provided to the police.

[(ੳ) ਸੂਚੀ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ ।

(ਅ) ਸਾਲ 1973 ਵਿਚ ਸਾਲ 1972 ਦੇ ਮੁਕਾਬਲੇ ਹਰ ਪਰਕਾਰ ਦੇ ਜੁਰਮਾਂ ਵਿਚ ਵਾਧਾ ਹੋਇਆ । ਸਾਲ 1974 ਵਿਚ ਸਾਲ 1973 ਦੇ ਮੁਕਾਬਲੇ ਕਤਲ, ਡਾਕੇ, ਖੋਹਾਂ, ਜਬਰ--ਜਿਨਾਹਾਂ ਆਦਿ ਦੇ ਸੰਗੀਨ ਜੁਰਮਾਂ ਵਿਚ ਵਿਸ਼ੇਸ਼ ਕਮੀ ਹੋਈ । ਕੇਵਲ ਚੋਰੀ ਦੇ ਜੁਰਮਾਂ ਵਿਚ ਥੋੜਾ ਜਿਹਾ ਅਚਨਚੇਤ ਵਾਧਾ ਹੋਇਆ ਹੈ । ਜੁਰਮਾਂ ਦੇ ਵਿਚ ਵਾਧਾ ਹੋਣ ਦੇ ਵਿਸ਼ੇਸ਼ ਕਾਰਨ ਇਹ ਹਨ ਕਿ ਆਬਾਦੀ ਵਧੀ ਹੈ, ਲੋਕ ਬਹੁਤ ਗਿਣਤੀ ਵਿਚ ਪਿੰਡ ਛੱਡ ਕੇ ਰੋਜ਼ਗਾਰ ਦੇ ਲਈ ਸ਼ਹਿਰਾਂ ਵਿਚ ਆ ਗਏ ਹਨ । ਆਰਥਕ ਮੁਸ਼ਕਲਾਤ ਨੇ ਵੀ ਜੁਰਮ ਵਧਾਉਣ ਵਿਚ ਹਿੱਸਾ ਪਾਇਆ ਹੈ ।

(ੲ) ਜੁਰਮ ਦੀ ਰਫ਼ਤਾਰ ਤੇ ਵਧ ਰਹੀ ਆਬਾਦੀ ਨੂੰ ਸਾਹਮਣੇ ਰਖਦੇ ਹੋਏ ਪੁਲਿਸ ਦੀ ਗਿਣਤੀ ਕਾਫ਼ੀ ਨਹੀਂ ਸੀ । ਜਦ ਇਸ ਗੱਲ ਵਲ ਸਰਕਾਰ ਦਾ ਧਿਆਨ ਦਵਾਇਆ ਗਿਆ ਤਾਂ ਪੰਜਾਬ ਸਰਕਾਰ ਨੇ ਸੰਨ 1974 ਵਿਚ ਪੁਲਿਸ ਦੀ ਕਾਰਜ ਕੁਸ਼ਲਤਾ ਵਧਾਉਣ ਵਾਸਤੇ ਅਤੇ ਪੁਲਿਸ ਨੂੰ ਆਧੁਨਿਕ ਬਣਾਉਣ ਵਾਸਤੇ ਪੁਲਿਸ ਦੀ ਨਫ਼ਰੀ ਵਿਚ 4 ਪੁਲਿਸ ਕਪਤਾਨਾਂ, 7 ਉਪ-ਕਪਤਾਨਾਂ, 192 ਨਾਨ-ਗਜ਼ਟਿਡ ਅਫ਼ਸਰਾਂ ਅਤੇ 914 ਪੁਲਿਸ ਕਰਮਚਾਰੀਆਂ ਦਾ 1974 ਵਿਚ ਵਾਧਾ ਕੀਤਾ ਹੈ । 4 ਨਵੇਂ ਵਾਇਰਲੈਸ ਸੈੱਟ ਲਾਏ ਗਏ ਹਨ ਅਤੇ 44 ਨਵੀਆਂ ਗੱਡੀਆਂ ਪੁਲਿਸ ਨੂੰ ਦਿੱਤੀਆਂ ਹਨ ।]

ਸਾਲ 1972, 1973, ਅਤੇ 1974 ਦੇ ਦੌਰਾਨ ਰਾਂਜ ਵਿਚ ਜ਼ਿਲ੍ਹੇਵਾਰ ਥਾਣਿਆਂ ਵਿਚ ਰਿਪੋਰਟ ਕੀਤੇ ਗਏ ਕਤਲਾਂ, ਡਾਕਿਆਂ, ਜ਼ਬਰ ਜਨਾਹਾਂ ਚੋਰੀਆਂ, ਲੁਟ ਖਸੁੱਟਾਂ ਦੇ ਕੇਸਾਂ ਦੀ ਸੂਚੀ ।

| ਜ਼ਿਲ੍ਹੇ ਦਾ ਨਾਂ | 1972 | | | | | 1973 | | | | | 1974 | | | | |
|---|---|---|---|---|---|---|---|---|---|---|---|---|---|---|---|
| | ਕਤਲ | ਡਾਕੇ | ਜ਼ਬਰ ਜਨਾਹ | ਚੋਰੀਆਂ | ਲੁੱਟ ਖਸੁੱਟਾਂ | ਕਤਲ | ਡਾਕੇ | ਜਬਰ ਜਨਾਹ | ਚੋਰੀਆਂ | ਲੁੱਟ ਖਸੁਟਾਂ | ਕਤਲ | ਡਾਕੇ | ਜਬਰ ਜਨਾਹ | ਚੋਰੀਆਂ | ਲੁਟ ਖਸੁਟਾਂ |
| ਅੰਮ੍ਰਿਤਸਰ .. | 110 | 2 | 13 | 394 | 13 | 143 | 3 | 20 | 389 | 15 | 99 | — | 15 | 564 | 13 |
| ਫ਼ਿਰੋਜ਼ਪੁਰ .. | 68 | — | 4 | 176 | — | 71 | — | 4 | 128 | 2 | 63 | 1 | 4 | 156 | 3 |
| ਗੁਰਦਾਸਪੁਰ .. | 35 | — | 9 | 203 | 1 | 41 | 3 | 9 | 169 | 3 | 46 | — | 7 | 208 | 6 |
| ਜਲੰਧਰ .. | 55 | — | 10 | 399 | 4 | 68 | — | 12 | 405 | 7 | 62 | 1 | 9 | 368 | 7 |
| ਹੁਸ਼ਿਆਰਪੁਰ .. | 26 | — | 3 | 121 | 2 | 33 | — | 3 | 114 | 2 | 34 | — | 5 | 205 | 2 |
| ਕਪੂਰਥਲਾ .. | 15 | — | 3 | 114 | 1 | 10 | — | 4 | 103 | 2 | 18 | 5 | 4 | 99 | 5 |
| ਪਟਿਆਲਾ .. | 44 | — | 6 | 407 | 3 | 55 | — | 10 | 402 | 11 | 38 | — | 10 | 340 | 3 |
| ਬਠਿੰਡਾ .. | 76 | — | 13 | 144 | 5 | 81 | — | 8 | 171 | 2 | 78 | — | 11 | 154 | 2 |

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| ਸੰਗਰੂਰ | .. | 44 | 1 | 6 | 179 | 1 | 73 | 1 | 10 | 169 | 7 | 67 | — | 7 | 167 | 3 |
| ਲੁਧਿਆਣਾ | .. | 52 | — | 7 | 387 | 2 | 54 | — | 7 | 383 | 4 | 62 | 1 | 7 | 444 | 4 |
| ਰੋਪੜ | .. | 15 | — | 2 | 62 | — | 10 | — | 5 | 60 | — | 17 | — | 4 | 67 | 2 |
| ਫਰੀਦਕੋਟ | .. | 60 | 1 | 12 | 110 | 2 | 78 | 1 | 15 | 146 | — | 75 | — | 3 | 131 | 1 |
| ਜੋੜ | | 600 | 4 | 88 | 2,696 | 34 | 717 | 8 | 107 | 2,639 | 55 | 659 | 8 | 86 | 2,903 | 51 |

ਕੁਝ ਮਾਨਯੋਗ ਮੈਂਬਰ (ਬੈਠੇ ਬੈਠੇ) ** ** **

**ਸ੍ਰੀ ਸਪੀਕਰ** : ਜੋ ਕੁਝ ਆਨਰੇਬਲ ਮੈਂਬਰਜ਼ ਚੇਅਰ ਦੀ ਪ੍ਰਮਿਸ਼ਨ ਤੋਂ ਬਗੈਰ ਬੈਠੇ ਬੈਠੇ ਕਹਿੰਦੇ ਹਨ, ਰਿਕਾਰਡ ਨਾ ਕੀਤਾ ਜਾਵੇ । (Whatever the hon. Members are saying while seated, without the permission of the Chair, should not be recorded.)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਕੀ ਚੀਫ ਪਾਰਲੀਮੈਂਟਰੀ ਸੈਕਟਰੀ ਸਾਹਿਬ ਦਸਣ ਦੀ ਕ੍ਰਿਪਾ ਕਰਨਗੇ ਕਿ ਜੋ ਇਨ੍ਹਾਂ ਨੇ ਇਨ੍ਹਾਂ ਘਟਨਾਵਾਂ ਦੇ ਵਧਣ ਦੇ ਕਾਰਨ ਦਸੇ ਹਨ ਕੀ ਉਨ੍ਹਾਂ ਵਿਚੋਂ ਇਕ ਵੱਡਾ ਕਾਰਨ ਇਹ ਨਹੀਂ ਹੈ ਕਿ ਪੰਜਾਬ ਵਿਚ ਸ਼ਰਾਬ ਦੀ ਖਪਤ ਹੱਦ ਤੋਂ ਜ਼ਿਆਦਾ ਹੋ ਗਈ ਹੈ ਔਰ ਸ਼ਰਾਬ ਪੀਣ ਵਾਲੇ ਇਸ ਦੇ ਵਿਚ ਜ਼ਿਆਦਾ ਹਿੱਸੇਦਾਰ ਬਣਦੇ ਹਨ ?

**ਮੁੱਖ ਸੰਸਦੀ ਸਕੱਤਰ**: ਸਪੀਕਰ ਸਾਹਿਬ, ਜਿਹੜੇ ਜੁਰਮ ਕਰਨ ਦੇ ਆਦੀ ਹਨ ਉਹ ਸ਼ਰਾਬ ਨਾਂ ਵੀ ਪੀਣ ਤਾਂ ਵੀ ਜੁਰਮ ਕਰਦੇ ਹਨ । ਇਸ ਲਈ ਸ਼ਰਾਬ ਦਾ ਜੁਰਮ ਦੇ ਨਾਲ ਕੋਈ ਤੁਅੱਲਕ ਨਹੀਂ ਹੈ ।

**ਸ੍ਰੀ ਸਰਦਾਰੀ ਲਾਲ ਕਪੂਰ**: ਸਪੀਕਰ ਸਾਹਿਬ, ਮੈਂ ਚੀਫ ਪਾਰਲੀਮੈਂਟਰੀ ਸੈਕਟਰੀ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜੋ ਦਸਿਆ ਹੈ 1972 ਵਿਚ 600 ਕਤਲ ਹੋਏ, ਫਿਰ ਦਸਿਆ ਹੈ ਕਿ 1973 ਵਿਚ 717 ਕਤਲ ਹੋਏ ਔਰ ਫਿਰ 1974 ਵਿਚ ਦਸਿਆ ਹੈ ਕਿ 659 ਕਤਲ ਹੋਏ ਹਨ । ਇਹ ਇਸ ਤਰ੍ਹਾਂ ਮਾਲੂਮ ਹੁੰਦਾ ਹੈ ਕਿ ਜਿਸ ਤਰ੍ਹਾਂ ਕਤਲਾਂ ਦਾ ਨਿਸ਼ਾਨਾ ਰਖ ਕੇ ਕਤਲ ਕੀਤੇ ਗਏ ਹਨ, ਯਾਨੀ ਕਿ ਕਤਲਾਂ ਦਾ ਫਰਕ ਇਸ ਤਰ੍ਹਾਂ ਦਾ ਰਖਿਆ ਹੈ . . . . . . (ਵਿਘਨ)

**ਸ੍ਰੀ ਸਪੀਕਰ** : ਕਪੂਰ ਸਾਹਿਬ, ਤੁਸੀਂ ਸਵਾਲ ਕਰੋ । (Kapoor Sahib, you may put your supplementary question.)

**ਸ੍ਰੀ ਸਰਦਾਰੀ ਲਾਲ ਕਪੂਰ** : ਸਪੀਕਰ ਸਾਹਿਬ, ਮੈਂ ਸੁਆਲ ਇਹ ਕਰਦਾ ਹਾਂ ਕਿ ਇਨ੍ਹਾਂ ਨੇ ਦਸਿਆ ਹੈ ਕਿ ਥਾਣਿਆਂ ਨੂੰ 44 ਜੀਪਾਂ ਦਿੱਤੀਆਂ ਹਨ, ਅਸਲ ਗੱਲ ਇਹ ਹੈ ਕਿ ਥਾਣੇ ਦੂਰ ਦੂਰ ਹਨ ਅਤੇ ਜਿਹੜਾ ਇਨ੍ਹਾਂ ਨੇ ਆਬਾਦੀ ਦਾ ਕਿਹਾ ਹੈ ਇਹ ਗੱਲ ਵੀ ਨਹੀਂ । (ਵਿਘਨ)

**ਸ੍ਰੀ ਸਪੀਕਰ** : ਕਪੂਰ ਸਾਹਿਬ, ਤੁਸੀਂ ਤਾ ਲੈਕਚਰ ਕਰਨ ਲਗ ਗਏ, ਡੈਫ਼ਿਨਿਟ ਸੁਆਲ ਪੁਛੋ । (Mr. Kapoor you have started giving lecture, please put a definite question.

**ਸ੍ਰੀ ਸਰਦਾਰੀ ਲਾਲ ਕਪੂਰ**: ਮੇਰਾ ਸੁਆਲ ਇਹ ਹੈ ਕਿ ਇਹ ਥਾਣੇ ਦੂਰ ਦੂਰ ਹਨ, ਇਸ ਲਈ ਕੀ ਹੋਰ ਥਾਣੇ ਬਣਾ ਕੇ ਉਨ੍ਹਾਂ ਸਾਰਿਆਂ ਨੂੰ ਪੂਰੇ ਤੌਰ ਤੇ ਜੀਪਾਂ ਦਿਤੀਆਂ ਜਾਣਗੀਆਂ ?

**ਮੁੱਖ ਸੰਸਦੀ ਸਕੱਤਰ** : ਮੈਂ ਪਹਿਲਾਂ ਹੀ ਦਸਿਆ ਹੈ ਕਿ ਮੁਲਕ ਵਿਚ ਪੈਸੇ ਦੀ ਕਮੀ ਹੈ । ਹਿਸਾਬ ਦੇ ਮੁਤਾਬਕ 600 ਆਦਮੀਆਂ ਮਗਰ ਇਕ ਸਿਪਾਹੀ ਚਾਹੀਦਾ ਹੈ , ਇਸ ਦੇ ਮੁਤਾਬਕ ਸਾਨੂੰ 3,897 ਸਿਪਾਹੀ, 377 ਹੈੱਡ ਕਾਂਸਟੇਬਲ ਅਤੇ 377 ਏ.ਐਸ.ਆਈ .ਚਾਹੀਦੇ ਹਨ ਲੇਕਿਨ ਸਾਡੇ ਬਜਟ ਵਿਚ ਇਤਨੇ ਪੈਸੇ ਨਹੀਂ ਹਨ । ਸਰਕਾਰ ਇਸ ਗਲ ਤੇ ਵਿਚਾਰ ਕਰ ਰਹੀ ਹੈ ਕਿ ਜਿਹੜੇ ਥਾਣੇ ਹਨ ਉਨ੍ਹਾਂ ਵਿਚ ਫ਼ੋਰਸ ਵਧਾਈ ਜਾਵੇ ਤਾਂ ਕਿ ਜੁਰਮ ਘੱਟ ਸਕਣ ।

** Not recorded as ordered by the Chair.

**ਸਰਦਾਰ ਧੰਨਾ ਸਿੰਘ ਗੁਲਸ਼ਨ:** ਸਪੀਕਰ ਸਾਹਿਬ, ਮੈਂ ਮੰਤਰੀ ਮਹੋਦਯ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਠੀਕ ਹੈ ਕਿ ਇਨ੍ਹਾਂ ਨੇ ਮੰਨਿਆ ਹੈ ਕਿ ਜੁਰਮਾਂ ਵਿਚ ਵਾਧਾ ਹੋਇਆ ਹੈ, ਪਰ ਅੰਕੜੇ ਕੁਝ ਘੱਟ ਦਸੇ ਹਨ। ਅਸਲੀਅਤ ਇਹ ਹੈ ਕਿ ਜੁਰਮਾਂ ਦੀ ਰਫਤਾਰ ਵਧਦੀ ਜਾ ਰਹੀ ਹੈ ਅਤੇ ਥਾਣਿਆਂ ਵਿਚ ਰਿਪੋਰਟਾਂ ਘੱਟ ਦਰਜ ਕੀਤੀਆਂ ਜਾਂਦੀਆਂ ਹਨ। ਇਨ੍ਹਾਂ ਜੁਰਮਾਂ ਨੂੰ ਘੱਟ ਕਰਨ ਵਾਸਤੇ ਜਿਸ ਤਰ੍ਹਾਂ ਕਪੂਰ ਸਾਹਿਬ ਨੇ ਕਿਹਾ ਹੈ ਕਿ ਥਾਣੇ ਵਧਾਏ ਜਾਣ ਅਤੇ ਉਨ੍ਹਾਂ ਨੂੰ ਜੀਪਾਂ ਦਿੱਤੀਆਂ ਜਾਣ ਅਤੇ ਕੀ ਹਰ ਥਾਣੇ ਨੂੰ ਟੈਲੀਫ਼ੋਨ ਦੇਣ ਲਈ ਵੀ ਸਰਕਾਰ ਵਿਚਾਰ ਕਰਦੀ ਹੈ ?

**ਮੁੱਖ ਸੰਸਦੀ ਸਕੱਤਰ:** ਮੈਂ ਫ਼ਾਜ਼ਲ ਦੋਸਤ ਨੂੰ ਯਾਦ ਦਿਲਾਉਣਾ ਚਾਹੁੰਦਾ ਹਾਂ ਕਿ ਪਿਛਲੇ ਦਿਨਾਂ ਵਿਚ ਇਕ ਸੁਆਲ ਆਇਆ ਕਿ 1071-151 ਦੇ ਕਿੰਨੇ ਕੇਸ ਬਾਊਂਡ ਡਾਊਨ ਕੀਤੇ ਅਤੇ ਉਸ ਤੇ ਇਨ੍ਹਾਂ ਨੇ ਇਤਰਾਜ਼ ਕੀਤਾ ਸੀ। ਅਗਰ ਕੋਈ ਕਿਸੇ ਨੂੰ ਕਤਲ ਕਰਨ ਵਾਸਤੇ ਫਿਰਦਾ ਹੋਵੇ ਉਸਨੂੰ ਇਸ ਧਾਰਾ ਦੇ ਅੰਦਰ ਲਿਆਂਦਾ ਜਾਂਦਾ ਹੈ ਅਤੇ ਹੋਰ ਸਰਕਾਰ ਕੋਲ ਕੋਈ ਇਲਾਜ ਨਹੀਂ। ਉਸ ਤੋਂ ਬਾਅਦ ਹੀ ਐਕਸ਼ਨ ਲੈਂਦੇ ਹਾਂ। ਸਰਕਾਰ ਕੋਲ ਸ਼ੁਰੂ ਵਿਚ ਇਕ ਗੱਲ ਹੁੰਦੀ ਹੈ ਕਿ 107/151 ਵਿਚ ਬਾਊਂਡ ਡਾਊਨ ਕੀਤਾ ਜਾਵੇ।

ਜਿਥੋਂ ਤਕ ਟੈਲੀਫ਼ੋਨ ਦਾ ਸੁਆਲ ਹੈ, ਤਕਰੀਬਨ ਸਾਰੇ ਥਾਣਿਆਂ ਨੂੰ ਟੈਲੀਫੋਨ ਪ੍ਰੋਵਾਈਡ ਕੀਤੇ ਹੋਏ ਹਨ ਅਤੇ ਸ਼ਾਇਦ ਹੀ ਕੋਈ ਥਾਣਾ ਹੋਵੇ ਜਿਥੇ ਟੈਲੀਫ਼ੋਨ ਨਾ ਹੋਵੇ। ਇਸ ਤੋਂ ਇਲਾਵਾ ਹਰ ਥਾਣੇ ਵਿਚ ਵਾਇਰਲੈਸ ਸੈੱਟ ਲਗੇ ਹੋਏ ਹਨ।

**ਸਰਦਾਰ ਜਸਵਿੰਦਰ ਸਿੰਘ ਬਰਾੜ:** ਮੈਂ ਸੀ.ਪੀ.ਐਸ. ਸਾਹਿਬ ਨੂੰ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਕਾਰਨ ਦਸੇ ਹਨ ਕੁਝ ਹੱਦ ਤਕ ਸ਼ਾਇਦ ਠੀਕ ਹੋਣ, ਪਰ ਮੈਂ ਕਹਿੰਦਾ ਹਾਂ ਕਿ ਅੱਜ ਕਲ ਜਿਹੜੇ ਕਰਾਈਮ ਕਰਨ ਵਾਲੇ ਹਨ ਉਨ੍ਹਾਂ ਦੇ ਜ਼ਰਾਏ ਬਦਲ ਗਏ ਹਨ, ਲੇਕਿਨ ਪੁਲਿਸ ਦੀ ਜਿਹੜੀ ਪੜਤਾਲ ਕਰਨ ਦੀ ਐਪਰੋਚ ਹੈ ਉਹ ਪੁਰਾਣੀ ਹੈ। ਕੀ ਪੁਲਿਸ ਨੂੰ ਨਵੇਂ ਤਰੀਕੇ ਨਾਲ ਕੋਈ ਟਰੇਨਿੰਗ ਦੇਣ ਦਾ ਸਰਕਾਰ ਉਪਰਾਲਾ ਕਰੇਗੀ ?

**ਮੁੱਖ ਮੰਤਰੀ:** ਸਪੀਕਰ ਸਾਹਿਬ, ਜੁਰਮਾਂ ਦੀ ਰਫਤਾਰ ਵਧਦੀ ਤੇ ਘੱਟਦੀ ਰਹਿੰਦੀ ਹੈ ਅਤੇ ਜਰਾਇਮ ਦੀਆਂ ਕਿਸਮਾਂ ਸੋਸਾਇਟੀ ਦੇ ਰਹਿਣ ਸਹਿਣ ਦੇ ਢੰਗ ਨਾਲ ਬਦਲਦੀਆਂ ਰਹਿੰਦੀਆਂ ਹਨ। ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਸਰਕਾਰ ਨੇ ਅਨੁਭਵ ਕੀਤਾ ਹੈ। ਔਰ ਇਸ ਗੱਲ ਬਾਰੇ ਕਿਸੇ ਭੁਲੇਖੇ ਵਿਚ ਨਹੀਂ ਰਹਿਣਾ ਚਾਹੀਦਾ ਕਿਉਂਕਿ ਪੁਰਾਣੇ ਜ਼ਮਾਨੇ ਨਾਲੋਂ ਹੁਣ ਦੇ ਜਿਹੜੇ ਜਰਾਇਮ ਪੇਸ਼ਾ ਲੋਕ ਹਨ ਉਹ ਜ਼ਿਆਦਾ ਸਿਆਣੇ, ਜ਼ਿਆਦਾ ਹੁਸ਼ਿਆਰ, ਪੜ੍ਹੇ ਲਿਖੇ ਅਤੇ ਜ਼ਿਆਦਾ ਵਸੀਲਿਆਂ ਵਾਲੇ ਹਨ। ਉਨ੍ਹਾਂ ਦੇ ਤੌਰ ਤਰੀਕੇ ਬਦਲੇ ਹਨ। ਤਕਰੀਬਨ 50 ਸਾਲਾਂ ਤੋਂ ਪੁਲਿਸ ਦੇ ਉਨੇ ਹੀ ਥਾਣੇ ਚਲੇ ਆਉਂਦੇ ਹਨ। ਜਿਹੜੇ ਜਰਾਇਮ ਵਧੇ ਹਨ, ਆਬਾਦੀ ਵਧਣ ਦਾ ਕਾਰਣ ਵੀ ਹੋ ਸਕਦਾ ਹੈ ਅਤੇ ਸ਼ਰਾਬ ਵੀ ਇਕ ਕਾਰਣ ਹੋ ਸਕਦੀ ਹੈ। ਕਾਰਣ ਕੋਈ ਵੀ ਹੋ ਸਕਦਾ ਹੈ ਲੇਕਿਨ ਸਰਕਾਰ ਨੇ ਇਸ ਉਤੇ ਗਹਿਰਾਈ ਨਾਲ ਵਿਚਾਰ ਕੀਤਾ ਹੈ। ਜਿਨ੍ਹਾਂ ਥਾਣਿਆਂ ਵਿਚ ਜ਼ਿਆਦਾ ਆਬਾਦੀ ਹੈ ਉਥੇ ਹੋਰ ਥਾਣੇ ਵਧਾਏ ਜਾਣਗੇ। ਹਰ ਥਾਣੇ ਵਿਚ ਅਸੀਂ ਟੈਲੀਫ਼ੋਨ ਪ੍ਰੋਵਾਇਡ ਕਰ ਦਿੱਤੇ ਹਨ। ਸ਼ਾਇਦ ਹੀ ਕੋਈ ਥਾਣਾ ਹੋਵੇ ਜਿਥੇ ਟੈਲੀਫੋਨ ਨਾ ਹੋਵੇ। ਅਸੀਂ ਵਾਇਰਲੈਸ ਸੈੱਟਸ ਜ਼ਿਆਦਾ ਲਿਆਂਦੇ ਹਨ। ਨਵੇਂ ਢੰਗ ਨਾਲ ਪੁਲਿਸ ਦਾ ਸਟਾਫ ਲਗਾਇਆ ਜਾ ਰਿਹਾ ਹੈ। ਪੁਲਿਸ ਦੇ ਪਾਸ ਜਿਥੇ ਅਗੇ ਘੋੜੇ ਤੇ ਸਾਈਕਲ ਹੁੰਦੇ ਸਨ ਉਥੇ ਮੋਟਰ ਸਾਈਕਲ ਅਤੇ ਗੱਡੀਆਂ ਦਿੱਤੀਆਂ ਜਾ ਰਹੀਆਂ ਹਨ। ਜੁਰਮ ਕਰਨ ਵਾਲੇ ਜੁਰਮ ਗੱਡੀਆਂ ਆਦਿ ਵਿਚ ਕਰਦੇ ਹਨ। ਉਨ੍ਹਾਂ ਦੇ ਘਰਾਂ ਵਿਚ ਟੈਲੀਫੋਨ ਹਨ ਅਤੇ ਕਈ ਹੋਰ ਵਸੀਲੇ ਹਨ। ਅਸੀਂ ਪੁਲਿਸ ਨੂੰ ਬਿਲਕੁਲ ਅਪ-ਟ-ਡੇਟ ਬਣਾ ਰਹੇ ਹਾਂ। ਅਸੀਂ ਪਿਛਲੇ ਸਾਲ ਆਪੋਜ਼ੀਸ਼ਨ ਦੇ ਲੀਡਰਾਂ

[ਮੁੱਖ ਮੰਤਰੀ]

ਨਾਲ ਇਸ ਸਬੰਧ ਵਿਚ ਸਲਾਹ ਕੀਤੀ ਸੀ ਅਤੇ ਉਨ੍ਹਾਂ ਦੀ ਰਾਏ ਹੈ ਕਿ ਪੁਲਿਸ ਦੀ ਨਫਰੀ ਵਧਾਈ ਜਾਏ ਉਹ ਅਸੀਂ ਵਧਾ ਰਹੇ ਹਾਂ । ਜੇ ਉਹ ਕੋਈ ਹੋਰ ਸੁਜੈਸ਼ਨ ਦੇਣਗੇ ਤਾਂ ਅਸੀਂ ਗੌਰ ਨਾਲ ਵੇਖ ਕੇ ਉਸ ਤੇ ਕਾਰਵਾਈ ਕਰਾਂਗੇ । ਅਸੀਂ ਪੁਲਿਸ ਫੋਰਸ ਸਮੱਰਥਾ ਅਨੁਸਾਰ ਵਧਾ ਰਹੇ ਹਾਂ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਇਸ ਗੱਲ ਦੇ ਪੇਸ਼ੇ ਨਜ਼ਰ ਕਿ ਸੀ.ਪੀ.ਐਸ. ਸਾਹਿਬ ਨੇ ਆਪ ਮੰਨਿਆ, ਹੈ ਕਿ ਥਾਣਿਆਂ ਵਿਚ ਪੁਲਿਸ ਦਾ ਸਟਾਫ਼ ਲੋੜ ਅਨੁਸਾਰ ਘੱਟ ਹੈ । 4–5 ਹਜ਼ਾਰ ਕਾਂਸਟੇਬਲ ਘੱਟ ਹਨ ਹੌਲਦਾਰ ਆਦਿ ਘੱਟ ਹਨ । ਇਸ ਦਾ ਮਤਲਬ ਇਹ ਹੈ ਕਿ ਪੁਲਿਸ ਓਵਰ ਵਰਕਡ ਹੈ। ਕੀ ਇਸ ਦੇ ਲਈ ਉਨ੍ਹਾਂ ਦੇ ਅਲਾਊਂਸ ਵਿਚ ਵਾਧਾ ਕਰਨ ਲਈ ਇਹ ਤਿਆਰ ਹਨ ਤਾ ਕਿ ਉਹ ਕੰਮ ਵਿਚ ਜ਼ਿਆਦਾ ਦਿਲਚਸਪੀ ਲੈਣ ਅਤੇ ਜੁਰਮ ਘੱਟ ਹੋਣ ?

**ਮੁੱਖ ਸੰਸਦੀ ਸਕੱਤਰ** : ਗੱਲ ਚਲ ਰਹੀ ਹੈ ਕਿ ਜੁਰਮ ਕਿਵੇਂ ਰੋਕੇ ਜਾਣ । ਜਿਥੋਂ ਤਕ ਅਲਾਊਂਸਿਜ਼ ਦਾ ਸੁਆਲ ਹੈ ਉਹ ਤੇ ਡੀ.ਏ. ਵਗੈਰਾ ਵਧਦਾ ਹੀ ਰਹਿੰਦਾ ਹੈ ......

**ਮੁੱਖ ਮੰਤਰੀ** : ਪੁਲਿਸ ਫੋਰਸ ਵਿਚ ਪਰਟੀਕੁਲਰਲੀ ਜੋ ਛੋਟਾ ਤਬਕਾ ਸੀ, ਮਿਸਾਲ ਦੇ ਤੌਰ ਤੇ ਸਿਪਾਹੀ ਹੈ, ਉਹ ਚੌਥੇ ਦਰਜੇ ਦੇ ਮੁਲਾਜ਼ਮ ਗਿਣੇ ਜਾਂਦੇ ਸਨ ਉਨ੍ਹਾਂ ਨੂੰ ਤੀਜੇ ਦਰਜੇ ਵਿਚ ਲੈ ਆਂਦਾ ਹੈ, ਉਨ੍ਹਾਂ ਦੇ ਅਲਾਊਂਸਿਜ਼ ਵਧਾਏ, ਕਿਟ ਅਲਾਊਂਸ ਵਧਾਇਆ, ਸਾਈਕਲ ਅਲਾਊਂਸ ਵਧਾਇਆ ਹੈ, ਉਨ੍ਹਾਂ ਨੂੰ ਰਹਿਣ ਸਹਿਣ ਲਈ ਸਹੂਲਤਾਂ ਜ਼ਿਆਦਾ ਦਿਤੀਆਂ ਗਈਆਂ ਹਨ ਪੁਲਿਸ ਲਾਈਨਜ਼ ਵਿਚ ਐਂਟਰਟੇਨਮੈਂਟ ਦਾ ਇੰਤਜ਼ਾਮ ਕੀਤਾ ਗਿਆ ਹੈ । ਪੰਜਾਬ ਦੀ ਪੁਲਿਸ ਐਫੀਸ਼ੈਂਟ ਹੈ , ਵਫ਼ਾਦਾਰੀ ਨਾਲ ਕੰਮ ਕਰਦੀ ਹੈ , ਕਦੇ ਕਿਸੇ ਕਿਸਮ ਦੀ ਕੋਈ ਦਿੱਕਤ ਨਹੀਂ ਆਈ । ਮੈਂ ਜੋਸ਼ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਇਹ ਜ਼ਿਕਰ ਕੇਵਲ ਪੁਲਿਸ ਵਿਚ ਟਰੇਡ ਯੂਨੀਅਨ ਵाੜਨ ਲਈ ਕੀਤਾ ਹੈ, ਸਪੀਕਰ ਸਾਹਿਬ ਉਨ੍ਹਾਂ ਨੂੰ ਕੋਈ ਹੋਰ ਹਮਦਰਦੀ ਨਹੀਂ । ਮੈਂ ਇਹ ਕਹਿੰਦਾ ਹਾਂ ਕਿ ਤੁਸੀਂ ਟਰੇਡ ਯੂਨੀਅਨ ਨੂੰ ਦੂਰ ਰਖੋ ਅਤੇ ਇਸ ਬਾਰੇ ਬਹੁਤੀ ਗੱਲ ਨਾ ਕਰੋ ਕਿਉਂਕਿ ਸਾਨੂੰ ਪੁਲਿਸ ਕਰਮ-ਚਾਰੀਆਂ ਨਾਲ ਇਨ੍ਹਾਂ ਨਾਲੋਂ ਕਿਤੇ ਵੱਧ ਹਮਦਰਦੀ ਹੈ ।

**Mr. Speaker**: Question Hour is over. The remaining questions will be deemed to have been answered under rule 38 of the Rules of Procedure and Conduct of Business in the Punjab Legislative Assembly.

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38.

**1973 ਅਤੇ 1974 ਦੇ ਦੌਰਾਨ ਮਿਲਾਵਟ ਵਾਲੀਆਂ/ਨਕਲੀ ਦਵਾਈਆਂ ਵੇਚਣ ਦੇ ਦੋਸ਼ ਤੇ ਗ੍ਰਿਫ਼ਤਾਰ ਕੀਤੇ ਗਏ ਕੈਮਿਸਟ ਅਤੇ ਡਰੱਗਿਸਟ**

***3064. ਸ੍ਰੀ ਸਰਦਾਰੀ ਲਾਲ ਕਪੂਰ**: ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਸਾਲ 1973 ਅਤੇ 1974 ਦੇ ਦੌਰਾਨ ਰਾਜ ਵਿਚ ਮਿਲਾਵਟ ਵਾਲੀਆਂ/ਨਕਲੀ ਬਣੀਆਂ ਦੁਵਾਈਆਂ ਵੇਚਣ ਤੇ ਗ੍ਰਿਫ਼ਤਾਰ ਕੀਤੇ ਗਏ ਕੈਮਿਸਟਾਂ/ਡਰੱਗਿਸਟਾਂ ਦੀ ਜ਼ਿਲ੍ਹੇਵਾਰ ਵੱਖ ਵੱਖ ਗਿਣਤੀ ਕਿੰਨੀ ਹੈ ?

**ਗਿਆਨੀ ਜ਼ੈਲ ਸਿੰਘ** : ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

ਸੂਚੀ

ਸਾਲ 1973 ਅਤੇ 1974 ਦੇ ਦੌਰਾਨ ਰਾਜ ਵਿਚ ਮਿਲਾਵਟ ਵਾਲੀਆਂ/ਨਕਲੀ ਦਵਾਈਆ ਵੇਚਣ ਤੇ ਗਿਰਫਤਾਰ ਕੀਤੇ ਗਏ ਕੈਮਿਸਟਾਂ/ਡਰਗਿਸਟਾਂ ਦੀ ਜ਼ਿਲ੍ਹੇਵਾਰ ਵੱਖ ਵੱਖ ਗਿਣਤੀ ਨਿਮਨ ਲਿਖਤ ਹੈ :—

| | | 1973 | 1974 |
|---|---|---|---|
| ਲੁਧਿਆਣਾ | .. | 1 | 3 |
| ਪਟਿਆਲਾ | .. | — | 1 |
| ਅੰਮ੍ਰਿਤਸਰ | .. | — | 2 |
| ਕੁੱਲ | .. | 1 | 6 |

ਮੁਕੇਰੀਆਂ ਵਿਖੇ ਕਾਰਡ ਬੋਰਡ/ਕਰਾਫਟ ਪੇਪਰ ਦਾ ਕਾਰਖਾਨਾ ਲਗਾਉਣਾ

* 3172. ਮਾਸਟਰ ਕੁੰਦਨ ਸਿੰਘ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ :—

(ੳ) ਕੀ ਮੁਕੇਰੀਆਂ ਵਿਖੇ ਕਾਰਡ ਬੋਰਡ/ਕਰਾਫ਼ਟ ਪੇਪਰ ਦਾ ਕਾਰਖਾਨਾ ਲਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ;

(ਅ) ਜੇਕਰ ਉਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਇਸ ਤੇ ਕੁੱਲ ਕਿੰਨਾ ਖਰਚ ਕੀਤੇ ਜਾਣ ਦੀ ਸੰਭਾਵਨਾ ਹੈ ਅਤੇ ਇਹ ਕਾਰਖਾਨਾ ਕਦੋਂ ਤਕ ਲਾਏ ਜਾਣ, ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਗਿਆਨੀ ਜ਼ੈਲ ਸਿੰਘ** : (ੳ) ਹਾਂ ਜੀ ।

(ਅ) ਤਕਰੀਬਨ 3.25 ਕਰੋੜ ਰੁਪਏ । ਇਹ ਆਸ ਕੀਤੀ ਜਾਂਦੀ ਹੈ ਕਿ ਇਹ ਪ੍ਰਾਜੈਕਟ 1977-78 ਵਿਚ ਚਾਲੂ ਹੋ ਜਾਵੇਗਾ ।

[(a) Yes.

(b) Approximately Rs. 3.25 crores. It is expected that the project will be commissioned during the year 1977-78.]

STARRED QUESTION NO. *3063.

(Extension has been asked for in respect of Starred Question No. 3063.)

*For Starred Question No. 3063 and reply thereto please see Appendix to this Debate.

**1 ਅਪਰੈਲ, 1974 ਤੋਂ 31 ਦਸੰਬਰ, 1974 ਤਕ ਖੇਡਾਂ ਦੀ ਉਨਤੀ ਲਈ ਖਰਚ ਕੀਤੀ ਗਈ ਰਕਮ**

***3171. ਚੌਧਰੀ ਰਾਮ ਸਿੰਘ:** ਕੀ ਮਾਲ ਅਤੇ ਚੋਣ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਪਹਿਲੀ ਅਪ੍ਰੈਲ ਤੋਂ 31 ਦਸੰਬਰ,1974 ਦੇ ਸਮੇਂ ਦੇ ਦੌਰਾਨ ਰਾਜ ਵਿਚ ਖੇਡਾਂ ਦੀ ਉਨਤੀ ਲਈ ਕੁਲ ਕਿੰਨੀ ਰਕਮ ਖਰਚ ਕੀਤੀ ਗਈ ?

**ਸਰਦਾਰ ਉਮਰਾਓ ਸਿੰਘ :** 13,68,660 ਰੁਪਏ ਜੀ ।

---

**ਮਾਰਕਿਟ ਕਮੇਟੀ, ਬਰਨਾਲਾ ਦੁਆਰਾ ਬਣਾਈਆਂ ਗਈਆਂ ਸੜਕਾਂ**

***3109. ਮਾਸਟਰ ਚੰਦ ਸਿੰਘ :** ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਉਨ੍ਹਾਂ ਸੜਕਾਂ ਦੇ ਨਾਂ ਕੀ ਕੀ ਹਨ ਜੋ ਸਾਲ 1972—73 ਅਤੇ 1973—74 ਦੇ ਦੌਰਾਨ ਮਾਰਕਿਟ ਕਮੇਟੀ, ਬਰਨਾਲਾ, ਦੁਆਰਾ ਸ਼ੇਰਪੁਰ ਵਿਧਾਨ ਸਭਾ ਚੋਣ ਹਲਕੇ ਵਿਚ ਬਣਾਉਣ ਦਾ ਫ਼ੈਸਲਾ ਕੀਤਾ ਗਿਆ ਸੀ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਵਿਚੋਂ ਉਨ੍ਹਾਂ ਸੜਕਾਂ ਦੇ ਨਾਂ ਕੀ ਹਨ ਜੋ ਮੁਕੰਮਲ ਹੋ ਚੁਕੀਆਂ ਹਨ ?

**ਮਾਸਟਰ ਗੁਰਬੰਤਾ ਸਿੰਘ** (ੳ) ਸਾਲ 1972—73 ਕੋਈ ਨਹੀਂ ।
ਸਾਲ 1973—74 ਠੁਲੀਵਾਲ ਤੋਂ ਗੁਮਟੀ ਤੱਕ।

(ਅ) ਕੋਈ ਨਹੀਂ ।

---

**ਮੁੱਖ ਖੇਤੀਬਾੜੀ ਇਨਪੁਟਸ ਅਤੇ ਰਾਸਾਇਣਿਕ ਖਾਦ ਦੀ ਥੋਕ/ਪਰਚੂਨ ਕੀਮਤ ਦਾ ਸੂਚਕ ਅੰਕ**

***3159. ਸਰਦਾਰ ਸੁਰਜੀਤ ਸਿੰਘ ਸਿੱਧੂ :** ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਸਾਲਾਂ 1973-74 ਅਤੇ 1974-75 ਦੇ ਦੌਰਾਨ ਮੁੱਖ ਖੇਤੀਬਾੜੀ ਇਨਪੁਟਸ ਦੀ ਥੋਕ ਕੀਮਤ ਦਾ ਸੂਚਕ ਅੰਕ ਕੀ ਸੀ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸਮੇਂ ਦੇ ਦੌਰਾਨ ਖਾਦਾਂ ਦੀ ਪਰਚੂਨ ਕੀਮਤ ਦਾ ਸੂਚਕ ਅੰਕ ਕੀ ਸੀ ?

**ਮਾਸਟਰ ਗੁਰਬੰਤਾ ਸਿੰਘ:** (ੳ) ਬੀਜ, ਖਾਦ ਅਤੇ ਕੀੜੇ ਮਾਰ ਦਵਾਈਆਂ ਖੇਤੀਬਾੜੀ ਦੇ ਤਿੰਨ ਮੁੱਖ ਇਨਪੁਟਸ ਹਨ । ਇਨ੍ਹਾਂ ਤਿੰਨਾਂ ਚੀਜ਼ਾਂ ਦੀ ਕੀਮਤ ਇੰਡੈਕਸ ਬੇਸ ਸਾਲ 1973—74 ਨੂੰ ਮੰਨ ਕੇ 100 ਤੇ ਰਖਿਆ ਗਿਆ ਹੈ ।

| | | | |
|---|---|---|---|
| (1) | ਬੀਜ | | 1974—75 |
| | ਝੋਨਾਂ | .. | 109 |
| | ਬਾਸਮਤੀ—370 | .. | 125 |
| | ਮੱਕ ਹਾਈਬਰਿਡ | .. | 110 |
| | ਸਾਈਥੈਟਿਕ | .. | 100 |
| | ਕਪਾਹ | .. | 100 |
| | ਕਣਕ | .. | 120 |
| | ਛੋਲੇ | .. | 125 |
| | ਬਾਜਰਾ | .. | 120 |
| | ਰਾਇਆ | .. | 133 |
| (2) | ਖਾਦਾਂ | | |
| | ਨਾਈਟਰੋਜੀਨੀਅਸ | .. | 156—190 |
| | ਫੋਸਫੈਟਿਕ | .. | 175 |
| | ਪੋਟਾਸ਼ਿਕ | .. | 182 |
| | ਮਿਕਸਚਰ | | |
| | ਐਨ ਅਤੇ ਪੀ | .. | 176—237 |
| | ਐਨ.ਪੀ. ਅਤੇ ਕੇ. | .. | 124—205 |
| (3) | ਕੀੜੇ ਮਾਰ ਦਵਾਈਆਂ | | |
| | ਬੀ.ਐਚ.ਸੀ.10% ਡਸਟ | .. | 313 |
| | ਐਡਰੀਨ 20% | .. | 186 |
| | ਐਡਸਲਫਾਨ 35% ਈ.ਸੀ. | .. | 100 |
| | ਫੋਸਫੋਮੀਡਨ | .. | 100 |
| | ਮੈਲਾਥੀਨ 50% ਈ.ਸੀ. | .. | 150 |
| | ਰੋਗਰ 30% ਈ.ਸੀ. | .. | 111 |
| | ਕਾਰਬਾਰਲ 85% ਐਸ.ਪੀ. | .. | 111 |
| | ਜ਼ਿਨਕ ਫੋਸਫਾਈਡ | .. | 245 |

(ਅ) ਖਾਦਾਂ ਦੇ ਥੋਕ ਅਤੇ ਪਰਚੂਨ ਦੇ ਭਾਅ ਵਿਚ ਕੋਈ ਫ਼ਰਕ ਨਹੀਂ ਹੈ ।

---

**ਰਾਜ ਵਿਚ ਸੜਕਾਂ ਅਤੇ ਪੁਲਾਂ ਦੀ ਕਾਰਪੋਰੇਸ਼ਨ ਬਣਾਉਣ ਦੀ ਤਜਵੀਜ਼**

***3047. ਚੌਧਰੀ ਰਾਮ ਸਿੰਘ** : ਕੀ ਲੋਕ ਕਾਰਜ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਸਰਕਾਰ ਰਾਜ ਵਿਚ ਸੜਕਾਂ ਅਤੇ ਪੁਲਾਂ ਦੀ ਕਾਰਪੋਰੇਸ਼ਨ ਬਣਾਉਣ ਦਾ ਵਿਚਾਰ ਕਰ ਰਹੀ ਹੈ, ਜੇਕਰ ਅਜਿਹਾ ਹੋਵੇ ਤਾਂ ਉਸ ਦਾ ਵੇਰਵਾ ਕੀ ਹੈ ?

**ਸ੍ਰੀ ਜੋਗਿੰਦਰ ਪਾਲ ਪਾਂਡੇ:** ਪੁਲਾਂ ਦੀ ਕਾਰਪੋਰੇਸ਼ਨ ਬਣਾਉਣ ਬਾਰੇ ਮਾਮਲਾ ਵਿਚਾਰ ਅਧੀਨ ਹੈ।

---

STARRED QUESTION NO. 3174

(Extension has been asked for in respect of Starred Question No. 3174)

ਅ:ਸ:ਪ:ਨੰ: 42 (ਵਿ:ਸ:) — ਏ ਸ 2 (1)—75/

ਜ.ਪ. ਪਾਂਡੇ

ਰਾਜ ਮੰਤਰੀ, ਲੋਕ ਨਿਰਮਾਣ, ਪੰਜਾਬ,

ਮਿਤੀ ਚੰਡੀਗੜ੍ਹ, 22 ਜਨਵਰੀ, 1975

ਵਿਸ਼ਾ:— ਵਿਧਾਨ ਸਭਾ ਸਟਾਰਡ ਸਵਾਲ ਨੰ: *3174 ਵਲੋਂ ਮਾਸਟਰ ਕੁੰਦਨ ਸਿੰਘ ਐਮ.ਐਲ.ਏ.

ਪਿਆਰੇ ਕੇਵਲ ਕ੍ਰਿਸ਼ਨ ਜੀ,

ਪੰਜਾਬ ਵਿਧਾਨ ਸਭਾ ਦਾ ਸਟਾਰਡ ਸਵਾਲ ਨੰ: 3174 ਜੋ ਮਿਤੀ 23 ਜਨਵਰੀ,1975 ਲਈ ਸਵਾਲਾਂ ਦੀ ਸੂਚੀ ਵਿਚ ਮਾਸਟਰ ਕੁੰਦਨ ਸਿੰਘ, ਐਮ.ਐਲ.ਏ.ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ । ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇੱਕਤਰ ਕੀਤੀ ਜਾ ਰਹੀ ਹੈ। ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸਵਾਲ ਨੂੰ 5 ਫਰਵਰੀ, 1975 ਤੋਂ ਪਿਛੋਂ ਦੀ ਕਿਸੇ ਮਿਤੀ ਲਈ ਸਵਾਲਾਂ ਦੀ ਸੂਚੀ ਵਿਚ ਸ਼ਾਮਿਲ ਕਰਨ ਦੀ ਕਿਰਪਾ ਕੀਤੀ ਜਾਵੇ ।

ਹਿਤੂ,

ਸਹੀ—

(ਜ. ਪ. ਪਾਂਡੇ)

ਸ੍ਰੀ ਕੇਵਲ ਕ੍ਰਿਸ਼ਨ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

---

**1973-74 ਦੇ ਦੌਰਾਨ ਮਾਨਸਿਕ ਹਸਪਤਾਲ, ਅੰਮ੍ਰਿਤਸਰ, ਵਿਚ ਦਾਖਲ ਕੀਤੇ ਗਏ ਰੋਗੀ ।**

***3080 ਸਰਦਾਰ ਜਸਵਿੰਦਰ ਸਿੰਘ ਬਰਾੜ**
**ਸਰਦਾਰ ਸੁਖਦੇਵ ਸਿੰਘ ਢੀਂਡਸਾ :**
**ਸਰਦਾਰ ਪ੍ਰਹਿਲਾਦ ਸਿੰਘ**

ਕੀ ਸਿਹਤ ਅਤੇ ਪਰਿਵਾਰ ਨਿਯੋਜਨ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਸਾਲ 1973-74 ਦੇ ਦੌਰਾਨ ਮਾਨਸਿਕ ਹਸਪਤਾਲ, ਅੰਮ੍ਰਿਤਸਰ, ਵਿਚ ਭਰਤੀ ਕੀਤੇ ਗਏ ਮਾਨਸਿਕ ਰੋਗੀਆਂ ਦੀ ਗਿਣਤੀ ਕਿੰਨੀ ਹੈ ਅਤੇ ਅਜਿਹੇ ਰੋਗੀਆਂ ਦੀ ਗਿਣਤੀ ਕਿੰਨੀ ਹੈ ਜੋ ਉਕਤ ਸਮੇਂ ਦੇ ਦੌਰਾਨ ਪੂਰੀ ਤਰਾਂ ਠੀਕ ਹੋ ਗਏ ?

**ਸਰਦਾਰ ਬਲਬੀਰ ਸਿੰਘ** : ਸਾਲ 1973-74 ਦੇ ਦੌਰਾਨ ਮਾਨਸਿਕ ਹਸਪਤਾਲ, ਅੰਮ੍ਰਿਤਸਰ ਵਿਚ ਕੁਲ 885 ਮਾਨਸਿਕ ਰੋਗੀ ਭਰਤੀ ਕੀਤੇ ਗਏ ਸਨ ਅਤੇ 30 ਮਾਨਸਿਕ ਰੋਗੀ ਉਸੇ ਸਾਲ ਦੌਰਾਨ (1973—74 ਵਿਚ) ਪੂਰੀ ਤਰ੍ਹਾਂ ਠੀਕ ਹੋ ਗਏ ਸਨ ।

**ਸਿਵਲ ਸਰਜਨ ਬਠਿੰਡਾ ਦੇ ਦਫ਼ਤਰ ਦੇ ਚੌਥੇ ਦਰਜੇ ਦੇ ਕਰਮਚਾਰੀਆਂ ਨੂੰ ਸਪਲਾਈ ਕੀਤੀਆਂ ਗਈਆਂ ਗਰਮ ਵਰਦੀਆਂ ਦੇ ਮਾਮਲੇ ਵਿਚ 5,000 ਰੁਪਏ ਦੇ ਗ਼ਬਨ ਦਾ ਕਥਿਤ ਕੇਸ ।**

*3156 **ਕਾਮਰੇਡ ਅੱਛਰਾਂ ਸਿੰਘ**
**ਕਾਮਰੇਡ ਸੱਤ ਪਾਲ ਡਾਂਗ** : ਕੀ ਸਿਹਤ ਅਤੇ ਪਰਿਵਾਰ ਨਿਯੋਜਨ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਕੀ ਸਿਵਲ ਸਰਜਨ, ਬਠਿੰਡਾ ਦੇ ਦਫਤਰ ਦੇ ਚੌਥੇ ਦਰਜੇ ਦੇ ਕਰਮਚਾਰੀਆਂ ਨੂੰ 1974 ਵਿਚ ਗਰਮ ਵਰਦੀਆਂ ਸਪਲਾਈ ਕਰਨ ਦੇ ਮਾਮਲੇ ਵਿਚ ਲਗਭਗ 5,000 ਰੁਪਏ ਦੇ ਕਥਿਤ ਗਬਨ ਦਾ ਕੋਈ ਕੇਸ ਸਰਕਾਰ ਦੇ ਧਿਆਨ ਵਿਚ ਆਇਆ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਉਕਤ ਗਬਨ ਦੇ ਕਥਿਤ ਕੇਸ ਵਿਚ ਕੋਈ ਪੁਛ-ਪੜਤਾਲ ਕੀਤੀ ਗਈ ਸੀ; ਜੇਕਰ ਅਜਿਹਾ ਹੋਵੇ ਤਾਂ ਪੁਛ-ਪੜਤਾਲ ਦੀ ਇਕ ਨਕਲ ਸਦਨ ਦੀ ਮੇਜ਼ ਤੇ ਰਖੀ ਜਾਵੇ ?

**ਸਰਦਾਰ ਬਲਬੀਰ ਸਿੰਘ** : (ੳ) ਨਹੀਂ ਜੀ ਗਰਮ ਵਰਦੀਆਂ ਸਬੰਧੀ ਕੋਈ ਸ਼ਕਾਇਤ ਪ੍ਰਾਪਤ ਨਹੀਂ ਹੋਈ । ਸ਼ਕਾਇਤ ਠੰਡੀਆਂ ਵਰਦੀਆਂ ਦੇ ਕਪੜੇ ਅਤੇ ਚਪਲਾਂ ਬਾਰੇ ਦਰਜਾ 4 ਦੇ ਸਰਕਾਰੀ ਕਰਮਚਾਰੀਆਂ ਦੀ ਯੂਨੀਅਨ (ਸਿਟੀ ਬਰਾਂਚ ਬਠਿੰਡਾ) ਵਲੋਂ ਕੀਤੀ ਗਈ ਸੀ ।

(ਅ) ਇਸ ਕੇਸ ਵਿਚ ਮੁੱਢਲੀ ਪੜਤਾਲ ਸਿਵਲ ਸਰਜਨ ਬਠਿੰਡਾ ਨੇ ਜ਼ਿਲ੍ਹਾ ਫੈਮਿਲੀ ਪਲੈਨਿੰਗ ਅਫਸਰ, ਬਠਿੰਡਾ, ਵਲੋਂ ਕਰਵਾਈ ਸੀ, ਉਸ ਰਿਪੋਰਟ ਦੇ ਆਧਾਰ ਤੇ ਮਾਮਲੇ ਦੀ ਪੂਰੀ ਜਾਂਚ ਉਚ ਪਧਰ ਤੇ ਕਰਵਾਉਣ ਲਈ ਸਿਹਤ ਡਾਇਰੈਕਟੋਰੇਟ ਦੇ ਪ੍ਰਬੰਧਕੀ ਅਫਸਰ ਨੂੰ ਮੌਕੇ ਤੇ ਜਾ ਕੇ ਮੁਕੰਮਲ ਪੜਤਾਲ ਕਰਨ ਲਈ ਕਿਹਾ ਗਿਆ ਹੈ। ਉਨ੍ਹਾਂ ਦੀ ਰਿਪੋਰਟ ਪ੍ਰਾਪਤ ਹੋਣ ਉਪਰੰਤ ਦੋਸ਼ੀ ਕਰਮਚਾਰੀਆਂ ਵਿਰੁਧ ਕਾਰਵਾਈ ਕੀਤੀ ਜਾਵੇਗੀ ।

**29 ਦਸੰਬਰ, 1974 ਨੂੰ ਮਾਨਸਾ ਪੁਲਿਸ ਦੁਆਰਾ ਗ੍ਰਿਫ਼ਤਾਰ ਕੀਤੇ ਗਏ ਵਿਅਕਤੀ**

***3155 ਕਾਮਰੇਡ ਅੱਛਰਾ ਸਿੰਘ**
**ਕਾਮਰੇਡ ਸੱਤ ਪਾਲ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਕੀ 29 ਦਸੰਬਰ,1974 ਨੂੰ ਮਾਨਸਾ ਪੁਲਿਸ ਨੇ ਕਿਸੇ ਵਿਅਕਤੀ ਨੂੰ ਕਿਸਾਨਾਂ ਪਾਸੋਂ ਕਪਾਹ ਖਰੀਦਣ ਲਈ ਉਨ੍ਹਾਂ ਵੱਟਿਆਂ, ਜਿਹੜੇ ਕਿ ਜ਼ਰੂਰਤ ਤੋਂ ਵਧ ਭਾਰੇ ਸਨ ਦੀ ਕਥਿਤ ਵਰਤੋਂ ਕਰਨ ਲਈ ਭਾਰਤੀ ਦੰਡਾਵਲੀ ਦੀ ਧਾਰਾ 420,265 ਅਧੀਨ ਗ੍ਰਿਫ਼ਤਾਰ ਕੀਤਾ, ਜੇਕਰ ਅਜਿਹਾ ਹੋਵੇ, ਤਾਂ ਇਸ ਤਰ੍ਹਾਂ ਗ੍ਰਿਫ਼ਤਾਰ ਕੀਤੇ ਗਏ ਵਿਅਕਤੀਆਂ ਦੇ ਨਾਂ ਕੀ ਹਨ;

(ਅ) ਕੀ ਇਸ ਸਬੰਧੀ ਪੁਲਿਸ ਨੇ ਕੋਈ ਕੇਸ ਦਰਜ ਕੀਤਾ ਹੈ; ਜੇਕਰ ਅਜਿਹਾ ਹੋਵੇ ਤਾਂ ਐਫ.ਆਈ.ਆਰ. ਦੀ ਇਕ ਨਕਲ ਸਦਨ ਦੀ ਮੇਜ਼ ਤੇ ਰੱਖੀ ਜਾਵੇ ?

**ਗਿਆਨੀ ਜ਼ੈਲ ਸਿੰਘ** : (ੳ) ਹਾਂ ਜੀ। ਗ੍ਰਿਫ਼ਤਾਰ ਕੀਤੇ ਗਏ ਵਿਅਕਤੀਆਂ ਦੀ ਸੂਚੀ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ ।

(ਅ) ਹਾਂ ਜੀ । ਇਸ ਸਬੰਧ ਵਿਚ ਮੁਕੱਦਮਾ ਨੰ: 391 ਮਿਤੀ 29 ਦਸੰਬਰ, 1974 ਅ:ਧ: 420/265 ਏ:ਭ:ਦ: ਅਤੇ 29 ਪੰਜਾਬ ਨਾਪ ਤੋਲ ਐਕਟ, 1958 ਥਾਨਾ ਮਾਨਸਾ ਵਿਚ ਦਰਜ ਕੀਤਾ ਗਿਆ ਹੈ । ਇਹ ਮੁਕਦਮਾ ਜ਼ੇਰੇ ਤਫ਼ਤੀਸ਼ ਹੈ । ਐਫ.ਆਈ.ਆਰ. ਦੀ ਇਕ ਨਕਲ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ ।

[(a) Yes. The list of arrested persons is placed on the Table of the House.

(b) Yes. In this connection case FIR No. 391 dated 29th December, 1974 u/s 420/265-A, IPC, and 29 Punjab Weight and Measurement Act, 1958 was registered at P.S. Mansa. This case is still under investigation. A copy of FIR is placed on the table of the House.]

**ਮੁਕੱਦਮਾ ਨੰ: 391 ਮਿਤੀ 29 ਦਸੰਬਰ, 1974 ਅ:ਧ: 420/265 ਏ:ਭ:ਦ: ਅਤੇ 29 ਪੰਜਾਬ ਮਾਪ ਤੋਲ ਐਕਟ, 1958 ਥਾਣਾ ਮਾਨਸਾ ਵਿਚ ਗ੍ਰਿਫ਼ਤਾਰ ਹੋਏ ਵਿਅਕਤੀਆਂ ਦੀ ਸੂਚੀ ।**

1. ਪ੍ਰਕਾਸ਼ ਚੰਦ ਪੁੱਤਰ ਪੂਰਨ ਚੰਦ
2. ਅੰਮ੍ਰਿਤ ਲਾਲ ਪੁੱਤਰ ਖੇਮ ਚੰਦ
3. ਜਗਨ ਨਾਥ ਪੁੱਤਰ ਸੇਥੋਂ ਰਾਮ
4. ਕੁਲਵੰਤ ਰਾਏ ਪੁੱਤਰ ਵਲੈਤੀ ਰਾਮ
5. ਰਾਜਿੰਦਰ ਕੁਮਾਰ ਪੁਤਰ ਕਿਸ਼ਨ ਚੰਦ
6. ਰਾਮ ਨਾਥ ਪੁੱਤਰ ਧਨੀ ਰਾਮ
7. ਚਿਮਨ ਲਾਲ ਪੁੱਤਰ ਪੂਰਨ ਚੰਦ
8. ਕਿਸ਼ਨ ਚੰਦ ਪੁੱਤਰ ਗੋਕਲ ਚੰਦ

ਥਾਣਾ ਮਾਨਸਾ ਜ਼ਿਲ੍ਹਾ ਬਠਿੰਡਾ

ਪੁਲਿਸ ਫ਼ਾਰਮ ਨੰ: 24.5(1)

ਐਫ.ਆਈ.ਆਰ.ਨੰ: 391 ਮਿਤੀ 29 ਦਸੰਬਰ,1974 at 2.30 P.M.

ਰਿਪੋਰਟ ਦੀ ਮਿਤੀ ਤੇ ਸਮਾਂ .. ਰਪਟ ਨੰ: 16 at 2.40 P.M. 29 ਦਸੰਬਰ,1974

ਸੂਚਨਾ ਦੇਣ ਵਾਲੇ ਫ਼ਰਿਆਦੀ ਰਾਹੀਂ ਰੁੱਕਾ ਸ:ਥ: ਅੱਤਰ ਸਿੰਘ ਥਾਣਾ ਮਾਨਸਾ ।
ਦਾ ਨਾਂ ਤੇ ਰਿਹਾਇਸ਼

| | |
|---|---|
| ਅਪਰਾਧ (ਸਮੇਤ ਧਾਰਾ ) ਤੇ ਮਾਲ | ਜੇ ਅ/ਧ 420/265 A, I.P.C. ਤੇ 29 ਪੰਜਾਬ ਮਾਪ ਤੋਲ ਐਕਟ, 1958. |
| ਕੋਈ ਖੋਹਿਆ ਗਿਆ ਹੋਵੇ ਤਾਂ ਸੰਖੇਪ ਵੇਰਵਾ | |
| ਵਾਕੇ ਦੀ ਥਾਂ ਤੇ ਥਾਣੇ ਤੋਂ ਫਾਸਲਾ ਤੇ ਦਿਸ਼ਾ | ਮੰਡੀ ਮਾਨਸਾ |
| ਤਫ਼ਤੀਸ਼ ਸਬੰਧੀ ਕਾਰਵਾਈ ਜੇ ਸੂਚਨਾ ਦਰਜ ਕਰਾਉਣ ਵਿਚ ਕੁਝ ਦੇਰੀ ਹੋਵੇ ਤਾਂ ਉਸ ਦਾ ਕਾਰਣ ਵੀ ਬਿਆਨ ਕੀਤਾ ਜਾਵੇ । | ਤੁਰੰਤ |
| ਥਾਣੇ ਤੋਂ ਰਵਾਨਗੀ ਦੀ ਮਿਤੀ ਤੇ ਸਮਾਂ | ਰਾਹੀਂ ਡਾਕ |

Sd/—

ਗੁਰਚਰਨ ਸਿੰਘ, S.I., S.H.O.

ਇਸ ਵਕਤ ਇਕ ਰੁੱਕਾ ਵਲੋਂ ਸ:ਧ: ਅੱਤਰ ਸਿੰਘ ਮੌਸੂਲ ਹੋਇਆ ਕਿ " ਮੰਡੀ ਮਾਨਸਾ ਮਿਤੀ 29 ਦਸੰਬਰ, 1974 at 2.30 p.m. ਸ਼੍ਰੀਮਾਨ ਮੁੱਖ ਅਫ਼ਸਰ ਸਾਹਿਬ, ਥਾਣਾ ਮਾਨਸਾ ਨਵੇਦਨ ਹੈ ਕਿ ਮ.ਸ. A.S.I. ਮਹਿ C. ਕੁਲਵੰਤ ਸਿੰਘ 474 ਜੋਰਾ ਸਿੰਘ 473, ਸੁਖਦੇਵ ਸਿੰਘ 808, ਅਤੇ ਕਰਨੈਲ ਸਿੰਘ 936 ਦੇ ਬਸਿਲਸਲਾ ਗਸ਼ਤ ਵ ਪੜਤਾਲ ਕਾਗਜ਼ਾਤ ਮੰਡੀ ਮਾਨਸਾ ਨਿਜ਼ਦ ਬਾਰਾਂ ਹਟਾਂ ਮੌਜੂਦ ਹੈ । ਕਿ ਮੁਖਬਰ ਖਾਸ ਨੇ ਇਤਲਾਹ ਦਿੱਤੀ ਕਿ ਰਾਜਿੰਦਰਾ ਕਾਟਨ ਮਿਲਜ਼, ਮਾਨਸਾ, ਕੱਚੇ ਆੜਤੀਆਂ ਦੀਆਂ ਦੁਕਾਨਾਂ ਤੋਂ ਨਰਮਾਂ ਕਪਾਹ ਤੁਲਵਾ ਰਹੇ ਹਨ ਤੇ ਇਸ ਵਕਤ ਸ੍ਰੀ ਮਾਘੀ ਰਾਮ, ਦੁਰਗਾ ਦਾਸ ਆੜ੍ਹਤੀ ਦੀ ਦੁਕਾਨ ਤੇ ਨਰਮਾ ਤੁਲ ਰਿਹਾ ਹੈ । ਰਾਜਿੰਦਰਾ ਕਾਟਨ ਮਿਲਜ਼ ਮਾਨਸਾ ਵਾਲੇ ਆਪਣੇ ਜਾਹਲੀ ਵੱਟਿਆਂ ਨਾਲ ਜਿਨ੍ਹਾਂ ਦਾ ਵਜ਼ਨ ਸਰਕਾਰੀ ਸਟੈਂਡਰਡ ਵੱਟਿਆਂ ਨਾਲੋਂ ਵਾਧੂ ਹੈ ਨਾਲ ਜ਼ਿਮੀਦਾਰਾਂ ਦਾ ਮਾਲ ਤੁਲਵਾ ਰਹੇ ਹਨ ਜੇ ਮੌਕੇ ਤੇ ਰੇਡ ਕੀਤੀ ਜਾਵੇ ਤਾਂ ਵੱਟੇ ਅਤੇ ਦੂਜੀਆਂ ਚੀਜ਼ਾਂ ਫੜੀਆਂ ਜਾ ਸਕਦੀਆਂ ਹਨ । ਉਕਤ ਇਤਲਾਹ ਤੋਂ ਜੁਰਮ 420—265 A, I.P.C. ਅਤੇ 29 ਪੰਜਾਬ ਮਾਪ ਤੋਲ ਐਕਟ, 1958 ਦਾ ਹੋਣਾ ਪਾਇਆ ਜਾਂਦਾ ਹੈ । ਇਸ ਲਈ ਰੁੱਕਾ ਹਜ਼ਾ ਬਰਾਏ ਕਾਇਮੀ ਮੁਕੱਦਮਾ ਹੱਥੀਂ ਸਿਪਾਹੀ ਕੁਲਵੰਤ ਸਿੰਘ 474 ਭੇਜਦਾ ਹਾਂ । ਨੰਬਰ ਫ਼ਾਈਲ ਤੋਂ ਇਤਲਾਹ ਦਿੱਤੀ ਜਾਵੇ । ਮੈਂ ਰਵਾਨਾ ਦੁਕਾਨ ਅਜਾਨੇ ਮਾਘੀ ਰਾਮ, ਦੁਰਗਾ ਦਾਸ ਆੜ੍ਹਤੀ ਦਾ ਹੁੰਦਾ ਹਾਂ । ਸਹੀ ਅੱਤਰ ਸਿੰਘ ਏ.ਐਸ.ਆਈ. ਥਾਨਾ ਮਾਨਸਾ ਮਿਤੀ 29 ਦਸੰਬਰ, 1974, 2.30 p.m. ਮਸੂਲ ਹੋਇਆ । ਇਸ ਪੁਰ ਮੁਕੱਦਮਾ ਹਜ਼ਾ ਬਜੁਰਮ ਉਕਤ ਦਰਜ ਰਜਿਸਟਰ ਕੀਤਾ ਜਾਕਰ ਤਕਮੀਲ ਪੜਤ ਹਾਇ ਕੀਤੀ ਗਈ ਅੰਦਰਾਜ਼ ਰਿਕਾਰਡ ਹਸਬ ਜ਼ਾਬਤਾ ਕੀਤਾ ਗਿਆ ਮਿਸਲ ਹੱਥੀ C. ਕੁਲਵੰਤ ਸਿੰਘ 474 ਆਮਦਾ ਨਿਜ਼ਦ ਸ:ਬ: ਅੱਤਰ ਸਿੰਘ ਭੇਜੀ ਜਾਂਦੀ ਹੈ ।

/Sd—

ਗੁਰਚਰਨ ਸਿੰਘ, ਮੁੱਖ ਅਫ਼ਸਰ, ਥਾਨਾ ਮਾਨਸਾ।

29-12-1974

ਪੁਲਿਸ ਅਮਲੇ ਦੁਆਰਾ ਰੋਜ਼ਾਨਾ ਕੀਤੀ ਜਾਂਦੀ ਡਰਿੱਲ/ਪਰੇਡ

*3065. **ਸ੍ਰੀ ਸਰਦਾਰੀ ਲਾਲ ਕਪੂਰ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਕੀ ਰਾਜ ਵਿਚ ਹਰੇਕ ਥਾਣੇ ਤੇ ਲਗਾਏ ਪੁਲਿਸ ਅਮਲੇ ਨੂੰ ਠੀਕ ਅਵਸਥਾ ਵਿਚ ਰਖਣ ਦੀ ਦ੍ਰਿਸ਼ਟੀ ਨਾਲ ਉਨ੍ਹਾਂ ਨੂੰ ਰੋਜ਼ਾਨਾ ਡਰਿੱਲ/ਪਰੇਡ ਕਰਨੀ ਪੈਂਦੀ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਨਾਂਹ ਵਿਚ ਹੋਵੇ ਤਾਂ ਇਸ ਦੇ ਕੀ ਕਾਰਨ ਹਨ?

**ਗਿਆਨੀ ਜ਼ੈਲ ਸਿੰਘ :** (ੳ) ਨਹੀਂ ਜੀ ।

(ਅ) ਇਸ ਬਾਰੇ ਪੁਲਿਸ ਰੂਲ ਦੀ ਧਾਰਾ 22.13 ਇਹ ਕਹਿੰਦੀ ਹੈ ਕਿ ਹਰ ਪੁਲਿਸ ਥਾਣੇ ਦਾ ਇੰਚਾਰਜ ਆਪਣੇ ਅਮਲੇ ਨੂੰ ਡਰਿੱਲ ਅਤੇ ਅਨੁਸ਼ਾਸਨ ਵਿਚ ਪਰਵੀਨ ਰਖਣ ਲਈ ਜਿੰਨੀ ਵਾਰ ਜ਼ਿਆਦਾ ਹੋ ਸਕੇ ਪਰੇਡ ਕਰਵਾਏ । ਇਹ ਪਰੇਡ ਹਰ ਸੋਮਵਾਰ ਨੂੰ ਤਾਂ ਜ਼ਰੂਰੀ ਤੌਰ ਤੇ ਕਰਵਾਈ ਜਾਂਦੀ ਹੈ । ਇਸ ਤੋਂ ਉਪਰੰਤ ਜਦੋਂ ਵੀ ਥਾਣੇ ਦਾ ਅਮਲਾ ਦੂਜੀਆਂ ਕਾਨੂੰਨ ਅਤੇ ਅਮਨ ਸਬੰਧੀ ਡਿਊਟੀਆਂ ਤੋਂ ਫ਼ਾਰਗ ਹੁੰਦਾ ਹੈ ਤਾਂ ਵੀ ਪਰੇਡ ਕਰਵਾਈ ਜਾਂਦੀ ਹੈ ।

## UNSTARRED QUESTIONS AND ANSWERS

ਰਾਜ ਵਿਚ ਐਡਵੋਕੇਟ ਜਰਨਲ ਅਤੇ ਡਿਪਟੀ ਐਡਵੋਕੇਟ/ਅਸਿਸਟੈਂਟ ਐਡਵੋਕੇਟ ਜਨਰਲ

966. **ਸਰਦਾਰ ਗੁਰਦੇਵ ਸਿੰਘ ਬਾਦਲ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਰਾਜ ਵਿੱਚ ਇਸ ਸਮੇਂ ਕਿੰਨੇ ਐਡਵੋਕੇਟ ਜਰਨਲ, ਡਿਪਟੀ ਐਡਵੋਕੇਟ ਜਨਰਲ, ਅਤੇ ਅਸਿਸਟੈਂਟ ਐਡਵੋਕੇਟ ਜਨਰਲ ਹਨ ਅਤੇ ਉਨ੍ਹਾਂ ਵਿਚੋਂ ਵੱਖ ਵੱਖ ਕਿੰਨੇ ਅਨੁਸੂਚਿਤ ਜਾਤੀਆਂ ਨਾਲ ਸਬੰਧ ਰਖਦੇ ਹਨ ?

**ਗਿਆਨੀ ਜ਼ੈਲ ਸਿੰਘ :** (1). ਐਡਵੋਕੇਟ ਜਨਰਲ — ਇਕ

(2). ਸੀਨੀਅਰ ਡਿਪਟੀ ਐਡਵੋਕੇਟ ਜਨਰਲ — ਇਕ

(3). ਡਿਪਟੀ ਐਡਵੋਕੇਟ ਜਨਰਲ — ਇਕ

(4). ਐਸਿਸਟੈਂਟ ਐਡਵੋਕੇਟ ਜਨਰਲ — ਪੰਜ

ਇਨ੍ਹਾਂ ਵਿਚੋਂ ਕੋਈ ਵੀ ਅਨੁਸੂਚਿਤ ਜਾਤੀ ਨਾਲ ਸਬੰਧ ਨਹੀਂ ਰਖਦਾ ।

ਦੀਪਸਿੰਘਵਾਲਾ ਸੂਏ ਵਿਚ ਪਾਣੀ ਦਾ ਵਹਿਣ

967. **ਸਰਦਾਰ ਗੁਰਦੇਵ ਸਿੰਘ ਬਾਦਲ :** ਕੀ ਸਿੰਜਾਈ ਤੇ ਬਿਜਲੀ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਇਹ ਠੀਕ ਹੈ ਕਿ ਰਾਜਸਥਾਨ ਨਹਿਰ ਵਿਚੋਂ ਇਕ ਦੀਪ ਸਿੰਘ ਵਾਲਾ ਸੂਆ ਕਈ ਸਾਲ ਪਹਿਲਾਂ ਮਨਜ਼ੂਰ ਹੋਇਆ ਸੀ; ਜੇਕਰ ਅਜਿਹਾ ਹੋਵੇ ਤਾਂ, ਉਕਤ ਸੂਏ ਵਿਚ ਕਦੋਂ ਤੱਕ ਪਾਣੀ ਛੱਡੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਗੁਰਬਖਸ਼ ਸਿੰਘ ਸਿਬੀਆ :** ਹਾਂ ਜੀ । ਇਸ ਵਿਚ ਪਾਣੀ ਛੱਡਿਆ ਜਾ ਚੁੱਕਾ ਹੈ । Yes, sir. The water has since been released.]

## QUESTIONS OF PRIVILEGE

**Mr. Speaker :** Yesterday, I informed the House that I had received notice of a Privilege Motion from Sarvshri Balwinder Singh Bhunder, Surjit Singh Sidhu and Surjit Singh Barnala, M.L.A.s against a Member of this House and that I was examining the matter and would give my ruling later.

2. As per practice, I have consulted the Member against whom the notice of Privilege Motion has been given. He has emphatically denied the allegation levelled in the Motion.

3. I may also point out that in order to constitute a breach of privilege or contempt of the House, the misconduct of a Member must necessarily relate to the business of the House or there must be allegations of corruption indulged in by that Member in the performance of his duties as such. Further, the allegations of corruption etc. must be supported or substantiated by authentic documentary evidence.

4. In the present notice, I do not find even a mention of any such charge or allegation. I, therefore, fail to understand how a Question of Privilege has arisen.

5. Again, if any one is alleged to have violated the law, he is liable to be proceeded against.

6. I, therefore, do not give my consent to the question of privilege being raised.

**Mr. Speaker :** I have also received a notice of Privilege Motion from Sardar Basant Singh Khalsa, M.L.A., alleging that the Finance Minister had in his speech presenting the Budget Estimates for 1974-75 stated that the Government has decided to set up a separate Directorate for Primary Education and now the Government have backed out.

I am examining the matter and will give my ruling later on.

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ ....(ਵਿਘਨ)

**ਸਰਦਾਰ ਦਰਬਾਰਾ ਸਿੰਘ :** ਸਪੀਕਰ ਸਾਹਿਬ, ਤੁਸੀਂ ਆਪਣੀ ਰੂਲਿੰਗ ਦੇ ਦਿੱਤੀ ਹੈ, ਉਸ ਤੇ ਕੋਈ ਡਿਸਕਸ਼ਨ ਨਹੀਂ ਹੋ ਸਕਦੀ। ਹੋਰ ਕੋਈ ਬਿਜ਼ਨੈਸ ਹਾਊਸ ਦੇ ਸਾਹਮਣੇ ਨਹੀਂ ਹੈ। ਇਸ ਲਈ ਕੋਈ ਪੁਆਇੰਟ ਆਫ਼ ਆਰਡਰ ਰੇਜ਼ ਨਹੀਂ ਕੀਤਾ ਜਾ ਸਕਦਾ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ** ** **

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਇਹ ਪ੍ਰੋਸੀਡਿੰਗਜ਼ ਦਾ ਹਿੱਸਾ ਨਾ ਬਣੇ। (This is no point of order. It should not form part of the proceedings.)

**Expunged as ordered by the Chair.

ਡਾਕਟਰ ਬਲਦੇਵ ਪ੍ਰਕਾਸ਼: ਸਪੀਕਰ ਸਾਹਿਬ, ਤੁਸੀਂ ਰੂਲਿੰਗ ਦੇ ਦਿੱਤੀ ਹੈ। ਮੈਂ ਇਸ ਦੇ ਬਾਰੇ ਵਿੱਚ ਇੱਕ ਕਲੈਰੀਫਿਕੇਸ਼ਨ ਚਾਹੁੰਦਾ ਹਾਂ। ਕੋਈ ਪ੍ਰਿਵਲਿਜ਼ ਮੋਸ਼ਨ ਕਿਸੇ ਮੈਂਬਰ ਦੇ ਖਿਲਾਫ਼ ਤਦ ਹੀ ਆ ਸਕਦੀ ਹੈ ਜੇ ਉਹ ਐਜ਼ ਏ ਮੈਂਬਰ ਅਸੰਬਲੀ ਦੇ ਕਿਸੇ ਕੰਮ ਦੇ ਵਿੱਚ ਵਿਘਨ ਪਾਵੇ ਜਾਂ ਉਹ ਐਜ਼ ਏ ਮੈਂਬਰ ਆਪਣੀ ਪੋਜ਼ੀਸ਼ਨ ਦਾ ਮਿਸਯੂਜ਼ ਕਰੇ, ਕੋਈ ਕੁਰੱਪਟ ਐਕਟਿਵਿਟੀ ਵਿੱਚ ਹਿੱਸਾ ਲਵੇ। ਸਪੀਕਰ ਸਾਹਿਬ, ਇਹ ਜਿਹੜੀ ਪ੍ਰਿਵਿਲਿਜ ਮੋਸ਼ਨ ਹੈ ......

**Mr. Speaker :** I have given my ruling. I would not allow any comments on it.

**Dr. Baldev Prakash :** Why are you so touchy ? I am not challenging your ruling, Sir.

**Mr. Speaker :** I have examined the matter and have given the ruling. I would not allow any comments on it.

ਡਾਕਟਰ ਬਲਦੇਵ ਪ੍ਰਕਾਸ਼ : ਸਪੀਕਰ ਸਾਹਿਬ, ਇਤਨਾ ਟੱਚੀ ਹੋਣ ਦੀ ਲੋੜ ਨਹੀਂ। ਮੈਂ ਤੁਹਾਡੀ ਰੂਲਿੰਗ ਨੂੰ ਚੈਲੇਂਜ ਨਹੀਂ ਕਰ ਰਿਹਾ। ਜੇ ਕੋਈ ਮੈਂਬਰ ਆਪਣੀ ਪੋਜ਼ੀਸ਼ਨ ਨੂੰ ਮਿਸਯੂਜ਼ ਕਰੇ ਤਾਂ ਕਿ ਉਹ ਉਸਦਾ ਪ੍ਰਿਵਿਲਿਜ ਹੈ ਜਾਂ ਨਹੀਂ?

ਸ੍ਰੀ ਸਪੀਕਰ : ਡਾਕਟਰ ਸਾਹਿਬ, ਤੁਸੀਂ ਤਸ਼ਰੀਫ਼ ਰੱਖੋ। ਮੈਂ ਇਸ ਸਾਰੀ ਗੱਲ ਨੂੰ ਐਗਜ਼ਾਮਿਨ ਕਰਵਾ ਲਿਆ ਹੈ। ਇਸ ਲਈ ਕੋਈ ਕੁਮੈਂਟਸ ਦੀ ਲੋੜ ਨਹੀਂ। ਤੁਸੀਂ ਮੋਸ਼ਨ ਲੈ ਆਓ। (Please resume your seat. I have examined the matter. Therefore it requires no comments. You may bring in a motion.)

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ : ਸਪੀਕਰ ਸਾਹਿਬ, ਤੁਹਾਡੀ ਰੂਲਿੰਗ ਠੀਕ ਹੈ। 14 ਜਨਵਰੀ, 1975 ਨੂੰ ਅੱਧੀ ਰਾਤ ਦੇ ਸਮੇਂ ਇੱਕ ਆਦਮੀ ਦੇ ਘਰ ਤੇ ਆਰਮਡ ਆਦਮੀ ਹਮਲਾ ਕਰਦੇ ਹਨ, ਫ਼ਾਇਰਿੰਗ ਹੁੰਦੀ ਹੈ। ......

ਸ੍ਰੀ ਸਪੀਕਰ : ਇਹ ਪੁਆਇੰਟ ਆਫ਼ ਪ੍ਰਿਵਿਲਿਜ ਨਹੀਂ ਬਣਦਾ। ਲਾਅ ਐਂਡ ਆਰਡਰ ਦੀ ਡਿਮਾਂਡ ਤੇ ਡਿਸਕਸ਼ਨ ਵੇਲੇ ਤੁਸੀਂ ਇਸ ਬਾਰੇ ਕਹਿ ਸਕਦੇ ਹੋ। (This involves no question of privilege. You may refer to the matter while discussing the Demands for law and order.)

ਮਾਸਟਰ ਚੰਦ ਸਿੰਘ : ਸਪੀਕਰ ਸਾਹਿਬ, ਸ਼ੈਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਇੰਪਲਾਈਜ਼ ਫ਼ੈਡਰੇਸ਼ਨ ਦੇ ਪ੍ਰਧਾਨ ਤੇ ਸਕੱਤਰ ਬਾਹਰ ਧਰਨੇ ਤੇ ਬੈਠੇ ਸੀ। ਉਨ੍ਹਾਂ ਨੂੰ ਧਾਰਾ 188 ਥੱਲੇ ਫੜ ਲਿਆ। ਕੀ ਇਹ ਸਰਕਾਰ ਹਰੀਜਨਾਂ ਦੀ ਕਾਤਲ ਨਹੀਂ? ਇਹ ਹਰੀਜਨਾਂ ਦੇ ਹੱਕਾਂ ਤੇ ਛਾਪਾ ਨਹੀਂ। ਸਪੀਕਰ ਸਾਹਿਬ, ਉਹ ਡਿਮਾਂਡ ਕਰ ਰਹੇ ਸਨ ਕਿ ਪਰਮੋਸ਼ਨ ਵਿੱਚ ਉਨ੍ਹਾਂ ਨੂੰ ਰਿਜ਼ਰ- ਵੇਸ਼ਨ ਦਿੱਤੀ ਜਾਵੇ ਅਤੇ ਜਿਹੜੇ ਹੋਰ ਧੱਕੇ ਹੋ ਰਹੇ ਹਨ ਉਹ ਦੂਰ ਕੀਤੇ ਜਾਣ।

**Mr. Speaker :** No discussion। ਤੁਸੀਂ ਤਸ਼ਰੀਫ਼ ਰਖੋ। (No discussion. Please resume your seat)

आचार्य पृथ्वी सिंह आज़ाद : आपकी रूलिंग के बारे में जितना कुछ कहा है वह रिकार्ड नहीं होना चाहिए था परन्तु वह रिकार्ड हो रहा है।

---

## CALL ATTENTION NOTICES UNDER RULE 66

**ਸ੍ਰੀ ਸਪੀਕਰ** : ਕਾਲ-ਅਟੈਨਸ਼ਨ ਮੋਸ਼ਨ ਨੰ: 103 ਵਲੋਂ ਕਾਮਰੇਡ ਅਰਜਨ ਸਿੰਘ ਮਸਤਾਨਾ। (Call Attention Motion No. 103 by Comrade Arjan Singh Mastana.)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਆਨ ਏ ਪੁਆਇੰਟ ਆਫ਼ ਆਰਡਰ ਸਰ।

**ਸ੍ਰੀ ਸਪੀਕਰ** : ਤਸ਼ਰੀਫ਼ ਰੱਖੋ। ਕਾਲ ਅਟੈਨਸ਼ਨ ਮੋਸ਼ਨਜ਼ ਤੋਂ ਬਾਅਦ ਕਰ ਲੈਣਾ। (Please resume your seat. You may raise your point of order after the Call Attention Notices.)

(ਇਸ ਸਮੇਂ ਸਰਦਾਰ ਜਗਦੇਵ ਸਿੰਘ ਅਤੇ ਸਰਦਾਰ ਦਰਬਾਰਾ ਸਿੰਘ ਬੈਠੇ ਬੈਠੇ ਕੁਝ ਬੋਲ ਰਹੇ ਸਨ ** ** ** )

**ਸ੍ਰੀ ਸਪੀਕਰ** : ਇਹ ਜੋ ਕੁਝ ਆਨਰੇਬਲ ਮੈਂਬਰਜ਼ ਬੈਠੇ ਬੈਠੇ ਬੋਲ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ। (Whatever the hon. Members are speaking while sitting, should not be recorded.)

(ਕ੍ਰਮ ਨੰ: 103)

**ਕਾਮਰੇਡ ਅਰਜਨ ਸਿੰਘ ਮਸਤਾਨਾ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਨਹਿਰ ਅਪਰਬਾਰੀ ਦੁਆਬ ਦੀ ਸ਼ਾਖਾ ਕੇਬੀਅਤ ਜੋ ਕਿ ਸਰਹੱਦੀ ਇਲਾਕੇ ਤੇ ਖੇਰ ਮਾਝੇ ਨੂੰ ਪਾਣੀ ਦਿੰਦੀ ਹੈ। ਇਸ ਇਲਾਕੇ ਦਾ ਨਿਰਭਰ ਨਹਿਰ ਤੇ ਹੈ। 18/19–1–75 ਦੀ ਰਾਤ ਨੂੰ ਨਹਿਰ ਟੁੱਟ ਗਈ ਤੇ ਤੋਰੀਏ ਦੀ ਫ਼ਸਲ ਬਿਲਕੁਲ ਖਰਾਬ ਹੋ ਗਈ ਤੇ ਕਣਕ ਦੀ ਫ਼ਸਲ ਵੀ ਡੱਬੀ ਪਈ ਹੈ ਜਿਸ ਦੇ ਨਤੀਜੇ ਵਜੋਂ ਟੋਲਾਂ ਤੇ ਹਜ਼ਾਰਾਂ ਏਕੜ ਕਣਕ ਸੁੱਕ ਰਹੀ ਹੈ ਤੇ ਪੱਠਿਆਂ ਤੋਂ ਪਸ਼ੂ ਭੁੱਖੇ ਮਰ ਰਹੇ ਹਨ। ਇਹ ਤੋੜ ਦਾ ਕਾਰਨ ਐਸ. ਡੀ. ਓ. ਰਸੂਲਪੁਰ ਤੇ ਓਵਰਸੀਅਰ ਜਿਹੜੇ ਹਨ ਮੈਂ ਇਨ੍ਹਾਂ ਦੇ ਨੋਟਿਸ ਵਿੱਚ ਲਗਾਤਾਰ ਲਿਆਉਂਦਾ ਰਿਹਾ ਹਾਂ ਕਿ ਇਕ ਮਹੀਨੇ ਬਾਅਦ ਵਾਰੀ ਆਈ ਹੈ ਤੇ ਗਸ਼ਤ ਕਰਨੀ ਚਾਹੀਦੀ ਹੈ ਪਰ ਇਨ੍ਹਾਂ ਅਫ਼ਸਰਾਂ ਦੀ ਕੁਤਾਹੀ ਕਾਰਨ ਇਹ ਨੁਕਸਾਨ ਹੋਇਆ ਹੈ। ਕਿਸਾਨਾਂ ਵਿੱਚ ਬੜੀ ਬੇਚੈਨੀ ਹੈ। ਸਰਕਾਰ ਬਿਆਨ ਦੇਣ ਦੀ ਕਿਰਪਾ ਕਰੇ।

**ਸ੍ਰੀ ਸਪੀਕਰ** : ਪ੍ਰਵਾਨ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ। (Admitted. The Minister concerned may please make a statement)

---

**Not recorded as ordered by the Chair.

**ਸਰਦਾਰ ਜਸਵਿੰਦਰ ਸਿੰਘ ਬਰਾੜ** : ਪੁਆਇੰਟ ਆਫ਼ ਆਰਡਰ, ਸਰ। ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਬਿਜਲੀ ਦੀ ਪੰਜਾਬ ਵਿੱਚ ਬਹੁਤ ਭਾਰੀ ਥੁੜ੍ਹ ਹੈ। ਇੰਡਸਟਰੀ ਤਬਾਹ ਹੋ ਰਹੀ ਹੈ, ਐਗਰੀਕਲਚਰ ਤਬਾਹ ਹੋ ਗਈ ਹੈ। ਮੇਰੀ ਇਸ ਮੁਤੱਲਕ ਐਡਜਰਨਮੈਂਟ ਮੋਸ਼ਨ ਹੈ ...

**ਸ੍ਰੀ ਸਪੀਕਰ** : ਐਗਰੀਕਲਚਰ ਅਤੇ ਪਾਵਰ ਦੀ ਡਿਮਾਂਡ ਤੇ 27 ਤਾਰੀਖ ਨੂੰ ਡਿਸਕਸ਼ਨ ਹੋਣੀ ਹੈ। ਉਸ ਵੇਲੇ ਤੁਸੀਂ ਇਸ ਬਾਰੇ ਕਹਿ ਲੈਣਾ। ਹੁਣ ਤੁਸੀਂ ਤਸ਼ਰੀਫ਼ ਰਖੋ। (There will be a discussion on the Demand for Agriculture and Power on 27th instant. You may refer to it at that time. Now please resume your seat.)

**ਸਰਦਾਰ ਜਸਵਿੰਦਰ ਸਿੰਘ ਬਰਾੜ** : ** ** **

**ਸ੍ਰੀ ਸਪੀਕਰ**: ਇਹ ਜੋ ਕੁਝ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ। (Whatever the hon. Member is saying, should not be recorded.)

(ਕ੍ਰਮ ਨੰ: 110)

**ਸਰਦਾਰ ਗੁਰਦੇਵ ਸਿੰਘ ਸਿੱਧੂ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ, ਕਿ ਸਮਾਣੇ, ਜ਼ਿਲ੍ਹਾ ਪਟਿਆਲਾ ਹਸਪਤਾਲ ਵਿਖੇ ਦੂਸਰੀ ਮੰਜ਼ਿਲ ਨੂੰ ਤਾਲਾ ਲੱਗਿਆ ਹੋਇਆ ਹੈ ਅਤੇ ਉਸਨੂੰ ਲੋਕ ਸੇਵਾ ਲਈ ਨਹੀਂ ਵਰਤਿਆ ਜਾ ਰਿਹਾ।

ਸੀਨੀਅਰ ਮੈਡੀਕਲ ਅਫ਼ਸਰ ਦੀ ਥਾਂ ਖਾਲੀ ਪਈ ਹੈ।

ਡੈਂਟਲ ਸਰਜਨ ਭਾਵ ਦੰਦਾਂ ਦੇ ਡਾਕਟਰ ਦੀ ਥਾਂ ਖਾਲੀ ਪਈ ਹੈ।

ਐਕਸਰੇ ਡਾਕਟਰ ਦਾ ਕਮਰਾ ਬੰਦ ਹੈ ਅਤੇ ਕੋਈ ਡਾਕਟਰ ਨਹੀਂ।

ਲੇਡੀ ਡਾਕਟਰ ਕੋਈ ਨਹੀਂ ਇਕ ਸਾਲ ਤੋਂ ਥਾਂ ਖਾਲੀ ਪਈ ਹੈ।

ਇਕ ਕਲਰਕ ਦੀ ਥਾਂ ਖਾਲੀ ਪਈ ਹੈ।

ਇਕ ਸਟਾਫ਼ ਨਰਸ ਦੀ ਥਾਂ ਖਾਲੀ ਪਈ ਹੈ ਅਤੇ ਦੂਸਰੀ ਸਟਾਫ਼ ਨਰਸ ਛੁੱਟੀ ਤੇ ਹੈ। ਜੇ ਕੋਈ ਡਾਕਟਰ ਹਾਜ਼ਰ ਹੁੰਦਾ ਹੈ ਤਾਂ ਉਹ ਵੀ ਕੋਰਟ ਐਵੀਡੈਂਨਸ ਆਦਿ ਦੇ ਰੁਝੇਵਿਆਂ ਕਾਰਨ ਇਲਾਕੇ ਦੇ ਮਰੀਜ਼ਾਂ ਦੀ ਪੂਰੀ ਦੇਖਭਾਲ ਨਹੀਂ ਕਰ ਸਕਦਾ।

ਇਸ ਨਾਲ ਸਾਰੇ ਇਲਾਕੇ ਵਿਚ ਰੋਸ ਅਤੇ ਬੇਚੈਨੀ ਹੈ। ਲੋਕ ਇਸਨੂੰ ਆਪਣੇ ਨਾਲ ਹੋ ਰਹੀ ਬੇਇਨਸਾਫ਼ੀ ਅਤੇ ਸ਼ਹਿਰੀ ਹੱਕਾਂ ਤੇ ਛਾਪਾ ਸਮਝ ਰਹੇ ਹਨ।

ਇਸ ਜ਼ਰੂਰੀ ਅਤੇ ਲੋਕ ਮਹੱਤਤਾ ਦੇ ਵਿਸ਼ੇ ਤੇ ਸਰਕਾਰ ਬਿਆਨ ਦੇਣ ਦੀ ਕ੍ਰਿਪਾਲਤਾ ਕਰੇ।

**ਸ੍ਰੀ ਸਪੀਕਰ**: ਪ੍ਰਵਾਨ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ। (Admitted. The Minister concerned may please make a statement.)

(*Serial No. 117*)

**Shri Sardari Lal Kapur** : Sir, I beg to draw the attention of the Government towards a matter of urgent public importance, namely, that

**Not recorded as ordered by the Chair.

to the news appearing in the Hind Samachar, page 1, of today's date regarding the death of a Hospital employee while in the custody of Police in Phagwara. This is a serious matter, affecting law and order, and it merits a statement, on the floor of the House, by the Chief Minister as to why such atrocities are perpetrated by the Police. Hence this Call-Attention Motion.

**Mr. Speaker** : Admitted . The hon'ble Minister concerned may please make a statement.

## THIRD REPORT OF THE BUSINESS ADVISORY COMMITTEE

**Mr. Speaker :** I have to report to the House, the time allocated for the disposal of Bills and Official Resolutions as contained in the Third Report of the Business Advisory Committee. The Report reads :

After some discussion, the Committee allocated the following time for the disposal of the business on the 27th, 29th, 31st January, 1975 and 3rd February, 1975:—

| | |
|---|---|
| Monday, the 27th January, 1975 (Afternoon) | (i) Discussion and voting on Demands for Grants relating to Irrigation, Power and Agriculture; and Guillotine in respect of all the remaining Demands for Grants. |
| | (ii) With a view to enable the Members to speak on the question of Abiana, time for the discussion on the Demands relating to Irrigation and Power and Agriculture be extended by one hour. |
| Wednesday, the 29th January, 1975 (Morning) | (i) Appropriation Bill on the Supplementary Estimates for 1974-75. (Second Instalment). |
| | (ii) The Punjab Panchayat Samitis and Zila Parishads (Amendment) Bill, 1975. (Replacing Ordinance No. 11 of 1974). —One hour. |
| | (iii) The Punjab Contingency Fund (Amendment) Bill, 1975. (Replacing Ordinance No. 10 of 1974) —10 minutes. |
| | (iv) The Resolutions disapproving the Punjab Panchayat Samitis and Zila Parishads (Amendment) Ordinance, 1974 and the Punjab Contingency Fund (Second Amendment) Ordinance, 1974 will be taken up alongwith the bills, as per past practice. |
| | (v) If necessary, the time of the sitting may be extended by one hour. |
| Friday, the 31st January, 1975 (Morning) | (i) Appropriation Bill on the Budget Estimates for 1975-76. |
| | (ii) The Punjab Compulsory Service (Repeal) Bill, 1975. —15 minutes. |

[Mr. Speaker]

(iii) The Punjab Scheduled Roads and Controlled Areas Restriction of Unregulated Development (Amendment) Bill, 1975.
— 30 minutes.

(iv) The Punjab Passengers and Goods Taxation (Amendment) Bill, 1975
—30 minutes

(v) If necessary, the time of the sitting may be extended by one hour.

Monday, the 3rd February, 1975 (Afternoon)

(i) Resolution under Article 252 of the Constitution of India regarding hazards of cigarette smoking and ban on advertisement and printing of warning on cigarette packets/cartons for cautioning people.
— 10 minutes

(ii) Resolution regarding conferment of powers on the Executive Magistrates under sections 108, 109 and 110 of the New Code of Criminal Procedure, 1973
—30 minutes

(iii) Resolution under Article 252 (2) of the Constitution of India regarding the Water (Prevention and Control of Pollution) Act, 1974
—10 minutes

(iv) The Punjab Urban Estates (Development and Regulation) Amendment Bill, 1975
—30 minutes

(v) The Punjab Regulation of Colonies Bill, 1975.
— 30 minutes

(vi) The Punjab Co-operative Societies (Amendment) Bill, 1975
—30 minutes

(vii) The Punjab Motor Vehicles Taxation (Amendment) Bill, 1975
—15 minutes

(The time of the sitting may be extended till the business on the order paper is completed )

There will be no change in the programme already approved for the sitting to be held on the 23rd, 28th and 30th January, 1975.

(ਇਸ ਸਮੇਂ ਅਕਾਲੀ ਪਾਰਟੀ ਵਲੋਂ ਕਈ ਮੈਂਬਰ ਸਾਹਿਬਾਨ ਬੋਲਣ ਲਈ ਖੜ੍ਹੇ ਹੋਏ ।)

**ਸ੍ਰੀ ਸਪੀਕਰ** : ਮਨਿਸਟਰ ਸਾਹਿਬ ਨੂੰ ਪਹਿਲਾਂ ਮੋਸ਼ਨ ਮੂਵ ਕਰ ਲੈਣ ਦਿਉ ਫਿਰ ਤੁਸੀਂ ਪੁਆਇੰਟ ਆਫ਼ ਆਰਡਰ ਕਹਿ ਲੈਣਾ । (Let the hon'ble Minister move the motion first. After that you may raise your point of order.)

**Revenue and Election Minister** (Sardar Umrao Singh) : Sir, I move :

that this House agrees with the recommendations contained in the Third Report of the Business Advisory Committee.

**Mr. Speaker :** Motion moved—

that this House agrees with the recommendations contained in the Third Report of the Business Advisory Committee

**ਸਰਦਾਰ ਜਸਵਿੰਦਰ ਸਿੰਘ ਬਰਾੜ:** ਸਪੀਕਰ ਸਾਹਿਬ, ਮੈਂ ਬੇਨਤੀ ਕੀਤੀ ਸੀ ਕਾਲ ਅਟੈਨਸ਼ਨ ਨੰ: 115 ਦੇ ਬਾਰੇ ਵਿਚ ਔਰ ਤੁਸੀਂ ਜਨਾਬ ਮੰਨ ਲਿਆ ਸੀ।...

**ਸ੍ਰੀ ਸਪੀਕਰ :** ਕਾਲ ਅਟੈਨਸ਼ਨ ਮੋਸ਼ਨ ਕਿੱਥੇ ਆ ਗਈ। ਹਾਊਸ ਦੇ ਸਾਹਮਣੇ ਤਾਂ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੀ ਰਿਪੋਰਟ ਹੈ। ਜੇਕਰ ਤੁਸੀਂ ਕੋਈ ਪੁਆਇੰਟ ਆਫ਼ ਆਰਡਰ ਕਰਨਾ ਹੈ ਤ ਇਸ ਦੇ ਬਾਰੇ ਕਰੋ। ਕਾਲ ਅਟੈਨਸ਼ਨ ਮੋਸ਼ਨ ਬਾਰੇ ਤੁਸੀਂ ਫਿਰ ਮੇਰੇ ਨਾਲ ਗੱਲ ਕਰ ਲੈਣਾ (Call Attention Notices are not before the House. The Repor of the Business Advisory Committee is before the House If you want to raise any point of order then please do so in connection with the business before the House You may contact me about the Call Attention Notice later on.)

**ਸਰਦਾਰ ਜਸਵਿੰਦਰ ਸਿੰਘ ਬਰਾੜ :** ਜਨਾਬ ਤੁਸੀਂ ਕਿਹਾ ਸੀ ਕਿ ਅੱਜ ਆਵੇਗੀ।

**ਸ੍ਰੀ ਸਪੀਕਰ :** ਇਹ ਰਿਪੋਰਟ ਦਾ ਫ਼ੈਸਲਾ ਹੋ ਲੈਣ ਦਿਉ, ਤੁਸੀਂ ਫਿਰ ਗੱਲ ਕਰ ਲੈਣਾ। ਹੁਣ ਤੁਸੀਂ ਬੈਠੋ। (Let this report be disposed of. After that you may have your say. Please resume your seat now.)

(ਇਸ ਸਮੇਂ ਮਾਲ ਅਤੇ ਚੋਣ ਮੰਤਰੀ ਬੋਲਣ ਲਈ ਖੜ੍ਹੇ ਹੋਏ।)

**ਸਰਦਾਰ ਜਸਵਿੰਦਰ ਸਿੰਘ ਬਰਾੜ :** ਸਪੀਕਰ ਸਾਹਿਬ, ਤੁਸੀਂ ਮੇਰੀ ਗੱਲ ਤਾਂ ਸੁਣ ਲਓ।

**ਸ੍ਰੀ ਸਪੀਕਰ :** ਬਰਾੜ ਸਾਹਿਬ, ਤੁਸੀਂ ਤਾਂ ਡਿਪਟੀ ਲੀਡਰ ਹੋ। ਜਿਹੜਾ ਬਿਜ਼ਨੈਸ ਹਾਊਸ ਦੇ ਸਾਹਮਣੇ ਹੈ ਉਸ ਨੂੰ dispose of ਹੋ ਲੈਣ ਦਿਉ। (Brar Sahib, you ar the Deputy Leader of the Opposition. Let the business before the House be disposed of.)

(ਇਸ ਸਮੇਂ ਡਾਕਟਰ ਅਮੀਰ ਸਿੰਘ ਕਲਕਟ ਬੋਲਣ ਲਈ ਖੜ੍ਹੇ ਹੋਏ।)

**ਸ੍ਰੀ ਸਪੀਕਰ :** ਕਲਕਟ ਸਾਹਿਬ, ਤੁਸੀਂ ਬੈਠੋ। (Kalkat Sahib, please resume your seat.)

**ਡਾਕਟਰ ਅਮੀਰ ਸਿੰਘ ਕਲਕਟ :** ਸਪੀਕਰ ਸਾਹਿਬ, ਤੁਸੀਂ ਉਸ ਸਮੇਂ ਖੜ੍ਹੇ ਹੋ ਗਏ ਜਦੋਂ ਮੈਂ ਪਹਿਲਾ ਪੁਆਇੰਟ ਆਫ਼ ਆਰਡਰ ਰੇਜ਼ ਕਰਨ ਲਗਿਆ ਸੀ। ਇਸ ਤਰ੍ਹਾਂ ਮੇਰੇ ਸੈਂਟੀਮੈਂਟਸ ਬੈਡਲੀ ਇਫ਼ੈਕਟ ਹੋਏ ਹਨ। ਤੁਸੀਂ ਮੈਨੂੰ ਸੁਣ ਲਓ।

**ਚੌਧਰੀ ਦਰਸ਼ਨ ਸਿੰਘ** : ਪੁਆਇੰਟ ਆਫ ਆਰਡਰ ,ਸਰ ।

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਕੀ ਤੁਸੀ ਵੀ ਇਸ ਰਿਪੋਰਟ ਬਾਰੇ ਕੁਝ ਕਹਿਣਾ ਚਾਹੁੰਦੇ ਹੋ? (Chaudhri Sahib, do you want to say something in connection with this report.)

**ਚੌਧਰੀ ਦਰਸ਼ਨ ਸਿੰਘ** : ਹਾਂ ਜੀ। ਸਪੀਕਰ ਸਾਹਿਬ, ਮੈਂ ਰਿਪੋਰਟ ਬਾਰੇ ਇਹ ਕਹਿਣਾ ਚਾਹੁੰਦਾ ਹਾਂ ਕਿ 28 ਤਾਰੀਖ ਦੀ ਛੁੱਟੀ ਕਰਨੀ ਚਾਹੀਦੀ ਹੈ ਕਿਉਂਕਿ ਡੀਲਿਮੀਟੇਸ਼ਨ ਕਮੇਟੀ ਦੀ ਮੀਟਿੰਗ ਹੈ ।

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਤੁਸੀਂ ਬੈਠੋ । (Chaudhri Sahib, please resume your seat.)

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਤੁਸੀਂ ਪਹਿਲਾਂ ਮੈਨੂੰ ਸੁਣ ਤਾਂ ਲਓ ।

**ਸ੍ਰੀ ਸਪੀਕਰ** : ਹਾਂ ਜੀ, ਹਾਂ ਜੀ, ਬੋਲੋ । (All right, please go ahead.)

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਹਰ ਇਕ ਮੈਂਬਰ ਨੇ ਆਪਣੇ ਆਪਣੇ ਹਲਕੇ, ਆਪਣੀ ਆਪਣੀ ਕੰਨਸਟੀਚਿਊਐਂਸੀਜ਼ ਦੇ ਨਕਸ਼ੇ ਬਣਾ ਕੇ ਦੇਣੇ ਹਨ। ਜਿਹੜੇ ਐਸੋਸੀਏਟ ਮੈਂਬਰ ਹਨ ਉਨ੍ਹਾਂ ਦੀ ਹੈਲਪ ਕਰਨੀ ਹੈ, ਉਨ੍ਹਾਂ ਨੂੰ ਦੱਸਣਾ ਹੈ ਕਿ ਇਸ ਤਰ੍ਹਾਂ ਨਹੀਂ, ਇਸ ਤਰ੍ਹਾਂ ਕਰੋ । ਜਿਤਨਾਂ ਚਿਰ ਤੱਕ ਸਾਰੇ ਮੈਂਬਰ ਸਾਹਿਬਾਨ ਨਕਸ਼ੇ ਨਹੀਂ ਬਣਾ ਕੇ ਦੇਣਗੇ ਉਹ ਆਪਣੇ ਆਪ ਕਿਸ ਤਰ੍ਹਾਂ ਬਣਾ ਲੈਣਗੇ?

**ਸਿਹਤ ਅਤੇ ਪਰਿਵਾਰ ਨਿਯੋਜਨ ਦੇ ਰਾਜ ਮੰਤਰੀ** : ਉਹ ਮੀਟਿੰਗ, ਸਪੀਕਰ ਸਾਹਿਬ, ਐਸੋਸ਼ੀਏਟ ਮੈਂਬਰਜ਼ ਦੀ ਹੈ, ਐਮ. ਐਲ. ਏਜ਼. ਤਾਂ ਉਥੇ ਜਾ ਹੀ ਨਹੀਂ ਸਕਦੇ । (ਹਾਸਾ)

**Mr. Speaker** : Question is—

that this House agrees with the recommendations contained in the Third Report of the Business Advisory Committee.

*The motion was carried.*

(ਇਸ ਸਮੇਂ ਕਈ ਮੈਂਬਰ ਸਾਹਿਬਾਨ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ।)

**ਸ੍ਰੀ ਸਪੀਕਰ** : ਪਹਿਲਾਂ ਡਿਮਾਂਡਜ਼ ਮੂਵ ਕਰ ਲੈਣ ਦਿਉ। (ਵਿਘਨ) ਬਰਾੜ ਸਾਹਿਬ, ਤੁਸੀਂ ਪਹਿਲਾਂ ਦੱਸੋ । (Let the Demands be moved first. (*Interruption*) Brar Sahib, you please have your say first.)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਜਨਾਬ ਨੇ ਕਾਲ ਅਟੈਨਸ਼ਨ ਮੋਸ਼ਨ ਨੰ: 115 ਦੇ ਬਾਰੇ ਮੰਨਿਆ ਸੀ । ਤੁਸੀਂ ਕਿਹਾ ਸੀ ਕਿ ਉਹ ਅੱਜ ਆਵੇਗੀ ਪਰ ਉਹ ਆਈ ਨਹੀਂ

**ਸ੍ਰੀ ਸਪੀਕਰ** : ਮੈਂ ਰੀਐਗਜ਼ਾਮਿਨ ਕਰ ਲਵਾਂਗਾ। (I will re-examine it.)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਇਕ ਪਿੰਡ ਦਾ ਆਦਮੀ ਥਾਣੇਦਾਰ ਨੇ ਜ਼ਖ਼ਮੀ ਕਰ ਦਿੱਤਾ ਹੈ। ਇਸ ਬਾਰੇ ਕਾਲ ਅਟੈਨਸ਼ਨ ਮੋਸ਼ਨ ਅੱਜ ਵੀ ਨਹੀਂ ਆਈ। ਉਸ ਕਾਲ ਅਟੈਨਸ਼ਨ ਮੋਸ਼ਨ ਬਾਰੇ ਤੁਸੀਂ ਮੰਨਿਆਂ ਸੀ ਕਿ ਅੱਜ ਆਵੇਗੀ।

**ਸ੍ਰੀ ਸਪੀਕਰ** : ਜੋਸ਼ ਸਾਹਿਬ ਦੀ ਕਾਲ ਅਟੈਨਸ਼ਨ ਮੋਸ਼ਨ ਨੰ: 3 ਵੀ ਹੈ, ਉਹ ਐਡਮਿਟ ਹੋ ਚੁੱਕੀ ਹੈ। ਬਾਕੀ ਮੈਂ ਰੀਐਗਜ਼ਾਮਿਨ ਕਰ ਲਵਾਂਗਾ। (There is also a Call Attention Notice No. 3 by Comrade Shamsher Singh Josh and that has been admitted. Even then, I will re-examine the matter.)

(ਇਸ ਸਮੇਂ ਡਾਕਟਰ ਅਮੀਰ ਸਿੰਘ ਕਲਕਟ ਅਤੇ ਕੁਝ ਹੋਰ ਮੈਂਬਰ ਸਾਹਿਬਾਨ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰਨ ਲਗੇ।)

**ਸ੍ਰੀ ਸਪੀਕਰ** : No point of order please. ਜੋ ਹਾਊਸ ਦੇ ਸਾਹਮਣੇ ਬਿਜ਼ਨੇਸ ਹੈ, ਉਸ ਨੂੰ ਚਲਣ ਦੇਵੋ। (ਵਿਘਨ) ਜ਼ੀਰੋ ਆਵਰ ਖ਼ਤਮ ਹੋ ਚੁੱਕਾ ਹੈ। (ਵਿਘਨ) ਭੁੰਦੜ ਸਾਹਿਬ, ਤੁਹਾਡਾ ਕੀ ਪੁਆਇੰਟ ਆਫ ਆਰਡਰ ਹੈ ? (No point of order please. Let the House proceed with its business. (*Interruption.*) The Zero Hour is over. Bhunder Sahib, what is your point of order?)

**ਸਰਦਾਰ ਬਲਵਿੰਦਰ ਸਿੰਘ ਭੁੰਦੜ** : ** ** ।

**ਸ੍ਰੀ ਸਪੀਕਰ**: ਇਹ ਜੋ ਕੁਝ ਮੈਂਬਰ ਸਾਹਿਬ ਨੇ ਕਿਹਾ ਹੈ ਇਹ ਪ੍ਰੋਸੀਡਿੰਗਜ਼ ਦਾ ਹਿੱਸਾ ਨਾ ਬਣੇ। (ਵਿਘਨ) (Whatever the hon. Member has said should not form part of the proceedings) (*Interruption*)

## DISCUSSION AND VOTING OF DEMANDS FOR GRANTS FOR THE YEAR 1975-76

**Minister for Finance** (Shri Hans Raj Sharma) : Sir, I beg to move—

**Demand No. 15**

(1) That a sum not exceeding Rs. 53,98,06,000 be granted to the Governor to defray the charges that will come in course of payment for the year 1975-76 in respect of General Education.

**Demand No. 17**

(2) That a sum not exceeding Rs. 21,22,55,000 be granted to the Governor to defray the charges that will come in course of payment for the year 1975-76 in respect of Medical and Public Health.

**Demand No. 20**

(3) That a sum not exceeding Rs. 5,52,36,000 be granted to the Governor to defray the charges that will come in course of payment for the year 1975-76 in respect of Labour, Employment and Industrial Training.

---

**Expunged as ordered by the Chair.

**Mr. Speaker :** Motions moved.

**Demand No. 15**

(1) That a sum not exceeding Rs. 53,98,06,000 be granted to the Governor to defray the charges that will come in course of payment for the year 1975-76 in respect of General Education.

**Demand No. 17**

(2) That a sum not exceeding Rs. 21,22,55,000 be granted to the Governor to defray the charges that will come in course of payment for the year 1975-76 in respect of Medical and Public Health.

**Demand No. 20**

(3) That a sum not exceeding Rs. 5,52,36,000 be granted to the Governor to defray the charges that will come in course of payment for the year 1975-76 in respect of Labour, Employment and Industrial Training.

The Hon'ble Members while speaking will indicate the Demand number on which they would like to raise the discussion. At the end I shall put the Demands one by one to the vote of the House. There are some Notices of Cut Motions to these Demands. These will be deemed to have been read and moved.

## CUT MOTIONS

**Demand No. 15**

1. **Acharya Prithvi Singh Azad :**

That the Demand be reduced by Re. 1.

2. **Shri Prem Gupta :**

That the Demand be reduced by Re. 1

**ਸਰਦਾਰ ਜਸਵਿੰਦਰ ਸਿੰਘ ਬਰਾੜ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ......।

**ਸ੍ਰੀ ਸਪੀਕਰ :** ਬੇਨਤੀ ਨਹੀਂ, ਜੇ ਕੋਈ ਪੁਆਇੰਟ ਆਫ ਆਰਡਰ ਹੈ ਤਾਂ ਦਸੋ । (No question of request. Please raise a point of order if you wish.)

**ਸਰਦਾਰ ਜਸਵਿੰਦਰ ਸਿੰਘ ਬਰਾੜ :** ** **

**ਸ੍ਰੀ ਸਪੀਕਰ :** ਇਹ ਜੋ ਕੁਝ ਬਰਾੜ ਸਾਹਿਬ ਨੇ ਕਿਹਾ ਹੈ, ਇਹ ਪ੍ਰੋਸੀਡਿੰਗਜ਼ ਦਾ ਹਿੱਸਾ ਨਾ ਬਣੇ । (Whatever Brar Sahib has said, should not form part of the proceedings.)

(ਬਹੁਤ ਸਾਰੇ ਅਕਾਲੀ ਮੈਂਬਰਾਂ ਵਲੋਂ ਵਿਘਨ)

**ਸ੍ਰੀ ਸਪੀਕਰ :** ਤੁਸੀਂ ਸਬਸਟਾਂਟਿਵ ਮੋਸ਼ਨ ਦਿੱਤੀ ਹੈ। ਉਸ ਦੀ 7 ਦਿਨ ਦੀ ਮਿਆਦ ਹੈ, ਮੈਂ ਐਗਜ਼ਾਮਿਨ ਕਰ ਰਿਹਾ ਹਾਂ। (You have given notice of a Substantive Motion. It requires seven days' notice I am examining it.)

---

**Expunged as ordered by the Chair.

**ਸਰਦਾਰ ਜਸਵਿੰਦਰ ਸਿੰਘ ਬਰਾੜ** : ਇਹ ਹੋਰ ਹੈ ਜੀ ......।

**ਸ੍ਰੀ ਸਪੀਕਰ** : ਮੈਂ ਉਸ ਮੋਸ਼ਨ ਨੂੰ ਐਗਜ਼ਾਮਿਨ ਕਰ ਲਵਾਂਗਾ ਅਤੇ ਆਪਣੀ ਰੂਲਿੰਗ ਦੇਵਾਂਗਾ। (I will examine that motion and then give my ruling.)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੂੰ ਕਹੋ...।

**ਸ੍ਰੀ ਸਪੀਕਰ**: ਐਡਜਰਨਮੈਂਟ ਮੋਸ਼ਨ ਜਿਹੜੀ ਰਿਜੈਕਟ ਹੋ ਚੁੱਕੀ ਹੈ ਉਸ ਤੇ ਡਿਸਕਸ਼ਨ ਨਹੀਂ ਹੋਣੀ ਚਾਹੀਦੀ। (No discussion is allowed on the Adjournment Motion, which has been rejected.)

**ਮੁੱਖ ਮੰਤਰੀ** : ਇਸ ਤਰ੍ਹਾਂ ਦੇ ਬੇਬੁਨਿਆਦ ਤੇ ਨਾਂ ਲੈ ਕੇ ਕਿਸੇ ਦੇ ਖਿਲਾਫ ਇਲਜ਼ਾਮ ਲਗਾਉਣੇ ਦਰੁਸਤ ਬਾਤ ਨਹੀਂ। ਇਸ ਤਰ੍ਹਾਂ ਦੀ ਕਾਰਵਾਈ ਅਗਰ ਕਿਸੇ ਦੇ ਵੀ ਖਿਲਾਫ ਕੀਤੀ ਜਾਵੇ ਅਤੇ ਇਸ ਤਰ੍ਹਾਂ ਦੀਆਂ ਗੱਲਾਂ ਕਹੀਆਂ ਜਾਣ ਅਤੇ ਤੁਸੀਂ ਇਨ੍ਹਾਂ ਨੂੰ ਹਾਊਸ ਦੀਆਂ ਪ੍ਰੋਸੀਡਿੰਗਜ਼ ਦਾ ਪਾਰਟ ਬਣਾ ਲਵੋਂ ਤਾਂ ਠੀਕ ਨਹੀਂ। ਜਿਹੜੀਆਂ ਸ਼ਿਕਾਇਤਾਂ ਹਨ ਉਹ ਲਿਖ ਕੇ ਦੇਣ। ਮਗਰ ਇਹ ਗੱਲ ਬਿਲਕੁਲ ਬੇਬੁਨਿਆਦ ਹੈ ਕਿ ਕਿਸੇ ਨੇ 3 ਕਰੋੜ ਰੁਪਿਆ ਖਾਧਾ ਅਤੇ ਕਿਸੇ ਨੇ ਕਿੰਨਾ ਖਾਧਾ। ਇਸ ਤਰ੍ਹਾਂ ਦੀਆਂ ਗਲਤ ਚੀਜ਼ਾਂ ਕਹਿ ਕੇ ਪਰਾਪੇਗੰਡਾ ਨਹੀਂ ਕਰਨਾ ਚਾਹੀਦਾ...।

**ਸਰਦਾਰ ਜਸਵਿੰਦਰ ਸਿੰਘ ਬਰਾੜ**: ਸੀ. ਬੀ. ਆਈ. ਦੀ ਰਿਪੋਰਟ ਹੈ।

**ਮੁੱਖ ਮੰਤਰੀ**: ਅਸੀਂ ਉਹ ਵੀ ਵੇਖ ਲਵਾਂਗੇ। ਲਿਖ ਕੇ ਦੇ ਦੇਵੋ। ਲੇਕਿਨ ਇਥੇ ਹਾਊਸ ਵਿਚ ਇਸ ਤਰ੍ਹਾਂ ਨਾਂ ਲੈਕੇ ਕੋਈ ਗੱਲ ਨਹੀਂ ਕਰਨੀ ਚਾਹੀਦੀ। ਇਸ ਤਰ੍ਹਾਂ ਜੋ ਮੈਂਬਰ ਸਾਹਿਬਾਨ ਕੁਝ ਕਹਿੰਦੇ ਹਨ ਤਾਂ ਜੇ ਉਸ ਦੇ ਉਲਟ ਨਾ ਕਿਹਾ ਜਾਵੇ ਤਾਂ ਲੋਕ ਗਲਤ ਫਹਿਮੀ ਵਿਚ ਪੈ ਜਾਣਗੇ, ਕਿਉਂਕਿ ਹਰ ਚੀਜ਼ ਇਥੇ ਨੋਟ ਹੋ ਰਹੀ ਹੈ, ਸਾਡੀ ਜਨਤਾ ਇਸ ਕਾਰਵਾਈ ਨੂੰ ਸੁਣ ਰਹੀ ਹੈ ਅਤੇ ਪੜ੍ਹੇਗੀ ਅਤੇ ਇਸ ਗੱਲ ਨੂੰ ਸੋਚੇਗੀ ਕਿ ਸਾਡਾ ਕਿਸ ਤਰ੍ਹਾਂ ਦਾ ਵਰਤਾਉ ਹੈ। ਇਸ ਕਰਕੇ ਮੈਂ ਆਪੋਜ਼ੀਸ਼ਨ ਦੇ ਲੀਡਰ ਸਾਹਿਬ ਨੂੰ ਕਹਾਂਗਾ ਕਿ ਇਸ ਤਰ੍ਹਾਂ ਦੀਆਂ ਬੇਬੁਨਿਆਦ ਗੱਲਾਂ ਕਰਨ ਤੋਂ ਆਪਣੀ ਪਾਰਟੀ ਦੇ ਮੈਂਬਰਾਂ ਨੂੰ ਰੋਕਣ ਅਤੇ ਸੰਕੋਚ ਕਰਾਉਣ ਔਰ, ਮੈਂ, ਸਪੀਕਰ ਸਾਹਿਬ, ਇਹ ਬੇਨਤੀ ਕਰਦਾ ਹਾਂ ਕਿ ਜੋ ਕੁਝ ਵੀ ਇਸ ਬਾਰੇ ਕਿਹਾ ਗਿਆ ਹੈ ਉਹ ਐਕਸਪੰਜ ਕਰ ਦਿਤਾ ਜਾਵੇ।

**ਸ੍ਰੀ ਸਪੀਕਰ** : ਮੈਂ ਪਹਿਲਾਂ ਹੀ ਇਹ ਚੀਜ਼ ਐਕਸਪੰਜ ਕਰ ਦਿੱਤੀ ਹੈ। (I have already expunged this matter.)

**ਸਰਦਾਰ ਜਸਵਿੰਦਰ ਸਿੰਘ ਬਰਾੜ**: ਚੀਫ ਮਨਿਸਟਰ ਸਾਹਿਬ ਕੋਲ ਇਕ ਮੈਮੋਰੰਡਮ ਆਇਆ ਹੈ ...।

**Mr. Speaker**: Please resume your seat. (ਵਿਘਨ)

ਪੁਆਇੰਟ ਆਫ ਆਰਡਰ ਦੇ ਮੁਤੱਲਿਕ ਰੂਲ 105(1) ਇਹ ਕਹਿੰਦਾ ਹੈ (Please resume your seat. (*Interruption*) Rule 105(1) regarding Points of Order reads)

"105 (1) : — Point of Order shall relate to the interpretation or enforcement of these Rules or such Articles of the Constitution as regulate the business of the House and shall raise a question which is within the congnizance of the Speaker."

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਤੁਸੀਂ ਮੈਨੂੰ ਸੁਣ ਤਾਂ ਲਵੋ ।

**ਸ੍ਰੀ ਸਪੀਕਰ**: ਮੈਂ ਮਹਿਸੂਸ ਕਰਦਾ ਹਾਂ ਕਿ ਮੈਂਬਰ ਸਾਹਿਬਾਨ ਪੁਆਇੰਟ ਆਫ਼ ਆਡਰ ਰੇਜ਼ ਕਰਨ ਤੋਂ ਪਹਿਲਾਂ rules ਬਾਰੇ ਬਿਲਕੁਲ ਨਹੀਂ ਸੋਚਦੇ ਅਤੇ ਇਹ ਸਿਰਫ ਇੰਟਰੱਪਸ਼ਨ ਕਰਨ ਲਈ, ਕੁਝ ਨਾ ਕੁਝ ਕਹਿਣ ਵਾਸਤੇ ਇਕ ਢੰਗ ਬਣਾਇਆ ਜਾਂਦਾ ਹੈ ਕਿ ਪੁਆਇੰਟ ਆਫ਼ ਆਰਡਰ ਹੈ । ਇਹ ਕੋਈ ਬੜੀ ਚੰਗੀ ਗੱਲ ਨਹੀਂ ਲਗਦੀ । ਮੈਂਬਰ ਸਾਹਿਬਾਨ ਨੂੰ ਰੂਲਜ਼ ਦੇ ਮੁਤਾਬਿਕ ਹਾਊਸ ਨੂੰ ਚਲਣ ਦੇਣਾ ਚਾਹੀਦਾ ਹੈ । ਜ਼ੀਰੋ ਆਵਰ ਖਤਮ ਹੋ ਚੁੱਕਾ ਹੈ । ਐਜੂਕੇਸ਼ਨ ਦੀਆਂ ਇੰਪਾਰਟੈਂਟ ਡਿਮਾਂਡਜ਼ ਹਾਊਸ ਦੇ ਸਾਹਮਣੇ ਹਨ ਅਤੇ ਇਸ ਕਰਕੇ ਮੈਂਬਰ ਸਾਹਿਬਾਨ ਆਪਣੇ ਕੀਮਤੀ ਵਿਚਾਰ ਪੇਸ਼ ਕਰਨ ਅਤੇ ਹਾਊਸ ਦੀ ਕਾਰਵਾਈ ਨੂੰ ਚਲਣ ਦੇਣ । (I feel that the hon. Members do not keep the rules in view and make use of it for rising on points of order just to interrupt the proceedings or say something irrelevant. This does not look nice. The hon. Members should allow the House to proceed with its business according to the Rules. The 'Zero Hour' is over. Now the important Demands relating to the Education Department are before the House. So the hon. Members should express their valuable views and let the House proceed further.)

**ਡਾਕਟਰ ਬਲਦੇਵ ਪ੍ਰਕਾਸ਼** : ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਡਰਡਰ ਨਹੀਂ ਹੈ । ਇਹ ਪ੍ਰੋਸੀਡਿੰਗਜ਼ ਦਾ ਹਿੱਸਾ ਨਾ ਬਣੇ ।

(ਇਸ ਸਮੇਂ ਅਕਾਲੀ ਪਾਰਟੀ ਦੇ ਬਹੁਤ ਸਾਰੇ ਮੈਂਬਰ ਬੋਲਣ ਲਈ ਖੜੇ ਹੋਏ)

ਆਪੋਜ਼ੀਸ਼ਨ ਦੇ ਮੈਂਬਰਾਂ ਵਲੋਂ ਜੇ ਕੋਈ ਐਜੂਕੇਸ਼ਨ ਦੀ ਡਿਮਾਂਡਜ਼ ਤੇ ਪਹਿਲਾਂ ਬੋਲਣਾ ਚਾਹੁੰਦੇ ਹਨ ਤਾਂ ਮੈਂ ਟਾਈਮ ਦੇ ਸਕਦਾ ਹਾਂ । (ਵਿਘਨ) ਖਾਲਸਾ ਜੀ, ਤੁਸੀਂ ਐਜੂਕੇਸ਼ਨ ਦੀ ਡਿਮਾਂਡਜ਼ ਤੇ ਬੋਲਣ ਲਈ ਖੜੇ ਹੋਏ ਹੋ ? (This is no point of order. This should not form part of the proceedings. (*At this stage many hon. Members of the Akali Party rose to speak.*) If any hon. Member from Opposition wants to speak first on the Demand for the Education Department then I can give him time (*Interruption*) Khalsa ji, do you want to speak on the Demands for the Education Department ?)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**: ਪੁਆਇੰਟ ਆਫ਼ ਆਰਡਰ, ਸਰ ।

---

**Expunged as ordered by the Chair.

**ਸਰਦਾਰ ਬਸੰਤ ਸਿੰਘ ਖਾਲਸਾ** : ਜੋਸ਼ ਸਾਹਿਬ ਨੂੰ ਪੁਆਇੰਟ ਆਫ ਆਰਡਰ ਤੇ ਬੋਲ ਲੈਣ ਦੇਵੋ ।

**ਸ੍ਰੀ ਸਪੀਕਰ** : ਪੁਆਇੰਟ ਆਫ ਆਰਡਰ ਦਾ ਟਾਈਮ ਨਹੀਂ ਹੈ । (This is not the time for raising point of order.)

**ਸਰਦਾਰ ਬਸੰਤ ਸਿੰਘ ਖਾਲਸਾ** : ਸਪੀਕਰ ਸਾਹਿਬ, ਇਹ ਆਲ ਇੰਡੀਆ ਪਾਰਟੀ ਦੇ ਹਨ, ਇਨ੍ਹਾਂ ਨੂੰ ਜ਼ਰੂਰ ਸੁਣੋ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**: ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ...

**ਸ੍ਰੀ ਸਪੀਕਰ** : ਜੋਸ਼ ਸਾਹਿਬ, ਪੁਆਇੰਟ ਆਫ ਆਰਡਰ ਹੋਣਾ ਚਾਹੀਦਾ ਹੈ ਅਤੇ ਜੇ ਨਾ ਹੋਇਆ ਤਾਂ ਮੈਂ ਮਜਬੂਰ ਹੋ ਜਾਵਾਂਗਾ ਅਤੇ ਉਸ ਨੂੰ ਪੁਆਇੰਟ ਆਫ ਆਰਡਰ ਨਾ ਮਹਿਸੂਸ ਕਰਦਾ ਹੋਇਆ ਐਕਸਪੰਜ ਕਰ ਦੇਵਾਂਗਾ । (Josh Sahib, you must raise only a Point of order and if it is not so, then I will be compelled to expung the same.)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ** **

**ਸ੍ਰੀ ਸਪੀਕਰ** : ਇਹ ਜੋ ਕੁਝ ਜੋਸ਼ ਸਾਹਿਬ ਨੇ ਕਿਹਾ ਹੈ ਇਸ ਨੂੰ ਪ੍ਰੋਸੀਡਿੰਗਜ਼ ਦਾ ਹਿੱਸਾ ਨਾ ਬਣਾਇਆ ਜਾਵੇ । (ਵਿਘਨ) ਮੈਂ ਆਨਰੇਬਲ ਮੈਂਬਰਜ਼ ਅਗੇ ਪ੍ਰਾਰਥਨਾ ਕਰਾਂਗਾ ਕਿ ਹਾਊਸ ਦਾ ਸਮਾਂ ਬੜਾ ਕੀਮਤੀ ਹੈ ਅਤੇ ਕਰੋੜਾਂ ਰੁਪਿਆ ਪੰਜਾਬ ਸਰਕਾਰ ਐਜੂਕੇਸ਼ਨ ਤੇ ਖ਼ਰਚ ਕਰ ਰਹੀ ਹੈ । ਇਸ ਕਰਕੇ ਮੈਂਬਰ ਸਾਹਿਬਾਨ ਆਪਣੇ ਕੀਮਤੀ ਵਿਚਾਰ ਪੇਸ਼ ਕਰਨ। (Whatever Josh Sahib has said, should not form part of the proceedings. I would submit that the time of the House is very valuable. The Punjab Government is spending crores of rupees on Education. So the hon. Members should express their precious views in this respect.)

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਮੇਰੀ ਅਰਜ਼ ਇਹ ਹੈ ਕਿ ਜੇ ਐਜੂਕੇਸ਼ਨ ਤੇ ਕਰੋੜਾਂ ਰੁਪਿਆ ਖ਼ਰਚ ਹੋ ਰਿਹਾ ਹੈ ਤਾਂ ਬੜੀ ਖੁਸ਼ੀ ਦੀ ਗੱਲ ਹੈ, ਲੇਕਿਨ ਜਿਨ੍ਹਾਂ ਨੇ ਕਰੋੜਾਂ ਰੁਪਏ ਦੀਆਂ ਜਾਇਦਾਦਾਂ ਬਣਾ ਲਈਆਂ ਉਸ ਬਾਰੇ ਵੀ ਤਾਂ ਪਤਾ ਲਗਣਾ ਚਾਹੀਦਾ ਹੈ ਕਿ ਕਿਸ ਤਰ੍ਹਾਂ ਬਣੀਆਂ । ਅਸੀਂ ਤੁਹਾਨੂੰ ਮੋਸ਼ਨ ਦਿਤੀ ਹੈ ਅਤੇ ਉਹ ਅੰਡਰ ਐਗਜ਼ਾਮਿਨੇਸ਼ਨ ਹੈ, ਅਤੇ ਇਹ ਕਿਹਾ ਗਿਆ ਕਿ ਇਸ ਤਰ੍ਹਾਂ ਐਲੀਗੇਸ਼ਨਜ਼ ਨਹੀਂ ਲਗਣੇ ਚਾਹੀਦੇ। ਇਸ ਬਾਰੇ ਮੈਂ ਇਕ ਸੁਝਾਉ ਦੇਣਾ ਚਾਹੁੰਦਾ ਹਾਂ, ਜੋ ਲੀਡਰ ਆਫ ਦੀ ਹਾਊਸ ਮੰਨ ਲੈਣ। ਇਸ ਗੱਲ ਵਿਚ ਉਨ੍ਹਾਂ ਦੀ ਪਾਰਟੀ ਦੇ ਮੈਂਬਰ ਵੀ ਹੋ ਸਕਦੇ ਹਨ, ਸਾਡੇ ਕਿਸੇ ਦੇ ਖਿਲਾਫ ਵੀ ਜੇ ਕੋਈ ਗੱਲ ਹੋਵੇ ਤਾਂ ਇਸ ਚੀਜ਼ ਦਾ ਪਤਾ ਲਗਣਾ ਚਾਹੀਦਾ ਹੈ। ਕਰੋੜਾਂ ਰੁਪਿਆ ਖਾਧਾ ਗਿਆ । ਪੁਲੀਟੀਕਲ ਆਦਮੀਆਂ ਨੇ, ਐਮ.ਐਲ.ਏਜ਼. ਨੇ ਜਾਂ ਮਨਿਸਟਰਜ਼ ਨੇ ਜਾਇਦਾਦਾਂ ਬਣਾਈਆਂ ਹਨ ਤਾਂ ਇਸ ਬਾਰੇ ਤੁਸੀਂ ਚੀਫ ਮਨਿਸਟਰ ਸਾਹਿਬ

**Expunged as ordered by the Chair.

[ਸਰਦਾਰ ਪਰਕਾਸ਼ ਸਿੰਘ ਬਾਦਲ]

ਨੂੰ ਕਹਿਕੇ ਇਕ ਕਮੇਟੀ ਬਣਾ ਦੇਵੇ ਜਿਹੜੀ ਕਿ ਇਸ ਗੱਲ ਦਾ ਪਤਾ ਕਰੇ ਕਿ ਜਿਨ੍ਹਾਂ ਨੇ ਜਾਇਦਾਦਾਂ ਬਣਾਈਆਂ ਹਨ ਉਹ ਕਿਹੜੇ ਕਿਹੜੇ ਮੀਨਜ਼ ਨਾਲ ਬਣਾਈਆਂ ਹਨ । ਮੈਂ ਸਮਝਦਾ ਹਾਂ ਕਿ ਇਸ ਚੀਜ਼ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ ਕਿ ਕਿਸੇ ਕੋਲ ਪਹਿਲਾਂ ਕਿੰਨੀ ਜਾਇਦਾਦ ਸੀ ਅਤੇ ਹੁਣ ਕਿੰਨੀ ਹੈ ਅਤੇ ਉਹ ਕਿਸ ਤਰ੍ਹਾਂ ਬਣੀ ।

**ਸਰਦਾਰ ਜਸਵਿੰਦਰ ਸਿੰਘ ਬਰਾੜ:** ਸਪੀਕਰ ਸਾਹਿਬ......।

**ਸ੍ਰੀ ਸਪੀਕਰ :** ਬਰਾੜ ਸਾਹਿਬ, ਜੋ ਤੁਸੀਂ ਗੱਲ ਕਹਿਣੀ ਹੈ ਉਹ ਤਹਾਡੇ ਲੀਡਰ ਕਹਿ ਚੁਕੇ ਹਨ । (ਵਿਘਨ) Brar Sahib, you are obstructing the proceedings of the House. (Brar Sahib, whatever you want to say, has already been said by your Party Leader. You are obstructing the proceedings of the House.)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ:** ਪੁਆਇੰਟ ਆਫ ਆਰਡਰ ਸਰ । ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਸ ਵਕਤ ਹਾਊਸ ਦੇ ਸਾਹਮਣੇ ਐਜੂਕੇਸ਼ਨ ਦੀ ਡਿਮਾਂਡ ਹੈ, ਮੈਂ ਇਹ ਮੰਗ ਕਰਾਂਗਾ ਕਿ ਜਦੋਂ ਐਜੂਕੇਸ਼ਨ ਦੀ ਡਿਮਾਂਡ ਡਿਸਕੱਸ ਹੋਵੇ ਤਾਂ ਐਜੂਕੇਸ਼ਨ ਮਨਿਸਟਰ ਨੂੰ ਹਾਊਸ ਵਿਚ ਜ਼ਰੂਰ ਹੋਣਾ ਚਾਹੀਦਾ ਹੈ ।

**ਸ੍ਰੀ ਸਪੀਕਰ :** ਇਸ ਵੇਲੇ ਚੀਫ ਮਨਿਸਟਰ ਸਾਹਿਬ ਬੈਠੇ ਹਨ, ਉਨ੍ਹਾਂ ਦੀ ਜੁਆਇੰਟ ਰਿਸ-ਪਾਂਸੀਬਿਲਟੀ ਹੈ । (Now the Chief Minister is sitting in the House. It is their joint responsibility)

**ਡਾਕਟਰ ਅਮੀਰ ਸਿੰਘ ਕਲਕਟ :** ** ** **

**ਸ੍ਰੀ ਸਪੀਕਰ :** ਇਹ ਪੁਆਇੰਟ ਆਫ ਆਰਡਰ ਨਹੀਂ ਹੈ । ਇਹ ਪ੍ਰੋਸੀਡਿੰਗਜ਼ ਦਾ ਭਾਗ ਨਾ ਬਣੇ । (This is no point of order. It should not form part of the proceedings.)

**ਸਰਦਾਰ ਜਸਵਿੰਦਰ ਸਿੰਘ ਬਰਾੜ :** ** ** **

**ਸ੍ਰੀ ਸਪੀਕਰ :** ਜੋ ਕੁਝ ਵੀ ਆਨਰੇਬਲ ਮੈਂਬਰ ਕਹਿ ਰਹੇ ਹਨ, ਇਹ ਪ੍ਰੋਸੀਡਿੰਗਜ਼ ਦਾ ਭਾਗ ਨਾ ਬਣੇ । (Whatever is being said by the hon. Members, should not form part of the proceedings.)

## PERSONAL EXPLANATION BY AGRICULTURE AND FORESTS MINISTER

**ਖੇਤੀ ਬਾੜੀ ਅਤੇ ਜੰਗਲਾਤ ਮੰਤਰੀ** (ਮਾਸਟਰ ਗੁਰਬੰਤਾ ਸਿੰਘ) : On a personal explanation, Sir. ਸਪੀਕਰ ਸਾਹਿਬ, ਇਥੇ ਬਹੁਤ ਸਾਰੀਆਂ ਗੱਲਾਂ ਹੋਈਆਂ ਹਨ, ਖਾਸ ਤੌਰ ਤੇ ਮੇਰੇ ਮੁਤਾਲਿਕ ਕੁਝ ਇਲਜ਼ਾਮ ਲਾਏ ਜਾ ਰਹੇ ਹਨ ਮੈਂ ਇਹ ਗੱਲ ਹਾਊਸ ਦੀ ਵਾਕਫ਼ੀਅਤ ਲਈ ਦੱਸ ਦੇਣਾ ਚਾਹੁੰਦਾ ਹਾਂ ਕਿ ਮੈਂ 1954 ਤੋਂ ਮਨਿਸਟਰ

**Expunged as ordered by the Chair.

ਰਿਹਾ ਹਾਂ, ਇਸ ਤੋਂ ਪਹਿਲਾਂ ਮੈਂ ਮੈਂਬਰ ਵੀ ਬਣਿਆ ਹਾਂ। ਮੈਂ ਜਦੋਂ ਦਾ ਵੀ ਸਿਆਸੀ ਦੁਨੀਆਂ ਵਿਚ ਆਇਆ ਹਾਂ ਹਰ ਸਾਲ ਆਪਣੀ ਜਾਇਦਾਦ ਦਾ ਵੇਰਵਾ ਲੀਡਰ ਆਫ਼ ਦੀ ਪਾਰਟੀ ਨੂੰ ਦੇਂਦਾ ਰਿਹਾ ਹਾਂ, ਮੈਂ ਇਕ ਸ਼ਿਜ਼ਰਾ ਬਣਾ ਕੇ ਦੇਂਦਾ ਹਾਂ, ਇਸ ਤਰ੍ਹਾਂ ਦਾ ਸ਼ਿਜ਼ਰਾ ਐਤਕੀ ਵੀ ਦਿੱਤਾ ਹੈ ਇਹ ਆਪਣਾ ਹੀ ਨਹੀਂ ਬਲਕਿ ਆਪਣੇ ਸਾਰੇ ਪਰਿਵਾਰ ਦਾ ਦਿੱਤਾ ਹੈ (ਇਕ ਮਾਨਯੋਗ ਮੈਂਬਰ: ਜਿਹੜਾ ਮੁੰਡਾ ਅਫ਼ੀਮ ਵੇਚਦਾ ਹੈ ਉਸ ਦਾ ਵੀ ਦਿੱਤਾ ਹੈ ?) (ਹਾਸਾ) ਮੈਂ, ਸਪੀਕਰ ਸਾਹਿਬ, ਚੈਲੰਜ ਕਰਦਾ ਹਾਂ, ਜੋ ਕੁਝ ਵੀ ਮੈਂ ਲਿਖ ਕੇ ਦਿੱਤਾ ਹੈ ਉਹ ਲੀਡਰ ਸਾਹਿਬ ਦੀ ਜੇਬ ਵਿਚ ਹੈ, ਇਹ ਪੜਤਾਲ ਕਰ ਲੈਣ, ਜੇ ਉਸ ਤੋਂ ਇਕ ਪੈਸਾ ਵੀ ਵੱਧ ਹੋਵੇ ਤਾਂ ਮੈਂ ਇਸ ਕੁਰਸੀ ਤੋਂ ਰੀਜ਼ਾਇਨ ਕਰਨ ਲਈ ਤਿਆਰ ਹਾਂ। (ਤਾੜੀਆਂ) (ਸ਼ੋਰ)

**ਕੁਝ ਮਾਨਯੋਗ ਮੈਂਬਰ** : ** ** **

**ਸ੍ਰੀ ਸਪੀਕਰ** : ਜੋ ਕੁਝ ਵੀ ਆਨਰੇਬਲ ਮੈਂਬਰਜ਼ ਚੇਅਰ ਦੀ ਇਜਾਜ਼ਤ ਤੋਂ ਬਗੈਰ ਬੋਲ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ। (Whatever is being said by the hon. Members without the permission of the Chair, should not be recorded.)

**ਖੇਤੀ ਬਾੜੀ ਅਤੇ ਜੰਗਲਾਤ ਮੰਤਰੀ** : ਫੇਰ, ਸਪੀਕਰ ਸਾਹਿਬ, ਇਹ ਕਮਿਊਨਿਸਟ ਰੋਜ਼ ਕਹਿੰਦੇ ਹਨ ਕਿ ਮੇਰੇ ਖਿਲਾਫ਼ ਕੋਈ ਸੀ. ਬੀ. ਆਈ. ਦੀ ਰਿਪੋਰਟ ਆਈ ਹੈ। ਮੈਨੂੰ ਸਮਝ ਨਹੀਂ ਆਉਂਦੀ ਕਿ ਮੇਰੇ ਖਿਲਾਫ਼ ਰਿਪੋਰਟ ਸਰਕਾਰ ਦੀ ਇਨ੍ਹਾਂ ਨੂੰ ਕਿਸ ਨੇ ਦੇ ਦਿੱਤੀ। ਮੈਂ ਜੋ ਕੁਝ ਵੀ ਰਖਦਾ ਹਾਂ ਉਹ ਸਾਰੇ ਦਾ ਸਾਰਾ ਆਪਣੇ ਲੀਡਰ ਨੂੰ ਦਸ ਦਿੱਤਾ ਹੈ, ਜੇ ਮੇਰੀ ਕੋਈ ਵੀ ਗਲਤੀ ਹੋਵੇ ਉਹ ਜੋ ਚਾਹੁੰਣ ਮੈਨੂੰ ਸਜ਼ਾ ਦੇ ਦੇਣ, ਮੈਂ ਭੁਗਤਣ ਨੂੰ ਤਿਆਰ ਹਾਂ। (ਤਾੜੀਆਂ) ਇਹ ਮੈਨੂੰ ਵਧਦਾ ਫੂਲਦਾ ਬਰ-ਦਾਸ਼ਤ ਨਹੀਂ ਕਰ ਸਕਦੇ, ਇਹ ਜਰ ਨਹੀਂ ਸਕਦੇ ਕਿ ਮੈਂ ਤਰੱਕੀ ਕਰਾਂ। ਮੇਰਾ ਇਹ ਰਿਕਾਰਡ ਹੈ, ਮੈਂ 10–12 ਸਾਲ ਦਾ ਮਨਿਸਟਰ ਹਾਂ, ਮੈਂ ਕੋਈ ਨਵਾਂ ਤਰੀਕਾ ਨਹੀਂ ਅਪਣਾਇਆ ਜਿਸ ਤਰ੍ਹਾਂ ਦੁਨੀਆਂ ਤਰੱਕੀ ਕਰ ਰਹੀ ਹੈ, ਮੇਰੇ ਭੈਣ ਭਰਾ ਵੀ ਤਰੱਕੀ ਕਰ ਰਹੇ ਹਨ, ਪਰ ਇਹ ਜਿਹੜਾ ਟੋਲਾ ਸਾਹਮਣੇ ਬੈਠਾ ਹੈ ਇਹ ਮੈਨੂੰ ਵੇਖ ਕੇ ਜਰ ਨਹੀਂ ਸਕਦਾ। ਮੇਰੇ ਖਿਲਾਫ਼ ਇਨ੍ਹਾਂ ਸਾਰਿਆਂ ਨੇ ਰਲ ਕੇ ਜ਼ੋਰ ਲਗਾਇਆ ਹੈ ਪਰ ਇਨ੍ਹਾਂ ਨੂੰ ਮੂੰਹ ਦੀ ਖਾਣੀ ਪਈ ਹੈ, ਜੇ ਹਾਲੇ ਵੀ ਕੋਈ ਕਸਰ ਰਹਿ ਗਈ ਹੈ ਤਾਂ ਇਹ ਵੇਖ ਲੈਣ ਪੰਚਾਇਤ ਸੰਮਤੀਆਂ ਦੀਆਂ ਇਲੈਕਸ਼ਨਾਂ ਹੋਣੀਆਂ ਹਨ, ਇਹ ਲਾ ਲੈਣ ਜਿਹੜਾ ਜ਼ੋਰ ਲਾ ਸਕਦੇ ਹਨ।

**ਕੁਝ ਮਾਨਯੋਗ ਮੈਂਬਰ** (ਬੈਠੇ ਬੈਠੇ) : ** ** ।

**ਸ੍ਰੀ ਸਪੀਕਰ** : ਜੋ ਕੁਝ ਵੀ ਆਨਰੇਬਲ ਮੈਂਬਰਜ਼ ਬੈਠੇ ਬੈਠੇ ਕਹਿ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ। (Whatever is being said by the hon. Members while sitting, should not be recorded.)

**ਖੇਤੀਬਾੜੀ ਅਤੇ ਜੰਗਲਾਤ ਮੰਤਰੀ** : ਏਥੇ ਹਰਚੰਦ ਸਿੰਘ ਕਮੇਟੀ ਬਣੀ (ਵਿਘਨ) ਹੋਸ਼ ਕਰੋ... (ਸ਼ੋਰ)

**ਸਰਦਾਰ ਜਸਦੇਵ ਸਿੰਘ ਸੰਧੂ** : ਹੀ ਇਜ਼ ਥਰੈਟੱਨਿੰਗ। ਸਪੀਕਰ ਸਾਹਿਬ, ਇਹ ਸਾਨੂੰ ਥਰੈਟਨ ਕਰ ਰਿਹਾ ਹੈ। ਅਸੀਂ ਬਰਦਾਸ਼ਤ ਨਹੀਂ ਕਰਾਂਗੇ। (ਸ਼ੋਰ)

**Not recorded as ordered by the Chair.

**ਖੇਤੀ ਬਾੜੀ ਅਤੇ ਜੰਗਲਾਤ ਮੰਤਰੀ** : ਮੈਂ ਤੁਹਾਡੇ ਤੇ ਇਲਜ਼ਾਮ ਲਾਉਂਦਾ ਹਾਂ। ਤੁਹਾਡੇ ਵਿਚ ਹਿੰਮਤ ਹੋਣੀ ਚਾਹੀਦੀ ਹੈ। (ਸ਼ੋਰ)

**ਕੁਝ ਮਾਨਯੋਗ ਮੈਂਬਰ** : ** **

**ਸ੍ਰੀ ਸਪੀਕਰ**: ਜੋ ਕੁਝ ਵੀ ਚੇਅਰ ਦੀ ਇਜਾਜ਼ਤ ਤੋਂ ਬਗੈਰ ਕਿਹਾ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ। ਪਹਿਲਾਂ ਮਾਸਟਰ ਜੀ ਨੂੰ ਸੁਣੋ। (Whatever is being said without the permission of the Chair, should not be recorded. First listen to Master Ji.)

**ਖੇਤੀਬਾੜੀ ਅਤੇ ਜੰਗਲਾਤ ਮੰਤਰੀ** : ਛੱਜ ਤਾਂ ਬੋਲੇ, ਛਾਨਣੀ ਕੀ ਬੋਲੇ। ਅੱਜ ਇਹ ਇਥੇ ਲਿਖ ਕੇ ਮੈਮੋਰੰਡਮ ਦੇਂਦੇ ਹਨ, ਇਹ ਆਪਣੀਆਂ ਤੀਵੀਆਂ ਤੋਂ ਲਿਖਾਉਂਦੇ ਹਨ (ਹਾਸਾ) ਜਿਹੜੀ ਮੇਰੇ ਸਾਹਮਣੇ ਸੀ. ਬੀ. ਆਈ. ਦੀ ਰਿਪੋਰਟ ਕਰਦੇ ਹਨ ...(ਸ਼ੋਰ)

**ਸ੍ਰੀ ਸਪੀਕਰ** : ਤੁਸੀਂ ਮਾਸਟਰ ਜੀ ਤੇ ਕੁਝ ਇਲਜ਼ਾਮ ਲਾਏ; ਉਹ ਆਪਣੀ ਪਰਸਨਲ ਐਕਸਪਲੇਨੇਸ਼ਨ ਦੇ ਰਹੇ ਹਨ, ਉਨ੍ਹਾਂ ਨੂੰ ਆਪਣੀ ਪੁਜ਼ੀਸ਼ਨ ਵਾਜ਼ਾਹ ਕਰਨ ਦਿਉ। (You levelled certain allegations against the Agriculture Minister. He is now giving his personal explanation. He should be allowed to clear his position.)

**ਸਰਦਾਰ ਜਸਦੇਵ ਸਿੰਘ ਸੰਧੂ** :ਅਸੀਂ ਨਹੀਂ ਸੁਣਾਗੇ। ਇਸ ਨੇ ਸਾਨੂੰ ਥਰੈਟਨ ਕੀਤਾ ਹੈ।

**ਸ੍ਰੀ ਸਪੀਕਰ** : ਤੁਸੀਂ ਹਾਉਸ ਦੀ ਕਾਰਵਾਈ ਚਲਣ ਦਿਉ। ਮੈਂ ਪ੍ਰੋਸੀਡਿੰਗਜ਼ ਮੰਗਵਾ ਕੇ ਵੇਖ ਲੈਂਦਾ ਹਾਂ, ਜੇ ਕੋਈ ਥਰੈਟ ਦੇ ਸ਼ਬਦ ਹੋਏ, ਉਹ ਮੈਂ ਐਕਸਪੰਜ ਕਰਵਾ ਦੇਵਾਂਗਾ। (ਸ਼ੋਰ) (Let the House proceed further. I am arranging to get the proceedings of the House, and in case there are any words of threat, those shall be got expunged.)

**Finance Minister** : Point of order, Sir.

**Mr. Speaker** : What is your point of order ?

**Finance Minister** : Sir, I want to quote from the 'Practice and Procedure of Parliament' of Kaul and Shakdher about the rules to be observed by the hon'ble Member while speaking. It has been mentioned at page 274 that:

> "Members are not allowed to make allegations of a defamatory or incriminatory nature against any person unless previous intimation has been given to the Speaker and also the Minister concerned."

(ਇਸ ਸਮੇਂ ਹਾਉਸ ਵਿਚ ਬਹੁਤ ਸ਼ੋਰ ਸੀ, ਕਈ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਬੋਲ ਰਹੇ ਸਨ ਪਰ ਸ਼ੋਰ ਜ਼ਿਆਦਾ ਹੋਣ ਕਰਕੇ ਕੁਝ ਸੁਣਾਈ ਨਹੀਂ ਦਿੱਤਾ)।

---

**Not recorded as ordered by the Chair.

ਸਪੀਕਰ ਸਾਹਿਬ, ਇਕ ਪਹਿਰਾ ਹੋਰ ਹੈ ,ਜੋ ਕਿ ਇਸ ਤਰ੍ਹਾਂ ਹੈ:—

"In their speeches, members cannot refer to any matters which are *sub judice*. They are not allowed to make personal charge against other members. No member is expected to use offensive expressions about the conduct or proceedings of Parliament or any State Legislature. They are not expected to cast reflections on any decision of the House except on a motion for rescinding such decision.

Members are also not expected to make allegations against or cast aspersions on persons in high authority. They are also barred from bringing in the name of the President during a debate for the purpose of influencing it. The language which the members must use should be parliamentary. The words and expressions must not be treasonable, seditious or defamatory. Although there is no bar to criticism of the Government, yet the members are expected not to use this right for the purpose of obstructing the business of the House."

**Mr. Speaker ;** They cannot obstruct.

**ਵਿੱਤ ਮੰਤਰੀ** : ਇਹ ਕਲੀਅਰ ਹੈ ਜੀ ।

**ਸ੍ਰੀ ਸਪੀਕਰ** : ਹਾਂ ਕਲੀਅਰ ਹੈ । (ਵਿਘਨ) (Yes, it is clear) (*Interruption.*)

**ਸ੍ਰੀ ਪ੍ਰੇਮ ਗੁਪਤਾ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਅੱਜ ਐਜੂਕੇਸ਼ਨ ਦੀ ਡਿਮਾਂਡ ਨੰਬਰ 15 ਤੇ ਬਹਿਸ ਹੋਣੀ ਹੈ ਪਰ ਇਥੇ ਰੋਜ਼ ਹੀ ਰੌਲਾ ਪਿਆ ਰਹਿੰਦਾ ਹੈ । ਮੈਂ ਅਰਜ਼ ਕਰਦਾ ਹਾਂ ਕਿ ਜਾਂ ਤਾਂ ਤੁਸੀਂ ਹਾਊਸ ਨੂੰ ਕੰਟਰੋਲ ਕਰੋ ਜਾਂ ਫਿਰ ਵੋਟਾਂ ਪੁਆਉ ਤੇ ਘਰਾਂ ਨੂੰ ਜਾਈਏ । (ਵਿਘਨ) (ਸ਼ੋਰ) ਰੋਜ਼ ਇਹ ਗੱਲ ਟੋਲਰੇਟ ਨਹੀਂ ਕੀਤੀ ਜਾ ਸਕਦੀ। ਵੋਟਿੰਗ ਪੁਆ ਕੇ ਹਾਊਸ ਨੂੰ ਐਡਜਰਨ ਕਰ ਦਿਉ । (ਵਿਘਨ) ਇਹ ਐਜੂ-ਕੇਸ਼ਨ ਦੀ ਡਿਸਕਸ਼ਨ ਵਿਚ ਬਿਲਕੁਲ ਇੰਟਰੈਸਟਿਡ ਨਹੀਂ ਹਨ। (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਮੈਂ ਆਨਰੇਬਲ ਮੈਂਬਰਜ਼ ਅਗੇ ਬੇਨਤੀ ਕਰਾਂਗਾ ਕਿ ਜ਼ੀਰੋ ਆਵਰ ਖਤਮ ਹੋ ਚੁੱਕਾ ਹੈ । ਮਾਸਟਰ ਜੀ ਆਪਣੀ ਪੁਜ਼ੀਸ਼ਨ ਵਾਜ਼ਿਆ ਕਰ ਚੁਕੇ ਹਨ ਔਰ ਮੈਂ ਸਮਝਦਾ ਹਾਂ ਕਿ ਅੱਜ ਹਾਊਸ ਦੇ ਸਾਮ੍ਹਣੇ ਬੜੀ ਇੰਪਾਰਟੈਂਟ ਡਿਮਾਂਡ ਹੈ । ਵਕਤ ਵੀ ਇਸ ਵੇਲੇ 10-45 ਦੇ ਕਰੀਬ ਹੋ ਚੁੱਕਾ ਹੈ । ਸਾਰੇ ਆਨਰੇਬਲ ਮੈਂਬਰਜ਼ ਨੇ ਇਸ ਡਿਮਾਂਡ ਤੇ ਆਪਣੇ ਕੀਮਤੀ ਸੁਝਾ ਦੇਣੇ ਹਨ, ਇਸ ਲਈ ਮੈਂ ਫਿਰ ਬੇਨਤੀ ਕਰਾਂਗਾ ਕਿ ਹਾਊਸ ਵਿਚ ਇਸ ਵੇਲੇ ਡਿਸਕਸ਼ਨ ਡਿਮਾਂਡ ਤੇ ਹੀ ਹੋਣੀ ਚਾਹੀਦੀ ਹੈ ਅਤੇ ਪੁਆਇੰਟਸ ਆਫ਼ ਆਰਡਰ ਖਤਮ ਹੋਣੇ ਚਾਹੀਦੇ ਹਨ। ਕਾਲ ਅਟੈਨਸ਼ਨ ਮੋਸ਼ਨਾਂ ਆ ਚੁਕੀਆਂ ਹਨ । ਜਿਥੋਂ ਤਕ ਚਾਰਜਿਜ਼ ਦੀ ਗੱਲ ਹੈ, ਸ਼ਰਮਾਂ ਜੀ ਨੇ ਕੌਲ ਐਂਡ ਸਕਧਰ ਦੀ ਕਿਤਾਬ ਵਿਚੋਂ ਪੜ੍ਹਿਆ ਹੈ, ਮੈਂ ਉਨ੍ਹਾਂ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ । ਅਗਰ ਕਿਸੇ ਨੇ ਕਿਸੇ ਮੈਂਬਰ ਜਾਂ ਮਨਿਸਟਰ ਦੇ ਖਿਲਾਫ਼ ਚਾਰਜ ਲਗਾਉਣਾ ਹੋਵੇ ਤਾਂ ਉਹ ਪਹਿਲਾਂ ਮੈਨੂੰ ਲਿਖ ਕੇ ਦੇਵੇ । (ਇਕ ਅਵਾਜ਼ ਲਿਖ ਕੇ ਦੇ ਦਿੱਤੇ ਹਨ।) ਹਾਂ, ਉਹ ਮੇਰੇ ਕੋਲ ਹਨ ਉਹ ਅੰਡਰ-ਐਗਜ਼ਾਮੀਨੇਸ਼ਨ ਹਨ । ਮੈਂ ਮਨਿਸਟਰ ਸਾਹਿਬ ਨੂੰ ਵੀ ਉਸ ਦੀ ਇਕ ਕਾਪੀ ਭੇਜ ਰਿਹਾ ਹਾਂ। ਤੁਹਾਡੀ ਮੋਸ਼ਨ ਤੇ ਗੌਰ ਹੋਵੇਗਾ ਰੂਲਜ਼ ਦੇ ਮੁਤਾਬਕ ਠੀਕ ਹੈ, ਪਰ ਇਸ ਤਰ੍ਹਾਂ ਦੀ ਡਿਸਕਸ਼ਨ ਰੂਲਜ਼ ਦੇ ਮੁਤਾਬਕ ਠੀਕ ਨਹੀਂ ਹੈ, ਕੰਨਵੈਨਸ਼ਨ ਦੇ ਮੁਤਾਬਕ ਵੀ ਠੀਕ ਨਹੀਂ ਹੈ ਅਤੇ ਕਾਂਸਟੀਚੂਸ਼ਨ ਦੇ ਮੁਤਾਬਕ ਵੀ ਠੀਕ ਨਹੀਂ ਹੈ। ਹਾਊਸ ਦਾ ਟਾਈਮ ਬੜਾ ਕੀਮਤੀ ਹੈ ਅਤੇ ਤੁਹਾਡੇ ਵਲੋਂ ਖਾਲਸਾ ਜੀ ਨੇ ਬੋਲਣਾ ਹੈ । ਇਸ ਲਈ ਉਨ੍ਹਾਂ ਨੂੰ ਬੋਲ ਲੈਣ ਦਿਉ । (ਵਿਘਨ) (ਸ਼ੋਰ) ਖਾਲਸਾ ਜੀ, ਜੇ ਤੁਸੀਂ ਨਹੀਂ ਬੋਲੋਗੇ ਤਾਂ ਮੈਨੂੰ ਮਜ਼ਬੂਰਨ ਕਿਸੇ ਹੋਰ ਨੂੰ ਬੋਲਣ ਲਈ ਕਹਿਣਾ ਪਵੇਗਾ । (ਵਿਘਨ) (ਸ਼ੋਰ) ਤੁਹਾਨੂੰ ਬਾਦਲ ਸਾਹਿਬ

(ਸ੍ਰੀ ਸਪੀਕਰ)

ਤੇ ਵੀ ਇਤਬਾਰ ਨਹੀਂ ਹੈ? (ਵਿਘਨ) ਮੈਂ ਪ੍ਰੋਸੀਡਿੰਗਜ਼ ਮੰਗਵਾ ਰਿਹਾ ਹਾਂ । (ਵਿਘਨ) (ਸ਼ੋਰ) ਖਾਲਸਾ ਜੀ, ਤੁਸੀਂ ਬੋਲੋ। (I would submit that the Zero hour is over. Master Gurbanta Singh has explained his position. I feel that there is an important demand before the House to-day and it is already nearing 10-45 A. M. All the hon. Members have to give their valuable suggestions about it. I would therefore, request that the raising of points of order should be stopped and discussion on the demand be initiated. Call Attention Motions have already been disposed of. As regards levelling of charges, I agree with the Finance minister who quoted from the book by 'Kaul and Shakdher.' If any member wants to level any charge against any Member or Minister, he must give those to me in writing first. (*A voice* : We have already done so.) Yes, I have got them and those are under examination. I am sending a copy to the Minister concerned. Your motion, which is according to the rules will be considered. But raising this sort of discussion is against the rules, conventions as well as the provisions of the Constitution. The time of the House is very valuable and Khalsa ji is to speak from the side of the Akali Benches. Let him speak. (*Interruption*) (*Noise*). Khalsa ji, if you don't want to speak, then I will be compelled to give time to some other hon. member (*Interruption*) (*Noise*) You don't believe even Badal Sahib ? (*Interruption*) I have sent for the proceedings (*Interruption*) (Noise) Khalsa ji, please speak.)

**ਸਰਦਾਰ ਬਸੰਤ ਸਿੰਘ ਖਾਲਸਾ** : ਸਪੀਕਰ ਸਾਹਿਬ, ਇਤਨਾ ਰੌਲਾ ਪੈ ਰਿਹਾ ਹੈ, ਮੈਂ ਕਿਸ ਤਰ੍ਹਾਂ ਬੋਲਾਂ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । (ਵਿਘਨ) ਜੋ ਕੁਝ ਇਨ੍ਹਾਂ ਨੇ ਕਿਹਾ ਹੈ ਉਹ ਪ੍ਰੋਸੀਡਿੰਗਜ਼ ਦਾ ਹਿੱਸਾ ਨਾ ਬਣੇ । (ਵਿਘਨ) (ਸ਼ੋਰ) (This is no Point of Order. (*Interruption*) Whatever the hon. Member has said, should not form part of the proceedings.)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ... ।(ਵਿਘਨ) (ਸ਼ੋਰ)

**Expunged as ordered by the Chair.

**ਸ੍ਰੀ ਸਪੀਕਰ** : ਸਰਦਾਰ ਬਲਵਿੰਦਰ ਸਿੰਘ ਜੀ, ਤੁਸੀ ਬੈਠ ਜਾਉ ਨਹੀਂ ਤਾਂ ਮੈਨੂੰ ਤੁਹਾਨੂੰ ਨੇਮ ਕਰਨਾ ਪਏਗਾ । (ਵਿਘਨ) (ਸ਼ੋਰ) (Sardar Balwinder Singh Ji, please resume your seat otherwise I will have to name you.)

## WALK-OUT

**ਸਰਦਾਰ ਪਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਜਿਹੜੀਆਂ ਗੱਲਾਂ ਅਸੀਂ ਕਹੀਆਂ ਹਨ ਅਤੇ ਹੋਰ ਆਪੋਜ਼ੀਸ਼ਨ ਦੀਆਂ ਪਾਰਟੀਆਂ ਵਲੋਂ ਵੀ ਆਈਆਂ ਹਨ., ਜੇ ਉਨ੍ਹਾਂ ਨੂੰ ਮੰਨਣ ਲਈ ਵੀ ਸੀ. ਐਮ. ਸਾਹਿਬ ਤਿਆਰ ਨਹੀਂ, ਤਾਂ ਅਸੀਂ ਵਾਕ ਆਊਟ ਕਰਦੇ ਹਾਂ ।

**ਸ੍ਰੀ ਸਪੀਕਰ** : ਉਨ੍ਹਾਂ ਨੂੰ ਵਿਚਾਰ ਕਰਨ ਲਈ ਤਾਂ ਸਮਾਂ ਦਿਉ । (ਵਿਘਨ) (Please give him time to think over the matter.) (*Interruption*)

(ਇਸ ਸਮੇਂ ਅਕਾਲੀ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਵਾਕ ਆਊਟ ਕਰ ਗਏ । ਹਾਊਸ ਵਿਚ ਬਹੁਤ ਸ਼ੋਰ ਸੀ ਅਤੇ ਵਾਕ ਆਊਟ ਕਰਦੇ ਹੋਏ ਮੈਂਬਰ ਨਾਹਰੇ ਲਾ ਰਹੇ ਸੀ ** **)

**ਸ੍ਰੀ ਸਪੀਕਰ** : ਜੋ ਨਾਹਰੇ ਲਗਾ ਰਹੇ ਹਨ, ਉਹ ਰਿਕਾਰਡ ਨਾ ਕੀਤੇ ਜਾਣ । (The slogans being raised should not be recorded.)

---

## DISCUSSION AND VOTING OF DEMANDS FOR GRANTS FOR THE YEAR 1975-76 (*Resumption*)

**ਸਰਦਾਰ ਬਸੰਤ ਸਿੰਘ ਖਾਲਸਾ** (ਦਾਖਾ, ਐਸ. ਸੀ.) : ਸਪੀਕਰ ਸਾਹਿਬ, ਇਸ ਵੇਲੇ ਜੋ ਮੱਦਾਂ ਹਾਊਸ ਦੇ ਸਾਹਮਣੇ ਹਨ ...।

(ਇਸ ਵੇਲੇ ਮਾਸਟਰ ਚੰਦ ਸਿੰਘ ਚੋਪੜਾ ਆਪਣੀ ਸੀਟ ਤੇ ਬੋਲਣ ਲਈ ਖੜ੍ਹੇ ਸਨ।)

**ਸ੍ਰੀ ਸਪੀਕਰ** : ਚੋਪੜਾ ਸਾਹਿਬ, ਬੈਠ ਜਾਉ, ਤੁਹਾਨੂੰ ਕਿਸੇ ਨੇ ਸਜ਼ਾ ਤਾਂ ਨਹੀਂ ਦਿੱਤੀ ਹੋਈ । (Chopra Sahib, please resume your seat. You are under no punishment by any one.)

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੈਂ ਜਾਣਨਾ ਚਾਹੁੰਦਾ ਹਾਂ ਕਿ ਮੈਨੂੰ ਟਾਈਮ ਮਿਲੇਗਾ ਜਾਂ ਨਹੀਂ ?

**ਸ੍ਰੀ ਸਪੀਕਰ** : ਜ਼ਰੂਰ ਮਿਲੇਗਾ । (You must get time.)

**ਖੇਤੀ ਬਾੜੀ ਅਤੇ ਜੰਗਲਾਤ ਮੰਤਰੀ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ. . . .(ਵਿਘਨ)

**ਸਰਦਾਰ ਬਸੰਤ ਸਿੰਘ ਖਾਲਸਾ** : ਸਪੀਕਰ ਸਾਹਿਬ, ਮੈਨੂੰ ਪਹਿਲਾਂ ਬੋਲ ਲੈਣ ਦਿਉ । ਫਿਰ ਇਹ ਪੁਆਇੰਟ ਆਫ਼ ਆਰਡਰ ਕਰਨ । ਅਜੇ ਮੈਂ ਬੋਲਣ ਲਈ ਕਾਗਜ਼ ਹੀ ਚੁਕਿਆ ਹੈ ਤਾਂ ਇਹ ਪੁਆਇੰਟ ਆਫ਼ ਆਰਡਰ ਤੇ ਖੜ੍ਹੇ ਹੋ ਗਏ ਹਨ ।

**Not recorded as ordered by the Chair.

**ਖੇਤੀਬਾੜੀ ਅਤੇ ਜੰਗਲਾਤ ਮੰਤਰੀ** : ਸਪੀਕਰ ਸਾਹਿਬ, ਇਥੇ ਰੋਜ਼ ਅਸੀਂ ਦੇਖਦੇ ਹਾਂ ਕਿ ਬੜੇ ਚਾਰਜ ਲਗਦੇ ਹਨ । ਬਹੁਤੇ ਝੂਠੇ, ਗਲਤ ਅਤੇ ਲਚਰ ਹੁੰਦੇ ਹਨ । (ਵਿਘਨ)

**ਸਰਦਾਰ ਬਸੰਤ ਸਿੰਘ ਖਾਲਸਾ** : ਸਪੀਕਰ ਸਾਹਿਬ, ਇਨ੍ਹਾਂ ਨੇ ਲਚਰ ਸ਼ਬਦ ਗਲਤ ਵਰਤਿਆ ਹੈ ।

**ਖੇਤੀਬਾੜੀ ਅਤੇ ਜੰਗਲਾਤ ਮੰਤਰੀ** : ਇਹ ਤਾਂ ਉਨ੍ਹਾਂ ਦਾ ਸ਼ੀਰੀ ਹੈ । ਸਪੀਕਰ ਸਾਹਿਬ, ਅਸੀਂ ਵੀ ਇਸ ਪਾਸੇ ਤੋਂ ਇਲਜ਼ਾਮ ਲਗਾ ਸਕਦੇ ਹਾਂ । ਸਾਨੂੰ ਪਤਾ ਹੈ ਕਿ ਇਨ੍ਹਾਂ ਦੇ ਲੀਡਰ ਨੇ ਕਿਸ ਤਰ੍ਹਾਂ ਟ੍ਰਾਂਸਪੋਰਟ ਵਿਚ ਵਾਧਾ ਕੀਤਾ ਹੈ ।

**ਸ੍ਰੀ ਸਪੀਕਰ** : ਤੁਸੀਂ ਉਸ ਗੱਲ ਵਲ ਨਾ ਜਾਉ ।(Please don't refer to it·)

**ਖੇਤੀਬਾੜੀ ਅਤੇ ਜੰਗਲਾਤ ਮੰਤਰੀ** : ਸਪੀਕਰ ਸਾਹਿਬ, ਅਸੀਂ ਵੀ ਇਲਜ਼ਾਮ ਲਗਾ ਸਕਦੇ ਹਾਂ, ਅਸੀਂ ਵੀ ਦਸ ਸਕਦੇ ਹਾਂ ਕਿ ਇਹ ਇਤਨੇ ਖੋਖਲੇ ਹਨ । ਪਰ ਅਸੀਂ ਰੂਲਿੰਗ ਪਾਰਟੀ ਵਾਲੇ ਹਾਂ ਅਸੀ ਅਜਿਹੀ ਗੱਲ ਨਹੀਂ ਕਹਿਣਾ ਚਾਹੁੰਦੇ ਜਿਹੜੀ ਹਾਊਸ ਦੀ ਮਰਿਯਾਦਾ ਦੇ ਖਿਲਾਫ਼ ਹੋਵੇ । ਇਥੇ ਬੈਠੇ ਕੁਝ ਸੱਜਣਾਂ ਨੇ, ਸਪੀਕਰ ਸਾਹਿਬ, ਕਿਸੇ ਰਿਪੋਰਟ ਦਾ ਜ਼ਿਕਰ ਕੀਤਾ ਹੈ, ਮੈਂ ਅਰਜ਼ ਕਰਦਾ ਹਾਂ ਕਿ ਕਾਂਗਰਸ ਪਾਰਟੀ ਦਾ ਹਰ ਮਨਿਸਟਰ ਅਤੇ ਹਰ ਮੈਂਬਰ ਆਪਣੇ ਲੀਡਰ ਨੂੰ ਆਪਣੇ ਅਸੈੱਟਸ ਦਾ ਹਿਸਾਬ ਦਿੰਦਾ ਹੈ। ਮੈਂ ਤਾਂ, ਸਪੀਕਰ ਸਾਹਿਬ, 1955 ਤੋਂ ਦਿੰਦਾ ਆ ਰਿਹਾ ਹਾਂ । ਫਿਰ ਵੀ, ਸਪੀਕਰ ਸਾਹਿਬ, ਜੇ ਕਿਸੇ ਨੂੰ ਕੋਈ ਸ਼ੱਕ ਹੋਵੇ ਤਾਂ ਮੈਂ ਆਪਣੇ ਲੀਡਰ ਨੂੰ ਕਹਾਂਗਾ ਕਿ ਉਹ ਮੇਰੀ ਜਾਇਦਾਦ ਦੀ ਪੜਤਾਲ ਕਰਵਾ ਲੈਣ, ਮੇਰੇ ਸਾਰੇ ਪਰਿਵਾਰ ਦੀ ਜਾਇਦਾਦ ਦੀ ਪੜਤਾਲ ਕਰਵਾ ਲੈਣ, ਮੇਰੇ ਚਾਚਿਆਂ ਅਤੇ ਤਾਇਆਂ ਦੀ ਜਾਇਦਾਦ ਦੀ ਪੜਤਾਲ ਕਰਵਾ ਲੈਣ, ਜੇ ਮੈਂ ਗੁਨਾਹਗਾਰ ਸਾਬਤ ਹੋਇਆ ਤਾਂ ਮੈਂ ਪੁਲਿਟੀਕਲ ਲਾਈਫ਼ ਹੀ ਛੱਡ ਦਿਆਂਗਾ ।

**ਸਰਦਾਰ ਬਸੰਤ ਸਿੰਘ ਖਾਲਸਾ** : ਮੈਂ ਬੇਨਤੀ ਕਰਦਾ ਸੀ ਕਿ ਅੱਜ ਬੜੀਆਂ ਇੰਪਾਰਟੈਂਟ ਮੱਦਾਂ ਹਨ ਜਿਨ੍ਹਾਂ ਤੇ ਮੈਂ ਬੋਲਣਾ ਹੈ। ਸਭ ਤੋਂ ਪਹਿਲਾਂ ਐਜੂਕੇਸ਼ਨ ਦੀ ਮੱਦ ਆਉਂਦੀ ਹੈ, ਜਿਹੜੀ ਪੰਜਾਬ ਦੀ ਜਨਤਾ ਵਿਚ ਸੂਝ ਬੂਝ ਲਿਆਉਂਦੀ ਹੈ । ਉਸ ਦੇ ਬਾਰੇ ਵਿਚ ਅਸੀਂ ਵਿਚਾਰ ਕਰਨੀ ਹੈ । ਇਹ ਜੋ ਇਥੇ ਮਹੌਲ ਸੀ ਇਹ ਵੀ ਤੁਸੀਂ ਦੇਖਿਆ ਹੈ । ਚੰਗੀ ਗੱਲ ਹੈ ਕਾਂਗਰਸ ਭਰਾ ਸਾਨੂੰ ਕਹਿੰਦੇ ਹਨ ਕਿ ਅਕਾਲੀ ਅਨਪੜ੍ਹ ਹਨ ਪਰ ਜੋ ਪੜ੍ਹੇ ਲਿਖਿਆਂ ਦੀ ਹਾਲਤ ਹੈ ਉਹ ਤੁਹਾਡੇ ਸਾਹਮਣੇ ਹੈ (ਵਿਘਨ) ਮਗਰ ਜਨਤਾ ਨੂੰ ਅਸੀਂ ਰਾਹ ਦਸਦੇ ਹਾਂ ਜਨਤਾ ਨੂੰ ਲੁੱਟਣ ਕਸੁਟਨ ਦਾ। ਆਪਣੀ ਜਾਇਦਾਦ ਕਿਵੇਂ ਬਣਾਉਣੀ ਹੈ (ਵਿਘਨ) ਮੈਂ ਉਸ ਵਜ਼ੀਰ ਦੀ ਗੱਲ ਕਰਦਾ ਹਾਂ ਜੋ ਇੰਗਲੈਂਡ ਗਿਆ ਹੈ । (ਵਿਘਨ) ਮੈਂ ਤੁਹਾਡਾ ਨਾਂ ਨਹੀਂ ਲੈਂਦਾ । (ਵਿਘਨ)

**ਸ੍ਰੀ ਸਪੀਕਰ** : ਖਾਲਸਾ ਜੀ, ਚੇਅਰ ਨੂੰ ਐਡਰੈਸ ਕਰੋ। ਐਜੂਕੇਸ਼ਨ ਦੀ ਡੀਮਾਂਡ ਤੇ ਜੋ ਡਿਸਕਸ਼ਨ ਦਾ ਸਕੋਪ ਹੈ ਉਹ ਬੜਾ ਲਿਮਿਟਿਡ ਹੈ। You must speak on Education Demand (Khalsa Jee, please address the Chair. There is a limited scope for discussion on the Demand for Education. You must Confine to that Demand.)

**ਸਰਦਾਰ ਬਸੰਤ ਸਿੰਘ ਖਾਲਸਾ** : ਸਪੀਕਰ ਸਾਹਿਬ, ਮੈਂ ਵਿਦਿਆ ਦੀ ਗੱਲ ਕਰਦਾ ਹਾਂ । ਪੰਜਾਬ ਵਿਚ ਤਿੰਨ ਕਿਸਮ ਦੀ ਵਿਦਿਆ ਹੈ, ਇਸ ਦੀਆਂ ਤਿੰਨ ਸਟੇਜਿਜ਼ ਹਨ। ਸਭ ਤੋਂ ਪਹਿਲਾਂ

ਪ੍ਰਾਇਮਰੀ ਵਿਦਿਆ, ਦੂਜੀ ਹਾਈ ਸਕੂਲ ਦੀ ਵਿਦਿਆ ਅਤੇ ਤੀਜੀ ਕਾਲਜਾਂ ਦੀ ਵਿਦਿਆ । (ਵਿਘਨ) ਵਿਦਿਆ ਕੀ ਲਗਦੀ ਹੈ (ਵਿਘਨ)

**ਸ੍ਰੀ ਸਪੀਕਰ** : ਵਿਦਿਆ ਸਭ ਦੀ ਸਾਂਝੀ ਹੈ । ਇਹ ਪਵਿੱਤਰ ਚੀਜ਼ ਹੈ । (Education is the concern of all. It is somthing holy.)

**ਸਰਦਾਰ ਬਸੰਤ ਸਿੰਘ ਖਾਲਸਾ** : ਮੈਂ ਕਹਿੰਦਾ ਹਾਂ ਕਿ ਇਹ ਜਿਹੜੇ ਮੇਰੇ ਸਾਹਮਣੇ ਭਰਾ ਬੈਠੇ ਹਨ ਇਨ੍ਹਾਂ ਨੂੰ ਜੇ ਟਾਈਮ ਦੇਣਾ ਹੈ ਤਾਂ ਇਨ੍ਹਾਂ ਨੂੰ ਪਹਿਲਾਂ ਬੋਲ ਲੈਣ ਦਿਉ ਨਹੀਂ ਤਾਂ ਮੈਨੂੰ ਸ਼ੁਰੂ ਕਰਨ ਦਿਉ । ਇਨ੍ਹਾਂ ਨੂੰ ਮੈਨੂੰ ਇੰਟ੍ਰਪਟ ਨਹੀਂ ਕਰਨਾ ਚਾਹੀਦਾ । ਜੇ ਇੰਟ੍ਰਪਟ ਕਰਨਾ ਹੀ ਹੈ ਤਾਂ ਇਨ੍ਹਾਂ ਨੂੰ ਪੜ੍ਹੇ ਲਿਖੇ ਤਰੀਕੇ ਨਾਲ ਇੰਟ੍ਰਪਟ ਕਰਨਾ ਚਾਹੀਦਾ ਹੈ । (ਵਿਘਨ) ਇਹੋ ਜਿਹੇ ਸਿਆਣੇ ਹਨ (ਵਿਘਨ) ਪਰ ਗੱਲ ਅਜਿਹੀ ਕਰਦੇ ਹਨ ਜਿਸ ਦਾ ਕੋਈ ਸਾਰ ਨਹੀਂ ਹੁੰਦਾ । ਸਾਰੇ ਪੰਜਾਬ ਨੂੰ ਪਤਾ ਹੈ ਜੋ ਇਨ੍ਹਾਂ ਤੇ ਇਲਜ਼ਾਮ ਲੱਗੇ ਹਨ । (ਵਿਘਨ)

**ਸ੍ਰੀ ਸਪੀਕਰ** : ਐਜੂਕੇਸ਼ਨ ਤੇ ਬੋਲੋ । (Please speak on the Education Demand.)

**ਖੇਤੀਬਾੜੀ ਤੇ ਜੰਗਲਾਤ ਮੰਤਰੀ** : ਇਨ੍ਹਾਂ ਦੇ ਕਿਸੇ ਆਦਮੀ ਦੀ ਮੇਰੇ ਖਿਲਾਫ ਖੜੋਣ ਦੀ ਹਿੰਮਤ ਨਹੀਂ ਪਈ (ਵਿਘਨ)

**ਸਰਦਾਰ ਬਸੰਤ ਸਿੰਘ ਖਾਲਸਾ** : ਜਿੰਨਾ ਚਿਰ ਤੁਸੀਂ ਨੁਕਤਾਚੀਨੀ ਨਹੀਂ ਛਡਦੇ ਉਨਾ ਚਿਰ ਮੈਂ ਵੀ ਕਰਾਂਗਾ (ਵਿਘਨ) ਅਤੇ ਇਨ੍ਹਾਂ ਦੇ ਕੋਲ ਅਮਰੀਕਨ ਸਿੰਘ ਬੈਠਾ ਹੈ (ਵਿਘਨ) ਫੇਰ ਨਾ ਕਹਿਣਾ (ਵਿਘਨ)

**ਸ੍ਰੀ ਸਪੀਕਰ** : ਐਜੂਕੇਸ਼ਨ ਦੀ ਡਿਮਾਂਡ ਤੇ ਬੋਲੋ । (Please speak on the Demand for Education.)

**ਸਰਦਾਰ ਬਸੰਤ ਸਿੰਘ ਖਾਲਸਾ** : ਮੈਂ ਤਾਂ ਉਹੋ ਕਿਹਾ ਸੀ ਜੋ ਕਿ ਆਜ਼ਾਦ ਸਾਹਿਬ ਨੇ ਕਿਹ ਸੀ । ਉਨ੍ਹਾਂ ਨੇ ਕਿਹਾ ਸੀ ਕਿ ਇਸ ਨਾਲਾਇਕ ਆਦਮੀ ਨੇ (ਵਿਘਨ) ਪ੍ਰਾਇਮਰੀ ਐਜੂਕੇਸ਼ਨ ਤੇ ਮੈਂ ਬੋਲ ਰਿਹਾ ਸੀ । ਫੇਰ ਇਹ ਕਹਿੰਦੇ ਹਨ ਕਿ ਬੋਲੋ ਨਾ ।

**ਵਿਦਿਆ ਮੰਤਰੀ**: ਜਦ ਦਾ ਇਹ ਆਨਰੇਬਲ ਮੈਂਬਰ ਬੋਲ ਰਿਹਾ ਹੈ ਇਸਨੇ ਕੋਈ ਗੱਲ ਐਜੂ-ਕੇਸ਼ਨ ਦੇ ਬਾਰੇ ਵਿਚ ਨਹੀਂ ਕਹੀ ਭਾਵੇਂ ਰਿਕਾਰਡ ਕੱਢਾ ਕੇ ਦੇਖ ਲਵੋ । ਇਸ ਨੇ ਇਕ ਗੱਲ ਵੀ ਐਜੂਕੇਸ਼ਨ ਦੇ ਬਾਰੇ ਵਿਚ ਨਹੀਂ ਕਹੀ ਹੈ । ਜੇ ਮੈਂਬਰ ਦਾ ਵਤੀਰਾ ਹੀ ਇਹ ਹੈ ਤਾਂ ਫੇਰ ਜੇ ਇਸ ਦੀ ਛਿੱਲ ਨਾ ਲਾਹੀ ਜਾਵੇ ਤਾਂ ਹੋਰ ਕੀ ਕੀਤਾ ਜਾਏ (ਵਿਘਨ) ਇਹ ਅਮਰੀਕਨ ਸਿੰਘ ਦਸਦਾ ਹੈ । ਮੇਰੀ ਵਾਰੀ ਆਉਣ ਦਿਉ ਦੇਖਿਉ ਮੈਂ ਇਹਦਾ ਕੀ ਹਾਲ ਕਰਦਾ ਹਾਂ । (ਵਿਘਨ)

**ਸ੍ਰੀ ਸਪੀਕਰ** : ਤੁਸੀਂ ਐਜੂਕੇਸ਼ਨ ਮਨਿਸਟਰ ਹੋ, ਤੁਹਾਨੂੰ ਤਾਂ (ਵਿਘਨ) (You are the Education Minister, you should....)(*Interruption*)

**ਸਰਦਾਰ ਬਸੰਤ ਸਿੰਘ ਖਾਲਸਾ** : ਇਹ ਐਜੂਕੇਸ਼ਨ ਮਨਿਸਟਰ ਸਾਹਿਬ, ਅਜਿਹੇ ਨੇਕ ਇਨਸਾਨ ਦੇ ਖਿਲਾਫ ਕੌਣ ਕਹਿ ਸਕਦਾ ਹੈ (ਵਿਘਨ) ਪਰ ਬਦਕਿਸਮਤੀ ਨਾਲ ਇਹ ਐਜੂਕੇਸ਼ਨ ਦੇ ਮਨਿਸਟਰ ਬਣ ਗਏ ਹਨ। ਜਿੰਨਾ ਚਿਰ ਇਹ ਸ਼ਖਸ ਐਜੂਕੇਸ਼ਨ ਤੇ ਰਹੇਗਾ ਇਸ ਐਜੂਕੇਸ਼ਨ ਦਾ ਮੰਦਾ ਹਾਲ ਹੁੰਦਾ ਜਾਏਗਾ। ਪ੍ਰਾਇਮਰੀ ਵਿਦਿਆ ਦਾ ਭੱਠਾ ਬੈਠ ਗਿਆ ਹੈ ਔਰ ਇਹ ਭੱਠਾ ਠੀਕ ਨਹੀਂ ਹੋ ਸਕਦਾ ਹੈ ਜਿੰਨਾ ਚਿਰ ਕਿ ਇਸ ਵਜ਼ੀਰ ਨੂੰ ਇਥੋਂ ਇਸ ਮਹਿਕਮੇ ਤੋਂ ਬਦਲਿਆ ਨਹੀਂ ਜਾਂਦਾ। ਸਾਡੇ ਜਿੰਨੇ ਵੀ ਪ੍ਰਾਇਮਰੀ ਸਕੂਲ ਇਥੇ ਚਲ ਰਹੇ ਹਨ ਇਨ੍ਹਾਂ ਸਕੂਲਾਂ ਵਿਚ ਅੱਗੇ ਇਨ੍ਹਾਂ ਨੇ ਕੰਪਲਸਰੀ ਐਜੂਕੇਸ਼ਨ ਚਲਾਈ ਸੀ। ਕੰਪਲਸਰੀ ਐਜੂਕੇਸ਼ਨ ਪਰਾਇਮਰੀ ਦੀ ਸਹੀ ਮਾਹਨਿਆਂ ਵਿਚ ਫੇਲ੍ਹ ਹੋ ਚੁੱਕੀ ਹੈ। ਇਨ੍ਹਾਂ ਸਕੂਲਾਂ ਵਿਚ ਜਿੰਨ੍ਹੇ ਵੀ ਵਿਦਿਆਰਥੀ ਦਾਖਲ ਕੀਤੇ ਜਾਂਦੇ ਹਨ, ਕੰਪਲਸਰੀ ਐਜੂਕੇਸ਼ਨ ਦੇ ਲਿਹਾਜ਼ ਨਾਲ ਇਨ੍ਹਾਂ ਦੀਆਂ ਹਾਜ਼ਰੀਆਂ ਉਥੇ ਲਗਾਈਆਂ ਜਾਂਦੀਆਂ ਹਨ ਅਤੇ ਕੋਈ ਵੀ ਵਿਦਿਆਰਥੀ ਸਕੂਲ ਵਿਚ ਨਹੀਂ ਜਾਂਦਾ। ਬਹੁਤ ਘੱਟ ਵਿਦਿਆਰਥੀ ਸਕੂਲਾਂ ਵਿਚ ਜਾਂਦੇ ਹਨ। ਕੰਪਲਸਰੀ ਤਾਂ ਮਹਿਜ਼ ਇਨ੍ਹਾਂ ਦੀਆਂ ਹਾਜ਼ਰੀਆਂ ਲਗਾਈਆਂ ਜਾਂਦੀਆਂ ਹਨ ਅਤੇ ਅਗਲੀਆਂ ਜਮਾਤਾਂ ਵਿਚ ਕਰ ਦਿੱਤਾ ਜਾਂਦਾ ਹੈ। ਸਹੀ ਮਾਹਨਿਆਂ ਵਿਚ ਕੰਪਲਸਰੀ ਐਜੂਕੇਸ਼ਨ ਇਥੋਂ ਤੱਕ ਹੀ ਹੈ ਕਿ ਅਗਲੀਆਂ ਕਲਾਸਿਜ਼ ਵਿੱਚ ਕਰ ਦਿੱਤਾ ਜਾਂਦਾ ਹੈ। ਟੀਚਰਾਂ ਦੀ ਹਾਲਤ ਦੇਖ ਲਵੋ, ਉਥੇ ਦੀ ਬਿਲਡਿੰਗਜ਼ ਦੀ ਹਾਲਤ ਦੇਖ ਲਵੋ। ਉਸਦੇ ਬਾਰੇ ਸਾਰੇ ਆਨਰੇਬਲ ਮੈਂਬਰਜ਼ ਨੇ ਸਪਲੀਮੈਂਟਰੀ ਸਵਾਲਾਂ ਰਾਹੀਂ ਦਸ ਦਿੱਤਾ ਹੈ। ਉਥੇ ਜਿਹੜੇ ਸਾਡੇ ਭਰਾ ਟੀਚਰ ਲਗਾਏ ਜਾਂਦੇ ਹਨ। ਸਹੀ ਮਾਹਨਿਆਂ ਵਿਚ ਉਨ੍ਹਾਂਨੂੰ ਕੋਈ ਗਾਈਡੈਂਸ ਨਹੀਂ ਦਿੱਤੀ ਜਾਂਦੀ ਕਿ ਕਿਸ ਤਰ੍ਹਾਂ ਨਾਲ ਛੋਟੇ ਬੱਚਿਆਂ ਨੂੰ ਵਿਦਿਆ ਦੇਣੀ ਹੈ। ਉਹ ਵਿਦਿਆ ਆਪਣੇ ਤਰੀਕੇ ਨਾਲ ਹੀ ਦੇਈ ਜਾਂਦੇ ਹਨ। 2–2 ਟੀਚਰਜ਼ ਉਥੇ ਲਗੇ ਹੋਏ ਹਨ। ਉਨ੍ਹਾਂ ਵਿਚੋਂ ਇਕ ਗੈਰ ਹਾਜ਼ਰ ਰਹਿੰਦਾ ਹੈ ਅਤੇ ਦੂਜੇ ਦਿਨ ਦੂਜਾ ਗੈਰ ਹਾਜ਼ਰ ਰਹਿੰਦਾ ਹੈ, ਯਾਨੀ ਕਿ ਸਕੂਲ ਵਿਚ ਇਕ ਟੀਚਰ ਹੀ ਹਾਜ਼ਰ ਰਹਿੰਦਾ ਹੈ ਅਤੇ ਦੂਜਾ ਤਾਂ ਸਹੀ ਮਾਹਨਿਆਂ ਵਿਚ ਗੈਰ ਹਾਜ਼ਰ ਰਹਿੰਦਾ ਹੈ। ਕਈ ਦਿਨ ਟੀਚਰਜ਼ ਸਕੂਲ ਵਿਚ ਨਹੀਂ ਜਾਂਦੇ ਹਨ। ਬਾਰਡਰ ਦੇ ਏਰੀਆ ਵਿਚ, ਬੇਟ ਦੇ ਏਰੀਏ ਦੇ ਸਕੂਲਾਂ ਵਿਚ ਮੈਂ ਸਮਝਦਾ ਹਾਂ ਕਿ ਉਥੇ ਤਾਂ ਸਕੂਲਾਂ ਨੂੰ ਜੰਦਰੇ ਹੀ ਲਗੇ ਰਹਿੰਦੇ ਹਨ। ਉਥੇ ਕੋਈ ਟੀਚਰ ਸਕੂਲ ਨਹੀਂ ਜਾਂਦਾ। ਜੇ ਕਿਸੇ ਦੀ ਟਰਾਂਸਫਰ ਹੋ ਜਾਂਦੀ ਹੈ ਤਾਂ ਉਹ ਚੰਡੀਗੜ੍ਹ ਆ ਕੇ ਪਤਾ ਨਹੀਂ ਕੀ ਭੇਟਾ ਕਰਦਾ ਹੈ ਅਤੇ ਆਪਣੀ ਟਰਾਂਸਫਰ ਚੰਗੀ ਥਾਂ ਤੇ ਕਰਾ ਕੇ ਚਲਾ ਜਾਂਦਾ ਹੈ। ਕਈ ਕਈ ਵਾਰੀ ਤਾਂ ਇਹ ਸਥਿਤੀ ਵੀ ਪੈਦਾ ਹੋ ਜਾਂਦੀ ਹੈ ਕਿ ਉਹ ਵਿਦ ਪੋਸਟ ਹੀ ਟਰਾਂਸਫਰ ਹੋ ਜਾਂਦਾ ਹੈ। ਬਾਰਡਰ ਏਰੀਆ ਅਤੇ ਬੇਟ ਏਰੀਆ ਦੇ ਪ੍ਰਾਇਮਰੀ ਸਕੂਲਾਂ ਦੀ ਵਿਦਿਆ ਦਾ ਤਾਂ ਸਤਿਆਨਾਸ ਹੋ ਗਿਆ ਹੈ। ਮੈਂ ਇਹ ਕਹਿਣਾ ਚਾਹੁੰਦਾ ਸੀ ਕਿ ਇਸ ਬਾਰੇ ਚੰਗਾਂ ਤਰ੍ਹਾਂ ਨਾਲ ਸੁਪਰਵੀਜ਼ਨ ਨਹੀਂ ਹੁੰਦੀ। ਉਥੇ ਜੋ ਬੀ.ਈ. ਓਜ਼ ਹਨ ਉਹ ਮੁਆਇਨੇ ਕਰਨ ਜਾਂਦੇ ਹੀ ਨਹੀਂ ਹਨ ਅਤੇ ਆਪਣੇ ਦਫਤਰਾਂ ਵਿਚ ਬੈਠੇ ਬੈਠੇ ਹੀ ਮੁਆਇਨਾ ਪਾ ਦਿੰਦੇ ਹਨ। ਇਨ੍ਹਾਂ ਦੀ ਕੋਈ ਸੁਪਰਵੀਜ਼ਨ ਨਹੀਂ ਹੈ। ਇਸੇ ਤਰ੍ਹਾਂ ਹੀ ਡੀ. ਈ. ਓਜ਼, ਸੁਪਰਵੀਜ਼ਨ ਨਹੀਂ ਕਰਦੇ। ਉਨ੍ਹਾਂ ਕੋਲ ਜੀਪਾਂ ਨਹੀਂ ਹਨ। ਜੀਪਾਂ ਦੀ ਸਹੂਲਤ ਉਨ੍ਹਾਂ ਨੂੰ ਦੇਣੀ ਚਾਹੀਦੀ ਹੈ ਤਾਂ ਕਿ ਉਹ ਪਿੰਡਾਂ ਵਿਚ ਸੁਪਰਵੀਜ਼ਨ ਤੇ ਜਾ ਸਕਣ। ਸਾਡੀ ਪ੍ਰਾਇਮਰੀ ਵਿਦਿਆ ਸਭ ਤੋਂ ਵੱਡੀ ਵਿਦਿਆ ਹੈ। ਸਾਰੀ ਵਿਦਿਆ ਦਾ 75% ਬੱਚੇ ਇਹ ਵਿਦਿਆ ਪੜ੍ਹਦੇ ਹਨ। ਇਸ ਲਈ ਇਨ੍ਹਾਂ ਨੇ ਗਵਰਨਰ ਸਾਹਿਬ ਦੇ ਐਡਰੈਸ ਵਿਚ ਆਖਿਆ ਸੀ ਅਤੇ ਸ਼ਰਮਾ ਜੀ ਨੇ ਵੀ 1974–75 ਦੀ ਬੱਜਟ ਸਪੀਚ ਵਿਚ ਬੋਲਦਿਆਂ ਹੋਇਆਂ ਕਿਹਾ ਸੀ ਜੋ ਕਿ 14 ਸਫੇ ਤੇ ਹੈ। ਇਨ੍ਹਾਂ ਨੇ ਆਖਿਆ ਸੀ ਕਿ ਸਰਕਾਰ ਨੇ ਇਸ ਗੱਲ ਦਾ ਫੈਸਲਾ ਕਰ ਲਿਆ ਹੈ ਕਿ ਇਸ ਲਈ ਸੈਪਰੇਟ ਡਾਇਰੈਕ–ਟੋਰੇਟ ਬਣਾਇਆ ਜਾਏਗਾ। ਉਸ ਤੋਂ ਬਾਅਦ ਜੋ ਕੁਝ ਹੋਇਆ ਉਹ ਉਸਦੇ ਉਲਟ ਹੋਇਆ ਹੈ। ਅੱਜ ਪੰਜਾਬ ਦੇ ਐਜੂਕੇਸ਼ਨ ਡਾਇਰੈਕਟੋਰੇਟ ਵਿਚ ਤਿੰਨ ਡੀ.ਪੀ.ਆਈਜ਼. ਬਣਾਉਣ ਦੀ ਨਵੀਂ ਸਕੀਮ

ਬਣਾਈ ਹੈ। ਉਸ ਦੇ ਤਹਿਤ ਇਕ ਕਾਲਜਿਜ਼ ਦਾ ਡੀ.ਪੀ.ਆਈ. ਹੋਏਗਾ, ਇਕ ਸਕੂਲ ਐਡਮਨਿਸਟ੍ਰੇਸ਼ਨ ਦਾ ਡੀ. ਪੀ. ਆਈ. ਹੋਏਗਾ ਅਤੇ ਪ੍ਰਾਇਮਰੀ ਵਿਦਿਆ, ਜਿਸ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਸੈਪਰੇਟ ਡਾਇਰੈਕਟੋਰੇਟ ਹੋਣਾ ਚਾਹੀਦਾ ਹੈ ਉਹਦੇ ਲਈ ਇਕ ਐਡੀਸ਼ਨਲ ਡਾਇਰੈਕਟਰ ਬਣਾਇਆ ਜਾਏਗਾ। ਇਹ ਜਿਹੜੀ ਸਕੀਮ ਹੈ ਇਹ ਐਫ਼. ਡੀ. ਤੋਂ ਪਾਸ ਹੋ ਚੁੱਕੀ ਹੈ। ਇਹਦੇ ਲਈ ਓ. ਐਸ. ਡੀ. ਉਥੇ ਕੰਮ ਕਰ ਰਿਹਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜੋ ਵਾਇਦਾ ਪੰਜਾਬ ਸਰਕਾਰ ਨੇ ਇਥੇ ਕੀਤਾ ਸੀ, ਸਰਕਾਰ ਨੇ ਐਲਾਨ ਕੀਤਾ ਸੀ ਅਤੇ ਜਿਸ ਬਾਰੇ ਅਖ਼ਬਾਰਾਂ ਵਿਚ ਵੀ ਆਇਆ ਹੈ ਕਿ ਅਸੀਂ ਪ੍ਰਾਇਮਰੀ ਵਿਦਿਆ ਵਾਸਤੇ ਸੈਪਰੇਟ ਡਾਇਰੈਕਟੋਰੇਟ ਬਣਾ ਰਹੇ ਹਾਂ, ਉਹ ਵਾਅਦਾ ਸਰਕਾਰ ਨੇ ਪੂਰਾ ਨਹੀਂ ਕੀਤਾ। ਸਪੀਕਰ ਸਾਹਿਬ, ਮੈਂ ਇਕ ਮਰਿਆਦਾ ਮਤਾ ਵੀ ਦਿੱਤਾ ਹੈ, ਭਾਵੇਂ ਕਿਸੇ ਵੀ ਮਨਿਸਟਰ ਦੇ ਖਿਲਾਫ਼ ਹੋਵੇ, ਉਹ ਮਤਾ ਜਿਸ ਤਰੀਕੇ ਨਾਲ ਹਾਊਸ ਵਿਚ ਆਉਣਾ ਹੈ ਅਤੇ ਉਸ ਤੇ ਕੀ ਫੈਸਲਾ ਹੋਣਾ ਹੈ, ਕਈ ਵਾਰੀ ਤਾਂ ਅਸੀਂ ਇਹ ਕਿਆਸ ਲਾ ਲੈਂਦੇ ਹਾਂ ਕਿ ਉਸ ਤੇ ਹੋਣਾ ਕੁਝ ਨਹੀਂ ਹੈ ਮਗਰ ਮੈਨੂੰ ਆਸ ਹੈ ਕਿ ਉਸ ਉਤੇ ਇਨਸਾਫ਼ ਹੋਵੇਗਾ। ਪ੍ਰਾਇਮਰੀ ਵਿਦਿਆ ਦਾ ਡਾਇਰੈਕਟੋਰੇਟ ਅਲਿਹਦਾ ਕੀਤਾ ਜਾਵੇ ਅਤੇ ਇਸ ਵੱਲ ਜ਼ਿਆਦਾ ਧਿਆਨ ਦੇ ਕੇ ਇਸ ਪ੍ਰਾਇਮਰੀ ਵਿਦਿਆ ਦੇ ਡਾਇਰੈਕਟੋਰੇਟ ਨੂੰ ਅਲਿਹਦਾ ਕੀਤਾ ਜਾਵੇ। ਜਿੰਨਾ ਕਾਲਜਾਂ ਅਤੇ ਸਕੂਲਾਂ ਵੱਲ ਧਿਆਨ ਦਿੱਤਾ ਜਾਂਦਾ ਹੈ ਉਸ ਪਾਸੇ ਤੋਂ ਧਿਆਨ ਹਟਾ ਕੇ ਇਸ ਪ੍ਰਾਇਮਰੀ ਵਿਦਿਆ ਵੱਲ ਧਿਆਨ ਦਿੱਤਾ ਜਾਵੇ। ਸਪੀਕਰ ਸਾਹਿਬ, ਇਸ ਵਲ ਕੁਰੱਪਸ਼ਨ ਬਹੁਤ ਹੈ। ਜੇ ਪ੍ਰਾਇਮਰੀ ਸਕੂਲ ਦੇ ਟੀਚਰ ਨੂੰ ਐਪੁਆਇੰਟਮੈਂਟ ਮਿਲ ਜਾਵੇ ਤਾਂ ਇਹ ਕਿਸੇ ਤੋਂ ਲੁਕੀ ਛਿਪੀ ਗੱਲ ਨਹੀਂ ਹੈ ਕਿ ਕਿਸ ਤਰ੍ਹਾਂ ਐਪੁਆਇੰਟਮੈਂਟਸ ਹੁੰਦੀਆਂ ਹਨ। ਭਾਵੇਂ ਡੀ. ਪੀ. ਆਈ. ਦਾ ਦਫ਼ਤਰ ਹੋਵੇ ਅਤੇ ਭਾਵੇਂ ਡੀ. ਈ. ਓ. ਦਾ ਦਫ਼ਤਰ ਹੋਵੇ, ਤੁਹਾਨੂੰ ਸਾਰਿਆਂ ਨੂੰ ਪਤਾ ਹੈ ਕਿ ਕੁਰੱਪਸ਼ਨ ਇਸ ਪਾਸੇ ਕਿਸ ਤਰ੍ਹਾਂ ਚਲਦੀ ਹੈ। ਸਾਨੂੰ ਸਾਰੇ ਐਮ.ਐਲ. ਏਜ਼. ਨੂੰ ਫ਼ੀਲਡ ਵਿਚ ਜਾਣਾ ਪੈਂਦਾ ਹੈ, ਸਾਨੂੰ ਪਤਾ ਹੈ ਕਿ ਪੈਸੇ ਦੇ ਬਗੈਰ ਗੱਲ ਨਹੀਂ ਹੁੰਦੀ। ਕਈ ਵਾਰੀ ਅਜਿਹੀਆਂ ਗੱਲਾਂ ਹੁਦੀਆਂ ਹਨ ਕਿ ਜੇ ਰੈਗੂਲਰ ਟੀਚਰ ਛੁੱਟੀ ਤੇ ਚਲਾ ਜਾਂਦਾ ਹੈ ਤਾਂ ਉਸ ਜਗ੍ਹਾ ਤੇ ਜੇ ਕਿਸੇ ਗਰੀਬ ਨੂੰ ਥਰੀ ਮੰਥਸ ਬੇਸਿਜ਼ ਤੇ ਲਾਇਆ ਜਾਂਦਾ ਹੈ ਤਾਂ ਉਸ ਗਰੀਬ ਕੋਲੋਂ ਇਕ ਮਹੀਨੇ ਦੀ ਤਨਖਾਹ ਲੈ ਲਈ ਜਾਂਦੀ ਹੈ। ਉਸ ਗਰੀਬ ਦੀ ਤਨਖਾਹ ਦਫ਼ਤਰ ਵਾਲੇ ਖਾ ਜਾਂਦੇ ਹਨ। ਇਸ ਲਈ ਇਨ੍ਹਾਂ ਗੱਲਾਂ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ। ਇਮਾਨਦਾਰੀ ਨਾਲ ਨਹੀਂ ਚੱਲਦੇ। ਇਸ ਪਾਸੇ ਕੁਰੱਪਸ਼ਨ ਬਹੁਤ ਚਲ ਰਹੀ ਹੈ, ਇਸ ਲਈ ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ। ਜਿਥੇ ਅਸੀਂ ਕਾਲਜਾਂ ਅਤੇ ਸਕੂਲਾਂ ਦੀ ਵਿਦਿਆ ਦੀ ਗੱਲ ਕਰਦੇ ਹਾਂ ਉਥੇ ਮੈਂ ਵਿਦਿਆ ਦੇ ਵਜ਼ੀਰ ਨੂੰ ਕਹਾਂਗਾ ਕਿ ਪ੍ਰਾਇਮਰੀ ਵਿਦਿਆ ਦੇ ਮੁਤੱਲਕ ਕੋਈ ਕਰੈਸ਼ ਪ੍ਰੋਗਰਾਮ ਬਣਾਉਣਾ ਚਾਹੀਦਾ ਹੈ ਤਾਂਕਿ ਛੋਟੇ ਛੋਟੇ ਬੱਚੇ, ਜਿਨ੍ਹਾਂ ਵਿਚ ਜ਼ਿਆਦਾ ਹਰੀਜਨਾਂ ਦੇ ਬੱਚੇ ਹੁੰਦੇ ਹਨ, ਉਨ੍ਹਾਂ ਨੂੰ ਚੰਗੀ ਵਿਦਿਆ ਮਿਲ ਸਕੇ। ਉਥੇ ਪ੍ਰਾਇਮਰੀ ਸਕੂਲਾਂ ਵਿਚ ਚੰਗੇ ਟੀਚਰ ਭੇਜੇ ਜਾਣ ਅਤੇ ਉਨ੍ਹਾਂ ਨੂੰ ਚੰਗੀਆਂ ਤਨਖਾਹਾਂ ਦਿੱਤੀਆਂ ਜਾਣ ਤਾਕਿ ਉਹ ਬੱਚਿਆਂ ਨੂੰ ਚੰਗੀ ਤਰ੍ਹਾਂ ਪੜ੍ਹਾਉਣ ਵਿਚ ਦਿਲ-ਚਸਪੀ ਲੈ ਸਕਣ। ਜਦ ਉਨ੍ਹਾਂ ਨੇ ਈ. ਲੀਵ. ਲੈਣੀ ਹੋਵੇ ਜਾਂ ਕੋਈ ਲੀਵ ਲੈਣੀ ਹੋਵੇ ਤਾਂ ਦਫ਼ਤਰਾਂ ਵਿਚ ਉਨ੍ਹਾਂ ਨੂੰ ਖ਼ਰਾਬ ਕੀਤਾ ਜਾਂਦਾ ਹੈ, ਇਸ ਪਾਸੇ ਵੀ ਧਿਆਨ ਕਰਨਾ ਚਾਹੀਦਾ ਹੈ। ਉਨ੍ਹਾਂ ਨੂੰ ਸਿਲੈਕਸ਼ਨ ਗਰੇਡ ਦੇਣੇ ਚਾਹੀਦੇ ਹਨ। ਜਿਹੜੇ ਹਰੀਜਨ ਟੀਚਰ ਪ੍ਰਾਇਮਰੀ ਸਕੂਲਾਂ ਵਿਚ ਹੋਣ ਉਨ੍ਹਾਂ ਨੂੰ ਸਿਲੈਕਸ਼ਨ ਗਰੇਡ ਮਿਲਣੇ ਚਾਹੀਦੇ ਹਨ। ਜਿਹੜਾ ਸੁਪਰਵਾਈਜ਼ਰੀ ਸਟਾਫ਼ ਹੈ ਉਨ੍ਹਾਂ ਨੂੰ ਚੰਗੀਆਂ ਤਨਖਾਹਾਂ ਮਿਲਣੀਆਂ ਚਾਹੀਦੀਆਂ ਹਨ। ਉਨ੍ਹਾਂ ਨੂੰ ਜੀਪਾਂ ਮਿਲਣੀਆਂ ਚਾਹੀਦੀਆਂ ਹਨ ਤਾਂਕਿ ਉਹ ਇਨਸਪੈਕਸ਼ਨ ਚੰਗੀ ਤਰ੍ਹਾਂ ਕਰ ਸਕਣ।

[ਸਰਦਾਰ ਬਸੰਤ ਸਿੰਘ ਖਾਲਸਾ]

ਬਿਲਡਿੰਗਾਂ ਦੀ ਬੜੀ ਮਾੜੀ ਹਾਲਤ ਹੈ, ਬਿਲਡਿੰਗਾਂ ਚੰਗੀਆਂ ਹੋਣੀਆਂ ਚਾਹੀਦੀਆਂ ਹਨ। ਪ੍ਰਾਇਮਰੀ ਵਿਦਿਆ ਦਾ ਖਾਸ ਧਿਆਨ ਰੱਖਣਾ ਚਾਹੀਦਾ ਹੈ।

11.05 A.M. (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਇਹ ਬਦਕਿਸਮਤੀ ਦੀ ਗੱਲ ਹੈ ਕਿ ਕਈ ਵਾਰੀ ਸਰਕਾਰ ਵੀ ਅਤੇ ਖਾਸ ਕਰਕੇ ਜਿਹੜੇ ਸਾਡੇ ਵਿਦਿਆ ਮੰਤਰੀ ਹਨ ਉਹ ਕਈ ਗੱਲਾਂ ਵਿਚ ਵਿਦਿਆ ਨੂੰ ਪਿੱਛੇ ਛੱਡ ਕੇ ਆਪਣੀ ਜ਼ਿਦ ਦੀ ਗੱਲ ਕਰਦੇ ਹਨ। (ਵਿਘਨ) ਡਿਪਟੀ ਸਪੀਕਰ ਸਾਹਿਬ, ਹੁਸ਼ਿਆਰਪੁਰ ਦੀ ਗੱਲ ਹੈ, ਜਿਸ ਬਾਰੇ ਕਨੇਡੀਅਨ ਸਾਹਿਬ ਨੇ ਵੀ ਕਿਹਾ ਸੀ। ਉਥੇ ਪਿੰਡ ਮਿੱਟੇ ਮਾਜਰਾ ਵਿਚ ਇਕ ਪਬਲਿਕ ਹਾਈ ਸਕੂਲ ਹੈ। ਉਸ ਦੀ ਮੈਨੇਜਮੈਂਟ ਇਨ੍ਹਾਂ ਸਾਥੀਆਂ ਕੋਲ ਹੈ। ਉਥੇ ਇਕ ਪ੍ਰਾਇਮਰੀ ਸਕੂਲ ਨੂੰ ਅੱਪਗਰੇਡ ਕਰਕੇ ਮਿਡਲ ਸਕੂਲ ਬਣਾਇਆ ਗਿਆ ਤਾਂਕਿ ਉਹ ਜਿਹੜਾ ਪਬਲਿਕ ਸਕੂਲ ਹੈ ਉਸ ਨੂੰ ਫੇਲ੍ਹ ਕੀਤਾ ਜਾਵੇ। ਇਹ ਆਪਣੀ ਜ਼ਿਦ ਪੂਰੀ ਕਰਕੇ ਛੱਡਦੇ ਹਨ। ਜੇ ਸਰਕਾਰ ਨੇ ਆਪਣਾ ਕੋਈ ਕੰਮ ਕਰਨਾ ਹੋਵੇ ਤਾਂ ਇਹ ਕਾਨੂੰਨ ਨੂੰ ਮੰਨ ਲੈਂਦੇ ਹਨ ਪਰ ਜੇ ਸਾਨੂੰ ਕੋਈ ਨੁਕਸਾਨ ਪਹੁੰਚਾਉਣਾ ਹੋਵੇ ਤਾਂ ਕਿਸੇ ਕਾਨੂੰਨ ਨੂੰ ਨਹੀਂ ਮੰਨਦੇ। ਕਾਨੂੰਨ ਵਿਚ ਇਹ ਹੈ ਕਿ 3 ਮੀਲ ਦੇ ਫ਼ਾਸਲੇ ਤੋਂ ਘੱਟ ਕੋਈ ਮਿਡਲ ਸਕੂਲ ਨਾ ਹੋਵੇ ਪਰ ਉਥੇ ਇਹ ਜਿਹੜਾ ਪ੍ਰਾਇਮਰੀ ਸਕੂਲ ਅੱਪਗ੍ਰੇਡ ਕਰਕੇ ਮਿਡਲ ਸਕੂਲ ਬਣਾਇਆ ਗਿਆ ਹੈ ਉਸ ਵਿਚ ਕਿਸੇ ਕਾਨੂੰਨ ਨੂੰ ਨਹੀਂ ਵੇਖਿਆ ਗਿਆ। ਤੁਸੀਂ ਇਸ ਦੀ ਇਨਕੁਆਇਰੀ ਕਰਵਾ ਕੇ ਦੇਖ ਲਵੋ ਜਾਂ ਕਿਸੇ ਅਫ਼ਸਰ ਨੂੰ ਭੇਜ ਕੇ ਪਤਾ ਕਰਵਾ ਲਵੋ। ਉਹ ਜਿਹੜਾ ਸਕੂਲ ਅੱਪਗ੍ਰੇਡ ਕੀਤਾ ਗਿਆ ਹੈ ਉਸ ਵਾਸਤੇ ਉਥੇ ਕੋਈ ਜ਼ਮੀਨ ਨਹੀਂ ਹੈ, ਕੋਈ ਬਿਲਡਿੰਗ ਨਹੀਂ ਹੈ ਅਤੇ ਉਸ ਸਕੂਲ ਵਿਚ ਛੇਵੀਂ, ਸਤਵੀਂ, ਅਤੇ ਅਠਵੀਂ ਵਿਚ ਕੋਈ ਬੱਚਾ ਨਹੀਂ ਹੈ ਪਰ ਟੀਚਰਾਂ ਨੂੰ ਐਵੇਂ ਤਨਖਾਹਾਂ ਦਿੱਤੀਆਂ ਜਾ ਰਹੀਆਂ ਹਨ। ਬਦਕਿਸਮਤੀ ਦੇ ਨਾਲ ਸਾਡੇ ਵਿਦਿਆ ਦੇ ਵਜ਼ੀਰ ਅਜਿਹੇ ਹਨ ਕਿ ਉਨ੍ਹਾਂ ਨੇ ਆਪਣੀ ਜ਼ਿਦ ਜ਼ਰੂਰ ਪੂਰੀ ਕਰਨੀ ਹੈ ਅਤੇ ਜਾਣ ਬੁੱਝ ਕੇ ਉਥੇ ਇਹ ਸਕੂਲ ਖੋਲ੍ਹਿਆ ਗਿਆ ਹੈ। ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ।

ਇਸ ਤੋਂ ਅੱਗੇ ਹਾਈ ਸਕੂਲਾਂ ਦੀ ਗੱਲ ਹੈ। ਹਾਈ ਸਕੂਲਾਂ ਦੇ ਵਿਚ ਵੀ ਇਹ ਜਿਹੜਾ ਹਾਇਰ ਸੈਕੰਡਰੀ ਦਾ ਸਿਸਟਮ ਹੈ, ਡਿਪਟੀ ਸਪੀਕਰ ਸਾਹਿਬ, ਇਹ ਫੇਲ੍ਹ ਹੋ ਚੁੱਕਾ ਹੈ। ਇਨ੍ਹਾਂ ਸਕੂਲਾਂ ਵਿਚ ਜਿਹੜੀ ਗਿਆਰਵੀਂ ਦੀ ਕਲਾਸ ਲਾਈ ਜਾਂਦੀ ਹੈ ਇਸ ਦਾ ਮਾਹੌਲ ਅਤੇ ਜਿਹੜਾ ਕਾਲਜਾਂ ਦਾ ਮਾਹੌਲ ਹੈ, ਇਹ ਬਿਲਕੁਲ ਸੈਪਰੇਟ ਹੈ। ਇਹ ਜਿਹੜਾ ਹਾਇਰ ਸਕੈਂਡਰੀ ਦਾ ਸਿਸਟਮ ਹੈ ਇਸ ਬਾਰੇ ਬਹੁਤ ਵੱਡੀਆਂ ਕਮੇਟੀਆਂ ਬਣਾਈਆਂ ਗਈਆਂ। ਉਨ੍ਹਾਂ ਕਮੇਟੀਜ਼ ਨੇ ਰਿਪੋਰਟਸ ਦਿੱਤੀਆਂ। ਉਨ੍ਹਾਂ ਕਮੇਟੀਜ਼ ਨੇ ਵੀ ਰਿਪੋਰਟਸ ਦਿੱਤੀਆਂ ਹਨ ਕਿ ਹਾਇਰ ਸੈਕੰਡਰੀ ਸਿਸਟਮ ਫੇਲ੍ਹ ਹੋ ਚੁੱਕਾ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਪੁਰਾਣਾ ਜਿਹੜਾ ਸਿਸਟਮ ਹੈ ਹਾਈ ਸਕੂਲਾਂ ਦਾ, ਉਹੀ ਸਿਸਟਮ ਚਾਲੂ ਰਖਣਾ ਚਾਹੀਦਾ ਹੈ। ਪੁਰਾਣਾ ਸਿਸਟਮ ਬਹਾਲ ਕਰਨਾ ਚਾਹੀਦਾ ਹੈ। ਪ੍ਰਾਇਮਰੀ ਸਕੂਲਾਂ ਵਾਸਤੇ ਕਰੈਸ਼ ਪ੍ਰੋਗਰਾਮ ਬਣਾਕੇ ਉਨ੍ਹਾਂ ਨੂੰ ਚੰਗੇ ਢੰਗ ਨਾਲ ਚਲਾਇਆ ਜਾਵੇ ਅਤੇ ਉਥੇ ਦੇ ਟੀਚਰਾਂ ਨੂੰ ਚੰਗੀਆਂ ਸਹੂਲਤਾਂ ਦਿਤੀਆਂ ਜਾਣ ਤਾਂਕਿ ਉਹ ਵਿਦਿਆ ਵੱਲ ਚੰਗੀ ਤਰ੍ਹਾਂ ਧਿਆਨ ਦੇਣ। ਜਿਹੜੀ ਮੈਂ ਪ੍ਰਾਈਵੇਟ ਸਕੂਲਾਂ ਦੀ ਗੱਲ ਦਸੀ ਸੀ, ਜਿਸ ਤਰੀਕੇ ਨਾਲ ਇਨ੍ਹਾਂ ਨੇ ਪਿਛੇ ਪਬਲਿਕ ਸਕੂਲਾਂ ਦੀ ਹਾਲਤ ਕੀਤੀ ਹੈ ਇਹ ਸਾਰਿਆਂ ਨੂੰ ਪਤਾ ਹੈ। ਸਾਡੇ ਵੇਲੇ ਅਸੀਂ ਐਜੂਕੇਸ਼ਨ ਦਾ ਐਕਟ ਬਣਾਇਆ ਸੀ। ਪ੍ਰਾਈਵੇਟ ਸਕੂਲਾਂ ਦੇ ਟੀਚਰ ਨੂੰ ਚੰਗੀਆਂ ਸਹੂਲਤਾਂ ਦਿੱਤੀਆਂ ਗਈਆਂ ਸਨ, ਮਗਰ ਉਸ ਵਿਚ ਵੀ ਖਾਮੀਆਂ ਹਨ। ਅੱਜ ਦੇ ਪ੍ਰਾਇਮਰੀ ਸਕੂਲ ਦੇ ਟੀਚਰ ਵੀ ਨਵਾਂ ਐਕਟ ਮੰਗ ਰਹੇ ਹਨ। ਉਹ ਦਿੱਲੀ ਪੈਟਰਨ

ਤੇ ਚਾਹੁੰਦੇ ਹਨ । ਇਸ ਤਰ੍ਹਾਂ ਪ੍ਰਾਇਵੇਟ ਮੈਨੇਜਮੈਂਟਸ ਵੀ ਅੱਛੀ ਤਰ੍ਹਾਂ ਅਸਰ ਅੰਦਾਜ਼ ਹੋ ਸਕਣਗੀਆਂ । ਉਸ ਨਾਲ ਪ੍ਰਾਈਵੇਟ ਸਕੂਲਾਂ ਦੇ ਟੀਚਰਾਂ ਨੂੰ ਚੰਗੀਆਂ ਸਹੂਲਤਾਂ ਮਿਲ ਸਕਣਗੀਆਂ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਜਿਹੜਾ ਦਿੱਲੀ ਪੈਟਰਨ ਤੇ ਐਜੂਕੇਸ਼ਨ ਐਕਟ ਹੈ ਉਹ ਇਥੇ ਲਿਆ ਕੇ ਉਸ ਨੂੰ ਇਥੇ ਪ੍ਰਵਾਨਗੀ ਮਿਲਣੀ ਚਾਹੀਦੀ ਹੈ । ਉਸ ਸਬੰਧ ਵਿਚ ਕੁਝ ਮੀਟਿੰਗਜ਼ ਵੀ ਹੋਈਆਂ ਹਨ । ਸਾਡੇ ਡੀ. ਪੀ. ਆਈ. ਦਿੱਲੀ ਗਏ ਸੀ । ਸਕੂਲ ਟੀਚਰਜ਼ ਯੂਨੀਅਨ ਦੇ ਨੁਮਾਇੰਦੇ ਵੀ ਗਏ ਸੀ । ਉਦੋਂ ਉਹ ਐਕਟ ਮਨਜ਼ੂਰ ਹੋ ਗਿਆ ਸੀ ਪਰ ਪਤਾ ਨਹੀਂ ਹੈ ਉਹ ਇਥੇ ਕਦੋਂ ਲਾਗੂ ਹੋ ਜਾਵੇਗਾ । ਮੈਂ ਕਹਾਂਗਾ ਕਿ ਉਸ ਨੂੰ ਪ੍ਰਵਾਨਗੀ ਮਿਲਣੀ ਚਾਹੀਦੀ ਹੈ। ਇਸੇ ਤਰ੍ਹਾਂ ਹੀ ਕਾਲਜਾਂ ਦੀ ਹਾਲਤ ਹੈ। ਕਾਲਜਾਂ ਦੇ ਵਿਚ ਕਈਂ ਥਾਂਈਂ ਧਰਨੇ ਲੱਗੇ ਕਿਉਂਕਿ ਪ੍ਰਾਈਵੇਟ ਕਾਲਜ ਚੰਗੀ ਤਰ੍ਹਾਂ ਨਹੀਂ ਚਲਦੇ । ਉਨ੍ਹਾਂ ਨੂੰ ਗਰਾਂਟਾਂ ਨਹੀਂ ਦਿੱਤੀਆਂ ਜਾਂਦੀਆਂ, ਜੇ ਗਰਾਂਟਾਂ ਦਿੱਤੀਆਂ ਵੀ ਜਾਂਦੀਆਂ ਹਨ ਤਾਂ ਉਹ ਵਕਤ ਸਿਰ ਨਹੀਂ ਮਿਲਦੀਆਂ । ਉਨ੍ਹਾਂ ਨੂੰ ਗਰਾਂਟਾਂ ਸਿੱਧੇ ਰਸਤੇ ਵੰਡੀਆਂ ਜਾਣ । ਉਨ੍ਹਾਂ ਨੂੰ ਤਨਖਾਹਾਂ ਚੈੱਕ ਰਾਹੀਂ ਮਿਲਣੀਆਂ ਚਾਹੀਦੀਆਂ ਹਨ । ਡਿਪਟੀ ਸਪੀਕਰ ਸਾਹਿਬ, ਉਹ ਵੀ ਯੂਨੀਵਰਸਿਟੀ ਗ੍ਰਾਂਟਸ ਕਮਿਸ਼ਨ ਦੇ ਗਰੇਡ ਮੰਗਦੇ ਹਨ । ਉਨ੍ਹਾਂ ਨੂੰ ਯੂ. ਜੀ. ਸੀ. ਦੇ ਗਰੇਡ ਦਿੱਤੇ ਜਾਣ ।

ਯੂਨੀਵਰਸਿਟੀਜ਼ ਦੀ ਜੋ ਹਾਲਤ ਹੈ, ਇਹ ਤੁਹਾਡੇ ਸਾਹਮਣੇ ਹੈ । ਪਤਾ ਨਹੀਂ ਕਿਸ ਤਰ੍ਹਾਂ ਅਪਰੋਚ ਹੋ ਜਾਂਦੀ ਹੈ। ਪੰਜਾਬੀ ਯੂਨੀਵਰਸਿਟੀ ਜਿਸ ਤਰੀਕੇ ਨਾਲ ਚੱਲ ਰਹੀ ਹੈ, ਉਥੇ ਦਾ ਜਿਹੜਾ ਵਾਈਸ ਚਾਂਸਲਰ ਹੈ........

---

## THROWING OF LEAFLETS BY STRANGERS FROM THE VISITORS' GALLERY

11.08 A.M. (ਇਸ ਸਮੇਂ ਗੈਲਰੀ ਵਿਚੋਂ ਪੰਜਾਬੀ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਦੇ ਖਿਲਾਫ਼ ਕੁਝ ਨਾਹਰੇ **ਲਗਾਏ ਗਏ ਅਤੇ ਕੁਝ ਲੀਫ-ਲੈੱਟਸ ਹਾਊਸ ਵਿਚ ਸੁੱਟੇ ਗਏ ।)

**ਸ੍ਰੀ ਡਿਪਟੀ ਸਪੀਕਰ** : ਇਹ ਜੋ ਨਾਹਰੇ ਲਗਾਏ ਜਾ ਰਹੇ ਹਨ, ਇਹ ਰਿਕਾਰਡ ਨਾ ਕੀਤੇ ਜਾਣ । (Whatever slogans are being raised, should not be recorded.)

---

## DISCUSSION AND VOTING OF DEMANDS FOR GRANTS FOR THE YEAR 1975-76 (*Resumption*)

**ਸਰਦਾਰ ਬਸੰਤ ਸਿੰਘ ਖਾਲਸਾ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਵਾਈਸ ਚਾਂਸਲਰ ਦੇ ਬਾਰੇ ਜੋ ਕੁਝ ਕਿਹਾ ਜਾ ਰਿਹਾ ਹੈ , ਇਹ ਰਿਕਾਰਡ ਨਾ ਕੀਤਾ ਜਾਵੇ ।(Whatever is being said about the Vice-Chanceller, should not be recorded.)

**ਸਰਦਾਰ ਬਸੰਤ ਸਿੰਘ ਖਾਲਸਾ** : ਡਿਪਟੀ ਸਪੀਕਰ ਸਾਹਿਬ......... ।

---

**Not recorded as ordered by the Chair.

**Mr. Deputy Speaker**: I read out rule 93 of the Rules of Procedure and Conduct of Business in the Punjab Legislative Assembly. It reads:—

"93. (1) The matter of every speech shall be strictly relevant to the matter before the Assembly

(2) A member while speaking shall not—

(i) reflect upon the conduct of persons in high authority unless the discussion is based on a substantive motion drawn in proper terms;

x x x x x x"

**ਸਰਦਾਰ ਸੁਰਜੀਤ ਸਿੰਘ** (ਬਰਨਾਲਾ): ਆਨ ਏ ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਐਜੂਕੇਸ਼ਨ ਦੀ ਡਿਮਾਂਡ ਤੇ ਡਿਸਕਸ਼ਨ ਹੋ ਰਹੀ ਹੈ । ਇਸ ਦੇ ਵਿਚ ਐਜੂਕੇਸ਼ਨ ਦੇ ਸਾਰੇ ਆਸਪੈਕਟਸ ਨੂੰ ਡੀਲ ਕੀਤਾ ਜਾ ਸਕਦਾ ਹੈ । ਇਸ ਦੇ ਵਿਚ ਡਾਇਰੈਕਟਰ ਨੂੰ ਵੀ ਡੀਲ ਕੀਤਾ ਜਾ ਸਕਦਾ ਹੈ, ਯੂਨੀਵਰਸਿਟੀਜ਼ ਨੂੰ ਵੀ ਡੀਲ ਕੀਤਾ ਜਾ ਸਕਦਾ ਹੈ । ਉਹ ਯੂਨੀਵਰਸਿਟੀ ਦੇ ਆਸਪੈਕਟ ਨੂੰ ਡੀਲ ਕਰ ਰਹੇ ਹਨ । (ਵਿਘਨ)

**Mr. Deputy Speaker** : I agree with you. (ਵਿਘਨ) ਇਸਟੀਚਿਊਸ਼ਨ ਨੂੰ ਡਿਸਕਸ ਕੀਤਾ ਜਾ ਸਕਦਾ ਹੈ ਪਰ ਇੰਡੀਵੀਜੂਅਲ ਨੂੰ ਨਹੀਂ ਕੀਤਾ ਜਾ ਸਕਦਾ । (I agree with you. (*Interruption*). Institution can be discussed by the hon. Members but not an individual.)

**Acharya Prithvi Singh Azad** : Khalsa Ji is discussing Education. He can discuss the Vice-Chancellor without naming him because that comes under Education.

**ਸਰਦਾਰ ਬਸੰਤ ਸਿੰਘ ਖਾਲਸਾ** : ਡਿਪਟੀ ਸਪੀਕਰ ਸਾਹਿਬ, ਮੇਰੇ ਤੋਂ ਜ਼ਿਆਦਾ ਐਕਸਪਰਟ ਐਜੂਕੇਸ਼ਨ ਦੇ ਇਥੇ ਬੈਠੇ ਹਨ । ਮੈਂ ਇਸ ਸਬੰਧ ਵਿਚ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਸੀਂ ਇਥੇ ਪ੍ਰਿੰਸੀਪਲ ਨੂੰ ਵੀ ਡਿਸਕੱਸ ਕਰਦੇ ਹਾਂ, ਪ੍ਰਾਇਮਰੀ ਸਕੂਲ ਦੇ ਟੀਚਰ ਨੂੰ ਡਿਸਕੱਸ ਕਰਦੇ ਹਾਂ ਔਰ ਵੀ.ਸੀ. ਨੂੰ ਡਿਸਕੱਸ ਕਰਦੇ ਹਾਂ ਪਰ ਕਿਸੇ ਦਾ ਨਾਮ ਨਹੀਂ ਲਿਆ ਜਾ ਸਕਦਾ ... (ਵਿਘਨ)

**ਇਕ ਆਵਾਜ਼** : ਯੂਨੀਵਰਸਿਟੀ ਦਾ ਨਾਮ ਆ ਗਿਆ ਤਾਂ ਵੀ. ਸੀ. ਦਾ ਨਾਮ ਵੀ ਸਮਝੋ ਆ ਗਿਆ । (ਵਿਘਨ)

**ਸਰਦਾਰ ਬਸੰਤ ਸਿੰਘ ਖਾਲਸਾ** : ਮੇਰੀ ਅਰਜ਼ ਹੈ ਕਿ ਐਕਸਟੈਂਸ਼ਨ ਨਹੀਂ ਮਿਲਣੀ ਚਾਹੀਦੀ । ਇਹ ਗੱਲ ਸਟੇਟ ਦੇ ਹਿੱਤ ਵਿਚ ਹੈ ਕਿ ਕਿਸੇ ਨੂੰ ਕੋਈ ਐਕਸਟੈਨਸ਼ਨ ਨਾ ਦਿੱਤੀ ਜਾਵੇ । ਸਟੇਟ ਦੇ ਵਿਚ ਹੋਰ ਵੀ ਬਹੁਤ ਵੱਡੇ 2 ਐਜੂਕੇਸ਼ਨਿਸਟਸ ਬੈਠੇ ਹਨ, ਉਨ੍ਹਾਂ ਨੂੰ ਵੀ ਮੌਕਾ ਮਿਲਣਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬ, ਜਿਹੜੀਆਂ ਯੂਨੀਵਰਸਿਟੀ ਦੇ ਵਿਚ ਬੇਈਮਾਨੀਆਂ ਹੋਈਆਂ ਹਨ, ਘੱਪਲੇ ਹੋਏ ਹਨ ਸਰਕਾਰ ਨੂੰ ਉਨ੍ਹਾਂ ਵਲ ਵੀ ਧਿਆਨ ਦੇਣਾ ਚਾਹੀਦਾ ਹੈ ।

ਫਿਰ, ਡਿਪਟੀ ਸਪੀਕਰ ਸਾਹਿਬ, ਕਾਲਜਾਂ ਦੀ ਜਿਹੜੀ ਸਕੂਲਾਂ ਤੋਂ ਅਪਗਰੇਡੇਸ਼ਨ ਕਰਨੀ ਹੈ । ਉਸ ਦੇ ਵਿਚ ਪਿੰਡਾਂ ਦਾ ਵੀ ਧਿਆਨ ਰਖਣਾ ਚਾਹੀਦਾ ਹੈ । ਮੈਂ ਇਹ ਵੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜੇ ਕਾਲਜ ਪ੍ਰਾਈਵੇਟ ਤੌਰ ਤੇ ਚਲ ਰਹੇ ਹਨ ਔਰ ਜਿਹੜੇ ਕਾਲਜ ਸਰਕਾਰ ਨੂੰ ਇਹ ਲਿਖ ਕੇ

ਦੇ ਰਹੇ ਹਨ ਕਿ ਸਾਡਾ ਕਾਲਜ ਟੇਕ-ਓਵਰ ਕੀਤਾ ਜਾਵ ਤਾਂ ਸਰਕਾਰ ਨੂੰ ਇਸ ਗੱਲ ਵਲ ਵੀ ਧਿਆਨ ਦੇਣਾ ਚਾਹੀਦਾ ਹੈ। ਜਿਹੜੇ ਸਿਕ ਕਾਲਜ ਚਲਦੇ ਹਨ ਔਰ ਪਿੰਡਾਂ ਵਿਚ ਆਮ ਤੌਰ ਤੇ ਇਹੋ ਜਿਹੇ ਹੀ ਕਾਲਜ ਚਲਦੇ ਹਨ, ਸਰਕਾਰ ਨੂੰ ਉਨ੍ਹਾਂ ਨੂੰ ਟੇਕ-ਓਵਰ ਕਰਨ ਵਲ ਧਿਆਨ ਦੇਣਾ ਚਾਹੀਦਾ ਹੈ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਮੈਡੀਕਲ ਐਜੂਕੇਸ਼ਨ ਵਲ ਆਉਂਦਾ ਹਾਂ। ਮੈਡੀਕਲ ਐਜੂਕੇਸ਼ਨ ਵੀ ਬੜੀ ਜ਼ਰੂਰੀ ਹੈ ਔਰ ਇਸ ਸਬੰਧ ਵਿਚ ਮੈਂ ਕੁਝ ਬੇਨਤੀਆਂ ਕਰਨਾ ਚਾਹੁੰਦਾ ਹਾਂ ਸਾਡੀ ਸਟੇਟ ਦੇ ਵਿਚ ਇਸ ਵੇਲੇ 4–5 ਮੈਡੀਕਲ ਕਾਲਜ ਚਲ ਰਹੇ ਹਨ। ਪਟਿਆਲੇ ਮੈਡੀਕਲ ਕਾਲਜ ਹੈ, ਅੰਮ੍ਰਿਤਸਰ ਵਿਚ ਮੈਡੀਕਲ ਕਾਲਜ ਹੈ, ਇਕ ਦਇਆ ਨੰਦ ਮੈਡੀਕਲ ਕਾਲਜ ਹੈ, ਇਕ ਕ੍ਰਿਸਚੀਅਨ ਮੈਡੀਕਲ ਕਾਲਜ ਹੈ ਔਰ ਇਕ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਹੈ। ਇਹ ਜਿਹੜੇ ਕਾਲਜ ਹਨ ਇਹ ਆਮ ਤੌਰ ਤੇ ਸਾਰੇ ਸ਼ਹਿਰਾਂ ਵਿਚ ਹੀ ਹਨ। ਮੇਰੀ ਬੇਨਤੀ ਹੈ ਕਿ ਅਜਿਹੀ ਵਿਦਿਆ ਦੇ ਕਾਲਜ ਪਿੰਡਾਂ ਵਿਚ ਵੀ ਹੋਣੇ ਚਾਹੀਦੇ ਹਨ। ਮੈਂ ਸਮਝਦਾ ਹਾਂ ਕਿ ਪਿੰਡਾਂ ਦੇ ਲੋਕ ਇਸ ਸਬੰਧ ਵਿਚ ਪੈਸੇ ਦੇਣ ਵਾਸਤੇ ਵੀ ਤਿਆਰ ਹਨ, ਕਾਲਜ ਲਈ ਜ਼ਮੀਨ ਦੇਣ ਵਾਸਤੇ ਵੀ ਤਿਆਰ ਹਨ ਅਤੇ ਹੋਰ ਵੀ ਸਾਰੇ ਕਸ਼ਟ ਝਲੱਣ ਨੂੰ ਤਿਆਰ ਹਨ। ਇਸ ਲਈ ਮੇਰੀ ਬੇਨਤੀ ਹੈ ਕਿ ਸਰਕਾਰ ਨੂੰ ਪਿੰਡਾਂ ਵਲ ਵੀ ਧਿਆਨ ਦੇਣਾ ਚਾਹੀਦਾ ਹੈ ਅਤੇ ਪਿਡਾਂ ਵਿਚ ਵੀ ਮੈਡੀਕਲ ਕਾਲਜ ਖੋਲ੍ਹਣੇ ਚਾਹੀਦੇ ਹਨ।

ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਮੈਡੀਕਲ ਕਾਲਜਾਂ ਵਿਚ ਐਡਮਿਸ਼ਨ ਲਈ ਜੋ ਗੱਲਾਂ ਹੁੰਦੀਆਂ ਹਨ ਉਸ ਵਲ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਮੈਂ ਇਸ ਗੱਲ ਲਈ ਇਨ੍ਹਾਂ ਦਾ ਬੜਾ ਸ਼ੁਕਰਗੁਜ਼ਾਰ ਹਾਂ ਕਿ ਜਿਹੜੀ ਇਨ੍ਹਾਂ ਨੇ ਹਰੀਜਨਾਂ ਵਾਸਤੇ ਐਡਮਿਸ਼ਨ ਦੀ ਪਰਸੈਂਟੇਜ ਘਟਾ ਕੇ 45 ਫ਼ੀਸਦੀ ਕਰ ਦਿੱਤੀ ਹੈ, ਇਸ ਗੱਲ ਦੀ ਬੜੀ ਖੁਸ਼ੀ ਹੈ ਲੇਕਿਨ ਇਹ ਗੱਲ ਵੀ ਮੈਂ ਸਰਕਾਰ ਨੂੰ ਜ਼ਰੂਰ ਕਹਾਂਗਾ ਕਿ ਇਸ ਐਡਮਿਸ਼ਨ ਦੇ ਵਿਚ ਜੋ ਘੱਪਲਾ ਹੁੰਦਾ ਹੈ ਅਤੇ ਜੋ ਝੂਠੇ ਸਰਟੀਫ਼ੀਕੇਟ ਇਸ ਐਡਮਿਸ਼ਨ ਵਾਸਤੇ ਦਿੱਤੇ ਗਏ ਹਨ, ਜਿਸ ਦਾ ਚਰਚਾ ਇਸ ਹਾਊਸ ਵਿਚ ਕਾਫ਼ੀ ਹੋ ਚੁਕਾ ਹੈ, ਸਰਕਾਰ ਨੂੰ ਉਨ੍ਹਾਂ ਦੇ ਖਿਲਾਫ਼ ਐਕਸ਼ਨ ਲੈਣਾ ਚਾਹੀਦਾ ਹੈ। ਜਿਨ੍ਹਾਂ ਲੋਕਾਂ ਨੇ ਸ਼ੈਡਿਊਲਡ ਕਾਸਟਸ ਦੇ ਝੂਠੇ ਸਰਟੀਫ਼ੀਕੇਟ ਲਏ ਹਨ ਉਨ੍ਹਾਂ ਤੇ ਮੁਕੱਦਮੇ ਦਰਜ ਕਰਨੇ ਚਾਹੀਦੇ ਹਨ ਔਰ ਉਨ੍ਹਾਂ ਲੋਕਾਂ ਨੂੰ ਸਜ਼ਾ ਦੇਣੀ ਚਾਹੀਦੀ ਹੈ। ਲੇਕਿਨ ਮੈਨੂੰ ਇਸ ਗੱਲ ਦਾ, ਡਿਪਟੀ ਸਪੀਕਰ ਸਾਹਿਬ, ਦੁੱਖ ਹੈ ਕਿ ਕੋਈ ਸਕੀਮ ਸਰਕਾਰ ਐਸੀ ਚਲਾ ਰਹੀ ਹੈ ਕਿ ਜਿਨ੍ਹਾਂ ਤੇ ਮੁਕੱਦਮੇ ਚਲ ਰਹੇ ਹਨ ਉਹ ਵਾਪਸ ਕੀਤੇ ਜਾਣ ਦੀ ਸੋਚ ਰਹੀ ਹੈ। ਮੇਰੀ ਅਰਜ਼ ਹੈ ਕਿ ਜੇ ਉਨ੍ਹਾਂ ਦੇ ਕੇਸਾਂ ਨੂੰ ਵਿਦਡਰਾ ਕੀਤਾ ਗਿਆ ਤਾਂ ਅਗੇ ਵਾਸਤੇ ਸਾਨੂੰ ਸਹੀ ਮਾਹਨਿਆਂ ਵਿਚ ਇਨ੍ਹਾਂ ਕਾਲਜਾਂ ਵਿਚ ਵੀ ਅਤੇ ਹੋਰ ਕਿਧਰੇ ਵੀ ਐਡਮਿਸ਼ਨ ਨਹੀਂ ਮਿਲਣੀ। ਇਸ ਲਈ ਮੇਰੀ ਅਰਜ਼ ਹੈ ਕਿ ਉਨ੍ਹਾਂ ਲੋਕਾਂ ਦੇ ਖਿਲਾਫ਼ ਸਖ਼ਤ ਐਕਸ਼ਨ ਲੈਣਾ ਚਾਹੀਦਾ ਹੈ।

ਫਿਰ, ਡਿਪਟੀ ਸਪੀਕਰ ਸਾਹਿਬ, ਜਿਹੜੇ ਡਾਕਟਰ ਪ੍ਰਾਈਵੇਟ ਪ੍ਰੈਕਟਿਸ ਕਰਦੇ ਹਨ ਉਨ੍ਹਾਂ ਦੇ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ। ਜਿਹੜੇ ਡਾਕਟਰ ਸਾਹਿਬਾਨ ਅਟੈਚਡ ਮੈਡੀਕਲ ਕਾਲਜਾਂ ਵਿਚ ਡਿਊਟੀਆਂ ਦਿੰਦੇ ਹਨ ਉਹ ਆਪਣੀ ਪ੍ਰੈਕਟਿਸ ਕਰਦੇ ਹਨ। ਪਹਿਲਾਂ ਡਾਕਟਰ ਪ੍ਰਾਈਵੇਟ ਪ੍ਰੈਕਟਿਸ ਕਰ ਸਕਦਾ ਸੀ ਪਰ ਹੁਣ ਇਹ ਸਿਸਟਮ ਬੰਦ ਕਰ ਦਿੱਤਾ ਹੈ। ਹੁਣ ਸਿਸਟਮ ਕੀ ਚਲਦਾ ਹੈ ? ਅਟੈਚਡ ਕਾਲਜਾਂ ਵਿਚ ਜਿਹੜੇ ਡਾਕਟਰ ਡਿਊਟੀ ਦਿੰਦੇ ਹਨ ਉਨ੍ਹਾਂ ਨੇ ਹਸਪਤਾਲਾਂ ਵਿਚ ਮੈਡੀਕਲ ਕਲੀਨਿਕ ਖੋਲ੍ਹੇ ਹੋਏ ਹਨ ਜਿਹੜੇ ਲੋਕ ਪ੍ਰਾਈਵੇਟ ਇਲਾਜ ਕਰਵਾਉਣਾ ਚਾਹੁੰਦੇ ਹਨ ਉਹ ਉਥੋਂ ਕਰਵਾਉਂਦੇ ਹਨ। ਇਸ ਦੇ ਵਿਚ ਬੜਾ ਭਾਰੀ ਘੱਪਲਾ ਹੋ ਰਿਹਾ ਹੈ। ਉਹ ਇਹ ਕਿ ਇਹ ਜਿਹੜੇ ਕਲੀਨਿਕ ਹਨ ਉਨ੍ਹਾਂ ਦੀ ਆਮਦਨ

[ਸਰਦਾਰ ਬਸੰਤ ਸਿੰਘ ਖਾਲਸਾ]

ਦਾ 50 ਫ਼ੀ ਸਦੀ ਸਰਕਾਰੀ ਖ਼ਜ਼ਾਨੇ ਵਿਚ ਜਮ੍ਹਾਂ ਕਰਵਾਉਣਾ ਹੁੰਦਾ ਹੈ। ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਉਹ ਲੋਕ ਕੋਈ ਰਸੀਦਾਂ ਵਗੈਰਾ ਨਹੀਂ ਕਟਦੇ ਅਤੇ ਕੁਝ ਪੈਸੇ ਡਾਕਟਰ ਆਪ ਖਾ ਜਾਂਦੇ ਹਨ ਅਤੇ ਕੁਝ ਪੈਸੇ ਉਸ ਦੇ ਨਾਲ ਦੇ ਸਾਥੀ ਖਾ ਜਾਂਦੇ ਹਨ। ਮਰੀਜ਼ ਦਾ ਇਲਾਜ ਵੀ ਚੰਗੀ ਤਰ੍ਹਾਂ ਨਹੀਂ ਹੁੰਦਾ ਅਤੇ ਇਸ ਤਰ੍ਹਾਂ ਘੱਪਲਾ ਵੀ ਹੁੰਦਾ ਹੈ। ਇਸ ਲਈ ਮੇਰੀ ਅਰਜ਼ ਹੈ ਕਿ ਇਨ੍ਹਾਂ ਸਾਰੀਆਂ ਗੱਲਾਂ ਨੂੰ ਮੱਦੇ ਨਜ਼ਰ ਰਖਦੇ ਹੋਏ ਜਿਹੜਾ ਪੁਰਾਣਾ ਸਿਸਟਮ ਪ੍ਰਾਈਵੇਟ ਪ੍ਰੈਕਟਿਸ ਦਾ ਹੈ ਉਹ ਹੀ ਬਹਾਲ ਕਰ ਦਿੱਤਾ ਜਾਵੇ। ਇਸ ਤਰ੍ਹਾਂ ਨਾਲ ਜਿਹੜੇ ਲੋਕ ਪ੍ਰਾਈਵੇਟ ਇਲਾਜ ਕਰਵਾਉਣਾ ਚਾਹੁੰਦੇ ਹਨ ਉਹ ਆਪਣਾ ਇਲਾਜ ਪ੍ਰਾਈਵੇਟ ਕਰਵਾ ਸਕਣਗੇ ਅਤੇ ਇਸ ਤਰ੍ਹਾਂ ਘੱਪਲਾ ਵੀ ਨਹੀਂ ਹੋਵੇਗਾ। ਸੋ ਜਿਹੜੀ ਪ੍ਰਾਈਵੇਟ ਪ੍ਰੈਕਟਿਸ ਜਿਵੇਂ ਚਲਦੀ ਸੀ ਉਵੇਂ ਹੀ ਚਲਾ ਦਿੱਤੀ ਜਾਵੇ ਫਿਰ ਜੋ ਕੁਦਰਤ ਕਰੇਗੀ ਉਹ ਦੇਖੀ ਜਾਵੇਗੀ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜੇ ਮੁੰਡੇ ਡਾਕਟਰੀ ਦਾ ਕੋਰਸ ਕਰਕੇ ਆਉਂਦੇ ਹਨ ਉਹ ਇਕ ਸਾਲ ਹਾਊਸ ਜਾਬ ਕਰਦੇ ਹਨ। ਉਸ ਦੇ ਬਾਅਦ ਉਹ ਐਮ. ਐਸ. ਜਾਂ ਐਮ. ਡੀ. ਕਰ ਸਕਦੇ ਹਨ। ਲੇਕਿਨ ਮੇਰੀ ਅਰਜ਼ ਹੈ ਕਿ ਜਿਹੜੇ ਨੌਜਵਾਨ ਡਾਕਟਰ ਫ਼ੀਲਡ ਵਿਚ ਕੰਮ ਕਰਦੇ ਹਨ, ਰੂਰਲ ਏਰੀਆ ਵਿਚ ਕੰਮ ਕਰਦੇ ਹਨ ਉਨ੍ਹਾਂ ਦੀ ਦੋ ਸਾਲ ਦੀ ਸਰਵਿਸ ਇਕ ਸਾਲ ਦੇ ਹਾਊਸ ਜਾਬ ਦੇ ਇਕੂਅਲ ਗਿਣੀ ਜਾਣੀ ਚਾਹੀਦੀ ਹੈ ਤਾਂ ਕਿ ਉਹ ਵੀ ਐਮ. ਐਸ. ਜਾਂ ਐਮ. ਡੀ. ਕਰ ਸਕਣ। ਉਹ ਡਾਕਟਰ ਜਿਨ੍ਹਾਂ ਦਾ ਦੋ ਸਾਲ ਦਾ ਤਜ਼ਰਬਾ ਹੋਵੇ ਅਤੇ ਰੂਰਲ ਏਰੀਆ ਵਿਚ ਉਨ੍ਹਾਂ ਨੇ ਕੰਮ ਕੀਤਾ ਹੋਵੇ, ਉਨ੍ਹਾਂ ਦੀ ਦੋ ਸਾਲ ਦੀ ਰੂਰਲ ਏਰੀਆ ਦੀ ਸਰਵਿਸ ਨੂੰ ਇਕ ਸਾਲ ਦੀ ਹਾਊਸ ਜਾਬ ਦੇ ਇਕੂਅਲ ਗਿਣਿਆ ਜਾਵੇ ਤਾਂ ਕਿ ਉਹ ਵੀ ਐਮ. ਐਸ. ਜਾਂ ਐਮ. ਡੀ. ਕਰਕੇ ਲੋਕਾਂ ਦੀ ਹੋਰ ਜ਼ਿਆਦਾ ਸੇਵਾ ਕਰ ਸਕਣ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਰਿਜ਼ਰਵੇਸ਼ਨ ਦੇ ਬਾਰੇ ਵੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਮੈਡੀਕਲ ਕਾਲਜਾਂ ਵਿਚ ਜਿਥੇ ਅਟੈਚਡ ਹਸਪਤਾਲ ਹਨ ਜਾਂ ਦੂਜੇ ਹਸਪਤਾਲ ਹਨ ਉਥੇ ਰਿਜ਼ਰਵੇਸ਼ਨ ਦਾ ਵੀ ਬੜਾ ਮੰਦਾ ਹਾਲ ਹੈ। ਕੋਈ ਵੀ ਹਰੀਜਨ ਕਲਾਸ I ਦੇ ਵਿਚ ਡਾਕਟਰ ਨਹੀਂ। ਕਲਾਸ 2 ਦੇ ਵਿਚ ਵੀ ਬਹੁਤ ਘੱਟ ਹਨ। ਕਿਸੇ ਵੀ ਹਰੀਜਨ ਡਾਕਟਰ ਨੂੰ ਸਿਲੈਕਸ਼ਨ ਗਰੇਡ 700–1100 ਦਾ ਬਿਲਕੁਲ ਨਹੀਂ ਮਿਲਿਆ। 7-8 ਡਾਕਟਰ ਬੀ. ਸੀ. ਐਮ. ਐਸ. ਕਲਾਸ II ਹਨ, ਉਨ੍ਹਾਂ ਨੂੰ ਸਿਲੈਕਸ਼ਨ ਗਰੇਡ ਦਿੱਤਾ ਜਾਵੇ। ਕਲਾਸ I ਵਿਚ ਤਾਂ ਕੋਈ ਵੀ ਡਾਕਟਰ ਸਾਡਾ ਨਹੀਂ ਹੈ। ਇਕ ਦੋ ਡਾਕਟਰ ਹਨ ਜਿਹੜੇ ਸਿਵਲ ਸਰਜਨ ਜਾਂ ਕਿਧਰੇ ਹੋਰ ਲਗੇ ਹੋਏ ਹਨ, ਉਨ੍ਹਾਂ ਨੂੰ ਛੱਡ ਕੇ ਸਾਡਾ ਹੋਰ ਕੋਈ ਨਹੀਂ ਹੈ। ਪਿਛਲੀ ਵਾਰੀ ਵੀ ਪ੍ਰੋਮੋਸ਼ਨਜ਼ ਕੀਤੀਆਂ ਗਈਆਂ ਹਨ। 16 ਦੀ ਲਿਸਟ ਬਣਾਈ ਗਈ ਜਿਸ ਦੇ ਵਿਚੋਂ 4 ਸਾਡੇ ਹੋਣੇ ਚਾਹੀਦੇ ਹਨ ਪਰ ਕੋਈ ਨਹੀਂ ਹੋਇਆ। ਹੁਣ ਮੇਰੀ ਅਰਜ਼ ਹੈ ਕਿ ਸਾਰਾ ਕੈਰੀ ਫ਼ਾਰਵਰਡ ਕਰਕੇ 7–8 ਦੀ ਗਿਣਤੀ ਬਣਦੀ ਹੈ, ਸਾਡੀ ਰਿਜ਼ਰਵੇਸ਼ਨ ਸਾਨੂੰ ਦੇਣੀ ਚਾਹੀਦੀ ਹੈ।

ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਦਇਆ ਨੰਦ ਮੈਡੀਕਲ ਕਾਲਜ ਸਾਡੇ ਜ਼ਿਲ੍ਹੇ ਵਿਚ ਹੈ। ਅਸੀਂ ਬਹੁਤ ਜ਼ੋਰ ਲਾਇਆ ਕਿ ਸਰਕਾਰ ਇਸ ਨੂੰ ਟੇਕ ਓਵਰ ਕਰ ਲਵੇ। ਗਿਆਨੀ ਜੀ ਨੇ ਇਸ ਦੇ ਬਾਰੇ ਬਿਆਨ ਵੀ ਦਿੱਤਾ ਸੀ ਪਰ ਪਤਾ ਨਹੀਂ ***ਨੇ ਕੀ ਫੂਕ ਮਾਰ ਦਿੱਤੀ ਕਿ ਜਿਹੜੀ ਦਇਆ ਨੰਦ ਮੈਡੀਕਲ ਕਾਲਜ ਦੇ ਟੇਕ ਓਵਰ ਕਰਨ ਦੀ ਗੱਲ ਚਲ ਰਹੀ ਸੀ ਉਹ ਵਿਚੇ ਰਹਿ ਗਈ। ਮੁੰਡਿਆਂ ਦਾ ਸਾਰਾ ਸਾਲ ਖਰਾਬ ਹੋ ਗਿਆ। **ਅਤੇ ***ਇਸ ਦੇ ਖਿਲਾਫ਼ ਸਨ। ਮੁੰਡਿਆਂ ਨੂੰ ਇਸ ਦੀ ਸਜ਼ਾ ਮਿਲੀ ਅਤੇ ਉਨ੍ਹਾਂ ਵਿਚਾਰਿਆਂ ਦਾ ਸਾਲ ਤਬਾਹ ਹੋ ਗਿਆ (ਵਿਘਨ)

**Not recorded as ordered by the Chair.

**ਸ੍ਰੀ ਡਿਪਟੀ ਸਪੀਕਰ :** ** ਅਤੇ ** ਦੇ ਨਾਮ ਰਿਕਾਰਡ ਨਾ ਕੀਤੇ ਜਾਣ। (The names of ** and ** should not be recorded.)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ :** ਡਿਪਟੀ ਸਪੀਕਰ ਸਾਹਿਬ, ਜੋ ਕੁਝ ਦਇਆ ਨੰਦ ਮੈਡੀਕਲ ਕਾਲਜ ਦੇ ਬਾਰੇ ਇਹ ਕਹਿ ਰਹੇ ਹਨ ਮੈਂ ਇਸ ਦੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਇਸ ਦੇ ਵਿਚ ਸਰਕਾਰ ਦੀ ਜ਼ਿੰਮੇਵਾਰੀ ਨਹੀਂ ਹੈ। ਸਰਕਾਰ ਇਸ ਕਾਲਜ ਨੂੰ ਲੈਣ ਲਈ ਤਿਆਰ ਸੀ ਪਰ ਅਸੀਂ ਕਾਲਜ ਦੇ ਪ੍ਰਬੰਧਕ ਦੇਣ ਵਾਸਤੇ ਤਿਆਰ ਨਹੀਂ ਹੋਏ। ਹੁਣ ਸਾਡੀ ਇਹ ਮੰਗ ਹੈ ਕਿ ਸਰਕਾਰ ਦਇਆ ਨੰਦ ਮੈਡੀਕਲ ਕਾਲਜ ਨੂੰ ਉਤਨੀ ਹੀ ਗਰਾਂਟ ਦੇਵੇ ਜਿਤਨੀ ਕ੍ਰਿਸਚੀਅਨ ਮੈਡੀਕਲ ਕਾਲਜ ਨੂੰ ਸ਼ੁਰੂ ਵਿਚ ਦਿੱਤੀ ਹੈ। (ਵਿਘਨ)

**ਸਰਦਾਰ ਬਸੰਤ ਸਿੰਘ ਖਾਲਸਾ :** ** **

**ਸ੍ਰੀ ਡਿਪਟੀ ਸਪੀਕਰ :** ਜਿਹੜਾ ਇਨ੍ਹਾਂ ਨੇ ਇਲਜ਼ਾਮ ਲਗਾਇਆ ਹੈ ਇਹ ਰਿਕਾਰਡ ਨਾ ਕੀਤਾ ਜਾਵੇ। (This allegation should not be recorded.)

**ਸਰਦਾਰ ਬਸੰਤ ਸਿੰਘ ਖਾਲਸਾ :** ਸੋ, ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਸਰਕਾਰ ਇਸ ਤੇ ਵਿਚਾਰ ਕਰ ਸਕਦੀ ਹੈ। ਬਿਲਕੁਲ ਚੰਗੇ ਤਰੀਕੇ ਨਾਲ ਇਹ ਕਾਲਜ ਨਹੀਂ ਚਲ ਰਿਹਾ। ਉਸ ਦੇ ਨਾਲ ਅਟੈਚਡ ਹਸਪਤਾਲ ਹੈ। 5 ਲੱਖ ਦੀ ਲੁਧਿਆਣੇ ਦੀ ਆਬਾਦੀ ਹੈ। ਬਹੁਤ ਸਾਰਾ ਰੂਰਲ ਏਰੀਆ ਵੀ ਉਸ ਹਸਪਤਾਲ ਵਿਚ ਆਉਂਦਾ ਹੈ। ਉਸ ਹਸਪਤਾਲ ਦੇ ਕੋਲ ਕੋਈ ਚੰਗੇ ਐਕੁ- ਇਪਮੈਂਟਸ ਨਹੀਂ, ਕੋਈ ਬਿਲਡਿੰਗ ਨਹੀਂ; ਮੈਂ ਨਹੀਂ ਕਹਿ ਸਕਦਾ ਕਿ ਚੰਗੀ ਮੈਨੇਜਮੈਂਟ ਨਹੀਂ, ਕਿਉਂਕਿ ਗਲਤੀ ਨਾਲ ਆਚਾਰਿਆ ਜੀ ਉਸ ਮੈਨੇਜਮੈਂਟ ਵਿਚ ਹਨ, ਉਨ੍ਹਾਂ ਨੂੰ ਚੰਗੀ ਮੈਨੇਜਮੈਂਟ ਕਰਨੀ ਚਾਹੀਦੀ ਹੈ। (ਵਿਘਨ)

**ਸ੍ਰੀ ਡਿਪਟੀ ਸਪੀਕਰ :** ਸੀ. ਪੀ. ਐਸ. ਸਾਹਿਬ, ਸਰਦਾਰ ਬਲਬੀਰ ਸਿੰਘ ਜੀ ਨੂੰ ਬੁਲਾ ਲਵੋ (ਵਿਘਨ)(I would request the C.P.S. to please send for Sardar Balbir Singh.) (*Interruption.*)

**ਸ੍ਰੀ ਸਰਦਾਰੀ ਲਾਲ ਕਪੂਰ :** ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਹਾਊਸ ਵਿਚ ਕਨਸਰਨਡ ਮਨਿਸਟਰ ਹੋਣਾ ਚਾਹੀਦਾ ਹੈ ਉਸ ਨੂੰ ਦਿਲਚਸਪੀ ਲੈਣੀ ਚਾਹੀਦੀ ਹੈ। ਸਾਂਝੀ ਜ਼ਿੰਮੇਵਾਰੀ ਦੀ ਗੱਲ ਠੀਕ ਹੈ ਪਰ ਕਨਸਰਨਡ ਮੰਤਰੀ ਨੂੰ ਜ਼ਰੂਰ ਬੈਠਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ :** ਮੈਂ ਬੇਨਤੀ ਕਰਾਂਗਾ ਕਿ ਜਿਹੜੇ ਕਨਸਰਨਡ ਮਨਿਸਟਰ ਹਨ ਉਨ੍ਹਾਂ ਨੂੰ ਬੁਲਾ ਲਵੋ। (I would request that the Minister concerned may be sent for.)

**ਟਰੈਜ਼ਰੀ ਬੈਂਚਿਜ਼ ਵਲੋਂ ਆਵਾਜ਼ਾਂ :** ਉਹ ਆ ਰਹੇ ਹਨ ਜੀ।

---

**Not recorded, as ordered by the Chair.

**ਸਰਦਾਰ ਬਸੰਤ ਸਿੰਘ ਖਾਲਸਾ :** ਡਿਪਟੀ ਸਪੀਕਰ ਸਾਹਿਬ, ਮੈਂ ਗੱਲ ਕਰ ਰਿਹਾ ਹਾਂ ਜਿਸ ਦੀ ਨੋਟਿੰਗ ਸਰਦਾਰ ਗੁਰਬੰਤਾ ਸਿੰਘ ਜੀ ਲੈ ਰਹੇ ਹਨ। (ਵਿਘਨ) ਮੈਡੀਕਲ ਕਾਲਜਾਂ ਵਿਚ ਜਿਹੜੇ ਹਰੀਜਨ ਸਟੂਡੈਂਟਸ ਨੂੰ ਵਜ਼ੀਫੇ ਦਿੱਤੇ ਜਾਂਦੇ ਹਨ ਉਨ੍ਹਾਂ ਦੀ ਦਰ ਬਹੁਤ ਘੱਟ ਹੈ ਅਤੇ ਸਰਕਾਰ ਨੇ ਇਹ ਗਲ ਕਹੀ ਸੀ ਕਿ ਮੈਡੀਕਲ ਕਾਲਜਾਂ ਵਿਚ ਜਿਹੜੀਆਂ ਕਿਤਾਬਾਂ ਸਬੰਧਤ ਹਨ ਉਹ ਹਰੀਜਨ ਵਿਦਿਆਰਥੀਆਂ ਲਈ ਰਖੀਆਂ ਜਾਣਗੀਆਂ ਪਰ ਉਹ ਕਿਤਾਬਾਂ ਨਹੀਂ ਰਖੀਆਂ ਗਈਆਂ। ਜਿਹੜੇ ਉਥੇ ਲਾਇਬ੍ਰੇਰੀਅਨ ਲਾਏ ਜਾਂਦੇ ਹਨ, ਜਿਨ੍ਹਾਂ ਨੇ ਸਾਰੇ ਵਿਦਿਆਰਥੀਆਂ ਨੂੰ ਗਾਈਡ ਕਰਨਾ ਹੈ ਉਨ੍ਹਾਂ ਬਾਰੇ ਇਹ ਹੈ ਕਿ ਪਟਿਆਲਾ ਵਿਚ ਇਕ ਲਾਇਬਰੇਰੀਅਨ ਲਗਾ ਹੈ ਜਿਹੜਾ ਕਿ ਕੇਵਲ ਮੈਟ੍ਰਿਕ ਪਾਸ ਹੈ। ਮੈਟ੍ਰਿਕ ਪਾਸ ਲਾਇਬਰੇਰੀਅਨ ਸਟੇਟ ਵਿਚ ਲਗ ਨਹੀਂ ਸਕਦਾ। ਜਿਹੜਾ ਪੇ-ਕਮਿਸ਼ਨ ਬਣਾਇਆ ਸੀ ਅਤੇ ਜਿਹੜੀ ਕਮੇਟੀ ਬਣਾਈ ਸੀ ਉਸ ਦੇ ਵਿੱਚ ਉਸ ਦਾ ਕੇਸ ਰਿਜੈਕਟ ਹੋ ਗਿਆ ਸੀ। ਉਸ ਨੇ ਮੈਟ੍ਰਿਕ ਹੁੰਦੇ ਹੋਏ 150-300 ਦੇ ਗਰੇਡ ਵਾਸਤੇ ਅਪਲਾਈ ਕੀਤਾ ਸੀ, ਪਰ ਉਸ ਵੇਲੇ ਦੇ ਸਾਡੇ ਹੈਲਥ ਸੈਕਟਰੀ ਨੇ ਉਸ ਦੇ ਕੇਸ ਨੂੰ ਰਿਜੈਕਟ ਕਰ ਦਿੱਤਾ ਸੀ ਇਸ ਕਰਕੇ ਕਿ ਉਹ ਨਾ ਤੇ ਬੀ.ਏ. ਹੈ ਅਤੇ ਨਾ ਹੀ ਉਸ ਦੇ ਕੋਲ ਡਿਪਲੋਮਾ ਹੈ ਅਤੇ ਕਿਹਾ ਸੀ ਕਿ ਉਸ ਨੂੰ ਕੋਈ ਗਰੇਡ ਨਹੀਂ ਦਿੱਤਾ ਜਾ ਸਕਦਾ। ਪਰ ਪਤਾ ਨਹੀਂ ਕੀ ਠੱਗੀ ਮਾਰੀ ਕਿ ਉਸਨੂੰ ਗਰੇਡ ਦੇ ਦਿੱਤਾ ਗਿਆ। ਫਿਰ ਗਰੇਡ 300-500 ਹੋਇਆ, ਉਥੇ ਪੇ-ਕਮਿਸ਼ਨ ਦੀ ਰਿਪੋਟ ਵਿਚ ਲਿਖਿਆ ਗਿਆ ਕਿ ਇਹ ਗਰੇਡ ਉਸ ਆਦਮੀ ਨੂੰ ਦਿੱਤਾ ਜਾਵੇਗਾ ਜਿਹੜਾ ਬੀ.ਏ. ਅਤੇ ਡਿਗਰੀ/ਡਿਪਲੋਮਾ ਹੋਲਡਰ ਹੋਵੇਗਾ। ਉਹ ਆਦਮੀ ਮੈਟ੍ਰਿਕ ਪਾਸ ਹੈ, ਗਲਤੀ ਨਾਲ ਉਹ ਗਰੇਡ ਲੈ ਰਿਹਾ ਹੈ, ਕਾਲਜ ਵਾਲਿਆਂ ਨੇ ਉਸ ਨੂੰ ਗਰੇਡ ਦੇ ਦਿੱਤਾ ਹੈ। ਪੀ. ਏ. ਸੀ. ਵਿਚ ਔਬਜੈਕਸ਼ਨ ਹੋਇਆ, ਅਤੇ ਫਿਰ ਉਹ ਵਾਪਸ ਹੋਇਆ। ਮੈਟ੍ਰਿਕ ਪਾਸ ਆਦਮੀ ਨੂੰ ਪੇ-ਕਮਿਸ਼ਨ ਨੇ ਰਿਜੈਕੱਟ ਕਰ ਦਿੱਤਾ, ਯੂਨੀਵਰਸਿਟੀ ਨੇ ਰਿਜੈਕੱਟ ਕਰ ਦਿੱਤਾ ਕਿ ਇਹ ਆਦਮੀ ਕਿਸੇ ਡਿਗਰੀ ਕਾਲਜ ਦਾ ਲਾਇਬਰੇਰੀਅਨ ਨਹੀਂ ਲਗ ਸਕਦਾ। ਪਤਾ ਨਹੀਂ ਕਿਹੜੇ ਹਿਸਾਬ ਨਾਲ, ਕੀ ਹਿੱਸਾ ਪੱਤੀ ਦਿੱਤੀ ਉਸ ਨੇ ਉਹ ਗਰੇਡ ਫਿਰ ਲੈ ਲਿਆ। ਕਿਸ ਤਰੀਕੇ ਨਾਲ ਪੰਜਾਬ ਦੇ ਖ਼ਜ਼ਾਨੇ ਤੇ ਛਾਪਾ ਮਾਰਿਆ ਜਾ ਰਿਹਾ ਹੈ। ਮੈਂ ਇਹ ਕਹਾਂਗਾ ਕਿ ਇਸ ਵਲ ਧਿਆਨ ਦੇਣਾ ਚਾਹੀਦਾ ਹੈ। ਸਾਡੇ ਜਿਹੜੇ ਹਰੀਜਨ ਮੁੰਡੇ ਲਗੇ ਹਨ ਉਨ੍ਹਾਂ ਦੇ ਵਜ਼ੀਫੇ ਦੀ ਦਰ ਜ਼ਿਆਦਾ ਹੋਣੀ ਚਾਹੀਦੀ ਹੈ, ਉਨ੍ਹਾਂ ਨੂੰ ਕਰਜ਼ੇ ਦੇਣੇ ਚਾਹੀਦੇ ਹਨ ਅਤੇ ਹੋਰ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ। ਇਹ ਗੱਲਾਂ ਕਹਿ ਕੇ ਮੈਂ ਤੁਹਾਡਾ ਸ਼ੁਕਰੀਆ ਅਦਾ ਕਰਦਾ ਹਾਂ।

**ਸ਼੍ਰੀ ਪ੍ਰੇਮ ਗੁਪਤਾ** (ਪਟਿਆਲਾ): ਡਿਪਟੀ ਸਪੀਕਰ ਸਾਹਿਬ, ਐਜੂਕੇਸ਼ਨ ਦੇ ਬਾਰੇ ਅਗਲੇ ਸਾਲ ਵਿਚ ਕੀ ਖਰਚ ਹੋਣਾ ਹੈ, ਉਹ ਡਿਮਾਂਡ ਸਾਡੇ ਸਾਹਮਣੇ ਹੈ। 53,98,06,000 ਰੁਪਏ ਪੰਜਾਬ ਦੇ ਬਜਟ ਵਿਚੋਂ ਅਗਲੇ ਸਾਲ ਲਈ ਐਜੂਕੇਸ਼ਨ ਵਾਸਤੇ ਰਖੇ ਗਏ ਹਨ। ਡਿਪਟੀ ਸਪੀਕਰ ਸਾਹਿਬ, ਐਜੂਕੇਸ਼ਨ ਦਾ ਏਮ ਕੀ ਹੈ ? ਇਹ ਜੋ ਐਡੀ ਵੱਡੀ ਰਕਮ ਜਿਹੜੀ ਕਿ ਹਰ ਸਾਲ ਗ੍ਰੈਜੂਅਲੀ ਵੱਧ ਰਹੀ ਹੈ ਪਿਛਲੇ ਦੋ ਤਿੰਨ ਸਾਲਾਂ ਤੋਂ, ਕੀ ਅਸੀਂ ਐਜੂਕੇਸ਼ਨ ਦਾ ਏਮ ਅਤੇ ਔਬਜੈਕਟ ਜਿਹੜਾ ਹੈ ਉਸ ਨੂੰ ਅਚੀਵ ਕਰ ਸਕਾਂਗੇ, ਕੰਪਲੀਟ ਕਰ ਸਕਾਂਗੇ ਜਾਂ ਉਸ ਦੇ ਯੂਟੇਲਾਈਜ਼ੇਸ਼ਨ ਵਿਚ ਚੇਂਜ ਕਰਨੀ ਜ਼ਰੂਰੀ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਜਾਣਦੇ ਹੀ ਹੋ ਕਿ ਹਿਦੁਸਤਾਨ ਵਿਚ, ਜਿਸ ਦੇ ਵਿਚ ਪੰਜਾਬ ਵੀ ਸ਼ਾਮਲ ਹੈ, ਯੂਨੀਵਰਸਿਟੀਆਂ ਵਿਚ, ਸਕੂਲਾਂ ਵਿਚ ਕਾਲਜਾਂ ਵਿਚ ਜੋ ਐਜੂਕੇਸ਼ਨ ਦੀ ਵੈਸਟਰਨ ਥਾਟ ਪ੍ਰੈਕਟਿਸ ਜਿਹੜੀ ਚਲਦੀ ਹੈ ਉਸ ਦੇ ਉਤੇ ਸਾਡਾ ਨੈਸ਼ਨਲ ਏਮ ਕੀ ਹੈ ਨੈਸ਼ਨਲ ਏਮ ਅੱਜ ਹਿਦੁਸਤਾਨ ਵਿਚ, ਅੰਡਰ ਡਿਵੈਲਪਡ ਕੰਟਰੀ ਹੋਣ ਦੇ ਨਾਤੇ ਸੋਸ਼ਲਿਜ਼ਮ ਹੈ। ਅਸੀਂ ਗਰੇਜੂਅਲੀ ਹਿੰਦੁਸਤਾਨ ਵਿਚ ਸੋਸ਼ਲਿਜ਼ਮ ਲਿਆਉਣਾ ਚਾਹੁੰਦੇ ਹਾਂ। ਲੇਕਿਨ ਐਜੂਕੇਸ਼ਨ ਜਿਹੜੀ ਹੈ ਇਹ ਇਸ ਦੇ ਲਈ ਇੰਪਾਰਟੈਂਟ ਵਹੀਕਲ ਸਮਝੀ ਜਾਂਦੀ ਹੈ। ਜਿਹੜਾ ਸੋਸ਼ਲਿਜ਼ਮ ਅਸੀਂ ਐਜੂਕੇਸ਼ਨ ਰਾਹੀਂ ਹਿੰਦੁਸਤਾਨ ਵਿਚ ਲਿਆਉਣਾ ਚਾਹੁੰਦੇ ਹਾਂ ਉਸ ਦੇ ਉਤੇ ਵੈਸਟਰਨ ਅਤੇ ਕੈਪੀਟੇਲਿਸਟ ਥਾਟ ਜਿਹੜਾ ਹੈ ਉਹ ਗਰਿੱਪ ਕਰਦਾ ਹੈ ਅਤੇ ਜਦੋਂ ਅਸੀਂ ਸੋਸ਼ਲਿਸਟਿਕ

ਏਮ ਅਚੀਵ ਕਰਨਾ ਚਾਹੁੰਦੇ ਹਾਂ, ਉਸ ਦੇ ਵਿਚ ਇਹ ਰੁਕਾਵਟ ਪਾਉਂਦਾ ਹੈ। ਇਸ ਲਈ ਮੈਂ ਪੰਜਾਬ ਸਰਕਾਰ ਅਤੇ ਵਿਦਿਆ ਮੰਤਰੀ ਨੂੰ ਇਸ ਗੱਲ ਦੀ ਦਰਖਾਸਤ ਕਰਾਂਗਾ ਕਿ ਸਾਡੀ ਡਾਇਰੈਕਸ਼ਨ ਨੂੰ ਮੋੜਿਆ ਜਾਵੇ, ਕਿਉਂਕਿ ਅਸੀਂ ਵੈਸਟਰਨ ਥਾਟ ਤੋਂ ਛੁਟਕਾਰਾ ਨਹੀਂ ਪਾ ਸਕਦੇ ਕਿਉਂਕਿ ਉਹ ਥਾਟ ਸਾਡੀਆਂ ਨਾੜੀਆਂ ਵਿਚ ਚਲਾ ਗਿਆ ਹੈ, ਇਸ ਵਿਚ ਅਸੀਂ ਗਰੈਜੁਅਲੀ ਚੇਂਜ ਲਿਆ ਸਕਦੇ ਹਾਂ। ਖ਼ਾਲਸਾ ਜੀ ਬੋਲੇ, ਉਨ੍ਹਾਂ ਨੇ ਕੁਝ ਚੰਗੀਆਂ ਲਗੱਾਂ ਵੀ ਕੀਤੀਆਂ ਹਨ, ਪਹਿਲਾਂ ਤਾਂ ਉਨ੍ਹਾਂ ਨੂੰ ਆਪਣੀ ਪਾਰਟੀ ਦੇ ਮੈਂਬਰਾਂ ਨੇ ਬੋਲਣ ਨਹੀਂ ਦਿੱਤਾ। ਮੈਂ ਐਕਸਪੈਕਟ ਕਰਦਾ ਸੀ ਕਿ ਉਨ੍ਹਾਂ ਨੇ ਸਰਦਾਰ ਸੁਰਜੀਤ ਸਿੰਘ ਦੇ ਨਾਲ ਮਿਲ ਕੇ ਇਸ ਮਹਿਕਮੇ ਨੂੰ ਹੈਂਡਲ ਕੀਤਾ ਸੀ ਇਸ ਕਰਕੇ ਕੋਈ ਚੰਗੇ ਸੁਝਾਓ ਦੇਣਗੇ ਜਾਂ ਕੁਝ ਤਜਰਬੇ ਤੋਂ ਦਸਣਗੇ ਜਿਹੜਾ ਸਾਲ ਛੇ ਮਹੀਨੇ ਉਨ੍ਹਾਂ ਨੂੰ ਕੰਮ ਕਰਨ ਦਾ ਮੌਕਾ ਮਿਲਿਆ ਪਰ ਉਹ ਇਥੇ ਇਸ ਤਰ੍ਹਾਂ ਹੀ ਦੀ ਤਕਰੀਰ ਕਰ ਰਹੇ ਸਨ ਜਿਵੇਂ ਕਿ ਉਹ ਅਕਾਲੀ ਪਾਰਟੀ ਦੀ ਕਾਨਫਰੰਸ ਵਿਚ ਬੋਲ ਰਹੇ ਹੋਣ। ਉਨ੍ਹਾਂ ਨੇ ਕਹਿਣਾ ਸ਼ੁਰੂ ਕਰ ਦਿੱਤਾ ਕਿ ਪੰਜਾਬ ਵਿਚ ਐਜੂਕੇਸ਼ਨ ਦਾ ਬੇੜਾ ਗਰਕ ਹੋ ਗਿਆ, ਸਕੂਲ ਬੰਦ ਪਏ ਹਨ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਫਿਗੱਰਜ਼ ਦੇ ਕੇ ਪੰਜਾਬ ਦੀ ਐਜੂਕੇਸ਼ਨ ਬਾਰੇ ਦਸਾਂਗਾ। ਐਜੂਕੇਸ਼ਨ ਦੀਆਂ ਤਿੰਨ ਸਟੇਜਾਂ ਹਨ। ਪ੍ਰਾਇਮਰੀ, ਸੈਕੰਡਰੀ ਅਤੇ ਯੂਨੀਵਰਸਿਟੀ ਇਕ ਹੋਰ ਹੈ ਜਿਹੜੀ ਕਿ ਇਨ੍ਹਾਂ ਡਿਮਾਂਡਜ਼ ਵਿਚ ਨਹੀਂ ਆਉਂਦੀ ਉਹ ਹੈ ਐਲਾਈਡ ਐਜੂਕੇਸ਼ਨ, ਲੇਕਿਨ ਮੈਂ ਸਾਰੀਆਂ ਗਲਾਂ ਜਨਰਲ ਐਜੂਕੇਸ਼ਨ ਬਾਰੇ ਕਰਾਂਗਾ। 1962 ਵਿਚ ਪੰਜਾਬ ਵਿਚ ਕੰਪਲਸਰੀ ਪ੍ਰਾਇਮਰੀ ਐਜੂਕੇਸ਼ਨ ਐਕਟ ਪਾਸ ਕੀਤਾ, ਜਿਸ ਦਾ ਏਮ ਸੀ ਕਿ ਜਿੰਨੇ ਵੀ 6 ਤੋਂ 11 ਸਾਲ ਦੀ ਏਜ ਗਰੁੱਪ ਦੇ ਬੱਚੇ ਹਨ ਉਨ੍ਹਾਂ ਨੂੰ ਕੰਪਲਸਰੀ ਐਜੂਕੇਸ਼ਨ ਦਿੱਤੀ ਜਾਵੇ, ਲਿਖਣ, ਪੜ੍ਹਨ ਅਤੇ ਗਿਣਨ ਦੀ ਨਾਲਜ ਦਿੱਤੀ ਜਾਵੇ। ਡਿਪਟੀ ਸਪੀਕਰ ਸਾਹਿਬ, ਮੈਂ ਦਸਦਾ ਹਾਂ ਕਿ ਕੰਟਰੀ ਨੇ ਟਾਰਗੇਟ ਫਿਕਸ ਕੀਤਾ ਕਿ ਚੌਥੀ ਪੰਜ ਸਾਲਾ ਪਲੈਨ ਦੇ ਅੰਤ ਤੱਕ 85 ਪ੍ਰਤੀਸ਼ਤ ਜਿਹੜੇ 6 ਤੋਂ 11 ਸਾਲ ਦੇ ਬੱਚੇ ਹਨ, ਸਕੂਲਾਂ ਵਿਚ ਲਿਆਂਦੇ ਜਾਣ, ਪਰ, ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਇਹ ਸੁਣ ਕੇ ਬੜੀ ਖੁਸ਼ੀ ਹੋਵੇਗੀ ਕਿ ਪੰਜਾਬ ਨੇ 1973–74 ਦੇ ਅੰਤ ਤਕ 93.7 ਜਿਹੜਾ ਕਿ, 8 ਪੁਆਇੰਟ ਫਿਕਸਡ ਟਾਰਗੇਟ ਤੋਂ ਵੱਧ ਹੈ, 6 ਤੋਂ 11 ਸਾਲ ਦੇ ਬਚੇ ਸਕੂਲਾਂ ਵਿਚ ਲਿਆਂਦੇ। ਜਿਹੜਾ ਟਾਰਗੇਟ ਕੰਟਰੀ ਨੇ ਫਿਕਸ ਕੀਤਾ ਸੀ ਉਸ ਤੋਂ 8 ਪ੍ਰਤੀਸ਼ਤ ਅਗੇ ਰਹੇ। ਇਸ ਤੋਂ ਬਾਅਦ ਜਿੰਨੇ ਬੱਚੇ ਆਏ ਉਨ੍ਹਾਂ ਦੀ ਤਾਦਾਦ 1973–74 ਵਿਚ 6 ਤੋਂ 11 ਸਾਲ ਦੀ ਉਮਰ ਵਾਲੇ 17,48,561 ਅਤੇ 1974–75 ਵਿਚ 19,35,432 ਐਨਰੋਲਮੈਂਟ ਹੋਈ। ਇਸ ਤੋਂ ਇਲਾਵਾ ਜਿਹੜੇ ਇਸ ਤੋਂ ਉਪਰ ਹਨ ਉਨ੍ਹਾਂ ਦੀ ਗਿਣਤੀ ਟ੍ਰੀਮੈਂਡੱਸ ਹੈ। ਜਿਹੜਾ ਕੰਟਰੀ ਨੇ ਟਾਰਗੇਟ ਚੌਥੇ ਪੰਜ ਸਾਲਾ ਪਲਾਨ ਵਿਚ ਅਚੀਵ ਕਰਨ ਦਾ ਫਿਕਸ ਕੀਤਾ ਉਸ ਤੋਂ 8 ਫੀਸਦੀ ਜ਼ਿਆਦਾ ਪੰਜਾਬ ਨੇ ਕੀਤਾ। ਡਿਪਟੀ ਸਪੀਕਰ ਸਾਹਿਬ, ਇਸ ਤੋਂ ਇਲਾਵਾ ਸਾਡੀਆਂ ਯੂਨੀਵਰਸਿਟੀਆਂ ਆਉਂਦੀਆਂ ਹਨ, ਕਾਲਜਿਜ਼ ਆਉਂਦੇ ਹਨ ਉਨ੍ਹਾਂ ਵਿਚ ਕਿੰਨੀ ਕੁ ਅਚੀਵਮੈਂਟ ਹੋਈ ਉਹ ਬਜਟ ਦੇ ਵਿਚ ਹੈ। ਇਸ ਸਾਲ ਦੇ ਵਿਚ ਉਹ ਪੰਜ ਪ੍ਰਾਈਵੇਟ ਕਾਲਜ ਸਨ ਜਿਨ੍ਹਾਂ ਨੂੰ ਪੰਜਾਬ ਸਰਕਾਰ ਨੇ ਟੇਕ ਓਵਰ ਕੀਤਾ। ਦੋ ਕਾਲਜ ਨਵੇਂ ਚਲਾਏ, ਉਸ ਦੇ ਨਾਲ ਜਿਤਨੇ ਵੀ ਸਕੂਲ ਬਣਾਏ, ਪ੍ਰਾਈਮਰੀ ਸਕੂਲ ਬਣਾਏ, ਹਾਇਰ ਸੈਕੰਡਰੀ ਸਕੂਲ ਬਣਾਏ ਉਸ ਦੇ ਨਾਲ ਕਾਲਜ ਵੀ ਬਣਾਉਣ ਤਾਕਿ ਪੰਜਾਬ ਦੇ ਲੋਕਾਂ ਨੂੰ ਐਜੂਕੇਸ਼ਨ ਦੇ ਵਿੱਚ ਠੀਕ ਢੰਗ ਨਾਲ ਚੈਨੇਲਾਈਜ਼ ਕੀਤਾ ਜਾਵੇ। ਮੈਂ ਤੁਹਾਡਾ ਧਿਆਨ, ਡਿਪਟੀ ਸਪੀਕਰ ਸਾਹਿਬ, ਇਸ ਗੱਲ ਵਲ ਦਿਵਾਉਣਾ ਚਾਹੁੰਦਾ ਹਾਂ ਕਿ ਹਿੰਦੁਸਤਾਨ ਵਿੱਚ ਕੁਠਾਰੀ ਕਮਿਸ਼ਨ ਗੌਰਮਿੰਟ ਆਫ ਇੰਡੀਆ ਨੇ ਅੱਜ ਤੋਂ ਅੱਠ ਸਾਲ ਪਹਿਲਾਂ ਬਣਾਇਆ ਸੀ ਕਿ ਹਿੰਦੁਸਤਾਨ ਦੇ ਵਿੱਚ ਐਜੂਕੇਸ਼ਨ ਨੂੰ ਕੀ ਰਿਫਾਰਮੇਸ਼ਨ ਦਿੱਤੀ ਜਾਵੇ। ਕੁਠਾਰੀ ਕਮਿਸ਼ਨ ਨੇ ਇਕ ਰਿਕਮੈਂਡੇਸ਼ਨ ਕੀਤੀ ਸੀ ਕਿ ਹਿੰਦੁਸਤਾਨ ਦੀਆਂ ਮੁਖਤਲਿਫ ਸਰਕਾਰਾਂ ਆਪਣੇ ਬਜਟ ਦਾ 10 ਫ਼ੀ ਸਦੀ ਹਿੱਸਾ ਐਜੂਕੇਸ਼ਨ ਤੇ ਜ਼ਰੂਰ ਖਰਚਣ। ਤੁਸੀਂ ਕਲ ਫਾਈਨਾਂਸ ਮਨਿਸਟਰ ਦੀ ਸਟੇਟਮੈਂਟ ਸੁਣੀ ਹੋਣੀ ਹੈ। ਫਿਗੱਰਜ਼ ਸਾਡੇ ਸਾਹਮਣੇ ਹਨ। ਪੰਜਾਬ ਵਿੱਚ ਅੱਜ ਐਜੂਕੇਸ਼ਨ ਤੇ ਰੈਵੇਨਿਊ ਤੇ 15

(ਸ੍ਰੀ ਪ੍ਰੇਮ ਗੁਪਤਾ)

ਫੀ ਸਦੀ ਐਕਸਪੈਂਡੀਚਰ ਹੋ ਰਿਹਾ ਹੈ ਜਦ ਕਿ ਕੁਠਾਰੀ ਕਮਿਸ਼ਨ ਨੇ 10 ਫੀ ਸਦੀ ਰਿਕਮੈਂਡ ਕੀਤਾ ਸੀ ਅਤੇ ਇਸ ਤਰ੍ਹਾਂ ਅਸੀਂ ਉਨ੍ਹਾਂ ਦੀ ਰਿਕਮੈਂਡ ਕੀਤੀ ਹੋਈ ਰਕਮ ਤੋਂ 50 ਫੀ ਸਦੀ ਜ਼ਿਆਦਾ ਖਰਚ ਕਰ ਰਹੇ ਹਾਂ।

ਡਿਪਟੀ ਸਪੀਕਰ ਸਾਹਿਬ, ਮੈਂ ਦੋ ਤਿੰਨ ਹੋਰ ਗੱਲਾਂ ਕਰਨੀਆਂ ਹਨ। ਸਪੋਰਟਸ ਦੇ ਮਾਮਲੇ ਵਿਚ ਬੜੀ ਤਰੱਕੀ ਕੀਤੀ ਹੈ। ਸਾਡੀ ਹਾਕੀ ਦੀਆਂ ਟੀਮਾਂ ਜਦ ਓਲੰਪਿਕ ਵਿੱਚ ਹਾਰ ਕੇ ਆ ਗਈਆਂ ਤਾਂ ਸਾਰੇ ਹਿੰਦੁਸਤਾਨ ਨੂੰ ਇਸ ਗੱਲ ਦਾ ਬੜਾ ਅਫ਼ਸੋਸ ਹੋਇਆ। ਪੰਜਾਬ ਸਰਕਾਰ ਨੇ ਕਿਹਾ ਕਿ ਹਾਕੀ ਦੀ ਟੀਮ ਨੂੰ ਟਰੇਂਡ ਕਰਨ ਵਾਸਤੇ ਜੋ ਖਰਚਾ ਹੋਵੇਗਾ ਉਹ ਪੰਜਾਬ ਸਰਕਾਰ ਦੇਵੇਗੀ ਅਤੇ ਹੁਣ ਹਾਕੀ ਦੀ ਟੀਮ ਪੰਜਾਬ ਯੂਨੀਵਰਸਿਟੀ ਕੈਂਪਸ ਦੇ ਵਿੱਚ ਟਰੇਨਿੰਗ ਲੈ ਰਹੀ ਹੈ। ਇਸ ਗੱਲ ਦੀ ਸਾਰਿਆਂ ਨੇ ਪ੍ਰਸ਼ੰਸਾ ਕੀਤੀ। ਇਸ ਦੇ ਨਾਲ ਪ੍ਰਾਇਮਰੀ ਸਕੂਲਾਂ ਵਿਚ ਸਪੋਰਟਸ, ਸਾਇੰਸ ਦੇ ਸਬਜੈਕਟ ਇੰਟਰੋਡਿਊਸ ਕਰਨਾ ਚਾਹੁੰਦੇ ਹਾਂ। ਲੇਕਿਨ ਜੇ ਅਸੀਂ ਐਜ਼ ਏ ਹੋਲ ਸਾਰੀਆਂ ਗੱਲਾਂ ਵੇਖੀਏ ਤਾਂ ਸਾਡੀ ਐਜੂਕੇਸ਼ਨ ਵਿੱਚ ਕੁਆਂਟੀਟੇਟਿਵ ਇਨਕਰੀਜ਼ ਤਾਂ ਜ਼ਰੂਰ ਹੋਈ ਹੈ ਪਰ ਕੁਆਲੀਟੇਟਿਵ ਕਿਤਨੀ ਇਨਕਰੀਜ਼ ਹੋਈ ਹੈ। ਸਰਕਾਰ ਦੀਆਂ ਇਸ ਸਬੰਧ ਵਿਚ ਐਫ਼ਰਟਸ ਵੀ ਬਹੁਤ ਹਨ। ਲੇਕਿਨ ਐਜੂਕੇਸ਼ਨ ਦੇ ਬਾਰੇ ਵਿਚ ਸਰਕਾਰ ਨੂੰ ਇੱਕ ਗੱਲ ਜ਼ਰੂਰ ਸੋਚਣੀ ਪਵੇਗੀ ਕਿ ਰੋਜ਼ ਇਥੇ ਕਿਹਾ ਜਾਂਦਾ ਹੈ ਕਿ ਐਜੂਕੇਟਿਡ ਅਨਇੰਪਲਾਇਮੈਂਟ ਹੈ। ਅਨ-ਇੰਪਲਾਇਮੈਂਟ ਕਿਉਂ ਕਰੀਏਟ ਹੋਈ ਹੈ। ਜਿਸ ਗੱਲ ਵਾਸਤੇ ਇੰਪਲਾਇਮੈਂਟ ਪਰੋਵਾਈਡ ਨਹੀਂ ਕਰ ਸਕਦੇ ਤਾਂ ਇਸ ਤਰ੍ਹਾਂ ਫ਼ਰੀਲੀ ਸਕੂਲਾਂ ਅਤੇ ਕਾਲਜਾਂ ਵਿੱਚ ਕਿਉਂ ਐਨਰੋਲਮੈਂਟ ਕੀਤੀ ਜਾਂਦੀ ਹੈ, ਇਸ ਨੂੰ ਕੰਟਰੋਲ ਕਿਉਂ ਨਹੀਂ ਕੀਤਾ ਜਾਂਦਾ। ਇਸ ਤੇ ਰੀਥਿੰਕਿੰਗ ਕਰਨੀ ਪਵੇਗੀ। ਹਾਇਰ ਸੈਕੰਡਰੀ ਸਿਸਟਮ ਇਸ ਕੰਟਰੀ ਵਿਚ ਆਇਆ। ਉਸ ਤੋਂ ਪਹਿਲਾਂ ਡੈਲਟਾ ਸਿਸਟਮ ਬਣਿਆ ਸੀ ਕਿ ਅੱਠਵੀਂ ਜਮਾਤ ਤੋਂ ਬਾਅਦ ਡਾਈਵਰਸੀਫ਼ਿਕੇਸ਼ਨ ਆਫ਼ ਕੋਰਸ ਹੋਵੇਗੀ। ਤਿੰਨ ਸਾਲਾਂ ਦੇ ਵਿੱਚ ਹਾਇਰ ਸੈਕੰਡਰੀ ਵਿੱਚ ਐਜੂਕੇਸ਼ਨ ਲੈਣ ਤੋਂ ਬਾਅਦ ਕਾਲਜਾਂ ਵਿਚ ਐਡਮਿਸ਼ਨ ਨੂੰ ਡਿਸਕਰੇਜ ਕੀਤਾ ਜਾਵੇਗਾ। ਪਤਾ ਨਹੀਂ ਇਹ ਚੀਜ਼ ਕਿਥੇ ਗਈ। ਡਿਵੈਲਪਮੈਂਟਸ ਇਹੋ ਜਿਹੀਆਂ ਹੋਈਆਂ ਕਿ ਉਹ ਡੈਲਟਾ ਸਿਸਟਮ ਗਿਆ, ਡਾਈਵਰਸਫ਼ਿਕੇਸ਼ਨ ਆਫ਼ ਕੋਰਸਿਜ਼ ਵੀ ਗਿਆ। ਲੇਕਿਨ ਇਕ ਗੱਲ ਇਸ ਸਰਕਾਰ ਨੂੰ ਸੋਚਣੀ ਪਵੇਗੀ ਅਤੇ ਸਰਕਾਰ ਨੂੰ ਧਿਆਨ ਦੇਣਾ ਪਵੇਗਾ ਕਿ ਇਹ ਜਿਹੜੀ ਟੂ ਮਚ ਆਫ਼ ਐਡਮਿਸ਼ਨਜ਼ ਯੂਨੀਵਰਸਿਟੀਆਂ ਅਤੇ ਕਾਲਜਾਂ ਵਿਚ ਹੁੰਦੀ ਹੈ ਇਸ ਦਾ ਕੋਈ ਕਰਾਈਟੇਰੀਆ ਬਣਾਉਣਾ ਪਵੇਗਾ, ਮੈਰਿਟ ਬਣਾਉਣੀ ਪਵੇਗੀ। ਇਸ ਗੱਲ ਨੂੰ ਕੰਟਰੋਲ ਕਰਨਾ ਪਵੇਗਾ। ਜੇ ਅਸੀਂ ਬੱਚੇ ਨੂੰ ਇੰਪਲਾਇਮੈਂਟ ਨਹੀਂ ਦੇ ਸਕਦੇ, ਸਾਰੇ ਲੋਕਾਂ ਨੂੰ ਸਰਕਾਰੀ ਨੌਕਰੀਆਂ ਨਹੀਂ ਦਿੱਤੀਆਂ ਜਾ ਸਕਦੀਆਂ, ਫਿਰ ਉਨ੍ਹਾਂ ਨੂੰ ਅਵੈਨਿਯੂਜ਼ ਕਰੀਏਟ ਕਰਕੇ ਦੇਣੇ ਪੈਣਗੇ। ਸਾਨੂੰ ਸੋਚਣਾ ਪਵੇਗਾ ਕਿ ਕਿਸ ਢੰਗ ਨਾਲ ਉਨ੍ਹਾਂ ਦੀ ਤਸੱਲੀ ਕੀਤੀ ਜਾ ਸਕਦੀ ਹੈ। ਜਿਸ ਬੱਚੇ ਨੇ ਚਾਰ ਸਾਲ ਬਾਦ ਫ਼ਰੱਸਟਰੇਟ ਹੋਣਾ ਹੈ, ਉਸ ਦੀ ਫ਼ਰੱਸਟਰੇਸ਼ਨ ਨੂੰ ਚਾਰ ਸਾਲ ਪਹਿਲਾਂ ਹੀ ਕਿਉਂ ਨਾ ਚੈਨੇਲਾਈਜ਼ ਕਰ ਲਈਏ ਤਾਂਕਿ ਕੋਈ ਸ਼ਿਕਾਇਤ ਹੀ ਨਾ ਰਹੇ। ਕਿਹਾ ਜਾਂਦਾ ਹੈ ਕਿ ਲੜਕੇ ਡਿਸਟਰੱਕਟਿਵ ਐਕਟੀਵਿਟੀਜ਼ ਵਿੱਚ ਹਿੱਸਾ ਲੈਂਦੇ ਹਨ, ਵਾਇਲੈਂਸ ਕਰਦੇ ਹਨ ਜਾਂ ਫ਼ਾਸੀਜ਼ਮ ਵਲ ਜਾਂਦੇ ਹਨ ਜਾਂ ਵਕਤੀ ਤੌਰ ਤੇ ਐਸੀਆਂ ਪਾਰਟੀਆਂ ਦੇ ਲੀਡਰ ਉਨ੍ਹਾਂ ਨੂੰ ਐਕਸਪਲਾਇਟ ਕਰਦੇ ਹਨ ਉਨ੍ਹਾਂ ਦੀ ਰੀਅਲ ਪ੍ਰਾਬਲਮ ਨਾਲ ਤਾਂ ਇਹੋ ਜਿਹੇ ਲੀਡਰਾਂ ਦਾ ਕੋਈ ਤੁਅੱਲਕ ਨਹੀਂ ਹੁੰਦਾ ਪਰ ਆਪਣੇ ਪੁਲਿਟੀਕਲ ਏਮਜ਼ ਦੇ ਵਾਸਤੇ ਉਨ੍ਹਾਂ ਨੂੰ ਐਕਸਪਲਾਇਟ ਕਰਦੇ ਹਨ। ਇਸ ਗੱਲ ਨੂੰ ਦੂਰ ਕਰਨ ਦੀ ਜ਼ਰੂਰਤ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਇਸ ਗੱਲ ਵਲ ਦਿਵਾਉਣਾ ਚਾਹੁੰਦਾ ਹਾਂ ਕਿ ਖ਼ਾਲਸਾ ਜੀ ਨੇ ਇਕ ਗੱਲ ਕਹੀ ਕਿ ਪੰਜਾਬ ਸਰਕਾਰ ਨੇ ਡਾਇਰੈਕਟਰ ਪ੍ਰਾਇਮਰੀ ਐਜੂਕੇਸ਼ਨ ਦਾ

ਬਣਾਉਣ ਤੋਂ ਇਨਕਾਰ ਕਰ ਦਿੱਤਾ ਅਤੇ ਮੁੱਕਰ ਗਈ ਹੈ। ਇਸ ਦਾ ਜਵਾਬ ਤਾਂ ਮਨਿਸਟਰ ਸਾਹਿਬ ਦੇਣਗੇ। ਮੈਂ ਤਾਂ ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਜਦੋਂ ਇਹ ਸਰਕਾਰ ਇਸ ਬਾਰੇ ਵਿੱਚ ਐਲਾਨ ਕਰ ਆਈ ਸੀ ਤਾਂ ਉਸ ਤੇ ਐਕਸ਼ਨ ਜ਼ਰੂਰ ਹੋਵੇਗਾ। ਜਦੋਂ ਦੀ ਇਹ ਸਰਕਾਰ ਪਾਵਰ ਵਿਚ ਆਈ ਹੈ ਕੋਈ ਵੀ ਐਲਾਨ ਕਰਕੇ ਬਾਹਰ ਆਈ ਹੈ ਤਾਂ ਉਹ ਉਸ ਤੋਂ 10 ਜਾਂ 15 ਫ਼ੀ ਸਦੀ ਜ਼ਿਆਦਾ ਹੀ ਇੰਪਲੀਮੈਂਟ ਕੀਤੇ ਹਨ। ਇਸ ਸੂਬੇ ਵਿਚ ਇਸ ਤਰ੍ਹਾਂ ਨਹੀਂ ਹੋਇਆ ਜਿਸ ਤਰ੍ਹਾਂ ਇਨ੍ਹਾਂ ਦੇ ਵੇਲੇ ਸ਼ਿਕਾਇਤ ਸੀ ਕਿ ਐਲਾਨ ਕਰਨ ਵਾਲਾ ਕੋਈ ਹੋਰ ਹੋਵੇ ਅਤੇ ਇੰਪਲੀਮੈਂਟ ਕਰਨ ਵਾਲਾ ਹੋਰ ਹੋਵੇ। ਇਸ ਚੀਜ਼ ਦਾ ਹੁਣ ਕੋਈ ਇਤਰਾਜ਼ ਨਹੀਂ ਕਰ ਸਕਦਾ। ਮੈਂ ਐਜੂਕੇਸ਼ਨ ਦੇ ਬਾਰੇ ਵਿਚ ਇੱਕ ਡੈਫੀਨਿਟ ਉਪੀ-ਨੀਅਨ ਰੱਖਦਾ ਹਾਂ। ਪਹਿਲਾਂ ਐਜੂਕੇਸ਼ਨ ਦਾ ਸਿਸਟਮ ਇਹ ਸੀ ਕਿ ਮਿਡਲ ਸਕੂਲ ਕੋਈ ਕੰਟਰੋਲ ਕਰਦਾ ਸੀ, ਪ੍ਰਾਇਮਰੀ ਸਕੂਲ ਕੋਈ ਕੰਟਰੋਲ ਕਰਦਾ ਸੀ ਅਤੇ ਹਾਇਰ ਸੈਕੰਡਰੀ ਵਾਸਤੇ ਕੰਟਰੋਲਿੰਗ ਏਜੰਸੀ ਕੋਈ ਹੋਰ ਸੀ ਅਤੇ ਇਕ ਡਿਸਟ੍ਰਿਕਟ ਯੂਨਿਟ ਬਣਾਇਆ ਗਿਆ। ਲੇਕਿਨ ਕੁਝ ਸਮੇਂ ਬਾਅਦ ਡਿਸਟ੍ਰਿਕਟ ਯੂਨਿਟ ਦੀ ਡਿਮਾਂਡ ਆਈ ਕਿ ਪ੍ਰਾਇਮਰੀ ਐਜੂਕੇਸ਼ਨ ਨੂੰ ਬਾਈਫ਼ਰਕੇਟ ਕੀਤਾ ਜਾਵੇ। ਮੈਂ ਇਸ ਸਬੰਧ ਵਿਚ ਦਰਖ਼ਾਸਤ ਕਰਾਂਗਾ ਕਿ ਡਾਇਰੈਕਟਰ ਪ੍ਰਾਇਮਰੀ ਐਜੂਕੇਸ਼ਨ ਦਾ ਜਿਤਨੀ ਛੇਤੀ ਤੋਂ ਛੇਤੀ ਹੋ ਸਕਦਾ ਹੈ ਬਣਾਇਆ ਜਾਵੇ। ਕਿਉਂਕਿ ਸਰਕਾਰ ਨੇ ਫਿਰ ਦੁਬਾਰਾ ਰੀਇਟਰੇਟ ਕੀਤਾ ਹੈ। ਲੇਕਿਨ ਇਕੱਲੇ ਡਾਇਰੈਕਟਰ ਨਾਲ ਮਸਲਾ ਹੱਲ ਨਹੀਂ ਹੋ ਸਕਦਾ ਅਤੇ ਕੋਈ ਸੁਧਾਰ ਨਹੀਂ ਹੋ ਸਕਦਾ। ਪ੍ਰਾਇਮਰੀ ਐਜੂਕੇਸ਼ਨ ਨੂੰ ਐਜ਼ ਏ ਹੋਲ ਬਾਈਫ਼ਰਕੇਟ ਕੀਤਾ ਜਾਵੇ। ਇਸ ਲਈ ਪਿਉਰਲੀ ਇੰਡੀਪੈਂਡੈਂਟ ਇਸ ਨੂੰ ਬਣਾਇਆ ਜਾਵੇ ਰਾਈਟ ਫ਼ਰਾਮ ਦੀ ਪ੍ਰਾਇਮਰੀ ਸਕੂਲ। ਇਕ ਸਮੱਸਿਆ ਇਹ ਸੀ ਕਿ ਪਹਿਲੀ ਜਮਾਤ ਤੋਂ 11ਵੀਂ ਜਮਾਤ ਤੱਕ ਇਕ ਯੂਨਿਟ ਸੀ। ਇਹ ਵਰਟੀਕਲ ਸਿਸਟਮ ਸੀ। ਪੰਜਾਬ ਵਿਚ ਡਿਸਟ੍ਰਿਕਟ ਬੋਰਡ ਦੇ ਅੰਡਰ ਸਕੂਲ ਸਨ। ਜਦੋਂ ਓਲਡ ਪੰਜਾਬ ਸੀ ਤਾਂ ਉਦੋਂ ਹਾਰੀਜ਼ੈਂਟਲ ਸਿਸਟਮ ਸੀ। ਛੇਵੀਂ ਜਮਾਤ ਤੋਂ ਚੇਂਜ ਹੋ ਜਾਂਦੀ ਸੀ। ਇਸ ਲਈ ਪ੍ਰਾਇਮਰੀ ਡਾਇਰੈਕਟੋਰੇਟ ਸਰਕਾਰ ਨੂੰ ਛੇਤੀ ਤੋਂ ਛੇਤੀ ਬਣਾਉਣਾ ਚਾਹੀਦਾ ਹੈ ਅਤੇ ਇਸ ਨੂੰ ਬਾਈਫ਼ਰਕੇਟ ਕਰਨਾ ਚਾਹੀਦਾ ਹੈ। ਤਾਕਿ ਪ੍ਰਾਇਮਰੀ ਸਕੂਲ ਦੇ ਟੀਚਰਜ਼, ਸਟੂਡੈਂਟਸ ਅਤੇ ਕੰਟੈਂਟਸ ਦੀ ਪ੍ਰਾਬਲਮ ਤੇ ਪੂਰਾ ਵਿਚਾਰ ਤੇ ਇੰਪਰੂਵਮੈਂਟ ਹੋ ਸਕੇ। ਲੇਕਿਨ ਹੈਪਹੈਜ਼ਰਡਲੀ ਇਕ ਡਾਇਰੈਕਟੋਰੇਟ ਨਾ ਬਣਾਇਆ ਜਾਵੇ। ਡਾਇਰੈਕਟਰ ਤਾਂ ਪਹਿਲਾਂ ਵੀ ਦੋ ਤਿੰਨ ਰਹੇ ਹਨ ਅਤੇ ਉਹ ਬੈਠੇ ਆਪਸ ਵਿਚ ਹੀ ਝਗੜਦੇ ਰਹਿੰਦੇ ਸਨ ਤੇ ਐਡਮਨਿਸਟਰੇਸ਼ਨ ਖਰਾਬ ਹੁੰਦੀ ਗਈ। ਨਾ ਕੋਈ ਫ਼ੀਲਡ ਵਿੱਚ ਇੱਕ ਦਾ ਕਹਿਣਾ ਮੰਨਦਾ ਹੈ ਅਤੇ ਨਾ ਹੀ ਦੂਜੇ ਦਾ। ਇਸ ਤਰ੍ਹਾਂ ਐਜੂਕੇਸ਼ਨ ਵਿੱਚ ਡਿਫ਼ਰੈਂਟ ਪਾਵਰਜ਼ ਡਿਵੈਲਪ ਹੋ ਗਈਆਂ ਸਨ। ਇਸ ਟੈਂਡੈਂਸੀ ਨੂੰ ਰੋਕਣਾ ਚਾਹੀਦਾ ਹੈ। (ਘੰਟੀ) ਡਿਪਟੀ ਸਪੀਕਰ ਸਾਹਿਬ, ਮੈਂ ਅਜੇ ਹੋਰ ਗੱਲਾਂ ਕਹਿਣੀਆਂ ਹਨ। ਮੈਂ ਇਹ ਗੱਲ ਕਹਾਂਗਾ ਕਿ ਐਜੂਕੇਸ਼ਨ ਤੇ ਸਰਕਾਰ ਦਾ ਕੰਟਰੋਲ ਹੈ ਅਤੇ ਸੁਪਰਵੀਜ਼ਨ ਵੀ ਹੈ ਲੇਕਿਨ ਇੰਟਾਇਰ ਐਜੂਕੇਸ਼ਨ ਨੂੰ ਸਰਕਾਰ ਰਨ ਨਹੀਂ ਕਰਦੀ। ਇਥੇ ਪ੍ਰਾਈਵੇਟ ਸਕੂਲ ਵੀ ਹਨ, ਕਾਲਜ ਵੀ ਹਨ ਜੋ ਉਨ੍ਹਾਂ ਦਾ ਐਜੂਕੇਸ਼ਨ ਦੇ ਬਾਰੇ ਰੋਲ ਹੈ ਜੇ ਅਸੀਂ ਉਸ ਨੂੰ ਭੁਲਾ ਦੇਈਏ ਤਾਂ ਐਜੂਕੇਸ਼ਨ ਐਜ਼ ਏ ਹੋਲ ਕੰਪਲੀਟ ਨਹੀਂ ਹੋ ਸਕਦੀ। ਉਨ੍ਹਾਂ ਦਾ ਐਜੂਕੇਸ਼ਨ ਦੇ ਬਾਰੇ ਡੈਫ਼ਿਨਿਟ ਰੋਲ ਹੈ। ਉਨ੍ਹਾਂ ਨੇ ਸੈਲਫ਼ ਐਫ਼ਰਟਸ ਦੇ ਨਾਲ ਜਿਥੇ ਸਰਕਾਰ ਆਪਣੇ ਰਿਸੋਰਸਿਜ਼ ਦੇ ਨਾਲ ਸਕੂਲ ਜਾਂ ਕਾਲਜ ਨਹੀਂ ਖੋਲ੍ਹ ਸਕਦੀ ਸੀ ਉਥੇ ਲੋਕਾਂ ਨੇ ਦਿਹਾਤਾਂ ਵਿਚ ਜਾਂ ਸ਼ਹਿਰੀ ਏਰੀਏ ਵਿਚ ਕਾਲਜ ਖੋਲ੍ਹੇ। ਮੈਂ ਸਮਝਦਾ ਹਾਂ ਕਿ ਅਸੂਲੀ ਤੌਰ ਤੇ ਸਰਕਾਰ ਦਾ ਇੰਟਾਇਰ ਐਜੂਕੇਸ਼ਨ ਤੇ ਕੰਟਰੋਲ ਹੋਣਾ ਚਾਹੀਦਾ ਹੈ। ਲੇਕਿਨ ਜੇ ਅੱਜ ਕੋਈ ਰੁਕਾਵਟ ਹੈ ਤਾਂ ਉਹ ਇਹ ਹੈ ਕਿ ਉਨ੍ਹਾਂ ਸਕੂਲਾਂ ਵਿਚ ਸਲੇਬਸ ਗੌਰਮਿੰਟ ਦਾ ਹੁੰਦਾ ਹੈ, ਕੰਟੈਂਟ ਤੁਹਾਡਾ ਹੈ, ਉਸ ਦੇ ਨਾਲ ਥਾਟ ਵੀ ਇਨਕਾਰਪੋਰੇਟ ਕਰੋ। ਦੂਜੀ ਗਲ ਇਹ ਹੈ ਕਿ ਇਥੇ ਦੇ ਟੀਚਰਜ਼ ਨੂੰ ਜਿਨ੍ਹਾਂ ਨੇ ਐਜੂਕੇਸ਼ਨ ਦੇਣੀ ਹੈ ਉਨ੍ਹਾਂ ਦੀਆਂ ਜੋ ਸਮੱਸਿਆਵਾਂ ਹਨ, ਚਾਹੇ ਮੈਨੇਜਮੈਂਟ ਜ਼ਿਆਦਤੀ ਕਰਦਾ

[ਸ੍ਰੀ ਪ੍ਰੇਮ ਗੁਪਤਾ]

ਹੈ ਜਾਂ ਸਮਾਜ ਦਾ ਕੋਈ ਹੋਰ ਹਿੱਸਾ ਕਰਦਾ ਹੈ ਤਾਂ ਸਰਕਾਰ ਨੂੰ ਇਸ ਵਲ ਅਟੈਨਸ਼ਨ ਦੇਣੀ ਚਾਹੀਦੀ ਹੈ। ਮੈਂ ਇਸ ਸਬੰਧ ਵਿਚ ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਜੇਕਰ 1969 ਵਿੱਚ ਪ੍ਰਾਈਵੇਟ ਸਕੂਲਾਂ ਵਾਸਤੇ ਐਕਟ ਬਣਿਆ ਸੀ ਤਾਂ ਰੂਲ ਬਣਾਉਣੇ ਹੀ ਭੁਲ ਗਏ ਅਤੇ ਤਿੰਨ ਚਾਰ ਸਾਲ ਰੂਲ ਨਹੀਂ ਬਣਾਏ। ਹੁਣ ਜਦੋਂ ਸਾਡੀ ਸਰਕਾਰ ਆਈ ਤਾਂ ਐਡਮਨਿਸਟਰੇਟਿਵ ਰੂਲਜ਼ ਬਣਾਏ ਗਏ ਹਨ। ਹੁਣ ਉਨ੍ਹਾਂ ਦੀ ਐਪਰੂਵਲ ਹੋਈ ਅਤੇ ਉਪਰੇਸ਼ਨ ਹੋਈ। ਪੰਜ ਸਾਲ ਐਕਟ ਨੂੰ ਪਾਸ ਹੋਇਆਂ ਹੋ ਗਏ ਹਨ, ਇਸ ਲਈ ਪੁਰਾਣਾ ਹੋ ਗਿਆ ਹੈ, ਬੈਨੀਫਿਟ ਇਸ ਦਾ ਲੋਕਾਂ ਨੂੰ ਨਹੀਂ ਮਿਲਿਆ। ਟੀਚਰਜ਼ ਨੇ ਡਿਮਾਂਡ ਕੀਤੀ ਕਿ ਦਿੱਲੀ ਪੈਟਰਨ ਤੇ ਸਾਨੂੰ ਗਰਾਂਟ ਦਿੱਤੀ ਜਾਂਦੀ ਹੈ ਇਸ ਲਈ ਦਿੱਲੀ ਦਾ ਹੀ ਐਕਟ ਇਥੇ ਪਾਸ ਕੀਤਾ ਜਾਵੇ। ਮੈਂ ਸਮਝਦਾ ਹਾਂ ਕਿ ਉਹ ਐਕਟ ਪਾਸ ਕਰਨ ਵਿੱਚ ਸਰਕਾਰ ਨੂੰ ਜਲਦੀ ਕਰਨੀ ਚਾਹੀਦੀ ਹੈ ਕਿਉਂਕਿ ਇਸ ਨਾਲ ਸਰਕਾਰ ਦੀਆਂ ਪਾਵਰਜ਼ ਵੀ ਵਧਦੀਆਂ ਹਨ, ਟੀਚਰਜ਼ ਦੀਆਂ ਵੀ ਪਾਵਰਜ਼ ਵਧਦੀਆਂ ਹਨ ਅਤੇ ਮੈਨੇਜਮੈਂਟਸ ਦੀਆਂ ਪਾਵਰਜ਼ ਕਰਟੇਲ ਹੁੰਦੀਆਂ ਹਨ। ਜਿਸ ਤਰ੍ਹਾਂ ਯੂਨੀਵਰਸਿਟੀ ਟੀਚਰਜ਼ ਵਾਸਤੇ ਸਿਕਿਉਰਿਟੀ ਆਫ਼ ਸਰਵਿਸ ਦਾ ਐਕਟ ਬਣਿਆ ਸੀ ਅਤੇ ਪੰਜਾਬ ਦੇ ਟੀਚਰਜ਼ ਨੇ ਇਸ ਨੂੰ ਵੈਲਕਮ ਕੀਤਾ ਸੀ ਅਤੇ ਮੈਨੇਜਮੈਂਟਸ ਨੇ ਵੀ ਵੈਲਕਮ ਕੀਤਾ ਸੀ। ਇਸੇ ਤਰ੍ਹਾਂ ਯੂ. ਜੀ. ਸੀ. ਨੇ ਜੋ ਕਾਲਜ ਅਤੇ ਯੂਨੀਵਰਸਿਟੀ ਅਤੇ ਹੋਰ ਐਲਾਈਡ ਇੰਸਟੀਚਿਊਸ਼ਨਜ਼ ਦੇ ਟੀਚਰਜ਼ ਲਈ ਗਰੇਡ ਰਿਕਮੈਂਡ ਕੀਤੇ ਹਨ ਉਹ ਲਾਗੂ ਕਰਨੇ ਚਾਹੀਦੇ ਹਨ ਕਿਉਂਕਿ ਸੈਂਟਰ ਗੌਰਮਿੰਟ ਨੇ ਕਿਹਾ ਕਿ ਸਟੇਟ ਗੌਰਮਿੰਟ ਨੂੰ ਸਿਰਫ਼ 20% ਐਨਹਾਂਸਡ ਖਰਚਾ ਕਰਨਾ ਪਵੇਗਾ ਅਤੇ ਬਾਕੀ ਦੀ 80% ਸੈਂਟਰਲ ਗੌਰਮਿੰਟ ਮੈਚਿੰਗ ਗਰਾਂਟ ਦੇਵੇਗੀ। ਜਿਥੇ ਪੰਜਾਬ ਦੀ ਸਰਕਾਰ ਐਜੂਕੇਸ਼ਨ ਵਾਸਤੇ 54 ਕਰੋੜ ਰੁਪਏ ਖਰਚ ਕਰ ਰਹੀ ਹੈ ਉਥੇ ਮਸਨੂਈ ਤੌਰ ਤੇ ਸਿਰਫ਼ 12 ਲੱਖ ਰੁਪਏ ਦਾ ਖਰਚਾ ਇਸ ਦਾ ਪੰਜਾਬ ਸਰਕਾਰ ਤੇ ਪੈਣਾ ਹੈ। ਟੀਚਰਜ਼ ਨੂੰ ਸੁਸਾਇਟੀ ਦੀ ਕਰੀਮ ਅਤੇ ਇੰਟੈਲੀਜੈਂਸੀਆ ਸਮਝਿਆ ਜਾਂਦਾ ਹੈ। ਜੇ ਇਸ ਨੂੰ ਇੰਪਲੀਮੈਂਟ ਕਰਨ ਵਿਚ ਦੇਰ ਹੋ ਜਾਵੇ ਅਤੇ ਕੋਈ ਐਜੀਟੇਸ਼ਨ ਹੋਵੇ ਅਤੇ ਬਾਅਦ ਵਿੱਚ ਇੰਪਲੀਮੈਂਟ ਹੋਣ ਤਾਂ ਕੋਈ ਬਹੁਤੀ ਐਪਰੀ-ਸੀਏਸ਼ਨ ਨਹੀਂ ਕੀਤੀ ਜਾਂਦੀ। ਇਸ ਕਰਕੇ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਚਾਹੀਦਾ ਹੈ, ਇਕ ਸੈਂਟਰਲ ਮਨਿਸਟਰ ਨਾਲ ਕਾਨਫ਼ਰੰਸ ਹੋਣੀ ਹੈ, ਉਥੇ ਇਹ ਫੈਸਲਾ ਲੈਣ ਤਾਂਕਿ ਟੀਚਰਜ਼ ਦੀ ਡਿਮਾਂਡ ਨੂੰ ਪੂਰਾ ਕੀਤਾ ਜਾ ਸਕੇ।

ਮੈਂ, ਡਿਪਟੀ ਸਪੀਕਰ ਸਾਹਿਬ, ਹੋਰ ਦੋ ਚਾਰ ਗੱਲਾਂ ਕਹਿਣੀਆਂ ਹਨ। ਸਕੂਲ ਟੀਚਰਜ਼ ਪੀਸਫੁਲੀ ਰੀਪਰੀਜ਼ੈਂਟ ਕਰਦੇ ਹਨ ਔਰ ਕਰਦੇ ਵੀ ਰਹੇ ਹਨ। ਖਾਲਸਾ ਜੀ ਦੀ ਤਾਂ ਉਹ ਗਲ ਨਹੀਂ ਮੰਨਦੇ। ਇਹ ਵੀ ਪਾਰਲੀਮੈਂਟਰੀ ਸੈਕਟਰੀ ਰਹੇ ਹਨ। ਪਾਰਲੀਮੈਂਟਰੀ ਸੈਕਟਰੀ ਕੋਈ ਵਜ਼ੀਰ ਨਾਲੋਂ ਘੱਟ ਤਾਂ ਨਹੀਂ ਹੁੰਦਾ। ਉਹ ਵੀ ਮਨਿਸਟਰ ਵਰਗਾ ਹੀ ਹੁੰਦਾ ਹੈ। ਸਰਦਾਰ ਸੁਰਜੀਤ ਸਿੰਘ ਬਰਨਾਲਾ ਜੀ ਕਹਿੰਦੇ ਸਨ ਕਿ ਅਸੀਂ ਸਪੈਨ ਘਟਾਉਣ ਦੇ ਆਰਡਰ ਕਰ ਦਿੱਤੇ ਸਨ ਚਾਰ ਰੁਪਏ ਦੀ ਬਜਾਏ ਜ਼ਿਆਦਾ ਇਨਕਰੀਮੈਂਟ ਹੋਵੇਗੀ। ਪਰ ਉਹ ਕਹਿੰਦੇ ਹਨ ਕਿ ਉਨ੍ਹਾਂ ਦੇ ਕੀਤੇ ਹੋਏ ਆਰਡਰ ਇੰਪਲੀਮੈਂਟ ਨਹੀਂ ਹੋਏ। ਡਿਪਟੀ ਸਪੀਕਰ ਸਾਹਿਬ, ਜਦੋਂ ਗਵਰਨਰ ਰੂਲ ਵਿਚ ਫ਼ਾਈਲ ਵੇਖੀ ਗਈ ਤਾਂ ਉਸ ਉਪਰ ਕੋਈ ਆਰਡਰ ਨਹੀਂ ਸਨ। ਹੁਣ ਆਪੋਜ਼ੀਸ਼ਨ ਵਿਚ ਬੈਠ ਕੇ ਉਨ੍ਹਾਂ ਨੂੰ ਖ਼ਿਆਲ ਆ ਜਾਂਦਾ ਹੈ ਕਿ ਅਸੀਂ ਤਾਂ ਇਹ ਆਰਡਰ ਕਰ ਕੇ ਗਏ ਸੀ, ਤੁਸੀਂ ਉਸ ਨੂੰ ਇੰਪਲੀਮੈਂਟ ਨਹੀਂ ਕੀਤਾ। ਮੈਂ ਕਹਿੰਦਾ ਹਾਂ ਕਿ ਇਹ ਪੁਆੜੇ ਹੀ ਇਨ੍ਹਾਂ ਦੇ ਪਾਏ ਹੋਏ ਹਨ। ਸ਼ਰਮਾ ਜੀ ਨੇ ਕਿਹਾ ਸੀ ਕਿ ਇਹ ਤਾਂ ਡੀ.ਏ ਦੇਣ ਦੀ ਬਜਾਏ ਇੰਪਲਾਈਜ਼ ਨੂੰ ਜੇਲ੍ਹਾਂ ਵਿਚ ਭੇਜ ਦਿੰਦੇ ਸਨ, ਇਨਕਰੀਮੈਂਟ ਲਈ ਜੇਲ੍ਹ ਵਿਚ ਭੇਜ ਦਿੰਦੇ ਸਨ ਪਰ ਹੁਣ ਕਹਿੰਦੇ ਹਨ ਕਿ ਇਨਕਰੀਮੈਂਟ ਵੱਧ ਨਹੀਂ ਹੈ। ਵੱਧ ਕਿਥੋਂ ਹੋਵੇ, ਤੁਸੀਂ ਤਾਂ ਉਨ੍ਹਾਂ ਨੂੰ ਜਦੋਂ ਉਹ ਇਨਕਰੀਮੈਂਟ ਵੱਧ ਮੰਗਦੇ ਸੀ ਤਾਂ ਜੇਲ੍ਹਾਂ ਵਿਚ ਭੇਜ ਦਿੰਦੇ ਸੀ। ਇਸ ਲਈ ਹੁਣ ਮੈਂ ਸਰਕਾਰ ਨੂੰ ਇਹ ਬੇਨਤੀ ਕਰਾਂਗਾ ਕਿ ਇਹ ਫ਼ੈਸਲਾ ਜਲਦੀ ਹੀ ਕਰ ਦੇਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਹੁਣ ਸਕੂਲ ਐਜੂਕੇਸ਼ਨ ਬੋਰਡ ਬਣਿਆ ਹੈ । ਇਹ ਤਾਂ ਸੈਕੰਡਰੀ ਐਜੂਕੇਸ਼ਨ ਬੋਰਡ ਹੈ ਨਾ ਕਿ ਸਕੂਲ ਐਜੂਕੇਸ਼ਨ ਬੋਰਡ ਹੈ। ਇਸ ਨੇ ਇਮਤਿਹਾਨ ਲੈਣਾ ਹੈ ਦਸਵੀਂ ਤੇ ਗਿਆਰਵੀਂ ਜਮਾਤਾਂ ਦਾ ਤੇ ਕਿਤਾਬਾਂ ਛਪਵਾਉਣੀਆਂ ਹਨ ਪਹਿਲੀ ਤੋਂ ਦੂਜੀ ਜਮਾਤ ਦੀਆਂ। ਇਸ ਤਰ੍ਹਾਂ ਨਾਲ ਇਨ੍ਹਾਂ ਦੀ ਕੁਆਰਡੀਨੇਸ਼ਨ ਕਿਸ ਤਰ੍ਹਾਂ ਰਹਿ ਸਕਦੀ ਹੈ । ਇਸ ਲਈ ਜਿਹੜੀਆਂ ਕਿਤਾਬਾਂ ਨੈਸ਼ਨੇਲਾਈਜ਼ਡ ਹਨ ਉਹ ਇਨ੍ਹਾਂ ਤੋਂ ਲੈ ਲਵੋ ਅੋਰ ਐਜੂਕੇਸ਼ਨ ਡਿਪਾਰਟਮੈਂਟ ਨੂੰ ਦਿਉ, ਜਿਨ੍ਹਾਂ ਨੇ ਕੰਟਰੋਲ ਕਰਨਾ ਹੈ । ਇਨ੍ਹਾਂ ਵਿਚਾਰਿਆਂ ਨੂੰ ਤਾਂ ਪਤਾ ਹੀ ਨਹੀਂ ਹੈ । ਕਲ ਨੂੰ ਤਾਂ ਹੋਰ ਵੀ ਕਿਤਾਬਾਂ ਯੂਨੀਵਰਸਿਟੀ ਨੂੰ ਇਸ ਤਰ੍ਹਾਂ ਹੀ ਚਲੀਆਂ ਜਾਣਗੀਆਂ ਔਰ ਉਨ੍ਹਾਂ ਤੋਂ ਤਾਂ ਆਪਣੀਆਂ ਹੀ ਨਹੀਂ ਛਪਦੀਆਂ ।

ਸਾਡੇ ਪਾਸ ਦੋ ਯੂਨੀਵਰਸਿਟੀਆਂ ਹਨ, ਇਕ ਗੁਰੂ ਨਾਨਕ ਯੂਨੀਵਰਸਿਟੀ ਔਰ ਦੂਸਰੀ ਪੰਜਾਬੀ ਯੂਨੀਵਰਸਿਟੀ ਔਰ ਨਾਲ ਹੀ ਇਹ ਸਕੂਲ ਐਜੂਕੇਸ਼ਨ ਬੋਰਡ ਹੈ। ਇਸ ਲਈ ਮੈਂ ਇਕ ਗੱਲ ਜ਼ਰੂਰ ਕਹਾਂਗਾ ਅਤੇ ਸਰਕਾਰ ਵੀ ਕਹਿੰਦੀ ਹੈ ਕਿ ਸਟੂਡੈਂਟਸ ਨੂੰ ਰਿਪਰੇਜ਼ੈਂਟੇਸ਼ਨ ਦੇਣੀ ਹੈ। ਸਰਕਾਰ ਇਸ ਬਾਰੇ ਕੁਮਿੱਟਿਡ ਹੈ। ਗਜੇਂਦਰ ਗਡਕਰ ਕਮਿਸ਼ਨ ਨੇ ਵੀ ਇਹ ਗੱਲ ਕਹੀ ਹੈ ਔਰ ਇਹ ਸਰਕਾਰ ਨੂੰ ਮੰਨ ਲੈਣੀ ਚਾਹੀਦੀ ਹੈ। ਇਹ ਗੱਲ ਤਾਂ ਯੂਨੀਵਰਸਿਟੀਆਂ ਵੀ ਮੰਨਦੀਆਂ ਹਨ ਕਿ ਅਸੀਂ ਰਿਪਰੇਜ਼ੈਂਟੇਸ਼ਨ ਦੇਣੀ ਹੈ, ਦੇਣੀ ਹੈ ਪਰ ਇਸ ਨੂੰ ਇੰਪਲੀਮੈਂਟ ਕਰਨਾ ਚਾਹੀਦਾ ਹੈ । ਇਸ ਚੀਜ਼ ਨੂੰ ਪ੍ਰੈਕਟਿਸ ਵਿਚ ਲਿਆਉਣਾ ਚਾਹੀਦਾ ਹੈ। ਅਸੀਂ ਵੇਆਊਟ ਕੱਢੀਏ ਤਾਂ ਜਿਸ ਤਰ੍ਹਾਂ ਕਿ ਇਹ ਰਿਪਰੀਜ਼ੈਂਟੇਸ਼ਨ ਸਟੂਡੈਂਟਸ ਨੂੰ ਮਿਲ ਸਕੇ। ਨਾਲ ਹੀ ਇਹ ਵੀ ਕਹਾਂਗਾ ਕਿ ਕੋਈ ਇਲੈਕਟਿਡ ਆਦਮੀ ਵੀ ਹੋਣ । ਟੀਚਰਜ਼ ਭੇਜ ਸਕਦੇ ਹਨ ਈਲੈਕਟ ਕਰਕੇ । ਪਰ ਇਹ ਕੰਮ ਪੰਜਾਬੀ ਯੂਨੀਵਰਸਿਟੀ ਔਰ ਗੁਰੂ ਨਾਨਕ ਯੂਨੀਵਰਸਿਟੀ ਵਿਚ ਨਹੀਂ ਹੁੰਦਾ। ਇਸ ਲਈ ਇਹ ਸਕੀਮ ਨਾਲ ਹੀ ਗਵਰਨਿੰਗ ਬਾਡੀ ਵਿਚ ਵੀ ਇੰਟਰੋਡਿਊਸ ਹੋਣੀ ਚਾਹੀਦੀ ਹੈ । ਇਨ੍ਹਾਂ (ਅਕਾਲੀ ਪਾਰਟੀ ਵਲ ਇਸ਼ਾਰਾ ਕਰਦੇ ਹੋਏ) ਨੇ ਤਾਂ ਐਕਟ ਹੀ ਐਸੇ ਬਣਾਏ ਹੋਏ ਹਨ ਜਿਸ ਨਾਲ ਕੰਟਰੋਲ ਜਨਤਾ ਦੇ ਹੱਥ ਵਿਚ ਨਾ ਆ ਜਾਵੇ । ਇਨ੍ਹਾਂ ਦੀ ਫ਼ਿਲਾਸਫ਼ੀ ਹੈ ਥੀਉਰੈਟਿਕ । ਇਹ ਕਿਸੇ ਤਰ੍ਹਾਂ ਨਾਲ ਵੀ ਗਰੀਬਾਂ ਨੂੰ ਸਰਦਾਰਾਂ ਦੇ ਬਰਾਬਰ ਨਹੀਂ ਆਉਣ ਦੇਣਾ ਚਾਹੁੰਦੇ । ਇਸ ਲਈ ਮੈਂ ਸਰਕਾਰ ਨੂੰ ਦਰਖ਼ਾਸਤ ਕਰਾਂਗਾ ਕਿ ਜੋ ਜ਼ਰੂਰੀ ਤਰਮੀਮਾਂ ਹਨ ਉਹ ਕਾਨੂੰਨ ਵਿਚ ਕਰ ਲੈਣੀਆਂ ਚਾਹੀਦੀਆਂ ਹਨ । ਜਿਨ੍ਹਾਂ ਨੇ ਸਾਨੂੰ ਭੇਜਿਆ ਹੈ ਅਸੀਂ ਉਨ੍ਹਾਂ ਦੇ ਵੀ ਇੰਟਰੈਸਟ ਵਾਚ ਕਰੀਏ। ਡਿਪਟੀ ਸਪੀਕਰ ਸਾਹਿਬ, ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਪੰਜਾਬ ਦੀ ਸਰਕਾਰ ਨੇ ਚੰਗੇ ਫ਼ੈਸਲੇ ਕੀਤੇ ਹਨ । ਜੇਕਰ ਕਾਗਜ਼ ਮਹਿੰਗਾ ਹੋ ਗਿਆ ਹੈ ਤਾਂ ਇਨ੍ਹਾਂ ਨੇ ਕਿਹਾ ਕਿ ਅਸੀਂ ਸਬਸਿਡਾਈਜ਼ ਕਰਕੇ ਕਾਗਜ਼ ਦਿਆਂਗੇ । ਕਾਪੀਆਂ ਦਿੱਤੀਆਂ ਹਨ ਤੇ ਹੋਰ ਚੀਜ਼ਾਂ ਦਿਤੀਆਂ ਹਨ । (ਵਿਘਨ)

ਡਿਪਟੀ ਸਪੀਕਰ ਸਾਹਿਬ, ਇਕ ਗੱਲ ਮੈਂ ਹੋਰ ਕਹਿ ਦੇਵਾਂ ਕਿ ਹੋਸਟਲਾਂ ਬਾਰੇ ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਸਬਸੀਡਾਈਜ਼ਡ ਫ਼ੂਡ ਦਿਆਂਗੇ, ਇਹ ਬੜਾ ਸ਼ਲਾਘਾਯੋਗ ਫ਼ੈਸਲਾ ਹੈ। ਇਸ ਨਾਲ ਗ਼ਰੀਬਾਂ ਦੀ ਕਾਫ਼ੀ ਮਦਦ ਹੋਵੇਗੀ । ਇਸ ਲਈ ਮੈਂ ਇਹ ਕਹਾਂਗਾ ਕਿ ਇਸ ਪਾਸੇ ਵਲ ਵੀ ਜਿਤਨਾ ਵੱਧ ਤੋਂ ਵੱਧ ਸਰਕਾਰ ਸਬਸੀਡਾਈਜ਼ ਕਰ ਸਕਦੀ ਹੈ ਕਰੇ । ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਐਜੂਕੇਸ਼ਨ ਡਿਪਾਰਟਮੈਂਟ ਦੇ ਬਾਰੇ ਕਈ ਵਾਰ ਜ਼ਿਕਰ ਆਉਂਦਾ ਹੈ। ਖ਼ਾਲਸਾ ਜੀ ਇਹ ਗੱਲ ਕਹਿੰਦੇ ਹਨ ਕਿ ਉਥੇ ਬਿਲਡਿੰਗਾਂ ਕੀ ਕਰਨੀਆਂ ਹਨ ਜਦੋਂ ਕਿ ਮਾਸਟਰ ਹੀ ਨਹੀਂ ਜਾਂਦੇ। ਜੇਕਰ ਸਕੂਲ ਲਗਣੇ ਹੀ ਨਹੀਂ ਹਨ ਤਾਂ ਬਿਲਡਿੰਗਾਂ ਦੀ ਲੋੜ ਹੀ ਨਹੀਂ ਹੈ । ਲੇਕਿਨ ਮੈਂ ਸਮਝਦਾ ਹਾਂ ਕਿ ਇਨ੍ਹਾਂ ਦੀ ਓਪੀਨੀਅਨ ਔਰ ਆਬਜ਼ਰਵੇਸ਼ਨ ਗ਼ਲਤ ਹੈ ।

**ਮਾਸਟਰ ਚੰਦ ਸਿੰਘ :** ਤੁਸੀਂ ਵੀ ਤਾਂ ਮਾਸਟਰ ਰਹੇ ਹੋ ।

**ਸ੍ਰੀ ਪ੍ਰੇਮ ਗੁਪਤਾ** : ਹਾਂ ਜੀ, ਮੈਂ ਵੀ ਮਾਸਟਰ ਰਿਹਾ ਹਾਂ। ਚਾਹੇ ਪਿੰਡ ਹਨ ਚਾਹੇ ਸ਼ਹਿਰ ਹਨ ਉਥੇ ਅੱਪਟੂਡੇਟ ਬਿਲਡਿੰਗਾਂ ਨਹੀਂ ਹਨ। ਇਹ ਠੀਕ ਹੈ ਕਿ ਉਨ੍ਹਾਂ ਦਾ ਅਰੇਂਜਮੈਂਟ ਪ੍ਰਾਪਰ ਨਹੀਂ ਹੈ ਪਰ ਇਸ ਦਾ ਮਤਲਬ ਇਹ ਨਹੀਂ ਹੈ ਕਿ ਸਕੂਲ ਹੀ ਬੰਦ ਕਰ ਦਿੱਤੇ ਜਾਣ ਸਗੋਂ ਉਸਦਾ ਅਰੇਂਜਮੈਂਟ ਕਰਨਾ ਚਾਹੀਦਾ ਹੈ। ਉਨ੍ਹਾਂ ਸਕੂਲਾਂ ਨੂੰ, ਜਿਨ੍ਹਾਂ ਪਾਸ ਬਿਲਡਿੰਗ ਨਹੀਂ ਹੈ, ਬਿਲਡਿੰਗ ਪ੍ਰੋਵਾਈਡ ਕਰੋ। ਬਿਲਡਿੰਗ ਠੀਕ ਨਾ ਹੋਣ ਕਾਰਣ ਹੋਰ ਕਈ ਪ੍ਰਾਬਲਮਜ਼ ਕਰੀਏਟ ਹੋ ਜਾਂਦੀਆਂ ਹਨ, ਐਟਮਾਸਫ਼ੀਅਰ ਠੀਕ ਨਹੀਂ ਰਹਿੰਦਾ ਔਰ ਕਈ ਸਮਾਜਿਕ ਡਿਫ਼ੀਕਲਟੀਜ਼ ਆ ਜਾਂਦੀਆਂ ਹਨ। ਇਸ ਲਈ ਮੈਂ ਤਾਂ ਸਰਕਾਰ ਪਾਸ ਇਕ ਦਰਖ਼ਾਸਤ ਕਰਾਂਗਾ ਕਿ ਠੀਕ ਹੈ ਬਦਲੀਆਂ ਹੁੰਦੀਆਂ ਹਨ, ਪਿਛਲੇ ਸਾਲ ਵੀ ਹੋਈਆਂ ਹਨ, ਹੁਣ ਵੀ ਹੋਈਆਂ ਹਨ, ਬਦਲੀਆਂ ਬਾਰੇ ਇਤਰਾਜ਼ ਵੀ ਹੋਇਆ ਹੋਵੇਗਾ। ਮੈਨੂੰ ਤਾਂ ਇਕ ਗੱਲ ਦਾ ਇਤਰਾਜ਼ ਹੈ ਕਿ ਬਦਲੀਆਂ ਜਿਸ ਤਰ੍ਹਾਂ ਅਕਾਲੀਆਂ ਨੇ ਕੀਤੀਆਂ ਸਨ, ਉਸ ਤਰ੍ਹਾਂ ਨਾ ਹੋਣ। (ਜੱਥੇਦਾਰ ਗੁਰਬਚਨ ਸਿੰਘ ਵਲੋਂ ਵਿਘਨ) ਜੱਥੇਦਾਰ ਜੀ, ਤੁਹਾਡੇ ਸਾਰੇ ਖ਼ਾਨਦਾਨ ਪਾਸ ਉਤਨੀਆਂ ਡਿਗਰੀਆਂ ਨਹੀਂ ਹੋਣੀਆਂ, ਜਿਤਨੀਆਂ ਮੇਰੇ ਪਾਸ ਹਨ। (ਇਸ ਸਮੇ ਕਾਮਰੇਡ ਅੱਛਰਾ ਸਿੰਘ ਜੀ ਆਪਣੀ ਸਪੀਚ ਕਰਨ ਲਈ ਖੜੇ ਹੋਏ ਅਤੇ ਡਿਪਟੀ ਸਪੀਕਰ ਸਾਹਿਬ ਨੇ ਉਨ੍ਹਾਂ ਨੂੰ ਬੋਲਣ ਲਈ ਕਿਹਾ।)

**ਕਾਮਰੇਡ ਅੱਛਰਾ ਸਿੰਘ** : ਡਿਪਟੀ ਸਪੀਕਰ ਸਾਹਿਬ, ਅੱਜ ਹਾਊਸ ਦੇ ਸਾਹਮਣੇ ਵਿਦਿਆ ਦੀ ਮੰਗ ਜ਼ੇਰੇ ਬਹਿਸ ਹੈ। ਜੋ ਖਰਚ ਸਾਲ 1975—76 ਵਿਚ ਹੋਣਾ ਹੈ, ਉਹ 53.98 ਕਰੋੜ ਹੈ।

**ਸ੍ਰੀ ਪ੍ਰੇਮ ਗੁਪਤਾ** : ਡਿਪਟੀ ਸਪੀਕਰ ਸਾਹਿਬ, ਇਹ ਤਾਂ ਮੇਰੇ ਨਾਲ ਜ਼ਿਆਦਤੀ ਹੈ। ਮੈਂ ਤਾਂ ਆਪਣੀ ਸਪੀਚ ਅਜੇ ਕਨਕਲੂਡ ਨਹੀਂ ਕੀਤੀ। ਮੈਨੂੰ ਕਨਕਲੂਡ ਤਾਂ ਕਰਨ ਦਿਉ। ਮੈਂ ਤੁਹਾਡਾ ਧੰਨਵਾਦ ਕਰਨਾ ਹੈ, ਉਸ ਤੋਂ ਮੈਨੂੰ ਕਿਉਂ ਡਿਪਰਾਈਵ ਕਰਦੇ ਹੋ ?

**ਸ੍ਰੀ ਡਿਪਟੀ ਸਪੀਕਰ** : ਹਾਂ ਜੀ, ਗੁਪਤਾ ਜੀ ਬੋਲੋ। (Gupta Ji, please carry on.)

**ਸ੍ਰੀ ਪ੍ਰੇਮ ਗੁਪਤਾ** : ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਹਰੀਜਨਾਂ ਨੂੰ ਸਕਾਲਰਸ਼ਿਪ ਦਿੱਤੇ। ਸਰਕਾਰ ਨੇ ਪਛੜੀਆਂ ਸ਼ਰੇਣੀਆਂ ਲਈ 1,800 ਰੁਪਏ ਤੋਂ ਕਨਸੈਸ਼ਨ ਦੀ ਹੱਦ ਵਧਾ ਕੇ 6 ਹਜ਼ਾਰ ਰੁਪੈ ਕਰ ਦਿੱਤੀ ਹੈ। ਇਸ ਤਰ੍ਹਾਂ ਦੀ ਹੀ ਟੀਚਰਜ਼ ਨੂੰ ਜਿਸ ਦੀ ਆਮਦਨ 3000 ਰੁਪਏ ਸਾਲਾਨਾ ਹੋਵੇ, ਉਸ ਨੂੰ ਵੀ ਕਨਸੈਸ਼ਨ ਦਿੱਤਾ ਜਾਵੇ। ਇਸੇ ਤਰ੍ਹਾਂ ਹੀ ਸਕੂਲਾਂ ਵਿਚ ਅਪਰੇਟੱਸ ਨਹੀਂ ਹੈ, ਉਹ ਵੀ ਦਿੱਤਾ ਜਾਵੇ। ਦਿਹਾਤਾਂ ਦਾ ਖਾਸ ਖਿਆਲ ਰਖਿਆ ਜਾਵੇ। ਥਾਟ ਤੇ ਪ੍ਰੈਕਟਿਸ ਚੇਂਜ ਕੀਤੇ ਜਾਣ। ਮੈਂ ਸਮਝਦਾ ਹਾਂ ਕਿ ਕਿਸੇ ਵੀ ਯੂਨੀਵਰਸਿਟੀ ਦਾ ਵਾਈਸ ਚਾਂਸਲਰ ਲਗਾਉਣਾ ਸਰਕਾਰ ਦਾ ਆਪਣਾ ਕੰਮ ਹੈ। ਸਾਨੂੰ ਇਸ ਗੱਲ ਵਲ ਧਿਆਨ ਨਹੀਂ ਦੇਣਾ ਚਾਹੀਦਾ। ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਲਫਜ਼ਾਂ ਨਾਲ ਤੁਹਾਡਾ ਧੰਨਵਾਦ ਕਰਦਾ ਹਾਂ।

**ਕਾਮਰੇਡ ਅੱਛਰਾ ਸਿੰਘ**(ਧੂਰੀ) : ਡਿਪਟੀ ਸਪੀਕਰ ਸਾਹਿਬ, ਅੱਜ ਹਾਊਸ ਦੇ ਸਾਹਮਣੇ ਵਿਦਿਆ ਦੀ ਮੰਗ ਜ਼ੇਰੇ ਬਹਿਸ ਹੈ। ਇਸ ਉੱਤੇ ਜੋ ਖ਼ਰਚ ਹੋਣਾ ਹੈ ਉਹ 53.98 ਕਰੋੜ ਰੁਪਏ ਹੈ। ਪਿਛਲੇ ਸਾਲ 48 ਕਰੋੜ ਰੁਪਏ ਖ਼ਰਚ ਹੋਇਆ ਸੀ। ਇਸ ਦੇ ਨਾਲ ਸਾਨੂੰ ਖੁਸ਼ ਨਹੀਂ ਹੋ ਜਾਣਾ ਚਾਹੀਦਾ ਕਿ ਰੁਪਿਆ ਵਧਿਆ ਹੈ। ਇਹ 40 ਰੁਪਏ ਫ਼ੀਕਸ ਦੇ ਕਰੀਬ ਬੈਠਣਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਸ ਲਈ ਇਹ ਕਹਿਣਾ ਚਾਹਦਾ ਹਾਂ ਕਿ ਗਰੀਬੀ ਤਾਂ ਪਹਿਲਾਂ ਹੀ ਬਹੁਤ ਜ਼ਿਆਦਾ ਹੈ। ਇਹ ਤਾਂ ਹੀ ਦੂਰ ਹੋ ਸਕਦੀ

ਹੈ ਜੇਕਰ ਕਲਾਸਲੈੱਸ ਸੋਸਾਇਟੀ ਹੋਵੇ। ਐਂਤ ਕਲਾਸਲੈੱਸ ਸੋਸਾਇਟੀ ਜੇਕਰ ਕਾਇਮ ਕਰਨੀ ਹੈ ਤਾਂ ਵਿਦਿਆ ਹਰ ਸ਼ਖਸ ਤਕ ਪਹੁੰਚਾਈ ਜਾਵੇ। ਡਿਪਟੀ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਉਹ ਹੀ ਗੱਲ ਕਰਾਂਗਾ ਜਿਸ ਬਾਰੇ ਤੁਸੀਂ ਕਿਹਾ ਹੈ ਕਿ ਨਾ ਕਹੋ। ਡਿਪਟੀ ਸਪੀਕਰ ਸਾਹਿਬ, ਸਾਡੀਆਂ ਯੂਨੀਵਰਸਿਟੀਆਂ ਜਿਹੜੀਆਂ ਹਨ, ਉਨ੍ਹਾਂ ਵਲ ਸਾਨੂੰ ਧਿਆਨ ਦੇਣਾ ਚਾਹੀਦਾ ਹੈ। ਜਿਹੜੀ ਉਥੇ ਵੀ. ਸੀ. ਦੀ ਮਿਆਦ ਵਧਾਈ ਗਈ ਹੈ ਉਸ ਨਾਲ ਡਿਸਕੰਟੈਂਟਮੈਂਟ ਹੋਈ ਹੈ; ਬੜੀ ਮਾਯੂਸੀ ਹੋਈ ਹੈ।...

**ਸ੍ਰੀ ਡਿਪਟੀ ਸਪੀਕਰ** : ਇਹ ਐਡਮਨਿਸਟਰੇਟਿਵ ਮੈਟਰ ਹੈ, ਇਸ ਨੂੰ ਡਿਸਕੱਸ ਨਾ ਕਰੋ। (This is an administrative matter and should not be discussed here).

**ਕਾਮਰੇਡ ਅਛੱਰਾ ਸਿੰਘ** : ਡਿਪਟੀ ਸਪੀਕਰ ਸਾਹਿਬ, ਐਜੂਕੇਸ਼ਨ ਲਈ ਅਗਲੇ ਸਾਲ ਵਾਸਤੇ 53.98 ਕਰੋੜ ਰੁਪਿਆ ਹੈ। ਅਸੀਂ ਇਸ ਗੱਲ ਨੂੰ ਵੇਖਣਾ ਹੈ ਕਿ ਲਾਸਟ ਯੀਅਰ ਦੀ ਕੀ ਫੰਕਸ਼ਨਿੰਗ ਹੈ, ਜਿਸ ਦਾ ਕਿ ਹਰ ਜਗ੍ਹਾ ਇਫੈਕਟ ਪੈਂਦਾ ਹੈ। ਐਫੀਸ਼ੈਂਸੀ ਦਾ, ਲੈਕਚਰਾਜ਼ ਤੇ ਦੂਜੇ ਪ੍ਰੋਫੈਸਰਾਂ ਦੇ ਡਿਊ ਰਾਈਟਸ ਦਾ ਸਵਾਲ ਹੈ। ਡਿਪਟੀ ਸਪੀਕਰ ਸਾਹਿਬ, ਜਿਹੜੀ ਵਾਇਸ ਚਾਂਸਲਰ ਨੂੰ ਐਕਸਟੈਨਸ਼ਨ ਦਿੱਤੀ ਹੈ, ਉਹ ਰੂਲਜ਼ ਦੇ ਮੁਤਾਬਿਕ ਨਹੀਂ ਸੀ ਵਧਣੀ ਚਾਹੀਦੀ ਅਤੇ ਇਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ...

**ਸ੍ਰੀ ਡਿਪਟੀ ਸਪੀਕਰ** : ਕਾਮਰੇਡ ਸਾਹਿਬ, ਜਿਹੜੀ ਡਿਮਾਂਡ ਹਾਊਸ ਦੇ ਸਾਹਮਣੇ ਹੈ ਆਪਣੀ ਸਪੀਚ ਨੂੰ ਉਸ ਤਕ ਕਨਫ਼ਾਈਨ ਰੱਖੋ। ਵਾਈਸ ਚਾਂਸਲਰ ਦੀ ਮਿਆਦ ਵੱਧੀ ਹੈ ਜਾਂ ਨਹੀਂ, ਰੂਲਜ਼ ਦੇ ਮੁਤਾਬਿਕ ਵੱਧੀ ਹੈ ਜਾਂ ਨਹੀਂ, ਇਸ ਬਾਰੇ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਰਿਪਰੇਜ਼ੈਂਟੇਸ਼ਨ ਦੇ ਦੇਵੋ। (Comrade Sahib, Please confine your speech to the demand under discussion. So far as the question of extension of the term of the Vice-Chancellor is concerned and whether it has been done under the rules or not, you may send a representation to the Education Minister.)

**ਕਾਮਰੇਡ ਅੱਛਰਾਂ ਸਿੰਘ** : ਡਿਪਟੀ ਸਪੀਕਰ ਸਾਹਿਬ, ਜਿਥੇ ਰੂਲਜ਼ ਨੂੰ ਤੋੜ ਮਰੋੜ ਕੇ ਕੀਤਾ ਹੋਵੇ, ਉਥੇ ਕੀ ਕੀਤਾ ਜਾਵੇ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਗੁਰੂ ਨਾਨਕ ਯੂਨੀਵਰਸਿਟੀ, ਅੰਮ੍ਰਿਤਸਰ ਵਿਚ ਇਕ ਬਹੁਤ ਵੱਡਾ ਗਬਨ ਹੋਇਆ ਅਤੇ ਇਸ ਬਾਰੇ ਅਖਬਾਰਾਂ ਵਿਚ ਪਿਛਲੇ ਸਾਲ ਬੜਾ ਚਰਚਾ ਰਿਹਾ ਅਤੇ ਉਥੇ ਦੇ ਵਿਦਿਆਰਥੀਆਂ ਵਿਚ ਬੜੀ ਬੇਚੈਨੀ ਹੈ। ਉਨ੍ਹਾਂ ਨੇ ਇਸ ਬਾਰੇ ਪੰਜਾਬ ਸਰਕਾਰ ਨੂੰ ਮੈਮੋਰੈਂਡਮ ਵੀ ਦਿੱਤਾ ਸੀ, ਪਰ ਉਸ ਤੇ ਕੁਝ ਐਕਸ਼ਨ ਨਹੀਂ ਲਿਆ ਗਿਆ। ਰੋਜ਼ ਇਹ ਕਿਹਾ ਜਾਂਦਾ ਹੈ ਕਿ ਵਿਦਿਆਰਥੀਆਂ ਵਿਚ ਬੇਚੈਨੀ ਹੈ, ਹੱਲਾਗੁਲਾ ਕਰਦੇ ਹਨ ਅਤੇ ਡਿਮਾਨਸਟਰੇਸ਼ਨਜ਼ ਕਰਦੇ ਹਨ। ਇਸ ਬਾਰੇ ਮੈਂ ਜ਼ਿਮੇਵਾਰੀ ਨਾਲ ਕਹਿਣਾ ਚਾਹੁੰਦਾ ਹਾਂ ਕਿ ਵਿਦਿਆਰਥੀਆਂ ਨੂੰ ਸ਼ਕੂਕ ਹਨ ਅਤੇ ਉਨ੍ਹਾਂ ਨੂੰ ਦੂਰ ਕੀਤਾ ਜਾਵੇ, ਉਥੇ ਗਬਨ ਹੋਇਆ ਅਤੇ ਇਸ ਬਾਰੇ ਵਿਦਿਆਰਥੀਆਂ ਵਿਚ ਸ਼ਾਂਤੀ ਤਾਂ ਹੀ ਹੋ ਸਕਦੀ ਹੈ ਜੇ ਇਸ ਚੀਜ਼ ਦੀ ਦੁਬਾਰਾ ਪੜਤਾਲ ਕਰਵਾਈ ਜਾਵੇ।

ਹੁਣ ਮੈਂ ਜ਼ਰਾਇਤੀ ਯੂਨੀਵਰਸਿਟੀ ਬਾਰੇ ਕਹਿਣਾ ਚਾਹੁੰਦਾ ਹਾਂ। ਇਹ ਯੂਨੀਵਰਸਿਟੀ ਇਸ ਵਾਸਤੇ ਹੈ ਕਿ ਜਿਹੜੀ ਜ਼ਮੀਨ ਦੀ ਵੈਲਥ ਹੈ, ਉਸ ਦੀ ਮੈਕਸੀਮਮ ਯੂਟੀਲਾਈਜ਼ੇਸ਼ਨ ਬਾਰੇ ਕਿਸਾਨਾਂ ਨੂੰ ਚੰਗੇ ਚੰਗੇ ਢੰਗਾਂ ਬਾਰੇ ਦਸੇ। ਪਰ ਇਥੇ ਜਿਹੜੀਆਂ ਗੱਲਾਂ ਹੋ ਰਹੀਆਂ ਹਨ, ਉਹ ਇਹ ਹਨ ਕਿ ਉਥੇ ਵੈਸਟਿਡ ਇੰਟਰੈਸਟਸ ਅਤੇ ਲੈਂਡ ਲਾਰਡਜ਼ ਦਾ ਬੋਲ ਬਾਲਾ ਹੈ। ਪਿਛੇ ਜਦੋਂ ਇਥੇ ਅਸੈਂਬਲੀ

(ਕਾਮਰੇਡ ਅੱਛਰਾ ਸਿੰਘ)

ਵਿਚ ਲੈਂਡ ਰਿਫਾਰਮਜ਼ ਦਾ ਬਿੱਲ ਲਿਆਇਆ ਜਾਣਾ ਸੀ ਤਾਂ ਉਸ ਯੂਨੀਵਰਸਿਟੀ ਦੇ ਮੰਨੇ ਪਰਮੰਨੇ ਬੰਦਿਆਂ ਨੇ ਆਪਣੀ ਰਾਏ ਦਿੱਤੀ ਕਿ 30 ਏਕੜ ਤੋਂ ਜ਼ਮੀਨ ਦਾ ਸਕੇਲ ਘੱਟ ਕਰਨਾ ਗਲਤ ਚੀਜ਼ ਹੈ। ਇਸ ਬਾਰੇ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਾਨੂੰ ਇਸ ਤਰ੍ਹਾਂ ਦੀਆਂ ਗੱਲਾਂ ਚੈਕ ਕਰਨੀਆਂ ਚਾਹੀਦੀਆਂ ਹਨ। ਉਸ ਯੂਨੀਵਰਸਿਟੀ ਵਿਚ ਵੈਸਟਿਡ ਇੰਟਰੈਸਟਸ ਅਤੇ ਲੈਂਡਲਾਰਡਜ਼ ਦਾ ਕਬਜ਼ਾ ਹੈ। ਇਸ ਦੇ ਨਾਲ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਪ੍ਰਿਕਿਉਰਮੈਂਟ ਦਾ ਵੇਲਾ ਆਇਆ ਸੀ ਅਤੇ ਜਿਹੜੀ ਪਾਲਿਸੀ ਗੌਰਮਿੰਟ ਨੇ ਉਸ ਵੇਲੇ ਅਪਣਾਈ, ਉਹ ਇਕ ਹਿਮਾਲਾਇਨ ਗਲਤੀ ਸੀ ..........

**ਮੁੱਖ ਸੰਸਦੀ ਸਕੱਤਰ :** ਡਿਪਟੀ ਸਪੀਕਰ ਸਾਹਿਬ, ਬਹਿਸ ਐਜੂਕੇਸ਼ਨ ਦੀਆਂ ਡਿਮਾਂਡਜ਼ ਤੇ ਹੋ ਰਹੀ ਹੈ ਅਤੇ ਮੈਨੂੰ ਬੜੀ ਹੈਰਾਨੀ ਹੈ ਕਿ ਕਾਮਰੇਡ ਸਾਹਿਬ 30 ਏਕੜ ਦੀ ਹੀ ਗੱਲ ਕਰੀ ਜਾਂਦੇ ਹਨ। ਇਹ ਐਜੂਕੇਸ਼ਨ ਤੇ ਬੋਲਣ ।

**ਸ੍ਰੀ ਡਿਪਟੀ ਸਪੀਕਰ :** ਇਹ ਠੀਕ ਹੈ ਜੀ । (This is correct.)

**ਕਾਮਰੇਡ ਅੱਛਰਾ ਸਿੰਘ :** ਮੈਂ ਇਹ ਅਰਜ਼ ਕਰਦਾ ਹਾਂ ਕਿ ਉਹ ਯੂਨੀਵਰਸਿਟੀ ਹੈ, ਉਥੇ ਵੀ ਵਿਦਿਆਰਥੀ ਹਨ ਅਤੇ ਇਸ ਬਾਰੇ ਮੈਂ ਧਿਆਨ ਦਿਵਾਉਣਾ ਆਪਣਾ ਫਰਜ਼ ਸਮਝਦਾ ਹਾਂ ਅਤੇ ਜਿਹੜੀਆਂ ਉਥੇ ਕਮੀਆਂ ਹਨ ਉਨ੍ਹਾਂ ਨੂੰ ਦੂਰ ਕਰਨ ਵਾਸਤੇ ਸਰਕਾਰ ਕਦਮ ਚੁੱਕੇ । ਉਸ ਯੂਨੀਵਰਸਿਟੀ ਵਿਚ ਵੀ ਤਾਂ ਐਜੂਕੇਸ਼ਨ ਦਿੱਤੀ ਜਾਂਦੀ ਹੈ।

ਇਥੇ ਬੜੀਆਂ ਗੱਲਾਂ ਹੋਈਆਂ ਕਿ ਪ੍ਰਾਇਮਰੀ ਟੀਚਰਜ਼ ਲਈ ਇਕ ਅਲਹਿਦਾ ਡਾਇਰੈਕਟੋਰੇਟ ਬਣਾਉਣਾ ਸੀ ਅਤੇ ਇਸ ਬਾਰੇ ਸਰਕਾਰ ਨੇ ਵਾਇਦਾ ਕੀਤਾ ਸੀ। ਇਹ ਬੜਾ ਜ਼ਰੂਰੀ ਸੀ ਅਤੇ ਇਸ ਨਾਲ ਪ੍ਰਾਇਮਰੀ ਪੱਧਰ ਤੇ ਐਫੀਸ਼ੈਂਸੀ ਕਾਫ਼ੀ ਵਧ ਸਕਦੀ ਹੈ। ਪਰ ਮੈਨੂੰ ਅਫ਼ਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ ਜੇ ਮੈਂ ਸਾਰੀ ਗੱਲ ਮੈਂਬਰ ਸਾਹਿਬਾਨ ਨੂੰ ਦੱਸਾਂ ਤਾਂ ਇਹ ਸਾਰੀ ਗੱਲ ਪੇਪਰ ਤੇ ਹੀ ਹੈ। ਅੱਜ ਅਸੀਂ ਪਿੰਡਾਂ ਵਿਚ ਜਾ ਕੇ ਵੇਖੀਏ ਤਾਂ ਪਤਾ ਲਗਦਾ ਹੈ ਕਿ ਗਰੀਬ ਹਰੀਜਨਾਂ ਦੇ ਬੱਚੇ ਜਿਹੜੇ ਹਨ, ਉਨ੍ਹਾਂ ਦੀ ਐਵਰੇਜ ਜੇ ਲਈ ਜਾਵੇ, ਤਾਂ ਬਹੁਤ ਸਾਰੇ ਇਸ ਕਰਕੇ ਸਕੂਲ ਨਹੀਂ ਜਾਂਦੇ ਕਿਉਂਕਿ ਉਨ੍ਹਾਂ ਦੇ ਪੇਰੈਂਟਸ ਨੂੰ ਆਪਣੀ ਆਮਦਨੀ ਨੂੰ ਸਪਲੀਮੈਂਟ ਕਰਨ ਵਾਸਤੇ ਉਨ੍ਹਾਂ ਦੀ ਲੋੜ ਹੁੰਦੀ ਹੈ।

ਸਰਕਾਰ ਕਹਿੰਦੀ ਹੈ ਕਿ 6—11 ਉਮਰ ਦੇ ਗਰੁੱਪ ਦੇ 90 ਪਰਸੈਂਟ ਬੱਚੇ ਸਕੂਲ ਜਾਂਦੇ ਹਨ । ਜੇ ਸਕੂਲਾਂ ਵਿਚ ਜਾ ਕੇ ਵੇਖਿਆ ਜਾਵੇ ਤਾਂ ਪਤਾ ਲਗੇਗਾ ਕਿ ਉਨ੍ਹਾਂ ਬੱਚਿਆਂ ਦਾ ਸਕੂਲਾਂ ਵਿਚ ਦਾਖਲਾ ਬੋਗਸ ਹੈ। ਅਸਲੀ ਗੱਲ ਇਹ ਹੈ ਕਿ ਅੱਧੇ ਹਰੀਜਨਾਂ ਦੇ ਬੱਚੇ ਐਕਚੁਅਲੀ ਦਾਖਲ ਨਹੀਂ ਹਨ ਔਰ ਉਹ ਇਸ ਕਰਕੇ ਦਾਖਲ ਨਹੀਂ ਹਨ ਕਿ ਉਹ ਗਰੀਬ ਹਨ ਅਤੇ ਉਨ੍ਹਾਂ ਦੇ ਮਾਂ ਬਾਪ ਉਨ੍ਹਾਂ ਨੂੰ ਸਕੂਲ ਨਹੀਂ ਭੇਜ ਸਕਦੇ ਅਤੇ ਜਿਸ ਤਰ੍ਹਾਂ ਮੈਂ ਪਹਿਲਾਂ ਕਿਹਾ ਹੈ, ਆਪਣੀ ਆਮਦਨ ਸਪਲੀਮੈਂਟ ਕਰਨ ਵਾਸਤੇ ਉਨ੍ਹਾਂ ਨੂੰ ਘਰ ਰੱਖਿਆ ਜਾਂਦਾ ਹੈ।

ਹੁਣ ਮੈਂ ਟੈਕਨੀਕਲ ਐਜੂਕੇਸ਼ਨ ਦੇ ਬਾਰੇ ਜ਼ਿਕਰ ਕਰਦਾ ਹਾਂ। ਇਹ ਗੱਲ ਇਥੇ ਕੀਤੀ ਗਈ ਕਿ ਪੜ੍ਹੇ ਲਿਖੇ ਨੌਜਵਾਨਾਂ ਵਿਚ ਬੇਚੈਨੀ ਹੈ। ਅੱਜ ਹਿੰਦੁਸਤਾਨ ਨੂੰ ਆਜ਼ਾਦ ਹੋਏ 27 ਸਾਲ ਹੋ ਗਏ, ਸਾਨੂੰ ਅੰਗਰੇਜ਼ਾਂ ਦੇ ਜੂਲੇ ਥਲੋਂ ਨਿਕਲੇ 27 ਸਾਲ ਹੋ ਗਏ, ਲੇਕਿਨ ਅਸੀਂ ਇਸ ਬੇਰੋਜ਼ਗਾਰੀ ਨੂੰ ਦੂਰ ਨਹੀਂ ਕਰ ਸਕੇ । ਇਹ ਗਲ ਲਾਜ਼ਮੀ ਹੈ ਕਿ ਜਦੋਂ ਇਕ ਪੜ੍ਹੇ ਲਿਖੇ ਨੌਜਵਾਨ ਨੂੰ ਰੋਜ਼ਗਾਰ ਨਾ ਮਿਲੇ ਤਾਂ ਉਸ ਵਿਚ

ਬੇਚੈਨੀ ਹੋਵੇਗੀ। ਜਿਨ੍ਹਾਂ ਦੇ ਮਾਂ ਪਿਉ ਨੇ ਹਜ਼ਾਰਾਂ ਰੁਪਏ ਖਰਚ ਕਰਕੇ ਉਨ੍ਹਾਂ ਨੂੰ ਪੜ੍ਹਾਇਆ, ਉਨ੍ਹਾਂ ਨੂੰ ਜੇ ਨੌਕਰੀ ਨਾ ਮਿਲੇ ਤਾਂ ਕੁਦਰਤੀ ਤੌਰ ਤੇ ਬੇਚੈਨੀ ਹੋਣੀ ਹੈ। ਇਥੇ ਫਿਰ ਵੋਕੇਸ਼ਨਲ ਐਜੂਕੇਸ਼ਨ ਦੇ ਬਾਰੇ ਵੀ ਕਿਹਾ ਗਿਆ ਅਤੇ ਉਸ ਵਿਚ ਜਿਹੜੀ ਇਮਪਲਾਈਡ ਗੱਲ ਹੈ ਉਹ ਹੈ ਕਿ ਉਨ੍ਹਾਂ ਵਿਚੋਂ ਕੁਝ ਨੂੰ ਗੌਰਮਿੰਟ ਦੇ ਕੰਮਾਂ ਵਿਚ ਜਜ਼ਬ ਕੀਤਾ ਜਾਵੇਗਾ ਜਾਂ ਉਹ ਆਪਣਾ ਇੰਡੀਪੈਂਡੈਂਟ ਕੰਮ ਕਰਨਗੇ। ਪਰ, ਡਿਪਟੀ ਸਪੀਕਰ ਸਾਹਿਬ, ਵੇਖਣ ਵਿਚ ਤਾਂ ਇਹ ਆਉਂਦਾ ਹੈ. . . .(ਘੰਟੀ) ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਅਜੇ ਬੋਲਣਾ ਸ਼ੁਰੂ ਹੀ ਕੀਤਾ ਹੈ ਅਤੇ ਇਹ ਬੜੀ ਬੇਇਨਸਾਫ਼ੀ ਹੈ। ਮੇਰਾ ਟਾਈਮ ਤਾਂ ਨਿਹਾਲ ਸਿੰਘ ਵਾਲਾ ਹੀ ਲੈ ਗਏ ਹਨ। ਸੋ, ਜਿਹੜੀ ਇਹ ਟੈਕਨੀਕਲ ਐਜੂਕੇਸ਼ਨ ਦੇਣ ਦੀ ਗਲ ਹੈ, ਇਸ ਬਾਰੇ ਮੈਂ ਇਹ ਕਹਿੰਦਾ ਹਾਂ ਕਿ ਸਾਰੇ ਤਾਂ ਆਪਦਾ ਕੰਮ ਕਰ ਨਹੀਂ ਸਕਦੇ ਅਤੇ ਇਸ ਦਾ ਕਾਰਨ ਇਹ ਹੈ ਕਿ ਆਰਥਕ ਤੌਰ ਤੇ ਪਿਛੜੇਪਨ ਦੀ ਵਜ੍ਹਾ ਨਾਲ ਉਹ ਆਪਣੀ ਇੰਡਸਟਰੀ ਨਹੀਂ ਲਗਾ ਸਕਣਗੇ, ਕਿਉਂਕਿ ਇਹ ਚੀਜ਼ ਇਕ ਗਰੀਬ ਬੰਦਾ ਤਾਂ ਕਰ ਨਹੀਂ ਸਕਦਾ। ਜਿਹੜੇ ਮਨਾਪਲਿਸਟਸ ਹੁੰਦੇ ਹਨ, ਉਹ ਉਨ੍ਹਾਂ ਨੂੰ ਚਲਣ ਨਹੀਂ ਦੇਣਗੇ। ਇਸ ਦੇ ਵਿਚ ਰਾਅ-ਮੈਟੀਰੀਅਲ ਦੀ ਗੱਲ ਹੈ ਅਤੇ ਚੀਜ਼ਾਂ ਬਣਾ ਕੇ ਵੇਚਣ ਦੀ ਗੱਲ ਹੈ ਅਤੇ ਜਿਹੜਾ ਮਨਾਪਲਿਸਟ ਹੈ, ਜਿਹੜੇ ਸਿਲੈਕਟਿਡ ਫ਼ਿਊ ਹਨ, ਉਹ ਉਨ੍ਹਾਂ ਗਰੀਬ ਲੋਕਾਂ ਦੀ ਪੇਸ਼ ਨਹੀਂ ਚਲਣ ਦੇਣਗੇ। ਇਸ ਕਰਕੇ ਇਸ ਤਰ੍ਹਾਂ ਦਾ ਹੱਲਾ ਸ਼ੇਰੀ ਦੇਕੇ ਤਾਂ ਗੱਲ ਨਹੀਂ ਬਣਨੀ। ਅਤੇ ਕੋਈ ਠੀਕ ਤਰੀਕਾ ਅਖ਼ਤਿਆਰ ਕਰਨਾ ਚਾਹੀਦਾ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੋ ਨੌਜਵਾਨ ਟੈਕਨੀਕਲ ਅਤੇ ਵੋਕੇਸ਼ਨਲ ਐਜੂਕੇਸ਼ਨ ਲੈ ਕੇ ਨਿਕਲਦੇ ਹਨ, ਉਨ੍ਹਾਂ ਵਾਸਤੇ ਸਰਕਾਰ ਦੀ ਗਰੰਟੀ ਹੋਣੀ ਚਾਹੀਦੀ ਹੈ ਕਿ ਉਨ੍ਹਾਂ ਨੂੰ ਜਾਬਜ਼ ਪ੍ਰੋਵਾਈਡ ਕਰੇ। ਇਥੇ ਇਹ ਵੀ ਗੱਲ ਕੀਤੀ ਗਈ ਹੈ ਕਿ ਹਰੀਜਨਾਂ ਨੂੰ ਕਾਫ਼ੀ ਫੈਸਿਲਿਟੀਜ਼ ਦਿੱਤੀਆਂ ਹਨ ਅਤੇ ਸਬਸਿਡੀਜ਼ ਦਿੱਤੀਆਂ ਹਨ। ਪਰ ਵਧਦੀ ਮਹਿੰਗਾਈ ਦੇ ਪੇਸ਼ੇ ਨਜ਼ਰ ਇਹ ਫੈਸਿਲਿਟੀਜ਼ ਕੁਝ ਨਹੀਂ ਹਨ। ਕਿਤਾਬਾਂ ਦੀਆਂ ਕੀਮਤਾਂ ਵਿਚ ਵਾਧਾ ਹੋ ਗਿਆ ਹੈ ਮਹਿੰਗਾਈ ਦੇ ਕਾਰਨ ਉਨ੍ਹਾਂ ਦੇ ਰਹਿਣ ਸਹਿਣ ਤੇ ਕਪੜਾ ਪਾਉਣ ਤੇ ਕਾਫ਼ੀ ਖ਼ਰਚ ਵੱਧ ਗਿਆ ਹੈ। ਇਸ ਕਰਕੇ ਮੈਂ ਬੇਨਤੀ ਕਰਦਾ ਹਾਂ ਕਿ ਜੋ ਫੈਸਿਲਿਟੀਜ਼ ਹਰੀਜਨਾਂ ਨੂੰ ਦਿੱਤੀਆਂ ਜਾਂਦੀਆਂ ਹਨ, ਇਹ ਦੁਗਣੀਆਂ ਕਰ ਦੇਣੀਆਂ ਚਾਹੀਦੀਆਂ ਹਨ। ਇਸ ਵੇਲੇ ਪੜ੍ਹੇ ਲਿਖੇ ਨੌਜਵਾਨਾਂ ਦੀ ਹਾਲਤ ਬੁਰੀ ਹੈ। 27 ਸਾਲ ਵਿਚ ਸਰਕਾਰ ਕੋਈ ਪ੍ਰਬੰਧ ਨਹੀਂ ਕਰ ਸਕੀ ਅਤੇ ਇਹ ਬੜੇ ਦੁਖ ਦੀ ਗੱਲ ਹੈ ਕਿ ਐਮ. ਏ., ਬੀ.ਏ. ਪਾਸ ਕਰਨ ਤੋਂ ਬਾਅਦ ਇਕ ਨੌਜਵਾਨ ਬੇਕਾਰ ਰਹਿੰਦਾ ਹੈ। ਇਸ ਦਾ ਨਤੀਜਾ ਕੀ ਹੈ ਕਿ ਅਸੀਂ ਰੋਜ਼ ਅਖਬਾਰਾਂ ਵਿਚ ਪੜ੍ਹਦੇ ਹਾਂ ਕਿ ਫਲਾਂ ਪੜ੍ਹੇ ਲਿਖੇ ਨੌਜਵਾਨ ਨੇ ਬੇਰੋਜ਼ਗਾਰੀ ਤੋਂ ਤੰਗ ਆ ਕੇ ਸੁਏਸਾਈਡ ਕਰ ਲਈ। ਸਾਡੇ ਨੌਜਵਾਨ ਕੰਮ ਕਰਨ ਨੂੰ ਤਿਆਰ ਹਨ, ਪਰ ਸਰਕਾਰ ਉਨ੍ਹਾਂ ਨੂੰ ਕੋਈ ਕੰਮ ਨਹੀਂ ਦੇ ਸਕਦੀ, ਇਹ ਬੜੇ ਅਫ਼ਸੋਸ ਦੀ ਗੱਲ ਹੈ। ਸਰਕਾਰ ਤਰੱਕੀ ਦੇ ਕੰਮਾਂ ਨੂੰ ਕਰੇ ਅਤੇ ਇਨ੍ਹਾਂ ਬੇਰੋਜ਼ਗਾਰ ਨੌਜਵਾਨਾਂ ਨੂੰ ਰੋਜ਼ਗਾਰ ਦੇਵੇ। ਜਦੋਂ ਮੈਂ ਸਮਾਜਵਾਦੀ ਦੇਸ਼ ਦੀ ਗਲ ਕਰਦਾ ਹਾਂ ਤਾਂ ਚੀਫ ਪਾਰਲੀਮੈਂਟਰੀ ਸੈਕਟਰੀ ਸਾਹਿਬ ਕਹਿੰਦੇ ਹਨ ਕਿ ਮੈਂ ਆਊਟ ਆਫ਼ ਕੰਟੈਕਸਟ ਬੋਲ ਰਿਹਾ ਹਾਂ।

ਸਾਨੂੰ ਦੁਨੀਆਂ ਦੇ ਹਾਲਾਤ ਮੁਤਾਬਿਕ ਮੋਲਡ ਕਰਨਾ ਚਾਹੀਦਾ ਹੈ। ਲੋਕਾਂ ਨੂੰ ਟੈਕਨੀਕਲ ਗਿਆਨ ਦੀ ਤਰਫ, ਐਗਰੀਕਲਚਰਲ ਪ੍ਰੋਡਕਸ਼ਨ ਦੀ ਤਰਫ ਧਿਆਨ ਦੇਣਾ ਚਾਹੀਦਾ ਹੈ। ਹਰ ਚੀਜ਼ ਦੇ ਵਿਚ ਅਜ ਚੇਂਜਿਜ਼ ਆ ਰਹੀਆਂ ਹਨ। ਏਥੇ ਕਣਕ ਦੀ ਸਿਚੂਏਸ਼ਨ ਦੀ ਗੱਲ ਹੋਈ ਸੀ, ਪਰ ਇਸ ਤਰ੍ਹਾਂ ਦੀ ਗੱਲ ਤਾਂ ਨਿਹਾਲ ਸਿੰਘ ਵਾਲਾ ਨੂੰ ਹਜ਼ਮ ਨਹੀਂ ਹੁੰਦੀ। (ਹਾਸਾ)

**ਸ੍ਰੀ ਡਿਪਟੀ ਸਪੀਕਰ :** ਕਾਮਰੇਡ ਜੀ, ਵਾਈਂਡ ਅਪ ਕਰੋ। (Comrade ji, Please wind up.

12.00 Noon

**ਕਾਮਰੇਡ ਅੱਛਰਾ ਸਿੰਘ**: ਹੁਣ ਔਰਤਾਂ ਦੀ ਵਿਦਿਆ ਦੇ ਵਿਚ ਕੀ ਹਾਲਤ ਹੈ, ਉਸ ਦੇ ਬਾਰੇ ਅਰਜ਼ ਕਰਦਾ ਹਾਂ, ਖਾਸ ਤੌਰ ਤੇ ਮੈਂ ਸ਼ੈਡਿਊਲਡ ਕਾਸਟਸ ਔਰਤਾਂ ਦੀ ਹੀ ਗੱਲ ਕਰਾਂਗਾ। ਇਹ ਮੂੰਹ ਬੋਲਦੀ ਤਸਵੀਰ ਹੈ। ਅਜ ਸਾਰੇ ਹਰੀਜਨਾਂ ਵਿਚ ਸਿਰਫ 5 ਫੀਸਦੀ ਲਿਟਰੇਟ ਹਨ। ਉਨ੍ਹਾਂ ਦੇ ਬੱਚਿਆਂ ਨੂੰ ਰੋਟੀ ਦਾ ਫ਼ਿਕਰ ਲਗਿਆ ਰਹਿੰਦਾ ਹੈ, ਉਨ੍ਹਾਂ ਨੂੰ ਪੜ੍ਹਾਈ ਦੇ ਲਈ ਕੋਈ ਸਮਾਂ ਹੀ ਨਹੀਂ ਮਿਲਦਾ। ਇਹ ਕਿਤਨੀ ਸ਼ਰਮ ਵਾਲੀ ਗੱਲ ਹੈ ਕਿ ਅਸੀਂ ਹੁਣ ਤਕ ਉਨ੍ਹਾਂ ਲੋਕਾਂ ਨੂੰ ਵਿਦਿਆ ਤੋਂ ਵਾਂਝੇ ਰਖਿਆ ਹੈ। ਇਕ ਸ਼ੈਡਿਊਲਡ ਕਾਸਟਸ ਦੀ ਕਮੇਟੀ ਬਣੀ ਸੀ ਉਸ ਨੇ ਇਸ ਸਬੰਧ ਵਿਚ ਦੋ ਸਿਫ਼ਾਰਸ਼ਾਂ ਕੀਤੀਆਂ ਹਨ, ਮੈਂ ਉਨ੍ਹਾਂ ਦਾ ਏਥੇ ਜ਼ਿਕਰ ਕਰਾਂਗਾ। ਇਕ ਤਾਂ ਅਨਪੜ੍ਹ ਹਰੀਜਨ ਬਚਿਆਂ ਵਿਚ ਬੇਰੁਜ਼ਗਾਰੀ ਇਸ ਸਰਕਾਰ ਨੂੰ ਦੂਰ ਕਰਨੀ ਚਾਹੀਦੀ ਹੈ ਅਤੇ ਦੂਜਾ ਇਹ ਵੀ ਹੋਣਾ ਚਾਹੀਦਾ ਹੈ ਕਿ ਹਰੀਜਨ ਬੱਚਿਆਂ ਨੂੰ ਜਿਹੜੇ ਪੜ੍ਹੇ ਲਿਖੇ ਹਨ ਉਨ੍ਹਾਂ ਨੂੰ ਰੋਜ਼ਗਾਰ ਮਿਲਣਾ ਚਾਹੀਦਾ ਹੈ। ਇਸ ਦੇ ਪੇਸ਼ੇ ਨਜ਼ਰ 2 ਲੱਖ ਰੁਪਏ ਦੀ ਪ੍ਰੋਵੀਜ਼ਨ ਹੈ......(ਵਿਘਨ)

**ਸ੍ਰੀ ਡਿਪਟੀ ਸਪੀਕਰ**: ਰੈਪੀਟੀਸ਼ਨ ਨ ਕਰੋ, ਤੁਸੀਂ ਛੇਤੀ ਤੋਂ ਛੇਤੀ ਵਾਈਂਡ ਅਪ ਕਰੋ। (No repetition. Please wind up.)

**ਕਾਮਰੇਡ ਅੱਛਰਾ ਸਿੰਘ** : ਇਕ ਗੱਲ ਮੈਂ ਬੇਰੋਜ਼ਗਾਰ ਬੱਚਿਆਂ ਨੂੰ ਸਟਾਈਪੈਂਡਜ਼ ਦੇਣ ਦੀ ਕਰਨੀ ਹੈ। ਜਿਹੜੇ ਬਚੇ ਐਮ.ਏ. ਤਕ ਪੜ੍ਹੇ ਹੋਏ ਹਨ ਸਰਕਾਰ ਨੂੰ ਉਨ੍ਹਾਂ ਨੂੰ 250/—ਅਤੇ ਜਿਹੜੇ ਬੀ.ਏ. ਪਾਸ ਹਨ ਉਨ੍ਹਾਂ ਨੂੰ 50/— ਵਜ਼ੀਫ਼ੇ ਦੇ ਤੌਰ ਤੇ ਦੇਣੇ ਚਾਹੀਦੇ ਹਨ ਜਦੋਂ ਤੱਕ ਕਿ ਉਹ ਕਿਸੇ ਰੋਜ਼ਗਾਰ ਤੇ ਨਹੀਂ ਲਗ ਜਾਂਦੇ। ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਇਨ੍ਹਾਂ ਲੋਕਾਂ ਦੀ ਵਿਦਿਆ ਦਾ ਖ਼ਿਆਲ ਕਰਦੇ ਹੋਏ, ਇਨ੍ਹਾਂ ਦੀ ਜਵਾਨੀ ਵੇਖਦੇ ਹੋਏ, ਬੇਰੁਜ਼ਗਾਰੀ ਦਾ ਛੇਤੀ ਤੋਂ ਛੇਤੀ ਇਲਾਜ ਕਰਨਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ** : ਹੁਣ ਤੁਸੀਂ ਤਸ਼ਰੀਫ ਰਖੋ ਜੀ। (Please resume your seat now.)

**ਕਾਮਰੇਡ ਅੱਛਰਾ ਸਿੰਘ** : ਮੈਂ ਸਿਰਫ ਦੋ ਮਿੰਟ ਆਪ ਦੇ ਹੋਰ ਲੈਣੇ ਹਨ, ਕੁਝ ਜ਼ਰੂਰੀ ਪੁਆਇੰਟਸ ਰਹਿ ਗਏ ਹਨ। ਅਜ ਸਾਡੀ ਪੰਜਾਬ ਅਸੈਂਬਲੀ ਵਿਚ ਵਿਦਿਆ ਦੇ ਮੁਆਮਲੇ ਤੇ ਬਹਿਸ ਹੋਈ ਹੈ ਪਰ ਉਸ ਵਿਦਿਆ ਦਾ ਕੋਈ ਫ਼ਾਇਦਾ ਨਹੀਂ ਕਿ ਉਹ ਰੋਜ਼ਗਾਰ ਹਾਸਲ ਨਾ ਕਰ ਸਕਣ। ਸਰਕਾਰ ਨੂੰ ਲੋਕਾਂ ਦੇ ਬੱਚਿਆਂ ਨੂੰ ਐਸੀ ਟਰੇਨਿੰਗ ਦੇਣੀ ਚਾਹੀਦੀ ਹੈ, ਚਾਹੇ ਟੈਕਨੀਕਲ ਹੋਵੇ ਜਾਂ ਕੋਈ ਹੋਰ ਹੋਵੇ ਜਿਸ ਰਾਹੀਂ ਉਹ ਵਿਹਲੇ ਫਿਰਨ ਦੀ ਬਜਾਏ ਕਿਸੇ ਰੋਜ਼ਗਾਰ ਤੇ ਲਗ ਸਕਣ। ਇਕ ਗੱਲ ਇਥੇ ਇਕ ਮਾਨਯੋਗ ਮੈਂਬਰ ਨੇ ਵੀ ਕੀਤੀ ਸੀ ਮੈਂ ਫੇਰ ਕਹਿੰਦਾ ਹਾਂ ਕਿ ਹੋਸਟਲ ਦੇ ਖਰਚੇ ਰੋਟੀ ਦੇ ਇਤਨੇ ਵੱਧ ਗਏ ਹਨ ਕਿ ਆਮ ਆਦਮੀ ਦੇ ਬੱਚਿਆਂ ਨੂੰ ਹੋਸਟਲ ਵਿਚ ਰਹਿ ਕੇ ਪੜ੍ਹਨਾ ਮੁਸ਼ਕਲ ਹੋ ਰਿਹਾ ਹੈ। ਸਰਕਾਰ ਨੂੰ ਹੋਸਟਲ ਦੇ ਕਿਚਨ ਦਾ ਖਰਚਾ ਸਬਸੀਡਾਈਜ਼ ਕਰਕੇ ਆਪ ਖਰਚਾ ਕਰਨਾ ਚਾਹੀਦਾ ਹੈ। ਜਿਥੋਂ ਤੱਕ ਯੂਨੀਵਰਸਿਟੀ ਵਿਚ ਪ੍ਰਬੰਧ ਦਾ ਸਵਾਲ ਹੈ ਮੈਂ ਕਹਾਂਗਾ ਕਿ ਉਥੇ ਕੁਰੱਪਸ਼ਨ ਵੱਧ ਰਹੀ ਹੈ ਉਥੇ ਸਟੂਡੈਂਟਸ ਦੇ ਨੁਮਾਇੰਦੇ ਜਾਣੇ ਚਾਹੀਦੇ ਹਨ, ਤਾਂ ਕਾਫ਼ੀ ਸੁਧਾਰ ਹੋ ਸਕਦਾ ਹੈ।

ਮੈਂ ਫੇਰ ਇਹ ਵੀ ਕਹਾਂਗਾ ਕਿ ਟੀਚਰਜ਼ ਦੇ ਜਿਹੜੇ ਮਸਲੇ ਹਨ ਉਹ ਛੇਤੀ ਤੋਂ ਛੇਤੀ ਹਲ ਹੋਣੇ ਚਾਹੀਦੇ ਹਨ। ਇਨ੍ਹਾਂ ਦੇ ਨਾਲ ਹੀ ਜਿਹੜੀਆਂ ਪ੍ਰਾਈਵੇਟ ਟੀਚਰਜ਼ ਦੀਆਂ ਮੰਗਾਂ ਹਨ ਉਹ ਸਾਰੀਆਂ ਮਨਜ਼ੂਰ ਹੋਣੀਆਂ ਚਾਹੀਦੀਆਂ ਹਨ। ਜਿਹੜੇ ਇਨ੍ਹਾਂ ਦੇ ਲਈ ਯੂ. ਜੀ. ਸੀ. ਨੇ ਗਰੇਡਜ਼ ਪ੍ਰਵਾਨ ਕੀਤੇ ਹਨ, ਉਹ ਵੀ ਦੇਣੇ ਚਾਹੀਦੇ ਹਨ।

**ਮਾਸਟਰ ਚੰਦ ਸਿੰਘ** (ਸ਼ੇਰਪੁਰ, ਐਸ. ਸੀ ) : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਜਦੋਂ ਤਕ ਵਿਦਿਆ ਦੇ ਮਹਿਕਮੇ ਦੇ ਢਾਂਚੇ ਵਿਚ ਕੋਈ ਰੈਡੀਕਲ ਚੇਂਜਿਜ਼ ਨਹੀਂ ਲਿਆਂਦੀਆਂ ਜਾਂਦੀਆਂ ਇਸ ਪੁਰਾਣੇ, ਬਾਬੇ ਆਦਮ ਦੇ ਵੇਲੇ ਦੇ ਢਾਂਚੇ ਨਾਲ ਬੇਰੋਜ਼ਗਾਰੀ ਵਧਦੀ ਹੀ ਰਹਿਣੀ ਹੈ। ਵਿਦਿਅਕ ਢਾਂਚੇ ਦੀ ਇਹ ਹਾਲਤ ਹੈ ਕਿ ਸਾਰੇ ਟੀਚਰ ਅੱਜ ਇਸ ਦੀ ਜਾਨ ਨੂੰ ਰੋ ਰਹੇ ਹਨ ਇਸ ਨੂੰ ਤਕਨੀਕੀ ਬਣਾਉਣਾ ਚਾਹੀਦਾ ਹੈ। ਜਦੋਂ ਜੀ ਕੀਤਾ ਟਰਾਂਸਫਰਾਂ ਕਰ ਦੇਂਦੇ ਹਨ, ਟਰਾਂਸਫਰ ਫਾਈਨੈਂਸ਼ਲ ਈਅਰ ਦੇ ਐਂਡ ਤੇ ਇਕ ਵਾਰੀ ਹੋਣੀ ਚਾਹੀਦੀ ਹੈ, ਇਹ ਅਪਰੈਲ ਵਿਚ ਹੀ ਹੋਵੇ।

ਹੁਣ ਮੈਂ ਆਪਣੇ ਹਲਕੇ ਦੀਆਂ ਇਕ ਦੋ ਗੱਲਾਂ ਕਰਨੀਆਂ ਚਾਹੁੰਦਾ ਹਾਂ। ਉਹ ਇਹ ਕਿ ਜਿਹੜੇ ਵੀ ਸਕੂਲ ਅਪਗਰੇਡ ਕੀਤੇ ਜਾਂਦੇ ਹਨ ਉਹ ਪਾਰਟੀ ਦਾ ਖ਼ਿਆਲ ਕਰਕੇ ਕੀਤੇ ਜਾਂਦੇ ਹਨ। ਆਪੋਜ਼ੀਸ਼ਨ ਦੇ ਹਲਕਿਆਂ ਨੂੰ ਇਗਨੋਰ ਕੀਤਾ ਜਾਂਦਾ ਹੈ। ਮੈਂ ਅਰਜ਼ ਕਰਾਂਗਾ ਕਿ ਮੇਰੇ ਹਲਕੇ ਵਿਚ ਪਿੰਡ ਮੂਲੋਵਾਲ ਪੰਜ ਗਰਾਈਂ, ਮਹਿਮਦਪੁਰ ਮਰੌਲੀ ਆਦਿ ਪਿੰਡ ਹਨ, ਇਥੇ ਮਿਡਲ ਸਕੂਲ ਹੀ ਹਨ, ਇਹ ਹਾਈ ਕਰਨੇ ਚਾਹੀਦੇ ਹਨ। ਇਸੇ ਤਰ੍ਹਾਂ ਦੋਵੇਂ ਧਲੇਰਾਂ, ਝਨੇਰ, ਪੰਨਾਵਾਲ, ਬਾਜਵੇ, ਰੇੜੀਕੇ, ਰੰਗੀਆਂ ਅਤੇ ਕਲਿਆਨ, ਇਥੇ ਮਿਡਲ ਸਕੂਲ ਅਪਗਰੇਡ ਕਰਕੇ ਖੋਲ੍ਹੇ ਜਾਣੇ ਚਾਹੀਦੇ ਹਨ। ਜਿਸ ਤਰ੍ਹਾਂ ਗੁਪਤਾ ਜੀ ਨੇ ਕਿਹਾ ਹੈ ਇਥੇ ਪ੍ਰਾਇਮਰੀ ਸਕੂਲਜ਼ ਦਾ ਇਕ ਵੱਖਰਾ ਡਾਇਰੈਕਟਰ ਬਣਨਾ ਚਾਹੀਦਾ ਹੈ। ਨਹੀਂ ਇਸ ਦਾ ਡਾਇਰੈਕਟੋਰੇਟ ਬਣਨਾ ਚਾਹੀਦਾ ਹੈ। ਇਸ ਤੋਂ ਇਲਾਵਾ ਜਿਵੇਂ ਕੁਠਾਰੀ ਕਮਿਸ਼ਨ ਨੇ ਕਿਹਾ ਹੈ ਕਿ ਬੀ.ਈ.ਓ.,ਸੀ.ਈ.ਓ., ਡੀ. ਈ. ਓ. ਅਤੇ ਡਾਇਰੈਕਟਰ ਟੀਚਰਾਂ ਵਿਚੋਂ ਹੀ ਲਗਣੇ ਚਾਹੀਦੇ ਹਨ। ਇਹ ਛੇਤੀ ਤੋਂ ਛੇਤੀ ਲਾਗੂ ਹੋਣੇ ਚਾਹੀਦੇ ਹਨ। ਪ੍ਰਾਈਵੇਟ ਸਕੂਲ ਟੀਚਰਾਂ ਦੀ ਮੰਗ ਨੂੰ ਪ੍ਰਵਾਨ ਕਰਦੇ ਹੋਏ ਪੰਜਾਬ ਸਰਕਾਰ ਨੂੰ ਇਨ੍ਹਾਂ ਲਈ ਦੇਹਲੀ ਪੈਟਰਨ ਬਿੱਲ ਬਣਾਉਣਾ ਚਾਹੀਦਾ ਹੈ। ਬਾਕੀ ਕਾਲਜ ਟੀਚਰਜ਼ ਦੇ ਜੋ ਗਰੇਡਜ਼ ਯੂ. ਜੀ. ਸੀ. ਨੇ ਪ੍ਰਵਾਨ ਕੀਤੇ ਹਨ ਉਹ ਛੇਤੀ ਤੋਂ ਛੇਤੀ ਲਾਗੂ ਹੋਣੇ ਚਾਹੀਦੇ ਹਨ ਜਿਤਨੇ ਵੀ ਪ੍ਰਾਈਵੇਟ ਸਕੂਲ ਕਾਲਜਿਜ਼ ਹਨ ਇਹ ਸਾਰੇ ਦੇ ਸਾਰੇ ਨੈਸ਼ਨੇਲਾਈਜ਼ ਹੋਣੇ ਚਾਹੀਦੇ ਹਨ। ਇਸ ਤੋਂ ਇਲਾਵਾ ਜਿਸ ਤਰ੍ਹਾਂ ਦੇ ਜੈਨ ਸਕੂਲ ਜਾਂ ਖਾਲਸਾ ਸਕੂਲ ਹਨ, ਇਹ ਬਿਲਕੁਲ ਬੰਦ ਹੋਣੇ ਚਾਹੀਦੇ ਹਨ। ਕਿਉਂਕਿ ਇਹ ਬੱਚਿਆਂ ਵਿਚ ਮਜ਼ਹਬੀ ਜਨੂੰਨ ਪੈਦਾ ਕਰਦੇ ਹਨ। ਸਾਰੇ ਪ੍ਰਾਈਵੇਟ ਵਿਦਿਆ ਦੇ ਅਦਾਰੇ ਨੈਸ਼ਨੇਲਾਈਜ਼ ਕੀਤੇ ਜਾਣ। ਸਰਕਾਰ ਨੂੰ, ਜਿਨ੍ਹਾਂ ਪੀ. ਟੀ. ਆਈਜ਼ ਨੇ 1962 ਵਿਚ ਤਿੰਨ ਮਹੀਨੇ ਦੀ ਟਰੇਨਿਗ ਕੀਤੀ ਸੀ, ਉਨ੍ਹਾਂ ਨੂੰ ਮਨਜ਼ੂਰ ਕੀਤਾ ਅਲਾਉਂਸ 15/–ਪ੍ਰਤੀ ਮਹੀਨਾ ਸਪੈਸ਼ਲ ਮਿਲਣੇ ਚਾਹੀਦੇ ਹਨ, ਇਸੇ ਤਰ੍ਹਾਂ ਜਿਹੜੇ ਜੇ, ਬੀ. ਟੀ. ਟੀਚਰਜ਼ ਐਗਰੀਕਲਚਰਲ ਯੂਨੀਵਰਸਿਟੀ ਵਿਚ ਟਰੇਨਿੰਗ ਕਰ ਆਏ ਹਨ ਉਨ੍ਹਾਂ ਨੂੰ ਸੀ. ਅਤੇ ਬੀ. ਕਾਡਰ ਦੇ ਗਰੇਡ ਦਿੱਤੇ ਜਾਣ। ਬਹੁਤ ਸਾਰੇ ਟੀਚਰ 10–10 ਸਾਲਾਂ ਦੇ ਲਗੇ ਹੋਏ ਹਨ, ਨਾਂ ਇਨ੍ਹਾਂ ਦੀ ਕੋਈ ਸੀਨੀਆਰਟੀ ਲਿਸਟ ਹੀ ਬਣੀ ਹੈ ਅਤੇ ਨਾ ਹੀ ਇਨ੍ਹਾਂ ਨੂੰ ਹੁਣ ਤੱਕ ਕਨਫਰਮ ਕੀਤਾ ਗਿਆ ਹੈ। ਇਹ ਸੀਨੀਆਰਟੀ ਲਿਸਟਾਂ ਛੇਤੀ ਤੋਂ ਛੇਤੀ ਬਣਨੀਆਂ ਚਾਹੀਦੀਆਂ ਹਨ ਅਤੇ ਛੇਤੀ ਤੋਂ ਛੇਤੀ ਇਕ ਸਾਲ ਸਰਵਿਸ ਵਾਲੇ ਟੀਚਰ ਕਨਫਰਮ ਹੋਣੇ ਚਾਹੀਦੇ ਹਨ। ਮੈਂ ਇਹ ਵੀ ਕਹਾਂਗਾ ਕਿ 31 ਮਾਰਚ, 1965 ਤੀਕ ਰਹਿੰਦੇ ਜੇ.ਬੀ. ਟੀ. ਅਤੇ ਸੀ. ਤੇ ਵੀ. ਹੁਣ ਤਕ ਸਿਲੈਕਸ਼ਨ ਗਰੇਡ ਨਹੀਂ ਦਿੱਤੇ, ਉਹ ਮਿਲਣੇ ਚਾਹੀਦੇ ਹਨ। ਐਸ਼ੋਰੈਂਸ ਕਮੇਟੀ ਨੇ ਵੀ ਕਿਹਾ ਹੈ ਕਿ ਇਨ੍ਹਾਂ ਦਾ ਹਕ ਇਨ੍ਹਾਂ ਨੂੰ ਮਿਲਣਾ ਚਾਹੀਦਾ ਹੈ ਤੇ ਡੀ.ਪੀ.ਆਈ. ਨੇ ਮੰਨਿਆ ਸੀ ਕਿ ਆਰਡਰ ਕਰ ਦਿੱਤੇ ਜਾਣਗੇ ਪਰ ਨਹੀਂ ਕੀਤੇ ਮੈਂ ਇਕ ਗਲ ਇਕ ਟੀਚਰ ਹਰਮੋਨੀ ਸ਼ਰਮਾ ਹੈ ਉਹ ਇਸ ਗਲ ਮੁਤਾਬਿਕ ਡੇਟ ਆਫ ਐਪੁਆਇੰਟਮੈਂਟ ਤੋਂ ਪੱਕਾ ਹੋਣਾ ਚਾਹੀਦਾ ਹੈ ਉਸ ਦੇ ਬਾਰੇ ਕਾਫ਼ੀ ਚਰਚਾ ਵੀ ਹੋਈ ਹੈ ਉਸ ਨੂੰ ਅਜੇ ਤਕ ਵੀ ਰੈਗੂਲਰਾਈਜ਼ ਨਹੀਂ ਕੀਤਾ। ਇਸ ਬਾਰੇ ਸੁਪਰੀਮ ਕੋਰਟ ਨੇ ਵੀ ਆਪਣਾ ਫ਼ੈਸਲਾ ਦਿੱਤਾ ਹੈ ਕਿ ਇਸ ਨੂੰ ਰੈਗੂਲੇਰਾਈਜ਼ ਕੀਤਾ ਜਾਵੇ ਸਰਕਾਰ ਨੂੰ ਕੋਰਟ ਦੇ ਫ਼ੈਸਲੇ ਅਨੁਸਾਰ ਅਮਲ ਕਰਨਾ ਚਾਹੀਦਾ ਹੈ।

[ਮਾਸਟਰ ਚੰਦ ਸਿੰਘ ]

ਐਜੂਕੇਸ਼ਨ ਬੋਰਡ ਵਿਚ ਹਰੀਜਨਾਂ ਨਾਲ ਹਮੇਸ਼ਾ ਧੱਕਾ ਕੀਤਾ ਜਾਂਦਾ ਹੈ ਤੇ ਰਿਜ਼ਰਵੇਸ਼ਨ ਨਹੀਂ ਦਿੱਤੀ ਜਾਂਦੀ ਪਰ ਜਿਸ ਨਾਲ ਇਨ੍ਹਾਂ ਨੇ ਰਿਆਇਤ ਕਰਨੀ ਹੁੰਦੀ ਹੈ ਉਸ ਨੂੰ ਸਾਹਮਣੇ ਬਿਠਾ ਕੇ ਇਮਤਿਹਾਨ ਵਿਚ ਨਕਲ ਕਰਵਾਈ ਜਾਂਦੀ ਹੈ। ਮੈਂ ਇਕ ਮਸਾਲ ਦਿੰਦਾ ਹਾਂ ਪਿਛਲੇ ਸਾਲ ਅਪਰੈਲ, 74 ਦਸਵੀਂ ਸ਼੍ਰੇਣੀ ਦੇ 66502 ਰੋਲ ਨੰ: ਨੂੰ ਇਕ ਜਗ੍ਹਾ ਬਿਠਾ ਕੇ ਨਕਲ ਨਾਲ ਸੈਂਟਰ ਧਮੋਟਨ, ਜ਼ਿਲ੍ਹਾ ਲੁਧਿਆਣਾ ਤੇ ਪਰਚਾ, ਕਰਵਾਇਆ ਗਿਆ ਸੈਕੰਡ ਡਵੀਜ਼ਨ ਲਈ ਇਹ ਨਹੀਂ ਹੋਣਾ ਚਾਹੀਦਾ। ਉਹ ਲੁਧਿਆਣਾ ਜ਼ਿਲੇ ਦਾ ਮਹਿੰਦਰ ਸਿੰਘ ਕਲਿਆਣ ਹੈ। ਇਹ ਫਰਾਡ ਹੈ. ਇਸ ਤੋਂ ਇਲਾਵਾ ਇਹ ਵੀ ਮੰਗ ਪ੍ਰਵਾਨ ਹੋਣੀ ਚਾਹੀਦੀ ਹੈ ਕਿ ਸਾਰੇ ਸਕੂਲ ਨੈਸ਼ਨੇਲਾਈਜ਼ ਕੀਤੇ ਜਾਣ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪਣੀ ਸੀਟ ਤੇ ਬੈਠਦਾ ਹਾਂ।

**ਚੌਧਰੀ ਦਰਸ਼ਨ ਸਿੰਘ** (ਨੂਰ ਮਹਿਲ) : ਡਿਪਟੀ ਸਪੀਕਰ ਸਾਹਿਬ, ਮੈਂ ਐਜੂਕੇਸ਼ਨ ਦੇ ਮਹਿਕਮੇ ਬਾਰੇ ਆਪਣੇ ਵਿਚਾਰ ਰਖਣੇ ਚਾਹੁੰਦਾ ਹਾਂ ਕਿ ਜਿਤਨੀਆਂ ਵੀ ਸੋਸ਼ਲਿਸਟ ਸਟੇਟਾਂ ਹਨ ਉਨ੍ਹਾਂ ਵਿਚ ਬਚਿਆਂ ਨੂੰ ਤਾਲੀਮ ਦੇਣ ਦੀ ਜ਼ਿੰਮੇਵਾਰੀ ਸਰਕਾਰ ਦੀ ਹੁੰਦੀ ਹੈ। ਅੱਜ ਪੰਜਾਬ ਸਰਕਾਰ ਨੇ ਵੀ ਗਿਆਰ੍ਹਵੀਂ ਜਮਾਤ ਤੱਕ ਤਕਰੀਬਨ 60 ਫ਼ੀ ਸਦੀ ਐਸੇ ਸਕੂਲ ਖੋਲ੍ਹੇ ਹਨ ਜਿਨ੍ਹਾਂ ਵਿਚ 95 ਫ਼ੀ ਸਦੀ ਐਸੇ ਬੱਚੇ ਹਨ ਜਿਨ੍ਹਾਂ ਦੀਆਂ ਫ਼ੀਸਾਂ ਦਾ ਭਾਰ ਪੰਜਾਬ ਸਰਕਾਰ ਤੇ ਹੈ। ਜਿਹੜੇ ਪ੍ਰਾਈਵੇਟ ਅਦਾਰੇ ਹਨ ਇਨ੍ਹਾਂ ਦਾ 95 ਫ਼ੀ ਸਦੀ ਖ਼ਰਚ ਪੰਜਾਬ ਸਰਕਾਰ ਦਿੰਦੀ ਹੈ। 40 ਫ਼ੀ ਸਦੀ ਸਕੂਲ ਸਰਕਾਰੀ ਹਨ। ਗੋਇਆ 11ਵੀਂ ਜਮਾਤ ਤਕ ਸਾਰਾ ਖਰਚ ਸਰਕਾਰ ਬਰਦਾਸ਼ਤ ਕਰਦੀ ਹੈ ਸਿਵਾਏ 5 ਫੀਸਦੀ ਦੇ। ਡਿਪਟੀ ਸਪੀਕਰ ਸਾਹਿਬ, ਇਕ ਗੱਲ ਜਿਹੜੀ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਉਹ ਇਹ ਹੈ ਕਿ ਪੰਜਾਬ ਵਿਚ ਐਜੂਕੇਸ਼ਨ ਦਾ ਕੋਈ ਘਾਟਾ ਨਹੀਂ ਹੈ। ਤਿੰਨ ਯੂਨੀਵਰਸਿਟੀਆਂ ਥੋੜੀਆਂ ਨਹੀਂ ਹੁੰਦੀਆਂ। 147 ਕਾਲਜ ਥੋੜੇ ਨਹੀਂ ਹਨ। ਹਜ਼ਾਰਾਂ ਦੀ ਤਾਦਾਦ ਵਿਚ ਸਕੂਲ ਅਪਗਰੇਡ ਹੋ ਗਏ ਹਨ। ਬੱਚਿਆਂ ਨੂੰ ਪੜ੍ਹਨ ਲਈ ਦੂਰ ਨਾ ਜਾਣਾ ਪਏ, ਇਸ ਲਈ ਨੀਅਰੈਸਟ ਪੁਆਇੰਟਸ ਤੇ ਇੰਸਟੀਚਿਊਸ਼ਨਜ਼ ਹਨ। ਮੈਂ ਅਰਜ਼ ਕਰਦਾ ਹਾਂ ਕਿ ਪ੍ਰਾਈਵੇਟ ਜੋ ਸਕੂਲ ਜਾਂ ਹੋਰ ਅਦਾਰੇ ਹਨ ਸਰਕਾਰ ਉਨ੍ਹਾਂ ਨੂੰ ਟੇਕ ਓਵਰ ਨਹੀਂ ਕਰ ਸਕਦੀ। ਕਾਂਸਟੀਚਿਊਸ਼ਨ ਇਸ ਗੱਲ ਦੀ ਇਜਾਜ਼ਤ ਨਹੀਂ ਦਿੰਦਾ। ਪਰ ਨਾਲ ਹੀ ਮੈਂ ਅਰਜ਼ ਕਰਦਾ ਹਾਂ ਕਿ ਕਿਉਂਕਿ 95 ਫ਼ੀ ਸਦੀ ਖਰਚ ਸਰਕਾਰ ਦੇ ਰਹੀ ਹੈ ਇਸ ਲਈ ਉਨ੍ਹਾਂ ਵਿਚ ਜੋ ਕਿਤਾਬਾਂ ਪੜ੍ਹਾਈਆਂ ਜਾਂਦੀਆਂ ਹਨ, ਜੋ ਸਿਲੇਬਸ ਹੈ, ਉਸ ਤੇ ਤਾਂ ਸਰਕਾਰ ਕੰਟਰੋਲ ਕਰ ਸਕਦੀ ਹੈ। ਕਈ ਵਾਰ ਅਜਿਹੀਆਂ ਕਿਤਾਬਾਂ ਪੜ੍ਹਾਈਆਂ ਜਾਂਦੀਆਂ ਹਨ ਜਿਨ੍ਹਾਂ ਵਿਚ ਇਕ ਕਮਿਊਨਿਟੀ ਅਤੇ ਕਦੇ ਦੂਜੀ ਕਮਿਊਨਿਟੀ ਦੇ ਖਿਲਾਫ਼ ਸ਼ੋਸ਼ਾ ਖੜ੍ਹਾ ਹੋ ਜਾਂਦਾ ਹੈ। ਮੈਂ ਗਿਆਨੀ ਜੀ ਨੂੰ ਕਹਾਂਗਾ ਕਿ 'ਭਾਰਤ ਕਾ ਇਤਿਹਾਸ' ਵਰਗੀਆਂ ਕਿਤਾਬਾਂ ਅਤੇ ਅਜਿਹੀਆਂ ਕਿਤਾਬਾਂ ਜਿਨ੍ਹਾਂ ਵਿਚ ਪੁਰਾਣੀਆਂ ਕਹਾਣੀਆਂ ਇਸ ਤਰ੍ਹਾਂ ਦਿੱਤੀਆਂ ਹੁੰਦੀਆਂ ਹਨ ਕਿ ਕਦੇ ਇਕ ਕਮਿਊਨਿਟੀ ਧਰਨਾ ਮਾਰ ਦਿੰਦੀ ਹੈ ਅਤੇ ਕਦੇ ਦੂਜੀ ਕਮਿਊਨਿਟੀ ਧਰਨਾ ਮਾਰ ਦਿੰਦੀ ਹੈ, ਇਨ੍ਹਾਂ ਤੇ ਚੈੱਕ ਹੋਣਾ ਚਾਹੀਦਾ ਹੈ। ਸਿਲੇਬਸ ਰਿਵਾਈਜ਼ ਕਰਨ ਦਾ ਸਰਕਾਰ ਕੋਲ ਰਾਈਟ ਹੋਣਾ ਚਾਹੀਦਾ ਹੈ ਅਤੇ ਸਿਲੇਬਸ ਅਜਿਹਾ ਹੋਣਾ ਚਾਹੀਦਾ ਹੈ ਕਿ ਉਸ ਵਿਚ ਸਿਰਫ਼ ਉਨ੍ਹਾਂ ਸ਼ਹੀਦਾ ਦੀਆਂ ਗੱਲਾਂ ਹੋਣ ਜਿਨ੍ਹਾਂ ਨੇ ਹਿੰਦੁਸਤਾਨ ਵਾਸਤੇ ਕੁਰਬਾਨੀ ਦਿੱਤੀ ਹੈ। ਉਸ ਵਿਚ ਇਹ ਨਾ ਲਿਖਿਆ ਹੋਵੇ ਕਿ ਉਹ ਸ਼ਹੀਦ ਸਿੱਖ ਸੀ ਜਾਂ ਹਿੰਦੂ ਸੀ ਜਾਂ ਮੁਸਲਮਾਨ ਸੀ। ਇਸ ਤਰ੍ਹਾਂ ਸ਼ਹੀਦਾਂ ਦਾ ਇਤਿਹਾਸ ਦਸਦੇ ਹੋਏ ਮਜ਼ਹਬਾਂ ਦਾ ਵਿਤਕਰਾ ਨਾ ਪਾਇਆ ਜਾਵੇ ਅਤੇ ਸਿਰਫ਼ ਉਨ੍ਹਾਂ ਸ਼ਹੀਦਾ ਦਾ ਇਤਿਹਾਸ ਪੜ੍ਹਾਇਆ ਜਾਵੇ ਜਿਨ੍ਹਾਂ ਹਿੰਦੁਸਤਾਨ ਦੀ ਖਾਤਰ ਸ਼ਹੀਦੀ ਪਾਈ ਹੋਵੇ ਤਾਂ ਕਿ ਜੋ ਛੋਟੇ ਛੋਟੇ ਬੱਚੇ ਇਸ ਇਤਿਹਾਸ ਨੂੰ ਪੜ੍ਹਨ ਉਨ੍ਹਾਂ ਦੇ ਮਨ ਵਿਚ ਹਿੰਦੂ ਸਿੱਖ ਦਾ ਸਵਾਲ ਹੀ ਪੈਦਾ ਨਾ ਹੋਵੇ। ਉਹ ਸਿਰਫ ਇਹ ਪੜ੍ਹਨ ਕਿ ਸਰਦਾਰ ਊਧਮ ਸਿੰਘ ਸ਼ਹੀਦ ਨੇ ਲੈਫ਼ਟੀਨੈਂਟ ਗਵਰਨਰ ਨੂੰ ਗੋਲੀ ਮਾਰ ਕੇ ਜਲ੍ਹਿਆਂ ਵਾਲੇ ਬਾਗ ਦਾ ਬਦਲਾ ਲਿਆ ਸੀ ਅਤੇ ਹਿੰਦੁਸਤਾਨ ਦੀ ਅਣਖ ਰਖ ਵਿਖਾਈ ਸੀ। ਇਸ ਤਰ੍ਹਾਂ ਦਾ ਇਤਿਹਾਸ ਪੜ੍ਹਾਇਆ ਜਾਣਾ ਚਾਹੀਦਾ ਹੈ।

ਦੂਜੀ ਗੱਲ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ 11ਵੀਂ ਜਮਾਤ ਤੋਂ ਬਾਅਦ ਐਜੂਕੇਸ਼ਨ ਨੂੰ ਕੰਟਰੋਲ ਕੀਤਾ ਜਾਵੇ । ਡਿਪਟੀ ਸਪੀਕਰ ਸਾਹਿਬ, ਇਥੇ ਇਕ ਕਹਾਵਤ ਸੀ ਕਿ "ਉੱਤਮ ਖੇਤੀ ਮਧੱਮ ਵਪਾਰ, ਨਖਿੱਧ ਚਾਕਰੀ, ਭੀਖ ਗਵਾਰ" । ਪਰ ਹੁਣ ਇਹ ਗੱਲ ਨਹੀਂ ਰਹੀ। ਅੰਗਰੇਜ਼ਾਂ ਦੇ ਸਮੇਂ ਵਿਚ ਨੌਕਰੀ ਉੱਤਮ ਹੋ ਗਈ ਅਤੇ ਖੇਤੀ ਮੱਧਮ। ਪਰ ਅੱਜ ਕਲ ਤਾਂ ਖੇਤੀ ਬਿਲਕੁਲ ਹੀ ਨਖਿੱਧ ਹੋ ਗਈ ਹੈ। ਖਾਸ ਤੌਰ ਤੇ ਜਦੋਂ ਦੀ ਜ਼ਮੀਨ ਦੀ ਸੀਲਿੰਗ ਹੋਈ ਹੈ, ਖੇਤੀ ਬਿਲਕੁਲ ਹੀ ਥੱਲੇ ਲਗ ਗਈ ਹੈ। ਹਰ ਸਾਲ 11 ਲੱਖ ਬੱਚੇ ਚੌਥੀ ਜਾਂ ਪੰਜਵੀਂ ਜਮਾਤ ਪਾਸ ਕਰਕੇ ਅਗੇ ਪੜ੍ਹਨ ਲਈ ਜਾਂਦੇ ਹਨ । ਫਿਰ ਜਦੋਂ ਉਹ ਕਾਲਜ ਵਿਚੋਂ ਡਿਗਰੀ ਲੈਂਦੇ ਹਨ ਤਾਂ ਕੰਨਵੋਕੇਸ਼ਨ ਕਰਕੇ ਉਨ੍ਹਾਂ ਨੂੰ ਡਿਗਰੀਆਂ ਦਿੰਦੇ ਹਾਂ ਤਾਂ ਉਹ ਡਿਗਰੀਆਂ ਪਾੜ ਦਿੰਦੇ ਹਨ ਅਤੇ ਕਹਿੰਦੇ ਹਨ ਕਿ ਸਾਨੂੰ ਡਿਗਰੀਆਂ ਨਹੀਂ, ਸਰਵਿਸ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ, ਗੱਲ ਹੈ ਵੀ ਠੀਕ, ਜਿਹੜਾ ਗਰੀਬ ਬਾਪ ਆਪ ਪੈਰੋਂ ਨੰਗੇ ਰਹਿ ਕੇ ਆਪਣੇ ਬੱਚੇ ਨੂੰ ਪੜ੍ਹਾਉਂਦਾ ਹੈ, ਜੇ ਕਰ ਉਸ ਦੇ ਬੱਚੇ ਨੂੰ ਨੌਕਰੀ ਨਹੀਂ ਮਿਲਦੀ, ਇੰਪਲਾਇਮੈਂਟ ਨਹੀਂ ਮਿਲਦੀ ਤਾਂ ਉਸ ਨੂੰ ਡਿਗਰੀ ਦਾ ਕੀ ਫ਼ਾਇਦਾ ਹੈ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ 10ਵੀਂ 11ਵੀਂ ਜਮਾਤ ਤੋਂ ਬਾਅਦ ਬੱਚੇ ਨੂੰ ਟੈਸਟ ਕਰਕੇ ਉਸ ਦੇ ਟਰੈਂਡ ਨੂੰ ਡਾਇਵਰਟ ਕਰਨਾ ਚਾਹੀਦਾ ਹੈ । ਟੈਸਟ ਕਰਕੇ ਇਹ ਦੇਖ ਲੈਣਾ ਚਾਹੀਦਾ ਹੈ ਕਿ ਉਸ ਨੂੰ ਕਿਸ ਟਰੇਡ ਤੇ ਸਿਖਲਾਈ ਦਿੱਤੀ ਜਾਵੇ । ਨਹੀਂ ਤਾਂ ਜਿਹੜੇ 147 ਕਾਲਜ ਹਨ ਉਨ੍ਹਾਂ ਵਿਚੋਂ ਜਿਤਨੇ ਬੱਚੇ ਪੜ੍ਹ ਕੇ ਨਿਕਲਣਗੇ ਉਹ ਸਾਰੇ ਵਾਈਟ ਕਾਲਰ ਜਾਬਜ਼ ਨੂੰ ਲਭਣਗੇ । ਅਤੇ ਸਾਰਿਆਂ ਨੂੰ ਵ੍ਹਾਈਟ ਕਾਲਰ ਜਾਬਜ਼ ਨਹੀਂ ਦਿੱਤੇ ਜਾ ਸਕਦੇ। ਹਰ ਕੋਈ, ਡਿਪਟੀ ਸਪੀਕਰ ਸਾਹਿਬ, ਆਈ. ਏ. ਐਸ. ਨਹੀਂ ਬਣ ਸਕਦਾ, ਹਰ ਕੋਈ ਪੀ.ਸੀ.ਐਸ. ਨਹੀਂ ਬਣ ਸਕਦਾ। ਇਸ ਲਈ 10 ਵੀਂ ਜਾਂ 11ਵੀਂ ਜਮਾਤ ਤੋਂ ਬਾਅਦ ਬੱਚਿਆਂ ਨੂੰ ਐਜੂਕੇਸ਼ਨ ਤੇ ਸਰਕਾਰ ਨੂੰ ਕੰਟਰੋਲ ਕਰਨਾ ਚਾਹੀਦਾ ਹੈ। ਇਸ ਦੇ ਨਾਲ ਹੀ ਮੈਂ ਸਰਕਾਰ ਨੂੰ ਅਰਜ਼ ਕਰਾਂਗਾ ਕਿ ਜੋ ਪੜ੍ਹੇ ਲਿਖੇ ਅਨਇੰਪਲਾਇਡ ਬੰਦੇ ਹਨ ਉਨ੍ਹਾਂ ਨੂੰ ਉਹ ਵਜ਼ੀਫ਼ੇ ਦੇਵੇ। ਗਰੈਜੂਏਟ ਨੂੰ 100 ਰੁਪਏ ਅਤੇ ਮੈਟ੍ਰੀਕੁਲੇਟ ਨੂੰ 75 ਰੁਪਏ ਦਿੱਤੇ ਜਾਣ ਤਾਂਕਿ ਉਸ ਦੇ ਢਿੱਡ ਵਿਚ ਦਾ ਮਸਲਾ ਤਾਂ ਹਲ ਹੋਵੇ। ਇਸ ਤੇ ਥੋੜ੍ਹੀ ਹੀ ਰਕਮ ਖ਼ਰਚ ਹੋਵੇਗੀ, ਇਸ ਲਈ ਸਰਕਾਰ ਨੂੰ ਮੈਂ ਕਹਾਂਗਾ ਕਿ ਉਹ ਜ਼ਰੂਰ ਇਹ ਗੱਲ ਕਰੇ।

ਇਕ ਗੱਲ, ਡਿਪਟੀ ਸਪੀਕਰ ਸਾਹਿਬ, ਮੈਂ ਹੋਰ ਸਿਲੇਬਸ ਚੇਂਜ ਕਰਨ ਦੇ ਬਾਰੇ ਵਿਚ ਕਹਾਂਗਾ ਸਾਡੇ ਜਿਤਨੇ ਵੀ ਫਰੀਡਮ ਫ਼ਾਈਟਰਜ਼ ਹੋਏ ਹਨ ਉਹ ਡੈਮੋਕ੍ਰੇਸੀ ਵਾਸਤੇ ਲੜੇ ਅਤੇ ਇਸ ਲਈ ਹੀ ਕੁਰਬਾਨੀਆਂ ਕੀਤੀਆਂ। ਉਹ ਕੈਪੀਟੈਲਿਸਟ ਸਮਾਜ ਦੇ ਖਿਲਾਫ਼ ਲੜੇ। ਇਸ ਲਈ ਜੋ ਇਤਿਹਾਸ ਪੜ੍ਹਾਇਆ ਜਾਂਦਾ ਹੈ ਉਸ ਵਿਚ ਇਨ੍ਹਾਂ ਗੱਲਾਂ ਨੂੰ ਵੀ ਸ਼ਾਮਲ ਕਰ ਲਿਆ ਜਾਵੇ। ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਥੇ ਪ੍ਰਾਇਮਰੀ ਸਿਖਿਆ ਲਈ ਸੈਪਰੇਟ ਡਾਇਰੈਕਟੋਰੇਟ ਦੀ ਗੱਲ ਚਲੀ । ਡਿਪਟੀ ਸਪੀਕਰ ਸਾਹਿਬ, 55 ਹਜ਼ਾਰ ਟੀਚਰ ਇਥੇ ਪ੍ਰਾਇਮਰੀ ਕਲਾਸਾਂ ਨੂੰ ਪੜ੍ਹਾਉਂਦੇ ਹਨ ਅਤੇ ਸਿਰਫ਼ 2 ਹਜ਼ਾਰ ਟੀਚਰ ਉਪਰਲੀਆਂ ਕਲਾਸਾਂ ਨੂੰ ਪੜ੍ਹਾਉਂਦੇ ਹਨ। ਇਨ੍ਹਾਂ ਨੇ ਉਨ੍ਹਾਂ ਦੋ ਹਜ਼ਾਰ ਦੀ ਭਲਾਈ ਵਾਸਤੇ ਵਖਰਾ ਡੀ. ਪੀ. ਆਈ. ਲਗਾ ਦਿੱਤਾ ਹੈ ਪਰ 55 ਹਜ਼ਾਰ ਦੀ ਭਲਾਈ ਲਈ ਕੋਈ ਨਹੀਂ ਲਗਾਇਆ। ਕੀ 2 ਹਜ਼ਾਰ ਦੀ ਭਲਾਈ ਜ਼ਰੂਰੀ ਸੀ ਜਾਂ 55 ਹਜ਼ਾਰ ਦੀ ? (ਵਿਘਨ) 18 ਲੱਖ ਬੱਚੇ ਪ੍ਰਾਇਮਰੀ ਸਕੂਲਾਂ ਵਿਚ ਪੜ੍ਹਦੇ ਹਨ। (ਵਿਘਨ) ਉਨ੍ਹਾਂ ਵਾਸਤੇ ਸੈਪਰੇਟ ਡਾਇਰੈਕਟਰ ਨਹੀਂ ਲਗਾਇਆ ਗਿਆ। (ਵਿਘਨ) ਮੈਨੂੰ ਫ਼ਾਇਨੈਂਸ ਡਿਪਾਰਟਮੈਂਟ ਦੀ ਔਬਜੈਕਸ਼ਨ ਦਾ ਪਤਾ ਹੈ, ਉਹ ਮੇਰੀ ਨਾਲਜ ਵਿਚ ਹੈ। ਉਹ ਐਡੀਸ਼ਨਲ ਡਾਇਰੈਕਟਰ ਵਾਸਤੇ ਹਨ, ਡਾਇਰੈਕਟਰ ਵਾਸਤੇ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਸਾਡੇ ਦੇਸ਼ ਵਿਚ ਪਾਰਲੀਮੈਂਟਰੀ ਸਿਜਟਮ ਹੈ, ਜਿਥੇ ਬਹੁਤ ਗਿਣਤੀ ਦੀ ਭਲਾਈ ਹੋਣੀ ਚਾਹੀਦੀ ਹੈ ਪਰ ਇਨ ਨੇ 2 ਹਜ਼ਾਰ ਦੀ ਭਲਾਈ ਲਈ ਕਦਮ ਚੁਕੇ ਹਨ। ਇਸ ਬਾਰੇ ਇਸ ਹਾਊਸ ਵਿਚ

[ ਚੌਧਰੀ ਦਰਸ਼ਨ ਸਿੰਘ ]

ਕਈ ਐਸ਼ੋਰੈਂਸਿਜ਼ ਵੀ ਦਿੱਤੀਆਂ ਗਈਆਂ ਹਨ, ਮੈਂ ਡੇਟਸ ਵੀ ਦਸ ਸਕਦਾ ਹਾਂ। 26 ਫ਼ਰਵਰੀ, 1974 ਨੂੰ ਚੀਫ਼ ਮਨਿਸਟਰ ਸਾਹਿਬ ਨੇ ਇਸ ਬਾਰੇ ਐਸ਼ੋਰੈਂਸ ਦਿੱਤੀ, 2-2-74 ਨੂੰ ਫ਼ਾਇਨੈਂਸ ਮਨਿਸਟਰ ਸਾਹਿਬ ਨੇ ਐਸ਼ੋਰੈਂਸ ਦਿੱਤੀ ਅਤੇ ਗਵਰਨਰ ਸਾਹਿਬ ਦੇ ਐਡਰੈਸ ਵਿਚ ਵੀ ਇਹ ਗੱਲ ਆਈ ਪਰ ਸੈਂਕਸ਼ਨ ਕੀਤੀ ਗਈ ਸਿਰਫ਼ ਐਡੀਸ਼ਨਲ ਡਾਇਰੈਕਟਰ ਦੀ ਪੋਸਟ। (ਵਿਘਨ) ਮੈਂ ਫ਼ਾਇਨੈਂਸ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਚੰਗੀ ਤਰ੍ਹਾਂ ਪਤਾ ਕਰ ਲੈਣ, ਆਪਣਾ ਰਿਕਾਰਡ ਵੇਖ ਲੈਣ, ਐਡੀਸ਼ਨਲ ਡਾਇਰੈਕਟਰ ਦੀ ਪੋਸਟ ਸੈਂਕਸ਼ਨ ਹੋਈ ਹੈ, ਡਾਇਰੈਕਟਰ ਦੀ ਨਹੀਂ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਰਾਜ ਵਿਚ 60 ਫ਼ੀ ਸਦੀ ਵਿਦਿਅਕ ਅਦਾਰੇ ਪ੍ਰਾਈਵੇਟ ਹਨ। ਇਨ੍ਹਾਂ ਦੇ ਸਟਾਫ਼ ਦੀ ਸਰਵਿਸ ਸਿਕਿਉਰਿਟੀ ਲਈ ਇਕ ਬਿੱਲ ਪਾਸ ਹੋਇਆ ਸੀ।

**ਸ੍ਰੀ ਡਿਪਟੀ ਸਪੀਕਰ** : ਜ਼ਰਾ ਬਰੀਫ਼ ਹੋ ਜਾਓ, ਬਹੁਤ ਅਲੈਬੋਰੇਟਲੀ ਬੋਲ ਰਹੇ ਹੋ। (Please be brief, you are being too elaborate.)

**ਚੌਧਰੀ ਦਰਸ਼ਨ ਸਿੰਘ** : ਡਿਪਟੀ ਸਪੀਕਰ ਸਾਹਿਬ, ਹੁੰਦਾ ਕੀ ਹੈ, ਕਿ ਮੈਨੇਜਮੈਂਟ ਇਕ ਟੀਚਰ ਨੂੰ ਕੱਢ ਦਿੰਦੀ ਹੈ। ਉਸ ਦੇ ਕੇਸ ਵਿਚ ਡੀ. ਸੀ. ਕਹਿੰਦਾ ਹੈ ਕਿ ਤੁਸੀਂ ਨਹੀਂ ਕੱਢ ਸਕਦੇ। ਪਰ ਮੈਨੇਜਮੈਂਟ ਕੋਈ ਇਨਡਿਸਿਪਲਿਨ ਦਾ ਚਾਰਜ ਲਗਾ ਦਿੰਦੀ ਹੈ, ਜਿਸ ਕਰਕੇ ਡੀ. ਸੀ. ਦੀ ਕੋਈ ਪਾਵਰ ਨਹੀਂ ਰਹਿ ਜਾਂਦੀ। ਸਰਕਾਰ ਕਿਸੇ ਤਰ੍ਹਾਂ ਵੀ ਹੋਰ ਉਨ੍ਹਾਂ ਨੂੰ ਚੈੱਕ ਨਹੀਂ ਕਰ ਸਕਦੀ, ਪਰ ਗ੍ਰਾਂਟ ਤਾਂ ਬੰਦ ਕਰ ਸਕਦੀ ਹੈ। ਮੈਂ ਅਰਜ਼ ਕਰਾਂਗਾ ਕਿ ਜੇ ਤੁਸੀਂ ਦਿੱਲੀ ਪੈਟਰਨ ਅਪਣਾਇਆ ਹੈ ਤਾਂ ਉਥੇ ਇਕ ਜੁਡੀਸ਼ਲ ਟ੍ਰਿਬਿਊਨਲ ਬਣਿਆ ਹੋਇਆ ਹੈ। ਕਿਸੇ ਵੀ ਟੀਚਰ ਨੂੰ ਕੱਢਣ ਦਾ ਮਾਮਲਾ ਉਸ ਵਿਚ ਜਾਂਦਾ ਹੈ ਤਾਂ ਉਸ ਦਾ ਫ਼ੈਸਲਾ ਮੈਨੇਜਮੈਂਟ ਤੇ ਬਾਇੰਡਿੰਗ ਹੁੰਦਾ ਹੈ। ਜੇ ਮੈਨੇਜਮੈਂਟ ਉਸ ਫੈਸਲੇ ਨੂੰ ਨਾ ਮੰਨੇ ਤਾਂ ਉਸ ਨੂੰ ਹੈਲਡ ਅਪ ਕੀਤਾ ਜਾਂਦਾ ਹੈ। ਕਿਉਂਕਿ ਉਹ ਜੁਡੀਸ਼ਰੀ ਦਾ ਫ਼ੈਸਲਾ ਹੁੰਦਾ ਹੈ। ਇਸ ਲਈ ਇਥੇ ਵੀ ਅਜਿਹਾ ਜੁਡੀਸ਼ਲ ਟ੍ਰਿਬਿਊਨਲ ਬਣਾ ਦੇਣਾ ਚਾਹੀਦਾ ਹੈ ਤਾਂ ਹੀ ਉਨ੍ਹਾਂ ਦੀਆਂ ਸਰਵਿਸਿਜ਼ ਸਿਕਿਉਰ ਹੋ ਸਕਣਗੀਆਂ। ਫਿਰ ਗ੍ਰਾਂਟ ਦਾ ਕੀ ਹਾਲ ਹੈ? ਇਥੇ ਸਰਦਾਰ ਉਮਰਾਓ ਸਿੰਘ ਜੀ ਨੇ ਕਿਹਾ ਸੀ ਕਿ ਡੀ.ਈ.ਓ. ਦੇ ਰਾਹੀਂ ਤਨਖਾਹ ਦਿੱਤੀ ਜਾਵੇਗੀ, ਪਰ ਉਹ ਗੱਲ ਲਾਗੂ ਨਹੀਂ ਹੋਈ। ਮੈਨੇਜਮੈਂਟਾਂ ਹਾਲੇ ਵੀ 100 ਰੁਪਿਆ ਦੇ ਕੇ 200 ਤੇ ਅੰਗੂਠਾ ਲਗਵਾ ਲੈਂਦੀਆਂ ਹਨ। ਇਸ ਕਰਕੇ ਡਿਸਬਰਸਮੈਂਟ ਡੀ. ਈ. ਓ. ਕਰੇ। ਇੱਕ ਹੋਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪ੍ਰਾਈਵੇਟ ਸਕੂਲ ਟੀਚਰਾਂ ਨੂੰ 30-35 ਸਾਲ ਦੀ ਸਰਵਿਸ ਕਰਨ ਦੇ ਬਾਅਦ ਵੀ ਗਰੈਚੁਅਟੀ ਅਤੇ ਪੈਨਸ਼ਨਜ਼ ਨਹੀਂ ਮਿਲਦੀਆਂ, ਇਨ੍ਹਾਂ ਨੂੰ ਗਰੈਚੁਅਟੀ ਅਤੇ ਪੈਨਸ਼ਨਜ਼ ਮਿਲਣੀਆਂ ਚਾਹੀਦੀਆਂ ਹਨ।

ਆਖੀਰ ਵਿਚ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮਿਡ-ਡੇ ਮੀਲ ਜੋ ਕਿਹਾ ਗਿਆ ਹੈ, ਇਹ ਤਾਂ ਅਨ-ਸੋਸ਼ਲ ਹੈ। ਇਹਦੇ ਵਿਚ ਬਹੁਤ ਘਪਲਾ ਹੋਇਆ ਹੈ। ਕਿਸੇ ਹਰੀਜਨ ਬੱਚੇ ਨੂੰ ਮਿਡ-ਡੇ ਮੀਲ ਨਹੀਂ ਦਿੱਤਾ ਗਿਆ। ਦੂਸਰੀ ਗੱਲ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਪੋਰਟਸ ਦਾ ਸਾਮਾਨ ਜੋ ਸਕੂਲਾਂ ਵਿਚ ਜਾਂਦਾ ਹੈ। ਇਸ ਵਾਸਤੇ ਵੱਡੇ ਵੱਡੇ ਬਿਲ ਬਣ ਜਾਂਦੇ ਹਨ। ਮਿਡ-ਡੇ ਅਤੇ ਸਪੋਰਟਸ ਵਿਚ ਜੋ ਕੁਰੱਪਸ਼ਨ ਹੋ ਰਹੀ ਹੈ, ਇਸ ਕੁਰੱਪਸ਼ਨ ਨੂੰ ਰੋਕਣਾ ਚਾਹੀਦਾ ਹੈ। ਡਾਇਰੈਕਟਰ, ਵਿਜੀਲੈਂਸ ਨੇ ਅਫ਼ਸਰਾਂ ਨੂੰ ਐਡਰੈੱਸ ਕਰਦੇ ਹੋਏ ਕਿਹਾ ਸੀ ਕਿ ਜਿੰਨੀਂ ਡਿਵੈਲਪਮੈਂਟ ਹੈ ਉਸ ਨੂੰ ਕੁਰੱਪਸ਼ਨ ਓਵਰ ਸ਼ੈਡੋ ਕਰਦੀ ਹੈ। ਇਸ ਕਰਕੇ ਮਿਡ-ਡੇ ਮੀਲ ਜਾਂ ਸਪੋਰਟਸ ਵਿਚ ਜੋ ਵੀ ਕੁਰੱਪਸ਼ਨ ਹੋਵੇ ਉਸ ਨੂੰ ਰੋਕਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਕਿਸੇ ਥਾਂ ਵੀ ਸਕੂਲ ਵਿਚ

ਜਾ ਕੇ ਦੇਖ ਲਵੋ ਉਥੇ ਕਲਾਸਾਂ ਦੀਆਂ ਦੀਵਾਰਾਂ ਤੇ ਕੋਈ ਮੈਪ ਨਹੀਂ ਹੈ । ਉਥੇ ਕੋਈ ਚਾਰਟ ਨਹੀਂ ਹੈ । ਕਮਰੇ ਵਿਚ ਐਜੂਕੇਟਿਵ ਸਿਸਟਮ ਨਹੀਂ ਹੈ । ਜਿਓਗ੍ਰਾਫ਼ੀ ਦੇ ਮੈਪਸ ਸਕੂਲਾਂ ਨੂੰ ਸਪਲਾਈ ਕਰਨੇ ਚਾਹੀਦੇ ਹਨ । ਮੈਂ ਬੇਨਤੀ ਕਰਦਾ ਹਾਂ ਇਕ ਤਾਂ ਬੇਸਿਕ ਚੀਜ਼ ਜਿਹੜੀ ਹੈ ਉਹ ਇਹ ਹੈ ਕਿ ਸਿਲੇਬਸ ਨੂੰ ਚੇਂਜ ਕਰਨਾ ਚਾਹੀਦਾ ਹੈ । 10ਵੀਂ 11ਵੀਂ ਜਮਾਤ ਤੋਂ ਬਾਅਦ ਐਜੂਕੇਸ਼ਨ ਦਾ ਸਿਸਟਮ ਚੇਂਜ ਕਰਨਾ ਚਾਹੀਦਾ ਹੈ ਨਹੀਂ ਤਾਂ ਨੈਕਸੇਲਾਈਟਸ ਹੀ ਬਣਨਗੇ (ਵਿਘਨ) ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹੋਇਆ ਬੈਠਦਾ ਹਾਂ ।

**आचार्य पृथ्वी सिंह आज़ाद** (खन्ना ऐस. सी) : डिप्टी स्पीकर साहिब, पंजाब में ऐजुकेशन की तरफ जो तवज्जो सरकार ने दी है वह इस लिए काबिले तारीफ है कि कभी ऐजुकेशन के लिए यहां 16 लाख रुपया खर्च होता था और कभी एक करोड़ का बजट बनता था और आज 53.98 करोड़ ऐजुकेशन पर खर्च करने की बात कही जा रही है । यह बहुत बड़ी बात है और खुशी की बात है । डिप्टी स्पीकर साहिब, यह बात भी मानने योग्य है कि प्रदेश में प्राइमरी स्कूलों, मिडल स्कूलों और हाई स्कूलों की तादाद बढ़ रही है और विद्यार्थियों की तादाद बहुत ज्यादा बढ़ रही है । इसके लिये मैं सरकार को, जिस ख्याल से सरकार तालीम फैलाने का यत्न कर रही है, बधाई तो दे सकता हूँ लेकिन जो एमलैस ऐजुकेशन आज हमारे बच्चों को दी जा रही है और उस तालीम के जरिये जिस तरह की विचारधारा पैदा हो रही है उसको देखते हुए मैं आपकी मार्फत सरकार से और खास करके अपने मुख्य मन्त्री जी से, जिनका दृष्टिकोण हमेशा समाज के पुनर्निर्माण का होता है, यह कहना चाहता हूँ कि—

"जिन उजालों की तरफ दौड़ रही है दुनिया, उन उजालों में कयामत का अंधेरा होगा ।"

यह मैं इस लिए कह रहा हूँ कि शिक्षा का जो सिद्धांत है वह केवलबच्चों को थरी आर्ज़ पढ़ा देने का ही नहीं होता है । भारतवर्ष में एक उच्च कोटि के नीति निपुण आचार्य, चाणक्य हुए हैं। उन्होंने कहा है कि—

"चारित्रस्य मूलं स्वराज्यं"

—जो हमारा स्वराज्य है, उसका आधार हमारा चरित्र है । चरित्र जो है वह न कालेजों में बनता है, न सैक्रेटेरियेट में बनता है और न ही वजारत की कुरसियों पर बैठने से बनता है । चरित्र बनता है अगर यह सरकार चरित्रवान, सूझ बूझ वाले और विद्या को समझने वाले टीचर्ज स्कूलों के अन्दर लगाएं जिन्होंने अपनी कौम के बच्चों के चरित्र को बनाना है । तो इसलिय मैं आपके ज़रिये यह कह रहा था, डिप्टी स्पीकर साहिब, कि आज की ऐजुकेशन नौकरी दिलवा सकती है । आज की ऐजुकेशन अच्छी अंग्रेजी बोलना सिखा सकती है, आज की ऐजुकेशन साधारण आदमी को अच्छा व्यक्ति, सूझ बूझ वाला व्यक्ति बना सकती है पर आज की ऐजुकेशन मेरे बच्चों को राष्ट्रीय चरित्र वाला नहीं बना सकती । इसलिये इस वर्तमान शिक्षा पद्धति का फायदा नहीं है । अगर मैं यह कहूँ कि.....

It is no use producing students who have gathered some information and knowledge in several subjects but are not able to undertake any definite responsibility in life.

तो कोई गलत बात नहीं होगी ।

[आचार्य पृथवी सिंह आज़ाद]

जो शिक्षा इन्सान को पूरा जिम्मेवार बनाए, इन्सान को अच्छा शहरी बनाए, इन्सान के अन्दर ऐसी भावना पैदा करे जिससे वह इस योग्य बने कि देश का एक आदर्श नागरिक बन सके, ऐसी शिक्षा की ज़रूरत है। डिप्टी स्पीकर साहिब, खुशकिस्मती है कि इस वक्त हाऊस में हमारे चीफ मिनिस्टर साहिब बैठे हैं। मैं आपकी मार्फत उनसे अर्ज़ करना चाहता हूँ कि अच्छी शिक्षा देने के लिए चरित्रवान मिनिस्टर, सूझ बूझ वाले, सुलझे हुए शिक्षा शास्त्री और गम्भीर विचारों वाले कोई व्यक्ति होने चाहिएं तब काम बन सकता है। शेख सादी ने कहा है --

"चूं कुफर अज़ काबा बरखेज़द, कुजा मानिंद मुसलमानी।"

जब काबा से ही कुफर उठे, तो इसलाम नहीं बच सकता। ठीक इसी तरह सरकार की बात है। सरकार ठीक काम करे तो नीचे का अमला भी ठीक ही चलेगा। अगर ऊपर से गलत बातें होंगी तो नीचे वाले भी वही कुछ किया करेंगे। नीचे वाले तो ऊपर वालों को देख कर ही काम करते हैं। इसलिये मैं आपकी मार्फत सरकार से कहना चाहता हूँ कि शिक्षा का काम उसके सपुर्द करना चाहिए, जो शिक्षा शास्त्री हो, शिक्षा में विशेषज्ञ हो और गम्भीर हो, समाज में खड़ा होकर अपने व्यक्तित्व से प्रभाव डाल सके। वर्तमान मंत्री मण्डल में कई शिक्षा शास्त्री बैठे हैं जैसे कि श्री यश, सरदार उमराव सिंह, मिस सरला पराशर, निहाल सिंह वाला, सरदार संतोख सिंह रंधावा, यह बड़े गम्भीर व्यक्ति हैं। (विघ्न) चीफ मिनिस्टर साहिब खुद बहुत गम्भीर हैं और दुनिया की कोई समस्या हो और यह कितनी भी गम्भीर क्यों न हो चीफ मिनिस्टर साहिब पूर्ण तौर से उसको सुलझाने के लिये हर वक्त तैयार रहते हैं। मैं कहना चाहता हूँ कि शिक्षा के वर्तमान ढांचे को ऊपर से लेकर नीचे तक पंजाब में बदलने की ज़रूरत है नहीं तो जो शिक्षा का उद्देश्य है वह पूरा नहीं हो सकता। (थंपिंग) तो मैं, डिप्टी स्पीकर साहिब, यह अर्ज़ करना चाहता हूँ कि तालीम के वर्तमान ढांचे में सुधार करने की ज़रूरत है। आज जो बच्चों को तालीम दी जा रही है, उनको यह नहीं बताया जाता कि उनका शानदार माज़ी है, शानदार इतिहास है, शानदार संस्कृति है, उनके नेता और गुरु महान हुए हैं। अगर तालीम में इस तरह का सुधार न किया गया तो पता नहीं इन बच्चों में यह बंधुत्व की भावना और कौमी एकता के विचार कैसे पैदा होंगे।

उनको यह नहीं मालूम होता कि वे क्या करेंगे। मैंने मुख्य मन्त्री जी को पहले भी कहा था और अब भी कहना चाहता हूँ कि हमारे बच्चों को कौमी रहनुमाओं की और शहीदों की जीवनियों का ज्ञान होना चाहिए। जिनको वे जीवन में ठीक रूप से धारण कर सकें। आजकल किताबें ऐसी हैं जो एक को दूसरे से दूर ले जाती हैं और जिनकी समझ भी नहीं पड़ती। मैं समझता हूँ कि ऐसी जो पुस्तकें यूनिवर्सिटीज़ और स्कूलों में हैं उन सब को इकट्ठा करके खारे सागर में डाल दें जो कि नैशनल इन्टैग्रेशन में रुकावट डालती हैं। नैशनल इन्टैग्रेशन को शिक्षा द्वारा बढ़ावा मिलना चाहिए। वे किताब कौम को अच्छा बनाने वाली नहीं हैं। हमारे इतिहास की जो पुस्तकें लगी हैं वह उन आथर्ज़ की लिखी हुई हैं:

Those Authors cannot be considered Historians at all. They have tried to copy the History of India from the Western Authors, books.

डिप्टी स्पीकर साहिब, यह जो आज हिस्टोरियनज़ है, सकालर्ज़ हैं या वाईस चांसलर्ज़ हैं वे कहते हैं कि हम हिस्ट्री में किताबें ही किताबें पेश कर सकते हैं। वे इस तरह करते हैं कि किताबों की नकल करके ऊपर अपना नाम लिख देते हैं । मैं कहता हूँ कि आगे से हिस्ट्री लिखने के लिये उन लोगों की सेवाओं का उपयोग करें जिनकी विचारधारा ठीक भारतीय हो। हिस्ट्री वह लिखे जो पंजाब और हिन्दुस्तान की हिस्ट्री को लिख कर कौम को अच्छे रास्तों पर ले जाने की कोशिश करे ।

डिप्टी स्पीकर साहिब, हमारी सरकार समाजवाद का नारा लगाती है और दावा करती है कि हमने समाजवाद लाना है । मैं आपके द्वारा पूछना चाहता हूँ कि क्या समाजवाद ऊपर से आएगा ? समाजवाद तब आएगा जब हम बच्चों को अच्छी तालीम देकर उनमें समाजवाद की भावना पैदा करेंगें । उन बच्चों ने कल को अफसर बनना है । आज के जो अफसर हैं वे समाजवाद के फिट नहीं हैं । उनमें समाजवाद की भावना होनी चाहिए जिसको बच्चे सीख सकें । मैंने पहले भी कहा था कि आजकी ऐडमिनिस्ट्रेशन , डाइरैक्टोरेट से लेकर सैक्रेटेरियट तक उसका सुधार इस ढंग से किया जाना चाहिए जैसे ऐडमिनिस्ट्रेटिव रिफार्मज़ कमिशन की रिकुमैंडेशन्ज़ हैं । ऐजुकेशन एक बिल्कुल टैक्नीकल सबजैक्ट है जो ऐजुकेशन में एक्सपर्ट हो, जिनको बच्चों की साइकालोजी का पता हो, जिनको बच्चों के मनोविज्ञान का पता हो, उन लोगों को इस महकमा के डाइरैक्टर और सैक्रटरी लगाना चाहिए । यह ठीक है कि जो सज्जन आज डायरैक्टर लगे हुए हैं वह भी ऐजुकेशनिस्ट हैं। लेकिन मैं यह मांग करूँगा कि यह जो आई.ए. एस. की कन्डीशन लगा दी है यह नहीं होनी चाहिए । आई.ए. एस. आफीसर्ज ऐडमिनिस्ट्रेशन में ठीक होंगे मगर वे ऐजुकेशन साईड पर ठीक नहीं बैठते । ऐजुकेशन का महकमा इस में ऐक्सपर्ट लोगों के हाथ में होना चाहिए ताकि ऐजुकेशन ठीक हो सके । मैं सरकार से कहूँगा कि यह जो हमारी यूनीवर्सिटीज हैं मैं किसी एक यूनीवर्सिटी का नाम नहीं लेता, जो विद्या के क्षेत्र को कन्ट्रोल करती है , वे यूनीवर्सिटीज़ उनके अधीन है जो इस लाईन में न एक्सपर्ट हैं और न ऐजुकेशनिस्ट हैं । मैं चीफ़ मिनिस्टर साहिब से कहूँगा कि अगर वह इन्कलाब लाना चाहते हैं तो पहले इसे यूनीवर्सिटीज़ से शुरु करें, ऐजुकेशन बोर्ड से शुरू करें, डी. पी. आई. आफिस से शुरू करें तब ही इन्कलाब आ सकता है ।

(ਇਸ ਸਮੇਂ ਕੁਝ ਮਨਿਸਟਰ ਸਾਹਿਬਾਨ ਇਕੱਠੇ ਬੈਠ ਕੇ ਗੱਲਾਂ ਕਰ ਰਹੇ ਸਨ ।)

**ਸਰਦਾਰ ਸੁਰਜੀਤ ਸਿੰਘ** (ਬਰਨਾਲਾ) : ਪੁਆਇੰਟ ਆਫ਼ ਆਰਡਰ ਸਰ । ਡਿਪਟੀ ਸਪੀਕਰ ਸਾਹਿਬ, ਕੀ ਇਨ੍ਹਾਂ ਨੂੰ ਇਥੇ ਬੈਠ ਕੇ ਇਸ ਤਰ੍ਹਾਂ ਕਾਨਫਰੰਸ ਕਰਨ ਦੀ ਇਜਾਜ਼ਤ ਹੈ ? (ਘੰਟੀ)

**Acharya Prithvi Singh Azad :** I have not taken part in discussion on Governor's Address and in the Budget discussion. This is the only subject which I want to discuss. Kindly give me more time.

कुठारी कमिशन ने ऐजुकेशन में रिफार्म करने के लिए कुछ सिफार्शें की थीं । या तो यह उन सिफार्शों को पढ़ते नहीं हैं और या पढ़ कर छोड़ देते हैं और उन पर अमल नहीं करते । मैं, डिप्टी स्पीकर साहिब, आपके द्वारा कहना चाहता हूँ कि कुठारी कमिशन की ऐजुकेशन के मुताल्लिक जो रिपोर्ट है उसे सरकार को अमली जामा पहनाना चाहिए ।

[आचार्य पृथवी सिंह आज़ाद]

इस हाऊस में एक सवाल आया था दयानन्द यूनीवर्सिटी के बारे में। यूनिवर्सिटी ग्रांट्स कमिशन ने, जिस समय सरदार गुरनाम सिंह यहां के चीफ़ मिनिस्टर थे, बरनाला जी मेरे साथ सहमत होंगे, जो सरकार ने दो यूनीवर्सिटीज़ पंजाब को देने का वायदा किया था, उनमें से एक यूनिवर्सिटी उस सरकार ने या हमारी इस सरकार ने कायम की है, जिस का नाम गुरु नानक यूनिवर्सिटी है। दूसरी यूनीवर्सिटी के लिए उस समय के गवर्नर, उस समय के चीफ़ मिनिस्टर और यू. जी. सी. के चेयरमैन ने वचन लिया था कि यूनिवर्सिटी दी जाएगी और यह लोगों की भी मांग थी कि दयानन्द यूनिवर्सिटी जालंधर या लुधियाना में कायम की जाए। (विघ्न) मैं गुरु गोबिंद सिंह, महात्मा गांधी, भक्त गुरु रविदास और गुरु नानक में कोई फर्क नहीं समझता। वज़ीर साहिब ने जवाब देते हुए कहा था कि स्वामी दयानन्द मशहूर आदमी थे। उन्हें यह भी नहीं मालूम कि ऐसे महापुरुष का नाम किस तरह लेना है। स्वामी दयानन्द ने देश के अन्दर इन्कलाब लाने के लिये 1857 में सब से पहले काम किया। जिसने पंजाब के अन्दर ऐजुकेशन की विचारधारा बदल दी और जिन्होंने पंजाब में ऐजुकेशन का जाल बिछाया और उनके द्वारा स्थापित आर्यसमाज की जो शताब्दी मनाई जा रही है, मैं समझता हूँ कि उनकी याद कायम करने के लिये हमारे चीफ मनिस्टर जी बड़े उदारचित्त हैं जरूरी कदम उठाएेंगे और उनके नाम पर दयानन्द यूनीवर्सिटी कायम करेंगे। ।

**ਸਰਦਾਰ ਪੰਨਾ ਸਿੰਘ ਗੁਲਸ਼ਨ :** * * * *

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। (This is no point of order)

**आचार्य पृथ्वी सिंह आज़ाद :** 2 मार्च, 1973 को एक डैपूटेशन मुख्य मन्त्री जी को मिला था। उसमें सरदारी लाल जो कपूर, श्री यश, ऐकसाइज़ एण्ड टैक्सेशन मिनिस्टर, डाक्टर केवल कृष्ण और हमारे खज़ाना मन्त्री भी शामिल हुए थे। उस समय उन्हें पंजाब के हिन्दुओं की तर्फ से मैमोरैंडम दिया गया था। मैमोरैंडम हिन्दी के विषय में था। 1385 से आर्यसमाज हिन्दी का प्रचार कर रही है। 1918 में महात्मा गांधी ने वाइसराए से बात करते हुए पाबंदी लगाई थी कि मैं हिन्दी में बात करूँगा। टैगोर ने 1925 में गुजराती पीठ में अंग्रेजी में भाषण न देकर हिन्दी में भाषण दिया और कान्स्टीच्यूशन में हिन्दी के लिये विशेष स्थान मिला है। आज विदेशों में 90 यूनीवर्सिटीज़ में हिन्दी पढ़ाई जाती है। परन्तु पंजाब में हिन्दी पढ़ने पर पाबंदियां हैं। पंजाब में जो हिन्दी पर पाबंदी है उस पाबंदी को तुरंत दूर करें। मैं कहना चाहता हूँ कि पंजाब के तमाम आर्य समाजों ने यह फैसला किया है कि 23 फरवरी 1975 को पटियाला में इकट्ठ किया जाए। यह जो इकट्ठ होगा इसमें आर्यसमाजियों ने यह फैसला करना है कि हमें क्या करना चाहिए। मैं नहीं चाहता कि इस इकट्ठ में कोई ऐसी बात हो जिससे राज्य में अमन भंग हो, लेकिन अगर लोगों का मुतालबा पूरा न किया गया तो हिन्दी प्रेमियों के पास इसके सिवा कोई दूसरा रास्ता नहीं है कि वे आंदोलन चलाएें।

---

*Expunged as ordered by the Chair.

डिप्टी स्पीकर साहिब, शैडियूल्ड कास्टस की ऐजुकेशन के बारे में यहां बहुत कुछ कहा गया है। मैं इस के बारे में बहुत कुछ नहीं कहूँगा जो कुछ इसके लिये सरकार ने किया है मैं उसके लिये इस सरकार का धन्यवादी हुँ। लेकिन मैं एक बात यह कहना चाहता हूँ कि इसमें कुछ तबदीली करने की जरूरत है। बाल्मीकी जो कि शैडियूल्ड कास्टस में सब से अधिक पछड़ा हुआ तबका है उनमें यदि तालीम का प्रचार करना है तो उसके लिये मैं कहना चाहता हूँ कि एक एक जिले में पब्लिक स्कूल टाइप का उन लोगों के लिये स्कूल खोला जाये जिसमें 50 प्रतिशत बालमीकी बच्चे हों, 25 प्रतिशत अन्य हरीजन बच्चे हों और 25 प्रतिशत दूसरे जिन्हें लोग ऊंची जाति का कहते हैं, हों। इस टाइप के उनके लिये स्कूल खोले जायेंगे ताकि वे दूसरों के बराबर न केवल तालीम में बल्कि रहन सहन में भी बराबर आ सके।

डिप्टी सपीकर साहिब, एक बात कह कर मैं अपना भाषण समाप्त करूँगा। मैं शुरू में ही कह चुका हूँ कि इस सरकार ने ऐजूकेशन में बहुत रिआयतें दी हैं जिसके लिये मैं सरकार का आभारी हूँ। अब सरकार ने जो हमारे 8वीं, 9वीं, 10वीं, 11वीं कलास के बच्चों के लिये निःशुल्क तालीम चालू की है इस मामले में सरकार भेद-भाव पूर्ण नीति क्यों अपना रही है? जो 8वीं, 9वीं, 10वीं, और 11वीं के हमारे बच्चे सरकारी स्कूलों में पढ़ते हैं उनकी फीस तो माफ होगी लेकिन जो प्राईवेट स्कूलों में पढ़ते हैं उनको फीस देनी पड़ती है। मेरी प्रार्थना है कि प्राईवेट स्कूलों के बच्चों की भी फीस माफ होनी चाहिए।

एक बात मैं यह कहना चाहता हूँ कि सरकार ने देहली पैटर्न तो लागू कर दिया लेकिन प्राईमरी स्कूलों में 400—500 बच्चे हो गऐ हैं। (विघ्न) यह बड़े ऐजुकेशनिस्ट हैं और पार्लियामैन्ट्री सैक्रेटरी भी रहे हैं इनको यह मालूम होना चाहिऐ कि एक उस्ताद को एक क्लास में 60 बच्चे अधिक से अधिक पढ़ाने की इजाजत है। इस बात को न डी. पी. आई. ने देखा है, न मिनिस्टर साहिब ने देखा है और न किसी और ने इस तर्फ ध्यान दिया है। एक एक क्लास में 100—100 बच्चे बैठे हैं क्योंकि सरकार स्टाफ मन्जूर नहीं करती। जहां बच्चों की स्टरैंगथ बढ़ गई है वहां स्कूलों के उस्तादों की स्टरैंगथ भी बढ़ाई जाये और जो स्कूल अपग्रेड हुए हैं उनको रिकगनीशन दी जानी चाहिए। इन शब्दों के साथ, डिप्टी स्पीकर साहिब, मैं आपका धन्यवाद करता हूँ और जो सुजैशन्ज़ मैंने सरकार को दिए हैं, आशा करता हूँ कि सरकार उन पर गौर करेगी।

(ਇਸ ਵਕਤ ਮਾਨਯੋਗ ਮੈਂਬਰਜ਼ ਸ੍ਰੀ ਸਰਦਾਰੀ ਲਾਲ ਕਪੂਰ ਅਤੇ ਸਰਦਾਰ ਪੰਨਾ ਸਿੰਘ ਗੁਲਸ਼ਨ ਬੋਲਣ ਲਈ ਖੜ੍ਹੇ ਹੋਏ, ਸ੍ਰੀ ਡਿਪਟੀ ਸਪੀਕਰ ਨੇ ਸ੍ਰੀ ਸਰਦਾਰੀ ਲਾਲ ਕਪੂਰ ਨੂੰ ਬੋਲਣ ਲਈ ਟਾਈਮ ਦਿੱਤਾ।)

**ਸਰਦਾਰ ਪੰਨਾ ਸਿੰਘ ਗੁਲਸ਼ਨ** : ਡਿਪਟੀ ਸਪੀਕਰ ਸਾਹਿਬ, ਸਾਡਾ ਹਾਲਾਂ ਟਾਈਮ ਰਹਿੰਦਾ ਹੈ। ਇਸ ਲਈ ਮੈਨੂੰ ਬੋਲਣ ਦੀ ਇਜਾਜ਼ਤ ਦਿਉ।

**ਸ੍ਰੀ ਡਿਪਟੀ ਸਪੀਕਰ** : ਗੁਲਸ਼ਨ ਜੀ, ਖਾਲਸਾ ਜੀ 10.52 ਤੋਂ 11.28 ਤੱਕ 36 ਮਿੰਟ ਬੋਲ ਚੁੱਕੇ ਹਨ। (Gulshan ji, the hon. Member, Sardar Basant Singh Khalsa has already taken thirty six minutes i. e. from 10-52 a.m. to 11-28 a.m,)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਸਾਡੇ ਹਾਲਾਂ 15 ਮਿੰਟ ਪਏ ਹਨ । (ਵਿਘਨ) ਲੇਬਰ ਦੀ ਡਿਮਾਂਡ ਵੀ ਹਾਊਸ ਦੇ ਸਾਹਮਣੇ ਹੈ, ਲੇਬਰ ਦੇ ਉਤੇ ਕੋਈ ਨਹੀਂ ਬੋਲਿਆ, ਮੈਂ ਲੇਬਰ ਦੀ ਡਿਮਾਂਡ ਦੇ ਉਤੇ ਕੁਝ ਕਹਿਣਾ ਚਾਹੁੰਦਾ ਹਾਂ । (ਵਿਘਨ)

**ਸ੍ਰੀ ਸਰਦਾਰੀ ਲਾਲ ਕਪੂਰ** (ਲੁਧਿਆਣਾ ਉੱਤਰ) : ਡਿਪਟੀ ਸਪੀਕਰ ਸਾਹਿਬ, ਮੈਂ ਲੇਬਰ ਦੇ ਬਾਰੇ ਬੋਲ ਦੇਵਾਂਗਾ । (ਵਿਘਨ)

ਡਿਪਟੀ ਸਪੀਕਰ ਸਾਹਿਬ, ਐਜੂਕੇਸ਼ਨ ਦੇ ਬਾਰੇ ਸਾਰੇ ਮੈਂਬਰ ਸਾਹਿਬਾਨ ਨੇ ਆਪਣੇ ਆਪਣੇ ਖਿਆਲਾਂ ਦਾ ਇਜ਼ਹਾਰ ਕੀਤਾ ਹੈ ਇਸ ਲਈ ਮੈਂ ਐਜੂਕੇਸ਼ਨ ਦੇ ਬਾਰੇ ਜ਼ਿਆਦਾ ਕੁਝ ਨਹੀਂ ਬੋਲਾਂਗਾ । ਮੈਂ ਐਜਕੇਸ਼ਨ ਦੇ ਬਾਰੇ ਸਿਰਫ਼ ਇਕੋ ਹੀ ਗੱਲ ਕਹਿਣੀ ਚਾਹੁੰਦਾ ਹਾਂ ਕਿ ਜਿਨ੍ਹਾਂ ਬੱਚਿਆਂ ਨੂੰ ਤੁਸੀਂ ਪੜ੍ਹਾਓ ਉਨ੍ਹਾਂ ਬੱਚਿਆਂ ਨੂੰ ਸੜਕਾਂ ਤੇ ਨਾ ਜਾਣ ਦਿਉ । ਉਨ੍ਹਾਂ ਬੱਚਿਆਂ ਦੇ ਲਈ ਪਹਿਲਾਂ ਹੀ ਕੋਈ ਐਸਾ ਇੰਤਜ਼ਾਮ ਹੋਣਾ ਚਾਹੀਦਾ ਹੈ ਤਾਂ ਕਿ ਉਹ ਆਪਣੀ ਪੜ੍ਹਾਈ ਤੋਂ ਬਾਅਦ ਨੌਕਰੀ ਤੇ ਲਗ ਸਕਣ । ਕੋਈ ਐਸਾ ਸਿਸਟਮ ਐਜੂਕੇਸ਼ਨ ਦਾ ਹੋਣਾ ਚਾਹੀਦਾ ਹੈ ਜਿਸ ਨਾਲ ਉਹ ਵਿਚਾਰੇ ਆਪਣੀ ਰੋਟੀ ਖਾ ਸਕਣ । ਇਕ ਗੱਲ ਮੈਂ ਇਹ ਵੀ ਕਹਿਣੀ ਚਾਹੁੰਦਾ ਹਾਂ ਕਿ ਕਾਲਜ ਐਜੂਕੇਸ਼ਨ ਨਾਲੋਂ ਪ੍ਰਾਇਮਰੀ ਐਜੂਕੇਸ਼ਨ ਵੱਲ ਘੱਟ ਧਿਆਨ ਦਿੱਤਾ ਜਾਂਦਾ ਹੈ । ਛੋਟੇ ਬੱਚਿਆਂ ਦੇ ਜਿਹੜੇ ਸਕੂਲ ਹਨ ਉਨ੍ਹਾਂ ਵਿਚ ਕਿਸੇ ਸਕੂਲ ਦੀਆਂ ਦੀਵਾਰਾਂ ਟੁੱਟੀਆਂ ਹੋਈਆਂ ਹਨ, ਕਿਸੇ ਦੀਆਂ ਛੱਤਾਂ ਟੁੱਟੀਆਂ ਹੋਈਆਂ ਹਨ ਔਰ ਕਿਸੇ ਸਕੂਲ ਵਿਚ ਮਾਸਟਰ ਨਹੀਂ ਔਰ ਜੇ ਮਾਸਟਰ ਹਨ ਤਾਂ ਉਹ ਜਾਂਦੇ ਨਹੀਂ। ਇਸ ਗੱਲ ਵਲ ਕੋਈ ਧਿਆਨ ਨਹੀਂ ਦਿੱਤਾ ਜਾਂਦਾ । ਸਰਕਾਰ ਨੂੰ ਇਸ ਪਾਸੇ ਵਲ ਧਿਆਨ ਦੇਣਾ ਚਾਹੀਦਾ ਹੈ । ਫਿਰ ਛੋਟੇ ਬੱਚਿਆਂ ਦੀ ਸਿਹਤ ਦਾ ਵੀ ਧਿਆਨ ਰਖਣਾ ਚਾਹੀਦਾ ਹੈ । ਮੈਡੀਕਲ ਤੌਰ ਤੇ ਇਹੀ ਰਿਪੋਰਟ ਹੈ ਕਿ ਪਿੰਡਾਂ ਵਿਚ ਵੀ ਅਤੇ ਸ਼ਹਿਰਾਂ ਵਿਚ ਵੀ ਇਨ੍ਹਾਂ ਛੋਟੇ ਬੱਚਿਆਂ ਦੀ ਸਿਹਤ ਕਿੰਨੀ ਖਰਾਬ ਹੈ । ਇਸ ਲਈ ਮੈਂ ਆਪਣੇ ਐਜੂਕੇਸ਼ਨ ਮਨਿਸਟਰ ਸਾਹਿਬ ਕੋਲ ਇਹ ਪ੍ਰਾਰਥਨਾ ਕਰਾਂਗਾ ਕਿ ਬਨਿਸਬਤ ਕਾਲਜ ਦੇ ਮੁੰਡਿਆਂ ਨਾਲੋਂ ਛੋਟੇ ਬੱਚੇ ਜਿਹੜੇ ਸਕੂਲ ਵਿਚ ਜਾਂਦੇ ਹਨ ਅਤੇ ਜਿਹੜੇ ਗੁਲਾਬ ਦਾ ਫੂਲ ਹਨ ਉਨ੍ਹਾਂ ਦੀ ਸਿਹਤ ਦਾ ਅਤੇ ਹੋਰ ਹਰ ਚੀਜ਼ ਦਾ ਧਿਆਨ ਰੱਖਣ ।

ਦੂਸਰੀ ਅਰਜ਼ ਮੈਂ, ਡਿਪਟੀ ਸਪੀਕਰ ਸਾਹਿਬ, ਮੈਡੀਕਲ ਐਜੂਕੇਸ਼ਨ ਦੇ ਬਾਰੇ ਵਿਚ ਕਰਾਂਗਾ । ਆਜ਼ਾਦ ਸਾਹਿਬ ਨੇ ਇਕ ਗੱਲ ਦਇਆ ਨੰਦ ਮੈਡੀਕਲ ਕਾਲਜ ਦੇ ਬਾਰੇ ਵਿਚ ਕਹੀ ਸੀ । ਮੈਂ ਤਾਂ ਬੜਾ ਮਸ਼ਕੂਰ ਹਾਂ ਆਪਣੇ ਚੀਫ਼ ਮਨਿਸਟਰ ਸਾਹਿਬ ਦਾ ਜਿਨ੍ਹਾਂ ਨੇ ਆਪਣੀ ਪੂਰੀ ਕੋਸ਼ਿਸ਼ ਕੀਤੀ ਅਤੇ ਇਹ ਕਿਹਾ ਕਿ ਅਸੀਂ ਦਇਆ ਨੰਦ ਮੈਡੀਕਲ ਕਾਲਜ ਨੂੰ ਲੈਣ ਲਈ ਤਿਆਰ ਹਾਂ ਔਰ ਬਿਲਕੁਲ ਹੀ ਲੈਣ ਲਈ ਤਿਆਰ ਹੋ ਗਏ । ਪ੍ਰਤਿਨਿਧੀ ਸਭਾ ਵੀ ਕਾਲਜ ਦੇਣ ਵਾਸਤੇ ਤਿਆਰ ਹੋ ਗਈ ਪਰ ਮੇਰੀ ਬੇਨਤੀ ਹੈ ਕਿ ਜਿਹੜੇ ਖਰਾਬ ਲੋਕ ਸਨ ਜਿਹੜੇ ਇਹ ਨਹੀਂ ਸਨ ਚਾਹੁੰਦੇ ਕਿ ਗੌਰਮਿੰਟ ਇਸ ਕਾਲਜ ਨੂੰ ਟੇਕ ਓਵਰ ਕਰੇ ਉਨ੍ਹਾਂ ਲੋਕਾਂ ਨੇ ਜਾਣ ਬੁਝ ਕੇ ਕੋਈ ਸ਼ਰਾਰਤ ਕਰਕੇ ਇਹ ਕਾਲਜ ਗੌਰਮਿੰਟ ਕੋਲ ਨਹੀਂ ਜਾਣ ਦਿੱਤਾ । ਇਹ ਇਕ ਕੰਸਪੀਰੇਸੀ ਸੀ । ਹੋਇਆ ਕੀ ? ਜਿਥੇ ਅਗੇ 50 ਸਟੂਡੈਂਟਸ ਦਾਖਲ ਹੁੰਦੇ ਸੀ ਹੁਣ 25 ਦਾਖਲ ਹੋਏ । ਔਰ ਕਾਲਜ ਦੀ ਜਿਹੜੀ ਮਾਲੀ ਹਾਲਤ ਹੈ ਉਹ ਵੀ ਬਹੁਤ ਖਰਾਬ ਹੈ । ਮੈਂ ਸਮਝਦਾ ਹਾਂ ਕਿ ਉਹ ਲੋਕ ਜ਼ਾਲਮ ਹਨ ਜਿਨ੍ਹਾਂ ਲੋਕਾਂ ਨੇ ਇਸ ਕਾਲਜ ਨੂੰ ਗੌਰਮਿੰਟ ਕੋਲ ਨਹੀਂ ਦੇਣ ਦਿੱਤਾ । ਇਹ ਤਾਂ ਇਥੋਂ ਤਕ ਵੀ ਗੱਲ ਹੋ ਗਈ ਸੀ ਕਿ ਇਸ ਦਾ ਨਾਮ ਵੀ ਨਾ ਬਦਲਿਆ ਜਾਵੇ ਅਤੇ ਦਇਆ ਨੰਦ ਮੈਡੀਕਲ ਕਾਲਜ ਹੀ ਰਹਿਣ ਦਿੱਤਾ ਜਾਵੇ । ਮੈਂ ਮਸ਼ਕੂਰ ਹਾਂ ਆਪਣੇ ਚੀਫ਼ ਮਨਿਸਟਰ ਸਾਹਿਬ ਦਾ ਜਿਨ੍ਹਾਂ ਨੇ ਇਸ ਕਾਲਜ ਨੂੰ ਲੈਣ ਵਾਸਤੇ ਆਪਣੀ ਕੋਸ਼ਿਸ਼ ਕੀਤੀ ਪਰ ਜਿਨ੍ਹਾਂ ਲੋਕਾਂ ਨੇ

ਇਸ ਕੰਮ ਵਿਚ ਰੁਕਾਵਟ ਪਾਈ ਹੈ ਉਨ੍ਹਾਂ ਨੇ ਇਹ ਬਹੁਤ ਮਾੜੀ ਗੱਲ ਕੀਤੀ ਹੈ। ਮੈਂ ਇਸ ਗੱਲ ਨੂੰ ਚੰਗਾ ਨਹੀਂ ਸਮਝਦਾ ।

ਦੂਸਰੀ ਮੈਂ ਇਹ ਅਰਜ਼ ਕਰਾਂਗਾ ਕਿ ਜਿਹੜੀ ਮੈਡੀਕਲ ਤਾਲੀਮ ਦਿੱਤੀ ਜਾਂਦੀ ਹੈ ਉਸ ਦੇ ਨਾਲ ਨਵੇਂ ਡਾਕਟਰ ਬਣ ਕੇ ਨਿਕਲਦੇ ਹਨ..(ਵਿਘਨ)

**ਸਰਦਾਰ ਬਸੰਤ ਸਿੰਘ ਖਾਲਸਾ** : ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਇਕ ਇਨਫ਼ਰਮੇਸ਼ਨ ਲੈਣਾ ਚਾਹੁੰਦਾ ਹਾਂ......

**ਸ੍ਰੀ ਡਿਪਟੀ ਸਪੀਕਰ** : ਤੁਸੀਂ ਵਜ਼ੀਰ ਸਾਹਿਬ ਤੋਂ ਇਨਫ਼ਰਮੇਸ਼ਨ ਲੈ ਲੈਣਾ । ਤਸ਼ਰੀਫ਼ ਰਖੋ। (You may seek information from the hon. Minister. Please resume your seat.)

**ਸ੍ਰੀ ਸਰਦਾਰੀ ਲਾਲ ਕਪੂਰ** : ਸੋ ਮੈਂ ਪ੍ਰਾਰਥਨਾ ਕਰ ਰਿਹਾ ਸੀ ਕਿ ਮੈਡੀਕਲ ਕਾਲਜਾਂ ਵਿਚ ਜਿਹੜੀ ਤਾਲੀਮ ਮਿਲਦੀ ਹੈ ਉਸ ਦੇ ਨਾਲ ਨਵੇਂ ਡਾਕਟਰ ਬਣ ਕੇ ਨਿਕਲਣਗੇ। ਮੇਰੀ ਪ੍ਰਾਰਥਨਾ ਹੈ ਕਿ ਜਿਹੜਾ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਹੈ ਉਸ ਦੇ ਵਿਚ ਜਿਹੜੇ ਸਟੂਡੈਂਟਸ ਦਾਖ਼ਲ ਕੀਤੇ ਸੀ ਉਹ ਪੈਸੇ ਲੈ ਕੇ ਕੀਤੇ ਗਏ ਸੀ। ਉਨ੍ਹਾਂ ਵਿਚਾਰਿਆਂ ਦਾ ਜੀਵਨ ਵਿਚੇ ਲਟਕਦਾ ਆ ਰਿਹਾ ਹੈ। ਹਾਲੀਂ ਤਕ ਯੂਨੀਵਰਸਿਟੀ ਨੇ ਇਜਾਜ਼ਤ ਨਹੀਂ ਦਿੱਤੀ। ਮੈਂ ਸਮਝਦਾ ਹਾਂ ਕਿ ਇਸ ਦੇ ਮੁਤੱਲਕ ਧਿਆਨ ਕਰਨ ਦੀ ਲੋੜ ਹੈ ਤਾਂ ਕਿ ਉਨ੍ਹਾਂ ਵਿਚਾਰਿਆਂ ਦਾ ਜੀਵਨ ਤਬਾਹ ਨਾ ਹੋਵੇ। ਜਿਨ੍ਹਾ ਦੇ 40 ਫ਼ੀਸਦੀ ਮਾਰਕਸ ਹਨ ਉਨ੍ਹਾਂ ਨੂੰ ਯੂਨੀਵਰਸਿਟੀ ਨੇ ਇਜਾਜ਼ਤ ਨਹੀਂ ਦੇਣੀ। ਕੋਈ ਇਸ ਤਰ੍ਹਾਂ ਦਾ ਤਰੀਕਾਕਾਰ ਅਖ਼ਤਿਆਰ ਕਰਨਾ ਚਾਹੀਦਾ ਹੈ ਜਿਸ ਨਾਲ ਉਨ੍ਹਾਂ ਨੂੰ ਇਜਾਜ਼ਤ ਮਿਲ ਸਕੇ ਅਤੇ ਉਹ ਆਪਣੀ ਐਜੂਕੇਸ਼ਨ ਲੈ ਸਕਣ। (ਵਿਘਨ)

**ਸ੍ਰੀ ਪ੍ਰੇਮ ਗੁਪਤਾ** : ਡਿਪਟੀ ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ਼ ਆਰਡਰ। ਮੇਰੀ ਸਬਮਿਸ਼ਨ ਇਹ ਹੈ ਕਿ ਇੰਡੀਅਨ ਮੈਡੀਕਲ ਐਜੂਕੇਸ਼ਨ ਕੌਂਸਲ ਜੋ ਹੈ ਉਸ ਨੇ ਇਹ ਫੈਸਲਾ ਕੀਤਾ ਹੈ ਕਿ ਜਿਹੜੇ ਸਟੂਡੈਂਟਸ ਐਡਮਿਟ ਹੋਏ ਹਨ ਜਿਸ ਦੀ ਭਾਵੇਂ ਕੋਈ ਵੀ ਪਰਸੈਂਟੇਜ਼ ਹੈ ਉਸ ਨੂੰ ਬਿਲਕੁਲ ਨਹੀਂ ਕਢਿਆ ਜਾਵੇਗਾ। ਇਹੋ ਜਿਹੀ ਗੱਲ ਇਹ ਨਾ ਕਰਨ, ਇਸ ਦੇ ਨਾਲ ਉਨ੍ਹਾਂ ਵਿਚ ਫ਼ਰੱਸਟਰੇਸ਼ਨ ਆਉਂਦੀ ਹੈ।

**ਸ੍ਰੀ ਸਰਦਾਰੀ ਲਾਲ ਕਪੂਰ** : ਜੇ ਉਨ੍ਹਾਂ ਨੇ ਇਹ ਕਿਹਾ ਹੈ ਤਾਂ ਇਹ ਬੜੀ ਚੰਗੀ ਗੱਲ ਹੈ। ਇਸ ਦੇ ਵਿਚ ਫ਼ਰੱਸਟਰੇਸ਼ਨ ਆਉਣ ਵਾਲੀ ਤਾਂ ਮੈਂ ਕੋਈ ਗੱਲ ਨਹੀਂ ਕਹੀ। ਮੈਂ ਤਾਂ ਇਹ ਕਹਿੰਦਾ ਹਾਂ ਕਿ ਉਹ ਦਾਖਲ ਹੋਣੇ ਚਾਹੀਦੇ ਹਨ ।

12.52 p.m. (ਇਸ ਸਮੇਂ ਸ੍ਰੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ। )

ਮੈਂ, ਸਪੀਕਰ ਸਾਹਿਬ, ਅਰਜ਼ ਕਰਦਾ ਹਾਂ ਕਿ ਇਸ ਵੇਲੇ ਜਿਹੜੀ ਗੌਰਮੈਂਟ ਹੈ ਉਸ ਨੇ ਲੇਬਰ ਦੇ ਤਬਕੇ ਵਲ ਧਿਆਨ ਕੀਤਾ ਹੈ, ਇਸ ਦੇ ਲਈ ਮੈਂ ਆਪਣੀ ਗੌਰਮਿੰਟ ਨੂੰ ਵਧਾਈ ਦਿੰਦਾ ਹਾਂ। ਪਿਛਲੇ ਛੇ ਸਾਲਾਂ ਵਿਚ ਲੇਬਰ ਵਲ ਕਿਸੇ ਨੇ ਕੋਈ ਧਿਆਨ ਨਹੀਂ ਦਿੱਤਾ। ਹੁਣ ਇਸ ਦੇ ਲਈ ਪੈਸੇ ਰਖੇ ਹਨ, ਵੇਜਿਜ਼ ਵਧਾਏ ਹਨ, ਇਹ ਚੰਗਾ ਕੀਤਾ ਹੈ। ਪਰ ਮੈਂ ਇਤਨੀ ਬੇਨਤੀ ਕਰਦਾ ਹਾਂ ਕਿ ਪੈਸੇ

[ਸ਼੍ਰੀ ਸਰਦਾਰੀ ਲਾਲ ਕਪੂਰ]

ਇਤਨੇ ਨਹੀਂ ਵਧਾਏ ਜਿਸ ਨਾਲ ਉਹ ਗੁਜ਼ਾਰਾ ਕਰ ਸਕਣ । 162 ਰੁਪਏ ਮਾਹਵਾਰ ਵਿਚ ਇਤਨੀ ਮਹਿੰਗਾਈ ਵਿਚ ਉਹ ਗੁਜ਼ਾਰਾ ਨਹੀਂ ਕਰ ਸਕਦੇ । ਇਹ ਪੈਸੇ ਹੋਰ ਵਧਾਉਣੇ ਚਾਹੀਦੇ ਹਨ । ਲੇਬਰ ਮਨਿਸਟਰ ਸਾਹਿਬ ਜ਼ਰਾ ਆਰਾਮ ਨਾਲ ਸੁਣਨ, ਜਿਹੜੇ ਮਿਲਾਂ ਵਿਚ ਕੰਮ ਕਰਦੇ ਹਨ, ਮਿਲਾਂ ਵਾਲੇ ਉਨ੍ਹਾਂ ਦਾ ਨਾਂ ਤਿੰਨ ਮਹੀਨਿਆਂ ਦੇ ਬਾਅਦ ਕੱਟ ਦਿੰਦੇ ਹਨ ਅਤੇ ਫਿਰ ਬਦਲ ਕੇ ਰਖਦੇ ਹਨ ਤਾਂ ਕਿ ਜਿਹੜਾ ਉਨ੍ਹਾਂ ਦਾ ਪ੍ਰਾਵੀਡੈਂਟ ਫ਼ੰਡ ਦਾ ਹੱਕ ਬਣਦਾ ਹੈ ਉਹ ਉਨ੍ਹਾਂ ਨੂੰ ਨਾ ਮਿਲ ਸਕੇ । ਇਹ ਧਿਆਨ ਕਰਨ ਦੀ ਗੱਲ ਹੈ । ਕਾਰਖਾਨਿਆਂ ਵਿਚ ਚਾਰ ਚਾਰ ਸੌ ਪੰਜ ਪੰਜ ਸੌ, ਜਾਂ ਹਜ਼ਾਰ ਹਜ਼ਾਰ ਮਜ਼ਦੂਰ ਕੰਮ ਕਰਦੇ ਹਨ । ਉਨ੍ਹਾਂ ਨੂੰ ਟੈਂਪਰੇਰੀ ਪੋਸਟਾਂ ਤੇ ਰਖਦੇ ਹਨ । ਮੈਂ ਆਪਣੇ ਲੇਬਰ ਮਨਿਸਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਲੇਬਰ ਦੇ ਵੇਜਿਜ਼ ਵਧਾਏ ਹਨ , ਉਨ੍ਹਾਂ ਦੇ ਮਕਾਨਾਂ ਲਈ ਪੈਸੇ ਰੱਖੇ ਹਨ, ਲੇਕਿਨ ਮੈਂ ਨਾਲ ਦੀ ਨਾਲ ਇਹ ਵੀ ਕਹਾਂਗਾ ਕਿ ਉਨ੍ਹਾਂ ਦੀ ਸਿਹਤ ਦਾ ਵੀ ਧਿਆਨ ਰਖਿਆ ਜਾਵੇ । ਕਾਰਖਾਨਿਆਂ ਦੀ ਹਾਲਤ ਵੇਖਣ ਕਿ ਉਨ੍ਹਾਂ ਦੀ ਸੈਨੀਟੇਸ਼ਨ ਕਿਸ ਤਰ੍ਹਾਂ ਦੀ ਹੈ । ਮੈਂ ਲੁਧਿਆਣਾ ਵਿਚ ਵੇਖਿਆ ਹੈ ਕਿ ਉਹ ਸ਼ੈਡੀ ਮਿਲਾਂ ਹਨ, ਉਨ੍ਹਾਂ ਵਿਚ ਕੋਈ ਰੋਸ਼ਨਦਾਨ ਨਹੀਂ ਹੁੰਦੇ ਅਤੇ ਜਿਹੜੇ ਰੇਸ਼ੇ ਉਡਦੇ ਹਨ ਉਹ ਉਨ੍ਹਾਂ ਦੇ ਲੰਗਜ਼ ਵਿਚ ਜਾਂਦੇ ਹਨ ਅਤੇ ਉਨ੍ਹਾਂ ਨੂੰ ਬੀਮਾਰ ਕਰ ਦਿੰਦੇ ਹਨ । ਮੈਂ ਅਰਜ਼ ਕਰਦਾ ਹਾਂ ਕਿ ਲੇਬਰ ਦਾ ਖਾਸ ਤੌਰ ਤੇ ਧਿਆਨ ਕਰਨਾ ਚਾਹੀਦਾ ਹੈ ਜਿਸ ਨਾਲ ਉਨ੍ਹਾਂ ਦੀ ਸਿਹਤ ਦਰੁਸਤ ਰਹੇ । ਲੁਧਿਆਣਾ ਵਿਚ ਜਿਹੜਾ ਮੈਡੀਕਲ ਐਗਜ਼ਾਮੀਨੇਸ਼ਨ ਕੀਤਾ ਗਿਆ ਉਸ ਤੋਂ ਪਤਾ ਲਗਾ ਕਿ 25 ਫ਼ੀਸਦੀ ਮਜ਼ਦੂਰ ਤਪਦਿਕ ਦੇ ਬੀਮਾਰ ਹਨ । ਮਹਿਕਮਾ ਸਿਹਤ ਅਤੇ ਉਸ ਦੇ ਅਫ਼ਸਰਾਂ ਨੂੰ ਇਸ ਵਲ ਧਿਆਨ ਦੇਣਾ ਚਾਹੀਦਾ ਹੈ ਤਾ ਕਿ ਉਨ੍ਹਾਂ ਦਾ ਜੀਵਨ ਤਬਾਹ ਨਾ ਹੋਵੇ ਅਤੇ ਉਹ ਕੰਮ ਕਰਦੇ ਰਹਿਣ । ਜਿਹੜੇ ਵੱਡੇ ਵੱਡੇ ਮਿਲਾਂ ਵਾਲੇ ਹਨ, ਉਹ ਕੀ ਕਰਦੇ ਹਨ, ਜ਼ਰਾ ਮਨਿਸਟਰ ਸਾਹਿਬ ਧਿਆਨ ਨਾਲ ਸੁਣ ਲੈਣ । ਮਿਲਾਂ ਵਾਲੇ ਆਪਣੇ ਰਜਿਸਟਰ ਵਿਚ ਲਿਖ ਦਿੰਦੇ ਹਨ ਕਿ ਫ਼ਲਾਂ ਮਜ਼ਦੂਰ ਨੂੰ ਉਸ ਦੀ ਲੜਕੀ ਦੀ ਸ਼ਾਦੀ ਤੇ ਦੋ ਹਜ਼ਾਰ ਰੁਪਏ ਦਿੱਤੇ ਪਰ ਦਿੰਦੇ ਕੋਈ ਨਹੀਂ, ਇਹ ਮੈਂ ਆਪ ਵੇਖਿਆ ਹੈ ।

**Mr. Speaker** : Kapoor Sahib, please wind up now.

**ਸ਼੍ਰੀ ਸਰਦਾਰੀ ਲਾਲ ਕਪੂਰ** : ਸਪੀਕਰ ਸਾਹਿਬ, ਮੈਂ ਤੇ ਹੁਣੇ ਹੀ ਬੋਲਣਾ ਸ਼ੁਰੂ ਕੀਤਾ ਹੈ । ਮੈਂ ਜਲਦੀ ਖ਼ਤਮ ਕਰ ਦੇਵਾਂਗਾ । ਮੈਂ ਤਾਂ ਡਿਸਿਪਲਨਰੀ ਆਦਮੀ ਹਾਂ, ਜਦੋਂ ਕਹੋਗੇ ਬੈਠ ਜਾਵਾਂਗਾ ।

ਮੇਰੀ ਪ੍ਰਾਰਥਨਾ ਇਹ ਹੈ ਕਿ ਜਿਹੜਾ ਇਹ ਮਜ਼ਦੂਰਾਂ ਨਾਲ ਕੀਤਾ ਜਾਂਦਾ ਹੈ ਇਹ ਦਰੁਸਤ ਨਹੀਂ ਹੈ । ਮਾਲਕਾਂ ਦੀਆਂ ਕਿਤਾਬਾਂ ਜਾਂਚਣ ਦੀ ਲੋੜ ਹੈ । ਜਿਹੜੇ ਲੇਬਰ ਇੰਸਪੈਕਟਰ ਹਨ ਜਾਂ ਲੇਬਰ ਅਫ਼ਸਰ ਹਨ ਉਹ ਇਸ ਵੱਲ ਧਿਆਨ ਦੇਣ । (ਘੰਟੀ) ਬਸ ਜੀ, ਮੈਂ ਇਕ ਹੋਰ ਗੱਲ ਕਹਿ ਕੇ ਬੈਠ ਜਾਵਾਂਗਾ ।

ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਲੇਬਰ ਦੇ ਕੇਸਿਜ਼ ਜਿਹੜੇ ਹਨ ਉਹ ਚਾਰ ਚਾਰ, ਅੱਠ ਅੱਠ ਸਾਲਾਂ ਤੋਂ ਲੇਬਰ ਕੋਰਟਾਂ ਵਿਚ ਰੁਲਦੇ ਪਏ ਹਨ । ਜਿਸ ਵੇਲੇ ਤੁਸੀਂ ਕਹਿੰਦੇ ਹੋ ਕਿ ਹੜਤਾਲ ਨਾ ਕਰੋ ਉਹ ਹੜਤਾਲ ਨਹੀਂ ਕਰਦੇ ਅਤੇ ਤੁਸੀਂ ਰਾਏ ਦੇ ਦਿੱਤੀ ਕਿ ਲੇਬਰ ਕੋਰਟਾਂ ਵਿਚ ਚਲੇ ਜਾਵੋ । ਉਨ੍ਹਾਂ ਦੇ ਕੇਸਿਜ਼ 12–12 ਸਾਲਾਂ ਤੋਂ ਲਟਕਦੇ ਪਏ ਹਨ ਉਹ ਮਜ਼ਦੂਰ ਵਿਚਾਰੇ ਲੁੱਟ ਜਾਂਦੇ ਹਨ, ਕਿਥੋਂ ਪੈਸੇ ਲਿਆਉਣ । ਮਾਲਕਾਂ ਕੋਲ ਤਾਂ ਪੈਸੇ ਬੜੇ ਹੁੰਦੇ ਹਨ । ਇਸ ਵਾਸਤੇ ਮੈਂ ਕਹਿੰਦਾ ਹਾਂ ਕਿ ਲੇਬਰ ਕੋਰਟਾਂ ਵਲ ਧਿਆਨ ਦੇਣ ਦੀ ਲੋੜ ਹੈ । ਲੇਬਰ ਕੋਰਟਸ ਹੋਰ ਵਧਾਓ । ਮੈਨੂੰ ਪਤਾ ਹੈ ਕਿ ਲੇਬਰ ਕੋਰਟ, ਲੁਧਿਆਣਾ ਵਿਚ 7 ਹਜ਼ਾਰ ਕੇਸਿਜ਼ ਪੈਂਡਿੰਗ ਪਏ ਹਨ, ਇਹ ਅੰਦਾਜ਼ਾ ਲਗਾਇਆ ਜਾਵੇ ਕਿ ਉਹ ਕਿੰਨੇ ਚਿਰ ਵਿਚ

ਪੂਰੇ ਹੋ ਜਾਣਗੇ ਅਤੇ ਕਿਸ ਤਰ੍ਹਾਂ ਇਕ ਆਦਮੀ ਉਨ੍ਹਾਂ ਨੂੰ ਪੂਰੇ ਕਰ ਸਕੇਗਾ। ਇਸ ਵਾਸਤੇ ਇਨ੍ਹਾਂ ਕੋਰਟਾਂ ਦੀ ਗਿਣਤੀ ਵਧਾਉ ਤਾਂ ਕਿ ਗਰੀਬਾਂ ਦਾ ਭਲਾ ਹੋ ਸਕੇ ਅਤੇ ਉਨ੍ਹਾਂ ਦੇ ਕੇਸਾਂ ਦਾ ਛੇਤੀ ਫੈਸਲਾ ਹੋ ਸਕੇ। ਇਤਨੀ ਗੱਲ ਕਹਿ ਕੇ ਮੈਂ ਤੁਹਾਡਾ ਧੰਨਵਾਦ ਕਰਕੇ ਬੈਠਦਾ ਹਾਂ।

---

## SENTENCE PASSED AGAINST THE STRANGERS WHO THREW LEAFLETS FROM THE VISITORS' GALLERY

**Chief Parliamentary Secretary** (Sardar Gurcharan Singh Nihalsingh-wala) : Sir, I beg to move—

This House resolves that the following persons calling themselves—

(i) Sardar Harjit Singh, student M.A. Part II, Economics, Punjabi University, Patiala, son of Sardar Kartar Singh, Bassi Pathana, district Patiala.

(ii) Sardar Gurcharan Singh, student M.Sc. Physics, Part II, Punjabi Univeristy, Patiala, son of Sardar Mehar Singh, village Inder Garh, District Ganga Nagar,

who threw some leaflets from the Visitors Gallery on the Floor of the House at about 11.15 A.M. to-day and whom the Watch and Ward Staff took into custody immediately, have committed a grave offence and are guilty of the contempt of the House.

This House further resolves that they should be sentenced to simple imprisonment till 5.00 P.M. on the 24th January, 1975 and sent to the Sub Jail, Ropar.

**Mr. Speaker** : Motion moved—

This House resolves that the following persons calling themselves—

(i) Sardar Harjit Singh, student M.A. Part II, Economics, Punjabi University, Patiala, son of Sardar Kartar Singh, Bassi Pathana, District Patiala.

(ii) Sardar Gurcharan Singh, student M.Sc. Physics, Part II, Punjabi Univeristy, Patiala son of Sardar Mehar Singh, village Inder Garh, district Ganga Nagar,

who threw some leaflets from the Visitors Gallery on the Floor of the House at about 11.15 A.M. to-day and whom the Watch and Ward staff took into custody immediately have committed a grave offence and are guilty of the contempt of the House.

This House further resolves that they should be sentenced to simple imprisonment till 5.00 P.M. on the 24th January, 1975 and sent to the Sub Jail, Ropar.

**ਸਰਦਾਰ ਧੰਨਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ, ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਹ ਜਿਹੜੀ ਸਜ਼ਾ ਸੁਣਾਈ ਹੈ ਇਹ ਅੱਜ ਸ਼ਾਮ ਤਕ ਹੈ ਜਾਂ ਕਲ ਸ਼ਾਮ ਤੱਕ।

**ਸ੍ਰੀ ਸਪੀਕਰ** : ਕੱਲ ਸ਼ਾਮ ਦੇ ਪੰਜ ਵਜੇ ਤੱਕ। (Till 5 P.M. tomorrow.)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ, ਸਟੂਡੈਂਟਸ ਆਪਣੇ ਜਜ਼ਬਾਤਾਂ ਨੂੰ ਰੋਕ ਨਹੀਂ ਸਕਦੇ। ਸਰਕਾਰ ਉਨ੍ਹਾਂ ਦਾ ਚੰਗਾ ਪ੍ਰਬੰਧ ਨਹੀਂ ਕਰਦੀ। ਮੈਂ ਕਹਿੰਦਾ ਹਾਂ ਕਿ ਅਗਰ ਅੱਜ ਸ਼ਾਮ ਤਾਈਂ ਕਰ ਦਿੱਤਾ ਜਾਏ ਤਾਂ ਇਹ ਸਜ਼ਾ ਬਹੁਤ ਹੋਵੇਗੀ......(ਵਿਘਨ)

**ਸ੍ਰੀ ਸਪੀਕਰ :** ਮੈਨੂੰ ਆਨਰੇਬਲ ਮੈਂਬਰਜ਼ ਅਤੇ ਸਦਨ ਨੂੰ ਇਹ ਦਸਦੇ ਹੋਏ ਦੁੱਖ ਹੁੰਦਾ ਹੈ ਕਿ ਜਿਹੜੇ ਸਟੂਡੈਂਟਸ ਵਲੋਂ ਲੀਫ਼ਲੈਟਸ ਸੁਟੇ ਗਏ ਹਨ ਉਨ੍ਹਾਂ ਦੋਹਾਂ ਦੇ 'ਪਾਸ' ਸਰਦਾਰ ਪ੍ਰਹਿਲਾਦ ਸਿੰਘ ਅਕਾਲੀ ਮੈਂਬਰ ਦੇ ਨਾਮ ਤੇ ਸਨ । ਮੈਂ ਅਰਜ਼ ਕਰਦਾ ਹਾਂ ਕਿ ਅਗਰ ਕੋਈ ਸਟੂਡੈਂਟ ਜਾਂ ਕੋਈ ਵਿਅਕਤੀ ਜੋ ਹਾਊਸ ਦੀ ਹੱਤਕ ਕਰਦਾ ਹੈ ਕੋਈ ਵੀ ਹਾਊਸ ਦਾ ਆਨਰੇਬਲ ਮੈਂਬਰ ਉਸ ਨੂੰ ਅੱਛਾ ਨਹੀਂ ਸਮਝੇਗਾ । ਇਹ ਜਿਹੜੀ ਸਾਧਾਰਣ ਸਜ਼ਾ ਤਜਵੀਜ਼ ਕੀਤੀ ਗਈ ਹੈ ਇਹ ਇਸ ਕਰਕੇ ਕੀਤੀ ਗਈ ਹੈ ਕਿਉਂ ਕਿ ਉਹ ਸਟੂਡੈਂਟ ਕਮਿਊਨਿਟੀ ਨਾਲ ਸਬੰਧ ਰਖਦੇ ਹਨ, ਤਾਂ ਕਿ ਅਗੇ ਨੂੰ ਐਸਾ ਨਾ ਹੋਵੇ । ਮੈਂ ਕਹਾਂਗਾ ਕਿ ਅਗੇ ਨੂੰ ਆਨਰੇਬਲ ਮੈਂਬਰ ਸਾਹਿਬ ਪਾਸ ਦਿੰਦੇ ਹੋਏ ਕੇਅਰਫੁਲ ਹੋਣ ਅਤੇ ਵੇਖਣ ਕਿ ਕਿਸੇ ਐਸੇ ਵਿਅਕਤੀ ਨੂੰ ਪਾਸ ਨਾ ਦੇਣ ਜਿਹੜਾ ਇਸ ਹਾਊਸ ਦੀ ਹੱਤਕ ਕਰੇ ।

(I regret to inform the hon. Members of the House that the requests for passes to both the students who threw leaf lets in the House were recommended by the Akali Party Member, Sardar Prehlad Singh. I think no hon. Member would appreciate, if any student or anybody else commits contempt of the House. This simple sentence has been suggested keeping in view the fac that they belong to the student community. The idet is merely to check such incidents happening in future.a I would request the hon. Members to be careful, in future, while recommending of passes to persons who may commit contempt of the House.)

ਸਰਦਾਰ ਧੰਨਾ ਸਿੰਘ ਗੁਲਸ਼ਨ : ਸਪੀਕਰ ਸਾਹਿਬ....(ਵਿਘਨ)

**Mr. Speaker** : Question is—

This House resolves that the following persons calling themselves—

(i) Sardar Harjit Singh, student M.A. Part II, Economics, Punjabi University, Patiala, son of Sardar Kartar Singh, Bassi Pathana, district Patiala.

(ii) Sardar Gurcharan Singh, student M.Sc. Physics, Part II, Punjabi University, Patiala, son of Sardar Mehar Singh, village Inder Garh, District Ganga Nagar,

who threw some leaflets from the Visitors Gallery on the floors of the House at about 11-15 A.M. to-day and whom the Watch and Ward staff took into custody immediately, have committed a grave offence and are guilty of the contempt of the House.

This House further resolves that they should be sentenced to simple imprisonment till 5.00 P.M. on the 24th January, 1975 and sent to the Sub Jail, Ropar.

*The Motion was carried.*

## DISCUSSION AND VOTING OF DEMANDS FOR GRANTS FOR THE YEAR 1975-76 (*Resumption*).

**ਵਿੱਤ ਮੰਤਰੀ :** ਸਪੀਕਰ ਸਾਹਿਬ, ਲੇਬਰ ਡਿਮਾਂਡ ਤੇ ਸ੍ਰੀ ਸਰਦਾਰੀ ਲਾਲ ਕਪੂਰ ਹੀ ਬੋਲੇ ਹਨ । ਮੈਨੂੰ ਇਹ ਦੁੱਖ ਹੈ ਕਿ ਲੇਬਰ ਦੇ ਬਾਰੇ ਸੀ. ਪੀ. ਆਈ. ਵਾਲੇ ਅਤੇ ਅਕਾਲੀ ਪਾਰਟੀ ਵਾਲੇ ਵੀ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੀ ਮੀਟਿੰਗ ਵਿਚ ਕਹਿੰਦੇ ਹਨ ਕਿ ਜ਼ਿਆਦਾ ਟਾਈਮ ਰਖੋ ਲੇਕਿਨ ਉਨ੍ਹਾਂ ਨੇ ਕੋਈ ਜ਼ਿਆਦਾ ਹਿੱਸਾ ਡਿਸਕਸ਼ਨ ਵਿੱਚ ਨਹੀਂ ਲਿਆ ।

**ਸਰਦਾਰ ਧੰਨਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਗਲਤ ਕਹਿੰਦੇ ਹਨ । ਮੈਂ ਤਾਂ ਤਿੰਨ ਵਾਰੀ ਲੇਬਰ ਦੇ ਬਾਰੇ ਵਿੱਚ ਬੋਲਣ ਲਈ ਖੜ੍ਹਾ ਹੋਇਆ ਹਾਂ ਪਰ ਮੈਨੂੰ ਟਾਈਮ ਹੀ ਨਹੀਂ ਦਿੱਤਾ ਗਿਆ।

**Mr. Speaker** : Please resume your seat.

**ਵਿੱਤ ਮੰਤਰੀ** : ਸਪੀਕਰ ਸਾਹਿਬ, ਅਕਾਲੀ ਪਾਰਟੀ ਵਾਲੇ ਤਾਂ ਸਿਰਫ ਤਿੰਨ ਹਰੀਜਨਾਂ ਨੂੰ ਹੀ ਹਾਊਸ ਵਿਚ ਛੱਡ ਗਏ ਹਨ ਅਤੇ ਉਨ੍ਹਾਂ ਵਿਚੋਂ ਵੀ ਇਕ ਚਲਾ ਗਿਆ ਹੈ ਅਤੇ ਦੋ ਹੀ ਰਹਿ ਗਏ ਹਨ। ਲੇਬਰ ਦੀ ਡਿਮਾਂਡ ਤੇ ਡਾਂਗ ਸਾਹਿਬ ਨੇ ਕਿਹਾ ਕਿ ਪੰਜਾਬ ਰੋਡਵੇਜ਼ ਵਿਚ ਇੰਪਲਾਈਜ਼ ਨੂੰ ਗਰੈਚੂਟੀ ਨਹੀਂ ਮਿਲਦੀ ਕਿਉਂਕਿ ਉਥੇ ਗਰੈਚੂਟੀ ਐਕਟ ਲਾਗੂ ਨਹੀਂ। ਮੈਂ ਹਾਊਸ ਨੂੰ ਦਸਣਾ ਚਾਹੁੰਦਾ ਹਾਂ ਕਿ ਇੰਸਟ੍ਰਕਸ਼ਨਜ਼ ਅਸੀਂ ਡਾਇਰੈਕਟਰ, ਪੰਜਾਬ ਰੋਡਵੇਜ਼ ਨੂੰ ਦੇ ਚੁੱਕੇ ਹਾਂ। ਲੇਬਰ ਮਹਿਕਮਾ ਤਾਂ ਕਹਿੰਦਾ ਹੈ ਕਿ ਗਰੈਚੂਟੀ ਐਕਟ ਤੇ ਮੁਕੰਮਲ ਅਮਲ ਹੋਵੇ ।

**ਸ੍ਰੀ ਸਪੀਕਰ** : ਸ਼ਰਮਾ ਜੀ, ਤੁਸੀਂ 10 ਮਿੰਟਾਂ ਵਿਚ ਹੀ ਖਤਮ ਕਰ ਦਿਉ। (Sharma Ji, please conclude your speech within ten minutes.)

**ਵਿੱਤ ਮੰਤਰੀ** : ਸਪੀਕਰ ਸਾਹਿਬ, ਹਾਊਸ ਵਿੱਚ ਡਿਸਕਸ਼ਨ ਹੋਈ ਅਤੇ ਰੈਜ਼ੋਲਿਊਸ਼ਨ ਹੋਇਆ ਕਿ ਨਾਕਾਬੰਦੀ ਅਤੇ ਸੋਸ਼ਲ ਬਾਈਕਾਟ ਜਿਹੜੇ ਲੈਂਡਲੈੱਸ ਵਰਕਰਜ਼ ਅਤੇ ਐਗਰੀਕਲਚਰ ਵਰਕਰਜ਼ ਦੇ ਪਿੰਡਾਂ ਵਿਚ ਹੁੰਦੇ ਹਨ ਉਸ ਦੇ ਬਾਰੇ ਵਿਚ ਕੋਈ ਕਾਨੂੰਨ ਬਣਾਇਆ ਜਾਵੇ ਜਾਂ ਕਾਨੂੰਨ ਵਿਚ ਸੋਧ ਕੀਤੀ ਜਾਵੇ । ਉਸ ਦੇ ਲਈ ਲੇਬਰ ਡਿਪਾਰਟਮੈਂਟ ਬਹੁਤ ਜਲਦੀ ਮੀਟਿੰਗ ਕਰ ਰਿਹਾ ਹੈ ਜਿਸ ਦੇ ਵਿਚ ਲੇਬਰਰਜ਼ ਦੇ ਵੀ ਰਿਪਰੇਜ਼ੈਂਟੇਟਿਵਜ਼ ਹੋਣਗੇ, ਕੁਝ ਹਰੀਜਨ ਐਮ. ਐਲ. ਏਜ਼. ਹੋਣਗੇ, ਐਲ. ਆਰ. ਅਤੇ ਹੋਮ ਸੈਕਟਰੀ ਵੀ ਹੋਵੇਗਾ ਤਾ ਕਿ ਕੋਈ ਵਿਚਾਰ ਕੀਤਾ ਜਾਵੇ ਕਿ ਕਾਨੂੰਨ ਵਿਚ ਸੋਧ ਕਰਨੀ ਹੈ ਜਿਸ ਦੇ ਨਾਲ ਕਿ ਨਾਕਾਬੰਦੀ ਅਤੇ ਸੋਸ਼ਲ ਬਾਈਕਾਟ ਪਿੰਡਾਂ ਵਿਚ ਨਾ ਹੋ ਸਕਣ। ਸ੍ਰੀ ਸਰਦਾਰੀ ਲਾਲ ਕਪੂਰ ਨੇ ਟੀ. ਬੀ. ਦੇ ਕੇਸਾਂ ਬਾਰੇ ਕਿਹਾ ਹੈ। ਪੰਜਾਬ ਦੇ ਵਿਚ ਬਹੁਤ ਸਾਰੇ ਇੰਡਸਟਰੀਅਲ ਵਰਕਰਜ਼ ਦਾ ਚੈਕ ਅਪ ਕੀਤਾ ਗਿਆ ਹੈ ਅਤੇ ਹੈਲਥ ਦਾ ਮਹਿਕਮਾ ਜਿਹੜਾ ਹੈ ਉਸ ਨਾਲ ਅਸੀਂ ਕੁਆਰਡੀਨੇਸ਼ਨ ਕੀਤੀ ਹੈ। ਉਨ੍ਹਾਂ ਦੀ ਦਵਾਈ ਦਾ ਪ੍ਰਬੰਧ ਅਤੇ ਸਕਰੀਨਿੰਗ ਕੀਤੀ ਗਈ ਹੈ। ਲੇਬਰ ਕੋਰਟਸ ਵੀ ਅਸੀਂ ਪਟਿਆਲੇ ਅਤੇ ਅੰਮ੍ਰਿਤਸਰ ਵਿਚ ਦੋ ਹੋਰ ਬਣਾਈਆਂ ਹਨ । ਪਟਿਆਲੇ ਵਾਲੀ ਤਾਂ ਚਾਲੂ ਹੋ ਗਈ ਹੈ ਅਤੇ ਅੰਮ੍ਰਿਤਸਰ ਵੀ ਬਹੁਤ ਜਲਦੀ ਚਾਲੂ ਹੋ ਜਾਵੇਗੀ। ਇਸ ਨਾਲ ਲੇਬਰ ਕੋਰਟਸ ਅਤੇ ਇੰਡਸਟਰੀਅਲ ਟਰੀਬਿਊਨਲ ਤੇ ਪ੍ਰੈਸ਼ਰ ਘੱਟ ਜਾਵੇਗਾ।

ਸਪੀਕਰ ਸਾਹਿਬ, ਪੰਜਾਬ ਪਹਿਲਾ ਸੂਬਾ ਹੈ ਜਿਸ ਨੇ ਮਿਨੀਮਮ ਵੇਜਿਜ਼ ਨੂੰ ਕਾਸਟ ਆਫ ਲਿਵਿੰਗ ਇੰਡੈਕਸ ਨਾਲ ਜੋੜਿਆ ਹੈ। ਜਿਸ ਦਿਨ ਇਹ ਸਰਕਾਰ ਬਣੀ ਸੀ, ਇੰਡਸਟਰੀਅਲ ਵਰਕਰਜ਼ ਦਾ ਕੋਈ 80,90 ਰੁਪਏ ਮਿਨੀਮਮ ਵੇਜ ਸੀ। ਉਸਦੇ ਬਾਅਦ ਮੈਂਬਰ ਸਾਹਿਬਾਨ ਜਾਣਦੇ ਹਨ ਕਿ ਪਹਿਲਾਂ 100 ਰੁਪਏ ਕੀਤਾ, ਫਿਰ 125 ਰੁਪਏ ਕੀਤਾ ਅਤੇ ਹੁਣ 166 ਰੁਪਏ ਮਿਨੀਮਮ ਵੇਜ ਕਰ ਦਿੱਤਾ ਹੈ ਜਿਸ ਤੋਂ ਘੱਟ ਕਿਸੇ ਮਜ਼ਦੂਰ ਨੂੰ ਕਾਰਖਾਨੇ ਵਿਚ ਤਨਖਾਹ ਨਹੀਂ ਮਿਲ ਸਕਦੀ। ਇਸ ਦੇ ਨਾਲ ਹੀ ਇਹ ਵੀ ਫੈਸਲਾ ਕੀਤਾ ਹੈ ਕਿ ਜਿਹੜੀਆਂ ਇੰਡਸਟਰੀਆਂ ਵਿੱਚ ਕਾਸਟ ਆਫ ਲਿਵਿੰਗ ਨੂੰ ਪ੍ਰਾਈਸ ਇੰਡੈਕਸ ਨਾਲ ਨਹੀਂ ਜੋੜਿਆ ਹੋਇਆ ਸੀ, ਉਥੇ ਹੁਣ ਇਹ ਕਰ ਦਿੱਤਾ ਹੈ। ਇਸ ਦੇ ਨਾਲ ਮਜ਼ਦੂਰਾਂ ਨੂੰ ਕਾਫ਼ੀ ਰਾਹਤ ਮਿਲੇਗੀ। ਪਹਿਲਾਂ 50 ਪੈਸੇ ਜਿਹੜਾ ਨਿਊਟਰੇਲਾਈਜ਼ੇਸ਼ਨ ਰੇਟ ਸੀ ਉਸ ਨੂੰ ਵਧਾ ਕੇ 75 ਪੈਸੇ ਕਰ ਦਿੱਤਾ ਹੈ ਅਤੇ 6 ਮਹੀਨੇ ਦੇ ਬਾਅਦ ਰਿਵਾਇਜ਼ ਕਰਨ ਦੀ ਥਾਂ ਹੁਣ ਕੁਆਰਟਰਲੀ ਇੰਡੈਕਸ ਨੂੰ ਵੇਖਿਆ ਜਾਵੇਗਾ ਕਿ ਮਹਿੰਗਾਈ ਕਿਤਨੀ ਵੱਧ

[ਵਿੱਤ ਮੰਤਰੀ]

ਗਈ ਹੈ ਅਤੇ ਇਸ ਨਾਲ ਮਜ਼ਦੂਰਾਂ ਤੇ ਮਹਿੰਗਾਈ ਦਾ ਬਹੁਤਾ ਅਸਰ ਨਹੀਂ ਹੋਵੇਗਾ ਇਸ ਦੇ ਨਾਲ ਹੀ ਸਪੀਕਰ ਸਾਹਿਬ, ਐਗਰੀਕਲਚਰ ਵਿਚ ਵੀ ਤੁਸੀਂ ਜਾਣਦੇ ਹੋ ਕਿ ਅਸੀਂ ਕੰਡੀ ਏਰੀਏ ਵਿਚ ਦਿਹਾੜੀ ਖੇਤ ਮਜ਼ਦੂਰ ਦੀ ਸਾਢੇ ਪੰਜ ਰੁਪਏ ਮੁਕੱਰਰ ਕੀਤੀ ਹੈ ਅਤੇ ਦੂਸਰੀ ਜਗ੍ਹਾ ਇਹ ਸਾਢੇ ਛੇ ਰੁਪਏ ਰੋਜ਼ਾਨਾ ਕੀਤੀ ਹੈ ਜਿਹੜੀ ਕਿ ਹਿੰਦੁਸਤਾਨ ਦੇ ਸਾਰੇ ਪ੍ਰਾਂਤਾਂ ਨਾਲੋਂ ਵੱਧ ਹੈ। ਇਹ ਜਿਹੜਾ ਵੇਜ ਮੁਕੱਰਰ ਕੀਤਾ ਹੈ ਇਸ ਨੂੰ ਵੀ ਮਹਿੰਗਾਈ ਇੰਡੈਕਸ ਨਾਲ ਜੋੜਨ ਦਾ ਫ਼ੈਸਲਾ ਕੀਤਾ ਹੈ ਤਾਂਕਿ ਜਿਸ ਵੇਲੇ ਮਹਿੰਗਾਈ ਵਧੇ ਤਾਂ ਇਨ੍ਹਾਂ ਦੀ ਦਿਹਾੜੀ ਵੀ ਉਸੇ ਹਿਸਾਬ ਨਾਲ ਵਧਾਈ ਜਾਵੇ। ਇਹ ਕੇਰਲਾ ਅਤੇ ਦੂਜਿਆਂ ਸੂਬਿਆਂ ਨਾਲੋਂ ਜ਼ਿਆਦਾ ਹੈ। ਇਸ ਗੱਲ ਲਈ ਪੰਜਾਬ ਸਰਕਾਰ ਨੂੰ ਸਾਰੇ ਸੂਬਿਆਂ ਨਾਲੋਂ ਸ਼ੋਭਾ ਮਿਲੀ ਹੈ । ਪਹਿਲਾਂ ਵਰਕਚਾਰਜਡ ਇੰਪਲਾਈਜ਼ ਦੇ 20, 20 ਸਾਲ ਦੀ ਸਰਵਿਸ ਹੋਣ ਦੇ ਬਾਵਜੂਦ ਵੀ ਉਨ੍ਹਾਂ ਨੂੰ ਰੈਗੂਲਰ ਨਹੀਂ ਕੀਤਾ ਜਾਂਦਾ ਸੀ। ਅਸੀਂ 1973 ਵਿਚ ਫ਼ੈਸਲਾ ਕੀਤਾ ਸੀ ਕਿ ਜਿਨ੍ਹਾਂ ਦੀ 10 ਸਾਲ ਦੀ ਕੰਟੀਨਿਊਡ ਸਰਵਿਸ ਹੋ ਗਈ ਹੈ ਉਨ੍ਹਾਂ ਨੂੰ ਰੈਗੂਲਰ ਕੀਤਾ ਜਾਵੇ ਅਤੇ ਇਸ ਨਾਲ 15,000 ਵਰਕਚਾਰਜ ਇੰਪਲਾਈਜ਼ ਰੈਗੂਲਰ ਹੋ ਗਏ ਸਨ ਜਿਸ ਨਾਲ ਉਨ੍ਹਾਂ ਨੂੰ ਪੈਨਸ਼ਨ ਅਤੇ ਗਰੈਚੂਟੀ ਮਿਲਣ ਲੱਗ ਪਈ ਸੀ । ਅਸੀਂ ਪਿਛਲੇ ਮਹੀਨੇ ਫ਼ੈਸਲਾ ਕੀਤਾ ਹੈ ਕਿ ਜਿਨ੍ਹਾਂ ਦੀ ਸਰਵਿਸ ਪੰਜ ਸਾਲ ਦੀ ਹੋ ਗਈ ਹੈ ਉਨ੍ਹਾਂ ਨੂੰ ਵੀ ਰੈਗੂਲਰ ਕੀਤਾ ਜਾਵੇ । (ਥੰਪਿੰਗ) ਇਸ ਦੇ ਨਾਲ ਹੋਰ ਪੰਜ ਹਜ਼ਾਰ ਮਜ਼ਦੂਰਾਂ ਨੂੰ ਇਹ ਰਾਹਤ ਮਿਲੇਗੀ ਅਤੇ ਉਹ ਰੈਗੂਲਰ ਹੋ ਜਾਣਗੇ ।

ਸਪੀਕਰ ਸਾਹਿਬ, ਇੰਡਸਟਰੀਅਲ ਹਾਊਸਿੰਗ ਸਕੀਮ ਦੇ ਥਲੇ ਜਿਤਨੇ ਵੀ ਮਕਾਨ ਬਣਾਏ ਸੀ ਸਰਕਾਰ ਨੇ ਉਹ ਸਾਰੇ ਮਕਾਨ, ਜਿਨ੍ਹਾਂ ਦੀ ਤਾਦਾਦ 1,500 ਹੈ, ਉਹ ਹਾਇਰ ਪਰਚੇਜ਼ ਬੇਸਿਜ਼ ਤੇ ਸਬਸੀਡਾਈਜ਼ਡ ਰੇਟ ਤੇ ਮਜ਼ਦੂਰਾਂ ਨੂੰ ਦੇ ਦਿੱਤੇ ਹਨ ਅਤੇ ਮਜ਼ਦੂਰ ਮਾਲਕ ਬਣ ਚੁਕੇ ਹਨ । ਇਕ ਅਸੀਂ ਇਹ ਵੀ ਰਿਆਇਤ ਕੀਤੀ ਸੀ ਕਿ ਅਗਰ ਉਨ੍ਹਾਂ ਮਕਾਨਾਂ ਵਿਚ ਕੋਈ ਮਜ਼ਦੂਰ ਨਹੀਂ ਰਹਿੰਦਾ ਅਤੇ ਉਸ ਮਕਾਨ ਤੇ ਬੇਸ਼ਕ ਕਿਸੇ ਰਕਸ਼ਾ ਚਲਾਉਣ ਵਾਲੇ ਦਾ ਕਬਜ਼ਾ ਹੋਵੇ ਤਾਂ ਉਸ ਨੂੰ ਵੀ ਮਾਲਕ ਬਣਾ ਦਿੱਤਾ ਜਾਵੇਗਾ। ਇਸ ਰਿਆਇਤ ਦੇ ਨਾਲ ਬਾਕੀ ਦੀ ਤਕਲੀਫ਼ ਹਲ ਹੋ ਗਈ ਹੈ। 1962 ਤੋਂ ਲੈ ਕੇ 1972 ਤੱਕ ......

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ 1500 ਕੁਆਰਟਰਜ਼ ਇੰਡਸਟਰੀਅਲ ਵਰਕਰਜ਼ ਨੂੰ ਦੇ ਦਿੱਤੇ ਹਨ ਕੀ ਪਟਿਆਲੇ ਵਿਚ ਵੀ ਇੰਡਸਟਰੀਅਲ ਵਰਕਰਜ਼ ਨੂੰ ਇਹ ਦੇ ਦਿੱਤੇ ਹਨ ਜਾਂ ਨਹੀਂ ?

**ਵਿੱਤ ਮੰਤਰੀ** : ਸਪੀਕਰ ਸਾਹਿਬ, ਇਹ ਮਕਾਨ ਪੈਪਸੂ ਵੇਲੇ ਬਣੇ ਸੀ ਅਤੇ ਇਨ੍ਹਾਂ ਦੇ ਕੇਸ ਚਲਦੇ ਪਏ ਹਨ ਅਤੇ ਅਸੀਂ ਉਸਦੇ ਮੁਤੱਲਕ ਵੀ ਫ਼ੈਸਲਾ ਕੀਤਾ ਹੈ ਕਿ ਮਜ਼ਦੂਰਾਂ ਨੂੰ ਮਾਲਕ ਬਣਾ ਦਿੱਤਾ ਜਾਵੇ, ਜਿਸ ਤਰ੍ਹਾਂ ਦੀਆਂ ਟਰਮਜ਼ ਤੇ ਅੰਮ੍ਰਿਤਸਰ, ਰਾਜਪੁਰੇ ਅਤੇ ਬਟਾਲੇ ਵਿੱਚ ਕੀਤਾ ਗਿਆ ਹੈ । ਸਪੀਕਰ ਸਾਹਿਬ, 1962 ਤੋਂ ਲੈ ਕੇ 1972 ਤਕ ਇਕ ਪਾਈ ਵੀ ਮਜ਼ਦੂਰਾਂ ਲਈ ਮਕਾਨ ਬਣਾਉਣ ਵਾਸਤੇ ਖਰਚ ਨਹੀਂ ਕੀਤੀ ਗਈ। 1973–74 ਵਿੱਚ ਅਸੀਂ ਇਸ ਵਾਸਤੇ ਰੁਪਿਆ ਰੱਖਿਆ। 1974–75 ਵਿੱਚ ਅਸੀਂ 76 ਲੱਖ ਰੁਪਿਆ ਰੱਖਿਆ ਅਤੇ ਇਸ ਸਾਲ ਜਿਹੜਾ ਬਜਟ ਹੁਣ ਪਾਸ ਕਰਨ ਜਾ ਰਹੇ ਹਾਂ ਉਸ ਦੇ ਵਿੱਚ 85 ਲੱਖ ਰੁਪਏ ਮਜ਼ਦੂਰਾਂ ਦੇ ਮਕਾਨਾਂ ਵਾਸਤੇ ਰਖੇ ਹਨ। 65 ਲੱਖ ਰੁਪਏ ਗੌਰਮਿੰਟ ਮਕਾਨ ਬਣਾਉਣ ਤੇ ਖਰਚ ਕਰੇਗੀ ਅਤੇ 20 ਲੱਖ ਰੁਪਏ ਦੇ ਅਸੀਂ ਇੰਡਸਟਰੀਜ਼ ਵਾਲਿਆਂ ਨੂੰ ਲੋਨ ਦੇਵਾਂਗੇ ਤਾਂ ਕਿ ਉਹ ਵੀ ਮਕਾਨ ਬਣਾ ਕੇ ਮਜ਼ਦੂਰਾਂ ਨੂੰ ਦੇਣ। ਗੌਰਮਿੰਟ ਆਫ਼ ਇੰਡੀਆ ਵੀ ਇਸ ਲਈ ਸਬਸਿਡੀ ਦਿੰਦੀ ਹੈ। ਸਪੀਕਰ ਸਾਹਿਬ 14 ਲੱਖ ਰੁਪਿਆ ਜਿਹੜਾ ਹਿੰਦੁਸਤਾਨ–ਪਾਕਿਸਤਾਨ ਦੀ ਲੜਾਈ ਵੇਲੇ ਮਜ਼ਦੂਰਾਂ

ਨੂੰ ਲੋਨ ਦਿੱਤਾ ਸੀ ਉਹ ਅਸੀਂ ਗਰਾਂਟ ਦੀ ਸ਼ਕਲ ਵਿਚ ਬਦਲ ਦਿੱਤਾ। (ਤਾੜੀਆਂ) ਲੇਬਰ ਮਹਿਕਮੇ ਵਿਚ ਫ਼ਲਾਇੰਗ ਸਕਵੈਡ ਬਣਾਇਆ ਹੈ ਜਿਹੜਾ ਕਿ ਸਾਰੇ ਪੰਜਾਬ ਵਿਚ ਜਾਂਦਾ ਹੈ ਅਤੇ ਜਿਥੇ ਜਿਥੇ ਕਾਨੂੰਨ ਦੀ ਉਲੰਘਣਾ ਹੁੰਦੀ ਹੈ ਜਾਂ ਉਸਤੇ ਪੂਰਾ ਅਮਲ ਨਹੀਂ ਹੁੰਦਾ ਉਸਨੂੰ ਠੀਕ ਕਰਾਉਂਦੀ ਹੈ। ਇਸੇ ਢੰਗ ਨਾਲ ਲੇਬਰ ਐਡਵਾਈਜ਼ਰੀ ਬੋਰਡ ਨੇ ਸਿਫ਼ਾਰਸ਼ ਕੀਤੀ ਸੀ ਕਿ ਜਿਥੇ 100 ਵਰਕਰਜ਼ ਕੰਮ ਕਰਦੇ ਹਨ ਉਥੇ ਫ਼ੇਅਰ ਪ੍ਰਾਈਸ ਸ਼ਾਪਸ ਖੋਲ੍ਹੀਆਂ ਜਾਣ ਤਾਕਿ ਜ਼ਰੂਰੀਆਤ-ਏ-ਜ਼ਿੰਦਗੀ ਉਨ੍ਹਾਂ ਨੂੰ ਸਸਤੇ ਰੇਟ ਤੇ ਮਿਲਣ। ਕੈਬਿਨਟ ਨੇ ਇਸ ਤੇ ਵਿਚਾਰ ਕੀਤਾ ਹੈ ਅਤੇ ਅਸੂਲੀ ਤੌਰ ਤੇ ਇਹ ਫ਼ੈਸਲਾ ਕੀਤਾ ਹੈ ਅਤੇ ਇਸ ਤੇ ਅਮਲ ਕੀਤਾ ਜਾਵੇਗਾ। ਹੁਣ ਅਸੀਂ ਇਸ ਦੀਆਂ ਡਿਟੇਲਜ਼ ਵਰਕ ਆਊਟ ਕਰ ਰਹੇ ਹਾਂ ਕਿ ਕਿਸ ਢੰਗ ਨਾਲ ਫ਼ੇਅਰ ਪ੍ਰਾਈਸ ਸ਼ਾਪਸ ਖੋਲ੍ਹੀਆਂ ਜਾਣ। ਇਸ ਤੋਂ ਇਲਾਵਾ ਸਟਾਈਪੈਂਡ ਦੇ ਬਾਰੇ ਮੈਂ ਕਹਿ ਚੁੱਕਾ ਹਾਂ (ਘੰਟੀ) ਮਜ਼ਦੂਰਾਂ ਦੇ ਬੱਚਿਆਂ ਨੂੰ 50 ਰੁਪਏ ਟੈਕਨੀਕਲ ਐਜੂਕੇਸ਼ਨ ਵਾਸਤੇ 20 ਰੁਪਏ ਨੌਵੀਂ, ਦਸਵੀਂ ਅਤੇ ਗਿਆਰਵੀਂ ਕਲਾਸਿਜ਼ ਵਿੱਚ ਮਿਲਣਗੇ। ਇਸ ਲਈ ਇਸ ਸਾਲ ਪੰਜ ਲੱਖ ਰੁਪਿਆ ਖਰਚ ਕਰਾਂਗੇ। ਮੈਂ ਪਹਿਲਾਂ ਹੀ ਜ਼ਿਕਰ ਕੀਤਾ ਹੈ ਕਿ ਜਿਥੇ ਇੰਡਸਟਰੀਅਲ ਵਰਕਰਜ਼ ਨੂੰ ਲੇ-ਆਫ਼ ਕੰਪੈਨਸੇਸ਼ਨ ਨਹੀਂ ਮਿਲਦਾ ਉਥੇ ਅਸੀਂ ਹਾਰਡ ਕੇਸਾਂ ਵਿਚ ਲੋਨ ਦੇਵਾਂਗੇ। ਸੈਂਟਰਲ ਲੇਬਰ ਮਨਿਸਟਰ ਨੂੰ ਚਿੱਠੀ ਲਿਖੀ ਕਿ ਐਕਟ ਵਿਚ ਅਮੈਂਡਮੈਂਟ ਕਰੋ ਕਿ 50 ਦੀ ਬਜਾਏ ਜਿਸ ਫ਼ੈਕਟਰੀ ਵਿਚ 20 ਮਜ਼ਦੂਰ ਕੰਮ ਕਰਦੇ ਹੋਣ ਉਨ੍ਹਾਂ ਨੂੰ ਲੇ-ਆਫ਼ ਕੰਪੈਨਸੇਸ਼ਨ ਮਿਲੇ। ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ ਅਤੇ ਕਿਹਾ ਹੈ ਕਿ ਉਹ ਇਸ ਨੂੰ ਐਗਜ਼ਾਮਿਨ ਕਰ ਰਹੇ ਹਨ ਅਤੇ ਹਮਦਰਦੀ ਨਾਲ ਇਸ ਤੇ ਗੌਰ ਕਰਨਗੇ। ਇਤਨਾ ਕਹਿ ਕੇ ਕਿ ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ ਅਤੇ ਤੁਹਾਡਾ ਮਸ਼ਕੂਰ ਹਾਂ।

**ਸ੍ਰੀ ਸਪੀਕਰ :** ਐਜੂਕੇਸ਼ਨ ਮਨਿਸਟਰ ਸਾਹਿਬ ਤੁਸੀਂ ਕਿਤਨਾ ਸਮਾਂ ਲਵੋਗੇ ? (How much time will you take ?)

ਵਿਦਿਆ ਮੰਤਰੀ : 25, 30 ਮਿੰਟ ਬੋਲਾਂਗਾ ਜੀ ।

---

## EXTENSION OF TIME OF THE SITTING OF THE HOUSE

**ਸ੍ਰੀ ਸਪੀਕਰ :** ਤੁਸੀਂ ਇਕ ਵਜ ਕੇ 25/30 ਮਿੰਟ ਤਕ ਬੋਲ ਲਵੋ।

ਇਸ ਕਰਕੇ ਜੇਕਰ ਹਾਊਸ ਦੀ ਮਰਜ਼ੀ ਹੋਵੇ ਤਾਂ ਹਾਊਸ ਦਾ ਟਾਈਮ 15 ਮਿੰਟ ਵਧਾ ਦਿੱਤਾ ਜਾਵੇ। (**ਆਵਾਜ਼ਾਂ :** ਠੀਕ ਹੈ ਜੀ, ਠੀਕ ਹੈ ਜੀ।)

ਹਾਊਸ ਦੀ ਮਰਜ਼ੀ ਨਾਲ ਹਾਊਸ ਦਾ ਟਾਈਮ 15 ਮਿੰਟ ਐਕਸਟੈਂਡ ਕੀਤਾ ਜਾਂਦਾ ਹੈ। (You may speak upto 1.25 p.m. or 1.30 p.m. If the House agrees the time of the sitting may be extended by 15 minutes. (*Voices* : Yes, Yes.) The time of the House is extended by 15 minutes with the consent of the House.)

---

## DISCUSSION AND VOTING OF DEMANDS FOR GRANTS FOR THE YEAR 1975-76 (*Resumption*)

**ਵਿੱਦਿਆ ਮੰਤਰੀ :** ਸਪੀਕਰ ਸਾਹਿਬ, ਜਨਰਲ ਐਜੂਕੇਸ਼ਨ ਔਰ ਮੈਡੀਕਲ ਐਜੂਕੇਸ਼ਨ ਦੀ ਡਿਮਾਂਡਜ਼ ਤੇ ਬਹਿਸ ਦਾ ਮੈਂ ਜਵਾਬ ਦੇਣ ਲਈ ਖੜ੍ਹਾ ਹੋਇਆ ਹਾਂ। ਪਹਿਲਾਂ ਮੈਂ ਮੈਡੀਕਲ ਐਜੂਕੇਸ਼ਨ

[ਵਿਦਿਆ ਮੰਤਰੀ]

ਦੀ ਗੱਲ ਦੱਸ ਦਿੰਦਾ ਹਾਂ। ਮੈਡੀਕਲ ਐਜੂਕੇਸ਼ਨ ਵਿਚ ਨਾਨ-ਪਲਾਨ ਵਿਚ ਸੰਨ 1974-75 ਵਿਚ ਦੋ ਕਰੋੜ 65 ਲੱਖ ਰੁਪਏ ਸਨ,। ਸੰਨ 1975-76 ਵਿਚ ਇਹ ਰਕਮ ਵਧਾ ਕੇ 3 ਕਰੋੜ ਰੁਪਏ ਕੀਤੀ ਹੈ। ਪਲਾਨ ਵਿਚ 50 ਲੱਖ ਰੁਪਏ ਸਨ। ਇਸ ਰਕਮ ਨੂੰ ਵਧਾ ਕੇ 76 ਲੱਖ ਰੁਪਏ ਕੀਤਾ ਹੈ। ਸਪੀਕਰ ਸਾਹਿਬ, ਇਸ ਨੂੰ ਵਧਾਉਣ ਦੀ ਲੋੜ ਕਿਉਂ ਪਈ ? ਸਾਡੇ ਜੋ ਕਾਲਜਿਜ਼ ਪਟਿਆਲੇ ਔਰ ਅੰਮ੍ਰਿਤਸਰ ਵਿਚ ਹਨ ਉਨ੍ਹਾਂ ਵਾਸਤੇ ਮੈਡੀਕਲ ਕੌਂਸਲ ਆਫ਼ ਇੰਡੀਆ ਨੇ ਸਾਨੂੰ ਕੁਝ ਸੁਜੈਸ਼ਨਜ਼ ਦਿੱਤੀਆਂ ਹਨ ਔਰ ਉਸ ਦੇ ਮੁਤਾਬਿਕ ਜਿੱਥੇ ਬਾਕੀ ਸਾਰੇ ਪੰਜਾਬ ਦੇ ਹੋਰ ਮਹਿਕਮਿਆਂ ਦਾ ਬੱਜਟ ਵਧਾਇਆ ਹੈ, ਉਥੇ ਉਨ੍ਹਾਂ ਦੀਆਂ ਸੁਜੈਸ਼ਨਜ਼ ਦੇ ਮੁਤਾਬਿਕ ਮੈਡੀਕਲ ਕਾਲਜਾਂ ਔਰ ਡੈਂਟਲ ਕਾਲਜਿਜ਼ ਜਿਹੜੇ ਹਨ, ਉਨ੍ਹਾਂ ਵਿਚ ਦੋ ਲੱਖ 7 ਹਜ਼ਾਰ ਰੁਪਏ ਖਰਚ ਕੇ ਹੋਰ ਸਟਾਫ਼ ਰੱਖਣਾ ਹੈ। ਔਰ ਮਹਿਕਮਿਆਂ ਵਿਚ ਜਿੱਥੇ ਸਟਾਫ ਦੀ ਕਮੀ ਹੈ ਉਥੇ ਹੋਰ ਸਟਾਫ ਰਖਾਂਗੇ। ਇਸ ਤਰ੍ਹਾਂ ਹੀ ਵੀ.ਜੇ. ਹਸਪਤਾਲ ਅੰਮ੍ਰਿਤਸਰ ਹੈ ਉਥੇ ਜੋ ਓ. ਪੀ. ਡੀ. ਬਣਾਇਆ ਹੈ, ਉਹ ਵੀ ਜ਼ਰੂਰੀ ਸੀ। ਬਾਵਜੂਦ , ਸਪੀਕਰ ਸਾਹਿਬ, ਇਸ ਗੱਲ ਦੇ ਕਿ ਬਿਲਡਿੰਗਜ਼ ਬਣਾਉਣ ਵਿਚ ਇੰਬਾਰਗੋ ਲਗਿਆ ਹੋਇਆ ਹੈ ਲੇਕਿਨ ਫਿਰ ਵੀ ਪੰਜਾਬ ਦੇ ਲੋਕਾਂ ਦੀ ਸਹੂਲਤ ਵਾਸਤੇ 20 ਲੱਖ ਰੁਪਿਆ ਲਗੇਗਾ ਔਰ ਅਸੀਂ ਉਸ ਨੂੰ ਕੰਪਲੀਟ ਕਰਾਂਗੇ ਇਸ ਤਰ੍ਹਾਂ ਹੀ ਰਾਜਿੰਦਰਾ ਹਸਪਤਾਲ, ਪਟਿਆਲੇ ਹੈ, ਉਸ ਦੇ ਮੈਡੀਕਲ ਵਾਰਡ ਤੇ ਦਸ ਲੱਖ ਰੁਪਏ ਖਰਚ ਕਰਦੇ ਪਏ ਹਾਂ ਕਿਉਂਕਿ ਉਸ ਤੋਂ ਬਿਨਾਂ ਲੋਕਾਂ ਨੂੰ ਕਾਫ਼ੀ ਤਕਲੀਫ ਹੁੰਦੀ ਸੀ।

ਸਪੀਕਰ ਸਾਹਿਬ, ਇਸ ਸਰਕਾਰ ਨੇ ਇਕ ਨਵੀਂ ਗੱਲ ਕੀਤੀ ਹੈ। ਪਹਿਲਾਂ ਜਿਹੜੇ ਟੀ. ਬੀ. ਦੇ ਮਰੀਜ਼ ਹੁੰਦੇ ਸੀ, ਜਿਨ੍ਹਾਂ ਨੂੰ ਦਵਾਈਆਂ ਨਾਲ, ਟੀਕਿਆਂ ਨਾਲ ਆਰਾਮ ਨਹੀਂ ਸੀ ਆਉਂਦਾ, ਉਨ੍ਹਾਂ ਨੂੰ ਆਪਣਾ ਓਪਰੇਸ਼ਨ ਕਰਾਉਣ ਲਈ ਜੈਪੁਰ ਜਾਣਾ ਪੈਂਦਾ ਸੀ। ਅਸੀਂ ਟੀ.ਬੀ. ਸੈਨੀਟੋਰੀਅਮ ਤੇ 50 ਲੱਖ ਰੁਪਿਆ ਖਰਚ ਕਰਨਾ ਹੈ। ਜਿਹੜਾ ਟੀ. ਬੀ. ਦਾ ਮਰੀਜ਼ ਬਦਕਿਸਮਤੀ ਨਾਲ ਹੋਵੇਗਾ ਉਸ ਨੂੰ ਹੁਣ ਆਪਣਾ ਓਪਰੇਸ਼ਨ ਕਰਾਉਣ ਲਈ, ਆਪਣਾ ਇਲਾਜ ਕਰਾਉਣ ਲਈ ਜੈਪੁਰ ਨਹੀਂ ਜਾਣਾ ਪਵੇਗਾ। ਪਹਿਲਾਂ ਪੰਜਾਬ ਦੇ ਅੰਦਰ ਇਹ ਇਲਾਜ ਐਕਸਰੇ ਨਾਲ ਹੁੰਦਾ ਸੀ ਪਰ ਜੇਕਰ ਓਪਰੇਸ਼ਨ ਕਰਨਾ ਪੈ ਜਾਵੇ ਤਾਂ ਜੈਪੁਰ ਜਾਣਾ ਪੈਂਦਾ ਸੀ। ਹੁਣ ਪੰਜਾਬ ਦੀ ਜਨਤਾ ਨੂੰ ਇਹ ਰੀਲੀਫ਼ ਦੇਣ ਵਾਸਤੇ ਇਹ ਕੰਮ ਕਰਾਂਗੇ। ਸਪੀਕਰ ਸਾਹਿਬ, ਜਿਹੜਾ ਦਇਆਨੰਦ ਮੈਡੀਕਲ ਕਾਲਜ ਹੈ, ਔਰ ਜਿਹੜਾ ਕਰਿਸਚੀਅਨ ਕਾਲਿਜ ਹੈ ਉਨ੍ਹਾਂ ਵਿਚ ਅਸੀਂ ਪਹਿਲਾਂ ਪਰ ਬੈੱਡ 300 ਰੁਪਏ ਦਿੰਦੇ ਹੁੰਦੇ ਸੀ ਪਰ ਹੁਣ ਇਹ ਵੀ ਵਧਾ ਕੇ 600 ਰੁਪਇਆ ਕਰ ਦਿੱਤਾ ਹੈ। ਇਸ ਤਰ੍ਹਾਂ ਹੀ ਜਿਹੜੇ ਸਟੂਡੈਂਟਸ ਦਾ ਡੋਮੀਸਾਈਲ ਪੰਜਾਬ ਦਾ ਹੁੰਦਾ ਸੀ ਪਹਿਲਾਂ ਉਨਾਂ ਨੂੰ ਅਸੀਂ 2,000 ਰੁਪਏ ਸਾਲਾਨਾ ਮੱਦਦ ਦਿੰਦੇ ਸੀ। ਇਹ ਵਧਾ ਕੇ ਵੀ ਅਸੀਂ 4,000 ਰੁਪਏ ਕਰ ਦਿੱਤਾ ਹੈ।

ਸਪੀਕਰ ਸਾਹਿਬ, ਮੈਡੀਕਲ ਕਾਲਜਿਜ਼ ਬਾਰੇ ਇਥੇ ਇਕ ਬਹਿਸ ਚਲੀ ਕਿ ਜਿਹੜੇ ਮੈਡੀਕਲ ਕਾਲਜਿਜ਼ ਹਨ, ਜਿਸ ਵੇਲੇ ਉਨ੍ਹਾਂ ਵਿਚ ਐਮ. ਬੀ. ਬੀ. ਐਸ. ਦੀ ਐਡਮਿਸ਼ਨ ਹੁੰਦੀ ਹੈ ਤਾਂ ਉਸ ਵਿਚ ਹਰੀਜਨਾਂ ਦਾ ਦਾਖਲਾ ਘੱਟ ਹੁੰਦਾ ਹੈ। ਸਪੀਕਰ ਸਾਹਿਬ, ਉਸ ਦੀ ਵਜਾਹ ਕੀ ਸੀ ? ਉਸ ਦੀ ਵਜਾਹ ਇਹ ਸੀ ਕਿ ਜਿਹੜੇ ਸਾਡੇ ਸ਼ੈਡਿਊਲਡ ਕਾਸਟਸ ਲੜਕੇ ਹੁੰਦੇ ਸਨ ਉਨ੍ਹਾਂ ਨੂੰ 50 ਫ਼ੀਸਦੀ ਨੰਬਰ ਲੈਣੇ ਪੈਂਦੇ ਸਨ ਔਰ ਉਹ ਨਾਨ-ਸ਼ੈਡਿਊਲਡ ਕਾਸਟਸ ਬੱਚਿਆਂ ਦੇ ਬਰਾਬਰ ਕੰਪੀਟ ਨਹੀਂ ਸਨ ਕਰ ਸਕਦੇ। ਇਸ ਕਰਕੇ ਉਨ੍ਹਾਂ ਨੂੰ ਐਡਮਿਸ਼ਨ ਦੇਣ ਲਈ ਅਸੀਂ ਨੰਬਰਾਂ ਦੀ ਲਿਮਿਟ ਨੂੰ ਘਟਾ ਕੇ 45% ਕਰ ਦਿੱਤਾ ਹੈ (ਥੰਪਿੰਗ) ਸਾਡੀ ਇਸ ਗੱਲ ਨੂੰ ਯੂਨੀਵਰਸਿਟੀਆਂ ਨੇ ਵੀ ਮੰਨ ਲਿਆ ਹੈ। (ਥੰਪਿੰਗ) ਇਸ ਸਾਲ ਜਿਹੜੀ ਐਡਮਿਸ਼ਨ ਹੋਈ ਹੈ ਉਸ ਅਨੁਸਾਰ 150 ਸਟੂਡੈਂਟਸ ਅੰਮ੍ਰਿਤਸਰ ਵਿਚ ਔਰ 150 ਸਟੂਡੈਂਟਸ ਪਟਿਆਲੇ ਵਿਚ ਐਡਮਿਟ ਹੋਏ ਹਨ। 25 ਫ਼ੀਸਦੀ ਸ਼ੈਡਿਊਲਡ ਕਾਸਟਸ ਦੇ ਰੈਜ਼ਰਵੇਸ਼ਨ ਦੇ ਤੌਰ ਤੇ ਔਰ 5 ਫ਼ੀਸਦੀ ਬੈਕਵਰਡ ਕਲਾਸਿਜ਼ ਦੀ ਰੈਜ਼ਰਵੇਸ਼ਨ ਦੇ ਤੌਰ

ਤੇ ਰਖੇ ਗਏ । ਇਸ ਹਿਸਾਬ ਨਾਲ 75 ਸਟੂਡੈਂਟਸ ਹਰੀਜਨਾਂ ਦੇ ਬਣਦੇ ਸਨ ਔਰ 15 ਬੈਕਵਰਡ ਕਲਾਸਾਂ ਦੇ ਬਣਦੇ ਸਨ । ਸਪੀਕਰ ਸਾਹਿਬ, ਇਹ ਪਹਿਲਾ ਸਾਲ ਹੈ ਜਦੋਂ ਕਿ 75 ਦੇ 75 ਸ਼ੈਡਿਊਲਡ ਕਾਸਟਸ ਦੇ ਸਟੂਡੈਂਟਸ ਲਏ ਹਨ (ਥੰਪਿੰਗ) ਔਰ 15 ਦੇ 15 ਬੈਕਵਰਡ ਕਲਾਸਿਜ਼ ਦੇ ਲਏ ਹਨ ਇਹ ਤੁਸੀਂ ਰਿਕਾਰਡ ਕਢਵਾ ਕੇ ਵੇਖ ਲਉ ਪਹਿਲਾਂ ਇਸ ਤਰ੍ਹਾਂ ਕਦੇ ਨਹੀਂ ਸੀ ਹੋਇਆ ।

ਸਪੀਕਰ ਸਾਹਿਬ, ਚੌਧਰੀ ਜਗਤ ਰਾਮ ਜੀ, ਕੇ. ਪੀ. ਸਾਹਿਬ ਔਰ ਸਰਦਾਰ ਗੁਰਮੇਜ ਸਿੰਘ ਜੀ ਨੇ ਇਹ ਕਿਹਾ ਸੀ ਕਿ ਨਾਨ ਸ਼ੈਡਿਊਲਡ ਕਾਸਟਸ ਨੇ ਸ਼ੈਡਿਊਲਡ ਕਾਸਟਸ ਦੇ ਸਰਟੀਫੀਕੇਟਸ ਲੈ ਕੇ ਦਾਖਲਾ ਲੈ ਲਿਆ ਸੀ । ਇਹ ਗੱਲ, ਸਪੀਕਰ ਸਾਹਿਬ, ਜ਼ਰੂਰ ਹੋਈ ਹੈ । ਪਰ ਇਸ ਸਾਲ ਮੈਂ ਇਕ ਨਵੀਂ ਗੱਲ ਕੀਤੀ ਹੈ, ਉਸ ਦਿਨ ਵੀ ਇਸ ਬਾਰੇ ਚਰਚਾ ਚਲਿਆ ਸੀ ਕਿ ਲੋਕਾਂ ਨੇ ਝੂਠੇ ਸਰਟੀਫੀਕੇਟ ਲਏ ਹਨ । ਇਹ ਗੱਲ ਇਨ੍ਹਾਂ ਦੀ ਦਰੁਸਤ ਹੈ । ਪਰ ਇਸ ਸਾਲ ਇਹ ਕੰਮ ਨਹੀਂ ਹੋਇਆ ਕਿਉਂਕਿ ਜਿਸ ਵੇਲੇ ਇਨਟਰਵਿਊ ਹੋ ਗਈ, ਲਿਸਟਾਂ ਬਣ ਗਈਆਂ ਤਾਂ ਲਿਸਟਾਂ ਬਣਾਉਣ ਤੋਂ ਬਾਅਦ, ਸਪੀਕਰ ਸਾਹਿਬ, ਮੈਂ ਇਕ ਨਵਾਂ ਕੰਮ ਕੀਤਾ ਹੈ ਕਿ ਦਾਖਲ ਕਰਨ ਤੋਂ ਪਹਿਲਾਂ ਜਿਨ੍ਹਾਂ ਨੇ ਸ਼ੈਡਿਊਲਡ ਕਾਸਟਸ ਦੇ ਸਰਟੀ–ਫੀਕੇਟਸ ਲਗਾਏ ਸਨ, ਉਨ੍ਹਾਂ ਦੀ ਇਨਕੁਆਰੀ ਕਰਵਾ ਲਈ ਔਰ ਤੁਹਾਨੂੰ ਪਤਾ ਹੈ ਕਿ 43 ਸਟੂ–ਡੈਂਟਸ ਇਸ ਇਨਕੁਆਇਰੀ ਵਿਚ ਫੱਸ ਗਏ । ਉਨ੍ਹਾਂ ਨੂੰ ਦਾਖਲਾ ਨਹੀਂ ਦਿਤਾ ਗਿਆ । ਇਹ ਮੈਂ ਇਸ ਲਈ ਦੱਸਿਆ ਹੈ ਕ ਹਾਊਸ ਨੂੰ ਕੋਈ ਮਿੱਸ ਅੰਡਰਸਟੈਂਡਿੰਗ ਨਾ ਰਹੇ । ਉਨ੍ਹਾਂ ਦੀ ਥਾਂ ਵੀ ਹਰੀਜਨਾਂ ਨੂੰ ਐਡਮਿਸ਼ਨ ਦਿੱਤੀ ਗਈ ਹੈ । ਜਿਨ੍ਹਾਂ ਨੇ ਝੂਠੇ ਸਰਟੀਫ਼ੀਕੇਟ ਦਿੱਤੇ ਹਨ, ਉਨ੍ਹਾਂ ਦੇ ਬਾਰੇ ਸੀ. ਐਮ. ਸਾਹਿਬ ਨੇ ਕਿਹਾ ਹੈ ਕਿ ਕੋਈ ਕਮਿਸ਼ਨਰ ਰੈਂਕ ਦਾ ਅਫ਼ਸਰ ਇਨਕੁਆਇਰੀ ਕਰੇਗਾ । ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਇਕ ਹੋਰ ਵੀ ਕੰਮ ਕੀਤਾ ਹੈ । ਜਿਹੜੇ ਪੋਸਟ ਗਰੈਜੂਏਟ ਇਨਸਟੀਚਿਊਸ਼ਨਜ਼ ਹਨ, ਜਿਸ ਤਰ੍ਹਾਂ ਕਿ ਐਮ. ਡੀ. ਦਾ ਹੈ ਜਾਂ ਐਮ. ਐਸ. ਹੋਵੇ ਉਨ੍ਹਾਂ ਵਿਚ ਜਿਸ ਵੇਲੇ ਕੋਈ ਐਡਮਿਸ਼ਨ ਹੁੰਦੀ ਸੀ ਤਾਂ ਕਹਿੰਦੇ ਸਨ ਕਿ ਹਰੀਜਨ ਜਿਹੜੇ ਹਨ ਉਨ੍ਹਾਂ ਨੂੰ ਤਜਰਬਾ ਨਹੀਂ ਹੈ । ਪਰ ਹੁਣ ਉਥੇ ਵੀ ਇਹ ਪਾਲਿਸੀ ਲਾਗੂ ਕਰ ਦਿੱਤੀ ਹੈ । ਜਿਹੜੇ ਸਟੂਡੈਂਟਸ ਬਾਹਰੋਂ ਸਪੈਸ਼ਲਾਈਜੇਸ਼ਨ ਦੀ ਸਟੱਡੀ ਕਰਨ ਲਈ ਬਾਹਿਰ ਜਾਣ ਤਾਂ ਉਨ੍ਹਾਂ ਵਿਚ ਵੀ ਹਰੀਜਨਾਂ ਲਈ ਰੈਜ਼ਰਵੇਸ਼ਨ ਹੈ । ਉਹ ਵੀ ਹੁਣ 25 ਫੀਸਦੀ ਸ਼ੈਡਿਊਲਡ ਕਾਸਟਸ ਨੂੰ ਔਰ 5 ਫੀਸਦੀ ਬੈਕਵਰਡ ਕਲਾਸਿਜ਼ ਨੂੰ ਰੈਜ਼ਰਵੇਸ਼ਨ ਦਿਆ ਕਰਨਗੇ । ਖਾਲਸਾ ਜੀ ਔਰ ਕੁਝ ਹੋਰ ਦੋਸਤਾਂ ਨੇ ਕਿਹਾ ਕਿ ਉਹ ਲੜਕੇ ਕਾਬਲ ਨਹੀਂ ਹੁੰਦੇ, ਇਸ ਲਈ ਉਹ ਕੰਪੀਟ ਨਹੀਂ ਕਰ ਸਕਦੇ । ਮੈਂ ਉਨ੍ਹਾਂ ਨੂੰ ਕਾਬਲ ਬਣਾ ਦਿਤਾ ਹੈ (ਥੰਪਿੰਗ) ਔਰ ਉਹ ਅੱਗੇ ਤੋਂ ਕਾਬਿਲ ਹੋਣਗੇ ।

ਸਪੀਕਰ ਸਾਹਿਬ, ਹੁਣ ਮੈਂ ਐਜੂਕੇਸ਼ਨ ਵਲ ਆਉਂਦਾ ਹਾਂ ।

ਮੈਡੀਕਲ ਐਜੂਕੇਸ਼ਨ ਔਰ ਜਨਰਲ ਐਜੂਕੇਸ਼ਨ ਦੋ ਅਲਹਿਦਾ ਡਿਪਾਰਟਮੈਂਟਸ ਹਨ । (ਵਿਘਨ)

**Mr. Speaker** : No interruptions please-

**ਵਿਦਿਆ ਮੰਤਰੀ** : ਸਪੀਕਰ ਸਾਹਿਬ, ਕਈ ਦੋਸਤਾਂ ਨੇ ਇਸ ਗੱਲ ਦਾ ਗਿਲਾ ਕੀਤਾ ਹੈ ਕਿ ਪਿਛਲੇ ਸਾਲ ਸਟੂਡੈਂਟਸ ਲਈ ਕੁਝ ਨਹੀਂ ਕੀਤਾ ਗਿਆ । ਸਪੀਕਰ ਸਾਹਿਬ, ਇਨ੍ਹਾਂ (ਅਕਾਲੀ ਪਾਰਟੀ ਵਲ ਇਸ਼ਾਰਾ ਕਰਦੇ ਹੋਏ) ਨੇ ਤਾਂ ਉਨ੍ਹਾਂ ਨੂੰ ਇ ਸਟੀਗੇਟ ਕਰਨ ਦਾ ਯਤਨ ਕੀਤਾ ਹੈ । ਇਨ੍ਹਾਂ ਨੇ ਘੱਟ ਨਹੀਂ ਕੀਤੀ ਲੇਕਿਨ ਪੰਜਾਬ ਦੇ ਸਟੂਡੈਂਟਸ ਐਤਕੀਂ ਇਨ੍ਹਾਂ ਦੇ ਮਗਰ ਨਹੀਂ ਲਗੇ । ਪੰਜਾਬ ਦੇ ਸਟੂਡੈਂਟਸ ਨੇ ਔਰ ਪੰਜਾਬ ਦੇ ਸਕੂਲਾਂ ਦੇ ਟੀਚਰਜ਼ ਜਿਹੜੇ ਹਨ ਉਨ੍ਹਾਂ ਨੇ ਦੇਸ਼ ਭਗਤੀ ਦਾ ਸਬੂਤ

[ਵਿਦਿਆ ਮੰਤਰੀ]

ਦਿੱਤਾ ਹੈ। (ਥੰਪਿੰਗ) ਦੇਸ਼ ਭਗਤੀ ਦਾ ਸਬੂਤ ਦੇ ਕੇ ਉਹ ਇਨ੍ਹਾਂ ਦੇ ਗਲਤ ਨਾਹਰਿਆਂ ਦੇ ਮਗਰ ਨਹੀਂ ਲਗੇ ਕਿਉਂਕਿ ਜਿਹੜੀਆਂ ਵੀ ਉਨ੍ਹਾਂ ਦੀਆਂ ਜੈਨੂਇਨ ਡਿਮਾਂਡਜ਼ ਹੁੰਦੀਆਂ ਹਨ, ਉਹ ਅਸੀਂ ਮੰਨ ਲੈਂਦੇ ਰਹੇ ਹਾਂ।

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਬਸੰਤ ਸਿੰਘ ਖਾਲਸਾ ਖੜੇ ਹੋਏ ।)

**ਸ੍ਰੀ ਸਪੀਕਰ** : ਖਾਲਸਾ ਜੀ ਕੀ ਤੁਸੀਂ ਇਨਫ਼ਾਰਮੇਸ਼ਨ ਲੈਣੀ ਚਾਹੁੰਦੇ ਹੋ ਕਿਉਂਕਿ ਪੁਆਇੰਟ ਆਫ਼ ਆਰਡਰ ਤਾਂ ਹੋ ਨਹੀਂ ਸਕਣਾ ? (Khalsa ji do you want to get some information from the hon. Minister? There is no occasion for raising a point of order.)

**ਸਰਦਾਰ ਬਸੰਤ ਸਿੰਘ ਖਾਲਸਾ** : ਸਪੀਕਰ ਸਾਹਿਬ, ਦੇਸ਼ ਭਗਤੀ ਵੇਖ ਲਵੋ ਕਿ ਇਨ੍ਹਾਂ ਤੋਂ ਕਿਤਨੇ ਕੁ ਮੁੰਡੇ ਖੁਸ਼ ਹਨ। ਇਥੇ ਹਾਊਸ ਵਿਚ ਅੱਜ ਪਰਚੇ ਸੁੱਟੇ ਗਏ ਹਨ ।...

**ਸ੍ਰੀ ਸਪੀਕਰ** : ਅਫ਼ਸੋਸ ਹੈ ਕਿ ਇਕ ਆਨਰੇਬਲ ਮੈਂਬਰ ਉਸ ਚੀਜ਼ ਨੂੰ ਐਨਕਰੇਜ ਕਰ ਰਹੇ ਹਨ। Sorry Khalsa ji, we should condemn it. (I am sorry that an hon'ble Member is encouraging such incidents. Sorry, Khalsa ji, we should condemn it.)

**ਵਿੱਦਿਆ ਮੰਤਰੀ** : ਸਪੀਕਰ ਸਾਹਿਬ, ਜਿਹੜੇ ਉਨ੍ਹਾਂ ਲੋਕਾਂ ਨੂੰ ਪਾਸ ਇਸ਼ੂ ਹੋਏ ਉਹ ਕਾਂਗਰਸ ਪਾਰਟੀ ਦੇ ਬੈਂਚਾਂ ਵਲੋਂ ਨਹੀਂ ਸਨ ਕੀਤੇ ਗਏ, ਉਹ ਵੀ ਇਨ੍ਹਾਂ ਨੇ ਹੀ ਕੀਤੇ ਸਨ । ਉਹ ਇਸ ਕਰਕੇ ਕਿ ਅੱਜ ਚੂੰਕਿ ਐਜੂਕੇਸ਼ਨ ਬਾਰੇ ਡਿਮਾਂਡ ਆਵੇਗੀ ਇਸ ਲਈ ਅਸੀਂ ਵੀ ਥੋੜ੍ਹੀ ਬਹੁਤ ਆਪਣੀ ਹੋਂਦ ਦੱਸੀਏ ਕਿ ਅਸੀਂ ਵੀ ਕੁਝ ਕਰਵਾ ਸਕਦੇ ਹਾਂ। ਇਹ ਤਰੀਕਾ ਇਨ੍ਹਾਂ ਦਾ ਗ਼ਲਤ ਹੈ । ਸਾਨੂੰ ਨੈਸ਼ਨਲ ਇੰਟੈਗਰੇਸ਼ਨ ਵਾਸਤੇ ਕੰਮ ਕਰਨਾ ਚਾਹੀਦਾ ਹੈ । ਸੋ, ਮੈਂ ਇਹ ਦਸਦਾ ਹਾਂ ਕਿ ਅਸੀਂ ਸਟੂਡੈਂਟਸ ਨੂੰ ਬੱਸ ਫੇਅਰ ਕੰਨਸੈਸ਼ਨ ਦਿੱਤਾ ਅਤੇ ਇਹ ਕਨਸੈਸ਼ਨ 60 ਕਿਲੋਮੀਟਰ ਵਾਸਤੇ ਦਿੱਤਾ ਗਿਆ ਹੈ ਤਾਂ ਜੋ ਉਨ੍ਹਾਂ ਨੂੰ ਆਉਣ ਜਾਣ ਵਿਚ ਤਕਲੀਫ ਨਾ ਹੋਵੇ। ਉਨ੍ਹਾਂ ਨੂੰ ਯੂਨੀਵਰਸਿਟੀ ਦੇ ਸੈਨੇਟ ਵਿਚ ਨੁਮਾਇੰਦਗੀ ਦਿੱਤੀ ਤਾਂ ਜੋ ਉਹ ਉਥੇ ਆਪਣੀਆਂ ਗਰੀਵੈਂਸਿਜ਼ ਪੇਸ਼ ਕਰ ਸਕਣ। ਇਸ ਦੇ ਨਾਲ ਐਕਸਰਸਾਈਜ਼ ਬੁਕਸ ਦੇ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਐਜੂਕੇਸ਼ਨ ਡਿਪਾਰਟਮੈਂਟ ਨੇ ਇਹ ਆਪ ਬਣਾ ਲਈਆਂ ਹਨ ਅਤੇ ਕਾਲਜਾਂ ਅਤੇ ਸਕੂਲਾਂ ਵਿਚ ਜਿਹੜੇ ਸਟੂਡੈਂਟਸ ਹਨ, ਉਨ੍ਹਾਂ ਨੂੰ ਇਕ ਕੰਟਰੋਲਡ ਰੇਟ ਤੇ ਦੇਣ ਦਾ ਫੈਸਲਾ ਕੀਤਾ ਹੈ ਅਤੇ ਇਹ ਸਟੂਡੈਂਟਸ ਇਸ ਚੀਜ਼ ਤੋਂ ਅੱਜ ਫ਼ਾਇਦਾ ਉਠਾ ਰਹੇ ਹਨ । ਸਪੀਕਰ ਸਾਹਿਬ, ਜਿਥੋਂ ਤਕ ਹੋਸਟਲਾਂ ਵਿਚ ਲੜਕੇ ਅਤੇ ਲੜਕੀਆਂ ਨੂੰ ਅਸੈਂਸ਼ਲ ਕਮਾਡਿਟੀਜ਼ ਸਪਲਾਈ ਕਰਨ ਦਾ ਸਬੰਧ ਹੈ, ਜਿਸ ਤਰ੍ਹਾਂ ਆਟਾ, ਚਾਵਲ, ਦਾਲਾਂ, ਬਨਾਸਪਤੀ, ਕੋਇਲਾ, ਤੇਲ, ਇਹ ਚੀਜ਼ਾਂ ਅਸੀਂ ਉਨ੍ਹਾਂ ਨੂੰ ਮੁਨਾਸਿਬ ਕੀਮਤ ਤੇ ਇਸ ਸਾਲ ਦਿੱਤੀਆਂ ਹਨ । ਇਹ ਉਨ੍ਹਾਂ ਦੀ ਡਿਮਾਂਡ ਸੀ ਅਤੇ ਸਰਕਾਰ ਨੇ ਇਹ ਇੰਤਜ਼ਾਮ ਕੀਤਾ ਤਾਂ ਜੋ ਕਾਲਜਾਂ ਅਤੇ ਸਕੂਲਾਂ ਦੇ ਸਟੂਡੈਂਟਸ ਨੂੰ ਕੋਈ ਕਿਸੇ ਕਿਸਮ ਦੀ ਤਕਲੀਫ ਨਾ ਹੋਵੇ। ਇਹ ਚੀਜ਼ ਇਸ ਸਾਲ ਵੀ ਕੀਤੀ ਗਈ ਹੈ ਅਤੇ ਅਗਲੇ ਸਾਲ ਵੀ ਇਸ ਨੂੰ ਕੰਟੀਨਿਊ ਕਰਾਂਗੇ। ਸਪੀਕਰ ਸਾਹਿਬ, ਇਥੇ ਐਨਰੋਲਮੈਂਟ ਦੇ ਬਾਰੇ ਬੜਾ ਚਰਚਾ ਹੋਇਆ। ਇਸ ਬਾਰੇ ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਸਕੂਲਾਂ ਵਿਚ ਇਹ ਗਿਣਤੀ ਵਧੀ ਹੈ ਜਾਂ ਘੱਟੀ ਹੈ। 1970–71 ਵਿਚ 30 ਕਰੋੜ ਰੁਪਿਆ ਰਖਿਆ ਗਿਆ ਸੀ। 1971–72 ਵਿਚ 31.92 ਕਰੋੜ ਰੁਪਿਆ

ਸੀ, ਜਿਸ ਵੇਲੇ ਇਹ (ਅਕਾਲੀ ਪਾਰਟੀ ਵਲ ਇਸ਼ਾਰਾ ਕਰਦੇ ਹੋਏ) ਸ੍ਰੀਮਾਨ ਜੀ ਛੱਡ ਕੇ ਗਏ ਸਨ। ਹੁਣ ਇਹ ਇਸ ਸਾਲ ਦਾ ਬਜਟ 53.38 ਕਰੋੜ ਰੁਪਏ ਐਜੂਕੇਸ਼ਨ ਵਾਸਤੇ ਹੈ। ਇਸ ਦੇ ਨਾਲ ਪ੍ਰਾਇਮਰੀ ਐਜੂਕੇਸ਼ਨ ਦੇ ਬਾਰੇ ਵੀ ਗੱਲਾਂ ਕੀਤੀਆਂ ਗਈਆਂ ਅਤੇ ਇਨ੍ਹਾਂ(ਆਪੋਜ਼ੀਸ਼ਨ ਵਲ ਇਸ਼ਾਰਾ ਕਰਦੇ ਹੋਏ) ਕਿਹਾ ਕਿ ਅਸੀਂ ਐਜੂਕੇਸ਼ਨ ਬੜੀ ਫੈਲਾਈ। ਮੈਂ ਦਸਦਾਂ ਹਾਂ ਕਿ ਅਕਾਲੀ ਰਿਜੀਮ ਵਿਚ ਕਿੰਨੀ ਐਜੂਕੇਸ਼ਨ ਫੈਲਾਈ ਗਈ। ਸਪੀਕਰ ਸਾਹਿਬ, 1972–73 ਵਿਚ 200 ਪ੍ਰਾਈਮਰੀ ਸਕੂਲ ਮਿਡਲ ਕੀਤੇ ਅਤੇ 76 ਮਿਡਲ ਤੋਂ ਹਾਈ ਕੀਤੇ। 1973–74 ਵਿਚ ਅਸੀਂ 100 ਪ੍ਰਾਈਮਰੀ ਸਕੂਲ ਮਿਡਲ ਕੀਤੇ ਅਤੇ 79 ਹਾਈ ਕੀਤੇ। 1974 75 ਵਿਚ 200 ਪ੍ਰਾਈਮਰੀ ਸਕੂਲ ਮਿਡਲ ਕੀਤੇ ਅਤੇ 25 ਮਿਡਲ ਤੋਂ ਹਾਈ ਕੀਤੇ, 3 ਹੋਰ ਖੋਲ੍ਹੇ ਗਏ ਹਨ, ਅਤੇ 1974–75 ਵਿਚ 200 ਕਰਕੇ ਪਿਛਲੇ ਸਾਲ ਨਾਲੋਂ ਕੋਟਾ ਡਬਲ ਕਰ ਦਿੱਤਾ ਹੈ। ਸਰਦਾਰ ਸੁਰਜੀਤ ਸਿੰਘ (ਬਰਨਾਲਾ) ਜੀ ਨੇ ਕਿਹਾ ਕਿ ਉਨ੍ਹਾਂ ਨੇ ਇਸ ਪਾਸੇ ਬੜਾ ਕੰਮ ਕੀਤਾ। ਉਨ੍ਹਾਂ ਦੇ ਵੇਲੇ ਦੇ ਅੰਕੜੇ ਵੀ ਮੈਂ ਦਸਦਾ ਹਾਂ। ਇਨ੍ਹਾਂ ਨੇ 1970–71 ਵਿਚ 255 ਪ੍ਰਾਈਮਰੀ ਸਕੂਲਾਂ ਤੋਂ ਮਿਡਲ ਕੀਤੇ ਅਤੇ 146 ਮਿਡਲ ਤੋਂ ਹਾਈ ਕੀਤੇ। ਪਰ ਜਿਸ ਵੇਲੇ 1971–72 ਆਇਆ ਤਾਂ ਇਨ੍ਹਾਂ ਨੇ 4 ਪ੍ਰਾਇਮਰੀ ਤੋਂ ਮਿਡਲ ਕੀਤੇ ਔਰ ਹਾਈ ਕਿੰਨੇ ਕੀਤੇ, ਸਪੀਕਰ ਸਾਹਿਬ, ਸਿਰਫ਼ ਇਕ ਸਕੂਲ। ਸਾਰੇ ਪੰਜਾਬ ਵਿਚ ਸਿਰਫ਼ ਇਕ ਹਾਈ ਸਕੂਲ ਕੀਤਾ........

**ਸਰਦਾਰ ਸੁਰਜੀਤ ਸਿੰਘ** (ਬਰਨਾਲਾ): ਸਪੀਕਰ ਸਾਹਿਬ, ਮੈਂ ਇਹ ਇਨਫਰਮੇਸ਼ਨ ਦੇਣੀ ਹੈ ਕਿ ਇਨ੍ਹਾਂ ਨੇ ਉਹ ਅਪਗਰੇਡੇਸ਼ਨ ਦੀਆਂ ਲਿਸਟਾਂ ਵੇਖੀਆਂ ਨਹੀਂ, ਸੰਭਾਲ ਕੇ ਰਖ ਲਈਆਂ,ਅਤੇ ਨਾਲ ਗੱਲ ਇਹ ਹੈ ਕਿ ਇਹ ਕਾਰਵਾਈ ਗਵਰਨਰ ਦੇ ਵੇਲੇ ਦੀ ਹੈ, ਸਾਡੇ ਵੇਲੇ ਦੀ ਨਹੀਂ।

**ਵਿਦਿਆ ਮੰਤਰੀ**: ਸਪੀਕਰ ਸਾਹਿਬ, ਉਨ੍ਹਾਂ ਲਿਸਟਾਂ ਨੂੰ ਇਹ ਨਾਲ ਹੀ ਲੈ ਗਏ। ਦਫ਼ਤਰ ਦੀ ਫ਼ਾਈਲ ਤੇ ਕਿਤੇ ਨਹੀਂ ਹੈ ਲਿਖਿਆ ਹੋਇਆ ਅਤੇ ਇਹ ਆਪਣੀ ਜੇਬ ਵਿਚ ਪਾ ਕੇ ਹੀ ਲੈ ਗਏ ਹੋਣਗੇ, ਆਪਣੀਆਂ ਜੇਬਾਂ ਵਿਚ ਪਾਈ ਫਿਰਦੇ ਹੋਣਗੇ ਅਤੇ ਲੋਕਾਂ ਨੂੰ ਦਸਦੇ ਹੋਣਗੇ ਕਿ ਉਨ੍ਹਾਂ ਨੇ ਕੀ ਕੀਤਾ ਸੀ। ਫਿਰ, ਸਪੀਕਰ ਸਾਹਿਬ, 1972–73 ਵਿਚ ਅਸੀਂ 100 ਪ੍ਰਾਈਮਰੀ ਸਕੂਲ ਖੋਲ੍ਹੇ, 1973–74 ਵਿਚ 997 ਅਤੇ 1974–75 ਵਿਚ 500 ਖੋਲ੍ਹੇ ਅਤੇ ਲੋੜ ਦੇ ਮੁਤਾਬਿਕ ਅਸੀਂ ਫ਼ਿਰ ਹੋਰ ਪ੍ਰਾਈਮਰੀ ਸਕੂਲ ਖੋਲ੍ਹਾਂਗੇ। ਹੁਣ, ਸਪੀਕਰ ਸਾਹਿਬ, ਮੈਂ ਇਨ੍ਹਾਂ ਦੇ ਵੇਲੇ ਦੀ ਗੱਲ ਕਰਦਾ ਹਾਂ। 1967–68 ਤੋਂ 1971 72 ਤੱਕ 5 ਸਾਲਾਂ ਵਿਚ ਸਾਰੇ ਪੰਜਾਬ ਵਿਚ 300 ਪ੍ਰਾਇਮਰੀ ਸਕੂਲ ਖੋਲ੍ਹੇ, 12 ਜ਼ਿਲ੍ਹਿਆਂ ਵਿਚ 300 ਪ੍ਰਾਇਮਰੀ ਸਕੂਲ ਖੋਲ੍ਹੇ ਅਤੇ ਕਹਿੰਦੇ ਹਨ ਕਿ ਇਨ੍ਹਾਂ ਨੂੰ ਐਜੂਕੇਸ਼ਨ ਦਾ ਬਹੁਤ ਫ਼ੈਲਾਓ ਕੀਤਾ ਹੈ। ਸਪੀਕਰ ਸਾਹਿਬ, ਅਸੀਂ 1972–73 ਤੋਂ 1974–75 ਤਕ 3 ਸਾਲਾਂ ਵਿਚ 2500 ਸਕੂਲ ਖੋਲ੍ਹੇ ਹਨ। ਹੁਣ ਇਸ ਗਲ ਬਾਰੇ ਇਹ ਦੱਸਣ ਕਿ ਐਜੂਕੇਸ਼ਨ ਦਾ ਫ਼ੈਲਾਓ ਇਨ੍ਹਾਂ ਨੇ ਕੀਤਾ ਜਾਂ ਅਸੀਂ ਕੀਤਾ। ਸੋ, ਸਪੀਕਰ ਸਾਹਿਬ, ਸਾਨੂੰ ਪਤਾ ਹੈ ਕਿ ਜਨਤਾ ਨੂੰ ਇਸ ਗੱਲ ਦਾ ਪਤਾ ਹੈ ਕਿ ਕਿੰਨਾ ਕਿੰਨਾ ਕੰਮ ਕਿਹੜੀ ਕਿਹੜੀ ਸਰਕਾਰ ਵੇਲੇ ਹੋਇਆ।

ਫਿਰ, ਸਪੀਕਰ ਸਾਹਿਬ, ਐਨਰੋਲਮੈਂਟ ਦੇ ਬਾਰੇ ਮੈਂ ਇਥੇ ਦਸਣਾ ਚਾਹੁੰਦਾ ਹਾਂ। ਜਦੋਂ ਪੰਜਾਬ ਦੇ ਲੋਕਾਂ ਦਾ ਇਨ੍ਹਾਂ (ਅਕਾਲੀ ਪਾਰਟੀ ਵਲ ਇਸ਼ਾਰਾ ਕਰਦੇ ਹੋਏ) ਤੋਂ ਛੁਟਕਾਰਾ ਹੋਇਆ ਅਤੇ ਇਨ੍ਹਾਂ ਦੇ ਥਲਿਉਂ ਨਿਕਲੇ, ਉਸ ਵੇਲੇ 6–11 ਉਮਰ ਗਰੁਪ ਦੇ ਸਕੂਲ ਗੋਇੰਗ ਚਿਲਡਰਨ ਜਿਹੜੇ ਸਨ, ਉਨ੍ਹਾਂ ਦੀ ਪਰਸੈਂਟੇਜ 74.6 ਸੀ ਅਤੇ ਸਪੀਕਰ ਸਾਹਿਬ, ਉਸ ਤੋਂ ਬਾਅਦ, ਹੁਣ ਪੰਜਾਬ ਵਿਚ ਇਹ ਪਰਸੈਂਟੇਜ 93.7 ਹੈ। ਜਿਹੜਾ ਨੈਸ਼ਨਲ ਟਾਰਗੇਟ ਹੈ, ਉਹ 85 ਪਰਸੈਂਟ ਹੈ ਅਤੇ ਅਸੀਂ ਉਸ ਤੋਂ ਵੀ ਅਗੇ ਨਿਕਲ ਗਏ ਹਾਂ। ਸੋ ਜਿਹੜਾ ਟਾਰਗੇਟ ਪੰਜਵੀਂ ਪਲਾਨ ਦੇ ਐਂਡ ਵਿਚ ਪੂਰਾ ਕਰਨਾ ਸੀ, ਉਹ ਅਸੀਂ ਚੌਥੀ ਪਲਾਨ ਦੇ ਐਂਡ ਵਿਚ ਹੀ ਕੰਪਲੀਟ ਕਰ ਲਿਆ ਹੈ।

[ਵਿਦਿਆ ਮੰਤਰੀ]

ਇਸੇ ਤਰ੍ਹਾਂ ਸਪੀਕਰ ਸਾਹਿਬ, ਇਹ ਜਿਹੜਾ ਤਾਲੀਮ ਦਾ ਢਾਂਚਾ ਹੈ, ਇਸ ਦੇ ਬਾਰੇ ਬੜੀਆਂ ਸੁਜੈਸ਼ਨਜ਼ ਆਉਂਦੀਆਂ ਸਨ ਔਰ ਹੁਣ ਇਹ ਕਹਿੰਦੇ ਹਨ ਕਿ ਇਸ ਨੂੰ ਚੇਂਜ ਕੀਤਾ ਜਾਵੇ। ਇਸ ਢਾਂਚੇ ਬਾਰੇ ਤਾਂ 5 ਸਾਲ ਇਹ ਸੋਚਦੇ ਹੀ ਰਹੇ ਅਤੇ ਉਦੋਂ ਇਸ ਗੱਲ ਦਾ ਇਨ੍ਹਾਂ ਨੂੰ ਧਿਆਨ ਨਹੀਂ ਆਇਆ। ਅਸੀਂ ਵਾਈਸ ਚਾਂਸਲਰਜ਼ ਦੀ ਇਕ ਕਮੇਟੀ ਬਣਾਈ। ਉਨ੍ਹਾਂ ਨੇ ਬੜੀ ਮਿਹਨਤ ਕਰਕੇ ਇਕ ਬਾਕਾਇਦਾ ਸਰਕਾਰ ਨੂੰ ਰਿਪੋਰਟ ਦਿੱਤੀ ਅਤੇ ਸਰਕਾਰ ਨੇ ਉਸ ਰਿਪੋਰਟ ਨੂੰ ਮੰਨਿਆ ਔਰ ਮੰਨ ਕੇ ਅਸੀਂ 56 ਲੱਖ ਰੁਪਿਆ ਵੋਕੇਸ਼ਨਲ ਐਜੂਕੇਸ਼ਨ ਤੇ ਖਰਚ ਕਰਦੇ ਪਏ ਹਾਂ। ਇਹ ਸਾਡਾ ਪਹਿਲਾ ਸਾਲ ਹੈ। ਇਸ ਤੋਂ ਬਾਅਦ ਪੰਜਾਬ ਵਿਚ 100 ਮਿਡਲ ਸਕੂਲਾਂ ਅਤੇ 50 ਹਾਇਰ ਸਕੈਂਡਰੀ ਸਕੂਲਾਂ ਵਿਚ ਇਸ ਨਵੇਂ ਜਾਬ-ਓਰੀਐਂਟਿਡ ਸਿਸਟਮ ਨੂੰ ਚਾਲੂ ਕਰਾਂਗੇ। ਇਸ ਬਾਰੇ ਮੈਂ ਇਕ ਗੱਲ ਦਸਣਾ ਚਾਹੁੰਦਾ ਹਾਂ ਕਿ ਅਜੇ ਹਿੰਦੋਸਤਾਨ ਦੀ ਕੋਈ ਵੀ ਸਟੇਟ ਇਸ ਪਾਸੇ ਨਹੀਂ ਤੁਰੀ ਅਤੇ ਅਜੇ ਤਕ ਵਿਚਾਰ ਕਰਦੇ ਪਏ ਹਨ। ਪੰਜਾਬ ਪਹਿਲੀ ਸਟੇਟ ਹੈ ਜਿਸ ਨੇ ਸਾਰੇ ਹਿੰਦੁਸਤਾਨ ਨੂੰ ਇਸ ਕੰਮ ਵਿਚ ਲੀਡ ਦਿੱਤੀ ਹੈ। ਜਾਬ-ਓਰੀਐਂਟਿਡ ਸਕੀਮ ਦੇ ਥੱਲੇ ਅਸੀਂ ਪ੍ਰਾਇਮਰੀ ਸਕੂਲਾਂ ਵਿਚ ਸਾਇੰਸ ਦੇ ਪੜ੍ਹਾਉਣ ਦਾ ਪ੍ਰਬੰਧ ਵੀ ਕਰ ਦਿੱਤਾ ਹੈ ਅਤੇ ਉਨ੍ਹਾਂ ਨੂੰ ਕੋਚਿੰਗ ਦੇ ਦੇ ਪਏ ਹਾਂ। ਇਸੇ ਤਰ੍ਹਾਂ ਮਿਡਲ ਸਕੂਲਾਂ ਦੇ ਵਿਚ ਸਾਇੰਸ ਪੜ੍ਹਾਉਣ ਵਾਸਤੇ 1,200 ਟੀਚਰ ਇਸ ਸਾਲ ਇਸ ਕੰਮ ਤੇ ਲਗਾਏ ਹਨ ਅਤੇ ਬੱਚਿਆਂ ਨੂੰ ਸਾਇੰਸ ਦੀ ਐਜੂਕੇਸ਼ਨ ਦਿੱਤੀ ਹੈ। ਇਸੇ ਤਰ੍ਹਾਂ ਆਜ਼ਾਦ ਸਾਹਿਬ ਬੈਠੇ ਹਨ, ਉਨ੍ਹਾਂ ਨੂੰ ਕਦੇ ਕਦੇ ਉਬਾਲ ਉਠਦਾ ਹੈ ਅਤੇ ਕਦੇ ਕਦੇ ਪੰਜਾਬੀ ਉਨ੍ਹਾਂ ਨੂੰ ਭੈੜੀ ਲਗਦੀ ਹੈ। ਫਿਰ ਉਹ ਕਹਿੰਦੇ ਹਨ ਕਿ ਸੰਸਕ੍ਰਿਤ ਦਾ ਕੀ ਕੀਤਾ। ਇਹ ਜਿਹੜੇ ਮੇਰੇ ਦੋਸਤ ਹਿੰਦੀ ਪੰਜਾਬੀ ਦੀਆਂ ਗੱਲਾਂ ਕਰਦੇ ਹਨ, ਇਹ ਹਿੰਦੀ ਪੰਜਾਬੀ ਦੇ ਸਵਾਲ ਤੇ ਹੀ ਲੋਕਾਂ ਨੂੰ ਲੜਾਉਂਦੇ ਫਿਰਦੇ ਹਨ, ਨਾ ਗੱਲ ਹਿੰਦੀ ਦੀ ਹੈ ਅਤੇ ਨਾ ਪੰਜਾਬੀ ਦੀ। ਮੈਂ ਤਾਂ ਇਹ ਕਹਿੰਦਾ ਹਾਂ ਕਿ ਹਿੰਦੀ ਤੇ ਪੰਜਾਬੀ ਦੋਨੋਂ ਭੈਣਾ ਸਾਈਡ ਬਾਈ ਸਾਈਡ ਤਰੱਕੀ ਕਰਦੀਆਂ ਪਈਆਂ ਹਨ। ਆਜ਼ਾਦ ਸਾਹਿਬ ਨੂੰ ਸੰਸਕ੍ਰਿਤ ਦਾ ਬੜਾ ਗਿਲ੍ਹਾ ਹੈ ਕਿਉਂਕਿ ਇਸ ਦੀ ਤਰੱਕੀ ਨਹੀਂ ਹੋ ਰਹੀ। ਮੈਂ ਆਜ਼ਾਦ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਅਸੀਂ ਉਸ ਦੇ ਲਈ ਕਾਫ਼ੀ ਕੁਝ ਕੀਤਾ ਹੈ ਅਤੇ ਉਸ ਦੇ ਲਈ ਗਰਾਂਟ ਦੇ ਕੇ ਸੰਸਕ੍ਰਿਤ ਜਿਹੜੀ ਸੂਬੇ ਵਿਚ ਤੀਜੀ ਭੈਣ ਹੈ, ਉਸ ਦੀ ਤਰੱਕੀ ਕਰਾਂਗੇ। ਅਸੀਂ ਸੰਸਕ੍ਰਿਤ ਨੂੰ ਨੌਵੀਂ ਦੇ ਵਿਚ ਇਲੈਕਟਿਵ ਸਬਜੈਕਟ ਬਣਾ ਦਿਤਾ ਹੈ ਅਤੇ ਇਨ੍ਹਾਂ ਦਾ ਗਿੱਲ੍ਹਾ ਦੂਰ ਕਰਨ ਲਈ ਇਹ ਨਵਾਂ ਫ਼ੈਸਲਾ ਅਸੀਂ ਕਰ ਲਿਆ ਹੈ। ਜਿਥੋਂ ਤਕ ਇਹ ਗੱਲ ਕਹੀ ਗਈ ਕਿ ਐਜੂਕੇਸ਼ਨ ਦਾ ਮਹਿਕਮਾ ਚੰਗੇ ਬੰਦੇ ਦੇ ਕੋਲ ਹੋਣਾ ਚਾਹੀਦਾ ਹੈ, ਪੜ੍ਹੇ ਲਿਖੇ ਦੇ ਕੋਲ ਹੋਣਾ ਚਾਹੀਦਾ ਹੈ, ਇਸ ਵੇਲੇ ਨਾਅਹਿਲ ਕੋਲ ਹੈ ਇਸ ਸਿਲਸਿਲੇ ਵਿਚ ਮੈਂ ਇਨ੍ਹਾਂ ਦੇ ਵਤੀਰੇ ਦੀ ਇਹ ਗੱਲ ਦਸਦਾ ਹਾਂ ਕਿ ਜੇ ਸਰਕਾਰ ਦੀ ਗੱਦੀ ਇਨ੍ਹਾਂ ਨੂੰ ਮਿਲ ਜਾਏ ਅਤੇ ਇਹ ਕੋਈ ਕੰਮ ਕਰਨ ਤਾਂ ਕਹਿੰਦੇ ਹਨ ਕਿ ਬਹੁਤ ਚੰਗਾ ਹੈ ਪਰ ਜੇ ਇਹ ਸੀਟ ਉਮਰਾਓ ਸਿੰਘ ਜਾਂ ਗੁਰਮੇਲ ਸਿੰਘ ਨੂੰ ਮਿਲ ਜਾਏ ਅਤੇ ਜੇ ਉਹੀ ਕੰਮ ਉਹ ਕਰਨ ਤਾਂ ਇਨ੍ਹਾਂ ਨੂੰ ਚੰਗਾ ਨਹੀਂ ਲਗਦਾ। ਇਨ੍ਹਾਂ ਨੂੰ ਤਾਂ ਆਪਣੀ ਮਨਿਸਟਰੀ ਹੀ ਚੰਗੀ ਲਗਦੀ ਹੈ। (ਵਿਘਨ) ਮੈਂ ਆਚਾਰਿਆ ਜੀ ਦੀ ਗੱਲ ਕਰਦਾ ਹਾਂ। ਉਹ ਦਯਾਨੰਦ ਯੂਨੀਵਰਸਿਟੀ ਦੀ ਗੱਲ ਤੇ ਜ਼ੋਰ ਦੇਣਾ ਚਾਹੁੰਦੇ ਹਨ। ਮੈਂ ਇਹ ਗੱਲ ਪਹਿਲਾਂ ਵੀ ਕਹਿ ਚੁੱਕਾ ਹਾਂ ਕਿ ਮੈਂ ਯੂਨੀਵਰਸਿਟੀਆਂ ਬਣਾਉਣ ਦੇ ਖਿਲਾਫ਼ ਨਹੀਂ, ਹਕ ਵਿਚ ਹਾਂ, ਪਰ ਪੰਜਾਬ ਵਿਚ ਇਸ ਵੇਲੇ ਕੁਝ ਲੋੜ ਨਾਲੋਂ ਵਧ ਯੂਨੀਵਰਸਿਟੀਆਂ ਹਨ, ਮੈਨੂੰ ਕੁਝ ਜ਼ਿਆਦਾ ਲਗਦੀਆਂ ਹਨ। ਫੇਰ ਜਿਹੜੀ ਇਹ ਯੂਨੀਵਰਸਿਟੀ ਕਹਿੰਦੇ ਹਨ ਨਾ ਤਾਂ ਇਹ ਰਵੀਦਾਸ ਦੇ ਨਾਉਂ ਤੇ ਯੂਨੀਵਰਸਿਟੀ ਕਹਿੰਦੇ ਹਨ, ਨਾ ਇਹ ਬਾਲਮੀਕ ਰਿਸ਼ੀ ਦੇ ਨਾਉਂ ਤੇ ਕਹਿੰਦੇ ਹਨ, ਇਥੋਂ ਤਕ ਕਿ ਗੁਰੂ ਰਵੀਦਾਸ ਦੇ ਨਾਉਂ ਤੇ ਕੋਈ ਫਾਊਂਡੇਸ਼ਨ ਬਣਾਉਣ ਦੇ ਹਕ ਵਿਚ ਵੀ ਨਹੀਂ ਕਹਿੰਦੇ। ਕੀ ਇਹ ਆਪਣੇ ਆਪ ਨੂੰ ਬਾਲਮੀਕੀਆਂ ਅਤੇ ਹਰੀਜਨਾਂ ਦੇ ਨੇੜੇ ਨਹੀਂ ਸਮਝਦੇ। (ਸ਼ੋਰ)

ਸਰਦਾਰ ਦਰਸ਼ਨ ਸਿੰਘ ਕੇ. ਪੀ. ** **

**Mr. Speaker** : This is no point of order.

ਵਿਦਿਆ ਮੰਤਰੀ : ਮੈਂ ਇਹ ਨਹੀਂ ਕਹਿੰਦਾ ਕਿ ਕਿਉਂ ਇਸ ਤਰ੍ਹਾਂ ਦੀਆਂ ਗਲਾਂ ਕਰਦੇ ਹਨ, ਗਲ ਤਾਂ ਇਹ ਹੈਰਾਨੀ ਦੀ ਹੈ ਕਿ ਜੇ ਇੰਗਲੈਂਡ ਵਿਚ ਜਾਂਦੇ ਹਨ ਤਾਂ ਉਥੇ ਪੌਂਡ ਇਕੱਠੇ ਕਰਕੇ ਇਹ ਕਹਿਕੇ ਆਪਣੀ ਜੇਬ੍ਹ ਵਿਚ ਪਾਉਂਦੇ ਹਨ ਕਿ ਅਸੀਂ ਗੁਰੂ ਰਵੀ ਦਾਸ ਦੀ, ਰਿਸ਼ੀ ਬਾਲਮੀਕ ਦੀ ਯਾਦਗਾਰ ਬਣਾਉਣੀ ਹੈ, ਪਰ ਜਦੋਂ ਉਥੋਂ ਜੇਬ੍ਹਾਂ ਭਰ ਕੇ ਆ ਜਾਣ ਤਾਂ ਆਕੇ ਇਥੇ ਕਹਿੰਦੇ ਹਨ ਕਿ ਦਿਯਾਨੰਦ ਯੂਨੀਵਰਸਿਟੀ ਬਣਾਉਣੀ ਹੈ, ਇਹ ਏਥੇ ਆਕੇ ਇਹ ਕਿਉਂ ਨਹੀਂ ਕਹਿੰਦੇ ਕਿ ਬਾਲਮੀਕ ਰਿਸ਼ੀ ਅਤੇ ਰਵੀਦਾਸ ਜੀ ਦੇ ਨਾਉਂ ਤੇ ਯੂਨੀਵਰਸਿਟੀ ਬਣੇ ।

---

## EXTENSION OF TIME OF THE SITTING OF THE HOUSE

**ਸ੍ਰੀ ਸਪੀਕਰ** : ਜੇਕਰ ਹਾਊਸ ਦੀ ਮਰਜ਼ੀ ਹੋਵੇ ਤਾਂ ਹਾਊਸ ਦਾ ਟਾਈਮ 15 ਮਿੰਟ ਲਈ ਹੋਰ ਐਕਸਟੈਂਡ ਕਰ ਦਿੱਤਾ ਜਾਵੇ ।

**ਆਵਾਜ਼ਾਂ**: (ਹਾਂ ਜੀ, ਹਾਂ ਜੀ ।)

ਹਾਊਸ ਦੀ ਮਰਜ਼ੀ ਨਾਲ ਹਾਊਸ ਦਾ ਸਮਾਂ 15 ਮਿੰਟ ਐਕਸਟੈਂਡ ਕੀਤਾ ਜਾਂਦਾ ਹੈ।

(If the House agrees, the time of the sitting may be extended by 15 minutes. (*Voices*: Yes Yes) The time of the sitting is extended by 15 minutes with the consent of the House.)

---

## PERSONAL EXPLANATION BY ACHARYA PRITHVI SINGH AZAD

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਸਪੀਕਰ ਸਾਹਿਬ, ਮੈਂ ਆਪਣੇ ਮੁਤੱਲਿਕ ਪਰਸਨਲ ਐਕਸਪਲਨੇਸ਼ਨ ਦੇਣਾ ਚਾਹੁੰਦਾ ਹਾਂ । ਉਹ ਇਹ ਕਿ ਵਜ਼ੀਰ ਸਾਹਿਬ ਨੇ ਮੇਰੇ ਮੁਤੱਲਿਕ ਦੋ ਗੱਲਾਂ ਕਹੀਆਂ ਹਨ । ਇਕ ਤਾਂ ਇਹ ਕਿ ਮੈਂ ਇੰਗਲੈਂਡ ਤੋਂ ਪੌਂਡ ਲੈ ਕੇ ਆਇਆ ਹਾਂ, ਇਹ ਬਿਲਕੁਲ ਗ਼ਲਤ ਹੈ ,ਮੈਂ ਇਕ ਦਮੜੀ ਨਹੀਂ ਲੈ ਕੇ ਆਇਆ, ਜੋ ਕੁਝ ਇਕੱਠਾ ਹੋਇਆ ਸੀ ਉਥੇ ਹੀ ਗੁਰੂ ਰਵੀਦਾਸ ਦੀ ਫਾਊਂਡੇਸ਼ਨ ਕਾਇਮ ਕਰਕੇ, ਇਕ ਬਰਾਂਚ ਖੋਲ੍ਹ ਕੇ ਸਾਰਾ ਪੈਸਾ ਉਥੇ ਦੇ ਆਇਆ ਹਾਂ । ਦੂਸਰੇ ਇਹ ਕਿ ਮੈਂ ਇਹ ਕਦੇ ਨਹੀਂ ਕਿਹਾ ਕਿ ਗੁਰੂ ਰਵੀਦਾਸ ਜਾਂ ਰਿਸ਼ੀ ਬਾਲਮੀਕ ਦੀ ਥਾਂ ਦਿਯਾਨੰਦ ਯੂਨੀਵਰਸਿਟੀ ਕਾਇਮ ਕੀਤੀ ਜਾਵੇ । ਜਿਹੜੀ ਇਨ੍ਹਾਂ ਨੇ ਹਿੰਦੀ ਦੀ ਗੱਲ ਕਹੀ ਹੈ, ਮੈਂ ਪੰਜਾਬੀ ਦਾ ਵੀ ਵਿਰੋਧੀ ਨਹੀਂ । ਪੰਜਾਬੀ ਸਾਡੀ ਰਾਜ ਭਾਸ਼ਾ ਹੈ, ਪਰ ਹਿੰਦੀ ਦੀ ਵੀ ਉਨਤੀ ਹੋਣੀ ਚਾਹੀਦੀ ਹੈ । ਪੰਜਾਬੀ ਅਤੇ ਹਿੰਦੀ ਦੋਹਾਂ ਦੀ ਤਰੱਕੀ ਹੋਣੀ ਚਾਹੀਦੀ ਹੈ । ਇਸ ਬਾਰੇ ਇਕ ਸੁਪਰੀਮ ਕੋਰਟ ਦਾ ਫੈਸਲਾ ਹੈ, ਇਸ ਦੇ ਮੁਤੱਲਕ ਮੈਂ ਪਹਿਲਾਂ ਕਹਿ ਚੁੱਕਾ ਹਾਂ......(ਸ਼ੋਰ)

ਕੁਝ ਮਾਨਯੋਗ ਮੈਂਬਰ : ** **

**ਸ੍ਰੀ ਸਪੀਕਰ** : ਜੋ ਕੁਝ ਆਨਰੇਬਲ ਮੈਂਬਰਜ਼ ਚੇਅਰ ਦੀ ਪਰਮਿਸ਼ਨ ਤੋਂ ਬਗੈਰ ਕਹਿ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ । (Whatever the hon Members are saying without the permission of the Chair, should not be recorded.)

---

**Expunged not recorded as ordered by the Chair.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ** **

**Mr. Speaker** : This is no point of order.

## DICUSSION AND VOTING OF DEMANDS FOR GRANTS FOR THE YEAR 1975-76 (*Resumption*)

**ਵਿਦਿਆ ਮੰਤਰੀ** : ਹੁਣ ਮੈਂ ਇਕ ਗੱਲ ਸਟਾਈਪੈਂਡਜ਼ ਦੇ ਮੁਤੱਲਕ ਵੀ ਅਰਜ਼ ਕਰ ਦੇਣੀ ਚਾਹੁੰਦਾ ਹਾਂ । ਅਸੀਂ ਸਟਾਈਪੈਂਡਜ਼ 9ਵੀਂ,10ਵੀਂ ਅਤੇ 11ਵੀਂ ਜਮਾਤ ਦੇ ਬਚਿਆਂ ਤਕ ਦੇਂਦੇ ਹਾਂ। ਇਥੇ ਹਰਚੰਦ ਸਿੰਘ ਕਮੇਟੀ ਨੇ ਸਿਫ਼ਾਰਸ਼ ਕੀਤੀ ਸੀ ਕਿ ਰਾਜਿਸਥਾਨ ਅਤੇ ਬਿਹਾਰ ਸਰਕਾਰ ਦੇ ਪੈਟਰਨ ਤੇ ਸਟਾਈਪੈਡਜ਼ ਦਿਤੇ ਜਾਣ । ਅਸੀਂ ਸਾਰੀਆਂ ਸਟੇਟਸ ਤੋਂ ਇਨਫ਼ਾਰਮੇਸ਼ਨ ਮੰਗੀ ਹੈ ਕਿ ਕਿਵੇਂ ਕਿਵੇਂ ਅਤੇ ਕਿਸ ਕਰਾਈਟੇਰੀਏ ਨਾਲ ਸਟਾਈਪੈਂਡਜ਼ ਉਹ ਦੇਂਦੇ ਹਨ । ਇਹ ਸਰਕਾਰ ਕੁਮਿਟਿਡ ਹੈ ਕਿ ਜਿਹੜੀ ਸਰਕਾਰ ਮੈਕਸੀਮਮ ਸਹੂਲਤਾਂ ਦੇਵੇਗੀ ਉਹੀ ਪੰਜਾਬ ਸਰਕਾਰ ਦੇਵੇਗੀ । ਅਸੀਂ ਕਿਸੇ ਸੂਰਤ ਵਿਚ ਪਿਛੇ ਨਹੀਂ ਰਹਾਂਗੇ ।

ਇਸੇ ਤਰ੍ਹਾਂ ਪ੍ਰਾਈਵੇਟ ਸਕੂਲ ਟੀਚਰਾਂ ਨੂੰ ਅਸੀਂ 90 ਲੱਖ ਰੁਪਿਆ ਡੀ. ਏ. ਦੇ ਤੌਰ ਤੇ 5 ਕਿਸ਼ਤਾਂ ਵਿਚ ਦਿੱਤਾ ਹੈ । ਇਸੇ ਤਰ੍ਹਾਂ ਕਾਲਜ ਟੀਚਰਾਂ ਨੂੰ 18 ਲੱਖ ਰੁਪਿਆ ਪਿਛਲੇ ਸਾਲ ਅਤੇ ਇਸ ਸਾਲ 48 ਲੱਖ ਰੁਪਿਆ ਪ੍ਰੋਵਾਈਡ ਕੀਤਾ ਹੈ । ਇਸੇ ਤਰ੍ਹਾਂ ਨਾਨ ਟੀਚਿੰਗ ਸਟਾਫ਼ ਦੀਆਂ ਡਿਮਾਂਡਜ਼ ਸਨ ਉਹ ਵੀ ਅੰਡਰ ਕਨਸਿਡਰੇਸ਼ਨ ਸਨ । ਇਸੇ ਤਰ੍ਹਾਂ ਪ੍ਰਾਈਵੇਟ ਟੀਚਰਜ਼ ਅਤੇ ਪ੍ਰਾਈਵੇਟ ਕਾਲਜ ਟੀਚਰਜ਼, ਗੌਰਮੈਂਟ ਟੀਚਰਜ਼ ਅਤੇ ਗੌਰਮੈਂਟ ਕਾਲਜ ਟੀਚਰਜ਼ ਦੀਆਂ ਡਿਮਾਂਡਜ਼ ਵੀ ਸਰਕਾਰ ਦੇ ਐਕਟਿਵ ਕਨਸਿਡਰੇਸ਼ਨ ਵਿਚ ਹਨ । ਪ੍ਰਾਈਵੇਟ ਸਕੂਲ ਟੀਚਰਜ਼ ਦੇ ਪੇ ਸਕੇਲ ਤਾਂ ਭਲੀ ਭਾਂਤ ਫ਼ਿਕਸ ਹੋ ਚੁਕੇ ਹਨ ਅਤੇ ਹੁਣ ਇਕ ਕੰਪਰੀਹੈਂਸਿਵ ਬਿਲ ਲਿਆਉਣ ਦੀ ਕੋਸ਼ਿਸ਼ ਵਿਚ ਇਹ ਸਰਕਾਰ ਹੈ ।

ਇਸ ਦੇ ਨਾਲ ਹੀ ਅਸੀਂ ਸੋਸ਼ਲ ਐਜੂਕੇਸ਼ਨ ਵਲ ਵੀ ਸਟੈਪਸ ਉਠਾਏ ਹਨ । ਫ਼ਾਰਮਰਜ਼ ਨੂੰ ਐਜੂਕੇਸ਼ਨ ਦੇਣ ਲਈ ਇਕ ਐਜੂਕੇਸ਼ਨਲ ਪਲੈਨਿੰਗ ਕਮੇਟੀ ਬਣਾਈ ਹੈ, ਇਸ ਦੇ ਦੋ ਪਾਰਟ ਹੋਣਗੇ ਇਕ ਸਕੂਲਾਂ ਵਾਸਤੇ ਹੈ ਅਤੇ ਦੂਸਰੀ ਕਾਲਜਾਂ ਵਾਸਤੇ ਹੈ, ਕਿਉਂਕਿ ਅਸੀਂ ਸਕੂਲ ਅਤੇ ਕਾਲਜ ਪੱਧਰ ਤੇ ਵਿਦਿਆ ਦੇ ਵਿਚ ਹੋਰ ਸੁਧਾਰ ਲਿਆਉਣਾ ਹੈ। ਪੰਜਾਬ ਸਰਕਾਰ ਦੀ ਇਹ ਦਿਲੀ ਇੱਛਾ ਹੈ ਕਿ ਅਸੀਂ ਵਿਦਿਆ ਦੇ ਖੇਤਰ ਵਿਚ ਇਸ ਸਰਕਾਰ ਨੂੰ ਅਗੇ ਤੋਂ ਅਗੇ ਲੈ ਜਾਣਾ ਹੈ । ਇਨ੍ਹਾਂ ਸ਼ਬਦਾਂ ਨਾਲ ਮੈਂ ਆਪਦਾ ਧੰਨਵਾਦ ਕਰਦਾ ਹਾਂ । (ਤਾੜੀਆਂ)

**ਮਾਲ ਅਤੇ ਚੋਣ ਮੰਤਰੀ** : ਸਪੀਕਰ ਸਾਹਿਬ, ਐਜੂਕੇਸ਼ਨ ਡਿਪਾਟਰਟਮੈਂਟ ਦੇ ਵਿਚ ਸਪੋਰਟਸ ਅਤੇ ਯੂਥ ਵੈਲਫ਼ੇਅਰ ਦਾ ਮਹਿਕਮਾ ਵੀ ਆਉਂਦਾ ਹੈ।ਇਹ ਮਹਿਕਮੇਂ ਅਜੇ ਤਕ ਐਜੂਕੇਸ਼ਨ ਦੇ ਨਾਲ ਸੀ, ਪਰ ਮੁੱਖ ਮੰਤਰੀ ਜੀ ਨੇ ਸਪੋਰਟਸ ਅਤੇ ਯੂਥਵੈਲਫ਼ੇਅਰ ਦਾ ਨਵਾਂ ਮਹਿਕਮਾਂ ਆਪਣੀ ਦੇਖ ਰੇਖ ਹੇਠ ਕਾਇਮ ਕੀਤਾ ਹੈ । ਖਿਡਾਰੀਆਂ ਅਤੇ ਯੂਥਜ਼ ਦੀ ਵੈਲਫ਼ੇਅਰ ਲਈ 3 ਕਰੋੜ ਦੇ ਬਜਟ ਦੀ ਪ੍ਰੋਵੀਜ਼ਨ ਕੀਤੀ ਹੈ । ਕਿਉਂਕਿ ਮੁੱਖ ਮੰਤਰੀ ਜੀ ਇਸ ਪਾਸੇ ਖਾਸ ਦਿਲਚਸਪੀ ਲੈ ਰਹੇ ਹਨ ਇਸ ਲਈ ਇਹ ਮਹਿਕਮਾ ਉਨ੍ਹਾਂ ਨੇ ਆਪਣੇ ਹੱਥ ਵਿਚ ਰਖਿਆ ਹੈ । ਲੱਖਾਂ ਰੁਪਿਆ ਨੈਸ਼ਨਲ ਸਕੀਮਾਂ ਵਿਚ ਹਿੱਸਾ ਲੈਣ ਲਈ ਵੀ ਪ੍ਰੋਵਾਈਡ ਕੀਤਾ ਹੈ ਇਕ ਹਾਈ ਸਟੈਂਡਰਡ ਦਾ ਸਟੇਡੀਅਮ 50 ਲੱਖ ਰੁਪਏ ਦੀ ਲਾਗਤ ਨਾਲ ਤਿਆਰ ਹੋਣਾ ਹੈ । ਇਸ ਸਾਲ ਉਸ ਦੇ ਲਈ 5 ਲੱਖ ਰੁਪਏ ਦੀ ਪ੍ਰੋਵੀਜ਼ਨ ਕੀਤੀ ਹੈ ਅਤੇ ਇਸ ਤਰ੍ਹਾਂ ਹਰ ਸਾਲ ਇਸ ਦੀ ਇਮਾਰਤ ਲਈ ਪ੍ਰੋਵੀਜ਼ਨ ਕੀਤੀ ਜਾਇਆ ਕਰੇਗੀ ਤਾਂ ਜੋ ਇਕ ਅੱਛਾ ਸਟੇਡੀਅਮ ਬਣ ਸਕੇ । ਇਕ ਸਪੋਰਟਸ ਲਈ ਇਨਸਟੀਚਿਊਟ ਬਣਾਇਆ ਹੈ ਜਿਸ ਵਿਚ ਸਪੋਰਟਸ ਦੇ ਟੀਚਰਜ਼ ਨੂੰ ਰੈਗੂਲਰ ਟਰੇਨਿੰਗ ਦਿੱਤੀ ਜਾਵੇਗੀ ਅਤੇ ਇਸ ਤਰ੍ਹਾਂ ਸਟੇਟ ਲੈਵਲ ਦੀਆਂ ਸਕੀਮਾਂ ਜਾਰੀ ਕੀਤੀਆਂ ਜਾਣਗੀਆਂ ।

---

**Expunged as ordered by the Chair.

ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਪਤਾ ਹੈ ਕਿ ਪੰਜਾਬ ਵਿਚ ਸਪੋਰਟਸ ਨੂੰ ਤਰੱਕੀ ਦੇਣ ਦੇ ਜੋ ਕੰਮ ਹੋਏ ਹਨ, ਨੌਜਵਾਨਾਂ ਵਿਚ ਉਨ੍ਹਾਂ ਦਾ ਚੰਗੀ ਤਰ੍ਹਾਂ ਸੁਆਗਤ ਹੋਇਆ ਹੈ। ਦੇਸ਼ ਵਿਚ ਅੱਜ ਪੰਜਾਬ ਦੇ ਖਿਡਾਰੀਆਂ ਦਾ ਸਥਾਨ ਬਹੁਤ ਉੱਚਾ ਹੈ। ਸਪੀਕਰ ਸਾਹਿਬ, ਪਿਛਲੇ ਸਾਲ ਜਿਹੜੀਆਂ ਏਸ਼ੀਅਨ ਗੇਮਜ਼ ਹੋਈਆਂ ਸਨ, ਉਨ੍ਹਾਂ ਵਿਚ 16 ਭਾਰਤੀ ਖਿਡਾਰੀਆਂ ਨੇ ਮੈਡਲ ਜਿਤੇ, ਜਿਨ੍ਹਾਂ ਵਿਚੋਂ 10 ਪੰਜਾਬੀ ਸਨ, (ਥੰਪਿੰਗ) ਇਸੇ ਤਰ੍ਹਾਂ ਜਲੰਧਰ ਵਿਚ ਫੁਟਬਾਲ ਦਾ ਨੈਸ਼ਨਲ ਮੈਚ ਹੋਇਆ। ਫੁਟਬਾਲ ਵਿਚ ਬੰਗਾਲ ਨੂੰ ਜਾਇੰਟ ਸਮਝਿਆ ਜਾਂਦਾ ਸੀ ਪਰ ਪੰਜਾਬ ਨੇ ਉਸ ਨੂੰ 6 ਗੋਲਾਂ ਨਾਲ ਹਰਾਇਆ। ਇਸੇ ਤਰ੍ਹਾਂ ਹੈਦਰਾਬਾਦ ਵਿਚ ਜਿਹੜੇ ਐਥਲੈਟਿਕ ਮੁਕਾਬਲੇ ਹੋਏ ਉਨ੍ਹਾਂ ਵਿਚ ਵੀ ਪੰਜਾਬੀ ਖਿਡਾਰੀਆਂ ਨੇ ਆਪਣਾ ਨਾਂ ਪੈਦਾ ਕੀਤਾ ਅਤੇ ਇੰਟਰ ਯੂਨੀਵਰਸਿਟੀ ਹਾਕੀ ਵਿਚੋਂ ਗੁਰੂ ਨਾਨਕ ਯੂਨੀਵਰਸਿਟੀ ਦੀ ਟੀਮ ਜਿਤੀ। (ਥੰਪਿੰਗ)

**ਸਰਦਾਰ ਦਰਬਾਰਾ ਸਿੰਘ** : ਆਨ ਏ ਪੁਆਇੰਟ ਆਫ਼ ਇਨਫ਼ਾਰਮੇਸ਼ਨ ਪਲੀਜ਼। ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਜਲੰਧਰ ਵਿਚ ਜਿਹੜੇ ਖਿਡਾਰੀਆਂ ਨੇ ਚੰਗਾ ਖੇਡ ਵਿਖਾਇਆ ਅਤੇ ਜਿਹੜੇ ਕੋਚਿਜ਼ ਨੇ ਚੰਗੀ ਕੋਚਿੰਗ ਕੀਤੀ ਉਨ੍ਹਾਂ ਨੂੰ ਸਰਕਾਰ ਕੀ ਰਿਵਾਰਡ ਦੇ ਰਹੀ ਹੈ ?

**ਮਾਲ ਅਤੇ ਚੋਣ ਮੰਤਰੀ** : ਸਪੀਕਰ ਸਾਹਿਬ, ਖਿਡਾਰੀਆਂ ਨੂੰ ਸਰਕਾਰ ਵਜ਼ੀਫ਼ੇ ਦੇ ਰਹੀ ਹੈ ਅਤੇ ਕੋਚਿਜ਼ ਨੂੰ ਵੀ ਰਿਵਾਰਡ ਦੇਣ ਤੇ ਸਰਕਾਰ ਵਿਚਾਰ ਕਰ ਰਹੀ ਹੈ। ਫਿਰ, ਸਪੀਕਰ ਸਾਹਿਬ, ਹਾਕੀ ਦੀ ਗੇਮ ਵਿਚ ਸਾਡਾ ਦੇਸ਼ ਚੈਮਪੀਅਨ ਸੀ। ਪਰ ਪਿਛਲੇ ਕੁਝ ਸਮੇਂ ਤੋਂ ਸਾਨੂੰ ਹਾਰਾਂ ਹੋ ਰਹੀਆਂ ਸਨ। ਇਸ ਲਈ ਮੁੱਖ ਮੰਤਰੀ ਜੀ ਨੇ ਪੂਰਾ ਸਾਲ ਹਾਕੀ ਦੀ ਟੀਮ ਨੂੰ ਪੰਜਾਬ ਸਰਕਾਰ ਦੇ ਖਰਚੇ ਤੇ ਟਰੇਨਿੰਗ ਦੇਣ ਦੀ ਆਫ਼ਰ ਕੀਤੀ ਸੀ। ਹੁਣ ਅਸੀਂ ਟਰੇਨੀਜ਼ ਨੂੰ ਟਰੇਨਿੰਗ ਦੇ ਨਾਲ ਨਾਲ ਚੰਗੀ ਗਿਜ਼ਾ ਵੀ ਦੇ ਰਹੇ ਹਾਂ ਤਾਂ ਕਿ ਹਾਕੀ ਵਿਚ ਸਾਡਾ ਦੇਸ਼ ਫਿਰ ਅਗੇ ਵਧ ਸਕੇ। ਇਸ ਗਲ ਦੀ ਵੀ ਸਾਰੇ ਹਿੰਦੁਸਤਾਨ ਵਿਚ ਪ੍ਰਸ਼ੰਸਾ ਹੋ ਰਹੀ ਹੈ।

**Mr. Speaker** : First I shall put Cut Motions to Demand No. 15 to the vote of the House.

**Acharya Prithvi Singh Azad** : Sir, I withdraw my Cut-Motion.

**Shri Prem Gupta** : Sir, I also withdraw my Cut-Motion.

**Mr. Speaker** : Have the hon. Members leave of the House to withdraw the Cut-Motions ?

**Voices from Treasury Benches** : Yes, Yes.

**Voices from Opposition Benches** : No. No.

**Sardar Jasdev Singh Sandhu** : These can be withdrawn unanimously. We have said, 'No.'

**Mr. Speaker** : All right, I put the question. First I shall put Cut, Motion of Acharya Prithvi Singh Azad to the vote of the House.

**Mr. Speaker** : Question is—

That the Demand be reduced by Re. 1

*The Motion was lost.*

**Mr. Speaker** : Now I shall put Cut-Motion of Shri Prem Gupta to the vote of the House.

**Mr. Speaker** : Question is—

That the Demand be reduced by Re. 1

*The Motion was lost.*

**Demand No. 15**

**Mr. Speaker** : Question is—

That a sum not exceeding Rs. 53,98,06,000 be granted to the Governor to defray the charges that will come in course of payment for the year 1975-76 in respect of General Education.

*The Motion was carried.*

**Demand No. 17**

**Mr. Speaker** : Question is—

That a sum not exceeding Rs 21,22,55,000 be granted to the Governor to defray the charges that will come in course of payment for the year 1975-76 in respect of Medical and Public Health.

*The Motion was carried.*

**Demand No. 20**

**Mr. Speaker** : Question is—

That a sum not exceeding Rs. 5,52,36,000 be granted to the Governor to defray the charges that will come in course of payment for the year 1975-76 in respect of Labour, Employment and Industrial Training.

*The Motion was carried.*

**Mr. Speaker** : The House stands adjourned till 2.00 p.m. on Monday, the 27th January, 1975.

1.50 P.M. (*The Sabha then adjourned till 2.00 P.M. on Monday, the 27th January, 1975*).

1464/286—2-775—ਪੰਜਾਬ ਸਰਕਾਰ ਪਰੈਸ, ਪਟਿਆਲਾ।

# APPENDIX

# TO

# PUNJAB VIDHAN SABHA DEBATES

*Dated 23rd January, 1975*

Vol. I—No. 11

---

**ਜ਼ਿਲ੍ਹਾ ਪਟਿਆਲਾ ਦੇ ਪਿੰਡ ਮਲਿਕਪੁਰ ਕੰਬੋਆਂ ਦੇ ਸ੍ਰੀ ਮੀਹਾਂ ਸਿੰਘ ਸੰਧੂ ਅਤੇ ਦੂਜੇ ਜ਼ਮੀਨ ਦੇ ਮਾਲਕਾਂ ਵਲੋਂ ਮੇਜਰਨਾਮੇ**

*3063. ਸਰਦਾਰ ਰਣਧੀਰ ਸਿੰਘ ਚੀਮਾਂ
ਸਰਦਾਰ ਧੰਨਾ ਸਿੰਘ ਗੁਲਸ਼ਨ
ਸਰਦਾਰ ਸੁਰਜੀਤ ਸਿੰਘ ਸਿੱਧੂ : ਕੀ ਮਾਲ ਅਤੇ ਚੋਣ ਮੰਤਰੀ ਕਿਰਪਾ ਕਰਕੇ ਦਸਣਗੇ ਕਿ :—

(ੳ) ਕੀ ਸਤੰਬਰ, ਅਕਤੂਬਰ, 1974 ਦੇ ਮਹੀਨਿਆਂ ਦੌਰਾਨ ਕਮਿਸ਼ਨਰ, ਪਟਿਆਲਾ ਡਵੀਜ਼ਨ, ਪਟਿਆਲਾ, ਡਿਪਟੀ ਕਮਿਸ਼ਨਰ ਪਟਿਆਲਾ ਜਾਂ ਐਸ.ਡੀ.ਐਮ., ਪਟਿਆਲਾ ਨੂੰ ਪਟਵਾਰੀ ਹਲਕਾ ਬੋਹਰੂ ਅਤੇ ਨਾਇਬ ਤਹਿਸੀਲਦਾਰ ਦੂਧਾਂ ਸਦਾਂ ਵਿਰੁੱਧ ਪਿੰਡ ਮਲਿਕਪੁਰ ਕੰਬੋਆਂ, ਸਬ–ਤਹਿਸੀਲ ਦੂਧਾਂ ਸਦਾਂ, ਜ਼ਿਲ੍ਹਾ ਪਟਿਆਲਾ ਦੇ ਸ੍ਰੀ ਮੀਹਾਂ ਸਿੰਘ ਸੰਧੂ ਅਤੇ ਦੂਜੇ ਜ਼ਮੀਨ ਮਾਲਕਾਂ ਪਾਸੋਂ ਉਕਤ ਪਿੰਡ ਦੇ ਕੁਝ ਬਦਮਾਸ਼ਾਂ ਦੁਆਰਾ ਪਟਵਾਰੀ ਅਤੇ ਨਾਇਬ ਤਹਿਸੀਲਦਾਰ ਨਾਲ ਮਿਲ ਕੇ ਉਹਨਾਂ ਦੀ ਜ਼ਮੀਨ ਦੀ 1973–74 ਲਈ ਸਾਉਣੀ ਦੀ ਗਿਰਦਾਵਰੀ ਦੀ ਕਥਿਤ ਐਂਟਰੀ ਆਪਣੇ ਨਾਂ ਕਰਵਾਉਣ ਸਬੰਧੀ ਕੁਝ ਮੇਜਰਨਾਮੇ ਮਿਲੇ; ਜੇਕਰ ਅਜਿਹਾ ਹੋਵੇ ਤਾਂ ਅਜਿਹੇ ਸਾਰੇ ਮੇਜਰਨਾਮਿਆਂ ਦੀ ਨਕਲ/ਨਕਲਾਂ ਸਦਨ ਦੀ ਮੇਜ਼ ਤੇ ਰਖੀਆਂ ਜਾਣ ;

(ਅ) ਕੀ ਉਪਰੋਕਤ ਵਰਣਿਤ ਮੇਜਰਨਾਮਿਆਂ ਵਿਚ ਲਗਾਏ ਗਏ ਦੋਸ਼ਾਂ ਦੀ ਕੋਈ ਪੜਤਾਲ ਲਈ ਹੁਕਮ ਦਿੱਤਾ ਸੀ ਜਾਂ ਪੜਤਾਲ ਕੀਤੀ ਗਈ ਸੀ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕੀ ਸਿੱਟੇ ਨਿਕਲੇ;

(ੲ) ਉਕਤ ਮੇਜਰਨਾਮਿਆਂ ਵਿਚ ਉਠਾਏ ਗਏ ਹਰੇਕ ਨੁਕਤੇ ਤੇ ਸਰਕਾਰ ਦੁਆਰਾ ਕੀਤੀ ਗਈ ਰਿਪੋਰਟ ਦਾ ਵੇਰਵਾ ਕੀ ਹੈ ਅਤੇ ਭਾਗ (ਅ) ਵਿਚ ਵਰਣਿਤ ਪੜਤਾਲੀਆਂ ਰਿਪੋਰਟਾਂ ਤੇ ਕੀ ਕਾਰਵਾਈ ਕੀਤੀ ਗਈ ;

(ਸ) ਕੀ ਇਹ ਠੀਕ ਹੈ ਕਿ ਸਤੰਬਰ, 1974 ਦੇ ਮਹੀਨੇ ਵਿਚ ਐਸ. ਡੀ. ਐਮ., ਪਟਿਆਲਾ, ਅਤੇ ਤਹਿਸੀਲਦਾਰ, ਪਟਿਆਲਾ ਨੇ ਇਸ ਸਬੰਧੀ ਉਕਤ ਪਿੰਡ ਅਤੇ ਜ਼ਮੀਨ ਦਾ ਮੌਕੇ ਤੇ ਦੌਰਾ ਕੀਤਾ ਅਤੇ ਇਸ ਨੂੰ ਬੰਜਰ ਪਈ ਦੇਖਿਆ;

(ਹ) ਜੇਕਰ ਉਪਰੋਕਤ ਭਾਗ (ਸ) ਦਾ ਉਤਰ ਹਾਂ ਵਿਚ ਹੋਵੇ ਕੀ ਇਹ ਵੀ ਠੀਕ ਹੈ ਕਿ ਪਟਵਾਰੀ ਨੇ ਨਾਇਬ-ਤਹਿਸੀਲਦਾਰ ਦੂਧਾਂ ਸਦਾਂ ਨਾਲ ਰਲ ਕੇ ਸਬੰਧਤ ਜ਼ਮੀਨ ਦੀਆਂ ਗਿਰਦਾਵਰੀਆਂ ਕੁਝ ਅਨਅਧਿਕਾਰਿਤ ਵਿਅਕਤੀਆਂ ਦੇ ਨਾਂ ਕਰ ਦਿਤੀਆਂ; ਜੇ ਕਰ ਅਜਿਹਾ ਹੋਵੇ ਤਾਂ ਉਹਨਾਂ ਵਿਰੁੱਧ ਕੀ ਕਾਰਵਾਈ ਕੀਤੀ ਗਈ;

(ਕ) ਕੀ ਇਹ ਵੀ ਠੀਕ ਹੈ ਕਿ ਨਵੰਬਰ, 1974,ਦੇ ਮਹੀਨੇ ਦੇ ਦੌਰਾਨ ਡਿਪਟੀ ਕਮਿਸ਼ਨਰ, ਪਟਿਆਲਾ, ਨੇ ਉਕਤ ਪਿੰਡ ਦਾ ਦੌਰਾ ਕੀਤਾ ਅਤੇ 1974 ਲਈ ਸਾਉਣੀ ਦੀ ਗਿਰਦਾਵਰੀ ਚੈਕ ਕੀਤੀ ਅਤੇ ਗਿਰਦਾਵਰੀ ਰਜਿਸਟਰ ਵਿਚ ਪਟਵਾਰੀ ਦੁਆਰਾ ਬਾਅਦ ਵਿਚ ਬਦਲੀਆਂ ਗਈਆਂ ਕੁਝ ਐਂਟਰੀਜ਼ ਦੇਖੀਆਂ ਅਤੇ ਕਿ ਗਿਰਦਾਵਰੀਆਂ ਨਿਯਮਾਂ ਅਨੁਸਾਰ ਨਹੀਂ ਕੀਤੀ ਗਈ ਸੀ;

(ਖ) ਜੇਕਰ ਉਪਰੋਕਤ ਭਾਗ (ਕ) ਦਾ ਉਤਰ ਹਾਂ ਵਿਚ ਹੋਵੇ ਤਾਂ ਉਕਤ ਬੇਕਾਇਦਗੀਆਂ ਲਈ ਜ਼ਿੰਮੇਵਾਰ ਪਾਏ ਗਏ ਅਫ਼ਸਰਾਂ ਵਿਰੁੱਧ ਕੀ ਕਾਰਵਾਈ ਕੀਤੀ ਗਈ; ਜੇ ਕਰ ਕੋਈ ਵੀ ਕਾਰਵਾਈ ਨਹੀਂ ਕੀਤੀ ਗਈ ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਉਮਰਾਉ ਸਿੰਘ** : (ੳ) ਸ੍ਰੀ ਮੀਹਾਂ ਸਿੰਘ ਅਤੇ ਉਸ ਦੇ ਮੁਖਤਿਆਰੇ ਆਮ ਵਲੋਂ ਤਿੰਨ ਪ੍ਰਤਿਬੇਨਤੀਆਂ ਪ੍ਰਾਪਤ ਹੋਈਆਂ ਜਿਨ੍ਹਾਂ ਦੀਆਂ ਕਾਪੀਆਂ ਸਦਨ ਦੀ ਮੇਜ਼ ਤੇ ਰਖੀਆਂ ਜਾਂਦੀਆਂ ਹਨ ।

(ਅ) ਹਾਂ ਜੀ, ਮਗਰ ਕੋਈ ਕਰਮਚਾਰੀ ਦੋਸ਼ੀ ਨਹੀਂ ਪਾਇਆ ਗਿਆ ।

(ੲ) ਉਪਰੋਕਤ (ਅ) ਅਨੁਸਾਰ ਕਿਸੇ ਕਰਮਚਾਰੀ ਵਿਰੁੱਧ ਕੋਈ ਕਾਰਵਾਈ ਦੀ ਲੋੜ ਨਹੀਂ। ਕੇਸ ਦਫ਼ਾ 145 ਸੀ.ਆਰ.ਪੀ.ਸੀ. ਅਧੀਨ ਉਪ-ਮੰਡਲ ਮੈਜਿਸਟਰੇਟ, ਪਟਿਆਲਾ, ਦੀ ਅਦਾਲਤ ਵਿਚ ਚਲ ਰਿਹਾ ਹੈ ।

(ਸ) ਸਤੰਬਰ, 1974, ਵਿਚ ਉਪ-ਮੰਡਲ ਅਫ਼ਸਰ (ਸਿਵਲ) ਅਤੇ ਤਹਿਸੀਲਦਾਰ ਨੇ ਮੌਕੇ ਦਾ ਦੌਰਾ ਕੀਤਾ ਪਰੰਤੂ ਉਹਨਾਂ ਨੇ ਝਗੜੇ ਵਾਲੀ ਜ਼ਮੀਨ ਨੂੰ ਬੰਜਰ ਨਹੀਂ ਪਾਇਆ ।

(ਹ) ਉਪਰੋਕਤ (ਅ) ਅਤੇ (ਸ) ਅਨੁਸਾਰ ਸਵਾਲ ਪੈਦਾ ਨਹੀਂ ਹੁੰਦਾ ।

(ਕ) ਡਿਪਟੀ ਕਮਿਸ਼ਨਰ, ਪਟਿਆਲਾ, ਦੀ 8 ਨਵੰਬਰ, 1974, ਨੂੰ ਮੌਕੇ ਦੀ ਪੜਤਾਲ ਤੋਂ ਸਿੱਧ ਹੋਇਆ ਕਿ ਪਟਵਾਰੀ ਨੇ ਗਿਰਦਾਵਰੀ ਸਹੀ ਦਰਜ ਕੀਤੀ ਸੀ ।

(ਖ) ਉਪਰੋਕਤ (ਕ) ਤੇ ਉੱਤਰ ਅਨੁਸਾਰ ਸਵਾਲ ਪੈਦਾ ਨਹੀਂ ਹੁੰਦਾ ।

**ਸੇਵਾ ਵਿਖੇ,**

ਕੁਲੈਕਟਰ ਸਾਹਿਬ, ਪਟਿਆਲਾ ।

ਵਿਸ਼ਾ:— ਬਰਾਏ ਰੋਕੇ ਜਾਣ ਗਿਰਦਾਵਰੀ ਖਰੀਫ ,1974.

ਸ੍ਰੀਮਾਨ ਜੀ,

1. ਇਹ ਕਿ ਸਾਇਲ ਅਰਾਜ਼ੀ ਖਸਰਾ ਨੰਬਰਾਨ 6/18, 19, 20, 21, 22, 23, 7/16, 17, 18/1, 23/2,24, 25, 13/2/2, 3, 24/1, 20/4, 7, 15/ / 16/1, 16/ / 12/2, 19/2, 20, 19//1, 2/1, 7, 8, 19//9, 10, 11/1, 12, 13, 14, 17, 18, 19, 22/2, 23/1, 24/1, 20//15/1, 27//14/1, 7/1 ਕੁਲ ਰਕਬਾ 266 ਕਨਾਲ 14 ਮਰਲੇ

ਵਾਕਿਆ ਪਿੰਡ ਮਲਕਪੁਰ ਕੰਬੋਆਂ ਦਾ ਮਾਲਕ ਹੈ ਅਤੇ ਇਹ ਇਰਾਜ਼ੀ ਉਸਦੀ ਖੁਦ ਕਾਸ਼ਤ ਰਹੀ ਹੈ । ਗਿਰਦਾਵਰੀ ਫਸਲ ਰਬੀ 1974 ਸਾਇਲ ਦੇ ਨਾਮ ਤੇ ਹੀ ਹੈ ।

2. ਇਹ ਕਿ ਇਸ ਅਰਾਜ਼ੀ ਬਾਰੇ ਪੁਲਿਸ ਨੇ ਕਾਰਵਾਈ ਜ਼ੇਰੇ ਦਫਾ 145 ਜ਼ਾਬਤਾ ਫੌਜਦਾਰੀ ਕਰਕੇ ਕੇਸ ਅਦਾਲਤ ਐਸ.ਡੀ.ਓ. (ਸਿਵਲ) ਪਟਿਆਲਾ ਵਿਚ ਭੇਜਿਆ ਹੈ, ਜਿਸ ਵਿਚ ਕਿ ਅਗਲੀ ਪੇਸ਼ੀ ਮਿਤੀ 3 ਅਕਤੂਬਰ, 1974 ਨੂੰ ਮੁਕੱਰਰ ਹੈ ।

3. ਇਹ ਕਿ ਬਮੂਜਬ ਹੁਕਮ ਐਸ.ਡੀ.ਓ.(ਸਿਵਲ) ਦੋਹਾਂ ਪਾਰਟੀਆਂ ਨੂੰ ਹਦਾਇਤ ਕੀਤੀ ਹੋਈ ਹੈ ਕਿ ਉਹ ਅਰਾਜ਼ੀ ਮੁਤਨਾਜ਼ਾ ਨੂੰ ਕਾਸ਼ਤ ਨਾ ਕਰਨ ।

ਪੁਲਿਸ ਨੇ ਅਰਾਜ਼ੀ ਦਾ ਕਬਜ਼ਾ ਸਾਇਲ ਪਾਸੋਂ ਹੀ ਕਾਰਵਾਈ 145 ਕਰਨ ਤੋਂ ਪਹਿਲਾਂ ਲਿਤਾ ਸੀ ।

4. ਇਹ ਦੂਸਰੀ ਪਾਰਟੀ, ਨਾਥਾ ਰਾਮ ਆਦਿ ਅਲਾਨੀਆ ਕਹਿ ਰਹੀ ਹੈ ਕਿ ਨਵਾਂ ਪਟਵਾਰੀ, ਹਲਕਾ ਬਹਿਰੂ, ਉਨ੍ਹਾਂ ਦਾ ਆਪਣਾ ਪਾਰਟੀ ਦਾ ਆਦਮੀ ਹੈ ਅਤੇ ਉਸ ਨਾਲ ਮਿਲ ਕੇ ਉਹ ਗਿਰਦਾਵਰੀ ਖਰੀਫ 1974 ਆਪਣੇ ਨਾਂ ਕਰਵਾ ਲੈਣਗੇ ।

5. ਇਹ ਕਿ ਆਪਣੇ ਕਬਜ਼ੇ ਬਾਰੇ ਅਤੇ ਦੂਸਰੀ ਪਾਰਟੀ ਨੂੰ ਇਰਾਜ਼ੀ ਮੁਤਨਾਜ਼ਾ ਤੇ ਜਬਰਦਸਤੀ ਕਬਜ਼ਾ ਰੋਕਣ ਤੋਂ ਸਾਇਲ ਨੇ ਅਦਾਲਤ ਦਿਵਾਨੀ ਵਿਚ ਹੁਕਮ ਇਮਤਨਾਈ ਦਾ ਦਾਵਾ ਕੀਤਾ ਹੋਇਆ ਹੈ । ਦੂਸਰੀ ਪਾਰਟੀ ਆਪਣੇ ਵਕੀਲ ਰਾਹੀਂ ਪੇਸ਼ ਹੋਈ ਹੋਈ ਹੈ ਅਤੇ ਉਨ੍ਹਾਂ ਨੂੰ ਹੁਕਮ ਹੋਇਆ ਕਿ ਤਾ ਫੈਸਲਾ ਅਦਾਲਤ ਦੀਵਾਨੀ ਅਰਾਜ਼ੀ ਮੁਤਨਾਜ਼ਾ ਤੇ ਕਬਜ਼ਾ ਨਾ ਕਰਨ ਅਤੇ ਇਹ ਸਟੇ ਪਟਵਾਰੀ ਦੇ ਰੋਜ਼ਨਾਮਚੇ ਵਿਚ ਸੀਰੀਅਲ ਨੰ: 275, ਮਿਤੀ 11 ਮਈ,1974 ਨੂੰ ਦਰਜ ਕੀਤਾ ਗਿਆ ਸੀ ।

ਐਸਾ ਕਰਨਾ ਕਾਨੂੰਨ ਦੇ ਵਾਕਿਆਤ ਦੇ ਵਿਰੁੱਧ ਹੋਵੇਗਾ । ਸੋ ਦਰਖਾਸਤ ਪੇਸ਼ ਕਰ ਕੇ ਬੇਨਤੀ ਹੈ ਕਿ ਪਟਵਾਰੀ ਹਲਕਾ ਨੂੰ ਹਦਾਇਤ ਕੀਤੀ ਜਾਵੇ ਕਿ ਉਹ ਇਨ੍ਹਾਂ ਹਾਲਾਤ ਵਿਚ ਤਾਂ ਫੈਸਲਾ ਕਾਰਵਾਈ 145 ਅਰਾਜ਼ੀ ਮੁਤਨਾਜ਼ਾ ਦੀ ਗਿਰਦਾਵਰੀ ਨਾ ਕਰੇ ।

ਪੇਸ਼ ਕਰਦਾ :

ਮੀਹਾਂ ਸਿੰਘ ਪੁੱਤਰ ਗੰਡਾ ਸਿੰਘ ,
ਪਿੰਡ ਮੁਲਕ ਪੁਰ ਕੰਬੋਆਂ ,
ਬਜਰੀਆ ਮੁਖਤਾਰੇ ਆਮ
(ਰਾਜਿੰਦਰ ਪਾਲ ਸਿੰਘ)

ਮਿਤੀ 30 ਸਤੰਬਰ, 1974.

To

The Deputy Commissioner,
Patiala.

*Subject.*—Request for protection and action against misdeeds of Patwari Halka Behru and Naib Tehsildar Dudan Sadan.

Sir,

I have been living in my village Malik Pur Kumbowan, Sub Tehsil Dudan Sadan and cultivating my land after my retirement from your office as a Clerk. I also remained Nambardar and Sfaid-posh of my village but due to old age and ill health I resigned

from Nambardari and Safaidposhi later on. All the girdawaris of my land up to Rabi 1973-74 except Kharif, 1973, stand in my name. During my absence from the village due to illness and old age, some mischievous persons of the village managed to get this Kharif girdawari entered in their names but when the Patwari (now transferred) came to know the real position, he himself did the Rabi girdawari 1973-74 in my name and did not disclose it about the wrong entry of kharif girdawari to save his skin. On the basis of one kharif girdawari, these mischievous persons tried to dispossess me forcibly but they could not succeed in their plan with the timely action of S.H.O. Julkan Police Station and Sub-Divisional Magistrate, Patiala. The Sub Divisional Magistrate, Patiala visited the spot on 29th September, 1974. The Naib Tehsildar as Receiver and S.H.O. Julkan Police Station received a copy of these orders for immediate necessary action.

I bring to your kind notice that a Police Constable got their orders noted from the other party as well as from the Patwari who was present in the village on 1st October, 1974, but inspite of such orders, the Patwari Halka encouraged the other party to cultivate the land forcibly. The Patwari has recently got a buffalow from party (i.e. from Mangta Ram) and has promised to help them in every way in making kharif girdawri, 1974, in their names and in cultivating the land etc. inspite of attachment of the land. I have also come to know that the other party has also settled with the Receiver, Naib Tehsildar Dudan Sadan through this Patwari. This Naib Tehsildar as Qanungo in tehsil office, Patiala, was not on good terms with me while I was serving there as a Clerk. About Patwari Halka Behru, Sir, you will come to know from his Service Records, his suspensions during his service period, warnings issued to him, explanations (still pending) etc. and litigation cases against him.

Inspite of land attached by the Sub-Divisional Magistrate, Patiala, Natha and others are forcibly cultivating the land with the connivance and knowledge of Patwari and Receiver, Naib-Tehsildar and they have not so far managed to give the attached land on lease.

It is, therefore, requested that Patwari Halka Behru may please be transferred immediately and all the cases relating to my land under Receiver, Naib-Tehsildar may also be transferred to some other Officer at Patiala and after making an enquiry about the facts mentioned in the application through some reliable Officer, suitable action against them may also be taken. These facts may also be verified from Sarvshri Tehal Singh, Member, Panchayat, Sarup Singh, Ex-Sarpanch, Rulda Singh, Nambardar, Bakshish Singh and Shri Balkar Singh of that village.

Hoping for an early action.

Yours faithfully
Sd/-
(MIHAN SINGH SANDHU)
c/o House No. 584,
Sector 11-B, Chandigarh.

Dated 24th October, 1974.

Copy forwarded to:—
The Commissioner, Patiala Division, Patiala;
for information and necessary action.

To

The Deputy Commissioner,
Patiala.

*Subject.*—Request to issue necessary instructions to Patwari Halka Behru not to make Kharif girdwari of land placed under Section 145 Cr. P.C. till the decision of S.D.O. (Civil)

Sir,

My father, S. Mihan Singh son of S. Ganda Singh owns about 266 Kanal and 14 marlas of land in Village Malikpur Kumbowan, Sub-Tehsil Dudan Sadan, district Patiala. He has been cultivating this land and living in the village after retirement from your office as Clerk and all the girdawaris stand in his name. But in the year

1973, during the time of Kharif girdawari, he remained absent from the village due to ill health. Some mischievous persons i.e. Labh Singh and Waryam Singh. who were not on good terms with my father, misguided the Patwari and managed to get the entry of Kharif girdawari in their names and some other landless persons of that village by hook or by crook. When the Patwari came to know about the real position, he made the entry of 1973-74 Rabi girdawari in the name of my father and did not disclose to my father about the wrong entry of Kharif Girdawari, 1973 made by him to save his skin.

In May, 1974, the other party tried to dispossess us forcibly and we resisted them and did not allow them to enter our land. After a month or so, when the situation became serious, the S.H.O. Police Station Julkan recommended to S.D.O. (Civil) to impose section 145. Cr. P.C. on the land to avoid any murder and both the parties noted the orders. The land has since been lying banjar because neither party is allowed to cultivate it.

But on September, 29, 1974, the situation became again very tense and S.D.O. (Civil) with D.S.P., S.H.O. and Special Police Force and Tehsildar, Patiala, reached the spot and saved the situation. The S.D.O. (Civil) immediately announced 145, Cr. P.C. and passed orders for the attachment of land on 1st October, 1974. These orders were passed on to S.H.O. Julkan Police Station and Tehsildar immediately to get it noted from the parties concerned and for further necessary action.

In this connection, I very humbly bring to your kind notice that the other party is making propaganda that new patwari, Raghbir Chand, (Halka Behru) is our own man. They also claim that the Patwari Shamsher Singh could not stay there for even two months because he did not act according to their wishes but this new Patwari, Raghbir Chand, will act according to their wishes as he has been posted in this jalka on their recommendations. It is feared that the opposite party may influence the Patwari to get the gridawari Kharif, 1974, entered in their name.

It is, therefore, requested that Patwari Halka Behru may please be restrained from making any entry of girdawari for Kharif, 1974, in the name of any party in respect of land which has already been placed under Section 145 Cr. P.C. till the S.D.O. (Civil) has finally decided the issue.

Thanking you,

Yours faithfully,

Sd/-.

(RAJINDER PAL SINGH SANDHU)

Question Branch,

Punjab Vidhan Sabha,

Chandigarh

Dated 14th October, 1974

Copy forwarded to:—

1. S.D.O. (Civil), Patiala.
2. Naib Tehsildar Sub-Tehsil, Dudan Sadan;

for information and further necessary action.

1464/2-7-75—286 ਕਾਪੀਆਂ—ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।

12 SP.

# PUNJAB VIDHAN SABHA
## DEBATES

27th January, 1975

Vol. I—No. 12

## OFFICIAL REPORT




CONTENTS

*Monday, the 27th January, 1975*



**Punjab Vidhan Sabha Secretariat, Chandigarh.**

**Price Rs. :** 13.35

# PUNJAB VIDHAN SABHA

Monday, the 27th January, 1975

*The Vidhan Sabha met in the Punjab Vidhan Sabha Hall, Vidhan Bhavan, Chandigarh—160001, at 2 p.m. of the Clock. Mr. Speaker (Dr. Kewal Krishan) in the Chair.*

## POSTPONED STARRED QUESTIONS AND ANSWERS

**Mr. Speaker :** The House will first take up the list of Postponed Starred Questions.

ਪੰਚਾਇਤੀ ਚੋਣ (ਜੂਨ, ਜੁਲਾਈ, 1972) ਵਿਚ ਡਿਊਟੀ ਤੇ ਨਿਯੁਕਤ ਕੀਤੇ ਗਏ ਅਧਿਆਪਕਾਂ ਨੂੰ ਟੀ. ਏ. ਆਦਿ ਦੀ ਨਾ ਅਦਾਇਗੀ ।

*2991. **ਕਾਮਰੇਡ ਅੱਛਰਾ ਸਿੰਘ :** ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਜੂਨ, ਜੁਲਾਈ, 1972 ਵਿਚ ਹੋਈਆਂ ਪੰਚਾਇਤ ਦੀਆਂ ਚੋਣਾਂ ਵਿਚ ਕੋਈ ਅਧਿਆਪਕ ਡਿਊਟੀ ਤੇ ਲਾਏ ਗਏ ਸਨ;

(ਅ) ਕੀ ਇਹ ਠੀਕ ਹੈ ਕਿ ਉਨ੍ਹਾਂ ਨੂੰ ਉਨ੍ਹਾਂ ਦਾ ਬਣਦਾ ਟੀ.ਏ. ਆਦਿ ਅਜੇ ਤੱਕ ਨਹੀਂ ਦਿੱਤਾ ਗਿਆ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਕੀ ਕਾਰਨ ਹਨ?

**ਸ੍ਰੀ ਗੁਰਮੇਲ ਸਿੰਘ** (ੳ) ਹਾਂ ਜੀ ।

(ਅ) ਲੱਗ ਭਗ ਰਾਜ ਵਿਚ ਬਹੁਤ ਸਾਰੇ ਅਧਿਆਪਕਾਂ ਨੂੰ ਉਨ੍ਹਾਂ ਦੇ ਬਣਦੇ ਟੀ.ਏ. ਦੀ ਅਦਾਇਗੀ ਕਰ ਦਿੱਤੀ ਗਈ ਹੈ। ਪਰੰਤੂ ਕੁਝ ਅਧਿਆਪਕਾਂ ਨੂੰ ਨਹੀਂ ਕੀਤੀ ਜਾ ਸਕੀ । ਉਨ੍ਹਾਂ ਦੇ ਬਿਲ ਕੁਝ ਊਣਤਾਈਆਂ ਕਰਕੇ ਪੱਤਰ ਵਿਵਹਾਰ ਵਿਚ ਹੋਣ ਕਾਰਨ ਟਾਈਮ ਬਾਰਡ ਹੋ ਗਏ ਅਤੇ ਉਨ੍ਹਾਂ ਦੀ ਅਦਾਇਗੀ ਲਈ ਮੁਨਾਸਬ ਕਾਰਵਾਈ ਕੀਤੀ ਜਾ ਰਹੀ ਹੈ ।

[(a) Yes please.

(b) In the State most of the teachers have been paid their T.A. bills. However, there is a small number of teachers to whom the T.A. could not be paid due to the fact that their bills being incomplete remained in correspondence and became time barred. Suitable action for their payment is being taken.]

**ਕਾਮਰੇਡ ਅੱਛਰਾ ਸਿੰਘ :** ਵਜ਼ੀਰ ਸਾਹਿਬ ਨੇ ਫਰਮਾਇਆ ਹੈ ਕਿ ਕੁਝ ਅਧਿਆਪਕਾਂ ਜਿਨ੍ਹਾਂ ਨੇ ਚੋਣਾਂ ਵਿਚ ਕੰਮ ਕੀਤਾ ਸੀ, ਦੇ ਟੀ.ਏ. ਬਿੱਲ ਦੀ ਅਦਾਇਗੀ ਇਸ ਲਈ ਨਹੀਂ ਹੋ ਸਕੀ ਕਿਉਂਕਿ ਉਨ੍ਹਾਂ ਵਿਚ ਊਣਤਾਈਆਂ ਹੋਣ ਕਾਰਨ ਟਾਈਮ ਬਾਰਡ ਹੋ ਗਏ ਸੀ । ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਭਰੋਸਾ ਦਿਵਾਉਣ ਨੂੰ ਤਿਆਰ ਹਨ ਕਿ ਕਿਹੜੀ ਆਖਰੀ ਤਾਰੀਖ ਤਕ ਇਨ੍ਹਾਂ ਬਿੱਲਾਂ ਦੀ ਅਦਾਇਗੀ ਹੋ ਜਾਏਗੀ ?

**ਮੰਤਰੀ :** ਸਪੀਕਰ ਸਾਹਿਬ, ਕੁਝ ਟੀਚਰਜ਼ ਨੇ ਬਿਲ ਕਲੇਮ ਦੇਰ ਨਾਲ ਭੇਜੇ ਸੀ ਅਤੇ ਜਿਹੜੇ ਬਿੱਲ ਭੇਜੇ ਉਨ੍ਹਾਂ ਵਿਚ ਖਾਮੀਆਂ ਸਨ । ਜਦੋਂ ਤਕ ਉਹ ਖਾਮੀਆਂ ਦੂਰ ਨਹੀਂ ਹੋ ਜਾਂਦੀਆਂ ਮੇਰੇ ਲਈ ਇਹਦੇ ਲਈ ਟਾਈਮ ਫਿਕਸ ਕਰਨਾ ਮੁਨਾਸਿਬ ਨਹੀਂ ਹੋਵੇਗਾ ।

**ਸਰਦਾਰ ਧੰਨਾ ਸਿੰਘ ਗੁਲਸ਼ਨ :** ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਜਿਹੜੇ ਬਿੱਲ ਅਧਿਆਪਕਾਂ ਨੇ ਦਿੱਤੇ ਸਨ ਉਨ੍ਹਾਂ ਵਿਚ ਖਾਮੀਆਂ ਸਨ । ਕੀ ਇਹ ਖਾਮੀਆਂ ਦੂਰ ਕਰਨ ਵਾਸਤੇ ਜ਼ਿਲ੍ਹਾ ਸਿਖਿਆ ਅਫ਼ਸਰਾਂ ਨੂੰ ਛੇਤੀ ਤੋਂ ਛੇਤੀ ਹਦਾਇਤ ਕਰਨਗੇ ਕਿ ਉਹ ਇਹ ਕੰਮ ਜਲਦੀ ਮੁਕਾ ਦੇਣ ?

**ਮੰਤਰੀ :** ਹਾਂ ਜੀ । ਜ਼ਿਲ੍ਹਾ ਅਫ਼ਸਰਾਂ ਨੂੰ ਵੀ ਹਦਾਇਤਾਂ ਕਰਾਂਗੇ ਔਰ ਡੀ. ਪੀ. ਆਈ. ਨੂੰ ਹਦਾਇਤ ਕੀਤੀ ਹੋਈ ਹੈ ।

**ਸ਼੍ਰੀ ਪ੍ਰੇਮ ਗੁਪਤਾ :** ਇਹ 1972 ਦੇ ਟੀ.ਏ. ਬਿੱਲ ਸੀ ਅਤੇ ਹੁਣ 1975 ਹੋ ਗਿਆ ਹੈ । ਤਿੰਨਾਂ ਸਾਲ ਬਾਅਦ ਬਿਲ ਟਾਈਮ ਬਾਰਡ ਹੋ ਜਾਂਦੇ ਹਨ । ਮੈਂ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਖਾਮੀਆਂ ਨੂੰ ਦੂਰ ਕਰਨ ਵਾਸਤੇ ਇਨ੍ਹਾਂ ਨੇ ਐਜੂਕੇਸ਼ਨ ਡਿਪਾਰਟਮੈਂਟ ਦਾ ਕੋਈ ਸਪੈਸ਼ਲ ਸੈੱਲ ਅਪੁਆਇੰਟ ਕੀਤਾ ਹੈ?

**ਮੰਤਰੀ :** ਇੱਕ ਸਾਲ ਤੋਂ ਬਾਅਦ ਬਿਲ ਟਾਈਮ ਬਾਰਡ ਹੋ ਜਾਂਦੇ ਹਨ । ਲੇਕਿਨ ਜੋ ਡਿਪਾਰਟ-ਮੈਂਟ ਦਾ ਡਾਇਰੈਕਟਰ ਹੈ, ਉਹ ਕੰਪੀਟੈਂਟ ਹੈ ਉਹ ਸਮਾਂ ਹੋਰ ਵਧਾ ਸਕਦਾ ਹੈ । ਉਸ ਤੋਂ ਬਾਅਦ ਉਨ੍ਹਾਂ ਦੇ ਬਿੱਲ ਜਿਹੜੇ ਹਨ ਉਹ ਏ. ਜੀ. ਦੇ ਦਫਤਰ ਜਾਂਦੇ ਹਨ ਅਤੇ ਉਥੇ ਇਨ੍ਹਾਂ ਦਾ ਪ੍ਰੀ-ਆਡਿਟ ਕਰਨਾ ਪੈਂਦਾ ਹੈ । ਉਹਦੇ ਲਈ ਡਿਊਟੀ ਲਗਾ ਦਿੱਤੀ ਹੈ ਜਿਨ੍ਹਾਂ ਦੇ ਬਿੱਲ ਕੰਪਲੀਟ ਹਨ ਉਹਦੇ ਲਈ ਹੋਰ ਦੇਰੀ ਨਾ ਲਗੇ ਅਤੇ ਜਿਨ੍ਹਾਂ ਦੇ ਬਿਲ ਇਨ-ਕੰਪਲੀਟ ਹਨ ਉਹ ਜਲਦੀ ਤੋਂ ਜਲਦੀ ਕੰਪਲੀਟ ਕੀਤੇ ਜਾਣ ।

---

## CONSTRUCTION OF CERTAIN LINK ROADS IN SANGRUR DISTRICT

*2942. **Giani Kundan Singh Patang :** Will the Minister of State for Public Works be pleased to state—

(a) the time by which the link roads from Pakho Ka-Tapa road to Jagjitpura and Bhadaur-Tapa Road to Village Jaimal Singhwala, Maur Maksuda, Jhaalwala Kotha, from Barnala-Baja Khana Road to Village Jhaalwala Kotha and from Barnala-Bajakhana Road to village Mour Karm Singh wala and Ishar Singh Wala in district Sangrur are likely to be constructed;

(b) the time by which the soling on the link road from Barnala-Rai Kot Road to village Amla Singhwala is likely to be started?

**Shri Joginder Paul Pandey :** (a) & (b) All these roads have recently been sanctioned under Market Committee Programme. The work on these roads will be taken in hand shortly.

[(ੳ ਅਤੇ ਅ) ਇਹ ਸੜਕਾਂ ਮਾਰਕਿਟ ਕਮੇਟੀਆਂ ਦੇ ਪ੍ਰੋਗਰਾਮ ਵਿਚ ਹੁਣੇ ਹੀ ਮਨਜ਼ੂਰ ਕੀਤੀਆਂ ਗਈਆਂ ਹਨ । ਕੰਮ ਜਲਦੀ ਹੀ ਸ਼ੁਰੂ ਕੀਤਾ ਜਾਵੇਗਾ ।]

**ਗਿਆਨੀ ਕੁੰਦਨ ਸਿੰਘ ਪਤੰਗ** : ਕੀ ਵਜ਼ੀਰ ਸਾਹਿਬ ਇਹ ਦੱਸਣ ਦੀ ਕਿਰਪਾਲਤਾ ਕਰਨਗੇ ਕਿ ਇਨ੍ਹਾਂ ਨੇ ਕਿਹਾ ਹੈ ਕਿ ਇਸ ਕੰਮ ਨੂੰ ਜਲਦੀ ਸ਼ੁਰੂ ਕੀਤਾ ਜਾਏਗਾ । ਕੀ ਇਸ ਲਈ ਸਾਲਾਂ ਬਧੀ ਹੀ ਤਾਂ ਨਹੀਂ ਲੰਘ ਜਾਣਗੇ?

**ਰਾਜ ਮੰਤਰੀ** : ਸਪੀਕਰ ਸਾਹਿਬ, ਅਕਤੂਬਰ, 1974 ਵਿਚ ਮੀਟਿੰਗ ਵਿਚ ਇਹ ਬਣਾਉਣ ਦਾ ਫੈਸਲਾ ਹੋਇਆ ਸੀ । ਮੈਂ ਸਾਰੀ ਪੁਜ਼ੀਸ਼ਮ ਦਾ ਪਤਾ ਕਰ ਲਵਾਂਗਾ । ਸੜਕਾਂ ਤਾਂ ਬਣਾਉਣੀਆਂ ਹੀ ਹਨ ।

**ਸਰਦਾਰ ਧੰਨਾ ਸਿੰਘ ਗੁਲਸ਼ਨ** : ਮੈਂ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਭਦੌੜ ਤੋਂ ਤਲਵੰਡੀ ਮਾਝੇਕੀ ਨੂੰ ਅੱਧੀ ਸੜਕ ਬਣੀ ਹੈ । ਕੀ ਇਸ ਨੂੰ ਕੰਪਲੀਟ ਕਰਨ ਵਾਸਤੇ ਯਤਨ ਕੀਤਾ ਜਾਏਗਾ?

**ਰਾਜ ਮੰਤਰੀ** : ਇਹ ਸਵਾਲ ਵਿਚ ਨਹੀਂ ਆਉਂਦਾ ਹੈ । ਇਸ ਬਾਰੇ ਨੋਟਿਸ ਦੇ ਦੇਣ ਜਵਾਬ ਦੇ ਦਿੱਤਾ ਜਾਏਗਾ ।

**ਚੌਧਰੀ ਦਰਸ਼ਨ ਸਿੰਘ** : ਇਸ ਬਜਟ ਵਿਚ ਸੜਕ ਨੂੰ ਬਣਾਉਣ ਵਾਸਤੇ ਪੈਸੇ ਨਹੀਂ ਰਖੇ ਗਏ ਹਨ । ਸਿਰਫ ਅੱਠ ਕਰੋੜ ਰੁਪਏ ਰਿਪੇਅਰਜ਼ ਜਾਂ ਮੇਨਟੇਨੈਂਸ ਵਾਸਤੇ ਰਖੇ ਗਏ ਹਨ । ਜਿਨ੍ਹਾਂ ਮਾਰਕਿਟ ਕਮੇਟੀਆਂ ਕੋਲ ਪੈਸੇ ਨਹੀਂ ਹਨ ਉਹ ਇਨ-ਕੰਪਲੀਟ ਸੜਕ ਵਾਸਤੇ ਪੈਸੇ ਨਹੀਂ ਦਿੰਦੀਆਂ ਹਨ । ਕੀ ਅਜਿਹੀਆਂ ਸੜਕਾਂ ਵਾਸਤੇ ਪੰਜਾਬ ਸਰਕਾਰ ਆਪਣੇ ਫੰਡਜ਼ ਵਿਚੋਂ ਪੈਸੇ ਅਲਾਟ ਕਰੇਗੀ ਤਾਂ ਕਿ ਸੜਕਾਂ ਕੰਪਲੀਟ ਹੋ ਸਕਣ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਪਿਛਲੇ ਹਫਤੇ ਵੀ ਗੁਜ਼ਾਰਿਸ਼ ਕੀਤੀ ਸੀ ਕਿ ਜਿਹੜੀਆਂ ਲਿੰਕ ਰੋਡਜ਼ ਪਿੰਡਾਂ ਦੀ ਬੇਹਤਰੀ ਵਾਸਤੇ ਬਣਨੀਆਂ ਹਨ ਉਨ੍ਹਾਂ ਵਾਸਤੇ ਮਾਰਕਿਟ ਕਮੇਟੀਆਂ ਅਤੇ ਮਾਰਕਿਟਿੰਗ ਬੋਰਡ ਨੇ ਪੈਸੇ ਦੇਣੇ ਹਨ । ਅਸੀਂ ਉਨ੍ਹਾਂ ਵਿਚੋਂ ਇਹ ਸਿਲਸਿਲਾ ਪੂਰਾ ਕਰ ਸਕਾਂਗੇ ।

**ਪੋਸਟਪੋਨਡ ਨਿਸ਼ਾਨ ਵਾਲਾ ਪ੍ਰਸ਼ਨ ਨੰ: 2992**

**ਸ੍ਰੀ ਸਪੀਕਰ** : *2992 ਲਈ ਐਕਸਟੈਨਸ਼ਨ ਮੰਗੀ ਹੋਈ ਹੈ । (Extension has been asked for in respect of Starred Question No. 2992.)

ਵਿਧਾਨ ਸਭਾ ਦੇ ਸਟਾਰਡ ਸਵਾਲ ਨੰ: 2292 ਜੋ ਮਿਤੀ 27 ਜਨਵਰੀ, 75 ਲਈ ਸਵਾਲਾਂ ਦੀ ਸੂਚੀ ਵਿਚ ਮਾਸਟਰ ਦਲੀਪ ਚੰਦ ਐਮ. ਐਲ. ਏ. ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋਇਆ । ਕਿਉਂਕਿ ਲੋੜੀਂਦੀ ਸੂਚਨਾ ਫੀਲਡ ਵਿਚੋਂ ਪ੍ਰਾਪਤ ਨਹੀਂ ਹੋਈ ।

ਲੋੜੀਂਦੀ ਸੂਚਨਾ ਜੋ ਇੱਕਤਰ ਕੀਤੀ ਜਾ ਰਹੀ ਹੈ, ਦੇ ਇੱਕਤਰ ਹੋ ਜਾਣ ਤੇ ਜਵਾਬ ਤੁਰੰਤ ਭੇਜ ਦਿੱਤਾ ਜਾਵੇਗਾ ।

ਸਹੀ/-ਜ. ਪ. ਪਾਂਡੇ
ਰਾਜ ਮੰਤਰੀ, ਲੋਕ ਨਿਰਮਾਣ ।

**ਸੇਵਾ ਵਿਖੇ**

ਸਕੱਤਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

ਗੈ: ਸ: ਪ: ਨੰ: 9 (ਵਿਧਾਨ ਸਭਾ) -ਏਨ 2(1)-75/ ਮਿਤੀ ਚੰਡੀਗੜ੍ਹ, 27 ਜਨਵਰੀ, 75

POSTPONED STARRED QUESTION No. 3033

(This question was not put because the hon. Member concerned was not present in the House.)

## STARRED QUESTIONS AND ANSWERS

STARRED QUESTION No. 3223

(This question was not put because the hon. Member concerned was not present in the House)

**ਚੌਧਰੀ ਦਰਸ਼ਨ ਸਿੰਘ :** ਕੀ ਮੈਂਬਰਾਂ ਨੂੰ ਰੋਕ ਦਿੱਤਾ ਜਾਂਦਾ ਹੈ ਕਿ ਉਹ ਆਪਣੇ ਸਵਾਲ ਵੇਲੇ ਹਾਜ਼ਰ ਨਾ ਰਹਿਣ (ਵਿਘਨ)

**ਸ੍ਰੀ ਸਪੀਕਰ :** ਇਹ ਆਨਰੇਬਲ ਮੈਂਬਰ ਦੀ ਮਰਜ਼ੀ ਹੈ। (It is the discretion of the hon. Member to be present in the House or not.)

**ਚੌਧਰੀ ਦਰਸ਼ਨ ਸਿੰਘ :** ਜਵਾਬ ਮੰਗਵਾਉਣ ਤੇ ਸਰਕਾਰ ਦਾ ਕਿੰਨਾ ਖਰਚਾ ਹੁੰਦਾ ਹੈ। (ਵਿਘਨ)

**Mr. Speaker :** I agree.

ਟਰਾਂਸਪੋਰਟ ਕੋਆਪ੍ਰੇਟਿਵ ਸੁਸਾਇਟੀਜ਼ ਅਤੇ ਉਨ੍ਹਾਂ ਨੂੰ ਦਿੱਤੇ ਗਏ ਰੂਟ ਪਰਮਿਟ

*3230. **ਸਰਦਾਰ ਦਰਸ਼ਨ ਸਿੰਘ ਕੇ.ਪੀ. :** ਕੀ ਟਰਾਂਸਪੋਰਟ ਅਤੇ ਸ਼ਹਿਰੀ ਹਵਾਬਾਜ਼ੀ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਰਾਜ ਵਿਚ ਟਰਾਂਸਪੋਰਟ ਕੋਆਪ੍ਰੇਟਿਵ ਸੁਸਾਇਟੀਜ਼ ਦੀ ਕੁਲ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਵਿਚ ਉਨ੍ਹਾਂ ਦੀ ਗਿਣਤੀ ਕਿੰਨੀ ਹੈ ਜੋ ਹਰੀਜਨ ਅਤੇ ਪਛੜੀਆਂ ਸ੍ਰੇਣੀਆਂ ਨਾਲ ਸਬੰਧਤ ਹਨ;

(ਅ) ਰੂਟ ਪਰਮਿਟਾਂ ਦੀ ਗਿਣਤੀ ਅਤੇ ਅਜਿਹੇ ਰੂਟਾਂ ਦਾ ਵੇਰਵਾ ਕੀ ਹੈ; ਜੋ ਸਰਕਾਰ ਦੁਆਰਾ ਸਾਲਾਂ 1972–73, 1973–74 ਅਤੇ 1974–75 ਤੋਂ ਅੱਜ ਤਕ ਦੇ ਸਮੇਂ ਦੇ ਦੌਰਾਨ ਉਪਰੋਕਤ ਭਾਗ (ੳ) ਵਿਚ ਵਰਣਿਤ ਗੈਰ–ਅਨੁਸੂਚਿਤ ਜਾਤੀਆਂ ਅਤੇ ਹਰੀਜਨ ਅਤੇ ਪਛੜੀਆਂ ਸ੍ਰੇਣੀਆਂ ਦੀਆਂ ਟਰਾਂਸਪੋਰਟ ਕੋਆਪ੍ਰੇਟਿਵ ਸੁਸਾਇਟੀਜ਼ ਨੂੰ ਦਿੱਤੇ ਗਏ ਹਨ;

(ੲ) ਕੀ ਰੂਟ ਪਰਮਿਟ ਦੇਣ ਲਈ ਹਰੀਜਨ ਕੋਆਪ੍ਰੇਟਿਵ ਸੁਸਾਇਟੀਜ਼ ਨੂੰ ਪਹਿਲ– ਦਿੱਤੀ ਗਈ ਹੈ ਜਾਂ ਦਿੱਤੇ ਜਾਣ ਦੀ ਤਜਵੀਜ਼ ਹੈ ?

**ਸਰਦਾਰ ਦਿਲਬਾਗ ਸਿੰਘ ਡਾਲੇਕੇ :** (ੳ) 40 (ਐਨਕਸਚਰ ੲ) ਟ੍ਰਾਂਸਪੋਰਟ ਵਿਭਾਗ ਵਿੱਚ ਕੋਆਪ੍ਰੇਟਿਵ ਸੁਸਾਇਟੀਆਂ ਦੇ ਮੈਂਬਰਾਂ ਦੀ ਕੋਈ ਸੂਚੀ ਨਹੀਂ ਰੱਖੀ ਜਾਂਦੀ ਜਿਸ ਤੋਂ ਪਤਾ ਲਗ ਸਕੇ ਕਿ ਕਿਹੜੀ ਸੁਸਾਇਟੀ ਹਰੀਜਨ ਅਤੇ ਪਛੜੀਆਂ ਸ੍ਰੇਣੀਆਂ ਨਾਲ ਸਬੰਧ ਰੱਖਦੀ ਹੈ।

(ਅ) ਮੋਟਰ ਵਹੀਕਲ ਐਕਟ ਅਤੇ ਰੂਲਜ਼ ਅਧੀਨ ਪਰਮਿਟ ਉਨ੍ਹਾਂ ਬਿਨੈਕਾਰਾਂ ਨੂੰ ਦਿੱਤੇ ਜਾਂਦੇ ਹਨ ਜੋ ਨਿਸ਼ਚਿਤ ਸ਼ਰਤਾਂ ਪੂਰੀਆਂ ਕਰਦੇ ਹੋਣ । ਮੋਟਰ ਵਹੀਕਲਜ਼ ਐਕਟ ਅਤੇ ਰੂਲਜ਼ ਦੇ ਵਿੱਚ ਕੋਈ ਅਜਿਹੀ ਧਾਰਾ ਨਹੀਂ ਜਿਸ ਅਧੀਨ ਕਿਸੀ ਖਾਸ ਜਾਤੀ ਜਾਂ ਫਿਰਕੇ ਨੂੰ ਪਹਿਲ ਜਾਂ ਸੁੱਰਖਿਅਤ ਸਥਾਨ ਦਿੱਤਾ ਜਾਵੇ ।

(ੲ) ਰੂਟ ਪਰਮਿਟ ਦੇਣ ਸਮੇਂ ਜੇ ਬਾਕੀ ਸ਼ਰਤਾਂ ਬਰਾਬਰ ਹੋਣ ਤਾਂ ਕੋਆਪ੍ਰੇਟਿਵ ਸੁਸਾਇਟੀਆਂ ਨੂੰ ਪਹਿਲ ਦਿੱਤੀ ਜਾਂਦੀ ਹੈ ਭਾਵੇਂ ਇਹ ਹਰੀਜਨਾਂ ਦੀਆਂ ਜਾਂ ਗੈਰ-ਅਨੁਸੂਚਿਤ ਜਾਤੀਆਂ ਦੀਆਂ ਹੋਣ ।

[(a) 40 (Annexure 'A') No record of members of the co-operative Societies is maintained in the Transport Department which may show whether the society belongs to Harijans and Backward Classes.

(b) Under the Motor Vehicles Act and Rules, permits are issued to deserving applicants who fulfil the prescribed conditions. The Motor Vehicles Act or Rules do not provide for any preference or reservation on the ground of caste or community.

(c) At the time of grant of route permit, Co-operative Societies, if they fulfil the conditions laid down, are given preference irrespective of the fact that the society consists of Harijans or Non-Harijans.]

"ਅਨੁਲਗ ੳ"

ਲਿਸਟ ਟਰਾਂਸਪੋਰਟ ਕੋਆਪ੍ਰੇਟਿਵ ਸੁਸਾਇਟੀਜ਼ ਜਿਨ੍ਹਾਂ ਪਾਸ ਬੱਸਾਂ ਦੇ ਪਰਮਿਟ ਹਨ ।

| ਲੜੀ ਨੰ: | ਸੁਸਾਇਟੀ ਦਾ ਨਾਮ | ਰੂਟ ਦਾ ਨਾਮ | ਪਰਮਿਟ | ਵਾਪਸੀ ਫੇਰੇ |
|---|---|---|---|---|
| 1 | 2 | 3 | 4 | 5 |
| 1. | ਜਲੰਧਰ ਕੋਆਪਰੇਟਿਵ ਸੁਸਾਇਟੀ | ਜਲੰਧਰ—ਪਠਾਨਕੋਟ | 8 | $7\frac{3}{4}$ |
| | | ਪਠਾਨਕੋਟ—ਕਪੂਰਥਲਾ ਬਰਾਸਤਾ ਦਸੂਆ | 1 | 1 |
| | | ਜਲੰਧਰ—ਗੜ੍ਹਦੀਵਾਲਾ ਬਰਾਸਤਾ ਦਸੂਆ | 2 | 2 |
| | | ਲੁਧਿਆਣਾ—ਪਠਾਨਕੋਟ | 1 | 1 |
| | | ਪਠਾਨਕੋਟ—ਮੁਕਤਸਰ | 1 | $\frac{1}{2}$ |
| 2. | ਡੀਲਕਸ ਕੋਆਪਰੇਟਿਵ ਟਰਾਂਸਪੋਰਟ ਸੋਸਾਇਟੀ, ਜਲੰਧਰ । | ਜਲੰਧਰ—ਮਾਹਲਪੁਰ ਬਰਾਸਤਾ ਫਗਵਾੜਾ—ਕੋਟ ਫਤੂਹੀ | 3 | 6 |
| | | ਜਲੰਧਰ—ਖੜਕੋਵਾਲ ਨਵਾਂ ਸ਼ਹਿਰ ਰਾਹੋਂ ਤਕ | 1 | 1 |
| | | ਜਲੰਧਰ—ਗੜ੍ਹਸ਼ੰਕਰ | 1 | 1 |
| | | ਜਲੰਧਰ—ਬੰਗਾ ਬਰਾਸਤਾ ਸਾਇਆਲਾ | 1 | 1 |
| | | ਨਵਾਂ ਸ਼ਹਿਰ—ਬੰਗਾ ਬਰਾਸਤਾ ਸਾਲੋਂਨਕਰਨਾਲਾ | 1 | 1 |

[ਰਾਜ ਮੰਤਰੀ, ਟਰਾਂਸਪੋਰਟ ਅਤੇ ਸ਼ਹਿਰੀ ਹਵਾਬਾਜ਼ੀ]

| 1 | 2 | 3 | 4 | 5 |
|---|---|---|---|---|
| | 3. ਭੋਗ ਪੁਰ ਸ਼ਿਰੋਵਾਲ ਐਕਸ ਸਰਵਿਸ ਮੈਨ ਕੋਆਪਰੇਟਿਵ ਸੋਸਾਇਟੀ, ਜਲੰਧਰ । | ਜਲੰਧਰ—ਪੂਨੀਆਂ ਵਾਇਆ ਸ਼ਾਹਕੋਟ | 1 | 1 |
| | | ਜਲੰਧਰ—ਸਿਕਰੀ ਵਾਇਆ ਭੋਗ ਪੁਰ ਬਲੋਵਾਲ | 1 | 1 |
| | | ਜਲੰਧਰ—ਕੰਧਾਲਾ—ਜੱਟਾਂ ਵਾਇਆ ਚਲਾਂਗ | 1 | 2 |
| | 4. ਜਲੰਧਰ ਮਹਾਲਕਸ਼ਮੀ ਟਰਾਂਸਪੋਰਟ ਕੋਆਪਰੇਟਿਵ ਸੁਸਾਇਟੀ, ਹੁਸ਼ਿਆਰਪੁਰ | ਹਰਿਆਣਾ—ਜਲੰਧਰ ਵਾਇਆ ਕਥਾਰ ਆਦਮਪੁਰ । | 1 | 1 |
| | | ਹੁਸ਼ਿਆਰਪੁਰ—ਹਰਿਆਣਾ ਕਰਤਾਰਪੁਰ | 1 | 1 |
| | | ਹੁਸ਼ਿਆਰਪੁਰ—ਗੜ੍ਹਸ਼ੰਕਰ ਵਾਇਆ ਰਾਮਪੁਰ—ਬਨਾਗ | 1 | 1 |
| | | ਜਲੰਧਰ—ਮੋਗੋਵਾਲ | 1 | 1 |
| | | ਹੁਸ਼ਿਆਰਪੁਰ—ਸਜਾਨਪੁਰ | 1 | 1 |
| | 5. ਲਿਕਿਉਡਟਰ ਪਬਤ ਰੋਡਵੇਜ਼ ਕੋਆਪਰੇਟਿਵ ਸੁਸਾਇਟੀ ਹੁਸ਼ਿਆਰ-ਪੁਰ । | ਹੁਸ਼ਿਆਰਪੁਰ—ਜਵਾਲਾਮੁਖੀ ਖੁਡੀਆ ਰੂਟ | 1 | 1 |
| | | ਮੁਕੇਰੀਆਂ—ਜਵਾਲਾ ਮੁਖੀ | 1 | 1 |
| | | ਹੁਸ਼ਿਆਰਪੁਰ ਦਨੋਟਾ | 1 | 1 |
| | | ਨੰਗਲ ਟਾਊਨ ਸ਼ਿਪ ਸੁਜਾਨਪੁਰ ਟੀਰਾ | 2 | 1 |
| | 6. ਯੂਨੀਅਨ ਕੋਆਪਰੇਟਿਵ ਟਰਾਂਸਪੋਰਟ ਸੋਸਾਇਟੀ, ਹੁਸ਼ਿਆਰਪੁਰ । | ਨਾਰੂ—ਨੰਗਲ—ਹੁਸ਼ਿਆਰਪੁਰ | 2 | 3 |
| | | ਹੁਸ਼ਿਆਰਪੁਰ—ਬੋਹਾ ਪੱਟੀ | 1 | 3 |
| | | ਹੁਸ਼ਿਆਰਪੁਰ—ਚੱਕ ਸਾਬੂ | 1 | 3 |
| | 7. ਰੋਹਤਕ, ਡਿਸਟ੍ਰਿਕਟ ਟਰਾਂਸਪੋਰਟ ਕੋਆਪਰੇਟਿਵ ਸੋਸਾਇਟੀ ਅੰਮ੍ਰਿਤਸਰ | ਅੰਮ੍ਰਿਤਸਰ—ਪਠਾਨਕੋਟ | 8 | 4¾ |
| | | ਗੁਰਦਾਸਪੁਰ—ਪੱਟੀ | 2 | 2 |
| | | ਪਠਾਨਕੋਟ—ਪੰਡੋਰੀ | 1 | 1 |
| | | ਗੁਰਦਾਸਪੁਰ—ਸਰਨਾਂ—ਮਾਧੋਪੁਰ | 1 | 2 |
| | | ਅੰਮ੍ਰਿਤਸਰ—ਗੁਰਦਾਸਪੁਰ ਵਾਇਆ ਡੇਰਾ ਬਾਬਾ ਨਾਨਕ | 1 | 1 |
| | | ਅੰਮ੍ਰਿਤਸਰ—ਕਥੂਨੰਗਲ—ਮਜੀਠਾ | 1 | 2 |
| | | ਅੰਮ੍ਰਿਤਸਰ—ਕਾਦੀਆਂ | 1 | ½ |
| | | ਅੰਮ੍ਰਿਤਸਰ—ਹਰਚੋਵਾਲ | 1 | 1 |
| | | ਬਟਾਲਾ—ਕਾਦੀਆਂ | 1 | 1 |

| 1 | 2 | 3 | 4 | 5 |
|---|---|---|---|---|
| | | ਅੰਮ੍ਰਿਤਸਰ—ਫਿਰੋਜ਼ਪੁਰ | 2 | 2 |
| | | ਅੰਮ੍ਰਿਤਸਰ—ਮੋਗਾ ਵਾਇਆ ਸਰਹਾਲੀ | 1 | 2 |
| | | ਅੰਮ੍ਰਿਤਸਰ—ਮੋਗਾ ਵਾਇਆ ਪੱਟੀ | 1 | 1 |
| | | ਅੰਮ੍ਰਿਤਸਰ—ਤਲਵਾੜਾ ਵਾਇਆ ਸੁਜਾਨਪੁਰ | 2 | 2 |
| | | ਪਠਾਨਕੋਟ—ਤਲਵਾੜਾ ਵਾਇਆ ਜੰਡੋਵਾਲ | 1 | 1 |
| | | ਅੰਮ੍ਰਿਤਸਰ—ਫਿਰੋਜ਼ਪੁਰ | 1 | 1 |
| | | ਅੰਮ੍ਰਿਤਸਰ—ਅਨੰਦਪੁਰ ਸਾਹਿਬ | 2 | 2 |
| | | ਮੁਕਤਸਰ—ਅੰਮ੍ਰਿਤਸਰ—ਮੋਗਾ | 2 | 1 |
| | 8. ਡਿਸਟ੍ਰਿਕਟ ਟ੍ਰਾਂਸਪੋਰਟ ਕੋਆਪਰੇਟਿਵ ਸੋਸਾਇਟੀ, ਅੰਮ੍ਰਿਤਸਰ । | ਅੰਮ੍ਰਿਤਸਰ—ਡੇਰਾ ਬਾਬਾ ਨਾਨਕ | 4 | 4 |
| | | ਅੰਮ੍ਰਿਤਸਰ—ਅਜਨਾਲਾ | 4 | 4 |
| | | ਅੰਮ੍ਰਿਤਸਰ—ਸਰੰਗਦੇਵ | 2 | 2 |
| | | ਅੰਮ੍ਰਿਤਸਰ—ਮੋਹਿਆ ਵਾਇਆ ਚੋਗਾਵਾਂ | 1 | 1 |
| | | ਅੰਮ੍ਰਿਤਸਰ—ਵਾਇਆ ਕੋਟਲੀ ਸ਼ਾਖਾ | 1 | 1 |
| | | ਅੰਮ੍ਰਿਤਸਰ—ਅਜਨਾਲਾ—ਭਿੰਡੋ ਸਦੋ | 1 | 1 |
| | | ਅਜਨਾਲਾ—ਲੋਖੋਕੇ | 2 | 3 |
| | | ਅੰਮ੍ਰਿਤਸਰ—ਮੁਨੌਸ਼ਹਿਰ ਡੱਲਾਂ | 1 | 2 3 |
| | | ਅੰਮ੍ਰਿਤਸਰ—ਗੁਰਦਾਸਪੁਰ ਵਾਇਆ ਸੰਗਤਪੁਰਾ—ਡੇਰਾ ਬਾਬਾ ਨਾਨਕ | 2 | 2 |
| | | ਅੰਮ੍ਰਿਤਸਰ—ਲੋਪੋਕੇ | 1 | 1 |
| | | ਅੰਮ੍ਰਿਤਸਰ—ਫਤਹਿਗੜ੍ਹ ਚੂੜੀਆਂ | 1 | 1 |
| | | ਅੰਮ੍ਰਿਤਸਰ—ਅਜਨਾਲਾ | 1 | 2 |
| | | ਅਜਨਾਲਾ—ਬੀ ਮੈਦਾ ਬੀ ਉਲਖ । | 1 | 2 |
| | | ਅਜਨਾਲਾ—ਰਾਜਾਸੀ | 1 | 1 |
| | | ਅੰਮ੍ਰਿਤਸਰ—ਝਨੇਝਨੀ | 1 | 1 |
| | | ਅੰਮ੍ਰਿਤਸਰ—ਡੇਰਾ ਬਾਬਾ ਨਾਨਕ ਵਾਇਆ ਸੰਗਤਪੁਰਾ | 1 | 1 |
| | | ਅਜਨਾਲਾ—ਰਾਮਦਾਸ | 1 | 1 |
| | | ਅੰਮ੍ਰਿਤਸਰ—ਕੁੜਿਆਲ ਵਾਇਆ ਅਠਿਆ | 1 | 2 |
| | | ਅੰਮ੍ਰਿਤਸਰ—ਕਾਇਮਪੁਰ | 1 | 1 |
| | | ਫਤਹਿਗੜ੍ਹ ਚੂੜੀਆਂ—ਗੋਗਾਵਾ ਵਾਇਆ ਹਰਸਾ ਛੀਨਾਂ | 1 | 1 |

[ਰਾਜ ਮੰਤਰੀ, ਟਰਾਂਸਪੋਰਟ ਅਤੇ ਸ਼ਹਿਰੀ ਹਵਾਬਾਜ਼ੀ]

| 1 | 2 | 3 | 4 | 5 |
|---|---|---|---|---|
| | | ਅੰਮ੍ਰਿਤਸਰ–ਬਲਰਵਾਲ ਵਾਇਆ ਅਜਨਾਲਾ । | 1 | 1 |
| | | ਅੰਮ੍ਰਿਤਸਰ–ਮਜੀਠਾ | 1 | 2 |
| 9. | ਨਿਊ ਮਾਝਾ ਟਰਾਂਸਪੋਰਟ ਕੋਆਪਰੇਟਿਵ ਸੋਸਾਇਟੀ, ਅੰਮ੍ਰਿਤਸਰ | ਅੰਮ੍ਰਿਤਸਰ–ਖੇਮਕਰਨ | 12 | 14½ |
| | | ਖੇਮਕਰਨ–ਪੱਟੀ | 3 | 3 |
| | | ਗਜ਼ਲ–ਪੱਟੀ | 1 | 1 |
| | | ਖੇਮਕਰਨ–ਪੱਟੀ ਵਾਇਆ ਸ਼ਹੀਦ | 1 | 2 |
| | | ਭੀਖੀ ਵਿੰਡ–ਤਰਨ ਤਾਰਨ ਅੰਮ੍ਰਿਤਸਰ ਤਕ | 3 | 5 |
| | | ਪੱਟੀ–ਬਾਰਕ | 1 | 1 |
| | | ਭੀਖੀ ਵਿੰਡ–ਬਾਸਰਕੇ | 1 | 2 |
| | | ਅੰਮ੍ਰਿਤਸਰ–ਜ਼ਬਾਲ | 1 | 2 |
| | | ਅੰਮ੍ਰਿਤਸਰ–ਖਾਲੜਾ | 1 | 1 |
| | | ਅੰਮ੍ਰਿਤਸਰ–ਅਟਾਰੀ ਵਾਇਆ ਗੋਲਵਾਰ | 1 | 2 |
| | | ਖੇਮਕਰਨ–ਲੁਧਿਆਣਾ | 1 | |
| | | ਅੰਮ੍ਰਿਤਸਰ–ਰਾਜੋਗੇ | | |
| | | ਖੇਮਕਰਨ–ਫਿਰੋਜ਼ਪੁਰ | – | 1 |
| | | ਅੰਮ੍ਰਿਤਸਰ–ਖੇਮਕਰਨ | – | 1 |
| 10. | ਅਜ਼ਾਦ ਟਰਾਂਸਪੋਰਟ ਕੋਆਪਰੇਟਿਵ ਸੋਸਾਇਟੀ, ਲਿਮਿਟਿਡ, ਅੰਮ੍ਰਿਤਸਰ | ਅੰਮ੍ਰਿਤਸਰ–ਫਿਰੋਜ਼ਪੁਰ ਵਾਇਆ ਪਟੀ | 1 | 1 |
| | | ਅੰਮ੍ਰਿਤਸਰ–ਫਿਰੋਜ਼ਪੁਰ ਵਾਇਆ ਸਰਹਾਲੀ | 1 | 1 |
| | | ਅੰਮ੍ਰਿਤਸਰ–ਮੋਗਾ | 1 | 1 |
| | | ਅੰਮ੍ਰਿਤਸਰ–ਭੀਖੀ ਵਿੰਡ | 2 | 3 |
| | | ਅੰਮ੍ਰਿਤਸਰ–ਪ੍ਰੀਤ ਨਗਰ | 1 | 2 |
| | | ਅੰਮ੍ਰਿਤਸਰ–ਨੌਸ਼ਹਿਰਾ–ਢਲਾ | 1 | 1½ |
| | | ਅੰਮ੍ਰਿਤਸਰ–ਬਾਘਾ ਬਾਡਰ | 1 | 1 |
| | | ਅੰਮ੍ਰਿਤਸਰ–ਹਾਣੀਆ | 1 | 1 |
| | | ਅੰਮ੍ਰਿਤਸਰ–ਮੋਗਾ | 1 | 1 |
| | | ਅੰਮ੍ਰਿਤਸਰ–ਰਾਮਤੀਰਥ–ਜਸਰੌਲ | 1 | 1 |
| | | ਅੰਮ੍ਰਿਤਸਰ–ਤਰਨ ਤਾਰਨ–ਮੰਡੀ ਵਿੰਡ | 1 | 1 |
| | | ਤਰਨ ਤਾਰਨ ਤੂਤ | 1 | 1 |
| | | ਤਰਨ ਤਾਰਨ–ਕੈਰਾ | 1 | 2 |
| | | ਤਰਨ ਤਾਰਨ ਨੌਸ਼ਿਹਰਾ–ਪੰਨੂੰਆਂ | 1 | 2 |
| | | ਖੇਮ ਕਰਨ–ਫਿਰੋਜ਼ਪੁਰ | 1 | 1 |

| 1 | 2 | 3 | 4 | 5 |
|---|---|---|---|---|
| | | ਤਰਨ ਤਾਰਨ—ਅਟਾਰੀ | 1 | 2 |
| | | ਅੰਮ੍ਰਿਤਸਰ—ਮਜੀਠਾ | 1 | 2 |
| 11. | ਦੀ ਪੰਜਾਬ ਟਰਾਂਸਪੋਰਟ ਕੋਆਪਰੇਟਿਵ ਸੋਸਾਇਟੀ, ਅੰਮ੍ਰਿਤਸਰ | ਅੰਮ੍ਰਿਤਸਰ—ਪਠਾਨਕੋਟ | 14 | 7 |
| | | ਅੰਮ੍ਰਿਤਸਰ—ਬਠਿੰਡਾ | 1 | ½ |
| | | ਪਠਾਨਕੋਟ—ਡੇਰਾ ਬਾਬਾ ਜੈਮਲ ਸਿੰਘ | 1 | ½ |
| | | ਪਠਾਨਕੋਟ—ਨਰੋਟ ਜੈਮਲ ਸਿੰਘ | 1 | 1 |
| | | ਅੰਮ੍ਰਿਤਸਰ—ਬਟਾਲਾ | 1 | ¾ |
| | | ਤਰਨ ਤਾਰਨ—ਰਇਆ | 1 | 2 |
| | | ਤਰਨ ਤਾਰਨ—ਡੀ.ਕਸੇਲ | — | 1 |
| | | ਤਰਨ ਤਾਰਨ—ਜੰਡਿਆਲਾ ਵਾਇਆ ਫੂਲ-ਧਰੂੜ | — | 1 |
| | | ਤਰਨ ਤਾਰਨ—ਸੁਖੇੜਾ | — | 1 |
| 12. | ਅੰਮ੍ਰਿਤਸਰ ਫਰੰਟੀਅਰ ਟਰਾਂਸਪੋਰਟ ਕੋਆਪਰੇਟਿਵ ਲਿਮਿਟਡ, ਅੰਮ੍ਰਿਤਸਰ । | ਅੰਮ੍ਰਿਤਸਰ—ਹਿਸਾਰ | 1 | 1 |
| | | ਅੰਮ੍ਰਿਤਸਰ—ਹਰੀਕੇ ਵਾਇਆ ਭੀਖੀ ਵਿੰਡ | 4 | 4 |
| | | ਅੰਮ੍ਰਿਤਸਰ—ਖਡਲਾ | 1 | ½ |
| | | ਅੰਮ੍ਰਿਤਸਰ—ਸੋਹਲ | 1 | 1 |
| | | ਹਰੀਕੇ—ਖਡਲਾ | 8 | 8 |
| | | ਤਰਨ ਤਾਰਨ—ਤੂਤ | 1 | 1 |
| | | ਅੰਮ੍ਰਿਤਸਰ—ਬੀੜ ਸਾਹਿਬ | 1 | 3 |
| | | ਅੰਮ੍ਰਿਤਸਰ—ਝਬਾਲ | 1 | 1 |
| | | ਅੰਮ੍ਰਿਤਸਰ—ਭੁਚਰ | 1 | 2 |
| | | ਅੰਮ੍ਰਿਤਸਰ—ਅਟੀ ਵਾਇਆ ਢੰਡ-ਕਸੇਲ | 1 | 1 |
| | | ਅੰਮ੍ਰਿਤਸਰ—ਅਟਾਰੀ ਵਾਇਆ ਗੁਲਬਾਰ | 1 | 1 |
| | | ਪੱਟੀ—ਬਾਸਰਕੇ | 1 | |
| 13. | ਕਿਸਾਨ ਵਰਕਰਜ਼ ਟਰਾਂਸਪੋਰਟ ਕੋਆਪਰੇਟਿਵ ਸੋਸਾਇਟੀ, ਅੰਮ੍ਰਿਤਸਰ | ਅੰਮ੍ਰਿਤਸਰ—ਫਿਰੋਜ਼ਪੁਰ | 3 | 3 |
| | | ਫਿਰੋਜ਼ਪੁਰ—ਜਲੰਧਰ ਵਾਇਆ ਨਕੋਦਰ | 1 | 1 |
| | | ਗੁਰਦਾਸਪੁਰ—ਹਰੀਕੇ | 1 | 1 |
| | | ਅੰਮ੍ਰਿਤਸਰ—ਗੁਰਦਾਸਪੁਰ ਵਾਇਆ ਫੇਰੋਕੇ | 1 | 1 |
| | | ਪੱਟੀ—ਸਭਮ | 1 | 1 |
| | | ਅੰਮ੍ਰਿਤਸਰ—ਬਠਿੰਡਾ | 1 | ½ |

[ਰਾਜ ਮੰਤਰੀ ਟਰਾਂਸਪੋਰਟ ਅਤੇ ਸ਼ਹਿਰੀ ਹਵਾਬਾਜ਼ੀ]

| 1 | 2 | 3 | 4 | 5 |
|---|---|---|---|---|
| 14. | ਮਾਡਲ ਕੋਆਪਰੇਟਿਵ ਟਰਾਂਸਪੋਰਟ ਸੋਸਾਇਟੀ, ਅੰਮ੍ਰਿਤਸਰ । | ਪਠਾਨਕੋਟ—ਡੇਰਾ ਬਾਬਾ ਜੈਮਲ ਸਿੰਘ | 1 | 1 |
| 15. | ਨਵਦੀਪ ਟਰਾਂਸਪੋਰਟ ਕੋਆਪਰੇਟਿਵ ਸੋਸਾਇਟੀ, ਅੰਮ੍ਰਿਤਸਰ । | ਤਰਨ ਤਾਰਨ—ਸੂਰ ਸਿੰਘ ਵਾਲਾ | 2 | 2 |
| 16. | ਮਾਡਲ ਡੀਲਕਸ ਕੋਆਪਰੇਟਿਵ ਸੋਸਾਇਟੀ ਟਰਾਂਸਪੋਰਟ ਸੋਸਾਇਟੀ, ਅੰਮ੍ਰਿਤਸਰ | ਤਰਨ ਤਾਰਨ ਸੁਖੇੜਾ ਵਾਇਆ ਮੁਗਲ ਚੱਕ | 1 | 2 |
| | | ਜੰਡਿਆਲਾ—ਫੂਲ ਧਰੜ | 1 | 1 |
| | | ਤਰਨ ਤਾਰਨ ਪੰਡ-ਕਸੈਤ | 1 | 1 |
| 17. | ਹਾਈਵੇ ਕੋਆਪਰੇਟਿਵ ਟਰਾਂਸਪੋਰਟ ਸੋਸਾਇਟੀ, ਮੋਗਾ | ਮੋਗਾ ਬਠਿੰਡਾ ਵਾਇਆ ਨਿਹਾਲਸਿੰਘਵਾਲਾ | 2 | 2 |
| | | ਮੋਗਾ—ਗੁਰੂ ਤੇਗ ਬਹਾਦਰਗੜ੍ਹ | 1 | 1 |
| | | ਮੋਗਾ—ਫਰੀਦਕੋਟ ਵਾਇਆ ਕੋਟ-ਕਪੂਰਾ | 1 | 1 |
| | | ਦੀਨਾ—ਜਗਰਾਉਂ | — | 1 |
| 18. | ਸਿੰਘ ਵਾਲਾ ਕੋਆਪਰੇਟਿਵ ਸੋਸਾਇਟੀ, ਮੋਗਾ । | ਮੋਗਾ—ਭਲੂਰ | 1 | 1 |
| | | ਮੋਗਾ—ਭੁਟੱਚ | — | 1 |
| | | ਮੋਗਾ—ਗੁਰੂ ਤੇਗ ਬਹਾਦਰਗੜ੍ਹ | — | 2 |
| 19. | ਗੁਰੂ ਨਾਨਕ ਕੋਆਪਰੇਟਿਵ ਟਰਾਂਸਪੋਰਟ ਸੋਸਾਇਟੀ, ਮੁਕਤਸਰ | ਮੁਕਤਸਰ—ਸੁਰੇਵਾਲਾ ਜੇਤੂ | 1 | 2 |
| | | ਮੁਕਤਸਰ—ਸਮੇਵਾਲਾ | 1 | 1 |
| | | ਮੁਕਤਸਰ— ਪਨੂਆਂ ਵਾਲਾ | 1 | 1 |
| 20. | ਸ਼ਕਤੀ ਕੋਆਪਰੇਟਿਵ ਟਰਾਂਸਪੋਰਟ ਸੋਸਾਇਟੀ, ਮਲੋਟ | ਮਲੋਟ ਖਬਾਂ—ਭੀਟੀ ਵਾਲਾ ਵਾਇਆ ਤੱਪਾ ਖੇੜਾ | 1 | 3 |
| | | ਮਲੋਟ ਸਿੱਖ ਵਾਲਾ ਵਾਇਆ ਲੰਬੀ | 1 | 2 |
| 21. | ਸ਼ਰਨਾਰਥੀ ਕੋਆਪਰੇਟਿਵ ਸੋਸਾਇਟੀ ਟਰਾਂਸਪੋਰਟ, ਅਬੋਹਰ | ਅਬੋਹਰ—ਮੁਕਤਸਰ ਵਾਇਆ ਪਨੂਆਂ ਵਾਲਾ | 2 | 1½ |
| | | ਅਬਹੋਰ—ਸਗੜੀਆ | 1 | 1 |
| | | ਅਬੋਹਰ—ਡੱਬਵਾਲੀ | 2 | 2 |
| | | ਮੁਕਤਸਰ ਸਰਾਏਨਾਗਾ | 1 | 2 |
| | | ਮੁਕਤਸਰ—ਫਾਜ਼ਿਲਕਾ ਵਾਇਆ ਸਮੇਵਾਲੀ | 1 | 1 |
| | | ਮਲੋਟ—ਖੁਬਾਂ—ਭੀਟੀ ਵਾਲਾ | 1 | 1½ |
| | | ਮਲੋਟ ਮੁਕਤਸਰ ਵਾਇਆ ਸਾਮਕੋਟ | 1 | 1½ |
| 22. | ਜੰਤਾਂ ਟਰਾਂਸਪੋਰਟ ਕੋਆਪਰੇਟਿਵ ਸੋਸਾਇਟੀ, ਅਬੋਹਰ । | ਅਬੋਹਰ—ਗੰਗਾ ਨਗਰ | 5 | 8½ |
| | | ਅਬੋਹਰ—ਡੱਬਵਾਲੀ | 2 | 2 |
| | | ਅਬੋਹਰ—ਡੱਬਵਾਲੀ | 1 | 1 |
| | | ਅਬੋਹਰ—ਸਾਧੂ ਵਾਲਾ | 1 | 1 |

| 1 | 2 | 3 | 4 | 5 |
|---|---|---|---|---|
| 23. | ਜੈ ਟਰਾਂਸਪੋਰਟ ਕੋਆਪਰੇਟਿਵ ਸੋਸਾਇਟੀ, ਅਬੋਹਰ । | ਅਬੋਹਰ—ਗੰਗਾ ਨਗਰ | 1 | 1½ |
| | | ਅਬੋਹਰ—ਮੁਕਤਸਰ ਵਾਇਆ ਪਨੂਆ ਵਾਲਾ | 1 | 1 |
| | | ਮੁਕਤਸਰ—ਖੂਨਾਂ | 1 | 2 |
| | | ਅਬੋਹਰ—ਸਗੜੀਆਂ | 1 | 1 |
| | | ਅਬੋਹਰ—ਮੁਕਤਸਰ ਵਾਇਆ ਪਨੂਆਂ ਵਾਲਾ | — | 1 |
| 24. | ਅਬੋਹਰ ਭਾਰਤ ਟਰਾਂਸਪੋਰਟ ਐਂਡ ਗੁਡਜ਼ ਟਰਾਂਸਪੋਰਟ ਕੋਆ-ਪਰੇਟਿਵ ਸੋਸਾਇਟੀਜ਼, ਅਬੋਹਰ । | ਅਬੋਹਰ—ਡੱਬਵਾਲੀ | 1 | 1 |
| 25. | ਅਬੋਹਰ ਪੁਰਸ਼ਾਰਥੀ ਟਰਾਂਸਪੋਰਟ ਕੋਆਪਰੇਟਿਵ ਸੁਸਾਇਟੀ, ਅਬੋਹਰ | ਅਬੋਹਰ—ਗੰਗਾਨਗਰ | 1 | 2 |
| | | ਮਲੋਟ —ਵਜ਼ੀਦ ਪੁਰ | 1 | 1 |
| 26. | ਅਬੋਹਰ ਬਹਾਵਲਪੁਰ ਪੁਰਸ਼ਾਰਥੀ ਕੋਆਪਰੇਟਿਵ ਸੋਸਾਇਟੀ, ਅਬੋਹਰ | ਅਬੋਹਰ —ਸਾਧੂਵਾਲਾ—ਪੱਟੀ | — | 1 |
| | | ਅਬੋਹਰ—ਬਾਹਵਾਲਾ—ਸ਼ੇਰ ਗੜ੍ਹ | — | 1 |
| | | ਅਬੋਹਰ—ਸ਼ੇਰਗੜ੍ਹ ਵਾਇਆ ਆਲਮਗੜ੍ਹ | — | 1 |
| | ,, | ,, | — | 2 |
| 27. | ਐਕਸ ਸਰਵਿਸ ਮੈਨ—ਮੋਟਰ ਕੋਆਪਰੇਟਿਵ ਸੋਸਾਇਟੀ, ਕਪੂਰਥਲਾ | ਕਪੂਰਥਲਾ—ਤਲਵੰਡੀ ਸਾਬੋ ਵਾਲਾ ਮਸੀਆ ਤਕ | 1 | 4 |
| | | ਕਪੂਰਥਲਾ—ਟਾਂਡਾ | 1 | 2 |
| | | ਕਪੂਰਥਲਾ— ਭੋਗਪੁਰ | 1 | 2 |
| | | ਕਪੂਰਥਲਾ—ਸੁਲਤਾਨ ਪੁਰ ਵਾਇਆ ਐਫ. ਡਿੱਗਾ | 2 | 8 |
| | | ਕਪੂਰਥਲਾ—ਸੁਲਤਾਨਪੁਰ ਵਾਇਆ ਪਰਜ਼ੀਆਂ | 2 | 8 |
| | | ਕਪੂਰਥਲਾ—ਸੁਲਤਾਨਪੁਰ ਵਾਇਆ ਭੁਲਪੁਰ | 1 | 1 |
| | | ਕਪੂਰਥਲਾ—ਨਕੋਦਰ | 1 | 2 |
| | | ਕਪੂਰਥਲਾ—ਮੋਗਾ ਵਾਇਆ ਜ਼ੀਰਾ | — | 1 |
| 28. | ਫਗਵਾੜਾ ਐਕਸ ਆਰਮੀ ਟਰਾਂਸ-ਪੋਰਟ ਕੋਆਪਰੇਟਿਵ ਸੋਸਾਇਟੀ ਫਗਵਾੜਾ । | ਜਲੰਧਰ—ਫਗਵਾੜਾ ਵਾਇਆ ਕੁੱਕੜ ਪਿੰਡ ਵਾਇਆ ਮਾਇਉਂ ਪੱਟੀ | — | 2 |
| | | ਜਲੰਧਰ—ਫਗਵਾੜਾ ਵਾਇਆ ਕੁਕੜ ਪਿੰਡ | — | 2 |
| 29. | ਸਟੇਟ ਟਰਾਂਸਪੋਰਟ ਕੋਆਪਰੇਟਿਵ ਸੋਸਾਇਟੀ, ਕਪੂਰਥਲਾ । | ਜਲੰਧਰ—ਅਬੋਹਰ ਵਾਇਆ ਕਪੂਰ-ਥਲਾ | 4 | 2 |
| | | ਅਬੋਹਰ—ਹਨੂਮਾਨਗੜ੍ਹ | 3 | 3½ |

[ਰਾਜ ਮੰਤਰੀ ਟ੍ਰਾਂਸਪੋਰਟ ਅਤੇ ਸ਼ਹਿਰੀ ਹਵਾਬਾਜ਼ੀ]

| 1 | 2 | 3 | 4 | 5 |
|---|---|---|---|---|
| 30. | ਐਕਸ-ਸਰਵਿਸ ਮੈਨ, ਐਮ.ਟੀ. ਕੋਆਪਰੇਟਿਵ ਸੋਸਾਇਟੀ, ਰੋਪੜ । | ਰੋਪੜ–ਲੁਧਿਆਣਾ ਵਾਇਆ ਚਮਕੌਰ ਸਾਹਿਬ | 1 | 1 |
| 31. | ਪੰਜਾਬ ਐਸ. ਈ. ਸੀ. ਕੋਆਪਰੇਟਿਵ ਸੋਸਾਇਟੀ, ਲੁਧਿਆਣਾ । | ਲੁਧਿਆਣਾ–ਜਾਇਰਾ | — | 4 |
| | (ਪਟਿਆਲਾ ਰਿਜ਼ਨ) | | | |
| 32. | ਨਾਭਾ ਕੋਆਪਰੇਟਿਵ ਟਰਾਂਸਪੋਰਟ ਸੋਸਾਇਟੀ, ਲਿਮਿਟਡ, ਨਾਭਾ । | ਨਾਭਾ–ਸਰਹੰਦ ਬਰਾਸਤਾ ਭੋੜਾ | 1 | 1 |
| 33. | ਨਿਆਲ ਕੋਆਪਰੇਟਿਵ ਟਰਾਂਸਪੋਰਟ ਸੋਸਾਇਟੀ ਪੇਟਰਨ । | ਸਮਾਨਾ–ਮੋਹਿਆਲਾ, ਸਮਾਣਾ–ਸ਼ੁਤਰਾਣਾ | 1 | 2 |
| 34. | ਸੰਗਰੂਰ ਪਰੋਗਰੈਸਿਵ ਕੋਆਪਰੇਟਿਵ ਟਰਾਂਸਪੋਰਟ ਸੋਸਾਇਟੀ, ਸੰਗਰੂਰ । | ਸੰਗਰੂਰ–ਚੀਮਾਂ–ਸਾਹੋਕੇ ਫਤੇਗੜ੍ਹ ਸੰਗਰੂਰ–ਲੌਂਗਵਾਣਾ । | 4 | 3 |
| 35. | ਕਰਮਗੜ੍ਹ ਕੋਆਪਰੇਟਿਵ ਟਰਾਂਸਪੋਰਟ ਸੋਸਾਇਟੀ ਬਰਨਾਲਾ । | ਬਰਨਾਲਾ-ਭਦੌੜ | 2 | 2 |
| | | ਬਰਨਾਲਾ–ਰਾਮਪੁਰਾ | 1 | 1 |
| | | ਬਰਨਾਲਾ–ਬਠਿੰਡਾ | 1 | 1 |
| | | ਬਰਨਾਲਾ–ਰਾਮਪੁਰਾ–ਢੋਡੀਪੁਰਾ | 1 | 1 |
| | | ਬਰਨਾਲਾ–ਜੈਤੂ | | |
| 36. | ਪ੍ਰੇਮ ਕੋਆਪਰੇਟਿਵ ਟਰਾਂਸਪੋਰਟ ਸੋਸਾਇਟੀ, ਭਦੌੜ | ਜੇਛ–ਭਦੌੜ–ਬਰਨਾਲਾ | 2 | 3 |
| | | ਬਰਨਾਲਾ–ਭਦੌੜ | 2 | 2 |
| | | ਰਾਮਪੁਰਾ ਢੋਡੀ ਪੁਰਾ | 1 | 1 |
| | | ਰਾਮਪੁਰਾ– ਕੋਟਕਪੂਰਾ–ਬੈਲੋਂ | 1 | 1 |
| | | ਭਦੌੜ –ਫੂਲ | 1 | 1 |
| | | ਭਦੌੜ–ਵਾਪਸੀ ਫੇਰੇ ਰਾਮਪੁਰਾ ਤਕ | | |
| | | ਬਰਨਾਲਾ ਰਾਮਪੁਰਾ ਬਰਾਸਤਾ ਸਹਨਲ | 1 | 1 |
| 37. | ਗਰੀਨ ਕੋਆਪਰੇਟਿਵ ਸੋਸਾਇਟੀ, ਧੂਰੀ । | ਬਰਨਾਲਾ-ਬਠਿੰਡਾ | 1 | 1 |
| 38. | ਯੂਨਾਈਟਿਡ ਕੋਆਪਰੇਟਿਵ ਟਰਾਂਸਪੋਰਟ, ਮੰਡੀ ਫੂਲ | ਬਲਿਆ ਵਾਲੀ–ਜੈਤੂ | 1 | 1 |
| 39. | ਰੋਪੜ ਐਕਸ-ਸਰਵਿਸਮੈਨ ਐਂਡ ਜਨਰਲ ਸੋਸਾਇਟੀ, ਰਜਿਸਟਰਡ ਰੋਪੜ । | ਰੋਪੜ–ਪੁਰਖਾਲੀ–ਹਰੀਪੁਰ | 1 | 1 |
| | | ਰੋਪੜ–ਹਵਾੜਾ–ਬਰਾਸਤਾ ਮੋਰਿੰਡਾ | 1 | 1 |
| 40. | ਗਰਗ ਟਰਾਂਸਪੋਰਟ ਕੋਆਪਰੇਟਿਵ ਸੋਸਾਇਟੀ, ਸਮਾਨਾ । | ਸੰਗਰੂਰ–ਨੈਹਲਾ–ਨਾਗਰਾ–ਗਰਾਚੋਨ–ਭਵਾਨੀਗੜ੍ਹ | 1 | 2 |

**ਸਰਦਾਰ ਦਰਸ਼ਨ ਸਿੰਘ ਕੇ.ਪੀ.**: ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਹਰੀਜਨਾਂ ਅਤੇ ਗੈਰ-ਹਰੀਜਨਾਂ ਦਾ ਪਤਾ ਨਹੀਂ । ਪਰ ਮਨਿਸਟਰ ਸਾਹਿਬ ਨੂੰ ਪਤਾ ਹੈ ਕਿ ਹਰੀਜਨ ਸੋਸਾਇਟੀਆਂ ਨੂੰ ਕੋਈ ਰੂਟ ਨਹੀਂ ਦਿੱਤਾ ਹੈ । (ਵਿਘਨ) ਮਨਿਸਟਰ ਸਾਹਿਬ ਨੇ ਆਪਣੀ ਮਰਜ਼ੀ ਨਾਲ ਰੂਟਸ ਦਿੱਤੇ ਹਨ, ਕੀ ਇਹ ਹਰੀਜਨ ਸੋਸਾਇਟੀਆਂ ਦੇ ਨਾਮ ਦੱਸ ਸਕਦੇ ਹਨ ਜਿਨ੍ਹਾਂ ਨੂੰ ਇਹ ਰੂਟ ਪਰਮਿਟਸ ਦਿੱਤੇ ਗਏ ਹੋਣ?

**ਰਾਜ ਮੰਤਰੀ** (ਟ੍ਰਾਂਸਪੋਰਟ ਅਤੇ ਸ਼ਹਿਰੀ ਹਵਾਬਾਜ਼ੀ): ਸਪੀਕਰ ਸਾਹਿਬ, ਐਸੀ ਕੋਈ ਗੱਲ ਨਹੀਂ ਹੈ। ਇਹ ਸੋਸਾਇਟੀਆਂ ਕੋਆਪ੍ਰੇਟਿਵ ਮਹਿਕਮੇ ਵਿਚ ਰਜਿਸਟਰਡ ਹੁੰਦੀਆਂ ਹਨ। ਟ੍ਰਾਂਸਪੋਰਟ ਡਿਪਾਰਟ-ਮੈਂਟ ਵਿਚ ਤਾਂ ਕੰਪਨੀ ਦਾ ਨਾਂ ਲਿਖਿਆ ਹੁੰਦਾ ਹੈ । ਉਹਦੇ ਵਿਚ ਇਹ ਨਹੀਂ ਪਤਾ ਲਗ ਸਕਦਾ ਕਿ ਕਿਹੜੀ ਹਰੀਜਨਾਂ ਲਈ ਹੈ । ਦੋ ਜੱਟ ਅਤੇ ਦਸ ਹਰੀਜਨਜ਼ ਜਾਂ ਦਸ ਜੱਟ ਅਤੇ ਦੋ ਹਰੀਜਨ ਵੀ ਮਿਲਕੇ ਸੋਸਾਇਟੀ ਬਣਾ ਸਕਦੇ ਹਨ (ਵਿਘਨ) ਇਹ ਰਜਿਸਟ੍ਰੇਸ਼ਨ ਦਾ ਕੰਮ ਕੋਆਪ੍ਰੇਟਿਵ ਦਾ ਮਹਿਕਮਾ ਕਰਦਾ ਹੈ । ਸਾਡੇ ਕੋਲ ਸੋਸਾਇਟੀਆਂ ਦੇ ਨਾਂ ਹੁੰਦੇ ਹਨ । ਅਸੀਂ ਆਪਣੇ ਤੌਰ ਤੇ ਪਤਾ ਕਰਵਾਇਆ ਹੈ। ਇਹ ਹੇਠ ਦੱਸੀਆਂ ਤਿੰਨ ਕੰਪਨੀਆਂ ਦਾ ਪਤਾ ਲੱਗਿਆ ਹੈ ਜਿਨ੍ਹਾਂ ਵਿਚ ਹਰੀਜਨਾਂ ਅਤੇ ਬੈਕਵਰਡ ਕਲਾਸਿਜ਼ ਦੇ ਹਿੱਸੇ ਜ਼ਿਆਦਾ ਹਨ :—

| | | | |
|---|---|---|---|
| 1. ਪੰਜਾਬ ਸ਼ੈਡਿਊਲਡ ਕਾਸਟ ਅਤੇ ਬੈਕਵਰਡ ਕਲਾਸਿਜ਼ ਟ੍ਰਾਂਸਪੋਰਟ ਸੋਸਾਇਟੀ ਲਿਮ: | (1) ਲੁਧਿਆਣਾ—ਸਿਆੜ | 2 ਪਰਮਿਟ | 4 ਵਾਪਸੀ ਫੇਰੇ |
| | (2) ਲੁਧਿਆਣਾ—ਰਾਏਕੋਟ ਬਰਸਾਤਾ ਤਲਵੰਡੀ | 1 " | 1 " |
| 2. ਫਿਲੌਰ ਬੱਸ ਐਂਡ ਟ੍ਰਾਂਸਪੋਰਟ | (1) ਲੁਧਿਆਣਾ—ਮਿਠੂੰਸਾਹਿਬ | 1 " | 3 " |
| | (2) ਲੁਧਿਆਣਾ—ਤੁੰਗ | 1 " | 2 " |
| 3. ਪਬਲਿਕ ਰੋਡਵੇਜ਼ | (1) ਹੁਸ਼ਿਆਰਪੁਰ—ਤਲਵਾੜਾ | 1 " | 1 " |
| | (2) ਹੁਸ਼ਿਆਰਪੁਰ —ਬਟਾਲਾ | 1 " | 1 " |
| | (3) ਗੜ੍ਹਸ਼ੰਕਰ—ਫਿਲੌਰ ਬਰਾਸਤਾ ਬੰਗਾ | 2 " | 3 " |
| | (4) ਹੁਸ਼ਿਆਰਪੁਰ—ਕਪੂਰਥਲਾ | 1 " | 1 " |
| | (5) ਹੁਸ਼ਿਆਰਪੁਰ—ਜਲੰਧਰ | 1 " | 1 " |
| | (6) ਨਵਾਂ ਸ਼ਹਿਰ—ਮੋਰਾਂਵਾਲਾ | 1 " | 3 " |
| | (7) ਹੁਸ਼ਿਆਰਪੁਰ—ਨਸਰਾਲਾ ਅਜ਼ਰਾਮ | 1 " | 3 " |

**आचार्य पृथ्वी सिंह आज़ाद** : क्या चीफ मिनिस्टर साहिब यह बताने की कृपा करेंगे कि जब सरकार की यह नीति है कि हरिजनों की आर्थिक उन्नति करनी है तो फिर कौन सी रुकावट है जो इनको रुट परमिट देने में सरकार के रास्ते में आती है ?

**ਰਾਜ ਮੰਤਰੀ**: ਸਪੀਕਰ ਸਾਹਿਬ, ਇਹ ਜਿਹੜਾ ਮੋਟਰ ਵਹੀਕਲ ਐਕਟ ਹੈ ਇਹ ਆਲ ਇੰਡੀਆ ਐਕਟ ਹੈ ਅਤੇ ਇਸ ਵਿਚ ਅਮੈਂਡਮੈਂਟ ਸੈਂਟਰ ਵਾਲੇ ਹੀ ਕਰ ਸਕਦੇ ਹਨ । ਪੰਜਾਬ ਵਾਲੇ ਇਸ ਨੂੰ ਅਮੈਂਡ ਨਹੀਂ ਕਰ ਸਕਦੇ ।

**ਚੌਧਰੀ ਦਰਸ਼ਨ ਸਿੰਘ** : ਕੀ ਇਨ੍ਹਾਂ ਨੂੰ ਪਤਾ ਹੈ ਕਿ ਅਮੈਂਡਮੈਂਟ ਇਜ਼ ਲੀਸਟ ਨੀਡਿਡ । ਇੰਡੀਅਨ ਆਇਲ ਕੰਪਨੀ ਵਿਚ ਅਤੇ ਹੋਰ ਪੈਟਰੋਲ ਪੰਪਸ ਵਿਚ ਅਲਾਟਮੈਂਟ ਵਾਸਤੇ ਗੌਰਮਿੰਟ ਦੀਆਂ ਹਦਾਇਤਾਂ ਹਨ ਕਿ ਹਰੀਜਨਾਂ ਨੂੰ ਪਰੈਫਰੈਂਸ ਦਿੱਤੀ ਜਾਵੇਗੀ । (ਵਿਘਨ) ਤਾਂ ਫਿਰ ਸਰਕਾਰ ਨੂੰ ਇਸ ਵਿਚ ਕੋਈ ਰੁਕਾਵਟ ਨਹੀਂ ਹੈ। ਉਨ੍ਹਾਂ ਨੂੰ ਪਰੈਫਰੈਂਸ ਦੇਣ ਵਿਚ ਕੋਈ ਰੁਕਾਵਟ ਨਹੀਂ ਹੋਣੀ ਚਾਹੀਦੀ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਰੁਕਾਵਟ ਦੀ ਗੱਲ ਨਹੀਂ ਕੀਤੀ । ਮੈਂ ਰੂਲਜ਼ ਦੀ ਗੱਲ ਕੀਤੀ ਹੈ । ਹਾਊਸ ਜਾਂ ਸੀ. ਐਮ. ਸਾਹਿਬ ਜਿਸ ਤਰ੍ਹਾਂ ਚਾਹੁੰਦੇ ਹਨ ਉਸੇ ਤਰ੍ਹਾਂ ਹੋ ਸਕਦਾ ਹੈ । ਮੈਂ ਤਾਂ ਸਿਰਫ ਰੂਲਜ਼ ਦੀ ਗੱਲ ਕੀਤੀ ਹੈ ।

**ਸਰਦਾਰ ਬਸੰਤ ਸਿੰਘ ਖਾਲਸਾ** : ਵਜ਼ੀਰ ਸਾਹਿਬ ਨੇ ਇਕ ਸਵਾਲ ਦੇ ਜਵਾਬ ਵਿਚ ਦਸਿਆ ਹੈ ਕਿ ਇਹ ਜਿਹੜੀਆਂ ਕੰਪਨੀਆਂ ਰਜਿਸਟਰਡ ਹਨ ਉਨ੍ਹਾਂ ਵਿਚੋਂ ਉਹ ਕੋਈ ਸ਼ੈਡਿਊਲਡ ਕਾਸਟਸ ਦੀ ਅਲਹਿਦਾ ਕੰਪਨੀ ਨਹੀਂ ਦੱਸ ਸਕਦੇ । ਜੇ ਦੱਸਣ ਲੱਗੇ ਤਾਂ ਉਨ੍ਹਾਂ ਨੇ ਰੂਲਜ਼ ਪੜ੍ਹਨੇ ਸ਼ੁਰੂ ਕਰ ਦਿੱਤੇ। (ਵਿਘਨ) ਕੀ ਵਜ਼ੀਰ ਸਾਹਿਬ ਇਹ ਦੱਸਣਗੇ ਕਿ ਸ਼ੈਡਿਊਲਡ ਕਾਸਟਸ ਇਨ੍ਹਾਂ ਕੰਪਨੀਆਂ ਦੇ ਹੱਕਦਾਰ ਹਨ ਜਾਂ ਨਹੀਂ? ਕੀ ਉਹ ਚੰਗੇ ਉਪਰੇਟਰ ਹਨ ਜਾਂ ਨਹੀਂ?

**ਰਾਜ ਮੰਤਰੀ**: ਐਸੀ ਗੱਲ ਨਹੀਂ ਹੈ, ਜਿਹੜੀਆਂ ਕੰਪਨੀਆਂ ਦੇ ਨਾਮ ਲਏ ਹਨ ਉਹ ਹਰੀਜਨਾਂ ਦੀਆਂ ਨਹੀਂ ਹਨ, ਉਨ੍ਹਾਂ ਵਿਚ ਹੋਰ ਵੀ ਬਹੁਤ ਸਾਰੇ ਬੰਦੇ ਸ਼ਾਮਿਲ ਹਨ । ਜਿਹੜਾ ਪਹਿਲੀ ਸੁਸਾਇਟੀ ਦਾ ਨਾਮ ਲਿਆ ਹੈ ਉਸ ਦੇ 6–7 ਸੌ ਮੈਂਬਰ ਹਨ । ਜੇ ਉਨ੍ਹਾਂ ਦੀ ਇਕ ਮੀਟਿੰਗ ਕਰ ਕੇ ਦੇਖੀਏ ਤਾਂ ਪਤਾ ਲੱਗਦਾ ਹੈ ਕਿ ਉਨ੍ਹਾਂ ਵਿਚ ਹੋਰ ਵੀ ਆ ਜਾਂਦੇ ਹਨ । ਸੋ ਇਹ ਕੰਪਨੀਆਂ ਨਿਰੋਲ ਉਨ੍ਹਾਂ ਦੀਆਂ ਨਹੀਂ ਹਨ ।

**ਸਰਦਾਰ ਬਸੰਤ ਸਿੰਘ ਖਾਲਸਾ** : ਮੈਂ ਤਾਂ ਇਹ ਪੁੱਛਿਆ ਹੈ ਕਿ ਕੀ ਉਹ ਚੰਗੇ ਉਪਰੇਟਰ ਹਨ ਜਾਂ ਨਹੀਂ?

(ਕੋਈ ਉੱਤਰ ਨਹੀਂ ਦਿੱਤਾ ਗਿਆ ।)

**ਚੌਧਰੀ ਰਾਮ ਸਿੰਘ** : ਜਿਹੜੇ ਰੂਟ ਰੋਡਵੇਜ਼ ਦੇ ਖਾਲੀ ਹਨ, ਜੇ ਉਨ੍ਹਾਂ ਤੇ ਹਰੀਜਨ ਸੋਸਾਇਟੀਆਂ ਬਣਾ ਲੈਣ ਤਾਂ ਕੀ ਉਨ੍ਹਾਂ ਨੂੰ ਪ੍ਰਾਇਓਰਿਟੀ ਦੇਣਗੇ?

**ਰਾਜ ਮੰਤਰੀ**: ਜੋ ਰੂਲਜ਼ ਦੀ ਗੱਲ ਹੈ, ਉਸ ਬਾਰੇ ਮੈਂ ਕੁਝ ਨਹੀਂ ਕਹਿ ਸਕਦਾ । ਅਸੀਂ ਉਨ੍ਹਾਂ ਨੂੰ ਪਹਿਲ ਹਰ ਥਾਂ ਤੇ ਪਹਿਲਾਂ ਹੀ ਦੇ ਰਹੇ ਹਾਂ ਅਤੇ ਫਿਰ ਵੀ ਉਨ੍ਹਾਂ ਨੂੰ ਪਹਿਲ ਦੇਣ ਵਿਚ ਕੋਈ ਹਰਜ ਨਹੀਂ ਹੈ। ਪਰਮਿਟ, ਰੂਟ ਦੇਣ ਦਾ ਫੈਸਲਾ ਕੋਰਟ ਕਰਦੀ ਹੈ । ਇਹ ਰੂਟ ਪਰਮਿਟ ਦੇਣ ਦਾ ਫੈਸਲਾ ਮਨਿਸਟਰ ਨਹੀਂ ਕਰਦਾ ਇਹ ਕੋਰਟ ਦਾ ਹਿਸਾਬ ਕਿਤਾਬ ਹੈ ।

**ਸ਼੍ਰੀ ਪਿਆਰਾ ਰਾਮ ਧੰਨੋਵਾਲੀ**: ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਸਪਲੀਮੈਂਟਰੀ ਦੇ ਜਵਾਬ ਵਿਚ ਦੱਸਿਆ ਹੈ ਕਿ ਜਿਹੜਾ ਪੰਜਾਬ ਮੋਟਰ ਵਹੀਕਲ ਐਕਟ ਹੈ, ਇਹ ਗੌਰਮਿੰਟ ਆਫ ਇੰਡੀਆ ਦਾ ਐਕਟ ਹੈ ਅਤੇ ਇਸ ਵਿਚ ਅਸੀਂ ਅਮੈਂਡਮੈਂਟ ਨਹੀਂ ਕਰ ਸਕਦੇ । ਕੀ ਵਜ਼ੀਰ ਸਾਹਿਬ ਇਸ ਗੱਲ ਤੋਂ ਜਾਣੂ ਹਨ ਕਿ ਅੰਡਰ Article 16(4) Constitution of India ਸਟੇਟ ਗੌਰਮਿੰਟ ਨੂੰ ਸ਼ੈਡਿਊਲਡ ਕਾਸਟਸ ਦੀ ਮਾਲੀ ਹਾਲਤ ਸੁਧਾਰਨ ਅਤੇ ਦੂਸਰੀਆਂ ਹੋਰ ਰਿਆਇਤਾਂ ਉਨ੍ਹਾਂ ਨੂੰ ਦੇਣ ਲਈ ਪੂਰੀ ਤਰ੍ਹਾਂ ਖੁੱਲੀ ਇਜਾਜ਼ਤ ਹੈ । ਕੀ ਮਨਿਸਟਰ ਸਾਹਿਬ ਇਸ ਤੋਂ ਜਾਣੂ ਹਨ ?

**ਰਾਜ ਮੰਤਰੀ**: ਮੈਂ ਨਾਂਹ ਨਹੀਂ ਕੀਤੀ। ਜੋ ਕੁਝ ਵੀ ਉਹ ਕਹਿੰਦੇ ਹਨ, ਠੀਕ ਹੈ। ਪੰਜਾਬ ਗੌਰਮਿੰਟ ਹਰੀਜਨਾਂ ਦੀ ਭਲਾਈ ਕਰਨ ਲਈ ਹਰ ਵੇਲੇ ਤਿਆਰ ਹੈ। ਮੈਂ ਤਾਂ ਰੂਲਜ਼ ਦੀ ਗੱਲ ਕੀਤੀ ਸੀ।

**ਸਰਦਾਰ ਧੰਨਾ ਸਿੰਘ ਗੁਲਸ਼ਨ** : ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਗੱਲ ਠੀਕ ਨਹੀਂ ਕਿ ਪਿਛਲੇ ਸਾਲ ਦੇ ਬਜਟ ਸੈਸ਼ਨ ਵਿਚ ਇਸ ਹਾਊਸ ਵਿਚ ਚੀਫ ਮਨਿਸਟਰ ਸਾਹਿਬ ਨੇ ਅਤੇ ਹੋਰ ਮਨਿਸਟਰਜ਼ ਨੇ ਵੀ ਐਸ਼ੋਅਰੈਂਸ ਦਿਵਾਈ ਸੀ ਕਿ ਹਰੀਜਨਾਂ ਦੀਆਂ ਕੋਆਪ੍ਰੇਟਿਵ ਸੋਸਾਇਟੀਆਂ ਨੂੰ ਰੂਟ ਦੇਣ ਵੇਲੇ ਪਹਿਲ ਦਿੱਤੀ ਜਾਵੇਗੀ। ਵਜ਼ੀਰ ਸਾਹਿਬ ਨੇ ਜਿਹੜਾ ਜਵਾਬ ਦਿੱਤਾ ਹੈ ਉਸ ਤੋਂ ਪਤਾ ਲਗਦਾ ਹੈ ਕਿ ਇਨ੍ਹਾਂ ਨੇ ਹਰੀਜਨਾਂ ਨੂੰ ਉਸੇ ਤਰ੍ਹਾਂ ਹੀ ਪਿੱਛੇ ਰਖਿਆ ਹੈ। ਵਜ਼ੀਰ ਸਾਹਿਬ ਨੇ ਇਹ ਵੀ ਕਿਹਾ ਹੈ ਕਿ ਰੂਟਸ ਦਾ ਫੈਸਲਾ ਕੋਰਟ ਕਰਦੀ ਹੈ। ਉਨ੍ਹਾਂ ਨੂੰ ਇਸ ਗੱਲ ਦਾ ਗਿਆਨ ਹੋਣਾ ਚਾਹੀਦਾ ਹੈ ਕਿ ਰੂਟ ਦੇਣ ਦਾ ਫੈਸਲਾ ਕੋਰਟ ਨਹੀਂ ਕਰਦੀ, ਇਸ ਬਾਰੇ ਮਨਿਸਟਰ ਨੂੰ ਪਾਵਰ ਮਿਲੀ ਹੋਈ ਹੈ?

**ਰਾਜ ਮੰਤਰੀ** : ਇਹ ਗੱਲ ਨਹੀਂ ਹੈ, ਰੂਟ ਸਟੇਟ ਟ੍ਰਾਂਸਪੋਰਟ ਕਮਿਸ਼ਨਰ ਦਿੰਦਾ ਹੈ। ਜਿਨ੍ਹਾਂ ਦੇ ਫੈਸਲੇ ਨਹੀਂ ਹੁੰਦੇ ਉਨ੍ਹਾਂ ਬਾਰੇ ਅਪੀਲ ਲਈ ਸੈਸ਼ਨ ਕੋਰਟ ਵਿਚ ਅਤੇ ਜਾਂ ਹਾਈਕੋਰਟ ,ਸੁਪਰੀਮ ਕੋਰਟ ਵਿਚ ਜਾਂਦੇ ਹਨ ਅਤੇ ਉਹ ਸਾਡੇ ਕੋਲ ਨਹੀਂ ਆਉਂਦੇ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਹਰੀਜਨਾਂ ਦੇ ਮਸਲੇ ਵਿਚ ਉਨ੍ਹਾਂ ਨੂੰ ਪਰੈਫਰੈਂਸ ਦੇਣ ਦੀ ਗੱਲ ਹੈ, ਪੜ੍ਹਿਆਂ ਲਿਖਿਆ ਦੀ ਬੇਰੋਜ਼ਗਾਰੀ ਨੂੰ ਮੁੱਖ ਰਖਦੇ ਹੋਏ ਕੀ ਜਿਹੜੇ ਗਰੈਜੂਏਟ ਬੇਰੁਜ਼ਗਾਰ ਹਨ ਜੇ ਉਹ ਆਪਣੀਆਂ ਸੋਸਾ-ਇਟੀਆਂ ਬਣਾ ਲੈਣ ਤਾਂ ਕੀ ਇਹ ਉਨ੍ਹਾਂ ਨੂੰ ਇਸ ਵਿਚ ਪਰੈਫਰੈਂਸ ਦੇਣਗੇ?

**ਰਾਜ ਮੰਤਰੀ** : ਜੇ ਉਹ ਅਪਲਾਈ ਕਰਨਗੇ ਤਾਂ ਉਨ੍ਹਾਂ ਨੂੰ ਪਰੈਫਰੈਂਸ ਦੇਣ ਬਾਰੇ ਪੂਰੀ ਪੂਰੀ ਕੋਸ਼ਿਸ਼ ਕਰਾਂਗੇ।

**ਸ਼੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਮੈਂ ਇਹ ਜਾਨਣਾ ਚਾਹੁੰਦਾ ਹਾਂ, ਜਿਸ ਤਰ੍ਹਾਂ ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਅਸੀਂ ਇੰਡੀਵਿਜੂਅਲ ਕੰਪਨੀਆਂ ਨੂੰ ਅਤੇ ਕੋਆਪ੍ਰੇਟਿਵ ਸੋਸਾਇਟੀਜ਼ ਨੂੰ ਰੂਟ ਪਰਮਿਟ ਦਿੰਦੇ ਹਾਂ ਅਤੇ ਜਾਂ ਕੋਆਪ੍ਰੇਟਿਵ ਸੁਸਾਇਟੀਜ਼ ਨੂੰ ਪਰੈਫਰੈਂਸ ਦਿੰਦੇ ਹਾਂ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਰੂਟ ਪਰਮਿਟ ਐਨੀਆਂ ਕੰਪਨੀਜ਼ ਨੂੰ ਦਿੱਤੇ ਜਾਂਦੇ ਹਨ ਉਸ ਵਿਚ ਹਰੀਜਨਾਂ ਦੀ ਕਿੰਨੀ ਰੇਸ਼ੋ ਹੈ? ਜਿਹੜੀ ਇਨ੍ਹਾਂ ਨੇ ਕੰਡੀਸ਼ਨ ਲਾਈ ਹੈ ਉਸ ਮੁਤਾਬਕ ਤਾਂ ਜੋ ਐਗਜ਼ਿਸਟਿੰਗ ਟ੍ਰਾਂਸਪੋਰਟਰਜ਼ ਹਨ ਇਸ ਤਰ੍ਹਾਂ ਉਹੀ ਪਰਮਿਟ ਲਈ ਜਾਣਗੇ। ਕੀ ਉਨ੍ਹਾਂ ਵਿਚ 10-20 ਪਰਸੈਂਟ ਰੂਟ ਕੱਢ ਕੇ ਸ਼ਡਿਊਲਡ ਕਾਸਟਸ ਨੂੰ ਦੇਣਗੇ ?

**ਰਾਜ ਮੰਤਰੀ**: ਜੇ ਰੂਲਜ਼ ਵਿਚ ਇਹ ਗੱਲ ਹੋਈ ਤਾਂ ਜ਼ਰੂਰ ਉਨ੍ਹਾਂ ਨੂੰ ਪਹਿਲ ਦਿੱਤੀ ਜਾਵੇਗੀ

**ਕਾਮਰੇਡ ਅੱਛਰਾ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ, ਜਿਸ ਤਰ੍ਹਾਂ ਉਨ੍ਹਾਂ ਨੇ ਦੱਸਿਆ ਹੈ ਕਿ ਹਰੀਜਨ ਨੂੰ ਨਵੇਂ ਰੂਟ ਨਹੀਂ ਦਿੱਤੇ ਗਏ। ਵੈਸੇ ਵੀ ਨੈਸ਼ਨੇ-ਲਾਈਜ਼ੇਸ਼ਨ ਦੀ ਗੱਲ ਹੈ, ਕੀ ਇਹ ਜਿਹੜੇ ਰੂਟ ਦਿੱਤੇ ਹੋਏ ਹਨ ਉਨ੍ਹਾਂ ਨੂੰ ਇਹ ਦੇਖਣਗੇ ਕਿ ਕੀ ਇਹ ਨਜਾਇਜ਼ ਤਾਂ ਨਹੀਂ ਦਿੱਤੇ ਹੋਏ ?

**ਰਾਜ ਮੰਤਰੀ :** ਕੋਈ ਨਜਾਇਜ਼ ਰੂਟ ਨਹੀਂ ਦਿੱਤੇ । ਜਦ ਨਜਾਇਜ਼ ਰੂਟ ਦਿੱਤੇ ਹੀ ਨਹੀਂ ਗਏ ਤਾਂ ਫਿਰ ਇਸ ਤੇ ਗੌਰ ਕਰਨ ਦਾ ਸਵਾਲ ਹੀ ਨਹੀਂ ਪੈਦਾ ਹੁੰਦਾ ।

**ਚੌਧਰੀ ਦਰਸ਼ਨ ਸਿੰਘ :** ਸਰਕਾਰ ਦਾ ਪ੍ਰਾਈਵੇਟ ਉਪਰੇਟਰਾਂ ਨਾਲ 60 ਅਤੇ 40 ਦੀ ਰੇਸ਼ੋ ਮੁਤਾਬਿਕ ਰੂਟਸ ਬਾਰੇ ਐਗਰੀਮੈਂਟ ਹੋਇਆ ਹੈ । ਜਿਹੜੀ ਮਾਈਲੇਜ ਮਿੱਸ ਹੋ ਰਹੀ ਹੈ, ਉਸ ਦੀਆਂ ਜਿਹੜੀਆਂ ਫਿੱਗਰਜ਼ ਹਨ ਉਨ੍ਹਾਂ ਅਨੁਸਾਰ ਪ੍ਰਾਈਵੇਟ ਉਪਰੇਟਰਾਂ ਨੇ 80% ਮਾਈਲੇਜ ਰਨ ਕੀਤੀ ਹੈ ਅਤੇ ਗੌਰਮਿੰਟ ਨੇ 20% ਮਾਈਲੇਜ ਰਨ ਕੀਤੀ ਹੈ । It is a fact or not a fact ਇਹ ਰੂਟਸ ਦੀ ਅਲਾਟਮੈਂਟ ਵਿਚ ਓਵਰਲੈਪਿੰਗ ਕਿਉਂ ਕਰਦੇ ਹਨ?

**ਰਾਜ ਮੰਤਰੀ :** ਮਾਈਲੇਜ ਮਿੱਸ ਨਹੀਂ ਹੋ ਰਹੀ, ਮਾਈਲੇਜ ਪੂਰੀ ਚੱਲ ਰਹੀ ਹੈ । ਇਨ੍ਹਾਂ ਨੂੰ ਭੁਲੇਖਾ ਲਗਾ ਹੈ, ਕੋਈ ਮਾਈਲੇਜ ਮਿੱਸ ਨਹੀਂ ਹੋਈ ।

---

**ਅੰਮ੍ਰਿਤਸਰ ਅਤੇ ਪਟਿਆਲਾ ਵਿਖੇ ਸਰਕਾਰੀ ਮੈਡੀਕਲ ਕਾਲਜਾਂ ਦੁਆਰਾ ਗੁਲੂਕੋਜ਼ ਬਣਾਉਣਾ**

*2945. ਕਾਮਰੇਡ ਸੱਤ ਪਾਲ ਡਾਂਗ
**ਕਾਮਰੇਡ ਸੱਘੜ ਸਿੰਘ** } ਕੀ ਸਿਹਤ ਅਤੇ ਪਰਿਵਾਰ ਨਿਯੋਜਨ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ :—

(ੳ) ਕੀ ਇਹ ਠੀਕ ਹੈ, ਕਿ ਕੁਝ ਹੀ ਸਮਾਂ ਪਹਿਲਾਂ ਤੱਕ ਅਮ੍ਰਿਤਸਰ ਅਤੇ ਪਟਿਆਲਾ ਵਿਖੇ ਦੋ ਸਰਕਾਰੀ ਮੈਡੀਕਲ ਕਾਲਜ ਅਤੇ ਉਨ੍ਹਾਂ ਨਾਲ ਲੱਗਦੇ ਹਸਪਤਾਲ ਆਪਣੀਆਂ ਲੋੜਾਂ ਲਈ (ਆਪਣੇ ਮਰੀਜ਼ਾਂ ਲਈ) ਗੁਲੂਕੋਜ਼ ਬਣਾਇਆ ਕਰਦੇ ਸਨ ;

(ਅ) ਕੀ ਹੁਣ ਇਹ ਬੰਦ ਕਰ ਦਿਤਾ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕੀ ਕਾਰਣ ਹਨ?

**ਸ੍ਰੀ ਖੁਸ਼ਹਾਲ ਬਹਿਲ** (ਉਪ-ਮੰਤਰੀ ਘਰੇਲੂ ਉਦਯੋਗ): (ੳ) ਹਾਂ ਜੀ । ਵੀ.ਜੇ. ਹਸਪਤਾਲ, ਅੰਮ੍ਰਿਤਸਰ ਅਤੇ ਰਾਜਿੰਦਰਾ ਹਸਪਤਾਲ, ਪਟਿਆਲਾ ਵਿੱਚ ਲੋੜ ਅਨੁਸਾਰ ਕੁਝ ਮਿਕਦਾਰ ਵਿੱਚ ਗੁਲੂਕੋਜ਼ ਬਣਾਇਆ ਜਾਂਦਾ ਸੀ ।

(ਅ) ਹਾਂ ਜੀ, ਡਿਵੀਜ਼ਨਲ ਡਰੱਗ ਇਨਸਪੈਕਟਰ ਦੀ ਨਿਰੀਖਣ ਰਿਪੋਰਟ ਦੇ ਆਧਾਰ ਤੇ ਡਰੱਗ ਕੰਟਰੋਲਰ ਵੱਲੋਂ ਕੀਤੀਆਂ ਹਦਾਇਤਾਂ ਅਨੁਸਾਰ ਤਕਨੀਕੀ ਘਾਟਾਂ ਅਤੇ ਉਲਝਣਾਂ ਕਾਰਨ ਇਨ੍ਹਾਂ ਸੰਸਥਾਵਾਂ ਵਿੱਚ ਗੁਲੂਕੋਜ਼ ਬਣਾਉਣਾ ਬੰਦ ਕਰਨਾ ਪਿਆ ।

**ਕਾਮਰੇਡ ਸੱਘੜ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਿਨਾਂ ਚਿਰ ਉਹ ਗੁਲੂਕੋਜ਼ ਬਣਦਾ ਰਿਹਾ ਹੈ ਕੀ ਉਹ ਜਨਤਾ ਲਈ ਠੀਕ ਰਿਹਾ ਹੈ ਜਾਂ ਹਾਨੀਕਾਰਕ ਸਾਬਤ ਹੋਇਆ?

**ਉਪ-ਮੰਤਰੀ :** ਸਪੀਕਰ ਸਾਹਿਬ, ਕੋਈ ਐਸੀ ਗੱਲ ਨਹੀਂ ਹੋਈ । ਗੁਲੂਕੋਜ਼ ਜੋ ਉਥੇ ਬਣਦਾ ਸੀ ਉਸ ਦੀ ਬਕਾਇਦਾ ਇਨਸਪੈਕਸ਼ਨ ਹੋਣ ਦੇ ਬਾਦ ਡਰੱਗ ਇਨਸਪੈਕਟਰ ਨੇ ਰਿਕੁਮੈਂਡ ਕੀਤਾ ਕਿ ਇਸ ਇਕੁਵਿਪਮੈਂਟ ਦੀ ਜ਼ਰੂਰਤ ਹੈ । ਅਸੀਂ ਇਹ ਮਹਿਸੂਸ ਕੀਤਾ ਕਿ ਜਿਨਾ ਚਿਰ ਇਹ ਇਕੁਵਿਪ-ਮੈਂਟ ਨਾ ਮਿਲ ਜਾਵੇ ਇਸ ਦੀ ਮੈਨੁਫੈਕਚਰ ਨੂੰ ਬੰਦ ਕੀਤਾ ਜਾਵੇ । ਸੋ ਉਸ ਦੀ ਰਿਕੁਮੈਂਡੇਸ਼ਨ ਤੇ ਇਸ ਦੀ ਮੈਨੂਫੈਕਚਰ ਬੰਦ ਕਰ ਦਿਤੀ ।

**ਡਾਕਟਰ ਬਲਦੇਵ ਪ੍ਰਕਾਸ਼** : ਕੀ ਮਨਿਸਟਰ ਸਾਹਿਬ, ਇਹ ਦੱਸਣ ਦੀ ਖੇਚਲ ਕਰਨਗੇ ਕਿ ਜਿਹੜਾ ਗੁਲੂਕੋਜ਼ ਬਣਦਾ ਸੀ ਜਦੋਂ ਉਹ ਮਰੀਜ਼ਾਂ ਨੂੰ ਦਿੱਤਾ ਗਿਆ ਤਾਂ ਉਸ ਦਾ ਸਵੀਅਰ ਰਿਐਕਸ਼ਨ ਹੋਇਆ ਤਾਂ ਇਹ ਮੈਨੂੰਫੈਕਚਰਿੰਗ ਬੰਦ ਕੀਤੀ ਗਈ ਸੀ ?

**ਉਪ-ਮੰਤਰੀ**: ਸਪੀਕਰ ਸਾਹਿਬ, ਕੋਈ ਐਸੀ ਗੱਲ ਨਹੀਂ ਹੋਈ । ਗਲ ਇਹ ਹੈ ਕਿ ਕਾਨਪੁਰ ਦੇ ਵਿਚ ਕੁਝ ਮੌਤਾਂ ਹੋਈਆਂ ਸੀ । ਅਸੀਂ ਪ੍ਰੀਕਾਸ਼ਨ ਦੇ ਤੌਰ ਤੇ ਇਸ ਦੀ ਇਨਸਪੈਕਸ਼ਨ ਕਰਾਈ ਅਤੇ ਡਰੱਗ ਇਨਸਪੈਕਟਰ ਨੇ ਕੁਝ ਰਿਕੁਮੈਂਡੇਸ਼ਨਜ਼ ਕੀਤੀਆਂ । ਉਸ ਦੀਆਂ ਰਿਕੁਮੈਂਡੇਸ਼ਨਜ਼ ਤੇ ਅਸੀਂ ਸੋਚਿਆ ਕਿ ਐਸਾ ਨਾ ਹੋਵੇ ਕਿ ਕੋਈ ਦੁਰਘਟਨਾ ਵਾਪਰ ਜਾਏ, ਇਸ ਦਾ ਮੈਨੂਫੈਕਚਰ ਬੰਦ ਕੀਤਾ ਜਾਵੇ ।

**ਡਾਕਟਰ ਅਮੀਰ ਸਿੰਘ ਕਲਕਟ**: ਆਇਆ ਮਨਿਸਟਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਸਾਲਾਂ ਸਾਲ ਤੋਂ ਇਹ ਜਿਹੜਾ ਹਾਸਪੀਟਲਜ਼ ਵਿਚ ਗੁਲੂਕੋਜ਼ ਇਸਤੇਮਾਲ ਕੀਤਾ ਜਾਂਦਾ ਸੀ ਇਹ ਦੂਸਰਿਆਂ ਸਾਰਿਆਂ ਗੁਲੂਕੋਜ਼ਾਂ ਨਾਲੋਂ ਸੁਪੀਰੀਅਰ ਸੀ, ਆਇਆ ਇਹ ਕੋਈ ਤੁਹਾਡੇ ਨਾਲੇਜ਼ ਵਿਚ ਹੈ ?

**ਉਪ-ਮੰਤਰੀ** : ਸਪੀਕਰ ਸਾਹਿਬ, ਗੱਲ ਇਹ ਹੈ ਕਿ ਗੁਲੂਕੋਜ਼ ਇਕ ਸਲਾਈਨ ਇੰਟਰਵੀਨ ਲਈ ਦਿਤਾ ਜਾਂਦਾ ਹੈ । ਅਸੀਂ ਸੋਚਿਆ ਕਿ ਜਿਹੜਾ ਗੁਲੂਕੋਜ਼ ਮੈਨੂੰਫੈਕਚਰ ਹੋਵੇ ਉਹ ਪ੍ਰਾਪਰ ਢੰਗ ਨਾਲ ਅਤੇ ਸਹੀ ਤਰੀਕੇ ਨਾਲ ਮੈਨੂਫੈਕਚਰ ਹੋਵੇ । ਅਸੀਂ ਮਹਿਸੂਸ ਕਰਦੇ ਸੀ ਕਿ ਜਿਹੜੀ ਇਸ ਦੇ ਲਈ ਇਕੁਵਿਪਮੈਂਟ ਦੀ ਜ਼ਰੂਰਤ ਹੈ ਜਿਨਾ ਚਿਰ ਉਹ ਨਹੀਂ ਆਉਂਦੀ ਇਸ ਦਾ ਮੈਨੂਫੈਕਚਰ ਬੰਦ ਕੀਤਾ ਜਾਵੇ। ਇਹ ਅਸੀਂ ਪ੍ਰੀਵੈਨਟਿਵ ਮਯੀਅਰ ਲਿਆ ਸੀ, ਇਸ ਨੂੰ ਤਾਂ ਐਪਰੀਸ਼ੀਏਟ ਕਰਨਾ ਚਾਹੀਦਾ ਹੈ ।

**ਸਰਦਾਰ ਬਸੰਤ ਸਿੰਘ ਖਾਲਸਾ** : ਕੀ ਮਨਿਸਟਰ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ ਇਨ੍ਹਾਂ ਨੇ ਦਸਿਆ ਹੈ ਕਿ ਇਸ ਦੀ ਇਨਸਪੈਕਸ਼ਨ ਕਰਨ ਤੋਂ ਬਾਅਦ ਇਸ ਚੀਜ਼ ਦਾ ਪਤਾ ਲਗਿਆ ਹੈ ਕਿ ਇਸ ਦੇ ਲਈ ਐਪਰੋਪ੍ਰੀਏਟ ਇਕੁਵਿਪਮੈਂਟ ਦੀ ਜ਼ਰੂਰਤ ਹੈ । ਕੀ ਜਦੋਂ ਬਣਾਉਣਾ ਸ਼ੁਰੂ ਕੀਤਾ ਸੀ ਉਸ ਵੇਲੇ ਇਹ ਨਹੀਂ ਸੀ ਪਤਾ ਕਿ ਇਸ ਦੇ ਲਈ ਇਹ ਜ਼ਰੂਰਤ ਹੈ ?

**ਉਪ-ਮੰਤਰੀ** : ਸਪੀਕਰ ਸਾਹਿਬ, ਇਹ ਗੁਲੂਕੋਜ਼ ਵੀ.ਜੇ. ਹਸਪਤਾਲ ਵਿਚ ਬਣਦਾ ਸੀ ਔਰ ਪਹਿਲੀ ਇਨਸਪੈਕਸ਼ਨ ਇਸ ਦੀ 1969 ਵਿਚ ਹੋਈ । ਕੁਝ ਇਮਪਰੂਵਮੈਂਟ ਹੋਈ । ਜੋ ਇਸ ਦੀਆਂ ਲੋੜਾਂ ਹਨ ਉਹ ਟਾਈਮ ਅਨੁਸਾਰ ਹੁੰਦੀਆਂ ਰਹਿੰਦੀਆਂ ਹਨ । ਉਨ੍ਹਾਂ ਨੇ ਸਾਨੂੰ ਇਹ ਕਿਹਾ ਕਿ ਇਸ ਦੇ ਲਈ ਏਅਰ-ਕੰਡੀਸ਼ਨਰ ਚਾਹੀਦਾ ਹੈ, ਅਸੀਂ ਸੋਚਿਆ ਕਿ ਜਦੋਂ ਤਕ ਏਅਰ ਕੰਡਸ਼ੀਨਰ ਸੈਟ ਅੱਪ ਨਾ ਹੋ ਜਾਵੇ ਅਸੀਂ ਇਹ ਨਾ ਬਣਾਈਏ । ਕੁਝ ਇਸ ਦੇ ਲਈ ਲੈਬਾਰਟਰੀ ਇੰਡੀਪੈਂਡੈਂਟ ਚਾਹੀਦੀ ਸੀ । ਜਦੋਂ ਲੈਬਾਰਟਰੀ ਇੰਡੀਪੈਂਡੈਂਟ ਹੋ ਜਾਵੇਗੀ ਤਾਂ ਉਸ ਵਕਤ ਅਸੀਂ ਬਣਾ ਲਵਾਂਗੇ ।

**ਸ਼੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਇਨ੍ਹਾਂ ਨੇ ਦੱਸਿਆ ਹੈ ਕਿ ਡਰੱਗ ਇਨਸਪੈਕਟਰ ਦੀ ਰਿਪੋਰਟ ਤੇ ਅਤੇ ਇਕੁਵਿਪਮੈਂਟ ਅਤੇ ਹੋਰ ਇਕ ਦੋ ਗੱਲਾਂ ਕਰਕੇ ਅਸੀਂ ਗੁਲੂਕੋਜ਼ ਦੀ ਮੈਨੂਫੈਕਚਰ ਪਟਿਆਲੇ ਅਤੇ ਅੰਮ੍ਰਿਤਸਰ ਵਿਚ ਬੰਦ ਕਰ ਦਿਤੀ ਹੈ । ਮੈਂ, ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕਿੰਨੀ ਦੇਰ ਵਿਚ, ਜੋ ਰਿਪੋਰਟ ਵਿਚ ਔਬਜੈਕਸ਼ਨਜ਼ ਸਨ, ਉਹ ਰਿਮੂਵ ਕਰਕੇ ਮੈਨੂਫੈਕਚਰ ਕਰਨਾ ਸ਼ੁਰੂ ਕਰ ਦੇਣਗੇ?

**ਉਪ-ਮੰਤਰੀ** : ਸਪੀਕਰ ਸਾਹਿਬ, ਪਟਿਆਲਾ ਵਿਚ ਕੋਈ 58,000 ਰੁਪਏ ਦਾ ਐਸਟੀਮੇਟ ਹੈ ਉਸ ਦੀ ਮਨਜ਼ੂਰੀ ਗੌਰਮਿੰਟ ਨੇ ਦੇ ਦਿੱਤੀ ਹੈ । ਪੀ. ਡਬਲਿਯੂ.ਡੀ. ਨੇ ਕੁਝ ਕੰਮ ਕਰ ਦਿੱਤਾ ਹੈ

[ਉਪ-ਮੰਤਰੀ ਘਰੇਲੂ ਉਦਯੋਗ]

ਅਤੇ ਜਿਹੜਾ ਹੋਰ ਥੋੜ੍ਹਾ ਬਹੁਤ ਕੰਮ ਹੋਵੇਗਾ ਉਹ ਉਮੀਦ ਹੈ ਕਿ ਮਹੀਨੇ ਜਾਂ ਦੋ ਮਹੀਨੇ ਵਿਚ ਹੋ ਜਾਵੇਗਾ ਅਤੇ ਉਥੇ ਮੈਨੂਫੈਕਚਰਿੰਗ ਸ਼ੁਰੂ ਹੋ ਜਾਵੇਗੀ ।

**ਕਾਮਰੇਡ ਸੱਘੜ ਸਿੰਘ** : ਜਿਹੜਾ ਗੁਲੂਕੋਜ਼ ਬਣਦਾ ਸੀ ਉਹਦਾ ਬਨਾਉਣ ਦਾ ਢੰਗ ਗਲਤ ਸਾਬਤ ਹੋਇਆ। ਮੈਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਉਸ ਦੇ ਨਾਲ ਕਿੰਨੀਆਂ ਮੌਤਾਂ ਹੋਈਆਂ?

**ਉਪ-ਮੰਤਰੀ** : ਸਪੀਕਰ ਸਾਹਿਬ, ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਗੁਲੂਕੋਜ਼ ਸਬ-ਸਟੈਂਡਰਡ ਨਹੀਂ ਸੀ । ਅਸੀਂ ਇਹ ਮਹਿਸੂਸ ਕੀਤਾ ਕਿ ਇਸ ਦੇ ਨਾਲ ਕੋਈ ਦੁਰਘਟਨਾ ਨਾ ਹੋ ਜਾਵੇ ਇਸ ਲਈ ਅਸੀਂ ਇਸ ਦੀ ਮੈਨੂਫੈਕਚਰ ਬੰਦ ਕਰ ਦਿੱਤੀ । ਇਹ ਤਾਂ ਇਕ ਪ੍ਰੀਵੈਨਟਿਵ ਮਯੀਅਰ ਸੀ ।

---

**ਬਲਾਚੌਰ ਵਿਧਾਨ ਸਭਾ ਚੋਣ ਹਲਕੇ ਵਿਚ ਡਿਸਪੈਂਸਰੀਆਂ ਖੋਲਣਾ**

*3197. **ਮਾਸਟਰ ਦਲੀਪ ਚੰਦ** : ਕੀ ਸਿਹਤ ਅਤੇ ਪਰਿਵਾਰ ਨਿਯੋਜਨ ਦੇ ਰਾਜ ਮੰਤਰੀ ਕਿਰਪਾ ਕਰਕੇ ਦਸੱਣਗੇ ਕਿ —

(ੳ) ਕੀ ਇਹ ਸੱਚ ਹੈ ਕਿ ਬਲਾਚੌਰ ਵਿਧਾਨ ਸਭਾ ਚੋਣ ਹਲਕੇ ਵਿਚ ਬਲਾਚੌਰ ਤੋਂ 10 ਮੀਲਾਂ ਦੇ ਅੰਦਰ ਅੰਦਰ ਕੋਈ ਵੀ ਡਿਸਪੈਂਸਰੀ ਨਹੀਂ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਸਰਕਾਰ ਚਾਲੂ ਸਾਲ ਦੇ ਦੌਰਾਨ ਇਸ ਚੋਣ ਹਲਕੇ ਦੇ ਨੀਮ-ਪਹਾੜੀ ਅਤੇ ਬੇਟ ਖੇਤਰਾਂ ਵਿਚ ਡਿਸਪੈਂਸਰੀਆਂ ਖੋਲ੍ਹਣ ਦਾ ਵਿਚਾਰ ਰਖਦੀ ਹੈ?

**ਸ੍ਰੀ ਖੁਸ਼ਹਾਲ ਬਹਿਲ**(ਉਪ-ਮੰਤਰੀ, ਘਰੇਲੂ ਉਦਯੋਗ): (ੳ) ਨਹੀਂ ਜੀ। 7 ਡਿਸਪੈਂਸਰੀਆਂ ਹਨ ਜਿਨ੍ਹਾਂ ਦਾ ਵੇਰਵਾ ਹੇਠਾਂ ਦਿੱਤਾ ਜਾਂਦਾ ਹੈ:—

| ਥਾਂ ਦਾ ਨਾਮ | ਬਲਾਚੌਰ ਤੋਂ ਮੀਲਾਂ ਵਿਚ ਫਾਸਲਾ |
|---|---|
| **ਐਲੋਪੈਥਿਕ ਡਿਸਪੈਂਸਰੀਆਂ** | |
| 1. ਰੂਰਲ ਡਿਸਪੈਂਸਰੀ, ਕਾਠਗੜ੍ਹ | .. 8 |
| 2. ਰੂਰਲ ਡਿਸਪੈਂਸਰੀ, ਸਿੰਬਲ ਮਾਜ਼ਰਾ | .. 5 |
| 3. ਰੂਰਲ ਡਿਸਪੈਂਸਰੀ, ਮਹਿੰਦਪੁਰ | .. 7 |
| 4. ਰੂਰਲ ਡਿਸਪੈਂਸਰੀ, ਸਾਹਿਬਾ | .. 9 |
| 5. ਰੂਰਲ ਡਿਸਪੈਂਸਰੀ, ਰੱਤੇਵਾਲ | .. 5 |
| **ਆਯੁਰਵੈਦਿਕ ਡਿਸਪੈਂਸਰੀਆਂ** | |
| 1. ਜੀ. ਏ. ਡੀ. ਥੋਪਿਆ | .. 4 |
| 2. ਜੀ.ਏ. ਡੀ. ਬਨਾ ਟੌਸਾ | .. 9 |

(ਅ) ਉਪਰ (ੳ) ਨੂੰ ਵੇਖਦੇ ਹੋਏ ਪ੍ਰਸ਼ਨ ਨਹੀਂ ਉਠਦਾ ਜੀ ।

[(a) No Sir. There are 7 dispensaries, the detail of which is given as under:—

| Name of Place | | Distance from Balachaur, in Miles. |
|---|---|---|
| **Allopathic Dispensaries** | | |
| 1. Rural Dispensary, Kathgarh | .. | 8 |
| 2. Rural Dispensary, Simbal Majara | .. | 5 |
| 3. Rural Dispensary, Mahindpur | .. | 7 |
| 4. Rural Dispensary, Sahiba | .. | 9 |
| 5. Rural Dispensary, Ratewal | .. | 5 |
| **Ayurvedic Dispensaries** | | |
| 1. G.A.D. Thopia | .. | 4 |
| 2. G.A.D. Bana Tonsa | .. | 9 |

(b) Does not arise in view of (a) above']

**ਮਾਸਟਰ ਦਲੀਪ ਚੰਦ** : ਕੀ ਮਨਿਸਟਰ ਸਾਹਿਬ ਦੱਸਣਗੇ ਕਿ ਸਬ-ਮਾਉਂਟੇਨਸ ਏਰੀਆ ਵਿਚ ਪਿੰਡ ਨਿਗੀ ਤੋਂ ਮਾਲੇਵਾਲ ਤਕ ਕੰਡੀ ਏਰੀਆ ਵਿਚ 45 ਪਿੰਡ ਅਤੇ ਬੇਟ ਦੇ ਏਰੀਆ ਵਿਚ ਪਿੰਡ ਮਹਿਦਪੁਰ ਉਲੇਦੜੀ ਤੋਂ ਤਾਜੋਵਾਲ ਤਕ 40 ਪਿੰਡਾਂ ਵਿਚ ਕੋਈ ਡਿਸਪੈਂਸਰੀ ਨਹੀਂ ਹੈ, ਉਥੇ ਕੋਈ ਡਿਸਪੈਂਸਰੀ ਖੋਲ੍ਹਣ ਦਾ ਪ੍ਰਬੰਧ ਕਰਨਗੇ?

**ਉਪ-ਮੰਤਰੀ** : ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਦਾ ਸਵਾਲ ਇਹ ਸੀ ਕਿ ਬਲਾਚੌਰ ਵਿਚ 10 ਮੀਲ ਦੇ ਰੇਡੀਅਸ ਵਿਚ ਕਿੰਨੀਆਂ ਡਿਸਪੈਂਸਰੀਆਂ ਹਨ । ਮੈਂ ਉਸ ਦਾ ਵੇਰਵਾ ਦੇ ਦਿੱਤਾ ਹੈ ਕਿ 7 ਡਿਸਪੈਂਸਰੀਆਂ ਹਨ । 5 ਐਲੋਪੈਥਿਕ ਅਤੇ 2 ਆਯੁਰਵੈਦਿਕ ਡਿਸਪੈਂਸਰੀਆਂ ਕੋਈ 4 ਮੀਲ ਤੇ ਹੈ ਅਤੇ ਕੋਈ ਇਸ ਤੋਂ ਜ਼ਿਆਦਾ । ਵੱਧ ਤੋਂ ਵੱਧ 9 ਮੀਲ ਦੇ ਏਰੀਏ ਵਿਚ ਹੈ ।

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਮੈਂ ਤੁਹਾਡੇ ਰਾਹੀਂ, ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਪਿੰਡ ਜਗੋਵਾਲ ਵਾਸਤੇ ਡਿਸਪੈਂਸਰੀ ਲਈ ਕੇਸ ਪੂਰਾ ਹੋ ਕੇ ਇਨ੍ਹਾਂ ਦੇ ਪਾਸ ਆ ਗਿਆ ਹੈ, ਕੀ ਉਥੇ ਵੀ ਡਿਸਪੈਂਸਰੀ ਖੋਲ੍ਹ ਦਿੱਤੀ ਜਾਵੇਗੀ?

**ਉਪ ਮੰਤਰੀ** : ਇਹ ਸਵਾਲ ਤਾਂ ਇਸ ਸਵਾਲ ਵਿਚੋਂ ਪੈਦਾ ਨਹੀਂ ਹੁੰਦਾ ਜੀ ।

**Mr. Speaker** : Ruled out.

**ਡਾਕਟਰ ਅਮੀਰ ਸਿੰਘ ਕਲਕਟ** : ਸਪੀਕਰ ਸਾਹਿਬ, ਹੁਸ਼ਿਆਰਪੁਰ ਜ਼ਿਲ੍ਹਾ ਇਕ ਪਛੜਿਆ ਹੋਇਆ ਹਲਕਾ ਹੈ ਅਤੇ ਬਲਾਚੌਰ ਹਲਕਾ ਸਾਰਿਆਂ ਨਾਲੋਂ ਪਛੜਿਆ ਹੋਇਆ ਹਲਕਾ ਹੈ, ਕੀ ਮਨਿਸਟਰ ਸਾਹਿਬ ਦੱਸਣਗੇ ਕਿ ਜਿਹੜੇ ਏਰੀਏ ਬਾਰੇ ਮਾਸਟਰ ਦਲੀਪ ਚੰਦ ਜੀ ਨੇ ਜ਼ਿਕਰ ਕੀਤਾ ਹੈ, ਉਥੇ ਹੋਰ ਡਿਸਪੈਂਸਰੀਆਂ ਖੋਲ੍ਹਣ ਦਾ ਯਤਨ ਕਰਨਗੇ?

**ਉਪ-ਮੰਤਰੀ** : ਸਪੀਕਰ ਸਾਹਿਬ, ਬਲਾਚੌਰ ਵਿਚ ਪ੍ਰਾਈਮਰੀ ਹੈਲਥ ਸੈਂਟਰ ਹੈ ਉਸ ਨੂੰ ਅਪ-ਗਰੇਡ ਕਰਕੇ ਅਸੀਂ 50 ਬੈਡਿਡ ਹਸਪਤਾਲ ਖੋਲ੍ਹਣਾ ਹੈ । ਇਹ ਪੰਜਵੀਂ ਪਲੈਨ ਵਿਚ ਸ਼ਾਮਲ ਕਰ ਲਿਆ ਹੈ ਅਤੇ ਉਥੇ ਅਸੀਂ ਇਹ ਜ਼ਰੂਰ ਖੋਲ੍ਹਾਂਗੇ ।

---

**ਰੋਪੜ, ਹਰੀਕੇ ਅਤੇ ਫਿਰੋਜ਼ਪੁਰ ਹੈਡਵਰਕਸ ਦਾ ਕੇਂਦਰ ਸਰਕਾਰ ਦੁਆਰਾ ਪ੍ਰਸਤਾਵਿਤ ਆਪਣੇ ਅਧੀਨ ਲੈਣਾ**

*2944. **ਕਾਮਰੇਡ ਸਤ ਪਾਲ ਡਾਂਗ** :

**ਕਾਮਰੇਡ ਸੱਘੜ ਸਿੰਘ** : ਕੀ ਸਿੰਜਾਈ ਅਤੇ ਬਿਜਲੀ ਦੇ ਰਾਜ ਮੰਤਰੀ ਕਿਰਪਾ ਕਰਕੇ ਦਸੱਣਗੇ ਕਿ—

(ੳ) ਕੀ ਸਰਕਾਰ ਇਸ ਤੱਥ ਤੋਂ ਜਾਣੂ ਹੈ ਕਿ ਕੇਂਦਰੀ ਸਰਕਾਰ ਰੋਪੜ, ਹਰੀਕੇ ਅਤੇ ਫਿਰੋਜ਼ਪੁਰ ਵਿਖੇ ਹੈਡਵਰਕਸ ਦਾ ਕੰਟਰੋਲ ਪੰਜਾਬ ਤੋਂ ਲੈ ਕੇ ਆਪਣੇ ਅਧੀਨ ਕਰਨ ਦਾ ਯਤਨ ਕਰ ਰਹੀ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਸਬੰਧ ਵਿਚ ਪੰਜਾਬ ਸਰਕਾਰ ਦੀ ਸਥਿਤੀ ਕੀ ਹੈ ;

(ਅ) ਕੀ ਇਸ ਸਬੰਧ ਵਿਚ ਪੰਜਾਬ ਸਰਕਾਰ ਦੁਆਰਾ ਕੋਈ ਕਾਰਵਾਈ ਕੀਤੀ ਗਈ ਹੈ?

**Sardar Gurbaksh Singh Sibia** : (a) & (b) Yes, Sir. The Government of India have advised the State Government to entrust the control of head works at Ropar, Harike and Ferozepur to the Bhakra Management Board as provided in the Re-organisation Act. We have, however, taken up the matter with the Government of India at the highest level to allow the State of Punjab to retain the control of these head works.

(ਮਾਨਯੋਗ ਮੰਤਰੀ, ਸਰਦਾਰ ਗੁਰਬਖਸ਼ ਸਿੰਘ ਸਿਬੀਆ, ਸਿੰਜਾਈ ਅਤੇ ਬਿਜਲੀ ਦੇ ਰਾਜ ਮੰਤਰੀ ਨੇ ਸਵਾਲ ਦਾ ਜਵਾਬ ਅੰਗਰੇਜ਼ੀ ਵਿਚ ਪੜ੍ਹਿਆ)

**ਸਰਦਾਰ ਕਰਨੈਲ ਸਿੰਘ ਮਰੜੀ**: ਸਪੀਕਰ ਸਾਹਿਬ, ਇਹ ਬਹੁਤ ਜ਼ਰੂਰੀ ਸਵਾਲ ਹੈ ਇਨ੍ਹਾਂ ਨੂੰ ਤੁਸੀਂ ਕਹੋ ਕਿ ਪੰਜਾਬੀ ਵਿਚ ਜਵਾਬ ਦੇਣ । (ਵਿਘਨ)

**ਇਕ ਆਵਾਜ਼** : ਨਾ ਤੁਸੀਂ ਪੰਜਾਬੀ ਪੜ੍ਹਦੇ ਹੋ, ਨਾ ਅੰਗਰੇਜ਼ੀ ਪੜ੍ਹਦੇ ਹੋ ਸਾਡਾ ਇਸ ਦੇ ਵਿਚ ਕੀ ਕਸੂਰ ਹੈ । (ਵਿਘਨ)

(ਇਸ ਵਕਤ ਕਈ ਮਾਨਯੋਗ ਮੈਂਬਰ ਸਾਹਿਬਾਨ ਖੜ੍ਹੇ ਹੋ ਗਏ । ਸ੍ਰੀ ਸਪੀਕਰ ਨੇ ਕਾਮਰੇਡ ਸੱਘੜ ਸਿੰਘ ਜੀ ਨੂੰ ਸਪਲੀਮੈਂਟਰੀ ਕਰਨ ਲਈ ਇਜਾਜ਼ਤ ਦਿੱਤੀ )

**ਕਾਮਰੇਡ ਸੱਘੜ ਸਿੰਘ** : ਸਪੀਕਰ ਸਾਹਿਬ, ਪਹਿਲਾਂ ਇਹ ਪੰਜਾਬੀ ਵਿਚ ਜਵਾਬ ਦੇਣ ਤਾਂ ਮੈਂ ਸਵਾਲ ਕਰਾਂਗਾ ।

**ਸ੍ਰੀ ਸਪੀਕਰ** : ਅਗਰ ਤੁਹਾਡੇ ਕੋਲ ਪੰਜਾਬੀ ਵਿਚ ਲਿਖਿਆ ਹੋਇਆ ਜਵਾਬ ਹੈ ਤਾਂ ਪੰਜਾਬੀ ਵਿਚ ਪੜ੍ਹ ਦਿਉ । (If you have the reply in Punjabi, you may please read it out in that language.)

**ਰਾਜ ਮੰਤਰੀ** : ਸਪੀਕਰ ਸਾਹਿਬ, ਮੇਰੇ ਕੋਲ ਸਵਾਲ ਜਿਹੜਾ ਆਇਆ ਹੈ ਉਹ ਅੰਗਰੇਜ਼ੀ ਵਿਚ ਆਇਆ ਹੈ, ਇਸ ਲਈ ਮੈਂ ਜਵਾਬ ਵੀ ਅੰਗਰੇਜ਼ੀ ਵਿਚ ਹੀ ਦਿੱਤਾ ਹੈ । ਜੇ ਇਹ ਚਾਹੁੰਦੇ ਹਨ ਤਾਂ ਮੈਂ ਪੰਜਾਬੀ ਵਿਚ ਵੀ ਜਵਾਬ ਪੜ੍ਹ ਦਿੰਦਾ ਹਾਂ ।

(ੳ, ਅਤੇ ਅ)ਹਾਂ ਜੀ । ਭਾਰਤ ਸਰਕਾਰ ਨੇ ਰਾਜ ਸਰਕਾਰ ਨੂੰ ਸਲਾਹ ਦਿੱਤੀ ਹੈ ਕਿ ਜਿਵੇਂ ਪੁਨਰਗਠਨ ਐਕਟ ਵਿਚ ਉਪਬੰਧ ਹੈ, ਰੋਪੜ ਹਰੀਕੇ ਅਤੇ ਫਿਰੋਜ਼ਪੁਰ ਹੈਡਵਰਕਸ ਦਾ ਕੰਟਰੋਲ ਭਾਖੜਾ ਮੈਨੇਜਮੈਂਟ ਬੋਰਡ ਨੂੰ ਸੌਂਪ ਦਿੱਤਾ ਜਾਵੇ । ਪਰ ਅਸੀਂ ਭਾਰਤ ਸਰਕਾਰ ਨਾਲ ਉਚ ਪੱਧਰ ਤੇ ਮਾਮਲਾ ਉਠਾਇਆ ਹੈ ਕਿ ਇਨ੍ਹਾਂ ਹੈਡ ਵਰਕਸ ਦਾ ਕੰਟਰੋਲ ਪੰਜਾਬ ਰਾਜ ਪਾਸ ਹੀ ਰਹਿਣ ਦਿੱਤਾ ਜਾਵੇ ।]

**ਕਾਮਰੇਡ ਸੱਘੜ ਸਿੰਘ** : ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਅਸੀਂ ਹਾਈ ਲੈਵਲ ਤੇ ਸੋਚ ਰਹੇ ਹਾਂ । ਕੀ ਵਜ਼ੀਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਇਹ ਕੰਮ ਕਿੰਨੇ ਅਰਸੇ ਵਿਚ ਹੋ ਜਾਵੇਗਾ ?

**ਰਾਜ-ਮੰਤਰੀ**: ਸਪੀਕਰ ਸਾਹਿਬ, ਮੈਂ ਕਿਹਾ ਸੀ ਕਿ ਇਸ ਕੇਸ ਲਈ ਚੀਫ ਮਨਿਸਟਰ ਸਾਹਿਬ, ਨੇ ਪ੍ਰਾਈਮ ਮਨਿਸਟਰ ਸਾਹਿਬ ਨੂੰ ਲਿਖਿਆ ਹੈ ਕਿ ਹੈਡ-ਵਰਕਸ ਦਾ ਕੰਟਰੋਲ ਸਾਨੂੰ ਦਿੱਤਾ ਜਾਵੇ । ਇਸ ਕੇਸ ਨੂੰ ਅਸੀਂ ਬੜੀ ਚੰਗੀ ਤਰ੍ਹਾਂ ਪਰਸੂ ਕਰ ਰਹੇ ਹਾਂ । (ਵਿਘਨ)

**ਸਰਦਾਰ ਜਸਵਿੰਦਰਸਿੰਘ ਬਰਾੜ** : ਕੀ ਵਜ਼ੀਰ ਸਾਹਿਬ ਹਾਊਸਨੂੰ ਇਹ ਭਰੋਸਾ ਦਿਵਾਉਣਗੇ ਕਿ ਜੋ 3 ਹੈਡ-ਵਰਕਸ ਹਨ ਉਹ ਪੰਜਾਬ ਤੋਂ ਬਾਹਰ ਜਾਂ ਸੈਂਟਰ ਦੇ ਕਬਜ਼ੇ ਵਿਚ ਨਹੀਂ ਦਿੱਤੇ ਜਾਣਗੇ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਇਸ ਬਾਰੇ ਵਿਚ ਇਹ ਦਸਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਹੈਡ-ਵਰਕਸ ਡਿਸਕਸ ਹੋਏ ਹਨ, ਉਨ੍ਹਾਂ ਬਾਰੇ ਫੈਸਲੇ ਵੇਲੇ ਇਥੇ ਅਕਾਲੀ ਸਰਕਾਰ ਸੀ । (ਵਿਘਨ) 1 ਅਕਤੂਬਰ, 1967 ਵਿਚ ਅਕਾਲੀ ਸਰਕਾਰ ਸੀ ਜਿਸ ਵੇਲੇ ਇਹ ਐਕਟ ਪਾਸ ਹੋਇਆ । ਜਿਸ ਵੇਲੇ ਇਹ ਐਕਟ ਪਾਰਲੀਅਮੈਂਟ ਵਿਚ ਡਿਸਕਸ ਹੋ ਰਿਹਾ ਸੀ ਤਾਂ ਕਿਸੇ ਵੀ ਅਕਾਲੀ ਐਮ.ਪੀ. ਨੇ ਇਹ ਆਬਜੈਕਟ ਨਹੀਂ ਕੀਤਾ ਕਿ ਇਹ ਪੰਜਾਬ ਵਿਚ ਰਹਿਣੇ ਚਾਹੀਦੇ ਹਨ । ਇਹ ਜਿਹੜਾ ਬਿਆਸ ਸਤੁਲਜ ਦਾ ਕੰਟਰੋਲ ਬੀ. ਐਮ. ਬੀ. ਕੋਲ ਗਿਆ ਹੈ ਇਨ੍ਹਾਂ ਦੀ ਸਰਕਾਰ ਦੇ ਸਮੇਂ ਦੇ ਦੌਰਾਨ ਹੀ ਗਿਆ ਹੈ । (ਵਿਘਨ)

**ਸਰਦਾਰ ਸੁਰਜੀਤ ਸਿੰਘ** (ਬਰਨਾਲਾ): ਸਪੀਕਰ ਸਾਹਿਬ, ਇਹ ਜਿਹੜਾ ਇਨ੍ਹਾਂ ਨੇ ਫੁਰਮਾਇਆ ਹੈ ਕਿ ਪਾਰਲੀਆਮੈਂਟ ਵਿਚ ਡਿਸਕਸ਼ਨ ਹੋਈ ਅਤੇ ਐਕਟ ਬਣਿਆ ਇਹ ਵਿਸਥਾਰ ਨਾਲ ਦਸੱਣ ਕਿ ਕਿਹੜਾ ਐਕਟ ਬਣਿਆ। (ਵਿਘਨ)

ਮੇਰਾ ਸੁਆਲ ਇਹ ਹੈ ਕਿ ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਉੱਚੇ ਪਧਰ ਤੇ ਵਿਚਾਰ ਕਰ ਰਹੇ ਹਾਂ ਅਤੇ ਮਾਮਲਾ ਹੱਥ ਵਿਚ ਲਿਆ ਹੋਇਆ ਹੈ। ਮੈਂ ਇਹ ਪੁਛਦਾ ਹਾਂ ਕਿ ਕੀ ਇਹ ਮਾਮਲਾ ਇਸ ਕਰਕੇ ਲਿਆ ਹੋਇਆ ਹੈ ਕਿ ਇਨ੍ਹਾਂ ਦਾ ਕੰਟਰੋਲ ਪੰਜਾਬ ਵਿਚ ਰਖਣਾ ਹੈ ਜਾਂ ਸੈਂਟਰ ਗੌਰਮਿੰਟ ਨੂੰ ਦੇਣਾ ਹੈ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਰੀਆਰਗੇਨਾਈਜ਼ੇਸ਼ਨ ਐਕਟ ਦੇ ਮੁਤਾਬਕ ਜੋ ਭਾਖੜਾ ਕੰਪਲੈਕਸ ਦਾ ਕੰਟਰੋਲ ਹੈ ਉਹ ਸੈਂਟਰਲ ਗੌਰਮਿੰਟ ਨੇ ਬਾਕੀ ਸੂਬਿਆਂ ਤੋਂ ਲੈ ਕੇ ਬੀ.ਐਮ. ਬੀ. ਨੂੰ ਦਿੱਤਾ। ਉਸ ਅਨੁਸਾਰ ਉਸ ਵਿਚ ਰੋਪੜ ਵਾਲਾ ਅਤੇ ਹਰੀਕੇ ਵਾਲਾ ਹੈਡ—ਵਰਕਸ ਵੀ ਸ਼ਾਮਲ ਸਨ, ਮਗਰ ਪੰਜਾਬ ਸਰਕਾਰ ਨੇ ਇਸ ਨੂੰ ਔਬਜੈਕਟ ਕੀਤਾ ਸੀ ਅਤੇ ਹੁਣ ਤਕ ਉਨ੍ਹਾਂ ਤੇ ਪੰਜਾਬ ਸਰਕਾਰ ਦਾ ਕੰਟਰੋਲ ਚਲਿਆ ਆਉਂਦਾ ਹੈ। ਥੋੜ੍ਹਾ ਚਿਰ ਹੋਇਆ ਪਾਰਲੀਆਮੈਂਟ ਵਿਚ ਵੀ ਇਹ ਸੁਆਲ ਪੁੱਛਿਆ ਗਿਆ ਅਤੇ ਕਈ ਮੀਟਿੰਗਾਂ ਵਿਚ ਵੀ ਇਹ ਸੁਆਲ ਆਇਆ। ਰਾਜਿਸਥਾਨ ਅਤੇ ਹਰਿਆਣਾ ਵਾਲੇ ਚਾਹੁੰਦੇ ਸਨ ਕਿ ਇਨ੍ਹਾਂ ਹੈਡ ਵਰਕਸ ਦਾ ਕੰਟਰੋਲ ਪੰਜਾਬ ਕੋਲ ਨਾ ਰਹੇ। ਅਸੀਂ ਇਸ ਗੱਲ ਉਤੇ ਇੰਨਸਿਸਟ ਕੀਤਾ ਕਿ ਕੰਟਰੋਲ ਸਾਡੇ ਪਾਸ ਰਹੇ। ਉਸ ਵੇਲੇ ਸਰਕਾਰ ਵਿਚ ਕੌਣ ਸੀ, ਇਥੇ ਕੌਣ ਨਹੀਂ ਸੀ ਇਸ ਨੂੰ ਅਲੈਹਦਾ ਰਖਕੇ ਕਾਰਵਾਈ ਕਰਦੇ ਰਹੇ ਹਾਂ ਪਾਰਲੀਆਮੈਂਟ ਦਾ ਇਹ ਐਕਟ ਹੈ। ਪੰਜਾਬ ਦੇ ਮੈਂਬਰਜ਼ ਉਸ ਵੇਲੇ ਉਥੇ ਗਏ ਸਨ ਉਨ੍ਹਾਂ ਨੇ ਇਹ ਮੰਨਜ਼ੂਰ ਕੀਤਾ। ਕਿਉਂ ਕੀਤਾ ਇਸ ਬਾਰੇ ਮੈਂ ਕੁਝ ਕਹਿ ਨਹੀਂ ਸਕਦਾ। ਲੇਕਿਨ ਪੰਜਾਬ ਸਰਕਾਰ ਦੀ ਇਹ ਅਜ਼ਹੱਦ ਕੋਸ਼ਿਸ਼ ਹੈ ਕਿ ਇਹ ਪੰਜਾਬ ਵਿਚ ਹੋਣੇ ਚਾਹੀਦੇ ਹਨ। ਇਨ੍ਹਾਂ ਵਰਕਸ ਤੇ ਹੁਣ ਠੀਕ ਕੰਮ ਚਲ ਰਿਹਾ ਹੈ। ਇਸ ਮਾਮਲੇ ਵਿਚ ਨਾ ਰਾਜਸਥਾਨ ਅਤੇ ਨਾ ਹਰਿਆਣਾ ਨਾਲ ਕੋਈ ਜ਼ਿਆਦਤੀ ਹੋਈ ਹੈ। ਸੈਂਟਰਲ ਗੌਰਮਿੰਟ ਇਸ ਮਾਮਲੇ ਤੇ ਹੁਣ ਤਕ ਹਮਦਰਦੀ ਨਾਲ ਵਿਚਾਰ ਕਰਦੀ ਆਈ ਹੈ ਅਤੇ ਹੁਣ ਤਕ ਸਾਨੂੰ ਮਜਬੂਰ ਨਹੀਂ ਕੀਤਾ ਗਿਆ ਕਿ ਸਾਡੇ ਕੋਲੋਂ ਕੰਟਰੋਲ ਲੈ ਲਿਆ ਜਾਵੇ (ਥੰਪਿੰਗ) ਇਹ ਮੁਸ਼ਤਰਕਾ ਮਾਮਲਾ ਹੈ ਅਗਰ ਇਸ ਤੇ ਡਿਸਕਸ਼ਨ ਕਰਾਂਗੇ ਤਾਂ ਪੰਜਾਬ ਨੂੰ ਕੋਈ ਲਾਭ ਨਹੀਂ ਹੋਵੇਗਾ।

**ਸਰਦਾਰ ਰਣਧੀਰ ਸਿੰਘ ਚੀਮਾ**: ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਬੜਾ ਅਹਿਮ ਮਾਮਲਾ ਹੈ ਇਸ ਦੇ ਨਾਲ ਪੰਜਾਬ ਦੀ ਡਿਵੈਲਪਮੈਂਟ ਤੇ ਬੜਾ ਅਸਰ ਪੈਂਦਾ ਹੈ ਅਤੇ ਇਸ ਦਾ 2—3 ਜ਼ਿਲ੍ਹਿਆਂ ਤੇ ਬੜਾ ਭਾਰੀ ਇਫੈਕਟ ਪੈ ਰਿਹਾ ਹੈ ਇਨ੍ਹਾਂ ਡੈਮਾਂ ਦੀ ਵਜ੍ਹਾ ਕਰਕੇ। ਕੀ ਇਹ ਵਿਸ਼ਵਾਸ ਦਿਲਾਉਣਗੇ ਕਿ ਇਹ ਇਨ੍ਹਾਂ ਨੂੰ ਪੰਜਾਬ ਵਿਚ ਰੱਖਣਗੇ ਅਤੇ ਸੈਂਟਰ ਸਰਕਾਰ ਜੋ ਡਿਸਕ੍ਰਿਮੀ-ਨੇਸ਼ਨ ਕਰਦੀ ਹੈ ਉਸ ਨਾਲ ਸਖ਼ਤੀ ਵਰਤਣਗੇ?

**ਮੁਖ ਮੰਤਰੀ**: ਸਪੀਕਰ ਸਾਹਿਬ, ਕਈ ਗੱਲਾਂ ਦਾ ਪੰਜਾਬ ਨੂੰ ਘਾਟਾ ਪੈ ਰਿਹਾ ਹੈ। ਪੰਜਾਬ ਦੀ ਰੀਆਰਗੇਨਾਈਜ਼ੇਸ਼ਨ ਦੇ ਬਾਅਦ ਜੋ ਘਾਟੇ ਪਏ ਹਨ ਅਗਰ ਉਨ੍ਹਾਂ ਨੂੰ ਗਿਣੀਏ ਤਾਂ ਬੜਾ ਚਿਰ ਲਗੇਗਾ। ਚੀਮਾਂ ਸਾਹਿਬ ਦਾ ਇਹਸਾਸ ਠੀਕ ਹੈ। ਸਾਡੀ ਅਜ਼ਹਦ ਕੋਸ਼ਿਸ਼ ਰਹੀ ਹੈ ਕਿ ਇਸ ਦਾ ਫੈਸਲਾ ਸਾਡੇ ਹੱਕ ਵਿਚ ਹੋਵੇ। ਸਾਡੀ ਜਿਹੜੀ ਦਲੀਲ ਹੈ ਉਹ ਬੜੀ ਰੀਜ਼ਨੇਬਲ ਹੈ ਅਤੇ ਸਾਨੂੰ ਆਸ ਹੈ ਕਿ ਉਸ ਨੂੰ ਮੰਨਿਆ ਜਾਏਗਾ। ਲੇਕਿਨ ਇਸ ਵਕਤ ਜੋ ਕਸੂਰ ਕੱਢਦੇ ਹਨ, ਜਾਂ ਕੋਈ ਨੁਕਸ ਹਨ ਇਨ੍ਹਾਂ

ਨੂੰ ਹੁਣ ਕੁਰੇਦਣਾ ਠੀਕ ਨਹੀਂ ਅਤੇ ਨਾ ਹੀ ਮੈਂ ਇਹ ਕਹਿੰਦਾ ਹਾਂ ਕਿ ਇਹ ਜ਼ਿੰਮੇਵਾਰ ਹਨ, ਪਰ ਮੈਂ ਕਹਿੰਦਾ ਹਾਂ ਕਿ ਰੀਆਰਗੇਨਾਈਜ਼ੇਸ਼ਨ ਜ਼ਿੰਮੇਵਾਰ ਹੈ । ਇਸ ਦੀ ਪੈਦਾਇਸ਼ ਕਿਉਂ ਹੋਈ ਇਹ ਐਕਟ ਕਿਉਂ ਬਣਿਆ ਹੈ, ਇਸ ਦੇ ਕੀ ਕਾਰਨ ਹਨ ਇਸ ਦਾ ਸਭ ਨੂੰ ਪਤਾ ਹੈ । ਪਰ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਇਹ ਹੈਡਵਰਕਸ ਹਨ ਇਨ੍ਹਾਂ ਦਾ ਕੰਟਰੋਲ ਪੰਜਾਬ ਪਾਸ ਰਹੇ ।

---

STARRED QUESTION No. 3184

(This question was not put because the hon'ble Member concerned was not present in the House).

---

**ਪੁਲਿਸ ਫੋਰਸ ਦੀ ਨਫਰੀ ਅਤੇ ਉਸ ਵਿਚ ਹਰੀਜਨਾਂ ਦੀ ਗਿਣਤੀ**

*3228. **ਸਰਦਾਰ ਦਰਸ਼ਨ ਸਿੰਘ ਕੇ.ਪੀ.** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਰਾਜ ਵਿਚ ਇਸ ਸਮੇਂ ਪੁਲਿਸ ਫੋਰਸ ਵਿਚ ਹਰ ਇਕ ਅਹੁਦੇ ਦੀ ਕੁੱਲ ਨਫਰੀ ਕਿੰਨੀ ਕਿੰਨੀ ਹੈ ਅਤੇ ਉਨ੍ਹਾਂ ਵਿਚ ਹਰੀਜਨਾਂ ਦੀ ਅਹੁਦਾਵਾਰ ਗਿਣਤੀ ਕਿੰਨੀ ਕਿੰਨੀ ਹੈ ?

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘ ਵਾਲਾ (ਮੁਖ ਸੰਸਦੀ ਸਕੱਤਰ)** : ਉਪਰੋਕਤ ਸਵਾਲ ਦਾ ਉਤਰ ਨਿਮਨ ਲਿਖਤ ਹੈ :—

| | ਅਹੁਦਾ | ਕੁੱਲ ਗਿਣਤੀ | ਹਰੀਜਨਾਂ ਦੀ ਗਿਣਤੀ |
|---|---|---|---|
| 1. | ਡੀ.ਆਈ.ਜੀ. | 11 | 1 |
| 2. | ਐਸ. ਪੀਜ਼. | 56 | 8 |
| 3. | ਏ.ਐਸ.ਪੀਜ਼. | 14 | 2 |
| 4. | ਡੀ.ਐਸ.ਪੀਜ਼. | 104 | 7 |
| 5. | ਇਨਸਪੈਕਟਰਜ਼ | 190 | 8 |
| 6. | ਸਬ-ਇਨਸਪੈਕਟਰਜ਼ | 647 | 29 |
| 7. | ਸਹਾਇਕ ਸਬ ਇਨਸਪੈਕਟਰਜ਼ | 1,208 | 42 |
| 8. | ਹੈਡ ਕਾਨਸਟੇਬਲਜ਼ | 2,812 | 312 |
| 9. | ਕੰਸਟੇਬਲਜ਼ | 18,526 | 3,619 |

[Chief Parliamentary Secretary]

| | [ Designation | | Total No. | No. of Harijans |
|---|---|---|---|---|
| 1. | D.I.G.s | .. | 11 | 1 |
| 2. | S.Ps | .. | 56 | 8 |
| 3. | A.S.Ps. | .. | 14 | 2 |
| 4. | D.S.Ps. | .. | 104 | 7 |
| 5. | Inspectors | .. | 190 | 8 |
| 6. | Sub-Inspectors | .. | 647 | 29 |
| 7. | Assistant Sub Inspectors | .. | 1,208 | 42 |
| 8. | Head Constables | .. | 2,812 | 312 |
| 9. | Constables | .. | 18,526 | 3,619] |

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ਸਪੀਕਰ ਸਾਹਿਬ, ਮੈ ਇਹ ਕਹਿਣਾ ਚਾਹੁੰਦਾ ਹਾਂ ਕਿ ਕੀ ਮੇਰਾ ਸੁਆਲ ਇਹ ਸੀ ਕਿ ਹਰੀਜਨਾਂ ਦੀ ਪਰਸੈਂਟੇਜ ਦੱਸੀ ਜਾਵੇ । ਇਹ ਜਿਹੜੀ ਦਸੀ ਗਈ ਹੈ ਇਹ ਪੂਰੀ ਨਹੀਂ ਘੱਟ ਹੈ । ਕੀ ਇਹ ਦਸੱਣਗੇ ਕਿ ਕਿੰਨੀ ਦੇਰ ਤਕ ਪੂਰਾ ਕਰ ਦੇਣਗੇ ?

**ਮੁੱਖ ਸੰਸਦੀ ਸਕੱਤਰ** : ਸਪੀਕਰ ਸਾਹਿਬ, ਇਹ ਗੱਲ ਠੀਕ ਹੈ ਕਿ ਜਿਸ ਤਰ੍ਹਾਂ ਕਾਂਸ-ਟੇਬਲਜ਼ ਵਿਚ 14% ਬਣਦੀ ਹੈ । ਪੰਜਾਬ ਸਰਕਾਰ ਨੇ ਇਸ ਸਿਲਸਿਲੇ ਵਿਚ ਫੈਸਲਾ ਕੀਤਾ ਹੈ ਕਿ ਇਹ ਜਦ ਤਕ ਪੂਰੀ ਨਾ ਹੋ ਜਾਵੇ ਤਦ ਤਕ 50% ਭਰਤੀ ਰਿਜ਼ਰਵ ਕੀਤੀ ਜਾਵੇ । ਡੀ. ਐਸ.ਪੀ.ਬਾਈ ਪਰੋਮਸ਼ਨ ਲੈਂਦੇ ਹਾਂ ਥਾਣੇਦਾਰਾਂ ਤੋਂ ਅਤੇ ਇਨਸਪੈਕਟਰਾਂ ਤੋਂ, ਅਤੇ ਇਹ ਵੇਖਣਾ ਹੁੰਦਾ ਹੈ ਕਿ 6 ਸਾਲਾਂ ਦੀ ਕਨਫਰਮਡ ਸਰਵਿਸ ਹੋਵੇ । ਜਿਨੇ ਇਸ ਵਕਤ ਅਜਿਹੇ ਹਰੀਜਨ ਸੀ ਸਾਰੇ ਦੇ ਸਾਰੇ ਪਰਮੋਟ ਕਰ ਦਿੱਤੇ ਗਏ ਹਨ । ਜੇ ਕਰ ਕੋਈ ਹੋਰ ਇਸ ਵਕਤ ਹੋਵੇ ਤਾਂ ਇਹ ਦਸ ਦੇਣ ਅਸੀਂ ਪਰਮੋਟ ਕਰ ਦਿਆਂਗੇ ਜੇ ਕਰ ਪਹਿਲਾਂ ਰਿਕਰੂਟਮੇਂਟ ਹੀ ਨਹੀਂ ਹੋਈ ਅਸੀਂ ਇਸ ਵਕਤ ਉਸ ਬਾਰੇ ਕੁਝ ਨਹੀਂ ਕਰ ਸਕਦੇ ।

**ਸਰਦਾਰ ਬਸੰਤ ਸਿੰਘ ਖਾਲਸਾ** : ਸਪੀਕਰ ਸਾਹਿਬ, ਚਲੋ ਠੀਕ ਹੈ ਇਨ੍ਹਾਂ ਦੇ ਵੱਸ ਦੀ ਗੱਲ ਨਹੀਂ । ਪਰ ਇਹ ਜਿਹੜੇ 104 ਵਿਚੋਂ 7 ਡੀ.ਐਸ.ਪੀਜ਼. ਹਨ, ਕੀ ਇਹ ਦੱਸਣਗੇ ਕਿ ਉਹ ਕਿੱਥੇ ਕਿੱਥੇ ਲਾਏ ਹਨ ? ਕੀ ਸੀ. ਆਈ.ਡੀ. ਵਿਚ ਜਾਂ ਪੀ.ਏ.ਪੀ. ਵਿਚ ਹਨ, ਕੀ ਕਿਸੇ ਰਿਸਪੌਂਸੀਬਲ ਪੋਸਟ ਤੇ ਹਨ ?

**Chief Parliamentary Secretary** : I am not an Encyclopeadia. He should give fresh notice for this question.

**ਸ਼੍ਰੀ ਪਿਆਰਾ ਰਾਮ ਧੰਨੋਵਾਲੀ** : ਸਪੀਕਰ ਸਾਹਿਬ, ਜਿਹੜਾ ਜਵਾਬ ਵਿਚ ਦਸਿਆ ਹੈ ਕਿ 104 ਡੀ.ਐਸ.ਪੀਜ਼.ਵਿਚੋਂ 7 S.I.Cs. ਹਨ ਪਰ ਇਸ ਵਿਚ 5 ਸ਼ੈਡਿਊਲਡ ਕਾਸਟਸ ਹਨ ਅਤੇ ਦੋ ਜਿਹੜੇ ਹਨ ਉਹ ਨਾਨ-ਸ਼ੈਡਿਊਲਡ ਕਾਸਟਸ ਹਨ ਅਤੇ ਉਨ੍ਹਾਂ ਨੇ ਗਲਤ ਸਰਟੀਫਿਕੇਟਸ ਦੇ ਦਿਤੇ ਹਨ, ਕੀ ਇਨ੍ਹਾਂ ਦੇ ਨੋਟਿਸ ਵਿਚ ਇਹ ਚੀਜ਼ ਹੈ ਅਤੇ ਕੀ ਇਸ ਦੀ ਕੋਈ ਇਨਕੁਆਰੀ ਕਰਾਉਣਗੇ ?

**ਮੁੱਖ ਸੰਸਦੀ ਸਕੱਤਰ**: ਜੇ ਕਰ ਐਸਾ ਕਿਸੇ ਨੇ ਕੀਤਾ ਹੈ ਤਾਂ ਸਾਨੂੰ ਦੱਸਣ ਅਸੀਂ ਇੰਨਕੁਆਰੀ ਕਰਾਵਾਂਗੇ ਅਤੇ ਸਜ਼ਾ ਦੇਵਾਂਗੇ ।

**ਸਰਦਾਰ ਹਰਚੰਦ ਸਿੰਘ** : ਸਪੀਕਰ ਸਾਹਿਬ, ਜੋ ਜਵਾਬ ਵਿਚ ਇਨ੍ਹਾਂ ਨੇ ਦਸਿਆ ਹੈ, ਉਸ ਦੇ ਮੁਤਾਬਕ ਹਰੀਜਨਾਂ ਦੀ ਨੁਮਾਇੰਦਗੀ ਬਹੁਤ ਘੱਟ ਹੈ । ਕੀ ਇਹ ਦਸਣਗੇ ਕਿ ਕਲਾਸ I, II ਅਤੇ III ਵਿਚ ਇਹ ਸ਼ੈਡਿਊਲ ਕਾਸਟਸ ਨੂੰ ਪਰਮੋਸ਼ਨ ਦਿੰਦੇ ਹਨ ?

**ਮੁੱਖ ਸੰਸਦੀ ਸਕੱਤਰ** : ਮੈਂ ਤਾਂ ਪਹਿਲੋਂ ਅਰਜ਼ ਕੀਤੀ ਹੈ ਕਿ ਜਿਹੜੇ ਪਰਮੋਸ਼ਨਜ਼ ਵਿਚ ਆਉਂਦੇ ਹਨ ਉਨ੍ਹਾਂ ਦੀ ਪਰਮੋਸ਼ਨ ਕੀਤੀ ਜਾਂਦੀ ਹੈ ਚੂੰਕਿ ਪਹਿਲਾਂ ਰਿਕਰੂਟਮੈਂਟ ਨਹੀਂ ਹੋਈ ਸੀ ਉਹ ਸਾਡੇ ਵੱਸ ਦੀ ਗੱਲ ਨਹੀਂ । ਪਰ ਜਿਹੜੇ ਪਰਮੋਸ਼ਨਜ਼ ਵਿਚ ਆਉਂਦੇ ਸਨ ਉਨ੍ਹਾਂ ਦੀ ਪਰਮੋਸ਼ਨਜ਼ ਕਰ ਦਿਤੀ ਗਈ ਹੈ ।

**ਸਰਦਾਰ ਬਸੰਤ ਸਿੰਘ ਖਾਲਸਾ** : ਸਪੀਕਰ ਸਾਹਿਬ, ਕੀ ਵਜ਼ੀਰ ਸਾਹਿਬ ਦਸਣ ਦੀ ਕਿਰਪਾ ਕਰਨਗੇ ਕਿ ਪਿਛਲੇ ਸਾਲ ਕੁਝ ਡੀ.ਐਸ.ਪੀਜ਼. ਇਨ੍ਹਾਂ ਨੇ ਪਰਮੋਟ ਕਰਕੇ ਐਸ.ਪੀਜ਼. ਬਣਾਏ ਸੀ, ਪਰ ਉਸ ਦੇ ਵਿਚ ਹਰੀਜਨ ਕੋਈ ਨਹੀਂ ਸੀ । ਅਸੀਂ ਆਬਜੈਕਸ਼ਨ ਕੀਤਾ ਸੀ ਅਤੇ ਕਿਹਾ ਸੀ ਕਿ ਮਿਸਟਰ ਕੈਲੇ ਨੂੰ ਐਸ.ਪੀ. ਬਣਾਇਆ ਜਾਵੇ । ਸਰਕਾਰ ਨੇ ਇਸ ਦਾ ਵਾਇਦਾ ਕੀਤਾ ਸੀ ਕਿ ਉਨ੍ਹਾਂ ਨੂੰ ਪਰਮੋਟ ਕੀਤਾ ਜਾਵੇਗਾ ਜਾਂ ਨਹੀਂ ?

**ਮੁੱਖ ਸੰਸਦੀ ਸਕੱਤਰ** : ਇਹ ਮੈਨੂੰ ਦਸ ਦੇਣ ਕਿ ਜੋ ਅਸੀਂ ਕਾਰਵਾਈ ਕੀਤੀ ਹੈ ਉਸ ਦੇ ਵਿਚ ਕੀ ਨੁਕਸ ਹਨ । ਇਸ ਦੀ ਅਸੀਂ ਇਨਕੁਆਰੀ ਕਰਾਕੇ ਇਨ੍ਹਾਂ ਨੂੰ ਦਸ ਦਿਆਂਗੇ । ਇਹ ਅਲਹਿਦਾ ਸੁਆਲ ਕਰ ਦੇਣ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਕਿਸੇ ਇੰਡੀਵਿਜੁਅਲ ਅਫਸਰ ਦਾ ਨਾਂ ਲੈ ਕੇ ਇਥੇ ਗੱਲ ਕਰਨੀ ਨਾ ਉਸ ਅਫਸਰ ਦੇ ਇੰਟਰਸਟ ਵਿਚ ਹੁੰਦੀ ਹੈ ਅਤੇ ਅਸੂਲਨ ਵੀ ਇਹ ਗਲਤ ਹੈ । ਜੇ ਕੋਈ ਅਜਿਹਾ ਕੰਮ ਹੋਇਆ ਹੋਵੇ ਤਾਂ ਸਾਡੇ ਨੋਟਿਸ ਵਿਚ ਲੈ ਆਉਣ ਅਸੀਂ ਜ਼ਰੂਰ ਗੌਰ ਕਰਾਂਗੇ। ਲੇਕਿਨ ਬੇਹਤਰ ਇਹੀ ਹੋਵੇਗਾ ਕਿ ਇੰਡੀਵਿਜੁਅਲ ਦਾ ਨਾਂ ਇਥੇ ਹਾਊਸ ਵਿਚ ਨਾ ਲਿਆ ਜਾਵੇ ।

**ਸਰਦਾਰ ਪਰਕਾਸ਼ ਸਿੰਘ ਬਾਦਲ**: ਸਪੀਕਰ ਸਾਹਿਬ, ਮੁੱਖ ਸੰਸਦੀ ਸਕਤਰ ਸਾਹਿਬ ਨੇ ਫਰਮਾਇਆ ਹੈ ਕਿ ਜੋ ਇੰਸਪੈਕਟਰਜ਼ ਸਨ ਉਹ ਡੀ.ਐਸ.ਪੀ. ਬਣਾ ਦਿਤੇ ਹਨ । ਅਜੇ ਵੀ ਬਹੁਤ ਕਮੀ ਹੈ । ਕੀ ਉਸ ਕਮੀ ਨੂੰ ਪੂਰਾ ਕਰਨ ਵਾਸਤੇ ਡਾਇਰੈਕਟ ਅਪਵਾਇੰਟਮੈਂਟ ਸ਼ੈਡਿਊਲਡ ਕਾਸਟਸ ਦੀ ਕਰਨ ਲਈ ਤਿਆਰ ਹਨ ?

**ਮੁੱਖ ਸੰਸਦੀ ਸਕੱਤਰ** : ਸਪੀਕਰ ਸਾਹਿਬ, ਅਸੀਂ 80% ਪੋਸਟਾਂ ਬਾਈ ਪਰਮੋਸ਼ਨ ਭਰਦੇ ਹਾਂ ਅਤੇ 20% ਬਾਈ ਡਾਇਰੈਕਟ ਅਪਵਾਇੰਟਮੈਂਟ ਭਰਦੇ ਹਾਂ । ਇਸ 20% ਵਿਚੋਂ ਜੋ ਸ਼ੈਡਿਊਲਡ ਕਾਸਟਸ ਦੀ ਰੇਸ਼ੋ ਬਣਦੀ ਹੈ ਉਹ ਕਰ ਵੀ ਰਹੇ ਹਾਂ ਅਤੇ ਅੱਗੇ ਨੂੰ ਵੀ ਕਰਾਂਗੇ ।

आचार्य पृथ्वी सिंह आज़ाद । स्पीकर साहिब, चीफ पालियामैंटरी सैक्रेटरी ने जवाब देते हुए कहा है कि जिस दिन से 50% की रिजर्वेशन, कांस्टेबलज़ की भर्ती में की है उस दिन से शैडयूल्ड कास्टस को भर्ती करने की लगातार कोशिश हो रही है। मैं यह पूछना चाहता हूं कि जिस दिन से यह आर्डर जारी किए गए उस दिन से टोटल रिकरूटमैंट कांस्टेबलज़ की कितनी हुई और कितने शैड्यूल्ड कास्ट्स लिए ?

**ਮੁੱਖ ਸੰਸਦੀ ਸਕੱਤਰ** : ਸਪੀਕਰ ਸਾਹਿਬ, ਇਸ ਦੇ ਲਈ ਅਲਿਹਦਾ ਨੋਟਿਸ ਦੇ ਦੇਣ । ਵੈਸੇ ਮੈਂ ਅਰਜ਼ ਕਰ ਦਿਆਂ ਕਿ ਅਸੀਂ ਰਿਆਇਤਾਂ ਕੀਤੀਆਂ ਹਨ । ਜੇ ਕੱਦ ਅਤੇ ਛਾਤੀ ਇਕ ਇੰਚ ਘੱਟ ਵੀ ਹੋਵੇ ਤਾਂ ਵੀ ਅਸੀਂ ਲੈ ਲੈਂਦੇ ਹਾਂ ਅਤੇ ਇਸੇ ਤਰ੍ਹਾਂ ਮੈਟ੍ਰਿਕ ਦੀ ਥਾਂ ਜੇ ਕੋਈ ਅੱਠਵੀਂ ਪੜ੍ਹਿਆ ਹੋਵੇ ਤਾ ਵੀ ਲੈ ਲੈਂਦੇ ਹਾਂ । ਅਸੀਂ ਪਬਲਿਕ ਰਿਲੇਸ਼ਨ ਡਿਪਾਰਟਮੈਂਟ, ਪੁਲਿਸ ਕਪਤਾਨਾਂ ਅਤੇ ਸੈਡਿਊਲਡ ਕਾਸਟਸ ਵੇਲਫੇਅਰ ਵਿਭਾਗ ਨੂੰ ਹਦਾਇਤਾਂ ਦਿਤੀਆਂ ਹਨ ਕਿ ਲੋਕਾਂ ਵਿਚ ਪ੍ਰਚਾਰ ਕਰੋ ਤਾਕਿ ਸੈਡਿਊਲਡ ਕਾਸਟਸ ਦੇ ਲੜਕੇ ਕੰਸਟੇਬਲਾਂ ਵਿਚ ਭਰਤੀ ਹੋਣ । ਅਸੀਂ ਤਾਂ ਹੋਰ ਵੀ ਜ਼ਿਆਦਾ ਕਰਨ ਨੂੰ ਤਿਆਰ ਹਾਂ ਪਰ ਜੇ ਕੋਈ ਆਵੇ ਨਾਂ, ਤਾਂ ਸਾਡਾ ਕੋਈ ਵਸ ਨਹੀਂ ।

**ਸਰਦਾਰ ਦਰਸ਼ਨ** ਸਿੰਘ ਕੇ.ਪੀ. : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ.ਪੀ.ਐਸ.ਸਾਹਿਬ ਨੂੰ ਪੁਛਦਾ ਹਾਂ ਕਿ ਪਿਛਲੇ ਸਾਲ 1974-75 ਵਿਚ 20 ਬੰਦੇ ਟਰੇਨਿੰਗ ਵਾਸਤੇ ਭੇਜੇ ਹਨ । ਕਈ ਜ਼ਿਲਿਆਂ ਵਿਚ ਸੈਡਿਊਲਡ ਕਾਸਟਸ ਦੀ ਗਿਣਤੀ ਏ.ਐਸ.ਆਈਜ਼.ਅਤੇ ਹੈਡ ਕੰਸਟੇਬਲ ਵਿਚ ਘੱਟ ਹੈ, ਕੀ ਹੁਣ ਦੁਬਾਰਾ ਗੌਰ ਕਰਕੇ ਟਰੇਨਿੰਗ ਵਾਸਤੇ ਹੋਰ ਜ਼ਿਆਦਾ ਸੈਡਿਊਲਡ ਕਾਸਟਸ ਦੇ ਬੰਦੇ ਭੇਜਣਗੇ ?

**ਮੁੱਖ ਸੰਸਦੀ ਸਕੱਤਰ** : ਚੰਗੀ ਸੁਜੈਸ਼ਨ ਹੈ, ਇਸ ਤੇ ਜ਼ਰੂਰ ਗੌਰ ਕਰਾਂਗੇ ।

**ਸਰਦਾਰ ਪੰਜਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ, ਸੀ.ਪੀ.ਐਸ. ਸਾਹਿਬ ਨੇ ਕਿਹਾ ਹੈ ਕਿ ਸੈਡਿਊਲਡ ਕਾਸਟਸ ਲੜਕਿਆਂ ਦੇ ਕੱਦ ਅਤੇ ਛਾਤੀ ਵਿਚ ਹੋਰ ਰਿਆਇਤਾਂ ਦਿਤੀਆਂ ਹਨ । ਮੈਂ ਇਨ੍ਹਾਂ ਦੀ ਜਾਣਕਾਰੀ ਲਈ ਤੁਹਾਡੇ ਰਾਹੀਂ ਦਸਣਾ ਚਾਹੁੰਦਾ ਹਾਂ ਕਿ ਦੋ ਤਿੰਨ ਜ਼ਿਲਿਆਂ ਵਿਚ ਸ਼ੈਡਿਊਲਡ ਕਾਸਟਸ ਦੇ ਲੜਕੇ ਲੈ ਕੇ ਮੈਂ ਗਿਆ ਪਰ ਕਈ ਐਸ. ਐਸ. ਪੀਜ਼. ਨੇ ਕਿਹਾ ਕਿ ਸਾਡੇ ਕੋਲ ਸਰਕਾਰ ਦੀ ਕੋਈ ਐਸੀ ਹਦਾਇਤ ਨਹੀਂ ਆਈ ਜਿਸ ਕਾਰਣ ਅਸੀਂ ਇਹ ਛੋਟਾਂ ਦੇ ਦੇਈਏ । ਕੀ ਇਹ ਐਸ. ਐਸ. ਪੀਜ਼. ਅਤੇ ਡੀ.ਐਸ.ਪੀਜ਼. ਨੂੰ ਹਦਾਇਤਾਂ ਕਰਨਗੇ ?

**ਮੁੱਖ ਸੰਸਦੀ ਸਕੱਤਰ** : ਸਪੀਕਰ ਸਾਹਿਬ, ਅਸੰਬਲੀ ਵਿਚ ਜਵਾਬ ਦਿਤਾ ਹੈ। ਗੌਰਮਿੰਟ ਦਾ ਇਹ ਫੈਸਲਾ ਹੈ । ਇਹ ਕਦੇ ਨਹੀਂ ਹੋ ਸਕਦਾ ਕਿ ਉਨ੍ਹਾਂ ਦੇ ਕੋਲ ਹਦਾਇਤਾਂ ਨਾ ਗਈਆਂ ਹੋਣ । ਬੜੀ ਹੈਰਾਨੀ ਦੀ ਗੱਲ ਹੈ। ਇਹ ਸਾਡੇ ਨੋਟਿਸ ਵਿਚ ਲਿਆਉਣ ਅਸੀਂ ਇਸ ਦੀ ਇਨਕੁਆਰੀ ਕਰਾਂਗੇ ਕਿ ਕਿਹੜਾ ਐਸ.ਐਸ.ਪੀ. ਕਹਿੰਦਾ ਹੈ ਕਿ ਉਸ ਦੇ ਕੋਲ ਐਸੀਆਂ ਕੋਈ ਹਦਾਇਤਾਂ ਨਹੀਂ ਆਇਆਂ ਹਨ ।

**ਡਾਕਟਰ ਅਮੀਰ ਸਿੰਘ ਕਲਕਟ** : ਸਪੀਕਰ ਸਾਹਿਬ, ਮੈਂ ਆਪ ਡਾਕਟਰ ਹਾਂ । ਮੈਂ ਫਿਟ ਕੈਂਡੀਡੇਟ ਲੈ ਜਾਂਦਾ ਹਾਂ, ਪਰ ਮੇਰਾ ਤਾਂ ਕੋਈ ਬੰਦਾ ਸਿਪਾਹੀ ਨਹੀਂ ਰਖਿਆ ਗਿਆ ।

---

**ਤਰਨਤਾਰਨ ਅਤੇ ਪੱਟੀ ਤਹਿਸੀਲਾਂ ਵਿਚ ਤਹਿਸੀਲ ਜਮਾਂਦਾਰਾਂ ਦੀਆਂ ਖਾਲੀ ਅਸਾਮੀਆਂ**

*3042. **ਡਾਕਟਰ ਬਲਦੇਵ ਪ੍ਰਕਾਸ਼** : ਕੀ ਮਾਲ ਅਤੇ ਚੋਣ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਇਹ ਸੱਚ ਹੈ ਕਿ ਤਰਨਤਾਰਨ ਅਤੇ ਪੱਟੀ ਦੇ ਤਹਿਸੀਲ ਦਫਤਰਾਂ ਵਿਚ ਤਹਸੀਲ ਜਮਾਂਦਾਰਾ ਦੀਆਂ

ਅਸਾਮੀਆਂ ਖਾਲੀ ਪਈਆਂ ਹਨ ਅਤੇ ਇਸ ਦੇ ਸਿੱਟੇ ਵਜੋਂ ਤਹਿਸੀਲ ਸੰਮਨ ਆਦਿ ਦਾ ਕੰਮ ਠੀਕ ਤਰ੍ਹਾਂ ਨਹੀਂ ਹੋ ਰਿਹਾ, ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਅਸਾਮੀਆਂ ਨੂੰ ਭਰਨ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਸਰਦਾਰ ਉਮਰਾਓ ਸਿੰਘ** : ਹਾਂ ਜੀ, ਪਰ ਕੰਮ ਵਿਚ ਕੋਈ ਹਰਜ ਨਹੀ ਹੋ ਰਿਹਾ ਕਿਉਂਕਿ ਇਨ੍ਹਾਂ ਅਸਾਮੀਆਂ ਦਾ ਕੰਮ ਆਰਜ਼ੀ ਤੌਰ ਤੇ ਇਕ ਇਕ ਸਾਥੀ ਪਾਸੋਂ ਲਿਆ ਜਾ ਰਿਹਾ ਹੈ । ਇਨ੍ਹਾਂ ਅਸਾਮੀਆਂ ਨੂੰ ਪੱਕੇ ਤੌਰ ਤੇ ਭਰਨ ਲਈ ਯੋਗ ਕਾਰਵਾਈ ਕੀਤੀ ਜਾ ਰਹੀ ਹੈ ।

**ਡਾਕਟਰ ਬਲਦੇਵ ਪ੍ਰਕਾਸ਼** : ਕੀ ਵਜ਼ੀਰ ਸਾਹਿਬ ਦਸਣਗੇ ਕਿ ਇਹ ਅਸਾਮੀਆਂ ਕਿੰਨੀ ਦੇਰ ਤੋਂ ਖਾਲੀ ਹਨ ਅਤੇ ਇਨ੍ਹਾਂ ਨੂੰ ਭਰਨ ਵਾਸਤੇ ਇਤਨੀ ਦੇਰੀ ਕਿਉਂ ਹੋਈ ?

**ਮਾਲ ਮੰਤਰੀ** : ਸਪੀਕਰ ਸਾਹਿਬ, ਅਸੀਂ ਕਾਰਵਾਈ ਕੀਤੀ । ਐਸੇ 20 ਸਾਥੀਆਂ ਨੂੰ ਪੁੱਛਿਆ ਪਰ ਕੋਈ ਲਗਣ ਵਾਸਤੇ ਤਿਆਰ ਨਹੀਂ ਸੀ । ਹੁਣ ਅਗਲੇ 20 ਸਾਥੀਆਂ ਨੂੰ ਪੁੱਛ ਰਹੇ ਹਾਂ । ਉਨ੍ਹਾਂ ਵਿਚੋਂ ਫਿਰ ਸੀਨਿਆਰਟੀ-ਕਮ-ਮੈਰਿਟ ਦੇ ਹਿਸਾਬ ਨਾਲ ਪਰਮੋਸ਼ਨ ਕੀਤੀ ਜਾਵੇਗੀ ।

———

## ਡਿਪਟੀ ਕਮਿਸ਼ਨਰ ਅੰਮ੍ਰਿਤਸਰ ਦੇ ਦਫਤਰ ਵਿਚ ਕੰਮ ਕਰ ਰਹੀ ਨਕਲਾਂ ਦੇਣ ਵਾਲੀ ਏਜੰਸੀ ਵਿਰੁਧ ਸ਼ਕਾਇਤ

*3075. **ਡਾਕਟਰ ਬਲਦੇਵ ਪ੍ਰਕਾਸ਼** : ਕੀ ਮਾਲ ਅਤੇ ਚੋਣ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਡਿਪਟੀ ਕਮਿਸ਼ਨਰ ,ਅੰਮ੍ਰਿਤਸਰ, ਦੇ ਦਫਤਰ ਵਿਚ ਨਕਲਾਂ ਦੇਣ ਵਾਲੀ ਏਜੰਸੀ ਅਤੇ ਅਮਨਾ ਸ਼ਾਖਾ ਵਿਚ ਕੰਮ ਕਰ ਰਹੇ ਕਰਮਚਾਰੀਆਂ ਦੇ ਨਾਮ ਕੀ ਕੀ ਹਨ ਅਤੇ ਗਿਣਤੀ ਕਿੰਨੀ ਹੈ ;

(ਅ) ਕੀ ਇਹ ਸਰਕਾਰ ਦੇ ਖਿਆਲ ਵਿਚ ਆਇਆ ਹੈ ਕਿ ਨਕਲਾਂ ਦੇਣ ਵਾਲੀ ਏਜੰਸੀ ਅਤਿ ਜ਼ਰੂਰੀ ਅਤੇ ਆਮ ਤਸਦੀਕੀ ਨਕਲ ਸਮੇਂ ਸਿਰ ਨਹੀਂ ਦਿੰਦੀ;

(ੲ) ਇਸ ਸਮੇਂ ਨਕਲਾਂ ਦੇਣ ਵਾਲੀ ਏਜੰਸੀ ਪਾਸ ਅਤਿ ਜ਼ਰੂਰੀ ਅਤੇ ਆਮ ਕੁਲ ਕਿੰਨੀਆਂ ਦਰਖਾਸਤਾਂ ਪੈਂਡਿੰਗ ਪਈਆਂ ਹਨ;

(ਸ) ਕੀ ਸਰਕਾਰ ਨੂੰ ਡਿਪਟੀ ਕਮਿਸ਼ਨਰ ,ਅੰਮ੍ਰਿਤਸਰ ਨੂੰ ਸੰਬੋਧਨ ਉਕਤ ਨਕਲਾਂ ਦੇਣ ਵਾਲੀ ਏਜੰਸੀ ਦੇ ਵਿਰੁੱਧ ਸ਼ਕਾਇਤਾਂ ਦੀਆਂ ਨਕਲਾਂ ਬਹੁਤ ਗਿਣਤੀ ਵਿਚ ਪ੍ਰਾਪਤ ਹੋ ਰਹੀਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਇਸ ਸਬੰਧੀ ਕੀਤੀ ਗਈ ਕਾਰਵਾਈ ਦਾ ਵੇਰਵਾ ਕੀ ਹੈ ?

**ਸਰਦਾਰ ਉਮਰਾਓ ਸਿੰਘ** : (ੳ) ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਨਹੀਂ ਜੀ । ਪਰ ਕਈ ਵਾਰ ਕੁਝ ਨਾ ਟਾਲਣ ਯੋਗ ਕਾਰਣਾਂ ਕਰਕੇ ਦੇਰ ਹੋ ਸਕਦੀ ਹੈ ।

(ੲ) ਮਿਤੀ 31 ਦਸੰਬਰ,1974 ਤੀਕ 642 ਜ਼ਰੂਰੀ ਅਤੇ 663 ਆਮ ਨਕਲਾਂ ਲਈ ਅਰਜ਼ੀਆਂ ਪੈਂਡਿੰਗ ਸਨ ।

[ਮਾਲ ਅਤੇ ਚੋਣ ਮੰਤਰੀ]

(ਸ) ਜੀ ਨਹੀਂ । ਕਦੀ ਕਦੀ ਜੋ ਦਰਖਾਸਤ ਆਉਂਦੀ ਹੈ, ਉਸ ਦਾ ਨਿਪਟਾਰਾ ਨਿਯਮਾਂ ਅਨੁਸਾਰ ਯੋਗ ਢੰਗ ਨਾਲ ,ਪੜਤਾਲ ਉਪਰੰਤ ਕੀਤਾ ਜਾਂਦਾ ਹੈ ।

ਸਦਰ ਕਾਪਿੰਗ ਏਜੰਸੀ ਵਿਚ ਕੰਮ ਕਰ ਰਹੇ ਕਰਮਚਾਰੀਆਂ ਦੇ ਨਾਮਾਂ ਦੀ ਸੂਚੀ :—

1. ਸ੍ਰੀ ਗੁਰਮੇਜ ਸਿੰਘ
2. ਸ੍ਰੀ ਬਚਨ ਸਿੰਘ
3. ਸ੍ਰੀ ਪੂਰਨ ਸਿੰਘ
4. ਸ੍ਰੀ ਬਲਬੀਰ ਸਿੰਘ ਵੋਹਰਾ
5. ਸ੍ਰੀ ਓਮ ਪ੍ਰਕਾਸ਼
6. ਸ੍ਰੀ ਬਨਾਰਸੀ ਲਾਲ
7. ਸ੍ਰੀ ਰਤਨ ਲਾਲ
8. ਸ੍ਰੀ ਸੁਖਵੰਤ ਸਿੰਘ
9. ਸ੍ਰੀ ਸਤਵੰਤ ਸਿੰਘ
10. ਸ੍ਰੀ ਪਿਆਰਾ ਸਿੰਘ
11. ਸ੍ਰੀ ਦਰਸ਼ਨ ਕੁਮਾਰ
12. ਸ੍ਰੀ ਬਲਵੰਤ ਸਿੰਘ ਗਿੱਲ
13. ਸ੍ਰੀ ਇੰਦਰ ਸਿੰਘ
14. ਸ੍ਰੀਮਤੀ ਊਸ਼ਾ ਕਪੂਰ
15. ਸ੍ਰੀਮਤੀ ਆਸ਼ਾ ਚੋਪੜਾ
16. ਸ੍ਰੀਮਤੀ ਸੁਖਵੰਤ ਕੌਰ
17. ਸ੍ਰੀਮਤੀ ਬਲਵੰਤ ਕੌਰ
18. ਸ੍ਰੀ ਪਰਮਨ ਸਿੰਘ
19. ਸ੍ਰੀ ਬਲਦੇਵ ਰਾਜ (ਚਪੜਾਸੀ)
20. ਸ੍ਰੀਮਤੀ ਸੰਤੋਸ਼ ਕੁਮਾਰੀ
21. ਸ੍ਰੀਮਤੀ ਪਰਮਿੰਨ ਕੌਰ

ਕੁੱਲ ਅਸਾਮੀਆਂ := 21

ਅਮਲਾ ਸ਼ਾਖਾ ਵਿਚ ਕੰਮ ਕਰ ਰਹੇ ਕਰਮਚਾਰੀਆਂ ਦੇ ਨਾਮਾਂ ਦੀ ਸੂਚੀ:—

1. ਸ੍ਰੀ ਓਮ ਪ੍ਰਕਾਸ਼ ਗੁਪਤਾ,
2. ਸ੍ਰੀ ਹੰਸ ਰਾਜ ਚੋਪੜਾ
3. ਸ੍ਰੀ ਸਤਿਅਪਾਲ ਮਹਾਜਨ
4. ਸ੍ਰੀ ਅਮਰ ਨਾਥ ਮਹਾਜਨ
5. ਸ੍ਰੀ ਦਿਲਬਾਗ ਸਿੰਘ

**ਡਾਕਟਰ ਬਲਦੇਵ ਪ੍ਰਕਾਸ਼** : ਸਪੀਕਰ ਸਾਹਿਬ, ਕੀ ਮੰਤਰੀ ਮਹੋਦਯ ਦਸਣਗੇ ਕਿ ਉਨ੍ਹਾਂ ਦੇ ਜਵਾਬ ਦੇ ਮੁਤਾਬਿਕ 642 ਜ਼ਰੂਰੀ ਅਤੇ 663 ਆਮ ਨਕਲਾਂ ਲਈ ਅਰਜ਼ੀਆਂ ਪੈਂਡਿੰਗ ਹਨ । ਇਹ ਬਹੁਤ ਵੱਡਾ ਨੰਬਰ ਹੈ । ਨਕਲ ਲੈਣ ਵਾਸਤੇ ਕਈ ਕਈ ਮਹੀਨੇ ਲੱਗ ਜਾਂਦੇ ਹਨ । ਕੀ ਮੰਤਰੀ ਮਹੋਦਯ ਉਥੇ ਕੰਮ ਕਰਨ ਵਾਲੇ ਕਰਮਚਾਰੀਆਂ ਦੀ ਗਿਣਤੀ ਵਧਾਉਣ ਵਾਸਤੇ ਗੌਰ ਕਰਨਗੇ ?

**ਮਾਲ ਮੰਤਰੀ** : ਸਪੀਕਰ ਸਾਹਿਬ, ਉਥੇ ਅਗੇ ਵੀ ਕਾਫੀ ਇੰਪਲਾਈ ਕੰਮ ਕਰ ਰਹੇ ਹਨ, ਜੇ ਕਰ ਜ਼ਰੂਰਤ ਹੋਈ, ਤਾਂ ਅਸੀਂ ਅਸੈਸਮੈਂਟ ਕਰਵਾ ਲਵਾਂਗੇ ।

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਥੇ ਨਕਲਾਂ ਲੈਣ ਲਈ ਪਿੰਡਾਂ ਦੇ ਲੋਕ ਜਾਂਦੇ ਹਨ ਉਥੇ ਦੇ ਕਰਮਚਾਰੀ ਰਿਸ਼ਵਤ ਲੈਂਦੇ ਹਨ ਅਤੇ ਬਾਅਦ ਵਿਚ ਨਕਲਾਂ ਦਿੰਦੇ ਹਨ । ਕੀ ਵਜ਼ੀਰ ਸਾਹਿਬ ਇਸ ਚੀਜ਼ ਵਲ ਧਿਆਨ ਦੇਣਗੇ ?

**ਮਾਲ ਮੰਤਰੀ** : ਸਪੀਕਰ ਸਾਹਿਬ, ਜੇ ਮਰੜ੍ਹੀ ਸਾਹਿਬ ਦੇ ਨੋਟਿਸ ਵਿਚ ਕੋਈ ਕੇਸ ਹੋਵੇ ਤਾਂ ਦੱਸ ਦੇਣ ,ਜ਼ਰੂਰ ਧਿਆਨ ਕਰਾਂਗੇ ।

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਸਪੀਕਰ ਸਾਹਿਬ, ਸਾਡੇ ਜ਼ਿਲ੍ਹੇ ਵਿਚ ਤਾਂ ਭੱਠਾ ਹੀ ਬੈਠਿਆ ਹੋਇਆ ਹੈ ।

---

## STARRED QUESTION NO. 2978

(This question was not put because the hon'ble Member concerned was not present in the House)

---

## STARRED QUESTION NO. 3227

**ਸ੍ਰੀ ਸਪੀਕਰ** : ਇਹ ਸੁਆਲ ਅੱਗੇ ਪਾ ਦਿਤਾ ਗਿਆ ਹੈ । ਮੈਂ ਸਰਕਾਰ ਨੂੰ ਬੇਨਤੀ ਕਰਾਂਗੇ ਕਿ ਇਸ ਸੁਆਲ ਦਾ ਜਵਾਬ ਇਸ ਸੈਸ਼ਨ ਦੇ ਵਿਚ ਹੀ ਦੇ ਦੇਣ।(Extension has been asked for in respect of this question. I would request the Government to give its reply during this very session).

ਅ:ਸ:ਪ:ਨ: 74 ਏ. ਕਿਉ.3 ਸ ਵ–75

ਹੰਸ ਰਾਜ ਸ਼ਰਮਾ

ਵਿੱਤ ਤੇ ਹਾਉਸਿੰਗ ਮੰਤਰੀ
ਹਾਊਸਿੰਗ ਵਿਭਾਗ, ਪੰਜਾਬ,
ਚੰਡੀਗੜ੍ਹ ।

ਮਿਤੀ 27 ਜਨਵਰੀ, 1975

ਵਿਸ਼ਾ:— ਵਿਧਾਨ ਸਭਾ ਸਟਾਰਡ ਸੁਆਲ ਨੰ: 3227 ਵਲੋਂ ਸ੍ਰੀ ਜੈ ਮੁਨੀ ਐਮ.ਐਲ.ਏ.

ਪਿਆਰੇ ਡਾਕਟਰ ਸਾਹਿਬ,

ਪੰਜਾਬ ਵਿਧਾਨ ਸਭਾ ਦੇ ਸਟਾਰਡ ਸੁਆਲ ਨੰ: 3227, ਜੋ ਮਿਤੀ 27 ਜਨਵਰੀ, 1975 ਲਈ ਸੁਆਲਾਂ ਦੀ ਸੂਚੀ ਵਿਚ ਸ੍ਰੀ ਜੈ ਮੁਨੀ ਐਮ.ਐਲ.ਏ. ਦੇ ਨਾਂ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ ਹੈ ।

[ਸ੍ਰੀ ਸਪੀਕਰ]

ਲੋੜੀਂਦੀ ਸੂਚਨਾ ਸਬੰਧਤ ਥਾਂਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ। ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸਵਾਲ ਨੂੰ ਮਿਤੀ 10 ਫਰਵਰੀ,1975 ਤੋਂ ਪਿਛੋਂ ਦੀ ਕਿਸੀ ਮਿਤੀ ਲਈ ਸੁਆਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ ।

ਹਿਤੂ,
ਸਹੀ—
(ਹੰਸ ਰਾਜ ਸ਼ਰਮਾ)

ਡਾ: ਕੇਵਲ ਕ੍ਰਿਸ਼ਨ,
ਸਪੀਕਰ,
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

---

**1974-75 ਦੇ ਦੌਰਾਨ ਸਰਕਾਰੀ ਸਕੂਲਾਂ ਵਿਚ ਸਾਇੰਸ ਅਧਿਆਪਕਾਂ ਦੇ ਤੌਰ ਤੇ ਨਿਯੁਕਤ ਕੀਤੇ ਗਏ ਅਸਿਖਿਅਤ ਅਧਿਆਪਕਾਂ ਨੂੰ ਤਨਖਾਹ ਦੀ ਨਾ ਅਦਾਇਗੀ**

*3006 ਕਾਮਰੇਡ ਦਾਨਾ ਰਾਮ
ਕਾਮਰੇਡ ਸੱਤਪਾਲ ਡਾਂਗ } : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦਸਣਗੇ ਕਿ :—

(ੳ) ਕੀ ਸਾਲ 1974—75 ਦੇ ਦੌਰਾਨ ਰਾਜ ਵਿਚ ਸਰਕਾਰੀ ਸਕੂਲਾਂ ਵਿਚ ਕੁਝ ਅਸਿਖਿਅਤ ਅਧਿਆਪਕਾਂ ਨੂੰ ਸਾਇੰਸ ਅਧਿਆਪਕਾਂ ਦੇ ਤੌਰ ਤੇ ਨਿਯੁਕਤ ਕੀਤਾ ਗਿਆ ਸੀ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੀ ਗਿਣਤੀ ਕਿੰਨੀ ਸੀ ;

(ਅ) ਕੀ ਉਕਤ ਸਾਰੇ ਅਧਿਆਪਕਾਂ ਜਾਂ ਉਨ੍ਹਾਂ ਵਿਚੋਂ ਕੁਝ ਨੂੰ ਉਨ੍ਹਾਂ ਦੀਆਂ ਤਨਖਾਹਾਂ ਹੁਣ ਤੱਕ ਨਹੀਂ ਦਿਤੀਆਂ ਗਈਆਂ ;ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਕੀ ਕਾਰਣ ਹਨ ?

**ਸ਼੍ਰੀ ਗੁਰਮੇਲ ਸਿੰਘ** : (ੳ) ਹਾਂ ਜੀ, 285 ।

(ਅ) 203 ਅਸਿਖਿਅਤ ਸਾਇੰਸ ਅਧਿਆਪਕਾਂ ਨੂੰ ਤਨਖਾਹ ਨਹੀਂ ਸੀ ਦਿਤੀ ਜਾ ਸਕੀ ਕਿਉਂਕਿ ਵਿੱਤ ਵਿਭਾਗ ਵਲੋਂ ਇਨ੍ਹਾਂ ਆਸਾਮੀਆਂ ਦੀ ਪ੍ਰਵਾਨਗੀ ਦੇਰੀ ਨਾਲ ਜਾਰੀ ਹੋਈ ਸੀ ।

**ਕਾਮਰੇਡ ਦਾਨਾ ਰਾਮ** : ਸਪੀਕਰ ਸਾਹਿਬ, ਮੈਂ ਤੁਹਾਡੀ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਵਿਚ ਇਤਨੀ ਦੇਰੀ ਕਿਉਂ ਹੋਈ ਅਤੇ ਜਿਨ੍ਹਾਂ ਅਫਸਰਾਂ ਨੇ ਇਸ ਵਿਚ ਦੇਰੀ ਕੀਤੀ ਹੈ ਕੀ ਉਨ੍ਹਾਂ ਨੂੰ ਸਖ਼ਤ ਸਜ਼ਾ ਦੇਣਗੇ?

**ਵਿਦਿਆ ਮੰਤਰੀ** : ਸਪੀਕਰ ਸਾਹਿਬ, ਮੈਂ ਦਸਿਆ ਹੈ ਕਿ ਵਿੱਤ ਵਿਭਾਗ ਵਲੋਂ ਸਾਨੂੰ ਮਨਜ਼ੂਰੀ ਦੇਰ ਨਾਲ ਮਿਲੀ ਹੈ। ਇਸ ਕਰਕੇ ਇਹ ਦੇਰੀ ਹੋਈ ਹੈ । ਕਿਸੀ ਦੇ ਖਿਲਾਫ ਐਕਸ਼ਨ ਲੈਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਐਕਸਪਲੇਨ ਕਰ ਦਿੱਤਾ ਹੈ ਕਿ ਸ਼ਰਮਾ ਜੀ ਤੋਂ ਮਨਜ਼ੂਰੀ ਦੇਰ ਨਾਲ ਮਿਲੀ । ਇਹ ਨਾਲ ਹੀ ਬੈਠੇ ਹਨ । ਮੈਂ ਅਰਜ਼ ਕਰਦਾ ਹਾਂ ਕਿ ਜੇ ਹੁਣ ਮਿਲੀ ਹੈ ਤਾਂ ਕਦੋਂ ਤੱਕ ਤਨਖਾਹ ਦੇ ਦੇਣਗੇ?

**ਮੰਤਰੀ** : ਅਸੀਂ ਕਹਿ ਦਿੱਤਾ ਹੈ ਕਿ ਜਿਨ੍ਹਾਂ ਦੇ ਕੇਸ ਬਣਦੇ ਹਨ ਉਨ੍ਹਾਂ ਨੂੰ ਦੇ ਦਿਉ ਕਿਉਂਕਿ ਹੁਣ ਮਨਜ਼ੂਰੀ ਆ ਗਈ ਹੈ ਇਸ ਲਈ ਸਾਨੂੰ ਕੋਈ ਡਿਫੀਕਲਟੀ ਨਹੀਂ ਹੈ ।

**ਸਰਦਾਰ ਬਸੰਤ ਸਿੰਘ ਖਾਲਸਾ** : ਸਪੀਕਰ ਸਾਹਿਬ, ਤਨਖਾਹ ਤਾਂ ਜਦੋਂ ਮਿਲੇਗੀ, ਮਿਲਦੀ ਰਹੇਗੀ । ਕੀ ਵਜ਼ੀਰ ਸਾਹਿਬ ਇਹ ਦਸਣਗੇ ਕਿ ਬਹੁਤ ਸਾਰੇ ਸਾਇੰਸ ਟੀਚਰਾਂ ਦੀਆਂ ਪੋਸਟਾਂ ਦੇ ਅਗੇਂਸਟ ਸੋਸ਼ਲ ਸਟੱਡੀ ਮਾਸਟਰ ਕੰਮ ਕਰ ਰਹੇ ਹਨ, ਕੀ ਇਹ ਇਨ੍ਹਾਂ ਦੀ ਗਿਆਤ ਵਿਚ ਹੈ ?

**ਮੰਤਰੀ** : ਸਪੀਕਰ ਸਾਹਿਬ, ਜੇ ਕੋਈ ਬੀ. ਐਸ. ਸੀ., ਬੀ.ਟੀ. ਦੀ ਪੋਸਟ ਹੈ ਤਾਂ ਉਸਦੇ ਅਗੇਂਸਟ ਅਸੀਂ ਅਨਟਰੇਂਡ ਬੀ. ਐਸ. ਸੀ. ਲਗਾ ਲੈਂਦੇ ਹਾਂ । ਜਿਥੋਂ ਤੱਕ ਸੋਸ਼ਲ ਸਟੱਡੀ ਮਾਸਟਰ ਲਾਉਣ ਦਾ ਤੁਅੱਲਕ ਹੈ ਇਹ ਮੈਨੂੰ ਦਸ ਦੇਣ ਮੈਂ ਪਤਾ ਕਰ ਲਵਾਂਗਾ ।

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਜਿਹੜੇ ਅਨਟਰੇਂਡ ਸਾਇੰਸ ਮਾਸਟਰਜ਼ ਰੱਖੇ ਹਨ ਇਨ੍ਹਾਂ ਦੀ ਟਰੇਨਿੰਗ ਵਾਸਤੇ ਸਰਕਾਰ ਕੀ ਪਰਬੰਧ ਕਰੇਗੀ ਅਤੇ ਉਨ੍ਹਾਂ ਨੂੰ ਕੀ ਸਟਾਈਪੈਂਡ ਦੇਵੇਗੀ?

**ਮੰਤਰੀ** : ਸਪੀਕਰ ਸਾਹਿਬ, ਵੋਕੇਸ਼ਨਲ ਹੌਲੀਡੇਜ਼ ਵਿਚ ਟ੍ਰੇਨਿੰਗ ਲੈ ਸਕਦੇ ਹਨ । ਅਸੀਂ ਸਕੂਲਾਂ ਵਿਚ ਜਗ੍ਹਾਂ ਇਸ ਕਰਕੇ ਹੀ ਭਰੀਆ ਹਨ ਤਾਕਿ ਪੜ੍ਹਾਈ ਖਰਾਬ ਨਾ ਹੋਵੇ ।

---

**ਸਿਖਿਆ ਵਿਭਾਗ ਦੇ ਭਲਾਈ ਫੰਡ ਵਿਚੋਂ ਦਿਤੀ ਗਈ ਮਾਲੀ ਸਹਾਇਤਾ**

*3183. ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ : ਕੀ ਵਿਦਿਆ ਮੰਤਰੀ ਕ੍ਰਿਪਾ ਕਰਕੇ—

(ੳ) ਦਸਣਗੇ ਕਿ ਕੀ ਸਿਖਿਆ ਵਿਭਾਗ ਵਿਚ ਪੀੜਤ ਅਧਿਆਪਕਾਂ ਜਾਂ ਉਨ੍ਹਾਂ ਦੇ ਪਰਿਵਾਰਾਂ ਲਈ ਕੋਈ ਭਲਾਈ ਫੰਡ ਰਖਿਆ ਹੋਇਆ ਹੈ, ਜੇਕਰ ਅਜਿਹਾ ਹੋਵੇ, ਤਾਂ ਇਸ ਫੰਡ ਨੂੰ ਵਸੂਲ ਕਰਨ ਅਤੇ ਇਸ ਦੀ ਵੰਡ ਲਈ ਕੀ ਕੀ ਤਰੀਕੇ ਹਨ;

(ਅ) ਉਹਨਾਂ ਅਧਿਆਪਕਾਂ ਜਾਂ ਉਹਨਾਂ ਦੇ ਪਰਿਵਾਰਾਂ ਦੇ ਮੈਂਬਰ, ਜਿਨ੍ਹਾਂ ਨੂੰ ਸਾਲ 1972–1973 ਅਤੇ 1974 ਦੇ ਦੌਰਾਨ ਉਕਤ ਫੰਡ ਵਿਚੋਂ ਮਾਲੀ ਸਹਾਇਤਾ ਦਿਤੀ ਗਈ ਸੀ, ਦੇ ਨਾਂ ਦਰਸਾਉਂਦੀ ਇਕ ਸੂਚੀ ਸਦਨ ਦੀ ਮੇਜ਼ ਤੇ ਰੱਖਣਗੇ?

**ਸ੍ਰੀ ਗੁਰਮੇਲ ਸਿੰਘ** : (ੳ) ਹਾਂ ਜੀ; 5 ਸਤੰਬਰ ਦਾ ਦਿਨ ਅਧਿਆਪਕ ਦਿਵਸ ਦੇ ਤੌਰ ਮਨਾਇਆ ਜਾਂਦਾ ਹੈ ਅਤੇ ਇਸ ਦਿਨ ਅਧਿਆਪਕਾਂ ਰਾਹੀਂ, ਲੋਕਾਂ ਰਾਹੀਂ, ਸੰਸਥਾਵਾਂ, ਵਿਦਿਆਰਥੀਆਂ, ਆਦਿ ਵਿਚ ਝੰਡੇ ਵੰਡ ਕੇ ਰਕਮ ਇਕੱਤਰ ਕੀਤੀ ਜਾਂਦੀ ਹੈ । ਇਸ ਤੋਂ ਇਲਾਵਾ 25,000/-। ਰੁਪਏ ਪੰਜਾਬ ਸਰਕਾਰ ਕਾਂਟਰੀਬਿਊਸ਼ਨ ਕਰਦੀ ਹੈ ।

ਫੰਡ ਵਿਚੋਂ ਮਾਲੀ ਸਹਾਇਤਾ ਅਧਿਆਪਕਾਂ ਜਾਂ ਉਹਨਾਂ ਦੇ ਪਰਿਵਾਰਾਂ ਵਲੋਂ ਨਿਸ਼ਚਿਤ ਪ੍ਰੋਫਾਰਮੇ ਵਿਚ ਜ਼ਿਲ੍ਹਾ ਸਿਖਿਆ ਅਫਸਰਾਂ ਰਾਹੀਂ ਆਏ ਪਰਾਰਥਨਾ ਪੱਤਰਾਂ ਨੂੰ ਸਟੇਟ ਵਰਕਿੰਗ ਕਮੇਟੀ

[ਵਿਦਿਆ ਮੰਤਰੀ]

ਵਿਚ ਪੇਸ਼ ਕੀਤਾ ਜਾਂਦਾ ਹੈ ਅਤੇ ਮੰਜੂਰ ਹੋਈ ਰਕਮ ਚੈੱਕਾਂ/ਡਰਾਫਟਾਂ ਰਾਹੀਂ ਪ੍ਰਾਰਥੀ ਨੂੰ ਭੇਜ ਦਿਤੀ ਜਾਂਦੀ ਹੈ।

(ਅ) ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

ਅਧਿਆਪਕਾਂ ਜਾਂ ਉਹਨਾਂ ਦੇ ਪਰਿਵਾਰਾਂ ਜਿਨ੍ਹਾਂ ਨੂੰ ਸਾਲ 1972-73 ਅਤੇ 1974 ਵਿਚ ਟੀਚਰਜ਼ ਭਲਾਈ ਫੰਡ ਵਿਚੋਂ ਮਾਲੀ ਸਹਾਇਤਾ ਦਿਤੀ ਗਈ ਦੀ ਸੂਚੀ

ਸਾਲ 1972

| ਲੜੀ ਨੰ: | ਨਾਂ |
|---|---|
| 1. | ਸ੍ਰੀਮਤੀ ਅਜਮੇਰ ਕੌਰ, ਵਿਧਵਾ ਸ੍ਰੀ ਦਲਜੀਤ ਸਿੰਘ |
| 2. | ਸੁਰਜੀ ਕੌਰ, ਵਿਧਵਾ ਸ੍ਰੀ ਗੋਪਾਲ ਸਿੰਘ |
| 3. | ਲੇਟ ਸ੍ਰੀ ਦਿਆਕ੍ਰਿਸ਼ਨ, ਹੈਡਮਾਸਟਰ, ਗੌ:ਹ:ਸ: ਸਹਿਣਾ (ਸੰਗਰੂਰ) ਦੇ ਪਰਿਵਾਰ |
| 4. | ਸ਼ਾਂਤੀ ਦੇਵੀ, ਵਿਧਵਾ ਅਮਰ ਨਾਥ |
| 5. | ਸੁਦੇਸ਼ ਕੁਮਾਰੀ, ਵਿਧਵਾ ਸ੍ਰੀ ਰਵੀ ਪ੍ਰਕਾਸ਼ |
| 6. | ਪਾਰਵਤੀ, ਵਿਧਵਾ ਸ੍ਰੀ ਹਰਬੰਸ ਲਾਲ |
| 7. | ਸ੍ਰੀਮਤੀ ਪ੍ਰਿਤਪਾਲ ਕੌਰ, ਵਿਧਵਾ ਸ੍ਰੀ ਅਵਤਾਰ ਸਿੰਘ |
| 8. | ਸ੍ਰੀਮਤੀ ਲੀਲਾ ਵਤੀ, ਰਣਜੀਤ ਨਗਰ, ਜਲੰਧਰ |
| 9. | ਸ੍ਰੀ ਜਹਾਂਗੀਰ ਸਿੰਘ, ਟੀਚਰ, ਜਲਾਲਾਬਾਦ (ਫਿਰੋਜ਼ਪੁਰ) |
| 10. | ਸ੍ਰੀਮਤੀ ਜਸਰਾਜ ਕੌਰ, ਵਿਧਵਾ ਜਗਿੰਦਰ ਸਿੰਘ |
| 11. | ਸ੍ਰੀਮਤੀ ਰਾਜ ਕੁਮਾਰੀ, ਵਿਧਵਾ ਸ੍ਰੀ ਪ੍ਰੇਮ. ਐਸ. ਲੰਬਰ |
| 12. | ਸ੍ਰੀਮਤੀ ਆਗਿਆ ਵਤੀ, ਵਿਧਵਾ ਸ੍ਰੀ ਲਾਲ ਚੰਦ |
| 13. | ਸ੍ਰੀਮਤੀ ਅਜੀਤ ਕੌਰ, ਵਿਧਵਾ ਸ੍ਰੀ ਇਕਬਾਲ ਸਿੰਘ |
| 14. | ਸ੍ਰੀਮਤੀ ਔਰੰਗਜੇਬ ਕੌਰ, ਪਤਨੀ ਸ੍ਰੀ ਹਾਕਮ ਸਿੰਘ |
| 15. | ਸ੍ਰੀਮਤੀ ਅਮਰਜੀਤ ਕੌਰ, ਵਿਧਵਾ ਸ੍ਰੀ ਰਲਾ ਸਿੰਘ |
| 16. | ਸ੍ਰੀ ਅਮਰ ਚੰਦ, ਤੇਜ ਬਿਲਡਿੰਗ, ਨੀਅਰ ਕੋਆਪਰੇਟਿਵ ਬ੍ਰਾਂਚ, ਗੁਰਦਾਸਪੁਰ |
| 17. | ਸ੍ਰੀ ਅਮੀਰ ਚੰਦ ਹਾਊਸ ਨੰ: 258, ਗੀਤਾ ਭਵਨ, ਗੁਰਦਾਸਪੁਰ |
| 18. | ਸ੍ਰੀ ਅਮਰ ਨਾਥ, ਪਿੰਡ ਮੈਰੰਗਪੁਰ, ਜਲੰਧਰ |
| 19. | ਸ੍ਰੀ ਬਾਬੂ ਰਾਮ, ਪੁਤਰ ਲੇਟ ਸ੍ਰੀ ਗਿਆਨ ਚੰਦ |
| 20. | ਸ੍ਰੀਮਤੀ ਬਲਵੰਤ ਕੌਰ, ਵਿਧਵਾ ਸ੍ਰੀ ਮਿਲਖਾ ਸਿੰਘ |
| 21. | ਸ੍ਰੀਮਤੀ ਭਗਵੰਤ ਕੌਰ, ਵਿਧਵਾ ਸ੍ਰੀ ਤੇਜ ਸਿੰਘ |
| 22. | ਸ੍ਰੀਮਤੀ ਭਗਵੰਤੀ, ਵਿਧਵਾ ਸ੍ਰੀ ਗੁਰਬਚਨ ਸਿੰਘ |
| 23. | ਸ੍ਰੀਮਤੀ ਬਸੰਤ ਕੌਰ, ਵਿਧਵਾ ਸ੍ਰੀ ਪੂਰਨ ਸਿੰਘ |
| 24. | ਸ੍ਰੀ ਬ੍ਰਿਜ ਭੂਸ਼ਨ, ਪੁਤਰ ਸ੍ਰੀ ਨਾਜਰ ਰਾਮ |
| 25. | ਸ੍ਰੀਮਤੀ ਭਗਵਾਨ ਕੌਰ, ਵਿਧਵਾ ਜਗਿੰਦਰ ਸਿੰਘ |
| 26. | ਸ੍ਰੀਮਤੀ ਬਲਵੰਤ ਕੌਰ, ਵਿਧਵਾ ਸ੍ਰੀ ਬਲਬੀਰ ਸਿੰਘ |

| ਲੜੀ ਨੰ: | ਨਾਂ |
|---|---|
| 27. | ਸ੍ਰੀ ਭੀਮ ਸੈਨ, ਪਿੰਡ ਤੇ ਡਾਕਖਾਨਾ ਰਾਹੋਂ (ਜਲੰਧਰ) |
| 28. | ਸ੍ਰੀ ਬਦਰੀ ਨਾਥ, 148 ਵਿਜੇ ਨਗਰ, ਜਲੰਧਰ ਸਿਟੀ |
| 29. | ਸ੍ਰੀ ਬੂਆ ਦਿਤਾ, ਪਿੰਡ ਜਲਾਲਪੁਰ (ਗੁਰਦਾਸਪੁਰ) |
| 30. | ਸ੍ਰੀ ਬਾਲਕ ਰਾਮ, ਚੌੜੀਆਂ ਗਲੀ, ਪਟਿਆਲਾ । |
| 31. | ਸ੍ਰੀ ਚੰਨਣ ਸਿੰਘ, ਗੌ: ਪ੍ਰ: ਸ: ਖੁਣ ਖੁਣ (ਹੁਸ਼ਿਆਰਪੁਰ) |
| 32. | ਸ੍ਰੀ ਚੂਨੀ ਲਾਲ, ਗੌ: ਮਿ;ਸ: ਭਾਰੋਵਲੀ (ਗੁਰਦਾਸਪੁਰ) |
| 33. | ਸ੍ਰੀ ਦੁਰਗਾ ਦਾਸ, ਪਿੰਡ ਸੂਰ ਸਿੰਘ (ਅੰਮ੍ਰਿਤਸਰ) |
| 34. | ਸ੍ਰੀਮਤੀ ਗਿਆਨ ਦੇਵੀ, ਵਿਧਵਾ ਸ੍ਰੀ ਰਘੂਨਾਥ |
| 35. | ਸ੍ਰੀਮਤੀ ਗੁਰਬਚਨ ਕੌਰ, ਵਿਧਵਾ ਸ੍ਰੀ ਰਾਮ ਸਿੰਘ |
| 36. | ਸ੍ਰੀਮਤੀ ਗੁਰਦਿਆਲ ਕੌਰ, ਵਿਧਵਾ ਸ੍ਰੀ ਦਲੀਪ ਸਿੰਘ |
| 37. | ਸ੍ਰੀਮਤੀ ਗੁਰਬਚਨ ਕੌਰ, ਵਿਧਵਾ ਸ੍ਰੀ ਕਰਤਾਰ ਸਿੰਘ |
| 38. | ਸ੍ਰੀ ਗੁਰਤੇਜ ਸਿੰਘ, ਗੌ: ਪ੍ਰਾ:ਸ; ਸੱਭਰਾ (ਅੰਮ੍ਰਿਤਸਰ) |
| 39. | ਸ੍ਰੀ ਗੌਰੀ ਸ਼ੰਕਰ, ਲਾਇਲਪੁਰ ਖਾ: ਹਾ: ਸੈ: ਸ: ਜੰਲਧਰ |
| 40. | ਸ੍ਰੀ ਗੁਰਨੇਬ ਸਿੰਘ, ਹਰਗੌ: ਪ੍ਰ: ਸ: ਨਦਰ(ਰੋਪੜ) |
| 41. | ਸ੍ਰੀ ਗਿਆਨ ਚੰਦ, ਪਿੰਡ ਮਿਰ ਗਿੰਦ ਪੁਰ (ਅੰਮ੍ਰਿਤਸਰ) |
| 42. | ਸ੍ਰੀ ਗੁਪਾਲ ਦਾਸ, ਪਿੰਡ ਕਲਸੀਆਂ (ਜਲੰਧਰ) |
| 43. | ਸ੍ਰੀ ਗਰਧਾਰੀ ਲਾਲ, ਗੌ: ਪ੍ਰਾ: ਸ: ਗਰਵਾਲ (ਹੁਸ਼ਿਆਰਪੁਰ) |
| 44. | ਸ੍ਰੀਮਤੀ ਹਰਬੰਸ ਕੌਰ, ਵਿਧਵਾ ਸ੍ਰੀ ਜੈਲ ਸਿੰਘ |
| 45. | ਸ੍ਰੀਮਤੀ ਹਰਨਾਮ ਕੌਰ, ਵਿਧਵਾ, ਆਦਮ ਪੁਰ (ਜਲੰਧਰ) |
| 46. | ਸ੍ਰੀਮਤੀ ਹਰਬੰਸ ਕੌਰ, ਵਿਧਵਾ ਸ੍ਰੀ ਸੁਰਜੀਤ ਸਿੰਘ |
| 47. | ਸ੍ਰੀਮਤੀ ਹਰਜਿੰਦਰ ਕੌਰ, ਵਿਧਵਾ ਸ੍ਰੀ ਹਰਦੇਵ ਸਿੰਘ |
| 48. | ਸ੍ਰੀਮਤੀ ਹਰਬੰਸ ਕੌਰ, ਵਿਧਵਾ ਸ੍ਰੀ ਮੋਹਨ ਸਿੰਘ |
| 49. | ਸ੍ਰੀਮਤੀ ਹਰਭਜਨ ਕੌਰ, ਵਿਧਵਾ ਇਕਬਾਲ ਸਿੰਘ |
| 50. | ਸ੍ਰੀ ਹਰ ਕਿਸ਼ਨ ਸਿੰਘ, ਸ਼ੇਰਾਂਵਾਲਾ ਗੇਟ ਪਟਿਆਲਾ |
| 51. | ਸ੍ਰੀਮਤੀ ਇਸਵਰ ਦੇਵੀ, ਵਿਧਵਾ ਸ੍ਰੀ ਹੁਕਮ ਚੰਦ |
| 52. | ਸ੍ਰੀਮਤੀ ਜਸਵੰਤ ਕੌਰ, ਵਿਧਵਾ ਸ੍ਰੀ ਹਰ ਸਿੰਘ |
| 53. | ਸ੍ਰੀਮਤੀ ਜਸਵੰਤ ਕੌਰ, ਵਿਧਵਾ ਸ੍ਰੀ ਗੁਰਚਰਨ ਸਿੰਘ |
| 54. | ਸ੍ਰੀ ਜੁਗਿੰਦਰ ਸਿੰਘ, ਗੌ: ਹਾ: ਸ: ਕੁਧਾਲਾ (ਲੁਧਿਆਣਾ) |
| 55. | ਸ੍ਰੀ ਜਸਵੰਤ ਰਾਏ, ਗੌ: ਹਾ: ਸ. ਸਘੋੜਾ (ਸਗਰੂਰ) |
| 56. | ਸ੍ਰੀ ਜੈ ਸਿੰਘ, ਜਲੰਧਰ |
| 57. | ਸ੍ਰੀ ਜੇਠਾ ਸਿੰਘ, ਪਿੰਡ ਸਿਧਵਾ ਸਨੂਤਾ (ਗੁਰਦਾਸਪੁਰ) |
| 58. | ਸ੍ਰੀਮਤੀ ਕਸਤੂਰੀ ਦੇਵੀ, ਵਿਧਵਾ ਸੂਰਜਭਾਨ |
| 59. | ਸ੍ਰੀਮਤੀ ਕ੍ਰਿਸ਼ਨਾ ਜੈਨ, ਵਿਧਵਾ ਸ੍ਰੀ ਸੱਤ ਪ੍ਰਕਾਸ਼ |
| 60. | ਸ੍ਰੀਮਤੀ ਕੁਲਦੀਪ ਕੌਰ, ਵਿਧਵਾ ਸ੍ਰੀ ਕਸ਼ਮੀਰਾ ਸਿੰਘ |

[ਵਿਦਿਆ ਮੰਤਰੀ]

ਲੜੀ ਨੰ: ਨਾਂ

61. ਸ੍ਰੀਮਤੀ ਕੁਲਦੀਪ ਕੌਰ, ਵਿਧਵਾ ਸ੍ਰੀ ਪਿਆਰਾ ਸਿੰਘ
62. ਸ੍ਰੀਮਤੀ ਕਿਸ਼ਨਾ ਵੰਤੀ, ਵਿਧਵਾ ਸ੍ਰੀ ਸਤ ਪ੍ਰਕਾਸ਼
63. ਸ੍ਰੀਮਤੀ ਕੁਸ਼ੱਲਿਆ ਦੇਵੀ, ਵਿਧਵਾ ਸ੍ਰੀ ਇੰਦਰਜੀਤ
64. ਸ੍ਰੀ ਕਦਾਰਨਾਥ, ਬੀ. ਐਸ. ਡ. ਹਾ. ਸੈ: ਸ:, ਜਲੰਧਰ ਸਿਟੀ
65. ਸ੍ਰੀ ਕਸ਼ੋਰੀ ਲਾਲ, ਡੀ. ਐਸ. ਐਸ. ਡ. ਹਾ: ਸੈ:, ਨਵਾਂ ਸ਼ਹਿਰ
66. ਸ੍ਰੀ ਕਰਤਾਰ ਸਿੰਘ, ਪਟਿਆਲਾ
67. ਸ੍ਰੀਮਤੀ ਲੀਲਾ ਵੰਤੀ, ਵਿਧਵਾ ਸ੍ਰੀ ਬਿਹਾਰੀ ਲਾਲ
68. ਸ੍ਰੀ ਲਕਛਮੀ ਦੇਵੀ, ਵਿਧਵਾ ਸ੍ਰੀ ਪਰਮਾ ਨਾਥ
69. ਸ੍ਰੀਮਤੀ ਮਲਕੀਤ ਕੌਰ, ਵਿਧਵਾ ਸ੍ਰੀ ਪਿਆਰਾ ਸਿੰਘ
70. ਸ੍ਰੀਮਤੀ ਲੀਲਾ ਵਤੀ, ਰਣਜੀਤ ਨਗਰ ਜਲੰਧਰ
71. ਸ੍ਰੀਮਤੀ ਮੁਖਤਿਆਰ ਕੌਰ, ਵਿਧਵਾ ਹਰਚੰਦ ਸਿੰਘ
72. ਸ੍ਰੀ ਮਨਮੋਹਨ ਸਿੰਘ, ਗੌ: ਹਾ: ਸ: ਭਵੰਤ (ਲੁਧਿਆਣਾ)
73. ਸ੍ਰੀ ਮਸਤਾਨ ਸਿੰਘ, ਗੌ: ਪ੍ਰਾ: ਸ: ਚੂਹੜ ਮਾਜਰਾ (ਰੋਪੜ)
74. ਸ੍ਰੀ ਮੋਤਾ ਸਿੰਘ, ਅਜੀਤ ਨਗਰ, ਸੁਲਤਾਨ ਵਿੰਡ ਗੇਟ, ਅੰਮ੍ਰਿਤਸਰ
75. ਸ੍ਰੀਮਤੀ ਨਿਰੰਜਣ ਕੌਰ, ਵਿਧਵਾ ਸ੍ਰੀ ਜਗਦੀਸ਼ ਚੰਦ
76. ਸ੍ਰੀ ਨਿਰੰਜਣ ਸਿੰਘ, ਪੁਤਰ ਸ੍ਰੀ ਗੁਰਬਚਨ ਸਿੰਘ
77. ਸ੍ਰੀਮਤੀ ਨਿਰੰਜਣ ਕੌਰ, ਵਿਧਵਾ ਰਾਮ ਸਿੰਘ
78. ਸ੍ਰੀ ਨਿਹਾਲ ਸਿੰਘ, ਗੌ: ਹਾ: ਸ: ਮਾਨਸਾ
79. ਸ੍ਰੀ ਨਿਹਾਲ ਚੰਦ, ਪਿੰਡ ਮਾੜੀ ਮੇਘਾ (ਅੰਮ੍ਰਿਤਸਰ)
80. ਸ੍ਰੀ ਨਿਰੰਜਣ ਸਿੰਘ, ਪਿੰਡ ਤੇ ਡਾਕਖਾਨਾ ਨਸਰਾਲੀ (ਲੁਧਿਆਣਾ)
81. ਸ੍ਰੀਮਤੀ ਪਰਮਿਲਾ ਦੇਵੀ, ਵਿਧਵਾ ਸ੍ਰੀ ਬਚਨ ਲਾਲ
82. ਸ੍ਰੀਮਤੀ ਪਰਸਿਨੀ ਦੇਵੀ, ਵਿਧਵਾ ਸ੍ਰੀ ਬਨਾਰਸੀ ਦਾਸ, ਪਿੰਡ ਤੇ ਡਾ: ਬਾਲਿਆਂ ਵਾਲੀ
83. ਸ੍ਰੀਮਤੀ ਪੂਰਨ ਦੇਵੀ, ਵਿਧਵਾ ਤਾਰਾ ਚੰਦ
84. ਸ੍ਰੀਮਤੀ ਪਦਮਾ ਕੁਮਾਰੀ, ਵਿਧਵਾ ਵੇਦ ਪ੍ਰਕਾਸ਼
85. ਸ੍ਰੀਮਤੀ ਪਰਸਿਨੀ ਦੇਵੀ, ਵਿਧਵਾ ਅਮਰ ਨਾਥ
86. ਸ੍ਰੀ ਪਿਆਰਾ ਲਾਲ, ਗੌ: ਪ੍ਰਾ: ਸ: ਜੋਲ (ਨਾਭਾ)
87. ਸ੍ਰੀ ਪਰਮ ਰਾਮ, ਪਿੰਡ ਧਰਮ ਪੁਰ (ਹੁਸ਼ਿਆਰਪੁਰ)
88. ਸ੍ਰੀਮਤੀ ਰਤਨਾ ਦੇਵੀ, ਵਿਧਵਾ ਤੁਲਸੀ ਰਾਮ
89. ਸ੍ਰੀਮਤੀ ਰਾਮ ਪਿਆਰੀ, ਵਿਧਵਾ ਗਨੇਸ਼ ਦਾਸ
90. ਸ੍ਰੀਮਤੀ ਰਾਏ ਦੁਲਾਰੀ, ਵਿਧਵਾ ਸ਼ਾਂਤੀ ਸਰੂਪ
91. ਸ੍ਰੀਮਤੀ ਰਣਜੀਤ ਕੌਰ, ਵਿਧਵਾ ਗੁਰਦਿਤ ਸਿੰਘ
92. ਸ੍ਰੀਮਤੀ ਰੁਕਮਣੀ ਦੇਵੀ, ਵਿਧਵਾ ਕੁਲਵੰਤ ਰਾਏ
93. ਸ੍ਰੀਮਤੀ ਰਣਜੀਤ ਕੌਰ, ਵਿਧਵਾ ਬਚਨ ਸਿੰਘ

| ਲੜੀ ਨੰ: | ਨਾਂ |
|---|---|
| 94. | ਸ੍ਰੀਮਤੀ ਸੁਸ਼ੀਲਾ ਬਿੰਦਰਾ ਵਿਧਵਾ ਰਾਏ ਬਿੰਦਰਾ |
| 95. | ਸ੍ਰੀ ਸਰਬਣ ਸਿੰਘ ਪੁੱਤਰ ਕਰਤਾਰ ਸਿੰਘ |
| 96. | ਸ੍ਰੀਮਤੀ ਸ਼ੀਲਾ ਦੇਵੀ ਵਿਧਵਾ ਜਗਨ ਨਾਥ |
| 97. | ਸ੍ਰੀਮਤੀ ਸਤਿਆ ਦੇਵੀ ਵਿਧਵਾ ਰਾਮ ਲੁਭਾਇਆ |
| 98. | ਸ੍ਰੀਮਤੀ ਸਵਿੱਤਰੀ ਦੇਵੀ ਵਿਧਵਾ ਦਵਾਰਕਾ ਦਾਸ |
| 99. | ਸ੍ਰੀਮਤੀ ਸੁਰਜੀਤ ਕੌਰ ਵਿਧਵਾ ਨਵਰੰਗ ਸਿੰਘ |
| 100. | ਸ੍ਰੀਮਤੀ ਸੁਖਵੰਤੀ ਵਿਧਵਾ ਬਾਬੂ ਰਾਮ |
| 101. | ਸ੍ਰੀਮਤੀ ਸੁਰਜੀਤ ਕੌਰ ਵਿਧਵਾ ਗੁਪਾਲ ਸਿੰਘ |
| 102. | ਸ੍ਰੀਮਤੀ ਸੁਰਿੰਦਰ ਕੌਰ ਵਿਧਵਾ ਗੁਰਦੇਵ ਸਿੰਘ |
| 103. | ਸ੍ਰੀਮਤੀ ਸੀਤਾ ਰਾਣੀ ਵਿਧਵਾ ਭਾਮ ਚੰਦ |
| 104. | ਸ੍ਰੀਮਤੀ ਸਤਵੰਤ ਕੌਰ ਵਿਧਵਾ ਦਲੀਪ ਸਿੰਘ |
| 105. | ਸ੍ਰੀ ਸੁਖਦੇਵ ਸਿੰਘ ਪੁਤਰ ਸ੍ਰੀ ਨਿਰੰਜਣ ਸਿੰਘ |
| 106. | ਸ੍ਰੀਮਤੀ ਸੁਖਦੇਵ ਕੌਰ ਵਿਧਵਾ ਸ੍ਰੀ ਭੁਪਿੰਦਰ ਸਿੰਘ |
| 107. | ਸ੍ਰੀਮਤੀ ਸੁਰਿੰਦਰ ਕੌਰ ਵਿਧਵਾ ਗੁਰਦੇਵ ਸਿੰਘ |
| 108. | ਸ੍ਰੀਮਤੀ ਸ਼ਾਮ ਕੌਰ ਵਿਧਵਾ ਸੱਜਨ ਸਿੰਘ |
| 109. | ਸ੍ਰੀਮਤੀ ਸੁਰਜੀਤ ਕੌਰ ਵਿਧਵਾ ਸ੍ਰੀ ਜਗਰਾਜ ਸਿੰਘ |
| 110. | ਸ੍ਰੀਮਤੀ ਸ਼ਕੁੰਤਲਾ ਦੇਵੀ ਵਿਧਵਾ ਦੇਵ ਰਾਜ |
| 111. | ਸ੍ਰੀ ਮਤੀ ਸਕੁੰਤਲਾ ਦੇਵੀ ਵਿਧਵਾ ਸ੍ਰੀ ਬਚਿੰਤ ਰਾਮ |
| 112. | ਸ੍ਰੀ ਗੁਰਦੇਵ ਸਿੰਘ ਵਾਸੀ ਗੁੰਜਾਂ (ਜਲੰਧਰ) |
| 113. | ਸ੍ਰੀ ਸ਼ੰਭੂ ਦੱਤ ਬੱਸੀ ਪਠਾਣਾ (ਪਟਿਆਲਾ) |
| 114. | ਸ੍ਰੀਮਤੀ ਸ਼ਾਂਤੀ ਦੇਵੀ ਵਿਧਵਾ ਸ੍ਰੀ ਅਮਰ ਨਾਥ |
| 115. | ਸ੍ਰੀ ਸਰੂਪ ਚੰਦ ਗੌ: ਪਾ: ਸ: ਮਰਕੱਬਾ (ਸੰਗਰੂਰ) |
| 116. | ਸ੍ਰੀ ਮਤੀ ਤਾਰਾ ਰਾਣੀ ਵਿਧਵਾ ਤੀਰਥ ਰਾਮ |
| 117. | ਸ੍ਰੀ ਤੇਜਾ ਸਿੰਘ ਅਮਰਪੁਰਾ (ਲੁਧਿਆਣਾ) |
| 118. | ਸ੍ਰੀਮਤੀ ਊਸ਼ਾ ਰਾਣੀ ਵਿਧਵਾ ਸ੍ਰੀ ਕੇ. ਡੀ. ਸਾਸ਼ਤਰੀ |
| 119. | ਸ੍ਰੀਮਤੀ ਵਿਦਿਆ ਕੁਮਾਰੀ ਵਿਧਵਾ ਸ੍ਰੀ ਜਗਦੀਸ਼ ਕੁਮਾਰ |
| 120. | ਸ੍ਰੀਮਤੀ ਵਿਦਿਆ ਵਿਧਵਾ ਬਨਾਰਸੀ ਦਾਸ |
| 121. | ਸ੍ਰੀਮਤੀ ਵਾਸਮਬਾਈ ਵਿਧਵਾ ਚਾਂਦੀ ਰਾਮ |
| 122. | ਸ੍ਰੀਮਤੀ ਜਸਵੰਤ ਕੌਰ ਵਿਧਵਾ ਪ੍ਰੀਤਮ ਸਿੰਘ |
| 123. | ਸ੍ਰੀਮਤੀ ਹਰਭਜਨ ਕੌਰ ਵਿਧਵਾ ਗੁਰਚਰਨ ਸਿੰਘ |
| 124. | ਸ੍ਰੀਮਤੀ ਅਵਤਾਰ ਕੌਰ ਵਿਧਵਾ ਕਰਮ ਸਿੰਘ |
| 125. | ਸ੍ਰੀਮਤੀ ਬਲਜੀਤ ਕੌਰ ਵਿਧਵਾ ਪ੍ਰੀਤਮ ਸਿੰਘ |
| 126. | ਸ੍ਰੀਮਤੀ ਕਰਨੈਲ ਕੌਰ ਵਿਧਵਾ ਬਖਤਾਵਰ ਸਿੰਘ |
| 127. | ਸ੍ਰੀਮਤੀ ਪ੍ਰੀਤਮ ਕੌਰ ਵਿਧਵਾ ਸੁਰਜੀਤ ਸਿੰਘ |

| ਲੜੀ ਨੰ: | ਨਾਂ |
|---|---|
| 128. | ਸ਼੍ਰੀਮਤੀ ਜਗਦੀਸ਼ ਕੌਰ ਵਿਧਵਾ ਅਨੂਪ ਸਿੰਘ |
| 129. | ਸ਼੍ਰੀਮਤੀ ਸਰੋਜ ਮਾਰਕੰਡਾ ਵਿਧਵਾ ਰਾਮ ਕੁਮਾਰ ਮਾਰਕੰਡਾ |
| 130. | ਸ੍ਰੀ ਭੁਪਿੰਦਰ ਸਿੰਘ ਪੁਤਰ ਸਾਵਣ ਸਿੰਘ |
| 131. | ਸ਼੍ਰੀਮਤੀ ਤੇਜ ਕੌਰ ਵਿਧਵਾ ਸੁਰਜਨ ਸਿੰਘ |
| 132. | ਸ਼੍ਰੀਮਤੀ ਸਤਿਆ ਭਾਗ ਵਿਧਵਾ ਸੱਤਪਾਲ ਰਣਧੀਰ |

ਸਾਲ 1973

1. ਸ੍ਰੀ ਕਸ਼ਮੀਰ ਸਿੰਘ ਗੌ: ਮਿ: ਸ: : ਭਮੌਰ ਸਾਹਿਬ (ਰੋਪੜ)
2. ਸ਼੍ਰੀਮਤੀ ਸਕੁੰਤਲਾ ਦੇਵੀ ਵਿਧਵਾ ਕੇ.ਡੀ. ਸ਼ਰਮਾ
3. ਸ੍ਰੀ ਸੁੰਦਰ ਸਿੰਘ ਗੌ: ਮਿ: ਸ: ਲੱਛੜੂ ਕਲਾਂ (ਪਟਿਆਲਾ)
4. ਸ਼੍ਰੀਮਤੀ ਬਲਵੰਤ ਕੌਰ ਵਿਧਵਾ ਮਿਲਖਾ ਸਿੰਘ
5. ਸ਼੍ਰੀਮਤੀ ਸਵਰਨ ਕੌਰ ਵਿਧਵਾ ਦਵਿੰਦਰ ਸਿੰਘ
6. ਸ਼੍ਰੀਮਤੀ ਸੁਰਿੰਦਰ ਕੌਰ ਵਿਧਵਾ ਗੁਰਦੇਵ ਸਿੰਘ
7. ਸ਼੍ਰੀਮਤੀ ਅੰਮ੍ਰਿਤ ਕੌਰ ਵਿਧਵਾ ਕੰਵਰ ਸੁਖਦੇਵ ਸਿੰਘ
8. ਸ਼੍ਰੀਮਤੀ ਗੁਰਨਾਮ ਕੌਰ ਵਿਧਵਾ ਜਸਮੇਰ ਸਿੰਘ
9. ਸ਼੍ਰੀਮਤੀ ਜਗਜੀਤ ਕੌਰ ਵਿਧਵਾ ਸੁੰਦਰ ਸਿੰਘ
10. ਸ਼੍ਰੀਮਤੀ ਸਿਮਰਜੀਤ ਵਿਧਵਾ ਗੁਰਮੀਤ ਸਿੰਘ
11. ਸ਼੍ਰੀਮਤੀ ਮੁਖਤਿਆਰ ਕੌਰ ਵਿਧਵਾ ਦਲੀਪ ਸਿੰਘ
12. ਸ਼੍ਰੀਮਤੀ ਸੂਆ ਦੇਵੀ ਵਿਧਵਾ ਰੂਪ ਚੰਦ
13. ਸ਼੍ਰੀਮਤੀ ਸੁਰਜੀਤ ਕੌਰ ਵਿਧਵਾ ਗੁਰਬਚਨ ਸਿੰਘ
14. ਸ਼੍ਰੀਮਤੀ ਚਰਨਕੌਰ ਵਿਧਵਾ ਤਰਸੇਮ ਲਾਲ

ਸਾਲ 1974

1 ਆਸ਼ਾ ਰਾਣੀ ਵਿਧਵਾ ਮੋਹਨ ਲਾਲ
2 ਗੋਪਾਲ ਦੇਵੀ ਵਿਧਵਾ ਸ਼ਾਮ ਮੁਰਾਰੀ ਲਾਲ
3 ਮਹਿੰਦਰ ਕੌਰ ਵਿਧਵਾ ਗੁਰਬਚਨ ਸਿੰਘ
4 ਸ਼ੀਲਾ ਦੇਵੀ ਵਿਧਵਾ ਓਮ ਪ੍ਰਕਾਸ਼ ਸੇਠੀ
5 ਸਰਨਜੀਤ ਕੌਰ ਵਿਧਵਾ ਗੁਰਦਿਆਲ ਸਿੰਘ
6 ਪ੍ਰਕਾਸ਼ ਕੌਰ ਵਿਧਵਾ ਰਾਮ ਲਾਲ
7 ਸ਼ੀਲਾ ਦੁੱਗਲ ਵਿਧਵਾ ਲਖਮੀ ਨਰਾਇਣ
8 ਦਿਆ ਵੰਤੀ ਵਿਧਵਾ ਮੰਗਤ ਰਾਏ
9 ਲਕਛਮੀ ਦੇਵੀ ਵਿਧਵਾ ਪਰਮਾ ਨੰਦ
10 ਗੁਰਜੀਤ ਕੌਰ ਵਿਧਵਾ ਹਰਨਾਮ ਸਿੰਘ

| ਲੜੀ ਨੰ: | ਨਾਂ |
|---|---|
| 11 | ਕਰਤਾਰ ਕੌਰ ਵਿਧਵਾ ਤੇਜਾ ਸਿੰਘ |
| 12 | ਨੰਦਾ ਪਤਨੀ ਧਰਮ ਪਾਲ |
| 13 | ਸੀਲਾ ਵੰਤੀ ਵਿਧਵਾ ਬਿਹਾਰੀ ਲਾਲ |
| 14 | ਕਲਾਵੰਤੀ ਵਿਧਵਾ ਬਲਬੀਰ ਚੰਦ |
| 15 | ਚੰਨਣ ਕੌਰ ਵਿਧਵਾ ਦਲੀਪ ਦਾਸ ਥਿੰਡ |
| 16 | ਸੁਖਵਰਮਾ ਨੰਦਾ ਪਤਨੀ ਧਰਮ ਪਾਲ |
| 17 | ਅਵਤਾਰ ਕੌਰ ਵਿਧਵਾ ਕਰਮ ਸਿੰਘ |
| 18 | ਆਸ਼ਾ ਰਾਣੀ ਵਿਧਵਾ ਮੋਹਨ ਲਾਲ |
| 19 | ਬਸੰਤ ਕੌਰ ਵਿਧਵਾ ਪੂਰਨ ਸਿੰਘ |
| 20 | ਚਾਂਦ ਰਾਣੀ ਵਿਧਵਾ ਹੰਸ ਰਾਜ ਸ਼ਰਮਾ |
| 21 | ਕਰਤਾਰ ਕੌਰ ਵਿਧਵਾ ਭਗਤ ਸਿੰਘ |
| 22 | ਸੁਖਮਿੰਦਰ ਕੌਰ ਵਿਧਵਾ ਨਿਰਮਾਣ ਸਿੰਘ |
| 23 | ਪੂਰਨ ਦੇਵੀ ਵਿਧਵਾ ਤਾਰਾ ਚੰਦ |
| 24 | ਪ੍ਰੇਮ ਬਾਈ ਵਿਧਵਾ ਰਾਮ ਕ੍ਰਿਸ਼ਨ |
| 25 | ਸ਼ਕੁੰਤਲਾ ਦੇਵੀ ਵਿਧਵਾ ਬਚਿੰਦ ਰਾਮ |
| 26 | ਸੀਲਾ ਦੇਵੀ ਵਿਧਵਾ ਬੰਸੀ ਲਾਲ |
| 27 | ਸੁਰਿੰਦਰ ਕੌਰ ਵਿਧਵਾ ਸ੍ਰੀ ਲੰਬਰ ਸਿੰਘ |
| 28 | ਸੁਰਿੰਦਰ ਕੌਰ ਵਿਧਵਾ ਸ੍ਰੀ ਗੁਰਦੇਵ ਸਿੰਘ |
| 29 | ਸਰੋਜ ਮਾਰਕੰਡਾ ਵਿਧਵਾ ਰਾਮ ਕੁਮਾਰ ਮਾਰਕੰਡਾ |
| 30 | ਸੁਲੇਖਾ ਰਾਣੀ ਵਿਧਵਾ ਸੁਰਿੰਦਰ ਕੁਮਾਰ |
| 31 | ਚੂਨੀ ਲਾਲ ਸ਼ਾਹ ਕੋਟ (ਜਲੰਧਰ) |
| 32 | ਸ੍ਰੀ ਹਰੀ ਰਾਮ ਮਹਿਤਾ ਜਲੰਧਰ ਕੈਂਟ |
| 33 | ਲਹਿੰਗਾ ਰਾਮ ਝਿਬੜ ਪਿੰਡ ਤੇ ਡਾ: ਮੰਡੀ (ਜਲੰਧਰ) |
| 34 | ਤਰਲੋਕ ਚੰਦ ਸਹਿਜਪਾਲ ਪਿੰਡ ਤੇ ਡਾ: ਰਾਹੋਂ (ਜਲੰਧਰ) |
| 35 | ਦੇਸਾ ਸਿੰਘ ਪਿੰਡ ਤੇ ਡਾ: ਲਹੋਈ (ਜਲੰਧਰ) |
| 36 | ਅਜੀਤ ਸਿੰਘ ਰਘੂ ਮਾਜਰਾ (ਪਟਿਆਲਾ) |
| 37 | ਗੁਰਜੀਤ ਕੌਰ ਵਿਧਵਾ ਹਰਨਾਮ ਸਿੰਘ |
| 38 | ਗੁਰਦਿਆਲ ਕੌਰ ਵਿਧਵਾ ਦਲੀਪ ਸਿੰਘ |
| 39 | ਜਗਜੀਤ ਕੌਰ ਵਿਧਵਾ ਸੁੰਦਰ ਸਿੰਘ |
| 40 | ਜਸਵੀਰ ਕੌਰ ਵਿਧਵਾ ਤੀਰਥ ਸਿੰਘ |
| 41 | ਖੁਸ਼ੀਲਾਲ ਸਿੰਘ ਫਾਦਰ ਆਫ ਸੁਲਖਣ ਸਿੰਘ |
| 42 | ਮਹਿੰਦਰ ਕੌਰ ਵਿਧਵਾ ਗੁਰਬਚਨ ਸਿੰਘ |
| 43 | ਛਿਆ ਵੰਤੀ ਵਿਧਵਾ ਰਾਮ ਸਰੂਪ |
| 44 | ਸ਼ਕੁੰਤਲਾ ਪਾਲ ਵਿਧਵਾ ਬਲਬੀਰ ਸਿੰਘ |

[ਵਿਦਿਆ ਮੰਤਰੀ]

| ਲੜੀ ਨੰ: | ਨਾਂ |
|---|---|
| 45 | ਬਾਲਕ ਰਾਮ ਦੂਬੇ ਕੇਅਰ ਆਫ ਡੀ. ਈ. ਓ. ਪਟਿਆਲਾ |
| 46 | ਦਰਸ਼ਨ ਸਿੰਘ ਪਟਿਆਲਾ |
| 47 | ਕ੍ਰਿਸ਼ਨਾ ਕੁਮਾਰੀ ਵਿਧਵਾ ਨੰਦ ਲਾਲ |
| 48 | ਭਗਵਾਨ ਸਿੰਘ ਫਾਜ਼ਿਲਕਾ (ਫਿਰੋਜ਼ਪੁਰ) |
| 49. | ਗੁਰਮੀਤ ਕੌਰ ਵਿਧਵਾ ਹਰੀ ਸਿੰਘ |
| 50. | ਮਾਇਆ ਦੇਵੀ ਵਿਧਵਾ ਰਮਕੀ ਦਾਸ |
| 51. | ਪੁਤਲੀ ਬਾਈ ਵਿਧਵਾ ਲਾਭ ਚਦ |
| 52. | ਪ੍ਰਕਾਸ਼ ਦੇਵੀ ਵਿਧਵਾ ਰਾਮ ਲਾਲ |
| 53. | ਸੂਆ ਦੇਵੀ ਵਿਧਵਾ ਫੂਲ ਚੰਦ |
| 54. | ਸ਼ੀਲਾ ਦੇਵੀ ਵਿਧਵਾ ਓਮ ਪ੍ਰਕਾਸ਼ ਸੇਠੀ |
| 55. | ਸਰਵਨ ਸਿੰਘ ਪੁਤਰ ਕਰਤਾਰ ਸਿੰਘ |
| 56. | ਅਵਤਾਰ ਕੌਰ ਵਿਧਵਾ ਗੁਰਬਖ਼ਸ ਸਿੰਘ |
| 57. | ਕਰਨੈਲ ਕੌਰ ਵਿਧਵਾ ਬਖਤਾਵਰ ਸਿੰਘ |
| 58. | ਰੁਕਮਣੀ ਦੇਵੀ ਵਿਧਵਾ ਕੁਲਵੰਤ ਰਾਏ |
| 59. | ਸੁਰਜੀਤ ਕੌਰ ਵਿਧਵਾ ਪਾਲ ਸਿੰਘ |
| 60. | ਜਸਪਾਲ ਕੌਰ ਵਿਧਵਾ ਜਰਨੈਲ ਸਿੰਘ |
| 61. | ਬਲਜੀਤ ਕੌਰ ਵਿਧਵਾ ਸ਼ਮਸ਼ੇਰ ਸਿੰਘ |
| 62. | ਹਰੀ ਕ੍ਰਿਸ਼ਨ ਸ਼ਰਮਾ ਗੌ: ਹਾ: ਸ: ਭੱਲਣ (ਰੋਪੜ) |
| 63. | ਕਰਮ ਸਿੰਘ ਗੌ: ਹਾ: ਸੈ, ਸ: ਪੂਰਖਾਲੀ (ਰੋਪੜ) |
| 64. | ਗੋਪਾਲ ਕਰਿਸ਼ਨ ਸਿੰਘ ਭਗਵੰਤ ਪੁਰਾ (ਰੋਪੜ) |
| 65. | ਭਰਤ ਸਿੰਘ ਪਿੰਡ ਲੁਹਾਰੀ (ਰੋਪੜ) |
| 66. | ਲਭੂ ਮੱਲ ਖਰੜ |
| 67. | ਭਗਵਾਨ ਦਾਸ ਗੌ: ਪ੍ਰਾ: ਸ: ਕੋਟ (ਗੁਰਦਾਸਪੁਰ) |
| 68. | ਚਿੰਤੋ ਵਿਧਵਾ ਸ਼ਿੰਗਾਰਾ ਰਾਮ |
| 69. | ਜੀਤ ਕੌਰ ਵਿਧਵਾ ਅਵਤਾਰ ਸਿੰਘ |
| 70. | ਕਰਿਸ਼ਨਾ ਦੇਵੀ ਵਿਧਵਾ ਲੇਖ ਰਾਜ |
| 71. | ਪ੍ਰਕਾਸ਼ ਕੁਮਾਰੀ ਵਿਧਵਾ ਸੋਮ ਨਾਥ |
| 72. | ਸ਼ਕੁੰਤਲਾ ਦੇਵੀ ਵਿਧਵਾ ਕੇ. ਡੀ. ਸ਼ਰਮਾ |
| 73. | ਸੁਖਵਿੰਦਰ ਕੌਰ ਵਿਧਵਾ ਸ੍ਰੀ ਬੀਰ ਸਿੰਘ |
| 74. | ਸੁਨੇਹ ਪਰਭਾ ਵਿਧਵਾ ਅਮਰ ਨਾਥ |
| 75. | ਸਤਿਆਵੰਤੀ ਵਿਧਵਾ ਰਾਮ ਰਤਨ |
| 76. | ਤੁਲਸਾ ਸਿੰਘ ਪਿੰਡ ਤੇ ਡਾ: ਜੋੜਾ ਸੰਤਰਾਂ (ਗੁਰਦਾਸਪੁਰ) |
| 77. | ਬਲਜੀਤ ਕੌਰ ਵਿਧਵਾ ਪ੍ਰੀਤਮ ਸਿੰਘ |

| ਲੜੀ ਨੰ: | ਨਾਂ |
|---|---|
| 78. | ਹਰਭਜਨ ਕੌਰ ਵਿਧਵਾ ਗੁਰਬਚਨ ਸਿੰਘ |
| 79. | ਕਸ਼ਮੀਰ ਕੌਰ ਵਿਧਵਾ ਜੁਗਿੰਦਰ ਸਿੰਘ |
| 80. | ਸਵਰਨ ਕੌਰ ਵਿਧਵਾ ਦਵਿੰਦਰ ਸਿੰਘ |
| 81. | ਸ਼ੀਲਾ ਵੰਤੀ ਵਿਧਵਾ ਬਿਹਾਰੀ ਲਾਲ |
| 82. | ਸੁਰਜੀਤ ਕੌਰ ਵਿਧਵਾ ਰੂਪ ਸਿੰਘ |
| 83. | ਵਿਜੈ ਕੁਮਾਰ ਪੁਤਰ ਚਮਨ ਲਾਲ |
| 84. | ਸੁਰਜੀਤ ਕੌਰ ਜੰਡਿਆਲਾ ਗੁਰੂ (ਅੰਮ੍ਰਿਤਸਰ) |
| 85. | ਅਰਜਨ ਦਾਸ ਪੱਟੀ (ਅੰਮ੍ਰਿਤਸਰ) |
| 86. | ਬਾਬੂ ਰਾਮ ਫਾਦਰ ਆਫ ਗਿਆਨ ਸਿੰਘ |
| 87. | ਬਚਨ ਕੌਰ ਵਿਧਵਾ ਸਾਧੂ ਰਾਮ |
| 88. | ਚੰਨਣ ਕੌਰ ਵਿਧਵਾ ਗਰੀਬ ਦਾਸ |
| 89. | ਚਰਨ ਕੌਰ ਵਿਧਵਾ ਤਰਸੇਮ ਲਾਲ |
| 90. | ਦਲੀਪ ਕੌਰ ਵਿਧਵਾ ਭਗਤ ਰਾਮ |
| 91. | ਸਵਰਨ ਕੌਰ ਵਿਧਵਾ ਰਣਜੀਤ ਸਿੰਘ |
| 92. | ਮੋਹਿੰਦਰ ਕੌਰ ਵਿਧਵਾ ਸ੍ਰੀ ਅਵਤਾਰ ਸਿੰਘ |
| 93. | ਸੁਦੇਸ਼ ਕੁਮਾਰੀ ਵਿਧਵਾ ਰਵੀ ਪ੍ਰਕਾਸ਼ |
| 94. | ਸ਼ੀਤਲ ਕੌਰ ਵਿਧਵਾ ਤਰਸੇਮ ਸਿੰਘ |
| 95. | ਸ਼ਕੁੰਤਲਾ ਰਾਣੀ ਵਿਧਵਾ ਕਿਸ਼ਨ ਦੇਵ |
| 96. | ਤਾਰਾ ਵੰਤੀ ਵਿਧਵਾ ਚਰੰਜੀ ਲਾਲ |
| 97. | ਸੋਮ ਨਾਥ ਰਿਟਾਇਰ ਟੀਚਰ ਮਾਹਲਪੁਰ (ਹੁਸ਼ਿਆਰਪੁਰ) |
| 98. | ਦਿਆ ਵੰਤੀ ਵਿਧਵਾ ਮੰਗਤ ਰਾਏ |
| 99. | ਗੋਪਾਲ ਦੇਵੀ ਵਿਧਵਾ ਸ਼ਾਮ ਮੁਰਾਰੀ ਲਾਲ |
| 100. | ਹਰਭਜਨ ਕੌਰ ਵਿਧਵਾ ਇਕਬਾਲ ਸਿੰਘ |
| 101. | ਕਲਾਵਤੀ ਵਿਧਵਾ ਬਲਬੀਰ ਚੰਦ |
| 102. | ਸੁਰਜੀਤ ਕੌਰ ਵਿਧਵਾ ਗੁਰਦਿਆਲ ਸਿੰਘ |
| 103. | ਸੁਖਵੰਤ ਕੌਰ ਵਿਧਵਾ ਤੇਜ ਬੰਤ ਸਿੰਘ |
| 104. | ਸ਼ਾਂਤੀ ਦੇਵੀ ਵਿਧਵਾ ਅਮਰ ਨਾਥ |
| 105. | ਗੁਰਦਿਆਲ ਕੌਰ ਵਿਧਵਾ ਗੁਲਵੰਤ ਸਿੰਘ |
| 106. | ਜਸਵੰਤ ਕੌਰ ਵਿਧਵਾ ਗੁਰਚਰਨ ਸਿੰਘ |
| 107. | ਜਸਵੰਤ ਕੌਰ ਵਿਧਵਾ ਪ੍ਰੀਤਮ ਸਿੰਘ |
| 108. | ਕਰਤਾਰ ਕੌਰ ਵਿਧਵਾ ਤੇਜਾ ਸਿੰਘ |
| 109. | ਫੂਲਵਤੀ ਵਿਧਵਾ ਮਾਮ ਚੰਦ |
| 110. | ਪ੍ਰੀਤਮ ਕੌਰ ਵਿਧਵਾ ਸੁਰਜੀਤ ਸਿੰਘ |
| 111. | ਸਿਆਮ ਕੌਰ ਵਿਧਵਾ ਹਰਭਗਤ ਸਿੰਘ |

ਲੜੀ ਨੰ: ਨਾਂ

112. ਉਰਮਲਾ ਸ਼ਰਮਾ ਵਿਧਵਾ ਦਰਸ਼ਨ ਲਾਲ
113. ਕਰਤਾਰ ਸਿੰਘ ਜਿਰਦੀ ਗ: ਹਾ: ਸ: ਤਾਦੜਾਂ (ਲੁਧਿਆਣਾ)
114. ਅਰਜਨ ਸਿੰਘ ਪਿੰਡ ਤੇ ਡਾ: ਲੀਲ (ਲੁਧਿਆਣਾ)
115. ਅਮਰ ਸਿੰਘ ਹਬੀਬ ਗੰਜ ਲੁਧਿਆਣਾ
116. ਕੁਲਦੀਪ ਕੌਰ ਵਿਧਵਾ ਬੰਤਾ ਸਿੰਘ
117. ਲਖਬੀਰ ਕੌਰ ਵਿਧਵਾ ਜਗੀਰ ਸਿੰਘ
118. ਵਿਦਿਆ ਵਤੀ ਰਤਨ ਵਿਧਵਾ ਜਗਦੀਸ ਰਾਮ
119. ਸਰਦਾਰ ਸਿੰਘ ਹਸਬੈਂਡ ਆਫ ਸ੍ਰੀਮਤੀ ਮਨਮੋਹਨ ਕੌਰ
120. ਮਲਕੀਤ ਕੌਰ ਵਿਧਵਾ ਦਲੀਪ ਸਿੰਘ
121. ਪ੍ਰੀਤਮ ਕੌਰ ਵਿਧਵਾ ਨਥੂ ਸਿੰਘ
122. ਜੋਗਿੰਦਰ ਸਿੰਘ ਕਰਤਾਰ ਬਸਤੀ (ਬਠਿੰਡਾ)
123. ਰਾਮ ਚੰਦ ਮੁਹੱਲਾ ਮਹਾਣਾ ਬਠਿੰਡਾ
124. ਧਰਮ ਪਾਲ ਪਤੀ ਲੇਟ ਸੁਖਵਰਮਾ ਨੰਦ ਟੀਚਰ
125, ਵਿਦਿਆ ਵਤੀ ਰਿਟਾਇਰ ਟੀਚਰ

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਕੀ ਵਜ਼ੀਰ ਸਾਹਿਬ ਇਹ ਦੱਸਣ ਦੀ ਕਿਰਪਾ ਕਰਨਗੇ ਕਿ ਬਲਾਕ ਮਾਛੀਵਾੜੇ ਦੇ ਟੀਚਰਜ਼ ਦੇ ਅਵਾਰਡਜ਼ ਦੀ ਐਪਲੀਕੇਸ਼ਨਜ਼ ਪੈਂਡਿੰਗ ਪਈ ਹੈ?ਜੇਕਰ ਪੈਂਡਿੰਗ ਪਈ ਹੈ ਤਾਂ ਉਹ ਕਦ ਕੁ ਡੱਕ ਕਢਾਉਣ ਦੀ ਕਿਰਪਾ ਕਰਨਗੇ?

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਮਾਛੀਵਾੜੇ ਬਾਰੇ ਦੱਸਿਆ ਹੈ ਉਸ ਬਾਰੇ ਵੀ ਪਤਾ ਕਰ ਲਵਾਂਗੇ ਔਰ ਅਸੀਂ ਯਤਨ ਕਰਾਂਗੇ ਕਿ ਉਸ ਦੀ ਯੋਗ ਮੱਦਦ ਕਰੀਏ। ਅਸੀਂ ਜ਼ਿਲ੍ਹਾ ਪੱਧਰ ਤੇ ਇਕ ਕਮੇਟੀ ਬਣਾਈ ਹੋਈ ਹੈ। ਮਾਛੀਵਾੜੇ ਬਾਰੇ ਇਸ ਸਵਾਲ ਵਿਚੋਂ ਤਾਂ ਪਤਾ ਨਹੀਂ ਲਗਦਾ। ਜਿਹੜਾ ਕੇਸ ਇਨ੍ਹਾਂ ਦੇ ਨੋਟਿਸ ਵਿਚ ਹੈ ਉਹ ਮੇਰੇ ਨੋਟਿਸ ਵਿਚ ਲਿਆ ਦੇਣਾ (ਆਵਾਜ਼ਾਂ)

**ਆਵਾਜ਼ਾਂ**: ਇਹ ਬੜਾ ਹੱਥ ਕਰ ਕਰ ਕੇ ਘੂਰਦਾ ਹੈ। (ਹਾਸਾ)

**ਸ੍ਰੀ ਸਪੀਕਰ** : ਇਹ ਹੀ ਤਾਂ ਪਿਆਰ ਦੀ ਨਿਸ਼ਾਨੀ ਹੈ। (ਹਾਸਾ) (That is the sign of love for each other.)

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ ਇਨ੍ਹਾਂ ਨੇ ਇਕ ਟੀਚਰਜ਼ ਵੈਲਫੇਅਰ ਫੰਡ ਕੱਢ ਦਿਤਾ ਹੈ।ਇਹ ਸੂਬਾਈ ਲੈਵਲ ਤੇ ਇਕ ਜਗ੍ਹਾ ਪੂਲ ਕੀਤਾ ਜਾਂਦਾ ਹੈ। ਕੀ ਇਹ ਸਰਕਾਰ ਇਸ ਫੰਡ ਦੀ ਪਰਸੇਟੇਜ ਡਿਸਟ੍ਰਿਕਟ ਲੈਵਲ ਤੇ ਵੀ ਰੱਖਣ ਨੂੰ ਤਿਆਰ ਹਨ ਤਾਕਿ ਜਿਹੜੇ ਡੀਜ਼ਰਵਿੰਗ ਟੀਚਰਜ਼ ਹਨ ਉਨ੍ਹਾਂ ਨੂੰ ਪੇਮੇਂਟ ਛੇਤੀ ਹੋ ਸਕੇ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਤਾਂ ਇਹ ਫੰਡ ਦਿੰਦੇ ਹੀ ਡੀਜ਼ਰਵਿੰਗ ਟੀਚਰਜ਼ ਨੂੰ ਹਾਂ। ਡੀ.ਈ. ਓ. ਰੀਕੂਮੈਂਡ ਕਰ ਸਕਦਾ ਹੈ।

ਸ਼੍ਰੀ ਪ੍ਰੇਮ ਗੁਪਤਾ : ਸਪੀਕਰ ਸਾਹਿਬ, ਇਨ੍ਹਾਂ ਦਾ ਜਵਾਬ ਤਾਂ ਉਲਟਾ ਹੈ ।

ਸ਼੍ਰੀ ਸਪੀਕਰ : ਤੁਸੀਂ ਪਹਿਲਾਂ ਉਨ੍ਹਾਂ ਦਾ ਸਾਰਾ ਜਵਾਬ ਤਾਂ ਸੁਣ ਲਓ । (You may please listen to his reply first.)

ਸ਼੍ਰੀ ਪ੍ਰੇਮ ਗੁਪਤਾ : ਸਪੀਕਰ ਸਾਹਿਬ, ਮੈਂ ਤਾਂ ਕਹਿ ਰਿਹਾ ਹਾਂ ਕਿ ਕੀ ਸਰਕਾਰ ਉਸ ਫੰਡ ਦੀ ਬਾਈਫਰਕੇਸ਼ਨ ਕਰਨ ਨੂੰ ਤਿਆਰ ਹੈ ਜਾਂ ਕਿ ਨਹੀਂ । ਮੈਂ ਕਦੋਂ ਕਹਿੰਦਾ ਹਾਂ ਕਿ ਡੀਜ਼ਰਵਿੰਗ ਨੂੰ ਨਹੀਂ ਦਿੰਦੇ ਹੋ ।

ਮੰਤਰੀ : ਸਪੀਕਰ ਸਾਹਿਬ, ਜੇਕਰ ਜ਼ਿਲ੍ਹਾ ਪੱਧਰ ਦਾ ਕੋਈ ਅਧਿਕਾਰੀ ਰੀਕਮੈਂਡ ਕਰੇ ਤਾਂ ਉਸ ਦੀ ਰੀਕੁਮੈਂਡੇਸ਼ਨ ਨੂੰ ਵਜ਼ਨ ਦਿੰਦੇ ਹਾਂ । ਉਸ ਦੀ ਰੀਕਮੈਂਡੇਸ਼ਨ ਨੂੰ ਮੱਦੇ ਨਜ਼ਰ ਰੱਖਕੇ ਹੀ ਫੈਸਲਾ ਕਰਦੇ ਹਾਂ ।

ਸ਼੍ਰੀ ਪ੍ਰੇਮ ਗੁਪਤਾ : ਸਪੀਕਰ ਸਾਹਿਬ, ਵਜ਼ੀਰ ਸਾਹਿਬ, ਫਿਰ ਜਵਾਬ ਠੀਕ ਨਹੀਂ ਦੇ ਰਹੇ । ਸਵਾਲ ਹੋਰ ਹੈ ਔਰ ਇਹ ਜਵਾਬ ਹੋਰ ਦੇ ਰਹੇ ਹਨ । ਮੈਂ ਤਾਂ ਇਹ ਸਵਾਲ ਕੀਤਾ ਹੈ ਕਿ ਕੀ ਸਰਕਾਰ ਬਾਈਫਰਕੇਸ਼ਨ ਕਰਨ ਨੂੰ ਤਿਆਰ ਹੈ ?

ਸ਼੍ਰੀ ਸਪੀਕਰ : ਵਜ਼ੀਰ ਸਾਹਿਬ, ਡਿਸਟ੍ਰਿਕਟ ਲੈਵਲ ਤੇ ਪਰਸੈਂਟੇਜ਼ ਰੱਖਣ ਦੀ ਗਲ ਹੈ । ਯੈਸ ਔਰ ਨੋ ਕਰ ਦਿਓ । (*Addressing the hon. Minister*: It is a question of making provision for percentage at the district level. Please reply in 'Yes' or 'No'.

ਮੰਤਰੀ : ਐਸਾ ਕੋਈ ਵਿਚਾਰ ਨਹੀਂ ਹੈ ਜੀ ।

---

**ਰੋਪੜ ਜੰਗਲਾਤ ਮੰਡਲ ਵਿਚ ਕੰਮ ਕਰ ਰਹੇ ਮਾਲੀਆਂ ਲਈ ਨਿਯਮਤ ਕਾਡਰ**

*3196 ਮਾਸਟਰ ਦਲੀਪ ਚੰਦ : ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਰੋਪੜ ਜੰਗਲਾਤ ਮੰਡਲ ਵਿੱਚ ਪਿਛਲੇ 15–16 ਸਾਲਾਂ ਤੋਂ ਮਾਲੀਆਂ ਦੇ ਤੌਰ ਤੇ ਕੰਮ ਕਰ ਰਹੇ ਵਿਅਕਤੀਆਂ ਨੂੰ ਨਿਯਮਤ ਕਾਡਰ ਵਿੱਚ ਲਿਆਉਣ ਦਾ ਵਿਚਾਰ ਰੱਖਦੀ ਹੈ?

ਮਾਸਟਰ ਗੁਰਬੰਤਾ ਸਿੰਘ : ਹਾਂ ਜੀ । (Yes please)

ਮਾਸਟਰ ਦਲੀਪ ਚੰਦ: ਸਪੀਕਰ ਸਾਹਿਬ, ਇਸ ਸਵਾਲ ਦਾ ਜਵਾਬ ਦਿੰਦੇ ਹੋਏ ਮੰਤਰੀ ਜੀ ਨੇ ਹਾਂ ਕਰ ਦਿੱਤੀ ਹੈ, ਲੇਕਿਨ 15–15 ਸਾਲਾਂ ਤੋਂ ਕਰਮਚਾਰੀ ਨੌਕਰੀ ਕਰ ਰਹੇ ਹਨ ਪਰ ਅੱਜ ਤਕ ਉਨ੍ਹਾਂ ਨੂੰ ਰੈਗੂਲਰ ਨਹੀਂ ਕੀਤਾ ਗਿਆ । ਕੀ ਇਨ੍ਹਾਂ ਦੀ 'ਹਾਂ ਜੀ' ਉਪਰ ਕੋਈ ਅਮਲ ਹੋਵੇਗਾ; ਜੇਕਰ ਹੋਵੇਗਾ, ਤਾਂ ਕਦ ਤਕ ਹੋਵੇਗਾ ?

ਮੰਤਰੀ : ਸਪੀਕਰ ਸਾਹਿਬ, ਜਿਸ ਜਿਸ ਤਰ੍ਹਾਂ ਵਾਰੀ ਆਉਂਦੀ ਜਾਂਦੀ ਹੈ, ਅਸੀਂ ਕਰਦੇ ਜਾ ਰਹੇ ਹਾਂ। ਪਿਛਲੇ ਦੋ ਸਾਲਾਂ ਵਿਚ ਦੋ ਨੂੰ ਰੈਗੂਲਰ ਕਾਡਰ ਵਿਚ ਕੀਤਾ ਹੈ । ਪੰਜ ਹੋਰ ਰਹਿੰਦੇ ਹਨ। (ਹਾਸਾ)

**ਸਰਦਾਰ ਗੁਰਬਚਨ ਸਿੰਘ** (ਰੋਪੜ): ਸਪੀਕਰ ਸਾਹਿਬ, ਇਹ ਗਰੀਬ ਦਸ ਦਸ, ਪੰਦਰਾਂ ਪੰਦਰਾਂ ਸਾਲਾਂ ਤੋਂ ਮਤਵਾਤਰ ਕੰਮ ਕਰ ਰਹੇ ਹਨ, ਕੀ ਗੌਰਮਿੰਟ ਉਨ੍ਹਾਂ ਨੂੰ ਵੀ ਦੂਸਰੇ ਕਰਮਚਾਰੀਆਂ ਵਾਂਗ ਤਿੰਨ ਸਾਲਾਂ ਬਾਅਦ ਰੈਗੂਲਰ ਕਰਨ ਨੂੰ ਤਿਆਰ ਹੈ?

**ਮੰਤਰੀ** : ਸਪੀਕਰ ਸਾਹਿਬ, ਇਹ ਵਿਚਾਰ ਕਰ ਲਵਾਂਗੇ ਕਿ ਕੀ ਤਿੰਨ ਸਾਲਾਂ ਬਾਅਦ ਅਸੀਂ ਰੈਗੂਲਰ ਕਰ ਸਕਦੇ ਹਾਂ ਜਾਂ ਨਹੀਂ। ਮੈਂ ਤਾਂ, ਸਪੀਕਰ ਸਾਹਿਬ, ਬੇਨਤੀ ਕੀਤੀ ਹੈ ਕਿ ਰੈਗੂਲਰ ਪੋਸਟਾਂ ਹਨ ਔਰ ਕੁਝ ਹੋਰ ਪੋਸਟਾਂ ਵੀ ਹਨ। ਪਿਛਲੇ ਦੋ ਸਾਲਾਂ ਵਿਚ ਦੋ ਪੋਸਟਾਂ ਖਾਲੀ ਹੋਈਆਂ ਸਨ ਉਹ ਪੂਰੀਆਂ ਕਰ ਦਿਤੀਆਂ ਹਨ ਔਰ ਫਿਰ ਜਦੋਂ ਹੋਰ ਹੋਣਗੀਆਂ, ਉਹ ਵੀ ਪੂਰ ਕਰ ਲਵਾਂਗੇ।

**ਸਰਦਾਰ ਬਸੰਤ ਸਿੰਘ ਖਾਲਸਾ** : ਕੀ ਵਜ਼ੀਰ ਸਾਹਿਬ ਇਹ ਦੱਸਣਗੇ ਕਿ ਮਾਲੀ ਜਿਹੜੇ ਹੁਣ ਕੰਮ ਕਰਦੇ ਹਨ, ਕਿਉਂਕਿ ਤੁਸੀਂ ਫੈਸਲਾ ਕੀਤਾ ਹੈ ਕਿ ਫਾਰੈਸਟ ਡਿਪਾਰਟਮੈਂਟ ਦੀ ਜ਼ਮੀਨ ਹਰੀਜਨਾਂ ਨੂੰ ਦੇ ਦੇਣੀ ਹੈ, ਉਹ ਵਿਚਾਰੇ ਫਿਰ ਕਿੱਥੇ ਜਾਣਗੇ?

(ਕੋਈ ਉੱਤਰ ਨਹੀਂ ਦਿਤਾ ਗਿਆ)

---

**ਪੀ.ਡਬਲਿਊ.ਡੀ. (ਬੀ ਐਂਡ ਆਰ ਬਰਾਂਚ) ਅਤੇ ਮਜ਼ਦੂਰਾਂ ਵਿਚ ਉਜਰਤਾਂ ਬਾਰੇ ਝਗੜਾ**

*3134. ਕਾਮਰੇਡ ਦਾਨਾ ਰਾਮ
ਕਾਮਰੇਡ ਸੱਤ ਪਾਲ ਡਾਂਗ } : ਕੀ ਲੋਕ ਕਾਰਜ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

ੳ) ਕੀ ਉਨ੍ਹਾਂ ਨੂੰ ਪੀ. ਡਬਲਿਊ. ਡੀ. (ਬੀ ਐਂਡ ਆਰ ਬਰਾਂਚ) ਅਤੇ ਮਜ਼ਦੂਰਾਂ ਦੇ ਅਪ੍ਰੈਲ, 1973 ਵਿਚ ਤਲਵਾੜਾ—ਬਹੂਹੀ ਸੜਕ ਦੀ ਉਸਾਰੀ ਨਾਲ ਸਬੰਧਤ ਉਜਰਤਾਂ ਬਾਰੇ ਝਗੜੇ ਸਬੰਧੀ ਅਤੇ ਇੱਕ ਵੱਡੀ ਰਕਮ ਦੇ ਗਬਨ ਦਾ ਦੋਸ਼ ਲਗਾਉਣ ਸਬੰਧੀ ਕਿਸੇ ਵਿਧਾਇਕ ਵਲੋਂ ਮਿੱਤੀ 18 ਮਾਰਚ, 74 ਦਾ ਪੱਤਰ ਮਿਲਿਆ; ਜੇਕਰ ਅਜਿਹਾ ਹੋਵੇ, ਤਾਂ ਇਸ ਦੀ ਇੱਕ ਨਕਲ ਸਦਨ ਦੀ ਮੇਜ਼ ਤੇ ਰੱਖੀ ਜਾਵੇ;

(ਅ) ਇਸ ਸਬੰਧ ਵਿਚ ਸਰਕਾਰ ਨੇ ਕੀ ਕਾਰਵਾਈ ਕੀਤੀ ਹੈ?

**ਸ੍ਰੀ ਜੋਗਿੰਦਰ ਪਾਲ ਪਾਂਡੇ** : (ੳ) ਅਤੇ (ਅ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

**ਸਦਨ ਦੀ ਮੇਜ਼ ਤੇ ਰਖੀ ਗਈ ਸੂਚੀ**

ਵਿਭਾਗੀ ਪੜਤਾਲ ਅਨੁਸਾਰ ਮਜ਼ਦੂਰਾਂ ਦੀਆਂ ਉਜਰਤਾਂ ਦੇ ਬਾਰੇ ਝਗੜਾ ਨਹੀਂ ਹੋਇਆ ਕਿਉਂਜੋ ਮਜ਼ਦੂਰ 31 ਮਈ, 1974 ਤਕ ਉਸੇ ਵੇਤਨ ਤੇ ਕੰਮ ਕਰਦੇ ਰਹੇ।

ਮਿਤੀ 25 ਅਪ੍ਰੈਲ, 1973 ਨੂੰ ਸ੍ਰੀ ਬਲਬੀਰ ਸਿੰਘ ਸਰਵੇਅਰ ਨੇ ਆਪਣੇ ਕੁਝ ਸਾਥੀਆਂ ਸਮੇਤ ਕੰਮ ਕਰ ਰਹੇ ਅਫਸਰਾਂ/ਕਰਮਚਾਰੀਆਂ ਤੇ ਹਮਲਾ ਕੀਤਾ ਦੱਸਿਆ ਜਾਂਦਾ ਹੈ ਜਿਸ ਦੇ ਫਲਸਰੂਪ ਉਸ ਨੂੰ ਗ੍ਰਿਫਤਾਰ ਕੀਤਾ ਗਿਆ ਜਿਹੜਾ ਮੁਆਮਲਾ ਸੈਸ਼ਨ ਜੱਜ, ਹੁਸ਼ਿਆਰਪੁਰ ਦੀ ਅਦਾਲਤ ਵਿਚ ਚਲ ਰਿਹਾ ਹੈ ਅਤੇ ਫੈਸਲੇ ਦੀ ਉਡੀਕ ਕੀਤੀ ਜਾ ਰਹੀ ਹੈ।

ਸ੍ਰੀ ਬਲਬੀਰ ਸਿੰਘ ਨੂੰ ਮੁਅੱਤਲ ਨਹੀਂ ਕੀਤਾ ਗਿਆ ਬਲਕਿ ਉਸ ਦੀਆਂ ਸੇਵਾਵਾਂ ਦੀ ਜਦ ਲੋੜ ਨਾ ਰਹੀ ਤਾਂ ਮਿਤੀ 3 ਮਈ, 1973 ਤੋਂ ਖ਼ਤਮ ਕੀਤੀਆਂ ਗਈਆਂ ਕਿਉਂਜੋ ਇਹ ਵਰਕਚਾਰਜ ਆਸਾਮੀ

ਤੇ ਕੰਮ ਕਰਦਾ ਸੀ । ਜਿਥੋਂ ਤਕ ਕਥਿਤ ਗ਼ਬਨ ਦੇ ਮੁਆਮਲੇ ਦਾ ਸਬੰਧ ਹੈ, ਇਹ ਚੌਕਸੀ ਵਿਭਾਗ ਪਾਸ ਪੜਤਾਲ ਅਧੀਨ ਹੈ ਅਤੇ ਚੌਕਸੀ ਵਿਭਾਗ ਦੀ ਰਿਪੋਰਟ ਦੀ ਉਡੀਕ ਕੀਤੀ ਜਾ ਰਹੀ ਹੈ ।

(Departmental enquiry revealed that no dispute arose between the department and labourers regarding wages as they continued working on the same wages till 31st May, 1974.

On 25th April, 1973 one Shri Balbir Singh, Surveyor with some of his companions is said to have assaulted and injured some officer/officials on duty and consequently he was arrested and a case against him is pending in the Court of Additional Session Judge, Hoshiarpur Judgement wherein is awaited.

Shri Balbir Singh was never placed under suspension but as he was a temporary work-charged employee his services were terminated from 3rd May, 1973 when no longer required. As regards alleged embezzlement of a big sum, the case is under investigation by Vigilance Department findings where of are still awaited.)

---

SATYA PAL DANG, M.L.A.

Ekta Bhawan,
Chheharta (Amritsar)
Dated 18th March, 1974.

My dear Pandey ji,

I wish to draw your urgent and personnal attention to the followings:—

(a) In April 1973, alwara-Baruhi was under construction. There was a dispute between the department and the labourers who were not satisfied with Rs. 4 as daily wage and demanded higher wages. A number of workers were arrested and there was good deal of police repression.

(b) Besides the workers, a Government officials-Shri Balbir Singh surveyor Quarry Sub-Division, P.W.D. (B & R) Talwara was also arrested and sent to jail. He is still under suspension.

(c) It is widely believed in the area that Shri Balbir Singh was falsely involved in this case to punish him for another 'crime' of his. It is said that his crime was to help in exposing a big scandal connected with the work on this road.

(d) The stone needed was available right there and was infact taken and used without any payment having to be made for it. In papers some contractors were said to have supplied stone from some far off place and they were paid accordingly. In this manner a huge sum was embezzled by some gentlemen. It was the scandal which got exposed and it was suspected that Shri Balbir Singh leaked it out

(e) A through and really independent enquiry will help to establish the truth, expose a big scandal and help to undo any injustice done.

I accordingly request that a high powered and really independent enquiry may please be ordered into this whole affair.

Early action and reply are requested.

With regards

Yours sincerely.
Sd/-
(SATYA PAL DANG, M.L.A.)

(1) Giani Zail Singh,
Chief Minister, Punjab, Chandigarh

(2) Shri Joginder Pal Pandey,
Minister for P.W.D., Punjab, Chandigarh.

**ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ** : ਸਪੀਕਰ ਸਾਹਿਬ, ਵਜ਼ੀਰ ਸਾਹਿਬ, ਨੇ ਇਹ ਫ਼ੁਰਮਾਇਆ ਹੈ ਕਿ ਕੋਈ ਝਗੜਾ ਨਹੀਂ ਹੋਇਆ ਔਰ ਕੋਈ ਗਬਨ ਦੀ ਗੱਲ ਨਹੀਂ ਹੈ। ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਕ ਮਾਨਯੋਗ ਮੈਂਬਰ ਸਾਹਿਬ ਨੇ, ਮੁੱਖ ਮੰਤਰੀ ਸਾਹਿਬ ਨੂੰ ਚਿੱਠੀ ਲਿਖੀ ਹੈ ਇਹ ਦੇ ਸਬੰਧ ਵਿਚ ਔਰ ਇਹ ਸਚਾਈ ਹੈ ਕਿ ਝਗੜਾ ਹੋਇਆ ਹੈ ,ਕੀ ਵਜ਼ੀਰ ਸਾਹਿਬ ਇਸ ਦੀ ਇਨਕੁਆਰੀ ਕਰਵਾਉਣ ਲਈ ਤਿਆਰ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਨਕੁਆਰੀ ਤਾਂ ਅੱਗੇ ਹੀ ਚਲਦੀ ਹੈ। ਜਿਹੜੀ ਇਹ ਝਗੜੇ ਦੀ ਗੱਲ ਕਰਦੇ ਹਨ, ਉਹ ਅਦਾਲਤ ਵਿਚ ਕੇਸ ਚਲ ਰਿਹਾ ਹੈ। ਬਾਕੀ ਇਨਕੁਆਰੀ ਅਸੀਂ ਆਲ ਰੇਡੀ ਕਰਵਾ ਰਹੇ ਹਾਂ।

---

## ਰਾਏ ਕੋਟ—ਜੌਹਲਾਂ ਸੜਕ ਬਣਾਉਣਾ

* 3185 **ਸਰਦਾਰ ਸੁਰਜੀਤ ਸਿੰਘ (ਬਰਨਾਲਾ)
ਗਿਆਨੀ ਕੁੰਦਨ ਸਿੰਘ ਪਤੰਗ** : } ਕੀ ਲੋਕ ਕਾਰਜ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਵਿਭਾਗ ਨੇ ਰਾਏਕੋਟ—ਜੌਹਲਾਂ ਸੜਕ ਬਣਾਉਣ ਦੀ ਪ੍ਰਵਾਨਗੀ ਦਿਤੀ ਸੀ;

(ਅ) ਕੀ ਉਕਤ ਸੜਕ ਤੇ ਮਿੱਟੀ ਪਾਉਣ ਦਾ ਕੰਮ ਮੁਕੰਮਲ ਹੋ ਗਿਆ ਹੈ, ਜੇਕਰ ਅਜਿਹਾ ਹੋਵੇ ਤਾਂ, ਕਦੋਂ;

(ੲ) ਉਕਤ ਸੜਕ ਨੂੰ ਕਿਸ ਸਮੇਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਜੋਗਿੰਦਰ ਪਾਲ ਪਾਂਡੇ** :- (ੳ) ਜੀ ਹਾਂ।

(ਅ) ਜੀ ਨਹੀਂ।

(ੲ) ਜਲਦੀ ਤੋਂ ਜਲਦੀ ਮੁਕੰਮਲ ਕੀਤੀ ਜਾਵੇਗੀ।

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਸਪੀਕਰ ਸਾਹਿਬ ਇਨ੍ਹਾਂ ਨੇ ਕਿਹਾ ਹੈ ਜਲਦੀ ਤੋਂ ਜਲਦੀ ਇਹ ਕੰਮ ਕਰਾਂਗੇ; ਕੀ ਇਹ ਦੱਸਣਗੇ ਕਿ ਹੋਰ ਕਿਤਨਾਂ ਚਿਰ ਲੱਗੇਗਾ? ਮੇਰਾ ਮਤਲਬ ਹੈ ਕਿ ਸਾਲ ਲੱਗੇਗਾ ਜਾਂ ਛੇ ਮਹੀਨੇ ਲਗਣਗੇ।

**ਰਾਜ ਮੰਤਰੀ** : ਸਪੀਕਰ ਸਾਹਿਬ, ਅਸੀਂ ਬਹੁਤਾ ਟਾਈਮ ਨਹੀਂ ਲਵਾਂਗੇ ਜੀ।

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਸਪੀਕਰ ਸਾਹਿਬ, ਇਹ ਸੜਕ ਬੜੀ ਜ਼ਰੂਰੀ ਹੈ। ਇਸ ਲਈ ਮੈਂ ਬੇਨਤੀ ਕੀਤੀ ਹੈ ਕਿ ਕੀ ਇਹ ਦੱਸ ਸਕਦੇ ਹਨ ਕਿ ਕਿਤਨਾ ਸਮਾਂ ਲੱਗੇਗਾ, ਛੇ ਮਹੀਨੇ ਲਗਣਗੇ ਸਾਲ ਜਾਂ ਡੇਢ ਸਾਲ ਲੱਗੇਗਾ ? ਮੋਟਾ ਜਿਹਾ ਅੰਦਾਜ਼ਾ ਹੀ ਦਸ ਦਿਓ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਦੱਸ ਚੁਕਿਆ ਹਾਂ। ਮੇਰਾ ਖਿਆਲ ਹੈ ਕਿ ਅਗਲੇ ਫਾਈਨੈਨਸ਼ਲ ਈਅਰ ਵਿਚ ਕਾਫੀ ਪ੍ਰੋਗਰਾਮ ਅਸੀਂ ਟੇਕ ਅੱਪ ਕਰ ਲਵਾਂਗੇ......

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਸਪੀਕਰ ਸਾਹਿਬ, ਇਹ ਫਿਰ ਇਵੇਡ ਕਰ ਰਹੇ ਹਨ । ਮੈਂ ਕਿਹਾ ਹੈ ਕਿ ਇਹ ਚਾਰ ਕਿਲੋਮੀਟਰ ਸੜਕ ਹੈ, ਆਇਆ ਇਸ ਨੂੰ ਇਸ ਫਾਇਨੈਨਸ਼ਲ ਈਅਰ ਵਿਚ ਟੇਕ ਅੱਪ ਕਰੋਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਅਸੀਂ ਬਹੁਤ ਸਾਰੇ ਪ੍ਰੋਗਰਾਮ ਟੇਕ ਅੱਪ ਤਾਂ ਕਰ ਰਹੇ ਹਾਂ ਪਰ ਜੇਕਰ ਇਹ ਡੇਟ ਚਾਹੁੰਦੇ ਹਨ ਤਾਂ ਉਹ ਮੈਂ ਐਗਜ਼ਾਮਿਨ ਕਰਕੇ ਦਸ ਦੇਵਾਂਗਾ ।

**ਸ਼੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਮੈਂ ਇਹ ਪੁਛਣਾ ਹੈ ਕਿ ਇਸ ਨੂੰ ਚੀਮਾਂ ਸਾਹਿਬ ਇਨ-ਕੰਮਪਲੀਟ ਕਿਉਂ ਛੱਡ ਗਏ ਹਨ ? (ਹਾਸਾ)

---

**Mr. Speaker :** Question hour is over. The remaining questions shall be deemed to have been answered under rule 38 of the Rules of Procedure and Conduct of Business in the Punjab Legislative Assembly.

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38.

### ਪਿੰਡ ਮੱਖੀ ਕਲਾਂ, ਜ਼ਿਲ੍ਹਾ ਅੰਮ੍ਰਿਤਸਰ ਦੇ ਨਿਰਗਾਮੀ ਸਰਪੰਚ ਵੱਲ ਬਣਦੇ ਪੰਚਾਇਤ ਫੰਡਾਂ ਦੇ ਬਕਾਏ ।

*3187. **ਡਾਕਟਰ ਬਲਦੇਵ ਪ੍ਰਕਾਸ਼** : ਕੀ ਵਿਕਾਸ ਦੇ ਰਾਜ ਮੰਤਰੀ ਕਿਰਪਾ ਕਰਕੇ—

(ੳ) 1 ਅਪ੍ਰੈਲ, 1952 ਤੋਂ 1 ਅਪ੍ਰੈਲ, 1972 ਤਕ ਸਮੇਂ ਦੇ ਦੌਰਾਨ ਪਿੰਡ ਮੱਖੀ ਕਲਾਂ, ਤਹਿਸੀਲ ਪੱਟੀ, ਜ਼ਿਲ੍ਹਾ ਅੰਮ੍ਰਿਤਸਰ ਦੇ ਨਿਰਗਾਮੀ ਸਰਪੰਚਾਂ ਦੀ ਸੂਚੀ ਸਦਨ ਦੀ ਮੇਜ਼ ਤੇ ਰੱਖਣਗੇ;

(ਅ) ਦੱਸਣਗੇ ਕਿ ਕੀ ਉਨ੍ਹਾਂ ਵੱਲ ਪੰਚਾਇਤ ਫੰਡਾਂ ਦੇ ਕੋਈ ਬਕਾਏ ਰਹਿੰਦੇ ਸਨ ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਹਰ ਇਕ ਵਲ ਕਿੰਨੀ ਕਿੰਨੀ ਰਕਮ ਬਕਾਇਆ ਹੈ;

(ੲ) ਦੱਸਣਗੇ ਕਿ ਕੀ ਉਕਤ ਦੀ ਵਸੂਲੀ ਲਈ ਹੁਣ ਤਕ ਕੋਈ ਕਾਰਵਾਈ ਕੀਤੀ ਗਈ ਹੈ, ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਸਿਟੇ ਨਿਕਲੇ, ਜੇਕਰ ਨਹੀਂ ਤਾਂ ਇਸ ਦੇ ਕਾਰਨ ਕੀ ਹਨ, ਅਤੇ ਇਸ ਦੇਰੀ ਲਈ ਜ਼ਿੰਮੇਵਾਰ ਵਿਅੱਕਤੀ/ਵਿਅੱਕਤੀਆਂ ਦੇ ਨਾਂ ਕੀ ਕੀ ਹਨ ;

**ਸਰਦਾਰ ਸੰਤੋਖ ਸਿੰਘ ਰੰਧਾਵਾ** : (ੳ) 1 ਅਪ੍ਰੈਲ, 1952 ਤੋਂ 1 ਅਪ੍ਰੈਲ, 1972 ਤੀਕ ਨਿਰਗਾਮੀ ਸਰਪੰਚਾਂ ਦੀ ਸੂਚੀ—

(1) 1 ਅਪ੍ਰੈਲ 1952 ਤੋਂ 1960 ਤੀਕ ਸ੍ਰੀ ਸੁੱਚਾ ਸਿੰਘ

(2) 1961 ਤੋਂ 1963 ਤੀਕ ਸ੍ਰੀ ਵਿਰਸਾ ਸਿੰਘ

(3) 1964 ਤੋਂ 1972 ਤੀਕ ਸ੍ਰੀ ਸੂਰਤ ਸਿੰਘ

[ਵਿਕਾਸ ਦੇ ਰਾਜ ਮੰਤਰੀ]

(ਅ) ਹਾਂ ਜੀ । ਪੰਚਾਇਤ ਫੰਡਾਂ ਦੇ ਬਕਾਏ ਰਹਿੰਦੇ ਸਨ । ਵੇਰਵਾ ਇਸ ਪ੍ਰਕਾਰ ਹੈ :—

(1) ਸ਼੍ਰੀ ਸੁਚਾ ਸਿੰਘ ਦੇ ਜ਼ਿੰਮੇ 2,142 ਰੁਪਏ 49 ਪੈਸੇ ।

(2) ਸ਼੍ਰੀ ਵਿਰਸਾ ਸਿੰਘ ਦੇ ਜ਼ਿੰਮੇ ਕੋਈ ਨਹੀਂ ।

(3) ਸ਼੍ਰੀ ਸੂਰਤ ਸਿੰਘ ਦੇ ਜ਼ਿੰਮੇ 7,024 ਰੁਪਏ 37 ਪੈਸੇ ।

(2) ਸ਼੍ਰੀ ਸੁਚਾ ਸਿੰਘ ਦੇ ਖਿਲਾਫ ਗ੍ਰਾਮ ਪੰਚਾਇਤ ਵਲੋਂ ਥਾਨਾ ਭਿਖੀ ਵਿੰਡ ਵਿਚ 409 ਆਈ. ਪੀ.ਸੀ. ਅਧੀਨ ਕੇਸ ਦਰਜ ਕਰਵਾਇਆ ਸੀ ਜਿਸ ਦੀ ਤਫਤੀਸ਼ ਪੁਲਸ ਵਿਭਾਗ ਦੀ ਤਰਫੋਂ ਕੀਤੀ ਜਾ ਰਹੀ ਹੈ ।

ਇਸ ਤੋਂ ਇਲਾਵਾ ਸ਼੍ਰੀ ਸੂਰਤ ਸਿੰਘ ਸਾਬਕਾ ਸਰਪੰਚ ਦੇ ਚਾਰਜ ਨਾ ਦੇਣ ਬਾਰੇ ਉਪ ਮੰਡਲ ਅਫ਼ਸਰ (ਸਿਵਲ) ਪੱਟੀ ਵਲੋਂ ਵਾਰੰਟ ਦਾ ਹੁਕਮ ਜਾਰੀ ਕਰਕੇ ਐਸ.ਐਚ.ਓ. ਭਿਖੀ ਵਿੰਡ ਨੂੰ ਰਿਕਾਰਡ ਲਭਣ ਦੇ ਹੁਕਮ ਦਿਤੇ ਗਏ ਹਨ ਜਿਸ ਦੀ ਕਾਰਵਾਈ ਵੀ ਮਹਿਕਮਾ ਪੁਲਿਸ ਵਲੋਂ ਕੀਤੀ ਜਾ ਰਹੀ ਹੈ ।

---

**ਵਿਕਾਸ ਅਤੇ ਪੰਚਾਇਤ ਅਫਸਰ, ਸੰਗਰੂਰ ਵਲੋਂ ਅਕਤੂਬਰ ਤੋਂ ਲੈ ਕੇ ਦਸੰਬਰ 1974 ਤਕ ਕੀਤੀ ਗਈ ਸੀਮੈਂਟ ਦੀ ਵੰਡ**

*3203. ਕਾਮਰੇਡ ਅੱਛਰਾ ਸਿੰਘ: ਕੀ ਵਿਕਾਸ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਅਕਤੂਬਰ, 1974 ਤੋਂ ਦਸੰਬਰ, 1974 ਤਕ ਦੇ ਸਮੇਂ ਦੇ ਦੌਰਾਨ ਬਲਾਕ ਵਿਕਾਸ ਅਤੇ ਪੰਚਾਇਤ ਅਫਸਰ, ਸੰਗਰੂਰ ਨੂੰ ਪੇਂਡੂ ਇਲਾਕਿਆਂ ਵਿਚ ਵੰਡਣ ਲਈ ਸੀਮਿੰਟ ਦੇ ਕਿੰਨੇ ਬੋਰੇ ਮਿਲੇ ;

(ਅ) ਉਕਤ ਅਫ਼ਸਰ ਦੁਆਰਾ ਵੱਖ ਵੱਖ ਪੰਚਾਇਤਾਂ ਅਤੇ ਵਿਅੱਕਤੀਗਤ ਪ੍ਰਾਰਥੀਆਂ ਨੂੰ ਸੀਮਿੰਟ ਦੀ ਕਿੰਨੀ ਕਿੰਨੀ ਮਾਤਰਾ ਦਿਤੀ ਗਈ ?

**ਸਰਦਾਰ ਸੰਤੋਖ ਸਿੰਘ ਰੰਧਾਵਾ** : (ੳ) 1,560 ਬੋਰੇ ।

(ਅ) (1) ਪੰਚਾਇਤਾਂ ਨੂੰ ਜੋ ਸੀਮਿੰਟ ਦਿਤਾ ਗਿਆ, ਉਸ ਦੀ ਗਿਣਤੀ .. 703

(2) ਵਿਅੱਕਤੀਗਤ ਪ੍ਰਾਰਥੀਆਂ ਨੂੰ ਜੋ ਸੀਮਿੰਟ ਵੰਡਿਆ ਗਿਆ ਉਹਨਾਂ ਥੈਲਿਆਂ ਦੀ ਗਿਣਤੀ .. 857

ਸੂਚੀ ਵਿਧਾਨ ਸਭਾ ਦੀ ਮੇਜ਼ ਤੇ ਰੱਖੀ ਹੈ ।

[(a) 1,560 Bags.

(b) (1) Number of bags of cement given to the Panchayats .. 703 Bags.

(2) Number of bags distributed amongst the individuals .. 857 Bags.

A statement is laid on the Table of the House.]

ਵੇਰਵਾ ਬਲਾਕ ਵਿਕਾਸ ਅਤੇ ਪੰਚਾਇਤ ਅਫਸਰ, ਸੰਗਰੂਰ ਨੇ ਜੋ ਸੀਮਿੰਟ ਪੰਚਾਇਤਾਂ ਨੂੰ ਮਹੀਨਾ 10/74 ਤੋਂ 12/74 ਤੱਕ ਦਿੱਤਾ

| ਲੜੀ ਨੰ: | ਪੰਚਾਇਤ ਦਾ ਨਾਂ/ਸੰਸਥਾ | ਮਹੀਨਾ | ਜੋ ਥੈਲੇ ਦਿੱਤੇ ਗਏ |
|---|---|---|---|
| 1. | ਸਿਬੀਆ ਹਾਈਸ ਮਿਲ | 10/74 | 20 |
| 2. | ਨਮੋਲ | ,, | 20 |
| 3. | ਸਾਰੋ | ,, | 20 |
| 4. | ਤੋਲਾਵਾਲ | ,, | 5 |
| 5. | ਬੀਰਕਲਾਂ | ,, | 5 |
| 6. | ਝਾੜੋਂ | ,, | 10 |
| 7. | ਚੀਮਾਂ | ,, | 10 |
| 8. | ਰਤੋਕੇ | ,, | 10 |
| 9. | ਬਡਰੁੱਖਾਂ | ,, | 10 |
| 10. | ਈਲਵਾਲ | ,, | 5 |
| 11. | ਕੁਲਾਰਖੁਰਦ | ,, | 10 |
| 12. | ਮੰਡੇਰਕਲਾਂ | ,, | 10 |
| 13. | ਰਾਮਨਗਰ ਸਿਬਿਆ | ,, | 10 |
| 14. | ਕਲੌਦੀ | ,, | 5 |
| 15. | ਆਘਬਦਾਂ | ,, | 5 |
| 16. | ਅਕੋਈਸਾਹਿਬ | ,, | 2 |
| 17. | ਅੰਧੇੜੀ | ,, | 5 |
| 18. | ਬਾਲੀਆ | ,, | 5 |
| 19. | ਦੇਹਕਲਾਂ | ,, | 10 |
| 20. | ਬੁਗਰ | ,, | 20 |
| 21. | ਲੋਹਾਖੇੜਾ | ,, | 10 |
| 22. | ਨਮੋਲ | ,, | 5 |
| 23. | ਢੰਡੋਲੀਆਂ ਸਕੂਲ | 11—74 | 10 |
| 24. | ਸਾਰੋਂ | ,, | 5 |
| 25. | ਸੇਰੋਂ | ,, | 15 |
| 26. | ਕਲੌਦੀ | ,, | 5 |
| 27. | ਬੁਗਰ | ,, | 5 |
| | | | 252 |

[ਵਿਕਾਸ ਦੇ ਰਾਜ ਮੰਤਰੀ ]

| 1 | 2 | 3 | 4 |
|---|---|---|---|
| 28. | ਕਲੌਦੀ | ,, | 10 |
| 29. | ਸਾਰੋਂ | ,, | 50 |
| 30. | ਫਤੇਹਗੜ੍ਹ ਛੰਨਾਂ | ,, | 10 |
| 31. | ਬੜਰੁੱਖਾਂ | ,, | 5 |
| 32. | ਖੁਰਾਣਾ | ,, | 10 |
| 33. | ਬਲਵਾੜਕਲਾਂ | ,, | 5 |
| 34. | ਅਕੋਈ ਸਾਹਿਬ ਸਕੂਲ | ,, | 5 |
| 35. | ਮਸਤੂਆਣਾ ਕਾਲਜ | ,, | 10 |
| 36. | ਅੰਧੇੜੀ | ,, | 5 |
| 37. | ਬੀ.ਡੀ.ਪੀ.ਓ. ਭਵਾਨੀ ਗੜ੍ਹ | 12-74 | 25 |
| 38. | ਦੁੱਗਾਂ | ,, | 20 |
| 39. | ਰਾਮਨਗਰ ਸਿਬੀਆ ਰਾਈਸ ਮਿਲ | ,, | 30 |
| 40. | ਖੁਰਾਣਾ ਗੁਰਦੁਆਰਾ | 12/74 | 15 |
| 41. | ਹਸਪਤਾਲ ਲੌਂਗੋਵਾਲ ਡੰਗਰਾਂ | ,, | 25 |
| 42. | ਬੜਰੁਖਾਂ | ,, | 25 |
| 43. | ਨਮੋਲ | ,,, | 25 |
| 44. | ਝਾੜੋਂ | ,, | 20 |
| 45. | ਮੰਡੇਰਕਲਾਂ | ,, | 10 |
| 46. | ਤੋਲਾਵਾਲ | | 10 |
| 47. | ਘਾਬਦਾਂ | ,, | 10 |
| 48. | ਤੁੰਗ | ,, | 5 |
| 49. | ਬੜਰੁਖਾਂ ਸਕੂਲ | ,, | 10 |
| 50. | ਸੇਰੋਂ | ,, | 5 |
| 51. | ਕਿਲਾਭਰੀਆਂ | ,, | 21 |
| 52. | ਮੰਗਵਾਲ | ,, | 25 |
| 53. | ਫਤੇਹਗੜ੍ਹ | ,, | 10 |
| 54. | ਬਾਜ ਸਿੰਘ ਧਰਮਸ਼ਾਲਾ ਕਿਲਾਭਰੀਆ | ,, | 25 |
| | | | 408 |

| 1 | 2 | 3 | 4 |
|---|---|---|---|
| 55. | ਬਹਾਦਰਪੁਰ | ,, | 5 |
| 56. | ਦੇਸ ਰਾਜ ਸਰਪੰਚ ਟਮੈਲ | ,, | 15 |
| 57. | ਘਾਬਦਾਂ ਗੁਰਦੁਆਰਾ | ,, | 5 |
| 58. | ਬੁਗਰ ਧਰਮਸ਼ਾਲਾ | ,, | 10 |
| 59. | ਤੋਲਾਵਾਲ | ,, | 10 |
| | | | 45 |

[ਵਿਕਾਸ ਦੇ ਰਾਜ ਮੰਤਰੀ ]

ਵੇਰਵਾ ਬਾਬਤ ਵਿਅੱਕਤੀ ਜਿਨ੍ਹਾਂ ਨੂੰ ਬਲਾਕ ਵਿਕਾਸ ਅਤੇ ਪੰਚਾਇਤ ਅਫ਼ਸਰ, ਸੰਗਰੂਰ ਨੇ ਮਹੀਨਾਂ ਅਕਤੂਬਰ ਤੋਂ ਦਸੰਬਰ, 1974 ਤਕ ਸੀਮਿੰਟ ਦੇ ਥੈਲੇ ਵੰਡੇ ।

| ਲੜੀ ਨੰ: | ਮਹੀਨਾ | ਵਿਅਕਤੀ ਦਾ ਨਾਂ | ਪਿੰਡ | ਕਿੰਨੇ ਥੈਲੇ ਦਿਤੇ |
|---|---|---|---|---|
| 1. | 10/74 | ਜੰਗ ਸਿੰਘ | ਮੰਗਵਾਲ | 1 |
| 2. | ,, | ਗੁਰਦਿਆਲ ਸਿੰਘ | ਕਨੋਈ | 1 |
| 3. | ,, | ਰੁਭਗਵੰਤ ਸਿੰਘ | ਖਿਲਰੀਆਂ | 1 |
| 4. | ,, | ਰਬਾ ਸਿੰਘ | ,, | 1 |
| 5. | ,, | ਅਮਰ ਸਿੰਘ | ਕਲੌਦੀ | 1 |
| 6. | ,, | ਹਰਚਰਨ ਸਿੰਘ | ,, | 1 |
| 7. | ,, | ਜੰਗ ਸਿੰਘ | ਦੁਗਾਂ | 3 |
| 8. | ,, | ਨਰੰਜਣ ਸਿੰਘ | ,, | 3 |
| 9. | ,, | ਸੁਰਜੀਤ ਸਿੰਘ | ਕੁਲਦੀ | 1 |
| 10. | ,, | ਹੰਸ ਰਾਜ | ਘਾਬਦਾਂ | 1 |
| 11. | ,, | ਗੁਰਦਿਆਲ ਸਿੰਘ | ,, | 2 |
| 12. | ,, | ਜੁਗਿੰਦਰ ਸਿੰਘ | ,, | 2 |
| 13. | ,, | ਨਰਿੰਦਰ ਕੌਰ | ਰਾਮ ਨਗਰ ਸਿਬਿਆ | 5 |
| 14. | ,, | ਬੋਰੀਆ ਰਾਮ | ਚਨਾ ਸੇਖਾਵਾਂ | 2 |
| 15. | ,, | ਗਿਰਧਾਰੀ ਲਾਲ | ਚਠਾਸੇਖਵਾਂ | 2 |
| 16. | ,, | ਰਵੀ ਦੱਤ | ਬਡਰੁੱਖਾ | 4 |
| 17. | ,, | ਗੁਰਮੇਲ ਸਿੰਘ | ,, | 2 |
| 18. | ,, | ਜਸਪਾਲ ਸਿੰਘ | ਬਾਲੀਆ | 5 |
| 19. | ,, | ਅਮਰਜੀਤ ਸਿੰਘ | ਬਡਰੁੱਖਾ | 1 |
| 20. | ,, | ਤਾਰਾ ਚੰਦ | ,, | 3 |
| 21. | ,, | ਉਜਾਗਰ ਸਿੰਘ | ,, | 1 |
| 22. | ,, | ਤਾਰਾ ਸਿੰਘ | ਬੰਘਾਂਵਲੀ | 3 |
| 23. | ,, | ਧੰਨਾ ਸਿੰਘ | ਬੰਘਾਂਵਲੀ | 2 |
| 24. | ,, | ਅਜਮੇਰ ਕੌਰ | ਅੰਧੇੜੀ | 1 |
| 25. | ,, | ਬਹੀਆ ਸਿੰਘ | ਉਭੇਵਾਲ | 2 |
| 26. | ,, | ਜੀਤ ਸਿੰਘ | ,, | 2 |
| 27. | ,, | ਕਰਤਾਰ ਸਿੰਘ | ਮੰਗਵਾਲ | 3 |
| 28. | ,, | ਲਾਲ ਚੰਦ | ਮੰਡੇਰਕਲਾਂ | 5 |

[ਸਰਦਾਰ ਸੁਖਦੇਵ ਸਿੰਘ ਢੀਂਡਸਾ]

ਮੰਗ ਕਰਦਾ ਹਾਂ ਕਿ ਇਹ ਐਗਰੀਮੈਂਟ ਰੀਵਾਈਵ ਨਾ ਕੀਤਾ ਜਾਵੇ । ਭਾਖੜਾ ਵਿਚ ਮੇਜਰ ਹਿੱਸਾ ਪੰਜਾਬ ਦਾ ਹੈ। ਇਸ ਲਈ ਜਿਹੜੀ ਬਿਜਲੀ ਅਸੀਂ ਉਸ ਐਗਰੀਮੈਂਟ ਦੇ ਤਹਿਤ 3 ਜਾਂ 4 ਪੈਸੇ ਪ੍ਰਤੀ ਯੂਨਿਟ 'ਦੇਸੂ' ਨੂੰ ਦਿੰਦੇ ਹਾਂ ਉਸ ਦਾ ਬਹੁਤਾ ਘਾਟਾ ਪੰਜਾਬ ਨੂੰ ਪੈਂਦਾ ਹੈ । ਕਈ ਹਾਲਤਾਂ ਵਿਚ ਸਾਨੂੰ ਇਥੇ ਪੰਜਾਬ ਵਿਚ ਵੀ ਬਿਜਲੀ 52 ਪੈਸੇ ਪ੍ਰਤੀ ਯੂਨਿਟ ਪੈਂਦੀ ਹੈ ਪਰ 'ਦੇਸੂ' ਨੂੰ ਅਸੀਂ 3 ਜਾਂ 4 ਪੈਸੇ ਪ੍ਰਤੀ ਯੂਨਿਟ ਦੇਂਦੇ ਹਾਂ । ਇਸ ਲਈ ਇਹ ਐਗਰੀਮੈਂਟ ਹੁਣ ਮੁੜ ਰੀਵਾਈਵ ਨਾ ਕੀਤਾ ਜਾਵੇ ।

3.20 p.m. (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਨੰਗਲ ਦੀ ਫਰਟੇਲਾਈਜ਼ਰ ਫੈਕਟਰੀ ਦੇ ਬਾਰੇ ਵਿਚ ਅਰਜ਼ ਕਰਨੀ ਹੈ । ਸਾਡਾ ਜੋ ਪਲੈਨਿੰਗ ਕਮਿਸ਼ਨ ਹੈ, ਇਸ ਨੇ ਆਪਣੀ ਫਿਊਚਰ ਸਪਲਾਈ ਅਤੇ ਡਿਮਾਂਡ ਤੇ ਰਿਪੋਰਟ ਦਿੱਤੀ ਹੈ ਕਿ ਇਸ ਫੈਕਟਰੀ ਨੂੰ ਨਾਫਤਾ ਬੇਸਡ ਬਣਾਇਆ ਜਾਵੇਗਾ । (ਵਿਘਨ) ਇਸ ਲਈ ਮੈਂ ਆਪਣੀ ਸਰਕਾਰ ਨੂੰ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕਿਉਂਕਿ ਸਾਡਾ ਪੈਸਾ ਸਭ ਤੋਂ ਵਧ ਲਗਾ ਹੈ, ਇਸ ਲਈ ਇਹ ਜੋ ਬਿਜਲੀ ਇਸ ਵੇਲੇ ਨੰਗਲ ਦੀ ਫੈਕਟਰੀ ਨੂੰ ਦਿੱਤੀ ਜਾ ਰਹੀ ਹੈ, ਇਹ ਪੰਜਾਬ ਨੂੰ ਦਿੱਤੀ ਜਾਵੇ । ਇਸ ਤੋਂ ਬਿਨਾਂ, ਡਿਪਟੀ ਸਪੀਕਰ ਸਾਹਿਬ, 6 ਕਰੋੜ ਰੁਪਏ ਦੀ ਉਗਰਾਹੀ। ਦੇਸੂ ਵਲ ਅਤੇ 12 ਕਰੋੜ ਰੁਪਏ ਦੇ ਬਿਲਾਂ ਦੀ ਅਦਾਇਗੀ ਨੰਗਲ ਫੈਕਟਰੀ ਵਲ ਰਹਿੰਦੀ ਹੈ ਲੇਕਿਨ ਇਸ ਨੂੰ ਉਗਰਾਹੁਣ ਲਈ ਕੋਈ ਯਤਨ ਨਹੀਂ ਹੋ ਰਿਹਾ । ਇਨ੍ਹਾਂ 18 ਕਰੋੜ ਰੁਪਿਆਂ ਵਿਚੋਂ ਘੱਟੋ ਘੱਟ 12 ਕਰੋੜ ਰੁਪਿਆ ਪੰਜਾਬ ਦੇ ਹਿੱਸੇ ਆਉਂਦਾ ਹੈ । ਪਰ ਸਾਡੀ ਇਹ ਸਰਕਾਰ ਇਤਨੀ ਨਿਕੰਮੀ ਹੈ ਕਿ ਪੰਜਾਬ ਦੇ ਹਿਤਾਂ ਦੀ ਰਾਖੀ ਨਹੀਂ ਕਰ ਸਕਦੀ । ਇਹ ਘੱਟੋ ਘੱਟ ਪੰਜਾਬ ਦੇ ਹਿਤਾਂ ਨੂੰ ਵਾਚ ਜ਼ਰੂਰ ਕਰੇ । ਇਹ ਦੁਖ ਦੀ ਗਲ ਹੈ ਕਿ ਪੈਸਾ ਤਾਂ ਪੰਜਾਬ ਦਾ ਲਗਦਾ ਹੈ ਪਰ ਦਾਅਵੇਦਾਰ ਹੋਰ ਬਣ ਬਹਿੰਦੇ ਹਨ । ਫਿਰ, ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਬਿਆਸ ਦਾ ਪ੍ਰਾਜੈਕਟ ਹੈ । ਇਹ 1970 ਵਿਚ ਤਿਆਰ ਹੋਣਾ ਚਾਹੀਦਾ ਸੀ ਪਰ ਅਜੇ ਤਕ ਨਹੀਂ ਹੋਇਆ । ਉਥੇ ਵੀ ਪੈਸਾ ਪੰਜਾਬ ਦਾ ਲਗ ਰਿਹਾ ਹੈ ਪਰ ਸਰਦਾਰੀ ਸੈਂਟਰ ਦੀ ਸਰਕਾਰ ਦੀ ਹੈ । ਅਜੇ ਪਿਛਲੇ ਸਾਲ ਹੀ ਅਸੀਂ ਉਸ ਪ੍ਰਾਜੈਕਟ ਨੂੰ 6 ਕਰੋੜ ਰੁਪਿਆ ਐਡੀਸ਼ਨਲ ਗਰਾਂਟ ਦਿੱਤੀ ਹੈ, ਪਰ ਸਾਰੇ ਅਖਤਿਆਰ ਸੈਂਟਰ ਦੀ ਸਰਕਾਰ ਕੋਲ ਹਨ । ਸਾਡੀ ਸਰਕਾਰ ਦੀ ਉਥੇ ਕੋਈ ਸੇ ਨਹੀਂ ਹੈ । ਸਾਡੀ ਸਰਕਾਰ ਨੂੰ ਹਿੰਮਤ ਕਰਨੀ ਚਾਹੀਦੀ ਹੈ ਅਤੇ ਇਸ ਤਰ੍ਹਾਂ ਜਿਹੜਾ ਪੰਜਾਬ ਦਾ ਪੈਸਾ ਖਰਚ ਹੁੰਦਾ ਹੈ, ਉਹ ਜ਼ਾਇਆ ਨਹੀਂ ਹੋਣ ਦੇਣਾ ਚਾਹੀਦਾ। ਬਿਆਸ ਪ੍ਰਾਜੈਕਟ ਵਿਚ ਪੰਜਾਬ ਦੇ ਜੋ ਹਿਤ ਹਨ, ਉਨ੍ਹਾਂ ਦੀ ਪੰਜਾਬ ਸਰਕਾਰ ਨੂੰ ਤਕੜੇ ਹੋਕੇ ਰਖਿਆ ਕਰਨੀ ਚਾਹੀਦੀ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਇਸ ਤੋਂ ਅਗਲੀ ਗਲ ਥਰਮਲ ਪਲਾਂਟ ਬਾਰੇ ਕਹਿਣੀ ਚਾਹੁੰਦਾ ਹਾਂ । ਪਿਛਲੇ ਸਾਲ 13 ਅਪ੍ਰੈਲ ਨੂੰ ਇਸ ਦੀ ਪਹਿਲੀ ਯੂਨਿਟ ਦਾ ਉਦਘਾਟਨ ਸੀ. ਐਮ. ਸਾਹਿਬ ਨੇ ਕੀਤਾ ਸੀ ਅਤੇ ਇਹ ਕਿਹਾ ਸੀ ਕਿ 3 ਮਹੀਨੇ ਤਕ ਇਸ ਦੀ ਪੂਰੀ ਕਪੈਸਟੀ ਨਾਲ ਬਿਜਲੀ ਪੈਦਾ ਹੋਣ ਲੱਗ ਪਏਗੀ । ਪਰ ਸਾਨੂੰ ਇਹ ਹੀ ਪਤਾ ਨਹੀਂ ਲਗਦਾ ਕਿ ਇਹ ਚਲ ਕਦ ਰਿਹਾ ਹੈ । ਇਸ ਦਾ ਕਾਰਣ ਹੈ, ਡਿਪਟੀ ਸਪੀਕਰ ਸਾਹਿਬ, ਕਿ ਉਥੇ ਮੈਟੀਰੀਅਲ ਬਹੁਤ ਘਟੀਆ ਲਗਿਆ ਹੈ । ਇਥੇ ਸ਼ਰਮਾ ਜੀ ਨੇ ਦੱਸਿਆ ਸੀ ਕਿ ਇਹ ਮੈਟੀਰੀਅਲ ਭਾਰਤ ਹੈਵੀ ਇਲੈਕਟ੍ਰੀਕਲ ਜੋ ਕਿ ਗੌਰਮਿੰਟ ਆਫ ਇੰਡੀਆ ਦੀ ਅੰਡਰਟੇਕਿੰਗ ਹੈ, ਤੋਂ ਲਿਆ ਗਿਆ ਸੀ । ਪਰ ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਹੁਣ ਜੋ ਮੈਟੀਰੀਅਲ ਭਾਰਤ ਹੈਵੀ ਇਲੈਕਟ੍ਰੀਕਲਜ਼ ਸਪਲਾਈ ਕਰ ਰਿਹਾ ਹੈ ਦੂਜੀਆਂ ਥਾਵਾਂ ਤੇ ਉਹ ਬਹੁਤ ਸੁਪੀਰੀਅਰ ਹੈ ਅਤੇ ਉਸ ਦਾ ਵ੍ਹੇਟ ਵੀ 50% ਹਲਕਾ ਹੈ। ਕੁਆਲਟੀ ਤਾਂ ਬਹੁਤ ਸੁਪੀਰੀਅਰ ਹੈ

ਹੀ । ਇਸ ਕਰਕੇ ਇਹ ਸਾਰੀ ਕਮਜ਼ੋਰੀ ਹੈ। ਦੂਜੇ ਯੂਨਿਟ ਦੀ ਟੈਸਟਿੰਗ ਜੋ ਕਿ ਮਈ, 1974 ਵਿਚ ਹੋਈ ਹੈ ਉਹਦੇ ਵਿਚ ਸਾਰਾ ਮੈਟੀਰੀਅਲ ਡਿਫੈਕਟਿਵ ਹੈ । ਇਸ ਲਈ ਹੁਣੇ ਹੀ ਚੇਅਰਮੈਨ ਸਾਹਿਬ ਨੇ ਇਕ ਸਟੇਟਮੈਂਟ ਦਿੱਤੀ ਹੈ ਕਿ ਜਿਹੜਾ ਪਹਿਲਾ ਯੂਨਿਟ ਹੈ ਉਹ ਪੰਦਰਾਂ ਦਿਨ ਬੰਦ ਹੋਵੇਗਾ ਕਿਉਂਕਿ ਸਾਰਾ ਸਾਮਾਨ ਜੋ ਉਥੇ ਲਗਿਆ ਸੀ ਉਹ ਘਟੀਆ ਸੀ । ਉਸ ਸਾਮਾਨ ਨੂੰ ਬਦਲਣ ਲਈ ਇਹ ਕੀਤਾ ਹੈ । ਮੈਂ ਇਹ ਕਹਿੰਦਾ ਹਾਂ ਕਿ ਇਹ ਵੀ ਉਨ੍ਹਾਂ ਦੀ ਸਟੇਟਮੈਂਟ ਗਲਤ ਹੈ। ਪੰਦਰਾਂ ਦਿਨਾਂ ਵਿਚ ਨਹੀਂ ਇਹ ਮਹੀਨੇ ਵਿਚ ਵੀ ਠੀਕ ਤਰ੍ਹਾਂ ਨਾਲ ਨਹੀਂ ਚਲ ਸਕਦਾ ਹੈ । ਇਸ ਲਈ ਮੈਂ ਦੋ ਤਿੰਨ ਮਿਸਾਲਾਂ ਦੇਣੀਆਂ ਚਾਹੁੰਦਾ ਹਾਂ । ਇੱਕ ਤਾਂ ਜਿਹੜੀਆਂ ਟੀਊਬਜ਼ ਬੁਆਇਲਰਜ਼ ਵਿਚ ਬਰਸਟ ਹੋ ਜਾਂਦੀਆਂ ਹਨ ਇਹ ਘਟੀਆਂ ਕਿਸਮ ਦੀਆਂ ਹਨ । ਇਹਦੇ ਵਿਚ ਇੱਕ ਐਂਟੀ ਬਰਸਟਿੰਗ ਡਿਵਾਇਸ ਪ੍ਰੋਵਾਈਡ ਨਹੀਂ ਕੀਤਾ ਗਿਆ ਹੈ । ਉਹ ਇਸ ਕਰਕੇ ਹੀਟ ਜ਼ਿਆਦਾ ਐਬਜ਼ਾਰਬ ਨਹੀਂ ਕਰ ਸਕਦਾ। ਰੋਜ਼ ਫੂਕ ਹੋ ਜਾਂਦਾ ਹੈ। ਇਹਦਾ ਇਹੀ ਕਾਰਣ ਹੈ ਕਿ ਉਥੇ ਘਟੀਆ ਸਾਮਾਨ ਦਿੱਤਾ ਗਿਆ ਸੀ । ਇਸੇ ਕਰਕੇ ਹੀ ਅੱਜ ਸਾਨੂੰ ਐਨੀ ਔਖ ਉਠਾਉਣੀ ਪੈ ਰਹੀ ਹੈ ।

ਡਿਪਟੀ ਸਪੀਕਰ ਸਾਹਿਬ, ਇਹਦਾ ਕਾਰਣ ਕੀ ਹੈ । ਇਹਦਾ ਕਾਰਣ ਇਹ ਹੈ ਕਿ ਜੋ ਹੁਣ ਬੋਰਡ ਬਣਿਆ ਹੈ ਉਥੇ ਨਾ-ਅਹਿਲ ਬੰਦੇ ਮੈਂਬਰਾਂ ਦੇ ਤੌਰ ਤੇ ਭਰਤੀ ਕੀਤੇ ਹੋਏ ਹਨ । ਹੋਲ-ਟਾਈਮ ਮੈਂਬਰ ਸਵਾਏ ਵਡੀਆਂ ਵਡੀਆਂ ਕੋਠੀਆਂ ਸੰਭਾਲਣ ਦੇ ਜਾਂ ਵਡੀਆਂ ਵਡੀਆਂ ਕਾਰਾਂ ਲੈਣ ਦੇ ਹੋਰ ਕੁਝ ਨਹੀਂ ਸੋਚਦੇ ਇਹ ਪਾਰਟ-ਟਾਈਮ ਮੈਂਬਰ, ਸਾਰੇ ਪੰਜਾਬ ਵਿਚ ਮੁੱਖ ਮੰਤਰੀ ਦੀ ਸੱਜੀ ਬਾਂਹ ਕਹੀ ਜਾਂਦੀ ਹੈ। ਅਸਲ ਇਹਦੀ ਹੀ ਚਲਦੀ ਹੈ। ਇਨ੍ਹਾਂ ਦੀਆਂ ਕੁਆਲੀਫਿਕੇਸ਼ਨਜ਼ ਇਹ ਹਨ । ਮੈਂ ਸੁਣਿਆ ਹੈ ਕਿ ਇਹ ਟਾਈਪ ਕਰ ਸਕਦੇ ਹਨ ਅਤੇ ਦੂਜੇ ਮਾਇਆ ਇੱਕਠੀ ਕਰਨ ਵਿਚ ਇਹ ਬਹੁਤ ਮਾਹਰ ਹਨ । (ਵਿਘਨ)

Mr. Speaker: You can't discuss persons who cannot defend themselves in the House. (*Interruption*)

**ਸਰਦਾਰ ਸੁਖਦੇਵ ਸਿੰਘ ਢੀਂਡਸਾ:** ਡਿਪਟੀ ਸਪੀਕਰ ਸਾਹਿਬ, ਬਰਨਾਲੇ ਦੀਆਂ ਗਲੀਆਂ ਵਿਚ ਕਿਹਾ ਗਿਆ ਹੈ (ਵਿਘਨ) ਕਾਂਗਰਸੀਆਂ ਨੇ ਖ਼ੁਦ ਉਥੇ ਜਲੂਸ ਕਢਿਆ ਹੈ । ਉਥੇ ਕਿਹਾ ਗਿਆ ਸੀ ਕਿ ਪੰਜਾਬ ਦੇ ਹਾਜੀ ਮਸਤਾਨ ਨੂੰ ਗ੍ਰਿਫ਼ਤਾਰ ਕਰੋ । ਕਿਸੇ ਬਸ ਅੱਡੇ ਤੇ ਚਲੇ ਜਾਓ (ਵਿਘਨ)। ਸਭ ਜਗ੍ਹਾ ਇਹੀ ਹੀ ਕਿਹਾ ਜਾਂਦਾ ਹੈ ਕਿ ਪੰਜਾਬ ਦੇ ਹਾਜੀ ਮਸਤਾਨ ਨੂੰ ਗ੍ਰਿਫ਼ਤਾਰ ਕੀਤਾ ਜਾਏ । (ਵਿਘਨ) ਡਿਪਟੀ ਸਪੀਕਰ ਸਾਹਿਬ, ਉਸਦਾ ਕਾਰਣ ਇਹ ਹੈ ਕਿ ਇਹੋ ਜਿਹੇ ਬੰਦੇ ਨੂੰ ਜਿਸ ਨੇ ਕਿ ਕਰੋੜਾਂ ਰੁਪਏ ਬਣਾਉਣੇ ਹਨ ਅਗਰ ਇਸ ਨੇ ਕੰਟੀਨੀਊ ਕਰਨਾ ਹੈ ਤਾਂ ਫੇਰ ਹੁਣ ਤੋਂ ਵੀ ਹੇਠਾਂ ਵਲ ਹਾਲਾਤ ਚਲੇ ਜਾਣਗੇ । ਅੱਗੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਬੋਰਡ ਨੂੰ ਬਹਾਲ ਕਰਨਾ ਚਾਹੀਦਾ ਹੈ । ਉਥੇ ਬੰਦੇ ਉਹ ਲਿਆਉਣੇ ਚਾਹੀਦੇ ਹਨ ਜੋ ਕਿ ਇਮਾਨਦਾਰ ਹੋਣ । ਇਹ ਨਾ ਹੋਵੇ ਕਿ ਸਿਰਫ ਉਹੋ ਹੀ ਐਸ. ਡੀ. ਓ. ਉਥੇ ਲਾਇਆ ਜਾਏ ਜਿਹੜਾ 5,000 ਰੁਪਏ ਦੇਵੇ । (ਵਿਘਨ)

**ਇਕ ਮੈਂਬਰ** : ਇਹ ਗਲਤ ਬਿਆਨੀ ਕਰਦੇ ਹਨ । (ਵਿਘਨ)

**ਸ੍ਰੀ ਡਿਪਟੀ ਸਪੀਕਰ** : ਬੈਠੇ ਬੈਠੇ ਗਲਾਂ ਨਾ ਕਰੋ । (The hon. Members should not speak while seated.)

**ਸਰਦਾਰ ਸੁਖਦੇਵ ਸਿੰਘ ਢੀਂਡਸਾ :** ਡਿਪਟੀ ਸਪੀਕਰ ਸਾਹਿਬ, ਸਰਦਾਰ ਹਰਚੰਦ ਸਿੰਘ ਦੀ ਗਿਆਤ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਇਨ੍ਹਾਂ ਨੂੰ ਯਕੀਨ ਨਹੀਂ ਆਉਂਦਾ ਤਾਂ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਥਰਮਲ ਪਲਾਂਟ ਬਾਰੇ ਜਾਣਦੇ ਹਨ ਉਹ ਜਾਣਦੇ ਹਨ ਕਿ ਇੰਜੀਨੀਅਰ ਉਹਨੂੰ ਉਥੇ ਲਗਾਇਆ ਜਾਂਦਾ ਹੈ ਜਿਹੜਾ ਮਾਇਆ ਇੱਕਠੀ ਕਰਕੇ ਇਨ੍ਹਾਂ ਨੂੰ ਦੇਵੇ । ਜਿਹੜਾ ਇਸ ਤਰ੍ਹਾਂ ਨਹੀਂ ਕਰ ਸਕਦਾ ਉਸ ਨੂੰ ਉਥੇ ਇੰਜੀਨੀਅਰ ਨਹੀਂ ਲਗਾਇਆ ਜਾਂਦਾ ਹੈ । (ਘੰਟੀ)

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਜੋ ਆਬਿਆਨਾ ਵਧਾਇਆ ਗਿਆ ਹੈ ਉਸ ਬਾਰੇ ਗਲ ਕਰਨੀ ਚਾਹੁੰਦਾ ਹਾਂ। ਇਹ ਜੋ ਆਬਿਆਨਾ ਵਧਾਇਆ ਗਿਆ ਹੈ ਇਸ ਨਾਲ ਪੰਜਾਬ ਵਿਚ ਹਾਹਾ-ਕਾਰ ਮਚੀ ਹੋਈ ਹੈ। ( ਵਿਘਨ ) ਆਬਿਆਨਾ ਜੋ ਵਧਾਇਆ ਹੈ ਉਹ ਇਸ ਤਰ੍ਹਾਂ ਹੈ ਕਿ ਪਹਿਲਾਂ ਇਸਦਾ ਦਰ 6 ਰੁਪਏ ਪ੍ਰਤੀ ਏਕੜ ਸੀ ਅਤੇ ਹੁਣ ਇਹ ਵਧਾਕੇ 14 ਰੁਪਏ ਪ੍ਰਤੀ ਏਕੜ ਕਰ ਦਿੱਤਾ ਗਿਆ ਹੈ। ਇਸ ਤੋਂ ਇਲਾਵਾ ਜਿਹੜਾ ਕਮਰਸ਼ਿਅਲ ਟੈਕਸ ਹੈ ਉਸਦੇ ਵਿਚ ਵੀ ਵਾਧਾ ਕਰਕੇ ਇਹ 6/- ਰੁਪਏ ਪ੍ਰਤੀ ਏਕੜ ਤੋਂ ਵਧਾਕੇ 22/- ਰੁਪਏ ਪ੍ਰਤੀ ਏਕੜ ਕਰ ਦਿੱਤਾ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਸਰਕਾਰਾਂ ਤਾਂ ਉਹ ਹੁੰਦੀਆਂ ਹਨ, ਜੋ ਕਿ ਕਿਸਾਨਾਂ ਦੀਆਂ, ਹੋਰ ਲੋਕਾਂ ਦੀਆਂ ਤਕਲੀਫਾਂ ਨੂੰ ਦੂਰ ਕਰਨ ਅਤੇ ਉਨ੍ਹਾਂ ਨੂੰ ਰਾਹਤ ਦੇਣ। ਪਰ ਇਥੇ ਜ਼ਿਮੀਂਦਾਰਾਂ ਨਾਲ ਜੋ ਕੁਝ ਹੋਇਆ ਹੈ ਉਸ ਦਾ ਸਾਰਿਆਂ ਨੂੰ ਪਤਾ ਹੀ ਹੈ । ਇਥੇ ਜ਼ਮੀਂਦਾਰਾਂ ਨੂੰ ਪਾਣੀ ਨਹੀਂ ਮਿਲਿਆ ਹੈ, ਬਿਜਲੀ ਨਹੀਂ ਮਿਲੀ ਹੈ, ਡੀਜ਼ਲ ਨਹੀਂ ਮਿਲਿਆ ਹੈ। ਇਸ ਦੇ ਬਾਵਜੂਦ ਸਰਕਾਰ ਦਾ ਫਰਜ਼ ਤਾਂ ਇਹ ਬਣਦਾ ਸੀ ਕਿ ਉਨ੍ਹਾਂ ਦਾ ਮਾਲੀਆ ਮੁਆਫ ਕੀਤਾ ਜਾਂਦਾ ਪਰ ਇਨ੍ਹਾਂ ਨੇ 6 ਰੁਪਏ ਤੋਂ ਵਧਾਕੇ ਟੈਕਸ 22 ਰੁਪਏ ਕਰ ਦਿੱਤਾ ਹੈ। ਬੈਟਰਮੈਂਟ ਲੈਵੀ ਟੈਕਸ ਲਗਾਇਆ ਗਿਆ ਸੀ ਜਿਸ ਕਾਰਣ ਕਿਸਾਨਾਂ ਨਾਲ ਖੂਨ ਦੀ ਹੋਲੀ ਖੇਲੀ ਗਈ। ਕਿਸਾਨਾਂ ਤੇ ਗੋਲੀ ਚਲਾਈ ਗਈ । ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਆਈ ਉਸ ਨੇ ਕਿਸਾਨਾਂ ਦੇ 35 ਕਰੋੜ ਰੁਪਏ ਤੇ ਲਕੀਰ ਫੇਰ ਦਿੱਤੀ । ਜੋ ਹੁਣ ਇਸ ਵੇਲੇ ਕਿਸਾਨਾਂ ਨਾਲ ਬੀਤ ਰਹੀ ਹੈ ਉਹ ਸਹਿਣ ਨਹੀਂ ਕੀਤਾ ਜਾ ਸਕਦਾ । ਇਨ੍ਹਾਂ ਨੇ ਆਬਿਆਨਾ ਪੁਲਿਸ ਫੋਰਸ ਨਾਲ ਉਗਰਾਉਣਾ ਸ਼ੁਰੂ ਕੀਤਾ ਹੈ। ਗ੍ਰਿਫ਼ਤਾਰੀਆਂ ਸ਼ੁਰੂ ਕੀਤੀਆਂ ਗਈਆਂ ਹਨ । ਮੈਂ ਇੱਕ ਮਿਸਾਲ ਸੰਗਰੂਰ ਦੀ ਦਿੰਦਾ ਹਾਂ। ਉਥੇ ਇਕ ਅਕਾਲੀ ਵਰਕਰ ਮੁਖਤਿਆਰ ਸਿੰਘ ਨੂੰ ਅੰਦਰ ਕੀਤਾ ਗਿਆ ਹੈ । ਇਹ ਇਸ ਲਈ ਅੰਦਰ ਕੀਤਾ ਗਿਆ ਹੈ ਕਿ ਇਹ ਲੋਕਾਂ ਨੂੰ ਭੜਕਾਉਂਦਾ ਹੈ ਕਿ ਆਬਿਆਨਾ ਨਾ ਦਿਉ । ਇਕ ਨਹੀਂ ਇਹ ਟੈਕਸ ਕੋਈ ਵੀ ਦੇਣ ਨੂੰ ਤਿਆਰ ਨਹੀਂ ਹਨ । ਜੇਲ੍ਹਾਂ ਤਕੜੀਆਂ ਕਰੋ । ਉਹ ਵਧਿਆ ਆਬਿਆਨਾ ਨਹੀਂ ਦੇ ਸਕਦੇ ਔਰ ਨਾ ਹੀ ਉਨ੍ਹਾਂ ਤੋਂ ਇਹ ਲਿਆ ਜਾਏ । ਮੈਂ ਹੁਣ ਵੀ ਕਹਿਣਾ ਚਾਹੁੰਦਾ ਹਾਂ ਸਰਕਾਰ ਨੂੰ ਕਿ ਉਨ੍ਹਾਂ ਦੀ ਹਾਲਤ ਵਲ ਦੇਖਿਆ ਜਾਏ ਅਤੇ ਜੇ ਇਸ ਤਰ੍ਹਾਂ ਹੀ ਭਾਰ ਪਾ ਪਾ ਕੇ ਉਨ੍ਹਾਂ ਨਾਲ ਇਹ ਹੁਣ ਦੀ ਸਰਕਾਰ ਕਰਦੀ ਰਹੀ ਤਾਂ ਫੇਰ ਸਾਡੀ ਸਰਕਾਰ ਆਉਣ ਤੇ ਫੇਰ ਅਸੀਂ ਮੁਆਫ ਕਰ ਦਿਆਂਗੇ? (ਵਿਘਨ) ਜੇ ਤੁਸੀਂ ਇਸ ਤਰ੍ਹਾਂ ਕਰਨ ਤੋਂ ਨਹੀਂ ਹਟੋਗੇ ਤਾਂ ਉਹ ਦਿਨ ਬਹੁਤ ਨੇੜੇ ਆਉਣ ਵਾਲਾ ਹੈ । (ਵਿਘਨ)

ਡਿਪਟੀ ਸਪੀਕਰ ਸਾਹਿਬ, ਮੇਰਾ ਸਿਬੀਆ ਸਾਹਿਬ ਦੇ ਜ਼ਿਲ੍ਹੇ ਨਾਲ ਤਅਲੁਕ ਹੈ । ਉਥੇ ਕਈ ਪਿੰਡ ਅਜਿਹੇ ਹਨ ਜਿਥੇ ਨਿਚਲੀ ਸਤਹਿ ਤੇ ਪਾਣੀ ਔਖਾ ਨਹੀਂ ਹੈ । ਉ[illegible] ਨਹੀਂ [illegible] ਸਕਦੇ ਹਨ, ਜੇ ਲਗਾਏ ਜਾਣ ਤਾਂ ਕੱਲਰ ਬਣਦਾ ਹੈ। ਪੁਰਾਣੇ ਕੱਲਰ ਵਾਸਤੇ ਤਾਂ ਇਨ੍ਹਾਂ ਨੇ ਪੈਸੇ ਰਖੇ ਹਨ ਪਰ ਨਵੇਂ ਕੱਲਰ ਵਾਸਤੇ ਕੋਈ ਪੈਸਾ ਨਹੀਂ ਰਖਿਆ ਗਿਆ ਹੈ । ਉਥੇ ਪੰਜ ਚਾਰ ਪਿੰਡਾਂ ਨੇ ਕਿੰਨੀਆਂ ਹੀ ਐਪਲੀਕੇਸ਼ਨਜ਼ ਦਿੱਤੀਆਂ ਹਨ । ਮਿਸਾਲ ਵਜੋਂ ਸਾਂਦੇਕੇ, ਢਾਂਡੀਆਂ ਵਗੈਰਾ ਹਨ । ਉਥੇ ਲੋਕ ਪਾਕਿਸਤਾਨ ਤੋਂ ਉੱਜੜ ਕੇ ਆਏ ਹੋਏ ਹਨ । ਹੜ੍ਹਾਂ ਨੇ ਇਨ੍ਹਾਂ ਨੂੰ ਮਾਰਿਆ ਹੋਇਆ ਹੈ। ਪਾਣੀ ਹੇਠਾ

ਚੰਗਾ ਨਹੀਂ ਨਿਕਲਦਾ ਹੈ। ਇਨ੍ਹਾਂ ਪਿੰਡਾਂ ਵਾਲਿਆਂ ਨੇ ਕਈ ਐਪਲੀਕੇਸ਼ਨਜ਼ ਦਿੱਤੀਆਂ ਹੋਈਆਂ ਹਨ । ਪਰ ਅੱਜ ਤਕ ਸਰਕਾਰ ਨੇ ਉਸ ਇਲਾਕੇ ਵਲ ਕੋਈ ਧਿਆਨ ਨਹੀਂ ਦਿੱਤਾ ਹੈ । ਮੈਂ ਸਮਝਦਾ ਹਾਂ ਕਿ ਜੇ ਕਿਤੇ ਹੋਰ ਵੀ ਅਜਿਹੀ ਥਾਂ ਹੈ ਤਾਂ ਉਥੇ ਵੀ ਪਹਿਲ ਦੇਕੇ ਕੰਮ ਸ਼ੁਰੂ ਕਰਨਾ ਚਾਹੀਦਾ ਹੈ ।

ਆਖੀਰ ਵਿਚ, ਡਿਪਟੀ ਸਪੀਕਰ ਸਾਹਿਬ, ਮੈਂ ਕਹਾਂਗਾ ਕਿ ਜੋ ਹਾਲਤ ਹੁਣ ਆਬਿਆਨਾ ਦੇ ਸਬੰਧ ਵਿਚ ਹੋ ਰਹੀ ਹੈ (ਘੰਟੀ) ਮੈਂ ਇਹ ਕਹਿਣਾ ਚਾਹੁੰਦਾ ਹਾਂ ਇਸ ਤੇ ਗੌਰ ਕਰਨਾ ਚਾਹੀਦਾ ਹੈ ਅਤੇ ਸਰਕਾਰ ਨੂੰ ਇਸਦੀ ਮੁਆਫੀ ਦੇਣੀ ਚਾਹੀਦੀ ਹੈ ਅਤੇ ਲੋਕਾਂ ਨੂੰ ਰਾਹਤ ਦੇਣੀ ਚਾਹੀਦੀ ਹੈ ।

**ਮਾਸਟਰ ਦਲੀਪ ਚੰਦ** (ਬਲਾਚੌਰ): ਡਿਪਟੀ ਸਪੀਕਰ ਸਾਹਿਬ, ਮੈਂ ਇਰੀਗੇਸ਼ਨ ਪਾਵਰ ਅਤੇ ਐਗਰੀ-ਕਲਚਰ ਦੀਆਂ ਡਿਮਾਂਡਜ਼ ਤੇ ਜਿਹੜੀ ਬਹਿਸ ਹੋ ਰਹੀ ਹੈ, ਉਸ ਤੇ ਬੋਲਣਾ ਚਾਹੁੰਦਾ ਹਾਂ । ਡਿਪਟੀ ਸਪੀਕਰ ਸਾਹਿਬ, ਸਾਰੇ ਪੰਜਾਬ ਵਿਚ ਮੇਰੇ ਆਪਣੇ ਜ਼ਿਲ੍ਹੇ ਹੁਸ਼ਿਆਰਪੁਰ ਤੋਂ ਪਾਣੀ, ਬਿਜਲੀ ਸੜਕ ਵਾਸਤੇ ਪੱਥਰ, ਵੱਖ ਵੱਖ ਜ਼ਿਲ੍ਹੇ ਵਿਚ ਜਾਂਦਾ ਹੈ । ਇਨ੍ਹਾਂ ਤਿੰਨ ਸਾਲਾਂ ਵਿਚ ਗਿਆਨੀ ਜੀ ਦੀ ਸਰਕਾਰ ਨੇ ਪੰਜਾਬ ਵਿਚ ਕਾਰਖਾਨੇ, ਬਿਜਲੀ ਅਤੇ ਪੱਕੀਆਂ ਸੜਕਾਂ ਦਾ ਜਾਲ ਵਿਛਾ ਦਿੱਤਾ ਹੈ । ਸਾਰੇ ਪੰਜਾਬ ਵਿਚ ਲੋਕਾਂ ਨੂੰ ਬਹੁਤ ਸਹੂਲਤਾਂ ਮਿਲ ਗਈਆਂ ਹਨ ਲੇਕਿਨ ਸਾਡੇ ਜ਼ਿਲ੍ਹੇ, ਖਾਸ ਕਰਕੇ ਨੀਮ ਪਹਾੜੀ ਇਲਾਕੇ ਵਿਚ, ਜਿਸ ਵਿਚ ਹੁਸ਼ਿਆਰਪੁਰ ,ਰੋਪੜ ਅਤੇ ਗੁਰਦਾਸਪੁਰ ਸ਼ਾਮਿਲ ਹਨ, ਉਥੇ ਕੰਮ ਦੀ ਕੁਝ ਕਮੀ ਹੈ ।

ਨਹਿਰਾਂ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਹੰਦ ਨਹਿਰ ਅਤੇ ਭਾਖੜਾ ਨਹਿਰ, ਇਹ ਸਾਰੀਆਂ ਨਹਿਰਾਂ ਸਾਡੇ ਇਲਾਕੇ ਵਿਚੋਂ ਜਾਂਦੀਆਂ ਹਨ ਲੇਕਿਨ ਸਾਡੇ ਇਲਾਕੇ ਨੂੰ ਪਾਣੀ ਨਹੀਂ ਮਿਲਦਾ । ਇਹ ਤਾਂ ਉਹ ਗੱਲ ਹੋਈ ਕਿ ਮਲਾਹ ਦੇ ਹੁੱਕੇ ਵਿਚ ਪਾਣੀ ਨਹੀਂ। ਡਿਪਟੀ ਸਪੀਕਰ ਸਾਹਿਬ, ਪੰਜਾਬ ਵਿਚ ਆਬਪਾਸ਼ੀ ਵਾਲੀ ਜ਼ਮੀਨ 70% ਹੈ । ਕਈ ਜ਼ਿਲ੍ਹੇ ਐਸੇ ਹਨ ਜਿਨ੍ਹਾਂ ਵਿਚ 80% ਆਬਪਾਸ਼ੀ ਹੁੰਦੀ ਹੈ ਲੇਕਿਨ ਹੁਸ਼ਿਆਰਪੁਰ ਜ਼ਿਲ੍ਹੇ ਵਿਚ 28% ਆਬਪਾਸ਼ੀ ਹੈ ਜਿਸ ਦਾ ਨਤੀਜਾ ਇਹ ਹੈ, ਕਿ ਹੁਸ਼ਿ-ਆਰਪੁਰ ਪੈਦਾਵਾਰ ਦੇ ਲਿਹਾਜ਼ ਨਾਲ ਬਹੁਤ ਪਿੱਛੇ ਹੈ । ਗਿਆਨੀ ਜੀ ਦੀ ਸਰਕਾਰ ਨੇ ਤਿੰਨ ਸਾਲਾਂ ਵਿਚ ਪੰਜਾਬ ਵਿਚ ਗਰੀਨ ਰੈਵੋਲਿਊਸ਼ਨ ਲਿਆਂਦਾ ਹੈ । ਮੈ ਆਪਣੇ ਜ਼ਿਲ੍ਹੇ ਵਿਚ 20-25 ਸਾਲਾਂ ਤੋ ਦੇਖਦਾ ਹਾਂ ਅੱਜ ਤੱਕ ਇਸ ਵਿਚ ਕੋਈ ਉੱਨਤੀ ਨਹੀਂ ਹੋਈ ਲੇਕਿਨ 1972 ਤੋਂ, ਜਦ ਤੋਂ ਇਹ ਗਿਆਨੀ ਜੀ ਦੀ ਸਰਕਾਰ ਆਈ ਹੈ, ਮੇਰੇ ਜ਼ਿਲ੍ਹੇ ਵਿਚ ਉਦੋਂ ਦੀ ਬਹੁਤ ਤਬਦੀਲੀ ਆਈ ਹੈ।

ਹੁਣ ਮੈ ਬਰਸ਼ਾਂ ਬਾਰੇ ਦਸਦਾ ਹਾਂ, ਕਿਉਂਕਿ ਇਹ ਵੀ ਇਰੀਗੇਸ਼ਨ ਨਾਲ ਸਬੰਧਤ ਹੈ । ਜ਼ਿਲ੍ਹਾ ਹੁਸ਼ਿਆਰਪੁਰ ਵਿਚ ਸਾਰੇ ਪੰਜਾਬ ਨਾਲੋਂ ਸਭ ਤੋਂ ਜ਼ਿਆਦਾ ਬਾਰਸ਼ ਹੁੰਦੀ ਹੈ। ਕਿਉਂਕਿ ਉਹ ਪਹਾੜੀ ਇਲਾਕਾ ਹੈ ਇਸ ਲਈ ਬਾਰਸ਼ਾਂ ਜ਼ਿਆਦਾ ਹੋਣ ਕਰਕੇ ਪਾਣੀ ਆਪਣੇ ਨਾਲ ਜ਼ਮੀਨ ਨੂੰ ਰੋੜ੍ਹ ਲੈ ਜਾਂਦਾ ਹੈ । ਇਸ ਤਰ੍ਹਾਂ ਜ਼ਮੀਨ ਬਰਬਾਦ ਹੁੰਦੀ ਹੈ । ਇਸ ਤਰ੍ਹਾਂ ਥੱਲੇ ਦੇ ਇਲਾਕਿਆਂ ਵਿਚ ਵੀ ਤਬਾਹੀ ਹੁੰਦੀ ਹੈ । ਮੇਰੇ ਆਪਣੇ ਜ਼ਿਲ੍ਹੇ ਵਿਚ ਇਸ ਬਾਰੇ ਚੈਕ ਡੈਮ ਬਣ ਰਹੇ ਹਨ । ਜਿਸ ਤਰ੍ਹਾਂ ਢੋਲਬਾਹਾ ਸਕੀਮ ਹੈ। ਇਸ ਲਈ ਇਹ ਜਿਹੜੇ ਤਿੰਨ ਜ਼ਿਲ੍ਹੇ ਕੰਢੀ ਦੇ ਹਨ ਰੋਪੜ, ਹੁਸ਼ਿਆਰਪੁਰ ਅਤੇ ਗੁਰਦਾਸਪੁਰ ਵਿਚ ਵੀ ਇਸ ਤਰ੍ਹਾਂ ਦੇ ਚੈਕ ਡੈਮ ਕਾਇਮ ਕੀਤੇ ਜਾਣ ਤਾਕਿ ਬਾਰਸ਼ਾਂ ਨਾਲ ਜਿਹੜੀ ਸਾਇਲ ਰੋੜ੍ਹ ਹੁੰਦੀ ਹੈ ਉਹ ਨਾ ਹੋਵੇ ।

ਇਰੀਗੇਸ਼ਨ ਦੇ ਸਬੰਧ ਵਿਚ ਮੈਂ ਅਰਜ਼ ਕਰਦਾ ਹਾਂ ਕਿ ਪੰਜਾਬ ਵਿਚ ਡੀਪ ਟਿਊਬਵੈਲ ਲੱਗੇ ਹੋਏ ਹਨ ਅਤੇ ਇਸ ਨਾਲ ਕਾਫੀ ਉੱਨਤੀ ਹੋਈ ਹੈ । ਚਾਹੀਦਾ ਤਾਂ ਇਹ ਸੀ ਕਿ ਇਹ ਜਿਹੜੇ ਪਹਾੜੀ

[ਮਾਸਟਰ ਦਲੀਪ ਚੰਦ]

ਇਲਾਕੇ ਹਨ ਉਥੇ ਡੀਪ ਟਿਊਬਵੈਲ ਲਗਾਏ ਜਾਂਦੇ ਲੇਕਿਨ ਉਥੇ ਟਿਊਬਵੈਲ ਨਹੀਂ ਲਾਏ । ਇਸ ਲਈ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਕੰਢੀ ਏਰੀਆ ਵਿਚ ਡੀਪ ਟਿਊਬਵੈਲ ਲਗਾਏ ਜਾਣ। ਇਸ ਪਾਸੇ ਸਰਕਾਰ ਨੂੰ ਧਿਆਨ ਕਰਨਾ ਚਾਹੀਦਾ ਹੈ ! ਮੈਂ ਇਨ੍ਹਾਂ ਪਾਸ ਬੇਨਤੀ ਕਰਾਂਗਾ ਕਿ ਹੁਸ਼ਿਆਰਪੁਰ ਜ਼ਿਲ੍ਹੇ ਵਿਚ ਟਿਊਬਵੈਲ ਦੇ ਰਾਹੀਂ ਫੀ ਏਕੜ ਸਿੰਚਾਈ ਦਾ 60 ਰੁਪਏ ਖਰਚ ਆਉਂਦਾ ਹੈ ਜਦ ਕਿ ਨਹਿਰ ਦੇ ਰਾਹੀਂ 18–20 ਰੁਪਏ ਖਰਚ ਆਉਂਦਾ ਹੈ। ਇਸ ਲਈ ਨੀਮ ਪਹਾੜੀ ਇਲਾਕਿਆਂ ਵਿਚ ਇਨ੍ਹਾਂ ਨੂੰ ਜ਼ਰੂਰ ਸਬਸਿਡੀ ਮਿਲਣੀ ਚਾਹਿਦੀ ਹੈ ।

ਮੈਂ ਐਗਰੀਕਲਚਰ ਦੇ ਬਾਰੇ ਵੀ ਕੁਝ ਕਹਿਣਾ ਚਾਹੁੰਦਾ ਹਾਂ । ਸਾਇਲ ਕੰਜ਼ਰਵੇਸ਼ਨ ਦਾ ਮਹਿਕਮਾ ਐਗਰੀਕਲਚਰ ਨੂੰ ਬਹੁਤ ਚੰਗਾ ਬਣਾਉਂਦਾ ਹੈ । ਇਸ ਨਾਲ ਜ਼ਿਮੀਂਦਾਰਾਂ ਨੂੰ ਬਹੁਤ ਫਾਇਦਾ ਹੁੰਦਾ ਹੈ। ਜ਼ਮੀਨ ਅੱਛੀ ਹੋ ਜਾਂਦੀ ਹੈ। ਸਬ–ਮਾਊਂਟੇਨਸ ਏਰੀਆ ਵਿਚ ਕੁਝ ਬਲਾਕ ਸਾਇਲ ਕੰਜ਼ਰ–ਵੇਸ਼ਨ ਦੇ ਮਹਿਕਮੇ ਨੇ ਲੈਵਲਿੰਗ ਕਰਨ ਵਾਸਤੇ ਛੱਡ ਦਿੱਤੇ ਹਨ । ਮੈਂ ਕਹਾਂਗਾ ਕਿ ਸਬ–ਮਾਊਂ–ਟੇਨਸ ਏਰੀਆਜ਼ ਵਿਚ ਸਾਰੇ ਬਲਾਕਾਂ ਵਿਚ ਅਜਿਹਾ ਕੰਮ ਹੋਣਾ ਚਾਹੀਦਾ ਹੈ ਤਾਕਿ ਜਿਨ੍ਹਾਂ ਲੋਕ ਦੀਆਂ ਥੋੜ੍ਹੀਆਂ ਥੋੜ੍ਹੀਆਂ ਜ਼ਮੀਨਾਂ ਹਨ ਉਨ੍ਹਾਂ ਨੂੰ ਇਸ ਸਕੀਮ ਦਾ ਫਾਇਦਾ ਹੋ ਸਕੇ ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਸੇਮ ਦੇ ਬਾਰੇ ਦੱਸਣਾ ਚਾਹੁੰਦਾ ਹਾਂ । ਸੇਮ ਨੇ ਬਹੁਤ ਜ਼ਮੀਨ ਖ਼ਰਾਬ ਕੀਤੀ ਹੈ। ਮੈਂ ਆਪਣੇ ਇਲਾਕੇ ਦੀ ਮਿਸਾਲ ਦਿੰਦਾ ਹਾਂ । ਮੇਰੇ ਹਲਕੇ ਵਿਚ ਸਤਲੁਜ ਦੇ ਨਾਲ ਇਕ ਮਹਿਤਪੁਰ ਧੁਸੀ ਬੰਨ੍ਹ ਨਿਕਲੀ ਹੈ। ਇਸ ਤਰ੍ਹਾਂ 7–8 ਏਕੜ ਜ਼ਮੀਨ ਆਬਾਦ ਹੋਈ ਅਤੇ ਪਿਛਲੇ ਸਾਲ ਉਸ ਵਿਚ ਬਹੁਤ ਫਸਲ ਹੋਈ। ਇਸ ਤੇ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ ਉਸ ਥੋੜੇ ਜਿਹੇ ਸਮੇਂ ਵਿਚ ਉਸ ਡਰੇਨ ਦੇ ਪੁੱਟਣ ਨਾਲ ਕੰਢੀ ਦੇ ਲੋਕਾਂ ਦਾ ਬਹੁਤ ਫਾਇਦਾ ਹੋਇਆ ਹੈ । ਇਹ ਜਿਹੜੀ ਮਹਿਤਪੁਰ ਧੁਸੀ ਡਰੇਨ ਹੈ ਇਸ ਦੀ ਲੰਬਾਈ ਡੇਢ ਮੀਲ ਹੋਰ ਚਾਹੀਦੀ ਹੈ । ਮੈਂ ਸਰਕਾਰ ਨੂੰ ਕਹਾਂਗਾ ਕਿ ਇਸ ਡਰੇਨ ਨੂੰ ਡੇਢ ਮੀਲ ਹੋਰ ਵਧਾ ਦਿੱਤਾ ਜਾਵੇ ਤਾਕਿ ਹੋਰ ਵੀ ਲੋਕਾਂ ਦੀ ਜ਼ਮੀਨ ਆਬਾਦ ਹੋ ਸਕੇ ।

ਫਾਰੈਸਟ ਮਨਿਸਟਰ ਸਾਹਿਬ ਬੈਠੇ ਹਨ । ਕੰਢੀ ਏਰੀਆ ਬਾਰੇ ਮੈਂ ਉਨ੍ਹਾਂ ਨੂੰ ਕਹਾਂਗਾ ਕਿ ਉਥੇ ਦੇ ਕਿਸਾਨਾਂ ਨੂੰ ਤਰੱਕੀ ਦੇਣ ਵਾਸਤੇ ਉਨ੍ਹਾਂ ਦਾ ਖਾਸ ਖਿਆਲ ਕੀਤਾ ਜਾਵੇ । ਉਨ੍ਹਾਂ ਨੂੰ ਆਪਣ ਉਪਜ ਮੰਡੀ ਵਿਚ ਲੈਜਾਣ ਵਾਸਤੇ ਬੜੀ ਮੁਸ਼ਕਲ ਪੇਸ਼ ਆਉਂਦੀ ਹੈ । ਉਨ੍ਹਾਂ ਦੇ ਗੱਡੇ, ਅਤੇ ਟਰੱਕ ਆਦਿ ਮੰਡੀ ਵਿਚ ਨਹੀਂ ਜਾ ਸਕਦੇ, ਕਿਉਂਕਿ ਉਥੇ ਸੜਕਾਂ ਨਹੀਂ ਹਨ। ਇਸ ਲਈ ਉਸ ਇਲਾਕੇ ਵਿਚ ਸੜਕਾਂ ਦਾ ਪ੍ਰਬੰਧ ਹੋਣਾ ਚਾਹੀਦਾ ਹੈ । ਉਸ ਸਬ–ਮਾਊਂਟੇਨਸ ਏਰੀਆ ਦੇ 65 ਪਿੰਡਾਂ ਵਿਚ ਲਿੰਕ ਰੋਡਜ਼ ਦੇਣੀਆਂ ਚਾਹੀਦੀਆਂ ਹਨ ਤਾਕਿ ਉਨ੍ਹਾਂ ਕਿਸਾਨਾਂ ਨੂੰ ਆਪਣੀਆਂ ਜਿਣਸਾਂ ਮੰਡੀਆਂ ਵਿਚ ਲੈ ਜਾਣ ਲਈ ਸੌਖ ਹੋ ਸਕੇ । ਇਸ ਤੋਂ ਅੱਗੇ ਮੈਂ ਫਾਰੈਸਟ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਹੁਸ਼ਿਆਰਪੁਰ ਦੇ ਪਹਾੜੀ ਇਲਾਕੇ ਬਾਰੇ ਐਕਟ ਦੇ ਥੱਲੇ ਸੈਕਸ਼ਨ 4–5 ਹੈ । ਇਹ ਜਿਹੜੀ ਦਫਾ 4 ਲੱਗੀ ਹੋਈ ਹੈ ਜ਼ਿਮੀਦਾਰਾਂ ਦੇ ਉਤੇ, ਇਹ ਦਫਾ ਬੰਦ ਹੋਣੀ ਚਾਹੀਦੀ ਹੈ । ਉਨ੍ਹਾਂ ਲੋਕਾਂ ਨੂੰ ਬੜੀ ਤੰਗੀ ਹੈ। ਉਨ੍ਹਾਂ ਕਿਸਾਨਾਂ ਨੇ ਆਪਣੇ ਹੀ ਦਰੱਖਤ ਵੇਚਣੇ ਹੁੰਦੇ ਹਨ । ਇਕ ਦਰੱਖਤ ਵੇਚਣ ਮਗਰ ਉਨ੍ਹਾਂ ਦਾ ਇਸ ਪਰੋਸੀਜਰ ਨਾਲ ਸੌ ਰੁਪਿਆ ਖਰਚ ਹੋ ਜਾਂਦਾ ਹੈ । ਮਾਲਿਕ ਨੂੰ ਐਪ–ਲੀਕੇਸ਼ਨ ਲੈ ਕੇ ਪਹਿਲਾਂ ਫੋਰੈਸਟ ਗਾਰਡ, ਫੋਰੈਸਟਰ ਅਤੇ ਫਿਰ ਡੀ.ਐਫ.ਓ. ਤੱਕ ਜਾਣਾ ਪੈਂਦਾ ਹੈ । ਇਸ ਤਰ੍ਹਾਂ ਕਿਸਾਨ ਦਾ ਬਹੁਤ ਸਾਰਾ ਟਾਈਮ ਜ਼ਾਇਆ ਹੁੰਦਾ ਹੈ ਅਤੇ ਪੈਸਾ ਲੱਗਦਾ ਹੈ । ਉਸਨੇ ਆਪਣੀ ਜ਼ਮੀਨ ਵਿਚੋਂ ਆਪਣਾ ਹੀ ਦਰੱਖਤ ਵੇਚਣਾ ਹੁੰਦਾ ਹੈ । ਇਸ ਲਈ ਮੈਂ ਸਮਝਦਾ ਹਾਂ ਕਿ

ਮਹਿਕਮਾ ਜੰਗਲਾਤ ਨੂੰ ਕਿਸਾਨਾਂ ਤੇ ਇਹ ਪਾਬੰਦੀ ਨਹੀਂ ਲਗਾਉਣੀ ਚਾਹੀਦੀ। ਮੈਂ ਇਸ ਬਾਰੇ ਤੁਹਾਨੂੰ ਇਕ ਮਿਸਾਲ ਦਿੰਦਾ ਹਾਂ ਕਿ ਕਿਵੇਂ ਉਨ੍ਹਾਂ ਦਾ ਖਰਚ ਜ਼ਿਆਦਾ ਹੋ ਜਾਂਦਾ ਹੈ ਅਤੇ ਆਮਦਨ ਘੱਟ ਹੁੰਦੀ ਹੈ। ਇਕ ਮਰਾਸੀ ਦੀ ਚੋਰੀ ਹੋ ਗਈ। ਉਸ ਨੇ ਥਾਣੇ ਵਿਚ ਰਿਪੋਰਟ ਦਰਜ ਕਰਾਈ। ਇਸ ਤੇ ਥਾਣੇਦਾਰ ਨੇ ਸਾਰਾ ਪਿੰਡ ਇਕੱਠਾ ਕਰ ਲਿਆ। ਥਾਣੇਦਾਰ ਨੇ ਮਰਾਸੀ ਨੂੰ ਕਿਹਾ ਕਿ ਦੱਸ ਬਈ ਤੇਰੀ ਕੀ ਕੀ ਚੋਰੀ ਹੋਈ ਹੈ। ਡਿਪਟੀ ਸਪੀਕਰ ਸਾਹਿਬ, ਉਹ ਮਰਾਸੀ ਕਹਿਣ ਲੱਗਾ ਕਿ ਮੇਰੀਆਂ ਦੋ ਰਜਾਈਆਂ ਲੈ ਗਏ ਹਨ... (ਵਿਘਨ) ਉਸ ਮਰਾਸੀ ਨੇ ਕਿਹਾ ਕਿ ਮੇਰੀਆਂ ਦੋ ਰਜ਼ਾਈਆਂ ਲੈ ਗਏ ਹਨ, 4 ਭਾਂਡੇ ਅਤੇ 50 ਰੁਪਏ ਲੈ ਗਏ ਹਨ। ਮਰਾਸੀ ਨੇ ਹੱਥ ਵਿਚ ਇਕ ਗੜਵੀ ਫੜੀ ਹੋਈ ਸੀ ਕਹਿਣ ਲਗਾ ਕਿ ਇਹ ਗੜਵੀ ਵੀ ਲੈ ਗਏ ਹਨ। ਇਸ ਤੇ ਥਾਣੇਦਾਰ ਨੇ ਕਿਹਾ ਕਿ ਗੜਵੀ ਤਾਂ ਤੇਰੇ ਪਾਸ ਹੈ, ਇਹ ਕਿਸ ਤਰ੍ਹਾਂ ਲੈ ਗਏ। ਉਸ ਮਰਾਸੀ ਨੇ ਕਿਹਾ ਕਿ ਤੁਸੀਂ ਜਾਂਦੇ ਹੋਏ ਇਹ ਲੈ ਜਾਣੀ ਹੈ (ਹਾਸਾ) ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਜ਼ਿਮੀਂਦਾਰਾਂ ਨੂੰ ਕੁਝ ਨਹੀਂ ਬਚਦਾ। ਉਨ੍ਹਾਂ ਦੀ ਖੇਤੀ ਵਿਚ ਦਰੱਖਤ ਹਨ, ਇਸ ਲਈ ਉਨ੍ਹਾਂ ਤੇ ਇਹ ਪਾਬੰਦੀ ਨਹੀਂ ਹੋਣੀ ਚਾਹੀਦੀ। (ਘੰਟੀ)

ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਨੇ ਇਸ ਇਲਾਕੇ ਵਿਚ ਬਹੁਤ ਕੰਮ ਕੀਤਾ ਹੈ। ਤਿੰਨਾਂ ਸਾਲਾਂ ਵਿਚ ਬਿਜਲੀ ਦੇ ਖੰਭੇ ਲਗਾ ਦਿੱਤੇ ਹਨ ਪਰ ਬਿਜਲੀ ਨਹੀਂ ਗਈ। ਮੈਂ ਸਰਕਾਰ ਨੂੰ ਇਹ ਵੀ ਬੇਨਤੀ ਕਰਾਂਗਾ ਕਿ ਬਿਜਲੀ ਲੈਣ ਬਾਰੇ ਜਿਹੜੀ ਇਨ੍ਹਾਂ ਦੀ ਸਿਕਿਊਰਿਟੀ ਹੈ ਉਹ ਨੀਮ ਪਹਾੜੀ ਇਲਾਕਿਆਂ ਵਾਸਤੇ ਦੂਜਿਆਂ ਇਲਾਕਿਆਂ ਨਾਲੋਂ ਅੱਧੀ ਹੋਣੀ ਚਾਹੀਦੀ ਹੈ। ਇਸ ਦੇ ਨਾਲ ਹੀ ਮੈਂ ਸਮਝਦਾ ਹਾਂ ਕਿ ਉਨ੍ਹਾਂ ਪਿੰਡਾਂ ਵਿਚ ਸਮਾਲ ਇੰਡਸਟਰੀ ਲੱਗ ਸਕਦੀ ਹੈ ਅਤੇ ਕਾਰਖਾਨੇ ਵੀ ਲੱਗ ਸਕਦੇ ਹਨ। ਇਸ ਦੇ ਨਾਲ ਹੀ ਇਕ ਸੁਝਾਉ ਮੈਂ ਆਪਣੀ ਸਰਕਾਰ ਨੂੰ ਦੇਣਾ ਚਾਹੁੰਦਾ ਹਾਂ ਕਿ ਕਿਸਾਨਾਂ ਨੂੰ ਖੇਤੀਬਾੜੀ ਵਾਸਤੇ ਬਿਜਲੀ ਦਿਨ ਨੂੰ ਦੇਣੀ ਚਾਹੀਦੀ ਹੈ ਅਤੇ ਕਾਰਖਾਨਿਆਂ ਨੂੰ ਬਿਜਲੀ ਭਾਵੇਂ ਰਾਤ ਨੂੰ ਦਿਤੀ ਜਾਵੇ। ਇਸ ਦੇ ਨਾਲ ਹੀ ਮੈਂ ਇਕ ਸੁਝਾਉ ਮੁੱਖ ਮੰਤਰੀ ਜੀ ਨੂੰ ਦੇਣਾ ਚਾਹੁੰਦਾ ਹਾਂ ਜੋ ਕਿ ਮੇਰੇ ਆਪਣੇ ਇਲਾਕੇ ਦੇ ਸੌ ਸਾਲ ਦੇ ਬੁਢਿਆਂ ਵੱਲੋਂ ਮੈਨੂੰ ਦਿੱਤਾ ਗਿਆ ਹੈ। ਉਨ੍ਹਾਂ ਨੇ ਕਿਹਾ ਹੈ ਕਿ ਸਾਡੇ ਨੀਮ ਪਹਾੜੀ ਇਲਾਕੇ ਵਿਚ ਬਿਜਲੀ ਦੇ ਖੰਭੇ ਗੱਡੇ ਗਏ ਹਨ ਪਰ ਸਾਡੇ ਜੀਉਂਦਿਆਂ ਜਾਗਦਿਆਂ ਉਥੇ ਬਿਜਲੀ ਜਗਾ ਦਿੱਤੀ ਜਾਵੇ। ਇਸ ਲਈ ਉਨ੍ਹਾਂ ਦੀ ਇਹ ਮੰਗ ਜ਼ਰੂਰ ਜਲਦੀ ਪੂਰੀ ਕੀਤੀ ਜਾਵੇ। (ਘੰਟੀ)

ਮੈਂ ਇਕ ਹੋਰ ਬੇਨਤੀ ਕਰਾਂਗਾ ਕਿ ਜਿਹੜੇ ਪਿੰਡਾਂ ਵਿਚ ਬਿਜਲੀ ਆਈ ਹੈ ਉਨ੍ਹਾਂ ਦੇ ਨਾਲ ਕੁਝ ਬਸਤੀਆਂ ਹਨ। ਮੇਰੇ ਹਲਕੇ ਵਿਚ ਕੁਝ ਬਸਤੀਆਂ ਹਨ ਜਿਸ ਤਰ੍ਹਾਂ ਖੀਰੇਵਾਲ, ਰਤੇਵਾਲ, ਝੰਡੂ ਪੁਰ ਆਦਿ, ਇਨ੍ਹਾਂ ਵਿਚ ਕਾਫੀ ਆਬਾਦੀ ਹੈ। ਇਸ ਲਈ ਮੈਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਨ੍ਹਾਂ ਬਸਤੀਆਂ ਦਾ ਵੀ ਖਿਆਲ ਕੀਤਾ ਜਾਵੇ ਅਤੇ ਉਥੇ ਵੀ ਬਿਜਲੀ ਦਿੱਤੀ ਜਾਵੇ। (ਘੰਟੀ) ਮੈਂ ਆਪਣੀ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ 1952 ਤੋਂ ਲੈ ਕੇ 1972 ਤੱਕ ਮੇਰੇ ਹਲਕੇ ਵਿਚ ਹੋਏ ਕੰਮਾਂ ਨੂੰ ਦੇਖਿਆ ਜਾਵੇ ਤਾਂ ਪਤਾ ਲਗਦਾ ਹੈ ਕਿ ਜੋ ਕੰਮ ਉਥੇ ਪਿਛਲੇ 20 ਸਾਲਾਂ ਵਿਚ ਹੋਏ ਹਮ ਇਸ ਨਾਲੋਂ ਸੌ ਗੁਣਾ ਇਸ ਹੁਣ ਦੀ ਸਰਕਾਰ ਨੇ ਇਨ੍ਹਾਂ ਤਿੰਨ ਸਾਲਾਂ ਵਿਚ ਉਥੇ ਕੰਮ ਕੀਤੇ ਹਨ। ਇਸ ਤੇ ਮੈਂ ਆਪਣੀ ਸਰਕਾਰ ਨੂੰ ਵਧਾਈ ਦਿੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਵੀ ਧਨ-ਵਾਦ ਕਰਦਾ ਹਾਂ। (ਘੰਟੀ)

**ਸਰਦਾਰ ਗੁਰਦੇਵ ਸਿੰਘ ਬਖਸ਼ੀਵਾਲਾ** (ਬੁਢਲਾਡਾ) : ਡਿਪਟੀ ਸਪੀਕਰ ਸਾਹਿਬ, ਥੇਈਂ ਡੈਮ ਦਾ ਸਾਡੇ ਹਾਊਸ ਵਿਚ ਬਾਰ ਬਾਰ ਜ਼ਿਕਰ ਆਇਆ ਹੈ। ਮੈਂ ਸਮਝਦਾ ਹਾਂ ਕਿ ਥੇਈਂ ਡੈਮ ਜ਼ਰੂਰ

[ਸਰਦਾਰ ਗੁਰਦੇਵ ਸਿੰਘ ਬਖਸ਼ੀਵਾਲਾ]

ਬਣਨਾ ਚਾਹੀਦਾ ਹੈ ਕਿਉਂਕਿ ਪੰਜਾਬ ਦੀ ਤਰੱਕੀ ਦਾ ਰਾਹ ਇਸ ਨਾਲ ਖੁੱਲ੍ਹਣਾ ਹੈ । ਪਰ ਇਸ ਵੇਲੇ ਥੇਈਂ ਡੈਮ ਇਕ ਇਹੋ ਜਿਹੇ ਪੜਾਅ ਤੇ ਖੜ੍ਹਾ ਹੈ ਜਿਥੇ ਕਿ 4 ਰਾਜਾਂ ਦਾ ਏਰੀਆ ਲੱਗਦਾ ਹੈ। ਜਿੰਨਾਂ ਚਿਰ ਇਨ੍ਹਾਂ ਚਾਰ ਰਾਜਾਂ ਦਾ ਸਮਝੌਤਾ ਨਾ ਹੋਵੇ ਉਤਨਾ ਚਿਰ ਇਹ ਹੱਲ ਨਹੀਂ ਹੋਣੀ । ਮੈਂ ਸਮਝਦਾ ਹਾਂ ਕਿ ਇਕ ਛੋਟਾ ਜਿਹਾ ਮਸਲਾ ਭਾਈਚਾਰੇ ਦਾ ਹੱਲ ਨਹੀਂ ਹੁੰਦਾ ਜਿੰਨਾਂ ਚਿਰ ਸਾਰੇ ਰਜ਼ਾਮੰਦ ਨ ਹੋ ਜਾਣ । ਪਰ ਇਸਦੇ ਬਾਰੇ ਸਾਨੂੰ ਯਤਨ ਕਰਨਾ ਚਾਹੀਦਾ ਹੈ । ਇਸ ਵੇਲੇ ਜਿਹੜਾ ਨਹਿਰੀ ਪਾਣੀ ਸਾਡੇ ਕੋਲ ਹੈ ਮੈਂ ਉਸ ਦੇ ਬਾਰੇ ਸਰਕਾਰ ਨੂੰ ਕੁਝ ਸੁਜੈਸ਼ਨਜ਼ ਦਿਆਂਗਾ । ਨਹਿਰੀ ਮਹਿਕਮੇ ਦਾ ਜੋ ਕਾਨੂੰਨ ਹੈ ਉਹ ਬੜਾ ਪੁਰਾਣਾ ਬਣਿਆ ਹੋਇਆ ਹੈ ਔਰ ਉਸ ਦੇ ਵਿਚ ਕਈ ਨੁਕਸ ਹਨ । ਉਸ ਕਾਨੂੰਨ ਨੂੰ ਜਿਨਾਂ ਚਿਰ ਸੋਧ ਕੇ ਨਵੇਂ ਢੰਗ ਨਾਲ ਨਾ ਬਣਾ ਦੇਵਾਂਗੇ ਉਨਾਂ ਚਿਰ ਇਹ ਜਿਹੜੀ ਨੌਕਰਸ਼ਾਹੀ ਹੈ ਇਹ ਕਿਸਾਨ ਨੂੰ ਪ੍ਰੇਸ਼ਾਨ ਕਰਦੀ ਰਹੇਗੀ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਜੇ ਅੱਜ ਕੋਈ ਨਵਾਂ ਮੋਘਾ ਬਦਲਣਾ ਹੋਵੇ ਜਾਂ ਪਾਣੀ ਲਗਵਾਣਾ ਹੋਵੇ ਤਾਂ ਇਸ ਦੇ ਲਈ ਬੜਾ ਲੰਮਾ ਪ੍ਰੋਸੀਜਰ ਹੈ । ਪਹਿਲਾਂ ਦਰਖਾਸਤ ਐਗਜ਼ੈਕਟਿਵ ਇੰਜੀਨੀਅਰ ਨੂੰ ਦੇਣੀ ਪੈਂਦੀ ਹੈ, ਐਗਜ਼ੈਕਟਿਵ ਇੰਜੀਨੀਅਰ ਐਸ. ਡੀ. ਓ. ਨੂੰ ਦਿੰਦਾ ਹੈ ਅਤੇ ਫਿਰ ਐਸ. ਡੀ. ਓ. ਜਿਹੜਾ ਹੈ ਉਹ ਜ਼ਿਲ੍ਹੇਦਾਰ ਨੂੰ ਸਟੇਟਮੈਂਟ ਬਣਾਉਣ ਲਈ ਦਿੰਦਾ ਹੈ । ਜ਼ਿਲ੍ਹੇਦਾਰ ਆਪਣੀ ਸਟੇਟਮੈਂਟ ਬਣਾ ਕੇ ਭੇਜਦਾ ਹੈ ਅਤੇ ਕੇਸ ਫਿਰ ਉਸੇ ਤਰ੍ਹਾਂ ਯੋਗ ਪਰਣਾਲੀ ਰਾਹੀਂ ਚਲਦਾ ਹੈ। ਫਿਰ ਉਸ ਦੇ ਬਾਅਦ ਨੋਟਿਸ ਆਉਂਦਾ ਹੈ ਅਤੇ ਨੋਟਿਸ ਤੋਂ ਬਾਅਦ ਹਿਅਰਿੰਗ ਹੁੰਦੀ ਹੈ ਅਤੇ ਫਿਰ ਹਿਅਰਿੰਗ ਹੋਣ ਤੋਂ ਬਾਅਦ ਟਾਈਮ ਦਿੱਤਾ ਜਾਂਦਾ ਹੈ । (ਸਰਦਾਰ ਕਰਨੈਲ ਸਿੰਘ ਮਰਜ਼ੀ ਜੀ ਵਲੋਂ ਵਿਘਨ) ਇਹ ਡਿਪਟੀ ਸਪੀਕਰ ਸਹਿਬ, ਇਕ ਬੜਾ ਲੰਮਾ ਪ੍ਰੋਸੀਜਰ ਹੈ।ਚਾਰ ਚਾਰ ਸਾਲ ਕਿਸਾਨ ਨੂੰ ਨਵਾਂ ਮੋਗਾ ਲਗਵਾਉਣ ਵਾਸਤੇ ਪ੍ਰੇਸ਼ਾਨ ਹੋਣਾ ਪੈਂਦਾ ਹੈ । ਇਹ ਟੈਕਨੀਕਲ ਹਿੱਚ ਹੈ ਕਿ ਜਿਨਾਂ ਚਿਰ ਟਾਈਮ ਪੂਰਾ ਨਾ ਹੋਵੇ ਔਰ ਸਾਰੀਆਂ ਥਾਵਾਂ ਤੋਂ ਕੇਸ ਚਲਾ ਨਾ ਜਾਵੇ ਨਵਾਂ ਮੋਘਾ ਨਹੀਂ ਲਗ ਸਕਦਾ । ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਕੇਸ ਮਨਜ਼ੂਰ ਵੀ ਹੋ ਜਾਵੇ ਤਾਂ ਉਸ ਦੇ ਬਾਅਦ ਫਾਰਮ 'ਏ' ਬਣਾ ਕੇ ਦੇਣਾ ਪੈਂਦਾ ਹੈ ਅਤੇ ਉਸ ਦੇ ਲਈ ਵੀ ਕਾਫੀ ਟਾਈਮ ਲਗ ਜਾਂਦਾ ਹੈ । ਇਸ ਲਈ ਮੇਰੀ ਇਹ ਬੇਨਤੀ ਹੈ ਕਿ ਇਹ ਜਿਹੜਾ ਪ੍ਰੋਸੀਜ਼ਰ ਹੈ ਇਹ ਬਹੁਤ ਲੰਮਾ ਹੈ ਅਤੇ ਇਸ ਨੂੰ ਘਟਾ ਕੇ ਛੋਟਾ ਕੀਤਾ ਜਾਵੇ ਔਰ ਇਹ ਜਿਹੜਾ ਪੁਰਾਣਾ ਕਾਨੂੰਨ ਹੈ ਇਸ ਦੇ ਵਿਚ ਸੋਧ ਕੀਤੀ ਜਾਵੇ ਤਾਂ ਕਿ ਕਿਸਾਨ ਨੂੰ ਪ੍ਰੇਸ਼ਾਨ ਨਾ ਹੋਣਾ ਪਵੇ । ਕਿਸਾਨ ਨੂੰ ਆਪਣਾ ਸਾਰਾ ਕੰਮ ਛੱਡ ਕੇ ਕੇਸ ਦੇ ਮਗਰ ਜਾਣ ਪੈਂਦਾ ਹੈ । ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਇਹ ਸਾਰੀ ਕਾਰਵਾਈ ਹੋ ਜਾਂਦੀ ਹੈ ਅਤੇ ਮੋਘਾ ਲਗ ਵੀ ਜਾਂਦਾ ਹੈ ਪਰ ਹੈੱਡ ਚੌੜਾ ਨਹੀ ਹੁੰਦਾ ਅਤੇ ਪਾਣੀ ਫਿਰ ਵੀ ਨਹੀਂ ਪਹੁੰਚਦਾ ਮੈਂ ਤੁਹਾਨੂੰ ਆਪਣੇ ਹਲਕੇ ਦੀ ਗਲ ਦੱਸਣਾ ਚਾਹੁੰਦਾ ਹਾਂ ਕਿ 1967 ਵਿਚ ਉਥੇ ਮੋਘਾ ਲਗ ਗਿਆ ਪਰ ਹੈਡ ਚੌੜਾ ਨਹੀਂ ਹੋਇਆ ਅਤੇ ਉਥੇ ਪਾਣੀ ਨਹੀਂ ਪਹੁੰਚਦਾ । ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਨੂੰ ਇਸ ਵਲ ਧਿਆਨ ਦੇਣਾ ਚਾਹੀਦਾ ਹੈ । ਜੇ ਕਦੇ ਵਜ਼ੀਰ ਸਾਹਿਬ ਨਹਿਰ ਦੇ ਦਫਤਰ ਨੂੰ ਚੈਕ ਕਰਨ ਤਾਂ ਉਥੇ ਉਨ੍ਹਾਂ ਨੂੰ ਫਾਈਲਾਂ ਹੀ ਫਾਈਲਾਂ ਪੈਂਡਿੰਗ ਪਈਆਂ ਦਿਸਣਗੀਆਂ। ਕਿਸਾਨ ਇਸ ਆਸ ਵਿਚ ਬੈਠਾ ਹੁੰਦਾ ਹੈ ਕਿ ਕਦ ਸਾਡਾ ਮੋਘਾ ਬਣੇਗਾ । ਇਸ ਲਈ ਮੇਰੀ ਬੇਨਤੀ ਹੈ ਕਿ ਸਰਕਾਰ ਨੂੰ ਇਸ ਪਾਸੇ ਵਲ ਧਿਆਨ ਦੇਣਾ ਚਾਹੀਦਾ ਹੈ।

ਫਿਰ, ਡਿਪਟੀ ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਘੱਗਰ ਦਰਿਆ ਵੀ ਸਾਡੇ ਪੰਜਾਬ

ਵਿਚੋਂ ਦੀ ਲੰਘਦਾ ਹੈ । ਮੈਂ ਸਮਝਦਾ ਹਾਂ ਕਿ ਕੋਈ ਲੈਵਲ ਵਗੈਰਾ ਦੇਖ ਕੇ ਕਿ ਅਸੀਂ ਕਿਥੇ ਪਾਣੀ ਦੇ ਸਕਦੇ ਹਾਂ ਉਥੇ ਘੱਗਰ ਦਾ ਪਾਣੀ ਜ਼ਮੀਨਾਂ ਨੂੰ ਲਗਾਉਣ ਵਾਸਤੇ ਦਿਤਾ ਜਾਵੇ । ਕੁਝ ਇਹੋ ਜਿਹਾ ਏਰੀਆ ਹੈ ਜਿਥੇ ਦਾ ਪਾਣੀ ਖਰਾਬ ਹੈ ਉਥੇ ਨਹਿਰ ਦਾ ਪਾਣੀ ਦੇਣਾ ਚਾਹੀਦਾ ਹੈ ਅਤੇ ਕੁਝ ਇਹੋ ਜਿਹੇ ਇਲਾਕੇ ਹਨ ਜਿਥੇ ਦਾ ਪਾਣੀ ਚੰਗਾ ਹੈ ਉਥੇ ਸਰਕਾਰ ਨੂੰ ਹੋਰ ਟਿਊਬਵੈਲ ਲਾਉਣੇ ਚਾਹੀਦੇ ਹਨ ਅਤੇ ਸਸਤੇ ਰੇਟ ਤੇ ਕਿਸਾਨਾਂ ਨੂੰ ਬਿਜਲੀ ਦੇਣੀ ਚਾਹੀਦੀ ਹੈ ਤਾਂ ਕਿ ਕਿਸਾਨ ਆਪਣੀ ਚੰਗੀ ਫਸਲ ਕਰਕੇ ਕਾਮਨ ਪੂਲ ਵਿਚ ਅੰਨ ਦੇ ਸਕੇ ਅਤੇ ਜਿਹੜਾ ਸਾਡੇ ਦੇਸ਼ ਦਾ ਅੰਨ ਭੰਡਾਰ ਹੈ ਉਸਦੇ ਵਿਚ ਆਪਣਾ ਵੱਧ ਤੋਂ ਵੱਧ ਹਿੱਸਾ ਪਾ ਸਕੇ ।

ਡਿਪਟੀ ਸਪੀਕਰ ਸਾਹਿਬ, ਪਿਛਲੇ ਸਾਲ ਇਕ ਫੈਸਲਾ ਹੋਇਆ ਸੀ ਉਸ ਦੇ ਬਾਰੇ ਵਿਚ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ। ਜ਼ਿਲ੍ਹਾ ਬਠਿੰਡਾ ਨੂੰ 2.04 ਪਾਣੀ ਮਿਲਦਾ ਸੀ, ਸਾਡੀ ਸਰਕਾਰ ਨੇ ਇਕ ਐਲਾਨ ਕੀਤਾ ਸੀ ਕਿ ਉਥੇ 3.5 ਪਾਣੀ ਦਿਤਾ ਜਾਵੇਗਾ। ਮੈਂ ਸਮਝਦਾ ਹਾਂ ਕਿ ਉਸ ਐਲਾਨ ਤੇ ਕੋਈ ਅਮਲ ਨਹੀਂ ਹੋਇਆ । ਸਰਕਾਰ ਨੂੰ ਇਸ ਵਲ ਧਿਆਨ ਦੇਣਾ ਚਾਹੀਦਾ ਹੈ । ਮੇਰੇ ਹਲਕੇ ਵਿਚ ਇਕ ਨਹਿਰ ਹੈ ਉਸ ਦੀ ਰੀ-ਮਾਡਲਿੰਗ ਤੇ ਲੱਖਾਂ ਰੁਪਏ ਲਗੇ ਹਨ। ਉਸ ਦੇ ਵਿਚ ਪੂਰਾ ਪਾਣੀ 2.83 ਕਿਊਜ਼ਿਕ ਚਲਣਾ ਚਾਹੀਦਾ ਸੀ ਪਰ ਇਸ ਵੇਲੇ 2.35 ਜਾਂ 2.40 ਕਿਊਜ਼ਿਕ ਪਾਣੀ ਚਲਦਾ ਹੈ । ਅਸੀਂ ਕਿਸਾਨਾਂ ਨਾਲ ਵਾਇਦਾ ਕਰਕੇ ਆਏ ਹਾਂ ਕਿ ਅਸੀਂ ਤੁਹਾਨੂੰ ਪਾਣੀ ਦਿਆਂਗੇ । ਮੇਰੀ ਅਰਜ਼ ਹੈ ਕਿ ਜਦੋਂ ਤਕ ਅਸੀਂ ਉਨ੍ਹਾਂ ਨੂੰ ਪਾਣੀ ਨਹੀਂ ਦਿਆਂਗੇ ਉਨ੍ਹਾਂ ਦੀਆਂ ਆਸਾਂ ਸਾਡੇ ਤੇ ਲਗੀਆਂ ਹੋਈਆਂ ਹਨ (ਘੰਟੀ) ਸੋ ਮੈਂ ਆਪਣੀ ਸਰਕਾਰ ਨੂੰ ਇਹ ਬੇਨਤੀ ਕਰਾਂਗਾ ਕਿ ਉਹ ਇਸ ਪਾਸੇ ਵਲ ਆਪਣਾ ਧਿਆਨ ਦੇਵੇ

ਡਿਪਟੀ ਸਪੀਕਰ ਸਾਹਿਬ, ਫਿਰ ਮੈਂ ਡਰੇਨਾਂ ਦੇ ਬਾਰੇ ਵਿਚ ਕਹਿਣਾ ਚਾਹੁੰਦਾ ਹਾਂ । ਸਾਡੀ ਸਰਕਾ ਨੇ ਡਰੇਨਾਂ ਦੇ ਵਾਸਤੇ ਪੈਸਾ ਰਖਿਆ ਹੈ, ਮੈਂ ਸਮਝਦਾ ਹਾਂ ਕਿ ਇਹ ਬੜਾ ਜ਼ਰੂਰੀ ਹੈ । ਮੇਰੇ ਹਲਕੇ ਵਿਚ 3 ਵਡੀਆਂ ਡਰੇਨਾਂ—ਬੁਢਲਾਡਾ, ਬਰੇਟਾ ਅਤੇ ਲਹਿਰਾਗਾਗਾ ਹਨ । ਮੈਂ ਉਸ ਦੇ ਲਈ ਆਪਣੀ ਸਰਕਾਰ ਦਾ ਬੜਾ ਧੰਨਵਾਦੀ ਹਾਂ ਪਰ ਮੈਂ ਨਾਲ ਦੀ ਨਾਲ ਬੇਨਤੀ ਕਰਾਂਗਾ ਕਿ ਬਰੇਟਾ ਡਰੇਨ ਤੇ ਪੁੱਲ ਬਣਨ ਵਾਸਤੇ ਮਹਿਕਮੇ ਕੋਲ ਕੇਸ ਪਿਆ ਹੈ ਜਦੋਂ ਤਕ ਉਹ ਦੁਬਾਰਾ ਨਹੀਂ ਪੁੱਟੀ ਜਾਂਦੀ, ਉਥੇ ਪੁੱਲ ਨਹੀਂ ਬਣ ਸਕਦਾ। 1970 ਤੋਂ ਕੇਸ ਪੈਂਡਿੰਗ ਪਿਆ ਹੈ ਔਰ ਉਥੇ ਕੋਈ ਪੁੱਲ ਨਹੀਂ ਬਣਿਆ। ਜਦੋਂ ਤਕ ਉਹ ਡਰੇਨ ਦੁਬਾਰਾ ਚੌੜੀ ਨਹੀਂ ਹੁੰਦੀ ਪੁੱਲ ਨਹੀਂ ਬਣ ਸਕਦਾ । ਮੈਂ ਆਪਣੀ ਸਰਕਾਰ ਨੂੰ ਇਹ ਬੇਨਤੀ ਕਰਾਂਗਾ ਕਿ ਬਰੇਟਾ ਡਰੇਨ ਦਾ ਕੇਸ ਵਾਪਸ ਭੇਜਿਆ ਜਾਵੇ ਅਤੇ ਉਸ ਦੇ ਲਈ ਪੈਸਾ ਅਲਾਟ ਕੀਤਾ ਜਾਵੇ ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿਚ ਦੋ ਲਿੰਕ ਡਰੇਨਜ਼ ਟੋਡਰਪੁਰ ਲਿੰਕ ਅਤੇ ਦਾਤੇਵਾਸ ਲਿੰਕ ਹਨ । ਇਸ ਵੇਲੇ ਪੰਜਾਬ ਵਿਚ ਪਾਣੀ ਦੀ ਬਹੁਤ ਘਾਟ ਹੈ। ਮੇਰੇ ਹਲਕੇ ਵਿਚ, ਬਾਰਿਸ਼ ਨਾਲ ਫਸਲਾਂ ਤਬਾਹ ਹੋ ਰਹੀਆਂ ਹਨ । ਉਹ ਜਿਹੜੀਆਂ ਡਰੇਨਜ਼ ਹਨ ਉਹ ਛੇਤੀ ਸ਼ੁਰੂ ਕਰ ਦਿਤੀਆਂ ਜਾਣ ਅਤੇ ਲੋਕਾਂ ਦੀਆਂ ਫਸਲਾਂ ਵਿਚ ਜੋ ਪਾਣੀ ਖੜ੍ਹਾ ਹੈ ਉਹ ਕਢਵਾਇਆ ਜਾਵੇ ।

ਡਿਪਟੀ ਸਪੀਕਰ ਸਾਹਿਬ, ਪਿਛਲੇ ਸੈਸ਼ਨ ਵਿਚ ਸਾਡੀ ਸਰਕਾਰ ਨੇ ਆਰਡੀਨੈਂਸ ਕਰਕੇ ਨਹਿਰੀ ਆਬਿਆਨਾ ਡਬਲ ਕਰ ਦਿੱਤਾ ਸੀ ਔਰ ਉਸ ਦੇ ਉਤੇ 6.30 ਕਮੱਰਸ਼ੀਅਲ ਸੈੱਸ ਲਾ ਦਿੱਤਾ ਹੈ। ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਆਮਦਨ ਦੇ ਕੋਈ ਹੋਰ ਸੋਰਸਿਜ਼ ਲੱਭੇ ਜਾਣ ਕਿਉਂਕਿ ਕਿਸਾਨ ਜਿਹੜਾ ਹੈ ਉਸ ਦੇ ਉਤੇ ਪਹਿਲਾਂ ਹੀ ਕਾਫੀ ਟੈਕਸ ਲਗੇ ਹੋਏ ਹਨ । ਇਹ ਜਿਹੜਾ ਆਬਿਆਨਾ ਡਬਲ ਕੀਤਾ

[ਸਰਦਾਰ ਗੁਰਦੇਵ ਸਿੰਘ ਬਖਸ਼ੀਵਾਲਾ]

ਹੈ ਮੈਂ ਤਾਂ ਕਹਿੰਦਾ ਹਾਂ ਕਿ ਇਹ ਤਿੰਨ ਗੁਣਾ ਹੋ ਗਿਆ। ਮੈਂ ਤਫਸੀਲ ਨਾਲ ਦੱਸਣਾ ਚਾਹੁੰਦਾ ਹਾਂ ਕਿ ਕਮਾਦ ਦੇ ਉਤੇ ਪਹਿਲਾਂ ਰੁ: 16.50 ਨਹਿਰੀ ਆਬਿਆਨਾ ਸੀ, 16 ਰੁਪਏ 50 ਪੈਸੇ ਹੋਰ ਲਾ ਦਿਤਾ ਹੈ ਔਰ 6 ਰੁਪਏ 30 ਪੈਸੇ ਕੁਮੱਰਸ਼ੀਅਲ ਸੈੱਸ ਲਗ ਗਿਆ। ਇਹ ਕੁਲ ਮਿਲ ਕੇ ਸਾਢੇ ਉਨਤਾਲੀ ਰੁਪਏ ਹੋ ਗਏ। ਇਸ ਤਰ੍ਹਾਂ ਨਰਮੇ ਤੇ ਪਹਿਲਾਂ 6 ਰੁਪਏ 75 ਪੈਸੇ ਨਹਿਰੀ ਆਬਿਆਨਾ ਲਗਦਾ ਸੀ ਇਸ ਤੇ 6 ਰੁਪਏ 75 ਪੈਸੇ ਹੋਰ ਲਾ ਦਿਤਾ ਤਾਂ ਇਹ 13 ਰੁਪਏ 50 ਪੈਸੇ ਬਣ ਗਿਆ ਅਤੇ ਇਸ ਦੇ ਉਤੇ 6 ਰੁਪਏ 30 ਪੈਸੇ ਕੁਮੱਰਸ਼ੀਅਲ ਸੈਸ ਲਾ ਦਿਤਾ ਤਾਂ ਇਹ ਲਗਭਗ 20 ਰੁਪਏ ਬਣ ਗਏ। (ਵਿਘਨ) (ਘੰਟੀ) ਇਸੇ ਤਰ੍ਹਾਂ ਮਿਰਚਾਂ, ਜ਼ੀਰੀ ਅਤੇ ਹੋਰ ਆਈਟਮਾਂ ਤੇ ਆਬਿਆਨਾ ਡਬਲ ਕੀਤਾ ਗਿਆ ਹੈ। ਇਸ ਦੇ ਬਾਰੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਨੂੰ ਕੋਈ ਹੋਰ ਸੋਰਸਿਜ਼ ਲਭਣੇ ਚਾਹੀਦੇ ਹਨ। ਮਾਰਕਿਟਿੰਗ ਬੋਰਡ ਦੀ ਬੜੀ ਭਾਰੀ ਇਨਕਮ ਹੈ ਔਰ ਉਸ ਦੇ ਭੀ ਟੈਕਸ ਕਿਸਾਨ ਤੇ ਹਨ। ਸਰਕਾਰ ਨੂੰ ਮਾਰਕਿਟ ਬੋਰਡ ਤੋਂ ਪੈਸਾ ਲੈਣਾ ਚਾਹੀਦਾ ਹੈ ਜਾਂ ਮਾਰਕਫੈਡ ਤੋਂ ਪੈਸੇ ਲੈ ਲੈਣੇ ਚਾਹੀਦੇ ਹਨ। ਕਿਸਾਨ ਨੂੰ ਰਿਆਇਤ ਦੇਣੀ ਚਾਹੀਦੀ ਹੈ। ਇਸ ਵੇਲੇ ਕਿਸਾਨ ਜਿਹੜਾ ਹੈ ਉਹ ਬੜਾ ਘਾਟੇ ਵਿਚ ਜਾ ਰਿਹਾ ਹੈ। ਹਰ ਚੀਜ਼ ਕਿਸਾਨ ਨੂੰ ਮਹਿੰਗੀ ਮਿਲਦੀ ਹੈ। ਕਿਸਾਨ ਦੀ ਜਿਹੜੀ ਜਿਨਸ ਹੈ ਉਹ ਸੱਸਤੀ ਵਿਕਦੀ ਹੈ ਅਤੇ ਉਸ ਨੂੰ ਚੀਜ਼ਾਂ ਮਹਿੰਗੀਆਂ ਮਿਲਦੀਆਂ ਹਨ ਇਸ ਲਈ ਮੈਂ ਇਹ ਬੇਨਤੀ ਕਰਾਂਗਾ ਕਿ ਇਹ ਜਿਹੜਾ ਨਹਿਰੀ ਆਬਿਆਨਾ ਦੁਗਣਾ ਕੀਤਾ ਗਿਆ ਹੈ ਇਸ ਨੂੰ ਜ਼ਰੂਰ ਘਟਾਉਣਾ ਚਾਹੀਦਾ ਹੈ। (ਘੰਟੀ) ਡਿਪਟੀ ਸਪੀਕਰ ਸਾਹਿਬ, ਪਿਛੇ ਜਿਹੜਾ ਭਾਅ ਕਿਸਾਨ ਨੂੰ ਮਿਲਿਆ ਉਸ ਦੇ ਲਈ ਮੈਂ ਸਮਝਦਾ ਹਾਂ ਕਿ ਕਿਸਾਨ ਨੂੰ ਇਤਨਾ ਫਾਇਦਾ ਨਹੀਂ ਹੋਇਆ ਜਿਤਨਾ ਵਪਾਰੀਆਂ ਨੂੰ ਹੋਇਆ ਹੈ। ਕਿਸਾਨ ਤੋਂ ਕਣਕ 115 ਰੁਪਏ ਲੈ ਕੇ 175 ਰੁਪਏ ਤਕ ਉਸ ਨੇ ਵੇਚ ਹੈ। ਇਸ ਦੇ ਲਈ ਮੈਂ ਸਰਕਾਰ ਨੂੰ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਧੀ ਲੇਵੀ ਤੇ ਲੈਵ ਲਾਈ ਜਾਵੇ ਅਤੇ ਅੱਧੀ ਉਹ ਬਾਹਰ ਦੇ ਸਕੇ। (ਘੰਟੀ) (ਵਿਘਨ) ਕੋਈ ਇਸ ਤਰ੍ਹਾਂ ਦਾ ਸਿਸਟਮ ਕਰਨਾ ਚਾਹੀਦਾ ਸੀ। ਇਤਨਾ ਕਹਿ ਕੇ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹ ਕਿ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿਤਾ ਹੈ।

**ਕਾਮਰੇਡ ਅਰਜਨ ਸਿੰਘ ਮਸਤਾਨਾ** (ਵਲਟੋਹਾ): ਡਿਪਟੀ ਸਪੀਕਰ ਸਾਹਿਬ, ਨਹਿਰ ਦੇ ਮਸਲੇ ਤੇ ਕੁਝ ਡੀਮਾਂਡਜ਼ ਹਾਊਸ ਦੇ ਸਾਹਮਣੇ ਰਖੀਆਂ ਗਈਆਂ ਹਨ, ਮੈਂ ਉਸ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਸਰਦਾਰ ਗੁਰਦੇਵ ਸਿੰਘ ਬਖ਼ਸ਼ੀਵਾਲਾ ਜੀ ਨੇ ਪਾਣੀ ਦੇ ਮਸਲੇ ਬਾਰੇ ਜ਼ਿਕਰ ਕੀਤਾ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਦਰਿਆ ਰਾਵੀ ਵਿਚ ਵੀ ਪਾਣੀ ਬਹੁਤ ਘੱਟ ਹੈ। ਮਹਿਕਮੇ ਵਾਲੇ ਕਹਿੰਦੇ ਹਨ ਕਿ 100 ਸਾਲ ਦੇ ਬਾਅਦ ਰਾਵੀ ਦਰਿਆ ਦੀ ਇਤਨੀ ਭੈੜੀ ਹਾਲਤ ਹੋਈ ਹੈ। ਪਾਣੀ ਵਾਸਤੇ ਮਹੀਨੇ ਮਹੀਨੇ ਬਾਅਦ ਕਿਸਾਨਾਂ ਦੀ ਵਾਰੀ ਨਹੀਂ ਆ ਰਹੀ। ਔਰ ਬਹੁਤ ਸਾਰੀਆਂ ਟੇਲਾਂ ਬੰਦ ਪਈਆ ਹਨ। ਬਹੁਤ ਸਾਰੇ ਕਿਸਾਨਾਂ ਨੇ ਨੋਟਿਸ ਦੇ ਦਿੱਤੇ ਹਨ। ਇਸੇ ਤਰ੍ਹਾਂ ਸਮਾਣਾ, ਮਾਨਸਾ, ਸਰਦੂਲਗੜ੍ਹ ਅਤੇ ਲੰਬੀ ਦੇ ਹਲਕੇ ਵਿਚ ਜਿਥੇ ਬਿਆਸ ਜਾਂ ਰੋਪੜ ਦਾ ਪਾਣੀ ਪੈਂਦਾ ਹੈ ਉਥੇ ਵੀ ਇਹੋ ਹਾਲ ਹੈ ਅਤੇ ਫ਼ਸਲਾਂ ਸੁਕ ਗਈਆਂ ਹਨ। ਸਰਕਾਰ ਨੇ ਹਰ ਇਕ ਤੇ ਆਬਿਆਨਾ ਦੁਗਣਾ ਕਰ ਦਿਤਾ ਅਤੇ ਕਮਰਸ਼ਲ ਟੈਕਸ ਲਗਾ ਦਿਤਾ ਇਹ ਕੰਮ ਚੰਗਾ ਨਹੀਂ ਹੈ। ਲੋਕਾਂ ਵਿਚ ਬੜੀ ਘਬਰਾਹਟ ਹੈ। ਅਸੀਂ ਅਗੇ ਵੀ ਕੰਮ ਰੋਕੂ ਮਤਾ ਰਖਿਆ ਸੀ ਕਿ 15 ਏਕੜ ਨੂੰ ਛੱਡ ਕੇ ਅਤੇ ਜਿਹੜੇ ਜ਼ਮੀਂਦਾਰ ਹਨ ਜਿਨ੍ਹਾਂ ਨੂੰ ਬੜੀ ਆਮਦਣ ਹੈ, ਜਿਨ੍ਹਾਂ ਦਾ 5-5 ਲੱਖ ਰੁਪਏ ਦਾ ਨਰਮਾ ਆਉਂਦਾ ਹੈ ਉਨ੍ਹਾਂ ਤੇ ਇਹ ਟੈਕਸ ਲਾਏ ਜਾਣ। ਰਾਜ ਕਮੇਟੀ ਦੀ ਜਿਹੜੀ ਸਿਫਾਰਸ਼ ਹੈ ਉਸ ਨੂੰ ਲਾਗੂ ਕੀਤਾ ਜਾਏ। ਕਿਉਂਕਿ ਜਿਹੜੇ ਬੜੇ ਬੜੇ ਜ਼ਮੀਂਦਾਰ ਹਨ ਉਨ੍ਹਾਂ ਨੂੰ ਸਹੂਲਤਾਂ ਵੀ ਬਹੁਤ ਹਨ। ਜਿਹੜੇ ਇਹੋ ਜਿਹੇ ਕਿਸਾਨ

ਹਨ ਉਹ ਬਾਗਾਂ ਦੇ ਨਾਮ ਤੇ 6–6 ਗੁਣਾਂ ਪਾਣੀ ਲੈ ਜਾਂਦੇ ਹਨ । ਜਿਵੇਂ ਕਿ ਸਰਦਾਰ ਹਰਚਰਨ ਸਿੰਘ ਬਰਾੜ ਉਰਫ ਕਾਕਾ ਸਰਾਏ ਨਾਗਾ, ਸਾਬਕਾ ਮਨਿਸਟਰ ਹਨ, 75–75 ਆਦਮੀਆਂ ਦੇ ਨਾਂ ਤੇ ਬੋਗਸ ਇੰਤਕਾਲ ਕਰਵਾਏ ਹਨ । ਇਨ੍ਹਾਂ ਨੇ ਬਾਗਾਂ ਦੇ ਨਾਮ ਉਤੇ, ਜਿਥੇ ਕਿ ਕੋਈ ਬੂਟਾ ਨਹੀਂ ਕੋਈ ਕੁਝ ਨਹੀਂ, ਪਾਣੀ ਲੈ ਰਹੇ ਹਨ । ਪਰ ਉਥੇ ਨਰਮਾ ਹੁੰਦਾ ਹੈ, ਕਣਕ ਹੁੰਦੀ ਹੈ । ਇਸ ਤਰ੍ਹਾਂ ਬਾਗਾਂ ਦੇ ਨਾਮ ਤੇ ਪਾਣੀ ਲੈ ਕੇ ਲੱਖਾਂ ਮਣ ਨਰਮਾ ਅਤੇ ਅਨਾਜ ਪੈਦਾ ਕਰ ਰਹੇ ਹਨ । ਉਹ ਇਸ ਤਰ੍ਹਾਂ ਪਾਣੀ ਲੈ ਜਾਂਦੇ ਹਨ ਅਤੇ ਗਰੀਬ ਕਿਸਾਨਾਂ ਨੂੰ ਪਾਣੀ ਨਹੀਂ ਮਿਲਦਾ । ਮੈਂ ਮੰਗ ਕਰਦਾ ਹਾਂ ਕਿ ਬਾਗਾਂ ਦੇ ਨਾਮ ਤੇ ਇਸ ਤਰ੍ਹਾਂ ਜਿਹੜਾ ਪਾਣੀ ਲਿਆ ਜਾ ਰਿਹਾ ਹੈ ਇਸ ਨੂੰ ਫੌਰੀ ਤੌਰ ਤੇ ਕੈਂਸਲ ਕਰਨਾ ਚਾਹੀਦਾ ਹੈ । ਇਹ ਜਿਹੜਾ ਪਾਣੀ ਹੈ ਅਗਰ ਇਸ ਦੀ ਦਰੁਸਤ ਵਰਤੋਂ ਕੀਤੀ ਜਾਵੇ ਤਾਂ ਜਿਹੜਾ ਛੋਟਾ ਕਿਸਾਨ ਹੈ ਉਸ ਨੂੰ ਇਸ ਦਾ ਫ਼ਾਇਦਾ ਪਹੁੰਚ ਸਕਦਾ ਹੈ । ਅਤੇ ਜਿਹੜਾ ਆਬਿਆਨਾ ਹੈ ਉਹ ਛੋਟੇ ਕਿਸਾਨ ਤੋਂ ਨਹੀਂ ਲੈਣਾ ਚਾਹੀਦਾ । ਇਸ ਸਿਲਸਿਲੇ ਵਿਚ 24 ਤਾਰੀਖ ਨੂੰ ਸਾਰੇ ਪੰਜਾਬ ਵਿਚ ਮੁਜ਼ਾਹਰੇ ਹੋਏ ਹਨ । ਇਥੇ ਕਈ ਸਜਣਾਂ ਨੇ ਸਪੀਚਾਂ ਕੀਤੀਆਂ ਕਿ ਆਬਿਆਨਾ ਘੱਟ ਕੀਤਾ ਜਾਵੇ । ਮੈਂ ਕਹਿੰਦਾ ਹਾਂ ਕਿ ਜਿਹੜੇ ਵੱਡੇ ਜ਼ਮੀਂਦਾਰ ਹਨ ਜਿਵੇਂ ਕਿ ਬਾਦਲ ਸਾਹਿਬ ਹਨ ਜਾਂ ਸਰਦਾਰ ਹਰਚੰਦ ਸਿੰਘ ਜੀ ਹਨ, ਜਿਨ੍ਹਾਂ ਦੀ ਆਮਦਣ ਦੇ ਹੋਰ ਵੀ ਮੁਖਤਲਿਫ ਜ਼ਰੀਏ ਹਨ, ਇਨ੍ਹਾਂ ਤੇ ਲਗਾਣਾ ਚਾਹੀਦਾ ਹੈ ਅਤੇ ਛੋਟੇ ਕਿਸਾਨਾਂ ਨੂੰ ਮੁਆਫ਼ ਕਰਨਾ ਚਾਹੀਦਾ ਹੈ ।

ਇਕ ਹੋਰ ਗੱਲ ਮੈਂ ਇਸ ਸਬੰਧ ਵਿਚ ਕਰਾਂਗਾ ਕਿ ਸਰਦਾਰ ਪਰਤਾਪ ਸਿੰਘ ਕੈਰੋਂ ਇਕ ਇਹ ਭੈੜੀ ਗੱਲ ਕਰ ਗਿਆ ਕਿਉਂਕਿ ਪਹਿਲਾਂ ਅਗਰ ਕੋਈ ਟੱਕੀ ਕਰਦਾ ਸੀ ਤਾਂ ਸਜ਼ਾ ਮਹਿਕਮਾ ਨਹਿਰ ਦਿੰਦਾ ਹੁੰਦਾ ਸੀ, ਪਰ ਉਸ ਨੇ ਜਾਗੀਰਦਾਰਾਂ ਦੇ ਕਹੇ ਤੇ ਉਹ ਅਖ਼ਤਿਆਰ ਤਰਮੀਮ ਕਰਕੇ ਉਸ ਮਹਿਕਮੇ ਤੋਂ ਖੋਹ ਕੇ ਪੁਲੀਸ ਨੂੰ ਦੇ ਦਿਤਾ ਗਿਆ ਹੈ । ਤੁਸੀਂ ਇਹ ਸੁਣ ਕੇ ਹੈਰਾਨ ਹੋਵੋਗੇ ਕਿ 50 ਹਜ਼ਾਰ ਦੇ ਕਰੀਬ ਕੇਸ ਸਾਡੇ ਅੰਮ੍ਰਿਤਸਰ ਦੇ ਡਵੀਜ਼ਨ ਜਿਹੜੇ ਕਿ ਅਪਰ ਬਾਰੀ ਦੁਆਬ ਦੇ ਹਨ ਲਟਕਦੇ ਪਏ ਹਨ । ਕੋਈ ਪਾਣੀ ਵੱਢ ਲੈਂਦਾ ਹੈ ਉਸ ਤੇ ਐਕਸ਼ਨ ਨਹੀਂ ਹੁੰਦਾ ਉਸ ਨੂੰ ਕੋਈ ਪੁਛਣ ਵਾਲਾ ਨਹੀਂ । ਇਹ ਜਾਨ ਲੇਵਾ ਕਾਨੂੰਨ ਬਣਿਆ ਹੋਇਆ ਹੈ । ਉਹ ਹੁਣ ਵੱਡੇ ਕਿਸਾਨਾਂ ਰਬੜ ਦੀਆਂ ਟਿਊਬਾਂ ਲਾ ਲੈਂਦੇ ਹਨ, ਪਰ ਕੋਈ ਪੁਛਣ ਵਾਲਾ ਨਹੀਂ । ਇਹ ਜਿਹੜਾ ਸਿਲਸਿਲਾ ਹੈ ਇਹ ਸਰਦਾਰ ਪਰਤਾਪ ਸਿੰਘ ਕੈਰੋਂ ਨੇ ਚਲਾਇਆ ਸੀ ਇਹ ਬੜਾ ਤਬਾਹ ਕੁਨ ਹੈ । ਇਸ ਲਈ ਮੈਂ ਮੰਗ ਕਰਾਂਗਾ ਕਿ ਮਹਿਕਮਾਂ ਨਹਿਰ ਨੂੰ ਇਹ ਤਰਮੀਮ ਵਾਪਸ ਲੈਕੇ ਅਖਤਿਆਰ ਵਾਪਸ ਦੇ ਦੇਣੇ ਚਾਹੀਦੇ ਹਨ ।

ਇਸ ਤੋਂ ਅਗੇ ਇਕ ਗਲ ਮੈਂ ਇਹ ਕਹਾਂਗਾ ਕਿ ਜਿਹੜੇ ਵੱਡੇ ਵੱਡੇ ਲੋਕ ਹਨ ਉਨ੍ਹਾਂ ਦੇ ਕੋਲ ਬੰਦੂਕਾਂ ਹਨ ਅਤੇ ਅਸਲਾ ਹੈ ਅਤੇ ਉਹ ਗੋਲੀਆਂ ਚਲਾਂ ਕੇ ਲੋਕਾਂ ਨੂੰ ਧਮਕਾਉਂਦੇ ਹਨ ਅਤੇ ਟਕੀਆਂ ਲਾਉਂਦੇ ਹਨ, ਅਤੇ ਕਈ ਸਮਗਲਰਜ਼ ਹਨ ਉਨ੍ਹਾਂ ਦੇ ਬੰਦੂਕਾਂ ਦੇ ਲੈਸੰਸ ਕੈਂਸਲ ਕਰ ਦੇਣੇ ਚਾਹੀਦੇ ਹਨ, ਤਾਂ ਕਿ ਉਹ ਛੋਟੇ ਛੋਟੇ ਕਿਸਾਨਾਂ ਨੂੰ ਧਮਕਾ ਕੇ ਉਨ੍ਹਾਂ ਦਾ ਪਾਣੀ ਨਾ ਲੈ ਸਕਣ । ਇਸ ਦੇ ਨਾਲ ਹੀ ਮੈਂ ਇਹ ਮੰਗ ਕਰਦਾ ਹਾਂ ਕਿ ਨਹਿਰ ਤੇ ਜਿਹੜੀਆਂ ਕਟਾਂ ਹੁੰਦੀਆਂ ਹਨ ਉਨ੍ਹਾਂ ਨੂੰ ਰੋਕਣ ਵਾਸਤੇ ਪੰਜਾਬ ਦੀ ਹੁਣ ਪੁਲੀਸ ਦੀ ਗਸ਼ਤ ਹੋਣੀ ਚਾਹੀਦੀ ਹੈ ਤਾ ਕਿ ਜਿਨ੍ਹਾਂ ਲੋਕਾਂ ਨੂੰ ਪਾਣੀ ਜਾਣਾ ਹੈ ਉਨ੍ਹਾਂ ਨੂੰ ਮਿਲ ਸਕੇ ।

ਸਰਕਾਰ ਨੇ 10 ਮੀਲ ਦੀ ਬਾਰਡਰ ਦੀ ਪਟੀ ਵਾਸਤੇ ਜਿਹੜਾ ਸਬਸਿਡੀ ਤੇ ਟਿਊਬਵੈਲ ਲਈ ਕਰਜ਼ ਦੇਣ ਦਾ ਫੈਸਲਾ ਕੀਤਾ ਹੈ ਇਹ ਬੜਾ ਚੰਗਾ ਕੰਮ ਹੈ । ਅਤੇ 10 ਮੀਲ ਦੇ ਬਾਰਡਰ ਦੇ ਏਰੀਆ ਵਿਚ ਕਾਫ਼ੀ ਟਿਊਬਵੈਲ ਕੁਨੈਕਸ਼ਨ ਦੇ ਰਹੇ ਹਨ । ਪਰ, ਡਿਪਟੀ ਸਪੀਕਰ ਸਾਹਿਬ, ਮੈਨੂੰ ਸਮਝ ਨਹੀਂ

[ਕਾਮਰੇਡ ਅਰਜਨ ਸਿੰਘ ਮਸਤਾਨਾ]

ਆਉਂਦੀ ਕਿ ਇਹ ਜਿਹੜੇ ਕੁਨੈਕਸ਼ਨ ਧੜਾਧੜ ਗੁਰਦਾਸਪੁਰ, ਅੰਮ੍ਰਿਤਸਰ, ਦੇ ਇਲਾਕੇ ਵਿਚ ਦਿੱਤੇ ਜਾ ਰਹੇ ਹਨ ਜਿਥੇ ਪਾਣੀ ਮਿੱਠਾ ਹੈ ਅਤੇ ਜਿਥੇ ਖਾਰਾ ਪਾਣੀ ਹੈ ਮੇਰੇ ਹਲਕਾ ਪੱਟੀ ਅਤੇ ਅਬੋਹਰ ਅਤੇ ਮਾਨਸਾ ਆਦਿ ਵਿਚ ਜਿਥੇ ਕਿ 20–20 ਹਜ਼ਾਰ ਰੁਪਏ ਤੋਂ ਘੱਟ ਟਿਊਬਵੈਲ ਨਹੀਂ ਲਗਦਾ ਉਥੇ ਨਹਿਰਾਂ ਦਾ ਪਾਣੀ ਵੱਧ ਦਿਤਾ ਜਾਵੇ। ਕਿਉਂਕਿ ਵੱਧ ਪਾਣੀ ਚੰਗਾ ਕੰਮ ਹੈ ਕਿ ਸਰਕਾਰ ਪਾਣੀ ਦੁਬਾਰਾ ਦੇਵੇ। ਜਿਹੜੇ ਸਰਕਾਰ ਸੱਬਸਿਡੀ ਅਤੇ ਕਰਜ਼ੇ ਦੇ ਰਹੀ ਹੈ, ਉਹ 20–20 ਸਾਲਾਂ ਤੋਂ ਲੈਂਡ ਮਾਰਗੇਜ ਬੈਂਕ ਤੇ ਦੂਜੇ ਬੈਂਕ ਜਿਹੜੀਆਂ ਚੰਡਾਲ ਚੌਕੜੀਆਂ ਹਾਵੀ ਹੋਈਆਂ ਬਣੀਆਂ ਹਨ ਉਹ ਸਰਦਾਰ ਪ੍ਰਤਾਪ ਸਿੰਘ ਕੈਰੋਂ ਦੇ ਵੇਲੇ ਦੇ ਦੌਰਾਨ ਇਹ ਆਪ ਡਿਫਾਲਟਰਜ਼ ਹਨ, ਉਹ ਅੱਜ ਡਾਇਰੈਕਟਰਜ਼ ਬਣੇ ਹੋਏ ਹਨ ਉਨ੍ਹਾਂ ਬੈਂਕਾਂ ਤੇ। ਸੋਸਾਇਟੀਆਂ ਤੇ ਕਾਬਜ਼ ਹਨ ਜਿਹੜੀਆਂ ਕਿ ਛੋਟੇ ਕਿਸਾਨਾਂ ਨੂੰ ਟਿਊਬਵੈਲਾਂ ਅਤੇ ਬਿਜਲੀ ਵਾਸਤੇ ਕਰਜ਼ਾ ਦਿੰਦੀਆਂ ਹਨ। ਇਸ ਦੀ ਮਿਸਾਲ ਸਰਦਾਰ ਗੁਰਦੀਪ ਸਿੰਘ ਸ਼ੀਹਦ ਜਿਹੜਾ ਕਦੇ ਨੀਲੀ ਬਨ੍ਹ ਕੇ ਉਧਰ ਹੋ ਜਾਂਦਾ ਹੈ ਕਦੇ ਇਧਰ ਹੋ ਜਾਂਦਾ ਹੈ ਉਹ ਲੈਂਡ ਮਾਰਗੇਜ ਬੈਂਕ ਦਾ ਮੈਨੇਜਿੰਗ ਡਾਇਰੈਕਟਰ ਹੈ। ਉਸ ਨੇ ਪੱਟੀ ਦੇ ਬਾਰਡਰ ਦੇ ਹਲਕੇ ਵਿਚ ਪੰਜ ਪੰਜ ਸੌ ਰੁਪਏ ਛੋਟੇ ਛੋਟੇ ਕਿਸਾਨਾਂ ਨੂੰ ਕਰਜ਼ੇ ਦਿੱਤੇ ਹਨ। ਮੈਂ ਮੰਤਰੀ ਸਾਹਿਬ ਨੂੰ ਕਹਾਂਗਾ ਕਿ ਇਹ ਜਿਹੜਾ ਟੋਲਾ ਬਣਿਆ ਹੋਇਆ ਹੈ ਇਨ੍ਹਾਂ ਵੱਲ ਧਿਆਨ ਦੇ ਕੇ ਉਨ੍ਹਾਂ ਨੂੰ ਫ਼ੌਰੀ ਤੌਰ ਤੇ ਡਿਸਮਿਸ ਕੀਤਾ ਜਾਏ ਤਾਂ ਕਿ ਛੋਟਾ ਕਿਸਾਨ ਮਹਿਕਮੇ ਤੋਂ ਕੋਈ ਫ਼ਾਇਦਾ ਉਠਾ ਸਕੇ। ਇਕ ਗਲ ਮੈਂ ਹੋਰ ਕਹਾਂਗਾ ਕਿ ਇਹ ਜਿਹੜੇ ਰੋਪੜ ਦੇ ਟਿਊਬਵੈਲ ਲਗੇ ਹਨ ਪਤਾ ਨਹੀਂ ਚਲਣਗੇ ਵੀ ਕਿ ਨਹੀਂ ਅਤੇ 1 ਕਰੋੜ 20 ਲੱਖ ਰੁਪਏ ਲਗ ਚੁਕੇ ਹਨ ਜਿਥੇ ਕਿ ਟਿਊਬਵੈਲਜ਼ ਨਹਿਰ ਉਪਰ ਲਾਏ ਗਏ ਹਨ। ਉਨ੍ਹਾਂ ਵਿਚੋਂ ਕੁਝ ਟਿਊਬਵੈਲ ਚਲੇ ਹਨ ਬਾਕੀ ਦੇ ਖੜੇ ਹਨ। 2 ਸਾਲ ਹੋ ਗਏ ਨੇ ਬਾਕੀ ਜੁਆਬ ਜੇ ਉਨ੍ਹਾਂ ਨੂੰ ਪੁਛਦੇ ਹਾਂ ਤਾਂ ਉਹ ਅਫਸਰ ਕਹਿੰਦੇ ਹਨ ਕਿ 63 ਲੱਖ ਰੁਪਏ ਹੋਰ ਚਾਹੀਦੇ ਹਨ ਪਰ ਸਾਡੇ ਕੋਲ ਇਸ ਵਕਤ ਕੋਈ ਪੈਸਾ ਨਹੀਂ। ਡਿਪਟੀ ਸਪੀਕਰ ਸਾਹਿਬ, ਕੀ ਚੰਗਾ ਹੁੰਦਾ ਕਿ ਪਲੈਨ ਬਣਾਉਣ ਦੇ ਸਮੇਂ ਅਗਰ ਸਰਕਾਰ ਵੱਧ ਪੈਸਾ ਇਧਰ ਰਖਦੀ। ਇਹ ਜਿਹੜਾ 1 ਕਰੋੜ 20 ਲੱਖ ਰੁਪਇਆ ਅਪਰ ਬਾਰੀ ਦੁਆਬ ਤੇ ਖ਼ਰਚ ਕੀਤਾ ਗਿਆ ਹੈ ਇਸ ਦੇ ਨਾਲ 98 ਟਿਊਬਵੈਲਜ਼ ਬੋਰ ਹੋਏ ਹਨ ਜਿਹੜੇ ਕਿ ਇਸ ਸਮੇਂ ਤਕ ਚਾਲੂ ਨਹੀਂ ਹੋਏ। ਜਿਹੜਾ ਬਾਕੀ ਦਾ ਪੈਸਾ ਲਗਣਾ ਹੈ ਇਸ ਸਾਲ ਦੇ ਬਜਟ ਵਿਚੋਂ ਪੈਸਾ ਦੇ ਕੇ ਉਨ੍ਹਾਂ ਨੂੰ ਚਾਲੂ ਕਰਨਾ ਚਾਹੀਦਾ ਹੈ ਕਿਉਂਕਿ ਉਨ੍ਹਾਂ ਨੇ ਬਾਰਡਰ ਦੇ ਸਾਰੇ ਇਲਾਕੇ ਨੂੰ ਸੈਰਾਬ ਕਰਨਾ ਹੈ। ਜਿਹੜੇ ਟਿਊਬਵੈਲ ਲਗ ਚੁਕੇ ਹਨ ਚਾਲੂ ਹੋ ਕੇ ਕਿਸਾਨਾਂ ਨੂੰ ਫਾਇਦਾ ਦੇ ਸਕਦੇ, ਪਰ ਜਿਹੜੇ ਹਰਿਆਣਾ ਵਾਲਿਆਂ ਨੇ ਨਹਿਰਾਂ ਤੇ ਟਿਊਬਵੈਲ ਲਾਏ ਹਨ ਉਹ ਫੇਲ੍ਹ ਹੋ ਚੁਕੇ ਹਨ। ਇਹ ਜਿਹੜੇ ਟਿਊਬਵੈਲ ਲਾਉਣੇ ਹਨ ਉਥੇ ਲਾਏ ਜਾਣ ਜਿਥੇ ਮਿੱਠਾ ਪਾਣੀ ਹੋਵੇ। ਸਾਡੇ ਇਲਾਕੇ ਵਿਚ ਪੰਜ ਸੌ ਫ਼ੁਟ ਤਕ ਖਾਰਾ ਪਾਣੀ ਹੈ। ਇਹ ਜਿਹੜੀ ਟਿਊਬਵੈਲਾਂ ਦੀ ਸਕੀਮ ਹੈ ਇਹ ਅੱਛੀ ਹੈ ਅਤੇ ਇਸ ਨੂੰ ਛੇਤੀ ਮੁਕੰਮਲ ਕੀਤਾ ਜਾਵੇ। (ਘੰਟੀ) ਬਸ ਜੀ ਮੈਂ ਦੋ ਮਿੰਟ ਹੋਰ ਲਵਾਂਗਾ। ਜਮਹੂਰੀ ਹੱਕਾਂ ਦੇ ਮੁਤਾਬਕ ਇੰਸਪੈਕਟਰ ਹੜਤਾਲ ਕਰ ਬੈਠੇ ਸਨ ਅਤੇ ਉਨ੍ਹਾਂ ਦੇ 67 ਕੇਸ ਅਜੇ ਤਕ ਵਾਪਸ ਨਹੀਂ ਲਏ ਜਦੋਂ ਸਰਕਾਰ ਨੇ ਕਿਹਾ ਸੀ ਕਿ ਸਾਰੇ ਕੇਸ ਵਾਪਸ ਲੈ ਲਵਾਂਗੇ। (ਘੰਟੀ)

ਡਿਪਟੀ ਸਪੀਕਰ ਸਾਹਿਬ, ਇਹ ਸਰਕਾਰ ਸੋਸ਼ਲਿਜ਼ਮ ਦਾ ਬੜਾ ਨਾਹਰਾ ਲਾਉਂਦੀ ਹੈ। ਇਹ ਕਹਿੰਦੇ ਹਨ ਕਿ ਅਸੀਂ ਖੇਤੀਬਾੜੀ ਦੀ ਤਰੱਕੀ ਕਰਾਂਗੇ। ਡਿਪਟੀ ਸਪੀਕਰ ਸਾਹਿਬ, ਹਰਚੰਦ ਸਿੰਘ ਕਮੇਟੀ ਦੀ ਰਪੋਟ ਦੇ ਮੁਤਾਬਿਕ ਜਿਹੜੇ ਅਫਸਰ ਕਸੂਰਵਾਰ ਪਾਏ ਗਏ ਉਨ੍ਹਾਂ ਨੂੰ ਤਰੱਕੀਆਂ ਦਿਤੀਆਂ ਗਈਆਂ ਹਨ ਅਤੇ ਉਨ੍ਹਾਂ ਤੋਂ ਇੱਕ ਮਰਲਾ ਵੀ ਜ਼ਮੀਨ ਨਹੀਂ ਲਈ ਗਈ। ਕਮੇਟੀ ਦੇ ਮੈਂਬਰਾਂ ਨੂੰ

ਖ਼ੁਦ ਵੇਖਿਆ ਕਿ ਕਿਸ ਤਰ੍ਹਾਂ ਲੋਕਾਂ ਨੂੰ ਕੱਢ ਕੇ ਜ਼ਮੀਨ ਹਾਸਲ ਕੀਤੀ ਗਈ । ਮੈਂ ਮੰਗ ਕਰਾਂਗਾ ਕਿ ਉਨ੍ਹਾਂ ** ** **ਤੋਂ ਜ਼ਮੀਨ ਲੈ ਕੇ ਗਰੀਬ ਹਰੀਜਨਾਂ ਨੂੰ, ਹਲ ਵਾਹਕਾਂ ਅਤੇ ਗਰੀਬ ਕਿਸਾਨਾਂ ਨੂੰ ਦਿੱਤੀ ਜਾਵੇ । (ਘੰਟੀ)

**ਸ੍ਰੀ ਡਿਪਟੀ ਸਪੀਕਰ** : ਇਹ ਜੋ ਕੁਝ ਕਹਿ ਰਹੇ ਹਨ ਇਹ ਇਰੈਲੇਵੈਂਟ ਹੈ, ਇਸ ਲਈ ਰਿਕਾਰਡ ਨਾ ਕੀਤਾ ਜਾਵੇ । (Whatever the hon. Member is saying is irrelevant and should not be recorded.)

**ਸਰਦਾਰ ਮਹਿੰਦਰ ਸਿੰਘ ਸਾਈਆਂਵਾਲਾ** (ਫਿਰੋਜ਼ਪੁਰ ਛਾਉਣੀ) : ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਮੰਗ ਨੰ: 24 ਤੇ ਬੋਲਣਾ ਚਾਹੁੰਦਾ ਹਾਂ । ਪੰਜਾਬ ਵਿੱਚ ਖੇਤੀ ਬਾੜੀ ......

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ** ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। (This is no point of order.)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਜੋ ਕੁਝ ਚੇਅਰ ਦੀ ਪਰਮਿਸ਼ਨ ਤੋਂ ਬਿਨਾਂ ਕਹਿ ਰਹੇ ਹਨ ਰਿਕਾਰਡ ਨਾ ਕੀਤਾ ਜਾਵੇ । (Whatever the hon. Member is saying without the permission of the Chair should not be recorded.)

**ਸਰਦਾਰ ਮਹਿੰਦਰ ਸਿੰਘ ਸਾਈਆਂਵਾਲਾ** (ਫਿਰੋਜ਼ਪੁਰ ਛਾਉਣੀ): ਡਿਪਟੀ ਸਪੀਕਰ ਸਾਹਿਬ, ਮੈਂ ਆਪ ਦਾ ਧਿਆਨ ਡਿਮਾਂਡ ਨੰ: 24 ਜੋ ਖੇਤੀਬਾੜੀ ਨਾਲ ਸਬੰਧਤ ਹੈ, ਬਾਰੇ ਕੁਝ ਜ਼ਰੂਰੀ ਨੁਕਤਿਆਂ ਵਲ ਧਿਆਨ ਦਿਵਾਉਣਾ ਚਾਹੁੰਦਾ ਹਾਂ । ਪੰਜਾਬ ਇਕ ਖੇਤੀ ਪ੍ਰਧਾਨ ਸੂਬਾ ਹੈ । ਇਸ ਦੀ ਵਸੋਂ ਦਾ 76.3 ਫੀ ਸਦੀ ਹਿੱਸਾ ਪਿੰਡਾਂ ਵਿਚ ਰਹਿੰਦਾ ਹੈ ਅਤੇ ਸਰਕਾਰ ਦੀ ਆਮਦਨ ਦਾ 43 ਫੀ ਸਦੀ ਹਿੱਸਾ ਖੇਤੀ ਤੋਂ ਪ੍ਰਾਪਤ ਹੁੰਦਾ ਹੈ । ਪੰਜਾਬ ਨੇ ਅਕਾਲੀ ਸਰਕਾਰ ਵੇਲੇ 27 ਲੱਖ ਟਨ ਕਣਕ ਕੇਂਦਰੀ ਪੂਲ ਲਈ ਦਿੱਤੀ ਸੀ ਜੋ ਇਸ ਸਾਲ ਘਟ ਕੇ 10 ਲੱਖ ਟਨ ਰਹਿ ਗਈ ਹੈ । 1967 ਦੀਆਂ ਚੋਣਾਂ ਤੋਂ ਬਾਅਦ ਪੰਜਾਬ ਵਿਚ ਯੂਨਾਈਟਿਡ ਫਰੰਟ ਦੀ ਸਰਕਾਰ ਬਣੀ ਅਤੇ ਉਸਨੇ ਖੇਤੀ ਦੀਆਂ ਲੋੜਾਂ ਨੂੰ ਮੁੱਖ ਰਖਦੇ ਇਸ ਦੇ ਵਿਕਾਸ ਲਈ ਪੰਜ ਕਿਸਮ ਦੇ ਟੈਕਸ ਮੁਆਫ ਕੀਤੇ । ਜਿਨ੍ਹਾਂ ਵਿਚ ਪੰਜ ਏਕੜ ਦੇ ਮਾਲਕਾਂ ਨੂੰ ਮਾਲੀਆ ਦੀ ਮਾਫੀ ਅਤੇ ਬੈਟਰਮੈਂਟ ਲੇਵੀ ਦੀ ਵੀ ਮਾਫੀ ਸ਼ਾਮਲ ਸੀ ।

**ਭਗਤ ਗੁਰਾਂ ਦਾਸ ਹੰਸ**: ਡਿਪਟੀ ਸਪੀਕਰ ਸਾਹਿਬ, ਆਨਰੇਬਲ ਮੈਂਬਰ ਪੜ੍ਹ ਕੇ ਸਪੀਚ ਕਰ ਰਹੇ ਹਨ । ਪੜ੍ਹ ਕੇ ਤਾਂ ਇਹ ਬੋਲ ਨਹੀਂ ਸਕਦੇ ।

**ਸ੍ਰੀ ਡਿਪਟੀ ਸਪੀਕਰ**: ਤੁਸੀਂ ਪੜ੍ਹ ਕੇ ਨਾ ਬੋਲੋ ।(Please do not read your speech.)

**ਸਰਦਾਰ ਮਹਿੰਦਰ ਸਿੰਘ ਸਾਈਆਂਵਾਲਾ**: ਫਿਰ ਅਕਾਲੀ ਸਰਕਾਰ ਨੇ ਕਿਸਾਨ, ਪਛੜੇ ਵਰਗਾਂ ਨੂੰ ਹੋਰ ਸਹੂਲਤਾਂ ਦਿੱਤੀਆਂ ਜਿਸ ਕਰਕੇ ਖੇਤੀ ਦੀ ਪੈਦਾਵਾਰ ਵਿੱਚ ਵਾਧਾ ਹੋਣਾਂ ਸ਼ੁਰੂ ਹੋਇਆ ਅਤੇ

*Not recorded Expunged as ordered by the Chair.

[ਸਰਦਾਰ ਮਹਿੰਦਰ ਸਿੰਘ ਸਾਈਆਂਵਾਲਾ]

ਇਸ ਨੂੰ ਹਰਾ ਇਨਕਲਾਬ ਕਿਹਾ ਗਿਆ । ਅਨਾਜ ਦੀ ਪੈਦਾਵਾਰ ਜੋ 1969 ਅਤੇ 1970 ਵਿੱਚ 69.24 ਲੱਖ ਟਨ ਸੀ ਵਧ ਕੇ 1971-72 ਵਿੱਚ 79 ਲੱਖ ਟਨ ਹੋ ਗਈ । ਫਿਰ ਘਟ ਕੇ 1973-74 ਵਿਚ 76.4 ਲੱਖ ਟਨ ਰਹਿ ਗਈ । ਇਸ ਤੋਂ ਸਰਕਾਰ ਦੀ ਖੇਤੀ ਦੀ ਨੀਤੀ ਦੇ ਅਸਰ ਦਾ ਪਤਾ ਲੱਗਦਾ ਹੈ । ਇਸ ਸਰਕਾਰ ਦੇ ਆਉਣ ਨਾਲ ਹੀ ਪੈਦਾਵਾਰ ਦੀ ਰਫਤਾਰ ਵੀ ਰੁਕ ਗਈ । ਕਣਕ ਦੀ ਪੈਦਾਵਾਰ ਪਿਛਲੇ ਤਿੰਨ ਸਾਲਾਂ ਤੋਂ ਘਟ ਰਹੀ ਹੈ । ਕਪਾਹ ਦੀ ਪੈਦਾਵਾਰ ਨਿਸ਼ਾਨਿਆਂ ਤੋਂ ਘਟ ਰਹੀ ਹੈ । ਇਸ ਦੇ ਰਾਜ ਵਿੱਚ ਹੀ ਕਿਸਾਨ ਵਿਰੋਧੀ ਨੀਤੀ ਦਾ ਦੌਰ ਸ਼ੁਰੂ ਹੋਇਆ ਹੈ । ਆਉਣ ਵਾਲਾ ਸਮਾਂ ਇਸ ਗੱਲ ਦੀ ਗਵਾਹੀ ਭਰੇਗਾ ਕਿ ਇਸ ਸਰਕਾਰ ਨੇ ਆਪਣੀਆਂ ਗ਼ਲਤ ਨੀਤੀਆਂ ਨਾਲ ਹਰੇ ਇਨਕਲਾਬ ਦਾ ਗਲ ਘੁਟਿਆ ਹੈ । ਅੱਜ ਪੰਜਾਬ ਦਾ ਕਿਸਾਨ ਆਪਣੇ ਆਪ ਨੂੰ ਨਿਮਾਣਾ ਅਤੇ ਯਤੀਮ ਮਹਿਸੂਸ ਕਰ ਰਿਹਾ ਹੈ ਕਿਉਂਕਿ ਸਰਕਾਰ ਇਸਦੇ ਹਿਤ ਕੁਰਬਾਨ ਕਰਕੇ ਆਪਣੇ ਪੋਲੀਟੀਕਲ ਬਾਸਾਂ ਨੂੰ ਖੁਸ਼ ਕਰ ਰਹੀ ਹੈ । ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਦਸਣਾ ਚਾਹੁੰਦਾ ਹਾਂ ਕਿ ਕਿਸਾਨ ਦੀ ਆਮਦਨ ਦਾ ਇਕੋ ਇਕ ਸਾਧਨ ਫਸਲਾਂ ਦੀ ਕੀਮਤ ਹੈ । ਆਰਥਕ ਸਿਧਾਂਤਾ ਅਨੁਸਾਰ ਇਹ ਇਤਨੀਆਂ ਹੋਣੀਆਂ ਚਾਹੀਦੀਆਂ ਹਨ ਕਿ ਕਿਸਾਨ ਦੀ ਖੇਤੀ ਦੀ ਲਾਗਤ ਪੂਰੀ ਹੋ ਕੇ ਜਾਇਜ਼ ਮੁਨਾਫਾ ਹੋ ਸਕੇ ਤਾਂ ਜੋ ਕਿਸਾਨਾਂ ਦੇ ਰਹਿਣ ਸਹਿਣ ਦੇ ਪੱਧਰ ਵਿੱਚ ਸੁਧਾਰ ਹੋਵੇ ਤਾਂ ਜੋ ਇਨ੍ਹਾਂ ਦੀ ਪੈਦਾਵਾਰ ਨੂੰ ਵਧਾਉਣ ਦਾ ਉਤਸ਼ਾਹ ਵਧ ਸਕੇ । ਇਨ੍ਹਾਂ ਗੱਲਾਂ ਦੇ ਆਧਾਰ ਤੇ ਆਪੋਜ਼ੀਸ਼ਨ ਸਰਕਾਰ ਵੇਲੇ ਕਣਕ ਦੀ ਕੀਮਤ 76 ਰੁਪਏ ਸੀ ਅਤੇ ਇਹ ਸਾਰਾ ਸਾਲ ਕਾਇਮ ਰਹਿੰਦੀ ਸੀ ।

**ਸ੍ਰੀ ਡਿਪਟੀ ਸਪੀਕਰ:** ਤੁਸੀਂ ਪਾਵਰ ਅਤੇ ਇਰੀਗੇਸ਼ਨ ਦੀ ਡਿਮਾਂਡ ਤੇ ਬੋਲੋ । ਤੁਸੀਂ ਤਾਂ ਐਗਰੀਕਲਚਰ ਦੀ ਡਿਮਾਂਡ ਤੇ ਬੋਲ ਰਹੇ ਹੋ । (You should speak on the demand for Power and Irrigation. You are speaking on the Demand for Agriculture).

**ਸਰਦਾਰ ਮਹਿੰਦਰ ਸਿੰਘ ਸਾਈਆਂ ਵਾਲਾ:** ਡਿਪਟੀ ਸਪੀਕਰ ਸਾਹਿਬ, ਮੈਂ ਡਿਮਾਂਡ ਨੰ: 24-ਐਗਰੀਕਲਚਰ ਤੇ ਬੋਲ ਰਿਹਾ ਹਾਂ ਜਿਹੜੀ ਕਿ ਅਜੰਡੇ ਤੇ ਹੈ । ਮੈਂ ਦਸਣਾ ਚਾਹੁੰਦਾ ਹਾਂ ਕਿ ਅਜ ਦੀਆਂ ਫਸਲਾਂ ਦੀਆਂ ਕੀਮਤਾਂ ਕਿਸਾਨ-ਮਾਰੂ ਹਨ । ਪਿਛਲੇ ਇੱਕ ਸਾਲ ਦੇ ਦੌਰਾਨ ਆਬਿਆਨਾ ਮੁਆਮਲਾ ਦੀ ਦਰ 2 ਤੋਂ 3 ਗੁਣਾ ਵਧ ਗਈ ਹੈ । ਖਾਦ ਦੀ ਕੀਮਤ 90 ਫੀ ਸਦੀ ਵਧ ਗਈ ਹੈ। ਮੋਬਿਲ ਆਇਲ ਦੀ ਕੀਮਤ 100 ਫੀ ਸਦੀ ਵਧ ਗਈ ਹੈ । ਬਿਜਲੀ ਦਾ ਰੇਟ 50 ਫੀ ਸਦੀ ਵਧ ਗਿਆ ਹੈ । ਛੋਟੇ ਟਰੈਕਟਰ ਦੀ ਕੀਮਤ ਵਧ ਕੇ 50,000 ਰੁਪਏ ਹੋ ਗਈ ਹੈ । 1967 ਤੋਂ 1974 ਤਕ ਖੇਤੀ ਸਬੰਧੀ ਵਸਤਾਂ ਦੀ ਕੀਮਤ ਵਿੱਚ 75 ਫੀ ਸਦੀ ਵਾਧਾ ਹੋਇਆ ਹੈ । ਪਰ ਕਣਕ ਦੀ ਕੀਮਤ 76 ਰੁਪਏ ਤੋਂ ਸਿਰਫ 105 ਰੁਪਏ ਹੋਈ ਹੈ । ਛੋਲੇ ਦੀ ਕੀਮਤ 52 ਰੁਪਏ ਤੋਂ ਸਿਰਫ 74 ਰੁਪਏ ਹੋਈ ਹੈ । ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਇਸ ਸਰਕਾਰ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਦੋਂ ਲਾਗਤ 75 ਫੀ ਸਦੀ ਵਧੀ ਪਰ ਪੈਦਾਵਾਰ ਦੀ ਕੀਮਤ ਸਿਰਫ 38 ਤੋਂ 42 ਫੀ ਸਦੀ ਵਧੀ, ਕੀ ਇਹ ਵਾਧਾ ਕਿਸਾਨ ਨੂੰ ਆਰਥਿਕ ਤੌਰ ਤੇ ਜੀਉਂਦਾ ਰਖ ਸਕਦਾ ਹੈ ਅਤੇ ਕਿਸਾਨ ਦੇ ਉਤਸ਼ਾਹ ਨੂੰ ਵਧਾ ਸਕਦਾ ਹੈ ? ਇਸ ਸਰਕਾਰ ਨੇ ਕਿਸਾਨਾਂ ਨੂੰ ਆਰਥਕ ਤੌਰ ਤੇ ਤਬਾਹ ਕਰਕੇ ਘਸਿਆਰੇ ਬਣਾਉਣ ਦੀ ਯੋਜਨਾ ਬਣਾਈ ਹੋਈ ਹੈ ।

**Mr. Deputy Speaker:** I read out rule 94 of the Rules of Procedure and Conduct of Business in the Punjab Legislative Assembly for your information. It reads—

> "A member other than a Minister may not read his speech but may refresh his memory by reference to notes.

**ਸਰਦਾਰ ਮਹਿੰਦਰ ਸਿੰਘ ਸਾਈਆਂਵਾਲਾ :** ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਫੈਕਟਸ ਨੋਟ ਕੀਤੇ ਹੋਏ ਹਨ । ਕਣਕ ਦੇ ਵਿਉਪਾਰ ਵਿਚ ਮਾਰਕਫੈਡ ਅਤੇ ਸਰਕਾਰ ਦੀਆਂ ਸੋਸਾਇਟੀਆਂ ਤੇ 30 ਰੁਪਏ ਫੀ ਕੁਇੰਟਲ ਮੁਨਾਫਾ ਕਮਾਇਆ ਹੈ ਜੋ ਕਿ ਗਰੀਬ ਕਿਸਾਨ ਦਾ ਹੱਕ ਬਣਦਾ ਸੀ । ਇਸ ਇਕ ਸਾਲ ਦੇ ਦੌਰਾਨ ਸਰਕਾਰ ਨੇ ਅਸ਼ਟਾਮ ਡਿਊਟੀ ਵਧਾਈ । ਬਸਾਂ ਦੇ ਕਰਾਏ ਵਧਾਏ । ਡੀਜ਼ਲ ਤੇ ਸੇਲਜ਼ ਟੈਕਸ ਵਿੱਚ ਵਾਧਾ ਕੀਤਾ । ਇਨ੍ਹਾਂ ਰਾਹੀਂ ਗਰੀਬ ਕਿਸਾਨਾਂ ਤੇ ਜਨਤਾ ਉਪਰ 18 ਕਰੋੜ ਰੁਪਏ ਦਾ ਭਾਰ ਪਾਇਆ। ਇਸ ਨਵੇਂ ਬਜਟ ਵਿਚ ਇਨ੍ਹਾਂ ਟੈਕਸਾਂ ਦਾ ਭਾਰ ਵਧਾ ਕੇ 30 ਕਰੋੜ ਰੁਪਏ ਹੋ ਗਿਆ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਸਰਕਾਰ ਨੂੰ ਦਸਣਾ ਚਾਹੁੰਦਾ ਹਾਂ ਕਿ ਜੇ ਇਸ ਨੂੰ ਕਿਸਾਨ ਨਾਲ ਕੋਈ ਹਮਦਰਦੀ ਹੈ ਤਾਂ ਇਹ ਕੇਂਦਰੀ ਸਰਕਾਰ ਨੂੰ ਮਜਬੂਰ ਕਰਕੇ ਅਨਾਜ ਦੀ ਕੀਮਤ ਘਟ ਤੋਂ ਘਟ ਏਨੀ ਮੁਕਰੱਰ ਕਰਾਵੇ ਜਿਸ ਕੀਮਤ ਉਪਰ ਅਸੀਂ ਬਾਹਰਲੇ ਦੇਸ਼ਾਂ ਤੋਂ ਅਨਾਜ ਖਰੀਦ ਰਹੇ ਹਾਂ ਕਿਸਾਨ ਨੂੰ ਲੋੜ ਵਾਲੀਆਂ ਸਾਰੀਆਂ ਵਸਤੂਆਂ ਪੁਰਾਣੀਆਂ ਕੀਮਤਾਂ ਉਪਰ ਸਪਲਾਈ ਕਰੇ । ਡਿਪਟੀ ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਸਰਕਾਰ ਦਾ ਧਿਆਨ ਦਿਵਾਉਂਦਾ ਹਾਂ ਕਿ ਖਾਦ ਦੀਅ ਕੀਮਤਾਂ ਵਿਚ ਤਾਂ ਵਾਧਾ ਹੋਇਆ ਹੈ । ਅੱਜ ਕਲ ਖਾਦ ਦੇ ਵਿਚ ਵੀ ਮਿਲਾਵਟ ਹੋ ਰਹੀ ਹੈ । ਉਸ ਦੀ ਮਿਸਾਲ ਤਲਵੰਡੀ ਭਾਈ ਦੀ ਮੌਜੂਦ ਹੈ । ਇਥੋਂ ਦੇ ਡਿਪਟੀ ਕਮਿਸ਼ਨਰ ਨੇ ਛਾਪਾ ਮਾਰਿਆ ਅਤੇ ਯੂਨੀਵਰਸਟੀ ਵਲੋਂ ਇਹ ਜਵਾਬ ਆਇਆ ਕਿ ਉਹ ਖਾਦ ਟੈਸਟ ਕਰਨ ਤੇ ਸਬ ਸਟੈਂਡਰਡ ਪਾਈ ਗਈ ਅਤੇ ਉਸ ਦੇ ਵਿਚ ਮਿਲਾਵਟ ਸੀ । * × × ×

**ਸ੍ਰੀ ਡਿਪਟੀ ਸਪੀਕਰ:** ਇਹ ਪਰਸਨਲ ਐਲੀਗੇਸ਼ਨ ਹੈ । ਚੀਫ ਮਨਿਸਟਰ ਤੋਂ ਇਹ ਐਕਸ-ਪੈਕਟ ਕੀਤਾ ਜਾਂਦਾ ਹੈ ਕਿ ਉਹ ਜਸਟਿਸ ਕਰੇ । ਇਸ ਲਈ ਇਹ ਲਫਜ਼ ਰਿਕਾਰਡ ਵਿਚੋਂ ਕੱਟੇ ਜਾਣ । (This is a personal allegation. We expect justice from the Chief Minister. Therefore, these words may be expunged.)

**ਸਰਦਾਰ ਮਹਿੰਦਰ ਸਿੰਘ ਸਾਈਆਂਵਾਲਾ :** ਮੈਂ, ਡਿਪਟੀ ਸਪੀਕਰ ਸਾਹਿਬ, ਗਿਆਨੀ ਜੀ ਦਾ ਨਾਂ ਲੈ ਕੇ ਨਹੀਂ ਕਿਹਾ । ਮੈਂ ਤਾਂ ਉਨ੍ਹਾਂ ਦੀ ਚੀਫ ਮਨਿਸਟਰ ਦੇ ਤੌਰ ਤੇ ਇਹ ਗਲ ਕਹੀ ਹੈ ।

**ਡਾਕਟਰ ਬਲਦੇਵ ਪ੍ਰਕਾਸ਼ :** ਡਿਪਟੀ ਸਪੀਕਰ ਸਾਹਿਬ, ਇਹ ਕਹਿਣਾ ਕਿ ਫਲਾਣਾ ਕੇਸ ਦਬਾਇਆ ਗਿਆ ਹੈ ਜਾਂ ਉਸ ਦੇ ਵਿਚ ਰਿਆਇਤ ਹੋ ਰਹੀ ਹੈ, ਇਹ ਅਨਪਾਰਲੀਮੈਂਟਰੀ ਨਹੀਂ ਹੈ । ਇਸ ਤਰ੍ਹਾਂ ਦਾ ਕੋਈ ਪ੍ਰੀਸੀਡੈਂਟ ਨਹੀਂ ਹੈ । ਲੋਕ ਸਭਾ ਵਿਚ ਰੋਜ਼ ਇਹੋ ਜਿਹੀਆਂ ਗੱਲਾਂ ਹੁੰਦੀਆਂ ਹਨ ਇਹ ਕਦੇ ਐਕਸਪੰਜ ਨਹੀਂ ਹੋ ਸਕਦਾ ।

**ਸ੍ਰੀ ਡਿਪਟੀ ਸਪੀਕਰ :** ਕਿਉਂਕਿ ਇਹ ਸਾਰਾ ਇਰਰੈਲੇਵੈਂਟ ਹੈ, ਇਸ ਲਈ ਕਟਾਇਆ ਗਿਆ ਹੈ । (As this is irrelevant, it has been expunged.)

**ਡਾਕਟਰ ਬਲਦੇਵ ਪ੍ਰਕਾਸ਼ :** ਜੇਕਰ ਕੋਈ ਐਲੀਗੇਸ਼ਨ ਲਾਇਆ ਹੈ ਤਾਂ ਚੀਫ ਮਨਿਸਟਰ ਸਾਹਿਬ ਉਸਦਾ ਜਵਾਬ ਦੇਣ ।

---

*Expunged as ordered by the Chair.

**ਸਰਦਾਰ ਮਹਿੰਦਰ ਸਿੰਘ ਸਾਈਆਂ ਵਾਲਾ :** ਡਿਪਟੀ ਸਪੀਕਰ ਸਾਹਿਬ, ਮੈਂ ਜਵਾਬ ਚਾਹ-ਵਾਂਗਾ ਚੀਫ ਮਨਿਸਟਰ ਸਾਹਿਬ ਤੋਂ । ਡਿਪਟੀ ਸਪੀਕਰ ਸਾਹਿਬ, ਮੈਂ ਇਹ ਤੁਹਾਡੇ ਰਾਹੀਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੇਕਰ ਇਸ ਤਰ੍ਹਾਂ ਦੇ ਹਾਲਾਤ ਰਹੇ ਤਾਂ ਕਿਸਾਨ ਦੀ ਹਾਲਤ ਹੋਰ ਵੀ ਮਾੜੀ ਹੋ ਜਾਵੇਗੀ ।

ਡਿਪਟੀ ਸਪੀਕਰ ਸਾਹਿਬ, ਮਾਰਕਫੈਡ ਦੇ ਤਿੰਨ ਕਾਰਖਾਨੇ ਰੇਹ ਦੇ ਹਨ ਔਰ ਤਿੰਨੇ ਹੀ ਫੇਲ੍ਹ ਹੋਏ ਹਨ । ਜਿਹੜੀ ਖਾਦ ਜ਼ਿਮੀਦਾਰਾਂ ਪਾਸ ਵੇਚੀ ਗਈ ਉਸ ਨਾਲ ਗਰੀਬ ਕਿਸਾਨ ਦਾ ਨੁਕਸਾਨ ਹੋਇਆ ਹੈ । ਜਿਹੜਾ ਪੰਜਾਬ ਵਿਚ ਗਰੀਨ ਰੈਵੋਲਿਊਸ਼ਨ ਅਕਾਲੀ ਸਰਕਾਰ ਵੇਲੇ ਆਇਆ ਸੀ ਇਨ੍ਹਾਂ ਨੇ ਉਸ ਦਾ ਗਲਾ ਘੁੱਟ ਦਿੱਤਾ ਹੈ ।

ਹੋਰ ਕਰਜ਼ਿਆਂ ਬਾਰੇ, ਡਿਪਟੀ ਸਪੀਕਰ ਸਾਹਿਬ, ਦੱਸਣਾ ਚਾਹੁੰਦਾ ਹਾਂ ਕਿ ਕੀ ਹਾਲਤ ਹੈ । ਪੰਜਾਬ ਵਿਚ ਕਿਸਾਨ ਨੂੰ ਕਰਜ਼ੇ ਵਾਪਸ ਮੋੜਨੇ ਪੈਂਦੇ ਹਨ ਤਾਂ ਉਹ ਨਵੇਂ ਕਰਜ਼ੇ ਲੈ ਕੇ ਹੀ ਵਾਪਸ ਕਰਦੇ ਹਨ ਕਿਉਂਕਿ ਉਹ ਇਤਨਾਂ ਦੱਬਿਆ ਹੋਇਆ ਹੈ ਕਿ ਕਰਜ਼ਾ ਵਾਪਸ ਨਹੀਂ ਕਰ ਸਕਦਾ । ਮੈਂ ਤੁਹਾਡੇ ਰਾਹੀਂ, ਡਿਪਟੀ ਸਪੀਕਰ ਸਾਹਿਬ, ਮੰਗ ਕਰਾਂਗਾ ਕਿ ਕਿਸਾਨ ਪਾਸੋਂ ਕਰਜ਼ਿਆਂ ਉਪਰ ਵਿਆਜ ਦੀ ਸ਼ਰਾਹ ਇੰਡਸਟਰੀ ਵਾਲੀ ਲੈਣੀ ਚਾਹੀਦੀ ਹੈ । (ਥੰਪਿੰਗ) ਹੁਣ 18% ਕੋਆਪ੍ਰੇਟਿਵ ਬੈਂਕਾਂ ਨੇ ਸੂਦ ਦੀ ਦਰ ਕਰ ਦਿਤੀ ਹੈ ਜਿਸ ਨਾਲ ਕਿ ਕਿਸਾਨ ਹੋਰ ਤਬਾਹ ਹੋ ਰਿਹਾ ਹੈ । ਪੰਜਾਬ ਇਕ ਖੇਤੀ ਬਾੜੀ ਵਾਲਾ ਸੂਬਾ ਹੈ । 75% ਆਬਾਦੀ ਇਸ ਦੀ ਖੇਤੀ ਬਾੜੀ ਉਪਰ ਨਿਰਭਰ ਹੈ । ਇਨ੍ਹਾਂ ਨੂੰ ਚਾਹੀਦਾ ਹੈ ਕਿ ਇੰਡਸਟਰੀ ਵਾਲੇ ਰੇਟਾਂ ਤੇ ਹੀ ਜ਼ਿਮੀਦਾਰਾਂ ਨੂੰ ਕਰਜ਼ੇ ਦੇਣ । ਪੰਜਾਬ ਦੀ ਇੰਡਸਟਰੀ ਜ਼ਿਮੀਦਾਰੇ ਦੀ ਹੀ ਹੈ । ਇਸ ਤੋਂ ਵੱਡੀ ਹੋਰ ਕੋਈ ਇੰਡਸਟਰੀ ਨਹੀਂ ਹੋ ਸਕਦੀ । ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਸੰਨ 1974–75 ਦਾ ਬੱਜਟ ਪੇਸ਼ ਕਰਦਿਆਂ ਫ਼ਾਇਨੈਂਸ ਮਨਿਸਟਰ ਨੇ ਇਹ ਮੰਨਿਆ ਸੀ ਕਿ ਥੇਈਂ ਡੈਮ ਦੀ ਚਰਚਾ 1964 ਤੋਂ ਚਲਦੀ ਹੈ । ਇਸ ਦੀ ਅੱਠ ਲੱਖ ਏਕੜ ਜ਼ਮੀਨ ਨੂੰ ਪਾਣੀ ਦੇਣ ਦੀ ਸਮਰੱਥਾ ਹੈ । ਪਿਛਲੇ ਸਾਲ ਦੇ ਬੱਜਟ ਵਿਚ ਕਿਹਾ ਸੀ ਕਿ ਇਸ ਦੀ ਮਨਜ਼ੂਰੀ ਮਿਲ ਗਈ ਹੈ ਲੇਕਿਨ ਅਫ਼ਸੋਸ ਦੀ ਗੱਲ ਹੈ ਕਿ ਇਸ ਸਾਲ ਦੇ ਬੱਜਟ ਵਿਚ ਕੋਈ ਵੀ ਰਕਮ ਇਸ ਵਾਸਤੇ ਨਹੀਂ ਰੱਖੀ ਗਈ । ਸੰਨ 1971–72 ਤੋਂ ਇਸ ਨਵੇਂ ਬੱਜਟ ਤਕ ਤਕ-ਰੀਬਨ 8 ਕਰੋੜ ਰੁਪਏ ਇਸ ਦੀ ਜਾਂਚ ਪੜਤਾਲ ਅਤੇ ਪਲਾਨਿੰਗ ਉਪਰ ਖਰਚ ਹੋ ਚੁਕੇ ਹਨ ਪਰ ਦਿੱਲੀ ਦੀ ਸਰਕਾਰ ਨੇ ਅਜੇ ਤਕ ਇਸ ਦੀ ਮਨਜ਼ੂਰੀ ਨਹੀਂ ਦਿੱਤੀ ।

**ਸ਼੍ਰੀ ਡਿਪਟੀ ਸਪੀਕਰ:** ਸਾਈਆਂਵਾਲਾ ਜੀ, ਸਰਕਾਰ ਨੇ ਦੋ ਕਰੋੜ ਰੁਪਿਆ ਇਸ ਬਜਟ ਵਿਚ ਇਸ ਕੰਮ ਲਈ ਰਖਿਆ ਹੈ । (Sayanwala Ji, the Government has made a provision of Rs. 2 crores in this Budget for this project.)

**ਸਰਦਾਰ ਮਹਿੰਦਰ ਸਿੰਘ ਸਾਈਆਂਵਾਲਾ:** ਡਿਪਟੀ ਸਪੀਕਰ ਸਾਹਿਬ, ਅੱਠ ਹਜ਼ਾਰ ਰੁਪਏ ਸਾਡੀ ਸਰਕਾਰ ਖਰਚ ਚੁਕੀ ਹੈ ਮਨਜ਼ੂਰੀ ਲੈਣ ਵਾਸਤੇ । ਇਸ ਲਈ ਮੈਂ ਇਸ ਸਰਕਾਰ ਤੋਂ ਤੁਹਾਡੇ ਰਾਹੀਂ ਇਹ ਮੰਗ ਕਰਦਾ ਹਾਂ ਕਿ ਇਸ ਸਰਕਾਰ ਨੂੰ ਕੋਈ ਹੱਕ ਨਹੀਂ ਹੈ ਗੱਦੀਆਂ ਤੇ ਰਹਿਣ ਦਾ । (ਥੰਪਿੰਗ) ਫਿਰ ਇਨ੍ਹਾਂ ਨੇ ਏਸ ਬਜਟ ਵਿਚ ਕੋਈ ਰਕਮ ਨਹੀਂ ਰਖੀ ਔਰ ਨਾਂ ਹੀ ਇਸ ਦੀ ਮਨਜ਼ੂਰੀ ਦਾ ਕੋਈ ਜ਼ਿਕਰ ਕੀਤਾ ਹੈ । ਇਸ ਤਰ੍ਹਾਂ ਹੀ ਕੇਂਦਰ ਦੀ ਸਰਕਾਰ ਦੀ ਹਰੀਕੇ ਡੈਮ ਤੇ ਜਿਹੜੀ ਸਕੀਮ ਬਣੀ ਹੈ, ਮੈਂ ਚੀਫ ਮਨਿਸਟਰ ਸਾਹਿਬ ਨੂੰ ਅਤੇ ਸਰਕਾਰ ਨੂੰ ਆਖਾਂਗਾ ਕਿ ਜੇਕਰ ਇਸ ਨੂੰ ਤੁਸੀਂ ਪੰਜਾਬ ਤੋਂ ਬਾਹਰ ਕੱਢ ਦਿੱਤਾ ਤਾਂ ਉਹ ਤੁਹਾਡੇ ਕਫ਼ਨ ਵਿਚ ਆਖਰੀ ਕਿਲ ਹੋਵੇਗੀ (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਬਿਜਲੀ ਦਾ ਸੰਕਟ ਹੈ । ਕਿਸਾਨ ਮਜ਼ਦੂਰ ਤੇ ਸਨਅਤਕਾਰ

ਇਸ ਦਾ ਸ਼ਿਕਾਰ ਹੋ ਰਹੇ ਹਨ। ਹਰ ਰੋਜ਼ ਤਕਰੀਬਨ ਦੋ ਕਰੋੜ ਰੁਪਏ ਦਾ ਘਾਟਾ ਪੈ ਰਿਹਾ ਹੈ ਪਰ ਪੰਜਾਬ ਦੀ ਸਾਢੇ ਦਸ ਲੱਖ ਯੂਨਿਟ ਬਿਜਲੀ ਰੋਜ਼ਾਨਾ ਦਿੱਲੀ ਨੂੰ ਜਾ ਰਹੀ ਹੈ । ਇਹ ਪੁਰਾਣਾ ਸਮਝੌਤਾ ਅਪਰੈਲ, 1975 ਵਿਚ ਖਤਮ ਹੋ ਰਿਹਾ ਹੈ । ਇਸ ਲਈ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਮੰਗ ਕਰਦਾ ਹਾਂ ਕਿ ਇਸ ਸਪਲਾਈ ਲਈ ਕੋਈ ਨਵਾਂ ਸਮਝੌਤਾ ਨਾ ਕੀਤਾ ਜਾਵੇ ਅਤੇ ਇਹ ਬਿਜਲੀ ਪੰਜਾਬ ਦੀ ਖੇਤੀ ਅਤੇ ਇੰਡਸਟਰੀ ਨੂੰ ਦਿੱਤੀ ਜਾਵੇ । (ਘੰਟੀ) ਤਾਂ ਕਿ ਮਜ਼ਦੂਰ ਜਿਹੜਾ ਵਿਹਲਾ ਬੈਠਾ ਹੈ ਉਸ ਨੂੰ ਕੰਮ ਮਿਲ ਸਕੇ ।

ਡਿਪਟੀ ਸਪੀਕਰ ਸਾਹਿਬ, ਮੈਂ ਇਕ ਹੋਰ ਮੰਗ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਨੂੰ ਬਿਜਲੀ ਪਲਾਂਟ ਦੀ ਲੋੜ ਹੈ ਅੌਰ ਸਾਡੇ ਦੇਸ਼ ਵਿਚ ਤਾਰਾਪੁਰ ਦੇ ਸਥਾਨ ਤੇ ਇਕ ਐਟਮੀ ਬਿਜਲੀ ਘਰ 420 ਮੈਗਾਵਾਟ ਦੀ ਸ਼ਕਤੀ ਵਾਲਾ ਚਲ ਰਿਹਾ ਹੈ ।

(ਇਸ ਸਮੇਂ ਸ੍ਰੀ ਕੇਸ਼ੋ ਰਾਮ ਗੋਇਲ ਜੀ ਖੜੇ ਹੋ ਕੇ ਪੁਆਇੰਟ ਆਫ਼ ਆਰਡਰ ਦੀ ਮੰਗ ਕਰਨ ਲਗੇ ।)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਵੱਡੇ ਭਾਈ ਬੈਠ ਜਾ, ਤੂੰ ਕੀ ਪੁਆਇੰਟ ਆਫ਼ ਆਰਡਰ ਕਰੇਂਗਾ ।(ਹਾਸਾ)

**ਸ੍ਰੀ ਕੇਸ਼ੋ ਰਾਮ ਗੋਇਲ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਆਇਆ ਕੋਈ ਮੈਂਬਰ ਲਿਖੀ ਹੋਈ ਸਪੀਚ ਵੀ ਇਥੇ ਪੜ੍ਹ ਸਕਦਾ ਹੈ ? ਇਨ੍ਹਾਂ ਦੀ ਸਪੀਚ ਲਿਖੀ ਹੋਈ ਹੈ ਜਿਹੜੀ ਇਹ ਪੜ੍ਹ ਰਹੇ ਹਨ । (ਹਾਸਾ)

**ਸਰਦਾਰ ਮਹਿੰਦਰ ਸਿੰਘ ਸਾਈਆਂਵਾਲਾ** : ਸੋ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿ ਰਿਹਾ ਸੀ ਕਿ ਤਾਰਾਪੁਰ ਵਿਚ 420 ਮੈਗਾਵਾਟਸ ਦਾ ਐਟਮੀ ਬਿਜਲੀ ਘਰ ਚਲ ਰਿਹਾ ਹੈ। ਤਿੰਨ ਹੋਰ ਪਲਾਂਟਸ ਰਾਜਿਸਥਾਨ, ਮਦਰਾਸ ਅੌਰ ਯੂ.ਪੀ. ਵਿਚ ਬਣਾਏ ਜਾ ਰਹੇ ਹਨ । ਇਨ੍ਹਾਂ ਤਿੰਨਾਂ ਸੂਬਿਆਂ ਵਿਚ ਕੇਂਦਰ ਦੀ ਸਰਕਾਰ ਨੇ ਐਟਮੀਂ ਘਰ ਬਣਾਉਣ ਦੀ ਮਨਜ਼ੂਰੀ ਦੇ ਦਿਤੀ ਹੈ ਪਰ ਪੰਜਾਬ ਦੀ ਇਸ ਮੰਗ ਨੂੰ ਕੇਂਦਰ ਸਰਕਾਰ ਦੁਆਰਾ ਮੰਨਿਆਂ ਨਹੀਂ ਜਾ ਰਿਹਾ । ਇਸ ਤੋਂ ਸਾਫ ਜ਼ਾਹਿਰ ਹੁੰਦਾ ਹੈ ਕਿ ਕੇਂਦਰ ਦੀ ਸਰਕਾਰ ਪੰਜਾਬ ਦੀ ਸਰਕਾਰ ਨਾਲ ਸੁਤੇਲੀ ਮਾਂ ਵਾਲਾ ਸਲੂਕ ਕਰਦੀ ਹੈ । ਇਸ ਲਈ ਮੈਂ ਮੰਗ ਕਰਦਾ ਹਾਂ ਕਿ ਇਕ ਐਟਮੀ ਬਿਜਲੀ ਘਰ ਇਥੇ ਪੰਜਾਬ ਵਿਚ ਛੇਤੀ ਹੀ ਕਾਇਮ ਕਰਨਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਸੈਂਟਰ ਸਰਕਾਰ ਦਾ ਇਹ ਆਪਣਾ ਹੀ ਫ਼ੈਸਲਾ ਹੈ ਕਿ ਜਿਹੜੇ ਸੂਬੇ ਕੋਲੇ ਦੀਆਂ ਖਾਨਾਂ ਤੋਂ ਪੰਜ ਸੌ ਮੀਲ ਦੂਰ ਹੋਣਗੇ ਉਹ ਐਟਮੀ ਬਿਜਲੀ ਘਰ ਲਗਾ ਕੇ ਹੀ ਫ਼ਾਇਦਾ ਉਠਾ ਸਕਦੇ ਹਨ । ਇਸ ਲਈ ਐਟਮੀ ਘਰ ਦੀ ਬੜੀ ਜ਼ਰੂਰਤ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਦਸਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਬੈਂਕਾਂ ਵਿਚ 302 ਕਰੋੜ ਰੁਪਿਆ ਪੰਜਾਬ ਦੇ ਲੋਕਾਂ ਦਾ ਜਮਾਂ ਹੈ ਲੇਕਿਨ ਉਸ ਦਾ ਦਸ ਫ਼ੀ ਸਦੀ ਹਿੱਸਾ ਵੀ ਪੰਜਾਬ ਵਿਚ ਨਹੀਂ ਲਗਦਾ ਬਲਕਿ ਜਿਹੜੇ ਸੈਂਟਰ ਦੀਆਂ ਪਾਲਸੀਆਂ ਤੇ ਕਾਬਜ਼ ਹਨ ਉਨ੍ਹਾਂ ਨੂੰ ਇਹ ਪੈਸਾ ਦਿੱਤਾ ਜਾਂਦਾ ਹੈ । ਇਹ ਪੈਸਾ, ਪੰਜਾਬ ਤੋਂ ਬਾਹਰ ਕਢਿਆ ਜਾਂਦਾ ਹੈ । ਅੌਰ ਜੋ ਪੰਜਾਬ ਦਾ ਹਿੱਸਾ ਬਣਦਾ ਹੈ, ਉਹ ਵੀ ਨਹੀਂ ਦਿੱਤਾ ਜਾਂਦਾ । ਇਸ ਲਈ ਮੈਂ ਮੰਗ ਕਰਾਂਗਾ ਕਿ ਇਸ ਤਰ੍ਹਾਂ ਦੀ ਕਾਨੂੰਨ ਵਿਚ ਸੋਧਨਾ ਕੀਤੀ ਜਾਵੇ ਕਿ ਪੰਜਾਬ ਵਿਚ ਹੀ ਇਹ ਰੁਪਿਆ ਲੱਗੇ ਤਾਕਿ ਪੰਜਾਬ ਦਾ ਇੰਡਸਟ੍ਰੀਅਲਿਸਟ, ਪੰਜਾਬ ਦਾ ਜ਼ਿਮੀਂਦਾਰ ਫ਼ਾਇਦਾ ਉਠਾ ਸਕੇ । ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਦਸਣਾ ਚਾਹੁੰਦਾ ਹਾਂ ਕਿ ਕਿਸਾਨ ਦੀ

[ਸਰਦਾਰ ਮਹਿੰਦਰ ਸਿੰਘ ਸਾਈਆਂਵਾਲਾ]

ਹਾਲਤ ਨੂੰ ਮੁੱਖ ਰਖਦੇ ਹੋਏ ਸਰਕਾਰ ਨੂੰ ਦਸ ਏਕੜ ਤਕ ਦਾ ਮਾਲੀਆ ਮੁਆਫ਼ ਕਰ ਦੇਣਾ ਚਾਹੀਦਾ ਹੈ । ਜਿਹੜਾ ਕਮੱਰਸ਼ੀਅਲ ਟੈਕਸ ਬਿਜਲੀ ਦਾ ਵਧਾਇਆ ਹੈ, ਇਹ ਸਪਲਾਈ ਦੇ ਮੁਤਾਬਕ ਹੋਣਾ ਚਾਹੀਦਾ ਹੈ । ਸਪਲਾਈ ਤਾਂ ਦੋ-ਤਿੰਨ ਘੰਟੇ ਹੁੰਦੀ ਹੈ ਲੇਕਿਨ ਟੈਕਸ ਵਿਚ ਹੋਰ ਵਾਧਾ ਕਰ ਦਿੱਤਾ ਹੈ । ਡਿਪਟੀ ਸਪੀਕਰ ਸਾਹਿਬ, ਇਥੇ ਹੀ ਬਸ ਨਹੀਂ ਹੈ, ਖਾਦ ਹੈ, ਕੀੜੇ ਮਾਰ ਦਵਾਈਆਂ ਹਨ, ਸਰਕਾਰ ਨੂੰ ਚਾਹੀਦਾ ਹੈ ਕਿ ਉਨ੍ਹਾਂ ਨੂੰ ਸਬਸੀਡਾਈਜ਼ ਕਰਕੇ ਪੁਰਾਣੇ ਰੇਟਾਂ ਉਪਰ ਕਿਸਾਨ ਨੂੰ ਦੇਵੇ ।

ਡਿਪਟੀ ਸਪੀਕਰ ਸਾਹਿਬ, ਬਾਕੀ ਗੱਲ ਐਗਰੀਕਲਚਰ ਇਨਸਪੈਕਟਰਾਂ ਦੀ ਹੈ। ਐਗਰੀਕਲਚਰ ਇਨਸਪੈਕਟਰ ਜਿਹੜੇ ਹਨ, ਉਹ ਰੀੜ੍ਹ ਦੀ ਹੱਡੀ ਹੁੰਦੇ ਹਨ ਲੇਕਿਨ ਉਨ੍ਹਾਂ ਨਾਲ ਜਿਹੜਾ ਵਾਇਦਾ ਕੀਤਾ ਗਿਆ ਸੀ , ਉਸ ਨੂੰ ਪੂਰਾ ਨਹੀਂ ਕੀਤਾ ਗਿਆ । 67 ਕੇਸਿਜ਼ ਵਾਪਸ ਨਹੀਂ ਲਏ ਗਏ । ਦੋ ਬੰਦਿਆਂ ਦੀ ਨੌਕਰੀ ਖਤਮ ਕਰ ਦਿੱਤੀ ਗਈ ਹੈ ਸਿਰਫ਼ ਇਹ ਇਲਜ਼ਾਮ ਲਗਾ ਕੇ ਕਿ ਤੁਹਾਡਾ ਪਿਛਲਾ ਰਿਕਾਰਡ ਠੀਕ ਨਹੀਂ ਹੈ ।

ਇਸੇ ਤਰ੍ਹਾਂ ਹੀ, ਡਿਪਟੀ ਸਪੀਕਰ ਸਾਹਿਬ, ਖਾਦ ਵਗੈਰਾ ਦੀ ਤਕਸੀਮ ਜਿਹੜੀ ਹੈ ਇਹ ਵੀ ਐਗਰੀਕਲਚਰ ਮਹਿਕਮੇਂ ਕੋਲ ਹੋਣੀ ਚਾਹੀਦੀ ਹੈ । ਅਸੀਂ ਵੇਖਿਆ ਹੈ ਕਿ ਜਦੋਂ ਅਸੀਂ ਖਾਦ ਲੈਣ ਜਾਂਦੇ ਹਾਂ ਤਾਂ ਕਹਿੰਦੇ ਹਨ ਕਿ ਯੂਰੀਆ ਲੈ ਜਾਉ ਪਰ ਜਦੋਂ ਬਿਜਾਈ ਹੋ ਜਾਦੀ ਹੈ ਤਾਂ ਕਹਿੰਦੇ ਹਨ ਕਿ ਦੂਜੀ ਲੈ ਜਾਉ । ਮਤਲਬ ਇਹ ਹੈ ਕਿ ਜਿਹੜੀ ਖਾਦ ਅਸੀਂ ਚਾਹੁੰਦੇ ਹਾਂ ਉਹ ਨਹੀਂ ਮਿਲਦੀ ਸਗੋਂ ਉਹ ਲੋਕ ਕਹਿੰਦੇ ਹਨ ਕਿ ਇਹ ਨਹੀਂ ਹੈ, ਦੂਜੀ ਲੈ ਜਾਉ । ਕਿਉਂਕਿ ਉਨ੍ਹਾਂ ਨੂੰ ਪਤਾ ਹੀ ਨਹੀਂ ਹੁੰਦਾ ਕਿ ਕਿਹੜੀ ਖਾਦ ਕਿਹੜੇ ਸਮੇਂ ਕਿਸਾਨਾਂ ਨੂੰ ਚਾਹੀਦੀ ਹੁੰਦੀ ਹੈ । ਇਸ ਤਰ੍ਹਾਂ ਹੀ ਕੀੜੇ ਮਾਰ ਦਵਾਈਆਂ ਵੀ ਜਦੋਂ ਮਾਰਕਫੈਡ ਵਾਲਿਆਂ ਪਾਸੋਂ ਲੈਣ ਜਾਂਦੇ ਹਾਂ ਤਾਂ ਉਹ ਜਿਹੜੀਆਂ ਦਵਾਈਆਂ ਉਨ੍ਹਾਂ ਪਾਸ ਹੁੰਦੀਆਂ ਹਨ ਕਹਿ ਦਿੰਦੇ ਹਨ ਕਿ ਇਹ ਹੀ ਚੰਗੀਆਂ ਹਨ, ਇਹ ਲੈ ਜਾਉ । ਪਰ ਜਿਹੜੀਆ ਦਵਾਈਆਂ ਕਿਸਾਨ ਨੂੰ ਚਾਹੀਦੀਆਂ ਹਨ, ਉਹ ਨਹੀਂ ਮਿਲਦੀਆਂ । ਇਸ ਲਈ ਇਹ ਕੰਮ ਵੀ ਐਗਰੀਕਲਚਰ ਮਹਿਕਮੇਂ ਨੂੰ ਹੀ ਦਿੱਤਾ ਜਾਵੇ ।

**ਮੁੱਖ ਸੰਸਦੀ ਸਕਤਰ** : ਕੀ ਗੱਲ, ਕੀ ਇਨ੍ਹਾਂ ਨੂੰ ਸਭ ਕੁਝ ਦੇਣਾ ਚਾਹੁੰਦੇ ਹੋ ਕੋਈ ਖਾਸ ਗੱਲ ਹੈ ।(ਹਾਸਾ)

**ਸਰਦਾਰ ਮਹਿੰਦਰ ਸਿੰਘ ਸਾਈਆਂਵਾਲਾ** : ਡਿਪਟੀ ਸਪੀਕਰ ਸਾਹਿਬ, ਜਾਂ ਤਾਂ ਇਹ ਐਗਰੀਕਲਚਰ ਦਾ ਮਹਿਕਮਾਂ ਬੰਦ ਕਰ ਦਿਉ । ਇਸ ਤਰ੍ਹਾਂ ਹੀ ਇਕ ਹੋਰ ਅਰਜ਼ ਕਰਨੀ ਹੈ ਕਿ ਕਲਾਸ ਦੋ ਅਫ਼ਸਰ ਜਿਹੜੇ ਹਨ ਇਕ ਇਕ ਜ਼ਿਲ੍ਹੇ ਵਿਚ ਅੱਠ ਅੱਠ ਨੌ ਨੌ ਲਗਾਏ ਜਾਂਦੇ ਹਨ ਪਰ ਉਹ ਕੀ ਕਰਦੇ ਹਨ ? ਜੀਪ ਵਿਚ ਚੜ੍ਹ ਜਾਂਦੇ ਹਨ ( ਘੰਟੀ) ਔਰ ਇਸ ਤਰਾਂ ਘੁੰਮ ਘੁੰਮਾਂ ਕੇ ਆ ਜਾਂਦੇ ਹਨ । 50 ਰੁਪਏ ਦਾ ਤੇਲ ਫੂਕ ਦਿੰਦੇ ਹਨ ਔਰ ਨਾਲ ਹੀ ਟੀ.ਏ. ਕਲੇਮ ਕਰ ਲੈਂਦੇ ਹਨ ।

ਇਤਨਾ ਕਹਿੰਦਾ ਹੋਇਆ ਮੈਂ ਆਪ ਦਾ ਧੰਨਵਾਦ ਕਰਦਾ ਹਾਂ ।

**ਮਾਸਟਰ ਚੰਦ ਸਿੰਘ** (ਸ਼ੇਰਪੁਰ, ਐਸ.ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਬਿਜਲੀ ਬੋਰਡ ਬਾਰੇ ਕਹਾਂਗਾ । ਬਿਜਲੀ ਬੋਰਡ ਦੀ ਕੀ ਹਾਲਤ ਹੈ । ਇਸ ਦੇ ਵਿਚ ਕੁਰੱਪਸ਼ਨ, ਹੇਰਾਫੇਰੀ ਬਹੁਤ ਜ਼ਿਆਦਾ ਹੋ ਰਹੀ ਹੈ । ਇਸ ਵਿਚ ਜਿਹੜੇ ਪ੍ਰਬੰਧਕ ਹਨ ਉਹ ਨਾਅਹਿਲ ਹਨ । ਉਨ੍ਹਾਂ ਦਾ ਕੰਮ ਇਹ ਹੈ ਕਿ ਰਿਸ਼ਵਤ ਰਾਹੀਂ ਆਪਣੀਆਂ ਜੇਬਾਂ ਭਰ ਲਉ ਅਤੇ ਆਪਣੀਆਂ ਜ਼ਮੀਨਾਂ ਖਰੀਦ ਲਉ ।

ਸ਼੍ਰੀ ਡਿਪਟੀ ਸਪੀਕਰ : ਚੰਦ ਸਿੰਘ ਜੀ, ਤੁਸੀਂ ਇਹ ਨਾ ਕਹੋ। (Master Chand Singh ji, please do not say like that.)

ਮਾਸਟਰ ਚੰਦ ਸਿੰਘ : ਡਿਪਟੀ ਸਪੀਕਰ ਸਾਹਿਬ, ਨਹੀਂ ਜੀ, ਜਿਹੜੇ ਬਿਜਲੀ ਬੋਰਡ ਦੇ ਪ੍ਰਬੰਧਕ ਹਨ ਉਹ ਹੇਰਾਫੇਰੀ ਕਰਦੇ ਹਨ। ਪੰਜ ਪੰਜ ਹਜ਼ਾਰ ਰੁਪਿਆ ਲੈ ਲੈਂਦੇ ਹਨ । ਇਸ ਤਰ੍ਹਾਂ ਨਾਲ ਉਹ ਕੁਰੱਪਸ਼ਨ ਦਾ ਅੱਡਾ ਬਣਿਆ ਹੋਇਆ ਹੈ, ਇਹ ਖ਼ਤਮ ਹੋਣਾ ਚਾਹੀਦਾ ਹੈ । ਉਥੇ ਕੁਰੱਪਟ ਬੰਦਿਆਂ ਨੂੰ ਹਟਾ ਕੇ ਉਨ੍ਹਾਂ ਦੀ ਥਾਂ ਤੇ ਟੈਕਨੀਕਲ ਬੰਦੇ ਐਪੁਆਇੰਟ ਕਰਨੇ ਚਾਹੀਦੇ ਹਨ ।

ਡਿਪਟੀ ਸਪੀਕਰ ਸਾਹਿਬ, ਬਿਜਲੀ ਮਿਲਦੀ ਨਹੀਂ; ਮਜ਼ਦੂਰ ਵਿਹਲਾ ਹੋ ਰਿਹਾ ਹੈ, ਇਸ ਲਈ ਮੈਂ ਤੁਹਾਡੇ ਰਾਹੀਂ ਸਿੰਚਾਈ ਸਾਹਿਬ ਨੂੰ ਕਹਾਂਗਾ ਕਿ ਤੁਸੀਂ ਉਨ੍ਹਾਂ ਗਰੀਬ ਮਜ਼ਦੂਰਾਂ ਦੀ ਛਾਂਟੀ ਬੰਦ ਕਰੋ ਔਰ ਉਨ੍ਹਾਂ ਨੂੰ ਤਨਖਾਹ ਪੂਰੀ ਦਿਉ ਤਾ ਕਿ ਉਹ ਇਸ ਮਹਿੰਗਾਈ ਦੇ ਸਮੇਂ ਵਿਚ ਗੁਜ਼ਾਰਾ ਕਰ ਸਕਣ । ਇਸ ਦਾ ਇਕ ਹੀ ਹੱਲ ਸੀ ਕਿ ਡੈਮ ਦੀ ਮਨਜ਼ੂਰੀ ਆ ਜਾਂਦੀ ਔਰ ਉਹ ਕੰਮ ਚਾਲੂ ਹੋ ਜਾਂਦਾ । ਲੇਕਿਨ ਜਿਹੜੀ ਸੈਂਟਰ ਦੀ ਸਰਕਾਰ ਹੈ ਉਸ ਨੇ ਆਪਣੀ ਪਲਾਨ ਵਿਚ ਇਹ ਰਖਿਆ ਹੀ ਨਹੀਂ ਹੈ। ਮੈਂ ਸਿੰਚਾਈ ਸਾਹਿਬ ਨੂੰ ਕਹਾਂਗਾ ਕਿ ਤੁਸੀਂ ਜਾਉ ਔਰ ਸੈਂਟਰ ਤੋਂ ਮਨਜ਼ੂਰੀ ਲਿਆਉ ।(ਹਾਸਾ) ਇਸ ਨਾਲ ਮਜ਼ਦੂਰ ਦਾ ਵੀ ਫਾਇਦਾ ਹੋਣਾ ਹੈ ।.......

ਡਿਪਟੀ ਸਪੀਕਰ ਸਾਹਿਬ,ਬਿਜਲੀ ਬੋਰਡ ਦਾ ਜਿਹੜਾ ਚੀਫ ਇਲੈਕਟਰੀਕਲ ਇੰਸਪੈਕਟਰ ਹੈ, ਉਸ ਦੇ ਖਿਲਾਫ਼ ਬੜੇ ਵੱਡੇ ਵੱਡੇ ਦੋਸ਼ ਲਗੇ ਹਨ ......

ਸ਼੍ਰੀ ਡਿਪਟੀ ਸਪੀਕਰ: ਤੁਸੀਂ ਕਿਸੇ ਅਫ਼ਸਰ ਨੂੰ ਇਸ ਤਰ੍ਹਾਂ ਨਾਂ ਲੈ ਕੇ ਡਿਸਕੱਸ ਨਾ ਕਰੋ । (You should not discuss the conduct of an officer like this)

ਮਾਸਟਰ ਚੰਦ ਸਿੰਘ : ਡਿਪਟੀ ਸਪੀਕਰ ਸਾਹਿਬ, ਮੈਂ ਨਾਂ ਤਾਂ ਨਹੀਂ ਲਿਆ ਵਿਜੀਲੈਂਸ ਡਿਪਾਰਟਮੈਂਟ ਰਾਹੀਂ ਉਸ ਦੀ ਇਨਕੁਆਰੀ ਹੋਈ ਹੈ .....

ਸ਼੍ਰੀ ਡਿਪਟੀ ਸਪੀਕਰ: ਨਹੀਂ, ਤੁਸੀਂ ਇਸ ਤਰ੍ਹਾਂ ਡਿਸਕਸ ਨਾ ਕਰੋ। (No, you should not discuss the matter like this.)

ਮਾਸਟਰ ਚੰਦ ਸਿੰਘ : ਮੈ ਆਪਣੇ ਹਲਕੇ ਦੀ ਗੱਲ ਕਰਨ ਲਗਾ ਹਾਂ । ਸਰਕਾਰ ਨੇ ਪਿਛੇ ਜਿਹੇ ਸਰਵੇ ਕਰਵਾਇਆ ਸੀ । ਪਿੰਡ ਸ਼ੇਰਪੁਰ ਅਤੇ ਕਤਰਾਂ ਵਿਚ ਇਕ 33 ਕੇ.ਵੀ. ਦੀ ਲਾਈਨ ਦਿੱਤੀ ਜਾਣੀ ਸੀ ਪਰ ਅਜੇ ਤਕ ਉਹ ਸਬ-ਸਟੇਸ਼ਨ ਨਹੀਂ ਬਣਿਆ । ਇਸ ਕਰਕੇ ਮੇਰੀ ਬੇਨਤੀ ਹੈ ਕਿ ਇਸ ਨੂੰ ਜਲਦੀ ਚਾਲੂ ਕੀਤਾ ਜਾਵੇ । ਇਸ ਵੇਲੇ ਪਿੰਡਾਂ ਵਿਚ ਹੋ ਰਿਹਾ ਹੈ ਕਿ ਲੋਕਾਂ ਨੇ ਮੋਟਰਾਂ ਖਰੀਦੀਆਂ ਹੋਈਆਂ ਹਨ, ਪਰ ਉਨ੍ਹਾਂ ਨੂੰ ਕੁਨੈਕਸ਼ਨ ਨਹੀਂ ਦਿੱਤੇ ਜਾਂਦੇ ਅਤੇ ਮਹਿਕਮੇ ਵਾਲੇ ਕਹਿੰਦੇ ਹਨ ਕਿ ਤਾਰਾਂ ਨਹੀਂ ਹਨ ਇਸ ਕਰਕੇ ਕੁਨੈਕਸ਼ਨ ਨਹੀਂ ਦਿੱਤੇ ਜਾ ਸਕਦੇ । ਇਸ ਕਰਕੇ ਇਸ ਬਾਰੇ ਵੀ ਮੈਂ ਬੇਨਤੀ ਕਰਾਂਗਾ ਕਿ ਮਹਿਕਮੇ ਵਾਲਿਆਂ ਨੂੰ ਤਾਰਾਂ ਛੇਤੀ ਮੰਗਵਾਉਣੀਆਂ ਚਾਹੀਦੀਆਂ ਹਨ ਅਤੇ ਕੁਨੈਕਸ਼ਨ ਦਿੱਤੇ ਜਾਣ । ਲੋਕਾਂ ਨੂੰ ਸਿਕਿਉਰਟੀ ਭਰਿਆਂ ਕਈ ਕਈ ਸਾਲ ਹੋ ਗਏ ਹਨ । ਮੇਰੇ ਹਲਕੇ ਦੇ ਪਿੰਡ ਘਨੌਰੀ ,ਵਿੜੇਸ਼ੀ ਵਗੈਰਾ ਵਿਚ ਕੁਨੈਕਸ਼ਨ ਦਿੱਤੇ ਜਾਣ ।

[ਮਾਸਟਰ ਚੰਦ ਸਿੰਘ]

ਹੁਣ ਮੈਂ ਕੁਝ ਐਗਰੀਕਲਚਰ ਦੇ ਬਾਰੇ ਬੋਲਣਾ ਹੈ । ਖੇਤੀ ਕਰਨ ਵਾਸਤੇ ਪਾਣੀ ਤੇ ਰੇਹ ਦੀ ਬੜੀ ਜ਼ਰੂਰਤ ਹੁੰਦੀ ਹੈ। ਪਰ ਨਾ ਪਾਣੀ ਪੂਰਾ ਮਿਲਦਾ ਹੈ ਅਤੇ ਨਾ ਹੀ ਖਾਦ । ਜੇ ਖਾਦ ਮਿਲਦੀ ਹੈ ਤਾਂ ਮਿਲਾਵਟ ਵਾਲੀ ਮਿਲਦੀ ਹੈ। ਮਾਰਕਫੈਡ ਦੇ 3 ਕਾਰਖਾਨੇ ਹਨ, ਪਰ ਉਥੇ ਮਿੱਟੀ ਵਾਲੀ ਰੇਹ ਮਿਲਦੀ ਹੈ, ਮਿੱਟੀ ਉਸ ਰੇਹ ਵਿਚ ਮਿਲਾਈ ਹੁੰਦੀ ਹੈ । ਇਸ ਕਰਕੇ ਇਸ ਗਲ ਦੀ ਇਕ ਉਚ ਪਧਰੀ ਕਮੇਟੀ ਬਣਾ ਕੇ ਜਾਂਚ ਹੋਣੀ ਚਾਹੀਦੀ ਹੈ ਤਾਂ ਜੋ ਕਿਸਾਨਾਂ ਨੂੰ ਖਾਦ ਮਿਲਾਵਟ ਵਾਲੀ ਨਾ ਮਿਲੇ, ਕਿਉਂਕਿ ਉਨ੍ਹਾਂ ਨੇ ਸਾਡੇ ਦੇਸ਼ ਵਾਸਤੇ ਜ਼ਿਆਦਾ ਅੰਨ ਪੈਦਾ ਕਰਕੇ ਦੇਣਾ ਹੈ । ਇਸ ਕਰਕੇ ਮੈਂ ਸਰਕਾਰ ਨੂੰ ਕਹਾਂਗਾ ਕਿ ਜਿਹੜੀ ਰੇਹ ਕਿਸਾਨਾਂ ਨੂੰ ਦਿੱਤੀ ਜਾਵੇ ਉਸ ਵਿਚ ਮਿੱਟੀ ਨਹੀਂ ਮਿਲੀ ਹੋਣੀ ਚਾਹੀਦੀ। (ਘੰਟੀ) ਬਸ ਜੀ, ਮੈਂ ਥੋੜਾ ਹੀ ਬੋਲਣਾ ਹੈ, ਇਕ ਗਲ ਮੈਂ ਹੋਰ ਕਰਨੀ ਹੈ ਕਿ ਸਰਕਾਰ ਨੇ ਆਬਿਆਨਾ ਵਧਾ ਦਿੱਤਾ ਹੈ । ਆਬਿਆਨਾ ਦਾ ਰੇਟ ਵੀ ਦੁਗਣਾ ਕਰ ਦਿੱਤਾ ਹੈ ਅਤੇ ਮਾਮਲਾ ਵੀ ਦੁਗਣਾ ਕਰ ਦਿਤਾ ਹੈ ਅਤੇ ਇਸ ਦੇ ਨਾਲ ਹੀ ਬਿਜਲੀ ਦੇ ਰੇਟ ਵੀ ਵਧਾ ਦਿੱਤੇ ਹਨ। ਇਸ ਕਰਕੇ ਮੈਂ ਬੇਨਤੀ ਕਰਾਂਗਾ ਕਿ ਇਹ ਵਧਾਏ ਹੋਏ ਰੇਟ ਵਾਪਸ ਲੈਣੇ ਚਾਹੀਦੇ ਹਨ ਅਤੇ ਇਹ ਨਹੀਂ ਵਧਣੇ ਚਾਹੀਦੇ ।

ਇਕ ਗਲ, ਡਿਪਟੀ ਸਪੀਕਰ ਸਾਹਿਬ, ਮੈਂ ਹੋਰ ਕਹਾਂਗਾ ਕਿ ਜਿਹੜੇ ਸਰਕਾਰ ਨੇ ਖੇਤੀ ਬਾੜੀ ਵਾਸਤੇ ਹਰਵੈਸਟਰ ਅਤੇ ਕੰਬਾਈਨਜ਼ ਮੰਗਵਾਏ ਹਨ, ਇਨ੍ਹਾਂ ਦੇ ਆਉਣ ਨਾਲ ਲੇਬਰ ਵੇਹਲੀ ਹੋ ਗਈ ਹੈ। (ਘੰਟੀ) ਇਸ ਕਰਕੇ ਮੈਂ ਸਰਕਾਰ ਨੂੰ ਕਹਾਂਗਾ ਕਿ ਖੇਤੀ ਵਿਚ ਹਾਰਵੈਸਟਰ ਅਤੇ ਕੰਬਾਈਨਜ਼ ਇਸਤੇਮਾਲ ਨਾ ਕੀਤੇ ਜਾਣ। ਇਸ ਤਰ੍ਹਾਂ ਕਰਨ ਨਾਲ ਪੰਜਾਬ ਵਿਚ ਬੇਕਾਰੀ ਵਧੇਗੀ । ਅਗੇ ਹੀ ਇਥੇ ਬਹੁਤ ਬੇਕਾਰੀ ਹੈ। ਡਿਪਟੀ ਸਪੀਕਰ ਸਾਹਿਬ ਮੈਂ ਥੋੜ੍ਹਾ ਜਿਹਾ ਹੀ ਕਹਿਣਾ ਹੈ। ਡਿਪਟੀ ਸਪੀਕਰ ਸਾਹਿਬ, ਮੇਰੇ ਹਲਕੇ ਦੇ ਲਵੇ ਲਵੇ ਟਿਊਬਵੈਲਜ਼ ਲਗੇ ਹੋਏ ਹਨ । ਸਿੰਚਾਈ ਸਾਹਿਬ ਮੇਰੇ ਜ਼ਿਲ੍ਹੇ ਦੇ ਵਜ਼ੀਰ ਹਨ । ਮੈਂ ਉਨ੍ਹਾਂ ਅਗੇ ਬੇਨਤੀ ਕਰਾਂਗਾ ਕਿ ਮੇਰੇ ਹਲਕੇ ਦੇ ਵਿਚ ਵੀ ਟਿਊਬਵੈਲਜ਼ ਲਗਾਏ ਜਾਣ। ਇਸ ਦੇ ਨਾਲ ਮੈਂ ਇਹ ਵੀ ਕਹਾਂਗਾ ਕਿ ਟਿਊਬਵੈਲਾਂ ਨੂੰ ਚਲਾਉਣ ਵਾਲਿਆਂ ਦੀਆਂ ਜਿਹੜੀਆਂ ਮੰਗਾਂ ਹਨ, ਉਹ ਵੀ ਜਾਇਜ਼ ਹਨ ਅਤੇ ਉਹ ਪ੍ਰਵਾਨ ਹੋਣੀਆਂ ਚਾਹੀਦੀਆਂ ਹਨ । (ਘੰਟੀ) ਡਿਪਟੀ ਸਪੀਕਰ ਸਾਹਿਬ, ਇਕ ਗਲ ਮੈਂ ਐਗਰੀਕਲਚਰ ਇਨਸਪੈਕਟਰਾਂ ਬਾਰੇ ਕਹਿਣਾ ਚਾਹੁੰਦਾ ਹਾਂ । ਉਨ੍ਹਾਂ ਨਾਲ ਜਿਹੜੀਆਂ ਪਹਿਲਾ ਵਧੀਕੀਆਂ ਹੋਈਆਂ ਹਨ ਉਹ ਖ਼ਤਮ ਹੋਣੀਆਂ ਚਾਹੀਦੀਆਂ ਹਨ ਅਤੇ ਉਨ੍ਹਾਂ ਨੂੰ ਵਾਪਸ ਉਨ੍ਹਾਂ ਥਾਵਾਂ ਤੇ ਲਗਾਇਆ ਜਾਵੇ । ਇੰਨਾ ਹੀ ਕਹਿ ਕੇ ਮੈਂ ਆਪਦਾ ਧੰਨਵਾਦ ਕਰਦਾ ਹਾਂ ।

**ਸਰਦਾਰ ਲਛਮਣ ਸਿੰਘ** (ਗੁਰੂ ਹਰ ਸਹਾਇ) : ਡਿਪਟੀ ਸਪੀਕਰ ਸਾਹਿਬ, ਜਿਥੇ ਤਕ ਖੇਤੀ ਬਾੜੀ ਦਾ ਕੰਮ ਹੈ ਇਸ ਦੇ ਵਿਚ ਪੰਜਾਬ ਨੇ ਬਹੁਤ ਜ਼ਿਆਦਾ ਤਰੱਕੀ ਕੀਤੀ ਹੈ । ਅੱਜ ਖੇਤੀ ਬਾੜੀ ਦੀਆਂ ਡੀਮਾਂਡਾਂ ਵਿਚ ਬਹੁਤ ਵਾਧਾ ਕੀਤਾ ਗਿਆ ਹੈ ਇਸ ਦੇ ਨਾਲ ਤਰੱਕੀ ਜ਼ਿਆਦਾ ਹੋਈ ਹੈ । ਕਿਉਂਕਿ ਪਹਿਲਾਂ ਜਿਥੇ ਖੂਹਾਂ ਨਾਲ ਖੇਤੀ ਹੁੰਦੀ ਸੀ ਅਤੇ ਬਾਰਿਸ਼ ਨੂੰ ਹੀ ਵੇਖਦੇ ਰਹਿੰਦੇ ਸੀ ਕਿ ਕਿਤੇ ਬਾਰਿਸ਼ ਹੋ ਗਈ ਤਾਂ ਫ਼ਸਲ ਹੋ ਗਈ ਨਹੀਂ ਤਾਂ ਨਹੀਂ, ਉਥੇ ਅਜ ਟਿਊਬਵੈਲਜ਼ ਅਤੇ ਨਹਿਰਾਂ ਲਗਾ ਕੇ ਤਰੱਕੀ ਕੀਤੀ ਗਈ ਹੈ, ਜਿਸ ਕਰਕੇ ਸਾਡੇ ਪੰਜਾਬ ਦੀ ਖੇਤੀ ਬਹੁਤ ਜ਼ਿਆਦਾ ਵੱਧ ਗਈ ਹੈ । ਸਾਡੀ ਇਕ ਐਗਰੀਕਲਚਰ ਯੂਨੀਵਰਸਟੀ ਹੈ, ਜਿਸ ਨੇ ਅੱਛੇ ਅੱਛੇ ਬੀਜ ਤਿਆਰ ਕੀਤੇ ਹਨ ,ਸੀਡ ਫ਼ਾਰਮ ਬਣਾਏ ਹਨ । ਇਨ੍ਹਾਂ ਚੀਜ਼ਾਂ ਨਾਲ ਸਾਨੂੰ ਖੇਤੀ ਦੀ ਪੈਦਾਵਾਰ ਵਿਚ ਵਾਧਾ ਮਿਲਿਆ ਹੈ । ਸਾਡੇ ਮਾਸਟਰ ਗੁਰਬੰਤਾ ਸਿੰਘ ਜੀ ਪੁਰਾਣੇ ਮਨਿਸਟਰ ਹਨ ,ਉਨ੍ਹਾਂ ਦੀ ਰਹਿਨੁਮਾਈ ਥੱਲੇ ਕਿਸਾਨਾਂ ਨੂੰ ਹੋਰ ਵੀ ਅੱਗੇ ਜਾਣ ਦਾ ਮੌਕਾ ਮਿਲੇਗਾ । ਜੋ ਕੁਝ ਇਕ ਕਮੀਆਂ ਹਨ ਮੈਂ ਆਪ ਦੇ ਰਾਹੀਂ, ਡਿਪਟੀ ਸਪੀਕਰ ਸਾਹਿਬ, ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ। ਜਿਥੇ ਜਿਥੇ ਡੂੰਘੇ ਟਿਊਬਵੈਲਜ਼ ਲਗਾਉਣ ਦੀ ਤਜਵੀਜ਼ ਹੈ,

ਜਿਸ ਤਰ੍ਹਾਂ ਫ਼ਿਰੋਜ਼ਪੁਰ ਤੇ ਫ਼ਾਜ਼ਿਲਕਾ ਦੇ ਹਲਕੇ ਵਿਚ 800 ਟਿਊਬਵੈੱਲਜ਼ ਲਗਾਉਣ ਦੀ ਸਕੀਮ ਹੈ ਇਸ ਦੇ ਨਾਲ ਖੇਤੀ ਦੇ ਵਿਚ ਬਹੁਤ ਜ਼ਿਆਦਾ ਵਾਧਾ ਹੋ ਸਕਦਾ ਹੈ। ਪਰ ਇਹ ਕੰਮ ਅਜੇ ਤਕ ਸ਼ੁਰੂ ਨਹੀਂ ਹੋਇਆ। ਮੈਂ ਸਰਕਾਰ ਅਗੇ ਬੇਨਤੀ ਕਰਾਂਗਾ ਕਿ ਇਸ ਕੰਮ ਨੂੰ ਜਲਦੀ ਸ਼ੁਰੂ ਕਰਨਾ ਚਾਹੀਦਾ ਹੈ। ਇਸ ਦੇ ਨਾਲ ਹੋਰ ਜ਼ਿਆਦਾ ਪੈਦਾਵਾਰ ਵਿਚ ਵਾਧਾ ਹੋ ਸਕਦਾ ਹੈ। ਇਸ ਦੇ ਨਾਲ ਕੁਝ ਨਹਿਰਾਂ ਦੇ ਨਾਲ ਨਾਲ ਵੀ ਟਿਊਬਵੈੱਲਜ਼ ਲਗਾਉਣ ਦੀ ਸਕੀਮ ਹੈ ਪਰ ਉਹ ਵੀ ਅਜੇ ਸਿਰੇ ਨਹੀਂ ਚੜ੍ਹੀ। ਹਰੀਕੇ ਦੇ ਕੁਝ ਟਿਊਬਵੈੱਲਜ਼ ਸ਼ੁਰੂ ਹੋਏ ਹਨ। ਇਸ ਪਾਸੇ ਜ਼ਿਆਦਾ ਧਿਆਨ ਦੇਣ ਦੀ ਲੋੜ ਹੈ ਤਾਂ ਜੋ ਟਿਊਬਵੈੱਲਾਂ ਦਾ ਪਾਣੀ ਨਹਿਰਾਂ ਦੇ ਪਾਣੀ ਦੇ ਨਾਲ ਨਾਲ ਦਿੱਤਾ ਜਾ ਸਕੇ। ਅਬੋਹਰ ਅਤੇ ਫ਼ਾਜ਼ਿਲਕਾ ਏਰੀਏ ਵਿਚ ਨਹਿਰਾਂ ਦੇ ਨਾਲ ਟਿਊਬ-ਵੈੱਲਾਂ ਦਾ ਪਾਣੀ ਵੀ ਪੁਚਾ ਦਿਤਾ ਜਾਵੇ ਤਾਂ ਖੇਤੀ ਦੀ ਪੈਦਾਵਾਰ ਹੋਰ ਵੀ ਵੱਧ ਸਕਦੀ ਹੈ। ਸਰਹੰਦ ਕੈਨਾਲ ਵਿਚ ਵੀ ਇਸ ਤਰ੍ਹਾਂ ਦੀ ਸਕੀਮ ਹੈ। ਜੇ ਇਨ੍ਹਾਂ ਸਕੀਮਾਂ ਨੂੰ ਜਲਦੀ ਚਾਲੂ ਕੀਤਾ ਜਾਵੇ ਤਾਂ ਕਿਸਾਨਾਂ ਨੂੰ ਬਹੁਤ ਫਾਇਦਾ ਹੋ ਸਕਦਾ ਹੈ।

ਇਸ ਦੇ ਨਾਲ, ਡਿਪਟੀ ਸਪੀਕਰ ਸਾਹਿਬ, ਮੈਂ ਥਈਂ ਡੈਮ ਦੇ ਬਾਰੇ ਕੁਝ ਅਰਜ਼ ਕਰਨੀ ਚਾਹੁੰਦਾ ਹਾਂ। ਇਸ ਦੇ ਵਾਸਤੇ ਸਰਕਾਰ ਨੇ ਕੁਝ ਰੁਪਿਆ ਰਖਿਆ ਹੈ। ਪਰ ਜਿੰਨਾਂ ਕੰਮ ਚਾਲੂ ਹੋਣਾ ਚਾਹੀਦਾ ਸੀ। ਉਨਾਂ ਨਹੀਂ ਹੋ ਰਿਹਾ। ਇਸ ਵਾਸਤੇ ਮੈਂ ਬੇਨਤੀ ਕਰਾਂਗਾ ਕਿ ਕਿਉਂਕਿ ਸਿਬੀਆ ਸਾਹਿਬ ਕਿੰਨੀ ਵਾਰੀ ਇਸ ਬਾਰੇ ਚਿੱਠੀ ਜਾ ਆਏ ਹਨ, ਇਸ ਕਰਕੇ ਜੇ ਕੋਈ ਕਮੀ ਰਹਿ ਗਈ ਹੈ ਤਾਂ ਉਸ ਨੂੰ ਵੀ ਪੂਰਾ ਕਰਨ। ਲੇਕਿਨ ਜਿਹੜਾ ਕੁਝ ਨਾ ਕੁਝ ਪੈਸਾ ਰਖਿਆ ਹੈ, ਇਸ ਨਾਲ ਨਕਸ਼ੇ ਵਗੈਰਾ ਤਾਂ ਤਿਆਰ ਹੋ ਸਕਣਗੇ।

ਡਿਪਟੀ ਸਪੀਕਰ ਸਾਹਿਬ, ਕੁਝ ਮੈਂ ਮੰਡੀਆਂ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਕੁਝ ਮੰਡੀਆਂ ਨਵੀਆਂ ਬਣੀਆਂ ਹਨ। ਇਨ੍ਹਾਂ ਦਾ ਵੀ ਕਿਸਾਨਾਂ ਨੂੰ ਬਹੁਤ ਫਾਇਦਾ ਹੋਵੇਗਾ। ਇਕ ਜਗ੍ਹਾ ਮਾਨ ਤੋਂ ਇਹ ਸਕੀਮ ਵਿਚ ਆਈ ਹੈ, ਪਰ ਉਥੇ ਅਜੇ ਤਕ ਮੰਡੀ ਨਹੀਂ ਬਣੀ ਅਤੇ ਹੋਰ ਵੀ ਕਈ ਮੰਡੀਆਂ ਅਜਿਹੀਆਂ ਹੋਣਗੀਆਂ ਜਿਹੜੀਆਂ ਅਜੇ ਨਹੀਂ ਬਣੀਆਂ। ਇਸ ਪਾਸੇ ਵੀ ਖੇਤੀ ਬਾੜੀ ਦੇ ਮੰਤਰੀ ਜੀ ਨੂੰ ਧਿਆਨ ਦੇਣਾ ਚਾਹੀਦਾ ਹੈ ਤਾਂ ਜੋ ਕਿਸਾਨਾਂ ਨੂੰ ਆਪਣੀ ਪੈਦਾਵਾਰ ਵੇਚਣ ਵਿਚ ਫਾਇਦਾ ਅਤੇ ਸਹੂਲਤ ਹੋ ਸਕੇ। ਇਹ ਮੰਡੀਆਂ ਛੇਤੀ ਬਣਨੀਆਂ ਚਾਹੀਦੀਆਂ ਹਨ।

ਇਸ ਦੇ ਨਾਲ ਮੈਂ ਇਹ ਬੇਨਤੀ ਕਰਾਂਗਾ ਕਿ ਜਿਸ ਤਰ੍ਹਾਂ ਸਰਕਾਰ ਨੇ ਕੋਸ਼ਿਸ਼ ਕਰਕੇ ਕਣਕ ਦੀ ਕੀਮਤ ਵੱਧ ਕਰਵਾਈ ਅਤੇ ਪਿਛਲੇ ਸਾਲ ਬੋਨਸ ਵੀ ਦਵਾਇਆ, ਉਸੇ ਤਰ੍ਹਾਂ ਹੀ ਚਾਵਲਾਂ ਦੇ ਮੁਤੱਲਿਕ ਇਸ ਦਫ਼ਾ ਕੁਝ ਉਮੀਦ ਹੈ ਅਤੇ ਸਰਕਾਰ ਇਸ ਪਾਸੇ ਵੀ ਧਿਆਨ ਦੇਵੇਗੀ। ਜਿਸ ਤਰ੍ਹਾਂ ਪਿਛਲੇ ਸਾਲ ਬਾਰਿਸ਼ ਨਾ ਹੋਣ ਕਾਰਨ ਕਿਸਾਨਾਂ ਨੂੰ ਬਹੁਤ ਨੁਕਸਾਨ ਹੋਇਆ ਸੀ ਲੇਕਿਨ ਫਿਰ ਵੀ ਕਾਫ਼ੀ ਜ਼ਿਆਦਾ ਚਾਵਲ ਕਿਸਾਨ ਦੀ ਮਿਹਨਤ ਦੇ ਨਾਲ ਪੈਦਾ ਹੋ ਸਕੇ ਹਨ। ਇਸ ਕਰਕੇ ਜੇ ਬਾਕੀ ਦੀਆਂ ਸਹੂਲਤਾਂ ਮਿਲਣ ਤਾਂ ਇਸ ਤੋਂ ਵੀ ਹੋਰ ਵੱਧ ਪੈਦਾਵਾਰ ਹੋ ਸਕਦੀ ਹੈ।

ਕੁਝ, ਡਿਪਟੀ ਸਪੀਕਰ ਸਾਹਿਬ, ਖਾਦ ਵਿਚ ਮਿਲਾਵਟ ਦੀ ਗੱਲ ਹੈ। ਅੱਛਾ ਕੀਤਾ ਮਾਸਟਰ ਜੀ ਨੇ ਕਿ ਉਸ ਮਿਲਾਵਟੀ ਖਾਦ ਦਾ ਵੇਚਣਾ ਬੰਦ ਕਰਵਾ ਦਿੱਤਾ ਪਰ ਉਹ ਖਾਦ ਅਜੇ ਤਕ ਮੰਡੀਆਂ ਵਿਚ ਪਈ ਹੋਈ ਹੈ ਅਤੇ ਸੋਸਾਇਟੀਆਂ ਨੂੰ ਉਸ ਦਾ ਕਾਫ਼ੀ ਕਿਰਾਇਆ ਦੇਣਾ ਪੈ ਰਿਹਾ ਹੈ। ਇਸ ਕਰਕੇ ਉਹ ਖਾਦ ਵਾਪਸ ਕਾਰਖਾਨਿਆਂ ਵਿਚ ਜਾਣੀ ਚਾਹੀਦੀ ਹੈ ਤਾਂ ਜੋ ਉਸ ਵਿਚ ਜੋ ਕਮੀ ਹੈ ਉਹ ਅਗਰ ਦੂਰ ਹੋ ਸਕਦੀ ਹੈ ਤਾਂ ਦੂਰ ਕੀਤੀ ਜਾ ਸਕੇ ਨਹੀਂ ਤਾਂ ਜਿਸ ਤਰ੍ਹਾਂ ਉਸ ਦਾ ਕਰਨਾ ਹੈ ਕਰ ਲਿਆ

[ਸਰਦਾਰ ਲਛਮਣ ਸਿੰਘ]

ਜਾਵੇ ਤਾਂ ਜੋ ਸੋਸਾਇਟੀਆਂ ਦਾ ਕਿਰਾਇਆ ਦੇਣ ਦਾ ਨੁਕਸਾਨ ਬੱਚ ਸਕੇ । ਇਸ ਕਰਕੇ ਮਾਸਟਰ ਜੀ ਨੂੰ ਮੇਰੀ ਬੇਨਤੀ ਹੈ ਕਿ ਇਸ ਨੂੰ ਮੰਡੀਆਂ ਵਿਚੋਂ ਚੁਕਵਾ ਲੈਣਾ ਚਾਹੀਦਾ ਹੈ। ਕਿਉਂਕਿ ਇਸ ਗੱਲ ਦੀ ਉਥੇ ਬਹੁਤ ਤਕਲੀਫ਼ ਹੈ ।

ਮੈਂ ਆਪਣੀ ਸਰਕਾਰ ਦਾ ਧਿਆਨ ਇਕ ਗੱਲ ਵਲ ਦਿਵਾਵਾਂਗਾ ਕਿ 50 ਹਜ਼ਾਰ ਏਕੜ ਜ਼ਮੀਨ ਪਾਣੀ ਤੋਂ ਬਗੈਰ ਬਿਨਾਂ ਕਿਸੇ ਉਪਜ ਦੇ ਪਈ ਹੈ। ਇਸ ਬਾਰੇ ਵੀ ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਇਸ ਪਾਸੇ ਛੇਤੀ ਤੋਂ ਛੇਤੀ ਧਿਆਨ ਦੇਣ । ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ ।

**ਸਰਦਾਰ ਵਰਿਆਮ ਸਿੰਘ ਭਾਗੋਵਾਲੀਆ** (ਸ੍ਰੀ ਹਰਗੋਬਿੰਦਪੁਰ): ਡਿਪਟੀ ਸਪੀਕਰ ਸਾਹਿਬ, ਬਿਜਲੀ ਦੇ ਮੁਤੱਲਿਕ ਅਜ ਇਕ ਡਿਮਾਂਡ ਸਾਡੇ ਸਾਹਮਣੇ ਪੇਸ਼ ਹੈ । ਸਰਕਾਰ ਨੇ ਪਿਛਲੇ ਸਾਲ ਟਿਊਬ ਵੈਲਜ਼ ਨੂੰ ਕੁਨੈਕਸ਼ਨ ਦੇਣ ਦਾ ਫੈਸਲਾ ਕੀਤਾ । 10,450 ਕੁਨੈਕਸ਼ਨ ਦੇਣੇ ਸੀ ਜਿਸ ਵਿਚੋਂ ਕੁਝ ਦੇ ਦਿਤੇ ਅਤੇ ਕੁਝ ਦਿਤੇ ਜਾ ਰਹੇ ਹਨ । ਇਸ ਸਾਲ 1975—76 ਵਿਚ ਵੀ 12 ਹਜ਼ਾਰ ਕੁਨੈਕਸ਼ਨ ਦੇਣ ਦਾ ਇਨ੍ਹਾਂ ਦਾ ਟੀਚਾ ਰਖਿਆ ਹੈ । ਮੈਂ ਸਮਝਦਾ ਹਾਂ ਇਸ ਤਰ੍ਹਾਂ ਨੰਬਰ ਵਧਾਉਣ ਦਾ ਕੋਈ ਫ਼ਾਇਦਾ ਨਹੀਂ ਹੋਵੇਗਾ ਸਭ ਤੋਂ ਚੰਗੀ ਗਲ ਇਹੋ ਹੋਵੇਗੀ ਕਿ ਜਿਹੜੇ ਵੀ ਮੌਜੂਦਾ ਟਿਊਬਵੈਲਜ਼ ਲਗੇ ਹੋਏ ਹਨ ਉਨ੍ਹਾਂ ਲਈ ਇਤਨੀ ਬਿਜਲੀ ਦਿੱਤੀ ਜਾਵੇ ਜਿਸ ਨਾਲ ਉਹ ਘੱਟ ਤੋਂ ਘੱਟ 12 ਘੰਟੇ ਜ਼ਰੂਰ ਚੱਲ ਸਕਣ । ਫੇਰ, ਸਰਕਾਰ ਨੇ ਪਿਛਲੇ ਸਾਲ ਬਿਜਲੀ ਦਾ ਰੇਟ ਵਧਾਇਆ ਸੀ। ਬਿਜਲੀ ਦਾ ਰੇਟ ਵੱਧ ਜਾਣ ਦੀ ਐਸੀ ਕੋਈ ਗੱਲ ਨਹੀਂ ਸੀ ॥ ਉਨ੍ਹਾਂ ਦੀ ਡਿਸ-ਸੈਟਿਸਫੈਕਸ਼ਨ ਤਾਂ ਵਧੀ ਜਦੋਂ ਐਨਾ ਮੁੱਲ ਦੇਣ ਤੇ ਵੀ 7—8 ਘੰਟੇ ਬਿਜਲੀ ਨਹੀਂ ਮਿਲੀ । ਲੋਕਾਂ ਵਿਚ ਇਤਨੀ ਬੇਚੈਨੀ ਹੈ ,ਖਾਸ ਤੌਰ ਤੇ ਜ਼ਿਲ੍ਹਾ ਗੁਰਦਾਸਪੁਰ ਅਤੇ ਅੰਮ੍ਰਿਤਸਰ ਵਿਚ, ਕਿ ਉਹ ਨਾਨ ਪੇਮੈਂਟ ਆਫ ਬਿਲਜ਼ ਦੀ ਮੁਹਿੰਮ ਵਿਚ ਸ਼ਾਮਲ ਹੋਣ ਦੀ ਤਿਆਰੀ ਕਰ ਰਹੇ ਹਨ । ਅਜ ਦੀ ਪੁਜ਼ੀਸ਼ਨ ਇਹ ਹੈ ਕਿ 90% ਲੋਕਾਂ ਨੇ ਬਿਜਲੀ ਦੇ ਬਿਲਜ਼ ਹੀ ਪੇ ਨਹੀਂ ਕੀਤੇ (**ਇਕ ਮਾਨਯੋਗ ਮੈਂਬਰ:—** ਇਹ ਤਾਂ ਫ਼ੈਸਲਾ ਹੋ ਗਿਆ ਹੈ ।) ਨਹੀਂ ਫ਼ੈਸਲਾ ਹੋਇਆ । ਮੇਰੀ ਬੇਨਤੀ ਇਹ ਹੈ ਕਿ ਪਿਛਲੇ ਦਿਨਾਂ ਵਿਚ ਮਨਿਸਟਰ ਸਾਹਿਬਾਨ ਦੀਆਂ ਜੋ ਗੱਲਾਂ ਹੋਈਆਂ ਸੀ ਉਨ੍ਹਾਂ ਵਿਚੋਂ ਬੂ ਆਉਂਦੀ ਸੀ ਸ਼ਾਇਦ ਉਹ ਮੀਟਰ ਸਿਸਟਮ ਪਰਚਲਤ ਕਰਨਾ ਚਾਹੁੰਦੇ ਸੀ । ਮੈਂ ਅਰਜ਼ ਕਰਾਂਗਾ ਕਿ ਜੇ ਮੀਟਰ ਸਿਸਟਮ ਲਾਗੂ ਕੀਤਾ ਗਿਆ ਤਾਂ ਇਸ ਦੇ ਨਾਲ ਕਿਸਾਨਾਂ ਦਾ ਬਹੁਤ ਹੀ ਜ਼ਿਆਦਾ ਨੁਕਸਾਨ ਹੋਵੇਗਾ । ਇਸ ਦੇ ਨਾਲ ਹੀ ਜਿਹੜੇ ਵੱਡੇ ਵੱਡੇ ਜ਼ਿਮੀਦਾਰ ਹਨ ਉਹ 7,10 ਜਾਂ 15 ਹਾਰਸ ਪਾਵਰ ਦੀਆਂ ਮੋਟਰਾਂ ਦੇ ਕੁਨੈਕਸ਼ਨ ਡਾਇਰੈਕਟ ਹੀ ਲੈ ਲੈਣਗੇ ,ਇਹ ਉਹ ਕਿਸੇ ਵੀ ਬਿਜਲੀ ਦੇ ਕਰਮਚਾਰੀ ਨੂੰ ਮਿਲ ਮਿਲਾ ਕੇ ਰਿਸ਼ਵਤ ਦੇ ਕੇ ਸਹਿਜੇ ਹੀ ਕਰ ਸਕਦੇ ਹਨ, ਇਸ ਤਰ੍ਹਾਂ ਬਿਜਲੀ ਬੋਰਡ ਦਾ ਹੋਰ ਵੀ ਨੁਕਸਾਨ ਹੋਵੇਗਾ । ਇਸ ਦੇ ਨਾਲ ਹੀ ਛੋਟੇ ਕਿਸਾਨਾਂ ਦਾ ਵੀ ਨੁਕਸਾਨ ਹੋਵੇਗਾ । ਮੈਂ ਕਹਾਂਗਾ ਕਿ ਮੀਟਰ ਸਿਸਟਮ ਹਰਗਿਜ਼ ਨਹੀਂ ਚਾਲੂ ਕਰਨਾ ਚਾਹੀਦਾ । ਜਿਹੜਾ ਤਰੀਕਾ ਅਗੇ ਪਰਚਲਤ ਹੈ ਉਸ ਦੇ ਮੁਤਾਬਿਕ ਹੀ ਕੰਮ ਹੋਣਾ ਚਾਹੀਦਾ ਹੈ । ਭਾਵੇਂ ਐਨਹਾਂਸ ਰੇਟ ਹੋਰ ਕਿਉਂ ਨਾ ਲਾਗੂ ਕੀਤਾ ਜਾਵੇ ਇਹੋ ਤਰੀਕਾ ਠੀਕ ਹੈ । ਸਰਕਾਰ ਨੂੰ ਇਸ ਬਾਰੇ ਹੋਰ ਵਿਚਾਰ ਕਰਨ ਦੀ ਜ਼ਰੂਰਤ ਨਹੀਂ । ਆਪਣਾ ਫ਼ਾਈਨਲ ਫ਼ੈਸਲਾ ਦੇ ਦੇਣਾ ਚਾਹੀਦਾ ਹੈ । ਸਰਕਾਰ ਨੇ ਇਕ ਇਹ ਵੀ ਕਮਿਟਮੈਂਟ ਕੀਤੀ ਹੋਈ ਹੈ ਕਿ ਬਿਜਲੀ ਦੇ ਰੇਟ ਅਗੋਂ ਲਈ ਨਹੀਂ ਵਧਣਗੇ ਲੋਕਾਂ ਵਿਚ ਬੇਚੈਨੀ ਹੈ, ਸਰਕਾਰ ਨੂੰ ਇਸ ਬਾਰੇ ਵੀ ਆਪਣੀ ਪੁਜ਼ੀਸ਼ਨ ਸਾਫ਼ ਕਰ ਦੇਣੀ ਚਾਹੀਦੀ ਹੈ । ਮੈਂ ਸਮਝਦਾ ਹਾਂ ਕਿ ਜੇ ਇਹ ਫ਼ੈਸਲਾ ਕਰ ਲਿਆ ਜਾਵੇ ਕਿ ਸਰਕਾਰ 5 ਘੰਟੇ ਹਰ ਹਾਲਤ ਵਿਚ ਰੋਜ਼ ਬਿਜਲੀ ਦੇਵੇਗੀ ਤਾਂ ਮੈਂ ਸਮਝਦਾ ਹਾਂ ਕਿ ਬਿਲਾਂ ਦੀ ਪੇਮੈਂਟ ਅਤੇ

ਹਿਸਾਬ ਕਿਤਾਬ ਦੇ ਕਰਨ ਵਿਚ ਕੋਈ ਔਖ ਨਹੀਂ ਆਵੇਗੀ । ਨਹੀਂ ਤਾਂ ਸਰਕਾਰ ਨੂੰ ਵਾਧੂ ਬਿਲ ਦੀ ਪੇਮੈਂਟ ਲਈ ਸਬਸਿਡੀ ਵਜੋਂ ਜਾਂ ਇਨਸੈਂਟਿਵ ਦੇਣ ਲਈ ਕੁਝ ਨਾ ਕੁਝ ਵੱਧ ਦੇਣਾ ਚਾਹੀਦਾ ਹੈ। ਇਸ ਹਿਸਾਬ ਨਾਲ ਪ੍ਰੋਗਰਾਮ ਬਣਾਉਣਾ ਚਾਹੀਦਾ ਹੈ ਕਿ ਕਿਸਾਨਾਂ ਨੂੰ 12 ਘੰਟੇ ਬਿਜਲੀ ਮਿਲਦੀ ਰਹੇ , ਬਿਲ ਭਾਵੇਂ ਐਨਹਾਂਸ ਰੇਟਸ ਤੇ ਕਿਉਂ ਨਾ ਚਾਰਜ ਹੋਣ । ਭਾਵੇਂ ਸਰਕਾਰ ਨੇ ਬਿਜਲੀ ਦਾ ਮਸਲਾ ਹਲ ਕਰਨ ਲਈ ਥਰਮਲ ਪਲਾਂਟ ,ਬਠਿੰਡਾ ਅਤੇ ਹਾਈਡਲ ਪਲਾਂਟ ,ਆਨੰਦਪੁਰ ਸਾਹਿਬ ਲਗਾ ਕੇ ਕਾਰੀ ਕੋਸ਼ਿਸ਼ ਕੀਤੀ ਹੈ , ਪਰ ਫੇਰ ਵੀ ਬਿਜਲੀ ਦੀ ਘਾਟ ਸਾਡੀ ਸਟੇਟ ਵਿਚ ਬਣੀ ਹੋਈ ਹੈ । ਇਸ ਦਾ ਕਾਰਣ ਤਾਂ ਇਕ ਇਹ ਹੈ ਕਿ ਸਾਡੇ ਦਰਿਆ ਰਾਵੀ ਦਾ ਪਾਣੀ ਜ਼ਾਇਆ ਜਾ ਰਿਹਾ ਹੈ। ਜੇ ਕੋਈ ਬੰਦ ਲਗਾ ਕੇ ਉਥੋਂ ਬਿਜਲੀ ਪੈਦਾ ਕੀਤੀ ਜਾ ਸਕੇ ਤਾਂ ਇਸ ਦੇ ਨਾਲ ਕਾਫ਼ੀ ਘਾਟ ਦੂਰ ਹੋ ਸਕਦੀ ਹੈ । ਇਸ ਦੇ ਨਾਲ ਹੀ ਇਹ ਪਾਣੀ ਖੇਤੀ ਦੇ ਲਈ ਯੂਜ਼ ਕੀਤਾ ਜਾ ਸਕਦਾ ਹੈ । ਮੈਂ ਇਸ ਬਾਰੇ ਕੁਝ ਅੰਕੜੇ ਪੇਸ਼ ਕਰਨਾ ਚਾਹੁੰਦਾ ਹਾਂ। ਪਿਛਲੇ ਸਾਲ ਸਤੰਬਰ 1973 ਤੋਂ ਲੈ ਕੇ ਅਗੱਸਤ 1974 ਤਕ 14.98 ਲੱਖ ਕਿਉਸਿਕ ਫੁਟ ਪਾਣੀ ਜ਼ਾਇਆ ਗਿਆ। ਇਸ ਰਾਹੀਂ ਨਹਿਰਾਂ ਵਿਚ ਪਾਣੀ ਪਾਕੇ ਕਾਫ਼ੀ ਜ਼ਮੀਨ ਸੈਰਾਬ ਕੀਤੀ ਜਾ ਸਕਦੀ ਸੀ । ਫੇਰ ਸੈਲਾਬ ਰਾਹੀਂ 8.54 ਕਿਉਸਿਕਸ ਫੁਟ ਪਾਣੀ ਜ਼ਾਇਆ ਹੋਇਆ, ਜੋ ਮਾੜੇ ਮੋਟੇ ਹੜ੍ਹ ਆਉਣ ਉਸ ਦੀ ਤਾਂ ਕੋਈ ਗੱਲ ਨਹੀਂ ਪਰ ਇਤਨਾ ਪਾਣੀ ਜੇ ਕਿਵੇਂ ਵਰਤੋਂ ਵਿਚ ਆਵੇ ਤਾਂ ਅਰਬਾਂ ਰੁਪਏ ਦੀ ਫ਼ਸਲ ਪੈਦਾ ਕੀਤੀ ਜਾ ਸਕਦੀ ਹੈ । ਜ਼ਿਲ੍ਹਾ ਅੰਮ੍ਰਿਤਸਰ ਅਤੇ ਗੁਰਦਾਸਪੁਰ ਦੇ ਜ਼ਿਲ੍ਹੇ ਵਾਸਤੇ ਤਾਂ ਜੇ ਰਾਵੀ ਦਾ ਪਾਣੀ ਬਿਆਸ ਦੇ ਵਿਚ ਪਾਇਆ ਜਾ ਸਕੇ ਇਹੋ ਕਾਫੀ ਹੈ ।

ਏਥੇ ਥੇਈਂ ਡੈਮ ਦੀ ਗੱਲ ਕਈ ਵਾਰੀ ਚੱਲੀ ਹੈ, ਇਹ ਵੀ ਕਿਹਾ ਗਿਆ ਹੈ ਕਿ ਇਸ ਦੇ ਲਈ ਸਰਕਾਰ ਨੇ ਦੋ ਕਰੋੜ ਰੁਪਿਆ ਰੱਖਿਆ ਹੋਇਆ ਹੈ। ਜਦੋਂ ਇਹ ਗੱਲ ਅਸੀਂ ਲੋਕਾਂ ਨਾਲ ਜਾ ਕੇ ਕਰਦੇ ਹਾਂ ਤਾਂ ਉਹ ਸਾਨੂੰ ਮਖ਼ੌਲ ਹੀ ਕਰਦੇ ਹਨ । ਮੈਂ ਤਾਂ ਇਹ ਗੱਲ ਕਈ ਵਾਰ ਕਹੀ ਹੈ ਕਿ ਸਰਕਾਰ ਜੇ ਲੋਕਾਂ ਤੇ ਲੈਵੀ ਲਾ ਦੇਵੇ ਜਿਵੇਂ ਪਿਛਲੇ ਸਾਲ ਬੈਟਰਮੈਂਟ ਲੈਵੀ ਲਾਈ ਸੀ, ਜਾਂ ਥੇਈਂ ਡੈਮ ਦੇ ਨਾਉਂ ਤੇ ਡੀਬੈਂਚਰਜ਼ ਫ਼ਲੋਟ ਕਰ ਦੇਵੇ ਤਾਂ ਪੰਜਾਬ ਸਰਕਾਰ ਨੂੰ ਹੋਰ ਕਿਸੇ ਬਾਹਰਲੀ ਇਮਦਾਦ ਦੀ ਜ਼ਰੂਰਤ ਨਹੀਂ ਇਹ ਆਪ ਹੀ ਡੈਮ ਬਣਾ ਸਕਦੇ ਹਨ । ਫੇਰ ਦੂਸਰਾ ਫਾਇਦਾ ਇਸ ਦਾ ਇਹ ਵੀ ਹੋ ਸਕਦਾ ਹੈ ਕਿ ਜੇ ਕਦੇ ਡਿਫ਼ੈਂਸ ਪਰਪਜ਼ਿਜ਼ ਵਾਸਤੇ ਜ਼ਰੂਰਤ ਪਵੇ ਤਾਂ ਇਸ ਦਾ ਪਾਣੀ ਛੱਡ ਕੇ ਕਾਫ਼ੀ ਫਾਇਦਾ ਉਠਾਇਆ ਜਾ ਸਕਦਾ ਹੈ । ਗੁਰਦਾਸਪੁਰ ਅਤੇ ਅੰਮ੍ਰਿਤਸਰ ਦੇ ਜ਼ਿਲ੍ਹੇ ਨੂੰ ਤਾਂ ਇਸ ਵਿਚ ਡਰੇਨਾਂ ਬਣਾ ਕੇ ਹੀ ਸੈਰਾਬ ਕਰਨ ਦਾ ਕੰਮ ਲਿਆ ਜਾ ਸਕਦਾ ਹੈ । ਇਕ ਮੈਂ ਇਹ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਰਕਾਰ ਨੇ ਪਾਣੀ ਦੇ ਵਧਾਉਣ ਦੇ ਵਾਸਤੇ ਨਹਿਰਾਂ ਦੇ ਨਾਲ ਨਾਲ ਟਿਊਬਵੈੱਲਜ਼ ਵੀ ਲਾਏ ਹਨ । ਇਹ ਬੋਰ ਤਾਂ ਹੋ ਗਏ ਪਰ ਇਤਨੀ ਬਿਜਲੀ ਨਹੀਂ ਅਤੇ ਇਤਨਾ ਖਰਚ ਹੋ ਜਾਣ ਦੇ ਬਾਵਜੂਦ ਲੋਕਾਂ ਨੂੰ ਪਾਣੀ ਨਹੀਂ ਮਿਲ ਰਿਹਾ । ਇਸ ਦਾ ਇਲਾਜ ਇਹੋ ਹੈ ਕਿ ਜੇ ਸਰਕਾਰ ਖਾਲ, ਨਾਲੀਆਂ ਰਜਵਾਹੇ ਆਦਿ ਪੱਕੇ ਕਰ ਦੇਵੇ ਤਾਂ ਇਸ ਨਾਸ ਤੋਂ ਬਚਿਆ ਜਾ ਸਕਦਾ ਹੈ ।

ਇਕ ਗੱਲ ਮੈਂ ਬਿਜੂਮਾਨ ਡਰੇਨ ਦੇ ਮੁਤੱਲਕ ਅਰਜ਼ ਕਰਨੀ ਚਾਹੁੰਦਾ ਹਾਂ । ਰਿਆੜਕੀ ਦੀ ਥਾਂ ਹਰ ਸਾਲ ਬੰਦ ਬਣਦਾ ਹੈ । ਹਰ ਸਾਲ ਉਸ ਦੇ ਲਈ ਖਰਚ, ਹਰ ਸਾਲ ਪ੍ਰੋਵੀਜ਼ਨ ਰਖੀ ਜਾਂਦੀ ਹੈ, ਇਸ ਦਾ ਕਾਰਨ ਇਹ ਹੈ ਕਿ ਇਹ ਨੁਕਸਾਨ ਤਾਂ ਹੁੰਦਾ ਹੈ ਕਿ ਪਾਣੀ ਵੰਡ ਠੀਕ ਨਹੀਂ । ਮੈਂ ਇਸ ਬਾਰੇ ਇਰੀਗੇਸ਼ਨ ਅਤੇ ਪਾਵਰ ਮਨਿਸਟਰ ਨੂੰ ਉਸ ਵੇਲੇ ਗੱਲ ਕੀਤੀ ਸੀ ਜਦੋਂ 6 ਚੀਫ ਇੰਜੀਨੀਅਰ ਅਤੇ ਮਹਿਕਮੇਂ ਦਾ ਸੈਕਟਰੀ ਵੀ ਉਸ ਦੇ ਪਾਸ ਬੈਠਾ ਸੀ । ਪਰ ਇਸ ਥਾਂ ਹੋਣ ਵਾਲੀ ਕਟ ਨੂੰ ਖਤਮ ਕਰਨ ਵਿਚ ਇਹ ਸਰਕਾਰ ਸੀਰੀਅਸ ਨਹੀਂ, ਨਹੀਂ ਤਾਂ ਇਸ ਦਾ ਕੀ ਕਾਰਨ ਹੈ ਜਦੋਂ ਮੈਂ ਆ ਕੇ

[ਸਰਦਾਰ ਵਰਿਆਮ ਸਿੰਘ ਭਾਗੋਵਾਲੀਆ]
ਕਹਾਂ ਕਿ ਇਕ ਆਦਮੀ ਮੇਰੇ ਨਾਲ ਭੇਜੋ ਮੌਕਾ ਵੇਖੇ ਪਰ ਸਰਕਾਰ ਏਧਰ ਧਿਆਨ ਹੀ ਨਾ ਦੇਵੇ। ਉਸ ਪਾਸੇ ਸਰਕਾਰ ਨੂੰ ਜ਼ਰੂਰ ਗੌਰ ਕਰਨਾ ਚਾਹੀਦਾ ਹੈ, ਜਿਸ ਦਾ ਜੀਅ ਕਰਦਾ ਹੈ ਆ ਕੇ ਵੱਢ ਲੈਂਦਾ ਹੈ, ਹਰ ਸਾਲ ਇਹੋ ਸ਼ਿਕਾਇਤ ਹੋ ਰਹੀ ਹੈ।

ਹੁਣ, ਡਿਪਟੀ ਸਪੀਕਰ ਸਾਹਿਬ, ਇਕ ਬੇਨਤੀ ਐਗਰੀਕਲਚਰ ਦੇ ਮੁਤੱਲਕ ਕਰ ਕੇ ਬੰਦ ਕਰ ਦਿਆਂਗਾ। ਮੈਂ ਐਗਰੀਕਲਚਰ ਵਾਸਤੇ ਜੋ ਇਨਸੈਂਟਿਵ ਦਿੱਤੇ ਜਾ ਰਹੇ ਹਨ ਉਨ੍ਹਾਂ ਦੇ ਮੁਤੱਲਕ ਗੱਲ ਕਰਨੀ ਹੈ। ਪਿਛਲੇ ਸਾਲ ਕਿਸਾਨ ਨੂੰ ਕਣਕ ਲਈ ਬੋਨਸ ਦਿਤਾ ਗਿਆ। ਕਿਸੇ ਨੂੰ ਮਿਲਿਆ ਅਤੇ ਕਿਸੇ ਨੂੰ ਨਹੀਂ ਮਿਲਿਆ ਪਰ ਅਸੀਂ ਇਹ ਕਹਿਣ ਵਿਚ ਹੱਕ ਬਜਾਨਬ ਹੋ ਗਏ ਕਿ ਬੋਨਸ ਮਿਲਿਆ ਹੈ। ਪਰ ਐਤਕੀ ਜਦੋਂ ਝੋਨੇ ਦਾ ਭਾਅ 74/- ਰੁਪਏ ਫਿਕਸ ਹੋਇਆ ਹੈ ਤਾਂ ਸਾਨੂੰ ਆਸ ਸੀ ਕਿ ਇਹ ਵੱਧ ਜਾਵੇਗਾ। ਸਾਡੇ ਸੀ.ਐਮ.ਸਾਹਿਬ ਨੇ ਵੀ ਇਸ ਬਾਰੇ ਬੜੀ ਮਿਹਨਤ ਕੀਤੀ ਪਰ ਉਪਰਲਿਆਂ ਤੇ ਕੋਈ ਅਸਰ ਨਹੀਂ ਪਿਆ। ਪਰ ਮੈਂ ਅਰਜ਼ ਕਰਦਾ ਹਾਂ ਕਿ ਜੇ ਉਹ ਨਹੀਂ ਸੀ ਮੰਨੇ ਤਾਂ ਵੀ ਸਾਡੀ ਸਰਕਾਰ ਕੁਝ ਨਾ ਕੁਝ ਕਰ ਸਕਦੀ ਸੀ। ਸਾਡੇ ਗਵਾਂਢੀ ਸੂਬੇ ਹਰਿਆਣੇ ਦੀ ਸਰਕਾਰ ਨੇ ਲੈਵੀ ਵਧਾ ਕੇ 90% ਕਰ ਦਿਤੀ ਕਿਉਂਕਿ ਚਾਵਲ ਤਾਂ ਬਾਹਰਲੇ ਸੂਬਿਆਂ ਨੇ ਹੀ ਖਰੀਦਣਾ ਹੈ। ਇਸ ਤਰ੍ਹਾਂ ਸਾਡੀ ਸਰਕਾਰ ਵੀ ਕਰ ਸਕਦੀ ਸੀ। ਇਸ ਤਰ੍ਹਾਂ ਕਿਸਾਨ ਨੂੰ 90/- ਰੁਪਏ ਦਾ ਭਾਅ ਮਿਲ ਜਾਂਦਾ ਔਰ ਪੰਜਾਬ ਦੇ ਕਿਸਾਨ ਕੋਲ ਘੱਟੋ ਘੱਟ ਇਕ ਅਰਬ ਹੋਰ ਆ ਜਾਂਦਾ। ਇਸ ਤੋਂ ਇਲਾਵਾ ਜੇ ਹੁਣ ਬੋਨਸ ਦੇਣਾ ਹੈ ਤਾਂ ਉਹ ਹਾੜੀ ਦੀਆਂ ਫਸਲਾਂ ਲਈ ਫ਼ਰਟੇਲਾਈਜ਼ਰ ਦੇ ਨਾਲ ਹੀ ਨਾਲ ਦਿੱਤਾ ਜਾਵੇ ਤਾਂ ਕਿ ਲੋਕਾਂ ਨੂੰ ਅਸੀਂ ਕੰਸੋਲੇਸ਼ਨ ਦੇ ਸਕੀਏ।

(ਇਸ ਸਮੇਂ ਚੌਧਰੀ ਕਾਂਸ਼ੀ ਰਾਮ ਬੋਲਣ ਲਈ ਖੜ੍ਹੇ ਹੋਏ।)

ਚੌਧਰੀ ਦਰਸ਼ਨ ਸਿੰਘ: ਸਪੀਕਰ ਸਾਹਿਬ, ਹੁਣ ਦੋ ਦੋ ਮਿੰਟ ਸਾਰਿਆਂ ਨੂੰ ਦਿਉ।

**चौधरी कांशी राम** (फाज़िल्लका) : डिप्टी स्पीकर साहिब, चौधरी दर्शन सिंह बैठे बैठे ही कोई अनआफीशल हुक्म चला रहे हैं। मैं आपसे अर्ज़ करूँगा कि उनके यह अनआफीशल हुक्म बंद करवायें। (हंसी)

**श्री उपाध्यक्ष** : वह अनआफ़ीशल कैपेसिटी में नहीं बोल रहे। वह पैनल आफ चेयरमैन के मैम्बर हैं। (He is not speaking in an unofficial capacity. He is a member of the panel of Chairmen.)

**चौधरी कांशी राम** : डिप्टी स्पीकर साहिब, आज हाऊस के सामने एग्रीकल्चर तथा इरीगेशन की डिमांड हैं। इस में शक की गुंजायश नहीं कि पंजाब एक कृषि प्रधान सूबा है और कृषि के लिए पानी बहुत ज़रूरी है, चाहे नहर से मिले या टियूबवैल से। अगर पानी मिलता रहे तो आप जितना चाहे उत्पादन कर सकते हैं। लेकिन, डिप्टी स्पीकर साहिब, इन्होंने जो एक नया प्राजैक्ट सैल बनाया है, वह पूरी तनदेही से काम नहीं करता। वह यहां चंडीगढ़ हैडक्वाटर में बैठे बैठे चाय वगैरा पीते रहते हैं। क्लर्क कोई कागज़ पुटअप कर देता है, तो चीफ़ इंजीनियर साहिब दस्तखत कर देते हैं, और कोई काम नहीं होता। डिप्टी स्पीकर

साहिब, आनन्दपुर हाईडल प्राजैक्ट जो यह बना रहे हैं, यह पंजाब में से बिजली की शार्टेज खत्म करने में मददगार साबत होगा।

अब, डिप्टी स्पीकर साहिब, मैं अपनी कांस्टीचुऐंसी की बात करूँगा। पांग डैम बनने से हरीके पत्तन से जो नहर आती है वह वहां से ही गुज़रती है। उस नहर का नाम ईस्टर्न नहर है और वह फिरोज़पुर तथा जलालाबाद के इलाके को सैराब करती है। इसकी कुल लम्बाई 60 मील है। मैंने ज्ञानी जी से गुज़ारिश की थी कि इसे पैरीनियल डिक्लेयर कर दें पर फिर डिपार्टमैंट वालों ने वाटर अलाउंस का रट्टा डाल दिया है कि 3.05 क्यूसैक से बढ़ा कर ईस्टर्न नहर के 5.5 क्यूसैक कर देंगे। मैं सी. एम. साहिब तथा आई. पी. एम. साहिब से दरखास्त करूंगा कि मेरे हल्के में मोघे छोटे कर रहे हैं, इससे लोगों में रिज़ेंटमैंट फैल रही है। इसके लिए सी. एम. साहिब ने एक मीटिंग अरेंज की, उसमें सिबिया साहिब भी थे, बल राम जी भी थे और चीफ इन्जीनियर भी थे। उस मीटिंग का एक लतीफा मैं आपको सुनाता हूँ। वहां मैंने सिबिया साहिब का मंत्री रूप भी देखा। वहां पूछा गया कि पैरीनियल नहर में कितना पानी दिया जाता है और नान-पैरीनियल में कितना दिया जा सकता है तो हमें बताया गया कि पैरीनियल नहर में 1.0124 क्यूसैक्स और नान-पैरीनियल में 1.724 क्यूसैक्स। मैंने अर्ज की कि 1.0124 में से 1.724 कम करके नहर का पैरीनियल बना दे तो जवाब मिला कि यह इमप्रैक्टीकल है। मुझे समझ नहीं आया कि यह कैसे इमप्रैक्टीकल है। यह सीधा गणित का सवाल है ज़रब, तकसीम का सवाल है। मुझे अफ़सोस है कि वह मीटिंग वैसे ही उठ गई। वहां मीटिंग में मुझे सिबिया साहिब ने कहा भी कि आप जल्दी बता दें कि आप क्या चाहते हैं। मैंने जवाब दिया कि आप पहले इन अफ़सरों की सुन लें कि यह क्या कहते हैं। तो वहां मुझे चीफ़ इन्जीनीयर ने कहा कि आपके हलके में नहर 12 मासी कर देते हैं और बाकी की 6 मासी कर देते हैं। (हंसी) यह पहले की नहर को तो पैरीनियल करेंगे और टेल पर नान-पैरीनियल। फिर मैंने कहा चीफ़ इन्जीनियर साहिब क्यूसैक डिसचार्ज करने वाली नहर में अगर आप 4.50 क्यूसिक पानी देंगे तो आपको लास होगा, तो इन्होंने जवाब दिया 'वी आर परिपेयर्ड टु बेयर दि लास।' डिप्टी स्पीकर साहिब, तो इस अंदाज़ से काम किया जा रहा है। जैसे नागिन अपने बच्चों को खाकर पलती है, उसी प्रकार यह इरीगेशन डिपार्टमैंट अपने विकास के रखे गये पैसे को खाकर पलता है। अगर आप इन अफसरों की तन्खाहों का बजट देखें, इनके डी. ए. और टी. ए. के बिलों को देखें तो पता चलता है कि कितनी भारी अमाउंट इन पर खर्च की जा रही है। यहां 6 चीफ़ इन्जीनियर लगे हुए हैं। जहां केवल एक ही चीफ़ इन्जीनियर हो वहां पर भी कितने सुपरिटैंडिंग इन्जीनियरज़ और एक्स.ई.एन. उसके तहत होते हैं और यहां तो 6 चीफ़ इन्जीनियरज़ है। पिछले दिनों, डिप्टी स्पीकर साहिब, इस महकमे के 25-26 एस. ईज़ की प्रोमोशन हो गई। उनका फील्ड में कोई काम नहीं था बस हैडक्वाटर में बैठे बैठे प्रोमोशन हो गई (विघ्न) मुझे बादल साहब बता रहे हैं कि उनमें से 2 को रिवर्ट कर दिया गया था और उन्होंने हाई कोर्ट से स्टे ले लिया है। (हंसी) तो मैं यह कहता हूँ कि इस डिपार्टमैंट की टाप एडमनिस्ट्रेशन इतनी हैवी है कि अगर इतना पैसा डिवैल्पमैंट की ओर लगाते तो बहुत काम हो सकता था। अब इनके चीफ़ इन्जीनीयर कहते हैं; कि पैसे और दो। ठीक भी है महंगाई हो गई है, खर्च भी

(चौधरी कांशी राम)

ज्यादा ही होगा । फिर इस समय हमारे सूबे में बिजली की भी शार्टेज है । सिंचाई के लिये नयी नयी स्कीमें इनके दिमाग में पैदा होती हैं और कागजों में ही रह जाती हैं । यहां थीन डैम की बात चली । हमारी ज्ञानी सरकार ने इस बारे में इनीशेटिव लिया है और इसके लिये 2 करोड़ की रकम रखी है । मेरे इन अकाली भाइयों की सरकार तो केवल सतिश्रीअकाल के नाहरे ही मारती रही (हंसी) (विघ्न) ज्ञानी सरकार ने ठीक काम किया है । ईस्टर्न कैनाल के 400 क्युसैक पानी के लिये यह खर्च कर रहे हैं । मगर लाईनेज पक्की नहीं करते जिससे सेम तथा सीवरेज का मसला हल हो जाता । अब यह खाल पक्का कर रहे हैं । यह अंग्रेजी पढ़े लिखे लोग हैं, बात अच्छी प्रकार कर लेते हैं । मैं समझता हूँ कि कुदरत की पंजाब पर बड़ी महरबानी हुई है । इसको इतने पानी के रिसोर्सिज दिये हैं पर यह होते हुए भी इकानोमी ड्राइव चलाने से लाभ क्या है । बजट में रखा गया है कि 6-7 करोड़ रुपया से खाल पक्के करेंगे (विघ्न) एक बात मैं कहना चाहता हूँ कि सायल कन्जरवेशन वाले कहते हैं हमने यह खाल पक्के करनी हैं और दूसरी तरफ ट्यूबवैल महकमे वाले कहते हैं कि यह काम हमने करना है । इस सिलसिले में सरकार को फैसला करना चाहिए कि किस महकमे ने यह काम करना है । क्या यह काम मास्टर जी ने करना है या ट्यूबवैल वालों ने करना है? (विघ्न) इस काम को दो एजन्सीज़ करें यह ठीक नहीं है, एक एजेंसी को ही यह काम करना चाहिए ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਆਨ ਏ ਪੁਆਇੰਟ ਆਫ ਆਰਡਰ, ਸਰ । ਮੇਰੀ ਗੁਜ਼ਾਰਿਸ਼ ਇਹ ਹੈ ਕਿ ਕਿਰਪਾ ਕਰਕੇ ਇਨ੍ਹਾਂ ਭੱਦਰ ਪੁਰਸ਼ਾਂ ਨੂੰ ਬੋਲਣੋਂ ਹਟਾਉ ਤਾਂ ਕਿ ਇਨ੍ਹਾਂ ਦੇ ਆਪਣੇ ਮੈਂਬਰ ਸਾਹਿਬ ਜੋ ਬੋਲ ਰਹੇ ਹਨ ਅਤੇ ਅੱਛਾ ਬੋਲ ਰਹੇ ਹਨ ਉਨ੍ਹਾਂ ਨੂੰ ਸੁਣ ਲੈਣ ।

**चौधरी कांशी राम** : सायल कन्ज़र्वेशन वालों की तरफ अब मैं इनकी तवज्जो दिलाना चाहता हूँ । ज़मीन लैवल करने के लिये (विघ्न) जो पैसे मिलते हैं, बैंक चैक इशु कर लेते हैं और पैसे सायल कन्ज़र्वेशन वालों के जमा हो जाते हैं और यह भद्र पुरुष कारों में मुफ्त फिरते रहते हैं । यह बयाज किस से लिया जाता है ? इससे गरीब किसान मारा जाता है । (घंटी) सायल कन्ज़र्वेशन डिपार्टमेंट ने किसानों से 6-7 साल यह बयाज मुफ्त का दिलवाया । इनकी तरफ ध्यान देना चाहिए । (विघ्न)

दूसरी बात, डिप्टी स्पीकर साहिब, मैं कहनी चाहता हूँ कि ज्ञानी जी ने बड़ी मुश्किल से चीफ मिनिस्टरज़ कान्फ्रैंस में यह बात डलवाई (विघ्न) मैंने आगे कहानी सुनाई थी "गोदू वाली" इनको याद होगी (अकाली बैंचों की ओर संकेत करते हुए) आप रिकार्ड निकलवा करके देख सकते हैं । (विघ्न) चीफ़ मिनिस्टर साहब ने जब हम एम.एल.ए. बने तो 76 से 115 रुपये कनक का भाव करवाया । पर मैं, डिप्टी स्पीकर साहिब, आपके ज़रिये इनसे कहूँगा कि लेवी सिस्टम जो है यह यूनिफार्म होना चाहिए । सतलुज का पानी बहा जाता है । गंगानगर में Paddy के भाव 200 रुपया, 150 रुपया क्विंटल है जबकि यहां पर 75 भाव है । पानी के रिसोर्सिज दोनों जगह एक जैसे हैं । (घंटी) इसलिये यह जो रेट्स हैं

यह यूनिफार्म होने चाहिएं । मैं, चीफ मिनिस्टर साहिब से निवेदन करूँगा कि राजस्थान में लैवी लगाई गई। तीन क्विंटल प्रति एकड़ लैवी ली गई और बाकी सारी की सारी ओपन मार्किट में किसानों ने बेची। उनको इससे $1\frac{1}{2}$ या $1\frac{3}{4}$ करोड़ रुपये का फायदा हुआ। (विघ्न) तो मैं कह रहा था कि यह जो मैंने ऊपर रेट्स दिये हैं यह डिफरेंट नहीं होने चाहिएं और कम से कम इस सारे जोन में तो एक ही रेट होना चाहिए।

फर्टेलाइजर की बात यहां हो रही थी। मास्टर जी की बहुत मेहरबानी है। जब से ज्ञानी जी की सरकार आई है फर्टेलाइजर की कोई दिक्कत नहीं है। महँगी हो गई है। यह होनी भी चाहिए। इसके बाद एडॅलट्रेशन का झगड़ा चलता है। एग्रीकल्चर वाले तो सोचते हैं, इनके डायरैक्टर एग्रीकल्चर हैं, यह कह देते हैं कि एग्रीकल्चर इतनी बढ़ी है और एग्रीकल्चर करने वालों को पढ़ाने के लिए इतना खर्च करते हैं फिर भी महकमा समझता है कि यह अनपढ़ हैं। यह नहीं जानते कि हाऊ टु यूज़ फर्टेलाइज़र। ग्रैनुलेटिड खाद जो है यह एडॅलट्रेटिड होती है। जब आप उनको पढ़ा सकते हैं कि इस ढंग से खाद डालनी चाहिए तो उन्हें खाद भी जैनुइन शक्ल में देनी चाहिए। ग्रैनुलेटिड खाद बननी बंद होनी चाहिए। (घंटी) (विघ्न) इस पंजाब में पिछले दिनों जो ज्ञानी जी की सरकार ने आब्यिाना बढ़ाया है, बैटरमैंट लैवी लगाई है, (विघ्न) हम लोग क्या सोचते हैं। हम इस स्टेट की बेहतरी के लिये कम सोचते हैं और पार्टी परपज़िज़ के लिये ज्यादा सोचते हैं। (विघ्न) फाज़िल्का में जलूस निकले कि आब्याना वापिस लिया जाए। सामने बैठे मैंबर साहिबान कह रहे हैं कि आब्याना वापिस लो, किसान मर गए।

ਕਾਮਰੇਡ ਅਰਜਨ ਸਿੰਘ ਮਸਤਾਨਾ : ** ** ** । (ਵਿਘਨ)

ਸ੍ਰੀ ਡਿਪਟੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । (This is no point of order.)

चौधरी कांशी राम : एक एकड़ में इतना कमाते हो अगर उसमें से 20/- या 30/- रुपये नहीं दोगे तो और क्या दोगे। शेरशाह सूरी के ज़माने में लोगों को जमीन पटे लिख कर दी गई। तमाम ज़मीन सरकार की थी और सरकार 1/4, 1/3, 1/5 हिस्सा लगान वसूल करती थी। (विघ्न) आज भी सरकार ने वाटर रेट बढ़ा दिया, आब्याना बढ़ा दिया। अगर प्राइसिज एन्हांस होने पर भी वाटर रेट न बढ़े तो पंजाब पीछे रह जाएगा। डिवैलपमैंट की तरफ उतने साधन नहीं जुटा सकेंगे जितने कि जुटाने चाहिएं।

ਚੌਧਰੀ ਦਰਸ਼ਨ ਸਿੰਘ (ਨੂਰ ਮਹਿਲ): ਡਿਪਟੀ ਸਪੀਕਰ ਸਾਹਿਬ, ਬਿਜਲੀ ਦੀ ਡਿਮਾਂਡ ਸਾਡੇ ਸਾਹਮਣੇ ਹੈ। ਬਿਜਲੀ ਦੀ ਸ਼ਾਰਟੇਜ ਹੈ ...

**Mr. Deputy Speaker:** Please resume your seat. No interruption.

**ਚੌਧਰੀ ਦਰਸ਼ਨ ਸਿੰਘ :** ਡਿਪਟੀ ਸਪੀਕਰ ਸਾਹਿਬ, ਬਿਜਲੀ ਦੀ ਸ਼ਾਰਟੇਜ ਹੈ ਅਤੇ ਇਹ ਘਾਟਾ 1979 ਤੱਕ ਵਧਦਾ ਹੀ ਜਾਣਾ ਹੈ। ਇਹ ਕਹਿ ਦੇਣਾ ਕਿ ਬਾਰਿਸ਼ਾਂ ਨਾਲ ਡੈਮ ਵਿਚ ਪਾਣੀ ਵੱਧ ਜਾਵੇਗਾ ਅਤੇ ਇਹ ਸ਼ਾਰਟੇਜ ਪੂਰੀ ਹੋ ਜਾਵੇਗੀ, ਮੈਂ ਇਸ ਗੱਲ ਨਾਲ ਸਹਿਮਤ ਨਹੀਂ ਹਾਂ। ਭਾਖੜਾ ਡੈਮ ਵਿਚ 4 ਪਾਵਰ ਹਾਊਸ ਹਨ ਅਤੇ ਇਨ੍ਹਾਂ ਵਿਚ 407 ਮੈਗਾਵਾਟ ਬਿਜਲੀ ਪੈਦਾ ਹੁੰਦੀ ਹੈ। ਇਸ 407 ਮੈਗਾਵਾਟ ਵਿਚੋਂ 147 ਮੈਗਾਵਾਟ ਬਿਜਲੀ ਨੰਗਲ ਫੈਕਟਰੀ ਨੂੰ ਚਲੀ ਜਾਂਦੀ ਹੈ। ਜੰਮੂ ਅਤੇ ਕਸ਼ਮੀਰ ਨੂੰ 7 ਮੈਗਾਵਾਟ ਬਿਜਲੀ ਜਾਂਦੀ ਹੈ। ਦਿੱਲੀ ਨੂੰ 48 ਮੈਗਾਵਾਟ ਬਿਜਲੀ ਜਾਂਦੀ ਹੈ। ਇਸ ਤਰ੍ਹਾਂ 407 ਮੈਗਾਵਾਟ ਵਿਚੋਂ 200 ਮੈਗਾਵਾਟ ਬਿਜਲੀ ਬਾਹਰ ਚਲੀ ਜਾਂਦੀ ਹੈ ਅਤੇ ਪੰਜਾਬ ਦੇ ਹਿੱਸੇ ਸਿਰਫ 95 ਮੈਗਾਵਾਟ ਬਿਜਲੀ ਆਉਂਦੀ ਹੈ। ਸੋ ਮੈਂ ਇਸ ਨਾਲ ਸਹਿਮਤ ਨਹੀਂ ਹਾਂ ਕਿ ਪੰਜਾਬ ਵਿਚ ਬਿਜਲੀ ਦੀ ਸ਼ਾਰਟੇਜ ਛੇਤੀ ਪੂਰੀ ਹੋ ਜਾਵੇਗੀ। ਇਸ ਤਰ੍ਹਾਂ 407 ਮੈਗਾਵਾਟ ਬਿਜਲੀ ਵਿਚੋਂ 200 ਮੈਗਾਵਾਟ ਬਿਜਲੀ ਬਾਹਰ ਜਾਣ ਨਾਲ ਸਾਡੇ ਹਿੱਸੇ 407 ਮੈਗਾਵਾਟ ਵਿਚੋਂ ਚੌਥਾ ਹਿੱਸਾ ਵੀ ਨਹੀਂ ਆਉਂਦੀ। ਪੰਜਾਬ ਵਿਚ ਥਰਮਲ ਪਲਾਂਟ ਵੀ ਹੈ, ਇਸ ਬਾਰੇ ਤੁਹਾਨੂੰ ਪਤਾ ਹੈ। ਤੁਸੀਂ ਦੇਖਿਆ ਹੈ ਕਿ ਉਸ ਵਿਚ ਬਰੇਕ ਡਾਊਨ ਆ ਰਹੇ ਹਨ। ਜਿੰਨਾ ਚਿਰ ਪੰਜਾਬ ਸਰਕਾਰ ਨਾਲ ਦੇ ਲੱਗਦਿਆਂ ਸੂਬਿਆਂ ਨਾਲ ਗੱਲ ਕਰਕੇ ਪ੍ਰਾਜੈਕਟਸ ਨੂੰ ਸਪੀਡ ਅੱਪ ਨਹੀਂ ਕਰਦੀ ਉਦੋਂ ਤੱਕ ਇਹ ਬਿਜਲੀ ਦਾ ਮਸਲਾ ਹੱਲ ਨਹੀਂ ਹੋਣਾ। ਦੂਸਰਾ ਇਹ ਹੈ ਕਿ ਨੈਸ਼ਨਲ ਗਰਿਡ ਬਣਨੇ ਚਾਹੀਦੇ ਹਨ। ਪੰਜਾਬ ਵਿਚ ਬਿਜਲੀ ਦੀ ਬਹੁਤ ਵੇਸਟੇਜ ਹੁੰਦੀ ਹੈ। ਇਹ ਕਹਿ ਦੇਣਾ ਕਿ 3.6 ਜ਼ਿਮੀਦਾਰਾਂ ਦੀ ਫਲੈਟ ਰੇਟ ਦੇ ਮੁਤਾਬਿਕ ਬਣਦੀ ਹੈ, ਜ਼ਿਮੀਦਾਰਾਂ ਨੂੰ 7 ਘੰਟੇ ਸਪਲਾਈ ਕਰਦੇ ਰਹੇ ਹਾਂ। ਫਿਰ ਇਹ ਕਹਿੰਦੇ ਹਨ ਕਿ ਉਹ ਕੁਮਰਸ਼ੀਅਲ ਅਦਾਰਾ ਹੈ। ਜੇ ਉਨ੍ਹਾਂ ਨੂੰ 7 ਘੰਟੇ ਸਪਲਾਈ ਕਰਦੇ ਰਹੇ ਹੋ ਤਾਂ ਪੈਸੇ ਉਸ ਹਿਸਾਬ ਨਾਲ ਚਾਰਜ ਕੀਤੇ ਜਾਣ। (ਵਿਘਨ) ਡਿਪਟੀ ਸਪੀਕਰ ਸਾਹਿਬ, ਅਸੀਂ 15 ਕਰੋੜ ਦਾ ਫੂਡ ਦਿੰਦੇ ਹਾਂ। (ਵਿਘਨ) ਪੰਜਾਬ ਸਟੇਟ ਇਲੈਕਟ੍ਰਿਸਿਟੀ ਬੋਰਡ 15 ਕਰੋੜ ਸਾਲ ਦਾ ਇੰਟਰੇਸਟ ਪੇ ਕਰਦਾ ਹੈ। ਇਸ ਲਈ ਜਿੰਨਾ ਚਿਰ ਅਸੀਂ ਇਸ ਬਿਜਲੀ ਦੀ ਸ਼ਾਰਟੇਜ ਨੂੰ ਪੂਰਾ ਕਰਨ ਵਾਸਤੇ ਸੈਂਟਰ ਲੈਵਲ ਤੇ ਗਵਾਂਢੀ ਸਟੇਟਾਂ ਨਾਲ ਰਲਕੇ ਗੱਲ ਬਾਤ ਨਾ ਕਰਾਂਗੇ, ਉਨ੍ਹੀ ਦੇਰ ਇਹ ਬਿਜਲੀ ਦੀ ਸ਼ਾਰਟੇਜ ਪੂਰੀ ਨਹੀਂ ਹੋ ਸਕਦੀ।

ਮੈਂ ਐਗਰੀਕਲਚਰ ਦੀ ਗੱਲ ਕਰਦਾ ਹਾਂ। ਐਗਰੀਕਲਚਰ ਦੇ ਮਨਿਸਟਰ ਬੈਠੇ ਹਨ। ਅਸੀਂ ਕਹਿੰਦੇ ਹਾਂ ਕਿ ਸਾਡੀ ਪਰ ਕੈਪਿਟਾ ਇਨਕਮ 12 ਸੌ ਦੇ ਕਰੀਬ ਚਲੀ ਗਈ ਹੈ। ਇਸ ਵਿਚੋਂ 70% ਸਿਰਫ ਖੇਤੀਬਾੜੀ ਵਾਲੇ ਪਾਸੇ ਇਨਕ੍ਰੀਜ਼ ਹੋਈ ਹੈ। ਡਿਪਟੀ ਸਪੀਕਰ ਸਾਹਿਬ, ਅਨਾਜ ਦੇ ਭੰਡਾਰ ਵਿਚ ਅਸੀਂ 60% ਹਿੱਸਾ ਪਾਉਂਦੇ ਹਾਂ। ਮਾਸਟਰ ਜੀ ਨੂੰ ਮੈਂ ਕਹਿਣਾ ਚਾਹੁੰਦਾ ਹਾਂ ਕਿ ਪਿਛੇ ਜਿਹੇ ਇਕ ਖ਼ਬਰ ਆਈ ਸੀ ਸ਼ਾਇਦ ਉਨ੍ਹਾਂ ਨੇ ਪੜ੍ਹੀ ਹੋਵੇ ਜਾਂ ਨਾ ਪੜ੍ਹੀ ਹੋਵੇ, ਸੈਂਟਰ ਵਿਚ ਸਾਇੰਸ ਵਾਸਤੇ ਇੰਡੀਅਨ ਐਗਰੀਕਲਚਰ ਰਿਸਰਚ ਇੰਸਟੀਚਿਊਟ ਹੈ, ਉਸ ਵਿਚ ਧਰ ਸਾਹਿਬ ਅਤੇ ਹੋਰ ਸਾਇੰਸ ਦੇ ਐਕਸ-ਪਰਟ ਹਨ, ਉਨ੍ਹਾਂ ਨੇ ਗੱਲ ਬਾਤ ਕਰਦੇ ਹੋਏ ਕਿਹਾ ਗਰੀਨ ਰੈਵੋਲਿਊਸ਼ਨ ਹੈਜ਼ ਫੇਲਡ। ਇਹ ਉਨ੍ਹਾਂ ਨੇ ਵੱਡੀ ਐਸਟਾਨਿਸ਼ਿੰਗ ਸੈਂਟੈਂਸਿਜ਼ ਬੋਲੇ ਕਿ ਗਰੀਨ ਰੈਵੋਲਿਊਸ਼ਨ ਫੇਲ੍ਹ ਹੋ ਚੁਕਾ ਹੈ। ਇਹ ਉਸ ਨੇ ਦਲੀਲ ਦਿੱਤੀ ਹੈ। (ਵਿਘਨ) ਪੰਜਾਬ ਦੇ ਡਾਇਰੈਕਟਰ ਐਗਰੀਕਲਚਰ ਘੱਟ ਲਾਇਕ ਨਹੀਂ। ਡਾਕਟਰ ਚੀਮਾ, ਡਾਕਟਰ ਕਲਕਟ ਬੜੇ ਲਾਇਕ ਡਾਇਰੈਕਟਰ ਹੋਏ ਹਨ। (ਵਿਘਨ) ਡਾਕਟਰ ਸਾਹਿਬ, ਗੌਰਮਿੰਟ ਆਫ ਇੰਡੀਆਂ ਵਿਚ ਬੈਠੇ ਹਨ। (ਵਿਘਨ) ਉਨ੍ਹਾਂ ਨੇ ਕਿਹਾ ਹੈ ਕਿ ਜਿਹੜੀ ਨਾਈਟਰੋਜਨ ਹੈ ਇਹ ਪੈਦਾਵਾਰ ਨੂੰ ਘੱਟ ਕਰਦੀ ਹੈ। ਧਰ ਸਾਹਿਬ ਨੇ ਕਿਹਾ ਹੈ ਕਿ ਜਿੰਨਾ ਚਿਰ ਕੈਲਸ਼ੀਅਮ ਫਾਸਫੇਟ ਪਰਟੀਕੂਲਰ ਮਿਆਦ ਦੇ ਨਾਲ ਨਾ ਸਪਲਾਈ ਕਰਾਂਗੇ, ਜ਼ਿਮੀਦਾਰ ਦੀ ਪੈਦਾਵਾਰ ਖ਼ਤਮ

ਹੋ ਜਾਵੇਗੀ। (ਘੰਟੀ) ਸੋ ਜ਼ਿਮੀਦਾਰਾਂ ਨੂੰ ਕੈਲਸ਼ੀਅਮ ਫਾਸਫਟ ਪਰਟੀਕੂਲਰ ਮਿਆਦ ਨਾਲ ਸਪਲਾਈ ਹੋਣੀ ਚਾਹੀਦੀ ਹੈ ਤਾਂ ਹੀ ਜ਼ਿਮੀਂਦਾਰ ਦੀ ਪੈਦਾਵਾਰ ਵਧੇਗੀ। ਦੂਸਰੀ ਗੱਲ ਮੈਂ ਇਹ ਮਾਸਟਰ ਜੀ ਨੂੰ ਕਹਾਂਗਾ ਕਿ 6 ਕਰੋੜ ਰੁਪਿਆ ਮਾਰਕਫੈਡ ਕੋਲੋਂ ਕਢਾ ਕੇ ਜ਼ਿਮੀਂਦਾਰਾਂ ਵਿਚ ਵੰਡਣਾ ਚਾਹੀਦਾ ਹੈ ਨਹੀਂ ਤਾਂ ਮਾਰਕਫੈਡ ਨੇ ਇਹ 6 ਕਰੋੜ ਰੁਪਿਆ ਖਾ ਜਾਣਾ ਹੈ।

ਅਗਲੀ ਗੱਲ ਮੈਂ ਸੜਕਾਂ ਬਾਰੇ ਕਹਿਣਾ ਚਾਹੁੰਦਾ ਹਾਂ। 8 ਕਰੋੜ ਰੁਪਿਆ ਸੜਕਾਂ ਦੀ ਮੇਨਟੀਨੈਂਸ, ਰਿਪੇਅਰਜ਼ ਵਾਸਤੇ ਰੱਖਿਆ ਹੈ, ਮੈਂ ਕਹਿੰਦਾ ਹਾਂ ਕਿ ਇਹ 8 ਕਰੋੜ ਰੁਪਿਆਂ ਤਾਂ ਉਨ੍ਹਾਂ ਦੇ ਖਾਣ ਪੀਣ ਤੇ ਹੀ ਚਲਾ ਜਾਣਾ ਹੈ ਅਤੇ ਇਸ ਤਰ੍ਹਾਂ ਸੜਕਾਂ ਮੁਕੰਮਲ ਨਹੀਂ ਹੋਣੀਆਂ। (ਵਿਘਨ) ਮਾਰਕਿਟ ਬੋਰਡ ਨੂੰ 6 ਕਰੋੜ ਰੁਪਏ ਦਾ ਘਾਟਾ ਪਹਿਲਾਂ ਹੀ ਪੈ ਗਿਆ ਹੈ। 6 ਕਰੋੜ ਰੁਪਿਆ ਹਾਈ ਕੋਰਟ ਨੇ ਸਟਰਾ- ਈਕ ਡਾਊਨ ਕਰ ਦਿੱਤਾ ਹੈ। ਇਹ ਇਕ ਰੀਜ਼ਨ ਕਰਕੇ ਸਟਰਾਈਕ ਡਾਊਨ ਹੋਇਆ ਹੈ। ਉਹ ਇਹ ਕਿ ਇਸ ਵਿਚ ਜਿਹੜਾ ਜਮ੍ਹਾ ਹੋਣ ਵਾਲਾ ਪੈਸਾ ਹੈ ਉਹ ਮਾਰਕਿਟ ਐਕਟ ਦੇ ਥੱਲੇ ਜੋ ਪ੍ਰੋਵਾਈਡਿਡ ਹੈ ਉਸ ਉਤੇ ਖਰਚ ਹੋਵੇਗਾ। ਇਹ ਜਿਹੜਾ 6 ਕਰੋੜ ਘਾਟਾ ਪੈ ਗਿਆ ਹੈ, ਇਸ ਘਾਟੇ ਨੂੰ ਪੂਰਾ ਕਰਨ ਲਈ ਮਾਰਕਿਟ ਫੀ ਦੇ ਬਿਲ ਲਿਆਕੇ ਇਸ ਘਾਟੇ ਨੂੰ ਪੂਰਾ ਕਰੋ ਤਾਕਿ ਰੋਡਜ਼ ਮੁਕੰਮਲ ਹੋ ਸਕਣ। (ਘੰਟੀ)

**Mr. Deputy Speaker : Please wind up.**

**ਚੌਧਰੀ ਦਰਸ਼ਨ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਜ਼ਿਆਦਾ ਸਮਾਂ ਨਹੀਂ ਲਵਾਂਗਾ। ਮੈਂ ਚੀਫ ਮਨਿਸਟਰ ਸਾਹਿਬ ਨੂੰ ਇਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ। ਜਿਹੜੇ ਅਸੀਂ ਟਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰਨ ਵਾਸਤੇ ਕਹਿੰਦੇ ਹਾਂ ਪਰ ਅਸੀਂ ਇਹ ਨਹੀਂ ਕਰ ਸਕਦੇ ਕਿਉਂਕਿ ਇਸ ਵਾਸਤੇ ਪੈਸਾ ਬਹੁਤ ਚਾਹੀਦਾ ਹੈ। ਇਸ ਕੰਮ ਵਾਸਤੇ ਕਰੋੜਾਂ ਰੁਪਿਆ ਚਾਹੀਦਾ ਹੈ। ਇਹ ਕਾਂਗਰਸ ਸਰਕਾਰ ਦੀ ਵਾਅਦਾ ਪਾਲਸੀ ਹੈ ਕਿ ਅਸੀਂ ਟਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰਨਾ ਹੈ ਐਂਡ ਸਟੇਪਸ ਸ਼ੈਲ ਬੀ ਟੇਕਨ। 18 ਸੌ ਬਸਾਂ ਪੰਜਾਬ ਰੋਡਵੇਜ਼ ਦੀਆਂ ਹਨ ਅਤੇ 600 ਬੱਸਾਂ ਪੈਪਸੂ ਰੋਡਵੇਜ਼ ਦੀਆਂ ਹਨ...

**ਸ੍ਰੀ ਡਿਪਟੀ ਸਪੀਕਰ :** ਇਹ ਬੱਸਾਂ ਦਾ ਮਸਲਾ ਨਹੀਂ ਹੈ। (The House is not discussing the demand relating to 'Buses')

**ਚੌਧਰੀ ਦਰਸ਼ਨ ਸਿੰਘ :** ਇਨ੍ਹਾਂ ਡਿਮਾਂਡਜ਼ ਵਿਚ ਰੋਡ ਟਰਾਂਸਪੋਰਟ ਦੀ ਡਿਮਾਂਡ ਵੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਰੂਟ ਅਲਾਟ ਕਰਨ ਵਿਚ ਓਵਰ ਲੈਪਿੰਗ ਹੁੰਦੀ ਜਾ ਰਹੀ ਹੈ। ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਅਸੀਂ ਇਸ ਨੂੰ ਨੈਸ਼ਨੇਲਾਈਜ਼ ਨਹੀਂ ਕਰ ਸਕਦੇ ਤਾਂ ਰੂਟ ਉਨ੍ਹਾਂ ਲੋਕਾਂ ਨੂੰ ਦੇਈਏ ਜਿਹੜੇ ਪੜ੍ਹੇ ਹੋਏ ਹਨ ਜਾਂ ex-servicemen ਨੂੰ ਜਾਂ ਜਿਹੜੇ ਹਰੀਜਨ ਕੋਅਪ੍ਰੇਟਿਵ ਸੋਸਾਇਟੀਆਂ ਬਣਾ ਲੈਣ ਉਨ੍ਹਾਂ ਨੂੰ ਰੂਟ ਦੇਈਏ। ਟਰਾਂਸਪੋਰਟ ਨੂੰ ਘਾਟਾ ਪੈ ਰਿਹਾ ਹੈ। ਘਾਟਾ ਕਿਉਂ ਪੈ ਰਿਹਾ ਹੈ? ਇਸ ਦੀ ਮਿਸਮੈਨੇਜਮੇਂਟ ਨਾਲ ਘਾਟਾ ਪੈ ਰਿਹਾ ਹੈ। ਗਵਾਂਢੀ ਸੂਬੇ ਹਰਿਆਣਾ ਦੇ ਅੰਕੜੇ ਮੰਗਵਾਕੇ ਦੇਖ ਲਵੋ, ਉਨ੍ਹਾਂ ਦੇ ਅੰਕੜੇ ਹਰ ਸਾਲ ਇਨਕਰੀਜ਼ ਹੋ ਰਹੇ ਹਨ। (ਘੰਟੀ) ਇਸ ਲਈ ਸਾਨੂੰ ਵੀ ਇਸ ਪਾਸੇ ਸੋਚਣਾ ਚਾਹੀਦਾ ਹੈ। ਅਖ਼ੀਰ ਵਿਚ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਉਪ-ਮੰਤਰੀ ਸਿੰਚਾਈ ਅਤੇ ਬਿਜਲੀ (ਸ੍ਰੀ ਬਲ ਰਾਮ):** ਡਿਪਟੀ ਸਪੀਕਰ ਸਾਹਿਬ.. ..

**ਚੌਧਰੀ ਕਾਂਸ਼ੀ ਰਾਮ :** ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਦ ਇਰੀਗੇਸ਼ਨ ਐਂਡ ਪਾਵਰ ਦੇ ਮਨਿਸਟਰ, ਮਿਰਧਾ ਜੀ ਬੈਠੇ ਹਨ ਤਾਂ ਬਲਰਾਮ ਜੀ ਜਵਾਬ ਦੇਣ ਵਾਸਤੇ ਕਿਉਂ ਉਠੇ ਹਨ ?

**उप मन्त्री सिंचाई तथा विद्युत (चौधरी बलराम) :** डिप्टी स्पीकर साहिब, इरीगेशन और पावर के मुताल्लिक हाऊस में बहुत बहस चली । सब दोस्तों ने इसमेंकाफी दिलचस्पी ली है । डिप्टी स्पीकर साहिब, जैसे कि सब को मालूम है कि इरीगेशन हमारी खेतीबाड़ी की रीढ़ की हड्डी है । इसमें पंजाब अकेला ही नहीं बल्कि हिन्दुस्तान इसमें शामिल है । उसकी तरफ ध्यान देना लाज़मी बात है । एक बात मेरे साथी बादल साहिब यहां कह गये और अब वह यहां नहीं हैं । एक ही बात को रीपीट यह करते रहते हैं ।

**ਇਕ ਆਵਾਜ਼ :** ਜਟਾਂ ਵਾਲੀ ਗੱਲ ਕਰੋ ਚੌਧਰੀ ਸਾਹਿਬ, ਤੁਸੀਂ ਜਟ ਹੋ । ਸਰਕਾਰ ਦੀ ਐਵੇਂ ਝੋਲੀ ਨਾ ਚੁਕਣਾ ।

**उप-मंत्री सिंचाई तथा विद्युत :** डिप्टी स्पीकर साहिब, तो मैं अर्ज़ करना चाहता हूँ कि हर एक काम किसी प्रोग्राम के साथ होता है । हमें प्लैन बनाने पड़ते हैं । हमें यह देखना पड़ता है कि इस काम में इतने पैसे लगेंगे और इसका यह फायदा हो सकता है । हमें उस काम की आमदनी तथा खर्च का हिसाब करना पड़ता है । मैं आप की मार्फत अपने साथियों को यह बताना चाहता हूँ कि हम इरीगेशन के महकमे की देख रेख और इसकी मैनेजमैंट पर जो खर्च कर रहे हैं उसमें 8 करोड़ 20 लाख रुपये का खसारा है । यह खसारा केवल मैनेजमैंट में ही है । बाकी जो भाखड़ा डैम बनाया है और नहरें बनाई हैं उसके लिये अलग है । यह जो खसारा है उन के लिये हमें कर्ज़ा लेना पड़ता है और हम जो कर्ज़ा लेते हैं उस पर सूद भी देना पड़ता है । मतलब यह है कि 8 करोड़ 77 लाख रुपया सूद का देना पड़ा है । 16 करोड़ 97 लाख रुपया जो है उसका भार पड़ता है । डांग साहिब ने चलते चलते यह कह दिया था कि इन्टरैस्ट जो है उसकी बात न करो, यह हिसाब और है । अब मुझे नहीं पता कि कम्यूनिस्ट हिसाब और होता है, अकाली हिसाब और होता है । मुझे तो यही मालूम है कि दो और दो चार होते है । (विघ्न) घर में अगर कोई काम करना होता है तो उसके लिये भी प्लैन बनाई जाती है । अगर यह 8 करोड़ 77 लाख रुपया जुड़ता चला जाए तो यह खसारा बढ़ता चला जायगा । मैं बराड़ साहिब से यह निवेदन करना चाहता हूँ कि अगर ठीक ढंग से इसे चलाना है तो यह काम तो करना ही पड़ेगा । डिप्टी स्पीकर साहिब, आप देखें कि हमें किसान को पानी देना पड़ता है । इसके लिये हमें ट्यूबवैल लगाने पड़ते हैं । और कई किस्म के काम करने पड़ते हैं । जो पैसा हम खर्च करते हैं उसका अगर आप तनासुब करेंगे तो आपको पता चलेगा कि कितना खर्च बनता है और उस पर हमें कितनी आमदनी होती है । आप यह क्यों नहीं सोचते ? फिर डिप्टी स्पीकर साहिब, एक बात और सोचनी पड़ेगी । पहले जिनस के क्या भाव थे और मेनटीनैंस के क्या भाव थे ? यह बात भी हमें सोचनी पड़ेगी । गंदम का भाव 1947 में क्या था ? पहले यह भाव 50 प्रतिशत बढ़े । अब यह 100 प्रतिशत बढ़े हैं । आप कहते हैं कि हमनें टैक्स लगाया है । मैं कहता हूँ कि हमने बिल्कुल टैक्स नहीं लगाया । हमने खर्च पूरा करना है । टैक्स तो वह होगा जो आमदनी में जायेगा । यह तो इन पुटस हैं । जैसे खाद ज्यादा डालेंगे, पानी ठीक देंगे तो जिनस वैसे ही अच्छी होगी । अगर हम टैक्स ज्यादा देंगे तो मुल्क की तरक्की अच्छी होगी । तो यह तो इन पुटस हैं । किसान को पानी देने के लिये ट्यूबवैल लगा कर देने पड़ेंगे । नहरें चलानी पड़ेंगी । अब

ट्यूबवैल लगाने पड़ेंगे, नहरें चलानी पड़ेंगी तो उस पर खर्च होगा। और जब खर्च पड़ेगा तो टैक्स लगाने पड़ेंगे। यह तो पंजाब सरकार की दलेरी है। (विघ्न)

**ਇਕ ਆਵਾਜ਼ :** ਨਹਿਰਾਂ ਤਾਂ ਚਲਦੀਆਂ ਹੀ ਨਹੀਂ ।

**उपमन्त्री सिंचाई तथा विद्युत :** डिप्टी स्पीकर साहिब, 9 करोड़ 41 लाख रुपया इस 100 प्रतिशत से लगाने में बढ़ जायगा। फिर भी यह 16 करोड़ 97 लाख रुपये के बराबर नहीं होता (विघ्न) और तो और मेरे साथी बादल साहिब चले गये हैं वह कहते थे कि राज्य कमेटी की रिपोर्ट लागू करें। मैं इस बारे में कहना चाहता हूँ कि वह जब यहां बैठे थे तो आपको याद होगा कि उन्होंने कहा था कि आग लगा दो इस रिपोर्ट को। क्या मैं इस रिपोर्ट के झमेले में किसान को डाल दूं ताकि हर पांच साल के बाद वे एवैल्यूएशन करते फिरें और इन्सपैक्टरों के पीछे पीछे घूमते फिरें ? क्या मैं ऐसा कर दूं ? (थंपिंग) (विघ्न)

5.27 p.m. (ਇਸ ਵਕਤ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

स्पीकर साहिब, हमारा मन्शा क्या है ? हमें यह सोचना है कि हमने क्या करना है। हमारा दिल और दिमाग किसान के साथ है। पंजाब सरकार और किसान में कोई अन्तर नहीं समझना चाहिए। मैं आपको बताना चाहता हूँ कि 1968 में इरीगेशन के लिये 50 करोड़ रुपये थे अब 98 करोड़ रुपये हैं। बराड़ साहिब ने कहा था कि नहरों में पानी नहीं है। अगर डैम में पानी होता तो हम कहीं ले जाते ? आप देखें कि पौंग डैम में पानी है, सरहिंद कैनाल में पानी देखें, ईस्टर्न कैनालज़ में पानी देखें वहां 110 प्रतिशत ईरीगेशन है। (विघ्न)

**ਸਰਦਾਰ ਗੁਰਦੇਵ ਸਿੰਘ ਬਾਦਲ :** ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਜਿਹੜਾ ਚੌਧਰੀ ਸਾਹਿਬ ਦੱਸ ਰਹੇ ਹਨ ਉਸ ਦੇ ਬਾਰੇ ਚੀਫ਼ ਇੰਜੀਨੀਅਰ ਨੇ ......(ਵਿਘਨ)

**ਸ੍ਰੀ ਸਪੀਕਰ :** ਪੁਆਇੰਟ ਆਫ਼ ਆਰਡਰ ਕਰਨਾ ਸਿਖਣ ਦੀ ਕੋਸ਼ਿਸ਼ ਕਰੋ । (ਵਿਘਨ) ਤੁਸੀਂ ਜੇ ਕੋਈ ਇਨਫਰਮੇਸ਼ਨ ਲੈਣਾ ਚਾਹੁੰਦੇ ਹੋ ਤਾਂ ਲੈ ਲਓ । (You should try to learn how to raise a point of order.) (*Interruption*) (If you wish to seek some information, you may do so.)

**ਸਰਦਾਰ ਗੁਰਦੇਵ ਸਿੰਘ ਬਾਦਲ:** ਸਪੀਕਰ ਸਾਹਿਬ, ਤੁਸੀਂ ਸੁਣ ਤਾਂ ਲਓ । ਜੇ ਨਾ ਚੰਗਾ ਲਗਿਆ ਤਾਂ ਪੁਆਇੰਟ ਆਫ਼ ਆਰਡਰ ਨਾ ਮੰਨਣਾ । (ਵਿਘਨ) ਚਲੋ ਜੀ ਮੈਂ ਜਾਣਕਾਰੀ ਲੈਣਾ ਚਾਹੁੰਦਾ ਹਾਂ। ਤੁਸੀਂ, ਸਪੀਕਰ ਸਾਹਿਬ, ਅਖ਼ਬਾਰਾਂ ਵਿਚ ਵੀ ਪੜ੍ਹਿਆ ਹੈ ਕਿ ਪੌਂਗ ਡੈਮ ਦਾ ਜਿਹੜਾ ਪਾਣੀ ਹੈ ਉਹ ਬਿਲਕੁਲ ਖਾਲੀ ਹੋਣ ਵਾਲਾ ਹੈ । ਚਾਰ ਸਾਲਾਂ ਵਿਚ ਉਹ ਪੂਰਾ ਨਹੀਂ ਹੋਵੇਗਾ । ਕੀ ਵਜ਼ੀਰ ਸਾਹਿਬ ਕਿਰਪਾ ਕਰਕੇ ਦੱਸਣਗੇ ਕਿ ਉਹ ਪਾਣੀ ਕਿਥੋਂ ਆਵੇਗਾ ? (ਵਿਘਨ)

**ਸਰਦਾਰ ਧੰਨਾ ਸਿੰਘ ਗੁਲਸ਼ਨ:** ਮੈਂ ਵੀ ਇਕ ਇਨਫਰਮੇਸ਼ਨ ਲੈਣਾ ਚਾਹੁੰਦਾ ਹਾਂ, ਸਪੀਕਰ ਸਾਹਿਬ ।

**Mr. Speaker** : I won't allow.

**ਸਰਦਾਰ ਧੰਨਾ ਸਿੰਘ ਗੁਲਸ਼ਨ** : ਮੈਂ ਅੱਧਾ ਮਿੰਟ ਹੀ ਲਵਾਂਗਾ ਜੀ । ਮੈਂ ਛੋਟੀ ਜਿਹੀ ਇਨਫਰਮੇਸ਼ਨ ਲੈਣੀ ਚਾਹੁੰਦਾ ਹਾਂ । (ਵਿਘਨ) ਮੈਂ ਤਾਂ ਸਿਰਫ ਇਤਨਾ ਹੀ ਪੁਛਣਾ ਚਾਹੁੰਦਾ ਹਾਂ ਕਿ ਪਿਛਲੇ ਸਾਲਾਂ ਨਾਲੋਂ ਇਨ੍ਹਾਂ ਨੇ ਦਸਿਆ ਹੈ ਕਿ ਪਾਣੀ ਇਸ ਸਾਲ ਜ਼ਿਆਦਾ ਹੈ, ਜੱਟਾਂ ਦੇ ਖੇਤਾਂ ਵਿਚ ਤਾਂ ਉਹ ਪਾਣੀ ਗਿਆ ਨਹੀਂ, ਕਿਥੇ ਚਲਾ ਗਿਆ ਉਹ ਪਾਣੀ? (ਵਿਘਨ)

**उप मन्त्री, सिंचाई तथा बिद्युत** : स्पीकर साहिब, मुसीबत तो यह है कि सुनना नहीं चाहते । इनका मन कहीं और है और आप यह कहीं और हैं । बादल साहिब के प्वाइंट के बारे में ही मैं कह रहा था कि पौंग डैम में पानी था । इनका कहना है कि पौंग डैम में लीकेज होती है और पानी निकल जायेगा, पौंग डैम में अभी हमारे जैनरेटर्ज़ लगे ही हैं, असल काम तो दो साल के बाद शुरू होगा । रब्बी की फसल डयोढ़ी हो गई है इस साल । हम पानी लीक नहीं होने देंगे । This is the road to prosperity एक कतरा पानी ज़ाया नहीं हुआ और न ही एक कतरा पानी पाकिस्तान को जाने देंगे । (विघ्न) गुलशन जी कह रहे थे भाखड़ा में पानी कम है, रावी में पानी नहीं आया । सौ सालों से इतना डरौट नहीं आया । मैं उनके जवाब में बताना चाहता हूँ कि अगर डरौट रहेगा तो किसके पास ताकत है कि पानी ले आये । अगर पानी होगा नहीं तो इकट्ठा कैसे किया जा सकता है । पानी इकट्ठा तो किया जा सकता है, लेकिन लाया नहीं जा सकता । मैं कहना चाहता हूँ कि इतवार हर रोज़ नहीं आता हफ्ते में एक बार ही आता है । इसी तरह से यह ड्रौट्स हमेशा नहीं रहने वाले । इस साल बहुत बर्फ़ पड़ी है, पानी की कमी नहीं रहेगी (विघ्न) स्पीकर साहिब, मैंने अर्ज़ किया है कि लीकेज नहीं हुई ।

स्पीकर साहिब, मेरे जो दोस्त सामने बैठ हैं उनकी कुछ मैमोरी कमज़ोर हो गई है । मैं यह बात फैक्टस और फिगर्ज़ दे कर बताना चाहता हूँ । 1967 से मेरे यह साथी यहां आये । (विघ्न) हमनें भाखड़ा बनाया था और इसे बनाने के लिये हर एक चीज़ का सर्वे ज़रूरी था । पहले पलैन तैयार करना पड़ता है, हाइड्रोलाजीकल डाटा इकट्ठा करना पड़ता है और कई डाटे इकट्ठे करने पड़ते हैं । जब भाखड़ा डैम बनाना था तो एक ब्लयू-बुक तैयार हुई थी । हमारे चीफ इन्जीनियर्ज़ यू. एस. ए गये थे यह देखने के लिये कि कहीं प्लैन में कोई गड़बड़ न हो जाये । यह मेरे साथी 1967 से 1971 तक रहे इन्होंने थैई डैम के लिये कोई कदम नहीं उठाया था । यह अब तक मुकम्मल हो सकता था अगर यह प्रिलिमिनरी स्टेज पर कोई कदम उठाते । प्रिलिमिनरी स्टेज पर बहुत कुछ हो सकता था । स्पीकर साहिब, डिसप्लेस्ड पर्सनज़ को ज़मीन देने का काम था, लोकेशन आफ़ प्राजैक्ट, कन्स्ट्रकशन आफ़ अप्रोच रोडज़, कम्यूनि . शन, हाइड्रोलाजीकल डाटा, फ़िज़ीकल डाटा इकट्ठा करना था । इस प्रकार सारा काम करना पड़ता है तब जाकर कहीं काम शुरू होता है । यहां पर मेरे. मोहतिरम दोस्त बादल साहिब बैठे नहीं हैं मैं उनको बताना चाहता हूँ कि किस तरह स्टेट का इन्ट्रैस्ट

वाच करना पड़ा है। (विघ्न) यह सब कुछ प्लैन करना पड़ता है कि कहीं कोई चीज स्टेट के हित के खिलाफ तो नहीं जाती ? पौंग डैम के कम्पैन्सेशन का सवाल था बादल साहिब ने अमरीका जाना था । फटाफट दस्तखत कर दिये । लेकिन बाद में हरियाणा के चीफ मिनिस्टर ने एतराज किया कि ऐसा नहीं हो सकता कि 15 एकड़ जमीन सबको बतौर कम्पैनसेशन देनी पड़ेगी । यह कहते हैं कि हमने काम नहीं किया । मैं बताना चाहता हूँ कि पंजाब स्टेट का इन्ट्रैस्ट हमें सुप्रीम है। 1972 में जब हमारी सरकार आई, जब ज्ञानी जी ने बतौर चीफ मिनिस्टर टेक ओवर किया तो उन्होंने सबसे पहले यह काम किया कि थेईं डैम के लिये एक सैल कायम किया, स्पैशल चीफ इन्जीनीयर लगाया, तीन साल पैसे खर्च किये इस साल भी इसके लिये दो करोड़ रुपया रखा, इस वजह से कि हमने आगे काम करना है। दूसरे मेरे मित्र कहते हैं कि थर्मल प्लाँट जारी कर दिया था। यह थर्मल प्लांट को पौंग के साथ कम्पेअर करते हैं? हम अपने घर में अगर कोई दीवार खड़ी करना चाहें तो कर सकते हैं लेकिन अगर पड़ौसी के घर में दीवार खड़ी करनी है तो उसके मशवरे के बिना नहीं बना सकते। यह हो भी कैसे सकता है। जम्मू-काश्मीर, हिमाचल प्रदेश, हरियाणा, पंजाब सारी स्टेटस इसमें आती हैं । हर एक क्षेत्र में कितना कितना रकबा आता है । मैं बताता हूँ जम्मू काश्मीर का 12 हजार एकड़ का रकबा है, हिमाचल का एक हजार एकड़ का है और वह कहते हैं कि नहर उसके एरिया से गुज़रती है उसको भी कुछ मिलना चाहिए, सात हजार एकड़ का रकबा पंजाब का है।

यह कहते हैं कि 'देसू' का कांट्रैक्ट खत्म कर दो । स्पीकर साहिब, यह देखना पड़ता है कि एक स्टेट का दूसरी स्टेट के साथ कितना सम्बन्ध है। कुछ देना पड़ता है और कुछ लेना पड़ता है। यह देखना पड़ता है कि हमने किसी को क्या दिया और उससे क्या लिया। (विघ्न)

**ਸਰਦਾਰ ਜਸਵਿੰਦਰ ਸਿੰਘ ਬਰਾੜ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਇਨਫਰਮੇਸ਼ਨ ਲੈਣਾ ਚਾਹੁੰਦਾ ਹਾਂ ਕਿ ਇਹ ਇਨ੍ਹਾਂ ਨੇ ਫਰਮਾਇਆ ਹੈ ਕਿ ਥੇਈਂ ਡੈਮ ਇਨ੍ਹਾਂ ਕਾਰਣਾ ਕਰਕੇ ਨਹੀਂ ਬਣ ਸਕਿਆ। ਮੈਂ ਕਹਿੰਦਾ ਹਾਂ ਕਿ ਪਿਛਲੇ ਗਵਰਨਰ ਸਾਹਿਬ ਦੇ ਐਡਰੈਸ ਵਿਚ ਇਨਾਂ ਨੇ ਜ਼ਿਕਰ ਕਿਉਂ ਕੀਤਾ ਕਿ ਮਨਜ਼ੂਰੀ ਮਿਲ ਗਈ ਹੈ ਜਦੋਂ ਕਿ ਮਿਲੀ ਨਹਾਂ ਸੀ.... (ਵਿਘਨ)

**उप-मन्त्री, सिंचाई तथा बिजली :** स्पीकर साहिब, थेईं डैम के लिये अलहदा सैक्शन खोला गया है, वहां पर स्पैशल चीफ-इन्जीनियर लगाया गया है। वह काम इस वक्त हो रहा है । पहले श्री के. एल. राओ के ज़माने में बातचीत हुई थी । अब भी हमारे चीफ़ मिनिस्टर ने इस चीज़ को टेक ओवर किया है। ऐसी बात नहीं कि हम चुप करके बैठे हैं। हमारी सरकार की तरफ से राज्य मिनिस्टर इरीगेशन तथा बिजली खुद जम्मू काश्मीर गवर्नमैंट के साथ बात चीत करने के लिये गये थे और अब उनके आदमी आये हैं। (विघ्न) बातचीत चल रही है। स्पीकर साहिब, यह सारी बातें बताने के बाद मैं समझता हूँ कि इनको यकीन हो गया होगा कि थेईं डैम का कितना काम है। (विघ्न)

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ** ** ** (ਵਿਘਨ)

**Expunged as ordered by the Chair.

**Mr. Speaker** : This is no point of order.

**उप मन्त्री, सिंचाई तथा बिजली** : स्पीकर साहिब, मुझे एक बात पर बड़ी हैरानी हुई जो बरनाला जी ने कही, वे आज यहां बैठे नहीं हैं, कि ड्रेनेज पर तीन करोड़ रुपया जाया किया जा रहा है। मेरा ख्याल है कि वे पटियाला स्टेट या किसी दूसरी स्टेट के रहने वाले थे क्योंकि वहां ऐसा होता था कि जब आग लगे उस वक्त फ़ायर ब्रिगेड बनाने की सोच आती थी। आग लग गई टैलीफोन किया गया कि फ़ायर ब्रिगेड भेज दिया जाये । एक वर्ष के बाद उत्तर आया कि फ़ायर ब्रिगेड खाली नहीं है। All this has to be planned। प्लैन के बिना कैसे लाखों एकड़ ज़मीन हमने चो के नीचे से निकाली है, कंटूर-बंडिग की है (विघ्न) काम चलेगा ?

**Mr. Speaker** : Guillotine shall be applied at 6-30 p.m.

**उप मन्त्री सिंचाई तथा विद्युत** : स्पीकर साहिब, चौधरी कांशी राम ने एक एतराज़ किया था। मैं कहता हूँ कि यह हिम्मत थी पंजाब गवर्नमेंट की कि नान-पैरीनीयल को पैरीनीयल किया और इस बात पर दुख होता है कि जो क़ाम अच्छाई के लिये किया उन्होंने उसे उल्टा बुरा समझा। अगर किसी एक ज़मीन के हिस्से को पानी नहीं चाहिए तो क्या वहां पानी ज़बरदस्ती देकर वाटरलागिंग करनी चाहिए? दूसरी ओर अगर कोई पानी मांगता है और उसे पानी दिया जाए तो क्या बुरी बात है? असलीयत वह समझे नहीं। उन्होंने कहा कि 6 चीफ इन्जीनियर्ज़ लगा दिए। मैं यह बताना चाहता हूँ कि पहले तो ग्रैंड ट्रंक रोड एक थी अगर तरक्की करनी है तो ज्यादा रोडज़ बनानी पड़ती हैं। ज्यादा उन्नति के साधन चाहिएं। तरक्की के रास्ते पर चलने के लिये काफी काम करना पड़ता है। एक चीफ़ इन्जीनियर के नीचे 4 सुपरिंटैंडिग इन्जीनीयर होते हैं और एक एस.ई. के नीचे एक्स. ई. एन. कई होते हैं, यह देखना पड़ता है कि वर्क लोड कितना है। मैं कहता हूँ कि "A little khowledge is a dangerous thing.'

यहां पर कहा गया कि डैम की हाईट बढ़ा दी है। यह भी कहा गया कि सायल कन्ज़रवेशन डिपार्टमैंट और ट्यूबवैल कार्पोरेशन क्यों बनाए गये। इनको पता होना चाहिए कि हमें कार्पोरेशन की मार्फत पैसा बैंकों से मिलता है। इसलिये यह बनाने पड़े। सायल कन्ज़रवेशन का काम लैंड मारगेज बैंक के थरू होता है। हमने लोगों की बहबूदी को देखना है। 1.9 लाख क्यूबिक फीट के करीब थेईं डैम का पानी इकट्ठा होगा। उसके मुकाबले में हमें कितना पानी ज़मीन से लाकर डालना चाहिए। इससे 10 लाख एकड़ ज़मीन सैराब होगी। यहां रैवोल्यूशन आएगा। यहां का नकशा बदल देगा। मस्ताना जी ने कहा है कि कैनालज़ में कट लगाये जाते हैं। यह ठीक बात है। उनकी सुजैशन बहुत अच्छी है। इस बारे में हम गौर कर रहे हैं। मेरी सरकार कोशिश कर रही है कि किसी तरीके से इनको रोका जाए कौन लोग कट्स लगाते हैं? सरदार धन्ना सिंह गुलशन ने इस पर कोई एतराज़ नहीं किया। मेरे इलाके में 107 एकड़ काश्त की हुई ज़मीन को उजाड़ा था अकाली पार्टी के एक साबका मिनिस्टर ने। मैं उसका नाम नहीं लेना चाहता। उनके खिलाफ F. I. R. दर्ज है। मुझे इन साथियों से यह उम्मीद थी कि यह ज़रूर आवाज़ उठायेंगे। यह गुरु गोबिंद सिंह की बात को

कि 'मानस की जात सभै एक पहचानबो' पूरा कर दिखाते। मैंने एक 80 वर्ष की बूढ़ी मां को देखा जिसके ऐसी जगह पर निशान थे जो देखे नहीं जा सकते थे। मेरी बात सुनिए।

**ਸ਼੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਇਨਫਰਮੇਸ਼ਨ ਲੈਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕੋਈ ਐਲੀਗੇਸ਼ਨ ਲਾਇਆ ਹੈ। ਇਨ੍ਹਾਂ ਨੇ ਕਿਹਾ ਹੈ ਕਿ ਉਸਦੇ ਖਿਲਾਫ ਐਫ.ਆਈ.ਆਰ. ਦਰਜ ਹੈ ਪਰ ਉਸਦਾ ਨਾਂ ਕਿਉਂ ਨਹੀਂ ਹਾਊਸ ਵਿਚ ਦਸਦੇ।

**उप मन्त्री, सिचाई तथा बिजली** : स्पीकर साहिब, मैं तो एक पासिंग रैफरैंस कर रहा था। इसका डिमांड्ज़ के साथ कोई सम्बन्ध नहीं। (घंटी)

इन शब्दों के साथ मैं छुट्टी लेता हूं। धन्यवाद।

**ਸਰਦਾਰ ਪਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਡਿਪਟੀ ਮਨਿਸਟਰ ਇਰੀਗੇਸ਼ਨ ਐਂਡ ਪਾਵਰ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਿਸਾਨਾਂ ਦਾ ਜੋ ਨਹਿਰੀ ਪਾਣੀ ਦਾ ਆਬਿਆਨਾ ਵਧਾਇਆ ਹੈ, ਉਸ ਨੂੰ ਘਟਾਉਣ ਲਈ ਕੀ ਸਰਕਾਰ ਰਿਕੰਸਿਡਰੇਸ਼ਨ ਕਰੇਗੀ?

**ਸ਼੍ਰੀ ਸਪੀਕਰ** : ਇਸ ਦਾ ਜਵਾਬ ਐਗਰੀਕਲਚਰ ਮਨਿਸਟਰ ਸਾਹਿਬ ਦੇ ਦੇਣਗੇ। ਬਰਾੜ ਸਾਹਿਬ ਤੁਸੀਂ ਆਬਿਆਨੇ ਬਾਰੇ ਜੇ ਬੋਲਣਾ ਹੈ ਤਾਂ ਬੋਲ ਲਉ। (Agriculture Minister will give reply thereto. Brar Sahib, you may speak on the topic of Abiana, if you so wish.)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਮੈਂ ਤਾਂ, ਸਪੀਕਰ ਸਾਹਿਬ, ਸਵਾ ਘੰਟਾ ਬੋਲਣਾ ਹੈ।

**ਸ਼੍ਰੀ ਸਪੀਕਰ** : ਇਸ ਚੀਜ਼ ਦਾ ਫੈਸਲਾ ਪਹਿਲਾਂ ਹੋ ਗਿਆ ਸੀ। ਟਾਈਮ ਵੀ ਇਸੇ ਚੀਜ਼ ਨੂੰ ਮੁੱਖ ਰਖਦੇ ਹੋਏ ਐਕਸਟੈਂਡ ਕੀਤਾ ਗਿਆ ਹੈ। ਤੁਸੀਂ 15, 20 ਮਿੰਟ ਬੋਲ ਲਉ। (It was decided earlier. Keeping in view this issue, the time of the sitting has been extended. You may speak for 15 to 20 minutes.)

**ਕਾਮਰੇਡ ਅਰਜਨ ਸਿੰਘ ਮਸਤਾਨਾ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਬੋਗਸ ਬਾਗਾਂ ਅਤੇ ਫਾਰਮਾਂ ਦੇ ਨਾਂ ਤੇ ਜਿਹੜਾ ਪਾਣੀ ਦਿਆ ਜਾਂਦਾ ਹੈ ਕੀ ਉਹ ਬੰਦ ਕਰਨਗੇ? ਬਾਕੀ ਜਿਹੜੀ ਦੂਜੀ ਗਲ ਮੈਂ ਕਹੀ ਸੀ ਅਤੇ ਮਨਿਸਟਰ ਸਾਹਿਬ ਨੇ ਜੋ ਜਵਾਬ ਦਿੱਤਾ ਹੈ ਉਸ ਦੇ ਲਈ ਮੈਂ ਇਨ੍ਹਾਂ ਨੂੰ ਜੀ ਆਇਆਂ ਕਹਿੰਦਾ ਹਾਂ।

**ਸ਼੍ਰੀ ਸਪੀਕਰ** : ਟਰੈਜ਼ਰੀ ਬੈਂਚਾਂ ਤੇ ਬੈਠੇ ਆਨਰੇਬਲ ਮੈਂਬਰ ਤਕਰੀਰ ਸੁਣਨ। ਹਾਊਸ ਦੇ ਵਿਚ ਹੋਰ ਲਾਬੀ ਨਾ ਬਣਾਈ ਜਾਵੇ। ਅਗਰ ਗਲ ਬਾਤ ਕਰਨੀ ਹੈ ਤਾਂ ਲਾਬੀ ਵਿੱਚ ਤਸ਼ਰੀਫ ਲੈ ਜਾਣ। (The Members of the Treasury Benches should pay heed to the proceedings. Another lobby should not be created in the House. If the hon. Members want to discuss something, they may go in the lobbies.)

**ਸਰਦਾਰ ਜਸਵਿੰਦਰ ਸਿੰਘ ਬਰਾੜ** (ਕੋਟ ਕਪੂਰਾ): ਸਪੀਕਰ ਸਾਹਿਬ, ਮੈਂ ਆਬਿਆਨੇ ਦੇ ਬਾਰੇ ਵਿੱਚ ਕੁਝ ਅਰਜ਼ ਕਰਨ ਲਈ ਖੜਾ ਹੋਇਆ ਹਾਂ । ਇਹ ਸਾਡਾ ਪੰਜਾਬ ਦਾ ਸੂਬਾ ਇੱਕ ਐਗਰੀਕਲਚਰਲ ਸੂਬਾ ਹੈ ਅਤੇ ਇਸ ਦੀ 80% ਆਮਦਨ ਖੇਤੀਬਾੜੀ ਤੇ ਬੇਸਡ ਹੈ। ਇਹ ਜਿਹੜਾ ਆਬਿਆਨਾ ਵਧਾਇਆ ਗਿਆ ਹੈ ਇਸ ਤਰ੍ਹਾਂ ਪੰਜਾਬ ਦੇ ਕਿਸਾਨ ਨਾਲ, ਮਜ਼ਦੂਰ ਨਾਲ ਅਤੇ ਪੇਂਡੂ ਜੰਤਾ ਦੇ ਨਾਲ, ਐਗਰੀਕਲਚਰਲ ਸਨਅਤ ਦੇ ਨਾਲ ...

**ਸ੍ਰੀ ਸਪੀਕਰ**: ਮੈਨੂੰ ਇਹ ਚੀਜ਼ ਆਬਜ਼ਰਵ ਕਰਕੇ ਦੁਖ ਹੈ ਕਿ ਟਰੈਜ਼ਰੀ ਬੈਂਚਿਜ਼ ਵਾਲੇ ਸੀਰੀਅਸ ਨਹੀਂ ਹਨ। (I am sorry to observe that the Members of the Treasury Benches are not serious about the proceedings of the House.)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਪੰਜਾਬ ਦੇ ਕਿਸਾਨ ਨਾਲ, ਪੰਜਾਬ ਦੀ ਸਰਕਾਰ ਨੇ ਫਰਾਡ ਕੀਤਾ ਹੈ, ਧੱਕਾ ਕੀਤਾ ਹੈ ਅਤੇ ਪੰਜਾਬ ਦੀ ਇਕਾਨਮੀ ਨੂੰ ਸ਼ੈਟਰ ਕੀਤਾ ਹੈ। ਪੰਜਾਬ ਦੇ ਕਿਸਾਨ ਨੇ, ਸਪੀਕਰ ਸਾਹਿਬ, ਸਾਰੇ ਹਿੰਦੁਸਤਾਨ ਦਾ ਢਿੱਡ ਭਰਿਆ ਹੈ ਅਤੇ ਦੂਸਰਿਆਂ ਮੁਲਕਾਂ ਸਾਹਮਣੇ ਹੱਥ ਅੱਡਣ ਤੋਂ ਬਚਾਇਆ ਹੈ । ਇਸ ਦੇ ਬਦਲੇ ਵਿੱਚ ਦਿੱਲੀ ਵਾਲਿਆਂ ਨਾਲ ਰਲ ਕੇ ਇਹ ਸਰਕਾਰ ਪੰਜਾਬ ਦੀ ਕਿਸਾਨੀ ਨੂੰ ਕਮਜ਼ੋਰ ਬਣਾਉਣ ਦੀ ਸਾਜ਼ਿਸ਼ ਕਰ ਰਹੀ ਹੈ। ਕਿਸਾਨਾਂ ਤੇ ਆਬਿਆਨਾ ਡਬਲ ਕੀਤਾ ਗਿਆ ਹੈ । ਇਸ ਕਾਰਣ ਪਰੋਡਕਸ਼ਨ ਘੱਟਦੀ ਜਾ ਰਹੀ ਹੈ। ਸਪੀਕਰ ਸਾਹਿਬ, ਮੈਂ ਤਾਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਪੰਜਾਬ ਦੀਆਂ ਨਹਿਰਾਂ ਵਿੱਚ ਤਾਂ ਪਾਣੀ ਹੀ ਨਹੀਂ ਹੈ । The way of distribution and collecting the water is wrong and the Engineers and big bureaucrats are sitting there on the big chairs. ਇਹ ਠੀਕ ਡਿਸਟਰੀਬਿਊਸ਼ਨ ਨਹੀਂ ਕਰ ਸਕਦੇ । ਜਦ ਨਹਿਰਾਂ ਵਿਚ ਪਾਣੀ ਹੀ ਨਹੀਂ ਹੈ ਤਾਂ ਫਿਰ ਸਰਕਾਰ ਦਾ ਕੀ ਹੱਕ ਬਣਦਾ ਸੀ ਕਿ ਆਬਿਆਨਾ ਵਧਾਇਆ ਜਾਂਦਾ । ਮਹੀਨੇ ਵਿੱਚ ਕਿਸਾਨ ਨੂੰ ਪਾਣੀ ਤਾਂ ਇੱਕ ਦਿਨ ਮਿਲਣਾ ਹੈ ਅਤੇ ਪਾਣੀ ਸੱਤ ਦਿਨ ਨਹਿਰ ਵਿੱਚ ਹੀ ਵੱਗਣਾ ਹੈ । ਇਹ ਆਬਿਆਨਾ ਵਧਾਉਣ ਦੀ ਇਨ੍ਹਾਂ ਦੀ ਜਾਣ ਬੁਝ ਕੇ ਕੀਤੀ ਹੋਈ ਸਾਜ਼ਿਸ਼ ਹੈ ਪੰਜਾਬ ਦੇ ਕਿਸਾਨ ਨੂੰ ਕਮਜ਼ੋਰ ਕਰਨ ਦੀ । ਪਹਿਲਾਂ ਜਿਥੇ ਇੱਕ ਪਿੰਡ ਵਿਚ ਆਬਿਆਨਾ 1,000 ਰੁਪਏ ਸੀ ਉਹ ਹੁਣ ਵੱਧ ਕੇ 2,500 ਤੋਂ ਲੈ ਕੇ 3,000 ਰੁਪਏ ਹੋ ਗਿਆ ਹੈ। ਚਾਹੀਦਾ ਤਾਂ ਇਹ ਸੀ ਕਿ 1,000 ਦੀ ਬਜਾਏ ਕਿਸਾਨ ਨੂੰ 300 ਰੁਪਏ ਆਬਿਆਨਾ ਦੇਣਾ ਪੈਂਦਾ ਪਰ ਇਹ ਡਬਲ ਕਰ ਦਿੱਤਾ ਗਿਆ ਹੈ । ਪੰਜਾਬ ਸਰਕਾਰ ਨੇ ਕਿਸਾਨ ਨੂੰ ਇੱਕ ਹੋਰ ਤੋਹਫਾ ਦਿੱਤਾ ਹੈ । ਬਾਦਲ ਸਾਹਿਬ ਦੀ ਸਰਕਾਰ ਨੇ, ਲੋਕਾਂ ਦੀ ਸਰਕਾਰ ਨੇ, ਪੰਜਾਬ ਦੇ ਲੋਕਾਂ ਦੀ ਹਿੱਤ ਕਰਨ ਵਾਲੀ ਯੂਨਾਈਟਿਡ ਫਰੰਟ ਸਰਕਾਰ ਨੇ 29 ਕਰੋੜ ਰੁਪਏ ਬੈਟਰਮੈਂਟ ਲੈਵੀ ਦੇ ਛੱਡ ਦਿੱਤੇ ਸੀ । ਇਨ੍ਹਾਂ ਨੇ ਪੰਜਾਬ ਦੇ ਕਿਸਾਨ ਤੇ ਆਬਿਆਨਾ ਨਜਾਇਜ਼ ਵਧਾਇਆ ਹੈ । ਇਹ ਇਨ੍ਹਾਂ ਨੂੰ ਨਹੀਂ ਵਧਾਉਣਾ ਚਾਹੀਦਾ ਸੀ । ਜਿਤਨਾ ਪਾਣੀ ਇਹ ਦਿੰਦੇ ਹਨ ਉਸੇ ਹਿਸਾਬ ਨਾਲ ਆਬਿਆਨਾ ਕਿਸਾਨਾਂ ਤੋਂ ਲੈਣਾ ਚਾਹੀਦਾ ਹੈ। ਜਿਤਨੀ ਕਿਸਾਨ ਦੀ ਜ਼ਮੀਨ ਸੈਰਾਬ ਹੁੰਦੀ ਹੈ, ਉਸੇ ਹਿਸਾਬ ਨਾਲ ਆਬਿਆਨਾ ਲੈਣਾ ਚਾਹੀਦਾ ਹੈ। ਜਦੋਂ ਅਸੀਂ ਗੁਲਾਮ ਹੁੰਦੇ ਸੀ ਅਤੇ ਇਥੇ ਅੰਗਰੇਜ਼ਾਂ ਦਾ ਰਾਜ ਸੀ ਤਾਂ ਅਗਰ ਕੋਈ ਫਸਲ 25% ਖਰਾਬ ਹੋ ਜਾਂਦੀ ਸੀ ਤਾਂ ਉਹ ਸਾਰਾ ਆਬਿਆਨਾ ਮੁਆਫ ਕਰ ਦਿੰਦੇ ਸਨ । ਇਹ ਪੰਜਾਬੀਆਂ ਦੀ ਸਰਕਾਰ, ਆਜ਼ਾਦੀ ਤੋਂ ਬਾਅਦ ਸਾਡੇ ਤੇ ਰਾਜ ਕਰਨ ਵਾਲੀ ਸਰਕਾਰ ਅਪਣੇ ਲੋਕਾਂ ਨਾਲ ਭੈੜਾ ਵਤੀਰਾ ਕਰਦੀ ਹੈ । ਪਾਣੀ ਮਿਲਦਾ ਨਹੀਂ ਪਰ ਰੇਟ ਅੱਗੇ ਤੋਂ ਡਬਲ ਕਰ ਦਿੱਤਾ ਗਿਆ ਹੈ ।

ਪਾਣੀ ਪਹਿਲਾਂ ਨਹੀਂ ਮਿਲਦਾ ਪਰ ਆਬਿਆਨੇ ਦੇ ਰੇਟ ਦੁਗਣੇ ਕੀਤੇ ਜਾਂਦੇ ਹਨ । ਸਪੀਕਰ ਸਾਹਿਬ, ਇਕ ਹੋਰ ਤੋਹਫਾ ਪੰਜਾਬ ਦੇ ਕਿਸਾਨ ਨੂੰ ਦਿੱਤਾ ਜਾ ਰਿਹਾ ਹੈ । ਕਮਰਸ਼ੀਅਲ ਟੈਕਸ ਛੇ ਰੁਪਏ 30 ਪੈਸੇ ਹੋਰ ਲਗਾ ਦਿੱਤਾ ਹੈ । ਮੈਂ, ਸਪੀਕਰ ਸਾਹਿਬ, ਇਹ ਅਰਜ਼ ਕਰਦਾ ਹਾਂ ਕਿ ਜਿਹੜਾ ਸੂਬਾ ਹਿੰਦੁਸਤਾਨ ਨੂੰ 60%ਕਣਕ ਦਿੰਦਾ ਹੈ, ਜਿਹੜਾ ਸੂਬਾ ਹਿੰਦੁਸਤਾਨ ਨੂੰ 40%ਆਪਣਾ ਪੇਟ ਕੱਟ ਕੇ ਰਾਈਸ ਦਿੰਦਾ ਹੈ, ਉਸ ਸੂਬੇ ਦੀ ਇਥੇ ਦੀ ਕਿਰਸਾਣੀ ਦਾ ਇਹ ਹਾਲ ਕੀਤਾ ਜਾਂਦਾ ਹੈ । ਮੈਂ ਕਹਿੰਦਾ ਹਾਂ ਕਿ ਇਹ ਉਸ ਨਾਲ ਧੋਖਾ ਹੈ, ਫਰੇਬ ਹੈ, ਫਰਾਡ ਹੈ । ਇਹ ਕਨਸਪਾਇਰੇਸੀ ਹੈ । ਫਿਰ ਰਾਜ ਕਮੇਟੀ ਦੀ ਰਿਪੋਰਟ ਦਾ ਜ਼ਿਕਰ ਆਇਆ । (ਵਿਘਨ)

ਸਪੀਕਰ ਸਾਹਿਬ, ਇਨ੍ਹਾਂ ਦੀਆਂ ਗਲਤ ਨੀਤੀਆਂ ਦਾ ਇਹ ਨਤੀਜਾ ਹੈ । ਇਨ੍ਹਾਂ ਨੂੰ ਦੁਖ ਹੈ ਕਿ ਪੰਜਾਬ ਨੇ ਅਕਾਲੀ ਸਰਕਾਰ ਵੇਲੇ ਕਿਉਂ ਤਰੱਕੀ ਕੀਤੀ ਹੈ । ਮੈਂ ਤੁਹਾਨੂੰ, ਸਪੀਕਰ ਸਾਹਿਬ, ਦੱਸਦਾ ਹਾਂ ਕਿ ਸੰਨ 1972–73 ਤੋਂ ਪਹਿਲਾਂ .56 ਲੱਖ ਟਨ ਕਣਕ ਪੈਦਾ ਹੋਈ ਸੀ ਪਰ ਹੁਣ ਸਪੀਕਰ ਸਾਹਿਬ, ਇਹ ਘਟ ਕੇ 51.13 ਲੱਖ ਟਨ ਹੋਈ ਹੈ । ਸਪੀਕਰ ਸਾਹਿਬ, ਜੇਕਰ ਪੰਜਾਬ ਦੀ ਸਰਕਾਰ ਕਿਸਾਨ ਨੂੰ ਇਨਸੈਨਟਿਵ ਦਿੰਦੀ, ਖਾਦ ਦਿੰਦੀ, ਖਾਦ ਵਿਚ ਇਨਸੈਨਟਿਵ ਦਿੰਦੀ, ਮੋਬਿਲ ਆਇਲ ਵਿਚ ਇਨਸੈਨਟਿਵ ਦਿੰਦੀ, ਤਾਂ 56 ਲੱਖ ਟਨ ਦੀ ਬਜਾਏ ਇਹ ਡਬਲ ਹੋ ਜਾਣੀ ਸੀ ਲੇਕਿਨ ਇਹ ਇਨ੍ਹਾਂ ਦੀ ਗਲਤ ਨੀਤੀ ਦਾ ਨਤੀਜਾ ਹੈ ਕਿ ਕਣਕ ਦੀ ਪੈਦਾਵਾਰ 51 ਲੱਖ ਟਨ ਰਹੀ ਹੈ ।

ਫਿਰ, ਸੰਨ 1971–72 ਵਿਚ ਜੋ ਮੰਡੀਆਂ ਵਿਚ ਅਰਾਈਵਲ ਹੋਈ ਹੈ ਉਹ ਸਾਢੇ 32 ਲੱਖ ਟਨ ਸੀ । ਇਤਨੀ ਕਣਕ ਪ੍ਰੋਕਿਉਰਮੈਂਟ ਵਾਸਤੇ ਮੰਡੀਆਂ ਵਿਚ ਆਈ ਸੀ । ਪਰ ਇਨ੍ਹਾਂ ਦਾ ਸੰਨ 1974 ਤੋਂ ਪਹਿਲਾਂ ਦਾ ਜੋ ਨਵਾਂ ਤੋਹਫਾ ਇਨ੍ਹਾਂ ਨੇ ਐਗਰੀਕਲਚਰ ਨੂੰ ਦਿਤਾ ਹੈ ਉਸ ਨਾਲ 20.68 ਲੱਖ ਟਨ ਗੰਦਮ ਹੀ ਸਾਲ 1973 ਵਿਚ ਮੰਡੀਆਂ ਵਿਚ ਆਈ। ਸਪੀਕਰ ਸਾਹਿਬ, ਮੈਂ ਇਹ ਗਲ ਵਾਜ਼ੇ ਕਰ ਸਕਦਾ ਹਾਂ ਕਿ ਪੰਜਾਬ ਦੀ ਸਰਕਾਰ ਦੀਆਂ ਸੈਂਟਰ ਦੀ ਸਰਕਾਰ ਨਾਲ ਰਲ ਕੇ ਪੰਜਾਬ ਦੇ ਕਿਸਾਨ ਨੂੰ ਮਾਰਨ ਦੀਆਂ ਨੀਤੀਆਂ ਹਨ। 35% ਅਰਾਈਵਲ ਜਿਹੜੀ ਹੈ, ਸਪੀਕਰ ਸਾਹਿਬ ਉਹ ਘਟੀ ਹੈ ਔਰ ਨਾਲ ਦੀ ਨਾਲ ਹੀ ਮੈਂ ਇਹ ਵੀ ਅਰਜ਼ ਕਰਾਂਗਾ ਕਿ ਪੰਜਾਬ ਦੀ ਸਰਕਾਰ ਨੇ ਪੰਜਾਬ ਦੇ ਕਿਸਾਨ ਨੂੰ ਬਹੁਤ ਹੀ ਨੁਕਸਾਨ ਪਹੁੰਚਾਇਆ ਹੈ। ਇਨ੍ਹਾਂ ਵੀਰਾਂ ਨੂੰ ਪਤਾ ਹੈ ਕਿ ਕਿਸਾਨ ਦਾ ਛੇ ਅਰਬ ਰੁਪਿਆ ਜਿਹੜਾ ਕਿ ਉਸ ਦੀ ਜਿਣਸ ਘੱਟ ਮੁਲ ਤੇ ਖਰੀਦੇ ਜਾਣ ਨਾਲ ਉਸ ਨੂੰ ਘਾਟਾ ਪਿਆ ਹੈ, ਉਹ ਉਨ੍ਹਾਂ ਦੀਆਂ ਗਲਤ ਨੀਤੀਆਂ ਦਾ ਹੀ ਸਿੱਟਾ ਹੈ । ਜਿਹੜੇ, ਸਪੀਕਰ ਸਾਹਿਬ, ਦਿੱਲੀ ਕੋਠੀਆਂ ਵਿਚ ਬੈਠੇ ਹਨ, ਇਸ ਵਿਚ ਉਨ੍ਹਾਂ ਦਾ ਵੀ ਹੱਥ ਹੈ । ਇਸ ਸਰਕਾਰ ਨੇ ਜਿੱਥੇ ਕਿਸਾਨ ਅਗੇ ਹੀ ਟੈਕਸਾਂ ਦੇ ਬੋਝ ਹੇਠ ਦੱਬਿਆ ਹੋਇਆ ਹੈ, ਮਹਿੰਗਾਈ ਹੇਠ ਦੱਬਿਆ ਹੋਇਆ ਹੈ, ਆਬਿਆਨਾ ਲਗਾ ਦਿਤਾ ਹੈ। ਇਹ ਪੰਜਾਬ ਦੀ ਅਕਾਨਮੀ ਨੂੰ ਹੋਰ ਸ਼ੈਟਰ ਕਰ ਦੇਵੇਗਾ ਔਰ ਕਿਸਾਨ ਨੂੰ ਤਬਾਹ ਕਰ ਦੇਵੇਗਾ । (ਵਿਘਨ)

**Mr. Speaker :** Order please.

**ਸਰਦਾਰ ਜਸਵਿੰਦਰ ਸਿੰਘ ਬਰਾੜ:** ਸਪੀਕਰ ਸਾਹਿਬ, ਪੰਜਾਬ ਉਹ ਸਟੇਟ ਹੈ ਜਿਹੜੀ ਕਿ ਹਿੰਦਸਤਾਨ ਵਿਚ ਹੀ ਨਹੀਂ, ਬਲਕਿ ਦੁਨੀਆਂ ਦੇ ਵਿਚ ਮਸ਼ਹੂਰ ਹੈ ਕਿ ਐਗਰੀਕਲਚਰ ਦਾ ਸੂਬਾ ਹੋਣ ਕਰਕੇ ਇਸ ਨੇ ਭੁੱਖੇ ਮਰਦੇ ਹਿੰਦੁਸਤਾਨ ਨੂੰ ਬਚਾਇਆ ਹੈ । ਲੇਕਿਨ ਦਿੱਲੀ ਵਿਚ ਬੈਠੇ ਹਾਕਮ ਪਤਾ ਨਹੀਂ ਕੀ ਸੋਚਦੇ ਹਨ? ਸਪੀਕਰ ਸਾਹਿਬ, ਲੁਧਿਆਣਾ ਯੂਨੀਵਰਸਿਟੀ ਵਿਚ ਜਰਮਨ ਦਾ ਇਕ ਡੈਲੀਗੇਸ਼ਨ ਆਇਆ। ਉਨ੍ਹਾਂ ਨੇ ਕਿਹਾ ਕਿ ਪੰਜਾਬ ਦੇ ਕਿਸਾਨ ਨੂੰ ਜੇ ਕਰ ਚਾਰ ਰੁਪਏ ਬੋਰੀ ਖਾਦ

[ਸਰਦਾਰ ਜਸਵਿੰਦਰ ਸਿੰਘ ਬਰਾੜ]
ਸਬਸੀਡਾਈਜ਼ ਕਰਕੇ ਦਿਤੀ ਜਾਵੇ, ਇੰਜਨ ਸੱਸਤੇ ਭਾਅ ਤੇ ਦਿੱਤਾ ਜਾਵੇ, ਟਰੈਕਟਰ ਸੱਸਤੇ ਭਾਅ ਤੇ ਦਿੱਤਾ ਜਾਵੇ ਤਾਂ ਇੱਕਲਾ ਪੰਜਾਬ ਹੀ ਸਾਰੇ ਹਿੰਦੁਸਤਾਨ ਦਾ ਪੇਟ ਭਰ ਕੇ ਬਾਹਰ ਵੀ ਕਣਕ ਭੇਜ ਸਕਦਾ ਹੈ। ਜੇਕਰ ਇਨਸੈਨਟਿਵ ਨਾ ਦਿੱਤਾ ਗਿਆ ਤਾਂ ਇਸ ਦੀ ਹਾਲਤ ਬਦ ਤੋਂ ਬਦਤਰ ਹੋ ਜਾਵੇਗੀ। ਇਹ ਸਪੀਕਰ ਸਾਹਿਬ, ਮੈਂ ਤੁਹਾਨੂੰ ਅਨੈਲੇਸਿਜ਼ ਕਰਕੇ ਦੱਸਿਆ ਹੈ। ਸੋ, ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਇਹ ਸੋਸ਼ਲਿਸਟ ਹੁਕਮਰਾਨ ਹਨ, ਪੰਜਾਬ ਸਟੇਟ ਵਿਚ ਸੋਸ਼ਲਿਜ਼ਮ ਦਾ ਗਲਤ ਨਾਹਰਾ ਲਗਾਉਂਦੇ ਹਨ, ਇਥੇ ਦੇ ਕਿਸਾਨ ਦੀ ਜੋ ਆਰਥਿਕ ਹਾਲਤ ਹੈ, ਉਸ ਨੂੰ ਕਮਜ਼ੋਰ ਕਰਨ ਵਾਸਤੇ ਲਗੇ ਹੋਏ ਹਨ। ਸਪੀਕਰ ਸਾਹਿਬ, ਜਿੱਥੇ ਪੰਜਾਬ ਵਿਚੋਂ ਕਿਸਾਨ ਦੀ ਕਣਕ ਨੂੰ 105 ਰੁਪਏ ਕੁਇੰਟਲ ਦੇ ਹਿਸਾਬ ਨਾਲ ਖਰੀਦਿਆ ਗਿਆ ਹੈ, ਉਥੇ ਦੂਜਿਆਂ ਸੂਬਿਆਂ ਵਿਚੋਂ ਢਾਈ ਸੌ, ਤਿੰਨ ਸੌ ਫੀ ਕੁਇੰਟਲ ਖਰੀਦ ਕੀਤੀ ਗਈ ਹੈ। ਇਸ ਲਈ ਇਨ੍ਹਾਂ ਨੇ ਉਨ੍ਹਾਂ ਵਪਾਰੀਆਂ ਨੂੰ ਮਾਲਾ ਮਾਲ ਕੀਤਾ ਹੈ। ਪਰ ਪੰਜਾਬ ਦੇ ਕਿਸਾਨ ਨੂੰ ਜਾਣ ਬੁਝਕੇ 105 ਰੁਪੈ ਦਿੱਤੇ ਗਏ ਹਨ ਔਰ ਉਨ੍ਹਾਂ ਵਪਾਰੀਆਂ ਤਿੰਨ ਤਿੰਨ ਸੌ ਰੁਪਏ ਨੂੰ ਖੁਦ ਖਰੀਦ ਕੀਤੀ ਹੈ। ਇਸ ਤਰ੍ਹਾਂ ਨਾਲ ਉਨ੍ਹਾਂ ਵਪਾਰੀਆਂ ਨੂੰ ਇਨ੍ਹਾਂ ਨੇ ਮਾਲਾ ਮਾਲ ਕੀਤਾ ਹੈ। ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਇਹ ਵਾਜ਼ੇ ਕਰ ਦੇਣਾ ਚਾਹੁੰਦਾ ਹਾਂ ਕਿ ਜਿਹੜੀ ਸਾਰੀ ਇਕਾਨਮੀ ਦੂਜੇ ਸੂਬਿਆਂ ਵਿਚ ਵਿਖਰੀ ਪਈ ਹੈ, ਜਿਹੜੀ ਦਿੱਲੀ ਦੀ ਸੁਪਰ ਸਿੰਡੀਕੇਟ ਹੈ ਜੋ ਕਿ ਇਹਨਾਂ ਇਲੈਕਸ਼ਨਾਂ ਤੇ ਖਰਚ ਕਰਦੀ ਹੈ।....

**ਸ਼੍ਰੀ ਸਪੀਕਰ** : ਬਰਾੜ ਸਾਹਿਬ, ਤੁਸੀਂ ਇਰੈਲੇਵੈਂਟ ਹੋ ਰਹੇ ਹੋ। (Brar Sahib, you are irrelevant.)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਅਸਲ ਗਲ ਤਾਂ ਹੁਣ ਆਈ ਹੈ ਜੀ। (ਹਾਸਾ)

**ਸ਼੍ਰੀ ਸਪੀਕਰ** : ਤੁਹਾਨੂੰ ਡਿਮਾਂਡ ਤਕ ਹੀ ਕਨਫਾਈਨ ਰਹਿਣਾ ਚਾਹੀਦਾ ਹੈ। (You should confine yourself to the Demand.)

**ਸਰਦਾਰ ਜਸਵਿੰਦਰ ਸਿੰਘ ਬਰਾੜ**: ਸਪੀਕਰ ਸਾਹਿਬ, ਸੁਪਰ ਸਿੰਡੀਕੇਟ ਹੈ ਜੀ। ਸੁਪਰ ਸਿੰਡੀ-ਕੇਟ, ਜਿਸ ਦੀ ਕਮਾਂਡ ਸ੍ਰੀਮਤੀ ਇੰਦਰਾ ਗਾਂਧੀ ਪਾਸ ਹੈ। ਇਸ ਸੁਪਰ ਸਿੰਡੀਕੇਟ ਨੇ ਪੰਜੀ-ਚਾਲੀ ਕਰੋੜ ਰੁਪਿਆ ਇੱਕਠਾ ਕੀਤਾ ਹੈ ਔਰ ਕਿਸਾਨ ਨੂੰ ਮਾਰਿਆ ਹੈ। ਪੰਜਾਬ ਦੇ ਕਿਸਾਨ ਨੂੰ, ਜਿਸ ਨੂੰ 105 ਰੁਪਏ ਮਿਲੇ ਹਨ, ਉਹ ਪੰਜਾਬ ਦਾ ਕਿਸਾਨ ਕੀ ਕਰਦਾ ਹੈ? ਇਸ ਉਪਰ ਇੰਡਸਟਰੀ ਨਿਰਭਰ ਹੈ, ਕਿਸਾਨ ਫੈਕਟਰੀ ਨੂੰ ਕਾਟਨ ਦਿੰਦਾ ਹੈ, ਔਰ ਇਸ ਤਰ੍ਹਾਂ ਨਾਲ ਉਹ ਉਸ ਨੂੰ 70% ਸਬਸੀਡਾਈਜ਼ ਕਰਦਾ ਹੈ ਔਰ ਬਾਕੀ ਜਿਹੜੀ 30% ਹੈ ਉਹ ਵੀ ਕਿਸੇ ਨਾ ਕਿਸੇ ਤਰ੍ਹਾਂ ਨਾਲ ਪੰਜਾਬ ਦਾ ਕਿਸਾਨ ਉਸ ਵਿਚ ਸਹਾਈ ਹੁੰਦਾ ਹੈ। ਜੇਕਰ ਕੋਈ ਬੀਅਰ ਦੀ ਫੈਕਟਰੀ ਹੈ ਤਾਂ ਕਿਸਾਨ ਉਸ ਨੂੰ ਜੌਂ ਦਿੰਦਾ ਹੈ ਔਰ ਉਹ ਫੈਕਟਰੀ ਸਬਸੀਡਾਈਜ਼ ਹੁੰਦੀ ਹੈ। ਸਪੀਕਰ ਸਾਹਿਬ, ਜਦੋਂ ਸਾਰੀ ਦੀ ਸਾਰੀ ਇਕਾਨਮੀਂ ਹੀ ਕਿਸਾਨ ਉਪਰ ਹੀ ਨਿਰਭਰ ਹੈ, ਤਾਂ ਮੈਂ ਸਮਝਦਾ ਹਾਂ ਕਿ ਅਖਿਆਰ ਲਗਾ ਕੇ ਪੰਜਾਬ ਦੀ ਸਰਕਾਰ ਨੇ ਕਿਸਾਨ ਤੇ ਕਾਰੀ ਸੱਟ ਮਾਰਨ ਦੀ ਕੋਸ਼ਿਸ਼ ਕੀਤੀ ਹੈ। ਮੈਂ, ਸਪੀਕਰ ਸਾਹਿਬ, ਸਮਝਦਾ ਹਾਂ ਕਿ ਦੂਜਿਆਂ ਸੂਬਿਆਂ ਵਿਚ ਜਿਹੜੀ ਇਕਾਨਮੀਂ ਸ਼ੈਟਰ ਹੋਈ ਹੈ ਉਸ ਨੂੰ ਇਹ ਇਸ ਤਰ੍ਹਾਂ ਨਾਲ ਪੂਰਾ ਕਰਨਾ ਚਾਹੁੰਦੇ ਹਨ।....

**ਸ਼੍ਰੀ ਸਪੀਕਰ** : You are repeating the same thing. ਕੋਈ ਨਵੀਂ ਗਲ ਕਹੋ ਜੇਕਰ ਕਹਿਣੀ ਹੈ ਤਾਂ। (You are repeating the same thing. Say something new, if you want to.)

**ਸਰਦਾਰ ਜਸਵਿੰਦਰ ਸਿੰਘ ਬਰਾੜ :** ਸਪੀਕਰ ਸਾਹਿਬ, ਦੂਜਿਆਂ ਸੂਬਿਆਂ ਨੂੰ ਬਚਾਇਆ ਜਾਂਦਾ ਹੈ ਪਰ ਆਪਣੇ ਕਿਸਾਨ ਨੂੰ ਲਿਤਾੜਿਆ ਜਾ ਰਿਹਾ ਹੈ । ਜਿਹੜਾ ਦੂਜਿਆਂ ਸੂਬਿਆਂ ਵਿਚ ਇਨਕਲਾਬ ਆਉਣਾ ਹੈ, ਉਸ ਨੂੰ ਰੋਕਣ ਵਾਸਤੇ ਇਹ ਸਭ ਕੁਝ ਕੀਤਾ ਜਾ ਰਿਹਾ ਹੈ । ਇਹ ਰਿਪੋਰਟ ਹੈ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਦੀ। ਇਹ ਪੰਜਾਬ ਦੀ ਐਗਰੀਕਲਚਰ ਦੇ ਨਾਲ ਸਬੰਧ ਰਖਦੀ ਹੈ। ਕਿਰਪਾ ਕਰਕੇ ਇਹ ਇਸ ਨੂੰ ਪੜ੍ਹ ਕੇ ਵੇਖ ਲੈਣ ਕਿ ਕਿਸਾਨ ਦੀ ਕੀ ਯੀਲਡ ਹੁੰਦੀ ਹੈ ਔਰ ਖਰਚ ਕਿਤਨਾ ਹੁੰਦਾ ਹੈ । ਸਪੀਕਰ ਸਾਹਿਬ, ਦੂਜੀ ਰਿਪੋਰਟ ਹੈ ਪੰਜਾਬ ਸਟੈਟਿਸਟੀਕਲ ਆਰਗੇਨਾਈਜ਼ੇਸ਼ਨ ਦਾ ਇਕ ਡਾਕਟਰ ਭੱਲਾ ਹੈ ਜਿਹੜਾ ਕਿ ਲੈਫਟਿਸਟ ਕਰਕੇ ਸੁਣਿਆ ਜਾਂਦਾ ਹੈ ਉਸ ਨੇ ਵੀ ਆਖਿਆ ਹੈ ਕਿ ਆਬਿਆਨਾ ਲਗਾ ਕੇ ਕਿਸਾਨ ਉਪਰ ਕਰੜੀ ਜ਼ਰਬ ਲਗਾਈ ਹੈ । ਸਪੀਕਰ ਸਾਹਿਬ, ਫਾਇਨੈਂਸ ਸਕੱਤਰ ਸਾਹਿਬ ਫਰਮਾਉਂਦੇ ਹਨ ਕਿ ਇਰੀਗੇਸ਼ਨ ਐਡੀਕੁਏਟ ਰਿਟਰਨ ਨਹੀਂ ਦਿੰਦੀ । ਮੈਂ ਸਮਝਦਾ ਹਾਂ ਕਿ ਅਫਸਰਾਂ ਦੀਆਂ ਕੋਠੀਆਂ ਬਣ ਗਈਆਂ, ਉਹ ਕਿੱਥੋਂ ਬਣ ਗਈਆਂ । ਉਹ ਇਰੀਗੇਸ਼ਨ ਦੇ ਪੈਸੇ ਤੋਂ ਹੀ ਬਣੀਆਂ ਹਨ । ਇਸ ਲਈ ਮੇਰਾ ਸੁਝਾਉ ਹੈ ਇਰੀਗੇਸ਼ਨ ਵਿਚ ਜਿਹੜੀ ਬਿਓਰੋਕ੍ਰੇਸੀ ਬੈਠੀ ਹੈ, ਉਸ ਵਲ ਧਿਆਨ ਦਿੱਤਾ ਜਾਵੇ । ਛੇ ਛੇ ਚੀਫ ਇਨਜੀਨੀਅਰ ਲਗਾਏ ਗਏ ਹਨ, ਉਨ੍ਹਾਂ ਨੂੰ ਘੱਟ ਕੀਤਾ ਜਾਵੇ ।

ਸਪੀਕਰ ਸਾਹਿਬ, ਕਿਸਾਨਾਂ ਤੇ ਸਰਕਾਰ ਨੂੰ ਟੈਕਸ ਨਹੀਂ ਲਾਉਣਾ ਚਾਹੀਦਾ ਸਗੋਂ ਪਹਿਲਾਂ ਇਰੀਗੇਸ਼ਨ ਵਾਲਿਆਂ ਅਫਸਰਾਂ ਤੇ ਕੱਟ ਲਗਾ ਕੇ ਉਸ ਪਾਸਿਉਂ ਖਰਚ ਬਚਾਇਆ ਜਾਵੇ । ਮੈਂ ਸਰਕਾਰ ਦੀ ਮੌਜੂਦਾ ਨੀਤੀ ਨੂੰ ਕਨਡੈਮ ਕਰਦਾ ਹਾਂ ਔਰ ਜੋ ਨੀਤੀ ਇਹ ਕਿਸਾਨਾਂ ਦੇ ਖਿਲਾਫ ਵਰਤਦੇ ਹਨ ਉਸ ਨੂੰ ਵੀ ਕਨਡੈਮ ਕਰਦਾ ਹਾਂ ।

**ਸ਼੍ਰੀ ਸਪੀਕਰ :** ਕਾਮਰੇਡ ਦਾਨਾ ਰਾਮ ਜੀ, 5 ਮਿੰਟ ਵਿਚ ਖਤਮ ਕਰ ਦੇਣਾ । (Comrade Dana Ram Ji, please finish your speech within five minutes.)

**ਕਾਮਰੇਡ ਦਾਨਾ ਰਾਮ** (ਲਾਬੀ, ਐਸ. ਸੀ.) : ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਸਰਕਾਰ ਨੇ ਆਬਿਆਨਾ ਵਧਾ ਕੇ ਕਿਸਾਨਾਂ ਦਾ ਕਚੂਮਰ ਕਢ ਦਿਤਾ ਹੈ, ਕਿਉਂਕਿ ਉਨ੍ਹਾਂ ਤੇ ਅਗੇ ਹੀ ਬਹੁਤ ਟੈਕਸ ਲਗੇ ਹੋਏ ਹਨ । ਜੇ ਸਰਕਾਰ ਰਾਜ ਕਮੇਟੀ ਦੇ ਫੈਸਲੇ ਦੇ ਮੁਤਾਬਿਕ ਚਲੇ ਤਾਂ ਛੋਟਾ ਕਿਸਾਨ ਬਚ ਸਕਦਾ ਹੈ ਅਤੇ ਜਾਗੀਰਦਾਰ ਕਿਸਾਨਾਂ ਦਾ ਕਚੂਮਰ ਨਿਕਲ ਸਕਦਾ ਹੈ । ਲੇਕਿਨ ਇਹ ਸਰਕਾਰ ਰਾਜ ਕਮੇਟੀ ਦੇ ਮੁਤਾਬਿਕ ਨਾ ਚਲਕੇ ਜਾਗੀਰਦਾਰ ਤੇ ਟੈਕਸ ਨਹੀਂ ਲਗਾਉਣਾ ਚਾਹੁੰਦੀ ਅਤੇ ਉਨ੍ਹਾਂ ਦੀ ਮਦਦ ਕਰਦੀ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਰੋਪੜ ਨਹਿਰ ਦਾ ਪਾਣੀ ਤੁਸੀਂ ਕਿਤੇ ਜਾ ਕੇ ਵੇਖੋ ਕਿਸੇ ਨੂੰ ਮਿਲਦਾ ਹੈ ਕਿ ਨਹੀਂ । ਲੰਬੀ, ਬਠਿੰਡਾ ਵਗੈਰਾ ਦੇ ਇਲਾਕੇ ਜਿਥੇ ਟਿਊਬਵੈਲ ਨਹੀਂ ਲਗਦੇ, ਉਥੇ ਦੀ ਕੀ ਹਾਲਤ ਹੈ? ਉਥੇ ਦੇ ਲੋਕਾਂ ਦੀਆਂ ਖੜੀਆਂ ਫਸਲਾਂ ਸੁੱਕ ਗਈਆਂ ਅਤੇ ਉਥੇ ਜਿਹੜੇ ਸੀਰੀ ਹਨ, ਉਹ ਦੂਜੀ ਜਗ੍ਹਾ, ਜਿਸ ਤਰ੍ਹਾਂ ਰਾਜਸਥਾਨ ਤੋਂ ਲੋਕ ਇਥੇ ਆਏ ਹਨ, ਤੇ ਚਲੇ ਗਏ ਹਨ ਕਿਉਂਕਿ ਉਨ੍ਹਾਂ ਦੀਆਂ ਜ਼ਮੀਨਾਂ ਨੂੰ ਪਾਣੀ ਨਹੀਂ ਮਿਲਦਾ । ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਕਿ ਪਾਣੀ ਸਾਡੇ ਪੰਜਾਬ ਵਿਚ ਬਹੁਤ ਜ਼ਿਆਦਾ ਹੈ । ਮੈਂ ਕਹਿੰਦਾ ਹਾਂ ਕਿ ਠੀਕ ਹੈ ਜਿਥੇ ਸਰਹੰਦ ਫੀਡਰ ਜਾਂਦੀ ਹੈ, ਜੋ ਉਸ ਦੇ ਵਿਚ ਇਲਾਕਾ ਆਉਂਦਾ ਹੈ, ਉਥੇ ਪਾਣੀ ਹੈ, ਪਰ ਜਿਥੇ ਸਾਡਾ ਇਲਾਕਾ ਰੋਪੜ ਨਹਿਰ ਦੇ ਵਿਚ ਆਉਂਦਾ ਹੈ, ਇਥੇ ਟਿਊਬਵੈਲਜ਼ ਵੀ ਨਹੀਂ ਲਗਦੇ, ਉਥੇ ਪਾਣੀ ਨਹੀਂ ਹੈ ਅਤੇ ਗਰੀਬ ਕਿਸਾਨ ਦਾ ਕਚੂਮਰ ਨਿਕਲ ਰਿਹਾ ਹੈ । ਇਸ ਕਰਕੇ ਮੇਰੀ ਬੇਨਤੀ ਹੈ ਕਿ ਉਨ੍ਹਾਂ ਗਰੀਬ ਕਿਸਾਨਾਂ ਨੂੰ ਵੀ ਗਰਾਂਟਾ ਦੇਣੀਆ ਚਾਹੀਦੀਆਂ

[ਕਾਮਰੇਡ ਦਾਨਾ ਰਾਮ]

ਹਨ ਤਾਂ ਜੋ ਉਹ ਕਿਸਾਨ ਬਚ ਜਾਣ । ਉਨ੍ਹਾਂ ਦੀ ਬਹੁਤ ਬੁਰੀ ਹਾਲਤ ਹੈ, ਉਨ੍ਹਾਂ ਦੀ ਨਾ ਸਾਉਣੀ ਹੋਈ ਹੈ ਅਤੇ ਨਾ ਹਾੜੀ ਹੋਣੀ ਹੈ । ਇਸ ਕਰਕੇ ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ ।

ਇਕ ਗਲ ਮੈਂ ਹੋਰ ਅਰਜ਼ ਕਰਨੀ ਚਾਹੁੰਦਾ ਹਾਂ । 15 ਏਕੜ ਵਾਲੇ ਕਿਸਾਨ ਨੂੰ ਆਬਿਆਨੇ ਤੋਂ ਛੋਟ ਦੇਣੀ ਚਾਹੀਦੀ ਹੈ ਅਤੇ ਜਿਹੜੇ ਬਾਕੀ ਦੇ ਉਤਲੇ ਕਿਸਾਨ, ਜਾਗੀਰਦਾਰ ਹਨ, ਉਨ੍ਹਾਂ ਤੋਂ ਟੈਕਸ ਲੈਣੇ ਚਾਹੀਦੇ ਹਨ । ਇਸ ਕਰਕੇ ਮੈਂ ਫਿਰ ਕਹਾਂਗਾ ਕਿ ਸਰਕਾਰ ਨੂੰ ਰਾਜ ਕਮੇਟੀ ਦੀਆਂ ਰਿਕਮੈਂਡੇਸ਼ਨਜ਼ ਦੇ ਮੁਤਾਬਿਕ ਚਲਣਾ ਚਾਹੀਦਾ ਹੈ ਅਤੇ ਵੱਡਿਆਂ ਵੱਡਿਆਂ ਆਦਮੀਆਂ ਤੇ, ਜਾਗੀਰ-ਦਾਰਾਂ ਤੇ ਟੈਕਸ ਲਗਾਉਣੇ ਚਾਹੀਦੇ ਹਨ ਤਾਂ ਜੋ 15 ਏਕੜ ਵਾਲਾ ਕਿਸਾਨ ਬਚ ਸਕੇ ।

**ਖੇਤੀ ਬਾੜੀ ਮੰਤਰੀ** (ਮਾਸਟਰ ਗੁਰਬੰਤਾ ਸਿੰਘ): ਸਪੀਕਰ ਸਾਹਿਬ,ਮੈਨੂੰ ਇਸ ਗਲ ਦਾ ਬੜਾ ਅਫਸੋਸ ਹੈ ਕਿ ਜਦੋਂ ਐਗਰੀਕਲਚਰ ਦੇ ਮਹਿਕਮੇ ਬਾਰੇ ਡਿਸਕਸ਼ਨ ਹੋ ਰਹੀ ਹੋਵੇ ਤਾਂ ਜਿਹੜੇ ਐਗਰੀ-ਕਲਚਰ ਦੇ ਕੰਮ ਵਿਚ ਆਪਣੇ ਆਪ ਨੂੰ ਵੱਡੇ ਵੱਡੇ ਸਮਝਦੇ ਹਨ, ਉਹ ਇਥੇ ਨਾ ਬੈਠੇ ਹੋਣ ਅਤੇ ਇਸ ਡਿਸਕਸ਼ਨ ਨੂੰ ਛੱਡ ਕੇ ਚਲੇ ਜਾਣ ਤਾਂ ਇਹ ਗਲ ਠੀਕ ਨਹੀਂ । ਉਨ੍ਹਾਂ ਨੂੰ ਚਾਹੀਦਾ ਸੀ ਕਿ ਬਹਿਸ ਵਿਚ ਹਿੱਸਾ ਲੈਂਦੇ ਅਤੇ ਆਪਣੇ ਸੁਝਾਉ ਦੇਂਦੇ ।

**ਸ੍ਰੀ ਸਪੀਕਰ** : ਮਾਸਟਰ ਜੀ, ਉਹ ਬੈਠੇ ਹਨ ਜੀ । (Master ji, they are sitting in the House.)

**ਖੇਤੀ ਬਾੜੀ ਮੰਤਰੀ:** ਸਪੀਕਰ ਸਾਹਿਬ, ਮੇਰੇ ਦੋਸਤ ਨੇ ਕੁਝ ਬੜੇ ਚੰਗੇ ਸੁਝਾਉ ਦਿਤੇ ਹਨ, ਉਨ੍ਹਾਂ ਦੇ ਬਾਰੇ ਮੈਂ ਬਾਅਦ ਵਿਚ ਬੇਨਤੀ ਕਰਾਂਗਾ । ਲੇਕਿਨ ਇਕ ਗਲ ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਆਪਣੇ ਦੋਸਤਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੱਸਿਆ ਹੈ, ਇਕ ਮੇਰੇ ਦੋਸਤ ਨੇ ਕਿਹਾ ਹੈ, ਕਿ ਪੰਜਾਬ ਦੀ ਜਿਹੜੀ ਐਗਰੀਕਲਚਰ ਹੈ, ਪੰਜਾਬ ਦਾ ਜਿਹੜਾ ਐਗਰੀਕਲਚਰਿਸਟ ਹੈ, ਉਹ ਹਿੰਦੁਸਤਾਨ ਵਿਚ ਹੀ ਨਹੀਂ ਸਾਰੀ ਦੁਨੀਆਂ ਵਿਚ ਮਸ਼ਹੂਰ ਹੈ । ਅਸੀਂ ਉਨ੍ਹਾ ਦੇ ਮਸ਼ਕੂਰ ਹਾਂ ਕਿ ਉਨ੍ਹਾ ਦੀ ਇਹ ਰਾਇ ਹੈ । ਮੇਰੇ ਕੁਝ ਦੋਸਤਾਂ ਨੇ ਕਿਹਾ ਕਿ ਜਦੋਂ ਤੋਂ ਇਹ ਸਰਕਾਰ ਆਈ ਹੈ, ਐਗਰੀਕਲਚਰ ਦਾ ਭੱਠਾ ਬੈਠ ਗਿਆ ਹੈ । ਸਪੀਕਰ ਸਾਹਿਬ, ਇਸ ਤਰ੍ਹਾਂ ਗਲੀਂ ਬਾਤੀਂ ਕਹਿ ਦੇਣ ਨਾਲ ਗਲ ਨਹੀਂ ਬਣਦੀ । ਮੈਂ ਇਸ ਬਾਰੇ ਫੈਕਟਸ ਐਂਡ ਫਿਗਰਜ਼ ਦੱਸਾਂਗਾ ਅਤੇ ਇਸ ਚੀਜ਼ ਨੂੰ ਸਾਬਤ ਕਰਾਂਗਾ ਕਿ ਭੱਠਾ ਨਹੀਂ ਬੈਠਾ ਬਲਕਿ ਤਰੱਕੀ ਹੋਈ ਹੈ । ਹਰ ਗਲ ਸਮਝ ਕੇ ਕਰਨੀ ਚਾਹੀਦੀ ਹੈ ਅਤੇ ਜਿਹੜੀ ਚੀਜ਼ ਠੀਕ ਹੋਵੇ ਉਸ ਨੂੰ ਠੀਕ ਕਹਿਣਾ ਚਾਹੀਦਾ ਹੈ । (ਵਿਘਨ)

**ਸ੍ਰੀ ਸਪੀਕਰ**: ਆਨਰੇਬਲ ਮੈਂਬਰ ਸਾਹਿਬਾਨ ਬੈਠੇ ਬੈਠੇ ਨਾ ਬੋਲਿਆ ਕਰਨ । (The hon. Members should not interrupt while seated.)

**ਖੇਤੀ ਬਾੜੀ ਮੰਤਰੀ** : ਜਦੋਂ ਮੇਰੇ ਦੋਸਤਾਂ ਦੀ ਸਰਕਾਰ (ਅਕਾਲੀ ਪਾਰਟੀ ਵਲ ਇਸ਼ਾਰਾ ਕਰਦੇ ਹੋਏ) ਗਈ ਸੀ ਅਤੇ ਉਨ੍ਹਾਂ ਤੋਂ ਬਾਅਦ ਇਸ ਸਰਕਾਰ ਵੇਲੇ ਜਿਹੜਾ ਐਗਰੀਕਲਚਰ ਤੇ ਖਰਚ ਹੋਇਆ, ਉਹ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ । 1970-71 ਵਿਚ ਜਿਹੜਾ, ਸਪੀਕਰ ਸਾਹਿਬ, ਐਗਰੀਕਲਚਰ ਦਾ ਖਰਚ, ਜਿਹੜਾ ਬਜਟ ਸੀ, ਉਹ 5 ਕਰੋੜ 28 ਲੱਖ ਸੀ । ਹੁਣ ਇਸ ਸਰਕਾਰ ਨੇ ਜਿਹੜਾ ਬਜਟ ਪੇਸ਼ ਕੀਤਾ ਹੈ; ਉਸ ਵਿਚ ਐਗਰੀਕਲਚਰ ਤੇ 13 ਕਰੋੜ 69 ਲੱਖ ਰੁਪਿਆ ਹੈ । ਹੁਣ

ਇਸ ਗਲ ਦਾ ਅੰਦਾਜ਼ਾ ਲਗਾ ਲਿਆ ਜਾਵੇ ਕਿ ਪਹਿਲਾਂ ਐਗਰੀਕਲਚਰ ਤੇ ਜ਼ਿਆਦਾ ਖਰਚ ਹੁੰਦਾ ਸੀ ਜਾਂ ਹੁਣ ਹੁੰਦਾ ਹੈ। ਸਪੀਕਰ ਸਾਹਿਬ, ਇਸ ਵੇਲੇ ਉਸ ਵੇਲੇ ਨਾਲੋਂ ਲਗ ਭਗ 3 ਗੁਣਾਂ ਜ਼ਿਆਦਾ ਖਰਚ ਹੈ । ਸਪੀਕਰ ਸਾਹਿਬ, ਇਹ ਇੰਨਾ ਰੁਪਿਆ ਇਨ੍ਹਾਂ ਦੀ (ਅਕਾਲੀ ਪਾਰਟੀ) ਸਰਕਾਰ ਦੇ ਜਾਣ ਤੋਂ ਵੱਧ ਹੋਇਆ ਹੈ। ਇਸ ਕਰਕੇ ਇਹ ਕਹਿਣਾ ਕਿ ਐਗਰੀਕਲਚਰ ਤੇ ਜ਼ਿਆਦਾ ਧਿਆਨ ਨਹੀਂ ਦਿਤਾ ਗਿਆ, ਇਹ ਮੁਨਾਸਿਬ ਨਹੀਂ। ਸਪੀਕਰ ਸਾਹਿਬ, ਗਵਰਨਮੈਂਟ ਆਫ ਇੰਡੀਆ ਦੀ ਮਾਰਫਤ ਪੀ.ਏ.ਪੀ.ਪੀ. ਦੀ ਜਿਹੜੀ ਸਕੀਮ ਸੀ, ਉਸ ਦੇ ਤਹਿਤ ਅਸੀਂ 12 ਕਰੋੜ ਰੁਪਿਆ ਇਨ੍ਹਾਂ ਦੀ ਸਰਕਾਰ ਦੇ ਜਾਣ ਤੋਂ ਬਾਅਦ ਲਿਆਂਦਾ ਸੀ ਅਤੇ ਖਰਚ ਕੀਤਾ । ਉਸ ਰੁਪਏ ਵਿਚੋਂ ਅਸੀਂ 5 ਕਰੋੜ ਰੁਪਿਆ ਲੋਨ ਦਿੱਤਾ ਅਤੇ 4 ਕਰੋੜ 4 ਲੱਖ ਰੁਪਿਆ ਅਸੀਂ ਸਬਸਿਡੀ ਦਿੱਤੀ। ਉਸ ਰੁਪਏ ਦੇ ਨਾਲ ਜਿਹੜਾ ਕੰਮ ਸ਼ੁਰੂ ਕੀਤਾ ਸੀ, ਉਹ ਇਨ੍ਹਾਂ ਦੀ ਸਰਕਾਰ ਦੇ ਜਾਣ ਤੋਂ ਬਾਅਦ ਕੀਤਾ ਅਤੇ ਮੁਕੰਮਲ ਕੀਤਾ । ਪਰ ਇਹ ਕਹਿੰਦੇ ਹਨ ਕਿ ਐਗਰੀਕਲਚਰ ਦਾ ਭੱਠਾ ਬੈਠ ਗਿਆ ਹੈ ।

**ਸਰਦਾਰ ਮਹਿੰਦਰ ਸਿੰਘ ਸਾਦੀਆਂਵਾਲਾ** : ਸਪੀਕਰ ਸਾਹਿਬ, ਮੈਂ ਇਕ ਇਨਫਰਮੇਸ਼ਨ ਲੈਣੀ ਹੈ। ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ 5 ਕਰੋੜ ਰੁਪਿਆ ਲੋਨ ਦਿਤਾ ਹੈ, ਉਸ ਵਿਚੋਂ ਅੱਧਾ ਤਾਂ ਮਹਿਕਮੇ ਦੇ ਕਰਮਚਾਰੀ ਹੀ ਖਾ ਗਏ, ਕਿਉਂਕਿ ਪੈਸਾ ਖਾ ਕੇ ਹੀ ਲੋਨ ਦਿਤਾ ਜਾਂਦਾ ਸੀ...

**ਸ੍ਰੀ ਸਪੀਕਰ** : ਤੁਸੀਂ ਤਸ਼ਰੀਫ ਰਖੋ ਜੀ । (Please resume your seat.)

**ਖੇਤੀ ਬਾੜੀ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਆਪ ਮੰਨਿਆ ਹੈ ਕਿ ਐਗਰੀਕਲਚਰ ਤੋਂ ਇਨਕਮ ਵਧੀ ਹੈ ਅਤੇ ਜ਼ਿਆਦਾ ਮੁਨਾਫਾ ਪੰਜਾਬੀਆਂ ਨੂੰ ਇਸ ਪਾਸਿਉਂ ਹੁੰਦਾ ਹੈ । ਸਪੀਕਰ ਸਾਹਿਬ, ਜਿਸ ਵੇਲੇ ਇਨ੍ਹਾਂ ਦੀ ਸਰਕਾਰ ਸੀ, ਉਸ ਵੇਲੇ 646 ਕਰੋੜ ਰਪਏ ਆਮਦਨ ਸੀ, ਪੰਜਾਬ ਨੂੰ ਐਗਰੀਕਲਚਰ ਵਿਚੋਂ ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸੇਲ ਸੀ ।

**ਖੇਤੀ ਬਾੜੀ ਮੰਤਰੀ** : ਇਨਕਮ ਸੀ ।

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿੰਨੇ ਕਰੋੜ ਰੁਪਿਆ ਮਾਸਟਰ ਜੀ ਨੇ ਦੱਸਿਆ ਹੈ, ਉਹ ਨਫਾ ਸੀ ਜਾਂ ਇਨਕਮ?

**ਖੇਤੀ ਬਾੜੀ ਮੰਤਰੀ** : ਗਰਾਸ ਇਨਕਮ ਸੀ । ਇਸ ਵੇਲੇ ਗਰਾਸ ਇਨਕਮ 1,035 ਕਰੋੜ ਰੁਪਏ ਹੈ ।

**ਸ੍ਰੀ ਸਪੀਕਰ** : ਮਾਸਟਰ ਜੀ, ਫਿਗਰ ਠੀਕ ਹੈ? ਇਹ ਰਿਕਾਰਡ ਤੇ ਆ ਜਾਵੇਗਾ, ਨਹੀਂ ਤਾਂ ਠੀਕ ਕਰ ਲਵੋ । (Master ji, is this figure correct ? This will come on record. If you like, you may correct the same.)

**ਖੇਤੀ ਬਾੜੀ ਮੰਤਰੀ** : ਠੀਕ ਹੈ ਜੀ। 389 ਕਰੋੜ ਰੁਪਏ ਤਕ ਹਰ ਸਾਲ ਇਨ੍ਹਾਂ (ਅਕਾਲੀ ਪਾਰਟੀ ਦੀ ਸਰਕਾਰ) ਮਗਰੋਂ ਐਗਰੀਕਲਚਰ ਦੀ ਗਰਾਸ ਇਨਕਮ ਦਾ ਵਧਿਆ ਹੈ, ਜਿਸ ਨੂੰ ਇਹ ਕਹਿੰਦੇ ਸਨ ਕਿ ਕੁਝ ਨਹੀਂ ਕੀਤਾ ਗਿਆ । ਸਪੀਕਰ ਸਾਹਿਬ, ਇਨ੍ਹਾਂ ਨੇ ਪ੍ਰੋਡਕਸ਼ਨ ਦੀ ਗਲ ਕੀਤੀ ਹੈ । ਜਦੋਂ ਇਹ ਇਥੇ ਬੈਠੇ ਸਨ ।...

**ਕਾਮਰੇਡ ਅਰਜਨ ਸਿੰਘ ਮਸਤ ਾਨਾ** : ** ** ?* ।

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ, ਇਹ ਸ਼ਬਦ ਰੀਕਾਰਡ ਨਾ ਕੀਤੇ ਜਾਣ । (This is no point of order. This should not be recorded.)

**ਖੇਤੀ ਬਾੜੀ ਮੰਤਰੀ** : ਇਨ੍ਹਾਂ ਦੇ ਵੇਲੇ ਫੂਡ ਪ੍ਰੋਡਕਸ਼ਨ 73.5 ਲੱਖ ਟਨ ਸੀ ਹੁਣ ਇਹ 78 ਲੱਖ ਟਨ ਤੱਕ ਵੱਧ ਗਈ ਹੈ । (ਤਾੜੀਆਂ) ਭਾਵੇਂ ਖਰੀਫ ਦੀ ਫਸਲ ਜੋ ਇਸ ਸਾਲ ਹੋਈ ਇਹ ਖੁਸ਼ਕ-ਸਾਲੀ ਦੇ ਵਿਚ ਹੋਈ ਪਰ ਫੇਰ ਵੀ ਖਰੀਫ ਫਸਲ ਇਨ੍ਹਾਂ ਦੀ ਨਿਸਬਤ ਬਹੁਤੀ ਹੋਈ ਹੈ । ਇਨ੍ਹਾਂ ਦੇ ਵੇਲੇ 18.41 ਲੱਖ ਟਨ ਸੀ ਪਰ ਐਤਕੀ 22.15 ਲੱਖ ਟਨ ਹੋਈ । (ਤਾੜੀਆਂ)

**ਕਾਮਰੇਡ ਅੱਛਰਾ ਸਿੰਘ** : ਮੈਂ ਵਜ਼ੀਰ ਸਾਹਿਬ ਤੋਂ ਇਕ ਗਲ ਪੁਛਣੀ ਚਾਹੁੰਦਾ ਹਾਂ ਕਿ ਪਿਛਲੀ ਵਾਰੀ ਹਾੜੀ ਦੇ ਵੇਲੇ ਸਹਿਕਾਰੀ ਸਭਾਵਾਂ ਨੇ ਕੋਈ ਖਾਦ ਨਹੀਂ ਦਿੱਤੀ ਅਤੇ ਜਿਨ੍ਹਾਂ ਨੂੰ ਦਿੱਤੀ ਉਨ੍ਹਾਂ ਦੇ ਨਾਉਂ ਕੋਈ ਜ਼ਮੀਨ ਹੀ ਨਹੀਂ ਹੈ। ਇਸ ਤਰ੍ਹਾਂ ਖਾਦ ਖਾਧੀ ਗਈ। ਕੀ ਵਜ਼ੀਰ ਸਾਹਿਬ ਇਸ ਤੇ ਕੋਈ ਰੋਸ਼ਨੀ ਪਾਉਣਗੇ?

**ਸ੍ਰੀ ਸਪੀਕਰ** : ਮੈਂ ਆਨਰੇਬਲ ਮੈਂਬਰਜ਼ ਨੂੰ ਕਹਾਂਗਾ ਕਿ ਉਹ ਇੰਟਰਪਟ ਨਾ ਕਰਨ ਅਤੇ ਵਜ਼ੀਰ ਸਾਹਿਬ ਨੂੰ ਤਕਰੀਰ ਕਰਨ ਦੇਣ। ਜੋ ਮੈਂਬਰ ਸਾਹਿਬਾਨ ਬੈਠੇ ਬੈਠੇ ਬੋਲ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਵੇ । (I would request the hon. Members not to interrupt. Please allow the hon. Minister to speak. Whatever is being said by the Members while seated, should not be recorded.)

**ਖੇਤੀ ਬਾੜੀ ਮੰਤਰੀ** : ਕਪਾਹ ਦੀ ਪੈਦਾਵਾਰ ਦੀ ਮੈਂ ਪੁਜ਼ੀਸ਼ਨ ਦਸਣੀ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਵੇਲੇ ਕਪਾਹ ਦੀਆਂ 8.1 ਲੱਖ ਬੇਲਜ਼ ਹੋਈਆਂ ਸੀ, ਪਰ ਇਸ ਸਾਲ ਸਾਢੇ 11 ਲੱਖ ਬੇਲਜ਼ ਹੋਈਆਂ ਹਨ । (ਤਾੜੀਆਂ) ਇਨ੍ਹਾਂ ਦੇ ਵੇਲੇ ਰਬੀ ਆਇਲ ਸੀਡਜ਼ ਦੀ ਪੈਦਾਵਾਰ 0.5 ਲੱਖ ਟਨ ਸੀ ਪਰ ਇਸ ਸਾਲ 1.5 ਲੱਖ ਟਨ ਹੋਈ ਹੈ (ਤਾੜੀਆਂ) ਹੁਣ ਇਹ ਆਪ ਹੀ ਦਸਣ ਕਿ ਸਾਡੀ ਪੈਦਾਵਾਰ ਘਟੀ ਹੈ ਜਾਂ ਵਧੀ ਹੈ । ਫੇਰ ਇਨ੍ਹਾਂ ਨੇ ਫਰਟੇਲਾਈਜ਼ਰ ਦੀ ਗਲ ਕੀਤੀ ਹੈ ਇਹ ਵੀ ਕਿਹਾ ਕਿ ਐਡਲਟਰੇਸ਼ਨ ਹੋਈ ਹੈ। ਮੈਂ ਉਨ੍ਹਾਂ ਨੂੰ ਦਸਦਾ ਹਾਂ ਕਿ ਅਸੀਂ 500 ਤੋਂ 550 ਦੇ ਕਰੀਬ ਵਖ ਵਖ ਥਾਵਾਂ ਤੋਂ ਨਮੂਨੇ ਲਏ ਅਤੇ ਜਿਨ੍ਹਾਂ ਦੀ ਖਾਦ ਐਡਲਟਰੇਟਿਡ ਪਾਈ ਗਈ ਅਸੀਂ ਉਨ੍ਹਾਂ ਦੇ ਚਲਾਨ ਕੀਤੇ ਅਤੇ ਇਹ ਕਹਿਣਾ ਠੀਕ ਨਹੀਂ ਹੈ ਕਿ ਅਸੀਂ ਉਨ੍ਹਾਂ ਤੋਂ ਮੁਕੱਦਮੇ ਵਾਪਸ ਲੈ ਲੈਣੇ ਹਨ । ਇਥੇ ਇਕ ਆਨਰੇਬਲ ਮੈਂਬਰ ਨੇ ਕਿਹਾ ਸੀ ਕਿ ਤਲਵੰਡੀ ਵਿਖੇ ਖਾਦ ਫੜੀ ਗਈ ਸੀ, ਮੈਂ ਉਸਨੂੰ ਕਿਹਾ ਕਿ ਜੇ ਤੁਸੀਂ ਲਿਖ ਕੇ ਦਿਉ, ਮੈਂ ਇਨਕੁਆਇਰੀ ਕਰਾਂ ਸਕਦਾ ਹਾਂ, ਪਰ ਇਨ੍ਹਾਂ ਨੇ ਮੈਨੂੰ ਕੁਝ ਵੀ ਲਿਖ ਕੇ ਨਹੀਂ ਦਿੱਤਾ। ਖਾਦ ਦੀਆਂ ਕੀਮਤਾਂ ਸਾਰੀ ਦੁਨੀਆਂ ਦੇ ਵਿਚ ਵਧੀਆਂ ਹਨ, ਇਹ ਕੋਈ ਇਕ ਸਟੇਟ ਦਾ ਹਾਲ ਨਹੀਂ ਪਰ ਮੈਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਫਰਟੇਲਾਈਜ਼ਰ ਇਨ੍ਹਾਂ ਦੇ ਵੇਲੇ 10.2 ਲੱਖ ਟਨ ਇਸਤੇਮਾਲ ਹੋਈ ਸੀ ਪਰ ਐਤਕੀ 15.1 ਲੱਖ ਟਨ ਇਸਤੇਮਾਲ ਹੋਈ ਹੈ । ਫੇਰ ਇਨ੍ਹਾਂ ਦੇ ਵੇਲੇ ਜਿਹੜੀ ਕਣਕ ਦੀ ਪ੍ਰਾਈਸ ਸ਼ੀ ਉਹ 76 ਰੁਪਏ ਸੀ ਪਰ ਅਸੀਂ ਘਟ ਤੋਂ ਘਟ 105 ਰੁਪਏ ਰਖੀ। ਇਹ ਕੀਮਤ ਵੀ ਤਾਂ ਫਿਕਸ ਹੋਈ ਕਿ ਅਸੀਂ ਤਿੰਨ ਐਗਰੀਕਲਚਰਲ ਯੂਨੀਵਰਸਟੀਜ਼ ,ਪੰਜਾਬ,

** Not recorded as ordered by the Chair.

ਹਰਿਆਣਾ ਅਤੇ ਯੂ.ਪੀ ਤੋਂ ਉਨ੍ਹਾਂ ਦੀ ਰਾਇ ਮੰਗੀ ਸੀ ਜਿਨ੍ਹਾਂ ਨੇ ਕਿਹਾ ਸੀ ਕਿ ਕਿਸਾਨ ਨੂੰ 100 ਰੁਪਏ ਤੱਕ ਕਣਕ ਦਾ ਖਰਚ ਅੱਧਾ ਮਿਲਣਾ ਚਾਹੀਦਾ ਹੈ ਅਸੀਂ 105 ਰੁਪਏ ਮੁਕਰੱਰ ਕੀਤਾ (ਤਾੜੀਆਂ) ਇਨ੍ਹਾਂ ਨੇ 76 ਰੁਪਏ ਭਾਅ ਰਖਿਆ ਅਤੇ ਕੋਈ ਸਬਸਿਡੀ ਕਿਸੇ ਕਿਸਾਨ ਨੂੰ ਨਹੀਂ ਦਿੱਤੀ। ਅਸੀਂ ਪਿਛਲੇ ਸਾਲ ਤਕਰੀਬਨ 3 ਕਰੋੜ ਰੁਪਿਆ ਸਬਸਿਡੀ ਦੇ ਤੌਰ ਤੇ ਕਿਸਾਨਾਂ ਨੂੰ ਵੰਡਿਆ ਹੈ, ਇਸ ਸਾਲ ਦੇ ਲਈ ਵੀ ਗਿਆਨੀ ਜੀ ਕੋਸ਼ਿਸ਼ ਕਰ ਰਹੇ ਹਨ ਕਿ ਵਧ ਤੋਂ ਵਧ ਸਬਸਿਡੀ ਕਿਸਾਨਾਂ ਨੂੰ ਮਿਲੇ। ਇਕਲੀ ਕਣਕ ਦੇ ਭਾਅ ਨਹੀਂ ਵਧੇ, ਮੱਕੀ 140 ਕੁਇੰਟਲ, ਬਾਜਰਾ 160 ਕੁਇੰਟਲ ਹੋਇਆ। ਇਨ੍ਹਾਂ ਦੇ ਵੇਲੇ ਗੰਨੇ ਦਾ ਭਾਅ 13/35 ਪੈਸੇ ਸੀ ਪਰ ਅਸੀਂ ਉਸ ਨੂੰ 14/5 ਪੈਸੇ ਫੀ ਕੁਇੰਟਲ ਦਵਾਇਆ।

**ਚੌਧਰੀ ਜਗਤ ਰਾਮ:** ਵਜ਼ੀਰ ਸਾਹਿਬ ਦਸ ਦੇਣ ਇਨ੍ਹਾਂ ਦੇ ਵੇਲੇ ਕਿੱਡੀ ਕਿੱਡੀ ਛੱਲੀ ਲਗਦੀ ਸੀ ਅਤੇ ਹੁਣ ਕਿੱਡੀ ਕਿੱਡੀ ਲਗਦੀ ਹੈ। (ਹਾਸਾ)

**ਸਰਦਾਰ ਰਣਧੀਰ ਸਿੰਘ ਚੀਮਾ:** ਮੈਂ ਵਜ਼ੀਰ ਸਾਹਿਬ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੂੰ ਪਤਾ ਹੈ ਕਿ 74 ਰੁਪਏ ਕੁਇੰਟਲ ਝੋਨਾ ਇਨ੍ਹਾਂ ਦੇ ਵਕਤ ਵਿਕਿਆ ਅਤੇ ਹੁਣ 740 ਕੁਇੰਟਲ ਦੇ ਭਾਅ ਇਹ ਚਾਉਲ ਜ਼ਿਮੀਦਾਰ ਨੂੰ ਲੁਟ ਕੇ ਵਿਕਾ ਰਹੇ ਹਨ ਅਤੇ ਬਾਹਰ ਭੇਜ ਰਹੇ ਹਨ। (ਸ਼ੋਰ)

**ਖੇਤੀ ਬਾੜੀ ਮੰਤਰੀ:** ਇਨ੍ਹਾਂ ਦੇ ਵੇਲੇ ਕਪਾਹ ਦਾ ਮੁੱਲ 231 ਰੁ: ਕੁਇੰਟਲ ਸੀ, ਅਸੀਂ ਜ਼ਿਮੀਦਾਰ ਨੂੰ 375 ਰੁ: ਕੁਇੰਟਲ ਦਵਾਇਆ ਹੈ। (ਤਾੜੀਆਂ) ਗੰਨੇ ਦਾ ਭਾਅ ਹੁਣ 14-35 ਰੁਪਏ ਕੀਤਾ ਗਿਆ ਹੈ ਇਥੇ ਇਹ ਵੀ ਕਿਹਾ ਗਿਆ ਹੈ ਕਿ ਜਿਨ੍ਹਾਂ ਨੇ ਖਾਦ ਦੀ ਮਿਕਸਿੰਗ ਕੀਤੀ ਸੀ ਜਾਂ ਜਿਨ੍ਹਾਂ ਨੇ ਗ਼ਲਤ ਬੀਜਾਂ ਦੀ ਵੰਡ ਕੀਤੀ ਸੀ ਸਰਕਾਰ ਨੇ ਇਨਸਪੈਕਟਰਾਂ ਦੀ ਹਿਮਾਇਤ ਕੀਤੀ, ਕੋਈ ਐਕਸ਼ਨ ਨਹੀਂ ਲਿਆ ਗਿਆ ਕਿਉਂਕਿ ਉਨ੍ਹਾਂ ਨੇ ਏਥੇ ਆ ਕੇ ਹੜਤਾਲ ਕੀਤੀ ਸੀ। ਮੈਂ ਕਹਾਂਗਾ ਕਿ ਅਸੀਂ ਉਨ੍ਹਾਂ ਨਾਲ ਇਸ ਤਰ੍ਹਾਂ ਦੀ ਇਮਦਾਦ ਕਰਨ ਦਾ ਕੋਈ ਵਾਇਦਾ ਨਹੀਂ ਕੀਤਾ ਉਨ੍ਹਾਂ ਨੇ ਆਪਣੇ ਆਪ ਹੜਤਾਲ ਛੱਡੀ ਸੀ। ਇਕ ਮੇਰੇ ਦੋਸਤ ਨੇ ਕਿਹਾ ਸੀ ਕਿ ਭੂਮੀ ਸੁਧਾਰ ਦਾ ਨਾ ਕੰਮ ਹੋ ਰਿਹਾ ਹੈ ਅਤੇ ਨਾ ਹੀ ਟਿਊਬਵੈਲ ਕਾਰਪੋਰੇਸ਼ਨ ਵਾਲੇ ਕੋਈ ਕੰਮ ਕਰਦੇ ਹਨ। ਮੈਂ ਉਨ੍ਹਾਂ ਦੀ ਵਾਕਫੀਅਤ ਲਈ ਅਰਜ਼ ਕਰ ਦੇਵਾਂ ਕਿ ਅਸੀਂ ਦੋਹਾਂ ਮਹਿਕਮਿਆਂ ਦੀ ਜ਼ਿਲ੍ਹੇ ਵਾਰ ਵੰਡ ਕੀਤੀ ਹੈ, ਇਕ ਪਾਸੇ ਟਿਊਬਵੈਲ ਕਾਰਪੋਰੇਸ਼ਨ ਕੰਮ ਕਰ ਰਹੀ ਹੈ ਅਤੇ ਦੂਸਰੇ ਪਾਸੇ ਭੂਮੀ ਸੁਧਾਰ ਦਾ ਕੰਮ ਹੋ ਰਿਹਾ ਹੈ।

ਸਪੀਕਰ ਸਾਹਿਬ, ਇਥੇ ਚੌਧਰੀ ਦਰਸ਼ਨ ਸਿੰਘ ਜੀ ਨੇ ਕਿਹਾ ਸੀ ਕਿ ਜ਼ਮੀਨਾਂ ਖਰਾਬ ਹੋ ਰਹੀਆਂ ਹਨ। ਸਾਡੀਆਂ ਯੂਨੀਵਰਸਿਟੀਜ਼ ਨੇ ਇਸ ਗਲ ਨੂੰ ਕਨਟੈਸਟ ਕੀਤਾ ਹੈ ਕਿ ਇਹ ਗਲ ਗਲਤ ਹੈ। (ਵਿਘਨ) (ਸ਼ੋਰ) (ਘੰਟੀ) ਸਪੀਕਰ ਸਾਹਿਬ, ਮੈਂ 2-3 ਗੱਲਾਂ ਹੋਰ ਕਹਿਣੀਆਂ ਹਨ। ਐਗਰੀ-ਕਲਚਰ ਵਿਭਾਗ ਨੇ ਕੀ ਕੀਤਾ ਹੈ ਇਹ ਮੈਂ ਹਾਊਸ ਨੂੰ ਦਸਣਾ ਚਾਹੁੰਦਾ ਹਾਂ। ਨੰਬਰ ਇਕ ਇਸ ਵਿਭਾਗ ਨੇ ਇਹ ਗਲ ਕੀਤੀ ਹੈ ਕਿ ਪਹਿਲੀ ਵਾਰ ਆਪਣੀਆਂ ਦੁਕਾਨਾਂ ਤੋਂ ਸੀਡ, ਸਰਟੀਫਾਈਡ ਸੀਡ ਵੇਚਿਆ ਜਾ ਰਿਹਾ ਹੈ। ਇਸ ਸੀਡ ਤੇ ਅਸੀਂ ਸਬਸਿਡੀ ਵੀ ਦਿੰਦੇ ਹਾਂ, ਮੇਜ਼ ਤੇ ਵੀ ਅਤੇ ਬਾਜਰੇ ਦੇ ਬੀਜਾਂ ਲਈ ਵੀ 50% ਸਬਸਿਡੀ ਦੇ ਰਹੇ ਹਾਂ।

ਫਿਰ 14 ਹਜ਼ਾਰ ਟਿਊਬਵੈਲਜ਼ ਤੇ 70 ਹਜ਼ਾਰ ਦਰੱਖਤ ਫਲਦਾਰ ਵੀ ਇਹ ਮਹਿਕਮਾ ਪਹਿਲੀ ਵਾਰ ਲਗਾ ਰਿਹਾ ਹੈ। ਸਮਾਲ ਫਾਰਮਰਜ਼ ਏਜੰਸੀ ਤੋਂ ਲਗ ਭਗ 22 ਕਰੋੜ ਰੁਪਏ ਦੀ ਖਾਦ ਖਰੀਦਦੇ ਸੀ ਉਸ ਵਿਚ ਵੀ 6 ਕਰੋੜ ਦੀ ਸਬਸਿਡੀ ਦਿਤੀ ਹੈ, ਇਸ ਨਾਲ 55 ਹਜ਼ਾਰ ਫਾਰਮਰਜ਼ ਨੂੰ ਲਾਭ ਹੋਇਆ ਹੈ। ਫਿਰ 22 ਹਜ਼ਾਰ ਟਿਊਬਵੈਲਜ਼ ਲਗਾਏ, ਜੋ ਮੱਝਾਂ ਖਰੀਦ ਕੇ ਦਿਤੀਆਂ ਉਹ ਹਨ 16,972,

**ਸ਼੍ਰੀ ਸਪੀਕਰ** : ਮੈਂਬਰ ਸਾਹਿਬਾਨ ਦਾ ਖਿਆਲ ਹੈ ਕਿ ਆਬਾਦੀ ਬੜੇ ਜ਼ੋਰ ਸ਼ੋਰ ਨਾਲ ਵਧ ਰਹੀ ਹੈ। (ਹਾਸਾ) (The hon. Members are of the view that the population is increasing by leaps and bounds.)

**ਸ਼੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਜਿਹੜੇ ਜਿਹੜੇ ਸ਼ਹਿਰਾਂ ਦੀਆਂ ਮਿਉਂਸਪਲ ਲਿਮਿਟਸ ਐਕਸਟੈਂਡ ਹੋ ਜਾਂਦੀਆਂ ਹਨ ਅਤੇ ਪਿਛਲੇ ਸੈਂਸਿਜ਼ ਦੇ ਮੁਤਾਬਿਕ ਜਿਹੜੇ ਨਵੇਂ ਇਲਾਕੇ ਵਿਚ ਆ ਜਾਂਦੇ ਹਨ, ਉਨਾਂ ਨੂੰ ਮਿਲਾ ਕੇ ਆਬਾਦੀ ਇਕ ਲੱਖ ਤੋਂ ਵਧ ਜਾਂਦੀ ਹੈ, ਤਾਂ ਕੀ ਉਥੇ ਸਰਕਾਰ ਸਾਢੇ 12 ਪਰਸੈਂਟ ਕੰਪੈਨਸੇਟਰੀ ਅਲਾਉਂਸ ਦੇਵੇਗੀ ?

ਮੰਤਰੀ : ਇਸ ਗਲ ਨੂੰ ਐਗਜ਼ਾਮਿਨ ਕਰ ਲਵਾਂਗੇ।

**ਸ਼੍ਰੀ ਕੇਸ਼ੋ ਰਾਮ ਗੋਇਲ**: ਜਿਹੜੇ ਡਿਵੈਲਪਿੰਗ ਸਿਟੀਜ਼ ਹਨ, ਜਿਥੇ ਨਵੀਆਂ ਇੰਡਸਟਰੀਜ਼ ਲਗ ਰਹੀਆਂ ਹਨ ਅਤੇ ਉਨ੍ਹਾਂ ਦੀ ਆਬਾਦੀ ਵਧ ਗਈ ਹੈ ਅਤੇ ਇਸ ਬਾਰੇ ਡਿਪਟੀ ਕਮਿਸ਼ਨਰ ਨੇ ਰਿਕੁਮੈਂਡ ਵੀ ਕਰ ਦਿੱਤਾ ਹੋਵੇ, ਤਾਂ ਕੀ ਉਨ੍ਹਾਂ ਵਾਸਤੇ ਇਹ ਅਲਾਂਉਂਸ ਦਿੱਤਾ ਜਾਵੇਗਾ ?

**ਮੰਤਰੀ** : ਇਹ ਐਗਜ਼ਾਮਿਨ ਕਰ ਲਵਾਂਗੇ।

---

STARRED QUESTION NO. 3149**

**Mr. Speaker**: Extension has been asked for in respect of starred question No. 3149.

---

**ਉਦਯੋਗਿਕ ਕਾਮਿਆਂ ਲਈ ਫੈਕਟਰੀ ਏਰੀਆ, ਪਟਿਆਲਾ ਵਿਚ ਬਣਾਏ ਗਏ ਕੁਵਾਟਰ**

*3164 **ਸ਼੍ਰੀ ਪ੍ਰੇਮ ਗੁਪਤਾ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦਸਣਗੇ ਕਿ :—

(ੳ) ਫੈਕਟਰੀ ਏਰੀਆਂ, ਪਟਿਆਲਾ ਵਿਚ ਉਦਯੋਗਿਕ ਕਾਮਿਆਂ ਨੂੰ ਅਲਾਟਮੈਂਟ ਲਈ ਕੁਲ ਕਿੰਨੇ ਛੋਟੇ ਮਕਾਨ/ ਕੁਵਾਟਰ ਬਣਾਏ ਗਏ ;

(ਅ) ਇਹ ਮਕਾਨ/ਕੁਆਟਰ ਕਿਸ ਸਾਲ ਬਣਾਏ ਗਏ ;

(ੲ) ਉਕਤ ਕਾਮਿਆਂ ਨੂੰ ਇਹ ਕੁਆਟਰ/ਮਕਾਨ ਅਲਾਟਮੈਂਟ ਦੀ ਮੌਜੂਦਾ ਸਥਿਤੀ ਕੀ ਹੈ ?

**ਸ਼੍ਰੀ ਹੰਸ ਰਾਜ ਸ਼ਰਮਾ** : (ੳ) ਕੁੱਲ 50 ਮਕਾਨ।

(ਅ) ਸਾਲ 1953 ਵਿਚ।

---

**For Starred Question No. 3149 and reply thereto please *see* Debate dated 3rd February, 1975.

(ੲ) ਇਨ੍ਹਾਂ 50 ਮਕਾਨਾਂ ਵਿਚੋਂ 28 ਮਕਾਨ ਉਦਯੋਗਿਕ ਕਿਰਤੀਆਂ ਪਾਸ ਹਨ ਜਿਨ੍ਹਾਂ ਨੂੰ ਬਕਾਇਦਾ ਅਲਾਟਮੈਂਟ ਹੋਈ ਸੀ ਅਤੇ 22 ਮਕਾਨ ਗੈਰ-ਅਲਾਟੀਆਂ ਦੇ ਕਬਜ਼ੇ ਵਿਚ ਹਨ ਜੀ।

[(a) Fifty.

(b) 1953.

(c) Twenty eight houses are with industrial workers who were allotted these houses. Other houses are occupied unauthorisedly.]

**ਸ੍ਰੀ ਪ੍ਰੇਮ ਗੁਪਤਾ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ 50 ਮਕਾਨਾਂ ਵਿਚ 28 ਇੰਡਸਟਰੀਅਲ ਵਰਕਰਜ਼ ਕੋਲ ਹਨ ਅਤੇ ਬਾਕੀ ਦੇ ਅਨਅਥੋਰਾਈਜ਼ਡ ਪੋਜ਼ੈਸ਼ਨ ਵਿਚ ਹਨ। ਇਨ੍ਹਾਂ ਨੇ ਕਿਹਾ ਹੈ ਕਿ 28 ਮਕਾਨ ਅਲਾਟ ਹੋ ਗਏ ਹਨ ਪਰ ਅਲਾਟਮੈਂਟ ਦੀਆਂ ਸਲਿਪਾਂ ਨਹੀਂ ਦਿਤੀਆਂ ਗਈਆਂ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਉਨ੍ਹਾਂ 28 ਆਦਮੀਆਂ ਨੂੰ ਅਲਾਟਮੈਂਟ ਸਲਿਪਾਂ ਦੇਵੇਗੀ ਅਤੇ ਜਿਹੜੇ ਮਕਾਨ ਅਨਆਥੋਰਾਈਜ਼ਡ ਪੋਜ਼ੈਸ਼ਨ ਵਿਚ ਹਨ, ਉਨ੍ਹਾਂ ਨੂੰ ਖਾਲੀ ਕਰਵਾ ਕੇ ਆਥੋਰਾਈਜ਼ਡ ਆਦਮੀਆਂ ਨੂੰ ਦੇਵੇਗੀ ?

**ਮੰਤਰੀ :** ਜਦੋਂ ਇਹ ਹਾਉਸਿਜ਼ ਬਣੇ ਸੀ ਤਾਂ ਇਕ ਕਮੇਟੀ ਬਣਾਈ ਸੀ ਅਤੇ ਉਸ ਕਮੇਟੀ ਨੇ ਅਲਾਟਮੈਂਟ ਕੀਤੀ ਸੀ। ਉਸ ਤੋਂ ਬਾਅਦ 22 ਆਦਮੀ ਵੈਸੇ ਹੀ ਬੈਠੇ ਹਨ ਮਕਾਨਾਂ ਵਿਚ। ਕੁਝ ਤਾਂ ਇਨ੍ਹਾਂ ਵਿਚੋਂ ਇੰਡਸਟਰੀਅਲ ਵਰਕਰਜ਼ ਹਟ ਗਏ ਹਨ ਅਤੇ ਕੁਝ ਇਕ ਦੂਜੇ ਨੂੰ ਦੇ ਗਏ ਸੀ। ਅਸੀਂ ਕਾਰਵਾਈ ਕਰ ਰਹੇ ਹਾਂ ਤਾਂ ਜੋ ਪਾਲਿਸੀ ਦੇ ਮੁਤਾਬਿਕ ਉਨ੍ਹਾਂ ਨੂੰ ਮਾਲਿਕ ਬਣਾ ਦੇਈਏ। ਬਾਕੀ ਜਿਹੜੇ ਸਾਡੀ ਪਾਲਿਸੀ ਦੇ ਮੁਤਾਬਿਕ ਅਨ-ਆਥੋਰਾਈਜ਼ਡ ਹੋਣਗੇ, ਉਨ੍ਹਾਂ ਨੂੰ ਬੇਦਖਲ ਕਰਨ ਵਾਸਤੇ ਕਾਰਵਾਈ ਕੀਤੀ ਜਾਵੇਗੀ।

---

**1973-74 ਅਤੇ 1974-75 ਦੇ ਦੌਰਾਨ ਕਣਕ, ਜੌਂ ਅਤੇ ਛੋਲਿਆਂ ਆਦਿ ਦੀ ਪੈਦਾਵਾਰ**

*3114. **ਸਰਦਾਰ ਜਸਵਿੰਦਰ ਸਿੰਘ ਬਰਾੜ**
**ਸਰਦਾਰ ਸੁਖਦੇਵ ਸਿੰਘ ਢੀਂਡਸਾ**
**ਸਰਦਾਰ ਪ੍ਰਹਿਲਾਦ ਸਿੰਘ**
**ਸਰਦਾਰ ਸੁਰਜੀਤ ਸਿੰਘ ਸਿਧੂ** : ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲਾਂ 1973-74 ਅਤੇ 1974-75 ਦੇ ਦੌਰਾਨ ਕਾਸ਼ਤ ਅਧੀਨ ਰਕਬਾ ਕਿੰਨਾ ਸੀ ਅਤੇ ਕਣਕ, ਜ਼ੌਂ, ਛੋਲੇ, ਮਾਂਹ, ਮੂੰਗਫਲੀ, ਸਰ੍ਹੋਂ, ਗੰਨਾ, ਆਲੂ, ਕਪਾਹ ਅਤੇ ਖੰਡ ਦੇ ਸਬੰਧ ਵਿਚ ਪ੍ਰਤੀ ਹੈਕਟੇਅਰ ਕਿੰਨੀ ਪੈਦਾਵਾਰ ਹੋਈ ?

**ਸਰਦਾਰ ਗੁਰਬੰਤਾ ਸਿੰਘ :**

| 1. ਕਾਸ਼ਤ ਅਧੀਨ ਰਕਬਾ | | 1973-74 | 1974-75 (ਅਨੁਮਾਨਿਤ) |
|---|---|---|---|
| ਨਿਰੋਲ | .. | 41.13 ਲੱਖ ਹੇਕਟੇਅਰ | 41.20 ਲੱਖ ਹੇਕਟੇਅਰ |
| ਕੁਲ | .. | 60.37 ਲੱਖ ਹੇਕਟੇਅਰ | 61.00 ਲੱਖ ਹੇਕਟੇਅਰ |

[ਖੇਤੀਬਾੜੀ ਅਤੇ ਜੰਗਲਾਤ ਮੰਤਰੀ]

| 2. ਝਾੜ | 1973-74 | | 1974-75 |
|---|---|---|---|
| ਕਣਕ | 22.16 ਕਵਿੰਟਲ ਪ੍ਰਤੀ ਹੇਕਟੇਅਰ) | | ਅੰਦਾਜੇ ਨਹੀਂ ਲਗਾਏ ਜਾ ਸਕਦੇ। |
| ਜੌਂ | 8.55 | ,, | |
| ਛੋਲੇ | 8.96 | ,, | |
| ਮਾਂਹ | 5.00 | ,, | |
| ਮੂੰਗਫਲੀ | 9.70 | ,, | |
| ਤਾਰਾ ਮੀਰਾ ਸਰ੍ਹੋਂ ਤੋਰੀਆ ਤੇ ਰਾਈ) | 7.62 | ,, | |
| ਗੰਨਾ (ਗੁੜ) | 52.89 | ,, | |
| ਆਲੂ | 137.20 | ,, | |
| ਕਪਾਹ | 3.71 | ,, | |
| ਖੰਡ | ਸੰਭਵ ਨਹੀਂ | | |

**ਸਰਦਾਰ ਜਸਵਿੰਦਰ ਸਿੰਘ ਬਰਾੜ** : ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਜੋ ਮੰਤਰੀ ਜੀ ਨੇ ਫਸਲਾਂ ਦੀ ਡਿਟੇਲ ਦੱਸੀ ਹੈ, ਇਹ 1972 ਦੇ ਮੁਕਾਬਲੇ ਵਿਚ ਏਰੀਆ ਵਧਿਆ ਹੈ ਜਾਂ ਘੱਟਿਆ ਹੈ ?

**ਮੰਤਰੀ** : ਤੁਸੀਂ 1973-74 ਬਾਰੇ ਪੁਛਿਆ ਸੀ। ਜੇ 1972 ਬਾਰੇ ਪੁਛਣਾ ਹੈ ਤਾਂ ਨਵਾਂ ਨੋਟਿਸ ਦੇ ਦੇਵੋ, ਪਤਾ ਕਰ ਦੇਵਾਂਗਾ।

---

## ਰਾਜ ਵਿਚ ਚਾਲੂ ਮਾਲੀ ਸਾਲ ਦੌਰਾਨ ਖਾਦ ਦੀ ਵੰਡ

*315 **ਸਰਦਾਰ ਜਸਵਿੰਦਰ ਸਿੰਘ ਬਰਾੜ**
**ਸਰਦਾਰ ਸੁਖਦੇਵ ਸਿੰਘ ਢੀਂਡਸਾ**
**ਸਰਦਾਰ ਪ੍ਰਹਿਲਾਦ ਸਿੰਘ**
**ਸਰਦਾਰ ਸੁਰਜੀਤ ਸਿੰਘ ਸਿੱਧੂ**
} :ਕੀ ਖੇਤੀਬਾੜੀ ਅਤੇ ਜੰਗਲਾਤ

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਰਾਜ ਵਿਚ ਚਾਲੂ ਮਾਲੀ ਸਾਲ ਦੇ ਦੌਰਾਨ ਖਾਦ ਦੀ ਪ੍ਰਾਪਤੀ ਅਤੇ ਵੰਡ ਬਾਰੇ ਅੰਕੜੇ ਕੀ ਕੀ ਹਨ ;

(ਅ) ਉਪਰੋਕਤ ਸਮੇਂ ਦੇ ਦੌਰਾਨ ਕਾਸ਼ਤ ਅਧੀਨ ਕੁਲ ਕਿਤਨਾ ਰਕਬਾ ਸੀ ;

(ੲ) ਉਪਰੋਕਤ ਭਾਗ (ੳ) ਵਿਚ ਵਰਣਿਤ ਸਮੇਂ ਦੇ ਦੌਰਾਨ ਖਾਦਾਂ ਦੀ ਪ੍ਰਤੀ ਏਕੜ ਔਸਤ ਸਪਲਾਈ ਕਿੰਨੀ ਸੀ ;

(ਸ) ਰਾਜ ਵਿਚ ਉਪਰੋਕਤ ਸਮੇਂ ਦੇ ਦੌਰਾਨ ਰਸਾਇਣਕ ਖਾਦਾਂ ਦੀ ਪ੍ਰਤੀ ਮਹੀਨਾ ਜ਼ਿਲ੍ਹਾਵਾਰ ਵਿਕਰੀ ਕਿੰਨੀ ਕਿੰਨੀ ਸੀ ?

ਮਾਸਟਰ ਗੁਰਬੰਤਾ ਸਿੰਘ : (ੳ) ਰਾਜ ਵਿਚ ਚਾਲੂ ਮਾਲੀ ਸਾਲ (ਅਪ੍ਰੈਲ-ਦਸੰਬਰ, 1974) ਵਿਚ ਕੁਲ ਖਾਦਾਂ 11.46 ਲੱਖ ਟਨ ਪ੍ਰਾਪਤ ਹੋਈਆਂ ਅਤੇ 9.62 ਲਖ ਟਨ ਖਾਦਾਂ ਰਾਜ ਦੇ ਜ਼ਿਮੀਦਾਰਾਂ ਨੂੰ ਵੰਡੀਆਂ ਗਈਆਂ । ਖਾਦਾਂ ਦਾ ਵੇਰਵਾ ਅੰਤਿਕਾ 'ੳ' ਤੇ ਦਿਤਾ ਹੈ ।

(ਅ) ਸਾਰੀਆਂ ਫਸਲਾਂ ਅਧੀਨ ਅਨੁਮਾਨਤ ਰਕਬਾ 61 ਲੱਖ ਹੈਕਟੇਅਰਜ਼ ਸੀ ।

(ੲ) 32 ਕਿਲੋ ਗਰਾਮ ਪ੍ਰਤੀ ਹੈਕਟੇਅਰ (ਤੱਤਾਂ ਦੇ ਆਧਾਰ ਤੇ)

(ਸ) ਇਸ ਬਾਰੇ ਵੇਰਵਾ ਅੰਤਕਾ 'ਅ' ਦੇ ਨਾਲ ਨੱਥੀ ਕੀਤਾ ਜਾਂਦਾ ਹੈ ।

## ਅੰਤਕਾ 'ੳ'

(ਅੰਕੜੇ ਲੱਖ ਟਨਾਂ ਵਿਚ)

| | ਨਾਈਟਰੋਜਨ ਖਾਦਾਂ | ਫਾਸਫੇਟਿਕ ਖਾਦਾਂ | ਪੋਟਾਸ਼ਿਕ ਖਾਦਾਂ | ਜੋੜ |
|---|---|---|---|---|
| 1-4-1974 ਨੂੰ ਖਾਦਾਂ ਦਾ ਸਟਾਕ | 1.24 | 0.92 | 0.15 | 2.31 |
| ਖਾਦਾਂ ਦੀ ਪ੍ਰਾਪਤੀ (ਅਪ੍ਰੈਲ-ਦਸੰਬਰ, 1974) | 8.45 | 2.76 | 0.25 | 11.46 |
| ਕੁੱਲ ਜੋੜ | 9.69 | 3.68 | 0.40 | 13.77 |
| ਖਾਦਾਂ ਦੀ ਖਪਤ (ਵੰਡ) | | | | |
| ਅਪ੍ਰੈਲ-ਨਵੰਬਰ, 1974 | 5.30 | 2.12 | 0.19 | 7.61 |
| ਦੰਸਬਰ, 1974 (ਅਨੁਮਾਨਤ) | 1.60 | 0.38 | 0.03 | 2.01 |
| ਕੁੱਲ ਜੋੜ | 6.90 | 2.50 | 0.22 | 9.62 |

[ਵਿੱਤੀ ਮੰਤਰੀ ਅਤੇ ਟਰਾਂਸਪੋਰਟ ਮੰਤਰੀ]

ਅੰਤਕਾ

ਪੰਜਾਬ ਰਾਜ ਵਿਚ ਜ਼ਿਲੇਵਾਰ ਅਤੇ

(ਅੰਕ ੜੇ

| ਕ੍ਰਮ ਨੰ: | ਜ਼ਿਲ੍ਹਾ | ਅਪ੍ਰੈਲ | | | ਮਈ | |
|---|---|---|---|---|---|---|
| | | ਐਨ 20% | ਪੀ. 16% | ਕੇ. 60% | ਐਨ. 16% | ਪੀ. 16% |
| 1. | ਅੰਮ੍ਰਿਤਸਰ | 866 | 259 | 101 | 3,622 | 329 |
| 2. | ਬਠਿੰਡਾ | 32 | — | — | 348 | 57 |
| 3. | ਫਰੀਦਕੋਟ | 2,554 | 481 | 12 | 2,810 | 644 |
| 4. | ਫ਼ਿਰੋਜ਼ਪੁਰ | 1,827 | 240 | 68 | 2,941 | 913 |
| 5. | ਗੁਰਦਾਸਪੁਰ | 1,336 | 78 | 14 | 1,554 | 280 |
| 6. | ਹੁਸ਼ਿਆਰਪੁਰ | 1,409 | 92 | 23 | 1,514 | 158 |
| 7. | ਜਲੰਧਰ | 850 | 367 | 40 | 2,378 | 546 |
| 8. | ਕਪੂਰਥਲਾ | 514 | 105 | 5 | 1,668 | 403 |
| 9. | ਲੁਧਿਆਣਾ | 992 | 417 | 34 | 2,137 | 941 |
| 10. | ਪਟਿਆਲਾ | 1,409 | 160 | 3 | 2,197 | 863 |
| 11. | ਰੋਪੜ | 2,039 | 200 | 22 | 1,101 | 335 |
| 12. | ਸੰਗਰੂਰ | 579 | 67 | 16 | 1,420 | 71 |
| | ਜੋੜ | 14,407 | 2,466 | 338 | 23,690 | 5,540 |

"ਅ"

ਮਹੀਨੇਵਾਰ ਖਾਦਾਂ ਦੀ ਖਪਤ ਸਾਲ 1974-75

ਟਨਾਂ ਵਿਚ)

| | ਜੂਨ | | | ਜੁਲਾਈ | | |
|---|---|---|---|---|---|---|
| ਕੇ. 60% | ਐਨ. 20% | ਪੀ. 16% | ਕੇ. 60% | ਐਨ. 20% | ਪੀ. 16% | ਕੇ. 60% |
| 45 | 3210 | 461 | 61 | 3290 | 410 | 52 |
| 7 | 522 | 399 | 63 | 2873 | 162 | 4 |
| 168 | 3081 | 1058 | 114 | 11051 | 1414 | 245 |
| 91 | 1345 | 429 | 55 | 6761 | 1143 | 126 |
| 117 | 978 | 201 | 117 | 2224 | 234 | 49 |
| 51 | 2012 | 825 | 162 | 3221 | 1139 | 94 |
| 63 | 2618 | 1613 | 407 | 9115 | 5261 | 1600 |
| 30 | 722 | 370 | 228 | 848 | 625 | 87 |
| 105 | 1446 | 840 | 144 | 7425 | 2093 | 164 |
| 46 | 2504 | 428 | 217 | 1854 | 278 | 83 |
| 54 | 2285 | 882 | 80 | 1346 | 792 | 125 |
| 7 | 1378 | 80 | 29 | 1414 | 331 | 89 |
| 784 | 22101 | 7586 | 1577 | 51422 | 13872 | 2718 |

[ਖੇਤੀਬਾੜੀ ਅਤੇ ਜੰਗਲਾਤ ਮੰਤਰੀ]

ਅੰਤਕਾ

| ਕ੍ਰਮ ਨੰ: | ਜ਼ਿਲ੍ਹਾ | ਅਗੱਸਤ | | | ਸਤੰਬਰ | |
|---|---|---|---|---|---|---|
| | | ਐਨ. 20% | ਪੀ. 16% | ਕੇ. 60% | ਐਨ 20% | ਪੀ. 16% |
| 1. | ਅੰਮ੍ਰਿਤਸਰ | 18759 | 1520 | 219 | 10444 | 622 |
| 2. | ਬਠਿੰਡਾ | 10827 | 117 | 2 | 3169 | 539 |
| 3. | ਫ਼ਰੀਦਕੋਟ | 23301 | 583 | 126 | 10122 | 496 |
| 4. | ਫ਼ਿਰੋਜ਼ਪੁਰ | 16959 | 481 | 65 | 4233 | 2773 |
| 5. | ਗੁਰਦਾਸਪੁਰ | 10568 | 546 | 77 | 4417 | 154 |
| 6. | ਹੋਸ਼ਿਆਰਪੁਰ | 5480 | 521 | 91 | 3590 | 1137 |
| 7. | ਜਲੰਧਰ | 20170 | 1815 | 280 | 9367 | 1934 |
| 8. | ਕਪੂਰਥਲਾ | 8560 | 382 | 41 | 2423 | 369 |
| 9. | ਲੁਧਿਆਣਾ | 16823 | 2463 | 166 | 7862 | 1855 |
| 10. | ਪਟਿਆਲਾ | 20770 | 441 | 69 | 5680 | 647 |
| 11. | ਰੋਪੜ | 2112 | 198 | 20 | 1500 | 400 |
| 12. | ਸੰਗਰੂਰ | 14291 | 572 | 87 | 12104 | 1195 |
| | ਜੋੜ | 1,68,620 | 9,642 | 1243 | 70,901 | 12121 |

ਅ'

| ਅਕਤੂਬਰ | | | | ਨਵੰਬਰ | | |
|---|---|---|---|---|---|---|
| ਕੇ, 60% | ਐਨ. 20% | ਪੀ. 16% | ਕੇ. 50% | ਐਨ. 20% | ਪੀ. 16% | ਕੇ. 60% |
| 208 | 2680 | 4788 | 171 | 13426 | 8824 | 712 |
| 22 | 1916 | 926 | 45 | 10936 | 6492 | 381 |
| 38 | 2185 | 3474 | 356 | 9872 | 10431 | 1395 |
| 286 | 870 | 743 | 890 | 9968 | 9206 | 642 |
| 45 | 1100 | 938 | 68 | 6978 | 7567 | 349 |
| 190 | 3302 | 1495 | 189 | 5,198 | 3,465 | 119 |
| 421 | 5961 | 3646 | 394 | 13031 | 7362 | 868 |
| 70 | 1241 | 1590 | 199 | 2628 | 3559 | 145 |
| 224 | 17664 | 17880 | 921 | 24626 | 27804 | 1458 |
| 45 | 3510 | 3952 | 276 | 9855 | 11812 | 794 |
| 20 | 2470 | 1538 | 20 | 2848 | 1522 | 133 |
| 92 | 10286 | 9731 | 410 | 15449 | 12322 | 366 |
| 1661 | 5,3185 | 50,701 | 3,139 | 1,24,815 | 1,10,366 | 7,362 |

**ਸਰਦਾਰ ਜਸਵਿੰਦਰ ਸਿੰਘ ਬਰਾੜ** : ਮੰਤਰੀ ਜੀ ਨੇ ਜਵਾਬ ਵਿਚ ਖਾਦ ਦਾ ਵੇਰਵਾ ਦੱਸਿਆ ਹੈ ਕਿ ਕਿੰਨਾ ਕਿੰਨਾ ਵਾਧਾ ਹੋਇਆ ਹੈ, ਪਰ ਇਹ ਨਹੀਂ ਦੱਸਿਆ ਕਿ ਕਿਹੜੇ ਕਿਹੜੇ ਜ਼ਿਲ੍ਹੇ ਵਿਚ ਕਿੰਨਾ ਵਾਧਾ ਹੋਇਆ ਅਤੇ ਕਿਹੜੇ ਕਿਹੜੇ ਜ਼ਿਲ੍ਹੇ ਵਿਚ ਕਿੰਨਾ ਘਾਟਾ ਹੋਇਆ ਹੈ ?

**ਮੰਤਰੀ** : ਇਹ ਅਨੈਕਸਚਰ ਵਿਚ ਇਨਫਰਮੇਸ਼ਨ ਦਿਤੀ ਹੋਈ ਹੈ, ਉਸ ਦੇ ਵਿਚ ਵੇਖ ਲਵੋ ।

**ਸ੍ਰੀ ਸਪੀਕਰ** : ਮਾਸਟਰ ਜੀ ਨੂੰ ਇੰਨਾ ਕਸ਼ਟ ਨਾ ਦੇਵੋ, ਅਨੈਕਸਚਰ ਵੇਖ ਲਵੋ। (ਹਾਸਾ) (Please do not give so much trouble to the hon. Minister. See the annexure.) (*Laughter*)

**चौधरी कांशी राम** : सवाल के जवाब के मुताबिक हमारें यहां 1974 में 11.46 लाख टन खादें प्राप्त हुई। मैं यह पूछना चाहता हूं कि क्या सरकार इस की डिस्ट्रीब्यूशन का कोई सिस्टम वनाने के लिए तैयार है जिस से सब को खाद मिल सके क्योंकि कोआप्रेटिव सोसाइटियां फंक्शन रिडन हैं और जो सोसाइटी का मैंबर नहीं होता उस को खाद नहीं मिलती। 80% खाद सोसाइटियों के जरिए बांटी जाती है। तो क्या सरकार इस बारे में विचार करने के लिये तैयार है ?

**ਸ੍ਰੀ ਸਪੀਕਰ** : ਬੜਾ ਪਰਟੀਨੈਂਟ ਸਵਾਲ ਹੈ, ਮਾਸਟਰ ਜੀ । (Master Ji, this is a very pertinent question.)

**ਮੰਤਰੀ** : ਸਪੀਕਰ ਸਾਹਿਬ, ਖਾਦ ਵੰਡਣ ਦੇ ਦੋ ਤਰੀਕੇ ਹਨ । ਅਸੀਂ 80% ਤਾਂ ਮਾਰਕਫੈਡ ਨੂੰ ਦੇਂਦੇ ਹਾਂ । ਜਿਹੜੀ ਬਾਹਰੋਂ ਖਾਦ ਆਉਂਦੀ ਹੈ, ਉਹ ਸਾਰੀ ਦੀ ਸਾਰੀ ਮਾਰਕਫੈਡ ਨੂੰ ਦੇਂਦੇ ਹਾਂ । ਜਿਹੜੀ ਖਾਦ ਇਥੇ ਕਾਰਖਾਨੇ ਬਣਾਉਂਦੇ ਹਨ, ਉਸ ਵਿਚੋਂ 80% ਕੋਆਪਰੇਟਿਵ ਸੋਸਾਇਟੀਆਂ ਦੀ ਮਾਰਫਤ ਵੰਡੀ ਜਾਂਦੀ ਹੈ ਅਤੇ ਕਾਰਖਾਨੇ ਵਾਲੇ 20% ਆਪਣੀਆਂ ਪ੍ਰਾਈਵੇਟ ਅਜੰਸੀਆਂ, ਜਿਹੜੀਆਂ ਉਨ੍ਹਾਂ ਨੇ ਕਾਇਮ ਕੀਤੀਆਂ ਹੋਈਆਂ ਹਨ, ਉਨ੍ਹਾਂ ਦੀ ਮਾਰਫਤ ਵੰਡਦੇ ਹਨ । ਚੌਧਰੀ ਸਾਹਿਬ ਦਾ ਸਵਾਲ ਹੈ ਕਿ ਜਿਹੜੀਆਂ ਸੋਸਾਇਟੀਆਂ ਡਿਫਾਲਟਰ ਹੁੰਦੀਆਂ ਹਨ ਜਾਂ ਜਿਹੜੇ ਜ਼ਿਮੀਂਦਾਰ ਸੋਸਾਇਟੀਆਂ ਦੇ ਮੈਂਬਰ ਨਹੀਂ ਹੁੰਦੇ, ਉਨ੍ਹਾਂ ਨੂੰ ਖਾਦ ਨਹੀਂ ਮਿਲਦੀ । ਅਸੀਂ ਸਪੀਕਰ ਸਾਹਿਬ, ਇਸ ਬਾਰੇ ਵੀ ਕੋਆਪਰੇਟਿਵ ਡਿਪਾਰਟਮੈਂਟ ਵਿਚ ਇੰਤਜ਼ਾਮ ਕਰ ਦਿਤਾ ਹੈ ਕਿ ਜਿਹੜੀਆਂ ਸੋਸਾਇਟੀਆਂ ਡਿਫਾਲਟਰ ਹਨ ਜਾਂ ਜਿਹੜੇ ਜ਼ਿਮੀਂਦਾਰ ਸੋਸਾਇਟੀਆਂ ਦੇ ਮੈਂਬਰ ਨਹੀਂ ਹਨ, ਉਨ੍ਹਾਂ ਨੂੰ ਵੀ ਨਕਦ ਪੈਸੇ ਲੈਕੇ ਖਾਦ ਦਿਤੀ ਜਾਵੇ ਅਤੇ ਉਹ ਲੈਂਦੇ ਹਨ । ਜੇ ਕੋਈ ਇਸ ਬਾਰੇ ਸ਼ਿਕਾਇਤ ਹੈ ਤਾਂ ਦੱਸੋ, ਉਸ ਦੀ ਪੜਤਾਲ ਕਰ ਲਵਾਂਗੇ ।

**ਗਿਆਨੀ ਅਰਜਨ ਸਿੰਘ ਲਿੱਟ** : ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਪ੍ਰਾਈਵੇਟ ਸੈਕਟਰ ਵਾਲਿਆਂ ਨੂੰ ਖਾਦ ਮੰਗਵਾਉਣ ਤੋਂ ਬੰਦ ਕਰਨ ਨੂੰ ਤਿਆਰ ਹੈ ਅਤੇ ਇਹ ਸਾਰੀ ਸਿੱਧੀ ਸਰਕਾਰ ਨੂੰ ਹੀ ਆਵੇ ?

ਮੰਤਰੀ : ਪ੍ਰਾਈਵੇਟ ਏਜੰਸੀਆਂ ਨੂੰ ਜਿਹੜੀ ਖਾਦ ਆਉਂਦੀ ਹੈ, ਉਹ ਬਾਹਰੋਂ ਸਿੱਧੀ ਉਨ੍ਹਾਂ ਨੂੰ ਹੀ ਆਉਂਦੀ ਹੈ। ਇਸ ਦੇ ਵਿਚ ਨਾ ਹਿੰਦੁਸਤਾਨ ਦੀ ਸਰਕਾਰ ਦਾ ਹੱਥ ਹੈ ਅਤੇ ਨਾ ਹੀ ਪੰਜਾਬ ਸਰਕਾਰ ਦਾ ਹੱਥ ਹੈ। ਇਸ ਬਾਰੇ ਅਸੀਂ ਇਕ ਦੋ ਵਾਰੀ ਬੇਨਤੀ ਕੀਤੀ ਹੈ ਕਿ ਸਾਰੀ ਦੀ ਸਾਰੀ ਖਾਦ ਸਰਕਾਰ ਨੂੰ ਦਿਤੀ ਜਾਵੇ ਕਿਉਂਕਿ ਹੋਰ ਕਿਸੇ ਤਰੀਕੇ ਨਾਲ ਵੰਡ ਨਹੀਂ ਹੋ ਸਕਦੀ ਅਤੇ ਆਪਣੀਆਂ ਸੋਸਾਇਟੀਆਂ ਰਾਹੀਂ ਹੀ ਵੰਡ ਹੋਣੀ ਠੀਕ ਹੈ। ਇਸ ਕਰਕੇ ਜੋ ਸਰਕਾਰ ਕੋਲ ਖਾਦ ਆਉਂਦੀ ਹੈ, ਉਹ ਮਾਰਕਿਟਿੰਗ ਸੁਸਾਇਟੀਆਂ ਦੀ ਮਾਰਫਤ ਹੀ ਦਿਤੀ ਜਾਂਦੀ ਹੈ। ਜਿਹੜੀ ਪ੍ਰਾਈਵੇਟ ਏਜੰਸੀਆਂ ਦੇ ਰਾਹੀਂ ਆਉਂਦੀ ਹੈ, ਉਸ ਨੂੰ ਅਸੀਂ ਬੰਦ ਨਹੀਂ ਕਰ ਸਕਦੇ। ਔਰ ਜਿਹੜੀ ਖਾਦ ਬਾਹਰੋਂ ਆਉਂਦੀ ਹੈ ਅਤੇ ਖਰਾਬ ਹੁੰਦੀ ਹੈ, ਮਿਲਾਵਟ ਵਾਲੀ ਹੁੰਦੀ ਹੈ, ਮਿੱਟੀ ਮਿਲੀ ਹੋਈ ਹੁੰਦੀ ਹੈ, ਉਸ ਦੇ ਸੈਂਪਲ ਲੈਂਦੇ ਹਾਂ ਅਤੇ ਇਸ ਬਾਰੇ ਬੜੇ ਆਦਮੀਆਂ ਦੇ ਚਾਲਾਨ ਹੋਏ। ਜੇ ਕੋਈ ਹੋਰ ਸ਼ਿਕਾਇਤ ਹੈ ਤਾਂ ਸਾਡੇ ਨੋਟਿਸ ਵਿਚ ਲਿਆਵੋ, ਹੋਰ ਸੈਂਪਲ ਵੀ ਲਵਾਂਗੇ।

**Mr. Speaker** : Question hour is over. The remaining questions will be deemed to have been answered under rule 38 of the Rules of Procedure and Conduct of Business in the Punjab Legislative Assembly.

## WRITTEN ANSWERS TO STARRED QUESTIONS LAID ON THE TABLE OF THE HOUSE UNDER RULE, 38

### REPRESENTATION FOR EXTENSION OF DERI CHAUMAJRA LINK ROAD UPTO HARIJAN BASTI, IN TEHSIL KHARAR, DISTRICT ROPAR.

*3182. **Sardar Balwinder Singh Bhunder**, **Sardar Gurdev Singh Badal**: Will the Minister of State for Public Works be pleased to state—

(a) whether he or the XEN P. W. D. (B. and R.) Ropar at Chandigarh, received any representation from the Harijans of village Chaumajra, Tehsil Kharar, district Ropar regarding extension of Deri-Chaumajra Link Road up to the Harijan Basti during the month of March, 1974;

(b) if the reply to part (a) above be in the affirmative, the action, so far, taken thereon;

(c) whether there is any proposal under the consideration of the Government to extend the said road upto the Harijan Basti, if so, the time by which work thereon is likely to be started and completed; if not, the reasons therefor ?

**Shri Joginder Paul Pandey** : (a) Yes.

(b) & (c) The work will be taken in hand at the earliest.

[(ੳ) ਹਾਂ ਜੀ।

(ਅ) ਅਤੇ (ੲ) ਜਲਦੀ ਤੋਂ ਜਲਦੀ ਕੰਮ ਕੀਤਾ ਜਾਵੇਗਾ।]

**ਕਪੂਰਥਲਾ ਜ਼ਿਲ੍ਹੇ ਵਿਚ ਭੱਠਾ ਮਾਲਕਾਂ ਨੂੰ ਵੰਡਿਆ ਗਿਆ ਕੋਲਾ**

*3189. **ਸ੍ਰੀ ਪਿਆਰਾ ਰਾਮ ਧੰਨੋਵਾਲੀ** : ਕੀ ਲੋਕ ਕਾਰਜ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਅਪ੍ਰੈਲ ਤੋਂ ਦਸੰਬਰ, 1974 ਤਕ ਦੇ ਸਮੇਂ ਦੇ ਦੌਰਾਨ ਕਪੂਰਥਲਾ ਜ਼ਿਲ੍ਹੇ ਵਿਚ ਭੱਠਾ ਮਾਲਕਾਂ ਨੂੰ ਪੀ. ਡਬਲਿਊ. ਡੀ. (ਬੀ. ਐਂਡ. ਆਰ.) ਦੁਆਰਾ ਕੋਲੇ ਦੀ ਕੁਲ ਕਿੰਨੀ ਮਾਤਰਾ ਵੰਡੀ ਗਈ;

(ਅ) ਕੀ ਉਕਤ ਜ਼ਿਲ੍ਹੇ ਵਿਚ ਪੀ. ਡਬਲਿਊ. ਡੀ. (ਬੀ. ਐਂਡ. ਆਰ.) ਅਧਿਕਾਰੀਆਂ ਪਾਸ ਭੱਠਾ ਮਾਲਕਾਂ ਨੂੰ ਵੰਡਣ ਲਈ ਹਾਲੇ ਵੀ ਕੋਲੇ ਦਾ ਸਟਾਕ ਪਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਕੋਲੇ ਨਾ ਵੰਡਣ ਦੇ ਕੀ ਕਾਰਨ ਹਨ ?

**ਸ੍ਰੀ ਜੋਗਿੰਦਰ ਪਾਲ ਪਾਂਡੇ** : (ੳ) 1,710 ਮੀਟਰਕ ਟਨ ।

(ਅ) ਜੀ ਹਾਂ, 70.70 ਮੀਟਰਕ ਟਨ ਕੋਲਾ ਅਜੇ ਵੰਡਣਾ ਬਾਕੀ ਹੈ । ਇਹ ਐਮਰਜੈਂਸੀ ਕੰਮਾਂ ਲਈ ਰਿਜ਼ਰਵ ਰੱਖਿਆ ਹੈ ।

---

**ਭਾਰਤ-ਜਰਮਨ ਜ਼ਰਾਇਤੀ ਪ੍ਰਾਜੈਕਟ ਅਧੀਨ ਦੁਧ ਦੇਣ ਵਾਲੇ ਪਸ਼ੂਆਂ ਦੀ ਖਰੀਦ ਲਈ ਛੋਟੇ ਅਤੇ ਸੀਮਾਂਤ ਕਿਸਾਨਾਂ ਨੂੰ ਮਾਲੀ ਸਹਾਇਤਾ ਦੇਣਾ ।**

*3068. **ਸ੍ਰੀ ਸਰਦਾਰੀ ਲਾਲ ਕਪੂਰ** : ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਕੇਂਦਰੀ ਸਰਕਾਰ ਨੇ ਭਾਰਤ-ਜਰਮਨ ਜ਼ਰਾਇਤੀ ਪ੍ਰਾਜੈਕਟ ਅਧੀਨ ਪੰਜਾਬ ਲਈ ਕੋਈ ਸਕੀਮ ਮਨਜ਼ੂਰ ਕੀਤੀ ਹੈ ਜਿਸ ਅਧੀਨ ਜ਼ਿਲ੍ਹਿਆਂ ਦੇ ਛੋਟੇ ਅਤੇ ਸੀਮਾਂਤ ਕਿਸਾਨ ਕਿਸੇ ਖਾਸ ਮਾਲੀ ਸਹਾਇਤਾ ਤੇ ਦੁੱਧ ਦੇਣ ਵਾਲੇ ਪਸ਼ੂ ਖਰੀਦਣ ਦੇ ਹੱਕਦਾਰ ਹੋਣਗੇ; ਜੇਕਰ ਅਜਿਹਾ ਹੋਵੇ, ਤਾਂ ਇਸ ਦਾ ਵੇਰਵਾ ਕੀ ਹੈ ?

**ਮਾਸਟਰ ਗੁਰਬੰਤਾ ਸਿੰਘ** : ਨਹੀਂ ਜੀ; ਸਵਾਲ ਹੀ ਪੈਦਾ ਨਹੀਂ ਹੁੰਦਾ ।

---

**ਗ੍ਰਾਮ ਪੰਚਾਇਤ ਕੰਧਾਲਾਂ ਸ਼ੇਖਾਂ, ਜ਼ਿਲ੍ਹਾ ਹੁਸ਼ਿਆਰਪੁਰ ਨੂੰ ਦਿਤੀਆਂ ਗਈਆਂ ਗਰਾਂਟਾਂ**

*3139. **ਮਾਸਟਰ ਚੰਦ ਸਿੰਘ** : ਕੀ ਵਿਕਾਸ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਕੀ ਸਾਲ 1968-69 ਦੇ ਦੌਰਾਨ ਗ੍ਰਾਮ ਪੰਚਾਇਤ ਕੰਧਾਲਾਂ ਸ਼ੇਖਾਂ, ਬਲਾਕ ਟਾਂਡਾ, ਜ਼ਿਲ੍ਹਾ ਹੁਸ਼ਿਆਰਪੁਰ ਨੂੰ ਕੋਈ ਗਰਾਂਟਾਂ ਦਿਤੀਆਂ ਗਈਆਂ ਸਨ; ਜੇਕਰ ਅਜਿਹਾ ਹੋਵੇ, ਤਾਂ ਇਹ ਕਿਸ ਸਕੀਮ ਅਧੀਨ ਦਿਤੀਆਂ ਗਈਆਂ ਸਨ;

(ਅ) ਕੀ ਉਕਤ ਪਿੰਡ ਨੂੰ ਜੰਜ ਘਰ ਅਤੇ ਸਮੂਹਿਕ ਕੇਂਦਰ ਲਈ ਕੋਈ ਗਰਾਂਟ ਮਨਜ਼ੂਰ ਕੀਤੀ ਗਈ ਸੀ, ਜੇਕਰ ਅਜਿਹਾ ਹੋਵੇ, ਤਾਂ ਕੀ ਇਹ ਅਸਲ ਵਿਚ ਹੀ ਜੰਜ ਘਰ ਅਤੇ ਵਿਕਾਸ ਕੇਂਦਰ ਤੇ ਹੀ ਖਰਚ ਕੀਤੀਆਂ ਗਈਆਂ ਸਨ, ਜੇਕਰ ਨਹੀਂ ਤਾਂ ਇਹ ਗਰਾਂਟਾਂ ਕਿਸ ਤਰੀਕੇ ਨਾਲ ਖਰਚ ਕੀਤੀਆਂ ਗਈਆਂ;

(ੲ) ਜੇਕਰ ਉਕਤ ਗ੍ਰਾਂਟਾਂ ਜਿਸ ਮਕਸਦ ਲਈ ਦਿਤੀਆਂ ਗਈਆਂ ਸਨ ਉਸ ਲਈ ਨਹੀਂ ਵਰਤੀਆਂ ਗਈਆਂ ਤਾਂ ਵਿਭਾਗ ਦੁਆਰਾ ਸਬੰਧਤ ਪੰਚਾਇਤ ਵਿਰੁਧ ਕੀ ਕਾਰਵਾਈ ਕੀਤੀ ਗਈ ?

**ਸਰਦਾਰ ਸੰਤੋਖ ਸਿੰਘ ਰੰਧਾਵਾ** : (ੳ) ਹਾਂ ਜੀ । ਗਰਾਮ ਪੰਚਾਇਤ ਕੰਧਾਲਾਂ ਸ਼ੇਖਾਂ ਨੂੰ 1968-69 ਵਿਚ ਨਿਮਨ-ਲਿਖਤ ਸਕੀਮਾਂ ਹੇਠ ਗਰਾਂਟਾਂ ਦਿਤੀਆਂ ਗਈਆਂ ਸਨ :—

| ਲੜੀ ਨੰ: | ਸਕੀਮ ਦਾ ਨਾਂ | ਰਕਮ ਰੁਪਏ |
|---|---|---|
| 1. | ਹਰੀਜਨ ਜੰਜ ਘਰ ਲਈ | 3,000 |
| 2. | ਸਮੂਹਿਕ ਕੇਂਦਰ ਬਣਾਉਣ ਲਈ | 2,000 |
| 3. | ਨਲਕੇ ਲਗਾਉਣ ਵਾਸਤੇ | 300 |
| 4. | ਸਕੂਲ ਦੀ ਮੁਰੰਮਤ ਵਾਸਤੇ (ਸਮੂਹਿਕ ਵਿਕਾਸ ਵਿਭਾਗ ਵਲੋਂ) | 500 |
| 5. | ਸਕੂਲ ਦੀ ਮੁਰੰਮਤ ਵਾਸਤੇ (ਸਿਖਿਆ ਵਿਭਾਗ ਵਲੋਂ) | 200 |

(ਅ) ਹਾਂ ਜੀ ।

(1) **ਹਰੀਜਨ ਜੰਜ ਘਰ** ਬਣਾਉਣ ਲਈ ਸਾਲ 1968-69 ਵਿਚ 3,000 ਰੁਪਏ ਮਨਜ਼ੂਰ ਕੀਤੇ ਗਏ ਸਨ, ਇਹ ਰਕਮ ਉਸ ਵੇਲੇ ਖਰਚ ਨਹੀਂ ਕੀਤੀ ਗਈ ਕਿਉਂਕਿ ਹਰੀਜਨਾਂ ਦੇ ਦੋ ਅਲੱਗ ਅਲੱਗ ਮਹੱਲਿਆਂ ਦਾ ਆਪਸ ਵਿਚ ਇਹ ਸਮਝੌਤਾ ਨਾ ਹੋ ਸਕਿਆ ਕਿ ਜੰਜ ਘਰ ਕਿਸ ਮਹੱਲੇ ਵਿਚ ਬਣਾਉਣਾ ਹੈ। ਲੜਾਈ ਝਗੜੇ ਤੋਂ ਬਚਣ ਲਈ ਇਹ ਬਿਹਤਰ ਸਮਝਿਆ ਗਿਆ ਕਿ ਇਹ ਰਕਮ ਖਰਚੀ ਨਾ ਜਾਵੇ । ਹੁਣ ਸਮਝੌਤਾ ਹੋ ਜਾਣ ਉਪਰੰਤ ਜੰਜ ਘਰ ਬਣਾਉਣ ਦਾ ਕੰਮ ਸ਼ੁਰੂ ਹੈ ।

(2) **ਮੰਤਰੀਆਂ ਦੀ ਵਿਵੇਕੀ ਗਰਾਂਟ** ਵਿਚੋਂ 2,000 ਰੁਪਏ ਸਮੂਹਿਕ ਵਿਕਾਸ ਕੇਂਦਰ ਬਣਾਉਣ ਵਾਸਤੇ ਮਨਜ਼ੂਰ ਕੀਤੇ ਗਏ ਸਨ । ਉਸ ਰਕਮ ਨਾਲ ਸਕੂਲ ਦੀ ਜਗ੍ਹਾ ਤੇ ਸਮੂਹਿਕ ਕੇਂਦਰ ਬਣਾਇਆ ਗਿਆ ਹੈ ।

(ੲ) ਉਕਤ ਭਾਗ (ਅ) ਵਿਚ ਦਿਤੀਆਂ ਗਈਆਂ ਗਰਾਂਟਾਂ ਸਮੇਂ ਸਿਰ ਨਾ ਖਰਚ ਕਰਨ ਅਤੇ ਇਨ੍ਹਾਂ ਦੀ ਕੁਵਰਤੋਂ ਦੀ ਪੜਤਾਲ ਕੀਤੀ ਜਾਏਗੀ । ਜੇਕਰ ਕੋਈ ਗਲਤੀ ਹੋਈ ਤਾਂ ਉਕਾਈ ਕਾਰ ਵਿਰੁਧ ਯੋਗ ਕਾਰਵਾਈ ਕੀਤੀ ਜਾਵੇਗੀ ।

[Minister of State for Development]

[(a) Yes. The following grants were given to Gram Panchayat, Kandhala Shekhan, during the year 1968-69 under the schemes noted against each :—

| Sr. No. | Name of the Scheme | | Amount Rs. |
|---|---|---|---|
| 1. | Construction of Harijan Janj Ghar | .. | 3,000 |
| 2. | Construction of Community Centre | .. | 2,000 |
| 3. | Installation of Hand Pumps | .. | 300 |
| 4. | Repair of School Building (From Community Development Department) | .. | 500 |
| 5. | Repair of School Building (From Education Department) | .. | 200 |

(b) Yes.

1. Rs. 3,000 were sanctioned during the year 1968-69 for the construction of Harijan Janj Ghar. This amount was not spent because two separate Mahallas of Harijans could not decide as to in which Mohalla the Janj Ghar was to be constructed. In order to avoid dispute, it was considered desirable not to spend the amount at that time. The dispute has been resolved now and construction of Janj Ghar has been started;

2. A grant of Rs. 2,000 was sanctioned for the construction of Community Centre out of the Ministers Discretionary Fund. Community Centre has been constructed with this amount on the School land.

(c) An enquiry for not utilising the grants referred to in part (b) above within the stipulated period and their misutilisation, will be made. Suitable action will be taken against the defaulter in case any fault is detected.]

———

## ਤਲਵਾੜਾ ਬਲਾਕ ਵਿਚ ਸ਼ਾਮਲਾਤ ਜ਼ਮੀਨ

*3175. ਮਾਸਟਰ ਕੁੰਦਨ ਸਿੰਘ: ਕੀ ਵਿਕਾਸ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਇਸ ਸਮੇਂ ਬਲਾਕ ਤਲਵਾੜਾ, ਜ਼ਿਲ੍ਹਾ ਹੁਸ਼ਿਆਰਪੁਰ ਵਿਚ ਪਿੰਡ ਵਾਰ ਸ਼ਾਮਲਾਤ ਜ਼ਮੀਨ ਦਾ ਵੇਰਵਾ ਕੀ ਹੈ;

(ਅ) ਉਕਤ ਬਲਾਕ ਵਿਚ ਪਿੰਡਵਾਰ ਸ਼ਾਮਲਾਤ ਜ਼ਮੀਨ ਦਾ ਰਕਬਾ ਕਿੰਨਾ ਕਿੰਨਾ ਹੈ ਜਿਸ ਤੇ ਜ਼ਿਮੀਦਾਰਾਂ/ਵਿਅਕਤੀਆਂ ਦਾ ਨਜਾਇਜ਼ ਕਬਜ਼ਾ ਹੈ ?

ਸਰਦਾਰ ਸੰਤੋਖ ਸਿੰਘ ਰੰਧਾਵਾ : (ੳ) ਇਸ ਸਬੰਧੀ ਸਦਨ ਦੀ ਮੇਜ਼ ਤੇ ਸਟੇਟ-ਮੈਂਟ 'ੲ' ਰਖੀ ਜਾਂਦੀ ਹੈ ।

(ਅ) ਇਸ ਸਬੰਧੀ ਸਦਨ ਦੀ ਮੇਜ਼ ਤੇ ਸਟੇਟਮੈਂਟ 'ਸ' ਰਖੀ ਜਾਂਦੀ ਹੈ ।

ਸਟੇਟਮੈਂਟ 'ੲ'

| ਲੜੀ ਨੰ. | ਪੰਚਾਇਤ ਦਾ ਨਾਂ | | ਪਿੰਡ ਦਾ ਨਾਂ | ਸ਼ਾਮਲਾਤ ਜ਼ਮੀਨ ਦਾ ਕੁਲ ਰਕਬਾ ਏਕੜਾਂ ਵਿਚ | ਨਜਾਇਜ਼ ਕਬਜੇ ਹੇਠ ਸ਼ਾਮਲਾਤ ਜ਼ਮੀਨ |
|---|---|---|---|---|---|
| 1 | 2 | | 3 | 4 | 5 |
| | | | | ਏਕੜ | |
| 1. | ਹਾਜੀਪੁਰ | (i) | ਹਾਜੀਪੁਰ | 25 | — |
| 2. | ਨਕੂ ਚਕ | (i) | ਨਕੂ ਚਕ | 16 | — |
| 3. | ਆਸਾਪੁਰ | (i) | ਆਸਾਪੁਰ | 40 | 19 |
| | | (ii) | ਬਢਾਲੀਆਂ | 40 | 24 |
| | | (iii) | ਸ਼ੇਖਾਂ ਮਤਾ | 11 | — |
| 4. | ਢਾਂਡੇ ਕਟਵਾਲ | (i) | ਢਾਂਡੇ ਕਟਵਾਲ | 24 | — |
| | | | ਅਜਮੇਰਾ | 35 | — |
| 5. | ਸਵਾਰ | (i) | ਸਵਾਰ | 27 | 3 |
| | | (ii) | ਪੜੋਲੀਆਂ | 20 | — |
| 6. | ਗੇਰਾ | (i) | ਗੇਰਾ | 38 | — |
| | | (ii) | ਲੁਧਿਆੜੀ | 24 | — |
| | | (iii) | ਚਿਕੜ ਆਲ | 5 | — |
| 7. | ਸੰਦਵਾਲ | (i) | ਸੰਦਵਾਲ | 182 | — |
| 8. | ਜੁਮਿਆਲ | (i) | ਜੁਮਿਆਲ | 392 | 74 |
| | | (ii) | ਗਗੜ | 100 | 45 |
| | | (iii) | ਭਾਰਤ | — | — |

| 1 | 2 | 3 | | 4 | 5 |
|---|---|---|---|---|---|
| 9. | ਹੰਦਵਾਲ | (i) | ਹੰਦਵਾਲ | 25 | — |
| | | (ii) | ਉਲਾਹਾ | 10 | — |
| | | (iii) | ਲਲੇਤਾ | 10 | — |
| 10. | ਘੁਘਆਲ | (i) | ਘੁਘਆਲ | 228 | — |
| 11. | ਦਾਤਾਰਪੁਰ | (i) | ਦਾਤਾਰਪੁਰ | 417 | 270 |
| | | (ii) | ਬਨ ਬਿੰਦਰਾ | — | — |
| 12. | ਦੇਪਰ | (i) | ਦੇਪਰ | 266 | 105 |
| 13. | ਰੇਪੁਰ | (i) | ਰੇਪੁਰ | 15 | 3 |
| | | (ii) | ਖੁਡਿਗੜ | 6 | — |
| 14. | ਪਸੀ ਕਰੋੜਾ | (i) | ਪਸੀ ਕਰੋੜਾ | 25 | 9 |
| | | (ii) | ਬਡਾਲਾ | 45 | 29 |
| | | (iii) | ਨਾਰਨੌਲ | 45 | 9 |
| | | (iv) | ਕੰਧੇ ਕਰੋੜਾ | 10 | — |
| | | | ਗਵਾਲ ਚਕ ਜਸੂ | — | — |
| 15. | ਬਹਿ ਜੋਗਨ | (i) | ਬਹਿ ਜੋਗਨ | 191 | 33 |
| | | (ii) | ਸੰਬਵਾ | 10 | — |
| 16. | ਨਮੋਲੀ | (i) | ਨਮੋਲੀ | 129 | 19 |
| | | (ii) | ਭਟੋਲੀ | 120 | 58 |
| | | (iii) | ਗਵਾਲ ਚਕ ਸ਼ਿੰਗਾਰੂ | 5 | — |
| 17. | ਫ਼ਤਿਹਪੁਰ | (i) | ਫ਼ਤਿਹ ਪੁਰ | 127 | 39 |
| | | (ii) | ਸ੍ਰੀ ਪੰਡੋਣ | 12 | — |
| 18. | ਬਹਿਮਾਵਾ | (i) | ਬਹਿਮਾਵਾ | 237 | — |
| 19. | ਚੰਗੜਵਾਂ | (i) | ਚੰਗੜਵਾਂ | 14 | — |
| | | (ii) | ਰੰਲੀ | 17 | 3 |
| | | (iii) | ਆਦਮਪੁਰ ਸਵੀਆਂ | 19 | 4 |
| | | (iv) | ਚਕਮੀਰ ਪੁਰ | 22 | — |

| 1 | 2 | 3 | 4 | 5 |
|---|---|---|---|---|
| 20. | ਤੋਹਰ | (i) ਤੋਹਰ | — | — |
| | | (ii) ਰਾਮ ਨੰਗਲ | 15 | — |
| 21. | ਭੀੜਾਂ | (i) ਭੀੜਾ | 22 | — |
| 22. | ਬਹਿਰੂੜ | (i) ਬਹਿਰੂੜ | 216 | 92 |
| | | (ii) ਬਹਿਅਤਾ | 162 | 47 |
| 23. | ਬਹਿ ਨੰਗਲ | (i) ਬਹਿ ਨੰਗਲ | 470 | 103 |
| | | (ii) ਬੜਿਆਂ | — | — |
| 24. | ਬਹਿਦਰੀਆਂ | (i) ਬਹਿਦਰੀਆਂ | 40 | 3 |
| 25. | ਧਰਮਪੁਰ | (i) ਧਰਮਪੁਰ | 15 | — |
| 26. | ਬੇੜਿੰਗ | (i) ਬੇੜਿੰਗ | 163 | 68 |
| 27. | ਚਮੂਹੀ | (i) ਚਮੂਹੀ | 55 | 31 |
| | | (ii) ਸੁਖਚੈਨ ਪੁਰ | 127 | 83 |
| | | (iii) ਚਤਰਪੁਰ | 153 | 82 |
| 28. | ਝੰਰੇੜਾ | (i) ਝੰਰੇੜਾਂ | 302 | 136 |
| 29. | ਭਵਨੌਰ | (i) ਭਵਨੌਰ | 540 | 35 |
| | | (ii) ਭਟੋਲੀ | 85 | 41 |
| 30. | ਨੰਗਲ ਖਨੌੜਾ | (i) ਖਨੌੜਾ | 205 | 23 |
| 31. | ਕਰਟੋਲੀ | (i) ਕਰਟੋਲੀ | 314 | — |
| | | (ii) ਸਿਕਰੀ | 238 | 47 |
| 32. | ਕੋਠੀ | (i) ਕੋਠੀ | — | — |
| | | (ii) ਤੁੰਗ | 83 | 43 |
| | | (iii) ਨਠੋਲੀ | 5 | — |
| 33. | ਬਹਿ ਕੁਸ਼ਾਲਾ | (i) ਬਹਿ ਕੁਸ਼ਾਲਾ | 6 | — |
| 34. | ਬਹਿ ਰੰਗਾ | (i) ਬਹਿ ਰੰਗਾ | 191 | 67 |
| | | (ii) ਭਟੀ ਸ਼ੰਕਰ ਕੌਰ | 35 | — |
| 35. | ਬਹਿ ਲਖਨ | (i) ਬਹਿ ਲਖਨ | 375 | 34 |
| | | (ii) ਬਹਿ ਕੀਤੋ | — | — |
| 36. | ਹੀਰ ਬਹਿ | (i) ਹੀਰ ਬਹਿ | 531 | 284 |

| 1 | 2 | | 3 | 4 | 5 |
|---|---|---|---|---|---|
| 37. | ਭੰਬੋ ਤਾੜ | (i) | ਭੰਬੋ ਤਾੜ | 167 | 72 |
| 38. | ਧਾਰ | (i) | ਧਾਰ | 21 | — |
| | | (ii) | ਬੁਨਕਰਨਪੁਰ | 2 | — |
| 39. | ਬਾੜੀ | (i) | ਬਾੜੀ | 556 | 284 |
| 40. | ਅਮਰੋਹ | (i) | ਅਮਰੋਹ | 147 | 38 |
| | | (ii) | ਮੰਗੂ ਮਹਿਰਾ | — | — |
| 41. | ਬਸੰਤਪੁਰ | (i) | ਬਸੰਤਪੁਰ | — | — |
| 42. | ਪਲਾੜ | (i) | ਪਲਾੜ | 16 | — |
| | | (ii) | ਭੋਲ ਕਲੋਤਾ | 14 | — |
| 43. | ਭੋਲ ਬਦਮਾਨੀਆਂ | (i) | ਭੋਲ ਬਦਮਾਨੀਆਂ | 85 | — |
| 44. | ਬਰਿੰਗਲੀ | (i) | ਬਰਿੰਗਲੀ | 1071 | — |
| 45. | ਭਟੇੜ | (i) | ਭਟੇੜ | 98 | 24 |
| | | (ii) | ਡੁਗਰਾਲ | 139 | 82 |
| | | (iii) | ਟੋਲੂ | 191 | 102 |
| | | | ਢੁਲਾਲ | — | — |
| 46. | ਤਲਵਾੜਾ | (i) | ਤਲਵਾੜਾ | 117 | — |
| 47. | ਰਜਵਾਲ | (i) | ਰਜਵਾਲ | 643 | 300 |
| 48. | ਪੱਲੀ | (i) | ਪੱਲੀ | 37 | — |
| 49. | ਨਰੰਗਪੁਰ | (i) | ਨਰੰਗਪੁਰ | 3,4 | — |
| | | (ii) | ਲੱਬਰ | 1315 | 463 |
| | | (iii) | ਪੋਹਾਰੀ | — | — |
| 50. | ਬਹਿ ਦੂਲੋਂ | (i) | ਬਹਿ ਦੂਲੋਂ | 259 | 164 |
| | | (ii) | ਨਬੂ ਵਾਲਾ | 512 | 59 |
| 51. | ਬਹਿ ਬਿਦੀਆਂ | (i) | ਬਹਿ ਬਿਦੀਆਂ | 68 | 21 |
| 52. | ਬਹਿ ਫਤੋ | (i) | ਬਹਿ ਫਤੋ | 116 | 35 |
| 53. | ਬਟਵਾੜਾ | (i) | ਬਟਵਾੜਾ | 354 | 173 |
| | | (ii) | ਹਲੇਰਾ | 9 | — |
| 54. | ਸੀਪਰੀਆਂ | (i) | ਸੀਪਰੀਆਂ | 199 | 23 |
| | | | | 13,502 | 3,815 |

ਸਟੇਟਮੈਂਟ 'ਸ'

| ਲੜੀ ਨੰ: | ਪਿੰਡ ਦਾ ਨਾਂ | ਕੁਲ ਰਕਬਾ ਜਿਹੜਾ ਨਜਾਇਜ਼ ਕਬਜ਼ੇ ਹੇਠ ਹੈ | ਵਿਅਕਤੀ ਜਿਸਨੇ ਨਜਾਇਜ਼ ਕਬਜ਼ਾ ਕੀਤਾ ਹੋਇਆ ਹੈ | ਵਿਸ਼ੇਸ਼ ਕਥਨ |
|---|---|---|---|---|
| 1 | 2 | 3 | 4 | 5 |
| 1. | ਆਸਫਪੁਰ | 19 ਏਕੜ | (1) ਖਜਾਨ ਸਿੰਘ ਵਲਦ ਪ੍ਰਸ਼ੀਤ ਸਿੰਘ | |
| | | | (2) ਮਲਕੀਅਤ ਰਾਮ ਵਲਦ ਦਿਓ ਸਿੰਘ | |
| | | | (3) ਰਾਏ ਸਿੰਘ ਵਲਦ ਜਸਵੰਤ ਸਿੰਘ | |
| | | | (4) ਬਖਸ਼ੀ ਰਾਮ ਵਲਦ ਸੰਤੂ | |
| | | | (5) ਬਿਸ਼ਨ ਦਾਸ ਵਲਦ ਹਨੂ | |
| | | | (6) ਜਗਦੀਸ਼ ਸਿੰਘ ਵਲਦ ਜੈ ਕਰਨ | |
| 2. | ਬਟਿਆਂ | 24 ਏਕੜ | (1) ਧਰਮੂ ਵਲਦ ਜੰਗੀ | |
| | | | (2) ਬੰਤਾ ਸਿੰਘ ਵਲਦ ਹੀਰਾ | |
| | | | (3) ਦਿਆਲ ਚੰਦ ਚੇਲਾ ਦਿਆਲ ਦਾਸ | |
| | | | (4) ਬਰੀਆਂ ਵਲਦ ਲਭੂ | |
| | | | (5) ਫੂਲਾ ਵਲਦ ਨਿਕਾ | |
| | | | (6) ਗਿਆਨ, ਓਮ ਪ੍ਰਕਾਸ਼ ਪੁਤਰਾਨ ਪ੍ਰਦੁਮਣ ਸਿੰਘ | |
| | | | (7) ਰਾਏ ਸਿੰਘ ਵਲਦ ਬਖਤਾਰ ਸਿੰਘ | |
| | | | (8) ਸ਼ੇਰੂ ਵਲਦ ਸਾਵਨ | |
| | | | (9) ਕਿਹਰ ਸਿੰਘ ਵਲਦ ਸਾਵਨ | |
| 3. | ਪਰਟਲਿਆਂ | 3 ਏਕੜ | (1) ਨਰਾ, ਰੇਲੂ ਪੁਤਰਾਨ ਮੰਗਾ | |
| | | | (2) ਰਸਾਲਾ ਰਾਮ, ਤਰਸੇਮ ਸਿੰਘ | |
| | | | (3) ਗੋਵਿੰਦਾ ਵਲਦ ਕਾਕੂ | |

| 1 | 2 | 3 | 4 | 5 |
|---|---|---|---|---|
| 4. | ਜਗਪਾਲ | 74 ਏਕੜ | (1) ਲਛਮਣ ਵਲਦ ਸ਼ੇਰੂ<br>(2) ਪਰਤਾਪ ਵਲਦ ਖਾਲਾ<br>(3) ਸੁਖਰਾਮ ਵਲਦ ਫਤੂ<br>(4) ਨਾਨਕ ਪੁਤਰ ਘਨਈਆ<br>(5) ਜਗਦੇਵ ਸਿੰਘ<br>(6) ਬਲੀ, ਦੇਵ, ਕ੍ਰਿਪਾ<br>(7) ਸੰਤੂ, ਭਗਤੂ<br>(8) ਦਿਵਾਨ ਸਿੰਘ ਵਲਦ ਖੇਤ ਰਾਮ<br>(9) ਨੇਤ ਰਾਮ, ਬੰਤਾ ਰਾਮ<br>(10) ਸੇਓ—ਦਲੇਲਾ<br>(11) ਨਰਾਤਾ ਵਲਦ ਨਿਹਾਲਾ<br>(12) ਤਰਸੇਓ ਦੇਵੀ<br>(13) ਨਰੰਜਨ ਧੰਨ<br>(14) ਰਘਬੀਰ ਸਿੰਘ<br>(15) ਬਾਬੂ, ਜੇ. ਪੀ.<br>(16) ਰਣਜੀਤ ਸਿੰਘ, ਮਲਕੀਅਤ ਸਿੰਘ ਵਗੈਰਾ | |
| 5. | ਘੁੰਗਰੂ | 45 ਏਕੜ | (1) ਹਰਨਾਮ-ਸੋਹਨ ਸਿੰਘ ਪੁਤਰਾਨ ਖੁਸ਼ੀ ਰਾਮ<br>(2) ਦੁਰਗਾ ਦਾਸ ਵਲਦ ਜਗਦੀਸ਼ ਰਾਮ<br>(3) ਅਤਰ ਸਿੰਘ ਵਲਦ ਸੁੰਦਰ<br>(4) ਰਤਨ ਸਿੰਘ ਵਲਦ ਕਰਨ ਸਿੰਘ<br>(5) ਦਾਸ ਰਾਮ ਵਲਦ ਸੰਤੂ<br>(6) ਖੁਸ਼ੀ ਰਾਮ<br>(7) ਦਲੀਪ ਸਿੰਘ ਵਲਦ ਕੌੜਾ | |

| 1 | 2 | 3 | 4 | 5 |
|---|---|---|---|---|
| 6. | ਦਾਤਾਰ ਪੁਰ | 270 ਏਕੜ | (1) ਬਾਬੂ ਰਾਮ ਵਾ ਲਾਲ ਚੰਦ ਪੁਤਰਾਨ ਗੁਜਰ<br>(2) ਸਤਿਆ ਦੇਵੀ ਵਲਦ ਮੁਨਸ਼ੀ ਰਾਮ<br>(3) ਚੂੜੂ ਵਲਦ ਰੇਲੂ<br>(4) ਦਾਨੀ ਰਸਾ ਪੁਤਰਾਨ ਹੀਰਾ<br>(5) ਜਗਤ ਸਿੰਘ ਵਲਦ ਗੁਰਦਿੱਤ ਸਿੰਘ<br>(6) ਦੁਰਗਾ ਵਲਦ ਵਜੀਰਾ<br>(7) ਜਸਵੰਤ ਸਿੰਘ-ਰਘੁ ਨਾਥ ਪੁਤਰਾਨ ਨਿਹਾਲ ਸਿੰਘ<br>(8) ਚੈਂਜੂ, ਧਰਮੂ ਪੁਤਰਾਨ ਸੁਚਿੰਤਾ<br>(9) ਖੁਸ਼ੀਆ ਵਲਦ ਮੱਲ<br>(10) ਰਿਸਾਲ ਸਿੰਘ ਵਲਦ ਗੱਜਨ<br>(11) ਸੰਤੂ–ਚੂੜੂ ਪੁਤਰਾਨ ਭੋਲੂ<br>(12) ਅਮੀ ਚੰਦ-ਬਲਦੇਵ ਸਿੰਘ ਪੁਤਰਾਨ ਜੈ ਕਰਨ<br>(13) ਅਮਰ ਸਿੰਘ ਵਲਦ ਅਰਜੂ<br>(14) ਜਾਤ ਵਲਦ ਪੂਰਨ<br>(15) ਅਡਰੂ ਵਲਦ ਗੋਹੋਂਦਾ<br>(16) ਬਿਰਜੂ ਵਲਦ ਨੂਰੂ<br>(17) ਬੈਰਾਗੀ-ਚਮੇਲ ਪੁਤਰਾਨ ਰੂੜਾ<br>(18) ਬਿਸ਼ਨ ਦੇਵ<br>(19) ਮੇਹਰ ਚੰਦ ਵਲਦ ਪਰਤਾਪ<br>(20) ਰਖੀਆ, ਰੂਲੀਆ ਸਾਕਨਾਨ ਰਾਏਕੋਟ | |

| 1 | 2 | 3 | 4 | 5 |
|---|---|---|---|---|
| 7, | ਦਪੁਰ | 105 ਏਕੜ | (1) ਹਰਬੰਸ–ਧਿਆਨ ਸਿੰਘ ਵਗੈਰਾ | |
| | | | (2) ਰਖਾ, ਰੁਲੀਆ | |
| | | | (3) ਫ਼ਗਣ ਵਲਦ ਉਤਮਸਿੰਘ | |
| | | | (4) ਖੋਨਾ–ਜਗਨ–ਮੰਗਤੂ | |
| | | | (5) ਵਚਿਤਰ ਸਿੰਘ, ਹਰਸਾ ਸਿੰਘ | |
| | | | (6) ਤਾਰਾ ਸਿੰਘ | |
| | | | (7) ਤਾਲ ਸਿੰਘ, ਬਿਲੂ ਰਾਮ ਮਸਮਾ ਹੁਕਮੀ | |
| 8. | ਰਾਏ ਪੁਰ | 3 ਏਕੜ | (1) ਦਿਆ ਸਿੰਘ | |
| | | | (2) ਤੁਲਸੀ | |
| | | | (3) ਵਚਿਤਰ | |
| | | | (4) ਹਰਨਾਮ | |
| 9. | ਪਸੀ ਕਰੋੜਾ | 9 ਏਕੜ | (1) ਬੰਤੋ ਦੇਵੀ, ਰਤਨੋ ਦੇਵੀ, ਬੇਵਾ ਨਥੂ ਰਾਮ | |
| | | | (2) ਰਤਨ ਸਿੰਘ | |
| 10. | ਬਡਾਲਾ | 29 ਏਕੜ | (1) ਤੁਲਾ ਰਾਮ ਵਲਦ ਨੱਥੂ | |
| | | | (2) ਪ੍ਰੇਮ ਸਿੰਘ ਵਲਦ ਜ ਕਿਸ਼ਨ | |
| | | | (3) ਦੌਲਤ ਰਾਮ-ਆਗਿਆ ਰਾਮ | |
| | | | (4) ਮੁਨਸ਼ੀ ਰਾਮ ਵਲਦ ਕੌਰੂ | |
| | | | (5) ਧੌਨੀ ਰਾਮ ਵਲਦ ਫਤਿਹ ਸਿੰਘ | |
| | | | (6) ਰਘਬੀਰ ਸਿੰਘ ਵਲਦ ਅਮਰੂ | |

| 1 | 2 | 3 | 4 | 5 |
|---|---|---|---|---|
| 11. | ਨਾਰਨੌਲ | 9 ਏਕੜ | (1) ਸੁਖਦੇਵ ਸਿੰਘ-ਹਰੀ ਸਿੰਘ ਪੁਤਰਾਨ ਕਿਰਪਾ ਰਾਮ | |
| | | | (2) ਹੰਸ ਰਾਜ-ਫੇਰੂ | |
| | | | (3) ਕਿਸ਼ਨ ਚੰਦ ਵਲਦ ਇੰਦਰ ਸਿੰਘ | |
| | | | (4) ਘਸੀਟੂ, ਬਿਲੂ ਪੁਤਰਾਨ ਵਜੀਰਾ | |
| | | | (5) ਨਥੂ ਵਲਦ ਰਾਜ | |
| | | | (6) ਨਾਨਕ ਚੰਦ–ਕਰਮ ਚੰਦ | |
| 12. | ਬਹਿ ਜੋਗਨ | 33 ਏਕੜ | (1) ਰੇਲੂ ਵਲਦ ਬਹਾਦਰ | |
| | | | (2) ਭਾਊ ਰਾਮ, ਮੋਟੂ ਰਾਮ | |
| | | | (3) ਹਰਨਾਮ ਸਿੰਘ ਵਲਦ ਜੈ ਰਾਮ | |
| | | | (4) ਚਤਰੂ ਵਾ ਮੁਨਸ਼ੀ ਰਾਮ ਪੁਤਰਾਨ ਗੁਜਰ | |
| | | | (5) ਘੁੰਗਰ ਵਲਦ ਗੋਪੀ | |
| | | | (6) ਗੰਗੂ ਵਲਦ ਕਿਰਪਾ | |
| | | | (7) ਹਰਨਾਮ ਸਿੰਘ, ਹਰਬੰਸ ਸਿੰਘ | |
| | | | (8) ਬਖਸ਼ੀਸ਼ ਸਿੰਘ | |
| | | | (9) ਹੀਰਾ ਵਲਦ ਨਿਹਾਲ | |
| 13. | ਨਮੋਲੀ | 19 ਏਕੜ | (1) ਭੋਲਾ ਸਿੰਘ ਪੁਤਰ ਰਸਾਲਾ ਸਿੰਘ | |
| | | | (2) ਮਲਕੀਅਤ ਸਿੰਘ ਵਲਦ ਵਲੀ ਰਾਮ | |
| | | | (3) ਰਾਮ ਦਾਸ ਵਲਦ ਕਰਮ ਦਾਸ | |
| | | | (4) ਬੈਰਾਗੀ ਵਲਦ ਸਾਧੂ | |
| | | | (5) ਰੁਲੀਆ ਰਾਮ ਭੱਜੂ | |

| 1 | 2 | 3 | 4 | 5 |
|---|---|---|---|---|
| | | | (6) ਖਿਆਲ ਸਿੰਘ ਵਲਦ ਦਲੀਪ ਸਿੰਘ | |
| | | | (7) ਨਥਾ ਸਿੰਘ ਵਲਦ ਸੰਤ ਰਾਮ | |
| | | | (8) ਮਿਲਖੀ ਰਾਮ | |
| | | | (9) ਹੰਸ ਰਾਜ ਵਲਦ ਦਲੀਪ ਸਿੰਘ | |
| | | | (10) ਦੁਰਗਾ ਦਾਸ ਵਲਦ ਸੁਦਾਮਾ | |
| 14. | ਭਟੋਲੀ | 58 ਏਕੜ | (1) ਰਾਮੂ ਵਲਦ ਤੁਲਸੀ | |
| | | | (2) ਫਕੀਰਿਆ ਵਲਦ ਕਾਕੂ | |
| | | | (3) ਸ੍ਰੀ ਰਾਮ | |
| | | | (4) ਢੇਰੂ ਰਾਮ | |
| | | | (5) ਭਗਵਾਨ ਦਾਸ | |
| 15. | ਫਤਿਹਪੁਰ | 39 ਏਕੜ | (1) ਵਰਿਆਮ ਸਿੰਘ, ਸੁੰਦਰ ਸਿੰਘ ਪੁਤਰਾਨ ਚਮੇਲ ਸਿੰਘ | |
| 16. | ਜੌਲੀ | 3 ਏਕੜ | (1) ਬੀਰ ਸਿੰਘ ਵਲਦ ਪ੍ਰੀਤੂ | |
| 17. | ਆਦਮਪੁਰ ਸਵੀਆਂ | 4 ਏਕੜ | (1) ਲਰ ਸਿੰਘ-ਚਘੂ ਦੇਵੀ | |
| 18. | ਬਹਿ ਚੂਹੜ | 92 ਏਕੜ | (1) ਫਕੀਰ—ਸਰਨ ਦਾਸ | |
| | | | (2) ਸੋਹਨ ਸਿੰਘ | |
| | | | (3) ਅਮਰ ਸਿੰਘ | |
| | | | (4) ਮੁਨਸ਼ੀ ਵਲਦ ਭਾਗਾ | |
| | | | (5) ਅਛਰੂ | |
| | | | (6) ਰਸਾਲਾ | |
| | | | (7) ਰਾਮ ਸਿੰਘ | |
| | | | (8) ਚਮੇਲ ਸਿੰਘ, ਹਰੀ ਸਿੰਘ | |
| | | | (9) ਜੇਬੀ-ਕ੍ਰਿਪਾ, ਸ੍ਰੀ ਰਾਮ | |
| | | | (10) ਭਗਤਾ-ਰਲਾ-ਰਾਮ- ਗੰਗੂ ਵਲਦ ਖਜ਼ਾਨ ਸਿੰਘ | |

| 1 | 2 | 3 | 4 | 5 |
|---|---|---|---|---|
| | | | (11) ਮੁਨਸ਼ੀ ਵਲਦ ਗੋਕਲ<br>(12) ਭੋਲਾ ਵਲਦ ਰੁਲਦੂ<br>(13) ਵਲੀ ਰਾਮ<br>(14) ਹਰੀ ਚੰਦ, ਮੰਗਤੂ, ਹੁਰ ਦਾਸ ਪਿਸ਼ਰਾਨ ਸੋਂਹਾ | |
| 19. | ਬਹਿ ਅੱਤਾ | 47 ਏਕੜ | (1) ਧਰਮ ਸਿੰਘ, ਦਰ ਸਿੰਘ, ਮੁਨਸ਼ੀ ਰਾਮ, ਹਰੀ ਰਾਮ, ਸੰਤਾ ਰਾਮ, ਖਿਆਲ ਸਿੰਘ, ਸਾਧ ਸਿੰਘ, ਨਿਕਾ, ਬਿਸ਼ੰਬਰ ਦਾਸ, ਵਜ਼ੀਰ ਰਾਮ ਵਲਦ ਦਿਆ ਰਾਮ, ਮੁਨਸ਼ੀ ਰਾਮ ਵਲਦ ਰਾਮ, ਜੈ ਗੋਪਾਲ ਬਿਹਾਰੀ, ਕਦਾਰ ਨਾਥ, ਰਾਮ ਚੰਦ, ਧਰਮ ਸਿੰਘ, ਅਮਰ ਸਿੰਘ, ਵਜੀਰ ਸਿੰਘ ਵਲਦ ਵਰਿਆਮ ਸਿੰਘ | |
| 20. | ਬਹਿ ਨੰਗਲ | 103 ਏਕੜ | (1) ਗੁਰਮੇਜ ਸਿੰਘ ਵਲਦ ਸ਼ੇਰ ਸਿੰਘ<br>(2) ਬਲਦੇਵ ਸਿੰਘ, ਰਘੂਨਾਥ ਸਿੰਘ, ਕਿਸ਼ਨ ਦੇਵ ਪਿਸਰਾਨ ਵਜ਼ੀਰਾ<br>(3) ਰਾਮ ਸਿੰਘ, ਧਰਮ ਸਿੰਘ, ਪਰੀਤਮ ਸਿੰਘ<br>(4) ਬਾਬੂ ਰਾਮ, ਰਾਮ ਲਾਲ, ਰੂਪ ਲਾਲ ਪੁਤਰਾਨ ਭਗਤ ਰਾਮ<br>(5) ਹਰੀ ਰਾਮ, ਨਰੈਣ ਦਾਸ, ਸਿਓ ਰਾਮ ਪਿਸਰਾਨ ਸੁੰਦਰ ਦਾਸ<br>(6) ਰਘੂ ਨਾਥ ਵਲਦ ਵਜ਼ੀਰੂ-ਫੇਰੂ ਵਲਦ ਰਬਾ ਸਿੰਘ | |

[ਰਾਜ ਮੰਤਰੀ, ਵਿਕਾਸ]

| 1 | 2 | 3 | 4 | 5 |
|---|---|---|---|---|
| | ਬਨਿ ਨੰਗਲ —ਖਤਮ | | (7) ਕਿਰਪਾ ਰਾਮ, ਬੇਲੀ ਰਾਮ ਪੁਤਰਾਨ ਬਹਾਦਰ | |
| | | | (8) ਘਨੀਈਆ ਵਲਦ ਮੇਲਾ | |
| | | | (9) ਮਨਸਾ ਰਾਮ ਵਲਦ ਦਿਆ ਰਾਮ | |
| | | | (10) ਹਰੀ ਦਾਸ, ਨਰੈਣ ਦਾਸ ਪੁਤਰਾਨ ਸੁੰਦਰ ਸਿੰਘ | |
| | | | (11) ਬਾਬੂ ਰਾਮ ਵਲਦ ਭਗਤ ਰਾਮ | |
| 21. | ਬਹਿ ਦਰਿਆ | 3 ਏਕੜ | (1) ਕਸ਼ਮੀਰ ਸਿੰਘ, ਸੁਖਰਾਮ ਸਿੰਘ, ਜਗਦੀਸ਼ ਪਿਸਰਾਨ ਕੇਹਰ ਸਿੰਘ | |
| | | | (2) ਜਮਨਾ ਦਾਸ ਵਲਦ ਫੌਲ | |
| 22. | ਬੇੜਿੰਗ | 68 ਏਕੜ | (1) ਜੀਤੂ, ਚੇਤੂ, ਫਹਿਤ ਵਗੈਰਾ | |
| | | | (2) ਹੰਸ ਰਾਜ ਵਲਦ ਰਾਮ ਚਰਨ | |
| | | | (3) ਸ਼੍ਰੀਮਤੀ ਮੋਲੀ ਪੁਤਰੀ ਰਾਮ ਸਿੰਘ | |
| | | | (4) ਸ਼ਿੰਗਾਰਾ, ਅਮੀ ਚੰਦ ਪੁਤਰਾਨ ਉਦਮ ਸਿੰਘ | |
| | | | (5) ਬਾਬੂ ਰਾਮ ਵਲਦ ਸੀਤਾ ਰਾਮ | |
| 23. | ਚਮੂਹੀ | 31 ਏਕੜ | (1) ਕਰਮ ਚੰਦ | |
| | | | (2) ਮੁਨਸ਼ੀ, ਫਮਣ ਪਿਸਰਾਨ ਅੱਛਰ | |
| | | | (3) ਬੰਤਾ ਵਲਦ ਸੰਤੂ | |
| | | | (4) ਡਾ. ਪ੍ਰੇਮ | |
| | | | (5) ਬੰਸੀ ਲਾਲ, ਰਤਨ ਚੰਦ | |
| | | | (6) ਰਾਮ ਲਾਲ ਵਲਦ ਢਾਰਾ | |

| 1 | 2 | 3 | 4 | 5 |
|---|---|---|---|---|
| 24. | ਸੁਖਚੈਨਪੁਰ | 83 ਏਕੜ | (1) ਗੁਰਚਰਨ, ਵਿਧੀ ਚੰਦ, ਸ੍ਰੀ ਰਾਮ, ਕਰਤਾਰਾ, ਮੁਨਸ਼ੀ. ਮੰਗਤ ਰਾਮ, ਆਗਿਆ ਰਾਮ, ਬਾਬੂ ਰਾਮ, ਭਗਤੂ ਮਖਣ ਪੁਤਰਾਨ ਜੀਵਨ ਕਾਸੀ, ਦਲੀਪੂ ਪਿਸਰਾਨ ਅਰਜਨ | |
| 25, | ਚਤਰਪੁਰ | 82 ਏਕੜ | (1) ਦਿਆ ਰਾਮ ਵਲਦ ਚੂੰਨੀ ਰਾਮ | |
| 26. | ਚਰੇੜਾ | 146 ਏਕੜ | | ਇਸ ਦਾ ਕੇਸ ਐਸ. ਡੀ. ਐਮ. ਦਸੂਹਾ ਵਿਚ ਚਲ ਰਿਹਾ ਹੈ। |
| 27. | ਭੁਵਨੋਰ | 35 ਏਕੜ | (1) ਬੀਰ ਸਿੰਘ, ਪਰਸ ਰਾਮ, ਪਿਸਰਾਨ ਸਿਉ ਚੰਦ<br>(2) ਮੁਨਸ਼ੀ ਰਾਮ ਵਲਦ ਖਿਉ<br>(3) ਦਵਿੰਦਰ ਸਿੰਘ ਵਲਦ ਕਾਹਲਾ<br>(4) ਖੁਸ਼ੀ ਰਾਮ ਵਲਦ ਮੰਗਾ<br>(5) ਸੋਹਨੂ, ਮਿਲਖੀ ਪੁਤਰਾਨ ਛਿੱਬਾ<br>(6) ਮਨਸਾ ਵਲਦ ਤੋਂਡੀ<br>(7) ਲਾਲੂ, ਪਿਆਰ, ਨੰਦੂ ਪੁਤਰਾਨ ਬਿਰਜੂ<br>(8) ਨਰਪਤ ਵਲਦ ਦਰਸ਼ਨ<br>(9) ਰਾਮ ਦਿਤਾ ਵਲਦ ਰਾਜਾ<br>(10) ਰੀੜੂ ਵਲਦ ਮਹਾਂ ਦਿਤਾ | |

| 1 | 2 | 3 | 4 | 5 |
|---|---|---|---|---|
| 28. | ਬਟੋਲੀ | 41 ਏਕੜ | (1) ਨੰਦੂ | |
| | | | (2) ਰੁਲੀਆ | |
| | | | (3) ਮੁਨਸ਼ੀ-ਰੂਪ ਚੰਦ | |
| | | | (4) ਅਮੀਂ ਚੰਦ | |
| | | | (5) ਮਿਲਖੀ ਵਗੈਰਾ | |
| | | | (6) ਕਾਲੂ ਵਲਦ ਸਰਦਾ | |
| | | | (7) ਜਗਤ ਰਾਮ, ਜੈ ਕਰਨ | |
| | | | (8) ਬਾਬੂ ਰਾਮ | |
| 29. | ਨੰਗਲ ਖਨੌੜਾ | 23 ਏਕੜ | (1) ਰਹਿਮੂ, ਰਨ ਸਿੰਘ ਵਗੈਰਾ | |
| 30. | ਡੂੰਗ | 43 ਏਕੜ | (1) ਨਾਨਕ ਚੰਦ, ਜਗਨ ਨਾਥ | |
| | | | (2) ਗੁਰਦਾਸ ਰਾਮ, ਰਾਮ ਚਰਨ ਦਾਸ | |
| | | | (3) ਭਗਤ ਰਾਮ ਵਗੈਰਾ | |
| | | | (4) ਰੋਲੂ, ਵਲਦ ਗਜਨ | |
| | | | (5) ਆਗਿਆ ਰਾਮ ਉਦੋ ਰਾਮ | |
| 31. | ਸਿਕਰੀ | 47 ਏਕੜ | (1) ਮੁਨਸ਼ੀ ਰਾਮ, ਸੰਤ ਰਾਮ ਵਗੈਰਾ | |
| 32. | ਬਹਿ ਰੰਗਾ | 67 ਏਕੜ | (1) ਕਰਿਸ਼ਨ ਦੱਤ, ਦੀਨਾ ਨਾਥ ਵਗੈਰਾ | |
| | | | (2) ਗੁਰਚਰਨ, ਮੰਗਤੂ | |
| | | | (3) ਉਤਮ ਚੰਦ, ਮਿਲਖੀ ਰਾਮ, ਰੁਲੀਆ ਰਾਮ | |
| | | | (4) ਬਿਸ਼ਨ ਦਾਸ, ਅਮਰ ਨਾਥ ਵਗੈਰਾ | |
| | | | (5) ਲੇਖੂ ਸਿੰਘ ਵਲਦ ਸੁਚੇਤਾ | |

| 1 | 2 | 3 | 4 | 5 |
|---|---|---|---|---|
| | | | (6) ਮੱਖਣ ਵਲਦ ਸੁੰਦਰ | |
| | | | (7) ਮੋਤੀ ਰਾਮ ਵਲਦ ਪ੍ਰੇਮ ਦਾਸ | |
| | | | (8) ਰੁਲੀਆ ਸਿੰਘ ਵਲਦ ਰਾਮ ਸਰਨ | |
| | | | (9) ਪ੍ਰੇਮ ਦਾਸ, ਕੇਸਰ ਸਿੰਘ, ਦਲੀਪ ਸਿੰਘ, ਸੋਹਨ ਸਿੰਘ, ਪਿਸਰਾਨ ਗੁਰਦੇਵ ਸਿੰਘ | |
| | | | (10) ਸੀਤਾ ਰਾਮ, ਹਰੀ ਰਾਮ ਪਿਸਰਾਨ ਮੋਧੀ | |
| | | | (11) ਜਸਵੰਤ ਸਿੰਘ, ਰੱਖਾ ਰਾਮ, ਵਕੀਲ ਸਿੰਘ ਪਿਸਰਾਨ ਦਸੌਂਧੀ ਰਾਮ | |
| | | | (12) ਕੇਹਰ ਸਿੰਘ, ਆਗਿਆ ਰਾਮ ਪਿਸਰਾਨ ਸੁਚੇਤਾ | |
| | | | (13) ਲੇਖੂ ਵਲਦ ਗਿੰਦਰ | |
| | | | (14) ਭੀਖਾ, ਸੁਖਰਾਮ | |
| 33. | ਬਹਿ ਲਖਣ | 34 ਏਕੜ | (1) ਅਮਰ ਨਾਥ, ਖੁਸ਼ਹਾਲ ਸਿੰਘ, ਦਲੇਲ ਸਿੰਘ | |
| | | | (2) ਫਮਣ ਵਲਦ ਗੁੜਕਾ | |
| | | | (3) ਲਛਮਣ ਵਲਦ ਫਕੀਰਾ | |
| | | | (4) ਰਸਾਲੂ ਵਲਦ ਲੱਛੂ | |
| | | | (5) ਸੋਮਾ ਵਲਦ ਮੋਤੀ | |
| | | | (6) ਭਗਵਾਨ ਸਿੰਘ ਪੁਤਰਾਨ ਰਲਾ | |
| | | | (7) ਸਾਧੂ ਵਲਦ ਗੁਰਭਾਗ | |
| | | | (8) ਹਰੀ, ਮਖਰੂ ਪਿਸਰਾਨ ਸੰਤੋਖ | |
| | | | (9) ਗੁਰਚਰਨ ਵਲਦ ਭਾਮਾ | |
| | | | (10) ਸੰਤੂ ਵਲਦ ਹੁਕਮਾਂ | |
| | | | (11) ਬਘੇਲ ਸਿੰਘ, ਸ਼ਮਸ਼ੇਰ ਸਿੰਘ ਪਿਸਰਾਨ ਰਚਨਾ | |
| | | | (12) ਦਿਆਲ ਸਿੰਘ, ਦਸੌਂਦੀ ਪਿਸਰਾਨ ਜਿਤੂ | |

[ਰਾਜ ਮੰਤਰੀ, ਵਿਕਾਸ]

| 1 | 2 | 3 | 4 | 5 |
|---|---|---|---|---|
| | | | (13) ਧਰਮ ਸਿੰਘ, ਬਚਿਤਰ, ਸੰਤਾ ਸਿੰਘ | |
| | | | (14) ਹਰੀ ਰਾਮ, ਪ੍ਰਭ ਦਿਆਲ | |
| | | | (15) ਬਾਬੂ ਰਾਮ, ਹਰੀ ਰਾਮ, ਕਰਮ ਚੰਦ, ਅਮੀ ਚੰਦ, ਹਰਬੰਸ ਲਾਲ | |
| 34. | ਹੀਰ ਬਹਿ | 284 ਏਕੜ | (1) ਮੰਗੂ | |
| | | | (2) ਗਿਆਨ | |
| | | | (3) ਲਭੂ | |
| | | | (4) ਹਰਿਆ, ਬੀਹੂ | |
| | | | (5) ਮਖਣ, ਮਹਿੰਦਰ, ਖ਼ਜ਼ਾਨਾ ਦਿਉਤਾ-ਪ, ਭਗਵਾਨ ਦਾਸ, ਗਿਆਨ ਚੰਦ | |
| | | | (6) ਅਛੱਰੂ ਵਲਦ ਬੜਾ | |
| | | | (7) ਅਮਰ ਸਿੰਘ, ਹਰੀ ਕਿਸ਼ਨ, ਕਰਤਾਰ ਸਿੰਘ, ਪਿਸਰਾਨ ਨਥੂ | |
| | | | (8) ਬਿਰਜੂ, ਭਜੂ, ਚਰੰਜੀ ਪੁਤਰਾਨ ਦੋਕੀ | |
| | | | (9) ਨਥੂ ਰਾਮ, ਅਮਰ ਸਿੰਘ, ਗਿਆ ਰਾਮ ਪੁਤਰਾਨ ਬਾਬੂ | |
| | | | (10) ਰੁਲੀਆ ਵਲਦ ਭਾਮਾ | |
| | | | (11) ਬੀਜੂ ਵਲਦ ਸ਼ੰਕਰ | |
| | | | (12) ਕਾਕੂ ਰਾਮ, ਚੀਨੀਂ ਰਾਮ, ਕਮਾ ਰਾਮ, ਗਜੂ ਰਾਮ, ਸਾਬਕਾ ਸਰਪੰਚ | |
| 35. | ਭੰਬੋਤਾੜ | 72 ਏਕੜ | (1) ਹਰੀ ਸਿੰਘ ਵਲਦ ਮੰਗੂ | |
| | | | (2) ਸਾਧੂ ਵਲਦ ਗੰਡੂ | |

| 1 | 2 | 3 | 4 | 5 |
|---|---|---|---|---|
| | ਭੰਬੋਤਾੜ—ਖਤਮ | | (3) ਸਾਧੂ ਵਲਦ ਮੰਗੂ<br>(4) ਬਿਆਸ ਰਾਮ, ਵਲਦ ਰਾਮ ਦਾਸ<br>(5) ਬਲਵੰਤ ਸਿੰਘ ਵਲਦ ਰਤਨ ਸਿੰਘ<br>(6) ਪਰਸ਼ੋਤਮ ਵਲਦ ਗੁਰਚਿਤਾ<br>(7) ਖੁਸ਼ੀਆ ਵਲਦ ਭਮਨ<br>(8) ਰਾਮ ਸਿੰਘ, ਦਲੀਪ ਸਿੰਘ, ਰੇਲੂ ਵਲਦ ਖੁਸ਼ੀਆ<br>(9) ਹੁਕਮ ਚੰਦ ਸਰਪੰਚ | |
| 36. | ਬਾੜੀ | 284 ਏਕੜ | | ਇਸ ਪਿੰਡ ਦੀ ਜ਼ਮੀਨ ਦਾ ਇੰਤਕਾਲ ਪੰਚਾ-ਇਤ ਦੇ ਨਾਂ ਅਜੇ ਨਹੀਂ ਹੋਇਆ । |
| 37. | ਅਮਰੋਹ | 38 ਏਕੜ | ਨੌਧੂ, ਰੁਲਦਾ, ਹਰੀ ਵਲਦ ਕਾਨਾ, ਸੀਤਾ ਰਾਮ ਵਲਦ ਭਗਤੂ, ਹੁਕਮ ਸਿੰਘ, ਨੰਬਰਦਾਰ ਸ਼ਮਸ਼ੇਰ ਸਿੰਘ ਵਲਦ ਹਰੀ ਰਾਮ, ਕਿਰਪੂ, ਵਲਦ ਸ਼ਿਵਦਿਆਲ, ਛਿਮਨ ਗਲਾਬਾ ਵਲਦ ਜੀਬੂ | |
| 38. | ਭਟੇੜ | 24 ਏਕੜ | ਜਗਨਾਥ, ਧਨੀ ਰਾਮ, ਵਗੈਰਾ, ਬਾਬੂ ਰਾਮ, ਗੁਰਬਖਸ਼ ਰਾਏ, ਧਰਮੂ, ਕੇਰੂ, ਵਲੀ ਰਾਮ, ਮਨਸਾ ਪਿਸਰਾਨ ਮਾਦੋ ਰਾਮ, ਰਾਮ ਚੰਦ, ਜਗਨ, ਸੋਹਨ, ਸ਼ੀਆ, ਬਾਲਕ ਰਾਮ, ਕਸ਼ਮੀਰ ਚੰਦ ਜਗਦੀਸ਼ ਰਾਮ, ਹਰੀ ਰਾਮ ਵਗੈਰਾ | |

[ਰਾਜ ਮੰਤਰੀ, ਵਿਕਾਸ]

| 1 | 2 | 3 | 4 | 5 |
|---|---|---|---|---|
| 39. | ਟੋਲੂ | 102 ਏਕੜ | ਘੀਰੂ ਵਲਦ ਮੋਰੂ, ਜਗਦੀਸ਼ ਮਨੀ ਰਾਮ ਪਿਸਰਾਨ ਚੂਨੀ, ਰਾਮ ਕਰਨ, ਨਿਕਾ, ਪਿਸਰਾਨ ਮੱਖਣ, ਦੌਲਾ ਵਲਦ ਅਤਰਾ ਬੇਲੀ ਰਾਮ, ਸੀਤਾ ਰਾਮ ਦਿਉ ਦਿਤ ਰਾਮ ਪਿਸਰਾਨ ਪਰਕਾਸ਼, ਪ੍ਰਭੂ ਵਲਦ ਗੋਪਾਲਾਂ ਨੰਦੂ ਵਲਦ ਪਰਾਗਾ, ਸੰਭੂ, ਰੂਪ ਰਲਾ, ਵੀਰ ਸਿੰਘ, ਸੰਤ ਰਾਮ, ਰਾਮ ਰਤਨ, ਬਾਲਕ ਰਾਮ, ਗਜਨ ਪਿਸ਼ਰਾਨ ਦਰਸ਼ਨ | |
| 40. | ਡੁਗਰਾਲ | 82 ਏਕੜ | ਬਾਬੂ, ਰੁਲੀਆ, ਪਿਸਰਾਨ ਬੀਖਾ, ਕ੍ਰਿਸ਼ਨ ਵਲਦ ਹਰੀ ਸਿੰਘ, ਜਗਨ ਭਗਤਾ, ਪਿਸਰਾਨ ਸੰਤੂ, ਦਲੀਪ, ਖੁਸ਼ੀਆ ਪਿਸਰਾਨ ਹੀਰਾ, ਧੰਨੂ ਵਲਦ ਭਮਨ, ਰਨ ਸਿੰਘ ਵਲਦ ਹੁਕਮਾ, ਰਾਮਾ ਵਲਦ ਹੁਕਮਾ ਸੇਰੂ, ਪੁਨੂੰ ਪਿਸਰਾਨ ਇੰਦਰ, ਕਾਂਸ਼ੀ ਵਲਦ ਗੋਬਿੰਦ ਮੁਨਸ਼ੀ ਵਲਦ ਰੋਲੂ, ਵਰਿਆਮ ਸਿੰਘ, ਅਜੀਤ ਸਿੰਘ ਪਿਸਰਾਨ ਉਧਮ ਸਿੰਘ | |
| 41. | ਹਜਵਾਲ | 300 ਏਕੜ | | ਨਜਾਇਜ਼ ਕਬਜਿਆਂ ਦੇ 25 ਕੇਸ ਅਦਾਲਤ ਵਿਚ ਭੇਜਣ ਲਈ ਤਿਆਰ ਕੀਤੇ ਜਾ ਰਹੇ ਹਨ ਜੋ ਇਕ ਮਹੀਨੇ ਵਿਚ ਦਾਇਰ ਕਰ ਦਿੱਤੇ ਜਾਣਗੇ। |

| 1 | 2 | 3 | 4 | 5 |
|---|---|---|---|---|
| 42. | ਲੱਬਰ | 463 ਏਕੜ | | ਇਸ ਸਾਰੇ ਰਕਬੇ ਬਾਰੇ ਮਾਲਕਾਂ ਨੇ ਗਰਾਮ ਪੰਚਾ-ਇਤ ਦੇ ਵਿਰੁੱਧ ਦਾਵਾ ਕੀਤਾ ਸੀ ਇਸ ਦਾ ਫ਼ੈਸਲਾ ਗਰਾਮ ਪੰਚਾਇਤ ਦੇ ਹੱਕ ਵਿਚ ਹੋ ਚੁਕਾ ਹੈ ਇਸ ਲਈ ਇਥੇ ਨਜਾਇਜ਼ ਕਾਬਜ਼ਾਂ ਦੇ ਨਾਂ ਲਿਖਣ ਦੀ ਜਰੂਰਤ ਨਹੀਂ ਹੈ । |
| 43. | ਬਹਿ ਭੋਲੂ | 164 ਏਕੜ | ਉਧੋ, ਖੁਸ਼ੀਆ ਪਿਸਰਾਨ ਸੌਨੂ, ਮਖਣ ਵਲਦ ਮੰਗਾ, ਰਾਮ ਚੰਦ ਵਲਦ ਭਮਣ, ਭੋਲੂ ਵਲਦ ਮੇਲਾ, ਧੰਨਾ ਵਲਦ ਰਾਮ ਦਾਸ, ਜੈ ਕਿਸ਼ਨ, ਬਾਲ ਦਿੱਤਾ, ਦੁਰਗੀ ਹਰਭੂ ਦੀਨਾ ਨਾਥ ਵਲਦ ਮੰਗਾ, ਅਮਰ ਨਾਥ ਬਨੂੰ ਵਲਦ ਵਿਸ਼ਨ, ਕਰਤਾਰ ਸਿੰਘ ਵਲਦ ਸੱਤੂ, ਰਾਮ, ਚੰਦ, ਰਸਾਲਾ, ਰਾਏ ਸਿੰਘ, ਰਘੂ ਨਾਥ ਪਿਸਰਾਨ ਜਗਨ, ਰਾਂਝਾ ਵਲਦ ਬੋਤਸੀ, ਉਨਕਾਰ ਸਿੰਘ ਵਲਦ ਮੁਨਸ਼ੀ ਰਾਮ, ਬਾਬੂ ਵਲਦ ਧਨੀ, ਹਰੀ ਸਿੰਘ, ਮੇਹਰ ਚੰਦ, ਦਰਸ਼ਨ ਮਲ | |

[ਰਾਜ ਮੰਤਰੀ, ਵਿਕਾਸ]

| 1 | 2 | 3 | 4 | 5 |
|---|---|---|---|---|
| 44. | ਨਬ੍ਹੂ ਵਾਲ | 59 ਏਕੜ | ਖੁਸ਼ੀ ਰਾਮ ਵਲਦ ਚਿੰਗਨ, ਰਿਸ਼ੀ ਰਾਮ, ਵਾਹਰੀ ਸਿੰਘ, ਦੀਨਾ ਨਾਥ ਪਿਸਰਾਨ, ਫਮਣ ਦੁਰਗਾ ਦਾਸ ਵਲਦ ਪਰਮਾ ਨੰਦ, ਰੋਰੀ ਵਲਦ ਮਾਕੂ, ਸ੍ਰੀ ਚਿੰਤੂ ਰਾਮ ਬਿਆਸ ਰਾਮ, ਭਗਤ ਰਾਮ, ਰੇਚਾ ਰਾਮ ਵਲਦ ਮਦਲੂ, ਸ੍ਰੀ ਮੇਖੂ ਵਗੈਰਾ, ਮਹਿੰਗਾ, ਕਾਸ਼ੀ, ਹੇਮਰਾਜ ਪਿਸਰਾਨ ਕ੍ਰਿਪਾ, ਬਗੜ ਕਰਤਾ ਰਾਮ ਪਿਸਰਾਨ, ਬਿਰੂ, ਨਨਾ ਵਲਦ ਸੋਹਨੂ । | |
| 45. | ਬਹਿ ਬਿਧੀਆਂ | 21 ਏਕੜ | ਠਾਕਰ ਵਲਦ ਘਨੀਈਆ, ਵਜ਼ੀਰੂ, ਰਹੀਮੂ, ਜੌਨੀ, ਮੰਗਤ ਰਾਮ, ਗਿਆਨ ਚੰਦ ਪਿਸਰਾਨ ਘਨੀਈਆ, ਰਾਏ ਸਿੰਘ ਵਲਦ ਧੰਨੂ, ਮੋਤੀ, ਮਾਨ ਸਿੰਘ ਪਿਸਰਾਨ ਸੁਜੇਤਾ ਪਿਆਰੂ ਵਲਦ ਖਤਨੇ ਰਾਮ ਚੰਦ ਵਲਦ ਗਬਿੰਦੂ । | |
| 46. | ਬਹਿ ਫਤੂ | 35 ਏਕੜ | ਬਾਬੂ ਰਾਮ, ਰਘਬੀਰ, ਕਾਸ਼ੀ, ਚੂਨੀ ਪਿਸਰਾਨ ਅਨੋਖਾ, ਹਰੀ ਚੰਦ, ਗਿਰਧਾਰੀ, ਘਨੋਲਾ, ਪਰਤਾਪੂ, ਮਨੂਰਾਮ ਵਲਦ ਗੋਬਿੰਦ, ਲਹਿਣਾ ਵਲਦ ਧਾਰਾ, ਸ਼ੇਰ ਸਿੰਘ ਵਲਦ ਨਿਹਾਲਾ, ਭਗਤਾ ਵਲਦ ਕਿਰਪਾ, ਅਮਰ ਸਿੰਘ ਵਲਦ ਲਭੂ, ਖੁਸ਼ਹਾਲ ਵਲਦ ਗੁਰਚਰਨ, ਬੰਤਾ ਵਲਦ ਬਤੀਆ, ਮਲਾ ਵਲਦ ਰੰਨੂ, ਫਕੀਰ ਕੌਰ । | |

| 1 | 2 | 3 | 4 | 5 |
|---|---|---|---|---|
| 47. | ਬਟਵਾਰਾ | 173 ਏਕੜ | ਮੋਤੀ, ਅਕੂ ਵਗੈਰਾ ਫਮਨ ਸਿਘ ਵਗੈਰਾ ਖਿਦਮਤ ਵਗੈਰਾ, ਧਰਮੂ, ਮਖਨ, ਚੂਨੀ ਲਾਲ ਵਗੈਰਾ, ਰੁਲੀਆ ਰਾਮ, ਬਾਬੂ ਇੰਦਰ ਵਗੈਰਾ, ਦਰਸ਼ਨ ਪ੍ਰੀਤਮ ਸਿੰਘ, ਜਗਨ ਸਿੰਘ, ਇਜਰੀ ਵਲਦ ਸ਼ੰਕਰ ਹਰਨਾਮ ਸਿੰਘ ਵਲਦ ਥੋਲਾ | |
| 48. | ਸਿਪਰੀਆਂ | 23 ਏਕੜ | ਸੰਤ ਰਾਮ, ਦੇਵੀ ਰਾਮ ਵਗੈਰਾ, ਕਰਤਾਰ ਸਿੰਘ ਵਗੈਰਾ, ਹਰੀਆ ਵਗੈਰਾ, ਫਮਨ, ਸਈਅਦ ਵਲਦ ਰਹਿਮਾਨ, ਖੁਸ਼ੀ ਰਾਮ, ਬਾਰਾਮ ਵਗੈਰਾ, ਮੱਖੀ ਦਾਸ, ਰਾਮ ਦਾਸ । | |

STARRED QUESTION NO. 3090

(Extension had been asked for in respect of starred question No. 3090.)

ਸੋਹਣ ਸਿੰਘ ਜਲਾਲਉਸਮਾਨ

ਅ.ਸ.ਪ. ਨੰ: 41-ਏ. ਕਿਊ.ਸਿ.ਬਿ.(7)-75/
ਰਾਜ ਮੰਤਰੀ,
ਜਨ ਸਿਹਤ ਵਿਭਾਗ, ਪੰਜਾਬ.
ਚੰਡੀਗੜ੍ਹ ।
ਮਿਤੀ 27 ਜਨਵਰੀ, 1975

ਪਿਆਰੇ

ਵਿਧਾਨ ਸਭਾ ਸਟਾਰਡ ਸਵਾਲ ਨੰ: 3090 ਜੋ ਕਿ ਮਿਤੀ 28 ਜਨਵਰੀ, 1975 ਲਈ ਸਵਾਲਾਂ ਦੀ ਸੂਚੀ ਵਿਚ ਸਰਦਾਰ ਗੁਰਬਚਨ ਸਿੰਘ (ਰੋਪੜ) ਐਮ.ਐਲ.ਏ. ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ । ਲੋੜੀਂਦੀ ਸੂਚਨਾ ਇਕੱਤਰ ਕੀਤੀ ਜਾ ਰਹੀ ਹੈ । ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕੀਤਾ ਜਾਵੇ ਅਤੇ ਇਸ ਨੂੰ 31 ਜਨਵਰੀ, 1975 ਤੋਂ ਪਿਛੋਂ ਦੀ ਕਿਸੇ ਮਿਤੀ ਲਈ ਸਵਾਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ ।

ਹਿਤੂ
ਸਹੀ/-
(ਸੋਹਣ ਸਿੰਘ ਜਲਾਲਉਸਮਾਨ)

ਡਾਕਟਰ ਕੇਵਲ ਕ੍ਰਿਸ਼ਨ,
ਸਪੀਕਰ, ਪੰਜਾਬ ਵਿਧਾਨ ਸਭਾ ।

1 ਅਪਰੈਲ, 1974 ਤੋਂ 31 ਦਸੰਬਰ, 1974 ਤੱਕ ਦੇ ਸਮੇਂ ਦੌਰਾਨ ਟਰੱਕਾਂ ਲਈ ਟਾਇਰਾਂ/ਟਿਊਬਾਂ ਦੀ ਅਲਾਟਮੈਂਟ

*3154. ਸਰਦਾਰ ਗੁਰਬਚਨ ਸਿੰਘ (ਰੋਪੜ): ਕੀ ਟਰਾਂਸਪੋਰਟ ਅਤੇ ਸ਼ਹਿਰੀ ਹਵਾਬਾਜ਼ੀ ਦੇ ਰਾਜ ਮੰਤਰੀ ਕ੍ਰਿਪਾ ਕਰਕੇ ਦਸਣਗੇ ਕਿ :-

(ੳ) ਰਾਜ ਵਿੱਚ ਸਾਲ 1974-75 ਦੌਰਾਨ ਹਰ ਇਕ ਜ਼ਿਲ੍ਹੇ ਵਿੱਚ ਕੁਲ ਕਿੰਨੇ ਟਰੱਕ ਰਜਿਸਟਰ ਕੀਤੇ ਗਏ;

(ਅ) 1 ਅਪਰੈਲ, 1974 ਤੋਂ 31 ਦਸੰਬਰ, 1974 ਤੱਕ ਦੇ ਸਮੇਂ ਦੇ ਦੌਰਾਨ ਹਰ ਇੱਕ ਜ਼ਿਲ੍ਹੇ ਵਿੱਚ ਉੱਕਤ ਟਰੱਕਾਂ ਲਈ ਟਾਇਰਾਂ/ਟਿਊਬਾਂ ਦੀ ਮਹੀਨਾਵਾਰ ਅਲਾਟਮੈਂਟ ਕਿੰਨੀ ਸੀ ?

ਸਰਦਾਰ ਦਿਲਬਾਗ ਸਿੰਘ ਡਾਲੇਕੇ: (ੳ)

| | ਜ਼ਿਲ੍ਹਾ | | ਟਰੱਕ |
|---|---|---|---|
| 1. | ਅੰਮ੍ਰਿਤਸਰ | .. | 77 |
| 2. | ਬਠਿੰਡਾ | .. | 28 |
| 3. | ਫਰੀਦਕੋਟ | .. | 70 |
| 4. | ਫਿਰੋਜ਼ਪੁਰ | .. | 24 |
| 5. | ਗੁਰਦਾਸਪੁਰ | .. | 81 |
| 6. | ਹੁਸ਼ਿਆਰਪੁਰ | .. | 27 |
| 7. | ਜਲੰਧਰ | .. | 155 |
| 8. | ਕਪੂਰਥਲਾ | .. | 21 |
| 9. | ਲੁਧਿਆਣਾ | .. | 108 |
| 10. | ਪਟਿਆਲਾ | .. | 82 |
| 11. | ਰੋਪੜ | .. | 85 |
| 12. | ਸੰਗਰੂਰ | .. | 19 |

(ਅ) ਸਟੇਟਮੈਂਟ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

| [(a) | District | | No. of Trucks |
|---|---|---|---|
| 1. | Amritsar | .. | 77 |
| 2. | Bhatinda | .. | 23 |
| 3. | Faridkot | .. | 70 |
| 4. | Ferozepur | .. | 24 |
| 5. | Gurdaspur | .. | 81 |
| 6. | Hoshiarpur | .. | 27 |
| 7. | Jullundur | .. | 155 |
| 8. | Kapurthala | .. | 21 |
| 9. | Ludhiana | .. | 108 |
| 10. | Patiala | .. | 82 |
| 11. | Ropar | .. | 85 |
| 12. | Sangrur | .. | 19 |

(b) Statement is laid on the table of the House.]

[Minister of State for Transport and Civil Aviation]

STATEMENT SHOWING DISTRICTWISE AND

From 1-4-74 to

| Sr. No. | Circle | APRIL, 1974 | | MAY, 1974 | |
|---|---|---|---|---|---|
| | | Tyres | Tubes | Tyres | Tubes |
| 1. | Amritsar | 152 | 169 | 268 | 278 |
| 2. | Bhatinda | 76 | 76 | 78 | 77 |
| 3. | Faridkot | 40 | 169 | 203 | 176 |
| 4. | Ferozepur | 13 | — | 23 | — |
| 5. | Gurdaspur | 111 | — | 182 | — |
| 6. | Hoshiarpur | — | — | 126 | — |
| 7. | Jullundur | 304 | 304 | 484 | 484 |
| 8. | Kapurthala | ,, | ,, | ,, | ,, |
| 9. | Ludhiana | 87 | — | 286 | — |
| 10. | Patiala | 250 | 200 | 210 | 180 |
| 11. | Ropar | 22 | — | — | 10 |
| 12. | Sangrur | 40 | 8 | 54 | 74 |

MONTHWISE ALLOTMENT OF TYRES AND TUBES

31-12-1974

| June, 1974 | | July, 1974 | | August, 1974 | |
|---|---|---|---|---|---|
| Tyres | Tubes | Tyres | Tubes | Tyres | Tubes |
| 199 | 231 | 219 | 224 | 189 | 203 |
| 61 | 61 | 132 | 131 | 79 | 79 |
| 132 | 118 | 74 | 247 | 208 | 214 |
| 19 | — | 26 | 81 | 42 | — |
| 190 | — | 213 | — | 167 | — |
| 132 | — | 120 | — | 134 | — |
| 216 | 216 | 498 | 503 | 382 | 385 |
| 108 | — | 252 | — | 229 | — |
| 190 | 230 | 220 | 195 | 230 | 210 |
| 4 | 4 | 31 | — | 27 | 2 |
| 40 | 21 | 34 | 16 | 73 | 90 |

[Minister of state for Transport and Civil Aviation]

STATEMENT SHOWING DISTRICTWISE AND

From 1-4-74 to

| S. No. | Circle | | Sept., 1974 | | Oct., 1974 | |
|---|---|---|---|---|---|---|
| | | | Tyres | Tubes | Tyres | Tubes |
| 1. | Amritsar | .. | 198 | 217 | 225 | 254 |
| 2. | Bhatinda | .. | 116 | 116 | 145 | 145 |
| 3. | Faridkot | .. | 174 | 139 | 381 | 357 |
| 4. | Ferozepur | .. | 35 | — | 54 | — |
| 5. | Gurdaspur | .. | 230 | — | 126 | — |
| 6. | Hoshiarpur | .. | 122 | — | 139 | — |
| 7. | Jullundur | .. | 490 | 490 | 746 | 746 |
| 8. | Kapurthala | | | | | |
| 9. | Ludhaina | .. | 169 | — | 227 | — |
| 10. | Patiala | .. | 215 | 280 | 195 | 175 |
| 11. | Ropar | .. | 22 | 2 | 22 | 12 |
| 12. | Sangrur | .. | 51 | 26 | 76 | 38 |

MONTHWISE ALLOTMENT OF TYRES AND TUBES

31-12-1974

| Nov, 1974 | | Dec, 1974 | | Total | |
|---|---|---|---|---|---|
| Tyres | Tubes | Tyres | Tubes | Tyres | Tubes |
| 265 | 286 | 187 | 204 | 1,902 | 2,066 |
| 136 | 136 | 99 | 99 | 922 | 920 |
| 361 | 403 | 181 | 160 | 1,854 | 1,983 |
| 52 | — | 29 | — | 293 | 8 |
| 210 | — | 204 | — | 1,688 | — |
| 190 | — | 102 | — | 1,073 | — |
| 614 | 614 | 468 | 468 | 4,202 | 4,210 |
| 367 | — | 202 | — | 1,927 | — |
| 190 | 200 | 190 | 130 | 1,890 | 1,800 |
| 19 | — | 2 | — | 149 | 50 |
| 51 | 94 | 105 | 75 | 524 | 442 |

STARRED QUESTION NO. 3181

EXTENSIOH HAS BEEN ASKED FOR IN RESPECT OF STARRED QUESTION NO.* 3181

**ਪੱਟੀ ਡਵੀਜ਼ਨ ਵਿਚ ਅਪਰ ਬਾਰੀ ਦੁਆਬ ਨਹਿਰ ਤੋਂ ਪਾਣੀ ਘੱਟ ਛੱਡੇ ਜਾਣ ਕਾਰਨ ਫਸਲਾਂ ਨੂੰ ਹੋਏ ਨੁਕਸਾਨ ਕਰਕੇ ਆਬਿਆਨੇ ਵਿਚ ਛੋਟ**

*3213 **ਕਾਮਰੇਡ ਅਰਜਨ ਸਿੰਘ ਮਸਤਾਨਾ:** ਕੀ ਸਿੰਜਾਈ ਅਤੇ ਬਿਜਲੀ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ:-

(ੳ) ਕੀ ਇਹ ਸਰਕਾਰ ਦੇ ਧਿਆਨ ਵਿਚ ਆਇਆ ਹੈ ਕਿ ਚਾਲੂ ਸਾਲ ਦੇ ਦੌਰਾਨ ਰਾਵੀ ਦਰਿਆ ਵਿਚ ਪਾਣੀ ਘੱਟ ਹੋਣ ਕਰਕੇ ਅਪਰ ਬਾਰੀ ਦੁਆਬ ਨਹਿਰ ਵਿਚੋਂ ਪਾਣੀ ਪੂਰਾ ਨਹੀਂ ਛੱਡਿਆ ਗਿਆ ਸੀ ਜਿਸ ਕਾਰਨ ਪੱਟੀ ਡਵੀਜ਼ਨ ਦੇ ਬਹੁਤ ਸਾਰੇ ਇਲਾਕੇ ਵਿਚ, ਜੋ ਕਿ ਟੇਲਾਂ ਤੇ ਹਨ, ਫਸਲਾਂ ਨੂੰ ਨੁਕਸਾਨ ਹੋਇਆ ਹੈ ;

(ਅ) ਕੀ ਉਪਰੋਕਤ ਭਾਗ (ੳ) ਵਿਚ ਹਵਾਲਾ ਦਿੱਤੇ ਫਸਲਾਂ ਨੂੰ ਹੋਏ ਨੁਕਸਾਨ ਨੂੰ ਧਿਆਨ ਵਿਚ ਰਖਦੇ ਹੋਏ ਸਰਕਾਰ ਪ੍ਰਭਾਵਿਤ ਪੇਂਡੂਆਂ ਨੂੰ ਆਬਿਆਨੇ ਤੋਂ ਕੋਈ ਛੋਟ ਦੇਣ ਦਾ ਵਿਚਾਰ ਰੱਖਦੀ ਹੈ ?

**ਸਰਦਾਰ ਗੁਰਬਖਸ਼ ਸਿੰਘ ਸਿਬੀਆ:** (ੳ)ਹਾਂ ਜੀ ।

(ਅ) ਆਬਿਆਨੇ ਦੀ ਦਰ ਦੀ ਛੋਟ ਰੂਲਜ਼ ਅਧੀਨ ਦਿਤੀ ਜਾਵੇਗੀ ।

[(a) Yes Sir.

(b) Exemption in Abiana will be given according to Rules.]

---

**ਮਾਰਚ, 1972 ਵਿੱਚ ਅਧਿਆਪਕਾਂ ਲਈ ਮਨਜ਼ੂਰ ਕੀਤਾ ਗਿਆ ਮਹਿੰਗਾਈ ਭੱਤਾ**

*3168. **ਮਾਸਟਰ ਚੰਦ ਸਿੰਘ:** ਕੀ ਵਿੱਤ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਸਰਕਾਰ ਨੇ ਮਾਰਚ, 1972 ਦੇ ਦੌਰਾਨ ਸਰਕਾਰੀ ਅਤੇ ਪ੍ਰਾਈਵੇਟ ਸਹਾਇਤਾ ਪ੍ਰਾਪਤ ਸਕੂਲਾਂ ਵਿੱਚ ਕੰਮ ਕਰ ਰਹੇ ਅਧਿਆਪਕਾਂ ਲਈ ਕੋਈ ਮਹਿੰਗਾਈ ਭੱਤਾ ਮਨਜ਼ੂਰ ਕੀਤਾ ਸੀ, ਜੇਕਰ ਅਜਿਹਾ ਹੋਵੇ ਤਾਂ ਉਸ ਦਾ ਵੇਰਵਾ ਕੀ ਹੈ ?

**ਸ੍ਰੀ ਹੰਸ ਰਾਜ ਸ਼ਰਮਾ:** ਨਹੀਂ ਜੀ। [No Sir.]

---

**ਪਿੰਡ ਸਰਾਏ ਨਾਗਾ, ਜ਼ਿਲ੍ਹਾ ਫਰੀਦਕੋਟ ਦੇ ਸਰਪੰਚ ਵਿਰੁਧ ਯਾਦ ਪੱਤਰ ਜਿਸ ਵਿਚ ਗ਼ਬਨ ਦੇ ਦੋਸ਼ ਦਰਜ ਹਨ**

*3188. **ਕਾਮਰੇਡ ਅਰਜਨ ਸਿੰਘ ਮਸਤਾਨਾ:** ਕੀ ਵਿਕਾਸ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਪਿੰਡ ਸਰਾਏ ਨਾਗਾ, ਜ਼ਿਲ੍ਹਾ ਫਰੀਦਕੋਟ ਦੇ ਸਰਪੰਚ ਦੁਆਰਾ ਗਬਨ

*Note For Starred Question No. 3181 and reply there to please see appcndix to this debate.

ਸਬੰਧੀ ਇਕ ਡੈਪੂਟੇਸ਼ਨ ਦੁਆਰਾ ਮੰਤਰੀ ਜੀ ਨੂੰ 25 ਨਬੰਬਰ, 1974 ਨੂੰ ਪੇਸ਼ ਕੀਤੇ ਗਏ ਯਾਦ-ਪੱਤਰ ਦੀ ਇਕ ਨਕਲ ਉਨ੍ਹਾਂ ਨੂੰ 27 ਨਵੰਬਰ, 1974 ਨੂੰ ਜਾਂ ਇਸ ਦੇ ਲਗਭਗ ਮਿਲੀ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਉੱਕਤ ਯਾਦ-ਪੱਤਰ ਤੇ ਕੋਈ ਕਾਰਵਾਈ ਕੀਤੀ ਗਈ ਹੈ, ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਸੰਤੋਖ ਸਿੰਘ ਰੰਧਾਵਾ:** (ੳ) ਹਾਂ ਜੀ ।

(ਅ) ਸਰਪੰਚ ਨੂੰ ਵਜ੍ਹਾ ਬਿਆਨ ਕਰੋ ਨੋਟਿਸ ਜਾਰੀ ਕੀਤਾ ਹੈ ਕਿ ਉਹ 15 ਦਿਨਾਂ ਦੇ ਅੰਦਰ ਅੰਦਰ ਵਜ੍ਹਾ ਬਿਆਨ ਕਰੇ ਕਿ ਕਿਉਂ ਨਾ ਉਸਨੂੰ ਸਰਪੰਚੀ ਦੇ ਪਦ ਤੋਂ ਬਰਤਰਫ ਕੀਤਾ ਜਾਵੇ ।

## OBITUARY REFERENCES

**ਮੁੱਖ ਮੰਤਰੀ (ਗਿਆਨੀ ਜ਼ੈਲ ਸਿੰਘ):** ਸਪੀਕਰ ਸਾਹਿਬ, ਬੜੇ ਅਫਸੋਸ ਨਾਲ ਕਹਿ ਰਿਹਾ ਹਾਂ ਕਿ ਸਰਦਾਰ ਦੀਵਾਨ ਸਿੰਘ ਮਫਤੂਨ 26 ਜਨਵਰੀ, 1975 ਨੂੰ ਦਿੱਲੀ ਵਿਖੇ ਸਵਰਗਵਾਸ ਹੋ ਗਏ ਹਨ । ਉਨ੍ਹਾਂ ਦਾ ਕਲ੍ਹ ਨਿਗਮਬੋਧ ਘਾਟ ਉਤੇ ਸੰਸਕਾਰ ਕੀਤਾ ਗਿਆ ਹੈ । ਇਸ ਵੇਲੇ ਉਨ੍ਹਾ ਦੀ ਉਮਰ 85 ਸਾਲ ਦੀ ਸੀ । ਉਹ ਉਰਦੂ ਦੇ ਇਕ ਨਿਧੜਕ ਸ਼ਾਨਦਾਰ ਲਿਖਾਰੀ ਸਨ । ਉਨ੍ਹਾਂ ਨੇ ਇਕ 'ਰਿਆਸਤ' ਨਾਮ ਦਾ ਅਖਬਾਰ ਦਿੱਲੀ ਵਿਚੋਂ ਜਾਰੀ ਕੀਤਾ । ਉਨ੍ਹਾਂ ਨੇ ਇਸ ਰਾਹੀਂ ਹਿੰਦੁਸਤਾਨ ਦੀਆਂ ਦੇਸੀ ਰਿਆਸਤਾਂ ਦੀ ਰਜਵਾੜਾਸ਼ਾਹੀ ਧੱਕਿਆਂ ਅਤੇ ਜ਼ਿਆਦਤੀਆਂ ਨੂੰ ਬੜੇ ਜ਼ੋਰਦਾਰ ਢੰਗ ਨਾਲ ਪਰਗਟ ਕੀਤਾ ਅਤੇ ਉਸ ਵੇਲੇ ਦੁੱਖੀ ਪਰਜਾ ਦੀ ਨੁਮਾਇੰਦਗੀ ਕੀਤੀ । ਉਹ ਉਰਦੂ ਦੇ ਇਕ ਬਹੁਤ ਵੱਡੇ ਮੰਨੇ ਪਰਮੰਨੇ ਲਿਖਾਰੀ ਸਨ । ਉਨ੍ਹਾਂ ਦੀ ਇਕ ਪੁਸਤਕ ਨਾਕਾਬਲੇ ਫਰਾਮੋਸ਼ ਹਿੰਦੁਸਤਾਨ ਅਤੇ ਪਾਕਿਸਤਾਨ ਵਿਚ ਵਿਕੀ ਅਤੇ ਉਸ ਦੀ ਬਹੁਤ ਪਰਸੰਸਾ ਹੋਈ । ਮੌਲਾਨਾ ਆਜ਼ਾਦ, ਉਨ੍ਹਾਂ ਦੀਆਂ ਲਿਖਤਾਂ ਤੋਂ ਬਹੁਤ ਪਰਭਾਵਤ ਹੋਏ ਸਨ ਅਤੇ ਉਨ੍ਹਾਂ ਦੇ ਪਰਸੰਸਕਾਰ ਸਨ । ਪੰਜਾਬ ਸਰਕਾਰ ਨੇ ਉਨ੍ਹਾਂ ਦੀ ਮਾਲੀ ਮੱਦਦ ਵੀ ਕੀਤੀ ਸੀ, ਉਸ ਵੇਲੇ ਉਹ ਦੇਹਰਾਦੂਨ ਵਿਚ ਰਹਿੰਦੇ ਸਨ, ਉਹ ਇਕੱਲੇ ਅਤੇ ਅਣਖ ਨਾਲ ਰਹਿਣ ਵਾਲਾ ਸੁਭਾਵ ਰਖਦੇ ਸਨ । ਭਾਵੇਂ ਉਨ੍ਹਾਂ ਦਾ ਇਕ ਪੁੱਤਰ ਵੀ ਹੈ ਪਰ ਉਨ੍ਹਾਂ ਨੇ ਇਕੱਲੇ ਰਹਿਣਾ ਪਸੰਦ ਕੀਤਾ ਸੀ । ਪੰਜਾਬ ਸਰਕਾਰ ਨੇ ਜਦੋਂ ਉਹ ਬੀਮਾਰ ਸਨ ਆਪ ਇਲਾਜ ਕਰਾਉਣ ਦਾ ਫੈਸਲਾ ਕੀਤਾ ਸੀ । ਜਦੋਂ ਸਰਕਾਰੀ ਇਲਾਜ ਕਰਾਉਣ ਦਾ ਫੈਸਲਾ ਹੋਇਆ, ਉਹ ਦੇਹਰਾਦੂਨ ਤੋਂ ਦਿੱਲੀ ਪਹੁੰਚੇ ਉਨ੍ਹਾਂ ਦੀ ਮੌਤ ਹੋ ਗਈ ਅਤੇ ਪੰਜਾਬ ਇਕ ਉਰਦੂ ਦੇ ਸ਼ਾਨਦਾਰ ਲਿਖਾਰੀ ਤੋਂ ਵਾਂਝਾ ਹੋ ਗਿਆ ਅਤੇ ਉਸ ਮਹਾਨ ਲਿਖਾਰੀ ਦੀਆਂ ਮਹਾਨ ਲਿਖਤਾਂ ਸਾਡੇ ਪਾਸ ਪੰਜਾਬ ਵਿਚ ਰਹਿ ਗਈਆਂ ਹਨ । ਮੈਂ ਪਰਾਰਥਨਾ ਕਰਾਂਗਾ ਕਿ ਉਸ ਵਿਛੜੀ ਹੋਈ ਆਤਮਾ ਦੀ ਸ਼ਾਂਤੀ ਲਈ ਦੋ ਮਿੰਟ ਖਾਮੋਸ਼ੀ ਇਖਤਿਆਰ ਕੀਤੀ ਜਾਵੇ ਅਤੇ ਇਕ ਅਫ਼ਸੋਸ ਦਾ ਮਤਾ ਉਨ੍ਹਾਂ ਦੇ ਪਰਵਾਰ ਨੂੰ ਭੇਜਿਆ ਜਾਵੇ ।

**ਸਰਦਾਰ ਜਸਦੇਵ ਸਿੰਘ ਸੰਧੂ (ਡਕਾਲਾ):** ਸਰਦਾਰ ਦੀਵਾਨ ਸਿੰਘ ਮਫਤੂਨ, ਜਿਨ੍ਹਾਂ ਦਾ ਇੰਤਕਾਲ ਕੱਲ੍ਹ ਦਿੱਲੀ ਵਿਚ ਹੋਇਆ ਉਹ ਹਾਫਜ਼ਾਬਾਦ ਅਤੇ ਗੁਜਰਵਾਲ ਦੇ ਜੰਮ-ਪਲ

[ਸਰਦਾਰ ਜਸਦੇਵ ਸਿੰਘ ਸੰਧੂ]

ਸਨ । ਉਹ ਬੜੇ ਹੀ ਗਰੀਬ ਘਰਾਣੇ ਵਿਚੋਂ ਸਨ । ਉਹ ਇਕ ਸੈਲਫ-ਮੇਡ ਇਨਸਾਨ ਸਨ। ਉਨ੍ਹਾਂ ਦਾ ਪੱਤਰਕਾਰੀ ਦੇ ਵਿਚ ਆਉਣਾ ਅਤੇ ਪੱਤਰਕਾਰੀ ਵਿਚ ਆਕੇ ਨਾਮ ਪੈਦਾ ਕਰਨਾ ਉਨ੍ਹਾਂ ਦੀ ਮੇਹਨਤ ਅਤੇ ਇਮਾਨਦਾਰੀ ਦਾ ਨਤੀਜਾ ਸੀ । ਆਪਣੇ ਸਮੇਂ ਵਿਚ ਉਨ੍ਹਾਂ ਨੇ ਰਿਆਸਤੀ ਅਖ਼ਬਾਰ ਜਾਰੀ ਕੀਤਾ ਜਿਹੜਾ ਕਿ ਸਾਰੀਆਂ ਹਿੰਦੁਸਤਾਨੀ ਰਿਆਸਤਾਂ ਲਈ ਇਕ ਡਰ ਦਾ ਕੰਮ ਪੈਦਾ ਕਰਦਾ ਸੀ ਅਤੇ ਏਥੋਂ ਤੱਕ ਅੰਗਰੇਜ਼ ਸਰਕਾਰ ਵੀ ਉਸ ਤੋਂ ਕੰਬਦੀ ਸੀ । ਉਨ੍ਹਾਂ ਦਾ ਅਖ਼ਬਾਰ ਕਈ ਬਾਰ ਜ਼ਬਤ ਕੀਤਾ ਗਿਆ ਅਤੇ ਉਨ੍ਹਾਂ ਤੋਂ ਕਈ ਵਾਰ ਹਜ਼ਾਰਾਂ ਰੁਪਏ ਦੀ ਜ਼ਮਾਨਤ ਮੰਗੀ ਗਈ । ਕਈ ਵਾਰ ਉਨ੍ਹਾਂ ਦੀ ਜ਼ਮਾਨਤ ਜ਼ਬਤ ਵੀ ਹੋਈ ਪਰ ਉਹ ਆਪਣੇ ਅਪਣਾਏ ਹਏ ਅਸੂਲਾਂ ਤੇ ਅਪਣੀ ਕਲਮ ਚਲਾਉਂਦੇ ਗਏ ।

ਮਫਤੂਨ ਜੀ ਸਹੀ ਮਾਨ੍ਹਿਆਂ ਵਿਚ ਹਰ ਇਨਸਾਨ ਦੇ ਦੋਸਤ, ਦਿਆਲੂ ਅਤੇ ਬਾਦਸ਼ਾਹੀ ਸੁਭਾਉ ਵਾਲੇ ਇਨਸਾਨ ਸਨ । ਆਜ਼ਾਦੀ ਦੇ ਵੇਲੇ ਤੋਂ ਹੀ ਉਨ੍ਹਾਂ ਦੇ ਨਾਮਵਰ ਲੀਡਰਾਂ ਨਾਲ ਸਬੰਧ ਸਨ । ਉਨ੍ਹਾਂ ਦੀ ਕਲਮ ਵਿਚ ਇਕ ਖਾਸ ਚੋਟ ਮਾਰਨ ਦੀ ਵਿਸ਼ੇਸ਼ਤਾ ਸੀ ਅਤੇ ਉਨ੍ਹਾਂ ਦੀ ਅਖਬਾਰ ਦਾ ਕਾਲਮ ਨਾਕਾਬਲੇ ਫਰਾਮੋਸ਼ ਅਤੇ ਜਜ਼ਬਾਤੇ ਮਸ਼ਰਕੀ ਬਹੁਤ ਹੀ ਮਾਰਕੇ ਦੇ ਹੁੰਦੇ ਸੀ ਅਤੇ ਸਾਰੇ ਉਸ ਨੂੰ ਪੜ੍ਹਨਾ ਪਸੰਦ ਕਰਦੇ ਸੀ । ਉਨ੍ਹਾਂ ਦੇ ਮੁਕਾਬਲੇ ਵਿਚ ਉਰਦੂ ਦੇ ਲਿਖਣ ਵਾਲਾ ਕੋਈ ਵੀ ਜਰਨਲਿਸਟ ਮੈਂ ਸਮਝਦਾ ਹਾਂ ਪੈਦਾ ਨਹੀਂ ਹੋਇਆ । ਉਨ੍ਹਾਂ ਦੀ ਮੌਤ ਨਾਲ ਜਿਥੇ ਪੰਜਾਬੀਆਂ ਨੂੰ ਘਾਟਾ ਪਿਆ ਹੈ ਉਥੇ ਉਰਦੂ ਅਦੀਬ ਨੂੰ ਇਤਨਾ ਘਾਟਾ ਪਿਆ ਹੈ ਕਿ ਉਹ ਛੇਤੀ ਛੇਤੀ ਪੂਰਾ ਨਹੀਂ ਹੋ ਸਕਦਾ । ਉਨ੍ਹਾਂ ਦੀਆਂ ਆਪਣੀਆਂ ਜ਼ਿੰਦਗੀ ਦੀਆਂ ਕਹਾਣੀਆਂ ਹੀ ਵਧੇਰੀਆਂ ਸਨ ਕਿਉਂਕਿ ਉਨ੍ਹਾਂ ਦਾ ਆਪਣੀ ਜ਼ਿੰਦਗੀ ਦਾ ਬੜਾ ਤਜਰਬਾ ਸੀ । ਰਿਆਸਤੀ ਜ਼ੁਲਮ ਦੇ ਖਿਲਾਫ਼ ਜਦੋਂ ਹਿੰਦੁਸਤਾਨ ਦੇ ਵਿਚ ਆਜ਼ਾਦੀ ਦੀ ਲਹਿਰ ਚਲੀ ਤਾਂ ਉਨ੍ਹਾਂ ਨੇ ਆਪਣੇ ਅਖ਼ਬਾਰ ਰਾਹੀਂ ਆਵਾਜ਼ ਉਠਾਈ । ਉਨ੍ਹਾਂ ਦੀ ਇਕ ਕਿਤਾਬ ਨਾਕਾਬਲੇ "ਫਰਾਮੋਸ਼" ਛਪੀ, ਇਹ ਉਰਦੂ ਵਿਚ ਸੀ, ਫੇਰ ਇਹ ਪੰਜਾਬੀ ਅਤੇ ਹਿੰਦੀ ਦੇ ਵਿਚ ਵੀ ਛਪੀ । ਮੈਂ ਸਮਝਦਾ ਹਾਂ ਇਹੋ ਜਿਹੀ ਕਿਤਾਬ ਇਸ ਜ਼ਮਾਨੇ ਵਿਚ ਮਿਲਣੀ ਮੁਸ਼ਕਿਲ ਹੈ । ਇਨ੍ਹਾਂ ਨੇ ਇਕ ਕਿਤਾਬ ਜਜ਼ਬਾਤੇ ਮਸ਼ਰਕੀ ਵੀ ਲਿਖੀ, ਇਸ ਵਿਚ ਵਡੇ ਵਡੇ ਲੀਡਰਾਂ ਨੇ ਜਿਹੜੀ ਕਾਰਸਪਾਂਡੈਂਸ ਇਨ੍ਹਾਂ ਨਾਲ ਕੀਤੀ ਸੀ, ਉਹ ਸਾਰੀਆਂ ਚਿਠੀਆਂ ਸਨ, ਅੱਜ ਕਲ੍ਹ ਉਹ ਇਨ੍ਹਾਂ ਨੂੰ ਛਾਪਣ ਦੇ ਵਿਚ ਲਗੇ ਹੋਏ ਸੀ । ਮੈਂ ਗਿਆਨੀ ਜੀ ਨੂੰ ਬੇਨਤੀ ਕਰਾਂਗਾ ਕਿ ਉਨ੍ਹਾਂ ਨੂੰ ਮਫਤੂਨ ਜੀ ਦੀ ਕਾਰਸਪਾਂਡੈਂਸ ਲੈਕੇ ਉਸ ਨੂੰ ਛਪਵਾਉਣ ਦਾ ਯਤਨ ਕਰਨਾ ਚਾਹੀਦਾ ਹੈ ਕਿਉਂਕਿ ਉਨ੍ਹਾਂ ਕਾਗਜ਼ਾਂ ਵਿਚ ਜੰਗੇ-ਆਜ਼ਾਦੀ ਦੇ ਦੌਰਾਨ ਉਨ੍ਹਾਂ ਨੇ ਕਿਸਤਰ੍ਹਾਂ ਆਪਣੀਆਂ ਗੱਲਾਂ ਤੇ ਇਨਸਿਸਟ ਕੀਤਾ, ਉਨ੍ਹਾਂ ਦੇ ਰਿਆਸਤਾਂ ਨਾਲ ਕੀ ਕੀ ਸਬੰਧ ਸੀ ।ਇਹ ਆਜ਼ਾਦੀ ਦੀ ਲਹਿਰ ਦਾ ਇਕ ਜ਼ਬਰਦਸਤ ਹਿੱਸਾ ਹੈ ।

ਇਕ ਗੱਲ ਮੈਂ ਜਿਹੜੀ ਕਹਿਣੀ ਹੈ ਉਹ ਇਹ ਹੈ ਕਿ ਜਿਥੇ ਉਹ ਗਰੀਬ ਘਰਾਣੇ ਨਾਲ ਤਾਅੱਲੁਕ ਰਖਦੇ ਸਨ, ਉਨ੍ਹਾਂ ਦੇ ਖਿਆਲਾਤ ਸ਼ਾਹੀ ਸਨ । ਉਨ੍ਹਾਂ ਨੇ ਲੱਖਾਂ ਰੁਪਏ ਆਪਣੀ ਜ਼ਿੰਦਗੀ ਦੇ ਵਿਚ ਇਕਠੇ ਕੀਤੇ ਅਤੇ ਉਹ ਪੈਸਾ ਉਹ ਲੋੜਵੰਦਾਂ ਅਤੇ ਆਪਣੇ ਮਿੱਤਰਾਂ ਤੇ ਖਰਚ ਕਰਦੇ ਸਨ । ਇਸ ਤਰਾਂ ਖਰਚਦੇ ਸਨ ਕਿ ਕੋਈ ਬਾਦਸ਼ਾਹ ਵੀ ਨਹੀਂ ਸੀ ਖਰਚ ਕਰ ਸਕਦਾ । ਜੇ ਅਜ ਉਨ੍ਹਾਂ ਨੂੰ ਲੱਖਾਂ ਰੁਪਿਆ ਆਇਆ ਤਾਂ ਨਾਲ ਦੀ ਨਾਲ ਲੋੜਵੰਦ ਤੇ ਲਾ ਦਿੱਤਾ ਅਗਲੇ ਦਿਨ ਉਨ੍ਹਾਂ ਦੀ ਜੇਬ ਵਿਚ ਚਾਹ ਦੀ ਪਿਆਲੀ ਨੂੰ ਵੀ ਪੈਸਾ ਨਹੀਂ ਸੀ ਹੁੰਦਾ ਇਤਨੇ ਉਹ ਦਿਲ ਦੇ ਅਮੀਰ ਸਨ । ਉਹ ਵਡੇ ਖਿਆਲਾਂ ਵਾਲੇ, ਇਕ ਵਡੇ

ਲਿਖਾਰੀ ਅਤੇ ਆਪਣੀ ਜ਼ਿੰਦਗੀ ਵਿਚ ਸਾਰੇ ਮਿਤਰਾਂ ਅਤੇ ਆਪਣੇ ਆਪ ਨੂੰ ਉਚਾ ਉਠਾਣ ਦੇ ਵਿਚ ਯਤਨ ਕਰਦੇ ਰਹੇ । ਆਉਣ ਵਾਲੇ ਲੋਕ ਉਨ੍ਹਾਂ ਨੂੰ ਇਕ ਮਹਾਨ ਲਿਖਾਰੀ ਸਮਝਣਗੇ, ਮੈਂ ਸਮਝਦਾ ਹਾਂ ਕਿ ਇਹੋ ਜੇਹੇ ਸਜਣ ਦਾ ਚਲਿਆ ਜਾਣਾ ਇਕ ਫ਼ਰਿਸ਼ਤਾ ਇਨਸਾਨ ਦਾ ਚਲਿਆ ਜਾਣਾ ਹੈ, ਇਕ ਉਰਦੂ ਅਦਬ ਦਾ ਸਿਤਾਰਾ ਚਲਿਆ ਗਿਆ ਅਤੇ ਇਕ ਆਜ਼ਾਦੀ ਦੀ ਲੜਾਈ ਦਾ ਵੱਡਾ ਘੁਲਾਟੀਆ ਚਲਿਆ ਗਿਆ ਜਾਂ ਇਉਂ ਕਹੋ ਕਿ ਰਿਆਸਤੀ ਜਨਤਾ ਦੇ ਲਈ ਆਵਾਜ਼ ਉਠਾਣ ਵਾਲਾ ਇਕ ਸਿਆਸੀ ਲੜਾਕਾ ਚਲਾ ਗਿਆ । ਇਕ ਹਿੰਦੁਸਤਾਨ ਦੇ ਆਜ਼ਾਦੀ ਦੇ ਇਤਿਹਾਸ ਦੇ ਵਿਚ ਸੁਨਹਿਰੀ ਪੰਨੇ ਉਲੀਕਣ ਵਾਲਾ ਲਿਖਾਰੀ ਸਾਡੇ ਤੋਂ ਵਿੱਛੜ ਗਿਆ । ਜੇ ਕੋਈ ਉਨ੍ਹਾਂ ਦੀ ਸਹੀ ਮਾਨ੍ਹਿਆਂ ਦੇ ਵਿਚ ਯਾਦ ਹੀ ਕਾਇਮ ਕਰਨੀ ਹੈ ਤਾਂ ਮੈਂ ਗਿਆਨੀ ਜੀ ਨੂੰ ਬੇਨਤੀ ਕਰਾਂਗਾ ਕਿ ਉਨ੍ਹਾਂ ਦੀ ਜੋ ਕਾਰਸਪਾਂਡੈਂਸ ਦਾ ਸੰਗ੍ਰਹਿ ਹੈ ਉਸ ਦੀ ਸੰਭਾਲ ਕਰਨ ਅਤੇ ਸ਼ਾਇਆ ਕਰਾਉਣ ਦਾ ਕੋਈ ਯਤਨ ਕਰਨ ਤਾਂ ਜੋ ਆਉਣ ਵਾਲੀਆਂ ਨਸਲਾਂ ਇਸ ਅਸਲੀਅਤ ਤੇ ਵਾਕਿਆਤ ਤੋਂ ਕੋਈ ਫਾਇਦਾ ਉਠਾ ਸਕਣ ।

ਪੰਜਾਬ ਵਾਸੀਆਂ ਲਈ ਇਹ ਖੁਸ਼ੀ ਦੀ ਗੱਲ ਹੈ ਕਿ ਜਦੋਂ ਗਿਆਨੀ ਕਰਤਾਰ ਸਿੰਘ ਜੀ ਵਜ਼ੀਰ ਸਨ ਤਾਂ ਪੰਜਾਬ ਸਰਕਾਰ ਵਲੋਂ ਉਨ੍ਹਾਂ ਨੂੰ ਸਨਮਾਨਤ ਕਰਵਾਇਆ ਸੀ । ਪੰਜਾਬ ਨੇ ਉਨਾਂ ਨੂੰ ਸਦਾ ਯਾਦ ਰਖਿਆ ਹੈ ਅਤੇ ਜਿਹੜੀਆਂ ਉਨ੍ਹਾਂ ਦੀਆਂ ਬੇਹਤਰੀਨ ਲਿਖਤਾਂ ਹਨ ਉਨ੍ਹਾਂ ਨੂੰ ਵੀ ਪੰਜਾਬ ਸਰਕਾਰ ਯਾਦਗਾਰ ਦੇ ਤੌਰ ਤੇ ਸ਼ਾਇਆ ਕਰਾਉਣ ਦਾ ਯਤਨ ਕਰੇਗੀ ਤਾਂ ਜੋ ਉਨ੍ਹਾਂ ਦੀ ਯਾਦਗਾਰ ਹਮੇਸ਼ਾ ਵਾਸਤੇ ਕਾਇਮ ਰਹੇ । ਇਨ੍ਹਾਂ ਸ਼ਬਦਾਂ ਨਾਲ ਮੈਂ ਇਕ ਨਾਮਵਰ ਲਿਖਾਰੀ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** (ਖਰੜ) : ਸਪੀਕਰ ਸਾਹਿਬ, ਸਰਦਾਰ ਦੀਵਾਨ ਸਿੰਘ ਮਫਤੂਨ ਦੇ ਸਵਰਗਵਾਸ ਹੋਣ ਦਾ ਜਿਹੜਾ ਮਤਾ ਮੁੱਖ ਮੰਤਰੀ ਜੀ ਨੇ ਰਖਿਆ ਹੈ ਮੈਂ ਆਪਣੀ ਪਾਰਟੀ ਵਲੋਂ ਇਸ ਮਤੇ ਵਿਚ ਸ਼ਰੀਕ ਹੋਣ ਵਾਸਤੇ ਖੜ੍ਹਾ ਹੋਇਆ ਹਾਂ । ਮਫਤੂਨ ਜੀ ਕੋਈ ਸਾਧਾਰਨ ਵਿਅਕਤੀ ਨਹੀਂ ਸਨ । ਉਹਨਾਂ ਦੀ ਸ਼ਖਸੀਅਤ ਇਕ ਹਿਸਟਾਰੀਕਲ ਫਿਗਰ ਤੋਂ ਕੋਈ ਘੱਟ ਨਹੀਂ ਸੀ । ਉਨ੍ਹਾਂ ਨੇ ਇਕ ਰਿਆਸਤੀ ਅਖ਼ਬਾਰ ਰਾਜਿਆਂ ਦੀ ਸ਼ਖਸੀ ਹਕੂਮਤ ਦੇ ਖਿਲਾਫ਼, ਅਤੇ ਦਲੇਰੀ ਨਾਲ ਧੱਕੇ ਸ਼ਾਹੀ ਦੇ ਖਿਲਾਫ਼ ਆਵਾਜ਼ ਬੁਲੰਦ ਕਰਨ ਲਈ ਕਢਿਆ । ਅੱਜ ਇਸ ਮੁਲਕ ਦੇ ਵਿਚ ਜਮਹੂਰੀਅਤ ਹੈ ਅਤੇ ਲੋਕਾਂ ਨੂੰ ਆਪਣੇ ਆਪਣੇ ਖਿਆਲਾਤ ਪਰਗਟ ਕਰਨ ਦੀ ਪੂਰੀ ਆਜ਼ਾਦੀ ਹੈ ਪਰ 60-70 ਸਾਲ, ਪਹਿਲਾਂ ਅੱਜ ਤੋਂ 60-70 ਸਾਲ ਪਹਿਲਾਂ ਜਦੋਂ ਅੰਗਰੇਜ਼ ਸਾਮਰਾਜ ਸ਼ਾਹੀ ਦਾ ਰਾਜ ਸੀ, ਰਾਜਿਆਂ ਦਾ ਰਾਜ ਸੀ, ਕੋਈ ਆਪਣੇ ਖਿਆਲਾਤ ਦਾ ਇਜ਼ਹਾਰ ਵੀ ਨਹੀਂ ਸੀ ਕਰ ਸਕਦਾ । ਉਸ ਵੇਲੇ ਕੋਈ ਕਾਰਵਾਈ ਕਰਨੀ ਵੀ ਬਹੁਤ ਮੁਸ਼ਕਲ ਸੀ । ਉਸ ਵੇਲੇ ਉਹਨਾਂ ਨੇ ਅਖ਼ਬਾਰ ਕਢ ਕੇ ਰਿਆਸਤਾਂ ਦੇ ਦੁਰਪ੍ਰਬੰਧ ਬਾਰੇ ਜ਼ਿਕਰ ਕੀਤਾ ਅਤੇ ਰਿਆਸਤੀ ਜਨਤਾ ਦੀਆਂ ਮੰਗਾਂ ਦੀ ਹਿਮਾਇਤ ਕੀਤੀ, ਇਹ ਕਿੱਡੀ ਵੱਡੀ ਗੱਲ ਸੀ ਉਸ ਵੇਲੇ ਉਹਨਾਂ ਨੇ ਆਪਣਾ "ਰਿਆਸਤ" ਅਖ਼ਬਾਰ ਕਢ ਕੇ ਰਿਆਸਤੀ ਜਨਤਾ ਦੇ ਸੰਗਰਾਮ ਵਿਚ ਸਚਮੁਚ ਇੰਸਪੀਰੇਟਰ ਦਾ ਰੋਲ ਅਦਾ ਕੀਤਾ । ਉਹ ਇਕ ਉਘੇ ਪੱਤਰਕਾਰ ਸਨ ਅਤੇ ਲਿਖਾਰੀ ਸਨ । ਉਹਨਾਂ ਦੀ ਕਿਤਾਬ "ਨਾਕਾਬਲੇ ਫਰਾਮੋਸ਼" ਨੂੰ ਮੈਂ 7-8 ਸਾਲ ਹੋਏ, ਜਦੋਂ ਕਿਸੇ ਸਿਆਸੀ ਸਿਲਸਿਲੇ ਵਿਚ ਅੰਬਾਲਾ ਜੇਲ੍ਹ ਵਿਚ ਸੀ ਤਾਂ ਪੜ੍ਹਿਆ ਸੀ । ਮੈਂ ਸਮਝਦਾ ਹਾਂ ਕਿ ਉਹ ਇਤਨੀ ਚੰਗੀ ਕਿਤਾਬ ਹੈ ਕਿ ਉਸ ਦਾ ਅਨੁਵਾਦ ਕਰਕੇ ਪੰਜਾਬੀ ਵਿਚ ਵੀ ਜ਼ਰੂਰ ਛਾਪਣਾ ਚਾਹੀਦਾ ਹੈ, ਤਾਂਕਿ ਸਾਰੇ

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਪੰਜਾਬੀ ਲੋਕ ਉਸ ਦਾ ਲਾਭ ਉਠਾ ਸਕਣ । ਉਹ ਆਪਣੀ ਅਖ਼ਬਾਰ ਵਿਚ ਇਕ ਕਾਲਮ ਲਿਖਦੇ ਹੁੰਦੇ ਸੀ "ਨਾਕਾਬਲੇ ਫਰਾਮੋਸ਼," ਉਸ ਕਾਲਮ ਵਿਚ ਜੋ ਕੁਝ ਉਹ ਲਿਖਦੇ ਸੀ ਉਸ ਨੂੰ ਹੀ ਇਕੱਠਾ ਕਰਕੇ ਇਹ ਕਿਤਾਬ ਛਾਪੀ ਗਈ ਸੀ । ਇਸ ਕਿਤਾਬ ਵਿਚ ਉਹਨਾਂ ਦਾ ਬਹੁਤ ਵੱਡਾ ਤਜਰਬਾ ਹੈ, ਰਿਆਸਤੀ ਪ੍ਰਬੰਧ ਬਾਰੇ ਉਹਨਾਂ ਦੀ ਬਹੁਤ ਜਾਣਕਾਰੀ ਹੈ । ਮੈਂ ਗਿਆਨੀ ਜੀ ਨੂੰ ਬੇਨਤੀ ਕਰਾਂਗਾ ਕਿ ਉਹਨਾਂ ਨੇ ਜਿੱਥੇ ਮਫ਼ਤੂਨ ਸਾਹਿਬ ਦੀ ਹੋਰ ਮਦਦ ਕਰਕੇ ਚੰਗਾ ਕੰਮ ਕੀਤਾ ਹੈ, ਉਥੇ ਭਾਸ਼ਾ ਵਿਭਾਗ ਵਲੋਂ ਉਹਨਾਂ ਦੀ ਇਸ ਕਿਤਾਬ ਦਾ ਪੰਜਾਬੀ ਵਿਚ ਅਨੁਵਾਦ ਵੀ ਜ਼ਰੂਰ ਛਪਾਉਣ । (ਇਕ ਮਾਨਯੋਗ ਮੈਂਬਰ : ਉਹ ਪਹਿਲਾਂ ਹੀ ਛਪ ਚੁਕਿਆ ਹੈ) ਜੇ ਛਪ ਚੁਕਿਆ ਹੈ ਤਾਂ ਬਹੁਤ ਹੀ ਚੰਗੀ ਗਲ ਹੈ । ਅਖ਼ੀਰ ਵਿਚ ਸਪੀਕਰ ਸਾਹਿਬ, ਮੈਂ ਆਪਣੀ ਪਾਰਟੀ ਵਲੋਂ ਉਹਨਾਂ ਨੂੰ ਸ਼ਰਧਾਂਜਲੀ ਭੇਟ ਕਰਦਾ ਹਾਂ ।

**ਡਾਕਟਰ ਬਲਦੇਵ ਪ੍ਰਕਾਸ਼** (ਅੰਮ੍ਰਿਤਸਰ ਪੂਰਬ) : ਸਪੀਕਰ ਸਾਹਿਬ, ਪੰਜਾਬ ਦੇ ਪ੍ਰਸਿਧ ਪੱਤਰਕਾਰ ਸਰਦਾਰ ਦੀਵਾਨ ਸਿੰਘ ਮਫ਼ਤੂਨ ਬਾਰੇ ਜਿਹੜੇ ਕਿ 26 ਜਨਵਰੀ ਨੂੰ ਦਿੱਲੀ ਵਿਚ ਅਕਾਲ ਚਲਾਣਾ ਕਰ ਗਏ ਹਨ, ਜਿਹੜਾ ਮਤਾ ਵਿਧਾਨ ਸਭਾ ਵਿਚ ਮੁੱਖ ਮੰਤਰੀ ਜੀ ਦੁਆਰਾ ਰਖਿਆ ਗਿਆ ਹੈ, ਮੈਂ ਆਪਣੀ ਪਾਰਟੀ ਵਲੋਂ ਉਸ ਵਿਚ ਸ਼ਾਮਲ ਹੁੰਦਾ ਹਾਂ ।

ਸਪੀਕਰ ਸਾਹਿਬ, ਹਾਉਸ ਵਿਚ ਇਹ ਗੱਲ ਆਈ ਹੈ ਕਿ ਉਹਨਾਂ ਨੇ ਆਪਣੀ ਅਖ਼ਬਾਰ ਦੁਆਰਾ ਅਜ਼ਾਦੀ ਦੀ ਲੜਾਈ ਵਿਚ ਅਤੇ ਰਿਆਸਤਾਂ ਅਤੇ ਰਜਵਾੜਿਆਂ ਦੀ ਜਨਤਾ ਦੀ ਲੜਾਈ ਵਿਚ ਰਾਜਿਆਂ ਦੇ ਅਤਿਆਚਾਰਾਂ ਦੇ ਖਿਲਾਫ਼ ਅਵਾਜ਼ ਉਠਾਈ ਅਤੇ ਨਿਡਰਤਾ ਨਾਲ, ਸਾਹਸ ਨਾਲ ਅਤੇ ਨਿਰਪੱਖ ਹੋਕੇ ਅਜ਼ਾਦੀ ਦੇ ਸੰਗਰਾਮ ਵਿਚ ਹਿੱਸਾ ਪਾਇਆ । ਉਰਦੂ ਸਾਹਿਤ ਦੇ ਵੀ ਉਹ ਇਕ ਪ੍ਰਸਿੱਧ ਸਾਹਿਤਕਾਰ ਸਨ । ਉਹਨਾਂ ਨੇ ਜਿਹੜੀ ਸੇਵਾ ਆਪਣੀ ਅਖ਼ਬਾਰ ਦੁਆਰਾ ਅਤੇ ਆਪਣੀ ਕਿਤਾਬ ਦੁਆਰਾ ਕੀਤੀ ਉਹ ਭੁਲਾਈ ਨਹੀਂ ਜਾ ਸਕਦੀ ਮੈਂ ਆਪਣੀ ਪਾਰਟੀ ਵਲੋਂ ਉਹਨਾਂ ਨੂੰ ਸ਼ਰਧਾਂਜਲੀ ਭੇਟ ਕਰਦਾ ਹਾਂ ਅਤੇ ਮੁੱਖ ਮੰਤਰੀ ਜੀ ਨੇ ਜਿਹੜਾ ਮਤਾ ਪੇਸ਼ ਕੀਤਾ ਹੈ ਉਸ ਦੀ ਹਿਮਾਇਤ ਕਰਦਾ ਹਾਂ ।

**ਮਾਸਟਰ ਚੰਦ ਸਿੰਘ** (ਸ਼ੇਰਪੁਰ, ਐਸ.ਸੀ.) : ਸਪੀਕਰ ਸਾਹਿਬ, ਸੀ. ਐਮ. ਸਾਹਿਬ ਨੇ ਜਿਹੜਾ ਮਤਾ ਸਰਦਾਰ ਦੀਵਾਨ ਸਿੰਘ ਮਫ਼ਤੂਨ ਜੀ ਦੇ ਅਕਾਲ ਚਲਾਣੇ ਕਰਕੇ ਹਾਉਸ ਵਿਚ ਪੇਸ਼ ਕੀਤਾ ਹੈ ਮੈਂ ਆਪਣੀ ਪਾਰਟੀ ਵਲੋਂ ਉਸ ਵਿਚ ਸ਼ਾਮਲ ਹੁੰਦਾ ਹਾਂ । ਸਰਦਾਰ ਦੀਵਾਨ ਸਿੰਘ ਰਿਆਸਤੀ ਪਰਜਾਮੰਡਲ ਦੀ ਲੜਾਈ ਵਿਚ ਆਪਣੀ ਅਖ਼ਬਾਰ "ਰਿਆਸਤ" ਨਾਲ ਮੱਦਦ ਕਰਦੇ ਰਹੇ । ਇਸ ਵਿਚ ਸ਼ਕ ਨਹੀਂ ਕਿ ਉਹਨਾਂ ਨੇ ਇਸ ਅਬਖ਼ਾਰ ਦੁਆਰਾ ਪਰਜਾਮੰਡਲ ਦੀ ਲਹਿਰ ਨੂੰ ਉਭਾਰਿਆ । ਅੰਗਰੇਜ਼ ਅਤੇ ਰਜਵਾੜਾਸ਼ਾਹੀ ਦੇ ਖਿਲਾਫ਼ ਲੜੇ । ਇਸ ਦੇ ਨਾਲ ਹੀ ਉਹ ਉੱਘੇ ਪੱਤਰਕਾਰ ਅਤੇ ਲਿਖਾਰੀ ਵੀ ਸਨ । ਮੈਂ ਉਹਨਾਂ ਨੂੰ ਆਪਣੀ ਪਾਰਟੀ ਵਲੋਂ ਸ਼ਰਧਾਂਜਲੀ ਭੇਟ ਕਰਦਾ ਹਾਂ ਅਤੇ ਸੀ. ਐਮ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਉਹਨਾਂ ਦੀ ਕਿਤਾਬ ਨੂੰ ਪੰਜਾਬੀ ਵਿਚ ਅਨੁਵਾਦ ਕਰਕੇ ਛਪਾਉਣ ।

**ਸ੍ਰੀ ਸਪੀਕਰ :** "ਮੌਤ ਉਸ ਕੀ ਹੈ ਜਿਸਕਾ ਕਰੇ ਜ਼ਮਾਨਾ ਅਫਸੋਸ,
ਯੂੰ ਤੋਂ ਬਹੁਤ ਮਰਤੇ ਹੈ ਦੁਨੀਆਂ ਮੇਂ ਮਰਨੇ ਵਾਲੇ ।"

ਲੀਡਰ ਆਫ ਦੀ ਹਾਉਸ ਨੇ ਜਿਹੜਾ ਮਤਾ ਸਰਦਾਰ ਦੀਵਾਨ ਸਿੰਘ ਮਫ਼ਤੂਨ ਜਿਹੜੇ ਕਿ ਪੰਜਾਬ ਦੇ ਪ੍ਰਸਿੱਧ ਸਾਹਿਤਕਾਰ ਦੇ ਬੇਵਕਤ ਮੌਤ ਤੇ ਲਿਆਂਦਾ ਹੈ ਅਤੇ ਜਿਸ ਬਾਰੇ ਹਾਉਸ ਦੇ ਸਾਰੇ

ਆਨਰੇਬਲ ਮੈਂਬਰਜ਼ ਨੇ ਸਾਰਿਆਂ ਪਾਸਿਆਂ ਤੋਂ ਤਾਈਦ ਕੀਤੀ ਹੈ, ਮੈਂ ਵੀ ਆਪਣੇ ਆਪ ਨੂੰ ਉਸ ਵਿਚ ਸਾਰਿਆਂ ਦੇ ਨਾਲ ਸ਼ਾਮਲ ਕਰਦਾ ਹਾਂ ।

ਸਾਹਿਤਕਾਰ, ਪੱਤਰਕਾਰ ਜਾਂ ਅਦੀਬ ਦੇਸ਼ ਦਾ ਬਹੁਤ ਵੱਡਾ ਸਰਮਾਇਆ ਹੁੰਦੇ ਹਨ । ਇਸ ਪ੍ਰਸਿਧ ਸਾਹਿਤਕਾਰ ਨੇ ਜੰਗੇ-ਅਜ਼ਾਦੀ ਦੇ ਸਮੇਂ ਰਿਆਸਤਾਂ ਦੀਆਂ ਕੁਰੀਤੀਆਂ ਅਤੇ ਜ਼ੁਲਮਾਂ ਦੇ ਖਿਲਾਫ਼ ਅਵਾਜ਼ ਉਠਾਈ ਅਤੇ ਦੇਸ਼ ਦੇ ਅਜ਼ਾਦ ਹੋਣ ਤੋਂ ਬਾਅਦ ਵੀ ਕੰਸਟ੍ਰਕਟਿਵ ਸੁਝਾਵ ਦੇ ਕੇ ਪੰਜਾਬ ਦੀ ਰਹਿਨੁਮਾਈ ਕਰਕੇ ਸਾਰੇ ਦੇਸ਼ ਨੂੰ ਨਿਵਾਜਿਆ। ਮੈਂ ਸਮਝਦਾ ਹਾਂ ਕਿ ਉਹਨਾਂ ਦੀ ਮੌਤ ਨਾਲ ਪੰਜਾਬ ਹੀ ਨਹੀਂ ਸਾਰੇ ਦੇਸ਼ ਨੂੰ ਨੁਕਸਾਨ ਹੋਇਆ ਹੈ । ਇਸ ਲਈ ਮੈਂ ਹਾਊਸ ਨੂੰ ਬੇਨਤੀ ਕਰਾਂਗਾ ਕਿ ਅਸੀਂ ਸਾਰੇ ਦੋ ਮਿੰਟ ਮੌਨ ਖੜੇ ਰਹਿ ਕੇ ਵਿੱਛੜੇ ਹੋਏ ਸਾਥੀ ਲਈ ਪ੍ਰਾਰਥਨਾ ਕਰੀਏ ਕਿ ਵਾਹਿਗੁਰੂ ਉਸ ਦੀ ਆਤਮਾਂ ਨੂੰ ਸ਼ਾਂਤੀ ਬਖਸ਼ੇ ਅਤੇ ਇਹ ਸ਼ੋਕ ਮਤਾ ਉਸ ਦੇ ਸਾਰੇ ਸੰਬੰਧੀਆਂ ਨੂੰ ਭੇਜ ਦਿਤਾ ਜਾਵੇ ।

(ਇਸ ਸਮੇਂ ਹਾਊਸ ਦੋ ਮਿੰਟ ਲਈ ਮੌਨ ਖੜ੍ਹਾ ਹੋਇਆ ।)

(I also associate myself with the sentiments expressed by the Members of the House from all sides on the motion moved by the Leader of the House at the untimely death of famous literateur of Punjab, Sardar Diwan Singh Maftoon.

Literateurs, Journalists and men of letters are a great wealth of the Nation. This famous writer raised his voice against the malpractices and atrocities committed by the Princely States and also led Punjab in giving constructive suggestions even after the attainment of Independence for the development of the whole Nation. I feel that not only Punjab but the Nation as a whole has suffered due to his death. I shall, therefore, request the House to stand up in silence for two minutes and pray for the peace of the departed soul. This condolence message may be sent to his relatives.

(*At this stage the House stood in silence for two minutet*)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਆਨ ਏ ਪੁਆਇੰਟ ਆਫ਼ ਆਰਡਰ, ਸਰ ।

(ਵਿਘਨ)

**ਸ੍ਰੀ ਸਪੀਕਰ** : ਹੁਣੇ ਹੁਣੇ ਤੁਸੀਂ ਸ਼ੋਕ ਪ੍ਰਸਤਾਵ ਕਰਕੇ ਹਟੇ ਹੋ, ਹੁਣ ਫਿਰ ਪੁਆਇੰਟ ਆਫ਼ ਆਰਡਰ ਤੇ ਖੜ੍ਹੇ ਹੋ ਗਏ ਹੋ ? ਪਹਿਲਾਂ ਚੀਫ਼ ਪਾਰਲੀਮੈਂਟਰੀ ਸੈਕਟਰੀ ਨੂੰ ਕਾਗਜ ਲੇ ਕਰ ਲੈਣ ਦਿਓ । (The House has just now passed a condolence motion. Now you have risen on a point of order. Let the Chief Parliamentary Secretary lay some papers on the Table of the House.)

## STATEMENTS LAID ON THE TABLE IN REPLY TO CALL-ATTENTION NOTICES

**Chief Parliamentary Secretary** (Sardar Gurcharan Singh Nihal singhwala) : Sir, I lay on the Table of the House replies to Call Attention Notices No. 89 and 98.

ਧਿਆਨ ਦਿਵਾਊ ਨੋਟਿਸ ਨੰ: 89.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਣਗੇ, ਅਰਥਾਤ ਜ਼ਿਲ੍ਹਾ ਬਠਿੰਡੇ ਦੇ ਕਸਬੇ ਬਰੇਟੇ ਲਾਗੇ ਦੋ ਨੌਜੁਆਨ ਹਰੀਜਨ ਔਰਤਾਂ ਦੀਆਂ ਨੰਗੀਆਂ ਲਾਸ਼ਾਂ ਮਿਲੀਆਂ ਹਨ ਜਿਨ੍ਹਾਂ ਨੂੰ ਇਜ਼ਤ ਲੁੱਟਣ ਪਿਛੋਂ ਬੁਰੀ ਤਰ੍ਹਾਂ ਮਾਰ ਦਿਤਾ ਗਿਆ । ਇਸ ਕਾਰਨ ਜ਼ਿਲ੍ਹੇ ਭਰ ਦੇ ਹਰੀਜਨਾਂ ਵਿਚ ਦਹਿਸ਼ਤ ਦੀ ਲਹਿਰ ਫੈਲੀ ਹੋਈ ਹੈ । ਸਰਕਾਰ ਨੂੰ ਬਿਆਨ ਦੇਣ ਲਈ ਕਿਹਾ ਜਾਵੇ ।

**ਗਿਆਨੀ ਜ਼ੈਲ ਸਿੰਘ** (ਮੁਖ ਮੰਤਰੀ) : ਸੀਨੀਅਰ ਪੁਲਿਸ ਕਪਤਾਨ ਬਠਿੰਡਾ ਤੋਂ ਪੁੱਛ ਗਿੱਛ ਕਰਨ ਤੋਂ ਪਾਇਆ ਗਿਆ ਹੈ ਕਿ ਬਰੇਟਾ ਜ਼ਿਲ੍ਹਾ ਬਠਿੰਡਾ ਦੇ ਨੇੜਿਉਂ ਕਿਸੇ ਹਰੀਜਨ ਔਰਤ ਦੀ ਕੋਈ ਲਾਸ਼ ਨਹੀਂ ਮਿਲੀ । ਮਾਨਯੋਗ ਮੈਂਬਰ ਨੇ ਇਹ ਨੋਟਿਸ ਗ਼ਲਤ ਇਤਲਾਹ ਦੀ ਬਿਨ੍ਹਾਂ ਤੇ ਦਿਤਾ ਜਾਪਦਾ ਹੈ ।

---

CALL ATTENTION NOTICE NO. 98

**Chaudhri Ram Singh** : to draw the attention of the Government towards a matter of urgent p blic importance, namely, that a heavy retrenchment of Industrial Workers due to non-receipt of coal supplies in the State particularly at Dhariwal.

It is requested that the Government may please be asked to make a statement.

**ਮੁੱਖ ਮੰਤਰੀ (ਗਿਆਨੀ ਜ਼ੈਲ ਸਿੰਘ)** : ਇਸ ਸਬੰਧ ਵਿਚ ਇਹ ਦੱਸਿਆ ਜਾਂਦਾ ਹੈ ਕਿ ਰਾਜ ਵਿਚ ਕੋਇਲੇ ਦੀ ਲੋੜ ਨੂੰ ਪੂਰਾ ਕਰਨ ਲਈ ਹਰ ਪੱਧਰ ਤੇ ਕੋਸ਼ਿਸ਼ ਕੀਤੀ ਗਈ ਅਤੇ ਹਰ ਸੰਭਵ ਕਦਮ ਚੁੱਕੇ ਗਏ । ਬਿਜਲੀ ਦੀ ਘਾਟ ਦੇ ਕਾਰਨ ਮਿੱਲਾਂ ਵਿਚ ਕੋਇਲੇ ਨਾਲ ਜੈਨਰੇਟਰ ਵੀ ਚਲਾ ਲਏ ਜਾਂਦੇ ਹਨ ਜਿਸ ਕਰਕੇ ਉਹਨਾਂ ਵਲੋਂ ਕੋਇਲੇ ਦੀ ਮੰਗ ਉਦਯੋਗਿਕ ਉਦਪਾਦਨ ਦੀ ਵਰਤੋਂ ਤੋਂ ਇਲਾਵਾ ਜੈਨਰੇਟਰ ਚਲਾਉਣ ਕਾਰਨ ਵੱਧੀ ਹੈ ਅਤੇ ਦੇਸ਼ ਵਿਚ ਕੋਇਲੇ ਦੀ ਸਪਲਾਈ ਪੂਰੀ ਮਾਤਰਾ ਵਿਚ ਨਾ ਹੋਣ ਕਰਕੇ ਮਿੱਲਾਂ ਨੂੰ ਉਹਨਾਂ ਦੀ ਮੰਗ ਅਨੁਸਾਰ ਕੋਇਲਾ ਦੇਣਾ ਸੰਭਵ ਨਹੀਂ ਸੀ ।

2. ਜਿਥੋਂ ਤੱਕ ਧਾਰੀਵਾਲ ਵੂਲਨ ਮਿੱਲ ਦਾ ਸਵਾਲ ਹੈ ਜ਼ਿਲ੍ਹਾ ਉਦਯੋਗ ਅਫਸਰ, ਬਟਾਲਾ ਦੀ ਸਿਫਾਰਸ਼ ਅਨੁਸਾਰ ਇਸ ਮਿੱਲ ਨੂੰ ਸਾਲ 1974 ਵਿਚ ਉਦਯੋਗ ਵਿਭਾਗ ਨੇ 774 ਗੱਡੀਆਂ ਦੀ ਸਿਫਾਰਸ਼ ਕੇਂਦਰੀ ਸਰਕਾਰ ਨੂੰ ਕੀਤੀ ਅਤੇ ਇਸ ਮਿੱਲ ਨੂੰ ਅਕਤੂਬਰ, 1974 ਤੱਕ ਕੋਇਲੇ ਦੀਆਂ 369 ਗੱਡੀਆਂ ਪ੍ਰਾਪਤ ਹੋਈਆਂ । ਬਾਕੀ ਦੀਆਂ ਕੋਇਲੇ ਦੀਆਂ ਗੱਡੀਆਂ

ਦਿਵਾਉਣ ਲਈ ਉਦਯੋਗ ਵਿਭਾਗ ਨੇ ਡਾਇਰੈਕਟਰ, ਰੇਲ ਮੂਵਮੈਂਟ, ਕਲਕੱਤੇ ਉਤੇ ਕਾਫ਼ੀ ਜ਼ੋਰ ਪਾਇਆ ਜਿਸ ਦੇ ਫਲਸਰੂਪ ਅਕਤੂਬਰ, 1974 ਵਿਚ ਇਸ ਮਿੱਲ ਲਈ 37 ਹੋਰ ਗੱਡੀਆਂ ਸਟੀਮ ਕੋਲ ਦੀਆਂ ਭਿਜਵਾਈਆਂ ਗਈਆਂ ਜਦ ਕਿ ਡਾਇਰੈਕਟਰ, ਰੇਲ ਮੂਵਮੈਂਟ ਦੀ ਪਾਲਿਸੀ ਅਨੁਸਾਰ ਇਸ ਮਿੱਲ ਨੂੰ ਕੋਈ ਹੋਰ ਗੱਡੀ ਨਹੀਂ ਸੀ ਮਿਲਣੀ ਬਣਦੀ ਕਿਉਂਕਿ ਇਸ ਮਿੱਲ ਨੂੰ ਉਹਨਾਂ ਦੀ ਪਾਲਿਸੀ ਅਨੁਸਾਰ ਦਸੰਬਰ, 1974 ਤੱਕ ਸਟੀਮ ਕੋਲ ਦੀਆਂ ਗੱਡੀਆਂ ਮਿਲ ਚੁੱਕੀਆਂ ਸਨ । ਇਸ ਤੋਂ ਸਪਸ਼ਟ ਹੈ ਕਿ ਵਿਭਾਗ ਨੇ ਸਫਲਤਾ ਪੂਰਬਕ ਵੱਧ ਤੋਂ ਵੱਧ ਕੋਇਲਾ ਦਿਵਾਉਣ ਦੇ ਯਤਨ ਕੀਤੇ ਹਨ । ਕਿਉਂਕਿ ਇਸ ਮਿੱਲ ਨੇ ਕੋਇਲਾ ਕੇਵਲ ਉਦਯੋਗਿਕ ਉਤਪਾਦਨ ਲਈ ਹੀ ਨਹੀਂ ਵਰਤਿਆ ਬਲਕਿ ਬਿਜਲੀ ਜੈਨਰੇਟ ਕਰਨ ਲਈ ਵੀ ਇਸ ਦੀ ਵਰਤੋਂ ਕੀਤੀ, ਇਸ ਲਈ ਇਹ ਕਹਿਣਾ ਉਚਿੱਤ ਨਹੀਂ ਕਿ ਇਸ ਮਿੱਲ ਨੇ ਕੋਇਲੇ ਦੇ ਨਾਂ ਸਪਲਾਈ ਹੋਣ ਕਾਰਨ ਉਤਪਾਦਨ ਬੰਦ ਕੀਤਾ ।

---

## QUESTIONS ON REPLIES TO CALL-ATTENTION NOTICES NOs. 30, 40 and 74.

**ਮਾਸਟਰ ਚੰਦ ਸਿੰਘ :** ਸਪੀਕਰ ਸਾਹਿਬ, ਮੈਂ ਕਾਲ ਅਟੈਨਸ਼ਨ ਮੋਸ਼ਨਜ਼ ਦੇ ਜਵਾਬਾਂ ਤੇ ਸਵਾਲ ਪੁਛਣੇ ਹਨ ।

**ਸ੍ਰੀ ਸਪੀਕਰ :** ਜਵਾਬ ਆ ਗਏ ਹਨ ਤੁਹਾਡੇ ਕੋਲ ? (Have you received the replies thereto ?)

**ਮਾਸਟਰ ਚੰਦ ਸਿੰਘ :** ਹਾਂ ਜੀ । ਪਹਿਲਾਂ ਮੈਂ ਕਾਲ ਅਟੈਨਸ਼ਨ ਮੋਸ਼ਨ ਨੰ: 30 ਦੇ ਜਵਾਬ ਉਤੇ ਸਵਾਲ ਪੁੱਛਣਾ ਹੈ। ਕੀ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਮਲੇਰਕੋਟਲਾ ਬ੍ਰਾਂਚ ਟੁੱਟ ਜਾਣ ਕਰਕੇ ਹਸਨਪੁਰ, ਧੰਦੀਵਾਲ, ਮੋਲੂਵਾਲ ਬਾਠੀਆ ਅਤੇ ਕਿਲ੍ਹਾ ਹਕੀਮਾਂ ਦੇ ਪਿੰਡਾਂ ਦੀਆਂ ਫਸਲਾਂ ਦਾ ਨੁਕਸਾਨ ਹੋਇਆ ਹੈ । ਪਰ ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਮੁਆਵਜ਼ਾ ਕੇਵਲ ਹਸਨਪੁਰ ਨੂੰ ਦਿੱਤਾ ਜਾਵੇਗਾ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਬਾਕੀ ਦੇ ਪਿੰਡਾਂ ਨੂੰ ਕਦੋਂ ਤੱਕ ਮੁਆਵਜ਼ਾ ਦਿੱਤਾ ਜਾਵੇਗਾ ?

**ਰਾਜ ਮੰਤਰੀ ਸਿੰਜਾਈ ਅਤੇ ਬਿਜਲੀ:** ਅਸੀਂ ਇਸ ਨੁਕਸਾਨ ਦੀ ਪੜਤਾਲ ਕਰਵਾ ਰਹੇ ਹਾਂ। ਪੜਤਾਲ ਤੋਂ ਬਾਅਦ ਅਕਾਰਡਿੰਗ ਟੂ ਦੀ ਰੂਲ ਮੁਆਵਜ਼ਾ ਦਿੱਤਾ ਜਾਵੇਗਾ ।

**ਮਾਸਟਰ ਚੰਦ ਸਿੰਘ :** ਹੁਣ ਮੈਂ ਕਾਲ ਅਟੈਨਸ਼ਨ ਨੰ: 40 ਤੇ ਸਵਾਲ ਪੁੱਛਣਾ ਹੈ ਜੀ । 1973-74 ਵਿਚ ਹਾਫ਼-ਏ-ਮਿਲੀਅਨ ਜਾਬਜ਼ ਦੇ ਤਹਿਤ 40 ਟ੍ਰੇਨਰਾਂ ਬਾਰੇ ਮਨਿਸਟਰ ਸਾਹਿਬਾਨ ਨੇ ਕਿਹਾ ਹੈ ਕਿ ਇਹ ਐਡਜਸਟ ਕਰ ਲੈਣਗੇ ਪਰ ਹੁਣ ਪਤਾ ਲਗਾ ਹੈ ਕਿ ਮਹਿਕਮਾ ਐਡਜਸਟ ਕਰਨ ਤੋਂ ਭੱਜ ਗਿਆ ਹੈ । ਕੀ ਮਨਿਸਟਰ ਸਾਹਿਬ ਇਹ ਦਸਣਗੇ ਕਿ ਉਨ੍ਹਾਂ ਨੂੰ ਕਦੋਂ ਤੱਕ ਰੈਗੂਲਰ ਕਰ ਲਿਆ ਜਾਵੇਗਾ ?

**ਰਾਜ ਮੰਤਰੀ :** ਇਹ ਜਿਹੜੇ ਹਾਫ਼ ਮਿਲੀਅਨ ਸਕੀਮ ਅਧੀਨ ਰੱਖੇ ਗਏ ਹਨ ਇਨ੍ਹਾਂ ਨੂੰ ਐਬਜ਼ਾਰਬ ਕਰਾਂਗੇ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਮੈਂ ਕਾਲ ਅਟੈਨਸ਼ਨ ਨੰ: 74 ਦੇ ਸਿਲਸਲੇ ਵਿਚ ਸਵਾਲ ਕਰਨਾ ਚਾਹੁੰਦਾ ਹਾਂ । ਇਹਦੇ ਵਿਚ ਇਹ ਕਿਹਾ ਸੀ ਕਿ ਅਨ-ਪਛਾਤੇ ਵਿਅਕਤੀਆਂ ਨੇ ਫਗਵਾੜਾ ਵਿਚ 4/5 ਸਾਲ ਦਾ ਬੱਚਾ ਚੁੱਕ ਲਿਆ ਅਤੇ ਉਹ ਬਰਾਮਦ ਨਹੀਂ ਹੋਇਆ ਹੈ । ਸਰਕਾਰ ਨੇ ਮੰਨਿਆ ਹੈ ਕਿ ਇਹ ਬੱਚਾ ਚੁੱਕਿਆ ਗਿਆ ਹੈ ਅਤੇ ਬਰਾਮਦ ਨਹੀਂ ਹੋਇਆ ਹੈ । ਇਸ ਗੱਲ ਦੇ ਪੇਸ਼ੇ ਨਜ਼ਰ ਇਹ ਬੜਾ ਅਹਿਮ ਮਾਮਲਾ ਹੈ । ਕਿਸੇ ਮਾਂ ਪਿਉ ਦਾ ਬੱਚਾ ਚੁੱਕਿਆ ਜਾਣਾ ਅਤੇ ਬਰਾਮਦ ਨਾ ਹੋਣਾ । ਇਸ ਗੱਲ ਦੀ ਰੋਸ਼ਨੀ ਵਿਚ ਚੁੱਕਣ ਵਾਲੇ ਸੱਜਣ ਬਹੁਤ ਬਾ-ਰਸੂਖ ਆਦਮੀ ਹਨ ਅਤੇ ਉਹ ਲੋਕਲ ਪੁਲਿਸ ਨਾਲ ਰਲੇ ਹੋਏ ਹਨ । ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਉਸ ਬੱਚੇ ਨੂੰ ਬਰਾਮਦ ਕਰਨ ਲਈ ਕੀ ਐਸ. ਪੀ. ਹੈਡਕੁਆਰਟਰਜ਼ ਨੂੰ ਇਹ ਕੇਸ ਸਪੁਰਦ ਕਰਨ ਨੂੰ ਤਿਆਰ ਹਨ ?

**ਮੁੱਖ ਮੰਤਰੀ** : ਇਸ ਮਾਮਲੇ ਉਤੇ ਐਸ. ਪੀ. ਕਪੂਰਥਲਾ ਨੂੰ ਹਦਾਇਤ ਕੀਤੀ ਗਈ ਹੈ ਕਿ ਉਸ ਬੱਚੇ ਨੂੰ ਲੱਭਿਆ ਜਾਏ ਔਰ ਮੁਜਰਮ ਨੂੰ ਪਕੜ ਕੇ ਸਜ਼ਾ ਦਿੱਤੀ ਜਾਏ ਪਰ ਉਹ ਅਜੇ ਤੱਕ ਸਫਲ ਨਹੀਂ ਹੋਏ । ਅਗਰ ਜ਼ਰੂਰਤ ਪਈ ਤਾਂ ਹੈਡਕੁਆਰਟਰਜ਼ ਤੋਂ ਹੋਰ ਪੁਲਿਸ ਭੇਜੀ ਜਾਏਗੀ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : 39 ਨੰਬਰ ਕਾਲ ਅਟੈਨਸ਼ਨ ਮੋਸ਼ਨ ਦਸ ਦਿਨ ਹੋ ਗਏ ਹਨ ਮਨਜ਼ੂਰ ਕੀਤੀ ਨੂੰ । (ਵਿਘਨ)

**ਸ੍ਰੀ ਸਪੀਕਰ** : ਮੈਂ ਕਹਾਂਗਾ ਕਿ ਜ਼ਰੂਰ ਜਵਾਬ ਦੇ ਦੇਣ । (I would request that its reply be given.)

**ਸਰਦਾਰ ਜਸਵਿੰਦਰ ਸਿੰਘ ਬਰਾੜ** : * * * *

**ਸ੍ਰੀ ਸਪੀਕਰ** : ਇਹ ਪੁਆਇੰਟ ਆਫ ਆਰਡਰ ਰਾਹੀਂ ਜੋ ਕੁਝ ਕਹਿ ਰਹੇ ਹਨ ਇਹ ਰਿਕਾਰਡ ਨਾ ਕੀਤਾ ਜਾਏ (ਵਿਘਨ) (Whatever the hon. Member is saying through a point of order, should not be recorded.)

**ਮਾਸਟਰ ਚੰਦ ਸਿੰਘ** : ਮੇਰੀ ਐਡਜਰਨਮੈਂਟ ਮੋਸ਼ਨ ਨੰਬਰ 17 ਸੀ । (ਵਿਘਨ)

**ਸ੍ਰੀ ਸਪੀਕਰ**: ਇਹ ਰਿਜੈਕਟ ਹੋ ਗਈ ਹੈ । ਇਹ ਪ੍ਰਾਈਵੇਟ ਸਕੂਲ ਦਾ ਮਾਮਲਾ ਹੈ । ਇਹਦੇ ਵਿਚ ਗੌਰਮਿੰਟ ਕੀ ਕਰੇ । (It has been rejected. It relates to a private school and Government cannot do any thing in this respect.)

**ਵਿਦਿਆ ਮੰਤਰੀ** : ਸਪੀਕਰ ਸਾਹਿਬ, ਇਹ ਪ੍ਰਾਈਵੇਟ ਕਾਲਜ ਦਾ ਮਾਮਲਾ ਹੈ ।

ਸਰਕਾਰ ਦਾ ਜਿੱਥੋਂ ਤੱਕ ਸਬੰਧ ਹੈ ਉਹ ਇਹ ਹੈ ਕਿ ਲਾਅ ਐਂਡ ਆਰਡਰ ਦੀ ਸਿਚੂਏਸ਼ਨ ਜੇ ਖਰਾਬ ਹੋਵੇ ਤਾਂ ਹੀ ਸਰਕਾਰ ਇੰਟਰਫੀਅਰ ਕਰ ਸਕਦੀ ਹੈ । ਜੇ ਪ੍ਰਿੰਸੀਪਲ ਅਤੇ ਮੈਨੇਜਿੰਗ ਕਮੇਟੀ ਦਾ ਆਪਸ ਵਿਚ ਝਗੜਾ ਹੋਵੇ ਤਾਂ ਉਹਦੇ ਵਿਚ ਸਰਕਾਰ ਇੰਟਰਫੀਅਰ ਨਹੀਂ ਕਰ ਸਕਦੀ । ਜੇ ਕਿਸੇ ਪਾਰਟੀ ਨੂੰ ਤਕਲੀਫ ਹੈ ਤਾਂ ਉਹ ਪਾਰਟੀ ਯੂਨੀਵਰਸਿਟੀ ਨੂੰ ਐਪਰੋਚ ਕਰ ਸਕਦੀ ਹੈ । (ਵਿਘਨ)

**Not recorded as ordered by the Chair.

# SUPPLEMENTARY ESTIMATES (SECOND INSTALMENT) 1974-75

## DISCUSSION ON THE ESTIMATES OF THE EXPENDITURE CHARGED ON THE REVENUES OF THE STATE

**Mr. Speaker** : If any hon. Member wants to raise discussion on the charged items, he may please do so.

(No one rose to speak)

## VOTING OF THE DEMANDS FOR SUPPLEMENTARY GRANTS

**Mr. Speaker** : There are 19 Demands for Supplementary Grants which are to be discussed and Voted upon to-day. If the hon.' Members agree, all these Demands will be deemed to have been read And moved as per past practice. I would request that while raising discussion, the demand Number on which the discussion is sought to be raised may please be indicated by the Member concerned. Guillotine will be applied at 1.00 p. m.

### Demand No. 1

That a Supplementary sum not exceeding Rs. 1,18,000 be granted to the Governor to defray the charges that will come in course of payment for the year ending 31st March, 1975 in respect of State Legislature.

### Demand No. 3

That a Supplementary sum not exceeding Rs. 18,97,000 be granted to the Governor to defray the charges that will come in course of payment for the year ending 31st March, 1975 in respect of Administration of Justice.

### Demand No. 7

That a Supplementary sum not exceeding Rs. 53,08,000 be granted to the Governor to defray the charges that will come in course of payment for the year ending 31st March, 1975 in respect of Finance—Pension and other Retirement Benefits.

### Demand No. 9

That a Supplementary sum not exceeding Rs. 14,20,000 be granted to the Governor to defray the charges that will come in course of payment for the year ending 31st March, 1975 in respect of District Administration.

### Demand No. 10

That a Supplementary sum not exceeding Rs. 89,76,000 be granted to the Governor to defray the charges that will come in course of payment for the year ending 31st March, 1975 in respect of Police.

### Demand No. 15

That a Supplementary sum not exceeding Rs. 1,64,000 be granted to the Governor to defray the charges that will come in course of payment for the year ending 31st March, 1975 in respect of General Education.

[Mr. Speaker]

**Demand No. 18**

That a Supplementary sum not exceeding Rs. 2,50,00,000 be granted to the Governor to defray the charges that will come in course of payment for the year ending 31st March, 1975 in respect of Housing and Urban Development.

**Demand No. 19**

That a Supplementary sum not exceeding Rs. 1,66,000 be granted to the Governor to defray the charges that will come in course of payment for the year ending 31st March, 1975, in respect of Information, Publicity and Tourism.

**Demand No. 21**

That a Supplementary sum not exceeding Rs. 50,01,000 be granted to the Governor to defray the charges that will come in course of payment for the year ending 31st March, 1975, in respect of Social Security and Welfare.

**Demand No. 22**

That a Supplementary sum not exceeding Rs. 1,000 be granted to the Governor to defray the charges that will come in course of payment for the year ending 31st March, 1975, in respect of Planning and Statistics.

**Demand No. 24**

That a Supplementary sum not exceeding Rs. 35,48,000 be granted to the Governor to defray the charges that will come in course of payment for the year ending 31st March, 1975, in respect of Agriculture.

**Demand No. 26**

That a Supplementary sum not exceeding Rs. 3,87,000 be granted to the Governor to defray the charges that will come in course of payment for the year ending 31st March, 1975 in respect of Food and Nutrition.

**Demand No. 32**

That a Supplementary sum not exceeding Rs. 36,00,000 be granted to the Governor to defray the charges that will come in course of payment for the year ending 31st March, 1975 in respect of Industries.

**Demand No. 34**

That a Supplementary sum not exceeding Rs. 3,25,00,000 be granted to the Governor to defray the charges that will come in course of payment for the year ending 31st March, 1975 in respect of Roads and Bridges.

**Demand No. 35**

That a Supplementary sum not exceeding Rs. 2,02,43,000 be granted to the Governor to defray the charges that will come in course of payment for the year ending 31st March, 1975 in respect of Road Transport.

**Demand No. 36**

That a Supplementary sum not exceeding Rs. 1,64,29,000 be granted to the Governor to defray the charges that will come in course of payment for the year ending 31st March, 1975 in respect of Multipurpose River Schemes.

**Demand No. 37**

That a Supplementary sum not exceeding Rs. 77,000 be granted to the Governor to defray the charges that will come in course of payment for the year ending3 1st March, 1975 in respect of Irrigation, Drainage and Flood Control.

**Demand No. 38**

That a Supplementary sum not exceeding Rs. 2,000 be granted to the Governor to defray the charges that will come in course of payment for the year ending 31st March, 1975 in respect of Buildings.

**Demand No. 39**

That a Supplementary sum not exceeding Rs. 2,07,22,000 be granted to the Governor to defray the charges that will come in course of payment for the year ending 31st March, 1975 in respect of Loans and Advances by the State Government.

---

## PERSONAL EXPLANATIONS

**ਸਰਦਾਰ ਜਸਦੇਵ ਸਿੰਘ ਸੰਧੂ:** ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, 23 ਤਰੀਕ ਨੂੰ ਪਰਸਨਲ ਐਕਸਪਲੇਨੇਸ਼ਨ ਦਿੰਦੇ ਸਮੇਂ ਚਾਰਜ ਲਾਇਆ....(ਵਿਘਨ)

**ਸ੍ਰੀ ਸਪੀਕਰ:** ਕਿਸ ਮੈਂਬਰ ਨੇ ਚਾਰਜ਼ ਲਗਾਇਆ ਹੈ? (Who has levelled any charge against you ?)

**ਸਰਦਾਰ ਜਸਦੇਵ ਸਿੰਘ ਸੰਧੂ:** ਮਾਸਟਰ ਜੀ ਨੇ ਹਾਊਸ ਵਿਚ ਲਗਾਇਆ ਹੈ। 23 ਤਰੀਕ ਨੂੰ ਲਗਾਇਆ ਹੈ। (ਵਿਘਨ)

**ਸ੍ਰੀ ਸਪੀਕਰ:** ਕੀ ਤੁਹਾਡਾ ਨਾਂ ਲੈਕੇ ਲਗਾਇਆ ਹੈ? (Did he level the allegation against you personally ?)

**ਸਰਦਾਰ ਜਸਦੇਵ ਸਿੰਘ ਸੰਧੂ:** ਹਾਂ ਜੀ।

**ਸ੍ਰੀ ਸਪੀਕਰ:** ਪਰਸਨਲ ਐਕਸਪਲੇਨੇਸ਼ਨ ਤੁਸੀਂ ਹੁਣ ਦੇਣਾ ਚਾਹੁੰਦੇ ਹੋ। ਤੁਹਾਨੂੰ ਉਦੋਂ ਅਰਲੀਐਸਟ ਅਪਰਚੂਨਿਟੀ ਅਵੇਲ ਕਰਨੀ ਚਾਹੀਦੀ ਸੀ। (You are giving personal explanation today while you should have done so at the earliest opportunity.)

**ਸਰਦਾਰ ਜਸਦੇਵ ਸਿੰਘ ਸੰਧੂ:** ਉਦੋਂ ਅਸੀਂ ਹਾਜ਼ਰ ਹੋਏ ਸੀ (ਵਿਘਨ)

**ਸ੍ਰੀ ਸਪੀਕਰ:** ਉਹ ਸ਼ਬਦ ਮੈਂ ਦੇਖੇ ਹਨ। ਉਨ੍ਹਾਂ ਵਿਚ ਕੋਈ ਅਜਿਹਾ ਸ਼ਬਦ ਨਹੀਂ ਜੋ ਐਕਸਪੰਜ ਕਰਨ ਵਾਲਾ ਹੋਵੇ (ਵਿਘਨ) (I have seen those words. There is nothing which needed to be expunged.) (*Interruption*)

**ਸਰਦਾਰ ਜਸਦੇਵ ਸਿੰਘ ਸੰਧੂ:** ਸਪੀਕਰ ਸਾਹਿਬ, ਸੁਣ ਤਾਂ ਲਉ ਜ਼ਰਾ। ਹਰ ਮੈਂਬਰ ਦਾ ਰਾਈਟ ਹੈ ਉਹਨੂੰ ਰੂਲਜ਼ ਦੇ ਮੁਤਾਬਿਕ ਟਾਈਮ ਮਿਲਨਾ ਚਾਹੀਦਾ ਹੈ। ਜੇ ਸਾਡੀ ਗੱਲ ਗਲਤ ਹੋਵੇ ਤਾਂ ਰੂਲਿੰਗ ਦਿਉ। 23 ਤਰੀਕ ਨੂੰ ਜਦੋਂ ਮਾਸਟਰ ਜੀ ਉਤੇ ਆਪੋਜ਼ੀਸ਼ਨ ਵੱਲੋਂ ਇਤਰਾਜ਼ ਉਠਾਏ ਗਏ ਸੀ ਤਾਂ ਮਾਸਟਰ ਜੀ ਨੇ ਆਪਣੇ ਜਵਾਬ ਦਿੰਦਿਆਂ ਹੋਇਆਂ ਬਜਾਏ ਉਹ ਦੂਸ਼ਨਾਂ ਦੇ ਜਵਾਬ ਦੇਣ ਦੇ ਜੋ ਆਪੋਜ਼ੀਸ਼ਨ ਵੱਲੋਂ ਲਗਾਏ ਗਏ ਸੀ ਇਨ੍ਹਾਂ ਨੇ ਸਾਡੇ ਉਤੇ ਇਲਜ਼ਾਮ ਲਗਾਏ। (ਵਿਘਨ)

**ਸ੍ਰੀ ਸਪੀਕਰ**: ਕੀ ਤੁਹਾਡੀ ਪਾਰਟੀ ਉਤੇ ਲਗਾਏ ਗਏ ? (Were the allegations levelled against your party ?)

**ਸਰਦਾਰ ਜਸਦੇਵ ਸਿੰਘ ਸੰਧੂ**: ਮੇਰੇ ਉਤੇ ਲਗਾਏ ਗਏ । 23 ਤਰੀਕ ਦੀ (ਵਿਘਨ) ਅਜੀਤ ਵਿਚ ਛਪਿਆ ਹੈ। ਉਹ ਮੈਂ ਪੜ੍ਹ ਕੇ ਸੁਣਾਉਂਦਾ ਹਾਂ । (ਵਿਘਨ)

**ਸ੍ਰੀ ਸਪੀਕਰ**: ਜੋ ਇਲਜ਼ਾਮ ਲਗਾਏ ਹਨ ਉਹ ਤੁਸੀਂ ਹਾਊਸ ਦੇ ਰਿਕਾਰਡ ਅਨੁਸਾਰ ਦੱਸੋ । You cannot refer to newspapers like this. ਨਿਊਜ਼ ਪੇਪਰ ਤੁਸੀਂ ਨਹੀਂ ਪੜ੍ਹ ਸਕਦੇ । ਜੇ ਕੋਈ ਅਜਿਹੀ ਕਾਰਵਾਈ ਹਾਊਸ ਵਿਚ ਹੋਈ ਹੈ ਉਸ ਦਾ ਰੈਫਰੈਂਸ ਦਿਉ (ਵਿਘਨ) (You should refer to the allegations that are based on the proceedings of the House. You cannot refer to newspapers like this. You can quote from the record of the House.) (*Interruption*)

**ਸਰਦਾਰ ਜਸਦੇਵ ਸਿੰਘ ਸੰਧੂ**: ਜੇ ਹਾਊਸ ਦੀ ਕਾਰਵਾਈ ਦੀ ਰਿਪੋਰਟ ਉਸ ਅਖਬਾਰ ਨੇ ਗਲਤ ਛਾਪੀ ਹੈ ਤਾਂ ਉਸ ਅਖਬਾਰ ਤੇ ਐਕਸ਼ਨ ਹੋਣਾ ਚਾਹੀਦਾ ਹੈ।

**ਸ੍ਰੀ ਸਪੀਕਰ**: ਜੇ ਹਾਊਸ ਵਿਚ ਕੋਈ ਇਲਜ਼ਾਮ ਲਗੇ ਹਨ ਤਾਂ ਪਰਸਨਲ ਐਕਸਪਲੇਨੇਸ਼ਨ ਦਿਉ । ਜੇ ਹਾਊਸ ਵਿਚ ਨਹੀਂ ਲਗੇ ਤਾਂ ਉਸ ਦਾ ਹਾਊਸ ਨਾਲ ਕਨਸਰਨ ਨਹੀਂ ਹੈ । (You can give your personal explanation in case some allegations have been levelled in the House. In case these have not been levelled here then the House is not concerned.)

**ਸਰਦਾਰ ਜਸਦੇਵ ਸਿੰਘ ਸੰਧੂ**: ਸਪੀਕਰ ਸਾਹਿਬ, ਮਾਸਟਰ ਜੀ ਤੇ ਇਥੇ ਜੋ ਇਲਜ਼ਾਮ ਲਗਾਏ ਸੀ ਉਸ ਦੇ ਜਵਾਬ ਵਿਚ ਉਨ੍ਹਾਂ ਨੇ ਕਿਹਾ ਕਿ ਸੰਧੂ ਦਾ ਕੋਈ ਇਮਾਨ ਨਹੀਂ ਹੈ (ਵਿਘਨ)

**Mr. Speaker**: Please resume your seat. I am on my legs. I read out Rule 56 of the Rules of Procedure and Conduct of Business in the Punjab Legislative Assembly for your information. It reads as under :—

> "56. Any Member may, with the permission of the Speaker, make a personal explanation although there is no question before the Assembly:
>
> Provided that such explanation, if permitted shall be made at the earliest possible opportunity before the business for the day is entered upon and shall be limited to the circumstances which are the subject of the explanation and no speech or debate thereon shall be allowed by the Speaker"

ਮੇਰੀ ਪਹਿਲੀ ਰਿਕੁਐਸਟ ਇਹ ਹੈ ਕਿ ਅਰਲੀਐਸਟ ਅਪਰਚੂਨਿਟੀ ਤੁਸੀਂ ਅਵੇਲ ਨਹੀਂ ਕੀਤੀ । (ਵਿਘਨ) ਦੂਸਰਾ ਇਹ ਹੈ ਕਿ ਜਿਹੜਾ ਤੁਸੀਂ ਰੈਫਰੈਂਸ ਦੇ ਰਹੇ ਹੋ ਇਹ ਤੁਸੀਂ ਨਿਊਜ਼ ਪੇਪਰ ਦੇ ਰਾਹੀਂ ਦੇ ਰਹੇ ਹੋ, ਤੁਹਾਨੂੰ ਰੈਫਰੈਂਸ ਹਾਊਸ ਦੀਆਂ ਪ੍ਰੋਸੀਡਿੰਗਜ਼ ਦਾ

ਦੇਣਾ ਚਾਹੀਦਾ ਹੈ। ਜਿਹੜੀਆਂ ਹਾਊਸ ਦੀਆਂ ਪ੍ਰੋਸੀਡਿੰਗਜ਼ ਦੀਆਂ ਅਨਕੁਰੈਕਟਿਡ ਕਾਪੀਆਂ ਤੁਹਾਨੂੰ ਜਾਂਦੀਆਂ ਹਨ ਉਨ੍ਹਾਂ ਦਾ ਹਵਾਲਾ ਤੁਹਾਨੂੰ ਦੇਣਾ ਚਾਹੀਦਾ ਹੈ। ਇਹ ਜਿਹੜਾ ਤੁਸੀਂ ਨਿਊਜ਼ਪੇਪਰ ਦਾ ਹਵਾਲਾ ਦੇ ਰਹੇ ਹੋ, ਇਹ ਤੁਹਾਡਾ ਪਰਸਨਲ ਐਕਸਪਲੇਨੇਸ਼ਨ ਦਾ ਵਿਸ਼ਾ ਨਹੀਂ ਬਣਦਾ। ਇਸ ਤਰ੍ਹਾਂ ਪਰਸਨਲ ਐਕਸਪਲੇਨੇਸ਼ਨ ਤੁਸੀਂ ਨਾ ਦਿਉ।

[Please resume your seat. I am on my legs. I read out Rule 56 of the Rules of Procedure and Conduct of Business in the Punjab Legislative Assembly for your information: It reads as under :—

> "56. Any Member may, with the permission of the Speaker, make a personal explanation although there is no question before the Assembly:
>
> Provided that such explanation, if permitted shall be made at the earliest possible opportunity before the business for the day is entered upon, and shall be limited to the circumstances which are the subject of the explanation and no speech or debate thereon shall be allowed by the Speaker".

Firstly I would point out that you have not availed of the earliest opportunity (*Interruption*) Secondly, you are quoting some newspaper. You should refer to the proceedings of the House. Reference to the proceedings of the uncorrected speeches, which are sent to you, can also be made. A personal explanation cannot be based on a newspaper report. You may not do so.)

**ਸਰਦਾਰ ਜਸਦੇਵ ਸਿੰਘ ਸੰਧੂ**: ਸਪੀਕਰ ਸਾਹਿਬ, ਉਸ ਤੋਂ ਬਾਅਦ ਮੈਂ ਤੁਹਾਡੇ ਚੈਂਬਰ ਵਿਚ ਆਇਆ ਸੀ। ਮੈਂ ਇਹ ਤੁਹਾਡੇ ਨੋਟਿਸ ਵਿਚ ਲਿਆਂਦਾ ਸੀ। ਅਸੀਂ ਜੋ ਕਿਹਾ ਸੀ ਉਹ ਤਾਂ ਤੁਸੀਂ ਕਟਵਾ ਦਿੱਤਾ ਹੈ ਪਰ ਮਾਸਟਰ ਜੀ ਨੇ ਜੋ ਸਾਡੇ ਤੇ ਹਮਲਾ ਕੀਤਾ ਸੀ ਉਹ ਨਹੀਂ ਕਟਵਾਇਆ।

**ਸ਼੍ਰੀ ਸਪੀਕਰ**: ਮੈਂ ਐਗਜ਼ਾਮਿਨ ਕਰ ਲਿਆ ਸੀ, ਉਸ ਵਿਚ ਐਸੀ ਕੋਈ ਗੱਲ ਨਹੀਂ ਸੀ। (ਵਿਘਨ) (I had examined the proceedings but nothing objectionable was found.) (*Interruption*)

**ਸਰਦਾਰ ਜਸਦੇਵ ਸਿੰਘ ਸੰਧੂ**: ਮੈਨੂੰ ਇਸ ਗੱਲ ਦਾ ਫਖਰ ਹੈ ਕਿ ਮੈਂ ਜਦ ਤੋਂ ਆਪਣੀ ਸਿਆਸਤ ਸ਼ੁਰੂ ਕੀਤੀ ਹੈ ਮੈਂ ਗਿਆਨੀ ਕਰਤਾਰ ਸਿੰਘ ਨਾਲ ਰਿਹਾ ਹਾਂ। ਮੈਂ ਇਹੋ ਜਿਹਾ ਕੋਈ ਕੰਮ ਨਹੀਂ ਕੀਤਾ ਜੋ ਦੇਸ਼ ਵਿਰੋਧੀ ਹੋਵੇ। (ਵਿਘਨ) ਮਾਸਟਰ ਜੀ ਮੁਸਲਿਮ ਲੀਗ ਨਾਲ ਰਲ ਗਏ ਸੀ। (ਵਿਘਨ) (ਸ਼ੋਰ) (ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਜੇ ਅਸੀਂ ਕਾਂਗਰਸ ਵਿਚ ਰਹੇ ਤਾਂ ਸਰਦਾਰ ਪ੍ਰਤਾਪ ਸਿੰਘ ਦਾ ਚੰਗੀ ਤਰ੍ਹਾਂ ਸਾਥ ਦਿੱਤਾ ਹੈ ਅਤੇ ਜੇ ਗਿਆਨੀ ਕਰਤਾਰ ਸਿੰਘ ਨਾਲ ਰਹੇ ਹਾਂ ਚੰਗੀ ਤਰ੍ਹਾਂ ਸਾਥ ਦਿੱਤਾ ਹੈ। (ਵਿਘਨ) ਇਸ ਤਰ੍ਹਾਂ ਨਹੀਂ ਕੀਤਾ ਕਿ ਇਨ੍ਹਾਂ ਵਾਂਗ ਮੁਸਲਿਮ ਲੀਗ ਵਿਚ ਰਲ ਗਏ। (ਵਿਘਨ) ਇਨ੍ਹਾਂ ਨੇ ਬਹੁਤ ਪੈਸਾ ਬਣਾਇਆ ਹੈ। (ਵਿਘਨ) (ਸ਼ੋਰ)

**ਖੇਤੀ ਬਾੜੀ ਅਤੇ ਜੰਗਲਾਤ ਮੰਤਰੀ** (ਸਰਦਾਰ ਗੁਰਬੰਤਾ ਸਿੰਘ): ਸਪੀਕਰ ਸਾਹਿਬ, ਮੈਂ ਕੋਈ ਐਲੀਗੇਸ਼ਨ ਨਹੀਂ ਲਾਉਂਦਾ। ਉਨ੍ਹਾਂ ਨੇ ਜੋ ਮੇਰੇ ਤੇ ਐਲੀਗੇਸ਼ਨ ਲਾਇਆ ਹੈ, ਮੈਂ ਉਸ ਬਾਰੇ ਕਹਿਣਾ ਚਾਹੁੰਦਾ ਹਾਂ (ਵਿਘਨ) ਮੈਂ ਉਸ ਵੇਲੇ ਅਸੈਂਬਲੀ ਦਾ ਮੈਂਬਰ ਸੀ। (ਵਿਘਨ) ਇਹ ਗਲਤ ਕਹਿੰਦੇ ਹਨ ਇਹ * * ਕਹਿੰਦੇ ਹਨ ਅਤੇ * * ਕਹਿੰਦੇ ਹਨ। (ਵਿਘਨ) (ਸ਼ੋਰ)

---

**Expunged as order by the Chair.

**ਸ਼੍ਰੀ ਸਪੀਕਰ**: ** ਦਾ ਲਫ਼ਜ਼ ਐਕਸਪੰਜ ਕਰ ਦਿੱਤਾ ਜਾਵੇ (ਵਿਘਨ) (The word * * should be expunged.) (*Interruption*)

**ਸਰਦਾਰ ਜਸਵਿੰਦਰ ਸਿੰਘ ਬਰਾੜ**: ਸਪੀਕਰ ਸਾਹਿਬ, ਇਸ ** ** ਨੂੰ ਸਮਝਾਉ। (ਵਿਘਨ).

**ਸ਼੍ਰੀ ਸਪੀਕਰ**: ਮਾਸਟਰ ਜੀ, ਤੁਸੀਂ ਬਜ਼ੁਰਗ ਹੋ, ਤੁਸੀਂ ਅਜਿਹੀਆਂ ਗੱਲਾਂ ਨਾ ਕਰੋ। (Master Ji, you are a seasoned Parliamentarian. It does not behove you to make such remarks.)

**ਸਰਦਾਰ ਜਸਵਿੰਦਰ ਸਿੰਘ ਬਰਾੜ**: ਸਪੀਕਰ ਸਾਹਿਬ, ਮਾਸਟਰ ਜੀ ਨੇ ਜਿਹੜੇ * * ** ਅਤੇ ** ਦੇ ਸ਼ਬਦ ਵਰਤੇ ਹਨ ਉਹ ਐਕਸਪੰਜ ਕਰਨੇ ਚਾਹੀਦੇ ਹਨ।

**ਸ਼੍ਰੀ ਸਪੀਕਰ**: ਇਹ ਦੋਨੋਂ ਸ਼ਬਦ ਅਨਪਾਰਲੀਮੈਂਟਰੀ ਹਨ, ਇਸ ਵਾਸਤੇ ਇਹ ਐਕਸਪੰਜ ਕਰ ਦਿੱਤੇ ਜਾਣ। (ਵਿਘਨ) ** ** ਲਫ਼ਜ਼ ਵੀ ਐਕਸਪੰਜ ਕਰ ਦਿਤਾ ਜਾਵੇ। [Both these words are unparliamentary, therefore, these may be expunged. (*Interruption*) the word ** may also be expunged.)

**ਖੇਤੀ ਬਾੜੀ ਅਤੇ ਜੰਗਲਾਤ ਮੰਤਰੀ**: ਸਪੀਕਰ ਸਾਹਿਬ, ਮੈਂ ** ** ਦਾ ਲਫ਼ਜ਼ ਵਾਪਿਸ ਲੈਂਦਾ ਹਾਂ। (ਵਿਘਨ) ਮੈਂ ** ਦਾ ਲਫ਼ਜ਼ ਵੀ ਨਹੀਂ ਕਹਿੰਦਾ। (ਵਿਘਨ) (ਸ਼ੋਰ) ਸਪੀਕਰ ਸਾਹਿਬ, ਇਨ੍ਹਾਂ ਨੇ ਮੇਰਾ ਜ਼ਿਕਰ ਕੀਤਾ ਹੈ। ਮੈਂ ਗਿਆਨੀ ਕਰਤਾਰ ਸਿੰਘ ਦੀ ਬੜੀ ਰਿਸਪੈਕਟ ਕੀਤੀ ਹੈ ਅਤੇ ਕਰਦਾ ਹਾਂ। ਮੈਂ ਅਤੇ ਗਿਆਨੀ ਕਰਤਾਰ ਸਿੰਘ ਦੋਨੋਂ ਮੈਂਬਰ ਸੀ। (ਵਿਘਨ) ਪਾਰਟੀਸ਼ਨ ਤੋਂ ਪਹਿਲੇ ਜਿਹੜੀ ਕੋਲੀਸ਼ਨ ਵਜ਼ਾਰਤ ਬਣੀ, ਜਿਸ ਵਿਚ ਅਕਾਲੀ ਵੀ ਸਨ, ਉਸ ਵੇਲੇ ਮੈਂ ਪਾਰਲੀਮੈਂਟਰੀ ਸੈਕਟਰੀ ਸੀ। ਉਸ ਵੇਲੇ ਮੁਸਲਿਮ ਲੀਗ ਨੇ ਬੜਾ ਰੌਲਾ ਪਾਇਆ ਸੀ ਕਿ ਪਾਕਿਸਤਾਨ ਬਣਾਉਣਾ ਚਾਹੀਦਾ ਹੈ। (ਵਿਘਨ) ਮੈਂ ਬੇਨਤੀ ਕਰਾਂਗਾ ਕਿ ਅਸੀਂ ਉਸ ਵੇਲੇ 8 ਹਰੀਜਨ ਐਮ.ਐਲ.ਏ. ਸੀ। (ਵਿਘਨ) ਉਸ ਵੇਲੇ ਮੈਂ ਅਤੇ ਮੇਰੇ ਨਾਲ ਚੌਧਰੀ ਸੁੰਦਰ ਸਿੰਘ ਵੀ ਸਨ। (ਵਿਘਨ) ਚੌਧਰੀ ਸੁੰਦਰ ਸਿੰਘ ਹੁਣ ਵੀ ਮੈਂਬਰ ਹਨ। ਅਸੀਂ ਚਾਰ ਮੈਂਬਰ ਇੰਡੀਪੈਂਡੈਂਟ ਚੁਣਕੇ ਆਏ ਸੀ। ਮੰਗੂ ਰਾਮ ਵੀ ਇੰਡੀਪੈਂਡੈਂਟ ਚੁਣਕੇ ਆਇਆ ਸੀ। ਉਸ ਤੋਂ ਪਹਿਲਾਂ ਹਰੀਜਨ ਕੋਈ ਮੈਂਬਰ ਨਹੀਂ ਸੀ। (ਵਿਘਨ) ਅਸੀਂ 8 ਹਰੀਜਨ ਮੈਂਬਰ ਸੀ (ਵਿਘਨ) ਮੁਸਲਿਮ ਲੀਗ ਨੇ ਬੜਾ ਜ਼ੋਰ ਪਾਇਆ....

**ਸਰਦਾਰ ਜਸਵਿੰਦਰ ਸਿੰਘ ਬਰਾੜ**: ** **

**ਸ਼੍ਰੀ ਸਪੀਕਰ**: ਇਹ ਜੋ ਕੁਝ ਬਗੈਰ ਪਰਮਿਸ਼ਨ ਦੇ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ। (Whatever is being said without the permission of the Chair, should not be recorded.)

---

**Expunged/Not recorded as ordered by the Chair.

**ਖੇਤੀਬਾੜੀ ਅਤੇ ਜੰਗਲਾਤ ਮੰਤਰੀ**: ਮੈਂ ਅਤੇ ਚੋਧਰੀ ਸੁੰਦਰ ਸਿੰਘ, ਜੋ ਕਿ ਹੁਣ ਵੀ ਮੈਂਬਰ ਹਨ, ਇਹ ਮੇਰੇ ਨਾਲ ਸਨ। (ਵਿਘਨ) ਜੇ ਅਸੀਂ ਹਿੰਦੁਸਤਾਨ ਦਾ ਸਾਥ ਨਾ ਦਿੰਦੇ, ਜੇ ਅਸੀਂ ਹਿੰਦੁਸਤਾਨ ਦੇ ਲੋਕਾਂ ਦਾ ਸਾਥ ਨਾ ਦਿੰਦੇ ਅਤੇ ਜੇ ਅਸੀਂ ਮੁਸਲਿਮ ਲੀਗ ਵਿਚ ਰਲਦੇ ਤਾਂ ਅੱਜ ਪਾਕਿਸਤਾਨ ਦੀ ਹੱਦ ਅੰਬਾਲੇ ਤੋਂ ਪਰਲੇ ਪਾਸੇ ਬਣਦੀ। (ਵਿਘਨ) (ਸ਼ੋਰ) ਅਸੀਂ ਬੜੇ ਜ਼ੋਰ ਨਾਲ, ਬੜੀ ਹਿੰਮਤ ਨਾਲ ਪੰਡਿਤ ਜਵਾਹਰ ਲਾਲ ਨਹਿਰੂ ਦਾ ਅਤੇ ਕਾਂਗਰਸ ਦਾ ਸਾਥ ਦਿੱਤਾ। (ਵਿਘਨ) ਮੈਂ ਬੇਨਤੀ ਕਰਦਾ ਹਾਂ ਕਿ ਉਸ ਵੇਲੇ ਸਾਨੂੰ ਦਿੱਲੀ ਤੋਂ ਪਰੈਸ਼ਰ ਪਿਆ। (ਵਿਘਨ) ਉਸ ਦੇ ਬਾਅਦ 1952 ਵਿਚ....(ਘੰਟੀ)

**ਸ਼੍ਰੀ ਸਪੀਕਰ**: ਪਰਸਨਲ ਐਕਸਪਲੇਨੇਸ਼ਨ ਖਤਮ ਹੋ ਗਈ ਹੈ। (The personal explanation is over.)

**ਖੇਤੀਬਾੜੀ ਅਤੇ ਜੰਗਲਾਤ ਮੰਤਰੀ**: ਸਪੀਕਰ ਸਾਹਿਬ, ਮੇਰੀ ਗੱਲ ਸੁਣ ਲਵੋ। (ਵਿਘਨ) ਉਸ ਵੇਲੇ ਸਾਡੇ ਤੇ ਪਰੈਸ਼ਰ ਪਿਆ। (ਵਿਘਨ) 1952 ਦੀਆਂ ਇਲੈਕਸ਼ਨਾਂ ਵਿਚ ਦਿੱਲੀ ਤੋਂ ਇਕ ਬੜੇ ਵੱਡੇ ਲੀਡਰ ਨੇ ਆਕੇ ਪੰਜਾਬ ਵਿਚ ਇਕ ਲੱਖ ਲੋਕਾਂ ਦੀ ਹਾਜ਼ਰੀ ਵਿਚ ਇਹ ਗੱਲ ਕਹੀ ਕਿ ਮਾਸਟਰ ਜੀ ਨੇ ਅਤੇ ਉਨ੍ਹਾਂ ਦੇ ਸਾਥੀਆਂ ਨੇ ਉਸ ਵੇਲੇ ਸਾਡਾ ਸਾਥ ਨਹੀਂ ਦਿੱਤਾ ਸੀ ਇਸ ਕਰਕੇ ਉਨ੍ਹਾਂ ਨੂੰ ਵੋਟ ਨਾ ਦਿਓ। (ਵਿਘਨ) ਪਰ ਮੈਂ ਕਹਿੰਦਾ ਹਾਂ ਕਿ 1952 ਦੀਆਂ ਇਲੈਕਸ਼ਨਾਂ ਵਿਚ ਲੋਕਾਂ ਨੇ ਮੇਰਾ ਸਾਥ ਦਿੱਤਾ। ਸਪੀਕਰ ਸਾਹਿਬ, ਇਹ ਮੇਰੇ ਤੇ ਦੂਸ਼ਣ ਲਾਉਂਦੇ ਹਨ ਪਰ ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੇ ਮੁਸਲਿਮ ਲੀਗ ਨਾਲ ਮਿਲਕੇ ਫਰੰਟੀਅਰ ਵਜ਼ਾਰਤ ਬਣਾਈ। (ਵਿਘਣ) ਲੇਕਿਨ ਇਹ ਮਜਬੂਰ ਸਨ, ਇਹ ਜਾ ਨਹੀਂ ਸਕੇ ਜੇ ਇਨ੍ਹਾਂ ਦੇ ਵੱਸ ਵਿਚ ਹੁੰਦਾ ਤਾਂ ਇਹ ਮੁਸਲਿਮ ਲੀਗ ਨਾਲ ਮਿਲਕੇ ਪੰਜਾਬ ਵਿਚ ਵਜ਼ਾਰਤ ਬਣਾ ਲੈਂਦੇ (ਵਿਘਨ) (ਸ਼ੋਰ) ਅਸੀਂ ਉਨ੍ਹਾਂ ਦਾ ਮੁਕਾਬਲਾ ਕੀਤਾ, ਮੇਰੇ ਨਾਲ ਚੌਧਰੀ ਸੁੰਦਰ ਸਿੰਘ ਵੀ ਸਨ, ਜੋ ਕਿ ਹੁਣ ਵੀ ਵਿਧਾਨ ਸਭਾ ਦੇ ਮੈਂਬਰ ਹਨ। (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ**: ** ** **

**Mr. Speaker**: This is no point of order.

**ਸਰਦਾਰ ਜਸਵਿੰਦਰ ਸਿੰਘ ਬਰਾੜ**: ** ** **

**ਸ਼੍ਰੀ ਸਪੀਕਰ**: ਇਹ ਰਿਕਾਰਡ ਨਾ ਕੀਤਾ ਜਾਵੇ। (It should not be recorded.)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**: ਸਪੀਕਰ ਸਾਹਿਬ, ਸਾਨੂੰ ਅੱਜ ਪਤਾ ਲੱਗਾ ਹੈ ਕਿ ਜੇ ਮਾਸਟਰ ਗੁਰਬੰਤਾ ਸਿੰਘ ਜੀ ਸਟੈਂਡ ਨਾ ਲੈਂਦੇ ਤਾਂ ਅੱਜ ਪਾਕਿਸਤਾਨ ਦੀ ਹੱਦ ਅੰਬਾਲੇ ਤੱਕ ਹੁੰਦੀ। (ਵਿਘਨ) ਅੱਜ ਲਾਲਾ ਲਾਜਪਤ ਰਾਏ ਪਰਿਵਾਰ ਨੂੰ ਸਨਮਾਨਿਆ ਜਾ ਰਿਹਾ ਹੈ ਮੈਂ ਗਿਆਨੀ ਜੀ ਨੂੰ ਕਹਾਂਗਾ ਕਿ ਮਾਸਟਰ ਜੀ ਦਾ ਵੀ ਸਨਮਾਨ ਕਰਨਾ ਚਾਹੀਦਾ ਹੈ। (ਹਾਸਾ)

---

**Expunged/Not recorded as ordered by the Chair.

ਸਰਦਾਰ ਜਸਵਿੰਦਰ ਸਿੰਘ ਬਰਾੜ: ** ** **

ਸ੍ਰੀ ਸਪੀਕਰ: ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਇਹ ਰਿਕਾਰਡ ਨਾ ਕੀਤਾ ਜਾਵੇ। (This is no point of order. It should not be recorded.)

(ਇਸ ਸਮੇਂ ਆਪੋਜ਼ੀਸ਼ਨ ਵੱਲੋਂ ਕੁਝ ਨਾਹਰੇ ਲਗਾਏ ਗਏ।) ** ** **

ਸ੍ਰੀ ਸਪੀਕਰ: ਇਹ ਨਾਹਰੇ ਰਿਕਾਰਡ ਨਾ ਕੀਤੇ ਜਾਣ। ਇਹ ਕੰਟੈਂਪਟ ਆਫ਼ ਦੀ ਹਾਉਸ ਹੈ। ਮੈਂ ਬੇਨਤੀ ਕਰਾਂਗਾ ਕਿ ਹੁਣ ਸਪਲੀਮੈਂਟਰੀ ਐਸਟੀਮੇਟਸ ਤੇ ਬਹਿਸ ਹੋਣੀ ਚਾਹੀਦੀ ਹੈ। (ਵਿਘਨ) (The slogans should not be recorded. It is contempt of the House. Let us now proceed with the discussion of Supplementary Estimates.) (*Interruption*)

(ਇਸ ਸਮੇਂ ਬਹੁਤ ਸਾਰੇ ਮਾਨਯੋਗ ਮੈਂਬਰ ਪੁਆਇੰਟ ਆਫ਼ ਆਰਡਰ ਤੇ ਖੜ੍ਹੇ ਹੋਏ।)

---

## VOTING OF THE DEMANDS FOR SUPPLEMENTARY GRANTS (*Resumption of Discussion*)

(ਇਸ ਵਕਤ ਕਈ ਆਨਰੇਬਲ ਮੈਂਬਰ ਸਾਹਿਬਾਨ ਪੁਆਇੰਟ ਆਫ਼ ਆਰਡਰ ਰੇਜ਼ ਕਰਨ ਲਈ ਖੜੇ ਸਨ। ਸ੍ਰੀ ਸਪੀਕਰ ਨੇ ਚੌਧਰੀ ਰਾਮ ਸਿੰਘ ਜੀ ਨੂੰ ਡੀਮਾਂਡਜ਼ ਫਾਰ ਗਰਾਂਟਸ ਤੇ ਬੋਲਣ ਲਈ ਇਜਾਜ਼ਤ ਦਿੱਤੀ)

ਚੌਧਰੀ ਰਾਮ ਸਿੰਘ (ਪਠਾਨਕੋਟ): ਸਪੀਕਰ ਸਾਹਿਬ, ਸਪਲੀਮੈਂਟਰੀ ਡੀਮਾਂਡਜ਼ ਜੋ ਅੱਜ ਹਾਉਸ ਦੇ ਸਾਹਮਣੇ 22 ਕਰੋੜ 44 ਲੱਖ 91 ਹਜ਼ਾਰ ਰੁਪਏ ਦੀਆਂ ਜੋ ਪੇਸ਼ ਕੀਤੀਆਂ ਗਈਆਂ ਹਨ ਉਸ ਦੀ ਮੈਂ ਪ੍ਰੋੜਤਾ ਕਰਨ ਲਈ ਖੜਾ ਹੋਇਆ ਹਾਂ। (ਵਿਘਨ) (ਸ਼ੋਰ)

(ਇਸ ਵਕਤ ਕਈ ਆਨਰੇਬਲ ਮੈਂਬਰ ਸਾਹਿਬਾਨ ਪੁਆਇੰਟ ਆਫ਼ ਆਰਡਰ ਰੇਜ਼ ਕਰਨ ਲਈ ਖੜੇ ਹੋਏ। ਸ੍ਰੀ ਸਪੀਕਰ ਨੇ ਸਰਦਾਰ ਜਸਵਿੰਦਰ ਸਿੰਘ ਬਰਾੜ ਨੂੰ ਪੁਆਇੰਟ ਆਫ਼ ਆਰਡਰ ਰੇਜ਼ ਕਰਨ ਲਈ ਇਜਾਜ਼ਤ ਦਿੱਤੀ।

ਸਰਦਾਰ ਜਸਵਿੰਦਰ ਸਿੰਘ ਬਰਾੜ: ਸਪੀਕਰ ਸਾਹਿਬ, ਮੈਂ ਇਕ ਮਿੰਟ ਵਿਚ ਹੀ ਬੇਨਤੀ ਕਰ ਦੇਣੀ ਹੈ।

ਸ੍ਰੀ ਸਪੀਕਰ: ਤੁਸੀਂ ਬੇਨਤੀ ਨਾ ਕਰੋ। ਪੁਆਇੰਟ ਆਫ਼ ਆਰਡਰ ਕਰੋ। (You may not make a request. Please raise your point of order.)

ਸਰਦਾਰ ਜਸਵਿੰਦਰ ਸਿੰਘ ਬਰਾੜ: ** ** **

---

**Not recorded/Expunged as ordered by the Chair.

**Mr. Speaker**: This is no Point of Order. Sorry. Please resume your seat. ਇਹ ਰਿਕਾਰਡ ਦਾ ਹਿੱਸਾ ਨਾ ਬਣੇ। (This is no point of order. Sorry. Please resume your seat. This should not form part of the record.)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**: ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਇਹ ਕਾਲ-ਅਟੈਨਸ਼ਨ ਮੋਸ਼ਨ ਨੰਬਰ 85 ਮਸਤਾਨਾ ਜੀ ਦੇ ਨਾਮ ਦੀ ਹੈ। ਉਸ ਦਾ ਜਵਾਬ ਚੀਫ ਮਨਿਸਟਰ ਸਾਹਿਬ ਨੇ ਦਿੱਤਾ ਹੈ। ਉਹ ਸਵਾਲ ਕਰਨ ਵਾਸਤੇ ਖੜੇ ਹੋਏ ਸਨ, ਉਨ੍ਹਾਂ ਨੂੰ ਸਵਾਲ ਕਰਨ ਦਾ ਮੌਕਾ ਦੇ ਦਿਉ।

**ਸ੍ਰੀ ਸਪੀਕਰ**: ਕੱਲ੍ਹ ਨੂੰ ਮੌਕਾ ਦੇ ਦੇਵਾਂਗੇ। (The hon. Member will get time to-morrow.)

**ਸਰਦਾਰ ਰਣਧੀਰ ਸਿੰਘ ਚੀਮਾ**: ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ....

**ਸ੍ਰੀ ਸਪੀਕਰ**: ਅਗਰ ਕੋਈ ਪੁਆਇੰਟ ਆਫ ਆਰਡਰ ਨਹੀਂ ਹੋਵੇਗਾ ਤਾਂ ਰਿਕਾਰਡ ਦਾ ਹਿੱਸਾ ਨਹੀਂ ਬਣੇਗਾ। Please don't interrupt. (If it is not a point of order then it will not form part of the record. Please don't interrupt.)

**ਸਰਦਾਰ ਰਣਧੀਰ ਸਿੰਘ ਚੀਮਾ**: ** ** ** **

**Mr. Speaker**: This is no point of order. This should not form part of the proceedings.

**ਸਰਦਾਰ ਬਲਵਿੰਦਰ ਸਿੰਘ ਭੂੰਦੜ**: ** **

**Mr. Speaker**: This is no point of order. This should not form part of the proceedings.

**ਚੌਧਰੀ ਰਾਮ ਸਿੰਘ**: ਸਪੀਕਰ ਸਾਹਿਬ, ਇਸ ਦੇ ਵਿਚ 4 ਐਡੀਸ਼ਨਲ ਜੱਜਿਜ਼ ਰੱਖਣ ਵਾਸਤੇ ਪ੍ਰੋਵੀਜ਼ਨ ਕੀਤੀ ਗਈ ਹੈ। (ਵਿਘਨ) (ਸ਼ੋਰ)

---

## WALK-OUT

(ਇਸ ਵਕਤ ਕਈ ਆਨਰੇਬਲ ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰ ਰੇਜ਼ ਕਰਨ ਲਈ ਖੜੇ ਹੋਏ। ਹਾਊਸ ਵਿਚ ਇਸ ਵੇਲੇ ਕਾਫੀ ਸ਼ੋਰ ਪੈ ਰਿਹਾ ਸੀ ਅਤੇ ਕੁਝ ਸੁਣਵਾਈ ਨਹੀਂ ਸੀ ਦੇ ਰਿਹਾ ** ** **)

---

**Expunged/Not recorded as ordered by the Chair.

**Mr. Speaker:** Mr. Brar, you are obstructing the proceedings of the House. ਜੋ ਕੁਝ ਵੀ ਚੇਅਰ ਦੀ ਪਰਮਿਸ਼ਨ ਤੋਂ ਬਗੈਰ ਕਿਹਾ ਜਾ ਰਿਹਾ ਹੈ, ਇਹ ਰਿਕਾਰਡ ਨਾ ਕੀਤਾ ਜਾਵੇ । (Mr. Brar, you are obstructing the proceedings of the House. Whatever the hon. Members are saying without the permission of the Chair, should not be recorded.)

(ਇਸ ਵਕਤ ਅਕਾਲੀ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਨਾਹਰੇ ਲਗਾਂਦੇ ਲਗਾਂਦੇ ਵਾਕ-ਆਊਟ ਕਰ ਗਏ ** **

**ਸ੍ਰੀ ਸਪੀਕਰ:** ਜੋ ਕੁਝ ਵੀ ਨਾਹਰੇ ਲਗਾਏ ਜਾ ਰਹੇ ਹਨ, ਇਹ ਰਿਕਾਰਡ ਨਾ ਕੀਤੇ ਜਾਣ। (The slogans should not be recorded.)

---

## VOTING OF THE DEMANDS FOR SUPPLEMENTARY GRANTS (*Resumption of Discussion*)

**ਚੌਧਰੀ ਰਾਮ ਸਿੰਘ:** ਸੋ ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਕਿ ਇਸ ਦੇ ਵਿਚ 4 ਐਡੀਸ਼ਨਲ ਜੱਜਿਜ਼ ਲਗਾਉਣ ਵਾਸਤੇ ਪ੍ਰੋਵੀਜ਼ਨ ਕੀਤੀ ਗਈ ਹੈ । ਇਸ ਦੇ ਨਾਲ ਦਰਮਿਆਨੇ ਤਬਕੇ ਨੂੰ ਇਨਸਾਫ ਜਲਦੀ ਮਿਲੇਗਾ। ਸਪੀਕਰ ਸਾਹਿਬ, ਬਹੁਤ ਸਾਰੇ ਅਦਾਰੇ ਇਨਸਾਫ ਦੇਣ ਵਾਸਤੇ ਹਨ । ਸਾਰੀਆਂ ਸਰਕਾਰਾਂ ਜਾਂ ਕੰਸਟੀਚਿਊਸ਼ਨ ਜਾਂ ਜਿੰਨੇ ਵੀ ਅਦਾਰੇ ਵੱਡੇ ਵੱਡੇ ਜਾਂ ਛੋਟੇ ਛੋਟੇ ਹਨ ਉਹ ਇਨਸਾਨ ਨੂੰ ਇਨਸਾਫ ਦੇਣ ਵਾਸਤੇ ਲੱਗੇ ਹੋਏ ਹਨ । ਇਸ ਦੇ ਵਿਚ ਜਿਹੜੇ 4 ਐਡੀਸ਼ਨਲ ਜੱਜ ਲਗਾਏ ਹਨ, ਮੈਂ ਕਹਿੰਦਾ ਹਾਂ ਕਿ ਹੋਰ ਲਗਾਉਣੇ ਚਾਹੀਦੇ ਹਨ ਤਾਂ ਕਿ ਹਰ ਆਦਮੀ ਨੂੰ ਪੂਰਾ ਪੂਰਾ ਇਨਸਾਫ਼ ਮਿਲ ਸਕੇ । ਸਾਲਾਂ ਬੱਧੀ ਲੋਕਾਂ ਦੇ ਫੈਸਲੇ ਨਹੀਂ ਹੁੰਦੇ । ਇਹ ਸਰਕਾਰ ਨੇ ਬਹੁਤ ਅੱਛੀ ਗੱਲ ਕੀਤੀ ਹੈ । ਇਸੇ ਤਰ੍ਹਾਂ ਸਪੀਕਰ ਸਾਹਿਬ, ਹਾਈਕੋਰਟ ਵਾਸਤੇ ਵੀ ਐਡੀਸ਼ਨਲ ਫੰਡ ਦੇਣਾ ਚਾਹੀਦਾ ਹੈ । ਹਾਈਕੋਰਟ ਵਿਚ ਜਾਣ ਵਾਸਤੇ ਵੀ ਗਰੀਬ ਆਦਮੀ ਨੂੰ ਬਹੁਤ ਸਾਰੇ ਪੈਸੇ ਖਰਾਬ ਕਰਨੇ ਪੈਂਦੇ ਹਨ । ਕਈ ਗਰੀਬ ਆਦਮੀ ਹਾਈਕੋਰਟ ਵਿਚ ਜਾ ਵੀ ਨਹੀਂ ਸਕਦੇ । (ਵਿਘਨ) ਇਸ ਕਰਕੇ ਪੁਰਾਣੇ ਕੇਸਿਜ਼ ਕਢਾਉਣ ਵਾਸਤੇ ਹੋਰ ਜੱਜਿਜ਼ ਲਗਾਏ ਜਾਣ ਤਾਂ ਕਿ ਜਿਹੜੇ ਪੈਂਡਿੰਗ ਕੇਸਿਜ਼ ਹਨ ਉਹ ਨਿਕਲ ਸਕਣ । ਆਮ ਤੌਰ ਤੇ ਇਹ ਹੁੰਦਾ ਹੈ ਕਿ ਜਿਸ ਵੇਲੇ ਕੇਸ ਉਪਰ ਚਲਾ ਜਾਂਦਾ ਹੈ ਤਾਂ ਸਾਲਾਂ ਬੱਧੀ ਲੱਗ ਜਾਂਦੇ ਹਨ ਔਰ ਗਰੀਬ ਆਦਮੀ ਨੂੰ ਇਨਸਾਫ ਮਿਲਣ ਵਿਚ ਦੇਰੀ ਹੋ ਜਾਂਦੀ ਹੈ । ਇਸ ਲਈ ਮੇਰੀ ਅਰਜ਼ ਹੈ ਕਿ ਹੋਰ ਐਡੀਸ਼ਨਲ ਜੱਜ ਲਗਾਉਣੇ ਚਾਹੀਦੇ ਹਨ । ਹਾਈਕੋਰਟ ਵਾਸਤੇ ਵੀ ਪੈਸੇ ਦੇਣੇ ਚਾਹੀਦੇ ਹਨ । ਚਾਹੇ ਜ਼ਮੀਨ ਦੀ ਲੈਂਡ ਰਿਫਾਰਮਜ਼ ਦੀ ਗੱਲ ਹੈ, ਚਾਹੇ ਅਮਨ ਅਮਾਨ ਦੀ ਗੱਲ ਹੈ ਅਤੇ ਚਾਹੇ ਕੋਈ ਝਗੜੇ ਦੀ ਗੱਲ ਹੈ ਜਾਂ ਕੋਈ ਹੋਰ ਗੱਲ ਹੈ ਇਸ ਵਾਸਤੇ ਜ਼ਰੂਰੀ ਹੈ ਕਿ ਹਰ ਆਦਮੀ ਨੂੰ ਇਨਸਾਫ਼ ਜਲਦੀ ਦੇਣ ਵਾਸਤੇ ਇਸ ਕੰਮ ਲਈ ਹੋਰ ਪੈਸੇ ਦਿੱਤੇ ਜਾਣ। (ਵਿਘਨ)

ਸਪੀਕਰ ਸਾਹਿਬ, ਫਿਰ ਮੈਂ ਇਹ ਅਰਜ਼ ਕਰਾਂਗਾ ਇਸ ਦੇ ਨਾਲ ਦੀ ਨਾਲ ਜਿਹੜੇ ਸੁਮਰੀ ਟਰਾਇਲ ਕੇਸਿਜ਼ ਹਨ ਇਸ ਦੇ ਲਈ ਮੈਂ ਸਰਕਾਰ ਨੂੰ ਸੁਝਾਉ ਦੇਵਾਂਗਾ ਕਿ

---

**Not recorded as ordered by the Chair.

ਉਨ੍ਹਾਂ ਦੇ ਜਲਦੀ ਨਿਪਟਾਰੇ ਲਈ ਐਗਜ਼ੈਕਟਿਵ ਮੈਜਿਸਟਰੇਟਾਂ ਨੂੰ ਅਖਤਿਆਰ ਦਿੱਤੇ ਜਾਣੇ ਚਾਹੀਦੇ ਹਨ। ਕਿਉਂਕਿ ਜੁਡੀਸ਼ਰੀ ਮੈਜਿਸਟਰੇਟਾਂ ਕੋਲ ਅੱਗੇ ਹੀ ਬਹੁਤ ਸਾਰੇ ਕੇਸਿਜ਼ ਹੁੰਦੇ ਹਨ ਅਤੇ ਉਹ ਉਨ੍ਹਾਂ ਕੇਸਾਂ ਦੇ ਨਿਪਟਾਰੇ ਲਈ ਬਹੁਤ ਸਾਰਾ ਸਮਾਂ ਲਗਾ ਦਿੰਦੇ ਹਨ। ਇਸ ਕਰਕੇ ਮੇਰੀ ਬੇਨਤੀ ਹੈ ਕਿ ਜਿਹੜੇ ਸਮਰੀ ਟਰਾਇਲ ਹਨ, ਛੋਟੇ ਛੋਟੇ ਦਲਾਨ, 109 ਦੇ ਚਲਾਨ ਜਾਂ ਮੋਟਰ ਵ੍ਹੀਕਲ ਐਕਟ ਦੇ ਚਾਲਾਨ ਜਾਂ ਹੋਰ ਇਸ ਤਰ੍ਹਾਂ ਦੇ ਟਰਾਇਲ ਹਨ ਐਗਜ਼ੈਕਟਿਵ ਮੈਜਿਸਟਰੇਟਾਂ ਨੂੰ ਇਸ ਦੇ ਵਾਸਤੇ ਅਖਤਿਆਰ ਦੇਣੇ ਚਾਹੀਦੇ ਹਨ ਤਾਂ ਕਿ ਇਮੀਜੀਏਟਲੀ ਕੋਈ ਡਿਸੀਸਨ ਹੋ ਸਕੇ। ਇਸ ਦੇ ਨਾਲ ਲਾਅ ਐਂਡ ਆਰਡਰ ਦੀ ਹਾਲਤ ਵਿਚ ਵੀ ਸੁਧਾਰ ਹੋ ਸਕੇਗਾ। ਸਪੀਕਰ ਸਾਹਿਬ, ਬਹੁਤ ਸਾਰੇ ਸੂਬਿਆਂ ਵਿਚ ਇਹ ਜੋ ਸਮਰੀ ਟਰਾਇਲ ਹਨ ਇਹ ਐਗਜ਼ੈਕਟਿਵ ਮੈਜਿਸਟਰੇਟਾਂ ਦੇ ਕੋਲ ਹਨ। ਮੇਰੀ ਅਰਜ਼ ਹੈ ਕਿ ਇਥੇ ਵੀ ਇਹ ਐਗਜ਼ੈਕਟਿਵ ਮੈਜਿਸਟਰੇਟਾਂ ਨੂੰ ਦੇ ਦੇਣੇ ਚਾਹੀਦੇ ਹਨ। ਇਸ ਦੇ ਨਾਲ ਇਕ ਤਾਂ ਲਾਅ ਐਂਡ ਆਰਡਰ ਦੀ ਹਾਲਤ ਵਿਚ ਸੁਧਾਰ ਹੋਵੇਗਾ ਅਤੇ ਗਰੀਬ ਆਦਮੀ ਨੂੰ ਇਨਸਾਫ਼ ਵੀ ਜਲਦੀ ਮਿਲੇਗਾ।

ਇਸ ਦੇ ਨਾਲ ਸਪੀਕਰ ਸਾਹਿਬ, ਮੈਂ ਇਕ ਹੋਰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਡਿਸਟ੍ਰਿਕਟ ਅਟਾਰਨੀ 10 ਲਗਾਏ ਜਾ ਰਹੇ ਹਨ, ਅਸਿਸਟੈਂਟ ਡਿਸਟ੍ਰਿਕਟ ਅਟਾਰਨੀ ਲਗਾਏ ਜਾ ਰਹੇ ਹਨ। ਇਹ ਬੜੀ ਖੁਸ਼ੀ ਦੀ ਗੱਲ ਹੈ ਅਤੇ ਇਸ ਦੇ ਨਾਲ ਕੇਸਿਜ਼ ਦੇ ਨਿਪਟਾਰੇ ਜਲਦੀ ਹੋਣਗੇ। ਸਪੀਕਰ ਸਾਹਿਬ, ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਇਹ ਬੜੀ ਖੁਸ਼ੀ ਦੀ ਗਲ ਹੈ ਕਿ ਹਰੀਜਨਾਂ ਲਈ ਜੋ ਫਰੀ ਵਕਾਲਤ ਦਾ ਪ੍ਰਬੰਧ ਕੀਤਾ ਗਿਆ ਹੈ ਇਹ ਵੀ ਬਹੁਤ ਅੱਛੀ ਗੱਲ ਹੈ। ਅਸਿਸਟੈਂਟ ਡਿਸਟ੍ਰਿਕਟ ਅਟਾਰਨੀ ਜੋ ਹਨ, ਉਨ੍ਹਾਂ ਨੂੰ ਵੀ ਫਾਇਦਾ ਹੋ ਸਕਦਾ ਹੈ ਅਗਰ ਸਰਕਾਰ ਇਹ ਹਿਦਾਇਤ ਕਰ ਦੇਵੇ ਕਿ ਕੋਈ ਵਖਰਾ ਵਕੀਲ ਕਰਨ ਦੀ ਬਜਾਏ ਉਹ ਹੀ ਇਹ ਕੰਮ ਕਰਨ। ਇਸ ਨਾਲ ਕਾਫੀ ਫਾਇਦਾ ਹੋ ਸਕਦਾ ਹੈ। ਮੈਂ ਉਮੀਦ ਕਰਦਾ ਹਾਂ ਕਿ ਸਰਕਾਰ ਇਸ ਗੱਲ ਵੱਲ ਆਪਣਾ ਧਿਆਨ ਦੇਵੇਗੀ।

ਸਪੀਕਰ ਸਾਹਿਬ, ਮੈਂ ਇਕ ਹੋਰ ਅਰਜ਼ ਪੈਨਸ਼ਨ ਦੇ ਬਾਰੇ ਕਰਨੀ ਚਾਹੁੰਦਾ ਹਾਂ। ਪੈਨਸ਼ਨ ਦੇ ਲਈ ਸਰਕਾਰ ਨੇ 54 ਲੱਖ ਰੁਪਿਆ ਰੱਖਿਆ ਹੈ। ਇਹ ਬੜੀ ਅੱਛੀ ਗੱਲ ਹੈ, ਆਖਿਰਕਾਰ ਜਿਹੜੇ ਸਰਵਿਸ ਕਰਦੇ ਹਨ ਉਨ੍ਹਾਂ ਨੂੰ ਰਿਟਾਇਰਮੈਂਟ ਦੇ ਬਾਅਦ ਪੈਨਸ਼ਨ ਮਿਲਣੀ ਚਾਹੀਦੀ ਹੈ। ਲੇਕਿਨ ਇਸ ਸਿਲਸਿਲੇ ਵਿਚ ਮੈਂ ਗੌਰਮਿੰਟ ਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਪੈਨਸ਼ਨ ਦੇ ਕਾਗਜ਼ ਵਗੈਰਾ ਹੁੰਦੇ ਹਨ ਜਦੋਂ ਕੋਈ ਆਦਮੀ ਰਿਟਾਇਰ ਹੁੰਦਾ ਹੈ ਤਾਂ ਉਹ ਉਸ ਨੂੰ ਮੁਕੰਮਲ ਮਿਲ ਜਾਣੇ ਚਾਹੀਦੇ ਹਨ। ਫਰਜ਼ ਕੀਤਾ ਜਦੋਂ ਕੋਈ ਆਦਮੀ 31 ਜਨਵਰੀ ਨੂੰ ਰਿਟਾਇਰ ਹੁੰਦਾ ਹੈ ਤਾਂ 31 ਜਨਵਰੀ ਨੂੰ ਹੀ ਉਸ ਨੂੰ ਕੰਪਲੀਟ ਰਿਟਾਇਰਮੈਂਟ ਦੇ ਕਾਗਜ਼ ਆਦਿ ਮਿਲ ਜਾਣੇ ਚਾਹੀਦੇ ਹਨ ਤਾਂਕਿ ਉਸ ਨੂੰ ਪੈਨਸ਼ਨ ਟਾਈਮ ਸਿਰ ਮਿਲ ਸਕੇ।

ਕਈ ਵਾਰੀ ਐਸਾ ਹੁੰਦਾ ਹੈ ਕਿ ਉਸ ਨੂੰ ਸਾਲਾਂ ਬੱਧੀ ਪੈਨਸ਼ਨ ਨਹੀਂ ਮਿਲਦੀ ਕਿਉਂਕਿ ਜਿਹੜਾ ਕਾਗਜ਼ਾਂ ਦਾ ਪ੍ਰੋਸੀਜ਼ਰ ਹੈ ਇਹ ਬੜਾ ਲੈਂਗਥੀ ਹੈ। ਜਦ ਸਰਕਾਰ ਰੁਪਿਆ ਰੱਖਦੀ ਹੈ ਤਾਂ ਫ਼ਿਰ ਉਸ ਨੂੰ ਪੈਨਸ਼ਨ ਵੇਲੇ ਸਿਰ ਕਿਉਂ ਨਾ ਮਿਲੇ। ਅਗਰ ਮੌਕੇ ਸਿਰ ਰੁਪਿਆ ਨਾ ਮਿਲੇ ਅਗਰ ਲੋੜ ਵੇਲੇ ਰੁਪਿਆ ਨਾ ਮਿਲੇ ਤਾਂ ਉਸ ਦੇ ਕੋਈ ਮਾਇਨੇ ਨਹੀਂ। ਮੈਂ ਸਰਕਾਰ ਨੂੰ ਸੁਝਾਉ ਦਿਆਂਗਾ ਕਿ ਸਰਕਾਰ ਜ਼ਬਤਾ ਪੂਰਾ ਕਰ ਕੇ ਇਹ ਡਾਇਰੈਕਸ਼ਨਜ਼

[ਚੌਧਰੀ ਰਾਮ ਸਿੰਘ]

ਕਰੇ ਮਹਿਕਮਿਆਂ ਨੂੰ ਕਿ ਜਿਸ ਵੇਲੇ ਕੋਈ ਐਂਪਲਾਈ ਰਿਟਾਇਰ ਹੋਵੇ ਉਸਦੇ ਨਾਲ ਨਾਲ ਹੀ ਉਸ ਨੂੰ ਪੈਨਸ਼ਨ ਮਿਲ ਜਾਣੀ ਚਾਹੀਦੀ ਹੈ । ਇਹ ਇਕ ਬੜਾ ਅੱਛਾ ਕਦਮ ਹੋਵੇਗਾ ।

ਇਸ ਦੇ ਨਾਲ ਹੀ ਸਪੀਕਰ ਸਾਹਿਬ, ਇਨ੍ਹਾਂ ਨੇ ਪੁਲਿਸ ਵਾਸਤੇ 89 ਲੱਖ ਰੁਪਿਆ ਰੱਖਿਆ ਹੈ । ਇਹ ਬੜੀ ਅੱਛੀ ਗੱਲ ਹੈ, ਪਿਛਲੇ ਸਾਲ ਇਸ ਦੀ ਡਿਮਾਂਡ ਵੀ ਸੀ । ਇਸ ਦੇ ਨਾਲ 10 ਰੁਪਏ ਮੰਥਲੀ ਉਨ੍ਹਾਂ ਨੂੰ ਫਾਇਦਾ ਹੋਇਆ ਹੈ । ਉਨ੍ਹਾਂ ਦਾ ਕਿਟ ਅਲਾਊਂਸ ਵਧਾਇਆ ਹੈ, ਸਾਈਕਲ ਅਲਾਊਂਸ ਵਧਾਇਆ ਹੈ ਹੋਰ ਅਲਾਊਂਸਿਜ਼ ਉਨ੍ਹਾਂ ਦੇ ਵਧਾਏ ਹਨ ਇਹ ਅੱਛੀ ਗਲ ਹੋਈ ਹੈ । ਪੰਜਾਬ ਹਿੰਦੁਸਤਾਨ ਵਿਚ ਸੱਭ ਤੋਂ ਪਹਿਲੀ ਸਟੇਟ ਹੈ ਜਿਸ ਨੇ ਇਹ ਅਲਾਊਂਸਿਜ਼ ਵਧਾਏ ।

10.53 A.M. (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਸਰਕਾਰ ਨੇ ਵੱਖ ਵੱਖ ਕੈਟੇਗਰੀਆਂ ਦੇ ਯੂਨੀਫਾਰਮਜ਼ ਅਤੇ ਇਕੁਇਪਮੈਂਟਸ ਦੇ ਰੇਟਸ ਵਧਾ ਦਿੱਤੇ ਹਨ । ਜਿੱਥੇ ਕਲਾਦਿੰਗ ਤੇ ਖਰਚ 128 ਕਰਦੇ ਸਨ ਉਥੇ 447 ਕਰ ਦਿੱਤਾ ਹੈ, ਇਕੁਇਪਮੈਂਟ ਦੇ 125 ਦੀ ਥਾਂ 142 ਕਰ ਦਿੱਤੇ । ਫਿਰ ਜਿਥੇ ਕਲਾਦਿੰਗ ਦੇ 140 ਰੁਪਏ ਸਨ ਉਥੇ 640 ਰੁਪਏ ਕਰ ਦਿੱਤੇ ਅਤੇ ਇਕੁਇਪਮੈਂਟ ਦੇ ਇਸ ਤਰ੍ਹਾਂ 117 ਤੋਂ 315 ਕਰ ਦਿੱਤੇ। ਇਸ ਤਰ੍ਹਾਂ ਇਹ ਇਕ ਅੱਛਾ ਕੰਮ ਕੀਤਾ ਹੈ । ਇਸ ਦੇ ਨਾਲ ਜਿਹੜਾ ਨਾਨ-ਗਜ਼ਟਿਡ ਸਟਾਫ਼ ਹੈ ਅਤੇ ਜਿਹੜੇ ਦੂਸਰੇ ਪੁਲਿਸ ਕਰਮਚਾਰੀ ਹਨ ਉਨ੍ਹਾਂ ਨੂੰ ਕਾਫੀ ਫਾਇਦਾ ਹੋਇਆ ਹੈ ।

ਇਸ ਦੇ ਨਾਲ ਹੀ ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਸਾਡੇ ਪੁਲਿਸ ਦੇ ਅਫ਼ਸਰ ਹਨ ਉਹ ਬਾਹਰ ਵੀ ਜਾਂਦੇ ਹਨ ਦੋਸ਼ੀਆਂ ਨੂੰ ਫੜਨ ਵਾਸਤੇ ਪਰ ਜਿਹੜਾ ਉਨ੍ਹਾਂ ਨੂੰ ਟੀ.ਏ., ਡੀ.ਏ. ਮਿਲਦਾ ਹੈ ਉਹ ਬੜਾ ਥੋੜਾ ਹੈ । ਉਹ ਆਪਣੇ ਅਸਰ ਰਸੂਖ ਨਾਲ ਕਿਤੇ ਰੋਟੀ ਖਾ ਲੈਂਦੇ ਹਨ ਉਹ ਗੱਲ ਅਲਗ ਹੈ ਪਰ ਜਿਹੜੇ ਪੈਸੇ ਮਿਲਦੇ ਹਨ ਉਹ ਬਹੁਤ ਘੱਟ ਹਨ । ਇਕ ਐਸ.ਆਈ. ਨੂੰ 5—6 ਰੁਪਏ ਮਿਲਦੇ ਹਨ । ਡੀ.ਐਸ.ਪੀ. ਨੂੰ 9 ਰੁਪਏ ਅਤੇ ਸੁਪਰਡੰਟ ਨੂੰ 14 ਰੁਪਏ ਮਿਲਦੇ ਹਨ । ਇਹ ਵਧਾਉਣੇ ਚਾਹੀਦੇ ਹਨ । ਅਗਰ ਉਨ੍ਹਾਂ ਦੇ ਪੈਸੇ ਵਧਾ ਦਿੱਤੇ ਜਾਣ ਤਾਂ ਜਿਹੜਾ ਇਹ ਸ਼ੱਕ ਜ਼ਾਹਿਰ ਕੀਤਾ ਜਾਂਦਾ ਹੈ ਕਿ ਫਲਾਂ ਜਗ੍ਹਾ ਤੇ ਥਾਣੇਦਾਰ ਮੁਰਗਾ ਖਾ ਗਿਆ ਅਤੇ ਫਲਾਂ ਨੇ ਇਹ ਕਰ ਲਿਆ ਇਹ ਸ਼ੱਕ ਦੂਰ ਹੋ ਜਾਣਗੇ । ਜਿਥੇ ਸਰਕਾਰ ਨੇ ਉਨ੍ਹਾਂ ਵਾਸਤੇ ਹੋਰ ਬਹੁਤ ਸਾਰੇ ਕੰਮ ਕੀਤੇ ਹਨ ਉਥੇ ਇਨ੍ਹਾਂ ਵਾਸਤੇ ਇਸ ਮੱਦ ਵਿਚ ਵੀ ਪੈਸੇ ਜ਼ਿਆਦਾ ਰੱਖਣੇ ਚਾਹੀਦੇ ਹਨ ਅਤੇ ਉਨ੍ਹਾਂ ਦੇ ਟੀ.ਏ., ਡੀ.ਏ. ਦਾ ਖਿਆਲ ਕਰਨਾ ਚਾਹੀਦਾ ਹੈ । ਇਹ ਜਿਹੜੇ ਸਾਡੇ ਸ਼ੱਕ ਹਨ ਕਿ ਉਹ ਗਲਤੀਆਂ ਕਰਦੇ ਹਨ ਉਹ ਵੀ ਦੂਰ ਹੋ ਜਾਣਗੇ ।

ਡਿਪਟੀ ਸਪੀਕਰ ਸਾਹਿਬ, ਇਸ ਦੇ ਨਾਲ ਮੈਂ ਇਕ ਅਰਜ਼ ਇਹ ਵੀ ਕਰਨੀ ਚਾਹੁੰਦਾ ਹਾਂ ਕਿ ਐਜੂਕੇਸ਼ਨ ਐਕਟ ਦੇ ਵਿਚ ਗੌਰਮਿੰਟ ਨੇ 5 ਲੱਖ ਰੁਪਏ ਦਯਾਨੰਦ ਫਾਊਂਡੇਸ਼ਨ ਦਿੱਲੀ ਨੂੰ ਦਿੱਤੇ ਜਿਸ ਦੇ ਵਿਚ ਵੇਦਾਂ ਦੀ ਤਾਲੀਮ ਜਾਂ ਰਿਸਰਚ ਹੋਵੇਗੀ । ਪੰਜਾਬ ਸਰਕਾਰ ਨੇ ਜਿੰਨੇ ਵੀ ਮਹਾਤਮਾ ਜਿਸ ਤਰ੍ਹਾਂ ਭਗਤ ਕਬੀਰ ਆਦਿ ਹਨ ਉਨ੍ਹਾਂ ਦੇ ਪ੍ਰਚਾਰ ਵਾਸਤੇ ਪੈਸੇ ਦਿੱਤੇ ਹਨ ਤਾਂਕਿ ਜਿਹੜੇ ਉਨ੍ਹਾਂ ਦੇ ਖਿਆਲ ਹਨ, ਸਾਡੇ ਰੋਜ਼ ਮੱਰਾਹ ਦੇ ਜੀਵਨ ਵਿਚ ਆਉਂਦੇ ਹਨ, ਉਨ੍ਹਾਂ ਦਾ ਪ੍ਰਚਾਰ ਹੋ ਸਕੇ ਅਤੇ ਸਾਡਾ ਜੀਵਨ ਸ਼ੁਧ ਬਣ ਸਕੇ ।

ਇਹ ਜਿਹੜੀ ਰਕਮ ਵੇਦਾਂ ਦੀ ਤਾਲੀਮ ਅਤੇ ਰਿਸਰਚ ਲਈ ਅਤੇ ਸੁਆਮੀ ਦਯਾਨੰਦ ਦੇ ਵਿਚਾਰਾਂ ਲਈ ਰੱਖੇ ਹਨ, ਇਹ ਬੜੀ ਸਰਾਹਨਾਯੋਗ ਗੱਲ ਹੈ। ਵੇਦ ਪੁਰਾਣੇ ਮਹਾਰਿਸ਼ੀਆਂ ਦੇ ਲਿੱਖੇ ਹੋਏ ਹਨ ਜਾਂ ਪਰਮਾਤਮਾ ਵੱਲੋਂ ਰਚੇ ਗਏ ਹਨ, ਜਿਸ ਤਰ੍ਹਾਂ ਕਿਸੇ ਦਾ ਆਪਣਾ ਵੇਥ ਹੈ, ਪਰ ਸਰਕਾਰ ਦਾ ਇਹ ਕਦਮ ਬੜਾ ਸਰਾਹਨੀਯ ਹੈ। ਮੈਂ ਇਕ ਇਹ ਸੁਝਾ ਦੇਣਾ ਚਾਹੁੰਦਾ ਹਾਂ ਕਿ ਗੁਰੂ ਗਰੰਥ ਸਾਹਿਬ ਵਿਚ ਸੰਸਕ੍ਰਿਤ ਦੇ ਬਹੁਤ ਸਾਰੇ ਸ਼ਬਦ ਹਨ। ਇਹ ਜਿਹੜੀ ਸੰਸਕ੍ਰਿਤ ਭਾਸ਼ਾ ਹੈ ਸਾਡੇ ਸਕੂਲਾਂ ਵਿਚ ਕਿਸੇ ਪੱਧਰ ਤੱਕ ਭਾਵੇਂ 6ਵੀਂ ਤੋਂ 8ਵੀਂ ਤੱਕ ਭਾਵੇਂ ਕਿਸੇ ਹੋਰ ਕਲਾਸ ਤੋਂ ਲੈ ਲਵੋ ਇਕ ਲਾਜ਼ਮੀ ਮਜ਼ਮੂਨ ਪੜ੍ਹਾਉਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਕਰਨੀ ਚਾਹੁੰਦਾ ਹਾਂ ਕਿ ਸਰਕਾਰ ਨੇ ਪਬਲਿਸਿਟੀ ਅਤੇ ਟੂਰਿਜ਼ਮ ਵਾਸਤੇ 1 ਲੱਖ 66 ਹਜ਼ਾਰ ਰੁਪਏ ਰੱਖੇ ਹਨ। ਇਹ ਠੀਕ ਹੈ ਕਿ ਪੰਜਾਬ ਦੀ ਇੰਡਸਟਰੀ ਦੀ ਜਿੰਨੀ ਪਬਲਿਸਿਟੀ ਕੀਤੀ ਜਾਏ ਪੰਜਾਬ ਵਿਚ ਉਤਨੇ ਜ਼ਿਆਦਾ ਟੂਰਿਸਟ ਆਉਣਗੇ ਅਤੇ ਪੰਜਾਬ ਵਿਚ ਵੱਧ ਤੋਂ ਵੱਧ ਰੁਪਿਆ ਆਵੇਗਾ। ਜਿਹੜਾ ਵੀ ਟੂਰਿਸਟ ਦਾ ਦਿਬਾਚਾ ਛਾਪਿਆ ਜਾਏ ਉਸ ਦੇ ਵਿਚ ਜਿਤਨੇ ਵੀ ਪੰਜਾਬ ਦੇ ਧਾਰਮਿਕ ਸਥਾਨ ਹਨ, ਜਾਂ ਹੋਰ ਹਿਸਟੋਰੀਕਲ ਜਾਂ ਬਿਹਤਰੀਨ ਸਥਾਨ ਹਨ ਉਹ ਆਉਣੇ ਚਾਹੀਦੇ ਹਨ ਤਾਂ ਕਿ ਜ਼ਿਆਦਾ ਤੋਂ ਜ਼ਿਆਦਾ ਉਨ੍ਹਾਂ ਥਾਵਾਂ ਦੀ ਪਬਲਿਸਿਟੀ ਹੋ ਸਕੇ ਅਤੇ ਟੂਰਿਸਟ ਜ਼ਿਆਦਾ ਤੋਂ ਜ਼ਿਆਦਾ ਇਥੇ ਆ ਸਕਣ ਅਤੇ ਪੰਜਾਬ ਨੂੰ ਜ਼ਿਆਦਾ ਤੋਂ ਜ਼ਿਆਦਾ ਰੁਪਿਆ ਆ ਸਕੇ।

ਡਿਪਟੀ ਸਪੀਕਰ ਸਾਹਿਬ, ਇਸ ਦੇ ਵਿਚ 50 ਲੱਖ ਰੁਪਿਆ ਫੂਡ ਐਂਡ ਸਪਲਾਈਜ਼ ਕਾਰਪੋਰੇਸ਼ਨ ਲਈ ਰੱਖਿਆ ਗਿਆ ਹੈ ਇਹ ਬੜਾ ਅੱਛਾ ਕਦਮ ਹੈ। ਇਹ ਹਰ ਸੈਸ਼ਨ ਵਿਚ ਆਉਂਦਾ ਸੀ ਕਿ ਬਹੁਤ ਸਾਰੀਆਂ ਕੋਆਪਰੇਟਿਵ ਸੋਸਾਇਟੀਆਂ ਡਿਫਾਲਟਰ ਹੋ ਗਈਆਂ ਹਨ ਅਤੇ ਮਾਲ ਨਹੀਂ ਚੁਕਦੀਆਂ ਅਤੇ ਪਿੰਡਾਂ ਵਿਚ ਜਿਹੜੇ ਗਰੀਬ ਆਦਮੀ ਹਨ ਉਨ੍ਹਾਂ ਨੂੰ ਬਰ-ਮੌਕਾ ਚੀਜ਼ਾਂ ਨਹੀਂ ਮਿਲਦੀਆਂ। ਹੁਣ ਜਨਵਰੀ ਖਤਮ ਹੋ ਰਿਹਾ ਹੈ ਅਤੇ ਅਪ੍ਰੈਲ ਆਉਣ ਵਾਲਾ ਹੈ ਡਿਪੂਆਂ ਤੇ ਐਸੀ ਕੋਈ ਗ਼ੱਲ ਨਜ਼ਰ ਨਹੀਂ ਆ ਰਹੀ ਕਿ ਕਿਤੇ ਕੋਈ ਕਿਸੇ ਚੀਜ਼ ਦੀ ਸ਼ਾਰਟੇਜ ਹੋਵੇ ਜਾਂ ਕੋਈ ਕਤਾਰ ਲਗੀ ਹੋਵੇ। ਇਹ ਇਕ ਅੱਛਾ ਪੱਖ ਹੈ। ਮੈਂ ਸਰਕਾਰ ਨੂੰ ਇਹ ਸੁਝਾ ਦਿਆਂਗਾ ਕਿ ਅਸੈਂਸ਼ੀਅਲ ਚੀਜ਼ਾਂ ਦੀ ਸਪਲਾਈ ਵੀ ਇਨ੍ਹਾਂ ਦੇ ਹੱਥ ਵਿਚ ਦੇਣੀ ਚਾਹੀਦੀ ਹੈ ਤਾਂ ਕਿ ਅਗਰ ਕਿਸ਼ੇ ਕਿਸਮ ਦੀ ਕੋਈ ਤਕਲੀਫ ਬਾਕੀ ਰਹਿ ਗਈ ਹੈ ਉਹ ਦੂਰ ਹੋ ਸਕੇ। ਔਰ ਪੰਜਾਬ ਦਾ ਨਾਮ ਸਾਰੇ ਹਿੰਦੁਸਤਾਨ ਵਿਚ ਨਿਕਲੇ ਕਿ ਕਿਤਨਾ ਅੱਛਾ ਕੰਮ ਇਹ ਸਰਕਾਰ ਕਰ ਰਹੀ ਹੈ।

ਡਿਪਟੀ ਸਪੀਕਰ ਸਾਹਿਬ, ਸੁਆਇਲ ਕਨਜ਼ਰਵੇਸ਼ਨ ਲਈ 35 ਲੱਖ 42 ਹਜ਼ਾਰ ਰੁਪਏ ਰੱਖੇ ਗਏ ਹਨ। ਸੁਆਇਲ ਕਨਜ਼ਰਵੇਸ਼ਨ ਦਾ ਕੰਮ ਜਿਹੜਾ ਹੈ ਇਹ ਪਲੇਨ ਏਰੀਆ ਵਿਚ ਜ਼ਰੂਰੀ ਨਹੀਂ ਹੈ ਪਰ ਸਬ-ਮਾਊਂਟੇਨੀਐਂਸ ਏਰੀਆ ਵਿਚ ਇਸ ਦੀ ਬੜੀ ਜ਼ਰੂਰਤ ਹੈ। (ਘੰਟੀ) ਬੱਸ ਜੀ ਮੈਂ 4-5 ਮਿੰਟਾਂ ਵਿਚ ਹੀ ਖਤਮ ਕਰ ਦਿਆਂਗਾ। ਸਬ-ਮਾਊਂਟੇਨੀਅਸ ਏਰੀਆਂ ਵਿਚ ਇਹ ਇਸ ਲਈ ਜ਼ਰੂਰੀ ਹੈ ਕਿਉਂਕਿ ਉਥੇ ਇਰੋਜ਼ਨ ਜ਼ਿਆਦਾ ਹੁੰਦੀ ਹੈ। ਅਤੇ ਨਾਲ ਹੀ ਉਥੇ ਦੇ ਲੋਕ ਬਹੁਤ ਗਰੀਬ ਹਨ ਅਤੇ ਉਨ੍ਹਾਂ ਕੋਲ ਪੈਸੇ ਬਹੁਤ ਘੱਟ ਹੁੰਦੇ ਹਨ। ਪਲੇਨਜ਼ ਦੇ ਲੋਕਾਂ ਕੋਲ ਪੈਸੇ ਜ਼ਿਆਦਾ ਹੁੰਦੇ ਹਨ ਅਤੇ ਉਨ੍ਹਾਂ ਨੂੰ ਇਸ ਚੀਜ਼ ਦੀ ਜ਼ਿਆਦਾ ਜ਼ਰੂਰਤ ਨਹੀਂ ਹੁੰਦੀ। ਜਿਥੇ ਸਰਕਾਰ ਉਨ੍ਹਾਂ ਨੂੰ 50% ਸਬਸਿਡੀ ਅਤੇ ਲੋਨਜ਼

[ਚੌਧਰੀ ਰਾਮ ਸਿੰਘ]

ਵਗੈਰਾ ਦੇ ਰਹੀ ਹੈ ਉਥੇ ਉਨ੍ਹਾਂ ਦਾ ਹੋਰ ਵੀ ਧਿਆਨ ਰਖਣਾ ਚਾਹੀਦਾ ਹੈ । ਇਸ ਤੋਂ ਇਲਾਵਾ ਮੈਂ ਇਹ ਵੀ ਕਹਾਂਗਾ ਕਿ ਉਨ੍ਹਾਂ ਇਲਾਕਿਆਂ ਵੱਲ ਜ਼ਿਆਦਾ ਤਵੱਜੋ ਦੇਣੀ ਚਾਹੀਦੀ ਹੈ । ਜਿਸ ਤਰ੍ਹਾਂ ਆਨੰਦਪੁਰ ਸਾਹਿਬ ਦਾ ਹਾਈਡਲ ਵਰਕਸ ਹੈ, ਥੇਈਂ ਡੈਮ ਹੈ, ਮੁਕੇਰੀਆਂ ਦਾ ਡੈਮ ਵੀ ਬਣ ਰਿਹਾ ਹੈ, ਟੈਂਕ ਬਣਨੇ ਹਨ । ਇਨ੍ਹਾਂ ਕੰਮਾਂ ਨਾਲ ਇਰੋਜ਼ਨ ਹੋਣੀ ਹੈ ਇਸ ਲਈ ਨਾਲ ਦੀ ਨਾਲ ਸੁਆਇਲ ਕਨਜ਼ਰਵੇਸ਼ਨ ਵੀ ਹੋ ਜਾਣੀ ਚਾਹੀਦੀ ਹੈ । ਜਿਹੜੇ ਛੋਟੇ ਛੋਟੇ ਖੇਤ ਹਨ ਉਹ ਅੱਛੇ ਬਣ ਜਾਣਗੇ ਅਤੇ ਲੋਕਾਂ ਨੂੰ ਫਾਇਦਾ ਹੋਵੇਗਾ । ਮੈਂ ਕਹਿੰਦਾ ਹਾਂ ਕਿ ਸਬ-ਮਾਊਂਟੇਨੀਅਸ ਏਰੀਆਜ਼ ਨੂੰ ਹਰ ਗੱਲ ਵਿਚ ਪ੍ਰੀਆਰਟੀ ਦੇਣੀ ਚਾਹੀਦੀ ਹੈ । ਸਰਕਾਰ ਨੂੰ ਸਬ-ਮਾਊਂਟੇਨੀਅਸ ਏਰੀਆ ਵਿਚ ਸਾਇਲ ਕਨਜ਼ਰਵੇਸ਼ਨ ਵਲ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ ਕਿਉਂਕਿ ਉਥੇ ਇਹ ਬਹੁਤ ਜ਼ਰੂਰੀ ਹੈ। ਪਲੈਨਜ਼ ਵਿਚ ਇਤਨੀ ਜ਼ਰੂਰਤ ਨਹੀਂ ਹੈ । ਸਰਕਾਰ ਅੱਗੇ 50 ਪ੍ਰਤੀਸ਼ਤ ਗਰਾਂਟ ਦੇ ਰਹੀ ਹੈ ਅਤੇ ਜੇਕਰ ਹੋਰ ਤਵੱਜੋ ਦਿੱਤੀ ਜਾਵੇ ਤਾਂ ਮੈਨੂੰ ਉਮੀਦ ਹੈ ਕਿ ਅੱਛਾ ਕੰਮ ਹੋ ਸਕਦਾ ਹੈ ।

ਡਿਪਟੀ ਸਪੀਕਰ ਸਾਹਿਬ, ਟਰਾਂਸਪੋਰਟ ਦੇ ਵਾਸਤੇ ਵੀ ਕਾਫ਼ੀ ਪੈਸਾ ਰੱਖਿਆ ਗਿਆ ਹੈ । ਪੰਜਾਬ ਵਿਚ ਮੁਖਤਲਿਫ ਡਿਪੂਆਂ ਵਿਚ, ਬੱਸਾਂ ਦੇ ਟਾਇਰ, ਟਿਊਬਜ਼ ਅਤੇ ਸਪੇਅਰ-ਪਾਰਟਸ ਖਰੀਦਣ ਲਈ ਇਹ ਪੈਸਾ ਰੱਖਿਆ ਹੈ । ਇਹ ਬੜੀ ਅੱਛੀ ਗੱਲ ਹੈ । ਪਿਛੇ ਜਿਹੇ ਟਰਾਂਸਪੋਰਟ ਵਿਚ ਪੈਸਾ ਨਾ ਹੋਣ ਕਰਕੇ ਬਹੁਤ ਹੀ ਬਦ ਇੰਤਜ਼ਾਮੀ ਸੀ । ਹੁਣ ਕੁਝ ਨਾ ਕੁਝ ਨਵੀਆਂ ਗੱਡੀਆਂ ਖਰੀਦੀਆਂ ਜਾਣਗੀਆਂ । ਫਿਰ ਵੀ ਰੁਪਿਆ ਜਿਹੜਾ ਰੱਖਿਆ ਹੈ ਇਹ ਸਫੀਸ਼ੈਂਟ ਨਹੀਂ ਹੈ । ਬੱਸਾਂ ਹੋਰ ਜ਼ਿਆਦਾ ਨਵੀਆਂ ਖਰੀਦਣੀਆਂ ਚਾਹੀਦੀਆਂ ਹਨ । ਹੋਰ ਡਿਪੂ ਨਵੇਂ ਖੋਲ੍ਹਣੇ ਪੈਣੇ ਹਨ । ਨਵੇਂ ਡਿਪੂ ਬਣਾਉਣ ਲਈ ਨਵੀਆਂ ਬੱਸਾਂ ਖਰੀਦਣ ਲਈ ਰੁਪਏ ਦੀ ਲੋੜ ਹੈ । ਇਸ ਲਈ ਮੇਰਾ ਡਿਪਟੀ ਸਪੀਕਰ ਸਾਹਿਬ, ਇਹ ਸੁਝਾਉ ਹੈ ਕਿ ਟਰਾਂਸਪੋਰਟ ਦੀ ਕੰਪਲੀਟ ਨੈਸ਼ਨੇਲਾਈਜ਼ੇਸ਼ਨ ਤੋਂ ਪਹਿਲਾਂ ਸਰਕਾਰ ਨੂੰ ਲੋਕਾਂ ਵਿਚ ਇਹ ਕਾਨਫੀਡੈਂਸ ਕਰੀਏਟ ਕਰਨਾ ਚਾਹੀਦਾ ਹੈ ਕਿ ਸਾਡੀ ਟਰਾਂਸਪੋਰਟ ਵੈਲ-ਟੂ-ਡੂ ਹੈ ਅਤੇ ਅਪ-ਟੂ-ਦੀ ਮਾਰਕ ਹੈ ਅਤੇ ਪ੍ਰਾਈਵੇਟ ਟਰਾਂਸਪੋਰਟ ਨਾਲੋਂ ਅੱਛੀ ਹੈ । ਸਰਕਾਰ ਨੂੰ ਸਪੇਅਰ-ਪਾਰਟਸ ਵਾਸਤੇ ਕਾਫ਼ੀ ਪੈਸਾ ਰਖਣਾ ਚਾਹੀਦਾ ਹੈ ਤਾਂ ਕਿ ਬੱਸਾਂ ਦਾ ਰਸਤੇ ਵਿਚ ਹੀ ਬਰੇਕ-ਡਾਊਨ ਘੱਟ ਹੋਵੇ । ਜ਼ਿਆਦਾ ਰੁਪਿਆ ਰੱਖ ਕੇ ਟਰਾਂਸਪੋਰਟ ਨੂੰ ਹੋਰ ਬਿਹਤਰ ਬਣਾਉਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਜ਼ਿਆਦਾ ਬਿਜਲੀ ਪੈਦਾ ਕਰਨ ਵਾਸਤੇ ਰੁਪਿਆ ਰੱਖਿਆ ਗਿਆ ਹੈ । ਜਿਥੇ ਅਨੰਦਪੁਰ ਵਿਚ ਪ੍ਰਾਜੈਕਟ ਹੈ, ਸ਼ਾਨਨ ਪ੍ਰਾਜੈਕਟ ਹੈ, ਥੇਈਂ ਡੈਮ ਬਣ ਰਿਹਾ ਹੈ । ਇਸ ਦੇ ਨਾਲ ਹੀ ਨਾਲ ਸਰਕਾਰ ਦੀ ਪਾਲਿਸੀ ਇਹ ਹੋਣੀ ਚਾਹੀਦੀ ਹੈ ਕਿ ਪੰਜਾਬ ਦੇ ਆਪਣੇ ਪ੍ਰਾਜੈਕਟਾਂ ਵਿਚ ਕੋਈ ਰੁਕਾਵਟ ਨਾ ਪਵੇ ਅਤੇ ਬਿਜਲੀ ਜ਼ਿਆਦਾ ਪੈਦਾ ਹੋਵੇ । ਪਾਣੀ ਤੋਂ ਜਿਹੜੀ ਬਿਜਲੀ ਪੈਦਾ ਕੀਤੀ ਜਾਂਦੀ ਹੈ ਉਹ ਬਹੁਤ ਸਸਤੀ ਹੈ ਅਤੇ 3, 4 ਪੈਸੇ ਯੂਨਿਟ ਪੈਂਦੀ ਹੈ । ਲੇਕਿਨ ਜਿਹੜੀ ਥਰਮਲ ਪਲਾਂਟ ਦੀ ਬਿਜਲੀ ਹੈ ਉਹ 13, 14 ਪੈਸੇ ਯੂਨਿਟ ਪੈਂਦੀ ਹੈ । ਲਾਜ਼ਮੀ ਤੌਰ ਤੇ ਉਹ ਮਹਿੰਗੀ ਹੈ । ਇਸ ਵਾਸਤੇ ਪੰਜਾਬ ਵਿਚ ਜਿਤਨੇ ਵੀ ਸਾਧਨ ਹਨ ਉਹ ਜੁਟਾਉਣੇ ਚਾਹੀਦੇ ਹਨ । ਬਿਜਲੀ ਪੈਦਾ ਕਰਨ ਲਈ ਜੇ ਨਹੀਂ ਜੁਟਾਵਾਂਗੇ ਤਾਂ ਬਿਜਲੀ ਘੱਟ ਪੈਦਾ ਹੋਵੇਗੀ ਅਤੇ ਪ੍ਰੋਡਕਸ਼ਨ ਵੀ ਘੱਟ ਹੋਵੇਗੀ ।

(ਘੰਟੀ) ਸਰਕਾਰ ਨੂੰ ਹਰ ਯਤਨ ਕਰਕੇ ਬਿਜਲੀ ਦੀ ਘਾਟ ਨੂੰ ਪੂਰਾ ਕਰਨਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬ, ਐਜੂਕੇਸ਼ਨ ਵਾਸਤੇ ਵੀ ਕਾਫੀ ਰੁਪਿਆ ਰਖਿਆ ਗਿਆ ਹੈ । ਅਕਾਲੀਆਂ ਦੀ ਸਰਕਾਰ ਨਾਲੋਂ ਬਹੁਤ ਜ਼ਿਆਦਾ ਪੈਸਾ ਰੱਖਿਆ ਹੈ । ਐਜੂਕੇਸ਼ਨ ਦੀ ਕਾਫੀ ਤਰੱਕੀ ਹੋ ਰਹੀ ਹੈ । ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਪਰੌਮਿਸ ਕੀਤਾ ਸੀ ਕਿ ਸਬ—ਮਾਊਂਟੇਨੀਅਸ ਏਰੀਏ ਵਾਸਤੇ ਬਹੁਤ ਜ਼ਿਆਦਾ ਪੈਸਾ ਐਜੂਕੇਸ਼ਨ ਦੀ ਤਰੱਕੀ ਵਾਸਤੇ ਦਿਤਾ ਜਾਵੇਗਾ, ਡਬਲ ਸਕੂਲ ਅਪ-ਗਰੇਡ ਕੀਤੇ ਜਾਣਗੇ । ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਪ੍ਰਾਰਥਨਾ ਕਰਾਂਗਾ ਕਿ ਇਸ ਏਰੀਏ ਵੱਲ ਸਾਨੂੰ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ ਤਾਂਕਿ ਉਨ੍ਹਾਂ ਲੋਕਾਂ ਦਾ ਸਟੈਂਡਰਡ ਵੀ ਉੱਚਾ ਹੋਵੇ । ਉਥੇ ਦੇ ਬੱਚਿਆਂ ਦੀ ਫਸਟ ਡਿਵੀਜ਼ਨ ਤਾਂ ਆਉਂਦੀ ਹੀ ਨਹੀਂ ਉਥੇ ਕੋਈ ਟੀਚਰ ਜਾਣ ਲਈ ਤਿਆਰ ਨਹੀਂ । ਮੈਂ ਇਹ ਸੁਝਾਉ ਦਿਆਂਗਾ ਕਿ ਜੇ ਸਬ-ਮਾਊਂਟੇਨੀਅਸ ਏਰੀਏ ਦੇ ਬੱਚੇ ਦੀ ਸੈਕੰਡ ਡਿਵੀਜ਼ਨ ਆਉਂਦੀ ਹੈ ਤਾਂ ਉਸ ਨੂੰ ਦੂਸਰੇ ਇਲਾਕੇ ਦੇ ਫਸਟ ਡਿਵੀਜ਼ਨ ਵਾਲੇ ਲੜਕੇ ਦੇ ਐਟ ਪਾਰ ਮੰਨਣਾ ਚਾਹੀਦਾ ਹੈ ਤਾਂ ਕਿ ਉਨ੍ਹਾਂ ਨੂੰ ਵੀ ਨੌਕਰੀ ਮਿਲ ਸਕੇ । ਮੈਂ ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਡਿਮਾਂਡਜ਼ ਦੀ ਸਰਾਹਨਾ ਕਰਦਾ ਹਾਂ ਅਤੇ ਜਿਹੜਾ ਸਰਕਾਰ ਨੇ ਡੀ.ਏ. ਮੁਲਾਜ਼ਮਾਂ ਦਾ ਵਧਾਇਆ ਹੈ ਜਾਂ ਪੁਲਿਸ ਵਾਲਿਆਂ ਨੂੰ ਸਹੂਲਤਾਂ ਦਿੱਤੀਆਂ ਹਨ ਉਨ੍ਹਾਂ ਲਈ ਵਧਾਈ ਦਿੰਦਾ ਹਾਂ ਅਤੇ ਇਸ ਦੀ ਸਪੋਰਟ ਕਰਦਾ ਹਾਂ ।

**ਸਰਦਾਰ ਕਰਨੈਲ ਸਿੰਘ ਮਰੜ੍ਹੀ** (ਜੰਡਿਆਲਾ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਟਾਈਮ ਦਿੱਤਾ ਹੈ ।

**ਸ੍ਰੀ ਡਿਪਟੀ ਸਪੀਕਰ** : ਅਕਾਲੀ ਪਾਰਟੀ ਦੇ ਹਿੱਸੇ 30 ਮਿੰਟ ਆਉਂਦੇ ਹਨ । ਜੇ ਮਰੜ੍ਹੀ ਸਾਹਿਬ ਨੇ ਇਕਲੇ ਹੀ ਬੋਲਣਾ ਹੈ ਤਾਂ ਠੀਕ ਹੈ । ਨਹੀਂ ਤਾਂ ਬਾਅਦ ਵਿਚ ਸਰਦਾਰ ਸੁੱਖਦੇਵ ਸਿੰਘ ਨੂੰ ਟਾਈਮ ਦਿਤਾ ਜਾਵੇਗਾ । (The time allotted to Akali Party is 30 minutes. If only Marhari Sahib wants to speak then it is all right, otherwise Sardar Sukhdev Singh will be given time later on.)

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਡਿਪਟੀ ਸਪੀਕਰ ਸਾਹਿਬ, ਇਸ ਲੋਕ ਰਾਜ ਵਿਚ ਲੋਕਾਂ ਨੂੰ ਬਹੁਤ ਹੀ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ । ਮੇਰੇ ਕਹਿਣ ਦਾ ਭਾਵ ਹੈ ਕਿ ਕੰਗਾਲੀ, ਭੁੱਖ ਮਰੀ ਅਤੇ ਰਿਸ਼ਵਤ ਖੋਰੀ ਬਹੁਤ ਜ਼ਿਆਦਾ ਹੈ ।

**ਸ੍ਰੀ ਪਿਆਰਾ ਰਾਮ ਧੰਨੋਵਾਲੀ** : ਡਿਪਟੀ ਸਪੀਕਰ ਸਾਹਿਬ, ਇਹ ਕਿਸ ਡਿਮਾਂਡ ਤੇ ਬੋਲ ਰਹੇ ਹਨ ।

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਜੋ ਪੁਛਣਾ ਹੈ ਮੈਂ ਦੱਸ ਦਿੰਦਾ ਹਾਂ ਇਹ ਮੈਨੂੰ ਬੋਲ ਲੈਣ ਦੇਣ । ਮੇਰਾ ਟਾਈਮ ਨਹੀਂ ਤਾਂ ਜ਼ਾਇਆ ਹੋਵੇਗਾ । ਇਸ ਲੋਕ ਰਾਜ ਵਿਚ ਲੋਕਾਂ ਨੂੰ ਭੁੱਖ ਮਰੀ, ਬੇਰੁਜ਼ਗਾਰੀ ਦਾ ਸਾਹਮਣਾ ਕਰਨਾ ਪੈ ਰਿਹਾ ਹੈ ।

**ਕਾਮਰੇਡ ਅਰਜਨ ਸਿੰਘ ਮਸਤਾਨਾ** : ਡਿਪਟੀ ਸਪੀਕਰ ਸਾਹਿਬ, ਧੰਨੋਵਾਲੀ ਜੀ ਨੇ ਮਿਣਤਾਂ ਕੀਤੀਆਂ ਸਨ ਤਾਂ ਉਹ ਮਨਿਸਟਰ ਬਣੇ ਸਨ । ਇਸ ਲਈ ਇਨ੍ਹਾਂ ਨੂੰ ਇੰਟਰਪਟ ਨਹੀਂ ਕਰਨਾ ਚਾਹੀਦਾ ।

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਾਰੇ ਮੈਂਬਰ ਸਾਹਿਬਾਨ ਨੂੰ ਰਿਕੁਐਸਟ ਕਰਦਾ ਹਾਂ ਕਿ ਮੈਨੂੰ ਬੋਲ ਲੈਣ ਦੇਣ । ਇਸ ਕਾਂਗਰਸ ਸਰਕਾਰ ਦੇ 27 ਸਾਲਾਂ ਦੇ ਰਾਜ ਵਿਚ ਲੋਕਾਂ ਨੂੰ ਬਹੁਤ ਹੀ ਭੁੱਖ ਮਰੀ, ਰਿਸ਼ਵਤ ਖੋਰੀ ਦਾ ਸਾਹਮਣਾ ਕਰਨਾ ਪੈ ਰਿਹਾ ਹੈ । ਕੁਰਪਸ਼ਨ ਬੜੀ ਵੱਧ ਗਈ ਹੈ । ਗਰੀਬਾਂ ਨੂੰ ਕੋਈ ਚੀਜ਼ ਨਹੀਂ ਮਿਲਦੀ । ਅੱਜ, ਡਿਪਟੀ ਸਪੀਕਰ ਸਾਹਿਬ, ਤੁਸੀਂ ਕਿਸੇ ਵੀ ਹਾਲਾਤ ਤੇ ਚਾਨਣਾ ਮਾਰੋ ਤਾਂ ਇਹੋ ਚੀਜ਼ ਨਜ਼ਰ ਆਵੇਗੀ । ਗਵਰਨਰ ਸਾਹਿਬ ਦਾ ਐਡਰੈਸ ਪੜ੍ਹਿਆ । ਉਸ ਦੇ ਵਿਚ ਹਰ ਥਾਂ ਉਨ੍ਹਾਂ ਨੇ ਲਿਖਿਆ ਹੈ ਕਿ ਮੇਰੀ ਸਰਕਾਰ ਨੇ ਇਹ ਕੰਮ ਕੀਤਾ, ਮੇਰੀ ਸਰਕਾਰ ਨੇ ਬਿਜਲੀ ਪੈਦਾ ਕੀਤੀ ਜਾਂ ਮੇਰੀ ਸਰਕਾਰ ਨੇ ਫਲਾਣਾ ਕੰਮ ਕੀਤਾ ਹੈ । ਮੈਂ ਕਹਿੰਦਾ ਹਾਂ ਕਿ ਵਿੱਤ ਮੰਤਰੀ ਜੀ ਦੀ ਵੀ ਸਪੀਚ ਸੁਣੀ । ਉਸਦੀ ਵੀ ਇਹੀ ਸੁਰ ਸੀ ਕਿ ਮੇਰੀ ਸਰਕਾਰ ਨੇ ਇਹ ਕਰ ਦਿੱਤਾ ਉਹ ਕਰ ਦਿਤਾ । ਮੈਂ ਕਹਿੰਦਾ ਹਾਂ ਕਿ ਸਰਕਾਰਾਂ ਤਾਂ ਸਰਾਂ ਦੀਆਂ ਮੰਜੀਆਂ ਹੁੰਦੀਆਂ ਹਨ ਕਦੇ ਕੋਈ ਬਹਿ ਜਾਂਦਾ ਹੈ ਅਤੇ ਕਦੇ ਕੋਈ । ਸਰਕਾਰ ਤਾਂ ਇਨ੍ਹਾਂ ਲੋਕਾਂ ਦੀ ਹੈ ਜਿਹੜੇ ਗੈਲਰੀ ਵਿਚ ਬੈਠੇ ਹਨ ਅਤੇ ਇਨ੍ਹਾਂ ਨੇ ਨੁਮਾਇੰਦਗੀ ਕਰਨ ਵਾਸਤੇ ਅਤੇ ਆਪਣੇ ਹੱਕਾਂ ਦੀ ਰਾਖੀ ਕਰਾਉਣ ਵਾਸਤੇ ਸਾਰਿਆਂ ਨੂੰ ਇਥੇ ਭੇਜਿਆ ਹੈ । ਇਹ ਆਪਣੇ ਆਪ ਨੂੰ ਸਰਕਾਰ ਕਹਿੰਦੇ ਹਨ । ਇਹ ਮਾੜੀ ਗੱਲ ਹੈ । ਇਹ ਤਾਂ ਨੌਕਰ ਹਨ ਅਤੇ ਤਨਖਾਹ ਲੈਂਦੇ ਹਨ । ਲੋਕੀ ਟੈਕਸ ਦਿੰਦੇ ਹਨ ਅਤੇ ਇਹ ਲੈਂਦੇ ਹਨ ।

**ਡਾਕਟਰ ਅਮੀਰ ਸਿੰਘ ਕਲਕਟ** : ਡਿਪਟੀ ਸਪੀਕਰ ਸਾਹਿਬ, ਮਰੜ੍ਹੀ ਸਾਹਿਬ ਵਜ਼ੀਰ ਰਹੇ ਹਨ ਕਿਉਂ ਆਪਣਾ ਜਲੂਸ ਕੱਢਦੇ ਹਨ । ਇਨ੍ਹਾਂ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਗਵਰਨਰ ਹਮੇਸ਼ਾ 'ਮੇਰੀ ਸਰਕਾਰ' ਹੀ ਕਹਿੰਦਾ ਹੈ "ਇਨ੍ਹਾਂ ਦੀ ਸਰਕਾਰ' ਨਹੀਂ ਕਹਿੰਦਾ । ਇਨ੍ਹਾਂ ਨੂੰ ਕੰਸਟੀਚਿਊਸ਼ਨ ਪੜ੍ਹਨਾ ਚਾਹੀਦਾ ਹੈ ।

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਡਿਪਟੀ ਸਪੀਕਰ ਸਾਹਿਬ, ਮੈਂ ਜ਼ਿਆਦਾ ਬਹਿਸ ਵਿਚ ਨਹੀਂ ਜਾਂਦਾ। ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਜੇ ਡਾਕਟਰ ਨੂੰ ਰੱਖਣਾ ਹੋਵੇ ਤਾਂ ਪੈਸੇ ਦੇਣੇ ਪੈਂਦੇ ਹਨ । ਜੇ ਗਵਰਨਰ ਨੂੰ ਪੰਜਾਬ ਨੇ ਰੱਖਣਾ ਹੈ ਤਾਂ ਤਨਖਾਹ ਵੀ ਦੇਣੀ ਹੈ, ਬੰਗਲਾ ਵੀ ਦੇਣਾ ਪੈਂਦਾ ਹੈ । ਇਹ ਕਹਿੰਦੇ ਹਨ ਕਿ ਸਿੰਜਾਈ ਵਾਸਤੇ ਬਿਜਲੀ ਦਾ ਬੜਾ ਪ੍ਰਬੰਧ ਕੀਤਾ ਗਿਆ ਹੈ । ਕਿਸੇ ਪਿੰਡ ਦੇ ਬੰਦੇ ਨੂੰ ਪੁਛੋ ਉਹ ਆਪ ਨੂੰ ਦੱਸੇਗਾ ਕਿ ਬਿਜਲੀ ਦਾ ਮੰਦਾ ਹਾਲ ਹੋਇਆ ਹੈ । (ਵਿਘਨ)

**ਸ੍ਰੀ ਡਿਪਟੀ ਸਪੀਕਰ** : ਡਾਕਟਰ ਸਾਹਿਬ, ਜਦੋਂ ਤੁਸੀਂ ਬੋਲਦੇ ਸੀ ਤਾਂ ਮਰੜ੍ਹੀ ਸਾਹਿਬ ਨੇ ਸਾਰੀ ਸਪੀਚ ਸੁਣੀ ਸੀ । (ਹਾਸਾ) (Doctor Sahib, when you were on your legs, Marhari Sahib heard your whole speech.)*(Laughter)*

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਡਿਪਟੀ ਸਪੀਕਰ ਸਾਹਿਬ, ਜੇਕਰ ਕਿਸੇ ਦੇ ਪਰਾਹੁਣੇ ਆਏ ਹੋਏ ਹੋਣ, ਬਰਾਤ ਆਈ ਹੋਈ ਹੋਵੇ ਤਾਂ ਮੋਮਬੱਤੀਆਂ ਜਗਾ ਕੇ ਰੋਟੀ ਖਵਾਈ ਜਾਂਦੀ ਹੈ । ਫਿਰ ਖੇਤਾਂ ਦਾ ਹਾਲ ਵੇਖ ਲਵੋ ਅਜੇ ਨਿਕਾਲ ਲਗਦਾ ਹੀ ਹੈ ਤਾਂ ਬਿਜਲੀ ਚਲੀ ਜਾਂਦੀ ਹੈ ਔਰ ਟਿਊਬਵੈਲ ਬੰਦ ਹੋ ਜਾਂਦਾ ਹੈ । ਸੋ ਇਸ ਤਰ੍ਹਾਂ ਦਾ ਮੰਦਾ ਹਾਲ ਹੋ ਰਿਹਾ ਹੈ । ਡਿਪਟੀ ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਪੰਜਾਬ ਨੇ ਸਿੰਜਾਈ ਵਿਚ ਤਰੱਕੀ ਕੀਤੀ ਹੈ । ਮੇਰੇ ਕਹਿਣ ਦਾ ਭਾਵ ਹੈ ਕਿ ਇਹ ਕਹਿੰਦੇ ਹਨ ਕਿ ਇਤਨੇ ਕਿੱਲੇ ਜ਼ਮੀਨ ਦੇ ਪਾਣੀ ਲਈ ਤਿਆਰ ਕਰ ਦਿੱਤੇ ਹਨ ਪਰ ਇਨ੍ਹਾਂ ਨੂੰ ਇਹ ਨਹੀਂ ਪਤਾ ਕਿ ਪਿਛਲੇ ਸ਼ੈਸ਼ਨ ਵਿਚ ਵੀ ਇਹ ਗੱਲ

ਦੱਸੀ ਗਈ ਸੀ ਕਿ ਜਿਹੜਾ ਲੋਕਾਂ ਨੇ ਝੋਨਾ ਬੀਜਿਆ ਸੀ ਉਹ ਡੰਗਰਾਂ ਨੂੰ ਹੀ ਚਾਰਿਆ ਸੀ । ਜਿਨ੍ਹਾਂ ਲੋਕਾਂ ਤੋਂ ਲਗਵਾਇਆ ਸੀ ਝੋਨਾ, ਉਨ੍ਹਾਂ ਨੂੰ ਦਿਹਾੜੀਆਂ ਦਿੱਤੀਆਂ ਸੀ । ਇਸ ਲਈ ਡਿਪਟੀ ਸਪੀਕਰ ਸਾਹਿਬ, ਕਿਸਾਨ ਇਤਨੀ ਮੁਸੀਬਤ ਵਿਚ ਹੈ ਕਿ ਮੈਂ ਦੱਸ ਨਹੀਂ ਸਕਦਾ । ਇਸ ਤਰ੍ਹਾਂ ਰਿਹਾ ਤਾਂ ਦੇਸ਼ ਕਿਸ ਤਰ੍ਹਾ ਤਰੱਕੀ ਕਰ ਸਕਦਾ ਹੈ। ਫਿਰ, ਡਿਪਟੀ ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਗਰੀਬਾਂ ਨੂੰ ਮਕਾਨ ਦਿੱਤੇ ਹਨ ਬਣਾ ਕੇ ਅੌਰ ਕੁਝ ਬਣਾਉਣੇ ਹਨ । ਡਿਪਟੀ ਸਪੀਕਰ ਸਾਹਿਬ, ਤੁਸੀਂ ਕਿਸੇ ਭੁੱਖੇ ਆਦਮੀ ਨੂੰ ਹਾਊਸ ਵਿਚ ਬਿਠਾ ਦਿਓ ਤਾਂ ਉਹ ਬੰਦਾ ਜੇਕਰ ਦੂਸਰੇ ਦਿਨ ਹੀ ਡਾਡਾਂ ਮਾਰ ਕੇ ਨਾ ਉਠੇ ਤਾਂ ਮੈਨੂੰ ਕਹਿਣਾ ਭਾਵੇਂ ਹਾਊਸ ਇਤਨਾ ਸੁੰਦਰ ਬਣਿਆ ਹੋਇਆ ਹੈ । ਕਿਉਂਕਿ ਉਸ ਦਾ ਤਾਂ ਪੇਟ ਭੁੱਖਾ ਹੈ । ਤੁਸੀਂ ਉਸ ਨੂੰ ਰੋਟੀ ਕਪੜਾ ਨਹੀਂ ਦਿੰਦੇ ਤਾਂ ਉਸ ਨੇ ਮਕਾਨ ਕੀ ਕਰਨਾ ਹੈ । ਉਸ ਨੂੰ ਤਾਂ ਭੁੱਖ ਲਗੀ ਹੋਈ ਹੈ, ਡਿਪਟੀ ਸਪੀਕਰ ਸਾਹਿਬ, ਭੁੱਖ । ਪਰ ਇਹ ਦਿੰਦੇ ਹਨ ਮਕਾਨ । ਇਸ ਲਈ ਇਹ ਮਕਾਨਾਂ ਦੀ ਗੱਲ ਮਗਰੋਂ ਚਲਣੀ ਚਾਹੀਦੀ ਹੈ । ਪਹਿਲਾਂ ਰੋਟੀ ਦੇਣੀ ਚਾਹੀਦੀ ਹੈ । ਇਸ ਕਰਕੇ, ਡਿਪਟੀ ਸਪੀਕਰ ਸਾਹਿਬ, ਅੱਜ ਤੁਸੀਂ ਲੋਕਾਂ ਨੂੰ ਪੁੱਛੋ ਕਿ ਉਨ੍ਹਾਂ ਦਾ ਕੀ ਹਾਲ ਹੈ । ਇਹ ਡਿਪੂਆਂ ਦੀ ਗੱਲ ਕਰਦੇ ਹਨ । ਮੈਂ ਕਹਿੰਦਾ ਹਾਂ ਕਿ ਇਨ੍ਹਾਂ ਲੋਕਾਂ ਨੂੰ ਡਿਪੂਆਂ ਤੋਂ ਅਟਾ ਲੈਣਾ ਚਾਹੀਦਾ ਹੈ। ਗਰੀਬਾਂ ਨੂੰ ਡਿਪੂਆਂ ਤੋਂ ਨਹੀਂ ਸਗੋਂ ਉਨ੍ਹਾਂ ਨੂੰ ਖੁਲੇ ਆਮ ਮਿਲਣਾ ਚਾਹੀਦਾ ਹੈ । ਤਾਕਿ ਉਹ ਜਿਥੋਂ ਮਰਜ਼ੀ ਹੈ ਖਰੀਦ ਕਰ ਸਕੇ । ਪਰ ਇਹ ਡਿਪਟੀ ਸਪੀਕਰ ਸਾਹਿਬ, ਆਪ ਤਾਂ ਮੁਰਗੇ ਖਾਂਦੇ ਹਨ, ਦੋ ਦੋ ਖੰਡ ਦੀਆਂ ਬੋਰੀਆਂ ਇਨ੍ਹਾਂ ਦੇ ਘਰ ਪਹੁੰਚਦੀਆਂ ਹਨ, ਨੌਕਰ ਹੀ ਸਾਰਾ ਕੰਮ ਕਰਦੇ ਹਨ, ਇਸ ਲਈ ਇਨ੍ਹਾਂ ਨੂੰ ਤਾਂ ਗਰੀਬੀ ਦਾ ਪਤਾ ਨਹੀਂ ਹੋ ਸਕਦਾ । ਗਰੀਬੀ ਦਾ ਤਾਂ ਤੁਸੀਂ ਉਨ੍ਹਾਂ ਤੋਂ ਪੁੱਛੋ ਜਿਹੜੇ ਸੜਕਾਂ ਤੇ ਬੈਠੇ ਹਨ । ਮੈਂ, ਡਿਪਟੀ ਸਪੀਕਰ ਸਾਹਿਬ, ਇਹ ਗੱਲ ਦਾਅਵੇ ਨਾਲ ਕਹਿੰਦਾ ਹਾਂ ਕਿ ਅੱਜ ਲੋਕ ਇਤਨੇ ਦੁੱਖੀ ਹਨ ਕਿ ਮੈਂ ਦੱਸ ਨਹੀਂ ਸਕਦਾ । ਇਸ ਲਈ ਮੈਂ ਇਨ੍ਹਾਂ ਨੂੰ ਇਹ ਕਹਾਂਗਾ ਕਿ ਤੁਸੀਂ ਪਲਾਟਾਂ ਦੀ ਗੱਲ ਨੂੰ ਛੱਡੋ ਅੌਰ ਇੰਡਸਟਰੀ ਵੱਲ ਧਿਆਨ ਦਿਓ । ਹੈਵੀ ਇੰਡਸਟਰੀ ਸਾਡੇ ਪਾਸ ਕੋਈ ਨਹੀਂ ਹੈ । ਇਸ ਵਿਚ ਕਸੂਰ ਕਿਸਦਾ ਹੈ ? ਇਸ ਸਰਕਾਰ ਦਾ ਹੈ । ਜੇਕਰ ਅਸੀਂ ਇਨ੍ਹਾ ਨੂੰ ਕਹਿੰਦੇ ਹਾਂ ਕਿ ਤੁਸੀਂ ਸੈਂਟਰ ਦੀ ਸਰਕਾਰ ਨੂੰ ਕਹੋ, ਉਸ ਉਤੇ ਜ਼ੋਰ ਪਾਓ, ਤਾਂ ਇਹ ਕਹਿੰਦੇ ਹਨ ਕਿ ਅਸੀਂ ਕਹਿ ਨਹੀਂ ਸਕਦੇ । ਡਿਪਟੀ ਸਪੀਕਰ ਸਾਹਿਬ, ਜੇਕਰ ਇਹ ਕਹਿ ਨਹੀਂ ਸਕਦੇ ਤਾਂ ਫਿਰ ਇਹ ਕਾਹਦੇ ਲਈ ਇਥੇ ਬੈਠੇ ਹਨ । ਇਹ ਪੰਜਾਬੀ ਸੂਬਾ ਬਣਿਆ ਹੈ ਲੋਕਾਂ ਦੀਆਂ ਕੁਰਬਾਨੀਆਂ ਦੇ ਨਾਲ । ਇਹ ਸਿੱਖਾਂ ਕਰਕੇ ਇਸ ਤਰ੍ਹਾਂ ਧੱਕਾ ਕਰਦੇ ਹਨ । ਇਸ ਕਰਕੇ ਇਥੇ ਇੰਡਸਟਰੀ ਨਹੀਂ ਲਗਾ ਰਹੇ, ਇਸ ਕਰਕੇ ਹੀ ਕੋਈ ਚੀਜ਼ ਨਹੀਂ ਦਿੱਤੀ ਜਾ ਰਹੀ। ਡਿਪਟੀ ਸਪੀਕਰ ਸਾਹਿਬ, ਇਹ ਜਿਹੜੇ ਟੈਕਸ ਹਨ, ਇਹ ਦਿੱਲੀ ਕਿਉਂ ਜਾਂਦੇ ਹਨ ਜਿਸ ਤਰ੍ਹਾਂ ਕਿ ਇਨਕਮ ਟੈਕਸ ਹੈ । ਇਹ ਟੈਕਸ ਪੰਜਾਬ ਦੀ ਬੇਹਤਰੀ ਲਈ ਲਗਾਉਣਾ ਚਾਹੀਦਾ ਹੈ । ਇਹ ਕਾਰਖਾਨਿਆਂ ਵਾਸਤੇ ਲਗਾਉਣਾ ਚਾਹੀਦਾ ਹੈ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਹ ਜਿਹੜਾ ਇਨਕਮ ਟੈਕਸ ਹੈ ਜਾਂ ਹੋਰ ਦੂਜੇ ਟੈਕਸ ਹਨ ਇਹ ਸਾਰੇ ਦੇ ਸਾਰੇ ਹੀ ਇਕੱਠੇ ਕਰਕੇ ਦਿੱਲੀ ਨਹੀਂ ਭੇਜਣੇ ਚਾਹੀਦੇ ਇਹ ਦਿੱਲੀ ਭੇਜ ਦਿੰਦੇ ਹਨ । ਅਗੋਂ ਦਿੱਲੀ ਵਾਲੇ ਕੀ ਕਰਦੇ ਹਨ ? ਉਨ੍ਹਾਂ ਪਾਸ ਤਾਂ, ਡਿਪਟੀ ਸਪੀਕਰ ਸਾਹਿਬ, ਹੋਰ ਸਾਧਨ ਬੜੇ ਹਨ । ਇਸ ਲਈ ਇਹ ਟੈਕਸ ਪੰਜਾਬ ਵਿਚ ਹੀ ਰਹਿਣੇ ਚਾਹੀਦੇ ਹਨ ਤਾਂ ਹੀ ਇਸ ਸਟੇਟ ਦੀ ਡਿਵੈਲਪਮੈਂਟ ਹੋ ਸਕਦੀ ਹੈ ।

ਡਿਪਟੀ ਸਪੀਕਰ ਸਾਹਿਬ, ਇੰਡਸਟਰੀ ਜਿਹੜੀ ਹੈ ਇਹ ਵੀ ਸੈਂਟਰ ਪਾਸ ਹੈ । ਇਸ ਲਈ ਮੈਂ ਇਸ ਸਰਕਾਰ ਨੂੰ ਇਸ ਹਾਊਸ ਵਿਚ ਕਹਿੰਦਾ ਹਾਂ ਕਿ ਪੰਜਾਬ ਸਰਕਾਰ ਜਿਹੜੀ

(ਸਰਦਾਰ ਕਰਨੈਲ ਸਿੰਘ ਮਰੜ੍ਹੀ)

ਆਪਣੇ ਆਪ ਨੂੰ ਸਮਝਦੀ ਹੈ ਇਸ ਪਾਸ ਕੋਈ ਇਖਤਿਆਰ ਨਹੀਂ ਹੈ। ਇਸ ਲਈ ਸੈਂਟਰ ਪਾਸੋਂ ਇਹ ਇਖਤਿਆਰ ਲੈਣਾ ਚਾਹੀਦਾ ਹੈ। ਪਰ ਅੱਜ ਕੀ ਹਾਲਤ ਹੈ ਕਿ ਕੋਈ ਆਈ.ਏ.ਐਸ. ਅਫਸਰ ਇਨ੍ਹਾਂ ਨੇ ਬਦਲਨਾ ਹੋਵੇ ਤਾਂ ਸੈਂਟਰ ਦੀ ਸਰਕਾਰ ਤੋਂ ਮਨਜ਼ੂਰੀ ਲੈਣੀ ਪੈਂਦੀ ਹੈ, ਕੋਈ ਡੈਮ ਬਣਾਉਣਾ ਹੋਵੇ ਤਾਂ ਸੈਂਟਰ ਦੀ ਸਰਕਾਰ ਤੋਂ ਮਨਜ਼ੂਰੀ ਲੈਣੀ ਪੈਂਦੀ ਹੈ। ਇਹ ਨਹੀਂ ਹੋਣਾ ਚਾਹੀਦਾ।

ਫਿਰ, ਡਿਪਟੀ ਸਪੀਕਰ ਸਾਹਿਬ, ਤੁਸੀਂ ਵੇਖ ਲਵੋ ਦੁਕਾਨਦਾਰ ਆਪਣੀ ਮਰਜ਼ੀ ਨਾਲ ਆਪਣੇ ਮਾਲ ਦਾ ਭਾਅ ਲੈਂਦਾ ਹੈ ਪਰ ਜਿਹੜੇ ਲੋਕ ਸਾਰੇ ਹਿੰਦੋਸਤਾਨ ਦੀ ਮੱਦਦ ਕਰਦੇ ਹਨ ਉਨ੍ਹਾਂ ਦੀ ਜਿਣਸ ਦਾ ਭਾਅ ਉਹ ਆਪ ਕਿਉਂ ਨਹੀਂ ਲੈ ਸਕਦੇ। ਉਨ੍ਹਾਂ ਨੂੰ ਵੀ ਆਪਣੀ ਜਿਣਸ ਦਾ ਭਾਅ ਆਪ ਲਗਾਉਣ ਦੀ ਖੁਲ੍ਹ ਹੋਣੀ ਚਾਹੀਦੀ ਹੈ। ਮੈਂ ਇਕ ਗੱਲ ਹੋਰ ਵੀ ਕਹਿ ਦੇਣਾ ਚਾਹੁੰਦਾ ਹਾਂ ਕਿ ਜਿਹੜੇ ਗਰੀਬ ਲੋਕ ਹਨ ਉਨ੍ਹਾਂ ਨੂੰ ਗੌਰਮਿੰਟ ਨੂੰ ਸਬਸੀਡਾਈਜ਼ ਕਰਨਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਕਸ਼ਮੀਰ ਹੋ ਕੇ ਆਏ ਹੋਵੋਗੇ। ਉਥੇ 40 ਪੈਸੇ ਕਿਲੋ ਖੰਡ ਹੈ, ਉਥੇ 40 ਪੈਸੇ ਕਿਲੋ ਦਾਲਾਂ ਹਨ, 50 ਪੈਸੇ ਕਿੱਲੋ ਆਟਾ ਵਿਕਣ ਡਿਹਾ ਹੋਇਆ ਹੈ। ਉਥੇ ਤਾਂ ਸੱਭ ਕੁਝ ਮਿਲਦਾ ਹੈ ਪਰ ਇਥੇ ਕਿਉਂ ਨਹੀਂ ਮਿਲਦਾ। ਇਹ ਆਖਦੇ ਹਨ, ਡਿਪਟੀ ਸਪੀਕਰ ਸਾਹਿਬ, ਕਿ ਸੀਮਿੰਟ ਦੀ ਘਾਟ ਹੈ। ਸੀਮਿੰਟ ਦੀ ਘਾਟ ਕਿਉਂ ਹੈ? ਬੰਗਲਾ ਦੇਸ਼ ਬਣਾਇਆ ਹੈ, ਉਥੇ ਸੀਮਿੰਟ ਜਾਂਦਾ ਹੈ, ਉਥੇ ਅਨਾਜ ਜਾਂਦਾ ਹੈ, ਬੰਗਲਾ ਦੇਸ਼ ਲਈ ਦਾਲਾਂ ਜਾਂਦੀਆਂ ਹਨ, ਉਥੇ ਰਾਜ ਧਾਨੀਆਂ ਬਣਦੀਆਂ ਹਨ ਪਰ ਇਥੇ ਸੀਮਿੰਟ ਨਹੀਂ ਮਿਲਦਾ। ਜੇਕਰ ਕਿਸੇ ਨੂੰ ਜ਼ਰੂਰੀ ਹੀ ਸੀਮਿੰਟ ਚਾਹੀਦਾ ਹੁੰਦਾ ਹੈ ਤਾਂ ਪਹਿਲਾਂ ਉਹ ਮੈਂਬਰ ਦੇ ਦੁਆਲੇ ਫਿਰਦਾ ਹੈ, ਫਿਰ ਪੰਚਾਂ ਨੂੰ ਲਭਦਾ ਹੈ, ਫਿਰ ਬੀ.ਡੀ.ਓ. ਪਾਸ ਜਾਂਦਾ ਹੈ ਜਦੋਂ ਬੀ. ਡੀ. ਓ. ਪਾਸ ਜਾਂਦਾ ਹੈ ਤਾਂ ਉਹ ਕਹਿੰਦਾ ਹੈ ਕਿ 10 ਪੈਸੇ ਦਾ ਕਾਰਡ ਨਾਲ ਲਗਾ ਦਿਓ, ਜਦੋਂ ਤੁਹਾਡੀ ਵਾਰੀ ਆਵੇਗੀ ਤਾਂ ਦੇ ਦੇਵਾਂਗੇ। ਇਸ ਕਰਕੇ ਸਰਕਾਰ ਨੇ ਚਲਣਾ ਕੀ ਹੈ। ਅਗਰ ਸਰਕਾਰ ਕੰਮ ਨਹੀਂ ਕਰ ਸਕਦੀ ਲੋਕਾਂ ਨੂੰ ਕੁਝ ਦੇ ਨਹੀਂ ਸਕਦੀ ਤੇ ਦੂਜਿਆਂ ਦੇ ਘਰ ਹੀ ਭਰਨੇ ਹਨ ਤਾਂ ਇਹ ਲੋਕਾਂ ਨੂੰ ਕਹਿ ਦੇਵੇ ਕਿ ਅਸੀਂ ਸਰਕਾਰ ਨਹੀਂ ਚਲਾ ਸਕਦੇ ਤੁਸੀਂ ਆਪਣਾ ਪ੍ਰਬੰਧ ਕਰ ਲਵੋ।

ਜਿਹੜੀਆਂ, ਡਿਪਟੀ ਸਪੀਕਰ ਸਾਹਿਬ, ਸੜਕਾਂ ਹਨ ਉਨ੍ਹਾਂ ਬਾਰੇ ਵੀ ਮੈਂ ਦੱਸ ਦੇਵਾਂ। ਪਹਿਲਾਂ ਲੋਕਾਂ ਨੂੰ ਪਤਾ ਹੀ ਨਹੀਂ ਸੀ ਹੁੰਦਾ ਕਿ ਸਰਕਾਰ ਦੇ ਕੀ ਕੀ ਇਖਤਿਆਰ ਹੁੰਦੇ ਹਨ। ਇਹ ਗੱਲ ਅਸੀਂ ਲੋਕਾਂ ਨੂੰ ਦੱਸੀ। ਅਸੀਂ ਉਨ੍ਹਾਂ ਨੂੰ ਦੱਸਿਆ ਕਿ ਪੰਜਾਬ ਵਾਲਿਓ ਤੁਹਾਡਾ ਹੱਕ ਕੀ ਹੈ ਅੱਜ ਜਿਹੜੀਆਂ ਇਹ ਸੜਕਾਂ ਦੀਆਂ ਗੱਲਾਂ ਕਰਦੇ ਹਨ ਪਰ ਇਹ ਗੱਲ ਮੈਂ ਦੱਸ ਦੇਵਾਂ ਕਿ ਜਿਸ ਤਰ੍ਹਾਂ ਇਨ੍ਹਾਂ ਨੇ ਸੜਕਾਂ ਸ਼ੁਰੂ ਕੀਤੀਆਂ ਹਨ ਇਸ ਤਰ੍ਹਾਂ ਨਾਲ ਕੋਈ ਸਰਕਾਰ ਚਲ ਨਹੀਂ ਸਕਦੀ। ਡਿਪਟੀ ਸਪੀਕਰ ਸਾਹਿਬ, ਜੇਕਰ ਕਿਸੇ ਪਿੰਡ ਵਿਚ ਸੜਕ ਚਲੀ ਜਾਂਦੀ ਹੈ ਤਾਂ ਉਥੇ ਸਭਿਅਤਾ ਚਲੀ ਜਾਂਦੀ ਹੈ। ਉਥੇ ਅਖਬਾਰਾਂ ਚਲੀਆਂ ਜਾਂਦੀਆਂ ਹਨ, ਉਥੇ ਸਕੂਲ ਤੇ ਕਾਲਜ ਚਲੇ ਜਾਂਦੇ ਹਨ। ਇਸ ਕਰਕੇ ਸੜਕਾਂ ਦਾ ਪ੍ਰੋਗਰਾਮ ਅਸੀਂ ਸ਼ੁਰੂ ਕਰਵਾਇਆ ਸੀ, ਕੁਝ ਅਸੀਂ ਬਣਾ ਗਏ, ਔਰ ਕੁਝ ਇਹ ਸਰਕਾਰ ਬਣਾਉਣ ਡਹੀ ਹੋਈ ਹੈ ਪਰ ਜਿਹੜੀਆਂ ਢੱਠ ਗਈਆਂ ਹਨ ਉਨ੍ਹਾਂ ਦਾ ਕੋਈ ਵਾਲੀ ਵਾਰਸ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਜੇਕਰ ਤੁਸੀਂ ਮੇਰੇ ਨਾਲ ਚੱਲੋਂ ਤਾਂ ਮੈਂ ਤੁਹਾਨੂੰ ਵਿਖਾਵਾਂ ਕਿ ਸੜਕਾਂ ਦਾ ਕੀ ਹਾਲ ਹੋ ਰਿਹਾ ਹੈ। ਮੇਰੇ ਪਾਸ, ਡਿਪਟੀ ਸਪੀਕਰ ਸਾਹਿਬ, ਕਾਰ ਤਾਂ ਨਹੀਂ ਹੈ, ਮੋਟਰ ਸਾਈਕਲ ਹੈ। ਮੈਂ ਤੁਹਾਨੂੰ ਉਸ ਦੇ ਪਿੱਛੇ ਬਹਾ ਕੇ ਲੈ ਜਾਵਾਂਗਾ ਔਰ ਤੁਸੀਂ ਵੇਖੋਗੇ ਕਿ ਕੋਈ ਸੜਕ ਵੀ ਐਸੀ ਨਹੀਂ ਹੈ ਜਿਸ

ਦਾ ਕੋਈ ਕੰਢਾ ਵੀ ਸਾਬਤ ਰਹਿ ਰਿਆ ਹੋਵੇ । ਜੇਕਰ ਕੋਈ ਸੜਕ ਵੀ ਤੁਹਾਨੂੰ ਸਾਬਤ ਮਿਲ ਜਾਵੇ ਤਾਂ ਤੁਸੀਂ ਮੈਨੂੰ ਫੜ ਲੈਣਾਂ । (ਹਾਸਾ) ਉਥੇ ਸੜਕਾਂ ਲਈ ਇਨ੍ਹਾਂ ਦਾ ਕੋਈ ਬੰਦਾ ਨਹੀਂ ਰੱਖਿਆ ਹੋਇਆ । ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਹੈਰਾਨ ਹਾਂ ਕਿ ਇਹ ਸਰਕਾਰ ਚਲੇਗੀ ਕਿਸ ਤਰ੍ਹਾਂ ? ਸਾਡਾ ਦੇਸ਼ ਕਿਸ ਤਰ੍ਹਾਂ ਤਰੱਕੀ ਕਰੇਗਾ । ਦੇਸ਼ ਦੀ ਤਰੱਕੀ ਵਾਸਤੇ ਦੇਸ਼ ਦੇ ਲੋਕਾਂ ਨੂੰ ਆਪ ਹੀ ਕੁਝ ਉਪਰਾਲਾ ਕਰਨਾ ਪਵੇਗਾ । ਇਹ ਕਹਿੰਦੇ ਹਨ ਕਿ ਇਲੈਕਸ਼ਨਾਂ ਹੋਰ ਮਹਿੰਗੀਆਂ ਕਰੋ ਤਾਕਿ ਕੋਈ ਗਰੀਬ ਨਾ ਆ ਸਕੇ । ਵਿਧਾਨ ਸਭਾ ਵਿਚ ਆ ਕੇ ਪਹਿਲੀ ਵਾਰ ਝੂਠ ਬੋਲਿਆ ਜਾਂਦਾ ਹੈ । ਜਿਸ ਨੇ 2 ਲੱਖ ਰੁਪਏ ਲਗਾਏ ਹੁੰਦੇ ਹਨ ਇਲੈਕਸ਼ਨ ਉਪਰ ਉਹ ਕਹਿੰਦਾ ਹੈ ਕਿ ਮੈਂ ਤਾਂ ਸਿਰਫ 2500 ਰੁਪੈ ਲਗਾਏ ਹਨ । ਜੋ ਲੱਖ ਲਗਾਉਂਦਾ ਹੈ ਉਹ ਕਹਿੰਦਾ ਹੈ ਮੈਂ ਤਾਂ 2000 ਹੀ ਲਗਾਇਆ ਹੈ । ਇਸ ਲਈ ਇਲੈਕਸ਼ਨ ਸਵੱਲੀ ਹੋਣੀ ਚਾਹੀਦੀ ਹੈ ਤਾਂਕਿ ਗਰੀਬ ਬੰਦੇ ਵੀ ਇਲੈਕਸ਼ਨ ਲੜ ਕੇ ਆ ਸਕਣ। ਇਲੈਕਸ਼ਨ ਲੜਨ ਦਾ ਖਰਚ ਘੱਟ ਤੋਂ ਘੱਟ ਹੋਣਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬ, ਇਹ ਕੀ ਕਰਦੇ ਹਨ, ਇਸ ਬਾਰੇ ਮੈਂ ਤੁਹਾਨੂੰ ਇਕ ਚੁਟਕਲਾ ਸੁਣਾਉਂਦਾ ਹਾਂ :—

ਇਕ ਵਾਰ ਜਹਾਂਗੀਰ ਬਾਦਸ਼ਾਹ ਨੂੰ ਕਿਸੇ ਨੇ ਪੁੱਛਿਆ ਸੀ ਕਿ ਤੇਰੀ ਸਨਤਾਨ ਦਾ ਕੀ ਹਾਲ ਹੈ? ਜਹਾਂਗੀਰ ਕਹਿੰਦਾ ਹੈ ਕਿ ਮੈਂ ਤਾਂ ਇਕ ਬੋਤਲ, ਇਕ ਬੋਟੀ ਕਬਾਬ ਦੇ ਲਈ ਨੂਰਜਹਾਂ ਕੋਲ ਗਿਰਵੀ ਰੱਖ ਦਿੱਤੀ ਹੈ । (ਹਾਸਾ) ਇਸ ਤਰ੍ਹਾਂ ਹੀ ਇਨ੍ਹਾਂ ਨੇ ਵੀ ਸਰਮਾਏਦਾਰਾਂ ਪਾਸ, ਲੈਂਡਲਾਰਡਜ਼ ਪਾਸ ਸਾਡੇ ਪੰਜਾਬ ਨੂੰ ਗਿਰਵੀ ਰੱਖ ਦਿੱਤਾ ਹੈ । (ਥੰਪਿੰਗ) ਇਸ ਕਰਕੇ ਇਸ ਦਾ ਸੁਧਾਰ ਕਰਨਾ ਪਵੇਗਾ । ਡਿਪਟੀ ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਬੜੀ ਤਰੱਕੀ ਕੀਤੀ ਹੈ ਪਰ ਅੱਜ ਗਰੀਬ ਪਿਸਦਾ ਜਾ ਰਿਹਾ ਹੈ । ਉਸ ਪਾਸ ਕਪੜਾ ਨਹੀਂ ਹੈ । ਪਰ ਇਨ੍ਹਾਂ ਦੇ ਕਪੜੇ ਲੁਹਾ ਕੇ ਵੇਖੋ ਇਕ ਇਕ ਕਮੀਜ਼ ਗਰੀਬ ਪਾਸ ਨਾ ਪੈਰਾਂ ਨੂੰ ਜੁੱਤੀ ਹੈ, ਨਾ ਪੇਟ ਵਿਚ ਰੋਟੀ ਹੈ ਤੇ ਨਾ ਹੀ ਤਨ ਢਕਣ ਲਈ ਕਪੜਾ ਹੈ ਪਰ ਇਹ ਲੋਕ ਐਸ਼ ਕਰਦੇ ਹਨ। ਇਸ ਕਰਕੇ ਚੰਗੇ ਕੰਮ ਇਨ੍ਹਾਂ ਨੂੰ ਕਰਨੇ ਚਾਹੀਦੇ ਹਨ। ਸਮਾਜਵਾਦ ਤਾਂ ਇਨ੍ਹਾਂ ਨੇ ਨਹੀਂ ਲਿਆਉਣਾ ਇਹ ਤਾਂ ਲੋਕ ਹੀ ਲਿਆਉਣਗੇ, ਡਿਪਟੀ ਸਪੀਕਰ ਸਾਹਿਬ, ਅੱਜ ਇਹ ਹਾਲ ਹੈ ਕਿ ਗਰੀਬਾਂ ਨੂੰ ਪੜ੍ਹਾਈ ਕਹਿੰਦੇ ਹਨ ਕਿ ਅਸੀਂ ਮੁਫਤ ਦੇਣੀ ਹੈ । ਪੜ੍ਹਾਈ ਮੁਫਤ ਕਹਿੰਦੇ ਹੋ ਪਰ ਦਿਹਾੜੀ ਤਾਂ ਗਰੀਬ ਨੂੰ ਮਿਲਦੀ ਨਹੀਂ ਹੈ, ਉਸ ਨੂੰ ਕਪੜਾ ਮਿਲਦਾ ਨਹੀਂ ਹੈ, ਇਸ ਲਈ ਉਸ ਪਾਸੇ ਧਿਆਨ ਮਾਰੋ। ਡਿਪਟੀ ਸਪੀਕਰ ਸਾਹਿਬ, ਲੋ ਮੈਂ ਤੁਹਾਨੂੰ ਆਪਣੀ ਹੀ ਗੱਲ ਸੁਣਾਉਂਦਾ ਹਾਂ । ਮੇਰੀ ਗੁੱਡੀ ਹੈ, ਉਸ ਨੂੰ ਚੌਥੀ ਵਿਚ ਕਰ ਦਿੱਤਾ । ਉਹ ਵਿਚਾਰੀ ਰੋਣ ਲਗੀ ਤੇ ਮੈਨੂੰ ਕਹਿਣ ਲਗੀ ਕਿ ਮੈਨੂੰ ਆਉਂਦਾ ਕੁਝ ਨਹੀਂ ਹੈ ਔਰ ਮੈਨੂੰ ਚੌਥੀ ਵਿਚ ਕਰ ਦਿਤਾ ਹੈ। ਇਹ ਹਾਲ ਹੈ । ਫਿਰ ਸਕੂਲਾਂ ਵਿਚ ਕੀ ਹਾਲ ਹੈ। ਬੀਬੀਆਂ ਪੜ੍ਹਾਉਂਦੀਆਂ ਹਨ ਔਰ ਉਥੇ ਹੀ ਉਸੇ ਹੀ ਸਕੂਲ ਵਿਚ ਮਾਸਟਰ ਵੀ ਪੜ੍ਹਾਉਂਦੇ ਹਨ । ਉਹ ਬੱਚਿਆਂ ਨੂੰ ਤਾਂ ਅੰਡੇ ਲੈਣ ਭੇਜ ਦਿੰਦੇ ਹਨ ਆਪ ਕਸੀਦਾ ਕੱਢਦੀਆਂ ਰਹਿੰਦੀਆਂ ਹਨ । ਮਾਸਟਰ ਜਿਹੜਾ ਹੈ ਉਹ ਲੱਤ ਤੇ ਲੱਤ ਰੱਖ ਕੇ ਬੈਠਾ ਹੈ । ਬਚਿਆਂ ਦੀ ਪੜ੍ਹਾਈ ਦੇ ਸੁਧਾਰਨ ਦਾ ਵਾਇਦਾ ਵੀ ਤੁਹਾਨੂੰ ਕਰਨਾ ਚਾਹੀਦਾ ਹੈ । ਅਕਾਲੀ ਸਰਕਾਰ ਨੇ ਟੀਚਰਾਂ ਨੂੰ ਕਿਹਾ ਕਿ ਤੁਸੀਂ ਪਿੰਡਾਂ ਵਿਚ ਜਾਓ ਅਤੇ ਉਥੇ ਲੋਕਾਂ ਨੂੰ ਪੜ੍ਹਾਓ, ਤੁਹਾਨੂੰ ਸਰਕਾਰ ਤਨਖਾਹ ਵੀ ਜ਼ਿਆਦਾ ਦੇਵੇਗੀ । ਜਿੰਨੇ ਟੀਚਰ ਸੀ ਸਾਰੇ ਖਿਲਾਫ ਹੋ ਗਏ । ਜੇ ਦੇਸ਼ ਨੂੰ ਦੇਸ਼ ਸਮਝ ਕੇ ਨਹੀਂ ਚਲਿਆ ਜਾਵੇਗਾ ਤਾਂ ਦੇਸ਼ ਦਾ ਭਲਾ ਕਿਸ ਤਰ੍ਹਾਂ ਹੋਵੇਗਾ ।

ਡਿਪਟੀ ਸਪੀਕਰ ਸਾਹਿਬ, ਮੈਂ ਆਪਣੇ ਹਲਕੇ ਦੀ ਗੱਲ ਕਰਨਾ ਚਾਹੁੰਦਾ ਹਾਂ । ਇਸ ਸਰਕਾਰ ਨੇ ਕਿਹਾ ਕਿ ਇਨ੍ਹਾਂ ਨੇ ਸਕੂਲ ਅੱਪਗ੍ਰੇਡ ਕੀਤੇ ਹਨ । ਮੇਰੇ ਹਲਕੇ ਵਿਚ ਪਿੰਡ

[ਸਰਦਾਰ ਕਰਨੈਲ ਸਿੰਘ ਮਰੜ੍ਹੀ]

ਚੱਬੇ ਹੈ । ਉਸ ਪਿੰਡ ਦੇ ਸਕੂਲ ਵਾਸਤੇ 3 ਦਫਾ ਸਰਕਾਰ ਨੂੰ ਲਿਖਿਆ ਜਾ ਚੁੱਕਿਆ ਹੈ । ਉਥੇ 5–6 ਮੀਲ ਵਿਚ ਹੋਰ ਕੋਈ ਸਕੂਲ ਵੀ ਨਹੀਂ । ਪਰ ਇਨ੍ਹਾਂ ਨੇ ਕੁਝ ਨਹੀਂ ਕੀਤਾ । ਸਾਰੀਆਂ ਸ਼ਰਤਾਂ ਪੂਰੀਆਂ ਹਨ, ਪਰ ਇਸ ਸਰਕਾਰ ਦੇ ਸਿਰ ਤੇ ਜੂੰ ਤਕ ਨਹੀਂ ਰੇਂਗੀ । ਕਈ ਸੜਕਾਂ ਬਾਰੇ ਵੀ ਅਸੀਂ ਸਰਕਾਰ ਨੂੰ ਲਿੱਖ ਕੇ ਦਿੱਤਾ, ਪਰ ਕੋਈ ਐਕਸ਼ਨ ਨਹੀਂ ਹੋਇਆ । ਧਰਮਸ਼ਾਲਾਵਾਂ ਦੀ ਗੱਲ ਕਰਦੇ ਹਨ । ਇਹ ਵੀ ਤਾਂ ਅਕਾਲੀ ਸਰਕਾਰ ਨੇ ਸ਼ੁਰੂ ਕੀਤੀਆਂ ਸਨ, ਨਹੀਂ ਤਾਂ ਇਨ੍ਹਾਂ ਨੇ ਕੀ ਬਣਾਉਣੀਆਂ ਸਨ, ਇਨ੍ਹਾਂ ਨੂੰ ਕਈ ਦਿਲਚੱਸਪੀ ਨਹੀਂ ਸੀ ਹਰੀਜਨਾਂ ਦੇ ਵਾਸਤੇ ਅਤੇ ਇਨ੍ਹਾਂ ਨੇ ਉਨ੍ਹਾਂ ਨਾਲ ਧੱਕਾ ਹੀ ਕਰਨਾ ਸੀ । (ਘੰਟੀ)

ਬਸ ਜੀ, ਮੈਂ ਥੋੜ੍ਹਾ ਹੀ ਕਹਿਣਾ ਹੈ । ਡਿਪਟੀ ਸਪੀਕਰ ਸਾਹਿਬ, ਦੀਵਾਲੀ ਦੇ ਮੌਕੇ ਤੇ ਇਨ੍ਹਾਂ ਨੇ ਅੰਮ੍ਰਿਤਸਰ ਦੇ ਸਰੋਵਰ ਵਾਸਤੇ ਪਾਣੀ ਬਿਲਕੁਲ ਨਹੀਂ ਦਿੱਤਾ । ਉਥੇ ਦੇ ਕਰਮਚਾਰੀਆਂ ਨੇ ਅਤੇ ਹੋਰਨਾਂ ਨੇ ਵਜ਼ੀਰ ਸਾਹਿਬ ਨੂੰ ਤਾਰਾਂ ਤੱਕ ਦਿਤੀਆਂ ਕਿ ਸਰੋਵਰ ਵਾਸਤੇ ਪਾਣੀ ਦਿੱਤਾ ਜਾਵੇ, ਪਰ ਇਸ ਸਰਕਾਰ ਨੇ ਕੁਝ ਨਹੀਂ ਕੀਤਾ, ਇਹ ਬੜੀ ਅਫਸੋਸਨਾਕ ਗੱਲ ਹੈ ।

**ਕਾਮਰੇਡ ਅਰਜਨ ਸਿੰਘ ਮਸਤਾਨਾ** : ਇਨ੍ਹਾਂ ਸਰੋਵਰ ਦੇ ਪਾਣੀ ਦਾ ਜ਼ਿਕਰ ਕੀਤਾ ਹੈ । ਮਜੀਠਾ ਡਿਵੀਜ਼ਨ ਦੇ ਪਾਣੀ ਨੇ ਉਸ ਇਲਾਕੇ ਵਿਚ 40 ਹਜ਼ਾਰ ਏਕੜ ਜ਼ਮੀਨ ਦਾ ਨੁਕਸਾਨ ਕੀਤਾ....

**ਸ਼੍ਰੀ ਡਿਪਟੀ ਸਪੀਕਰ** : ਮਸਤਾਨਾ ਜੀ, ਤਸ਼ਰੀਫ ਰੱਖੋ ਜੀ । (Mastana Ji, please resume your seat.)

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਡਿਪਟੀ ਸਪੀਕਰ ਸਾਹਿਬ, ਪੰਜਾਬੀ ਸੂਬਾ ਲੈਣ ਵਾਸਤੇ ਅਤੇ ਚੰਡੀਗੜ੍ਹ ਲੈਣ ਵਾਸਤੇ ਲੋਕਾਂ ਦੇ ਜਜ਼ਬਾਤ ਨੂੰ ਮੱਦੇ ਨਜ਼ਰ ਰੱਖਦੇ ਹੋਏ, ਇਸ ਹਾਊਸ ਨੂੰ ਇਕ ਮਤਾ ਪਾਸ ਕਰਨਾ ਚਾਹੀਦਾ ਹੈ ਅਤੇ ਸੈਂਟਰ ਦੀ ਸਰਕਾਰ ਤੋਂ ਇਹ ਮੰਗ ਕਰਨੀ ਚਾਹੀਦੀ ਹੈ ਕਿ 31 ਤਾਰੀਖ ਤੋਂ ਪਹਿਲਾਂ ਪਹਿਲਾਂ ਚੰਡੀਗੜ੍ਹ ਪੰਜਾਬ ਨੂੰ ਦੇ ਦਿੱਤਾ ਜਾਵੇ । ਜੇ ਇਸ ਤਰ੍ਹਾਂ ਨਹੀਂ ਕੀਤਾ ਗਿਆ ਤਾਂ ਸਾਰੀ ਦੁਨੀਆਂ ਵਿਚ ਪੰਜਾਬ ਦੀ ਜਨਤਾ ਨੂੰ ਇਹ ਫੈਸਲਾ ਕਰਨਾ ਪਵੇਗਾ ਕਿ ਚੰਡੀਗੜ੍ਹ ਪੰਜਾਬ ਨੂੰ ਦਿੱਤਾ ਜਾਵੇ । (ਵਿਘਨ) ਇਸ ਕਰਕੇ, ਡਿਪਟੀ ਸਪੀਕਰ ਸਾਹਿਬ, ਇਸ ਹਾਊਸ ਨੂੰ ਇਸ ਬਾਰੇ ਜ਼ਰੂਰ ਮਤਾ ਪਾਸ ਕਰਨਾ ਚਾਹੀਦਾ ਹੈ ।

ਸੋ, ਡਿਪਟੀ ਸਪੀਕਰ ਸਾਹਿਬ, ਜੋ ਇਸ ਪੰਜਾਬ ਦਾ ਇਹ ਮਸਲਾ ਹੈ ਚੰਡੀਗੜ੍ਹ ਦਾ, ਇਸ ਨੂੰ ਹਲ ਕਰਨਾ ਚਾਹੀਦਾ ਹੈ ਅਤੇ ਪੰਜਾਬ ਦੇ ਇਲਾਕੇ ਪੰਜਾਬ ਨੂੰ ਮਿਲਣੇ ਚਾਹੀਦੇ ਹਨ । ਹਰਿਆਣੇ ਦੀ ਅਸੈਂਬਲੀ ਨੇ ਉਥੇ ਆਖਿਆ ਕਿ ਅਸੀਂ ਆਪਣੇ ਹੱਕਾਂ ਨੂੰ ਨਹੀਂ ਛੱਡਾਂਗੇ ਅਤੇ ਕਿਹਾ ਕਿ ਕੁਹਾੜੀ, ਗੰਡਾਸੇ ਵਗੈਰਾ ਨਾਲ ਅਬੋਹਰ ਅਤੇ ਫਾਜ਼ਿਲਕਾ ਲਵਾਂਗੇ । ਡਿਪਟੀ ਸਪੀਕਰ ਸਾਹਿਬ, ਪੰਜਾਬ ਨੂੰ ਵੀ ਉਸ ਦਾ ਹੱਕ ਮਿਲਣਾ ਚਾਹੀਦਾ ਹੈ ਅਤੇ ਇਸ ਬਾਰੇ ਤਾਂ ਜ਼ਰੂਰ ਇਥੇ ਇਕ ਮਤਾ ਪਾਸ ਕਰਨਾ ਚਾਹੀਦਾ ਹੈ ਕਿ 31 ਤਾਰੀਖ ਤੋਂ ਪਹਿਲਾਂ ਪਹਿਲਾਂ ਚੰਡੀਗੜ੍ਹ ਪੰਜਾਬ ਨੂੰ ਦਿੱਤਾ ਜਾਵੇ ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** (ਖੰਨਾ, ਐਸ.ਸੀ.) : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਸਪਲੀਮੈਂਟਰੀ ਡਿਮਾਂਡਜ਼ ਦੇ ਰਾਹੀਂ ਸਰਕਾਰ ਨੇ ਕਰੈਸ਼ ਪ੍ਰੋਗਰਾਮ ਥੱਲੇ ਸਟੇਟ ਟਰਾਂਸਪੋਰਟ ਲਈ, ਅਰਬਨ ਐਸਟੇਟਸ ਲਈ, ਡੀਅਰਨੈਸ ਅਲਾਊਂਸ ਵਾਸਤੇ, ਫਾਈਨੈਂਸ ਕਾਰਪੋਰੇਸ਼ਨ, ਮਲਟੀਪਰਪਜ਼ ਰਿਵਰ ਸਕੀਮਜ਼ ਵਗੈਰਾ ਵਾਸਤੇ ਜਿਹੜੀਆਂ ਰਕਮਾਂ ਖਰਚ ਕੀਤੀਆਂ ਹਨ, ਰੁਪਿਆ ਮੰਗਿਆ ਹੈ। ਇਹ ਇਕ ਤਾਮੀਰੀ ਕੰਮ ਹੈ ਅਤੇ ਇਸ ਲਈ ਸਰਕਾਰ ਵਧਾਈ ਦੀ ਪਾਤਰ ਹੈ। ਡਿਮਾਂਡ ਨੰ: 15 ਰਾਹੀਂ ਸਰਕਾਰ ਨੇ 5 ਲੱਖ ਰੁਪਿਆ ਦਯਾਨੰਦ ਫਾਊਂਡੇਸ਼ਨ ਵਾਸਤੇ ਅਤੇ 5 ਲੱਖ ਰੁਪਿਆ ਮਹਾਂਵੀਰ ਜੀ ਦੇ ਨਿਰਵਾਣ ਉਤਸਵ ਲਈ ਜਿਹੜਾ ਰੁਪਿਆ ਰੱਖਿਆ ਹੈ, ਉਹ ਇਸ ਬਾਤ ਦਾ ਸਬੂਤ ਹੈ ਕਿ ਸਾਡੀ ਸਰਕਾਰ ਸੈਕੂਲਰ ਵਿਚਾਰ ਧਾਰਾ ਨੂੰ ਲੋਕਾਂ ਵਿਚ ਪ੍ਰਚਾਰ ਕਰਨ ਵਾਸਤੇ ਵੱਧ ਚੜ੍ਹ ਕੇ ਹਿੱਸਾ ਲੈ ਰਹੀ ਹੈ। ਇਸ ਦੇ ਨਾਲ, ਮੈਂ ਤੁਹਾਡੀ ਰਾਹੀਂ, ਸਰਕਾਰ ਤੋਂ ਇਹ ਮੰਗ ਕਰਦਾ ਹਾਂ ਕਿ ਜਿਥੇ ਅਜਿਹੀਆਂ ਸੰਸਥਾਵਾਂ ਨੂੰ ਸਰਕਾਰ ਲੱਖਾਂ ਰੁਪਏ ਦੀ ਸਹਾਇਤਾ ਦੇ ਰਹੀ ਹੈ, ਉਥੇ ਸਰਕਾਰ ਇਨ੍ਹਾਂ ਮਹਾਂ-ਪੁਰਸ਼ਾਂ ਦੇ ਵਚਨਾਂ ਵਿਚ ਅੰਮ੍ਰਿਤ ਵਚਨ ਅਤੇ ਜਿਹੜੇ ਜਿਹੜੇ ਚੰਗੇ ਵਚਨ ਹਨ, ਉਨ੍ਹਾਂ ਦਾ ਸਕੂਲਾਂ ਵਿਚ, ਸਮਾਜ ਵਿਚ ਪ੍ਰਚਾਰ ਕਰੇ ਤਾਂ ਜੋ ਲੋਕੀਂ ਇਨ੍ਹਾਂ ਤੋਂ ਫਾਇਦਾ ਉਠਾ ਸੱਕਣ। ਡਿਪਟੀ ਸਪੀਕਰ ਸਾਹਿਬ, ਡਿਮਾਂਡ ਨੰ: 21 ਰਾਹੀਂ ਸਰਕਾਰ ਨੇ ਇਕ ਸਪੈਸ਼ਲ ਕੋਰਸ ਸਬ-ਇੰਨਸਪੈਕਟਰ, ਐਗਰੀਕਲਚਰ, ਅਤੇ ਸੋਇਲ ਕਨੰਜ਼ਰਵੇਸ਼ਨ ਡਿਪਾਰਟਮੈਂਟਸ ਵਿਚ ਸ਼ੈਡਿਊਲਡ ਕਾਸਟਸ ਦੀ ਟਰੇਨਿੰਗ ਦਾ ਬਣਾਇਆ ਹੈ। ਇਹ ਜਿਹੜਾ ਸਪੈਸ਼ਲ ਪਰੋਗਰਾਮ ਬਣਾਇਆ ਹੈ, ਇਹ ਚੰਗਾ ਉਦਮ ਕੀਤਾ ਹੈ, ਪਰ ਮੈਂ, ਤੁਹਾਡੀ ਰਾਹੀਂ, ਸਰਕਾਰ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਵੇਂ ਸਵੇਰੇ ਰੇਵੀਨਿਊ ਵਿਭਾਗ ਦੇ ਪ੍ਰਸ਼ਨ ਦੇ ਉੱਤਰ ਦੇਂਦੇ ਹੋਇਆਂ ਵਜ਼ੀਰ ਸਾਹਿਬ ਨੇ ਦੱਸਿਆ ਸੀ ਉਥੇ ਵੀ ਇਹ ਸੁਝਾਉ ਦਿੱਤਾ ਸੀ—ਕਿ ਜਿਹੜੇ ਜਿਹੜੇ ਮਹਿਕਮਿਆਂ ਵਿਚ ਪ੍ਰਗਣਿਤ ਜ਼ਾਤੀਆਂ ਨੂੰ ਪੂਰੀ ਨੁਮਾਇੰਦਗੀ ਨਹੀਂ ਹੈ, ਮਿਸਾਲ ਦੇ ਤੌਰ ਤੇ ਕੋਆਪਰੇਟਿਵ ਸੋਸਾਇਟੀਜ਼ ਦਾ ਮਹਿਕਮਾ, ਰੈਵੇਨਿਊ ਦਾ ਮਹਿਕਮਾ ਔਰ ਪੁਲਿਸ ਦਾ ਮਹਿਕਮਾ, ਇਨ੍ਹਾਂ ਵਾਸਤੇ ਵੀ ਸਰਕਾਰ ਨੂੰ ਵਿਸ਼ੇਸ਼ ਤੌਰ ਤੇ, ਸਪੈਸ਼ਲ ਟਰੇਨਿੰਗ ਦੇਣ ਵਾਸਤੇ ਸੈਂਟਰ ਚਾਲੂ ਕਰਨੇ ਚਾਹੀਦੇ ਹਨ ਤਾਂ ਜੋ ਉਨ੍ਹਾਂ ਨੂੰ 5 ਸਾਲ ਦੇ ਅੰਦਰ ਅੰਦਰ ਕਮ-ਅਜ਼-ਕਮ ਪੂਰੀ ਨੁਮਾਇੰਦਗੀ ਮਿਲ ਸਕੇ। ਡਿਪਟੀ ਸਪੀਕਰ ਸਾਹਿਬ, ਡਿਮਾਂਡ ਨੰ: 25 ਰਾਹੀਂ ਸਰਕਾਰ ਨੇ ਇਕ ਸਬਸਿਡੀ ਫਾਰ ਬੇਸਿਕ ਨੈਸੈਸਟੀਜ਼, ਸਬਸਿਡਾਇਜ਼ਡ ਰੇਟਸ ਤੇ ਇਸ਼ੂ ਕਰਨ ਦੇ ਵਾਸਤੇ ਸਕੀਮ ਲਾਗੂ ਕੀਤੀ ਸੀ। ਮੈਂ ਸਮਝਦਾ ਹਾਂ ਕਿ ਇਹ ਅੱਛੀ ਸਕੀਮ ਸੀ। ਇਸ ਵਾਸਤੇ ਸਰਕਾਰ ਨੂੰ ਇਹ ਸਕੀਮ ਮਿਸਾਲ ਦੇ ਤੌਰ ਤੇ ਨਹੀਂ ਰੱਖਣੀ ਚਾਹੀਦੀ ਸੀ, ਬਲਕਿ ਸਾਰੇ ਪੰਜਾਬ ਵਿਚ ਜਿੰਨੇ ਵੱਡੇ ਸ਼ਹਿਰ ਹਨ, ਉਥੇ ਮਜ਼ਦੂਰ, ਕਾਮੇ ਜ਼ਿਆਦਾ ਹਨ, ਉਥੇ ਇਹ ਸਕੀਮ ਲਾਗੂ ਕਰਨੀ ਚਾਹੀਦੀ ਹੈ ਤਾਂ ਜੋ ਉਥੇ ਵੀ ਉਹ ਫਾਇਦਾ ਉਠਾ ਸਕਣ। ਡਿਪਟੀ ਸਪੀਕਰ ਸਾਹਿਬ, ਕੁਝ ਡਿਮਾਂਡਜ਼ ਅਜਿਹੀਆਂ ਹਨ, ਜਿਨ੍ਹਾਂ ਬਾਰੇ ਮੈਨੂੰ ਮਜ਼ਬੂਰ ਹੋ ਕੇ ਕੁਝ ਅਜਿਹੀਆਂ ਗੱਲਾਂ ਕਹਿਣੀਆਂ ਪੈਂਦੀਆਂ ਹਨ, ਜਿਹੜੀਆਂ ਕਿ ਸਰਕਾਰ ਨੂੰ ਸ਼ਾਇਦ ਪਸੰਦ ਨਾ ਵੀ ਆਉਣ। ਲੇਕਿਨ ਮੈਂ ਤੁਹਾਡੀ ਰਾਹੀਂ, ਆਪਣੇ ਜਜ਼ਬਾਤ ਸਰਕਾਰ ਤੱਕ ਪੁਚਾਉਣੇ ਹਨ। ਮਿਸਾਲ ਦੇ ਤੌਰ ਤੇ ਡਿਮਾਂਡ ਨੰ: 3 ਹੈ। ਉਸ ਡਿਮਾਂਡ ਰਾਹੀਂ ਸਰਕਾਰ ਨੇ ਐਡੀਸ਼ਨਲ ਸੈਸ਼ਨ ਜੱਜਾਂ ਦੀਆਂ ਆਸਾਮੀਆਂ ਕ੍ਰਿਏਟ ਕੀਤੀਆਂ ਹਨ। ਇਹ ਤਾਂ ਚੰਗਾ ਕੰਮ ਕੀਤਾ ਹੈ ਕਿ ਆਸਾਮੀਆਂ ਕ੍ਰਿਏਟ ਕੀਤੀਆਂ ਹਨ। ਲੇਕਿਨ, ਡਿਪਟੀ ਸਪੀਕਰ ਸਾਹਿਬ, ਇਸ ਸਰਕਾਰ ਤੋਂ ਪਿਛਲੇ ਇਕ ਸਾਲ ਤੋਂ ਲਗਾਤਾਰ ਅਸੀਂ ਮੰਗ ਕਰ ਰਹੇ ਹਾਂ ਕਿ ਸਭ ਤੋਂ ਵੱਡੀ ਜ਼ਰੂਰਤ ਸਬ-ਜੱਜਾਂ ਦੀਆਂ ਆਸਾਮੀਆਂ ਦੀ ਹੈ ਅਤੇ ਉਹ 40 ਦੇ ਕਰੀਬ ਖਾਲੀ ਪਈਆਂ ਹੋਈਆਂ

[ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ]

ਹਨ ਅਤੇ ਹਾਈਕੋਰਟ ਨੇ ਸਰਕਾਰ ਤੋਂ ਇਹ ਮੰਗ ਕੀਤੀ ਹੈ ਕਿ ਉਨ੍ਹਾਂ ਆਸਾਮੀਆਂ ਨੂੰ ਪੂਰਾ ਕੀਤਾ ਜਾਵੇ, ਪਰ ਸਰਕਾਰ ਉਨ੍ਹਾਂ ਨੂੰ ਨਹੀਂ ਭਰ ਰਹੀ। ਇਹ ਸਰਕਾਰ ਇਨ੍ਹਾਂ ਆਸਾਮੀਆਂ ਨੂੰ ਕਿਉਂ ਨਹੀਂ ਭਰਦੀ, ਇਸ ਚੀਜ਼ ਨੂੰ ਸਪਸ਼ਟ ਕਰੇ। ਡਿਪਟੀ ਸਪੀਕਰ ਸਾਹਿਬ. 1972-73 ਵਿਚ ਪੀ. ਸੀ. ਐਸ. ਜੂਡੀਸ਼ਲ ਦਾ ਇਮਤਿਹਾਨ ਹੋਇਆ। ਉਸ ਵਾਸਤੇ ਸਰਕਾਰ ਨੇ 10 ਆਸਾਮੀਆਂ ਵਾਸਤੇ ਐਡਵਰਟਾਈਜ਼ਮੈਂਟ ਕੀਤਾ, ਪਰ ਸਰਕਾਰ ਨੇ 19 ਬੰਦੇ ਸਬ-ਜੱਜ ਲਗਾਏ। ਉਸ ਸਾਲ ਕੁਲ 19 ਬੰਦੇ ਕਾਮਯਾਬ ਹੋਏ ਜਿਨ੍ਹਾਂ ਵਿਚ ਕੋਈ ਸ਼ੈਡਿਊਲਡ ਕਾਸਟ ਕਾਮਯਾਬ ਨਹੀਂ ਹੋਇਆ ਸੀ। 10 ਦੀ ਡਿਮਾਂਡ ਸੀ, ਪਰ 19 ਦੇ 19 ਹੀ ਸਰਕਾਰ ਨੇ ਨਾਨ-ਸ਼ੈਡਿਊਲਡ ਕਾਸਟ ਲਗਾ ਦਿੱਤੇ। ਇਸ ਸਾਲ 1973-74 ਵਿਚ 10 ਆਸਾਮੀਆਂ ਫਿਰ ਮੰਗੀਆਂ ਗਈਆਂ ਔਰ ਉਸ ਹਿਸਾਬ ਨਾਲ 4 ਪਿਛਲੇ ਸਾਲ ਸ਼ੈਡਿਊਲਡ ਕਾਸਟਸ ਦੀਆਂ ਔਰ 3 ਇਸ ਸਾਲ ਸ਼ੈਡਿਊਲਡ ਕਾਸਟਸ ਦੀਆਂ, 7 ਅਸਾਮੀਆਂ ਹੋਣੀਆਂ ਚਾਹੀਦੀਆਂ ਸਨ, ਪਰ ਹੁਣ ਤੱਕ ਕੋਈ ਭੀ ਨਹੀਂ ਲਗਾਇਆ ਗਿਆ। ਬੜੀ ਹੈਰਾਨੀ ਦੀ ਗੱਲ ਹੈ ਕਿ ਜਦੋਂ ਸ਼ੈਡਿਊਲਡ ਕਾਸਟ ਕੋਈ ਕੁਆਲੀਫਾਈ ਨਹੀਂ ਕਰ ਸਕਿਆ ਅਤੇ ਜਿਨ੍ਹਾਂ ਨੇ ਕੁਆਲੀਫਾਈ ਕੀਤਾ, ਸਾਡੀ ਸਰਕਾਰ ਨੇ 19 ਦੇ 19 ਬੰਦੇ ਹੋਰ ਲਗਾ ਦਿੱਤੇ। ਇਸ ਸਾਲ ਸ਼ੈਡਿਊਲਡ ਕਾਸਟਸ 17 ਕੁਆਲੀਫਾਈ ਕੀਤੇ ਹਨ। ਸਰਕਾਰ ਨੂੰ 17 ਸ਼ੈਡਿਊਲਡ ਕਾਸਟਸ ਲਗਾਉਣੇ ਪੈਂਦੇ ਹਨ ਤਾਂ ਸਰਕਾਰ ਚੁਪ ਹੋ ਗਈ ਹੈ ਅਤੇ ਬਾਰ ਬਾਰ ਮੰਗ ਕਰਨ ਦੇ ਬਾਵਜੂਦ ਵੀ ਉਨ੍ਹਾਂ ਦੀ ਨਿਯੁਕਤੀ ਨਹੀਂ ਕੀਤੀ ਜਾ ਰਹੀ ਹੈ। 40 ਸਬ-ਜੱਜਾਂ ਦੀਆਂ ਪੋਸਟਾਂ ਖਾਲੀ ਪਈਆਂ ਹੋਈਆਂ ਹਨ ਕਿਉਂਕਿ ਸ਼ੈਡਿਊਲਡ ਕਾਸਟਸ ਤੋਂ ਉਪਰਲਿਆਂ ਨੂੰ ਲਗਾਉਣਾ ਚਾਹੁੰਦੇ ਹਨ। ਕੁਆਲੀਫਾਈਡ ਬੰਦੇ ਪਏ ਹੋਏ ਹਨ, ਆਸਾਮੀਆਂ ਖਾਲੀ ਪਈਆਂ ਹੋਈਆਂ ਹਨ, ਪਰ ਲਗਾਇਆ ਨਹੀਂ ਜਾਂਦਾ। ਜਿਸ ਤਰ੍ਹਾਂ ਸੈਸ਼ਨ ਜੱਜ ਲਗਾਣੇ ਹਨ, ਐਡੀਸ਼ਨਲ ਸਬ-ਜੱਜ ਲਗਾਣੇ ਹਨ। ਉਸੀ ਤਰ੍ਹਾਂ ਇਹ ਸਬ-ਜੱਜ ਲਗਾਏ ਜਾਣ ਜਿਹੜੀ ਕਿ ਹਾਈ ਕੋਰਟ ਨੇ ਮੰਗ ਕੀਤੀ ਹੈ।

ਇਸੇ ਤਰ੍ਹਾਂ ਡੀਮਾਂਡ ਨੰ: 3 ਅੰਦਰ ਸਫ਼ਾ 4 ਤੇ ਸੈਪੇਰੇਸ਼ਨ ਆਫ਼ ਪ੍ਰਾਸੀਕਿਊਸ਼ਨ ਸਿਰਜੀ ਕੀਤੀਂ ਗਈ ਹੈ। ਮੈਂ ਸਮਝਦਾ ਹਾਂ ਇਹ ਇਕ ਬੜਾ ਚੰਗਾ ਕੰਮ ਕੀਤਾ ਹੈ, ਇਹ ਦੀ ਵਾਕਈ ਲੋੜ ਸੀ। ਪਰ ਇਹ ਏਜੰਸੀ ਜਿਸ ਭਾਵਨਾ ਨਾਲ ਕਾਇਮ ਕੀਤੀ ਹੈ ਉਸ ਨੂੰ ਪੂਰਾ ਨਹੀਂ ਕੀਤਾ ਜਾ ਰਿਹਾ। ਇਸ ਵਿਚ ਸੱਭ ਤੋਂ ਵੱਡੀ ਗੱਲ ਹੀ ਇਹ ਸੀ ਕਿ ਐਸੇ ਯੋਗ ਸੱਜਣ ਨੂੰ ਨਿਯੁਕਤ ਕੀਤਾ ਜਾਵੇਗਾ ਜੋ ਕਾਬਲ ਹੋਵੇ, ਅਹਿਲ ਹੋਵੇ ਅਤੇ ਮਾਹਰ ਹੋਵੇ। ਪ੍ਰਾਸੀਕਿਊਸ਼ਨ ਦਾ ਜੋ ਡਾਇਰੈਕਟਰ ਲਗਾਇਆ ਗਿਆ ਹੈ, ਇਹ ਇਕ ਐਸਾ ਸੱਜਣ ਹੈ, ਪਤਾ ਨਹੀਂ ਕਿਸ ਤਰ੍ਹਾਂ ਇਸ ਦੀ ਐਪਾਇੰਟਮੈਂਟ ਕੀਤੀ ਗਈ ਹੈ....(ਵਿਘਨ)

**Mr. Deputy Speaker :** You cannot discuss persons.

**Acharya Prithvi Singh Azad :** I am not naming any person.

**Mr. Deputy Speaker :** This is clear because there is one post of Director.

**Acharya Prithvi Singh Azad** : The post of Director is mentioned in the Demand which I am discussing.

**Mr. Deputy Speaker** : You are discussing the person.

**Acharya Prithvi Singh Azad** : Mr. Deputy Speaker, I will very humbly request you to see the Demand. Appointment of Director is mentioned in it. Therefore, I am competent to discuss the post of Director.

**Mr. Deputy Speaker** : You can discuss the post of Director but you cannot discuss whether the present Director is good or bad.

**Acharya Prithvi Singh Azad** : Then what is the use of my discussing it?

**Mr. Deputy Speaker** : You can discuss the post of Director but you cannot discuss the person.

**Acharya Prithvi Singh Azad** : I will put it in a different way. ਡਿਪਟੀ ਸ਼ਪੀਕਰ ਸਾਹਿਬ, ਇਕ ਸੈਸ਼ਨ ਜਜ ਸਨ ਉਨ੍ਹਾਂ ਦੇ ਖਿਲਾਫ ਲੋਕਾਂ ਨੂੰ ਬਹੁਤ ਵਡੀਆਂ ਸ਼ਕਾਇਤਾਂ ਸਨ । ਹਾਈਕੋਰਟ ਪੰਜਾਬ ਨੇ ਜਸਟਿਸ ਡੀ.ਕੇ. ਮਹਾਜਨ ਨੂੰ ਇਨਕੁਆਇਰੀ ਕਰਨ ਲਈ ਲਾਇਆ । ਜਸਟਿਸ ਮਹਾਜਨ ਨੇ ਆਪਣੀ ਇਨਕੁਆਇਰੀ ਰਿਪੋਰਟ ਹਾਈਕੋਰਟ ਨੂੰ ਦਿੱਤੀ.... । (ਵਿਘਨ)

**Mr. Deputy Speaker** : How far is this relevant ? You are not to narrate the history how the present Director of Prosecution has come and where from he has come.

**ਡਾਕਟਰ ਬਲਦੇਵ ਪ੍ਰਕਾਸ਼** : ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਕ ਗ੍ਰਾਂਟ ਡਿਸਕਸ ਹੋ ਰਹੀ ਹੈ, ਇਸ ਵਿਚ ਇਕ ਪੋਸਟ ਦਾ ਸਵਾਲ ਹੈ, ਜਿਸ ਰਾਹੀਂ ਗਵਰਨਮੈਂਟ ਦਾ ਰੁਪਿਆ ਇਨਵਾਲਵਡ ਹੈ । ਗਵਰਨਮੈਂਟ ਦੀ ਪਾਲਿਸੀ ਦੇ ਮੁਤਾਬਿਕ ਜੇ ਇਕ ਕੰਪੀਟੈਂਟ ਆਦਮੀ ਨੂੰ ਲਗਾਇਆ ਜਾਣਾ ਚਾਹੀਦਾ ਹੈ, ਪਰ ਇਕ ਇਨਕੰਪੀਟੈਂਟ ਲਗਾ ਦਿਤਾ ਜਾਂਦਾ ਹੈ । ਇਸ ਤਰ੍ਹਾਂ ਇਹ ਗਵਰਨਮੈਂਟ ਫੰਡਜ਼ ਦਾ ਮਿਸਯੂਜ਼ ਨਹੀਂ ਤਾਂ ਹੋਰ ਕੀ ਹੈ? ਤੁਸੀਂ ਕਹਿੰਦੇ ਹੋ ਇਹ ਡਿਸਕਸ ਨਹੀਂ ਕੀਤਾਂ ਜਾ ਸਕਦਾ, ਮੈਂ ਕਹਿੰਦਾ ਹਾਂ ਇਹ ਡਿਸਕਸ ਕੀਤਾ ਜਾ ਸਕਦਾ ਹੈ ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਚਲੋ ਮੈਂ ਚੇਅਰ ਦਾ ਕਹਿਣਾ ਮੰਨਦਾ ਹਾਂ, ਇਹ ਰਾਮ ਕਹਾਣੀ ਛੇੜਦਾ ਹੀ ਨਹੀਂ । ਇਤਨਾ ਹੀ ਕਹਿੰਦਾ ਹਾਂ ਕਿ ਇਹ ਉਹ ਅਫ਼ਸਰ ਹੈ ਜਿਸ ਨੂੰ ਹਾਈਕੋਰਟ ਆਪਣੀ ਨੌਕਰੀ ਵਿਚ ਰੱਖਣ ਨੂੰ ਤਿਆਰ ਹੀ ਨਹੀਂ ਸੀ । ਹੁਣ ਸਰਕਾਰ ਨੂੰ ਆਪ ਹੀ ਸੋਚਣਾ ਚਾਹੀਦਾ ਹੈ ਕਿ ਪ੍ਰਾਸੀਕਿਊਸ਼ਨ ਦਾ ਕੰਮ ਜੇ ਇਹੋ ਜਿਹੇ ਆਦਮੀਆਂ ਦੇ ਪਾਸ ਜਾਵੇਗਾ ਤਾਂ ਲੋਕਾਂ ਦਾਂ ਕੀ ਭਲਾ ਹੋਵੇਗਾ । ਪ੍ਰਾਸੀਕਿਊਸ਼ਨ ਦਾ ਸ਼ਬਦ ਹੀ ਐਸਾ ਹੈ ਜੇ ਇਸ ਦੇ ਵਿਚ ਜ਼ਰਾ ਹੇਰ ਫੇਰ ਕੀਤਾ ਜਾਵੇ, ਬਜ਼ੁਰਗੀ ਉਹ ਸ਼ਬਦ ਮੈਨੂੰ ਕਹਿਣ ਦੀ ਇਜਾਜ਼ਤ ਨਹੀਂ ਦੇਂਦੀ । ਕਿਉਂਕਿ ਜ਼ਰਾ ਕੁ ਹੇਰ ਫੇਰ ਦੇ ਨਾਲ ਸ਼ਬਦ ਹੋਰ ਦਾ ਹੋਰ ਹੀ ਬਣ ਜਾਂਦਾ ਹੈ ।

(**ਇਕ ਮਾਨਯੋਗ ਮੈਂਬਰ** : ਕਹਿ ਦੇਉ ਉਹ ਸ਼ਬਦ ਵੀ ।)

ਮੈਂ ਨਹੀਂ ਕਹਿੰਦਾ । ਫੇਰ ਐਡਵੋਕੇਟ ਜਨਰਲ ਦਾ ਦਫਤਰ ਹੈ, ਐਡਵੋਕੇਟ ਜਨਰਲ

(ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ)

ਸਾਹਿਬ ਬਹੁਤ ਸਿਆਣੇ ਹਨ, ਮੈਨੂੰ ਅਫਸੋਸ ਹੈ ਕਿ ਡੀਪਾਰਟਮੈਂਟ ਆਫ ਪ੍ਰਾਸੀਕਿਊਸ਼ਨ ਦੇ ਵਾਸਤੇ ਰੁਪਿਆ ਦਿੱਤਾਂ ਹੈ ਇਹ ਇਹੋ ਜੇਹੇ ਆਦਮੀਆਂ ਨੂੰ ਦਿੱਤਾ ਜਾਂਦਾ ਹੈ ਜਿਨ੍ਹਾਂ ਐਡਵੋਕੇਟਸ ਨੂੰ ਇਕ ਸਾਧਾਰਨ ਆਦਮੀ ਵੀ ਐਨਗੇਜ ਕਰਨਾ ਪਸੰਦ ਨਹੀਂ ਕਰਦਾ। ਐਡਵੋਕੇਟ ਜਨਰਲ ਦਾ ਦਫਤਰ ਇਕ ਬੜਾ ਇਮਪਾਰਟੈਂਟ ਦਫਤਰ ਹੈ। ਹਾਈ ਕੋਰਟ ਵਿਚ ਸਿਆਣੇ ਸ਼ਿਆਣੇ ਐਡਵੋਕੇਟਸ ਮੌਜੂਦ ਹਨ, ਉਨਾਂ ਦੀ ਸਿਆਣਪ ਤੋਂ ਲਾਭ ਉਠਾਉਣਾ ਚਾਹੀਦਾ ਹੈ। ਮੈਨੂੰ ਕਈ ਦਿਨ ਲਗਾਤਾਰ ਹਾਈਕੋਰਟ ਵਿਚ ਜਾਣਾ ਪਿਆ ਅਤੇ ਮੈਨੂੰ ਇਹ ਵੇਖ ਕੇ ਬੜ੍ਹਾ ਦੁੱਖ ਹੋਇਆ ਕਿ ਜਿਤਨੇ ਸਰਕਾਰੀ ਵਕੀਲ ਹਨ ਉਹ ਪੁਆਇੰਟ ਦੀਂ ਗਲ ਕਰਨ ਦੀ ਕੋਸ਼ਿਸ਼ ਹੀ ਨਹੀਂ ਕਰਦੇ ਜਾਂ ਕੋਈ ਐਸਾ ਨੋਟਿਸ ਲਿਆਉਂਦੇ ਹਨ ਜਿਸ ਦੇ ਨਾਲ ਅਗਲੀ ਪੇਸ਼ੀ ਪੈ ਜਾਵੇ। ਇਸ ਦਾ ਨਤੀਜਾ ਇਹ ਹੁੰਦਾ ਹੈ ਕਿ ਸਰਕਾਰ ਦੇ ਖਿਲਾਫ਼ ਮੁਕਦਮਾ ਹੋ ਜਾਂਦਾ ਹੈ, ਸਾਰਾ ਦਿੱਤਾ ਪੈਸਾ ਜ਼ਾਇਆ ਹੁੰਦਾ ਹੈ। ਐਡਵੋਕੇਟ ਜਨਰਲ ਨੂੰ ਕੰਪੀਟੈਂਟ ਆਦਮੀਆਂ ਨੂੰ ਐਨਗੇਜ਼ ਕਰਨਾ ਚਾਹੀਦਾ ਹੈ।

ਇਕ ਡੀਮਾਂਡ ਨੰ: 10 ਹੈ ਜਿਹੜੀ ਕਿ ਪੁਲਿਸ ਦੇ ਵੈਲਫੇਅਰ ਦੇ ਦਫਤਰ ਲਈ ਹੈ। ਸਰਕਾਰ ਨੇ ਕੁਝ ਹਿੱਸਾ ਪਾਇਆ ਹੈ। ਇਹ 5 ਤੋਂ ਵਧਾ ਕੇ 10 ਕਰ ਦਿੱਤਾ ਹੈ। ਮੈਂ ਸਮਝਦਾ ਹਾਂ ਕਿ ਇਹ ਬਹੁਤ ਥੋੜਾ ਪੈਸਾ ਦਿੱਤਾ ਹੈ, ਇਸ ਤਰ੍ਹਾਂ ਵੈਲਫੇਅਰ ਨਹੀਂ ਹੋ ਸਕਦੀ ਅਤੇ ਇਤਨੀ ਕੁ ਰਕਮ ਦੀ ਜ਼ਿਆਦਤੀ ਨਾਲ ਕੋਈ ਰਕਸ਼ਾ ਦਾ ਕੰਮ ਉਹ ਐਫੀਸੈਂਟਲੀ ਵਰਕ ਨਹੀਂ ਕਰ ਸਕਦੇ। ਇਸੇ ਤਰ੍ਹਾਂ ਇਸ ਮੱਦ ਦੇ ਅੰਦਰ 176 ਅਸੈਂਨਸ਼ਲ ਸਰਵਿਸਿਜ਼ ਦੇ ਸਬ ਇਨਸਪੈਕਟਰ ਰੱਖੇ ਗਏ ਹਨ ਅਤੇ 526 ਕਾਂਸਟੇਬਲ ਰੱਖੇ ਹਨ, ਪਰ ਅਫਸੋਸ ਦੀ ਗੱਲ ਹੈ ਕਿ ਸ਼ੈਡਿਊਲਡ ਕਾਸ਼ਟਸ ਦੇ ਵਿਚੋਂ ਕੋਈ ਵੀ ਅਸਿਸਟੈਂਟ ਸਬ ਇਨਸਪੈਕਟਰ ਨਹੀਂ ਰੱਖਿਆ ਗਿਆ। ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਨੂੰ ਇਸ ਬਾਰੇ ਕੋਈ ਹਦਾਇਤ ਨਹੀਂ ਹੈ ਜੇ ਨਹੀਂ ਤਾਂ ਇਹ ਹੋਣੀ ਚਾਹੀਦੀ ਸੀ। ਜੇ ਕੋਈ ਸੀਨੀਆਰਟੀ ਵਿਚ ਹੈ ਵੀ ਤਾਂ ਵੀ ਉਸ ਨੂੰ ਰੀਜੈਕਟ ਕੀਤਾ ਜਾਂਦਾ ਹੈ। ਮੈਂ ਸਰਕਾਰ ਨੂੰ ਪੁਛੱਦਾ ਹਾਂ ਕਿਉਂ ਇਸ ਤਰ੍ਹਾਂ ਕੀਤਾ ਜਾਂਦਾ ਹੈ, ਕੀ ਵਾਕਈ ਉਨ੍ਹਾਂ ਨੂੰ ਕੋਈ ਹਦਾਇਤਾਂ ਨਹੀਂ ਹਨ ਕਿ ਉਹ ਸ਼ੈਡਿਊਲਡ ਕਾਸਟਸ ਦਾ ਹਿੱਸਾ ਵੀ ਦੇਣੋ ਸੰਕੋਚ ਕਰਦੇ ਹਨ ?

ਡੀਮਾਂਡ ਨੰ: 13 ਦੇ ਅੰਦਰ ਪਬਲਿਸਿਟੀ ਦੇ ਲਈ ਇਕ ਮੱਦ ਰੱਖੀਂ ਹੈ। ਪਰ ਜਿਹੜੇ ਵੀ ਆਫੀਸਰ ਪਬਲਿਸਿਟੀ ਦਾ ਕੰਮ ਕਰਨ ਵਾਲੇ ਹਨ, ਉਹ ਪਬਲਿਸਿਟੀ ਦੇ ਕੰਮ ਤੋਂ ਬਿਲਕੁਲ ਵੀ ਮਾਹਰ ਨਹੀਂ ਹਨ। ਜੇ ਨਮੂਨਾ ਵੇਖਣਾ ਹੋਵੇ ਤਾਂ ਮੈਂ ਏਥੇ ਅਰਜ਼ ਕਰ ਸਕਦਾ ਹਾਂ। ਜਿਹੜੇ ਸਾਨੂੰ ਕੈਲੰਡਰ ਦਿੱਤੇ ਗਏ ਹਨ, ਮੈਨੂੰ ਨਹੀਂ ਪਤਾ ਇਹ ਫੂੰਦੇ ਜਿਹੇ ਲਾਕੇ ਲਟਕਾਉਣ ਲਈ ਜਿਹੜੇ ਦਿੱਤੇ ਹਨ ਕਿਸ ਆਸ਼ੇ ਨੂੰ ਮੁੱਖ ਰੱਖ ਕੇ ਛਪਵਾਏ ਹਨ, ਇਸ ਤੋਂ ਇਸ ਸਟੇਟ ਦੀ ਨਾ ਕੋਈ ਕਲਚਰ ਜ਼ਾਹਰ ਹੁੰਦੀ ਹੈ ਨਾ ਕੁਝ ਹੋਰ ਗੱਲ ਹੀ ਬਣਦੀ ਹੈ। ਇਹ ਮੇਰਾ ਖਿਆਲ ਹੈ ਸਰਕਾਰ ਨੂੰ ਘੱਟ ਤੋਂ ਘੱਟ 10 ਰੁਪਏ ਵਿਚ ਇਕ ਕੈਲੰਡਰ ਪੈਣਾ ਹੈ ਪਰ ਅਸਲ ਮੁਲ ਇਸ ਦਾ ਅਠ ਆਨੇ ਵੀ ਨਹੀਂ। ਪੰਜਾਬ ਸਰਕਾਰ ਦੇ ਮਹਿਕਮੇ ਨੂੰ ਪਬਲਿਸਿਟੀ ਸੁਚੱਜੇ ਢੰਗ ਨਾਲ ਕਰਨੀ ਚਾਹੀਦੀ ਹੈ, ਜਿਸ ਰਾਹੀਂ ਪੰਜਾਬ ਦੇ ਵਿਕਾਸ ਦਾ ਪਤਾ ਲੱਗੇ। ਪਬਲਿਸਿਟੀ ਪੂਰੇ ਢੰਗ ਨਾਲ ਪ੍ਰਚਲਿਤ ਹੋਣੀ ਚਾਹੀਦੀ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਸਰਕਾਰ ਦਾ ਧੰਨਵਾਦ ਕਰਦਾ ਹਾਂ।

**ਕਾਮਰੇਡ ਸੱਘੜ ਸਿੰਘ** (ਨਿਹਾਲ ਸਿੰਘ ਵਾਲਾ, ਐਸ.ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਆਪ ਦੀ ਆਗਿਆ ਨਾਲ ਸਪਲੀਮੈਂਟਰੀ ਡੀਮਾਂਡ ਤੇ ਬੋਲਣ ਲਈ ਖੜ੍ਹਾ ਹੋਇਆ ਹਾਂ। ਸਰਕਾਰ ਨੇ ਪੁਲਿਸ ਲਈ 99,78,000 ਦੇ ਖਰਚ ਦਾ ਅਨੁਮਾਨ ਰੱਖਿਆ ਹੈ। ਇਹ ਇਕ ਚੰਗਾ ਕੰਮ ਕੀਤਾ ਹੈ। ਇਹ ਪੈਸਾ ਪੁਲਿਸ ਦੇ ਕਰਮਚਾਰੀਆਂ ਨੂੰ ਸਹੂਲਤਾਂ ਦੇਣ ਲਈ ਕੀਤਾ ਗਿਆ ਹੈ। ਮੈਂ ਸਮਝਦਾ ਹਾਂ ਵਾਇਰਲੈਸ, ਜੀਪਾਂ, ਮੋਟਰ ਸਾਈਕਲ ਆਦਿ ਦੇ ਕੇ ਉਨ੍ਹਾਂ ਨੂੰ ਕੁਝ ਆਰਾਮ ਹੋ ਜਾਵੇਗਾ। ਮੈਂ ਇਹ ਵੀ ਕਹਾਂਗਾ ਕਿ ਉਨ੍ਹਾਂ ਨੂੰ ਹੋਰ ਵੀ ਸਹੂਲਤਾਂ ਮਿਲਨੀਆਂ ਚਾਹੀਦੀਆਂ ਹਨ ਕਿਉਂਕਿ ਕਰਾਈਮ ਕਰਨ ਵਾਲੇ ਵੀ ਇਸ ਤਰ੍ਹਾਂ ਦੀਆਂ ਆਮ ਚੀਜ਼ਾਂ ਰੱਖਦੇ ਹਨ, ਇਨ੍ਹਾਂ ਨੂੰ ਕਰਾਈਮ ਦੇ ਲਭਣ ਵਿਚ ਇਸ ਤਰ੍ਹਾਂ ਕਾਫੀ ਔਖ ਹੁੰਦੀ ਹੈ। ਇਹ ਜੋ ਖਰਚ ਕੀਤਾ ਗਿਆ ਹੈ, ਇਸ ਡੀਮਾਂਡ ਰਾਹੀਂ ਕਾਂਸਟੇਬਲ ਅਤੇ ਹੈਡ ਕਾਂਸਟੇਬਲ ਕੋਈ ਫਾਇਦਾ ਵੀ ਨਹੀਂ ਉਠਾ ਸਕਦੇ। ਮੇਰੇ ਇਕ ਸਵਾਲ ਦੇ ਜਵਾਬ ਵਿਚ ਗਿਆਨੀ ਜੀ ਨੇ ਦੱਸਿਆ ਸੀ ਕਿ ਕਲਾਸ 4 ਦੇ ਮੁਲਾਜ਼ਮਾਂ ਨੂੰ ਕਲਾਸ 3 ਦੇ ਵਿਚ ਬਦਲ ਦਿੱਤਾ ਗਿਆ ਹੈ। ਇਨ੍ਹਾਂ ਨੂੰ ਫਾਇਦਾ ਕੀ ਹੋਇਆ ਹੈ ਕਿ ਇਨ੍ਹਾਂ ਦੀ ਇਨਕਰੀਮੈਂਟ ਹੁਣ 50 ਪੈਸੇ ਤੋਂ ਇਕ ਰੁਪਿਆ ਕਰ ਦਿੱਤੀ ਗਈ ਹੈ।

ਉਸ ਤੋਂ ਪਤਾ ਲਗਦਾ ਹੈ ਕਿ ਕਲਾਸ 3 ਕਿਉਂ ਕੀਤੀ ਹੈ। ਇਸ ਦਾ ਕਾਰਣ ਇਹ ਹੈ ਕਿ ਕਲਾਸ 4 ਦਾ ਕਰਮਚਾਰੀ ਬੰਦੂਕ ਲੈ ਕੇ ਨਹੀਂ ਚਲ ਸਕਦਾ। ਵੈਸੇ ਉਨ੍ਹਾਂ ਨੂੰ ਇਸ ਨਾਲ ਕੋਈ ਫ਼ਾਇਦਾ ਨਹੀਂ ਹੋਇਆ ਹੈ। ਇਸੇ ਤਰ੍ਹਾਂ ਹੈਡ ਕਾਂਸਟੇਬਲ ਨੂੰ ਵੀ ਕੋਈ ਫ਼ਾਇਦਾ ਨਹੀਂ ਹੋਇਆ ਹੈ। ਉਸ ਦੀ ਸਾਲਾਨਾ ਇਨਕਰੀਮੈਂਟ ਢਾਈ ਰੁਪਏ ਦੇ ਹਿਸਾਬ ਨਾਲ ਲਗਦੀ ਹੈ, ਇਹ ਵੱਧ ਹੋਣੀ ਚਾਹੀਦੀ ਹੈ। ਜਿਥੋਂ ਤੱਕ ਡਿਪਟੀ ਸਪੀਕਰ ਸਾਹਿਬ, ਮਹਿਕਮਾ ਪੁਲਿਸ ਦੇ ਕਰਮਚਾਰੀਆਂ ਨੂੰ ਸਹੂਲਤਾਂ ਦੇਣ ਦਾ ਸਬੰਧ ਹੈ, ਉਹ ਜ਼ਰੂਰ ਦੇਣੀਆਂ ਚਾਹੀਦੀਆਂ ਹਨ। ਪਰ ਇਸ ਦੇ ਨਾਲ ਹੀ ਮੈਂ ਇਹ ਬੇਨਤੀ ਵੀ ਕਰਨੀ ਹੈ ਕਿ ਅੱਜ ਦਾ ਯੁਗ ਹੈ ਸਮਾਜ ਨੂੰ ਚਗਾ ਬਣਾਉਣ ਦਾ। ਇਸ ਦੇ ਲਈ ਪੁਲਿਸ ਕਰਮਚਾਰੀਆਂ ਨੂੰ ਟਰੇਨਿੰਗ ਜ਼ਰੂਰ ਦੇਣੀ ਚਾਹੀਦੀ ਹੈ। ਨਹੀਂ ਤਾਂ ਅੱਜ ਵੀ ਪੁਲਿਸ ਕਰਮਚਾਰੀਆਂ ਦਾ ਮੂਡ ਉਸ ਤਰ੍ਹਾਂ ਹੀ ਹੈ ਜਿਸ ਤਰ੍ਹਾਂ ਕਿ ਅੰਗਰੇਜ਼ਾਂ ਦੇ ਵਕਤ ਹੋਇਆ ਕਰਦਾ ਸੀ। ਅੱਜ ਵੀ ਪੁਲਿਸ ਉਸੇ ਤਰ੍ਹਾਂ ਜ਼ੁਲਮ ਕਰ ਰਹੀ ਹੈ ਅਤੇ ਬੰਦਿਆਂ ਨੂੰ ਮਾਰ ਕੁਟ ਰਹੀ ਹੈ। ਹਰਬੰਸ ਸਿੰਘ ਹੁਸ਼ਿਆਰਪੁਰ ਨਾਲ ਇਸੇ ਤਰ੍ਹਾਂ ਕੀਤਾ ਗਿਆ। ਇਸੇ ਤਰ੍ਹਾਂ ਗੁਰਦਾਸ ਰਾਮ ਚੇਲਾ ਨੂੰ ਪੁਲਿਸ ਨੇ ਮਾਰ ਦਿੱਤਾ। ਪੁਲਿਸ ਦਾ ਅਧਿਕਾਰ ਸਿਰਫ਼ ਇਹ ਹੈ ਕਿ ਉਹ ਕਿਸੇ ਜੁਰਮ ਦੀ ਰਿਪੋਰਟ ਦਰਜ ਕਰੇ ਅਤੇ ਫਿਰ ਉਸ ਦੀ ਤਫ਼ਤੀਸ਼ ਕਰੇ। ਤਫ਼ਤੀਸ਼ ਦਾ ਮਤਲਬ ਇਹ ਨਹੀਂ ਕਿ ਉਹ ਲੋਕਾਂ ਨੂੰ ਮਾਰੇ ਕੁੱਟੇ। ਉਸ ਦਾ ਇਹ ਅਧਿਕਾਰ ਹੈ ਕਿ ਉਹ ਕੇਸ ਨੂੰ ਅਤੇ ਦੋਸ਼ੀ ਨੂੰ ਅਦਾਲਤ ਵਿਚ ਪੇਸ਼ ਕਰੇ। ਇਹ ਅੱਗੇ ਅਦਾਲਤ ਦਾ ਅਧਿਕਾਰ ਹੈ ਕਿ ਦੋਸ਼ੀ ਨੂੰ ਬਰੀ ਕਰ ਦੇਵੈ ਜਾਂ ਬੰਨ੍ਹ ਦੇਵੇ। ਪਰ ਪੁਲਿਸ ਕੋਲ ਅਜਿਹਾ ਕੋਈ ਅਧਿਕਾਰ ਨਹੀਂ ਹੈ। ਅੱਜ ਤਾਂ ਪੁਲਿਸ ਆਪ ਕਤਲ ਕਰਨ ਤੋਂ ਵੀ ਨਹੀਂ ਝਿਝਕਦੀ। ਮੈਂ, ਡਿਪਟੀ ਸਪੀਕਰ ਸਾਹਿਬ, ਪਹਿਲਾਂ ਕਹਿ ਚੁਕਾ ਹਾਂ ਕਿ ਜੋ ਸਹੂਲਤਾਂ ਹਨ ਉਹ ਪੁਲਿਸ ਵਾਲਿਆਂ ਨੂੰ ਮਿਲਣੀਆਂ ਚਾਹੀਦੀਆਂ ਹਨ ਪਰ ਇਨ੍ਹਾਂ ਨੂੰ ਆਪ ਹੁਦਰੇ ਹੋਣ ਦਾ ਮੌਕਾ ਨਹੀਂ ਦਿੱਤਾ ਜਾਣਾ ਚਾਹੀਦਾ। ਇਨ੍ਹਾਂ ਦੀਆਂ ਕਾਰਵਾਈਆਂ ਨਾਲ ਜੋ ਲੋਕਾਂ ਵਿਚ ਇੰਤਸ਼ਾਰ ਫੈਲ ਰਿਹਾ ਹੈ ਇਹ ਦੂਰ ਹੋਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਕਈ ਪੁਲਿਸ ਅਫ਼ਸਰਾਂ ਦੇ ਅਤੇ

[ਕਾਮਰੇਡ ਸੱਘੜ ਸਿੰਘ]
ਕਰਮਚਾਰੀਆਂ ਦੇ, ਮੈਂ ਨਾਂ ਨਹੀਂ ਲੈਂਦਾ, ਮਹੀਨੇ ਬੱਧੇ ਹੋਏ ਹਨ ਮੰਦੇ ਕੰਮਾਂ ਨੂੰ ਕਰਨ ਵਾਲਿਆਂ ਵੱਲੋਂ । ਇੱਥੋਂ ਤੱਕ ਡਿਪਟੀ ਸਪੀਕਰ ਸਾਹਿਬ, ਕਿ ਜੇ ਕੋਈ ਮੰਦਾ ਕੰਮ ਬੰਦ ਕਰਨਾ ਵੀ ਚਾਹੇ ਤਾਂ ਇਹ ਆਪ ਕਹਿੰਦੇ ਹਨ ਕਿ ਤੂੰ ਕਿਉਂ ਬੰਦ ਕਰ ਦਿੱਤਾ ਹੈ । ਇਸ ਨਾਲ ਆਮਦਨੀ ਹੁੰਦੀ ਹੈ, ਇਸ ਲਈ ਕਰੀ ਜਾਹ । ਇਸੇ ਤਰ੍ਹਾਂ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਪਿੰਡ ਉਸਮਾ, ਤਰਨਤਾਰਨ ਵਿਚ ਸਰਦਾਰ ਸੂਰਤ ਸਿੰਘ ਦੇ ਘਰ ਤੇ ਹਮਲਾ ਕਰਕੇ ਜਗੀਰਦਾਰ ਨੇ ਉਸ ਦਾ ਘਰ ਸਾੜ ਦਿੱਤਾ । ਪਰ ਪੁਲਿਸ ਨੇ ਕੋਈ ਕਾਰਵਾਈ ਨਹੀਂ ਕੀਤੀ । ਉਹ ਉਸ ਨੂੰ ਮਾਰਨ ਗਿਆ ਸੀ ਹਥਿਆਰਬੰਦ ਬੰਦੇ ਲੈ ਕੇ ਪਰ ਉਹ ਭਜ ਕੇ ਬਚ ਗਿਆ ਸੀ । ਜਿਸ ਕਰਕੇ ਉਸ ਦਾ ਘਰ ਸਾੜ ਦਿਤਾ ਗਿਆ । ਫਿਰ ਉਸ ਦਾ ਮੁੰਡਾ ਉਸ ਜਗੀਰਦਾਰ ਦੀ ਮੌਜੂਦਗੀ ਵਿਚ ਕੁਟਿਆ ਗਿਆ ਅਤੇ ਬਾਅਦ ਵਿਚ ਉਹ ਅਗਵਾ ਕਰ ਲਿਆ ਗਿਆ ਅਤੇ ਅਜ ਤਕ ਉਸ ਨੂੰ ਪੁਲਿਸ ਫੜ ਨਹੀਂ ਸਕੀ । ਇਸੇ ਤਰ੍ਹਾਂ ਪਿੰਡ ਕਾਲੇ ਟਿੱਬੇ, ਅਬੋਹਰ ਵਿਚ ਹਰੀਜਨਾਂ ਦੇ ਘਰ ਢਾਹ ਦਿੱਤੇ ਗਏ । ਅਤੇ ਜਦੋਂ ਹਰੀਜਨ ਥਾਣੇ ਵਿਚ ਸ਼ਿਕਾਇਤ ਕਰਨ ਲਈ ਗਏ ਤਾਂ ਸਗੋਂ ਉਲਟਾ ਉਨ੍ਹਾਂ ਤੇ 107/151 ਦੇ ਕੇਸ ਬਣਾ ਦਿੱਤੇ ਗਏ । ਇਸ ਤਰ੍ਹਾਂ ਦੇ ਵਾਤਾਵਰਨ ਨੂੰ ਬਦਲਣ ਦੀ ਜ਼ਿਮੇਂਵਾਰੀ ਸਰਕਾਰ ਦੀ ਹੈ ਅਤੇ ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ । ਜੇ ਅਸੀਂ ਸੋਸ਼ਲਿਜ਼ਮ ਲਿਆਉਣਾ ਹੈ ਤਾਂ ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ ਅਤੇ ਪੁਲਿਸ ਦੇ ਜ਼ੁਲਮਾਂ ਨੂੰ ਠੱਲ੍ਹ ਪਾਉਣੀ ਚਾਹੀਦੀ ਹੈ ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਸਿਵਲ ਸਪਲਾਈਜ਼ ਕਾਰਪੋਰੇਸਨ ਦੀ ਗੱਲ ਕਰਦਾ ਹਾਂ । ਇਸ ਕਾਰਪੋਰੇਸ਼ਨ ਦਾ ਦਾਇਰਾ ਸਿਰਫ਼ ਸ਼ਹਿਰਾਂ ਤੱਕ ਹੀ ਮਹਿਦੂਦ ਨਹੀਂ ਰੱਖਣਾ ਚਾਹੀਦਾ ਸਗੋਂ ਵੱਧਾ ਕੇ ਪਿੰਡਾਂ ਤੱਕ ਲੈ ਜਾਣਾ ਚਾਹੀਦਾ ਹੈ ਤਾਂ ਕਿ ਪੇਂਡੂ ਲੋਕਾਂ ਨੂੰ ਵੀ ਨਿਤ ਦੀਆਂ ਲੋੜੀਂਦੀਆਂ ਚੀਜ਼ਾਂ ਆਸਾਨੀ ਨਾਲ ਮਿਲ ਸਕਣ । ਹੁਣ ਇਸ ਕਾਰਪੋਰੇਸ਼ਨ ਲਈ 50 ਲਖ ਰੁਪਏ ਮੰਗੇ ਗਏ ਹਨ । ਇਹ ਬਹੁਤ ਘੱਟ ਹਨ । ਭਾਵੇਂ ਇਹ ਪਿਛਲਾ ਖਰਚ ਹੀ ਮੰਗਿਆ ਗਿਆ ਹੈ, ਪਰ ਅਗੋਂ ਲਈ ਇਸ ਨੂੰ ਹੋਰ ਫੰਡਜ਼ ਦੇ ਕੇ ਇਸ ਦਾ ਘੇਰਾ ਪਿੰਡਾਂ ਤੱਕ ਵਧਾ ਦੇਣਾ ਚਾਹੀਦਾ ਹੈ । ਤਾਂਕਿ ਇਹ ਪਿੰਡਾਂ ਵਿਚ ਵੀ ਆਪਣੇ ਡਿਪੂ ਖ਼ੋਲ ਸਕੇ ਅਤੇ ਪੇਂਡੂ ਲੋਕਾਂ ਨੂੰ ਵੀ ਫਾਇਦਾ ਪਹੁੰਚ ਸਕੇ । ਛੋਟੇ ਕਿਸਾਨਾਂ ਅਤੇ ਖੇਤ ਮਜ਼ਦੂਰਾਂ ਨੂੰ ਵੀ ਨਿਤ ਲੋੜੀਂਦੀਆਂ ਚੀਜ਼ਾਂ ਸਪਲਾਈ ਹੋ ਸਕਣ । ਅਤੇ ਉਹ ਵੀ ਇਸ ਕਾਰਪੋਰੇਸ਼ਨ ਦਾ ਫ਼ਾਇਦਾ ਉਠਾ ਸਕਣ । (ਘੰਟੀ)

ਫ਼ਿਰ, ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਸੜਕਾਂ ਤੇ ਪੁਲ਼ ਬਣਾਉਣ ਲਈ 3 ਕਰੋੜ 25 ਲਖ ਰੁਪਿਆ ਰੱਖਿਆ ਗਿਆ ਹੈ, ਮੈਂ ਇਸ ਦੇ ਬਾਰੇ ਵੀ ਕੁਝ ਕਹਿਣਾ ਚਾਹੁੰਦਾ ਹਾਂ । ਇਸ ਸਰਕਾਰ ਨੇ ਸੜਕਾਂ ਬਣਾਉਣ ਦਾ ਕੰਮ ਸ਼ੁਰੂ ਕੀਤਾ ਹੋਇਆ ਹੈ ਅਤੇ ਇਸ ਤੋਂ ਪਹਿਲੀਆਂ ਸਰਕਾਰਾਂ ਨੇ ਵੀ ਇਹ ਕੰਮ ਕੀਤਾ ਸੀ । ਇਸ ਸਰਕਾਰ ਨੇ ਤਾਂ ਐਲਾਨ ਵੀ ਕੀਤਾ ਸੀ ਕਿ ਹਰ ਪਿੰਡ ਤੱਕ ਸੜਕ ਜਾਵੇਗੀ । ਮੈਂ ਅਰਜ਼ ਕਰਦਾ ਹਾਂ ਕਿ ਕਈ ਸੜਕਾਂ ਬਣਨੀਆਂ ਸ਼ੁਰੂ ਹੋਈਆਂ ਹੋਈਆਂ ਹਨ ਅਤੇ ਪੂਰੀਆਂ ਨਹੀਂ ਬਣੀਆਂ । ਇਸੇ ਤਰ੍ਹਾਂ ਕੁਝ ਸੜਕਾਂ ਤੇ ਮੈਟੀਰੀਅਲ ਪਿਆ ਹੈ ਪਰ ਉਹ ਅਜੇ ਬਣਨੀਆਂ ਸ਼ੁਰੂ ਨਹੀਂ ਹੋਈਆਂ । ਮੈਂ ਸਰਕਾਰ ਅੱਗੇ ਅਰਜ਼ ਕਰਾਂਗਾ ਕਿ ਅਜਿਹੀਆਂ ਸੜਕਾਂ ਬਹੁਤ ਛੇਤੀ ਮੁਕੰਮਲ ਹੋਣੀਆਂ ਚਾਹੀਦੀਆਂ ਹਨ । ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ ਕਿ ਮਕੈਨੀਕਲ ਵਰਕਰਾਂ ਨੂੰ ਕੱਢ ਕੇ

ਕੰਮ ਠੱਪ ਕਰ ਦਿੱਤਾ ਜਾਵੇ । ਇਸ ਤਰ੍ਹਾਂ ਆਵਾਜਾਈ ਵਿਚ ਤਕਲੀਫ਼ ਹੁੰਦੀ ਹੈ । ਮੈਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਉਹ ਇਥੇ ਹਾਊਸ ਵਿਚ ਐਸ਼ੋਰੈਂਸ ਦੇਣ ਕਿ ਜਿਹੜੀਆਂ ਸੜਕਾਂ ਤੇ ਮੈਟੀਰੀਅਲ ਪਿਆ ਹੈ ਉਹ ਜੂਨ ਤੱਕ ਮੁਕੰਮਲ ਹੋ ਜਾਣਗੀਆਂ । ਇਸ ਤਰ੍ਹਾਂ ਆਵਾਜਾਈ ਵਿਚ ਆਰਾਮ ਰਹੇਗਾ ਅਤੇ ਅਨਾਜ ਨੂੰ ਮੰਡੀਆਂ ਵਿਚ ਲਿਜਾਣਾ ਕਿਸਾਨਾਂ ਲਈ ਬਹੁਤ ਸੌਖਾ ਹੋ ਜਾਵੇਗਾ ।

ਇਸ ਨਾਲ, ਡਿਪਟੀ ਸਪੀਕਰ ਸਾਹਿਬ, ਮੈਂ ਪੁਲਾਂ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ । ਪੁਲ ਸੜਕਾਂ ਤੇ ਅਤੇ ਡਰੇਨਾਂ ਤੇ ਵੀ ਬਣੇ ਹੋਏ ਹਨ । ਪਰ ਉਹ ਪੁਲ ਸਿਰਫ ਰਾਹਾਂ ਦੇ ਮੁਤਾਬਕ ਹੀ ਉਸ ਵੇਲੇ ਬਣੇ ਸਨ । ਪਰ ਹੁਣ ਜਦੋਂ ਕਿ ਬੱਸਾਂ ਦੀ ਆਵਾਜਾਈ ਬਹੁਤ ਵੱਧ ਗਈ ਹੈ ਤਾਂ ਉਹ ਪੁਲ ਕੰਮ ਨਹੀਂ ਦੇ ਸਕਦੇ । ਹੁਣ ਬਸਾਂ ਦੇ ਕਾਰਨ ਉਥੇ ਆਵਾਜਾਈ ਬਹੁਤ ਹੀ ਮੁਸ਼ਕਲ ਹੋ ਗਈ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਮਿਸਾਲ ਦਿੰਦਾ ਹਾਂ ਕਿ ਮੇਰੇ ਹਲਕੇ ਵਿਚ ਗੁਰੂ ਗੋਬਿੰਦ ਸਿੰਘ ਮਾਰਗ ਤੇ ਜਿਸ ਵਿਚ ਜਫਰ ਨਾਮਾ ਤੇ ਕਾਂਗੜ ਦੀਨਾ ਵੀ ਆਉਂਦੇ ਹਨ, ਹਰ ਸਾਲ ਪੁਲ ਟੁਟ ਜਾਂਦਾ ਹੈ ਅਤੇ ਬਸਾਂ ਨੂੰ ਹਰ ਸਾਲ ਬਰਨਾਲੇ ਵਲੋਂ ਘੁੰਮ ਕੇ ਆਉਣਾ ਪੈਂਦਾ ਹੈ । ਇਸ ਤਰ੍ਹਾਂ ਜਿੱਥੇ ਪੈਸੇ ਦਾ ਨੁਕਸਾਨ ਹੁੰਦਾ ਹੈ ਉਥੇ ਲੋਕਾਂ ਨੂੰ ਵੀ ਬੜੀ ਤਕਲੀਫ਼ ਹੁੰਦੀ ਹੈ । ਬੱਸਾਂ ਦੇ ਟਾਈਮ ਬੇਹਿਸਾਬ ਹਨ । (ਘੰਟੀ) ਬੱਸ ਜੀ ਮੈਂ ਦੋ ਮਿੰਟ ਹੀ ਹੋਰ ਲਵਾਂਗਾ । ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ । ਇਹ ਨਹੀਂ ਕਿ ਮੁਲਾਜ਼ਮਾਂ ਦੇ ਮਗਰ ਹੀ ਪਈ ਰਹੇ । ਮੁਲਾਜ਼ਮ ਆਪਣੀਆਂ ਜਾਇਜ਼ ਮੰਗਾਂ ਮਨਵਾਉਣ ਲਈ ਮੁਜ਼ਾਹਰੇ ਕਰਦੇ ਹਨ ਅਤੇ ਹੜਤਾਲ ਵੀ ਕਰਦੇ ਹਨ । ਫਿਰ ਸਰਕਾਰ ਉਨ੍ਹਾਂ ਨੂੰ ਵਾਪਸ ਨਹੀਂ ਲੈਂਦੀ । ਬਸੀ ਪਠਾਣਾ ਦੇ 60 ਵਰਕਰ ਹਨ, ਉਨ੍ਹਾਂ ਨੂੰ ਸਰਕਾਰ ਨਹੀਂ ਲੈ ਰਹੀ । ਉਨ੍ਹਾਂ ਨੂੰ ਫੌਰੀ ਤੌਰ ਤੇ ਵਾਪਸ ਲੈਣਾ ਚਾਹੀਦਾ ਹੈ । ਉਨ੍ਹਾਂ ਨੂੰ ਨਿਰਾਸੇ ਨਹੀਂ ਬਣਾਉਣਾ ਚਾਹੀਦਾ । ਜੇਕਰ ਮੁਲਾਜ਼ਮਾਂ ਦੇ ਸਰਕਾਰ ਨਾਲ ਕੋਈ ਮਤਭੇਦ ਹੋਣ ਤਾਂ ਉਹ ਜਥੇਬੰਦ ਹੋ ਕੇ ਪੁਰਅਮਨ ਤਰੀਕੇ ਨਾਲ ਜੇ ਕੋਈ ਕਦਮ ਚੁਕਦੇ ਹਨ ਤਾਂ...... (ਵਿਘਨ)

**ਸ੍ਰੀ ਡਿਪਟੀ ਸਪੀਕਰ :** ਹੁਣ ਤੁਸੀਂ ਰੈਪੀਟੀਸ਼ਨ ਹੀ ਕਰ ਰਹੇ ਹੋ, ਬੈਠ ਜਾਓ (Now you are repeating the same thing, please resume your seat.)

**ਕਾਮਰੇਡ ਸੱਘੜ ਸਿੰਘ :** ਬੱਸ ਜੀ ਮੈਂ ਇਕ ਗੱਲ ਭੁਲ ਗਿਆ ਸੀ ਉਹ ਕਹਿ ਕੇ ਖਤਮ ਕਰਦਾ ਹਾਂ ਕਿ ਮੇਰੇ ਪਿੰਡ ਤੋਂ ਸਮਾਧਾਂ ਤਕ ਸੜਕ ਸੈਂਕਸ਼ਨ ਹੋਈ ਪਈ ਹੈ ਅਤੇ 3 ਮਹੀਨਿਆਂ ਤੋਂ ਉਥੇ ਮੈਟੀਰੀਅਲ ਵੀ ਪਿਆ ਹੈ । ਉਥੇ ਸੜਕ ਛੇਤੀ ਤੋਂ ਛੇਤੀ ਬਣਾ ਦੇਣੀ ਚਾਹੀਦੀ ਹੈ । ਇਤਨੇ ਸ਼ਬਦ ਕਹਿੰਦੇ ਹੋਏ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸਰਦਾਰ ਸੁਖਦੇਵ ਸਿੰਘ ਢਿਲੋਂ** (ਤਲਵੰਡੀ ਸਾਬੋ): ਡਿਪਟੀ ਸਪੀਕਰ ਸਾਹਿਬ, ਮੈਂ ਸਪਲੀਮੈਂਟਰੀ ਡੀਮਾਂਡਜ਼ ਸੈਕਿੰਡ ਇਨਸਟਾਲਮੈਂਟ ਤੇ ਬੋਲਣ ਲਈ ਖੜ੍ਹਾ ਹੋਇਆ ਹਾਂ ਸਭ ਤੋਂ ਪਹਿਲਾਂ ਡੀਮਾਂਡ ਨੰਬਰ 3 ਐਡਮਨਿਸਟਰੇਸ਼ਨ ਆਫ ਜਸਟਿਸ ਦੀ ਗੱਲ ਕਰਨਾ ਚਾਹੁੰਦਾ ਹਾਂ । ਡਿਪਟੀ ਸਪੀਕਰ ਸਾਹਿਬ, ਇਸ ਦੇ ਵਿਚ ਸੈਸ਼ਨ ਜੱਜ, ਅਤੇ ਐਡੀਸ਼ਨਲ ਸੈਸ਼ਨ ਜੱਜ ਦੀਆਂ ਪੋਸਟਾਂ ਰੱਖੀਆਂ ਗਈਆਂ ਹਨ । ਇਹ ਬੜੀ ਅੱਛੀ ਗੱਲ ਹੈ । ਸਰਕਾਰ ਨੂੰ ਖਿਆਲ ਹੋਇਆ ਹੈ ਕਿ ਲੋਕਾਂ ਨੂੰ ਇਨਸਾਫ ਦਿਲਾਇਆ ਜਾਏ । ਹੋਰ ਜੱਜਿਜ਼ ਲਗਾਕੇ ਪੈਂਡਿੰਗ ਕੇਸਿਜ਼ ਨੂੰ ਪੂਰਾ ਕੀਤਾ ਜਾਏ । ਲੇਕਿਨ ਬਠਿੰਡਾ

[ਸਰਦਾਰ ਸੁਖਦੇਵ ਸਿੰਘ ਢਿੱਲੋਂ]

ਜ਼ਿਲ੍ਹਾਂ ਵਿਚ ਪਹਿਲਾਂ ਦੋ ਐਡੀਸ਼ਨਲ ਜੱਜਿਜ਼ ਦੀਆਂ ਪੋਸਟਾਂ ਸੀ । ਇਕ ਅਬਾਲਿਸ਼ ਹੋ ਗਈ ਅਤੇ ਇੱਕ ਨੂੰ ਟਰਾਂਸਫਰ ਹੋਇਆਂ ਛੇ ਮਹੀਨੇ ਹੋ ਗਏ ਹਨ । ਲੋਕਾਂ ਨੂੰ ਆਈ ਵਾਰੀ ਨਵੀਆਂ ਤਰੀਕਾਂ ਮਿਲ ਜਾਂਦੀਆਂ ਹਨ ਅਤੇ ਹਾਲੇ ਤੱਕ ਉਥੇ ਕੋਈ ਵੀ ਐਡੀਸ਼ਨਲ ਜੱਜ ਨਹੀਂ ਲਗਾਇਆ ਗਿਆ ਹੈ ।

**ਸ੍ਰੀ ਡਿਪਟੀ ਸਪੀਕਰ:** ਉਹ ਤਾਂ ਹਾਈ ਕੋਰਟ ਨੇ ਕਰਨਾ ਹੈ । (That is to be done by the High Court.)

**ਸਰਦਾਰ ਸੁਖਦੇਵ ਸਿੰਘ ਢਿੱਲੋਂ :** ਇਹ ਲਿਖ ਤਾਂ ਸਕਦੇ ਹਨ । (ਵਿਘਨ) ਇਹਦੇ ਵਿਚ ਐਡਵੋਕੇਟ ਜਨਰਲ ਦੇ ਦਫ਼ਤਰ ਵਾਸਤੇ ਪੈਸੇ ਰੱਖੇ ਗਏ ਹਨ । ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਐਡਵੋਕੇਟ ਜਨਰਲ ਦੇ ਅਹੁਦੇ ਲਈ ਪੰਜਾਬ ਦਾ ਖਿਆਲ ਕੀਤਾ ਜਾਵੇ ਅਤੇ ਇਸ ਪੋਸਟ ਤੇ ਲਾਇਕ ਤੋਂ ਲਾਇਕ ਬੰਦੇ ਨੂੰ ਲਗਾਇਆ ਜਾਵੇ ਜੋ ਕਿ ਸਰਕਾਰ ਦੇ ਸਾਰੇ ਕੇਸ ਅੱਛੀ ਤਰ੍ਹਾਂ ਨਾਲ ਪਲੀਡ ਕਰ ਸਕੇ । ਲੇਕਿਨ ਅਫਸੋਸ ਦੀ ਗੱਲ ਹੈ ਕਿ ਬਹੁਤ ਸਾਰੇ ਕੇਸਿਜ਼ ਐਸੇ ਹਨ ਜੋ ਸਰਕਾਰੀ ਵਕੀਲਾਂ ਤੋਂ ਐਡਵੋਕੇਟ ਦੇ ਬਾਕੀ ਵਕੀਲਾਂ ਤੋਂ ਘੱਟ ਪੇਸ਼ ਹੁੰਦੇ ਹਨ । ਸਰਦਾਰ ਜੈ ਇੰਦਰ ਸਿੰਘ ਦਾ ਕੇਸ ਆਇਆ ਹੈ । ਪਤਾ ਨਹੀਂ ਕੀ ਕੀਤਾ ਹੈ । ਇਸ ਵਾਸਤੇ ਸਰਦਾਰ ਕੁਲਦੀਪ ਸਿੰਘ ਨੂੰ ਲਗਾਇਆ ਗਿਆ ਹੈ । ਉਹ ਕਹਿੰਦਾ ਹੈ ਸਾਨੂੰ ਨਵੀਂ ਡੇਟ ਦਿੱਤੀ ਜਾਏ । ਜੇ ਬਾਹਰੋਂ ਲਾਈਅਰਜ਼ ਲੈ ਕੇ ਆਉਣੇ ਹਨ ਤਾਂ ਫੇਰ ਇਹ ਪੋਸਟਾਂ ਕਰੀਏਟ ਕਰਨ ਦਾ ਫਾਇਦਾ ਕੀ ਹੈ । ਸੈਂਟਰਲ ਲਾਅ ਏਜੰਸੀ ਦਿੱਲੀ ਵਿਚ ਹੈ । ਸੁਪਰੀਮ ਕੋਰਟ ਵਿਚ ਇਹ ਕੇਸ ਲੜਦੀ ਹੈ । ਪਰ ਪੰਜਾਬ ਸਰਕਾਰ ਨੇ ਨਵਾਂ ਤਰੀਕਾ ਐਡਾਪਟ ਕੀਤਾ ਹੈ । ਇਸ ਤੋਂ ਵਿਦਡਰਾ ਕਰਕੇ ਆਪਣੇ ਆਦਮੀ ਨੂੰ ਮਿਸਟਰ ਸ਼ਰਮਾ ਨੂੰ ਜੋ ਚੀਫ ਮਨਿਸਟਰ ਸਾਹਿਬ ਦੀ ਇਲੈਕਸ਼ਨ ਪਟੀਸ਼ਨ ਵਿਚ ਵਿਰੋਧੀ ਵਕੀਲ ਸੀ ਉਨ੍ਹਾਂ ਨੂੰ ਕੇਸਿਜ਼ ਦੇ ਦਿੱਤੇ ਹਨ । ਇਹ 20,000 ਰੁਪਏ ਦੇ ਕਰੀਬ ਇਕੋ ਆਦਮੀ ਨੂੰ ਦਿੱਤਾ ਜਾਣਾ ਹੈ । ਜੋ ਪੁਰਾਣਾ ਤਰੀਕਾ ਹੈ ਕੇਸਿਜ਼ ਸੈਂਟਰਲ ਲਾਅ ਏਜੰਸੀ ਦਿੱਲੀ ਰਾਹੀਂ ਹੀ ਡੀਲ ਵਿਦ ਹੋਣੇ ਚਾਹੀਦੇ ਹਨ ।

ਡਿਸਟ੍ਰਿਕਟ ਐਡਮਨਿਸਟਰੇਸ਼ਨ ਡੀਮਾਂਡ ਨੰ. 9 ਵਿਚ ਪੈਸੇ ਰੱਖੇ ਗਏ ਹਨ । ਇਹ ਇਸ ਤਰ੍ਹਾਂ ਕਰਕੇ ਨਾ-ਅਹਿਲੀਅਤ ਦਾ ਸਬੂਤ ਦਿੱਤਾ ਗਿਆ ਹੈ । ਇਕ ਪਰੇਡ ਗਰਾਊਂਡ ਵਾਸਤੇ ਜਿਸ ਲਈ ਜ਼ਮੀਨ ਕਿ 1910 ਵਿਚ ਐਕੁਆਇਰ ਕੀਤੀ ਗਈ ਸੀ ਉਸ ਲਈ ਕੰਪੈਨਸੇਸ਼ਨ ਦਿੱਤਾ ਹੈ 1970 ਵਿਚ । ਉਨ੍ਹਾਂ ਨੇ ਅਪੀਲ ਕਰ ਦਿੱਤੀ ਹਾਈ ਕੋਰਟ ਵਿਚ । ਇਹ ਕੇਸ ਗਲਤ ਸੀ । ਉਥੇ ਇਹ ਹਾਰ ਗਏ ਡਵੀਜ਼ਨ ਬੈਂਚ ਤੋਂ । ਫੇਰ ਸੁਪਰੀਮ ਕੋਰਟ ਵਿਚ ਅਪੀਲ ਕਰ ਦਿਤੀ । ਉਥੇ ਵੀ ਇਹ ਹਾਰ ਗਏ ਹਨ । ਉਨ੍ਹਾਂ ਨੇ ਜਦੋਂ ਕੰਟੈਂਪਟ ਪਟੀਸ਼ਨ ਕੀਤੀ ਤਾਂ ਹੁਣ ਡੀ. ਸੀ. ਡਿਸਟ੍ਰਿਕਟ ਐਡਮਨਿਸਟਰੇਸ਼ਨ ਵਾਲਿਆਂ ਨੇ ਪੈਸੇ ਦੇਣ ਦੀ ਕਿਰਪਾ ਕੀਤੀ ਹੈ । ਕਿੰਨੇ ਅਫਸੋਸ ਦੀ ਗੱਲ ਹੈ, ਡਿਪਟੀ ਸਪੀਕਰ ਸਾਹਿਬ, ਕਿ ਐਨੇ ਐਨੇ ਸਾਲ ਸਾਡੀ ਸਰਕਾਰ ਗੌਰ ਨਹੀਂ ਕਰਦੀ ਹੈ ਕਿ ਜਿਨ੍ਹਾਂ ਦੀ ਜ਼ਮੀਨ ਐਕੁਆਇਰ ਕੀਤੀ ਹੈ ਉਨ੍ਹਾਂ ਦੇ ਪੈਸੇ ਦਿੱਤੇ ਜਾ ਸਕਣ । ਮੈਂ ਬਠਿੰਡਾ ਡਿਸਟ੍ਰਿਕਟ ਦੀ ਗੱਲ ਕਰਨਾ ਚਾਹੁੰਦਾ ਹਾਂ । ਉਥੇ ਛਾਉਣੀ ਪੈ ਰਹੀ ਹੈ । ਲੋਕਾਂ ਦੀ ਜ਼ਮੀਨ ਐਕੁਆਇਰ ਕੀਤਿਆਂ ਕੋਈ ਚਾਰ ਸਾਲ ਹੋ ਗਏ ਹਨ । ਪੈਸੇ ਤਾਂ ਉਨ੍ਹਾਂ ਨੂੰ ਕੀ ਦੇਣੇ ਹਨ ਕਿਰਾਏ ਦੀ ਵੀ ਕੋਈ ਪ੍ਰੋਵੀਜ਼ਨ ਨਹੀਂ ਹੈ । ਉਹ ਲੋਕ ਹਰ ਤਿੰਨ ਮਹੀਨਿਆਂ ਬਾਅਦ ਆਪਣੇ ਬਾਲ ਬਚਿਆਂ ਨੂੰ ਨਾਲ ਲੈਕੇ ਡਿਸਟ੍ਰਿਕਟ ਕਚਹਿਰੀਆਂ ਸਾਹਮਣੇ

ਧਰਨਾ ਮਾਰਦੇ ਹਨ । ਚੀਫ਼ ਮਨਿਸਟਰ ਸਾਹਿਬ ਆਪ ਉਥੇ ਜਾ ਕੇ ਆਏ ਹਨ ਔਰ ਉਨ੍ਹਾਂ ਨੂੰ ਯਕੀਨ ਦਿਲਾਕੇ ਆਏ ਹਨ ਕਿ ਉਨ੍ਹਾਂ ਦਾ ਜਲਦੀ ਤੋਂ ਜਲਦੀ ਪ੍ਰਬੰਧ ਕੀਤਾ ਜਾਏਗਾ । ਪਰ ਦੂਜਾ ਸਾਲ ਜਾ ਰਿਹਾ ਹੈ, ਇਹਦੇ ਬਾਰੇ ਕੋਈ ਪ੍ਰਬੰਧ ਨਹੀਂ ਕੀਤਾ ਗਿਆ ਹੈ (ਘੰਟੀ) ਹਾਲੇ ਦੋ ਮਿਨਟ ਤਾਂ ਬੋਲਦਿਆਂ ਨੂੰ ਹੋਏ ਹਨ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਛਾਉਣੀ ਲਈ ਜਿਨ੍ਹਾਂ ਪਿੰਡਾਂ ਦੀ ਜ਼ਮੀਨ ਐਕੁਆਇਰ ਕੀਤੀ ਗਈ ਹੈ ਉਨ੍ਹਾਂ ਪਿੰਡਾਂ ਵਾਲਿਆਂ ਨੂੰ ਜਲਦੀ ਤੋਂ ਜਲਦੀ ਮੁਆਵਜ਼ਾ ਦਿਵਾਇਆ ਜਾਏ ।

ਤਲਵੰਡੀ ਸਾਬੋ ਵਿਚ ਦੋ ਸਾਲ ਹੋਏ ਐਗਜ਼ੀਬੀਸ਼ਨ ਲਗਾਈ ਗਈ ਸੀ । ਗੁਰਦਵਾਰੇ ਦੀ ਜ਼ਮੀਨ 20 ਏਕੜ ਲੈਕੇ ਕਾਫੀ ਵੱਡਾ ਪੰਡਾਲ ਲਗਾਇਆ ਗਿਆ ਸੀ । ਸ਼ਾਇਦ, ਡਿਪਟੀ ਸਪੀਕਰ ਸਾਹਿਬ, ਤੁਸੀਂ ਹੀ ਉਸ ਦਾ ਉਦਘਾਟਨ ਕੀਤਾ ਸੀ ਅਤੇ ਕਿਹਾ ਗਿਆ ਸੀ ਕਿ ਇਸ ਲਈ ਮੁਨਾਸਬ ਕਿਰਾਇਆ ਦਿੱਤਾ ਜਾਏਗਾ । ਡਿਪਟੀ ਸਪੀਕਰ ਸਾਹਿਬ, ਅੱਜ ਉੱਚੀ ਕੁਰਸੀ ਤੇ ਬੈਠੇ ਹੋ, ਮੈਂ ਪ੍ਰਮਾਤਮਾ ਨੂੰ ਜਾਣਕੇ ਜੋ ਕੁਝ ਕਹਿੰਦਾ ਹਾਂ ਠੀਕ ਕਹਿੰਦਾ ਹਾਂ । ਉਸ ਵੇਲੇ ਜੋ ਫਾਈਲ ਬਣੀ ਸੀ ਉਸ ਵਿਚ 32,000 ਰੁਪਿਆ ਸੀ । ਤੁਸੀਂ ਵਾਇਦਾ ਕੀਤਾ ਸੀ ਕਿ ਪਰਸੋਂ ਨੂੰ ਪੈਸੇ ਮਿਲ ਜਾਣਗੇ । ਉਹ ਫਾਈਲ ਤੁਸੀਂ ਵੇਖੀ ਸੀ, ਮੈਂ ਵੀ ਵੇਖੀ ਸੀ । ਪਰ ਪਤਾ ਨਹੀਂ ਬਾਅਦ ਵਿਚ ਕਿਸ ਤਰ੍ਹਾਂ ਹੋਇਆ ਉਥੇ ਦੇ ਡੀ.ਸੀ. ਨੇ ਉਹ ਫਾਈਲ ਬਦਲ ਕੇ 2,500 ਰੁਪਏ ਦੀ ਬਣਾ ਦਿੱਤੀ । ਪਹਿਲੀ ਫਾਈਲ ਤੁਸੀਂ ਵੀ ਦੇਖੀ ਸੀ ਅਤੇ ਮੈਂ ਵੀ ਦੇਖੀ ਸੀ । ਉਹ ਫਾਈਲ ਪਤਾ ਨਹੀਂ ਕਿਸ ਤਰ੍ਹਾਂ ਨਾਲ ਬਦਲ ਦਿੱਤੀ ਗਈ ।

ਡੀਮਾਂਡ ਨੰ: 10 ਪੁਲਿਸ ਤੇ ਪੈਸੇ ਰੱਖੇ ਗਏ ਹਨ । ਅਛੀ ਗੱਲ ਹੈ । ਕੁਝ ਫੰਡਜ਼ ਰੱਖੇ ਗਏ ਹਨ ਉਨ੍ਹਾਂ ਦੀ ਸਹੂਲਤ ਵਾਸਤੇ । ਲੇਕਿਨ ਇਸ ਦਾ ਸਹੀ ਇਸਤੇਮਾਲ ਨਹੀਂ ਹੁੰਦਾ ਹੈ । ਕੁਝ ਪੋਸਟਾਂ ਵਧਾਈਆਂ ਗਈਆਂ ਹਨ । ਵੈਸੇ ਗੌਰਮਿੰਟ ਕਹਿੰਦੀ ਹੈ ਕਿ ਲਾਅ ਐਂਡ ਆਰਡਰ ਦੀ ਹਾਲਤ ਅੱਛੀ ਹੈ । ਪੁਲਿਸ ਨੂੰ ਜ਼ਿਲ੍ਹੇ ਅੰਦਰ ਡੀ.ਸੀ., ਐਸ.ਪੀ., ਐਡੀਸ਼ਨਲ ਐਸ. ਪੀ. ਦੀਆਂ ਕੋਠੀਆਂ ਤੇ 12-12 ਸਿਪਾਹੀ ਲਾਉਣ ਦੀ ਕੀ ਲੋੜ ਮਹਿਸੂਸ ਹੁੰਦੀ ਹੈ । ਆਜ਼ਾਦੀ ਆਈ ਹੈ । ਪਹਿਲਾਂ ਇਸ ਤਰ੍ਹਾਂ ਨਾਲ ਨਹੀਂ ਕੀਤਾ ਜਾਂਦਾ ਸੀ । ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਸ ਰਾਜ ਭਾਗ ਵਿਚ ਇਨ੍ਹਾਂ ਗੱਲਾਂ ਨੂੰ ਕਿਰਪਾ ਕਰਕੇ ਬੰਦ ਕੀਤਾ ਜਾਏ ।

ਡੀਮਾਂਡ ਨੰ: 15 ਐਜੂਕੇਸ਼ਨ ਤੇ ਪੈਸੇ ਰੱਖੇ ਗਏ ਹਨ । ਵਜ਼ੀਰ ਸਾਹਿਬ ਐਜੂਕੇਸ਼ਨ ਦੇ ਬੜੀਆਂ ਬਾਹਾਂ ਮਾਰ ਮਾਰ ਕੇ ਗੱਲਾਂ ਕਰਦੇ ਹਨ ਕਿ ਪ੍ਰਾਇਮਰੀ ਸਕੂਲ ਖੋਲ੍ਹ ਦਿੱਤੇ ਹਨ । ਪਰ ਮੈਂ, ਡਿਪਟੀ ਸਪੀਕਰ ਸਾਹਿਬ, ਇਹ ਕਹਿੰਦਾ ਹਾਂ ਕਿ ਐਜੂਕੇਸ਼ਨ ਦਾ ਸਟੈਂਡਰਡ ਐਨਾ ਗਿਰ ਗਿਆ ਹੈ ਕਿ ਦੱਸਵੀਂ ਜਮਾਤ ਪਾਸ ਕਰਨ ਉਪਰੰਤ ਵੀ ਬੱਚਿਆਂ ਨੂੰ ਮੁੜ A,B,C,D. ਸਿੱਖਣ ਦੀ ਲੋੜ ਹੈ । ਸਕੂਲ ਅਪਗਰੇਡ ਕਰਨ ਵਿਚ ਕੋਈ ਕਰਾਇਟੇਰੀਆ ਨਹੀਂ ਹੈ । ਜਿਹੜੇ ਆਪਣੇ ਖਾਸ ਬੰਦੇ ਹਨ ਉਨ੍ਹਾਂ ਦੀਆਂ ਟਰਾਂਸਫਰਜ਼ ਜਦੋਂ ਮਰਜ਼ੀ ਕਰ ਦਿੰਦੇ ਹਨ । ਜਨਰਲ ਟਰਾਂਸ਼ਫਰਜ਼ ਤਾਂ ਦੋ ਚਾਰ ਹੀ ਹੁੰਦੀਆਂ ਹਨ ਅਤੇ ਬਾਕੀ ਦੀਆਂ ਟਰਾਂਸ਼ਫਰਜ਼ ਮੋਟੀਵੇਟਿਡ ਹੁੰਦੀਆਂ ਹਨ । (ਵਿਘਨ)

**ਸ੍ਰੀ ਪਿਆਰਾ ਰਾਮ ਧੰਨੋਵਾਲੀ**: ਆਨ ਏ ਪੁਆਇੰਟ ਆਫ਼ ਆਰਡਰ ਸਰ । ਜਿਹੜੇ ਇਹ ਡੀਮਾਂਡ ਨੰ: 15 ਤੇ ਬੋਲ ਰਹੇ ਹਨ ਇਹ ਦੇ ਵਿਚ ਐਜੂਕੇਸ਼ਨ ਦਾ ਹੈਡ ਹੈ । ਉਹਦੇ ਵਿਚ ਗਰਾਂਟ-ਇਨ-ਏਡ ਦਿੱਤੀ ਹੈ ਦਿਆਨੰਦ ਫਾਊਂਡੇਸ਼ਨ ਨੂੰ, 25 ਵੀਂ ਮਹਾਂਵੀਰ ਨਿਰਵਾਣ ਸ਼ਤਾਬਦੀ ਨੂੰ । (ਵਿਘਨ) ਇਹ ਦੋ ਗੱਲਾਂ ਵਿਚੋਂ ਇਹ ਕਿਹੜੀ ਡੀਮਾਂਡ ਤੇ ਬੋਲ ਰਹੇ ਹਨ । (ਵਿਘਨ)

**ਸ਼੍ਰੀ ਡਿਪਟੀ ਸਪੀਕਰ :** ਤੁਸੀਂ ਰੈਲੇਵੈਂਟ ਬੋਲੋ। (Please be relevant.)

**ਸਰਦਾਰ ਸੁਖਦੇਵ ਸਿੰਘ ਢਿੱਲੋਂ** . ਸਭ ਤੋਂ ਵੱਡੀ ਅਫਸੋਸ ਦੀ ਗੱਲ ਇਹ ਹੈ ਕਿ ਕਈ ਸਾਰੀਆਂ ਐਪੁਆਇੰਟਮੈਂਟਸ ਹੋਈਆਂ ਹਨ। ਮੈਂ ਉਨ੍ਹਾਂ ਦਾ ਜ਼ਿਕਰ ਕਰਦਾ ਹਾਂ। ਬਠਿੰਡੇ ਵਿਚ ਨਵੀਆਂ ਐਪੁਆਇੰਟਮੈਂਟਸ ਹੋਈਆਂ ਹਨ। ਇਕ ਦੀਦਾਰ ਸਿੰਘ। ਬਹਿਮਨ ਦੀਵਾਨਾ ਦੋ ਨਵੀਆਂ ਲੇਡੀ ਟੀਚਰਜ਼ ਦੀਆਂ ਐਪੁਆਇੰਟਮੈਂਟਸ ਹੋਈਆਂ। ਇਨ੍ਹਾਂ ਨੂੰ ਪਿੰਡਾਂ ਤੋਂ ਵਿਦ ਪੋਸਟਸ ਲਿਆਂਦਾ ਗਿਆ ਹੈ। ਇਕੋ ਸ਼ਕੂਲ ਵਿਚ ਪੰਜ ਪੋਸਟਾਂ ਤੇ ਸਾਇੰਸ ਟੀਚਰਜ਼ ਲਗਾ ਦਿਤੇ ਹਨ ਜਿਸ ਤਰ੍ਹਾਂ ਕਿ ਪਿੰਡਾਂ ਦੇ ਸਕੂਲਾਂ ਵਿਚ ਸਾਇੰਸ ਦੀ ਲੋੜ ਹੀ ਨਹੀਂ ਹੈ। ਉਹ ਤਿੰਨ ਲੇਡੀ ਟੀਚਰਜ਼ ਅਨ-ਮੈਰਿਡ ਹਨ (ਵਿਘਨ) ਦੀਦਾਰ, ਸੰਗਤ, ਗੋਨਿਆਨਾ ਆਦਿ ਤੋਂ ਬਦਲ ਕੇ ਇਕੋ ਸਕੂਲ ਵਿਚ ਪੰਜ ਸਾਇੰਸ ਪੋਸਟਾਂ ਲਿਆ ਦਿੱਤੀਆਂ ਹਨ। ਇਹ ਹਾਲਤ ਹੈ ਐਜੂਕੇਸ਼ਨ ਐਡਮਨਿਸਟਰੇਸ਼ਨ ਦੀ।

ਹੁਣ ਮੈਂ ਐਗਰੀਕਲਚਰ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਕਣਕ ਦੇ ਬੀਜ ਵਾਸਤੇ ਪੈਸੇ ਰੱਖੇ ਗਏ ਹਨ। ਇਥੋਂ ਸੈਂਟਰ ਦੇ ਵਜ਼ੀਰ ਸਾਹਿਬ ਡੈਲੀਗੇਸ਼ਨ ਲੈ ਕੇ ਆਏ ਅਤੇ ਉਨ੍ਹਾਂ ਨੇ ਇਨ੍ਹਾਂ ਨੂੰ ਕਿਹਾ ਕਿ ਕਣਕ ਦਾ ਬੀਜ ਵੰਡੀਂਦਾ ਹੁੰਦਾ ਹੈ ਨਹੀਂ ਤਾਂ ਇਨ੍ਹਾਂ ਨੂੰ ਇਸ ਚੀਜ਼ ਦਾ ਪਤਾ ਨਹੀਂ ਸੀ। ਇਸ ਕਣਕ ਦੇ ਬੀਜ ਦਾ ਭਾਅ 160 ਰੁਪਏ ਕੁਇੰਟਲ ਦੇਣਾ ਸੀ, ਜੋ ਕਿ ਮੈਂ ਸਮਝਦਾ ਹਾਂ ਕਿ ਇਹ ਸਾਰੇ ਦਾ ਸਾਰਾ ਫਰਾਡ ਹੈ। ਜ਼ਿਮੀਂਦਾਰਾਂ ਨੂੰ ਹੁਣ ਬੀਜ ਦਿੰਦੇ ਹਨ ਜਦ ਉਨ੍ਹਾਂ ਨੂੰ ਉਸ ਵੇਲੇ 115-120 ਰੁਪਏ ਵਿਚ ਮਿਲ ਸਕਦਾ ਸੀ। ਇਨ੍ਹਾਂ ਨੇ ਰੇਟ 160 ਰੁਪਏ ਰੱਖਿਆ ਹੈ। ਡਿਪਟੀ ਸਪੀਕਰ ਸਾਹਿਬ, ਜਿਸ ਵੇਲੇ ਬੀਜ ਦਿੱਤਾ ਗਿਆ ਤਾਂ ਜਬਰੀ ਤੌਰ ਤੇ ਨਾਲ ਰੇਹ ਦਿੱਤੀ ਗਈ। ਇਸ ਲਈ ਮੈਂ ਕਹਾਂਗਾ ਇਹ ਪੈਸਾ ਚੰਗੇ ਪਾਸੇ ਇਸਤੇਮਾਲ ਕਰਨ।

ਡਿਪਟੀ ਸਪੀਕਰ ਸਾਹਿਬ, ਬਠਿੰਡਾ, ਫਿਰੋਜ਼ਪੁਰ ਅਤੇ ਫ਼ਰੀਦਕੋਟ ਜ਼ਿਲ੍ਹਿਆਂ ਵਿਚ ਸਪਰੇ ਕਰਨ ਬਾਰੇ ਐਗਰੀਮੈਂਟ ਕੀਤਾ ਸੀ। ਛੇ ਸਪਰੇ ਕਰਨ ਦਾ ਐਗਰੀਮੈਂਟ ਕੀਤਾ ਸੀ ਪਰ ਬਠਿੰਡਾ ਜ਼ਿਲ੍ਹੇ ਵਿਚ ਇਕ ਸਪਰੇ ਕੀਤਾ ਅਤੇ ਫਿਰ ਹਵਾਈ ਜਹਾਜ਼ ਫਿਰੋਜ਼ਪੁਰ ਨੂੰ ਅਤੇ ਫਰੀਦਕੋਟ ਨੂੰ ਲੈ ਗਏ। ਬਠਿੰਡਾ ਜ਼ਿਲ੍ਹੇ ਵਿਚ ਇਕ ਹੀ ਸਪਰੇ ਕੀਤਾ ਗਿਆ। ਬਾਕੀ ਦੇ ਪੰਜ ਸਪਰੇ ਨਹੀਂ ਕੀਤੇ। ਇਸ ਤਰ੍ਹਾਂ ਉਨ੍ਹਾਂ ਦੀਆਂ ਫ਼ਸਲਾਂ ਖਰਾਬ ਹੋ ਗਈਆਂ ਹਨ। ਉਨ੍ਹਾਂ ਲੋਕਾਂ ਵਾਸਤੇ ਸੈਂਟਰ ਤੋਂ 28 ਲੱਖ ਦੀ ਸਬਸਿਡੀ ਆਈ ਹੈ। ਉਹ ਸਬਸਿਡੀ ਬਠਿੰਡਾ ਜ਼ਿਲ੍ਹੇ ਨੂੰ ਇਗਨੋਰ ਕਰਕੇ ਸਾਰੀ ਦੀ ਸਾਰੀ ਸਬਸਿਡੀ ਫਿਰੋਜ਼ਪੁਰ ਅਤੇ ਫਰੀਦਕੋਟ ਨੂੰ ਦੇ ਦਿੱਤੀ ਹੈ। (ਘੰਟੀ) ਪਹਿਲਾਂ ਤਾਂ ਉਥੇ ਸਪਰੇ ਨਹੀਂ ਕੀਤਾ ਗਿਆ ਅਤੇ ਜੇ ਫਿਰ ਉਨ੍ਹਾਂ ਵਾਸਤੇ ਸਬਸਿਡੀ ਆਈ ਤਾਂ ਓਹ ਹੋਰ ਪਾਸੇ ਦੇ ਦਿੱਤੀ ਹੈ। ਮੈਂ ਬੇਨਤੀ ਕਰਾਂਗਾ ਬਠਿੰਡਾ ਜ਼ਿਲ੍ਹੇ ਵਿਚ ਵੀ ਉਹ ਸਬਸਿਡੀ ਵੰਡਣੀ ਚਾਹੀਦੀ ਹੈ। (ਵਿਘਨ)

ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਬਠਿੰਡਾ ਜ਼ਿਲ੍ਹੇ ਵਿਚ ਪਾਣੀ ਦਾ ਕੋਈ ਪ੍ਰਬੰਧ ਨਹੀਂ ਹੈ। ਉਥੇ ਨਹਿਰਾਂ ਦਾ ਤਾਂ ਭੋਗ ਹੀ ਪੈ ਗਿਆ ਹੈ। ਸਾਡੇ ਸੀ.ਐਮ. ਸਾਹਿਬ ਨੇ ਬੜਾ ਉੱਦਮ ਕਰਕੇ ਪੱਕੇ ਨਾਲੇ ਕਰਨ ਦੀ ਸਕੀਮ ਵਜੋਂ ਟਿਬਊਵੈੱਲ ਕਾਰਪੋਰੇਸ਼ਨ ਦੀ ਸਕੀਮ ਚਲਾਈ ਹੈ। ਸੀ.ਐਮ. ਸਾਹਿਬ ਨੇ ਉਥੇ ਪੱਕੇ ਨਾਲੇ ਕਰਨ ਬਾਰੇ ਉਦਘਾਟਨ ਵੀ ਕੀਤਾ ਸੀ ਅਤੇ ਲੱਖਾਂ ਰੁਪਏ ਉਦਘਾਟਨ ਤੇ ਲਾਇਆ ਗਿਆ। ਮੈਂ ਇਸ ਬਾਰੇ ਸਵਾਲ ਵੀ ਕੀਤਾ ਪਰ ਉਸ ਦਾ ਜਵਾਬ ਨਹੀਂ ਦਿੱਤਾ ਗਿਆ। ਕਿਰਪਾ ਕਰਕੇ ਸੈਂਟਰ ਤੋਂ ਜੋ ਏਡ ਮਿਲੀ ਹੈ ਉਹ ਸਾਨੂੰ ਮਿਲਨੀ ਚਾਹੀਦੀ ਹੈ ਪਰ ਦਿੱਤਾ ਕੁਝ ਨਹੀਂ ਹੈ। ਬਠਿੰਡਾ ਜ਼ਿਲ੍ਹੇ ਵਿਚ

ਕੋਈ ਪੱਕੀ ਨਾਲ ਨਹੀਂ ਕੀਤੀ ਗਈ । ਸੀ.ਐਮ. ਸਾਹਿਬ ਉਥੇ ਇਕ ਇਟ ਲਾ ਆਏ ਸੀ ਪਰ ਜਦੋਂ ਉਹ ਵਾਪਸ ਆਏ ਤਾਂ ਆਉਂਦੇ ਹੋਏ ਉਥੋਂ ਐਕਸੀਅਨ ਦਾ ਦਫ਼ਤਰ ਵੀ ਨਾਲ ਹੀ ਲੈ ਗਏ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਜਿਥੇ ਸੰਗਰੂਰ ਜ਼ਿਲ੍ਹੇ ਵਿਚ ਅਤੇ ਅਬੋਹਰ ਦੇ ਇਲਾਕੇ ਵਿਚ ਖਾਲੇ ਪੱਕੇ ਕੀਤੇ ਜਾ ਰਹੇ ਹਨ ਉਥੇ ਜ਼ਿਲ੍ਹਾ ਬਠਿੰਡਾ ਵਾਸਤੇ ਵੀ ਪੱਕੇ ਖਾਲੇ ਕਰਨ ਦਾ ਪ੍ਰਬੰਧ ਕੀਤਾ ਜਾਵੇ ।

**ਸਰਦਰ ਗੁਰਦੇਵ ਸਿੰਘ ਬਖਸ਼ੀਵਾਲਾ** : ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਗੱਲ ਨਹੀਂ ਕਿ ਉਹ ਐਕਸੀਅਨ ਬਠਿੰਡਾ ਵਿਚ ਗਲਤ ਬੈਠਾ ਸੀ ਅਤੇ ਉਸ ਦਾ ਦਫਤਰ ਮਾਨਸਾ ਵਿਚ ਹੋਣਾ ਚਾਹੀਦਾ ਸੀ ?

**ਸਰਦਰ ਸੁਖਦੇਵ ਸਿੰਘ ਢਿੱਲੋਂ** : ਡਿਪਟੀ ਸਪੀਕਰ ਸਾਹਿਬ, ਮੈਂ ਮਾਨਸਾ ਡਵੀਜ਼ਨ ਦੇ ਐਕਸੀਅਨ ਦੀ ਗੱਲ ਨਹੀਂ ਕੀਤੀ ਮੈਂ ਤਾਂ ਜਿਹੜਾ ਐਕਸੀਅਨ ਟਿਊਬਵੈਲ ਕਾਰਪੋਰੇਸ਼ਨ ਦਾ ਹੈ, ਉਸ ਦੀ ਗੱਲ ਕੀਤੀ ਹੈ । ਉਸ ਦਾ ਦਫ਼ਤਰ ਉਥੋਂ ਚਲਾ ਗਿਆ ਹੈ, ਉਸ ਬਾਰੇ ਮੈਂ ਕਿਹਾ ਸੀ ।

ਡਿਮਾਂਡ ਨੰ: 39 ਵਿਚ 2 ਲੱਖ 80 ਹਜ਼ਾਰ ਰੁਪਿਆ ਰੱਖਿਆ ਗਿਆ । ਡਿਪਟੀ ਸਪੀਕਰ ਸਾਹਿਬ, ਇਹ ਐਨਾ ਰੁਪਿਆ ਗਵਰਨਰ ਹਾਊਸ ਵਿਚ ਇਕ ਬੈਂਕੁਐਟ ਹਾਲ ਬਣਾਉਣ ਵਾਸਤੇ ਰੱਖਿਆ ਗਿਆ । ਜੇ ਉਸ ਨੂੰ ਨਾਚ ਘਰ ਕਹਿ ਦਈਏ ਤਾਂ ਕੋਈ ਮਾੜੀ ਗੱਲ ਨਹੀਂ ਹੈ ।

**ਸਰਦਾਰ ਹਰਚੰਦ ਸਿੰਘ** : ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਅੱਜ ਅਕਾਲੀ ਪਾਰਟੀ ਦੇ ਐਮ.ਐਲ.ਏਜ਼ ਤੁਹਾਡੇ ਐਮ.ਐਲ.ਏ. ਹੋਸਟਲ ਦੇ ਪਾਣੀ ਵਾਂਗਰ ਠਰੇ ਹੋਏ ਹਨ, ਇਸ ਦਾ ਕੀ ਕਾਰਨ ਹੈ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਡਿਪਟੀ ਸਪੀਕਰ ਸਾਹਿਬ, ਸਾਡੇ ਮੈਂਬਰ ਨੇ ਪਾਣੀ ਦੇ ਖਾਲਾਂ ਦੀ ਗੱਲ ਕੀਤੀ ਹੈ ਇਹ ਕਾਂਗਰਸ ਮੈਂਬਰਾਂ ਨੇ ਵਿਚ ਬੋਲਣਾ ਸ਼ੁਰੂ ਕਰ ਦਿੱਤਾ ਹੈ । ਤੁਸੀਂ ਇਨ੍ਹਾਂ ਨੂੰ ਰੋਕੋ, ਸਾਡੇ ਆਦਮੀਆਂ ਨੂੰ ਬੋਲਣ ਦਿਉ ।

**ਸਰਦਾਰ ਧੰਨਾ ਸਿੰਘ ਗੁਲਸ਼ਨ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । (This is no point of order.)

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਡਿਪਟੀ ਸਪੀਕਰ ਸਾਹਿਬ, ਮੈਂ ਡਿਮਾਂਡ ਨੰ: 39 ਦਾ ਜ਼ਿਕਰ ਕਰ ਰਿਹਾ ਸੀ । ਇਕ ਪਾਸੇ ਤਾਂ ਲੋਕਾਂ ਨੂੰ ਨੌਕਰੀ ਨਹੀਂ ਮਿਲ ਰਹੀ, ਪਰ ਦੂਜੇ ਪਾਸੇ ਇਨ੍ਹਾਂ ਨੇ 2 ਲੱਖ 80 ਹਜ਼ਾਰ ਰੁਪਿਆ ਗਵਰਨਰ ਹਾਊਸ ਵਿਚ ਇਕ ਖਾਲ ਬਣਾਉਣ ਤੇ ਲਾ ਦਿੱਤਾ ਹੈ । (ਵਿਘਨ) ਦਿੱਲੀ ਵਿਚ ਕਪੂਰਥਲਾ ਹਾਊਸ ਹੈ ਉਥੇ ਮੈਂਬਰਾਂ ਨੂੰ ਜਾਂ ਹੋਰ ਕਿਸੇ ਨੂੰ ਜਾਣ ਦੀ ਇਜਾਜ਼ਤ ਨਹੀਂ ਹੈ, ਉਥੇ ਵੱਡੇ ਵਜ਼ੀਰ ਹਿ

**Expunged as ordered by the Chair.

(ਸਰਦਾਰ ਸੁਖ ਦੇਵ ਸਿੰਘ ਢਿੱਲੋਂ)

ਰਹਿੰਦੇ ਹਨ। ਉਸ ਉਤੇ 80 ਹਜ਼ਾਰ ਰੁਪਿਆ ਖਰਚ ਕੀਤਾ ਹੈ। ਇਹ ਕਹਿੰਦੇ ਹਨ ਕਿ ਡਾਕਟਰ ਹਰਗੋਬਿੰਦ ਖੁਰਾਣਾ ਦੇ ਮਾਣ ਵਿਚ ਉਥੇ ਬਾਥਰੂਮ ਨੂੰ ਰੈਨੋਵੇਸ਼ਨ ਕਰਨ ਤੇ 80 ਹਜ਼ਾਰ ਰੁਪਿਆ ਖਰਚ ਹੋਇਆ। 80 ਹਜ਼ਾਰ ਰੁਪਿਆ ਇਸ ਕੰਮ ਵਾਸ਼ਤੇ ਰੱਖਿਆ ਗਿਆ ਹੈ। ਇਹ ਐਨਾ ਖਰਚ ਨਹੀਂ ਕਰਨਾ ਚਾਹੀਦਾ। (ਘੰਟੀ) ਡਿਪਟੀ ਸਪੀਕਰ ਸਾਹਿਬ, ਕਲਾਜ਼ 4 ਵਿਚ ਇਨ੍ਹਾਂ ਨੇ ਇਕ ਮੱਦ ਰੱਖੀ ਹੈ ਕਿ ਮੋਬਿਲ ਆਇਲ ਦੇ ਭਾਅ ਵੱਧ ਗਏ ਹਨ।

**Mr. Deputy Speaker** : Please wind up.

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਡਿਪਟੀ ਸਪੀਕਰ ਸਾਹਿਬ, ਲੁਬਰੀਕੇਸ਼ਨ ਵਾਸਤੇ ਪੈਸੇ ਰੱਖੇ ਗਏ ਹਨ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਦੱਸਦਾ ਹਾਂ ਕਿ ਬਠਿੰਡਾ ਡਿਪੋ ਵਿਚੋਂ 35 ਸੌ ਲਿਟਰ ਤੇਲ ਚੋਰੀ ਹੋ ਗਿਆ ਅਤੇ ਉਹ ਬਾਹਰ ਲਿਜਾਕੇ ਵੇਚ ਦਿੱਤਾ ਗਿਆ। ਸਾਰਿਆਂ ਨੇ ਇਸ ਬਾਰੇ ਜ਼ੋਰ ਲਾਇਆ, ਕਾਮਰੇਡ ਜੋਗਾ ਜੀ ਨੇ ਵੀ ਇਸ ਬਾਰੇ ਜ਼ੋਰ ਲਾਇਆ....(ਵਿਘਨ) (ਘੰਟੀ) ਇਸ ਵਾਸਤੇ ਡਿਮਾਂਡ ਵਿਚ ਪੈਸੇ ਰੱਖੇ ਹਨ। ਪਰ ਜਿਹੜੇ ਕਸੂਰਵਾਰ ਹਨ ਉਨ੍ਹਾਂ ਨੂੰ ਕੋਈ ਸਜ਼ਾ ਨਹੀਂ ਦਿੱਤੀ। ( ਘੰਟੀ )

ਹੁਣ ਮੈਂ ਥਰਮਲ ਪਲਾਂਟ ਦੀ ਗੱਲ ਕਰਨਾ ਚਾਹੁੰਦਾ ਹਾਂ। ਇਸ ਬਾਰੇ ਬਹੁਤ ਪੈਸੇ ਰੱਖੇ ਹਨ।

**Mr. Deputy Speaker** : Kindly sit down.

**ਸਰਦਾਰ ਬੇਅੰਤ ਸਿੰਘ (ਪਾਇਲ)** : ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਸਪਲੀਮੈਂਟਰੀ ਡਿਮਾਂਡਜ਼ ਰਾਹੀਂ ਸਾਡੇ ਐਫ. ਐਮ. ਸਾਹਿਬ ਨੇ ਐਨੇ ਰੁਪਏ ਰੱਖੇ ਹਨ, ਮੈਂ ਸਮਝਦਾ ਹਾਂ ਕਿ ਜੇ ਸਟੇਟ ਦੀ ਡਿਵੈਲਪਮੈਂਟ ਹੋਣੀ ਸੀ ਤਾਂ ਆਖਿਰ ਇਹ ਰੁਪਿਆ ਖਰਚਿਆ ਜਾਣਾ ਚਾਹੀਦਾ ਸੀ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਡਿਮਾਂਡ ਨੰ: 35 ਵੱਲ ਦਿਵਾਉਂਦਾ ਹਾਂ। ਟ੍ਰਾਂਸਪੋਰਟ ਵਾਸਤੇ 2 ਕਰੋੜ 2 ਲੱਖ 43 ਹਜ਼ਾਰ ਰੁਪਿਆ ਮੰਗਿਆ ਗਿਆ ਹੈ। ਇਸ ਵਿਚ ਟਾਇਰ ਅਤੇ ਹੋਰ ਕਈ ਗੱਲਾਂ ਦਾ ਜ਼ਿਕਰ ਹੈ। ਡਿਪਟੀ ਸਪੀਕਰ ਸਾਹਿਬ, ਜਿਵੇਂ ਸਾਡੇ ਡਿਵੈਲਪਮੈਂਟ ਹੁੰਦੀ ਹੈ, ਜਿਵੇਂ ਸੜਕਾਂ ਬਣੀਆਂ ਹਨ ਅਤੇ ਬਣ ਰਹੀਆਂ ਹਨ ਅਤੇ ਹਰ ਇਕ ਪਿੰਡ ਨੂੰ ਲਿੰਕ ਸੜਕਾਂ ਨਾਲ ਜੋੜ ਦਿੱਤਾ ਗਿਆ ਹੈ ਅਤੇ ਜੇ ਉਥੇ ਟ੍ਰਾਂਸਪੋਰਟ ਨਾ ਹੋਵੇ ਤਾਂ ਮੈਂ ਸਮਝਦਾ ਹਾਂ ਕਿ ਫਿਰ ਇਹ ਜਿਹੜਾ ਡਿਵੈਲਪਮੈਂਟ ਦਾ ਕੰਮ ਹੈ, ਇਹ ਅਧੂਰਾ ਰਹਿ ਜਾਂਦਾ ਹੈ। ਕਿਉਂਕਿ ਇਸ ਵੇਲੇ ਸਾਰੇ ਲੋਕ, ਪੰਜਾਬੀ ਟ੍ਰਾਂਸਪੋਰਟ-ਮਾਈਂਡਿਡ ਹੋ ਗਏ ਹਨ ਅਤੇ ਉਹ ਚਾਹੁੰਦੇ ਹਨ ਕਿ ਸਾਡੇ ਘਰ ਤੱਕ ਬੱਸ ਆਵੇ ਅਤੇ ਅਸੀਂ ਘਰ ਤੋਂ ਹੀ ਬੱਸ ਵਿਚ ਪੈਰ ਰੱਖੀਏ ਅਤੇ ਸ਼ਹਿਰ ਕਚਹਿਰੀ ਤੱਕ ਬੱਸ ਵਿਚ ਹੀ ਜਾਈਏ। ਸਾਡੇ ਜਿਹੜੇ ਬੱਸਾਂ ਦੇ ਡਿਪੋ ਜੋ ਬਣੇ ਹਨ ਉਨ੍ਹਾਂ ਦੀ ਹਾਲਤ ਠੀਕ ਨਹੀਂ ਹੈ। ਫੈਸਲਾ ਕੀਤਾ ਸੀ ਕਿ 150 ਬੱਸਾਂ ਪਿਛੇ ਇਕ ਡਿਪੋ ਬਣਾਵਾਂਗੇ ਲੇਕਿਨ ਇਸ ਹਿਸਾਬ ਨਾਲ ਇਹ ਡਿਪੋ ਪੂਰੇ ਨਹੀਂ ਬਣਾ ਸਕੇ। ਮੈਂ ਅੰਮ੍ਰਿਤਸਰ ਦੇ ਡਿਪੋ ਦੀ ਮਿਸਾਲ ਦਿੰਦਾ ਹੈ। ਉਥੇ ਇਕ ਡਿਪੋ ਵਿਚ 300 ਬੱਸਾਂ ਹਨ ਅਤੇ ਐਨੀਆਂ ਬੱਸਾਂ ਉਥੇ ਅਨਕੰਟਰੋਲੇਬਲ ਹਨ। ਇਸ ਲਈ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਟ੍ਰਾਂਸਪੋਰਟ ਦੀ ਨੈਸ਼ਨੇਲਾਈਜ਼ੇਸ਼ਨ ਦੀ ਗੱਲ ਚਲਦੀ ਰਹੀ ਹੈ। ਜੇ ਇਸ ਨੂੰ ਨੈਸ਼ਨੇਲਾਈਜ਼ ਕਰਦੇ ਹਾਂ

ਤਾਂ ਇਸ ਵਾਸਤੇ ਪੈਸਾ ਚਾਹੀਦਾ ਹੈ ਅਤੇ ਜੇ ਟੈਕਸ ਲਾਉਂਦੇ ਹਾਂ ਤਾਂ ਫਿਰ ਸਾਡੀ ਆਪੋਜ਼ੀਸ਼ਨ ਪਾਰਟੀ ਵਾਲੇ ਕਹਿੰਦੇ ਹਨ ਕਿ ਟੈਕਸ ਨਾ ਲਾਓ । ਮੈਂ ਅਰਜ਼ ਕਰਦਾ ਹਾਂ ਕਿ ਜੇ ਟ੍ਰਾਂਸਪੋਰਟ ਨੈਸ਼ਨੇਲਾਈਜ਼ ਕਰੀਏ ਤਾਂ ਫਿਰ ਪੈਸਾ ਕਿੱਥੋਂ ਲਿਆਈਏ । ਮੈਂ ਇਹ ਸੁਜੈਸ਼ਨ ਦਿਆਂਗਾ ਕਿ ਟ੍ਰਾਂਸਪੋਰਟ ਤਾਂ ਆਖਿਰ ਨੈਸ਼ਨੇਲਾਈਜ਼ ਹੋਣੀ ਹੈ ਲੇਕਿਨ ਜੇ ਅਸੀਂ ਲੋਕਾਂ ਨੂੰ ਟ੍ਰਾਂਸਪੋਰਟ ਦੀਆਂ ਸਹੂਲਤਾਂ ਚੰਗੀ ਤਰ੍ਹਾਂ ਮੁਹੱਈਆ ਕਰਨੀਆਂ ਹਨ ਤਾਂ ਇਸ ਪਾਸੇ ਹੋਰ ਰੁਪਈਆ ਮੁਹੱਈਆ ਕਰਨਾ ਪਵੇਗਾ । ਜੇ ਬੱਸਾਂ ਹੋਰ ਖਰੀਦੀਆਂ ਗਈਆਂ ਤਾਂ ਪੈਸਾ ਹੋਰ ਚਾਹੀਦਾ ਹੈ । ਮੈਂ ਜਿਸ ਵੇਲੇ ਲੋਕਾਂ ਨੂੰ ਟੈਂਪੂਆਂ ਵਿਚ ਸਫ਼ਰ ਕਰਦਿਆਂ ਦੇਖਦਾ ਹਾਂ ਤਾਂ ਬੜਾ ਦੁੱਖ ਹੁੰਦਾ ਹੈ । ਅਸੀਂ ਤਾਂ ਕਾਰਾਂ ਵਿਚ ਜਾਂਦੇ ਹਾਂ ਲੇਕਿਨ ਜਦ ਲੋਕਾਂ ਨੂੰ ਟੈਂਪੂਆਂ ਵਿਚ ਲਟਕਦੇ ਹੋਏ ਦੇਖਦੇ ਹਾਂ, ਜਿਨ੍ਹਾਂ ਨੂੰ ਟੈਂਪੂਆਂ ਦੇ ਚਲਾਉਣ ਦੀ ਇਜਾਜ਼ਤ ਮਿਲੀ ਹੋਈ ਹੈ ਉਨ੍ਹਾਂ ਵਿਚ ਲੋਕਾਂ ਨੂੰ ਸਫ਼ਰ ਕਰਦਿਆਂ ਅਤੇ ਬਾਹਰ ਲਟਕਦਿਆਂ ਦੇਖਦਾ ਹਾਂ ਤਾਂ ਉਨ੍ਹਾਂ ਵੱਲ ਦੇਖਕੇ ਬੜਾ ਦੁੱਖ ਹੁੰਦਾ ਹੈ । ਜਿਸ ਤਰ੍ਹਾਂ ਲੋਕ ਟੈਂਪੂਆਂ ਵਿਚ ਬਾਹਰ ਲਟਕਦੇ ਹਨ ਉਥੇ ਐਕਸੀਡੈਂਟ ਹੋਣ ਦਾ ਬੜਾ ਭਾਰੀ ਖ਼ਤਰਾ ਹੈ । ਇਸ ਲਈ ਇਹ ਜਿਹੜਾ ਟ੍ਰਾਂਸਪੋਰਟ ਦਾ ਕੰਮ ਹੈ ਇਸ ਨੂੰ ਬੜੀ ਚੰਗੀ ਤਰ੍ਹਾਂ ਸੁਲਝਾਉਣਾ ਚਾਹੀਦਾ ਹੈ ।

ਇਸ ਤੋਂ ਅੱਗੇ ਵਰਕਸ਼ਾਪਾਂ ਦੀ ਗੱਲ ਹੈ । ਵਰਕਸ਼ਾਪਾਂ ਬਹੁਤ ਘੱਟ ਹਨ । ਇਕ ਅੰਮ੍ਰਿਤਸਰ ਵਰਕਸ਼ਾਪ ਹੈ ਅਤੇ ਇਕ ਵਰਕਸ਼ਾਪ ਜਲੰਧਰ ਵਿਚ ਹੈ । ਮੈਂ ਸਮਝਦਾ ਹਾਂ ਕਿ ਹਰ ਡਿਪੋ ਨਾਲ ਇਕ ਇਕ ਵਰਕਸ਼ਾਪ ਅਟੈਚ ਹੋਵ । ਅਗਰ ਉਥੇ ਵਰਕਸ਼ਾਪ ਅਟੈਚ ਹੋਣ ਤਾਂ ਮੈਂ ਸਮਝਦਾ ਹਾਂ ਕਿ ਅੱਜ ਜਿਹੜੀਆਂ ਬੱਸਾਂ ਰੁਕ ਜਾਂਦੀਆਂ ਹਨ ਰਸਤੇ ਵਿਚ ਅਤੇ ਉਸ ਨਾਲ ਬਦਨਾਮੀ ਗੌਰਮਿੰਟ ਦੀ ਹੁੰਦੀ ਹੈ ਚਾਹੇ ਕਸੂਰ ਡਰਾਈਵਰਜ਼ ਦਾ ਜਾਂ ਜਿਹੜੇ ਮੇਨਟੀਨੈਂਸ ਕਰਦੇ ਹਨ ਉਨ੍ਹਾਂ ਦਾ ਹੁੰਦਾ ਹੈ, ਤਾਂ ਗੌਰਮਿੰਟ ਬਦਨਾਮੀ ਤੋਂ ਬਚ ਸਕਦੀ ਹੈ । ਹਰ ਡਿਪੂ ਦੇ ਨਾਲ ਇਕ ਚੰਗੇ ਪੱਧਰ ਦੀ ਵਰਕਸ਼ਾਪ ਹੋਵੇ ਅਤੇ ਉਸ ਵਰਕਸ਼ਾਪ ਦੇ ਵਿਚ ਮਕੈਨਿਕਸ ਚੰਗੇ ਚੰਗੇ ਹੋਣ ਤਾਂ ਮੈਂ ਸਮਝਦਾ ਹਾਂ ਕਿ ਜਿਹੜਾ ਕੋਈ ਨੁਕਸ ਹੈ ਉਹ ਇਕ ਤਾਂ ਜਲਦੀ ਰਿਮੂਵ ਹੋ ਸਕਦਾ ਹੈ ਅਤੇ ਦੂਸਰਾ ਜਿਹੜੀ ਗੌਰਮਿੰਟ ਦੀ ਬਦਨਾਮੀ ਹੁੰਦੀ ਹੈ ਉਹ ਵੀ ਨਹੀਂ ਹਵੇਗੀ । ਅਸੀਂ ਆਮ ਤੌਰ ਤੇ ਬੱਸਾਂ ਵਿਚ ਸਫਰ ਕਰਦੇ ਹਾਂ ਅਤੇ ਜੇ ਕਿਧਰੇ ਰਸਤੇ ਵਿਚ ਕੋਈ ਬਸ ਰੁਕ ਜਾਵੇ ਤਾਂ ਅਸੀਂ ਦੇਖਦੇ ਹਾਂ ਕਿ ਲੋਕੀ ਗਾਲ੍ਹਾਂ ਦੇਣ ਲਗ ਜਾਂਦੇ ਹਨ । ਇਹ ਗਾਲ੍ਹਾਂ ਕਿਸ ਨੂੰ ਉਹ ਕਢਦੇ ਹਨ ? ਇਹ ਗਾਲ੍ਹਾਂ ਉਹ ਸਰਕਾਰ ਨੂੰ ਕਢਦੇ ਹਨ । ਜਿਸ ਤਰ੍ਹਾਂ ਪੁਲਿਸ ਦੇ ਮਹਿਕਮੇ ਦੀ ਗੱਲ ਲੈ ਲਓ । ਜੇ ਪੁਲਿਸ ਦੇ ਵਿਚ ਕੋਈ ਥਾਣੇਦਾਰ ਮਾੜਾ ਕੰਮ ਕਰਦਾ ਹੈ ਤਾਂ ਲੋਕੀ ਜਿਹੜੇ ਹਨ ਉਹ ਸਰਕਾਰ ਨੂੰ ਗਾਲ੍ਹਾਂ ਕਢਦੇ ਹਨ ਇਸੇ ਤਰ੍ਹਾਂ ਜਦੋਂ ਕੋਈ ਬਸ ਰਸਤੇ ਵਿਚ ਰੁਕ ਜਾਏ ਤਾਂ ਲੋਕੀ ਸਰਕਾਰ ਨੂੰ ਗਾਲ੍ਹਾਂ ਕਢਦੇ ਹਨ । ਆਮ ਤੌਰ ਤੇ ਮੈਂ ਪੰਜਾਬ ਰੋਡਵੇਜ਼ ਦੀ ਬੱਸ ਵਿਚ ਸਫ਼ਰ ਕਰਦਾ ਹਾਂ ਅਤੇ ਜਦੋਂ ਕਿਸੀ ਨੁਕਸ ਕਾਰਨ ਕੋਈ ਬਸ ਰਸਤੇ ਵਿਚ ਰੁਕ ਜਾਂਦੀ ਹੈ ਤਾਂ ਅਸੀਂ ਇਹ ਦੇਖਦੇ ਹਾਂ ਕਿ ਲੋਕੀ ਸਰਕਾਰ ਨੂੰ ਗਾਲ੍ਹਾਂ ਕਢਦੇ ਹਨ ਕਿ ਕਿਤਨੀਆਂ ਨਿਕੰਮੀਆਂ ਬੱਸਾਂ ਸਰਕਾਰ ਦੀਆਂ ਹਨ । ਇਸ ਲਈ ਮੇਰੀ ਅਰਜ਼ ਹੈ ਕਿ ਅੱਜ ਟ੍ਰਾਂਸਪੋਰਟ ਵਿਚ ਰੈਵੋਲਿਊਸ਼ਨ ਲਿਆਉਣ ਦੀ ਲੋੜ ਹੈ । ਠੀਕ ਹੈ ਟ੍ਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰਨਾ ਚਾਹੀਦਾ ਹੈ, ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਮਾਮਲੇ ਦੇ ਵਿਚ ਸਾਨੂੰ ਜਲਦੀ ਨਹੀਂ ਕਰਨੀ

(ਸਰਦਾਰ ਬੇਅੰਤ ਸਿੰਘ ਪਾਇਲ)

ਚਾਹੀਦੀ । ਜਿਸ ਕੰਮ ਵਿਚ ਜਲਦੀ ਕਰਨੀ ਚਾਹੀਦੀ ਹੈ ਉਹ ਇਹ ਹੈ ਕਿ ਇਸ ਨੂੰ ਰੈਵੋਲਿਊਸ਼ਨਾਈਜ਼ ਕਰਨਾ ਚਾਹੀਦਾ ਹੈ। ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜੇ ਪੰਜਾਬ ਰੋਡਵੇਜ਼ ਕੋਲ ਬੱਸਾਂ ਘੱਟ ਹਨ, ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਕੋਲ ਅਗਰ ਬੱਸਾਂ ਘੱਟ ਹਨ ਤਾਂ ਪ੍ਰਾਈਵੇਟ ਔਪਰੇਟਰਜ਼ ਨੂੰ ਅਸੀਂ ਕਹਿ ਦੇਈਏ ਕਿ ਉਹ ਆਪਣੀਆਂ ਬਸਾਂ ਚਲਾਉਣ ਤਾਂ ਇਸ ਦੇ ਵਿਚ ਕੋਈ ਹਰਜ ਵਾਲੀ ਗੱਲ ਨਹੀਂ ਹੈ। ਲੋਕਾਂ ਨੂੰ ਕਿਸੀ ਪ੍ਰਕਾਰ ਦੀ ਕੋਈ ਤਕਲੀਫ ਨਹੀਂ ਹੋਣੀ ਚਾਹੀਦੀ 60 : 40 ਦੀ ਰੇਸ਼ੋ ਨਾਲ ਪੰਜਾਬ ਰੋਡਵੇਜ਼ ਨੂੰ ਰੂਟਸ ਮਿਲਦੇ ਹਨ ਲੇਕਿਨ ਜਿਥੇ ਰੋਡਵਜ਼ ਦੀਆਂ ਬੱਸਾਂ ਘੱਟ ਹਨ ਜਾਂ ਨਹੀਂ ਚਲਦੀਆਂ ਤਾਂ ਮੈਂ ਸਮਝਦਾ ਹਾਂ ਕਿ ਪ੍ਰਾਈਵੇਟ ਔਪਰੇਟਰਜ਼ ਨੂੰ ਉਹ ਰੂਟ ਦੇ ਦਿਉ ਤਾਂਕਿ ਲੋਕਾਂ ਨੂੰ ਕੋਈ ਆਉਣ ਜਾਣ ਵਾਸਤੇ ਤਕਲੀਫ ਨਾ ਹੋਵੇ।

ਇਕ ਗੱਲ ਦਾ ਇਥੇ ਮੈਂ ਇਹ ਵੀ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਐਮ. ਐਲ. ਏ. ਸਾਹਿਬਾਨ ਨੂੰ ਜਿਥੇ ਪਤਾ ਹੈ, ਪਬਲਿਕ ਮੈਨ ਨੂੰ ਜਿਥੇ ਪਤਾ ਹੈ ਕਿ ਇਸ ਪਿੰਡ ਵਿਚ ਟ੍ਰਾਂਸਪੋਰਟ ਦੀ ਲੋੜ ਹੈ ਤਾਂ ਉਥੇ ਇਕ ਦਮ ਟ੍ਰਾਂਸਪੋਰਟ ਸਰਵਿਸ ਚਾਲੂ ਕਰ ਦੇਣੀ ਚਾਹੀਦੀ ਹੈ। ਲੇਕਿਨ ਇਸ ਵੇਲੇ ਡਿਪਟੀ ਸਪੀਕਰ ਸਾਹਿਬ, ਤਰੀਕਾ ਜੋ ਟ੍ਰਾਂਸਪੋਰਟ ਸਰਵਿਸ ਚਾਲੂ ਕਰਨ ਦਾ ਜਾਂ ਰੂਟ ਪਰਮਿਟ ਇਸ਼ੂ ਕਰਨ ਦਾ ਹੈ ਉਹ ਬੜਾ ਲੰਮਾ ਹੈ। ਪਹਿਲਾਂ ਅਖਬਾਰਾਂ ਵਿਚ ਕਢਵਾਉਣਾ ਪੈਂਦਾ ਹੈ ਅਤੇ ਫਿਰ ਉਸ ਦੇ ਬਾਅਦ, ਟਰਾਂਸਪੋਰਟ ਕਮਿਸ਼ਨਰ ਸਾਹਿਬ ਸੁਣਦੇ ਹਨ ਅਤੇ ਫਿਰ ਉਹ ਅਬਜੈਕਸ਼ਨ ਇਨਵਾਈਟ ਕਰਦੇ ਹਨ ਔਰ ਇਤਨਾ ਕੁਝ ਕਰਨ ਦੇ ਬਾਅਦ ਫਿਰ ਉਹ ਰੂਟਸ ਦਿੰਦੇ ਹਨ। ਇਸ ਦੇ ਵਿਚ ਬੜੀ ਭਾਰੀ ਦੇਰ ਲਗ ਜਾਂਦੀ ਹੈ। ਮੈਂ ਇਸ਼ ਦੇ ਲਈ ਆਪਣੀ ਸਰਕਾਰ ਨੂੰ ਸੁਜੈਸ਼ਨ ਦੇਣਾ ਚਾਹੁੰਦਾ ਹਾਂ ਕਿ ਜਿਥੇ ਕੋਈ ਥੋੜ੍ਹੀ ਬਹੁਤ ਐਕਸਟੈਨਸ਼ਨ ਦੇਣੀ ਹੋਵੇ, 5—7 ਮੀਲ ਤੇ ਪਹਿਲਾਂ ਕੋਈ ਬਸ ਜਾਂਦੀ ਹੈ ਅਤੇ ਉਸ ਤੋਂ ਅਗੇ ਕੋਈ 5—7 ਮੀਲ ਦੀ ਸੜਕ ਬਣ ਗਈ ਹੈ ਔਰ ਅਗੇ ਬਸ ਸਰਵਿਸ ਚਲਾਉਣੀ ਹੈ ਤਾਂ ਉਸ ਦੇ ਲਈ ਟਰਾਂਸਪੋਰਟ ਕਮਿਸ਼ਨਰ ਸਾਹਿਬ ਨੂੰ ਡਿਪਟੀ ਕਮਿਸ਼ਨਰਾਂ ਨੂੰ ਇਹ ਆਰਡਰ ਕਰ ਦੇਣਾ ਚਾਹੀਦਾ ਹੈ ਕਿ ਉਹ ਆਪ ਜਾਂ ਕੋਈ ਹੋਰ ਛੋਟਾ ਅਫਸਰ ਉਥੇ ਸ਼ਰਵੇ ਕਰਕੇ ਬੱਸ ਸਰਵਿਸ ਇਕ ਦਮ ਚਾਲੂ ਕਰਵਾ ਦੇਵੇ।

ਇਸ਼ ਤੋਂ ਅਗੇ ਡਿਪਟੀ ਸਪੀਕਰ ਸਾਹਿਬ, ਮੈਂ ਐਗਰੀਕਲਚਰ ਦੇ ਬਾਰੇ ਕੁਝ ਗੱਲਾਂ ਕਰਨਾ ਚਾਹੁੰਦਾ ਹਾਂ। ਇਸ ਦੇ ਲਈ ਡੀਮਾਂਡ ਨੰਬਰ 24 ਹੈ। ਐਗਰੀਕਲਚਰ ਜਿਹੜੀ ਹੈ ਉਹ ਸਾਡਾ ਧੁਰਾ ਹੈ। ਮੈਂ ਇਹ ਹਮੇਸ਼ਾਂ ਹੀ ਕਿਹਾ ਕਰਦਾ ਹਾਂ ਕਿ ਜਿੰਨਾ ਚਿਰ ਐਗਰੀਕਲਚਰ ਤੇ ਸਾਡੀ ਇਕਾਨਮੀ ਡੀਪੈਂਡ ਕਰਦੀ ਹੈ ਅਸੀਂ ਐਗਰੀਕਲਚਰ ਨੂੰ ਰੈਵੋਲਿਊਸ਼ਨਾਈਜ਼ ਕਰਕੇ ਇੰਡਸਟਰੀਜ਼, ਨੂੰ ਰੈਵੋਲਿਊਸ਼ਨਾਈਜ਼ ਕਰਕੇ ਇਕੋ ਪੱਧਰ ਤੇ ਨਹੀਂ ਲਿਆਵਾਂਗੇ ਸਾਡੀ ਜਿਹੜੀ ਡਿਵੈਲਪਮੈਂਟ ਹੈ ਉਹ ਕੁਝ ਮਾਹਨੇ ਨਹੀਂ ਰਖਦੀ। (ਘੰਟੀ) ਡਿਪਟੀ ਸਪੀਕਰ ਸਾਹਿਬ, ਮੈਂ ਦਸਣਾ ਚਾਹੁੰਦਾ ਹਾਂ ਕਿ ਜਿਹੜਾ ਐਗਰੀਕਲਚਰ ਰੀਫਾਈਨਾਂਸ ਕਾਰਪੋ-ਰੇਸ਼ਨ ਨੇ ਐਗਰੀਕਲਚਰ ਦਾ ਇਕ ਐਂਬੀਸ਼ੀਅਸ ਪ੍ਰੋਗਰਾਮ ਬਣਾਇਆ ਹੈ, ਇਹ ਬਹੁਤ ਅੱਛੀ ਗੱਲ ਹੈ। ਉਸ ਨੇ 8000 ਟਰੈਕਟਰ, 200 ਹਾਰਵੈਸਟਰ ਅਤੇ 20 ਕਮਬਾਈਨਜ਼ ਕਲਟੀਵੇਟਰਜ਼ ਨੂੰ ਸਪਲਾਈ ਕਰਨ ਵਾਸਤੇ 27 ਕਰੋੜ 50 ਲੱਖ ਰੁਪਏ ਦਾ ਇਕ ਪ੍ਰਾਜੈਕਟ ਬਣਾਇਆ ਹੈ। ਇਨ੍ਹਾਂ 27 ਕਰੋੜ 50 ਲੱਖ ਰੁਪਏ ਵਿਚੋਂ 20.63 ਕਰੋੜ ਰੁਪਿਆ ਲੈਂਡ ਮਾਰਟ ਗੇਜ਼ ਬੈਂਕ

ਅਤੇ ਐਗਰੀਕਲਚਰ ਰੀਫਾਈਨੈਂਸ ਕਾਰਪੋਰੇਸ਼ਨ ਨੇ ਕੰਟਰੀਬਿਊਟ ਕਰਨਾ ਹੈ ਅਤੇ ਬਾਕੀ ਦਾ 6 ਕਰੋੜ 87 ਲੱਖ ਰੁਪਿਆ ਪੰਜਾਬ ਦੀ ਸਰਕਾਰ ਨੇ ਦੇਣਾ ਹੈ। ਇਸ ਦੇ ਲਈ ਮੈਂ ਆਪਣੇ ਫਾਈਨਾਂਸ ਮਨਿਸਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ। ਮੈਂ ਸਮਝਦਾ ਹਾਂ ਕਿ ਐਗਰੀਕਲਚਰ ਦਾ ਜਿਹੜਾ ਇਹ ਪ੍ਰੋਗਰਾਮ ਹੈ; ਇਹ ਇਕ ਬੜਾ ਹੀ ਵਾਸਟ ਪ੍ਰੋਗਰਾਮ ਹੈ। (ਘੰਟੀ) (ਵਿਘਨ) ਬਸ ਜੀ ਇਕ ਮਿੰਟ ਵਿਚ ਹੀ ਵਾਈਂਡ ਅੱਪ ਕਰ ਦਿੰਦਾ ਹਾਂ।

ਇਕ ਗੱਲ ਮੈਂ ਡਿਪਟੀ ਸਪੀਕਰ ਸਾਹਿਬ, ਇਹ ਵੀ ਕਹਾਂਗਾ ਕਿ ਪਿਛਲੇ ਸ਼ਾਲ ਭਾਅ ਜ਼ਿਮੀਂਦਾਰ ਨੂੰ ਚੰਗਾ ਮਿਲਿਆ ਹੈ। ਖਾਸ ਤੌਰ ਤੇ ਮੱਕੀ ਦਾ ਭਾਅ ਚੰਗਾ ਮਿਲਿਆ ਹੈ। ਮੈਂ ਇਸ ਗੱਲ ਦੀ ਪ੍ਰਸ਼ੰਸਾ ਕਰਦਾ ਹਾਂ ਔਰ ਗੌਰਮਿੰਟ ਨੂੰ ਇਸ ਦੇ ਲਈ ਵਧਾਈ ਦਿੰਦਾ ਹਾਂ। ਕਣਕ ਦੀ ਫਸਲ ਦਾ ਭਾਅ ਵੀ ਕਮਪੈਰੇਟਿਵਲੀ ਚੰਗਾ ਮਿਲਿਆ ਹੈ। ਕਣਕ ਦੀ ਫਸਲ ਇਸ ਵੇਲੇ ਖੇਤਾਂ ਵਿਚ ਖੜੀ ਹੈ ਔਰ ਚੰਗੀ ਫ਼ਸਲ ਦਿਸਦੀ ਹੈ। ਜੇ ਪਾਣੀ ਔਰ ਬਿਜਲੀ ਇਸੇ ਤਰ੍ਹਾਂ ਮਿਲਦੇ ਰਹੇ ਤਾਂ ਅੱਛੀ ਫ਼ਸਲ ਹੋਣ ਦੀ ਆਸ ਹੈ। ਡੀਜ਼ਲ ਦਾ ਬੰਦੋਬਸਤ ਵੀ ਇਸ ਸਰਕਾਰ ਨੇ ਕਾਫ਼ੀ ਕਰ ਦਿਤਾ ਹੈ ਔਰ ਦੁਗਣਾ ਕੋਟਾ ਦਿਤਾ ਹੈ। ਅਗਰ ਚੰਗੀ ਫਸਲ ਹੋਈ ਤਾਂ ਕਣਕ ਜ਼ਿਆਦਾ ਪੈਦਾ ਹੋਵੇਗੀ। ਅਗਲੀ ਵਾਰੀ ਸਟੇਟ ਟਰੇਡਿੰਗ ਹੋਣੀ ਚਾਹੀਦੀ ਹੈ ਔਰ ਇਸ ਦੇ ਵਿਚ ਅਗੇ ਨਾਲੋਂ ਭਾਅ 125, ਰੁਪਏ ਤੋਂ 150 ਰੁਪਏ ਤਕ ਮਿਲਣੇ ਚਾਹੀਦੇ ਹਨ। ਵਿਚਲੇ ਆਦਮੀ ਨੂੰ ਇਸ ਦੇ ਵਿਚੋਂ ਐਲੀਮੀਨੇਟ ਕਰਨਾ ਚਾਹੀਦਾ ਹੈ। ਪਿਛਲੀ ਵਾਰੀ ਤੁਸੀਂ ਦੇਖਿਆਂ ਕਿ ਮਿਡਲ ਮੈਨ ਨੇ ਕਾਫ਼ੀ ਮੁਨਾਫਾ ਕਮਾਇਆ ਹੈ। ਜਿਸ ਤਰ੍ਹਾਂ ਪਿਛਲੀ ਵਾਰੀ ਹੋਇਆ ਹੈ ਉਸ ਦੇ ਨਾਲ ਮਿਡਲ ਮੈਨ ਨੇ ਲੱਖਾਂ ਰੁਪਿਆ ਕਮਾਇਆ ਹੈ। ਸਰਕਾਰ ਆਪ ਰਿਮਿਊਨਰੇਟਿਵ ਪ੍ਰਾਈਸ ਤੇ ਖਰੀਦੇ ਖੁਦ ਤਾਂ ਉਸ ਦੇ ਵਿਚ ਕਾਫੀ ਮੁਨਾਫ਼ਾ ਹੋ ਸਕਦਾ ਹੈ। ਵਿਚਲੇ ਆਦਮੀ ਨੂੰ ਵਿਚੋਂ ਖਤਮ ਕਰਨਾ ਚਾਹੀਦਾ ਹੈ। (ਵਿਘਨ) (ਘੰਟੀ) ਅੱਜ ਡਿਪਟੀ ਸਪੀਕਰ ਸਾਹਿਬ, ਅਗਰ ਫੂਡ ਕਾਰਪੋਰੇਸ਼ਨ ਚਲ ਰਹੀ ਹੈ ਤਾਂ ਉਹ ਐਗਰੀਕਲਚਰ ਤੇ ਚਲ ਰਹੀ ਹੈ, ਮਾਰਕੀਟਿੰਗ ਬੋਰਡ ਜਾਂ ਫੈਡਰੇਸ਼ਨ ਚਲ ਰਹੀ ਹੈ ਤਾਂ ਐਗਰੀਕਲਚਰ ਦੇ ਸਿਰ ਤੇ, ਐਗਰੋ ਇੰਡਸ਼ਟਰੀਜ਼ ਕਾਰਪੋਰੇਸ਼ਨ ਚਲ ਰਹੀ ਹੈ ਤਾਂ ਐਗਰੀਕਲਚਰ ਦੇ ਸਿਰ ਤੇ ਅਤੇ ਜੇ ਕੋਆਪਰੇਟਿਵ ਬੈਂਕਸ਼ ਚਲ ਰਹੇ ਹਨ ਤਾਂ ਐਗਰੀਕਲਚਰ ਤੇ ਚਲ ਰਹੇ ਹਨ। ਸੋ ਇਸ ਲਈ ਮੇਰੀ ਅਰਜ਼ ਹੈ ਕਿ ਸਰਕਾਰ ਨੂੰ ਇਸ ਵਲ ਹੋਰ ਧਿਆਨ ਦੇਣਾ ਚਾਹੀਦਾ ਹੈ। (ਘੰਟੀ) (ਵਿਘਨ)

**Mr. Deputy Speaker** : Please resume your seat now (*Interruption.*)

**ਸਰਦਾਰ ਬੇਅੰਤ ਸਿੰਘ** : ਚੰਗਾ ਜੀ ਮੈਂ ਇਤਨਾ ਹੀ ਕਹਿ ਕੇ ਆਪ ਦਾ ਧੰਨਵਾਦ ਕਰਦਾ ਹਾਂ।

**ਸ੍ਰੀ ਪਿਆਰਾ ਰਾਮ ਧੰਨੋਵਾਲੀ (ਫਗਵਾੜਾ ਐਸ. ਸੀ.)** : ਡਿਪਟੀ ਸਪੀਕਰ ਸਾਹਿਬ, ਫਾਈਨਾਂਸ ਮਨਿਸਟਰ ਸਾਹਿਬ ਨੇ ਜੋ ਸਾਢੇ 22 ਕਰੋੜ ਰੁਪਏ ਦੀਆਂ ਸਪਲੀਮੈਂਟਰੀ ਡੀਮਾਂਡਜ਼ ਹਾਊਸ ਦੇ ਸਾਹਮਣੇ ਰਖੀਆਂ ਹਨ ਇਹ ਵਧਾਈ ਦੇ ਪਾਤਰ ਹਨ। ਸਾਡਾ ਪਲੈਨ ਪਿਛਲੇ ਸਾਲ ਦਾ 126 ਕਰੋੜ ਰੁਪਏ ਦਾ ਸੀ ਉਸ ਦੇ ਵਿਚ ਉਸ ਵੇਲੇ ਕੁਝ ਪੈਸੇ ਨਹੀਂ ਸੀ ਰਖੇ ਗਏ ਉਹ ਖਰਚ ਕੀਤੇ ਗਏ ਹਨ, ਇਹ ਇਕ ਬੜੀ ਅੱਛੀ ਗੱਲ ਹੈ। ਸਭ ਤੋਂ ਪਹਿਲਾਂ ਮੈਂ ਡਿਪਟੀ ਸਪੀਕਰ ਸਾਹਿਬ, ਡੀਮਾਂਡ ਨੰਬਰ 1 ਬਾਰੇ ਇਕ ਮਿੰਟ ਕਹਿਣਾ ਚਾਹੁੰਦਾ ਹਾਂ। ਇਸੇ ਹੀ ਸੈਕਰਡ ਹਾਊਸ ਤੋਂ ਉਨ੍ਹਾਂ ਨੇ ਇਹ ਕੰਮ ਸ਼ੁਰੂ ਕੀਤਾ ਕਿ ਕੁਝ ਡੀਅਰਨੈਂਸ ਅਲਾਊਂਸ, ਕੁਝ

[ਸ੍ਰੀ ਪਿਆਰਾ ਰਾਮ ਧੰਨੋਵਾਲੀ]

ਹੋਰ ਅਲਾਊਂਸ ਅਤੇ ਕੁਝ ਨਵੀਆਂ ਪੋਸਟਾਂ ਕਰੀਏਟ ਕੀਤੀਆਂ ਗਈਆਂ । ਇਹ ਬੜੀ ਚੰਗੀ ਗਲ ਹੈ । ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਹਾਊਸ ਦੀਆਂ ਕੁਝ ਕਮੇਟੀਆਂ ਬਣੀਆਂ ਹੋਈਆਂ ਹਨ ਔਰ ਅਸੀਂ ਇਹ ਹਮੇਸ਼ਾ ਦੇਖਦੇ ਹਾਂ ਕਿ ਕਮੇਟੀ ਦੀਆਂ ਜਿਹੜੀਆਂ ਰਿਪੋਰਟਸ ਹਨ ਉਹ ਕਈ ਵਾਰੀ ਲੇਟ ਹੋ ਜਾਂਦੀਆਂ ਹਨ ਇਸ ਵਾਸਤੇ ਵੀ ਜੇ ਕੋਈ ਸਟਾਫ ਵਗੈਰਾ ਦੀ ਕੰਮੀ ਹੋਵੇ ਤਾਂ ਇਸ ਵਲ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ

ਮੈਂ ਤੁਹਾਡਾ ਧਿਆਨ ਡੀਮਾਂਡ ਨੰਬਰ 3 ਵਲ ਦੁਆਉਣਾ ਚਾਹੁੰਦਾ ਹਾਂ । ਇਸ ਦੇ ਵਿਚ 4 ਐਡੀਸ਼ਨਲ ਡਿਸਟ੍ਰਿਕਟ ਸੈਸ਼ਨ ਜਜ ਦੀਆਂ ਪੋਸਟਾਂ ਨਵੀਆਂ ਕਰੀਏਟ ਕੀਤੀਆਂ ਗਈਆਂ ਹਨ । ਲੋਕਾਂ ਨੂੰ ਬਹੁਤ ਦੇਰ ਕਚਹਿਰੀਆਂ ਵਿਚ ਆਪਣੇ ਕੇਸਿਜ਼ ਲਈ ਵੇਟ ਕਰਨਾ ਪੈਂਦਾ ਸੀ, ਹੁਣ ਲੋਕਾਂ ਨੂੰ ਇਸ ਦੇ ਵਿਚ ਆਰਾਮ ਹੋ ਜਾਵੇਗਾ । ਔਰ ਪ੍ਰਾਸੀਕਿਊਸ਼ਨ ਏਜੰਸੀ ਦੀ ਬੜੀ ਦੇਰੀ ਤੋਂ ਡੀਮਾਂਡ ਸੀ ਕਿ ਇਹ ਪੁਲਿਸ ਡੀਪਾਰਟਮੈਂਟ ਤੋਂ ਅਲਹਿਦਾ ਕੀਤੀ ਜਾਵੇ । ਇਹ ਵੀ ਸਰਕਾਰ ਨੇ ਬੜਾ ਅੱਛਾ ਕਦਮ ਉਠਾਇਆ ਹੈ । ਮੇਰੇ ਅਕਾਲੀ ਦੋਸਤਾਂ ਨੇ ਬੜਾ ਇਤਰਾਜ਼ ਕੀਤਾ ਹੈ ਕਿ ਐਡਵੋਕੇਟ ਜਨਰੋਲ ਦੇ ਦਫ਼ਤਰ ਦਾ ਕੁਝ ਸਟਾਫ ਵਧਾਇਆ ਹੈ ਔਰ ਕੁਝ ਪੋਸਟਾਂ ਜੋ ਵਧਾਈਆਂ ਹਨ ਉਸ ਦੇ ਬਾਰੇ ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ।

ਡਿਪਟੀ ਸਪੀਕਰ ਸਾਹਿਬ, ਕੁਝ ਖਰਚਾ ਤਾਂ ਇਨ੍ਹਾਂ ਮੇਰੇ ਅਕਾਲੀ ਵੀਰਾਂ ਨੇ ਆਪ ਹੀ ਵੱਧਾ ਦਿਤਾ ਹੈ ਕਿਉਂਕਿ ਸਰਕਾਰ ਨੂੰ ਹਾਈ ਕੋਰਟ, ਸੁਪਰੀਮ ਕੋਰਟ ਅਤੇ ਛੰਗਾਨੀ ਕਮਿਸ਼ਨ ਕੋਲ ਐਡਵੋਕੇਟਸ ਭੇਜਣੇ ਪੈਂਦੇ ਹਨ । (ਵਿਘਨ) ਇਕ ਤਾਂ ਕਰੋੜਾਂ ਰੁਪਏ ਗਬਨ ਹੋਏ ਦੂਜੇ ਹੁਣ ਸਰਕਾਰ ਦਾ ਖਰਚ ਹੋ ਰਿਹਾ ਹੈ ।

ਇਸ ਤੋਂ ਇਲਾਵਾ ਡਿਪਟੀ ਸਪੀਕਰ ਸਾਹਿਬ, ਮੈਂ ਡਿਮਾਂਡ ਨੰਬਰ 10 ਵਲ ਤੁਹਾਡਾ ਧਿਆਨ ਦਿਲਾਉਣਾ ਚਾਹੁੰਦਾ ਹਾਂ । ਸਰਕਾਰ ਨੇ ਪੁਲਿਸ ਫੋਰਸ ਨੂੰ ਮੌਡਰਨਾਈਜ਼ ਕਰਨ ਵਾਸਤੇ ਵਾਇਰਲੈਸ ਸੈਟਸ ਦਿਤੇ ਹਨ ਅਤੇ ਜਿਹੜੀ ਇਨਵੈਸਟੀਗੇਸ਼ਨ ਦੀ ਮਸ਼ੀਨਰੀ ਸੀ ਬੜੀ ਘਟ ਸੀ ਉਸ ਦੇ ਵਿਚ 176 ਨਵੇਂ ਅਸਿਸਟੈਂਟ ਸਬ-ਇੰਸਪੈਕਟਰ ਔਰ 528 ਕਾਂਸਟੇਬਲਜ਼ ਨਵੇਂ ਬਣਾ ਕੇ ਜਿਹੜੀ ਇਨਵੈਸਟੀਗੇਸ਼ਨ ਮੈਸ਼ੀਨਰੀ ਸੀ......

**ਚੌਧਰੀ ਸੁੰਦਰ ਸਿੰਘ :** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਗੁਪਤਾ ਜੀ ਔਰ ਗੋਇਲ ਸਾਹਿਬ ਚੀਫ ਮਨਿਸਟਰ ਸਾਹਿਬ ਨਾਲ ਗਲ ਕਰਦੇ ਪਏ ਸੀ ਅਤੇ ਉਨ੍ਹਾਂ ਫਲੋਰ ਕਰਾਸ ਕੀਤਾ ਤੁਸੀਂ ਨੋਟ ਨਹੀਂ ਕੀਤਾ । ਫਿਰ ਕਈ ਮਾਨਯੋਗ ਮੈਂਬਰ ਆਪਣੀਆਂ ਸੀਟਾਂ ਤੇ ਆਉਂਦੇ ਹਨ ਤਾਂ ਉਹ ਚੇਅਰ ਅਗੇ ਸਿਰ ਨਹੀਂ ਝੁਕਾਉਂਦੇ ਝੁਕਾਉਣਾ ਚਾਹੀਦਾ ਹੈ ਸਲਾਮ ਕਰਨਾ ਚਾਹੀਦਾ ਹੈ । ਇਹ ਸਾਡੀ ਬੜੀ ਪੁਰਾਣੀ ਰਿਵਾਇਤ ਤੁਰੀ ਆਉਂਦੀ ਹੈ ਕਿ ਜਿਸ ਵਕਤ ਉਹ ਆਉਣ ਜਾਂ ਜਾਣ ਸਤਿਕਾਰ ਵਜੋਂ ਚੇਅਰ ਅਗੇ ਸਿਰ ਝੁਕਾਉਣਾ ਚਾਹੀਦਾ ਹੈ । ਇਸ ਵਾਸਤੇ ਮੈਂ ਕਹਾਂਗਾ ਕਿ ਤੁਹਾਨੂੰ ਚਾਹੀਦਾ ਹੈ ਕਿ ਇਸ ਚੇਅਰ ਦਾ ਜੋ ਸਤਿਕਾਰ ਹੈ ਉਸ ਨੂੰ ਬਰਕਰਾਰ ਰਖੋ....(ਵਿਘਨ)

**ਮੁੱਖ ਸੰਸਦੀ ਸਕੱਤਰ :** ਡਿਪਟੀ ਸਪੀਕਰ ਸਾਹਿਬ, ਇਹ ਰਿਵਾਇਤ ਨਹੀਂ ਇਸ ਬਾਰੇ ਰੂਲਜ਼ ਹਨ ।

**ਮਾਲ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਹ ਜਿਹੜੇ ਰੂਲਜ਼ ਹਨ ਇਹ ਔਬਜ਼ਰਵ ਹੋਣੇ ਚਾਹੀਦੇ ਹਨ । ਇਸ ਸਬੰਧੀ ਰੂਲ 90 ਹੈ ਉਹ ਮੈਂ ਪੜ੍ਹ ਦਿੰਦਾ ਹਾਂ :

"93 (iii) shall bow to the Chair while entering or leaving the Assembly, and also when taking or leaving his seat.

(iv) shall not pass between the Chair and any Member who is speaking nor between the Chair and Table of the Assembly.'

ਇਹ ਰੂਲਜ਼ ਹਨ । ਚੌਧਰੀ ਸਾਹਿਬ ਬੜੇ ਪੁਰਾਣੇ ਪਾਰਲੀਆਮੈਂਟੇਰੀਅਨ ਹਨ । ਇਨ੍ਹਾਂ ਨੇ ਇਸ ਗਲ ਵਲ ਹਾਊਸ ਦਾ ਧਿਆਨ ਦਿਲਾਇਆ ਹੈ, ਇਸ ਨਾਲ ਸਾਡੇ ਸਾਰੇ ਹਾਊਸ ਦੀ ਸ਼ਾਨ ਵੱਧਦੀ ਹੈ ।

**ਸ਼੍ਰੀ ਡਿਪਟੀ ਸਪੀਕਰ** : ਸਰਦਾਰ ਉਮਰਾਓ ਸਿੰਘ ਜੀ ਇਹ ਰੂਲਜ਼ ਹੁਣ ਪੜ੍ਹੇ ਹਨ ਜਾਂ ਪਹਿਲਾਂ ਵੀ ਪੜ੍ਹੇ ਸਨ ਕਿਉਂਕਿ ਤੁਸੀਂ ਆਪ ਤਾਂ ਔਬਜ਼ਰਵ ਕਰਦੇ ਨਹੀਂ । (Sardar Umrao Singh Ji, have you read the rules only just now or you were already aware of them? You yourself do not observe these rules.)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਜੋ ਰੂਲ ਸਰਦਾਰ ਉਮਰਾਓ ਸਿੰਘ ਨੇ ਪੜ੍ਹਿਆ ਹੈ ਉਹ ਠੀਕ ਹੈ ਅਤੇ ਚੌਧਰੀ ਸੁੰਦਰ ਸਿੰਘ ਨੇ ਵੀ ਜੋ ਕਿਹਾ ਹੈ ਉਹ ਵੀ ਠੀਕ ਹੈ । ਪਰ ਮੈਂ ਕਹਿੰਦਾ ਹਾਂ ਕਿ ਇਹ ਜਿਹੜੇ ਰੂਲਜ਼ ਹਨ ਅੰਗਰੇਜ਼ਾਂ ਦੇ ਵੇਲੇ ਦੇ ਬਣੇ ਹੋਏ 1947 ਤੋਂ ਪਹਿਲਾਂ ਦੇ ਚਲੇ ਆਉਂਦੇ ਹਨ ਇਨ੍ਹਾਂ ਨੂੰ ਬਦਲ ਦੇਣਾ ਚਾਹੀਦਾ ਹੈ । (ਵਿਘਨ)

12-25 P. M. (ਇਸ ਸਮੇਂ ਸ਼੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

**ਸ਼੍ਰੀ ਪਿਆਰਾ ਰਾਮ ਧੰਨੋਵਾਲੀ** : ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਨਵੈਸਟੀਗੇਸ਼ਨ ਮਸੀਨਰੀ ਵਧਾਈ ਹੈ ਚੰਗੀ ਗਲ ਹੈ । ਕਿਉਂਕਿ ਜਿਸ ਤਰ੍ਹਾਂ ਅਸੀਂ ਜ਼ਿਆਦਾ ਪੜ੍ਹਦੇ ਲਿਖਦੇ ਜਾ ਰਹੇ ਹਾਂ ਅਤੇ ਹਿੰਦੁਸਤਾਨ ਵਿਚ ਪੰਜਾਬ ਤਰੱਕੀ ਕਰਦਾ ਜਾ ਰਿਹਾ ਹੈ ਉਥੇ ਜਰਾਇਮ ਕਰਨ ਵਾਲੇ ਲੋਕ ਜਰਾਇਮ ਕਰਨ ਲਈ ਨਵੇਂ ਨਵੇਂ ਤਰੀਕੇ ਅਖ਼ਤਿਆਰ ਕਰਦੇ ਜਾ ਰਹੇ ਹਨ । ਇਸ ਡਿਫੀਕਲਟੀਜ਼ ਨੂੰ ਮੁੱਖ ਰਖਦੇ ਹੋਏ ਸੈਂਟੀਫਿਕ ਇਕੁਇਪਮੈਂਟਸ ਅਤੇ ਜਿਹੜੇ ਵਾਇਰਲੈਸ ਸੈਟਸ ਦਿਤੇ ਹਨ ਇਹ ਬੜੀ ਜ਼ਰੂਰੀ ਗੱਲ ਹੈ । (ਘੰਟੀ) ਸਪੀਕਰ ਸਾਹਿਬ, ਮੈਂ ਤਾਂ ਹੁਣੇ ਹੀ ਸ਼ੁਰੂ ਕੀਤਾ ਹੈ ਜਲਦੀ ਖਤਮ ਕਰ ਦਿਆਂਗਾ । ਸਪੀਕਰ ਸਾਹਿਬ, ਮੈਂ ਸਰਕਾਰ ਅਗੇ ਬੇਨਤੀ ਕਰਾਂਗਾ ਕਿ ਇਹ ਜਿਹੜਾ ਵਾਚ ਐਂਡ ਵਾਰਡ ਦਾ ਸਟਾਫ ਹੈ ਇਹ ਵਧਾਇਆ ਜਾਵੇ । ਉਨ੍ਹਾਂ ਦਾ ਜਿਹੜਾ ਕੰਨਵੇਐਂਸ ਅਲਾਉਂਸ ਵਧਾਇਆ ਜਾਂ ਇਕੁਇਪਮੈਂਟ ਵਧਾਈ ਹੈ ਇਹ ਬੜੀ ਚੰਗੀ ਗਲ ਹੈ ।

ਹੁਣ ਸਪੀਕਰ ਸਾਹਿਬ, ਮੈਂ ਡਿਮਾਂਡ ਨੂੰ 18 ਵਲ ਆਪ ਦਾ ਧਿਆਨ ਦਿਲਾਉਣਾ ਚਾਹੁੰਦਾ ਹਾਂ ਜਿਸ ਦੇ ਵਿਚ ਅਰਬਨ ਐਸਟੇਟਸ ਵਾਸਤੇ 2 ਕਰੋੜ ਔਰ 50 ਲੱਖ ਰੁਪਏ ਸਰਕਾਰ ਨੇ ਰਖੇ ਹਨ । ਇਹ ਅਰਬਨ ਐਸਟੇਟਸ ਜਿਹੜੀਆਂ ਕਿ ਮੋਹਾਲੀ, ਜਲੰਧਰ,

[ਸ੍ਰੀ ਪਿਆਰਾ ਰਾਮ ਧੰਨੋਵਾਲੀ]
ਲੁਧਿਆਣਾ, ਫਗਵਾੜਾ ਆਦਿ ਵਿਚ ਹਨ । ਇਸ ਰਕਮ ਨਾਲ ਨਵੇਂ ਪਲਾਟ ਵਗੈਰਾ ਬਣਾ ਕੇ ਦੇਣ ਦਾ ਫ਼ੈਸਲਾ ਕੀਤਾ ਹੈ ਇਸ ਦਾ ਮੈਂ ਸੁਆਗਤ ਕਰਦਾ ਹਾਂ ।

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਡਿਮਾਂਡ ਨੰ: 35 ਵਲ ਦਿਵਾਉਂਦਾ ਹਾਂ । ਇਸ ਡਿਮਾਂਡ ਵਿਚ 2 ਕਰੋੜ, 2 ਲੱਖ, 43 ਹਜ਼ਾਰ ਰੁਪਏ ਰੱਖੇ ਗਏ ਹਨ ਪੰਜਾਬ ਰੋਡਵੇਜ਼ ਤੇ ਜਿਹੜੇ ਟਾਇਰਾਂ ਆਦਿ ਤੇ ਖਰਚ ਹੋਏ ਹਨ । ਮੈਂ ਇਹ ਗਲ ਕਹਿਣਾ ਚਾਹੁੰਦਾ ਹਾਂ ਸਰਕਾਰ ਨੂੰ ਕਿ ਸਾਡੇ ਕੋਲ ਅਗੇ ਹੀ 196 ਬੱਸਾਂ ਘਟ ਹਨ, ਹੋਰ ਨਵੀਆਂ ਸੜਕਾਂ ਬਣੀਆਂ ਹਨ ਜਿਥੇ ਅਸੀਂ ਨਵੀਆਂ ਬੱਸਾਂ ਚਲਾਉਣੀਆਂ ਹਨ ਅਤੇ ਨਾਲ ਹੀ ਅਸੀਂ ਨੈਸ਼ਨਾਲਾਈਜ਼ੇਸ਼ਨ ਦੀ ਗਲ ਕਰਦੇ ਹਾਂ । ਇਸ ਲਈ ਇਸ ਦੇ ਵਿਚ ਹੋਰ ਜ਼ਿਆਦਾ ਰੁਪਈਆ ਰਖਣਾ ਚਾਹੀਦਾ ਹੈ । ਪੰਜਾਬ ਵਿਚ 9 ਡਿਪੂ ਹਨ ਜਿਨ੍ਹਾਂ ਵਿਚੋਂ 2 ਵਿਚ ਵਰਕਸ਼ਾਪਸ ਹਨ ਅਤੇ ਸੱਤਾਂ ਵਿਚ ਨਹੀਂ ਹਨ । ਇਸ ਬਾਰੇ ਜਿਹੜੀ ਇਥੇ ਨੁਕਤਾ ਚੀਨੀ ਹੁੰਦੀ ਹੈ ਉਸ ਵਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਅੱਡੇ ਬਣਾਉਣ ਲਈ 20 ਲੱਖ ਰੁਪਈਆ ਰਖਿਆ ਗਿਆ ਹੈ। ਮੈਂ ਦਸਦਾ ਹਾਂ ਕਿ ਇੱਕਲਾ ਜਲੰਧਰ ਦਾ ਅੱਡਾ ਬਣਾਉਣ ਲਈ 38 ਲੱਖ ਰੁਪਏ ਖਰਚ ਆਉਣਾ ਹੈ । ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ ।

ਹੁਣ ਮੈਂ ਤੁਹਾਡਾ ਧਿਆਨ ਡਿਮਾਂਡ ਨੰ: 39 ਵਲ ਦਿਵਾਉਂਦਾ ਹਾਂ । ਜਿਥੇ ਸ਼ੈਡਿਊਲ ਕਾਸਟਸ ਲਈ ਸਰਕਾਰ ਬੇਹਤਰੀ ਦੇ ਹੋਰ ਕੰਮ ਕਰ ਰਹੀ ਹੈ ਉਥੇ ਸਰਕਾਰ ਨੇ ਇਸ ਡਿਮਾਂਡ ਗੌਰਮਿੰਟ ਨੈਸ਼ਨਲ ਲੋਨਜ਼ ਸਕਾਲਰਸ਼ਿਪ ਸਕੀਮ ਲਈ 5 ਲੱਖ 36 ਹਜ਼ਾਰ ਰੁਪਏ ਰਖੇ ਹਨ ਤਾਂ ਕਿ ਜਿਹੜੇ ਸਾਡੇ ਬ੍ਰਿਲੀਐਂਟ ਸਟੂਡੈਂਟ ਹਨ ਉਨ੍ਹਾਂ ਨੂੰ ਇੰਟਰੈਸਟ ਫਰੀ ਲੋਨਜ਼ ਦਿਤੇ ਜਾਣ ਤਾਂ ਕਿ ਉਹ ਆਪਣੀ ਪੜ੍ਹਾਈ ਜਾਰੀ ਕਰ ਸਕਣ । ਇਹ ਸ਼ਲਾਘਾਯੋਗ ਕੰਮ ਹੈ । ਇਸ ਤਰ੍ਹਾਂ ਡਿਮਾਂਡ ਨੰ: 39 ਦੇ ਤਹਿਤ ਸਰਕਾਰ ਨੇ 50 ਲੱਖ ਰੁਪਏ 1974-75 ਦੇ ਬਜਟ ਵਿਚ ਰਖੇ ਸਨ ਹਾਊਸਿੰਗ ਬੋਰਡ ਨੂੰ ਦੇਣ ਵਾਸਤੇ। ਸਤੰਬਰ 1974 ਵਿਚ ਸਰਕਾਰ ਨੇ ਫ਼ੈਸਲਾ ਕੀਤਾ ਕਿ 1520 ਮਕਾਨ ਮੁਹਾਲੀ ਵਿਚ ਬਣਾਏ ਜਾਣ ਔਰ ਉਸ ਦੇ ਲਈ 5 ਕਰੋੜ 20 ਲੱਖ ਰੁਪਏ ਦੀ ਜ਼ਰੂਰਤ ਸੀ। ਹੁਣ ਸਰਕਾਰ ਨੇ ਇਸ ਖਰਚ ਦੀ ਮੰਜ਼ੂਰੀ ਲਈ ਜਿਹੜੇ 2 ਕਰੋੜ 74 ਲੱਖ 70 ਹਜ਼ਾਰ ਰੁਪਏ ਰਖੇ ਹਨ ਇਹ ਬੜੀ ਸ਼ਲਾਘਾਯੋਗ ਗੱਲ ਹੈ। ਮੈਂ ਇਨ੍ਹਾਂ ਸ਼ਬਦਾਂ ਨਾਲ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਆਪਣੀ ਸੀਟ ਲੈਂਦਾ ਹਾਂ ।

**ਵਿੱਤ ਮੰਤਰੀ** (ਸ੍ਰੀ ਹੰਸ ਰਾਜ ਸ਼ਰਮਾ): ਸਪੀਕਰ ਸਾਹਿਬ, ਸਪਲੀਮੈਂਟਰੀ ਡਿਮਾਂਡਜ਼ ਜੋ ਹਾਊਸ ਦੇ ਸਾਹਮਣੇ ਪੇਸ਼ ਹਨ, ਕੁਝ ਮੈਂਬਰ ਸਾਹਿਬਾਨ ਦਾ ਮੈਂ ਬੜਾ ਮਸ਼ਕੂਰ ਹਾਂ ਉਨ੍ਹਾਂ ਨੇ ਜੋ ਇਹ ਡਿਮਾਂਡਜ਼ ਹਨ ਉਨ੍ਹਾਂ ਦੀ ਸ਼ਲਾਘਾ ਕੀਤੀ ਹੈ। ਦਰਅਸਲ ਪਿਛਲਾ ਬਜਟ ਪਾਸ ਕਰਨ ਤੋਂ ਬਾਅਦ ਬਹੁਤ ਸਾਰੀਆਂ ਮੰਗਾਂ ਐਸੀਆਂ ਸਨ ਜਿਹੜੀਆਂ ਉਸ ਵੇਲੇ ਸੋਚੀਆਂ ਨਹੀਂ ਜਾ ਸਕਦੀਆਂ ਹਨ ਔਰ ਉਨ੍ਹਾਂ ਦੀ ਡਿਵੈਲਪਮੈਂਟ ਨਾਲ, ਪਲੈਨ ਐਕਸਪੈਂਡੀਚਰ ਨਾਲ ਔਰ ਕੁਝ ਨਾਨ-ਪਲੈਨ ਐਕਸਪੈਂਡੀਚਰ ਨਾਲ ਤੁਅੱਲਕ ਹੈ। ਇਸ ਤਰ੍ਹਾਂ ਅਗਰ ਸਾਰੀਆਂ ਡਿਮਾਂਡਜ਼ ਵੱਲ ਵੇਖਿਆ ਜਾਵੇ ਸਪੀਕਰ ਸਾਹਿਬ, ਤਾਂ ਜਿਹੜਾ ਅਸੀਂ ਰੈਵਿਨਿਊ ਐਕਾਊਂਟ ਦਾ ਖਰਚ ਕੀਤਾ ਹੈ ਉਹ ਵੀ ਡਿਵੈਲਪਮੈਂਟ ਨਾਲ ਤੁਅੱਲਕ

ਰਖਦਾ ਹੈ ਔਰ ਵੈਲਫ਼ੇਅਰ ਨਾਲ ਤੁਅੱਲਕ ਰਖਦਾ ਹੈ। ਜਿਸ ਤਰ੍ਹਾਂ ਕਰੈਸ਼ ਪ੍ਰੋਗਰੈਸ ਹੈ ਫਾਰ ਕੰਸਟਰਕਸ਼ਨ ਆਫ਼ ਰੋਡਜ਼। ਇਸ ਦੇ ਲਈ ਅਸੀਂ ਪਿਛੇ 1.80 ਕਰੋੜ ਰੁਪਏ ਰਖੇ ਹਨ ਇਸ ਉਮੀਦ ਨਾਲ ਕਿ ਮਾਰਕਿਟ ਬੋਰਡ ਤੋਂ ਅਤੇ ਕਮੇਟੀਆਂ ਤੋਂ ਰੁਪਏ ਮਿਲ ਜਾਣਗੇ, ਲੇਕਿਨ ਹਾਈਕੋਰਟ ਦੇ ਫੈਸਲੇ ਮੁਤਾਬਿਕ ਉਹ ਰੁਪਿਆ ਨਹੀਂ ਆਇਆ ਔਰ ਇਸ ਸਾਲ 3.25 ਕਰੋੜ ਰੁਪਏ ਸਾਨੂੰ ਹੋਰ ਇਨ੍ਹਾਂ ਸੜਕਾਂ ਵਾਸਤੇ ਰਖਣੇ ਪਏ ਤਾਂ ਕਿ ਕੰਮ ਬੰਦ ਨਾ ਹੋਵੇ ਅਤੇ ਕੰਮ ਚਲਦਾ ਰਹੇ। ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂਬਰ ਸਾਹਿਬਾਨ ਜਾਣਦੇ ਹਨ ਕਿ ਅਗਲੇ ਸਾਲ ਦੇ ਬਜ਼ਟ ਵਿਚ ਜਿਹੜਾ ਕਿ ਪੇਸ਼ ਹੈ, 8.50 ਕਰੋੜ ਰੁਪਿਆ ਨਵੀਆਂ ਸੜਕਾਂ ਬਣਾਉਣ ਵਾਸਤੇ ਰਖਿਆ ਹੈ। ਵਿਲੇਜ ਲਿੰਕ ਰੋਡਜ਼ ਵਾਸਤੇ ਰੁਪਿਆ ਰਖਿਆ ਹੈ। ਡੇਢ ਤੋਂ ਤਿੰਨ ਕਰੋੜ ਰੁਪਏ ਤਕ ਪੈਸਾ ਪਹਿਲਾਂ ਬਣੀਆਂ ਹੋਈਆਂ ਸੜਕਾਂ ਦੀ ਰਿਪੇਅਰ ਵਾਸਤੇ ਰੱਖਿਆ ਹੈ। ਇਹ 3.25 ਕਰੋੜ ਰੁਪਿਆ ਸਿਰਫ ਸੜਕਾਂ ਵਾਸਤੇ ਦੇਣਾ ਪਿਆ।

ਇਸੇ ਹੀ ਤਰ੍ਹਾਂ ਐਡੀਸ਼ਨਲ ਅਮਾਊਂਟ ਸਟੇਟ ਟਰਾਂਸਪੋਰਟ ਸਰਵਿਸਿਜ਼ ਨੂੰ ਚਾਹੀਦਾ ਸੀ। ਮੁਲਾਜ਼ਮਾਂ ਨੂੰ ਡੀ. ਏ. ਦੇਣਾ ਸੀ, ਵਰਦੀਆਂ ਦੀ ਕਾਸਟ ਅੱਗੇ ਨਾਲੋਂ ਵੱਧ ਗਈ ਹੈ, ਇਸ ਕਰਕੇ ਇਹ ਪੈਸਾ ਰਖਿਆ ਹੈ। ਇਹ ਇਸ ਲਈ ਵੀ ਦੇਣਾ ਪਿਆ ਕਿ ਟਰਾਂਸਪੋਰਟ ਦੇ ਬਾਰੇ ਜਿਹੜੀ ਪੈਸੰਜਰ ਨੂੰ ਇਹ ਸ਼ਕਾਇਤ ਰਹਿੰਦੀ ਹੈ ਕਿ ਸਰਵਿਸ ਠੀਕ ਨਹੀਂ, ਉਹ ਦੂਰ ਹੋਵੇ।

ਸਪੀਕਰ ਸਾਹਿਬ, ਇਸ ਦੇ ਨਾਲ ਹੀ ਪੁਲਿਸ ਪਰਸਾਨਲ ਬਾਰੇ ਵੀ ਮੈਂਬਰਾਂ ਦੀ ਖਾਹਿਸ਼ ਦੇ ਮੁਤਾਬਿਕ ਮਾਡਰਨ ਟਰੇਨਿੰਗ ਦੇਣ ਵਾਸਤੇ ਹੋਰ ਪੈਸਾ ਰਖਿਆ ਹੈ। ਨਵੀਂ ਟਰੇਨਿੰਗ ਦੇਣ ਵਾਸਤੇ, ਅਫਸਰਾਂ ਨੂੰ ਜੀਪਾਂ ਅਤੇ ਵਾਇਰਲੈਸ ਦੇਣ ਵਾਸਤੇ ਕਿਉਂਕਿ ਕ੍ਰਿਮੀਨਲ ਅਤੇ ਜੁਰਮ ਪੇਸ਼ਾ ਲੋਕ ਬਹੁਤ ਤੇਜ਼ੀ ਨਾਲ ਚਲਦੇ ਸੀ ਅਤੇ ਪੁਲਿਸ ਪਿੱਛੇ ਰਹਿੰਦੀ ਸੀ, ਇਹ ਪੈਸਾ ਖਰਚਿਆ ਹੈ। ਪੁਲਿਸ ਦੇ ਕਰਮਚਾਰੀਆਂ ਦਾ ਕਿਟ ਅਲਾਊਂਸ ਵਧਾਇਆ, ਕੁਝ ਵਰਦੀਆਂ ਦਾ ਅਲਾਊਂਸ ਵਧਾਇਆ। ਇਸ ਤਰ੍ਹਾਂ ਇਹ ਪੈਸਾ ਖਰਚਿਆ ਗਿਆ ਹੈ। ਇਸੇ ਤਰ੍ਹਾਂ ਪੈਨਸ਼ਨਰਜ਼ ਦੀਆਂ ਪੈਨਸ਼ਨਾਂ ਵਾਸਤੇ ਵੀ ਪੈਸਾ ਖਰਚਿਆ ਹੈ। ਜਿਸ ਤਰ੍ਹਾਂ ਇਸ ਹਾਊਸ ਦੀ ਅਤੇ ਸਾਰੇ ਆਨਰੇਬਲ ਮੈਂਬਰਾਂ ਦੀ ਖਾਹਿਸ਼ ਸੀ ਪਰਾਸੀਕਿਊਟਿੰਗ ਏਜੰਸੀ ਨੂੰ ਪੁਲਿਸ ਡਿਪਾਰਟਮੈਂਟ ਤੋਂ ਅਲੱਗ ਕਰ ਦਿਤਾ ਹੈ ਅਤੇ ਇਸ ਦੇ ਵਾਸਤੇ ਕੁਝ ਰੁਪਿਆ ਖਰਚਿਆ ਹੈ। ਸਰਕਾਰੀ ਮੁਲਾਜ਼ਮਾਂ ਨੂੰ ਐਡੀਸ਼ਨਲ ਡੀਅਰਨੈਸ ਅਲਾਊਂਸ ਦੇਣ ਵਾਸਤੇ ਵੀ ਪੈਸਾ ਦਿਤਾ ਹੈ। ਇਹ ਸਾਰਾ ਪੈਸਾ ਰੈਵੇਨਿਊ ਅਕਾਊਂਟ ਵਿਚੋਂ ਖਰਚ ਕੀਤਾ ਗਿਆ ਹੈ। ਅਗਰ ਕੈਪੀਟਲ ਐਕਸਪੈਂਡੀਚਰ ਵਲ ਵੇਖਿਆ ਜਾਵੇ ਤਾਂ ਅਸੀਂ ਢਾਈ ਕਰੋੜ ਰੁਪਿਆ ਡਿਵੈਲਪਮੈਂਟ ਆਫ ਅਰਬਨ ਐਸਟੇਟਸ ਲਈ, ਸ਼ਹਿਰਾਂ ਵਿਚ ਵੀਕਰ ਸੈਕਸ਼ਨ ਆਫ ਦੀ ਸੁਸਾਇਟੀ ਲਈ ਛੋਟੇ ਛੋਟੇ ਪਲਾਟ ਦੇਣ ਵਾਸਤੇ ਅਤੇ ਇਸ ਐਕਟਿਵਿਟੀ ਨੂੰ ਹੋਰ ਜ਼ਿਆਦਾ ਤੇਜ਼ ਕਰਨ ਵਾਸਤੇ ਖਰਚਿਆ ਹੈ। ਇਸ ਤੋਂ ਇਲਾਵਾ ਪੰਜਾਬ ਸਟੇਟ ਸਿਵਲ ਸਪਲਾਈਜ਼ ਕਾਰਪੋਰੇਸ਼ਨ ਦੀ ਸ਼ੇਅਰ ਕੈਪੀਟਲ ਦੀ ਕੰਟਰੀਬਿਊਸ਼ਨ ਵਾਸਤੇ ਅਸੀਂ 50 ਲੱਖ ਰੁਪਿਆ ਦਿਤਾ ਹੈ ਤਾਕਿ ਇਹ ਕਾਰਪੋਰੇਸ਼ਨ ਗਰੀਬ ਲੋਕਾਂ ਨੂੰ ਅਸੈਂਸ਼ੀਅਲ ਕਮਾਡੀਟੀਜ਼ ਸਾਰਾ ਸਾਲ ਦੇਵੇ।

———

## ANNOUNCEMENT BY THE SPEAKER REGARDING ADJOURNMENT OF THE HOUSE FOR ONE HOUR ON 30TH JANUARY, 1975

**ਸ੍ਰੀ ਸਪੀਕਰ**: ਮੈਂ ਤੁਹਾਨੂੰ ਇਕ ਮਿੰਟ ਲਈ ਇੰਟਰੱਪਟ ਕਰਾਂਗਾ: 30 ਜਨਵਰੀ ਨੂੰ ਸ਼ਹੀਦਾਂ ਨੂੰ ਸ਼ਰਧਾਂਜਲੀ ਦੇਣੀ ਹੈ। ਹਾਊਸ ਦੇ ਮੈਂਬਰਾਂ ਵਲੋਂ ਇਹ ਸੁਜੈਸ਼ਨ ਆਈ ਹੈ ਕਿ ਉਸ ਦਿਨ 1 ਘੰਟੇ ਵਾਸਤੇ ਹਾਊਸ ਐਡਜਰਨ ਕੀਤਾ ਜਾਵੇ, 10.45 ਤੋਂ 11.45 ਤਕ ਅਤੇ ਹਾਊਸ ਦਾ ਸਮਾਂ 1 ਘੰਟਾ ਹੋਰ ਵਧਾਇਆ ਜਾਵੇ। ਕੀ ਇਸ ਸਾਰੇ ਹਾਊਸ ਦੀ ਇਛਾ ਹੈ ?
(I would interrupt you for a minute only. On the 30th Jan., 1975 tributes will be paid to the martyrs. There is a suggestion from the Members of the House that the House may be adjourned for one hour from 10-45 A. M. to 11.45 A.M. and the time of the sitting of the House may be extended by one hour. Is it the pleasure of the House?)

**ਅਵਾਜ਼ਾਂ**: ਠੀਕ ਹੈ ਜੀ।

**Voices** : Yes, Yes.]

**Mr. Speaker**: The House will adjourn at 10-45 a.m. and re-assemble at 11-45 a.m. on the 30th January, 1975.

---

## VOTING OF THE DEMANDS FOR SUPPLEMENTARY GRANTS (*Resumption of Discussion*)

**ਵਿੱਤ ਮੰਤਰੀ(ਸ੍ਰੀ ਹੰਸ ਰਾਜ ਸ਼ਰਮਾ)**: ਸਪੀਕਰ ਸਾਹਿਬ, ਇਸ ਤੋਂ ਇਲਾਵਾ ਇਸ ਕਾਰਪੋਰੇਸ਼ਨ ਨੇ ਬੈਂਕਾਂ ਤੋਂ 25,30 ਕਰੋੜ ਰੁਪਿਆ ਲਿਆ ਹੈ ਅਤੇ ਇਸ ਦੇ ਨਾਲ ਹੁਣ ਪੰਜਾਬ ਦੀ ਜੰਤਾ ਦੀ ਸੇਵਾ ਕਰਨੀ ਹੈ। ਫਿਰ, ਸਪੀਕਰ ਸਾਹਿਬ, ਪੰਜਾਬ ਲੈਂਡ ਮਾਰਟਗੇਜ ਬੈਂਕ ਦੇ ਸਪੈਸ਼ਲ ਡਿਵੈਲਪਮੈਂਟ ਡਿਬੈਂਚਰ ਖਰੀਦਣ ਲਈ ਪੈਸਾ ਰੱਖਿਆ ਹੈ। ਇਹ ਏ.ਆਰ.ਸੀ. ਦੀ ਸਕੀਮ ਸੀ। ਉਸ ਦੇ ਵਾਸਤੇ ਡਿਬੈਂਚਰ ਵਾਸਤੇ ਰੁਪਿਆ ਰੱਖਿਆ ਹੈ ਤਾਕਿ ਉਨ੍ਹਾਂ ਨੂੰ ਉਥੋਂ ਪੈਸਾ ਮਿਲ ਸਕੇ। ਮੈਂਬਰਜ਼ ਸਾਹਿਬ ਨੂੰ ਪਤਾ ਹੀ ਹੈ ਕਿ 8,000 ਟਰੈਕਟਰਾਂ ਵਾਸਤੇ ਅਤੇ ਕੰਬਾਈਨਜ਼ ਅਤੇ ਹੋਰ ਖੇਤੀ ਬਾੜੀ ਦੇ ਨਾਲ ਸਬੰਧਤ ਬਾਹਰੋਂ ਸਾਮਾਨ ਮੰਗਵਾਉਣ ਵਾਸਤੇ ਪੈਸਾ ਰੱਖਿਆ ਹੈ ਤਾਕਿ ਖੇਤੀ ਬਾੜੀ ਦੇ ਉਤਪਾਦਨ ਵਿਚ ਵਾਧਾ ਹੋਵੇ। ਇਸੇ ਤਰ੍ਹਾਂ ਮਲਟੀਪਰਪਜ਼ ਰਿਵਰ ਸਕੀਮ ਵਾਸਤੇ ਪੈਸਾ ਰੱਖਿਆ ਹੈ। ਪੰਜਾਬ ਫ਼ਾਈਨਾਨਸ਼ਲ ਕਾਰਪੋਰੇਸ਼ਨ ਲਈ ਐਡੀਸ਼ਨਲ ਸ਼ੇਅਰ ਕੈਪੀਟਲ ਲਈ ਪੈਸਾ ਦਿਤਾ ਹੈ ਤਾਕਿ ਛੋਟੇ ਛੋਟੇ ਅਤੇ ਦਰਮਿਆਨੇ ਕਾਰਖਾਨਿਆਂ ਨੂੰ ਹੋਰ ਜ਼ਿਆਦਾ ਕਰਜ਼ਾ ਦਿਤਾ ਜਾਵੇ ਅਤੇ ਉਹ ਤਰੱਕੀ ਕਰਨ। ਮਜ਼ਮੂਈ ਤੌਰ ਤੇ ਇਹ ਖਰਚਾ ਡਿਵੈਲਪਮੈਂਟ ਤੇ ਹੈ ਅਤੇ ਵੈਲਫੇਅਰ ਦੀਆਂ ਸਕੀਮਾਂ ਤੇ ਹੈ। ਇਹ ਖਰਚਾ ਪਿਛਲੇ ਸਾਲ ਵਿਚ ਹੋਇਆ ਹੈ। ਇਸ ਦੇ ਅੰਕੜਿਆਂ ਨੂੰ ਅਗਰ ਮੇਰੀ ਬਜਟ ਸਪੀਚ ਨਾਲ ਜੋੜਿਆਂ ਜਾਵੇ ਤਾਂ ਮੈਂਬਰ ਸਾਹਿਬ ਦੇਖਣਗੇ ਕਿ

ਪੰਜਾਬ ਸਰਕਾਰ ਦਾ ਪਿਛਲੇ ਸਾਲ ਦੇ ਦੌਰਾਨ ਕੁਝ ਵਿਕਾਸ ਦੇ ਕੰਮਾਂ ਅਤੇ ਲੋਕਾਂ ਨੂੰ ਰਾਹਤਾਂ ਦੇਣ ਵਲ ਰਿਹਾ ਹੈ ਵਰਨਾ ਇਹ ਖਰਚਾ ਅਵਾਇਡ ਕੀਤਾ ਜਾ ਸਕਦਾ ਸੀ। (ਥੰਪਿੰਗ) ਪੰਜਾਬ ਪਿਛੇ ਨਾ ਰਹਿ ਜਾਵੇ ਅਤੇ ਇਥੇ ਡਿਵੈਲਪਮੈਂਟ ਹੋਵੇ ਇਸ ਕਰਕੇ ਇਹ ਖਰਚਾ ਕੀਤਾ ਹੈ। ਇਹ 22 ਕਰੋੜ ਰੁਪਏ ਦਾ ਖਰਚਾ ਡਿਪਟੀ ਲੀਡਰ ਆਫ ਦੀ ਆਪੋਜ਼ੀਸ਼ਨ ਧਿਆਨ ਵਿਚ ਰੱਖਣ ਜਦੋਂ ਉਹ ਟੈਕਸਾਂ ਦਾ ਜ਼ਿਕਰ ਕਰਦੇ ਹਨ। ਮੈਨੂੰ ਖੁਸ਼ੀ ਹੈ ਕਿ ਚੌਧਰੀ ਰਾਮ ਸਿੰਘ ਨੇ ਨੀਮ-ਪਹਾੜੀ ਇਲਾਕਿਆਂ ਦਾ ਜ਼ਿਕਰ ਕੀਤਾ ਹੈ। ਇਸ ਨੀਮ-ਪਹਾੜੀ ਇਲਾਕੇ, ਇੰਟਰਨੈਸ਼ਨਲ ਬਾਰਡਰ ਦੇ ਨਾਲ ਲਗਦਾ ਇਲਾਕਾ, ਬੇਟ ਦੇ ਏਰੀਏ ਦੇ ਲਈ ਅਲੱਗ ਅਲੱਗ ਵਿਕਾਸ ਬੋਰਡ ਬਣਾਏ ਹੋਏ ਹਨ ਅਤੇ ਚੀਫ ਮਨਿਸਟਰ ਸਾਹਿਬ ਉਨ੍ਹਾਂ ਦੇ ਚੇਅਰਮੈਨ ਹਨ। ਮੈਂ ਇਹ ਖੁਸ਼ੀ ਦੀ ਖਬਰ ਦੇਣੀ ਚਾਹੁੰਦਾ ਹਾਂ ਕਿ ਅਸੀਂ ਇਨ੍ਹਾਂ ਇਲਾਕਿਆਂ ਦੀ ਆਬਾਦੀ ਦਾ ਹਿਸਾਬ ਲਾਇਆ ਸੀ ਜਿਹੜੀ ਕਿ 38% ਪੰਜਾਬ ਦੀ ਸਾਰੀ ਆਬਾਦੀ ਦਾ ਬਣਦਾ ਹੈ। ਚੀਫ਼ ਮਨਿਸਟਰ ਸਾਹਿਬ ਦੀ ਪ੍ਰਧਾਨਗੀ ਵਿਚ ਕੈਬਿਨਟ ਵਿਚ ਇਹ ਫ਼ੈਸਲਾ ਹੋਇਆ ਹੈ ਕਿ ਤਮਾਮ ਡਿਵੀਜ਼ੀਬਲ ਸਕੀਮਾਂ ਦਾ 40% ਰੁਪਿਆ ਇਨ੍ਹਾਂ ਇਲਾਕਿਆਂ ਤੇ ਖਰਚ ਕੀਤਾ ਜਾਵੇਗਾ। ਤਾਂਕਿ ਉਹ ਪਿੱਛੇ ਨਾ ਰਹਿਣ। ਸੜਕਾਂ, ਸਕੂਲਾਂ ਅਤੇ ਹਸਪਤਾਲ ਖੋਲ੍ਹਣ ਆਦਿ ਦੀਆਂ ਸਕੀਮਾਂ ਵਿਚ ਉਨ੍ਹਾਂ ਤੇ 40% ਖਰਚ ਕੀਤਾ ਜਾਵੇ। ਇਹ ਸਬ-ਡਿਵੀਜ਼ੀਬਲ ਸਕੀਮਾਂ ਦੇ ਵਿਚੋਂ ਖਰਚ ਕਰਨਾ ਹੈ। ਬਾਕੀ ਜਿਥੋਂ ਤਕ ਥੇਂਈ ਡੈਮ ਬਨਾਉਣ ਦਾ ਸਵਾਲ ਹੈ ਇਹ ਤਾਂ ਉਥੇ ਹੀ ਬਣੇਗਾ ਜਿਥੇ ਹਾਲਾਤ ਠੀਕ ਹੋਣ। ਇਸ ਨੂੰ ਸਬ-ਪਲਾਨਿੰਗ ਕਹਿੰਦੇ ਹਨ। ਅਸੀਂ ਪਲਾਨ ਦੇ ਹੇਠਾਂ ਇਹ ਸਬ ਪਲਾਨਿੰਗ ਸ਼ੁਰੂ ਕੀਤੀ ਹੈ ਤਾਕਿ ਇਹ ਲੋਕ ਹਮੇਸ਼ਾਂ ਲਈ ਪੱਛੜੇ ਨਾ ਰਹਿਣ। ਇਸ ਇਲਾਕੇ ਵਿਚ ਇੰਟਰਨੈਸ਼ਨਲ ਬਾਰਡਰ ਦੇ ਨਾਲ ਲਗਦਾ ਏਰੀਆ, ਕੰਡੀ ਦਾ ਏਰੀਆ, ਬੇਟ ਦਾ ਏਰੀਆ ਅਤੇ ਸਪੀਕਰ ਸਾਹਿਬ, ਤੁਹਾਡਾ ਵੀ ਬਹੁਤੇਰਾ ਇਲਾਕਾ ਆਉਂਦਾ ਹੈ। ਇਨ੍ਹਾਂ ਇਲਾਕਿਆਂ ਲਈ ਖਾਸ ਤੌਰ ਤੇ ਇਹ ਪਰੋਵੀਜ਼ਨ ਕੀਤਾ ਹੈ।

ਸਪੀਕਰ ਸਾਹਿਬ, ਦੋ ਚੀਜ਼ਾਂ ਹੋਰ ਕੀਤੀਆਂ ਹਨ। ਮੈਂਬਰਾਂ ਨੇ ਬਜਟ ਤੇ ਬੋਲਦਿਆਂ ਹੋਇਆਂ ਮੰਗ ਕੀਤੀ ਸੀ। ਇਕ ਸਵਾਮੀ ਦਯਾਨੰਦ ਦੀ ਚੇਅਰ ਬਣਾਈ ਹੈ ਉਸਦੇ ਵਾਸਤੇ 5 ਲੱਖ ਰੁਪਿਆ ਮਨਜ਼ੂਰ ਕੀਤਾ ਹੈ ਤਾਕਿ ਉਸ ਮਹਾਨ ਵਿਅਕਤੀ ਨੂੰ ਅਸੀਂ ਸ਼ਰਧਾਂਜਲੀ ਪੇਸ਼ ਕਰ ਸਕੀਏ ਅਤੇ ਉਨ੍ਹਾਂ ਦੇ ਜੀਵਨ ਬਾਰੇ ਰਿਸਰਚ ਕਰ ਸਕੀਏ।

**ਸਰਦਾਰ ਜਸਵਿੰਦਰ ਸਿੰਘ ਬਰਾੜ:** ਆਨ ਏ ਪੁਆਇੰਟ ਆਫ਼ ਆਰਡਰ ਸਰ।

**ਸ੍ਰੀ ਸਪੀਕਰ:** ਪੁਆਇੰਟ ਆਫ਼ ਆਰਡਰ ਹੈ ਜਾਂ ਕੋਈ ਇਨਫਰਮੇਸ਼ਨ ਲੈਣੀ ਹੈ। (Do you want to raise a point of order or you seek information?)

**ਸਰਦਾਰ ਜਸਵਿੰਦਰ ਸਿੰਘ ਬਰਾੜ:** ** **

**ਸ੍ਰੀ ਸਪੀਕਰ:** ਇਹ ਕੋਈ ਪੁਆਇੰਟ ਆਫ਼ ਇਨਫਰਮੇਸ਼ਨ ਨਹੀਂ ਹੈ। ਇਹ ਪਰੋਸੀਡਿੰਗ ਦਾ ਭਾਗ ਨਾ ਬਣੇ। (This is no point of information. It should not form part of the proceedings.)

**Expunged as ordered by the Chair.

**ਵਿੱਤ ਮੰਤਰੀ** : ਸਪੀਕਰ ਸਾਹਿਬ, ਇਸੇ ਤਰ੍ਹਾਂ ਸਿੰਘ ਸਭਾ ਸ਼ਤਾਬਦੀ ਲਈ ਵੀ ਪੈਸਾ ਰੱਖਿਆ ਜਾਵੇ । ਅਸੀਂ ਉਨ੍ਹਾਂ ਦੀ ਮੱਦਦ ਕਰਨਾ ਚਾਹੁੰਦੇ ਹਾਂ ਤਾਕਿ ਉਹ ਵੀ ਵਿਕਾਸ ਦੇ ਕੰਮਾਂ ਨੂੰ ਸ਼ੁਰੂ ਕਰ ਸਕਣ । ਜਦੋਂ ਇਸ ਸਰਕਾਰ ਨੇ ਗੁਰੂ ਗੋਬਿੰਦ ਸਿੰਘ ਮਾਰਗ ਬਣਾਇਆ ਸੀ ਤਾਂ ਕੁਝ ਲੋਕਾਂ ਦਾ ਇਹ ਕ੍ਰਿਟੀਸਿਜ਼ਮ ਹੋਇਆ ਸੀ..

**ਭਗਤ ਗੁਰਾਂ ਦਾਸ ਹੰਸ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਫਰਮਾਇਆ ਹੈ ਕਿ ਸਿੰਘ ਸਭਾ ਵਾਸਤੇ ਪੈਸਾ ਰੱਖਿਆ ਹੈ । ਜਿਹੜੀ ਰਵੀਦਾਸ ਸਭਾ ਜਾਂ ਬਾਲਮੀਕੀ ਸਭਾ ਹੈ ਉਨ੍ਹਾਂ ਨੂੰ ਵੀ ਕੁਝ ਮੱਦਦ ਦੇਣਗੇ ?

**ਵਿੱਤ ਮੰਤਰੀ** : ਸਪੀਕਰ ਸਾਹਿਬ, ਉਨ੍ਹਾਂ ਦਾ ਵੀ ਧਿਆਨ ਰੱਖਾਂਗੇ । ਭਗਤ ਜੀ ਨੂੰ ਪਤਾ ਹੈ ਕਿ ਇਹ ਸਰਕਾਰ ਨਾਂਹ ਨਹੀਂ ਕਰਦੀ । ਕੋਈ ਵੀ ਧਰਮ ਹੋਵੇ, ਕੋਈ ਵੀ ਫਿਰਕਾ ਹੋਵੇ, ਡਿਵੈਲਪਮੈਂਟ ਦੇ ਨਾਲ ਨਾਲ ਲੋਕਾਂ ਦੇ ਧਾਰਮਿਕ ਹਿੱਤਾਂ ਦਾ ਧਿਆਨ ਰੱਖਣਾ ਸੈਕੂਲਰਿਜ਼ਮ ਨੂੰ ਬੜ੍ਹਾਵਾ ਦੇਣਾ ਹੈ । ਉਹ ਕੰਮ ਵੀ ਅਸੀਂ ਨਾਲ ਦੀ ਨਾਲ ਹੀ ਕਰਦੇ ਹਾਂ । ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਗੁਰੂ ਬਾਲਮੀਕ ਜੀ ਔਰ ਗੁਰੂ ਰਵੀਦਾਸ ਜੀ ਦੀ ਚੇਅਰ ਵੀ ਇਸ ਸਰਕਾਰ ਨੇ ਹੀ ਬਣਾਉਣ ਦਾ ਫੈਸਲਾ ਕੀਤਾ ਹੈ ।

**ਸਰਦਾਰ ਗੁਰਮੇਜ ਸਿੰਘ** : ਸਪੀਕਰ ਸਾਹਿਬ, ਮੇਰਾ ਵੀ ਪੁਆਇੰਟ ਆਫ ਇਨਫਰਮੇਸ਼ਨ ਹੈ ਜੀ । ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹਵਾਂਗਾ ਕਿ ਜਿੱਥੇ ਬਾਲਮੀਕ ਜੀ ਜਾਂ ਰਵੀਦਾਸ ਜੀ ਦੀ ਚੇਅਰ ਬਣਾਉਣੀ ਹੈ ਉਥੇ ਬਾਬਾ ਜੀਵਨ ਸਿੰਘ ਜੀ ਜਿਨ੍ਹਾਂ ਨੇ ਨੌਵੇਂ ਪਾਤਸ਼ਾਹ ਦਾ ਸੀਸ ਲਿਆਂਦਾ ਸੀ ਔਰ ਗੁਰੂ ਸਾਹਿਬ ਨੇ ਉਨ੍ਹਾਂ ਨੂੰ ਕਿਹਾ ਸੀ 'ਰੰਗਰੇਟਾ ਗੁਰੂ ਕਾ ਬੇਟਾ' ਉਨ੍ਹਾਂ ਦੀ ਵੀ ਚੇਅਰ ਬਨਾਉਣੀ ਚਾਹੀਦੀ ਹੈ ।

**ਆਵਾਜ਼ਾਂ** : ਹੁਣ ਕੰਮ ਦੀ ਗੱਲ ਕੀਤੀ ਹੈ ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਜੇਕਰ ਇਹ ਡੀਮਾਂਡ ਪਹਿਲਾਂ ਰਖਦੇ ਤਾਂ ਮਨਜ਼ੂਰ ਉਹ ਵੀ ਕਰ ਦੇਣੀ ਸੀ ਪਰ ਇਨ੍ਹਾਂ ਨੂੰ ਦੇਰ ਨਾਲ ਖਿਆਲ ਆਇਆ ਹੈ । ਪਹਿਲੀ ਸਰਕਾਰ ਨੇ ਇਸ ਪਾਸੇ, ਸਪੀਕਰ ਸਾਹਿਬ, ਬਹੁਤ ਘੱਟ ਧਿਆਨ ਦਿਤਾ ਹੈ । ਪਿਛਲੇ 25 ਸਾਲਾਂ ਵਿਚ ਮੈਂ ਕਹਾਂਗਾ ਕਿ ਇਸ ਪਾਸੇ ਬਹੁਤ ਹੀ ਘੱਟ ਧਿਆਨ ਦਿਤਾ ਗਿਆ ਹੈ । ਇਸ ਲਈ ਇਸ ਸਰਕਾਰ ਨੇ ਗੁਰੂਆਂ ਦੀ ਯਾਦ ਨੂੰ ਤਾਜ਼ਾ ਕੀਤਾ ਹੈ । (ਥੰਪਿੰਗ) ਇਹ ਮੈਂ ਸਮਝਦਾ ਹਾਂ ਕਿ ਸ਼ਲਾਘਾਯੋਗ ਕਦਮ ਹੈ । ਇਸ ਦੇ ਨਾਲ ਹੀ ਮਹਾਂਵੀਰ ਨਿਰਮਾਣ ਸ਼ਤਾਬਦੀ ਵਾਸਤੇ ਵੀ ਪੰਜ ਲੱਖ ਰੁਪਿਆ ਰੱਖਿਆ ਹੈ । ਜਿਸ ਵਿਚੋਂ ਕੁਝ ਡੀਮਾਂਡ ਇਥੇ ਕੀਤਾ ਗਿਆ ਹੈ । ਅਸੀਂ ਆਹਿਸਤਾ ਆਹਿਸਤਾ ਇਹ ਪੈਸੇ ਉਨ੍ਹਾਂ ਨੂੰ ਦੇਂਦੇ ਜਾ ਰਹੇ ਹਾਂ ਤਾਕਿ ਉਨ੍ਹਾਂ ਦੀ ਯਾਦ ਸ਼ਾਨ ਨਾਲ ਮਨਾਈ ਜਾ ਸਕੇ । ਰਵੀਦਾਸ ਜੀ ਵਾਸਤੇ ਤੇ ਬਾਲਮੀਕ ਜੀ ਵਾਸਤੇ ਤਾਂ ਐਜੂਕੇਸ਼ਨ ਮਨਿਸਟਰ ਸਾਹਿਬ ਕਹਿ ਹੀ ਚੁਕੇ ਹਨ ਕਿ ਉਨ੍ਹਾਂ ਦੀਆਂ ਚੇਅਰਜ਼ ਵੀ ਬਣਾਵਾਂਗੇ । (ਵਿਘਨ)

ਸਪੀਕਰ ਸਾਹਿਬ, ਹਰੀਜਨਾਂ ਦੇ ਮੁਤੱਲਿਕ ਵੀ ਮੈਂ ਕੁਝ ਗੱਲਾਂ ਦੱਸ ਦੇਵਾਂ । ਉਨ੍ਹਾਂ ਦੇ ਬੱਚਿਆਂ ਦੀ ਪੜ੍ਹਾਈ ਵਾਸਤੇ, ਸਬ-ਇਨਸਪੈਕਟਰਾਂ ਦੀ ਟ੍ਰੇਨਿੰਗ ਵਾਸਤੇ 7.11 ਕਰੋੜ ਰੁਪਏ ਹਿੰਦੋਸਤਾਨ ਦੀ ਸਰਕਾਰ ਤੋਂ ਸਾਨੂੰ ਰੀਇੰਮਬਰਸ ਹੋ ਜਾਣੇ ਹਨ । ਪਰ ਇਹ

ਚੀਜ਼ ਆਪੋਜ਼ੀਸ਼ਨ ਵਾਲੇ ਨਹੀਂ ਸਮਝਦੇ ਕਿ ਕਿਨ੍ਹਾਂ ਮੁਖ਼ਤਲਿਫ ਸਕੀਮਾਂ ਤੋਂ ਸਾਨੂੰ ਸੈਂਟਰ ਪਾਸੋਂ ਪੈਸਾ ਮਿਲਦਾ ਹੈ । ਸੋ ਸਪੀਕਰ ਸਾਹਿਬ, ਇਨ੍ਹਾਂ ਸਕੀਮਾਂ ਦਾ ਮੈਂ ਜ਼ਿਕਰ ਕਰ ਦਿਤਾ ਹੈ । ਮੈਂ ਦੱਸਿਆ ਹੈ ਕਿ ਸਟੇਟ ਦੀ ਤਰੱਕੀ ਵਾਸਤੇ ਇਹ ਪੈਸਾ ਰੱਖਿਆ ਹੈ । ਮੈਂ ਬੇਨਤੀ ਕਰਦਾ ਹਾਂ ਕਿ ਇਹ ਗਰਾਂਟਸ ਪਾਸ ਹੋਣੀਆਂ ਚਾਹੀਦੀਆਂ ਹਨ ।

**Demand No. 1**

**Mr. Speaker** : Question is—

That a Supplementary sum not exceeding Rs. 1,18,000 be granted to the Governor to defray the charges that will come in course of payment for the year ending 31st March, 1975 in respect of State Legislature.

*The Motion was carried.*

**Demand No. 3**

**Mr. Speaker** : Question is—

That a Supplementary sum not exceeding Rs. 18,97,000 be granted to the Governor to defray the charges that will come in course of payment for the year ending 31st March, 1975 in respect of Administration of Justice.

*The Motion was carried.*

**Demand No. 7**

**Mr. Speaker** : Question is—

That a Supplementary sum not exceeding Rs. 53,08,000 be granted to the Governor to defray the charges that will come in course of payment for the year ending 31st March, 1975 in respect of Finance-Pension and other Retirement Benefits.

*The Motion was carried.*

**Demand No. 9**

**Mr. Speaker** : Question is—

That a Supplementary sum not exceeding Rs. 14,20,000 be granted to the Governor to defray the charges that will come in course of payment for the year ending 31st March, 1975 in respect of District Administration.

*The Motion was carried.*

**Demand No. 10**

**Mr. Speaker** : Question is—

That a Supplementary sum not exceeding Rs. 89,76,000 be granted to the Governor to defray the charges that will come in course of payment for the year ending 31st March, 1975 in respect of Police.

*The Motion was carried.*

**Demand No. 15**

**Mr. Speaker** : Question is—

That a Supplementary sum not exceeding Rs. 1,64,000 be granted to the Governor to defray the charges that will come in course of payment for the year ending 31st March, 1975 in respect of General Education.

*The Motion was carried.*

**Demand No. 18**

**Mr. Speaker** : Question is—

That a Supplementary sum not exceeding Rs. 2,50,00,000 be granted to the Governor to defray the charges that will come in course of payment for the year ending 31st March, 1975 in respect of Housing and Urban Development.

*The Motion was carried.*

**Demand No. 19**

**Mr. Speaker** : Question is—

That a Supplementary sum not exceeding Rs. 1,66,000 be granted to the Governor to defray the charges that will come in course of payment for the year ending 31st March, 1975 in respect of Information, Publicity and Tourism.

*The Motion was carried.*

**Demand No. 21**

**Mr. Speaker** : Question is—

That a Supplementary sum not exceeding Rs. 50,01,000 be granted to the Governor to defray the charges that will come in course of payment for the year ending 31st March, 1975 in respect of Social Security and Welfare.

*The Motion was carried.*

**Demand No. 22**

**Mr. Speaker** : Question is—

That a Supplementary sum not exceeding Rs. 1,000 be granted to the Governor to defray the charges that will come in course of payment for the year ending 31st March, 1975 in respect of Planning and Statistics.

*The Motion was carried.*

**Demand No. 24**

**Mr. Speaker** : Question is—

That a Supplementary sum not exceeding Rs. 35,43,000 be granted to the Governor to defray the charges that will come in course of payment for the year ending 31st March, 1975 in respect of Agriculture.

*The Motion was carried.*

## Demand No. 26

**Mr. Speaker** : Question is—

That a Supplementary sum not exceeding Rs. 3,87,000 be granted to the Governor to defray the charges that will come in course of payment for the year ending 31st March, 1975 in respect of Food and Nutrition.

*The Motion was carried.*

## Demand No. 32

**Mr. Speaker** : Question is—

That a Supplementary sum not exceeding Rs. 36,00,000 be granted to the Governor to defray the charges that will come in course of payment for the year ending 31st March, 1975 in respect of Industries.

*The Motion was carried.*

## Demand No. 34

**Mr. Speaker** : Question is—

That a Supplementary sum not exceeding Rs. 3,25,00,000 be granted to the Governor to defray the charges that will come in course of payment for the year ending 31st March, 1975 in respect of Roads and Bridges.

*The Motion was carried.*

## Demand No. 35

**Mr. Speaker** : Question is—

That a Supplementary sum not exceeding Rs. 2,02,43,000 be granted to the Governor to defray the charges that will come in course of payment for the year ending 31st March, 1975 in respect of Road Transport.

*The Motion was carried.*

## Demand No. 36

**Mr. Speaker** : Question is—

That a Supplementary sum not exceeding Rs. 1,64,29,000 be granted to the Governor to defray the charges that will come in course of payment for the year ending 31st March, 1975 in respect of Multipurpose River Schemes.

*The Motion was carried.*

## Demand No. 37

**Mr. Speaker** : Question is—

That a Supplementary sum not exceeding Rs. 77,000 be granted to the Governor to defray the charges that will come in course of payment for the year ending 31st March, 1975 in respect of Irrigation, Drainage and Flood Control.

*The Motion was carried.*

## Demand No. 38

**Mr. Speaker** : Question is—

That a Supplementary sum not exceeding Rs. 2,000 be granted to the Governor to defray the charges that will come in course of payment for the year ending 31st March, 1975 in respect of Buildings.

*The Motion was carried.*

## Demand No. 39

**Mr. Speaker** : Question is—

That a Supplementary sum not exceeding Rs. 2,07,22,000 be granted to the Governor to defray the charges that will come in course of payment for the year ending 31st March, 1975 in respect of Loans and Advances by the State Government.

*The Motion was carried.*

**Mr. Speaker** : The House stands adjourned till 9.00 a.m. on Wednesday, the 29th January, 1975.

12.52 p. m. | *(The Sabha then adjourned till 9-00 a.m. on Wednesday, the 29th January, 1975.)*

1457—24-6-75—286—ਪੰਜਾਬ ਸਰਕਾਰ ਪਰੈਸ, ਪਟਿਆਲਾ ।

# APPENDIX

TO

# PUNJAB VIDHAN SABHA

# DEBATES

*Dated the 28th January, 1975*

Vol. I—No. 13

## ਨਿਸ਼ਾਨ ਵਾਲੇ ਪ੍ਰਸ਼ਨ ਅਤੇ ਉੱਤਰ

### ਰਾਜ ਵਿਚ ਸੋਕੇ ਵਾਲੇ ਇਲਾਕਿਆਂ ਵਿਚ ਸਿੰਜਾਈ ਸਹੂਲਤਾਂ ਦਾ ਵਿਸਥਾਰ

*3067. ਸ਼੍ਰੀ ਸਰਦਾਰੀ ਲਾਲ ਕਪੂਰ : ਕੀ ਸਿੰਜਾਈ ਅਤੇ ਬਿਜਲੀ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਸੋਕੇ ਵਾਲੇ ਇਲਾਕਿਆਂ ਦਾ ਤਾਰੀਖਵਾਰ ਵੇਰਵਾ ਕੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਇਲਾਕਿਆਂ ਵਿਚ ਸਿੰਜਾਈ ਦੀਆਂ ਸਹੂਲਤਾਂ ਵਿਚ ਵਾਧਾ ਕਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ ?

**ਸਰਦਾਰ ਗੁਰਬਖਸ਼ ਸਿੰਘ ਸਿਬੀਆ** : (ੳ) ਤੇ (ਅ) ਜ਼ਿਲ੍ਹਾ ਰੋਪੜ, ਲੁਧਿਆਣਾ, ਗੁਰਦਾਸਪੁਰ, ਫਿਰੋਜ਼ਪੁਰ, ਬਠਿੰਡਾ, ਅੰਮ੍ਰਿਤਸਰ, ਜਲੰਧਰ ਅਤੇ ਹੁਸ਼ਿਆਰਪੁਰ ਵਿਚ ਕੋਈ ਸੋਕੇ ਵਾਲਾ ਇਲਾਕਾ ਨਹੀਂ ਹੈ ਜਿਵੇਂ ਕਿ ਇਹਨਾਂ ਜ਼ਿਲ੍ਹਿਆਂ ਦੇ ਡਿਪਟੀ ਕਮਿਸ਼ਨਰਾਂ ਨੇ ਦੱਸਿਆ ਹੈ । ਬਾਕੀ ਜ਼ਿਲ੍ਹਿਆਂ ਬਾਰੇ ਸੂਚਨਾ ਮਾਲ ਵਿਭਾਗ ਤੋਂ ਇਕੱਤਰ ਕੀਤੀ ਜਾ ਰਹੀ ਹੈ । ਸੂਚਨਾ ਪ੍ਰਾਪਤ ਹੋਣ ਤੇ ਮਾਨਯੋਗ ਮੈਂਬਰ ਨੂੰ ਸਪਲਾਈ ਕੀਤੀ ਜਾਵੇਗੀ ।

[(a) & (b) There is no drought-affected area in districts of Ropar, Ludhiana, Gurdaspur, Ferozepore, Bhatinda, Amritsar, Jullundur and Hoshiarpur as intimated by their Deputy Commissioners. The information in respect of remaining districts is being collected from the Revenue Department and will be supplied to the Hon'ble Member on its receipt.]

---

### ਸਿੰਜਾਈ ਵਿਭਾਗ ਦੇ ਸ਼੍ਰੇਣੀ IV ਦੇ ਕਰਮਚਾਰੀਆਂ ਨੂੰ ਨਿਯਤ ਤਰੀਕਾਂ ਤੇ ਮਾਹਵਾਰ ਤਨਖਾਹਾਂ ਦੀ ਅਦਾਇਗੀ

*3181. ਕਾਮਰੇਡ ਅਰਜਨ ਸਿੰਘ ਮਸਤਾਨਾ : ਕੀ ਸਿੰਜਾਈ ਅਤੇ ਬਿਜਲੀ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਿੰਜਾਈ ਵਿਭਾਗ ਦੇ ਸ਼੍ਰੇਣੀ 4 ਦੇ ਕਰਮਚਾਰੀਆਂ ਨੂੰ ਹਰੇਕ ਮਹੀਨੇ ਨਿਯਤ ਤਰੀਕਾਂ ਤੇ ਉਨ੍ਹਾਂ ਦੀਆਂ ਤਨਖਾਹਾਂ ਦਿੱਤੀਆਂ ਜਾਂਦੀਆਂ ਹਨ ; ਜੇਕਰ ਨਹੀਂ, ਤਾਂ ਇਸ ਦੇ ਕੀ ਕਾਰਣ ਹਨ ?

**ਸਰਦਾਰ ਗੁਰਬਖਸ਼ ਸਿੰਘ ਸਿਬੀਆ** : ਜੀ ਹਾਂ ।

[Yes, Sir.]

---

1457—24-6-75—286—ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।

19
50

# PUNJAB VIDHAN SABHA

## DEBATES

*29th January, 1975*

Vol. I—No. 14

## OFFICIAL REPORT




Contents

*Wednesday, the 29th January, 1975*




Punjab Vidhan Sabha Secretariat, Chandigarh.

Price : Rs.2C-CO

## PUNJAB VIDHAN SABHA

*Wednesday, the 29th January, 1975*

*The Vidhan Sabha met in the Punjab Vidhan Sabha Hall, Vidhan Bhavan, Chandigarh-160001, at 9.00 A.M. of the Clock. Mr. Speaker (Dr. Kewal Krishan) in the Chair.*

---

### POSTPONED STARRED QUESTION AND ANSWER

POSTPONED STARRED QUESTION No. 3087

(This question was not put because the hon. Member concerned was not present in the House.)

### STARRED QUESTIONS AND ANSWERS

STARRED QUESTIONS Nos. 3116 and 3117**

**Mr. Speaker** : Extension has been asked for in respect of Starred Questions Nos. 3116 and 3117.

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਇਹ ਮੇਰੇ ਸਵਾਲ ਹਨ ਅਤੇ ਇਨ੍ਹਾਂ ਦਾ ਜਵਾਬ ਕੀ ਏਸੇ ਸੈਸ਼ਨ ਦੇ ਵਿਚ ਆ ਜਾਵੇਗਾ ?

**ਸ੍ਰੀ ਸਪੀਕਰ** : ਸੀ. ਪੀ. ਐਸ. ਸਾਹਿਬ ਕਹਿੰਦੇ ਹਨ ਕਿ ਏਸੇ ਸੈਸ਼ਨ ਵਿਚ ਉੱਤਰ ਦੇ ਦੇਵਾਂਗੇ । (The C.P.S. promises to give the reply during the current Session.)

---

### ਪਿੰਡ ਟੱਗਰ ਕਲਾਂ, ਬਲਾਕ ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਉਸਾਰੀ ਅਧੀਨ ਪੁੱਲ

*3180. **ਮਾਸਟਰ ਕੁੰਦਨ ਸਿੰਘ** (ਡਾਕਟਰ ਅਮੀਰ ਸਿੰਘ ਕਲਕਟ ਵੱਲੋਂ ਪੇਸ਼ ਕੀਤਾ ਗਿਆ) ਕੀ ਸਿੰਜਾਈ ਅਤੇ ਬਿਜਲੀ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਇਸ ਸਮੇਂ ਪਿੰਡ ਟੱਗਰ ਕਲਾਂ, ਬਲਾਕ ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਕੋਈ ਪੁੱਲ ਉਸਾਰੀ ਅਧੀਨ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਹੁਣ ਤੱਕ ਉਸ ਉੱਤੇ ਉਸਾਰੀ ਦਾ ਕੰਮ ਕਿਸ ਹੱਦ ਤੱਕ ਮੁਕੰਮਲ ਹੋ ਗਿਆ ਹੈ ਅਤੇ ਬਾਕੀ ਦੇ ਕੰਮ ਨੂੰ ਕਿਸ ਸਮੇਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

---

***Note* : For Starred Questions Nos. 3116 and 3117 and replies thereto please see Punjab Vidhan Sabha Debates dated 3rd February, 1975.

**ਸਰਦਾਰ ਗੁਰਬਖਸ਼ ਸਿੰਘ ਸਿਬੀਆ** : (ੳ) ਨਹੀਂ ਜੀ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ।

[(a) No, sir.

(b) Question does not arise.]

**Mr. Speaker** : Next Starred Question No. 3145**

**ਕੁਝ ਮਾਨਯੋਗ ਮੈਂਬਰ** : ਸਬੰਧਤ ਵਜ਼ੀਰ ਨਹੀਂ ਆਏ ਜੀ।

**Mr. Speaker** : Next Starred Question No. 3170**

**ਕੁਝ ਆਵਾਜ਼ਾਂ** : ਇਹ ਸਵਾਲ ਵੀ ਉਸੇ ਵਜ਼ੀਰ ਦਾ ਹੈ ਅਤੇ ਉਹ ਹਾਲਾਂ ਤਕ ਨਹੀਂ ਆਏ।

**Mr. Speaker** : I am sorry to observe that the Food and Supplies Minister is not present here. The hon'ble Ministers should be punctual at least for the Question Hour.

**ਕੁਝ ਮਾਨਯੋਗ ਮੈਂਬਰ** : ਤੁਸੀਂ ਇਨ੍ਹਾਂ ਨੂੰ ਕਹੋ ਕਿ ਉਹ ਵਕਤ ਸਿਰ ਆਇਆ ਕਰਨ।

**ਸ੍ਰੀ ਸਪੀਕਰ** : ਇਹ ਕੱਲ ਤੇ ਪੋਸਟਪੋਨ ਕੀਤੇ ਜਾਂਦੇ ਹਨ। (These questions are postponed till tomorrow.)

---

### ਮੁਹਾਲੀ ਵਿਖੇ ਸਵਰਾਜ ਟਰੈਕਟਰਾਂ ਦਾ ਉਤਪਾਦਨ

*3094. **ਸ੍ਰੀ ਸਰਦਾਰੀ ਲਾਲ ਕਪੂਰ** (ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ ਵਲੋਂ ਪੇਸ਼ ਕੀਤਾ ਗਿਆ) : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ —

(ੳ) ਮੁਹਾਲੀ ਵਿਖੇ ਪੰਜ ਹਜ਼ਾਰ ਸਵਰਾਜ ਟਰੈਕਟਰ ਬਣਾਉਣ ਦੇ ਕਾਰਖਾਨੇ ਦੀ ਉਸਾਰੀ ਦਾ ਕੰਮ ਕਿਸ ਤਰੀਕ ਨੂੰ ਸ਼ੁਰੂ ਕੀਤਾ ਗਿਆ ਸੀ;

(ਅ) ਉਕਤ ਭਾਗ 'ੳ' ਵਿਚ ਵਰਣਿਤ ਕਾਰਖਾਨੇ ਨੇ ਕਿਸ ਤਰੀਕ ਤੋਂ ਉਤਪਾਦਨ ਸ਼ੁਰੂ ਕੀਤਾ;

(ੲ) ਪੰਜ ਹਜ਼ਾਰ ਸਵਰਾਜ ਟਰੈਕਟਰ ਮੁਕੰਮਲ ਕਰਨ ਦਾ ਟੀਚਾ ਕਿਸ ਤਰੀਕ ਨੂੰ ਪ੍ਰਾਪਤ ਕੀਤਾ ਗਿਆ;

(ਸ) ਕੀ ਉਪਰੋਕਤ ਕਾਰਖਾਨੇ ਵਿਚ ਪੰਜ ਹਜ਼ਾਰ ਦੇ ਟੀਚੇ ਤੋਂ ਵਧ ਵੀ ਟਰੈਕਟਰ ਬਣਾਏ ਜਾਂਦੇ ਹਨ, ਜੇਕਰ ਨਹੀਂ ਤਾਂ ਇਸ ਦੇ ਕਾਰਨ ?

---

**For Starred Questions No. 3145 and 3170 and replies thereto, please see Punjab Vidhan Sabha Debates dated 30th January, 1975.

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** (ਮੁੱਖ ਸੰਸਦੀ ਸਕੱਤਰ) : (ੳ) ਮਾਰਚ, 1972.

(ਅ) ਇਸ ਕਾਰਖਾਨੇ-ਨੇ ਪਹਿਲਾ ਟਰਾਇਲ ਟਰੈੱਕਟਰ 14 ਨਵੰਬਰ, 1973 ਨੂੰ ਬਣਾਇਆ ਸੀ। ਨਵੰਬਰ ਅਤੇ ਦਸੰਬਰ, 1973 ਵਿਚ 10 ਟਰਾਇਲ ਟਰੈੱਕਟਰ ਐਕਸਟੈਨਸਿਵ ਟੈੱਸਟਿੰਗ ਅਤੇ ਵਿਖਾਵੇ ਲਈ ਬਣਾਏ ਗਏ ਸਨ।

(ੲ) ਰੇਟਿਡ ਕਪੈਸਟੀ ਤਕ ਅਜੇ ਨਹੀਂ ਪੁਜਿਆ ਗਿਆ।

(ਸ) ਪਹਿਲੇ ਫ਼ੇਜ਼ ਵਿਚ ਪਲਾਂਟ ਦੀ ਸਮਰੱਥਾ ਕੇਵਲ 5,000 ਟਰੈੱਕਟਰ ਪ੍ਰਤੀ ਸਾਲ ਨਿਰਧਾਰਤ ਕੀਤੀ ਗਈ ਹੈ। ਫ਼ੈਕਟਰੀ ਨੇ ਅਜੇ ਰੇਟਿਡ ਕਪੈਸਟੀ ਤੇ ਪੁਜਣਾ ਹੈ।

[(a) March, 1972.

(b) First trial tractor rolled out of P.T.L. on 14-11-73. During November and December, 1973, 10 trial tractors were produced for extensive testing and demonstration.

(c) The rated capacity has not yet been reached.

(d) In the first phase the plant has been laid for a rated capacity of 5,000 tractors per year only. The factory has yet to reach its rated capacity.]

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮੈਂ ਚੀਫ਼ ਪਾਰਲੀਮੈਂਟਰੀ ਸੈਕਟਰੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਪੰਜਾਬ ਵਿਚ ਟਰੈੱਕਟਰਾਂ ਦੀ ਇਤਨੀ ਲੋੜ ਹੈ ਉਹ ਪੂਰੇ ਕਿਉਂ ਨਹੀਂ ਬਣਾਏ ਜਾਂਦੇ ਫ਼ੇਰ, ਇਸ ਦਾ ਰੇਟ ਵੀ ਤਿੰਨ ਗੁਣਾ ਚਲਾ ਗਿਆ ਹੈ, ਇਸ ਦਾ ਕਾਰਨ ਕੀ ਹੈ ? 26 ਦਸੰਬਰ, 1974 ਤਕ ਇਨ੍ਹਾਂ ਨੇ 5 ਹਜ਼ਾਰ ਟਰੈੱਕਟਰ ਦੇਣੇ ਸੀ, ਇਹ ਕੋਟਾ ਹੁਣ ਤਕ ਪੂਰਾ ਕਿਉਂ ਨਹੀਂ ਹੋਇਆ ?

**ਮੁੱਖ ਸੰਸਦੀ ਸਕੱਤਰ** : ਟਰੈੱਕਟਰ ਬਣਾਉਣ ਦਾ ਕਾਰਖਾਨਾ 1971 ਦੇ ਵਿਚ ਚਾਲੂ ਕੀਤਾ ਗਿਆ ਸੀ। ਇਹ ਕਾਰਖਾਨਾ 3.70 ਕਰੋੜ ਰੁਪਏ ਦੀ ਲਾਗਤ ਨਾਲ ਲਾਇਆ ਗਿਆ ਸੀ ਜੇ ਇਹ ਪੂਰੀ ਤਰ੍ਹਾਂ ਚਲਦਾ ਰਹਿੰਦਾ ਤਾਂ ਪੰਜਾਬ ਨੇ 5 ਹਜ਼ਾਰ ਟਰੈੱਕਟਰ 26 ਦਸੰਬਰ, 1974 ਤੱਕ ਦੇਣੇ ਸੀ ਪਰ ਬਿਜਲੀ ਦੀ ਕਮੀ ਕਾਰਨ, ਮੈਟੀਰੀਅਲ ਦੀ ਮਹਿੰਗਾਈ ਅਤੇ ਮੈਟੀਰੀਅਲ ਦੇ ਨਾ ਮਿਲਣ ਕਰਕੇ ਜਿਤਨੀ ਪ੍ਰੋਡਕਸ਼ਨ ਹੋਣੀ ਚਾਹੀਦੀ ਸੀ, ਨਹੀਂ ਹੋ ਰਹੀ।

**ਸਰਦਾਰ ਬੇਅੰਤ ਸਿੰਘ** : ਕੀ ਇਹ ਦਰੁੱਸਤ ਹੈ ਕਿ ਇਹ ਟਰੈੱਕਟਰ ਜ਼ਿਮੀਦਾਰਾਂ ਦੇ ਵਿਚ ਪਾਪੂਲਰ ਨਹੀਂ ਹੋਏ, ਇਸ ਲਈ ਪ੍ਰੋਡਕਸ਼ਨ ਘੱਟ ਹੈ ਕਿਉਂਕਿ ਇਹ ਵਿਕਦੇ ਹੀ ਨਹੀਂ ?

**ਮੁੱਖ ਸੰਸਦੀ ਸਕੱਤਰ** : ਉਨ੍ਹਾਂ ਦਾ ਇਹ ਖ਼ਿਆਲ ਗਲਤ ਹੈ। ਟਰੈੱਕਟਰਜ਼ ਤਾਂ ਹਾਟ ਕੇਕ ਦੀ ਤਰ੍ਹਾਂ ਵਿੱਕ ਰਹੇ ਹਨ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਚੀਫ਼ ਪਾਰਲੀਮੈਂਟਰੀ ਸੈਕਟਰੀ ਨੇ ਕਿਹਾ ਹੈ ਕਿ ਟਰੈੱਕਟਰਜ਼ ਹਾਟ ਕੇਕ ਦੀ ਤਰ੍ਹਾਂ ਵਿੱਕ ਰਹੇ ਹਨ, ਕੀ ਉਹ ਇਹ ਦੱਸਣ ਦੀ ਕਿਰਪਾ ਕਰਨਗੇ ਕਿ ਹੁਣ ਤੱਕ ਕਿਤਨੇ ਟਰੈੱਕਟਰਜ਼ ਤਿਆਰ ਹੋਏ ਅਤੇ ਕਿਤਨੇ ਵਿੱਕੇ ?

ਮੁੱਖ ਸੰਸਦੀ ਸਕੱਤਰ : ਹੁਣ ਤੱਕ 400 ਟਰੈਕਟਰਜ਼ ਤਿਆਰ ਹੋਏ ਸੀ ਅਤੇ 400 ਹੀ ਵਿੱਕ ਚੁਕੇ ਹਨ।

**Acharya Prithvi Singh Azad** : Very good.

---

**ਤਲਵਾੜਾ ਵਿਖੇ ਸਥਾਈ ਥਾਣਾ ਸਥਾਪਤ ਕਰਨਾ**

*3178. **ਮਾਸਟਰ ਚੰਦਨ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਤਲਵਾੜਾ ਵਿਖੇ ਇਕ ਸਥਾਈ ਥਾਣਾ ਸਥਾਪਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ? ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਿੰਨੇ ਸਮੇਂ ਤਕ ਸਥਾਪਤ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** (ਮੁੱਖ ਸਸਦੀ ਸਕੱਤਰ): ਹਾਂ ਜੀ, ਤਜਵੀਜ਼ ਵਿਚਾਰ ਅਧੀਨ ਹੈ। ਇਸ ਬਾਰੇ ਅੰਤਮ ਫ਼ੈਸਲਾ ਛੇਤੀ ਹੀ ਕਰ ਦਿੱਤਾ ਜਾਵੇਗਾ।

**ਡਾਕਟਰ ਅਮੀਰ ਸਿੰਘ ਕਲਕਟ** : ਕੀ ਸਥਾਈ ਥਾਣਾ ਬਣਾਉਣ ਦਾ ਕੇਸ ਅਜੇ ਰੈਡਟੇਪਿਜ਼ਮ ਦੇ ਵਿਚ ਹੀ ਹੈ ? ਇਹ ਕੀ ਕਾਰਨ ਹੈ, ਹੁਣ ਤੱਕ ਨਹੀਂ ਬਣਾਇਆ ਗਿਆ ? ਜਦੋਂ ਫ਼ੈਸਲਾ ਹੋ ਗਿਆ ਸੀ ਤਾਂ ਫ਼ਟਾਫ਼ਟ ਕਿਉਂ ਨਹੀਂ ਕੀਤਾ ਜਾਂਦਾ ?

**ਮੁੱਖ ਸੰਸਦੀ ਸਕੱਤਰ** : ਉਥੇ ਆਲਰੇਡੀ ਪੁਲਿਸ ਚੌਕੀ ਹੈ ਜਿਸ ਵਿਚ ਇਕ ਏ. ਐਸ. ਆਈ. ਅਤੇ 42 ਹਵਾਲਦਾਰ ਹਨ। ਹੁਣ ਉਨ੍ਹਾਂ ਦੀ ਇਕ ਰਿਕੁਮੈਂਡੇਸ਼ਨ ਆਈ ਹੈ ਕਿ ਥਾਣਾ ਬਣਾ ਦਿੱਤਾ ਜਾਵੇ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਕੀ ਬਣਿਆ ਹੈ ?

**ਸ੍ਰੀ ਸਪੀਕਰ** : ਮਾਸਟਰ ਚੰਦ ਸਿੰਘ ਜੀ, ਤੁਸੀਂ ਲੇਟ ਆਏ ਹੋ। ਇਸ ਲਈ ਤੁਹਾਡਾ ਸਵਾਲ ਕੱਲ ਤੇ ਪੋਸਟਪੋਨ ਕੀਤਾ ਜਾਂਦਾ ਹੈ। (Master Chand Singh Ji, you are late. Your question is postponed till tomorrow.)

**ਸਰਦਾਰ ਬੇਅੰਤ ਸਿੰਘ** : ਕੀ ਕਾਰਨ ਹੈ ਕਿ ਇਹ ਸਰਕਾਰ ਹਾਲਾਤ ਦੇ ਮੁਤਾਬਿਕ ਕੋਈ ਕੰਮ ਛੇਤੀ ਨਹੀਂ ਕਰਦੀ। ਕੀ ਉਹ ਦੱਸਣਗੇ ਕਿ ਜਿਤਨੀਆਂ ਵੀ ਚੌਕੀਆਂ ਹਨ, ਜੇ ਉਨ੍ਹਾਂ ਨੂੰ ਫ਼ੁਲ ਫ਼ਲੈੱਜਡ ਥਾਣਾ ਬਣਾ ਦਿੱਤਾ ਜਾਵੇ ਤਾਂ ਇਸ ਦੇ ਵਿਚ ਕੀ ਹਰਜ਼ ਹੈ ?

**ਮੁੱਖ ਸੰਸਦੀ ਸਕੱਤਰ** : ਤਜਵੀਜ਼ ਤਾਂ ਉਨ੍ਹਾਂ ਦੀ ਚੰਗੀ ਹੈ; ਗੌਰ ਕੀਤਾ ਜਾ ਸਕਦਾ ਹੈ।

**ਸਰਦਾਰ ਬਸੰਤ ਸਿੰਘ ਖਾਲਸਾ** : ਸਪੀਕਰ ਸਾਹਿਬ, ਇਕ ਥਾਣਾ ਦਾਖਾ ਮਾਡਲ ਥਾਣਾ ਬਣਾਇਆ ਗਿਆ ਸੀ। ਕੀ ਉਹ ਤਜਵੀਜ਼ ਅੱਛੀ ਨਹੀਂ ਸੀ ? ਉਹ ਆਰਡਨਰੀ ਥਾਣਾ ਰਹਿ ਗਿਆ ਹੈ।

**ਮੁੱਖ ਸੰਸਦੀ ਸਕੱਤਰ** : ਥਾਣਾ ਦਾਖਾ ਨੂੰ ਮਾਡਲ ਥਾਣਾ ਬਣਾਇਆ ਗਿਆ ਸੀ ਜਦੋਂ ਕਿ ਚੀਫ਼ ਮਨਿਸਟਰ ਸਰਦਾਰ ਗੁਰਨਾਮ ਸਿੰਘ ਸਨ। ਇਹ ਆਪ ਉਸ ਵੇਲੇ ਦੇ ਚੀਫ਼ ਮਨਿਸਟਰ ਨਾਲ ਨਹੀਂ ਰਹੇ ਇਸ ਲਈ ਉਹ ਥਾਣਾ ਵੀ ਆਰਡਨਰੀ ਹੀ ਹੋਣਾ ਸੀ। (ਹਾਸਾ)

## ਹਰੀਜ਼ਨਾਂ ਲਈ ਵਧੇਰੇ ਰਾਖਵੀਆਂ ਸੀਟਾਂ ਸਬੰਧੀ ਸਰਕਾਰ ਦਆਰਾ ਜਾਰੀ ਕੀਤੀਆਂ ਗਈਆਂ ਹਦਾਇਤਾਂ

*3216. **ਡਾਕਟਰ ਬਲਦੇਵ ਪ੍ਰਕਾਸ਼ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਨੇ ਰਾਜ ਵਿਚ ਵਿਭਾਗਾਂ ਦੇ ਮੁਖੀਆਂ ਨੂੰ ਹਰੀਜਨਾਂ ਲਈ ਰਾਖਵੀਆਂ ਸੀਟਾਂ 20% ਤੋਂ 25 % ਤਕ ਵਧਾਏ ਜਾਣ ਸਬੰਧੀ ਕੋਈ ਹਦਾਇਤਾਂ ਜਾਰੀ ਕੀਤੀਆਂ ਹਨ ;

(ਅ) ਕੀ ਹੁਣ ਭਰਤੀ ਵਧਾਏ ਰਾਖਵੇਂ ਕੋਟੇ ਅਨੁਸਾਰ ਕੀਤੀ ਜਾ ਰਹੀ ਹੈ ?

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** (ਮੁਖ ਸੰਸਦੀ ਸਕੱਤਰ) : (ੳ) ਜੀ ਹਾਂ ।

(ਅ) ਜੀ ਹਾਂ ।

[(a) Yes, please.

(b) Yes please.]

**ਡਾਕਟਰ ਬਲਦੇਵ ਪ੍ਰਕਾਸ਼ :** ਕੀ ਚੀਫ਼ ਪਾਰਲੀਮੈਂਟਰੀ ਸੈਕਟਰੀ ਜੀ ਹਰੀਜਨਾਂ ਦੇ ਰਿਜ਼ਰਵੇਸ਼ਨ ਨੂੰ ਵਕਤ ਵਕਤ ਤੇ ਆਬਾਦੀ ਦੀ ਪਰਸੈਂਟੇਜ ਦੇ ਆਧਾਰ ਤੇ ਐਡਜਸਟ ਕਰਦੇ ਰਹੇ ਹਨ ?

**ਮੁੱਖ ਸੰਸਦੀ ਸਕੱਤਰ :** 6 ਮਾਰਚ, 1974 ਨੂੰ ਕੈਬਨਿਟ ਨੇ ਫ਼ੈਸਲਾ ਕੀਤਾ ਜਦੋਂ ਕਿ ਉਨ੍ਹਾਂ ਨੂੰ ਇਹ ਪਤਾ ਲਗਾ ਕਿ ਆਬਾਦੀ ਵੱਧ ਗਈ ਹੈ ਅਤੇ ਇਹ ਰਿਜ਼ਰਵੇਸ਼ਨ 20 ਪ੍ਰਤੀਸ਼ਤ ਤੋਂ 25 ਪ੍ਰਤੀਸ਼ਤ ਕਰ ਦਿੱਤੀ । ਅਸੀਂ ਆਬਾਦੀ ਦੇ ਲਿਹਾਜ਼ ਨਾਲ ਰਿਜ਼ਰਵੇਸ਼ਨ ਵਧਾਉਂਦੇ ਹਾਂ ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ :** ਕੀ ਚੀਫ਼ ਪਾਰਲੀਮੈਂਟਰੀ ਸੈਕਟਰੀ ਸਾਹਿਬ ਦਸਣਗੇ ਕਿ ਜਦੋਂ ਤੋਂ ਇਹ ਨੋਟੀਫ਼ਿਕੇਸ਼ਨ ਜਾਰੀ ਹੋਈ ਹੈ, ਕਲਾਸ ਵਨ, ਕਲਾਸ ਟ ਅਤੇ ਕਲਾਸ ਥਰੀ ਵਿਚ ਕੋਈ ਵੀ ਪ੍ਰੋਮੋਸ਼ਨ ਇਸ ਨੋਟੀਫ਼ਿਕੇਸ਼ਨ ਦੇ ਮੁਤਾਬਕ ਹੋਈ ਹੈ ?

**ਮੁੱਖ ਸੰਸਦੀ ਸਕੱਤਰ :** ਸਪੀਕਰ ਸਾਹਿਬ, ਇਸ ਰਿਜ਼ਰਵੇਸ਼ਨ ਦਾ ਫ਼ੈਸਲਾ ਕੈਬਨਿਟ ਨੇ 6 ਮਾਰਚ, 1974 ਨੂੰ ਕੀਤਾ ਸੀ ਅਤੇ ਨੋਟੀਫ਼ਿਕੇਸ਼ਨ 6 ਜੂਨ, 1974 ਨੂੰ ਇਸ਼ੂ ਹੋਈ ਸੀ ਪਰ ਇਹ ਫ਼ੈਸਲਾ 6 ਮਾਰਚ, 1974 ਤੋਂ ਹੀ ਪੂਰੀ ਤਰ੍ਹਾਂ ਲਾਗੂ ਕੀਤਾ ਗਿਆ ਹੈ ।

**Acharya Prithvi Singh Azad** : Has any promotion been made according to this notification. ?

**Chief Parliamentary Secretary** : Yes, all the due promotions have been made according to this notification.

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ :** ਸਪੀਕਰ ਸਾਹਿਬ, ਮੈਂ ਚੀਫ਼ ਪਾਰਲੀਮੈਂਟਰੀ ਸੈਕਟਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਨਵੀਆਂ ਅਪੁਆਇੰਟਮੈਂਟਸ ।ਵਚ ਤਾਂ ਇਹ ਗੱਲ ਹੋਈ ਹੈ, ਪਰ ਕੀ ਪ੍ਰੋਮੋਸ਼ਨਜ਼ ਵਿਚ ਵੀ ਰਿਜ਼ਰਵੇਸ਼ਨ ਦਿੱਤੀ ਗਈ ਹੈ । ਇਹ ਸਿੱਧੀ ਜਿਹੀ ਗੱਲ ਹੈ ਇਸਦਾ ਜਵਾਬ ਦੇ ਦੇਣ ।

**ਮੁੱਖ ਸੰਸਦੀ ਸਕੱਤਰ :** ਇਸ ਦਾ ਸਿੱਧਾ ਜਿਹਾ ਹੀ ਜਵਾਬ ਹੈ, ਸਪੀਕਰ ਸਾਹਿਬ, (ਹਾਸਾ) ਕਿ ਜਿਤਨੀਆਂ ਵੀ ਡਿਊ ਪ੍ਰੋਮੋਸ਼ਨਜ਼ ਹਨ ਉਨ੍ਹਾਂ ਵਿਚ ਰਿਜ਼ਰਵੇਸ਼ਨ ਦਿਤੀ ਗਈ ਹੈ । (ਵਿਘਨ)

**ਉਦਯੋਗਾਂ ਵਿਚ ਸਰਕਾਰ ਦੁਆਰਾ ਨਿਸਚਿਤ ਕੀਤੀ ਘੱਟ ਤੋਂ ਘੱਟ ਮਜ਼ਦੂਰੀ ਨਾਲ ਜੁੜੀ ਹੋਈ ਨਿਰਭਾਹ ਖ਼ਰਚ ਸੂਚੀ**

*2993. **ਕਾਮਰੇਡ ਸੱਤਪਾਲ ਡਾਂਗ**
**ਕਾਮਰੇਡ ਦਾਨਾ ਰਾਮ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਰਾਜ ਵਿਚ ਉਨ੍ਹਾਂ ਉਦਯੋਗਾਂ ਦਾ ਵੇਰਵਾ ਕੀ ਹੈ ਜਿਨ੍ਹਾਂ ਵਿਚ ਸਰਕਾਰ ਦੁਆਰਾ ਘੱਟੋ ਘੱਟ ਮਜ਼ਦੂਰੀ ਐਕਟ, 1948 ਅਧੀਨ ਨਿਸ਼ਚਿਤ ਕੀਤੀ ਘੱਟੋ ਘੱਟ ਮਜ਼ਦੂਰੀ ਨਿਰਭਾਹ ਖ਼ਰਚ ਸੂਚੀ ਨਾਲ ਜੁੜੀ ਹੋਈ ਹੈ ਅਤੇ ਹਰ ਇਕ ਕੇਸ ਵਿਚ ਦਰ ਦਰਸਾਉਂਦੀ ਇਕ ਬਿਆਨ ਸਦਨ ਦੀ ਮੇਜ਼ ਤੇ ਰਖਿਆ ਜਾਵੇ ;

(ਅ) ਕੀ ਸਰਕਾਰ ਉਕਤ ਦਰਾਂ ਵਿਚ ਕੋਈ ਉਪਰ ਵਲ ਸੋਧ ਕਰਨ ਦਾ ਵਿਚਾਰ ਰਖਦੀ ਹੈ;

(ੲ) ਉਨ੍ਹਾਂ ਉਦਯੋਗਾਂ ਦਾ ਵੇਰਵਾ ਕੀ ਹੈ ਜਿਨ੍ਹਾਂ ਦੇ ਸਬੰਧ ਵਿਚ ਅਜਿਹੀ ਤਜਵੀਜ਼ ਅਜੇ ਤੱਕ ਅਧਿਸੂਚਿਤ ਨਹੀਂ ਕੀਤੀ ਗਈ ਅਤੇ ਉਸ ਦੇ ਕੀ ਕਾਰਨ ਹਨ ?

(ਵਿੱਤ ਮੰਤਰੀ ਨੇ ਜਵਾਬ ਅੰਗਰੇਜ਼ੀ ਵਿਚ ਪੜ੍ਹਨਾ ਸ਼ੁਰੂ ਕੀਤਾ।)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਸਾਡੇ ਮੈਂਬਰਾਂ ਨੂੰ ਅੰਗਰੇਜ਼ੀ ਦੀ ਸਮਝ ਨਹੀਂ ਆਉਂਦੀ ਇਹ ਪੰਜਾਬੀ ਵਿਚ ਜਵਾਬ ਦੇਣ।

**ਸ੍ਰੀ ਸਪੀਕਰ** : ਡਾਂਗ ਸਾਹਿਬ ਦਾ ਇਹ ਸਵਾਲ ਹੀ ਅੰਗਰੇਜ਼ੀ ਵਿਚ ਸੀ। ਇਸ ਲਈ, ਇਸ ਦਾ ਜਵਾਬ ਵੀ ਅੰਗਰੇਜ਼ੀ ਵਿਚ ਹੀ ਦਿੱਤਾ ਜਾ ਰਿਹਾ ਹੈ। (This question by Mr. Dang was in English. Therefore, its reply is being given in English.)

**ਵਿੱਤ ਮੰਤਰੀ** : ਸਪੀਕਰ ਸਾਹਿਬ, ਮੈਂ ਇਹ ਜਵਾਬ ਪੰਜਾਬੀ ਵਿਚ ਵੀ ਪੜ੍ਹ ਦਿੰਦਾ ਹਾਂ।

**ਸ੍ਰੀ ਹੰਸ ਰਾਜ ਸ਼ਰਮਾ** : (ੳ) ਉਨ੍ਹਾਂ ਉਦਯੋਗਾਂ ਦਾ ਵੇਰਵਾ ਜਿਨ੍ਹਾਂ ਵਿਚ ਸਰਕਾਰ ਦੁਆਰਾ ਘੱਟੋ ਘੱਟ ਮਜ਼ਦੂਰੀ ਦੀਆਂ ਦਰਾਂ ਬੰਨ੍ਹੀਆਂ ਗਈਆਂ ਹਨ ਤੇ ਇਹ ਦਰਾਂ ਨਿਰਭਾਹ ਖਰਚ ਸੂਚੀ ਦੇ ਅੰਕਾਂ ਨਾਲ ਜੋੜੀਆਂ ਗਈਆਂ ਹਨ ਦਾ ਵੇਰਵਾ ਸਦਨ ਦੀ ਮੇਜ਼ ਤੇ ਰਖਿਆ ਜਾਂਦਾ ਹੈ (ਅਨੁਲੱਗ 'ਏ') ਹਰ ਇਕ ਕੇਸ ਵਿਚ ਨਿਰਭਾਹ ਖਰਚ ਅੰਕਾਂ ਨਾਲ ਜੋੜਨ ਦੀ ਦਰ ਵੀ ਦਿੱਤੀ ਗਈ ਹੈ ;

(ਅ) ਹਾਂ ਜੀ।

(ੲ) ਇਨ੍ਹਾਂ ਉਦਯੋਗਾਂ ਦਾ ਵਿਸਥਾਰ ਅਤੇ ਕਾਰਨ ਨਾਲ ਨੱਥੀ ਸੂਚੀ (ਅਨੁਲਗ 'ਬੀ') ਵਿਚ ਦਿੱਤੇ ਗਏ ਹਨ। ਮੁੱਢਲੀ ਅਧਿਸੂਚਨਾ ਇਨ੍ਹਾਂ ਕੇਸਾਂ ਵਿਚ ਛੇਤੀ ਹੀ ਜਾਰੀ ਕਰ ਦਿੱਤੀ ਜਾਵੇਗੀ।

[(a) The list of employments in which minimum wages have been fixed and these have been linked with the cost of living index, alongwith the rate of linkage in each case is placed on the Table of the House (Annexure 'A').

(b) Yes Sir.

(c) The details of such Industries, alongwith reasons, are given in the attached statement (Annexure 'B'). Preliminary notifications in such cases will be issued shortly.]

ANNEXURE 'A'

LIST OF EMPLOYMENTS

| | Present rate of linkage per point |
|---|---|
| 1. Employment in Shops and Commercial Establishments—Furniture Dealers or Manufacturing | 50 paise per point |
| 2. Employment in Shops and Commercial Establishments (1) General Merchants and (2) Cloth Merchants | -do- |
| 3. Employment in Foundries with or without attached machine shops | -do- |
| 4. Employment in Shops and Commercial Establishments. Grocers, Karyana Merchants and Grain Dealers | -do- |
| 5. Employment in Shops or Commercial Establishments. Commission Agents/Bankers | -do- |
| 6. Employment in Rubber Industry | -do- |
| 7. Employment in Cinema Industry | -do- |
| 8. Employment in Oil Mills | -do- |
| 9. Employment in Shops and Commercial Establishments, hotels restaurants, tea stalls and halwais | -do- |
| 10. Employment in electroplating by using salts of Chromium, Nickle or any other compound and the connected buffiing and polishing industry. | -do- |
| 11. Employment in rice mills, flour mills and dal mills | -do- |
| 12. Employment in Saw Mills and Timber Trade | -do- |
| 13. Employment in (i) Non-Ferrous Metal Rolling and Re-Rolling Industries (ii) Brass, Copper and Aluminium Utensils making Industry | -do- |
| 14. Employment in Cotton Ginning and Pressing Factories | -do- |
| 15. Employment in Private Presses | -do- |
| 16. Employment in the Operation of Tube-wells | -do- |
| 17. Employment in Public Motor Transport Industry | -do- |
| 18. Employment in Agricultural Implements—Machine Tools and General Engineering including Cycles and Electric Goods Industry | -do- |
| 19. Employment in Scientific Industry | -do- |
| 20. Employment in Tannery and Leather Manufactories | -do- |
| 21. Employment in Ayurvedic and Unani Pharmacies | -do- |
| 22. Employment in Textile Industries | -do- |
| 23. Employment in Ferrous Metal Rolling and Re-rolling Industry | -do- |
| 24. Employment in Chemicals and Distilling Industry | -do- |
| 25. Employment in Sports Goods Industry (out of leather Hockey and Cricket and Volley Ball Goods) | -do- |

| | | Present rate of linkage per point |
|---|---|---|
| 26. | Employment in Brick -kiln Industry | 50 paise per point |
| 27. | Employment on the Construcion or Maintenance of road or building operation | 2.5 paise per point for daily wages |
| 28. | Employment in Stone Breaking or Stone Crushing | -do- |
| 29. | Employment in P.W.D. (Public Health) | -do- |
| 30. | Employment in P.W.D. (Irrigation Branch) | -do- |

ANNEXURE 'B'

**The details of Employments in respect of which proposals for an upward revision in the cost of living index have not yet been notified with reasons.**

| Sr. No. | Name of Employment | Reasons |
|---|---|---|
| 1. | Employment in Shawl Weaving on (i) Handlooms Establishments and (ii) Powerlooms Establishments | Draft of Preliminary notification sent to Legal Remembrancer on 22nd Januuary, 1975 for vetting. |
| 2. | Employment in Sports Goods Industry | Draft of Preliminary notification is being sent to Legal Remembrancer for vetting. |
| 3. | Employment in the Operation of Tube-wells | The case is under process and Preliminary draft notification will be sent to Legal Remembrancer for vetting shortly. |
| 4. | Employment in Agriculture | Ditto |
| 5. | Employment under any Local Authority | The pay scales in most of the cases in this Employment are same which are being paid to Government employees of the same categories. Information is being collected from the Local Government Department in respect of employees of small Municipal Committees who may be getting less than the minimum wages fixed in other Employments. This number is likely to be verv small and as soon as this informat is collected, the State Government will consider the question of revision of their wages. |

**ਕਾਮਰੇਡ ਦਾਨਾ ਰਾਮ** : ਇਹ ਫੈਸਲ ਕਦੋਂ ਤਕ ਹੋ ਜਾਵੇਗਾ ?

**ਵਿੱਤ ਮੰਤਰੀ** : ਸਾਨੂੰ ਇਸ ਵਾਸਤੇ ਨੋਟਿਸ ਦੇਣਾ ਪੈਂਦਾ ਹੈ, ਆਬਜੈਕਸ਼ਨ ਕਾਲ ਫ਼ਾਰ ਕਰਨੇ ਹੁੰਦੇ ਹਨ ਉਸ ਤੋਂ ਬਾਅਦ ਹੀ ਫ਼ੈਸਲਾ ਹੋਵੇਗਾ ।

**ਇਕ ਲੇਬਰ–ਕਮ ਕੰਸੀਲੀਏਸ਼ਨ ਅਫ਼ਸਰ ਵਿਰੁੱਧ ਮੈਂਜਰਨਾਮਾ**

*2994. **ਕਾਮਰੇਡ ਸੱਤ ਪਾਲ ਡਾਂਗ** } ਕੀ ਵਿੱਤ ਮੰਤਰੀ ਕਿਰਪਾ ਕਰਕੇ ਦਸਣਗੇ ਕਿ—
**ਕਾਮਰੇਡ ਦਾਨਾ ਰਾਮ** }

(ੳ) ਕੀ ਸਕੱਤਰ, ਪੰਜਾਬ ਸਰਕਾਰ, ਕਿਰਤ ਵਿਭਾਗ ਨੂੰ ਟਰੇਡ ਯੂਨੀਅਨ ਕਾਂਗਰਸ, ਚੌਕ ਢੋਲੇਵਾਲ, ਲੁਧਿਆਣਾ ਵਲੋਂ ਇਕ ਲੇਬਰ–ਕਮ–ਕੰਸੀਲੀਏਸ਼ਨ ਅਫ਼ਸਰ ਵਿਰੁਧ ਭਰਿੱਸ਼ਟਾਚਾਰ ਕਾਨੂੰਨੀ ਵਿਰੋਧ ਆਦਿ ਦੇ ਕੁਝ ਬਹੁਤ ਗੰਭੀਰ ਦੋਸ਼ਾਂ ਦੀ ਜਾਂਚ ਪੜਤਾਲ ਕਰਾਉਣ ਦੀ ਮੰਗ ਕਰਨ ਸਬੰਧੀ ਇਕ ਮੈਂਜਰਨਾਮਾ ਮਿਤੀ 17 ਅਕਤਬਰ, 1974 ਮਿਲਿਆ; ਜੇਕਰ ਅਜਿਹਾ ਹੋਵੇ, ਤਾਂ ਉਸ ਦੀ ਇਕ ਨਕਲ ਸਦਨ ਦੀ ਮੇਜ਼ ਤੇ ਰਖੀ ਜਾਵੇ ;

(ਅ) ਕੀ ਇਹ ਠੀਕ ਹੈ ਕਿ ਉਕਤ ਦੋਸ਼ਾਂ ਵਿਚੋਂ ਕੁੱਝ ਦੋਸ਼ਾਂ ਦੀ ਦਸਤਾਵੇਜ਼ੀ ਗਵਾਹੀ ਦੁਆਰਾ ਹਮਾਇਤ ਕੀਤੀ ਗਈ ਸੀ;

(ੲ) ਸਰਕਾਰ ਦੁਆਰਾ ਇਸ ਸਬੰਧ ਵਿਚ ਕੀ ਕਾਰਵਾਈ ਕੀਤੀ ਗਈ ਅਤੇ ਉਸ ਦੇ ਸਿਟੇ ਕੀ ਨਿਕਲੇ ?

**ਸ੍ਰੀ ਹੰਸ ਰਾਜ ਸ਼ਰਮਾ** : (ੳ) ਜੀ ਹਾਂ। ਇਸ ਸਟੇਜ ਤੇ ਸ਼ਿਕਾਇਤ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖਣਾ ਜਨ–ਹਿਤ ਵਿੱਚ ਨਹੀਂ ਹੋਵੇਗਾ।

(ਅ) ਸ਼ਿਕਾਇਤ ਨਾਲ ਇਕ ਦਸਤਾਵੇਜ਼ ਦੀ ਫ਼ੋਟੋਸਟੈਟ ਕਾਪੀ ਵੀ ਵਸੂਲ ਹੋਈ ਸੀ ਜੋ ਕਿ ਪੂਰੀ ਤਰ੍ਹਾਂ ਪੜ੍ਹੀ ਨਹੀਂ ਜਾਂਦੀ।

(ੲ) ਮਾਮਲੇ ਦੀ ਪੜਤਾਲ ਕੀਤੀ ਜਾ ਰਹੀ ਹੈ।

[(a) Yes Sir. It will not be in public interest to place a copy of the complaint on the Table of the House at this stage.

(b) A partly illegible photo-stat copy of document was also received with the complaint.

(c) The matter is being inquired into.]

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਜਦੋਂ ਡਾਕੂਮੈਂਟਸ ਮਿਲ ਗਏ ਹਨ, ਕੁਰੱਪਸ਼ਨ ਦੇ ਮੁਤਲਕ , ਸਾਰੀ ਗੱਲ ਸਾਫ਼ ਹੋ ਗਈ ਹੈ ਤਾਂ ਫ਼ਿਰ ਇਸ ਗੱਲ ਨੂੰ ਕਿਉਂ ਲਮਕਾਈ ਜਾ ਰਹੇ ਹਨ, ਐਕਸ਼ਨ ਕਿਉਂ ਨਹੀਂ ਲੈਂਦੇ ?

**ਮੰਤਰੀ** : ਸਪੀਕਰ ਸਾਹਿਬ, ਇਹ ਇਕ ਲੰਬਾ ਪ੍ਰੋਸੀਜਰ ਪੂਰਾ ਕਰਨਾ ਪੈਂਦਾ ਹੈ ਸ਼ੋ–ਕਾਜ਼ ਨੋਟਿਸ ਦੇਣਾ ਪੈਂਦਾ ਹੈ। ਇਸ ਤੋਂ ਬਾਅਦ ਹੀ ਕੋਈ ਐਕਸ਼ਨ ਲਿਆ ਜਾ ਸਕਦਾ ਹੈ। ਅਸੀਂ ਇਸ ਮਾਮਲੇ ਵਿਚ ਕੋਈ ਨਰਮੀ ਨਹੀਂ ਵਰਤ ਰਹੇ।

**ਕਾਮਰੇਡ ਦਾਨਾ ਰਾਮ** : ਮੁਕੰਮਲ ਇਨਕੁਆਇਰੀ ਕਦੋਂ ਤੱਕ ਹੋ ਜਾਵੇਗੀ ?

**ਮੰਤਰੀ** : ਜਲਦੀ ਤੋਂ ਜਲਦੀ ਹੋ ਜਾਵੇਗੀ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਇਹ ਜਲਦੀ ਤੋਂ ਜਲਦੀ ਦਾ ਕੀ ਮਤਲਬ ਹੈ ?

**ਸ੍ਰੀ ਸਪੀਕਰ :** ਇਹ ਪਾਰਲੀਮੈਂਟਰੀ ਐਕਸਪ੍ਰੈਸ਼ਨ ਹੈ । (This is a parliamentary expression.

---

**ਛੇਹਰਟਾ ਵਿਚ ਹਸਪਤਾਲ ਬਣਾਉਣਾ**

* 3232. **ਡਾਕਟਰ ਬਲਦੇਵ ਪ੍ਰਕਾਸ਼ :** ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਇਹ ਠੀਕ ਹੈ ਕਿ 1946 ਵਿਚ ਇਕ ਸ੍ਰੀ ਸੰਤਰਾਮ ਨੇ ਮਿਉਂਸਪਲ ਕਮੇਟੀ, ਛੇਹਰਟਾ, ਜ਼ਿਲ੍ਹਾ ਅੰਮ੍ਰਿਤਸਰ ਨੂੰ ਹਸਪਤਾਲ ਬਣਾਉਣ ਲਈ ਜ਼ਮੀਨ ਦਾਨ ਕੀਤੀ ਸੀ;

(ਅ) ਕੀ ਇਸ ਬਾਰੇ ਇਹ ਸ਼ਰਤ ਸੀ ਕਿ ਜੇਕਰ ਹਸਪਤਾਲ 20 ਸਾਲਾਂ ਵਿਚ ਨਾਂ ਬਣਾਇਆ ਗਿਆ ਤਾਂ ਜ਼ਮੀਨ ਦਾਨ ਕਰਨ ਵਾਲੇ ਨੂੰ ਵਾਪਸ ਦਿੱਤੀ ਜਾਵੇਗੀ ;

(ੲ) ਕੀ ਇਹ ਵੀ ਠੀਕ ਹੈ ਕਿ 20 ਅਕਤੂਬਰ, 1973 ਨੂੰ ਪਾਸ ਕੀਤੇ ਗਏ ਕਮੇਟੀ ਦੇ ਮਤੇ ਦੇ ਬਾਵਜੂਦ ਵੀ ਹਸਪਤਾਲ ਨਹੀਂ ਬਣਾਇਆ ਗਿਆ, ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਾਰਨ ਕੀ ਹਨ ?

**ਸ੍ਰੀ ਹੰਸ ਰਾਜ ਸ਼ਰਮਾ :** (ੳ) ਹਾਂ ਜੀ ।

(ਅ) ਹਾਂ ਜੀ ।

(ੲ) ਇਹ ਠੀਕ ਹੈ ਕਿ ਹੁਣ ਤੱਕ ਹਸਪਤਾਲ ਨਹੀਂ ਬਣਾਇਆ ਗਿਆ ਹੈ ਕਿਉਂਕਿ ਸਬੰਧਤ ਜ਼ਮੀਨ ਤੇ ਮਾਲਕੀਅਤ ਹੱਕ ਅਜੇ ਨਗਰਪਾਲਕਾ, ਛੇਹਰਟਾ ਨੇ ਪ੍ਰਾਪਤ ਕਰਨੇ ਹਨ।

[(a) Yes, Sir.

(b) Yes, Sir.

(c) It is correct that the hospital has not been constructed till now as the ownership rights in the said land are yet to be acquired by the Municipal Committee, Chheharta.]

**ਡਾਕਟਰ ਬਲਦੇਵ ਪ੍ਰਕਾਸ਼ :** ਕੀ ਮੰਤਰੀ ਮਹੋਦਯ ਨੂੰ ਇਹ ਪਤਾ ਹੈ ਕਿ ਇਹ ਜ਼ਮੀਨ 1946 ਵਿਚ ਹਸਪਤਾਲ ਵਾਸਤੇ ਮਿਉਂਸਪਲ ਕਮੇਟੀ ਨੂੰ ਡੋਨੇਟ ਕੀਤੀ ਗਈ ਸੀ ਅਤੇ ਸ਼ਰਤ ਇਹ ਸੀ ਕਿ ਇਸ ਜ਼ਮੀਨ ਤੇ 20 ਸਾਲਾਂ ਦੇ ਅੰਦਰ ਅੰਦਰ ਹਸਪਤਾਲ ਬਣ ਜਾਵੇ ਨਹੀਂ ਤਾਂ ਇਹ ਜ਼ਮੀਨ ਵਾਪਸ ਓਨਰ ਕੋਲ ਚਲੀ ਜਾਵੇਗੀ। ਹੁਣ 29 ਸਾਲ ਹੋ ਗਏ ਹਨ ਪਰ ਅਜੇ ਤਕ ਮਿਉਨਸਪਲ ਕਮੇਟੀ ਇਹ ਜ਼ਮੀਨ ਇਕਵਾਇਰ ਵੀ ਨਹੀਂ ਕਰ ਸਕੀ। ਕੀ ਹੁਣ ਇਹ ਜ਼ਮੀਨ ਸ਼ਰਤ ਦੇ ਮੁਤਾਬਕ ਵਾਪਸ ਓਨਰ ਕੋਲ ਚਲੀ ਜਾਵੇਗੀ ?

**ਮੰਤਰੀ :** ਇਹ ਠੀਕ ਹੈ ਕਿ ਇਹ ਜ਼ਮੀਨ ਡੋਨੇਟ ਕੀਤੀ ਗਈ ਸੀ ਪਰ ਮਿਊਂਸਪਲ ਕਮੇਟੀ ਨੇ ਆਪਣੇ ਰੈਜ਼ੋਲਿਊਸ਼ਨ ਨੰ: 203 ਮਿਤੀ 17 ਮਾਰਚ, 1970 ਨਾਲ ਇਹ ਜ਼ਮੀਨ ਵਾਪਸ ਕਰ ਦਿੱਤੀ ਸੀ, ਪਰ ਹੁਣ ਉਸ ਨੇ ਫ਼ਿਰ ਆਫ਼ਰ ਕੀਤੀ ਹੈ। ਇਹ ਗੱਲ ਡਿਸਕੱਸ ਕੀਤੀ ਗਈ ਹੈ ਕਿ ਇਹ ਜ਼ਮੀਨ ਆਪਣੇ ਨਾਂ ਕਰਾ ਕੇ ਹਸਪਤਾਲ ਬਣਾਇਆ ਜਾਵੇ ਕਿਉਂ ਇਤਨਾ ਪੈਸਾ ਲਗਾਣਾ ਹੈ, ਇਹੀ ਰਾਏ ਲਾਅ ਡਿਪਾਰਟਮੈਂਟ ਨੇ ਵੀ ਦਿੱਤੀ ਹੈ ।

**ਸਰਦਾਰ ਬਲਵਿੰਦਰ ਸਿਘ ਭੂੰਦੜ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਇਨ੍ਹਾਂ ਦਾ ਇਕ ਵਾਇਦਾ ਯਾਦ ਕਰਵਾਉਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਝੁਨੀਰ ਬਲਾਕ ਵਿਚ ਇਕ ਪ੍ਰਾਇਮਰੀ ਹੈਲਥ ਸੈਂਟਰ ਬਣਾਉਣ ਦਾ ਵਾਇਦਾ ਕੀਤਾ ਸੀ ਪਰ ਅਜੇ ਤਕ ਉਥੇ ਇਕ ਡਿਸਪੈਂਸਰੀ ਵੀ ਨਹੀਂ ਬਣੀ, ਕੀ ਉਥੇ ਇਹ ਆਪਣਾ ਵਾਇਦਾ ਪੂਰਾ ਕਰਨਗੇ ?

**ਮੰਤਰੀ** : ਇਸ ਦੇ ਲਈ ਨੋਟਿਸ ਚਾਹੀਦਾ ਹੈ ।

---

**Mr. Speaker** : Next Starred Qustion No. 3069.**

**ਆਵਾਜ਼ਾਂ** : ਸਬੰਧਤ ਮੰਤਰੀ ਹਾਜ਼ਰ ਨਹੀਂ ਹਨ ।

**Mr. Speaker**: Next Question No.3217** also relates to the Education Minister. ਕੋਈ ਹੋਰ ਮਨਿਸਟਰ ਜਵਾਬ ਦੇ ਦੇਣ । (ਵਿਘਨ) ਕੁਲੈਕਟਿਵ ਰਿਸਪਾਂਸਿਬਿਲਟੀ ਹੈ । (Next Starred Question No. 3217 also relates to the Education Minister. Let some other Minister give the reply thereto.) (*Interruptions*) (It is their collective responsibility.)

**ਮਾਲ ਅਤੇ ਚੋਣ ਮੰਤਰੀ** : ਸਪੀਕਰ ਸਾਹਿਬ, ਇਹ ਸਵਾਲ ਤੁਸੀਂ ਪੈਂਡਿੰਗ ਰਖ ਲਓ, ਮਨਿਸਟਰ ਸਾਹਿਬ ਆਪ ਹੀ ਜਵਾਬ ਦੇਣਗੇ ।

**ਸ਼੍ਰੀ ਸਪੀਕਰ** : ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਆਪਣੇ ਮਨਿਸਟਰਜ਼ ਨੂੰ ਇੰਸਟ੍ਰਕਟ ਕਰਨ ਕਿ ਉਹ ਜਵਾਬ ਦੇਣ ਲਈ ਹਾਊਸ ਵਿਚ ਰਿਹਾ ਕਰਨ । (ਵਿਘਨ) ਇਹ ਬੜੇ ਅਫ਼ਸੋਸ ਦੀ ਗਲ ਹੈ । ਇਹ ਕੁਐਸ਼ਚਨ ਆਵਰ ਬੜਾ ਇੰਪਾਰਟੈਂਟ ਹੁੰਦਾ ਹੈ । (I would request the hon. Chief Minister to instruct his Ministers to be present in the House to give replies to the questions. (*interruption*) It is very sad. The question hour is very important.)

**ਮਾਲ ਅਤੇ ਚੋਣ ਮੰਤਰੀ** : ਸਪੀਕਰ ਸਾਹਿਬ, ਇਹ ਕੁਐਸਚਨ ਵਾਕਈ ਬੜੇ ਇੰਪਾਰਟੈਂਟ ਹਨ ਇਸ ਲਈ ਤੁਸੀਂ ਇਨ੍ਹਾਂ ਨੂੰ ਪੋਸਟਪੋਨ ਕਰ ਦਿਓ ਤਾਕਿ ਮਨਿਸਟਰ ਸਾਹਿਬ ਆਪ ਆਕੇ ਜਵਾਬ ਦੇ ਸਕਣ ।

**ਸ਼੍ਰੀ ਸਪੀਕਰ** : ਇਹ ਸਵਾਲ ਕਲ ਵਾਸਤੇ ਪੋਸਟਪੋਨ ਕੀਤੇ ਜਾਂਦੇ ਹਨ । (The questions are postponed for tomorrow.)

---

**For Starred Questions No. 3069 and 3217 and replies thereto, please see Punjab Vidhan Sabha Debates dated 30th January, 1975.

STARRED QUESTION No. 3224

**Mr. Speaker** : Extension has been asked for in respect of Starred Question No. 3224.

ਗੁਰਮੇਲ ਸਿੰਘ

ਅ:ਸ: ਪੱ: ਨੰ: 600-ਸਿ2(4)-75/
ਮਿਤੀ 28-1-75

ਪਿਆਰੇ ਸਪੀਕਰ ਸਾਹਿਬ,

ਪੰਜਾਬ ਵਿਧਾਨ ਸਭਾ ਦੇ ਸਟਾਰਡ ਸਵਾਲ ਨੰ: 3224 ਜੋ ਮਿਤੀ 29 ਜਨਵਰੀ, 1975 ਲਈ ਸਵਾਲਾਂ ਦੀ ਸੂਚੀ ਵਿਚ ਮਾਸਟਰ ਚੰਦ ਸਿੰਘ, ਐਮ. ਐਲ.ਏ., ਵਲੋਂ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ । ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦੇ ਜੁਆਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸਵਾਲ ਨੂੰ ਮਿਤੀ 8 ਫਰਵਰੀ, 1975 ਤੋਂ ਪਿੱਛੋਂ ਦੀ ਕਿਸੇ ਮਿਤੀ ਲਈ ਸਵਾਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ ।

ਆਪ ਦਾ ਹਿਤੂ,

ਸਹੀ/
(ਗੁਰਮੇਲ ਸਿੰਘ)

ਸ੍ਰੀ ਕੇਵਲ ਕ੍ਰਿਸ਼ਨ,
ਸਪੀਕਰ,
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

---

STARRED QUESTION No. 3093

**Mr. Speaker** : Extension has been asked for in respect of Starred Question No. 3093.

ਅ:ਸ: ਪੱ: ਨੰ: 27(ਵਿ:ਸ:)-ਏਸ 2(1)/75
ਰਾਜ ਮੰਤਰੀ, ਲੋਕ ਨਿਰਮਾਣ, ਪੰਜਾਬ ।
ਮਿਤੀ ਚੰਡੀਗੜ੍ਹ 27-1-75

ਜ: ਪ: ਪਾਂਡੇ ।

**ਵਿਸ਼ਾ** :—ਵਿਧਾਨ ਸਭਾ ਸਟਾਰਡ ਸਵਾਲ ਨੰ: 3093 ਵਲੋਂ ਸ੍ਰੀ ਸਰਦਾਰੀ ਲਾਲ ਕਪੂਰ, ਐਮ.ਐਲ.ਏ. ।

ਪਿਆਰੇ ਕੇਵਲ ਕ੍ਰਿਸ਼ਨ ਜੀ,

ਪੰਜਾਬ ਵਿਧਾਨ ਸਭਾ ਦਾ ਸਟਾਰਡ ਸਵਾਲ ਨੰ: 3093, ਜੋ ਮਿਤੀ 29 ਜਨਵਰੀ, 1975 ਲਈ ਸਵਾਲਾਂ ਦੀ ਸੂਚੀ ਵਿਚ ਸ੍ਰੀ ਸਰਦਾਰੀ ਲਾਲ ਕਪੂਰ, ਐਮ. ਐਲ. ਏ. ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਤੇ ਤਿਆਰ ਨਹੀਂ ਹੋ ਸਕਿਆ ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸਵਾਲ

ਨੂੰ 15 ਫਰਵਰੀ, 1975 ਤੋਂ ਪਿਛੋਂ ਦੀ ਕਿਸੇ ਮਿਤੀ ਲਈ ਸਵਾਲਾਂ ਦੀ ਸੂਚੀ ਵਿਚ ਸ਼ਾਮਿਲ ਕਰਨ ਦੀ ਕਿਰਪਾ ਕੀਤੀ ਜਾਵੇ ।

ਹਿਤੂ,

ਸਹੀ/—

(ਜ: ਪ: ਪਾਂਡੇ)

ਸ੍ਰੀ ਕੇਵਲ ਕ੍ਰਿਸ਼ਨ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

---

STARRED QUESTION No. 3214

(This question was not put because the hon. Member concerned was not present in the House.)

---

**ਰਾਜ ਵਿਚ 31-12-1974 ਨੂੰ ਦੁੱਧ ਦੇਣ ਵਾਲੇ ਪਸ਼ੂ**

*3118. ਸਰਦਾਰ ਜਸਵਿੰਦਰ ਸਿੰਘ ਬਰਾੜ,
ਸਰਦਾਰ ਸੁਖਦੇਵ ਸਿੰਘ ਢੀਂਡਸਾ,
ਸਰਦਾਰ ਪ੍ਰਹਿਲਾਦ ਸਿੰਘ,
ਸਰਦਾਰ ਸੁਰਜੀਤ ਸਿੰਘ ਸਿੱਧੂ : ਕੀ ਵਿਕਾਸ ਦੇ ਰਾਜ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :—

(ੳ) ਰਾਜ ਵਿੱਚ 31 ਦਸੰਬਰ, 1974 ਨੂੰ ਦੁੱਧ ਦੇਣ ਵਾਲੇ ਕੁੱਲ ਕਿੰਨੇ ਪਸ਼ੂ ਸਨ ਅਤੇ ਪਸ਼ੂ ਚਕਿਤਸਾ ਕੇਂਦਰਾਂ ਵਿਚ ਰੱਖੇ ਸਾਂਢਾਂ ਦੀ ਗਿਣਤੀ ਕਿੰਨੀ ਸੀ ;

(ਅ) ਰਾਜ ਵਿੱਚ ਸਾਲ 1974-75 (ਹੁਣ ਤੱਕ) ਦੌਰਾਨ ਪਸ਼ੂਆਂ ਦੀ ਨਸਲ ਨੂੰ ਸੁਧਾਰਨ ਲਈ ਕਿੰਨੇ ਸਾਂਢ ਆਯਾਤ ਕੀਤੇ ਗਏ ਅਤੇ ਹਰ ਇੱਕ ਨਸਲ ਦਾ ਨਾਂ ਕੀ ਕੀ ਹੈ ?

**ਸਰਦਾਰ ਸੰਤੋਖ ਸਿੰਘ ਰੰਧਾਵਾ** : (ੳ) ਭਾਗ-1 ਦੁੱਧ ਦੇਣ ਵਾਲੇ ਪਸ਼ੂਆਂ ਦੀ 31-12-74 ਨੂੰ ਅਨੁਮਾਨਤ ਗਿਣਤੀ :

| | | | |
|---|---|---|---|
| 1. | ਗਊਆਂ | .. | 9,10,808 |
| 2. | ਮੱਝਾਂ | .. | 20,52,027 |

ਭਾਗ-2 ਪਸ਼ੂ ਚਕਿਤਸਾ ਵਿਚ ਰੱਖੇ ਸਾਂਢਾਂ ਦੀ ਗਿਣਤੀ :

| | |
|---|---|
| ਗੋਕੇ ਸਾਨ੍ਹ (ਕਾਓਬੁੱਲਜ਼) | 131 |
| ਮਹਿਰੂ ਸਾਨ੍ਹ (ਬਫ਼ਲੋ ਬੁੱਲਜ਼) | 255 |

(ਅ) ਨਿੱਲ ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਇਨਾਂ ਨੇ ਗੋਕੇ ਸਾਨ੍ਹ ਦਸੇ ਹਨ (ਹਾਸਾ) ਮੈਂ ਗੁਜ਼ਾਰਿਸ਼ ਕਰਦਾ ਹਾਂ ਉਨ੍ਹਾਂ ਵਿਚੋਂ ਅਸੀਂ ਇੰਪੋਰਟ ਕਿੰਨੇ ਕੀਤੇ ਹਨ ਅਤੇ ਉਨ੍ਹਾਂ ਵਿਚ ਦੇਸੀ ਸਾਨ੍ਹ ਕਿਨੇ ਹਨ ?

**ਰਾਜ ਮੰਤਰੀ** : ਜੋ ਸਵਾਲ ਕੀਤਾ ਗਿਆ ਸੀ ਉਸ ਦੇ ਮੁਤਾਬਿਕ ਡਿਪਾਰਟਮੈਂਟ ਵਲੋਂ 1 ਦਸੰਬਰ, 1974 ਤੋਂ 31 ਦਸੰਬਰ, 1974 ਤਕ ਜੋ ਬਾਹਰੋਂ ਪਸ਼ੂ ਮੰਗਾਏ ਗਏ ਸਨ ਉਹ ਇਸ ਤਰ੍ਹਾਂ ਹਨ:—

ਬਰਾਊਨ ਸਵਿੱਸ ਨਸਲ, 15

ਇਨ੍ਹਾਂ ਵਿਚੋਂ 1971-72 ਵਿਚ 11 ਮੰਗਾਏ ਗਏ ਅਤੇ 1972-73 ਵਿਚ 4 ਮੰਗਾਏ ਗਏ ਸੀ।

**ਸਰਦਾਰ ਜਸਵਿਦਰ ਸਿੰਘ ਬਰਾੜ** : ਯੋਰਪ ਵਿਚ ਮੀਟ ਵਾਸਤੇ ਵੀ ਸਾਨ੍ਹ ਹੁੰਦੇ ਹਨ ਅਤੇ ਦੁਧ ਦੇਣ ਵਾਲੇ ਸਾਨ੍ਹ ਵੀ ਹੁੰਦੇ ਹਨ। ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਇਨ੍ਹਾਂ ਨੇ ਦੁਧ ਦੇਣ ਵਾਲੇ ਸਾਨ੍ਹ ਮੰਗਾਏ ਹਨ ਜਾਂ ਮੀਟ ਵਾਲੇ ਸਾਨ੍ਹ ਮੰਗਾਏ ਹਨ।

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਿਆ ਹੈ ਕਿ ਮੰਗਾਏ ਹੀ ਨਹੀਂ ਗਏ।

**ਚੌਧਰੀ ਰਾਮ ਸਿੰਘ** : ਕੀ ਮਨਿਸਟਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਇਨ੍ਹਾਂ ਵਿਚੋਂ ਨਾਕਾਰਾ ਸਾਨ੍ਹ ਕਿੰਨੇ ਹਨ ? (ਵਿਘਨ)

(ਕੋਈ ਉੱਤਰ ਨਹੀਂ ਦਿੱਤਾ ਗਿਆ)

**ਕਾਮਰੇਡ ਅਰਜਨ ਸਿੰਘ ਮਸਤਾਨਾ** : ਕੀ ਮਨਿਸਟਰ ਸਾਹਿਬ ਦੱਸਣ ਦੀ ਕਿਰਪਾਲਤਾ ਕਰਨਗੇ ਕਿ ਇਹ ਜਿਹੜੇ ਸਾਨ੍ਹ ਹਨ ਇਨ੍ਹਾਂ ਦੇ ਵਿਚੋਂ ਬਹੁਤ ਨਾਕਾਰਾ ਹਨ। ਇਨ੍ਹਾਂ ਨਾਲ ਗਾਈਆਂ ਠਹਿਰਦੀਆਂ ਨਹੀਂ ਹਨ। ਇਸ ਲਈ ਕੀ ਇਨ੍ਹਾਂ ਦੀ ਚੈੱਕ ਅਪ ਕਰਾਉਣਗੇ ? ਇਹ ਨਕਾਰਾ ਹੋਣ ਕਰਕੇ ਅੱਗੋਂ ਪਰੋਡਕਸ਼ਨ ਨਹੀਂ ਹੁੰਦੀ। ਕੀ ਇਨ੍ਹਾਂ ਦੀ ਚੈੱਕ ਅਪ ਕਰਾਉਣ ਨੂੰ ਤਿਆਰ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜਿਹੜੇ ਨਾਕਾਰਾ ਸਾਨ੍ਹ ਹਨ ਜਾਂ ਦੂਸਰੇ ਜਿੰਨੇ ਡੰਗਰ ਡੇਅਰੀ ਫ਼ਾਰਮ ਵਿਚ ਹੁੰਦੇ ਹਨ ਉਨ੍ਹਾਂ ਦੀ ਬਾਕਾਇਦਾ ਚੈਕਿੰਗ ਕਰਾਕੇ ਉਨ੍ਹਾਂ ਦੀ ਨਿਲਾਮੀ ਕਰਦੇ ਹਨ। ਇਸ ਵੇਲੇ ਕੋਈ ਨਾਕਾਰਾ ਸਾਨ੍ਹ ਨਹੀਂ ਹੈ। ਜੇ ਇਨ੍ਹਾਂ ਦੀ ਨਾਲਿਜ ਵਿਚ ਕੋਈ ਚੀਜ਼ ਅਜਿਹੀ ਹੈ ਤਾਂ ਇਹ ਦਸ ਦੇਣ ਪਤਾ ਕਰ ਲਵਾਂਗੇ।

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਸਾਨ੍ਹ ਆਏ ਹਨ ਇਨ੍ਹਾਂ ਵਿਚੋਂ ਜੀਉਂਦੇ ਕਿੰਨੇ ਹਨ ਅਤੇ ਮਰੇ ਕਿੰਨੇ ਹਨ ?

**ਰਾਜ ਮੰਤਰੀ** : ਇਸ ਵੇਲੇ 118 ਸਾਨ੍ਹ ਹਨ। ਬੁੱਲ 86 ਅਤੇ ਬਾਕੀ ਦੇ ਮਹਿਰੂ ਹਨ। ਇਹ ਜਿਹੜੇ ਸਾਨ੍ਹ ਰੱਖੇ ਗਏ ਹਨ, ਆਰਟੀਫ਼ੀਸ਼ਲ ਇਨਸੈਮੀਨੇਸ਼ਨ ਵਾਸਤੇ, ਇਹ ਸਾਰੇ ਜੀਉਂਦੇ ਹਨ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਰਾਜ ਵਿਚ 9,10,808 ਗਊਆਂ ਹਨ ਅਤੇ ਬਾਕੀ ਦੀਆਂ ਮੱਝਾਂ ਹਨ। ਜਿਹੜੀਆਂ ਪੰਜਾਬ ਵਿਚ ਗਾਈਆਂ ਹਨ ਜਾਂ ਮੱਝਾਂ ਹਨ ਉਹ ਔਸਤਨ ਇਕ ਦਿਨ ਵਿਚ ਕਿੰਨਾ ਦੁੱਧ ਦਿੰਦੀਆਂ ਹਨ ?

**ਰਾਜ ਮੰਤਰੀ** : ਦਰਅਸਲ ਗੱਲ ਇਹ ਹੈ ਕਿ ਐਨੀਮਲ ਹਸਬੈਂਡਰੀ ਮੇਰੇ ਕੋਲ ਹੈ। ਟੀਕਾ ਮੈਂ ਲਗਾਉਂਦਾ ਹਾਂ, ਇਨਸੈਮੀਨੇਸ਼ਨ ਮੈਂ ਕਰਾਉਂਦਾ ਹਾਂ ਅਤੇ ਦੁੱਧ ਚੌਧਰੀ ਗੁਰਮੇਲ ਸਿੰਘ ਹੋਰੀਂ ਲੈ ਜਾਂਦੇ ਹਨ। ਇਸ ਲਈ ਇਹ ਇਨਫ਼ਰਮੇਸ਼ਨ ਉਹੀ ਹੀ ਦੇ ਸਕਦੇ ਹਨ।

**ਸਰਦਾਰ ਬੇਅੰਤ ਸਿੰਘ :** ਮਨਿਸਟਰ ਸਾਹਿਬ ਨੇ ਫ਼ਰਮਾਇਆ ਹੈ ਕਿ ਬਾਹਰੋਂ ਤਿੰਨ ਚਾਰ ਕਿਸਮ ਦੀਆਂ ਨਸਲਾਂ ਇਮਪੋਰਟ ਕੀਤੀਆਂ ਹਨ ਜਿਸ ਵਿਚੋਂ ਜਰਸੀ ਆਦਿ ਇਨ੍ਹਾਂ ਨੇ ਬਾਹਰੋਂ ਮੰਗਾਈਆਂ ਹਨ। ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਤਜਰਬੇ ਤੋਂ ਪਤਾ ਲਗਿਆ ਹੋਣਾ ਹੈ ਕਿ ਕਿਹੜੀ ਨਸਲ ਚੰਗੀ ਸਾਬਤ ਹੋਈ ਹੈ ਅਤੇ ਕੀ ਇਹ ਵਿਚਾਰ ਰਖਦੇ ਹਨ ਕਿ ਜਿਹੜੀ ਚੰਗੀ ਸਾਬਤ ਹੋਈ ਹੈ ਉਹੀ ਹੀ ਨਸਲ ਰਖੀਏ ਅਤੇ ਜਿਹੜੀ ਚੰਗੀ ਸਾਬਤ ਨਹੀਂ ਹੋਈ ਉਹਨੂੰ ਪਾਪੂਲਰਾਈਜ਼ ਨਾ ਕਰੀਏ ?

**ਰਾਜ ਮੰਤਰੀ :** ਇਹ ਇਹਦੇ ਵਿਚੋਂ ਅਰਾਈਜ਼ ਨਹੀਂ ਹੁੰਦਾ ਹੈ (ਵਿਘਨ) ਨੋਟਿਸ ਦੇ ਦੇਣ, ਪਤਾ ਕਰ ਦਿਆਂਗੇ।

**ਸਰਦਾਰ ਸੁਖਦੇਵ ਸਿੰਘ ਢੀਂਡਸਾ:** ਮੈਂ ਇਨ੍ਹਾਂ ਤੋਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਚੰਗੀ ਨਸਲ ਦੀਆਂ ਮੱਝਾਂ ਪੰਜਾਬ ਵਿਚੋਂ ਹਰ ਸਾਲ ਕਾਫ਼ੀ ਤਾਦਾਦ ਵਿਚ ਬਾਹਰ ਜਾ ਰਹੀਆਂ ਹਨ, ਕੀ ਇਸ ਚੀਜ਼ ਨੂੰ ਰੋਕਣ ਵਾਸਤੇ ਕੋਈ ਪਰਬੰਧ ਕੀਤਾ ਹੈ ?

**ਰਾਜ ਮੰਤਰੀ:** ਹਾਂ ਜੀ। ਇਹ ਬਿਲਕੁਲ ਠੀਕ ਸੁਜੈੱਸ਼ਨ ਹੈ। ਇਸ ਤੇ ਅੱਗੇ ਹੀ ਸੋਚ ਵਿਚਾਰ ਕਰ ਰਹੇ ਹਾਂ। ਅਸੀਂ ਜਿੰਨਾਂ ਅੱਛਾ ਮਾਲ ਪੈਦਾ ਕਰਦੇ ਹਾਂ ਉਹ ਬਾਹਰ ਚਲਾ ਜਾਂਦਾ ਹੈ। ਇਸ ਲਈ ਇਸ ਤੇ ਜ਼ਰੂਰ ਹੀ ਰੋਕ ਲਗਾਉਣੀ ਚਾਹੀਦੀ ਹੈ।

**ਕਾਮਰੇਡ ਅਰਜਨ ਸਿੰਘ ਮਸਤਾਨਾ :** ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਫ਼ਰੀਦਕੋਟ, ਬਠਿੰਡਾ ਅਤੇ ਫ਼ਿਰੋਜ਼ਪੁਰ ਦੇ ਇਲਾਕੇ ਵਿਚ ਐਸੀ ਮੌਤ ਦੀ ਬੀਮਾਰੀ ਹੈ ਜਿਸ ਨਾਲ ਕਿ ਮੱਝਾਂ ਮਰ ਜਾਂਦੀਆਂ ਹਨ ਅਤੇ ਇਹ ਲਾ-ਇਲਾਜ ਬਿਮਾਰੀ ਹੈ। ਕੀ ਇਸ ਬਿਮਾਰੀ ਨੂੰ ਰੋਕਣ ਵਾਸਤੇ ਕੋਈ ਪਰਬੰਧ ਕੀਤਾ ਜਾਏਗਾ ?

**ਰਾਜ ਮੰਤਰੀ :** ਜ਼ਰੂਰ ਕਰਾਂਗੇ।

---

### ਰਾਜ ਵਿਚ ਸਿਖਲਾਈ ਕੇਂਦਰਾਂ ਵਿਚ ਸਿਖਲਾਈ ਪ੍ਰਾਪਤ ਕਰ ਰਹੇ ਵਿਦਿਆਰਥੀਆਂ ਲਈ ਵਜ਼ੀਫ਼ੇ ਦੀ ਰਕਮ ਵਿਚ ਵਾਧਾ

*3147. **ਕਾਮਰੇਡ ਦਾਨਾ ਰਾਮ :** ਕੀ ਜਨ ਸਿਹਤ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਕੀਮਤਾਂ ਵਿੱਚ ਵਾਧੇ ਨੂੰ ਧਿਆਨ ਵਿਚ ਰਖਦੇ ਹੋਏ ਰਾਜ ਵਿਚ ਆਈ.ਟੀ.ਆਈ. ਵਿੱਚ ਸਿਖਲਾਈ ਪ੍ਰਾਪਤ ਕਰ ਰਹੇ ਵਿਦਿਆਰਥੀਆਂ ਲਈ ਵਜ਼ੀਫ਼ੇ ਦੀ ਰਕਮ ਵਿਚ ਵਾਧਾ ਕਰਨ ਦੀ ਕਿਸੇ ਤਜਵੀਜ਼ ਤੇ ਵਿਚਾਰ ਕਰ ਰਹੀ ਹੈ ?

**ਜਥੇਦਾਰ ਸੋਹਨ ਸਿੰਘ ਜਲਾਲਉਸਮਾਨ :** ਹਾਂ ਜੀ।

[Yes, please.]

---

### ਅਬੋਹਰ-ਡਬਵਾਲਾ ਰੂਟ ਬਰਾਸਤਾ ਸੀਤੋ ਗੁਨੋ ਤੇ ਬਸ ਸੇਵਾ ਦਾ ਬੰਦ ਕਰਨਾ

*3146. **ਕਾਮਰੇਡ ਦਾਨਾ ਰਾਮ :** ਕੀ ਟਰਾਂਸਪੋਰਟ ਅਤੇ ਸ਼ਹਿਰੀ ਹਵਾਬਾਜ਼ੀ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਅਬੋਹਰ-ਡਬਵਾਲੀ ਰੂਟ ਬਰਾਸਤਾ ਸੀਤੋਂ ਗੁਨੋ ਤੇ ਬੱਸ ਸੇਵਾ ਕਿਸ ਤਰੀਕ ਤੋਂ ਬੰਦ ਕੀਤੀ ਗਈ ਹੈ ਅਤੇ ਉਸ ਦੇ ਕੀ ਕਾਰਨ ਹਨ,

[ਕਾਮਰੇਡ ਦਾਨਾ ਰਾਮ]

(ਅ) ਕਿ ਉਕਤ ਰੂਟ ਤੇ ਬੱਸ ਸੇਵਾ ਦੇ ਮੁੜ ਚਾਲੂ ਕਰਨ ਦੀ ਕੋਈ ਸੰਭਾਵਨਾ ਹੈ, ਜੇਕਰ ਅਜਿਹਾ ਹੋਵੇ ਤਾਂ ਕਦੋਂ ?

**ਸਰਦਾਰ ਦਿਲਬਾਗ ਸਿੰਘ ਡਾਲੇਕੇ :** (ੳ) ਇਸ ਰੂਟ ਤੇ ਪੰਜਾਬ ਰੋਡਵੇਜ਼ ਫ਼ਿਰੋਜ਼ਪੁਰ, ਵੱਲੋਂ ਬੱਸਾਂ ਘੱਟ ਹੋਣ ਕਾਰਨ ਬਸ ਸੇਵਾ ਮਿਤੀ 1 ਨਵੰਬਰ, 1974 ਤੋਂ ਬੰਦ ਕੀਤੀ ਗਈ ਸੀ । ਪਰ ਮਿਤੀ 15 ਜਨਵਰੀ, 1975 ਤੋਂ ਸੇਵਾ ਮੁੜ ਤੋਂ ਚਾਲੂ ਕੀਤੀ ਗਈ ਹੈ।

**ਕਾਮਰੇਡ ਦਾਨਾ ਰਾਮ :** ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਦੱਸਿਆ ਹੈ ਕਿ ਬੱਸਾਂ ਦੀ ਘਾਟ ਹੋਣ ਕਰਕੇ ਉਹ ਸਰਵਿਸ ਬੰਦ ਰਹੀ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਿਤੇ ਅਜਿਹੀ ਗੱਲ ਤਾਂ ਨਹੀਂ ਕਿ ਪ੍ਰਾਈਵੇਟ ਬੱਸਾਂ ਵਾਲਿਆਂ ਤੋਂ ਪੈਸੇ ਲੈਕੇ ਉਨ੍ਹਾਂ ਦੀ ਬੱਸ ਚੱਲਣ ਦਿੱਤੀ ਜਾਂਦੀ ਹੈ ਅਤੇ ਰੋਡਵੇਜ਼ ਦੀ ਬੰਦ ਕਰ ਦਿੱਤੀ ਜਾਂਦੀ ਹੈ ?

**ਰਾਜ ਮੰਤਰੀ :** ਇਹਦੇ ਵਿਚੋਂ ਇਹ ਸਵਾਲ ਉਠਦਾ ਹੀ ਨਹੀਂ ਹੈ।

**ਚੌਧਰੀ ਕਾਂਸ਼ੀ ਰਾਮ :** ਮੈਂ ਤੁਹਾਡੀ ਮਾਰਫ਼ਤ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪ੍ਰਾਈਵੇਟ ਓਪ੍ਰੇਟਰਜ਼ ਨਜਾਇਜ਼ ਬੱਸਾਂ ਚਲਾਉਂਦੇ ਹਨ ਅਤੇ ਛੱਤਾਂ ਤੇ ਵੀ ਬੰਦਿਆਂ ਨੂੰ ਬਿਠਾ ਕੇ ਲਿਜਾਂਦੇ ਹਨ।

**ਰਾਜ ਮੰਤਰੀ :** ਇਸ ਲਈ ਬਕਾਇਦਾ ਮਹਿਕਮਾ ਬਣਿਆ ਹੋਇਆ ਹੈ ਜੋ ਕਿ ਇਸ ਗੱਲ ਦੀ ਜਾਂਚ ਪੜਤਾਲ ਕਰਦਾ ਹੈ। ਜਿਹੜਾ ਫੜਿਆ ਜਾਂਦਾ ਹੈ ਉਸ ਨੂੰ ਸਜ਼ਾਵਾਂ ਹੁੰਦੀਆਂ ਹਨ। ਐਸੀ ਕੋਈ ਗੱਲ ਨਹੀਂ; ਸਾਰਾ ਕੁਝ ਗਿਆਤ ਵਿਚ ਹੈ।

**ਸਰਦਾਰ ਲਛਮਨ ਸਿੰਘ :** ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਅਜਿਹੀਆਂ ਅੱਜ ਤਕ ਕਿੰਨੀਆਂ ਸਜ਼ਾਵਾਂ ਹੋਈਆਂ ਹਨ ?

**ਰਾਜ ਮੰਤਰੀ :** ਇਸ ਵਿਚੋਂ ਇਹ ਸਵਾਲ ਅਰਾਈਜ਼ ਨਹੀਂ ਹੁੰਦਾ ਹੈ। ਇਹ ਵੱਖਰਾ ਨੋਟਿਸ ਦੇ ਦੇਣ ਜਵਾਬ ਦੇ ਦਿੱਤਾ ਜਾਏਗਾ।

**ਸਰਦਾਰ ਜਸਵਿੰਦਰ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪ੍ਰਾਈਵੇਟ ਬੱਸਾਂ ਨੂੰ ਛੱਡ ਕੇ ਸਰਕਾਰੀ ਬੱਸਾਂ ਵਿਚ ਵੀ ਸੀਟਾਂ ਤੋਂ ਜ਼ਿਆਦਾ ਸਵਾਰੀਆਂ ਬਿਠਾਈਆਂ ਜਾਂਦੀਆਂ ਹਨ। ਕੀ ਇਸ ਗੱਲ ਦਾ ਪਰਬੰਧ ਕੀਤਾ ਜਾਏਗਾ ਕਿ ਜਿੰਨੀਆਂ ਸੀਟਾਂ ਬੱਸ ਵਿਚ ਹੋਣ ਉਨੀਆਂ ਸਵਾਰੀਆਂ ਹੀ ਬਿਠਾਈਆਂ ਜਾਣ ਤਾਕਿ ਸਵਾਰੀਆਂ ਆਰਾਮ ਨਾਲ ਬੈਠ ਸਕਣ?

**ਰਾਜ ਮੰਤਰੀ :** ਸਪੀਕਰ ਸਾਹਿਬ, ਹਰ ਸਾਲ ਇੱਕ ਲੱਖ ਸਵਾਰੀਆਂ ਸਫ਼ਰ ਕਰਨ ਵਾਲੀਆਂ ਵੱਧ ਜਾਂਦੀਆਂ ਹਨ। ਬੱਸਾਂ 196 ਘੱਟ ਹਨ। ਕੋਸ਼ਿਸ਼ ਕਰ ਰਹੇ ਹਾਂ ਕਿ ਬੱਸਾਂ ਹੋਰ ਲਿੱਤੀਆਂ ਜਾਣ। 130 ਬੱਸਾਂ ਵਾਸਤੇ ਇਸ ਬਜਟ ਵਿਚ ਪੈਸੇ ਰਖੇ ਗਏ ਹਨ। ਜੇ ਬੱਸਾਂ ਫੇਰ ਵੀ ਥੋੜੀਆਂ ਰਹਿਣਗੀਆਂ ਤਾਂ ਸਵਾਰੀਆਂ ਨੂੰ ਅੱਡਿਆਂ ਤੇ ਨਾ ਖੜੋਨ ਦਿੱਤਾ ਜਾਏਗਾ ਉਨ੍ਹਾਂ ਨੂੰ ਬੱਸਾਂ ਵਿਚ ਤਾਂ ਬਿਠਾਉਣਾ ਹੀ ਹੈ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਵਜ਼ੀਰ ਸਾਹਿਬ ਨੇ ਹੁਣੇ ਹੀ ਦੱਸਿਆ ਹੈ ਕਿ 196 ਬੱਸਾਂ ਦੀ ਘਾਟ ਹੈ ਜਿਸ ਨਾਲ ਲੱਖਾਂ ਮਾਈਲੇਜ ਮਿੱਸ ਹੁੰਦੀ ਹੈ। (ਵਿਘਨ) ਇਨ੍ਹਾਂ ਨੇ ਕਿਹਾ ਹੈ ਕਿ 196 ਵਿਚੋਂ 130 ਬੱਸਾਂ ਲਈ ਇਸ ਬਜਟ ਵਿਚ ਪਰੋਵੀਜ਼ਨ ਕਰ ਦਿੱਤੀ ਗਈ ਹੈ। ਫ਼ੇਰ ਵੀ 66 ਬੱਸਾਂ ਦੀ ਘਾਟ

ਰਹੇਗੀ। । ਮੈਂ ਇਹ ਪਤਾ ਕਰਨਾ ਚਾਹੁੰਦਾ ਹਾਂ ਕਿ ਇਹ ਕਿਹੜੇ ਜਾਦੂ ਨਾਲ ਬਸ ਸਰਵਿਸ ਇੰਪਰੂਵ ਕਰ ਦੇਣਗੇ ਜਦੋਂ ਕਿ ਬੱਸਾਂ ਦੀ ਘਾਟ ਰਹਿਣੀ ਹੈ। ?

**ਰਾਜ ਮੰਤਰੀ** : ਸਪੀਕਰ ਸਾਹਿਬ, ਜਿੰਨਾ ਪੈਸਾ ਸਾਨੂੰ ਬੱਜਟ ਵਿਚ ਮਿਲਿਆ ਹੈ ਉਸ ਦੇ ਮੁਤਾਬਿਕ ਬੱਸਾਂ ਖਰੀਦੀਆਂ ਜਾ ਸਕਦੀਆਂ ਹਨ। ਅਸੀਂ ਕੋਸ਼ਿਸ਼ ਕਰਾਂਗੇ ਕਿ ਸ਼ਰਮਾ ਸਾਹਿਬ ਹੋਰ ਕਿਸੇ ਤਰ੍ਹਾਂ ਸਾਨੂੰ ਪੈਸੇ ਦੇ ਦੇਣ ।

**ਚੌਧਰੀ ਕਾਂਸ਼ੀ ਰਾਮ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਜਿਹੜੇ ਓਵਰਲੋਡ ਕਰਦੇ ਹਨ, ਟੈਕਸ ਨਹੀਂ ਦਿੰਦੇ ਅਤੇ ਨਜਾਇਜ਼ ਢੰਗ ਨਾਲ ਬੱਸਾਂ ਚਲਾਉਂਦਿਆਂ ਨੂੰ, ਡੀ. ਟੀ. ਓ. ਅਤੇ ਹੋਰ ਕਈਆਂ ਦਾ ਨਾਮ ਉਨ੍ਹਾਂ ਨੇ ਲਿਆ ਹੈ, ਕਿ ਉਹ ਇਨ੍ਹਾਂ ਨੂੰ ਪਕੜਦੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਦੇ ਜਾਲ ਵਿਚ ਇਹੋ ਜਿਹਾ ਕੋਈ ਫਸਿਆ ਹੈ; ਜੇ ਫਸਿਆ ਹੈ, ਤਾਂ ਉਸ ਦਾ ਨਾਮ ਦੱਸ ਦੇਣ ?

**ਰਾਜ ਮੰਤਰੀ** : ਇਹ ਸਵਾਲ ਦੇ ਦੇਣ , ਮੈਂ ਸਾਰੀ ਡਿਟੇਲ ਦੱਸ ਦਿਆਂਗਾ।

**ਡਾਕਟਰ ਬਲਦੇਵ ਪ੍ਰਕਾਸ਼** : ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਬੱਸਾਂ ਦੀ ਘਾਟ ਨੂੰ ਮੱਦੇ ਨਜ਼ਰ ਰਖਦੇ ਹੋਏ ਸਰਕਾਰ ਨੇ ਜਿਹੜੀ ਬੱਸਾਂ ਦੀਆਂ ਛੱਤਾਂ ਤੇ ਲੋਕਾਂ ਨੂੰ ਬੈਠਣ ਦੀ ਇਜਾਜ਼ਤ ਦਿੱਤੀ ਹੈ, ਕੀ ਇਹ ਹਾਊਸ ਦੇ ਨਜ਼ੱਰੀਏ ਨਾਲ ਦਿੱਤੀ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਸਰਕਾਰ ਨੇ ਲੋਕਾਂ ਨੂੰ ਬੱਸਾਂ ਦੀਆਂ ਛਤਾਂ ਤੇ ਬੈਠਣ ਦੀ ਇਜਾਜ਼ਤ ਨਹੀਂ ਦਿੱਤੀ। 25 ਪ੍ਰਤੀਸ਼ਤ ਓਵਰਲੋਡ ਕਰਨ ਦੀ ਇਜਾਜ਼ਤ ਦਿਤੀ ਹੈ। ਉਹ ਵੀ ਇਸ ਕਰਕੇ ਕਿਉਂਕਿ ਬੱਸਾਂ ਘੱਟ ਹਨ। ਲੋਕੀ ਡਰਾਈਵਰਾਂ ਅਤੇ ਕੰਡਕਟਰਾਂ ਨੂੰ ਬੜਾ ਤੰਗ ਕਰਦੇ ਹਨ ਅਤੇ ਉਨ੍ਹਾਂ ਦੇ ਮਨ੍ਹਾਂ ਕਰਨ ਦੇ ਬਾਵਜੂਦ ਵੀ ਧੱਕੇ ਮਾਰ ਕੇ ਬੱਸਾਂ ਉਪਰ ਜਾ ਬੈਠਦੇ ਹਨ। ਡਰਾਈਵਰ ਅਤੇ ਕੰਡਕਟਰ ਦੋਨੋਂ ਜਣੇ ਇਤਨੀਆਂ ਸਵਾਰੀਆਂ ਦਾ ਮੁਕਾਬਲਾ ਨਹੀਂ ਕਰ ਸਕਦੇ ਅਤੇ ਉਹ ਮਜਬੂਰ ਹੋ ਜਾਂਦੇ ਹਨ। ਅਸੀਂ ਇਹ ਵੀ ਨਹੀਂ ਕਰਨਾ ਚਾਹੁੰਦੇ ਕਿ ਡਰਾਈਵਰ ਅਤੇ ਕੰਡਕਟਰ ਸਵਾਰੀਆਂ ਨਾਲ ਲੜਦੇ ਫਿਰਨ ਅਤੇ ਫਿਰ ਬੱਸਾਂ ਨੂੰ ਥਾਣਿਆਂ ਵਿਚ ਲਿਜਾਇਆ ਜਾਵੇ :

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦੋ ਗੱਲਾਂ ਕੀਤੀਆਂ ਹਨ। ਇਕ ਤਾਂ ਉਨ੍ਹਾਂ ਨੇ ਲਾਅ ਐਂਡ ਆਰਡਰ ਦੀ ਗੱਲ ਕੀਤੀ ਹੈ ਕਿ ਲੋਕੀ ਧੱਕੇ ਮਾਰ ਕੇ ਬੱਸਾਂ ਦੇ ਉਪਰ ਚੜ੍ਹ ਜਾਂਦੇ ਹਨ। ਲੋਕੀਂ ਵੀ ਮਜਬੂਰ ਹੁੰਦੇ ਹਨ ਕਿਉਂਕਿ ਉਨ੍ਹਾਂ ਨੇ ਵਕਤ ਸਿਰ ਪਹੁੰਚਣਾ ਹੁੰਦਾ ਹੈ। ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੰਜਾਬ ਸਰਕਾਰ ਉਨ੍ਹਾਂ ਲੋਕਾਂ ਨੂੰ ਰੂਟ ਦੇਣ ਵਾਸਤੇ ਤਿਆਰ ਹੈ ਜਿਨ੍ਹਾਂ ਲੋਕਾਂ ਦੀਆਂ ਅਰਜ਼ੀਆਂ ਪੈਂਡਿੰਗ ਪਈਆਂ ਹਨ ਜਾਂ ਜਿਹੜੇ ਹਰੀਜਨ ਸੋਸਾਇਟੀਜ਼ ਬਣਾ ਲੈਣ ਤਾਂ ਕੀ ਇਹ ਉਨ੍ਹਾਂ ਨੂੰ ਰੂਟ ਦੇਣਗੇ ਤਾਕਿ ਜ਼ਿਆਦਾ ਬੱਸਾਂ ਚਲਾਈਆਂ ਜਾਣ ਅਤੇ ਲੋਕਾਂ ਨੂੰ ਜਿਹੜੀਆਂ ਮੁਸ਼ਕਲਾਂ ਪੇਸ਼ ਆ ਰਹੀਆਂ ਹਨ ਉਹ ਪੇਸ਼ ਨਾ ਆਉਣ ? ਇਹ ਸਰਕਾਰ ਦੀ ਡਿਊਟੀ ਹੈ ਟੂ ਪ੍ਰੋਵਾਈਡ ਟਾਂਸਪੋਰਟ ਟੂ ਦੀ ਪੈਸੰਜਰਜ਼।

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਸੁਜੇਸ਼ਨ ਮੰਨਣ ਨੂੰ ਤਿਆਰ ਹਾਂ ਪਰ ਜਿੰਨੀ ਦੇਰ ਤੱਕ ਫ਼ੈਸਲਾ ਨਹੀਂ ਹੋ ਜਾਂਦਾ ਕਿ ਕੀ ਕਰਨਾ ਹੈ ਅਤੇ ਕੀ ਨਹੀਂ ਕਰਨਾ, ਇਹ ਫ਼ੈਸਲਾ ਪਾਰਟੀ ਵਿਚ ਹੋਣਾ ਹੈ, ਇਸ ਕਰਕੇ ਮੈਂ ਇਕੱਲਾ ਇਸ ਬਾਰੇ ਬਿਆਨ ਨਹੀਂ ਦੇ ਸਕਦਾ।

**ਸਰਦਾਰ ਧੰਨਾ ਸਿੰਘ ਗੁਲਸ਼ਨ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਗਲ ਠੀਕ ਹੈ ਕਿ ਬੱਸਾਂ ਦੀ ਘਾਟ ਹੈ ਅਤੇ ਬੱਸਾਂ ਦੀ ਘਾਟ ਦੇ ਨਾਲ ਨਾਲ ਟਾਇਰਾਂ ਦੀ ਵੀ ਘਾਟ ਹੈ। ਜਦ ਬੱਸ ਚਲਦ ਤਾਂ ਨਾਲ ਸਪੇਅਰ ਟਾਇਰ ਨਹੀਂ ਭੇਜਦੇ ਜਿਸ ਦਾ ਨਤੀਜਾ ਇਹ ਹੁੰਦਾ ਹੈ ਕਿ ਬੱਸ ਰਸਤੇ ਵਿਚ ਖੜ ਜਾਂਦੀ ਹੈ ਜਿਸ ਕਰਕੇ ਲੋਕਾਂ ਨੂੰ ਬੜੀ ਤਕਲੀਫ ਹੁੰਦੀ ਹੈ। ਕੀ ਇਹ ਚੀਜ਼ ਇਨ੍ਹਾਂ ਦੇ ਨੋਟਿਸ ਵਿਚ ਹੈ?

**ਰਾਜ ਮੰਤਰੀ** : ਟਾਇਰਾਂ ਦੀ ਪਹਿਲੇ ਘਾਟ ਸੀ ਪਰ ਹੁਣ ਇਨ੍ਹਾਂ ਦੀ ਘਾਟ ਨਹੀਂ ਹੈ। ਜਿਹੜੇ ਕਾਰਖਾਨੇ ਟਾਇਰ ਬਣਾਉਂਦੇ ਹਨ ਉਨ੍ਹਾਂ ਨੇ ਪਰੋਡੱਕਸ਼ਨ ਵਧਾ ਦਿੱਤੀ ਹੈ। ਮੈਂ ਸਮਝਦਾ ਹਾਂ ਕਿ ਕਿਸੇ ਵਿਰਲੀ ਬੱਸਾਂ ਨਾਲ ਹੀ ਸਟੈਪਨੀ ਨਹੀਂ ਹੈ ਪਰ ਆਮ ਬੱਸਾਂ ਨਾਲ ਸਟੈਪਨੀ ਹੈ। ਜੇ ਉਹ ਬੱਸਾਂ ਰਸਤੇ ਵਿਚ ਖੜ੍ਹੀਆਂ ਵੀ ਹੋ ਜਾਂਦੀਆਂ ਹਨ ਤਾਂ ਉਸ ਦੀਆਂ ਸਵਾਰੀਆਂ ਨੂੰ ਦੂਸਰੀਆਂ ਬੱਸਾਂ ਵਿਚ ਚੜ੍ਹਾ ਦਿੰਦੇ ਹਾਂ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਹਾਲਾਂ ਉਨ੍ਹਾਂ ਨੂੰ ਪਤਾ ਨਹੀਂ ਹੈ ਕਿ ਕੀ ਕਰਨਾ ਹੈ ਅਤੇ ਕੀ ਨਹੀਂ ਕਰਨਾ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ਼ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਦੀ ਟ੍ਰਾਂਸਪੋਰਟ ਬਾਰੇ ਵਾਜ਼ੇ ਨੀਤੀ ਕੀ ਹੈ ਤਾਂਕਿ ਉਸ ਦੇ ਮੁਤਾਬਿਕ ਹੀ ਟ੍ਰਾਂਸਪੋਰਟ ਦੀ ਸਮੱਸਿਆ ਹੱਲ ਹੋ ਸਕੇ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਟ੍ਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰਨ ਦੇ ਸਬੰਧ ਵਿਚ ਸਰਕਾਰ ਮੁਨਾਸਿਬ ਕਦਮ ਉਠਾ ਰਹੀ ਹੈ। (ਤਾੜੀਆਂ) ਉਦੋਂ ਫਾਈਨੈਂਸ ਮਨਿਸਟਰ ਸਾਹਿਬ ਨੇ ਵੀ ਆਪਣੀ ਸਪੀਚ ਵਿਚ ਦੱਸਿਆ ਸੀ। ਇਕ ਦਿਨ ਪਹਿਲੇ ਮੈਂ ਵੀ ਦੱਸਿਆ ਸੀ ਐਸੀ ਚੀਜ਼ ਨੂੰ ਛੇਤੀ ਨਾਲ ਨਹੀਂ ਕੀਤਾ ਜਾ ਸਕਦਾ। ਇਸ ਦੀ ਡਿਟੇਲਜ਼ ਦੇਖਣ ਵਾਸਤੇ ਕਮੇਟੀ ਮੁਕੱਰਰ ਕੀਤੀ ਹੈ ਜਿਹੜੀ ਇਸ ਗੱਲ ਦਾ ਪਤਾ ਕਰੇਗਾ ਕਿ ਕਿੰਨੀਆਂ ਬੱਸਾਂ ਉਨ੍ਹਾਂ ਤੋਂ ਖ਼ਰੀਦੀਆਂ ਜਾ ਸਕਦੀਆਂ ਹਨ, ਕਿੰਨੀਆਂ ਨਹੀਂ ਖ਼ਰੀਦੀਆਂ ਜਾ ਸਕਦੀਆਂ, ਮੁਆਵਜ਼ਾ ਕਿਸ ਤਰ੍ਹਾਂ ਦੇਣਾ ਹੈ, ਕੀ ਪੈਸੇ ਕਿਸ਼ਤਾਂ ਨਾਲ ਦਿੱਤੇ ਜਾਣਗੇ ਜਾਂ ਕਿ ਇਕੱਠੇ ਦਿੱਤੇ ਜਾਣਗੇ। ਉਹ ਕਮੇਟੀ ਇਨ੍ਹਾਂ ਸਾਰੀਆਂ ਗੱਲਾਂ ਦਾ ਪਤਾ ਕਰੇਗੀ। ਜੇ ਉਸ ਵਾਸਤੇ ਰੁਪਿਆ ਰੱਖੀਏ ਤਾਂ ਉਸ ਦਾ ਫਾਈਨੈਂਸ ਉਤੇ ਕੀ ਅਸਰ ਪਵੇਗਾ। ਸੋ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਦੇਖਣ ਤੋਂ ਬਾਅਦ ਅਗਲੇ ਕਦਮ ਉਠਾਏ ਜਾਣਗੇ ਲੇਕਿਨ ਇਸ ਨੀਤੀ ਤੋਂ ਪਿਛੇ ਹਟਣ ਦਾ ਸਵਾਲ ਪੈਦਾ ਨਹੀਂ ਹੁੰਦਾ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਹੁਣ ਤੱਕ ਪੰਜਾਬ ਰੋਡਵੇਜ਼ ਦੀਆਂ ਅਤੇ ਪੈਪਸੂ ਰੋਡਵੇਜ਼ ਦੀਆਂ ਜਿਹੜੀਆਂ ਬੱਸਾਂ ਚੱਲਦੀਆਂ ਹਨ ਉਨ੍ਹਾਂ ਦੀ ਮਾਈਲੇਜ ਮਿੱਸ ਨਹੀਂ ਹੋਈ। ਪਰ ਇਸ ਬਾਰੇ ਰਿਪੋਰਟ ਇਹ ਹੈ ਕਿ ਪਿਛਲੇ 7 ਮਹੀਨਿਆਂ ਵਿਚ 5 ਲੱਖ ਕਿਲੋ ਮੀਟਰ ਮਾਈਲੇਜ ਮਿੱਸ ਹੋਈ ਹੈ। ਕੀ ਇਹ ਗੱਲ ਠੀਕ ਹੈ ਜਾਂ ਗਲਤ ਹੈ?

**ਰਾਜ ਮੰਤਰੀ** : ਸਪੀਕਰ ਸਾਹਿਬ, ਪਹਿਲੇ ਵੀ ਇਨ੍ਹਾਂ ਨੇ ਸਵਾਲ ਕੀਤਾ ਸੀ ਪਰ ਉਸ ਦਿਨ ਉਨ੍ਹਾਂ ਦਾ ਸਵਾਲ ਹੋਰ ਸੀ ਅਤੇ ਜਵਾਬ ਵੀ ਹੋਰ ਸੀ।

**ਸ਼੍ਰੀ ਪਿਆਰਾ ਰਾਮ ਧੰਨੋਵਾਲੀ** : ਇਸ ਗੱਲ ਦੇ ਪੇਸ਼ੇਨਜ਼ਰ ਕਿ ਪੰਜਾਬ ਦੇ ਸਾਰੇ ਪਿੰਡ ਸੜਕਾਂ ਨਾਲ ਜੁੜ ਗਏ ਹਨ, ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਸੀ. ਐਮ. ਸਾਹਿਬ ਨੇ ਵੀ ਟ੍ਰਾਂਸਪੋਰਟ ਦੀ ਨੈਸ਼ਨੇਲਾਈਜ਼ੇਸ਼ਨ ਬਾਰੇ ਗੱਲ ਕੀਤੀ ਹੈ, ਜਿੰਨੀ ਦੇਰ ਤੱਕ ਟ੍ਰਾਂਸਪੋਰਟ ਨੈਸ਼ਨੇਲਾਈਜ਼ ਨਹੀਂ ਹੁੰਦੀ ਕੀ ਉਤਨੀ ਦੇਰ ਇਹ ਪਿੰਡਾਂ ਵਿਚ ਮਿਨੀ ਬੱਸ ਚਲਾਉਣ ਲਈ ਤਿਆਰ ਹਨ ਤਾਂਕਿ ਪਿੰਡਾਂ ਦੇ ਲੋਕਾਂ ਨੂੰ ਸਹੂਲਤ ਮਿਲ ਸਕਣ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਜਿਹੜਾ ਮਿੱਨੀ ਬੱਸ ਦਾ ਮਸਲਾ ਹੈ, ਮਿੱਨੀ ਬੱਸ ਦਾ ਇੰਜਣ ਉਤਨਾ ਹੀ ਹੁੰਦਾ ਹੈ, ਡਰਾਈਵਰ ਨੂੰ ਵੀ ਉਨੇ ਹੀ ਪੈਸੇ ਦੇਣੇ ਪੈਂਦੇ ਹਨ ਅਤੇ ਸਵਾਰੀਆਂ ਵੀ ਮਿੱਨੀ ਬੱਸ ਵਿਚ ਘੱਟ ਬੈਠਦੀਆਂ ਹਨ। ਇਸ ਲਈ ਇਹ ਘਾਟੇ ਵਾਲਾ ਸੌਦਾ ਹੈ। ਜਿਥੇ ਵੱਡੀ ਬੱਸ ਨਾ ਚਲਦੀ ਹੋਵੇ, ਲੋਕਾਂ ਦੀ ਸਹੂਲਤ ਵਾਸਤੇ ਉਥੇ ਤਾਂ ਸਰਕਾਰ ਧਿਆਨ ਦੇਵੇਗੀ ਕਿ ਮਿੱਨੀ ਬੱਸ ਚਲਾਈ ਜਾਵੇ ਅਤੇ ਅਜਿਹੀਆਂ ਥਾਂਵਾਂ ਤੇ ਤਾਂ ਚਲਾਈ ਜਾ ਸਕਦੀ ਹੈ ਪਰ ਜਿਸ ਤਰ੍ਹਾਂ ਇਹ ਕਹਿੰਦੇ ਹਨ ਕਿ ਮਿੱਨੀ ਬੱਸਾਂ ਚਲਾਈਆਂ ਜਾਣ ਇਹ ਪੌਸੀਬਲ ਨਹੀਂ ਹੈ।

**ਕਾਮਰੇਡ ਦਾਨਾ ਰਾਮ :** ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਡੱਬਵਾਲੀ ਰੂਟ ਤੇ ਪ੍ਰਾਈਵੇਟ ਬੱਸਾਂ ਚਲਦੀਆਂ ਹਨ ਅਤੇ ਸਰਕਾਰੀ ਬੱਸ ਉਥੇ ਇਨ੍ਹਾਂ ਨੇ ਰੋਕੀ ਹੋਈ ਹੈ। ਇਸ ਲਈ ਕੀ ਸਰਕਾਰ ਬਠਿੰਡਾ ਤੋਂ ਅਬੋਹਰ ਡੱਬਵਾਲੀ ਰੂਟ ਤੇ ਜਿੱਥੇ ਕਿ ਕਾਰਪੋਰੇਸ਼ਨ ਦੀਆਂ ਬੱਸਾਂ ਚਲਦੀਆਂ ਹਨ ਉਥੇ ਇਹ ਆਪਣੀਆਂ ਸਰਕਾਰੀ ਬੱਸਾਂ ਚਲਾਉਣਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਸ ਗੱਲ ਤੇ ਵਿਚਾਰ ਕਰ ਲਵਾਂਗੇ ਲੇਕਿਨ ਇਹ ਗੱਲ ਦਰੁਸਤ ਹੈ ਕਿ ਸਾਡੇ ਫਿਰੋਜ਼ਪੁਰ ਡਿਪੋ ਵਿਚ ਬੱਸਾਂ ਘੱਟ ਹੋਣ ਕਰਕੇ ਬੱਸਾਂ ਬੰਦ ਕਰਨੀਆਂ ਪਈਆਂ ਹਨ ਹੋਰ ਕੋਈ ਗੱਲ ਨਹੀਂ ਹੈ।

---

**ਤਲਵਾੜਾਂ ਵਿਖੇ ਬੱਸ ਅੱਡਾ ਬਣਾਉਣਾ**

*3179. **ਮਾਸਟਰ ਕੁੰਦਨ ਸਿੰਘ :** ਕੀ ਟ੍ਰਾਂਸਪੋਰਟ ਅਤੇ ਸ਼ਹਿਰੀ ਹਵਾਬਾਜ਼ੀ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਤਲਵਾੜਾ ਵਿਖੇ ਬਲਾਕ-ਸੰਮਤੀ ਰੈੱਸਟ-ਹਾਊਸ ਦੇ ਨਜ਼ਦੀਕ ਜਾਂ ਕਿਸੇ ਹੋਰ ਸਥਾਨ ਤੇ ਬੱਸ ਅੱਡਾ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਇਸ ਨੂੰ ਕਿਸ ਸਮੇਂ ਤੱਕ ਬਣਾਏ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਦਿਲਬਾਗ ਸਿੰਘ ਡਾਲੇਕੇ :** (ੳ) ਹਾਂ ਜੀ ।

(ਅ) ਥਾਂ ਦੀ ਚੋਣ ਸਬੰਧੀ ਮਾਮਲਾ ਹਾਲੇ ਸਰਕਾਰ ਦੇ ਵਿਚਾਰ ਅਧੀਨ ਹੈ। ਜਿਸ ਵੇਲੇ ਇਸ ਬਾਰੇ ਅੰਤਮ ਫ਼ੈਸਲਾ ਹੋ ਜਾਵੇਗਾ ਤਾਂ ਅਗਲੀ ਕਾਰਵਾਈ ਕੀਤੀ ਜਾਵੇਗੀ।

[(a) Yes, Sir.

(b) The matter regarding site selection is under consideration of Government. As soon as a final decision is taken in this regard, further action will be taken.]

**ਡਾਕਟਰ ਅਮੀਰ ਸਿੰਘ ਕਲਕਟ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਸਰਕਾਰ ਨੂੰ ਇਸ ਥਾਂ ਦੀ ਚੋਣ ਕਰਨ ਵਿਚ ਐਨੀ ਦੇਰ ਕਿਉਂ ਲਗ ਰਹੀ ਹੈ ? ਇਸ ਲਈ ਕੀ ਇਹ ਟਾਈਮ-ਬਾਊਂਡ ਨਹੀਂ ਕਰ ਸਕਦੇ ਤਾਕਿ ਮਹੀਨੇ ਦੋ ਮਹੀਨੇ ਵਿਚ ਇਸ ਥਾਂ ਦੀ ਚੋਣ ਹੋ ਕੇ ਅੱਡਾ ਬਣ ਜਾਵੇ ?

**ਰਾਜ ਮੰਤਰੀ :** ਮੇਰਾ ਖ਼ਿਆਲ ਹੈ ਕਿ ਅਸੀਂ ਬੜੀ ਜਲਦੀ ਫ਼ੈਸਲਾ ਕਰ ਦਿਆਂਗੇ।

**ਮਾਸਟਰ ਦਲੀਪ ਚੰਦ** : ਬਲਾਚੌਰ ਸ਼ਹਿਰ ਦੇ ਵਿਚਕਾਰ ਅੱਡਾ ਹੋਣ ਨਾਲ ਲੋਕਾਂ ਨੂੰ ਬੜੀ ਤਕਲੀਫ਼ ਹੈ ਦੋ ਸਾਲ ਹੋਏ ਹਨ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਬਲਾਚੌਰ ਜਿਹੜਾ ਅੱਡਾ ਹੈ ਉਹ ਬਾਹਰ ਬਣਾ ਦਿੱਤਾ ਜਾਵੇਗਾ। ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਬਲਾਚੌਰ ਦਾ ਬੱਸ ਸਟੈਂਡ ਬਾਹਰ ਵਾਰ ਬਣਾਉਣ ਵਿਚ ਕਿੰਨਾ ਸਮਾਂ ਹੋਰ ਲੱਗੇਗਾ ?

**ਰਾਜ ਮੰਤਰੀ** : ਇਹ ਇਸ ਬਾਰੇ ਸੈਪਰੇਟ ਨੋਟਿਸ ਦੇ ਦੇਣ।

---

### ਰੋਪੜ ਤੋਂ ਭੱਦੀ ਬਰਾਸਤਾ ਬਲਾਚੌਰ ਤਕ ਬੱਸ ਸੇਵਾ ਸ਼ੁਰੂ ਕਰਨਾ

*3199. **ਮਾਸਟਰ ਦਲੀਪ ਚੰਦ** : ਕੀ ਟਰਾਂਸਪੋਰਟ ਅਤੇ ਸ਼ਹਿਰੀ ਹਵਾਬਾਜ਼ੀ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰੋਪੜ ਤੋਂ ਭੱਦੀ ਤਕ ਬਰਾਸਤਾ ਬਲਾਚੌਰ (ਬਲਾਚੌਰ ਵਿਧਾਨ ਸਭਾ ਚੋਣ ਹਲਕੇ ਵਿਚ) ਬੱਸ ਚਲਾਉਣ ਦਾ ਸਰਕਾਰ ਦਾ ਵਿਚਾਰ ਹੈ ?

**ਸਰਦਾਰ ਦਿਲਬਾਗ ਸਿੰਘ ਡਾਲੇਕੇ** : ਇਸ ਸਬੰਧ ਵਿਚ ਲੋਕਾਂ ਵਲੋਂ ਅਜੇ ਤੱਕ ਕੋਈ ਮੰਗ ਨਹੀਂ ਸੀ ਆਈ। ਹੁਣ ਇਸ ਰੂਟ ਦਾ ਸਰਵੇਖਣ ਕਰਾਇਆ ਜਾਵੇਗਾ। ਜੇਕਰ ਲੋੜੀਂਦੀਆਂ ਸ਼ਰਤਾਂ ਪੂਰੀਆਂ ਹੋਈਆਂ ਤਾਂ ਬੱਸ ਸੇਵਾ ਚਾਲੂ ਕਰਨ ਵਾਸਤੇ ਅਗਲੀ ਕਾਰਵਾਈ ਕੀਤੀ ਜਾਵੇਗੀ।

**ਮਾਸਟਰ ਦਲੀਪ ਚੰਦ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਰੋਪੜ ਤੋਂ ਭੱਦੀ ਤਕ ਬਰਾਸਤਾ ਬਲਾਚੌਰ ਬਸ ਸਰਵਿਸ ਚਲਾਉਣ ਵਾਸਤੇ ਖੁਦ ਮੈਂ ਅਤੇ ਬਹੁਤ ਸਾਰੇ ਲੋਕਾਂ ਨੇ ਦਰਖ਼ਾਸਤਾਂ ਦਿੱਤੀਆਂ ਹਨ ਕਿ ਬਲਾਚੌਰ ਤੋਂ ਰੋਪੜ ਸੈਂਕੜੇ ਆਦਮੀ ਆਪਣਾ ਕਾਰੋਬਾਰ ਕਰਨ ਲਈ ਆਉਂਦੇ ਹਨ, ਇਹ 35 ਕਿਲੋਮੀਟਰ ਦਾ ਫ਼ਾਸਲਾ ਹੈ, ਕੀ ਮਨਿਸਟਰ ਸਾਹਿਬ ਉਸ ਰੂਟ ਤੇ ਬੱਸ ਜਲਦੀ ਚਲਾਉਣ ਦੀ ਕੋਸ਼ਿਸ਼ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਕਹਿ ਚੁੱਕਾ ਹਾਂ ਕਿ ਇਸ ਰੂਟ ਦਾ ਸਰਵੇਖਣ ਕਰਵਾਇਆ ਜਾ ਰਿਹਾ ਹੈ। ਜੇਕਰ ਲੋੜੀਂਦੀਆਂ ਸ਼ਰਤਾਂ ਪੂਰੀਆਂ ਹੋਈਆਂ ਤਾਂ ਜ਼ਰੂਰ ਬੱਸ ਸਰਵਿਸ ਚਾਲੂ ਕਰ ਦਿਆਂਗੇ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਿਸੇ ਇਲਾਕੇ ਵਿਚੋਂ ਅਗਰ ਕੋਈ ਡਿਮਾਂਡ ਆਵੇ ਤਾਂ ਹੀ ਉਥੇ ਸਰਵੇ ਵਗੈਰਾ ਕਰਕੇ ਬੱਸ ਸਰਵਿਸ ਚਾਲੂ ਕਰਦੇ ਹੋ ਜਾਂ ਆਪਣੇ ਆਪ ਵੀ ਕੋਈ ਸਰਵੇ ਵਗੈਰਾ ਕਰਵਾਉਂਦੇ ਹੋ ਕਿ ਇਥੇ ਬੱਸ ਸਰਵਿਸ ਦੀ ਲੋੜ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਢੀਂਡਸਾ ਸਾਹਿਬ ਦਾ ਜੋ ਸਵਾਲ ਹੈ ਉਹ ਇਸ ਸਵਾਲ ਵਿਚੋਂ ਤਾਂ ਨਹੀਂ ਉਠਦਾ ਲੇਕਿਨ ਮੈਂ ਫਿਰ ਵੀ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਤਕ ਕੋਈ ਮੰਗ ਨਾ ਹੋਵੇ ਉਤਨਾ ਚਿਰ ਸਾਨੂੰ ਕੀ ਪਤਾ ਲਗ ਸਕਦਾ ਹੈ ਕਿ ਇਥੇ ਬੱਸ ਸਰਵਿਸ ਦੀ ਲੋੜ ਹੈ। ਜਦੋਂ ਕੋਈ ਮੰਗ ਆਵੇ ਤਾਂ ਉਦੋਂ ਹੀ ਸਰਵੇ ਵਗੈਰਾ ਕੀਤਾ ਜਾਂਦਾ ਹੈ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਫ਼ਰਮਾਇਆ ਹੈ ਕਿ ਜਦੋਂ ਕੋਈ ਮੰਗ ਆਵੇ ਤਾਂ ਹੀ ਬੱਸ ਸਰਵਿਸ ਚਾਲੂ ਕਰਦੇ ਹਾਂ। ਮੈਂ ਇਨ੍ਹਾਂ ਨੂੰ ਆਪ ਸਰਸਾ-ਚੰਡੀਗੜ੍ਹ ਰੂਟ ਬਾਰੇ ਲਿਖਿਆ ਹੈ ਅਤੇ ਇਸੇ ਤਰ੍ਹਾਂ ਮਾਨਸਾ ਤੋਂ ਤਲਵੰਡੀ ਸਾਬੋ ਅਤੇ ਮਾਨਸਾ ਤੋਂ ਝੰਡੂ ਕੇ ਰੂਟ ਬਾਰੇ ਲਿੱਖ

ਕੇ ਦਿੱਤਾ ਹੈ। ਕੀ ਵਜ਼ੀਰ ਸਾਹਿਬ ਦੱਸਣਗੇ ਕਿ ਕੀ ਉਹ ਉਨ੍ਹਾਂ ਮੰਗਾਂ ਤੇ ਵਿਚਾਰ ਕਰਨਗੇ ਜਿਹੜੀਆਂ ਅਸੀਂ ਭੇਜੀਆਂ ਹਨ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਸ ਗੱਲ ਦਾ ਇਸ ਸਵਾਲ ਨਾਲ ਕੋਈ ਤੁਅੱਲਕ ਨਹੀਂ ਹੈ ।

STARRED QUESTION No. 3215

**Mr. Speaker :** Extension has been asked for in respect of Starred Question No. 3215.

ਅ.ਸ.ਪ. ਨੰ:168-ਏਕਿਊ. ਸਿ.ਬਿ (7)-75/
ਰਾਜ ਮੰਤਰੀ,
ਜਨ ਸਿਹਤ ਵਿਭਾਗ, ਪੰਜਾਬ,
ਚੰਡੀਗੜ੍ਹ।
ਮਿਤੀ 28 ਜਨਵਰੀ, 1975

ਸੋਹਣ ਸਿੰਘ ਜਲਾਲਉਸਮਾਨ

ਪਿਆਰੇ ਡਾਕਟਰ ਸਾਹਿਬ,

ਵਿਧਾਨ ਸਭਾ ਸਟਾਰਡ ਸਵਾਲ ਨੰ: 3215 ਜੋ ਕਿ ਮਿਤੀ 29 ਜਨਵਰੀ, 1975 ਲਈ ਸਵਾਲਾਂ ਦੀ ਸੂਚੀ ਵਿਚ ਕਾਮਰੇਡ ਅੱਛਰਾ ਸਿੰਘ, ਐਮ. ਐਲ. ਏ. ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ। ਲੋੜੀਂਦੀ ਸੂਚਨਾ ਇਕੱਤਰ ਕੀਤੀ ਜਾ ਰਹੀ ਹੈ । ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕੀਤਾ ਜਾਵੇ ਅਤੇ ਇਸ ਨੂੰ ਮਿਤੀ 2 ਫ਼ਰਵਰੀ, 1975 ਤੋਂ ਪਿੱਛੋਂ ਦੀ ਕਿਸੇ ਮਿਤੀ ਲਈ ਸਵਾਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ ।

ਹਿਤੂ

ਸਹੀ/

(ਸੋਹਣ ਸਿੰਘ ਜਲਾਲਉਸਮਾਨ)
28-1-75

ਡਾ: ਕੇਵਲ ਕ੍ਰਿਸ਼ਨ,
ਸਪੀਕਰ, ਪੰਜਾਬ ਵਿਧਾਨ ਸਭਾ ।

STARRED QUESTION No. 3169

(This question was not put because the hon. Member concerned was not persent in the House.)

**ਸਕੱਤਰੇਤ ਕੰਨਟੀਨ, ਚੰਡੀਗੜ੍ਹ, ਨੂੰ ਦਿਤਾ ਗਿਆ ਉਪ-ਦਾਨ**

*3222. **ਕਾਮਰੇਡ ਅੱਛਰਾ ਸਿੰਘ,**
**ਕਾਮਰੇਡ ਸੱਤ ਪਾਲ ਡਾਂਗ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਕੱਤਰੇਤ ਕੰਨਟੀਨ, ਚੰਡੀਗੜ੍ਹ, ਨੂੰ ਕੋਈ ਸਾਲਾਨਾ ਉਪਦਾਨ ਦਿੱਤਾ ਗਿਆ/ ਦਿੱਤਾ ਗਿਆ ਸੀ;

[ਕਾਮਰੇਡ ਅੱਛਰਾ ਸਿੰਘ ਅਤੇ ਕਾਮਰੇਡ ਸਤਪਾਲ ਡਾਂਗ]

(ਅ) ਕੀ ਉਪਦਾਨ ਜੋ ਦਿੱਤਾ ਜਾਂਦਾ ਹੈ, ਨੂੰ ਅਗੱਸਤ, 1974 ਜਾਂ ਸਾਲ 1974 ਦੇ ਦੌਰਾਨ ਹੋਰ ਕਿਸੇ ਸਮੇਂ ਬੰਦ ਕਰ ਦਿੱਤਾ ਗਿਆ ਸੀ; ਜੇਕਰ ਅਜਿਹਾ ਹੋਵੇ ਤਾਂ ਉਸ ਦੇ ਕੀ ਕਾਰਣ ਹਨ;

(ੲ) ਉਪਦਾਨ ਬੰਦ ਕੀਤੇ ਜਾਣ ਤੇ ਉਕਤ ਕੈਨਟੀਨ ਦੁਆਰਾ ਸਪਲਾਈ ਕੀਤੀਆਂ ਜਾਂਦੀਆਂ ਖਾਣ-ਪੀਣ ਵਾਲੀਆਂ ਚੀਜ਼ਾਂ ਦੀਆਂ ਕੀਮਤਾਂ ਤੇ ਕੀ ਅਸਰ ਪਿਆ ?

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** (ਮੁੱਖ ਸੰਸਦੀ ਸਕੱਤਰ) : (ੳ) ਹਾਂ ਜੀ।

(ਅ) ਨਹੀਂ ਜੀ।

(ੲ) ਸਵਾਲ ਪੈਦਾ ਨਹੀਂ ਹੁੰਦਾ।

[(a) Yes Sir.

(b) No, Sir.

(c) Question does not arise.]

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਮੇਰਾ ਸਵਾਲ ਇਹ ਸੀ ਕਿ ਸੈਕਰੇਟਰੀਏਟ ਕੰਟੀਨ ਜੋ ਹੈ ਉਸ ਨੂੰ ਕੋਈ ਐਨੂਅਲ ਸਬਸਿਡੀ ਦਿੱਤੀ ਜਾਂਦੀ ਹੈ ਜਾਂ ਨਹੀਂ ? ਮੁੱਖ ਸੰਸਦੀ ਸਕੱਤਰ ਸਾਹਿਬ ਨੇ ਇਸ ਦਾ ਜਵਾਬ ਦਿਤਾ ਹੈ 'ਹਾਂ ਜੀ'। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੇ ਸਬਸਿਡੀ ਦਿੱਤੀ ਜਾਂਦੀ ਹੈ ਤਾਂ ਫ਼ਿਰ ਉਥੇ ਰੇਟਸ ਕਿਉਂ ਵਧਾਏ ਗਏ ਹਨ ?

**ਮੁੱਖ ਸੰਸਦੀ ਸਕੱਤਰ** : ਸਪੀਕਰ ਸਾਹਿਬ, ਇਹ ਜਿਹੜੀ ਕੰਟੀਨ ਹੈ ਇਹ ਯੂਨੀਅਨ ਟੈਰੀਟਰ ਦਾ ਡਾਇਰੈੱਕਟਰ, ਹਾਸਪੀਟੈਲਿਟੀ ਚਲਾਉਂਦਾ ਹੈ ਲੇਕਿਨ ਇਸ ਦਾ ਖਰਚ 4 ਔਰ 5 ਦੀ ਰੇਸ਼ੋ ਨਾਲ ਪੰਜਾਬ ਔਰ ਹਰਿਆਣਾ ਗੌਰਮਿੰਟਸ ਦਿੰਦੀਆਂ ਹਨ। ਕਿਉਂਕਿ ਇਹ ਕੰਟੀਨ ਘਾਟੇ ਵਿਚ ਜਾ ਰਹੀ ਹੈ ਔਰ ਘਾਟੇ ਵਿਚ ਜਾਣ ਕਰਕੇ ਸਬਸਿੱਡੀ ਦੋਨਾਂ ਸਰਕਾਰਾਂ ਨੇ ਦੇਣੀ ਹੈ। (ਵਿਘਨ)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਸੈਕਰੇਟੇਰੀਏਟ ਵਿਚ ਪੰਜਾਬ ਸਰਕਾਰ ਦੇ ਵੱਖਰੇ ਦਫ਼ਤਰ ਹਨ, ਵੱਖਰੇ ਫ਼ਲੋਰ ਹਨ ਤਾਂ ਫ਼ਿਰ ਵੱਖਰੀ ਕੰਟੀਨ ਕਿਉਂ ਨਹੀਂ ਕਰ ਲਈ ਜਾਂਦੀ ? (ਵਿਘਨ)

**ਮੁੱਖ ਸੰਸਦੀ ਸਕੱਤਰ** : ਜ਼ਰਾ ਦੁਬਾਰਾ ਸਵਾਲ ਕਰ ਦਿਉ ਜੀ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਮੇਰਾ ਸਵਾਲ ਇਹ ਹੈ ਕਿ ਜਦੋਂ ਸੈਕਰੇਟੇਰੀਏਟ ਵਿਚ ਪੰਜਾਬ ਸਰਕਾਰ ਦੇ ਵੱਖਰੇ ਦਫ਼ਤਰ ਹਨ, ਵੱਖਰੇ ਫ਼ਲੋਰ ਹਨ ਤਾਂ ਫ਼ਿਰ ਪੰਜਾਬ ਸਰਕਾਰ ਆਪਣੀ ਵਖਰੀ ਕੰਟੀਨ ਕਿਉਂ ਨਹੀਂ ਕਰ ਲੈਂਦੀ ?

**ਮੁੱਖ ਸੰਸਦੀ ਸਕੱਤਰ** : ਸਪੀਕਰ ਸਾਹਿਬ, ਗੱਲ ਇਹ ਹੈ ਕਿ ਕੰਟੀਨ ਜਿਹੜੀ ਚਲਦੀ ਹੈ ਉਸ ਦੇ ਲਈ ਖਾਸ ਜਗ੍ਹਾ ਹੈ। ਇਸ ਕਰਕੇ ਉਥੇ ਚਲਾਈ ਹੈ ਔਰ ਦੋਵੇਂ ਸਟੇਟਾਂ ਪ੍ਰੋਪੋਰਸ਼ਨੇਟਲੀ ਹਿੱਸਾ ਪਾਕੇ ਇਹ ਕੰਟੀਨਾਂ ਚਲਾ ਰਹੀਆਂ ਹਨ। ਜੇ ਵੱਖਰੀ ਕੀਤੀ ਤਾਂ ਖ਼ਰਚਾ ਹੋਰ ਜ਼ਿਆਦਾ ਵੱਧ ਜਾਵੇਗਾ।

**ਸਰਦਾਰ ਧੰਨਾ ਸਿੰਘ ਗੁਲਸ਼ਨ:** ਮੁੱਖ ਸੰਸਦੀ ਸਕੱਤਰ ਨੇ ਕਿਹਾ ਹੈ ਕਿ ਇਹ ਕੰਟੀਨ ਯੂਨੀਅਨ ਟੈਰੀਟਰੀ ਦੀ ਹੈ ਅਤੇ ਇਸ ਦਾ ਖਰਚਾ ਪੰਜਾਬ ਅਤੇ ਹਰਿਆਣਾ ਸਰਕਾਰਾਂ ਦਿੰਦੀਆਂ ਹਨ। (ਵਿਘਨ) ਸਪੀਕਰ ਸਾਹਿਬ, ਅੱਜ 29 ਜਨਵਰੀ, 1975 ਹੈ ਅਤੇ ਅੱਜ ਚੰਡੀਗੜ੍ਹ ਨੇ ਪੰਜਾਬ ਵਿਚ ਸ਼ਾਮਲ ਹੋਣਾ ਸੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਚੰਡੀਗੜ੍ਹ ਪੰਜਾਬ ਵਿਚ ਸ਼ਾਮਲ ਹੋ ਜਾਵੇਗਾ ਜਾਂ ਨਹੀਂ ?

**ਮੁੱਖ ਸੰਸਦੀ ਸਕੱਤਰ** : ਸਪੀਕਰ ਸਾਹਿਬ, ਮੇਰੇ ਫਾਜ਼ਲ ਦੋਸਤ ਮੈਂਬਰ ਪਾਰਲੀਮੈਂਟ ਵੀ ਰਹਿ ਚੁਕੇ ਹਨ ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਸਵਾਲ ਕੰਟੀਨ ਦੇ ਬਾਰੇ ਵਿਚ ਹੈ ਔਰ ਇਹ ਮੇਰੇ ਕੋਲੋਂ ਹੱਦ ਦੀ ਤਕਸੀਮ ਕਰਵਾਉਂਦੇ ਹਨ । (ਵਿਘਨ)

**Mr. Speaker** : This question does not arise out of this question.

**ਡਾਕਟਰ ਅਮੀਰ ਸਿੰਘ ਕਲਕਟ** : ਸਪੀਕਰ ਸਾਹਿਬ, ਮੈਂ ਚੀਫ ਪਾਰਲੀਮੈਂਟਰੀ ਸੈਕਟਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੈਂ ਬੜੀ ਵਾਰੀ ਕਿਹਾ ਹੈ ਕਿ ਇਥੇ ਐਸਪ੍ਰੈਸੋ ਕੌਫੀ ਦਾ ਇੰਤਜ਼ਾਮ ਹੋਣਾ ਚਾਹੀਦਾ ਹੈ। (ਥੰਪਿੰਗ) ਪਰ ਕੋਈ ਇੰਤਜ਼ਾਮ ਨਹੀਂ ਕੀਤਾ ਗਿਆ। ਇਸ ਦੇ ਲਈ ਛੋਟੀ ਜਿਹੀ ਮਸ਼ੀਨ ਦੀ ਜ਼ਰੂਰਤ ਹੈ ਉਹ ਕਿਉਂ ਨਹੀਂ ਖਰੀਦਦੇ ?

**ਮੁੱਖ ਸੰਸਦੀ ਸਕੱਤਰ**: ਸਪੀਕਰ ਸਾਹਿਬ, ਇਹ ਜਿਹੜੀ ਕੰਟੀਨ ਹੈ ਇਹ ਮੁਲਾਜ਼ਮਾਂ ਵਾਸਤੇ ਬਣੀ ਹੈ। ਜੇ ਮੁਲਾਜ਼ਮ ਕੋਈ ਇਹੋ ਜਿਹੀ ਮੰਗ ਕਰਨਗੇ ਤਾਂ ਅਸੀਂ ਗੌਰ ਕਰ ਲਵਾਂਗੇ।

**ਡਾਕਟਰ ਬਲਦੇਵ ਪ੍ਰਕਾਸ਼** : ਕੀ ਮੁੱਖ ਸੰਸਦੀ ਸਕੱਤਰ ਸਾਹਿਬ ਇਹ ਦੱਸਣਗੇ ਕਿ ਇਹ ਚੰਡੀਗੜ੍ਹ ਲੈਣ ਲਈ ਤਾਂ ਕੋਈ ਜਦੋ ਜਹਿਦ ਨਹੀਂ ਕਰਦੇ ਘੱਟੋ ਘੱਟ ਕੰਟੀਨ ਲੈਣ ਵਾਸਤੇ ਤਾਂ ਕੋਸ਼ਿਸ਼ ਕਰਨ ?

**ਮੁੱਖ ਸੰਸਦੀ ਸਕੱਤਰ** : ਇਹ ਤਾਂ ਜੀ ਕਸ਼ਮੀਰੀਆਂ ਵਾਲੀ ਗੱਲ ਹੋ ਗਈ। (ਵਿਘਨ) ਇਹ ਚੰਡੀਗੜ੍ਹ ਲੈਣ ਤੋਂ ਕੰਟੀਨਾਂ ਤੇ ਆ ਗਏ ਹਨ। (ਵਿਘਨ)

**ਚੌਧਰੀ ਰਾਮ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਸੰਸਦੀ ਸਕੱਤਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਕੰਟੀਨ ਵਾਸਤੇ ਸਾਲ ਵਿਚ ਪੰਜਾਬ ਵਲੋਂ ਸਬਸਿੱਡੀ ਕਿੰਨੀ ਦਿੱਤੀ ਜਾਂਦੀ ਹੈ ?

**ਮੁੱਖ ਸੰਸਦੀ ਸਕੱਤਰ** : ਸਪੀਕਰ ਸਾਹਿਬ, ਕੋਈ 38 ਹਜ਼ਾਰ ਰੁਪਿਆ ਸਾਲਾਨਾ ਪੰਜਾਬ ਨੂੰ ਸਬਸਿੱਡੀ ਦੇਣੀ ਪੈਂਦੀ ਹੈ।

**ਸ੍ਰੀ ਪਰਤਾਪ ਚੰਦ ਭੰਡਾਰੀ** : ਸਪੀਕਰ ਸਾਹਿਬ, ਇਕ ਐਮ. ਐਲ. ਏ. ਸਾਹਿਬ ਨੇ ਇਹ ਪੁੱਛਿਆ ਹੈ ਕਿ ਕੀ ਕੋਈ ਐਸਪ੍ਰੈੱਸੋ ਕੌਫੀ ਪਲਾਂਟ ਲਗਾਉਣ ਨੂੰ ਤਿਆਰ ਹੋ ਤਾਂ ਇਨ੍ਹਾਂ ਨੇ ਜਵਾਬ ਦਿੱਤਾ ਹੈ ਕਿ ਜੇ ਮੁਲਾਜ਼ਮ ਕੋਈ ਇਹੋ ਜਿਹੀ ਮੰਗ ਕਰਨਗੇ ਤਾਂ ਅਸੀਂ ਗੌਰ ਕਰਾਂਗੇ। ਸਾਨੂੰ ਵੀ ਰਾਈਟ ਹੈ, ਅਸੀਂ ਵੀ ਕਹਿ ਸਕਦੇ ਹਾਂ। ਕੀ ਕੋਈ ਉਥੇ ਐਸਪ੍ਰੈੱਸੋ ਕੌਫੀ ਪਲਾਂਟ ਲਾਉਣ ਨੂੰ ਤਿਆਰ ਹਨ ?

(ਕੋਈ ਜਵਾਬ ਨਹੀਂ ਦਿੱਤਾ ਗਿਆ)

**Chief Parliamentary Secretary** : May I correct myself, sir. 1973-74 ਵਿਚ 38 ਹਜ਼ਾਰ ਰੁਪਿਆ ਸਬਸਿੱਡੀ ਦਿੱਤੀ ਹੈ ਅਤੇ 1974-75 ਵਿਚ 54 ਹਜ਼ਾਰ ਰੁਪਿਆ ਸਬਸਿੱਡੀ ਦਿੱਤੀ ਹੈ।

## ਮਿਉਂਸਪਲ ਕਮੇਟੀ, ਛੇਹਰਟਾ, ਦੁਆਰਾ ਇਸ ਦੀਆਂ ਅੰਸ਼ਕਾਲੀ ਮਜ਼ਦੂਰੀਆਂ ਨੂੰ ਦਿੱਤੀਆਂ ਗਈਆਂ ਤਜਵੀਜ਼ਤ ਸਹੂਲਤਾਂ

*2971. **ਕਾਮਰੇਡ ਸੱਤ ਪਾਲ ਡਾਂਗ** } (ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ ਵਲੋਂ ਪੇਸ਼ ਕੀਤਾ ਗਿਆ)
**ਕਾਮਰੇਡ ਅਛਰਾ ਸਿੰਘ** } ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਮਿਉਂਸਪਲ ਕਮੇਟੀ, ਛੇਹਰਟਾ, ਦੁਆਰਾ ਇਸ ਦੀਆਂ ਅੰਸ਼ਕਾਲੀ ਸਫ਼ਾਈ ਮਜ਼ਦੂਰਨੀਆਂ ਨੂੰ ਦਿੱਤੀਆਂ ਗਈਆਂ ਸਹੂਲਤਾਂ ਵਿਚੋਂ ਕਿਸੇ ਤੇ ਸਰਕਾਰ ਜਾਂ ਡਿਪਟੀ ਡਾਇਰੈਕਟਰ ਰਿਜਨਲ, ਸਥਾਨਕ ਸਰਕਾਰ ਵਿਭਾਗ, ਅੰਮ੍ਰਿਤਸਰ ਦੁਆਰਾ 1974 ਦੇ ਪਿਛਲੇ ਛੇ ਮਹੀਨਿਆਂ ਦੇ ਦੌਰਾਨ ਇਤਰਾਜ਼ ਕੀਤਾ ਗਿਆ ਸੀ; ਜੇ ਅਜਿਹਾ ਹੋਵੇ ਤਾਂ ਜਿਨ੍ਹਾਂ ਸਹੂਲਤਾਂ ਤੇ ਇਤਰਾਜ਼ ਕੀਤਾ ਗਿਆ ਉਨ੍ਹਾਂ ਦਾ ਵੇਰਵਾ ਕੀ ਹੈ ?

(ਅ) ਹਰ ਇਕ ਕੇਸ ਵਿਚ ਕਿਨ੍ਹਾਂ ਆਧਾਰਾਂ ਤੇ ਇਤਰਾਜ਼ ਕੀਤਾ ਗਿਆ ?

**ਸ੍ਰੀ ਹੰਸ ਰਾਜ ਸ਼ਰਮਾ** : (ੳ) ਹਾਂ ਜੀ; ਇਹ ਇਤਰਾਜ਼ ਡਿਪਟੀ ਡਾਇਰੈੱਕਟਰ, ਸਥਾਨਕ ਸਰਕਾਰ, ਅੰਮ੍ਰਿਤਸਰ ਵਲੋਂ ਕੀਤਾ ਗਿਆ ਹੈ। ਇਹ ਇਤਰਾਜ਼ ਉਨ੍ਹਾਂ ਨੇ ਨਗਰਪਾਲਕਾ, ਛੇਹਰਟਾ ਵਲੋਂ ਆਪਣੇ ਅੰਸ਼ਕਾਲੀ ਸਫ਼ਾਈ ਮਜ਼ਦੂਰਨੀਆਂ ਨੂੰ ਮੈਟਰਨਿਟੀ ਲੀਵ ਦਾ ਬੈਨੀਫ਼ਿਟ, ਕਮਾਈ ਛੁੱਟੀ ਅਤੇ ਇਤਫ਼ਾਕੀਆ ਛੁੱਟੀ ਦੇਣ ਸਬੰਧੀ ਕੀਤਾ ਸੀ ।

(ਅ) ਸਵਾਲ ਦੇ ਭਾਗ (ੳ) ਵਿਚ ਉਲੇਖੀਆਂ ਸਾਰੀਆਂ ਸਹੂਲਤਾਂ ਨਗਰਪਾਲਕਾ ਛੇਹਰਟਾ ਦੇ ਪਾਰਟ-ਟਾਇਮ ਮੁਲਾਜ਼ਮਾਂ ਨੂੰ ਨਿਯਮਾਂ ਅਨੁਸਾਰ ਨਹੀਂ ਦਿੱਤੀਆਂ ਜਾ ਸਕਦੀਆਂ ਸਨ ਕਿਉਂਕਿ ਆਮ ਹਾਲਤ ਵਿਚ ਮਿਉਂਸਪਲ ਅਕਾਊਂਟ ਕੋਡ, 1930 ਦੇ ਰੂਲ XVII 17 (1) (b) (a) ਅਨੁਸਾਰ ਕਿਸੇ ਨਗਰਪਾਲਕਾ ਦੇ ਕਿਸੇ ਕਰਚਾਰੀ ਨੂੰ ਉਸ ਦੀ ਅਸਾਮੀ ਦੇ ਬਰਾਬਰ ਦੇ ਸਰਕਾਰੀ ਕਰਮਚਾਰੀ ਤੋਂ ਵੱਧ ਸਹੂਲਤਾਂ ਨਹੀਂ ਦਿੱਤੀਆਂ ਜਾ ਸਕਦੀਆਂ ।

[(a) Yes, sir. The Regional Deputy Director, Local Government, Amritsar objected to the facilities granted by Municipal Committee Chheharta to its part-time sweeprosses regarding maternity leave, earned leave and casual leave.

(b) The facilities mentioned in part (a) above are against the rules applicable to Punjab Government employees and provisions contained in rule XVII 17(1)(b)(9) of Municipal Account Code, 1930.]

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਸਵਾਲ ਇਹ ਸੀ ਕਿ ਮਿਉਂਸਪਲ ਕਮੇਟੀ ਛੇਹਰਟਾ ਨੂੰ ਆਪਣੀਆਂ ਪਾਰਟ-ਟਾਈਮ ਸਫ਼ਾਈ ਮਜ਼ਦੂਰਨੀਆਂ ਜੋ ਹਨ ਉਨ੍ਹਾਂ ਨੂੰ ਕੋਈ ਮੈਟਰਨਿੰਟੀ ਲੀਵ ਦਾ ਬੈਨੀਫ਼ਿਟ, ਕਮਾਈ ਛੁੱਟੀ ਅਤੇ ਇਤਫ਼ਾਕੀਆ ਛੁੱਟੀ ਦੇਣ ਦਾ ਜੋ ਫੈਸਲਾ ਕੋਈ ਲਿਆ ਹੈ ਕੀ ਸਰਕਾਰ ਨੇ ਕੋਈ ਇਸ ਤੇ ਇਤਰਾਜ਼ ਕੀਤਾ ਹੈ ਜਾਂ ਨਹੀਂ ? ਇਨ੍ਹਾਂ ਨੇ ਜਵਾਬ ਦਿੱਤਾ ਹੈ—'ਹਾਂ ਜੀ ਕੀਤਾ ਹੈ। ਸਪੀਕਰ ਸਾਹਿਬ, ਇਹ ਬੜੀ ਅਜੀਬ ਜਿਹੀ ਗੱਲ ਹੈ ਕਿ ਇਕ ਮਿਉਂਸਪਲ ਕਮੇਟੀ ਨੇ ਆਪਣੀਆਂ ਪਾਰਟ-ਟਾਈਮ ਸਫ਼ਾਈ ਮਜ਼ਦੂਰਨੀਆਂ ਨੂੰ ਇਹ ਨਿਗੁਣੀਆਂ ਜਿਹੀਆਂ ਜੋ ਕੋਈ ਰਿਆਇਤਾਂ ਦੇਣ ਦਾ ਫ਼ੈਸਲਾ ਕੀਤਾ ਹੈ ਤਾਂ ਸਰਕਾਰ ਇਸ ਤੇ ਵੀ ਇਤਰਾਜ਼ ਕਰੇ ਕਿ ਇਹ ਰਿਆਇਤਾਂ ਕਿਉਂ ਦਿੱਤੀਆਂ ਗਈਆਂ ਹਨ ? ਵਿੱਤ ਮੰਤਰੀ ਸਾਹਿਬ ਇਸ ਗੱਲ ਦਾ ਜਵਾਬ ਦੇਣ ਕਿ ਇਨ੍ਹਾਂ ਦੇ ਢਿੱਡ ਵਿਚ ਕਿਉਂ ਪੀੜ ਹੁੰਦੀ ਹੈ, ਇਹ ਸਮਾਜਵਾਦ ਦੀਆਂ ਬੜੀਆਂ ਗੱਲਾਂ ਕਰਦੇ ਹਨ ?

**ਮੰਤਰੀ :** ਸਪੀਕਰ ਸਾਹਿਬ, ਇਸ ਦੇ ਲਈ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਸ ਦੇ ਵਿਚ ਕੁਝ ਆਡਿਟ ਔਬਜੈੱਕਸ਼ਨ ਸਨ। ਆਡਿਟ ਵਾਲਿਆਂ ਨੇ ਇਹ ਔਬਜੈਕਸ਼ਨ ਲਾਇਆ ਕਿ ਤੁਹਾਡੇ ਰੂਲਜ਼ ਦੇ ਮੁਤਾਬਕ ਇਹ ਠੀਕ ਨਹੀਂ ਹੈ ਅਤੇ ਤੁਸੀਂ ਇਹ ਪੈਸੇ ਨਹੀਂ ਖ਼ਰਚ ਕਰ ਸਕਦੇ। ਇਸ ਦੇ ਲਈ ਗੌਰਮਿੰਟ ਦੀ ਮਨਜ਼ੂਰੀ ਲਓ। ਸਾਡੇ ਨੋਟਿਸ ਵਿਚ ਇਹ ਚੀਜ਼ ਹੈ ਅਤੇ ਗੌਰਮਿੰਟ ਇਸ ਤੇ ਵਿਚਾਰ ਕਰ ਰਹੀ ਹੈ। ਗੌਰਮਿੰਟ ਦੀ ਮਨਜ਼ੂਰੀ ਇਸ ਕੰਮ ਦੇ ਲਈ ਉਨ੍ਹਾਂ ਨੂੰ ਲੈਣੀ ਚਾਹੀਦੀ ਸੀ ਜਿਹੜੀ ਕਿ ਉਨ੍ਹਾਂ ਨੇ ਨਹੀਂ ਲਈ। (ਵਿਘਨ)

**ਸਰਦਾਰ ਕਰਨੈਲ ਸਿੰਘ ਮਰੜੀ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਆਡਿਟ ਦਾ ਕਸੂਰ ਹੈ, ਸਾਡੀ ਸਰਕਾਰ ਦਾ ਕਸੂਰ ਨਹੀਂ ਹੈ। ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਲੋਕ ਗ਼ਬਨ ਕਰਦੇ ਹਨ ਔਰ ਜਿਹੜੇ ਇਨ੍ਹਾਂ ਦੇ ਲੀਡਰ ਹਨ ਉਨ੍ਹਾਂ ਤੇ ਉਹ ਕੋਈ ਔਬਜੈੱਕਸ਼ਨ ਨਹੀਂ ਲਾਉਂਦੇ ਪਰ ਜਦੋਂ ਕੋਈ ਗਰੀਬ ਆਦਮੀ ਨੂੰ ਪੈਸੇ ਦੇਣ ਦਾ ਮਸਲਾ ਆਉਂਦਾ ਹੈ ਉਥੇ ਹੀ ਉਹ ਔਬ-ਜੈੱਕਸ਼ਨ ਲਾਉਂਦੇ ਹਨ ? ਕੀ ਹੁਣ ਉਨ੍ਹਾਂ ਗ਼ਰੀਬ ਸਫ਼ਾਈ ਮਜ਼ਦੂਰਨੀਆਂ ਨੂੰ ਇਹ ਸਹੂਲਤਾਂ ਦਿੱਤੀਆਂ ਜਾਣਗੀਆਂ ?

(ਕੋਈ ਉੱਤਰ ਨਹੀਂ ਆਇਆ।)

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਆਡਿਟ ਅਬਜੈੱਕਸ਼ਨ ਹੈ ਕੀ ਸਰਕਾਰ ਇਸ ਨੂੰ ਦੂਰ ਕਰ ਦੇਵੇਗੀ ਅਤੇ ਕੀ ਇਹ ਵਾਇਦਾ ਕਰਦੀ ਹੈ ਕਿ ਇਹ ਜਿਹੜੀਆਂ ਸਹੂਲਤਾਂ ਹਨ ਜਲਦੀ ਉਨ੍ਹਾਂ ਕਰਮਚਾਰੀਆਂ ਨੂੰ ਦਿਵਾਈਆਂ ਜਾਣਗੀਆਂ ?

**ਮੰਤਰੀ :** ਅਸੀਂ ਇਸ ਦਾ ਜਲਦੀ ਫ਼ੈਸਲਾ ਕਰ ਦੇਵਾਂਗੇ। ਜਿਹੜੇ ਵੀ ਸਬੰਧਤ ਕਾਗਜ਼ ਸਨ, ਰੈਜ਼ੋਲਿਊਸ਼ਨ ਵਗੈਰਾ, ਉਹ ਕਮੇਟੀ ਤੋਂ ਮੰਗਾ ਲਏ ਗਏ ਹਨ ਅਤੇ ਅਸੀਂ ਹਮਦਰਦੀ ਨਾਲ ਫ਼ੈਸਲਾ ਕਰ ਦੇਵਾਂਗੇ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਸਪੀਕਰ ਸਾਹਿਬ, ਮੈਨੂੰ ਬੜੀ ਖੁਸ਼ੀ ਹੋਈ ਹੈ ਕਿ ਇਨ੍ਹਾਂ ਨੇ ਗੱਲ ਪ੍ਰਵਾਨ ਕਰ ਲਈ ਹੈ, ਅਤੇ

It has been mentioned in part (b) of the reply of the question that "the facilities mentioned in part (a) above are against the rules applicable to Punjab Government employees and provisions contained in rule XVII. 17(1)(b)(9) of Municipal Account Code, 1930.

ਇਤਰਾਜ਼ ਤਾਂ ਇਹ ਹੈ। ਕੀ ਰੂਲਜ਼ ਨੂੰ ਸਰਕਾਰ ਰਿਲੈਕਸ ਕਰੇਗੀ ?

**ਮੰਤਰੀ :** ਮੈਂ ਕਹਿੰਦਾ ਹਾਂ ਕਿ ਜਿਹੜੇ ਰੂਲਜ਼ ਐਪਲੀਕੇਬਲ ਸਨ ਕਮੇਟੀ ਉਨ੍ਹਾਂ ਤੋਂ ਅੱਗੇ ਚਲੀ ਗਈ ਅਤੇ ਆਡਿਟ ਨੇ ਕਿਹਾ ਕਿ ਇਸ ਦੇ ਬਾਰੇ ਲੋੜੀਂਦੀ ਮਨਜ਼ੂਰੀ ਸਰਕਾਰ ਤੋਂ ਲਿੱਤੀ ਜਾਵੇ।

**ਸਰਦਾਰ ਧੰਨਾ ਸਿੰਘ ਗੁਲਸ਼ਨ :** ਸਪੀਕਰ ਸਾਹਿਬ, ਕੁਐਸ਼ਚਨ ਆਵਰ ਦਾ ਸਮਾਂ ਅਜੇ ਰਹਿੰਦਾ ਹੈ ਇਕ ਕੁਐਸ਼ਚਨ ਪਿੱਛੇ ਰਹਿ ਗਿਆ ਹੈ ਉਹ ਹੁਣ ਟੇਕ ਅੱਪ ਕਰ ਲਵੋ ?

**ਸ੍ਰੀ ਸਪੀਕਰ :** ਇਹ ਨਹੀਂ ਹੋ ਸਕਦਾ। The Question Hour is over.
(This cannot be done. The Question Hour is over.

---

## QUESTION OF PRIVILEGE

**Mr. Speaker** : I have received notice of a Privilege Motion from Sardar Harbans Singh Jalal, M. L. A., alleging that the P. W. D. Rest-House situated at Sujan Singh Park, New Delhi, has been handed over to a Retired Security Officer. I am examining the matter and will give my ruling later on.

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਅੱਜ ਕੁਐਸਚਨ ਆਵਰ ਨੂੰ ਹਾਊਸ ਵਿਚ ਵਜ਼ੀਰ ਸਾਹਿਬਾਨ ਨੇ ਸੀਰਅਸਲੀ ਨਹੀਂ ਲਿਆ, ਤੁਸੀਂ ਵਜ਼ੀਰ ਸਾਹਿਬਾਨ ਨੂੰ ਕਹੋ ਕਿ ਅਗੇ ਨੂੰ ਸੀਰੀਅਸਲੀ ਲਿਆ ਕਰਨ। (ਵਿਘਨ)

**Mr. Speaker** : I have already done so.

**ਡਾਕਟਰ ਬਲਦੇਵ ਪ੍ਰਕਾਸ਼** : ਸਪੀਕਰ ਸਾਹਿਬ, ਮੈਂ ਅੰਡਰ ਰੂਲ 256 ਇਹ ਪ੍ਰਿਵਿਲਿਜ ਮੋਸ਼ਨ ਮੂਵ ਕਰਨਾ ਚਾਹੁੰਦਾ ਹਾਂ ਕਿ ਅੱਜ ਹਾਊਸ ਦਾ ਬੜਾ ਕੀਮਤੀ ਵਕਤ, ਕੁਐਸ਼ਚਨ ਆਵਰ, ਨਸ਼ਟ ਹੋਇਆ ਹੈ। ਹਾਊਸ ਦੇ ਕੁਐਸਚਨਜ਼ ਕੁਐਸਚਨ ਆਵਰ ਤੋਂ ਪਹਿਲਾਂ ਖਤਮ ਹੋ ਗਏ ਹਨ।

**Mr. Speaker** : I have already asked the Ministers to be punctual.

**ਡਾਕਟਰ ਬਲਦੇਵ ਪ੍ਰਕਾਸ਼** : ਮੈਂ ਪ੍ਰਿਵਲਿਜ ਮੋਸ਼ਨ ਮੂਵ ਕਰ ਰਿਹਾ ਹਾਂ। Mine is a Privilege Motion.

**ਸ੍ਰੀ ਸਪੀਕਰ** ਮੈਂ ਅਲਾਉ ਨਹੀਂ ਕਰਾਂਗਾ ਕਿਉਂਕਿ ਮੈਂ ਪਹਿਲਾਂ ਹੀ ਕਹਿ ਚੁੱਕਾ ਹਾਂ। (I would not allow as I have already made an observation in this respect.)

**ਡਾਕਟਰ ਬਲਦੇਵ ਪ੍ਰਕਾਸ਼** : ਸਪੀਕਰ ਸਾਹਿਬ, ਮੈਨੂੰ ਬੋਲਣ ਦਾ ਮੌਕਾ ਤਾਂ ਦਿਉ।

**Mr. Speaker** : I would not allow this privilege motion. Rule 256 of our Rules of Procedure reads as under :—

> "The Speaker may, if he is satisfied about the urgency of the matter, allow a question of privilege to be raised at any time during the course of a sitting. Such question shall be raised at the earliest opportunity and shall not ordinarily require notice."

I, therefore, cannot allow a question of privilege to be raised.

**Dr. Baldev Parkash** : Please give me an opportunity to have my say.

**Mr. Speaker** : No, I would not allow because I have already given my ruling.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ** ** **

**Mr. Speaker** : This is no point of order. (*Interruption*) Call Attention Notice No. 133.

---

**Expunged as ordered by the Chair.

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਮੈਂ ਅਤੇ ਸਰਦਾਰ ਦਰਸ਼ਨ ਸਿੰਘ ਕੇ.ਪੀ. ਨੇ ਕਾਲ-ਅਟੈਨਸ਼ਨ ਮੋਸ਼ਨ ਨੰ: 131 ਦਿੱਤੀ ਸੀ, ਉਸ ਦਾ ਜਵਾਬ ਆ ਗਿਆ ਹੈ । (ਵਿਘਨ)

**ਸ੍ਰੀ ਸਪੀਕਰ** : ਮੈਨੂੰ ਚੈਂਬਰ ਵਿਚ ਮਿਲ ਲੈਣਾ (ਵਿਘਨ) (You may please see me in my Chamber.) (*Interruption*)

**ਚੌਧਰੀ ਦਰਸ਼ਨ ਸਿੰਘ** : ਤੁਸੀਂ ਜਿਹੜੇ ਰੀਜ਼ਨਜ਼ ਦਿੱਤੇ ਹਨ । (ਵਿਘਨ) .. .. .. It is an individual case..

**Mr. Speaker** : You please come to my Chamber. I will re-examine the matter.

**ਸਰਦਾਰ ਜਸਵਿੰਦਰ ਸਿੰਘ ਬਰਾੜ** : ** ** (ਵਿਘਨ)

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । (ਵਿਘਨ)। (This is no point of order.) (*Interruption.*)

**ਸਰਦਾਰ ਜਸਵਿੰਦਰ ਸਿੰਘ ਬਰਾੜ** : ** ** (ਵਿਘਨ) (ਸ਼ੋਰ)

**Mr. Speaker** : This is no point of order. (*Interruption*)

**ਸਰਦਾਰ ਦਰਸ਼ਨ ਸਿੰਘ ਕੇ.ਪੀ,** : ** **

**Mr. Speaker** : Whatever is being said without the permission of the Chair, should not be recorded. (*Interruption*) I have already told Chaudhri Darshan Singh that I would re-examine the matter. (*Interruption.*)

---

## CALLATTENTION NOTICES UNDER RULE 66

(*Serial No. 133*)

**Sardar Jaswinder Singh Brar**
**Sardar Basant Singh**
**Jathedar Gurbachan Singh** : To draw the attention of the Government towards a matter of urgent public importance, namely, that recently one Shri Gandhara Singh, resident of village Kotla, Police Station Samana, has been arrested by the Police, Samana Police Station and since then the Police authorities have failed to account for the where abouts of the arrested person although the wife of the arrested person, named Gurcharan Kaur, has been inquiring from the Police Station, Samana, orally as well as in writing.

It is feared that the arrested person might have been tortured to death. The Government may make a statement in the matter in the House.

**Mr. Speaker** : Admitted. The hon. Minister concerned may please make a statement.

---

**Expunged/Not recorded as ordered by the Chair.

(ਕ੍ਰਮ ਅੰਕ ਨੰ: 139)

**ਸਰਦਾਰ ਸੁਖਦੇਵ ਸਿੰਘ ਢੀਂਡਸਾ**
**ਸਰਦਾਰ ਸੁਖਦੇਵ ਸਿੰਘ ਢਿਲੋਂ** : ਸਰਕਾਰ ਦਾ ਧਿਆਨ ਲੋਕ ਮਹਤਤਾ ਦੇ ਇਕ ਜ਼ਰੂਰ ਮਾਮਲੇ ਵਲ ਦਿਵਾਉਣਗੇ, ਅਰਥਾਤ ਜੀਂਦ ਸਟੇਟ ਦੇ ਵਕਤ ਤੋਂ ਸੰਗਰੂਰ ਸ਼ਹਿਰ ਦੇ ਚਾਰ ਦਰਵਾਜ਼ੇ ਹਨ ਅਤੇ ਚਾਰੇ ਦਰਵਾਜ਼ਿਆਂ ਉਪਰ ਗੁਰਦਵਾਰੇ ਸਥਾਪਤ ਹਨ । ਹੁਣ ਡਿਪਟੀ ਕਮਿਸ਼ਨਰ ਸੰਗਰੂਰ ਦੇ ਹੁਕਮ ਅਨੁਸਾਰ ਇਕ ਦਰਵਾਜ਼ਾ ਢਾਹੁਣ ਦਾ ਹੁਕਮ ਦੇ ਦਿਤਾ ਗਿਆ ਹੈ ਅਤੇ ਚਰਚਾ ਹੈ ਕਿ ਬਾਕੀ ਦੇ ਦਰਵਾਜ਼ੇ ਵੀ ਢਾਹੁਣ ਦਾ ਜਲਦੀ ਹੀ ਹੁਕਮ ਦੇ ਦਿੱਤਾ ਜਾਵੇਗਾ । ਉਨ੍ਹਾਂ ਗੁਰਦਵਾਰਿਆਂ ਵਿਚ ਗੁਰੂ ਗ੍ਰੰਥ ਸਾਹਿਬ ਦੀ ਬੀੜ ਦਾ ਪ੍ਰਕਾਸ਼ ਕੀਤਾ ਹੋਇਆ ਹੈ । ਇਹ ਮਾਮਲਾ ਲੋਕਾਂ ਦੇ ਧਾਰਮਕ ਸੈਂਟੀਮੈਂਟਸ ਨਾਲ ਸਬੰਧ ਰਖਦਾ ਹੈ ਜਿਸ ਕਰਕੇ ਲੋਕਾਂ ਵਿਚ ਬੜੀ ਬੇਚੈਨੀ ਹੈ ਅਤੇ ਉਨ੍ਹਾਂ ਵਿਚ ਭਾਰੀ ਰੋਸ ਪਾਇਆ ਜਾਂਦਾ ਹੈ । ਇਸ ਗੱਲ ਨੂੰ ਸਾਹਮਣੇ ਰੱਖਦੇ ਹੋਏ ਸਰਕਾਰ ਇਸ ਮਾਮਲੇ ਤੇ ਬਿਆਨ ਦੇਵੇ ।

**Mr. Speaker** : Admitted. The Minister concerned may please make a statement.

---

## STATEMENT LAID ON THE TABLE OF THE HOUSE IN REPLY TO CALL ATTENTION NOTICE No. 79

**Chief Parliamentary Secretary** (Sardar Gurcharan Singh Nihalsinghwala) : Sir, I lay on the Table of the House reply to Call Attention Notice No. 79.

**(Serial No. 79)**

**Comrade Darshan Singh Canadian** : to draw the attention of the Government towards a matter of urgent public importance, namely, that there are no irrigation facilities in the Kandi area of Hoshiarpur District. due to which the common people are stricken with paucity and privation and the situation worsens in the drought years. The Punjab Irrigation Department and the Tube-well Corporation have installed a number of deep tube-wells in the Kandi areas of Saroya, Garhshanker and Mahilpur Blocks. However, these have not been made operational. Therefore, people are denied irrigation. As the matter is of utmost public importance, the Government may be asked to make a statement in the House.

**Sardar Gurbakhsh Singh Sibia** (State Minister for Irrigation and Power): There are two tube-well schemes, one is being executed by the Irrigation Department and the other by the Punjab State Tub -well Corporation Organization. The position of each scheme is as under :—

**I. Irrigation Department.**

2. A project estimate for constructing 92 No. tubewells in Mahilpur Block was originally sanctioned by the Government during August, 1969 for providing irrigation facilities to an area of 43,200 acres Later on, the scope of this Project was increased to 198 No. tubewells. Out of 198 tube-wells, 54 No. tube-wells were proposed to be installed in the sub-mountaneous (Kandi) area. Therefore, according to the above project, Irrigation facilities in the Kandi area of Mahilpur Block are to be provided to an area of 21,600 acres. The progress of the installation of tube-wells in this area is as under:—

| Proposed No. of tube-wells | Drilled | Developed | Energised | Balance to be drilled |
|---|---|---|---|---|
| 54 | 45 | 40 | 19 | 9 |

3. The balance 9 No. tube-wells are to be installed by the Punjab State Tube-well Corporation.

4. The Irrigation Department have already deposited a sum of approximately Rs. 4.00 lacs with the Punjab State Electricity Board for energisation of 20 No. tube-wells and as soon as the tube-wells are energised, these will also be made operational, and irrigation facilities will be provided to the area.

**II. Punjab State Tubewell Corporation**

5. A scheme for installation of tubewells in Saroya Block of Hoshiarpur District, was originally approved by the Board of Directors of Punjab State Tube-well Corporation, for 45 No. tube-wells. But the Agriculture Refinance Corporation, after their technical and economical studies, approved the installation of 35 No. tube-wells. According to this scheme, the irrigation facilities in the Kandi area of Saroya Block is to be provided to an area of 14000 acres. The progress of installation of the tube-wells on this scheme is as under :—

| Proposed No. of tubewells | Drilled | Developed | Balance to be developed |
|---|---|---|---|
| 35 | 35 | 23 | 12 |

6. The cost for electricity connections for these tube-wells has already been deposited with the Punjab State Electricity Board and these tube-wells will be put into operation as soon as these are energised.

7. The scheme for the remaining 10 No. tube-wells will be prepared for the reconsideration of the Agriculture Refinance Corporation after watching the effect of 35 No. tube-wells on the ground water table.

8. It is, therefore, not correct to say that the people of these villages have been deprived of the irrigation facilities altogether.

[ਇਸ ਵੇਲੇ ਟਿਊਬਵੈਲਾਂ ਦੀਆਂ ਦੋ ਸਕੀਮਾਂ ਹਨ । ਇਕ ਦੀ ਉਸਾਰੀ ਸਿੰਜਾਈ ਵਿਭਾਗ ਕਰ ਰਿਹਾ ਹੈ ਅਤੇ ਦੂਜੀ ਸਕੀਮ ਪੰਜਾਬ ਸਟੇਟ ਟਿਊਬਵੈਲ ਸੰਸਥਾ ਕਰਦੀ ਹੈ । ਇਨ੍ਹਾਂ ਸਕੀਮਾਂ ਦੀ ਵਰਤਮਾਨ ਸਥਿਤੀ ਇਸ ਪ੍ਰਕਾਰ ਹੈ :—

1. ਸਿੰਜ਼ਾਈ ਵਿਭਾਗ

ਮਹਿਲਪੁਰ ਬਲਾਕ ਵਿਚ 43,200 ਏਕੜ ਰਕਬੇ ਨੂੰ ਸਿੰਜਾਈ ਸਹੂਲਤਾਂ ਪ੍ਰਦਾਨ ਕਰਨ ਲਈ ਅਗਸਤ, 1969 ਵਿਚ ਸਰਕਾਰ ਨੇ 92 ਟਿਊਬਵੈਲ ਬਣਾਉਣ ਹਿਤ ਪ੍ਰਾਜੈਕਟ ਅਨੁਮਾਨ ਮਨਜ਼ੂਰ ਕੀਤਾ । ਬਾਅਦ ਵਿਚ ਇਸ ਪ੍ਰਾਜੈਕਟ ਦਾ ਘੇਰਾ 108 ਟਿਊਬਵੈਲ ਤੱਕ ਵਧਾ ਦਿੱਤਾ ਗਿਆ । ਇਹਨਾਂ 108 ਟਿਊਬਵੈਲਾਂ ਵਿਚੋਂ 54 ਟਿਊਬਵੈਲ ਕੰਡੀ ਇਲਾਕੇ ਵਿਚ ਲਗਾਉਣ ਦੀ ਤਜਵੀਜ਼ ਕੀਤੀ ਗਈ । ਇਸ ਲਈ ਇਸ ਪ੍ਰਾਜੈਕਟ ਅਨੁਸਾਰ ਮਹਿਲਪੁਰ ਬਲਾਕ ਦੇ ਕੰਡੀ ਇਲਾਕੇ ਵਿਖੇ 21,600 ਏਕੜ ਭੂਮੀ ਨੂੰ ਸਿੰਜਾਈ ਸਹੂਲਤਾਂ ਪਹੁੰਚਾਈਆਂ ਜਾਣੀਆਂ ਹਨ । ਟਿਊਬਵੈਲਾਂ ਦੀ ਉਸਾਰੀ ਦੀ ਪ੍ਰਾਪਤੀ ਹੇਠ ਲਿਖੇ ਅਨੁਸਾਰ ਹੈ :—

| ਤਜਵੀਜ਼ਤ ਟਿਊਬਵੈਲ | ਖੋਦੇ ਗਏ ਟਿਊਬਵੈਲ | ਉਸਾਰੇ ਗਏ ਟਿਊਬਵੈਲ | ਸ਼ਕਤੀ ਬਧ ਕੀਤੇ ਗਏ ਟਿਊਬਵੈਲ | ਬਾਕੀ ਟਿਊਬਵੈਲ ਜਿਹੜੇ ਖੋਦਨੇ ਹਨ । |
|---|---|---|---|---|
| 54 | 45 | 40 | 19 | 9 |

[Minister of State for Irrigation and Power]

3. ਰਹਿੰਦੇ 9 ਟਿਊਬਵੈਲ ਪੰਜਾਬ ਸਟੇਟ ਕਾਰਪੋਰੇਸ਼ਨ ਨੇ ਬਣਾਉਣੇ ਹਨ । ਸਿੰਜਾਈ ਵਿਭਾਗ ਨੇ ਲੱਗ ਭਗ 4 ਲੱਖ ਰੁਪਏ ਦੀ ਰਕਮ ਪੰਜਾਬ ਸਟੇਟ ਬਿਜਲੀ ਬੋਰਡ ਕੋਲ 20 ਟਿਊਬਵੈਲਾਂ ਨੂੰ ਬਿਜਲੀ ਪਹੁੰਚਾਉਣ ਲਈ ਜਮ੍ਹਾਂ ਕਰਾ ਦਿਤੀ ਹੈ । ਜਿਵੇਂ ਹੀ ਇਨ੍ਹਾਂ ਟਿਊਬਵੈਲਾਂ ਨੂੰ ਬਿਜਲੀ ਮਿਲ ਜਾਵੇਗੀ, ਟਿਊਬਵੈਲ ਚਾਲੂ ਕਰ ਦਿਤੇ ਜਾਣਗੇ ਅਤੇ ਸਬੰਧਤ ਇਲਾਕੇ ਨੂੰ ਸਿੰਜਾਈ ਸਹੂਲਤਾਂ ਪਹੁੰਚਾਈਆਂ ਜਾਣਗੀਆਂ ।

## II. ਪੰਜਾਬ ਸਟੇਟ ਟਿਊਬਵੈਲ ਕਾਰਪੋਰੇਸ਼ਨ

ਮੁੱਢਲੇ ਤੌਰ ਤੇ ਪੰਜਾਬ ਸਟੇਟ ਟਿਊਬਵੈਲ ਕਾਰਪੋਰੇਸ਼ਨ ਦੇ ਡਾਇਰੈਕਟਰਾਂ ਦੇ ਬੋਰਡ ਨੇ ਹੁਸ਼ਿਆਰਪੁਰ ਜ਼ਿਲ੍ਹੇ ਦੇ ਸਰੋਆ ਬਲਾਕ ਵਿਚ 45 ਟਿਊਬਵੈਲ ਲਗਾਉਣ ਦੀ ਸਕੀਮ ਦੀ ਪ੍ਰਵਾਨਗੀ ਦਿੱਤੀ । ਪਰ ਐਗਰੀਕਲਚਰ ਰੀਫ਼ਾਈਨੈਂਸ ਕਾਰਪੋਰੇਸ਼ਨ ਨੇ ਤਕਨੀਕੀ ਅਤੇ ਵਿੱਤੀ ਨੁਕਤਿਆਂ ਤੋਂ ਅਧਿਐਨ ਕਰਨ ਉਪਰੰਤ ਕੇਵਲ 35 ਟਿਊਬਵੈਲ ਮਨਜ਼ੂਰ ਕੀਤੇ । ਇਸ ਸਕੀਮ ਅਨੁਸਾਰ ਸਰੋਆ ਬਲਾਕ ਵਿਖੇ ਕੰਡੀ ਦੇ ਇਲਾਕੇ ਦੀ 14,000 ਏਕੜ ਧਰਤੀ ਨੂੰ ਸਿੰਜਾਈ ਸਹੂਲਤਾਂ ਪਹੁੰਚਾਈਆਂ ਜਾਣੀਆਂ ਹਨ । ਇਨ੍ਹਾਂ ਟਿਊਬਵੈਲਾਂ ਦੀ ਉਸਾਰੀ ਦੀ ਪ੍ਰਗਤੀ ਹੇਠ ਲਿਖੇ ਅਨੁਸਾਰ ਹੈ :—

| ਤਜਵੀਜ਼ ਕੀਤੇ ਨਲਕੂਪ | ਖੋਦੇ ਗਏ | ਉਸਾਰੇ ਗਏ | ਬਾਕੀ ਦੇ ਉਸਾਰਨ ਵਾਲੇ |
|---|---|---|---|
| 35 | 35 | 23 | 12 |

5. ਟਿਊਬਵੈਲਾਂ ਦੇ ਬਿਜਲੀ ਦੇ ਕੁਨੈਕਸ਼ਨਾਂ ਦੀ ਲਾਗਤ ਅੱਗੇ ਹੀ ਪੰਜਾਬ ਰਾਜ ਬਿਜਲੀ ਬੋਰਡ ਕੋਲ ਜਮ੍ਹਾਂ ਕਰਾਈ ਹੋਈ ਹੈ ਅਤੇ ਜਿਵੇਂ ਹੀ ਬਿਜਲੀ ਕੁਨੈਕਸ਼ਨ ਮਿਲਣਗੇ ਇਹ ਟਿਊਬਵੈਲ ਚਾਲੂ ਕੀਤੇ ਜਾਣਗੇ ।

6. ਗਰਾਊਂਡ ਵਾਟਰ ਟੇਬਲ ਤੇ ਇਨ੍ਹਾਂ 35 ਟਿਊਬਵੈਲਾਂ ਦਾ ਅਸਰ ਵੇਖ ਕੇ ਬਾਕੀ ਦੇ 10 ਨਲਕੂਪਾਂ ਦੀ ਸਕੀਮ ਐਗਰੀਕਲਚਰ ਰੀਫ਼ਾਈਨੈਂਸ ਕਾਰਪੋਰੇਸ਼ਨ ਦੇ ਮੁੜ ਵਿਚਾਰਨ ਲਈ ਤਿਆਰ ਕੀਤੀ ਜਾਵੇਗੀ । ਇਸ ਲਈ ਇਹ ਠੀਕ ਨਹੀਂ ਕਿ ਇਨ੍ਹਾਂ ਪਿੰਡਾਂ ਦੇ ਲੋਕ ਸਿੰਜਾਈ ਦੀਆਂ ਸਹੂਲਤਾਂ ਤੋਂ ਵਾਂਝੇ ਹਨ ]

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ** ** **

**ਸ੍ਰੀ ਸਪੀਕਰ:** ਇਹ ਕੀ ਪੁਆਇੰਟ ਆਫ਼ ਆਰਡਰ ਹੋਇਆ। (This is no point of order.) (*Interruption.*)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ:** ** ** **

**Expunged as ordered by the Chair.

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ (ਵਿਘਨ) ਤੁਸੀਂ ਕੋਈ ਕਾਲ ਅਟੈਨਸ਼ਨ ਮੋਸ਼ਨ ਭੇਜੋ ਮੈਂ ਵੇਖ ਲਵਾਂਗਾ । (ਵਿਘਨ) (This is no point of order. (*Interruption.*) (*Noise.*) You may please give notice of a Call Attention Motion in this respect. I will examine that.) (*Interruption.*)

## QUESTIONS ON REPLIES TO CALL ATTENTION NOTICES

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**: ਸਪੀਕਰ ਸਾਹਿਬ, ਮੇਰੀਆਂ ਦੋ ਕਾਲ ਅਟੈਨਸ਼ਨ ਮੋਸ਼ਨਜ਼ ਨੰ: 58 ਅਤੇ 89 ਦੇ ਜਵਾਬ ਆ ਚੁੱਕੇ ਹਨ ਉਨ੍ਹਾਂ ਤੇ ਮੈਂ ਕੁਐਸਚਨ ਕਰਨਾ ਚਾਹੁੰਦਾ ਹਾਂ ।

**ਸ੍ਰੀ ਸਪੀਕਰ** : ਪੁਛੋ । (You may do so.)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਇਹ ਜਿਹੜੀ ਕਾਲ ਅਟੈਨਸ਼ਨ ਮੋਸ਼ਨ 58 ਹੈ, ਇਸ ਦਾ ਤਾਅੱਲੁਕ ਇਸ ਗਲ ਨਾਲ ਹੈ ਕਿ ਜਿਹੜੇ ਯੂ.ਜੀ.ਸੀ. ਦੇ ਗਰੇਡਜ਼ ਹਨ ਉਸ ਬਾਰੇ ਪੰਜਾਬ ਸਰਕਾਰ ਨੂੰ ਇਹ ਕਿਹਾ ਸੀ ਕਿ ਉਹ ਕਾਲਜਾਂ ਦੇ ਵਿਚ ਅਤੇ ਚਾਰੇ ਯੂਨੀਵਰਸਿਟੀਆਂ ਦੇ ਵਿਚ ਲਾਗੂ ਕਰੋ ,ਪਰ ਜਵਾਬ ਦੇ ਆਖ਼ਰੀ ਹਿੱਸੇ ਵਿਚ ਇਹ ਕਿਹਾ ਗਿਆ ਹੈ :

> "Government of India also have not issued any directive for enforcement of these grades or adopting of the grades as such. The States are free to accept, reject or modify these recommendations."

ਸਪੀਕਰ ਸਾਹਿਬ, ਮੇਰਾ ਸਵਾਲ ਇਹ ਹੈ ਕਿ ਯੂ.ਪੀ. ਅਤੇ ਬਿਹਾਰ ਦੀਆਂ ਸਰਕਾਰਾਂ ਨੇ ਆਪਣੀ ਆਪਸ਼ਨ ਇਸਤੇਮਾਲ ਕਰਕੇ ਇਨ੍ਹਾਂ ਗਰੇਡਾਂ ਨੂੰ ਇੰਪਲੀਮੈਂਟ ਕੀਤਾ ਹੈ ਅਤੇ ਸੈਂਟਰ ਤੋਂ 80% ਉਨ੍ਹਾਂ ਨੇ ਇਸ ਦਾ ਖ਼ਰਚਾ ਲੈਣਾ ਹੈ ਤਾਂ ਪੰਜਾਬ ਸਰਕਾਰ ਨੂੰ ਕੀ ਇਤਰਾਜ਼ ਹੈ , ਕਿਉਂ ਨਹੀਂ ਇਸ ਨੂੰ ਅਕਸੈਪਟ ਕਰਦੀ ਤੇ 'ਹਜ਼ਾਰਾਂ ਟੀਚਰਾਂ ਦੀ ਇਸ ਜੈਨਵਿਨ ਡਿਮਾਂਡ ਨੂੰ ਪ੍ਰਵਾਨ ਕਰਦੀ ?

**ਵਿਦਿਆ ਮੰਤਰੀ** (ਸ੍ਰੀ ਗੁਰਮੇਲ ਸਿੰਘ): ਸਪੀਕਰ ਸਾਹਿਬ, ਇਸ ਬਾਰੇ ਮੈਂ ਜਵਾਬ ਦੇ ਦਿਤਾ ਹੈ । ਉਸ ਦਿਨ ਇਕ ਹੋਰ ਆਨੇਰਬਲ ਮੈਂਬਰ ਨੇ ਵੀ ਇਸ ਸਬੰਧ ਵਿਚ ਸਪਲੀਮੈਂਟਰੀ ਕੀਤੀ ਸੀ । ਸਪੀਕਰ ਸਾਹਿਬ, ਯੂਨੀਅਨ ਮਨਿਸਟਰ ਨੇ ਇਕ ਮੀਟਿੰਗ ਸਟੇਟ ਐਜੂਕੇਸ਼ਨ ਮਨਿਸਟਰਜ਼ ਦੀ ਕਾਲ ਕਰਨੀ ਹੈ ਅਤੇ ਉਹ ਮੀਟਿੰਗ ਕਿਸੇ ਵੇਲੇ ਵੀ ਐਕਸਪੈਕਟਿਡ ਹੈ । ਉਥੇ ਅਸੀਂ ਜਾ ਕੇ ਪਤਾ ਕਰ ਲਵਾਂਗੇ ਕਿ ਕਿਸ ਸਟੇਟ ਨੇ ਇਸ ਰਿਕੂਮੈਂਡੇਸ਼ਨ ਨੂੰ ਐਕਸੈਪਟ ਕੀਤਾ ਹੈ, ਕਿਸ ਹੱਦ ਤਕ ਕੀਤਾ ਹੈ । ਮੈਂ ਇਹ ਗੱਲ ਕਲੀਅਰ ਕਰਨਾ ਚਾਹੁੰਦਾ ਹਾਂ ਕਿ ਅਸੀਂ ਇਸ ਪੁਆਇਟ ਨੂੰ ਐਗਜ਼ਾਮਿਨ ਕਰਾ ਰਹੇ ਹਾਂ । ਲੇਕਿਨ ਸੈਂਟਰ ਨੇ ਸਾਨੂੰ ਕੋਈ ਡਾਇਰੈਕਟਿਵ ਨਹੀਂ ਦਿੱਤਾ ਅਤੇ ਨਾ ਹੀ ਮੈਂ ਸਮਝਦਾ ਹਾਂ ਕਿ ਯੂ.ਪੀ. ਅਤੇ ਬਿਹਾਰ ਨੇ ਇੰਪਲੀਮੈਂਟ ਕੀਤਾ ਹੋਣਾ ਹੈ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**: ਸਪੀਕਰ ਸਾਹਿਬ, ਮੈਂ ਆਪਣੀ ਕਾਲ ਅਟੈਨਸ਼ਨ ਮੋਸ਼ਨ ਨੰ: 89 ਦਾ ਜੋ ਜਵਾਬ ਸਰਕਾਰ ਨੇ ਦਿੱਤਾ ਹੈ ਉਸ ਤੇ ਸਵਾਲ ਕਰਨਾ ਹੈ । ਇਸ ਦੇ ਵਿਚ ਮੇਰਾ ਸਵਾਲ ਇਹ ਸੀ ਕਿ ਬਰੇਟੇ ਵਿਚ ਹਰੀਜਨ ਔਰਤਾਂ ਦੀਆਂ ਨੰਗੀਆਂ ਲਾਸ਼ਾਂ ਪਾਈਆਂ ਗਈਆਂ । ਇਸ ਦਾ ਜਵਾਬ ਦਿੱਤਾ ਗਿਆ ਸੀ ਕਿ ਇਸ ਤਰ੍ਹਾਂ ਇਹ ਗੱਲ ਨਹੀਂ ਹੋਈ ਅਤੇ ਬਠਿੰਡੇ ਦੇ ਨੇੜੇ ਕਿਸੇ ਹਰੀਜਨ ਔਰਤ ਦੀ ਲਾਸ਼ ਨਹੀਂ ਮਿਲੀ ਅਤੇ ਮੈਂਬਰ ਨੇ ਗ਼ਲਤ ਇਨਫ਼ਰਮੇਸ਼ਨ ਦਿੱਤੀ ਹੈ । ਇਸ ਹੱਦ ਤਕ ਇਹ ਠੀਕ ਹੈ । ਪਰ ਮੈਨੂੰ ਉਥੋਂ ਦੇ ਲੋਕਾਂ ਦੀ ਟੈਲੀਗਰਾਮ ਆਈ ਹੈ ਜਿਸ ਵਿਚ ਲਿਖਿਆ ਹੈ ਕਿ

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਬਰਟੇ ਦੀ ਪੁਲਿਸ ਨੇ ਜਾਗੀਰਦਾਰਾਂ ਦੀ ਸ਼ਹਿ ਤੇ ਹਰੀਜਨ ਔਰਤਾਂ ਨੂੰ ਕੁੱਟਿਆ, ਉਨ੍ਹਾਂ ਦੀ ਬੇਇਜ਼ਤੀ ਕਰਨ ਦੀ ਕੋਸ਼ਿਸ਼ ਕੀਤੀ । ਲੜਕੀਆਂ ਨੇ ਰੌਲਾ ਪਾ ਦਿੱਤਾ । ਪਿੰਡ ਦੀਆਂ ਹਰੀਜਨ ਜ਼ਨਾਨੀਆਂ ਨੂੰ ਕੁਟਾਪਾ ਚੜ੍ਹਵਾਇਆ ਗਿਆ। ਫਿਰ ਧਰਮਸ਼ਾਲਾ ਵਿਚ ਪੁਲਿਸ ਨੇ ਕੁਟਿਆ । ਇਹ ਗੱਲ ਠੀਕ ਹੈ ਕਿ ਮੌਤ ਕੋਈ ਨਹੀਂ ਹੋਈ ਅਤੇ ਲਾਸ਼ ਕੋਈ ਨਹੀਂ ਪਾਈ ਗਈ ਪਰ ਇਹ ਘਟਨਾ ਜ਼ਰੂਰ ਹੋਈ ਹੈ । ਜ਼ਿਲ੍ਹੇ ਦੇ ਅਧਿਕਾਰੀਆਂ ਨੇ ਪੰਜਾਬ ਸਰਕਾਰ ਨੂੰ ਗ਼ਲਤ ਸੂਚਨਾ ਦਿੱਤੀ ਹੈ, ਮੁਕਦਮਾ ਦਰਜ ਹੋਇਆ ਹੈ । ਉਥੇ ਹਰੀਜਨ ਲੜਕੀਆਂ ਨੂੰ ਮਾਰਿਆ ਗਿਆ, ਬੇਇਜ਼ਤੀ ਕਰਨ ਦੀ ਕੋਸ਼ਿਸ਼ ਕੀਤੀ ਗਈ ਪੁਲਿਸ ਨੇ ਪਰਦਾ ਪਾਉਣ ਦੀ ਕੋਸ਼ਿਸ਼ ਕੀਤੀ ਹੈ ।

**ਮੁੱਖ ਮੰਤਰੀ** : ਐਸ.ਐਸ.ਪੀ. ਤੋਂ ਜੋ ਚੀਜ਼ ਪੁੱਛੀ ਗਈ ਉਸ ਦੇ ਮੁਤਾਬਿਕ ਜੋ ਜਵਾਬ ਦਿੱਤਾ ਗਿਆ ਹੈ ਉਹ ਦੱਸ ਦਿੱਤਾ ਹੈ । ਐਸ.ਐਸ.ਪੀ. ਨੂੰ ਹਦਾਇਤ ਕੀਤੀ ਹੈ ਕਿ ਹੋਰ ਕੋਈ ਸੰਜੀਦਾ ਚੀਜ਼ ਮਿਲੇ ਤਾਂ ਉਸ ਵਲ ਤੁਰੰਤ ਧਿਆਨ ਦਿੱਤਾ ਜਾਵੇ । ਜੋ ਇਤਲਾਹ ਆਨਰੇਬਲ ਮੈਂਬਰ ਨੇ ਦਿੱਤੀ ਉਹ ਗ਼ਲਤ ਹੈ । ਐਸ.ਐਸ.ਪੀ. ਦੀ ਜਵਾਬ ਤਲਬੀ ਕਰਨ ਦੀ ਥਾਂ ਮੈਂ ਆਨਰੇਬਲ ਮੈਂਬਰ ਨੂੰ ਕਹਾਂਗਾ ਕਿ ਉਹ ਤਾਰ ਦੇਣ ਵਾਲੇ ਨੂੰ ਹੀ ਪੁੱਛ ਲੈਣ ਕਿ ਤਾਰ ਠੀਕ ਹੈ ਜਾਂ ਨਹੀਂ । ਜੇਕਰ ਕੋਈ ਹਕ਼ੀਕਤ ਹੋਈ ਤਾਂ ਦੋਸ਼ੀ ਤੇ ਐਕਸ਼ਨ ਲਿਆ ਜਾਵੇਗਾ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੇਰੀ ਕਾਲ ਅਟੈਨਸ਼ਨ ਮੋਸ਼ਨ ਨੰ: 79 ਦਾ ਜਵਾਬ ਦਿਤਾ ਗਿਆ ਹੈ, ਮੈਂ ਉਸ ਤੇ ਸਵਾਲ ਕਰਨਾ ਹੈ ।

**ਸ੍ਰੀ ਸੁਪੀਕਰ** : ਇਸ ਦਾ ਜਵਾਬ ਅੱਜ ਹੀ ਦਿੱਤਾ ਗਿਆ ਹੈ, ਇਸ ਲਈ ਤੁਸੀਂ ਕੱਲ ਸਵਾਲ ਇਸ ਤੇ ਕਰ ਲੈਣਾ । (Its reply has been given only today, therefore you may put a question about it tomorrow.)

**ਕਾਮਰੇਡ ਅਰਜਨ ਸਿੰਘ ਮਸਤਾਨਾ** : ਸਪੀਕਰ ਸਾਹਿਬ, ਪੁਲਿਸ ਵਾਲਿਆਂ ਨੇ ਉਥੇ ਛਾਪਾ ਮਾਰਿਆ (ਵਿਘਨ) । ਮੈਂ ਆਪਣੀ ਕਾਲ ਅਟੈਨਸ਼ਨ ਮੋਸ਼ਨ ਨੰ: 85 ਦਾ ਜੋ ਜਵਾਬ ਦਿੱਤਾ ਗਿਆ ਹੈ ਉਸ ਤੇ ਸਵਾਲ ਕਰਨਾ ਹੈ । ਸਪੀਕਰ ਸਾਹਿਬ, ਉਥੇ ਛਾਪਾ ਪੁਲਿਸ ਨੇ ਮਾਰਿਆ । ਖੂਹ ਤੇ ਪਤਾ ਨਹੀਂ ਕਿਤਨੇ ਕਿਲੋ ਲਾਹਣ ਫੜਿਆ ਗਿਆ । ਉਸ ਬੰਦੇ ਨੂੰ ਟੈਂਪੂ ਵਿਚ ਬਿਠਾਇਆ ਗਿਆ ਅਤੇ ਉਸਦੀ ਟੈਂਪੂ ਵਿਚ ਹੀ ਮੌਤ ਹੋ ਗਈ । ਕੀ ਸਰਕਾਰ ਇਸਦੀ ਜੁਡੀਸ਼ਲ ਇਨਕੁਆਇਰੀ ਕਰਾਉਣ ਲਈ ਤਿਆਰ ਹੈ, ਪੁਲਿਸ ਨੇ ਇਹ ਆਦਮੀ ਮਾਰਿਆ ਹੈ ।

**ਮੁੱਖ ਮੰਤਰੀ** : ਮੈਜਿਸਟਰੇਟ ਇਸ ਦੀ ਇਨਕੁਆਰੀ ਕਰ ਰਿਹਾ ਹੈ । ਮੁਤਲਿਕਾ ਏ.ਐਸ.ਆਈ. ਭਗਤ ਰਾਮ ਨੂੰ ਸਸਪੈਂਡ ਕਰ ਦਿੱਤਾ ਹੈ । ਇਸ ਦੀ ਜੁਡੀਸ਼ਲ ਇਨਕੁਆਰੀ ਕਰਾਉਣ ਦੀ ਕੋਈ ਲੋੜ ਨਹੀਂ ਹੈ ।

---

## PRESENTATION OF REPORTS

### (I) Second Report of the Rules Committee

**Mr. Speaker** : I lay on the Table the recommendations of the Rules Committee of the Punjab Vidhan Sabha as contained in its Second Report.

**(II) Thirty-Second Report of the Public Accounts Committee**

**Chairman, Public Accounts Committee** (Dr. Amir Singh Kalkat) : Sir, I beg to present the Thirty-second Report of the Public Accounts Committee (1974-75).

---

## LEGISLATIVE BUSINESS

## THE PUNJAB APPROPRIATION BILL, 1975

**Finance Minister** (Shri Hans Raj Sharma) : Sir, I beg to introduce the Punjab Appropriation Bill.

I also move—

That the Punjab Appropriation Bill be taken into consideration at once.

**Mr. Speaker** : Motion moved—

That the Punjab Appropriation Bill be taken in to cpnsideration at once.

(ਇਸ ਸਮੇਂ ਸਰਦਾਰ ਗੁਰਦੇਵ ਸਿੰਘ ਸਿੱਧੂ ਅਤੇ ਸਰਦਾਰ ਕਰਨੈਲ ਸਿਘ ਮਰੜੀ ਪੁਆਇੰਟ ਆਫ ਆਰਡਰ ਕਰਨ ਲਈ ਖੜੇ ਹੋਏ ।)

**Mr. Speaker** : Please resume your seats. ਕੋਈ ਪੁਆਇੰਟ ਆਫ ਆਰਡਰ ਰੇਜ਼ ਨਹੀਂ ਕਰਨਾ । (Please resume your seats. No Point of order may be raised.)

**ਸਰਦਾਰ ਹਰਬੰਸ ਸਿੰਘ ਜਲਾਲ** (ਫੂਲ): ਸਪੀਕਰ ਸਾਹਿਬ, ਇਹ ਜਿਹੜਾ ਐਪਰੋਪਰੀਏਸ਼ਨ ਬਿਲ ਪੇਸ਼ ਕੀਤਾ ਗਿਆ ਹੈ ਮੈਂ ਇਸ ਦੀਆਂ ਇਕ ਦੋ ਮੱਦਾਂ ਤੇ ਬੋਲਣਾ ਹੈ ਅਤੇ ਜਿਹੜੇ ਬੇਅਸੂਲੇ ਕੰਮ ਕੀਤੇ ਹਨ ਉਨ੍ਹਾਂ ਵਲ ਤੁਹਾਡਾ ਧਿਆਨ ਦਿਵਾਉਣਾ ਚਾਹੁੰਦਾ ਹਾਂ । ਸਭ ਤੋਂ ਪਹਿਲਾਂ ਮੱਦ ਨੰ: 211 ਜਿਹੜੀ ਕਿ ਸਟੇਟ ਲੈਜਿਸਲੇਚਰ ਨਾਲ ਸਬੰਧ ਰੱਖਦੀ ਹੈ, ਮੈਂ ਉਸ ਦੇ ਬਾਰੇ ਕਹਿਣਾ ਚਾਹੁੰਦਾ ਹਾਂ । ਜਿਥੋਂ ਤਕ ਲੈਜਿਸਲੇਚਰ ਨੂੰ ਕੋਈ ਫੈਸਿਲਟੀ ਦੇਣ ਦਾ ਜਾਂ ਅਧਿਕਾਰ ਦੇਣ ਦਾ ਸਵਾਲ ਹੈ ਉਸ ਬਾਰੇ ਮੈਂ ਪ੍ਰਿਵਿਲਿਜ ਮੋਸ਼ਨ ਦਿੱਤੀ ਹੈ ਅਤੇ ਜਨਾਬ ਨੇ ਆਪਣੀ ਰੂਲਿੰਗ ਉਸ ਤੇ ਰਿਜ਼ਰਵ ਰੱਖ ਲਈ ਹੈ । ਬੜੇ ਅਫ਼ਸੋਸ ਦੀ ਗੱਲ ਹੈ ਕਿ ਪੰਜਾਬ ਕੋਲ ਦਿੱਲੀ ਵਿਚ ਹਰਿਆਣੇ ਦੀ ਨਿਸਬਤ ਘਟ ਅਕਾਮੋਡੇਸ਼ਨ ਹੈ । ਪੰਜਾਬ ਦੇ ਐਮ.ਐਲ.ਏਜ਼. ਨੂੰ ਅਕਾਮੋਡੇਸ਼ਨ ਲੈਣ ਲਈ ਤਿੰਨ ਤਿੰਨ ਦਿਨ ਵੇਟ ਕਰਨਾ ਪੈਂਦਾ ਹੈ । ਸੀਨੀਅਰ ਅਫ਼ਸਰਾਂ ਨੂੰ ਅਕਾਮੋਡੇਸ਼ਨ ਨਹੀਂ ਮਿਲਦੀ, ਉਥੇ ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਕੇਂਦਰੀ ਸਰਕਾਰ ਦੀ ਰਿਕੁਈਜ਼ੀਸ਼ਨ ਤੇ ਪੀ.ਡਬਲਿਯੂ.ਡੀ. ਸੁਜਾਨ ਸਿੰਘ ਪਾਰਕ ਵਾਲੀ ਅਕਾਮੋਡੇਸ਼ਨ ਜਿਹੜੀ ਕਿ ਪਹਿਲਾਂ ਪੈਪਸੂ ਸਰਕਾਰ ਪਾਸ ਸੀ ਅਤੇ ਮਰਜ ਹੋਣ ਤੇ ਪੰਜਾਬ ਕੋਲ ਆ ਗਈ ,ਉਹ ਇਸ ਸਰਕਾਰ ਨੇ ਕੇਂਦਰੀ ਪ੍ਰਧਾਨ ਮੰਤਰੀ ਦੇ ਇਕ ਰਿਟਾਇਰਡ ਅਫਸਰ ਨੂੰ ਓਬਲਾਈਜ ਕਰਨ ਦੀ ਖ਼ਾਤਰ 120 ਰੁਪਏ ਮਹੀਨਾ ਕਿਰਾਏ ਤੇ ਦੇ ਦਿਤੀ ਜਦ ਕਿ ਉਸਦਾ ਕਿਰਾਇਆ 2,500 ਰੁਪਏ ਮਹੀਨਾ ਮਿਲ ਸਕਦਾ ਸੀ । ਸਭ ਤੋਂ ਵੱਡੀ ਅਫ਼ਸੋਸ ਦੀ ਗੱਲ ਤਾਂ ਇਹ ਹੈ ਕਿ ਸਾਡੀ ਸਰਕਾਰ ਨੇ ਕੇਂਦਰੀ ਸਰਕਾਰ ਨੂੰ ਲਿਖ ਕੇ ਦਿੱਤਾ ਹੈ ਕਿ ਸਾਨੂੰ ਅਕਾਮੋਡੇਸ਼ਨ ਦੀ ਦਿੱਲੀ ਵਿਚ ਕੋਈ ਲੋੜ ਨਹੀਂ । ਇਸ ਲਈ ਇਸ ਨੂੰ ਅਸੀਂ ਛੱਡਣਾ ਚਾਹੁੰਦੇ ਹਾਂ ।

**ਸ੍ਰੀ ਸਪੀਕਰ** : ਗਿਲੋਟੀਨ 1.00 ਵਜੇ ਅਪਲਾਈ ਕੀਤਾ ਜਾਵੇਗਾ । ਹਾਊਸ ਦਾ ਸਮਾਂ, ਜੇ ਜ਼ਰੂਰੀ ਹੋਇਆ ਤਾਂ 1 ਘੰਟਾ ਵਧਾਇਆ ਜਾਵੇਗਾ । (Guillotine will be applied at 1.00 P. M. If necessary the time of the sitting will be extendered by the hour.)

**ਸਰਦਾਰ ਹਰਬੰਸ ਸਿੰਘ ਜ਼ਲਾਲ** : ਇਸ ਸੁਜਾਨ ਸਿੰਘ ਪਾਰਕ ਵਿਚ ਫਰਨੀਚਰ, ਟੈਲੀਫੋਨ, ਫਰਿਜ ਅਤੇ ਹੋਰ ਫੈਸਿਲਿਟੀਜ਼ ਮੁਹਈਆ ਕਰਨ ਵਾਸਤੇ 50,000 ਰੁਪਏ ਪੰਜਾਬ ਸਰਕਾਰ ਨੇ ਖਰਚ ਕੀਤੇ ਹਨ ਪਰ ਉਹ ਫੈਸਿਲਿਟੀਜ਼ ਵਿਦਡਰਾ ਨਹੀਂ ਕੀਤੀਆਂ ਅਤੇ ਇਹ ਆਕੋਮੋਡੇਸ਼ਨ ਉਸਨੂੰ ਹੈਂਡ ਓਵਰ ਕਰ ਦਿੱਤੀ ਹੈ । ਸਪੀਕਰ ਸਾਹਿਬ, ਇਸ ਤੋਂ ਅਗੇ ਮੈਂ ਮੱਦ ਨੰ: 253 ਜਿਸਦਾ ਸਬੰਧ ਜ਼ਿਲ੍ਹਾ ਪ੍ਰਬੰਧ ਦੇ ਨਾਲ ਹੈ, ਉਸ ਦੇ ਬਾਰੇ ਤੁਹਾਡੇ ਸਾਹਮਣੇ ਕੁਝ ਕਹਿਣਾ ਚਾਹੁੰਦਾ ਹਾਂ, ਕੋਈ ਲੰਮਾ ਚੌੜਾ ਬਿਓਰਾ ਤਾਂ ਮੈਂ ਨਹੀਂ ਦੇਣਾ ।

(ਇਸ ਸਮੇਂ ਸਰਦਾਰ ਕਰਨੈਲ ਸਿੰਘ ਮਰੜ੍ਹੀ ਨੇ ਕੁਝ ਕਾਗਜ਼ ਫਾੜ ਕੇ ਸਦਨ ਦੇ ਫਲੋਰ ਤੇ ਸੁੱਟ ਦਿੱਤੇ ਜਿਹੜੇ ਕਿ ਆਨਰੇਬਲ ਸਪੀਕਰ ਕੋਲ ਭੇਜ ਦਿੱਤੇ ਗਏ ।)

ਮੈਂ ਮਿਸਾਲ ਦੇ ਤੌਰ ਤੇ ਡੀ.ਸੀ. ਬਠਿੰਡਾ ਦੇ ਬਾਰੇ ਕੁਝ ਕਹਿਣਾ ਚਾਹਾਂਗਾ । ** ** ** ** ਬਠਿੰਡੇ ਵਿਚ ਇਕ ਮਾਲ ਰੋਡ ਬਣਾਈ ਹੈ । ਬੰਬਈ ਵਿਚ ਜ਼ਮੀਨ 2,200 ਰੁਪਏ ਗਜ਼ ਨਹੀਂ ਵਿਕਦੀ ਪਰ ਬਠਿੰਡੇ ਵਿਚ ਹਿੰਦੁਸਤਾਨ ਦਾ ਰਿਕਾਰਡ ਤੋੜ ਕੇ 2,200 ਰੁਪਏ ਗਜ਼ ਜ਼ਮੀਨਾਂ ਵਿਕੀਆਂ ਹਨ । ਇਕ ਕਪੜੇ ਦੇ ਵਪਾਰੀ ਨੂੰ ਜਿਸ ਦੀ ਕਿ ਇਸ ਮਾਲ ਰੋਡ ਤੇ 4 ਏਕੜ ਜ਼ਮੀਨ ਸੀ ਉਸ ਨੂੰ ਡਰਾ ਕੇ ਅਤੇ ਅੰਦਰ ਦੇਣ ਦੀ ਧਮਕੀ ਦੇ ਕੇ ਇਕ ਕਲੌਥ ਮਾਰਕੀਟ ਐਸੋਸੀਏਸ਼ਨ ਦੇ ਨਾਂ ਟਰਾਂਸਫਰ ਕਰਵਾ ਲਈ । ਇਹ ਐਸੋਸੀਏਸ਼ਨ ਉਨ੍ਹਾਂ ਨੇ ਬਣਵਾਈ । ਜਿਹੜੀ ਜ਼ਮੀਨ 2,200 ਰੁਪਏ ਗਜ਼ ਨੂੰ ਵਿਕਦੀ ਸੀ ਉਸਦੇ ਨਾਲ ਦੀ ਇਹ ਜ਼ਮੀਨ 70ਰੁਪਏ ਗਜ਼ ਦੇ ਹਿਸਾਬ ਨਾਲ ਖਰੀਦੀ ਅਤੇ ਰਜਿਸਟਰੀ 35 ਰੁਪਏ ਗਜ਼ ਦੇ ਹਿਸਾਬ ਨਾਲ ਕਰਵਾਈ । ਉਸ ਜ਼ਮੀਨ ਉਪਰ ਦੁਕਾਨਾਂ ਬਣਾ ਕੇ ਚੋਣਵੇਂ ਦੁਕਾਨਦਾਰਾਂ ਨੂੰ ਦਿੱਤੀਆਂ ਗਈਆਂ । ਬਾਕੀ ਦੀਆਂ 65 ਅਲਾਟ ਕੀਤੀਆਂ ਹਨ । ਉਹ ਡਿਸਕ੍ਰੀਸ਼ਨ ਤੇ ਅਲਾਟ ਕੀਤੀਆਂ ਹਨ । ਸਪੀਕਰ ਸਾਹਿਬ, ਬੜੇ ਅਫ਼ਸੋਸ ਦੀ ਗਲ ਹੈ ਕਿ ਜਿਹੜੇ ਅਜੇ ਪਲਾਟ ਹੀ ਹਨ ਔਰ ਮਾਰਕਿਟ ਪ੍ਰਾਈਸ ਉਨ੍ਹਾਂ ਦੀ ਡੇਢ ਹਜ਼ਾਰ ਰੁਪਿਆ ਹੈ, ਕਿਸੇ ਦੀ 2200 ਰੁਪਿਆ ਹੈ ਜਿਹੜਾ ਕਿ 70 ਰੁਪਏ ਨੂੰ ਲਿਆ ਗਿਆ ਹੈ । ਜਿਹੜਾ 35 ਰੁਪਏ ਦਾ ਭੁਲੇਖਾ ਰਖਿਆ ਹੈ, ਜਿਤਨਾ ਟੈਕਸ ਬਚਿਆ ਹੈ ਇਸ ਵਿਚੋਂ ਉਹ ਵੀ ਆਪ ਹੀ ਰਖਿਆ ਹੈ । ਇਹ ਮਾਮਲਾ ਗਰੀਵੈਨਸਿਜ਼ ਕਮੇਟੀ ਵਿਚ ਵੀ ਉਠਾਇਆ ਗਿਆ ਪਰ ਇਸ ਗਲ ਵਲ ਕੋਈ ਪਰਵਾਹ ਨਹੀਂ ਕੀਤੀ ਗਈ । ਫਿਰ ਇਕ ਪੈਟਰੋਲ ਪੰਪ ਸੀ, ਉਸ ਵਿਚ ਲਾਈਸੈਂਸ ਲੈਣ ਦੀ ਖ਼ਾਤਰ 50 ਹਜ਼ਾਰ ਰੁਪਿਆ ਲਿਆ ਗਿਆ । ਉਥੇ ਕੋਈ ਗਲ ਨਹੀਂ ਸੀ ਪਰ ਨੋ ਆਬਜੈਕਸ਼ਨ ਸਰਟੀਫਿਕੇਟ ਦਿੱਤਾ ਗਿਆ ਔਰ 50 ਹਜ਼ਾਰ ਰੁਪਿਆ ਲਿਆ ਗਿਆ । ਉਸ ਰੁਪਏ ਦੀ ਉਸ ਦੀ ਆਪਣੀ ਪ੍ਰਾਪਰਟੀ ਬਣ ਰਹੀ ਹੈ । ਅੱਜ ਉਨ੍ਹਾਂ ਦੀ ਕੋਠੀ ਬਣ ਰਹੀ ਹੈ । ਮੁਹਾਲੀ ਵਿਚ ਇਹ ਕੋਠੀ ਬਣ ਰਹੀ ਹੈ । ਉਨ੍ਹਾਂ ਦੀ ਇਕ ਕੋਠੀ ਡੇਹਰਾਦੂਨ ਵਿਚ ਹੈ । ਇਕ ਮਿੱਲ ਯੂ.ਪੀ. ਵਿਚ ਬਣ ਰਹੀ ਹੈ । ਅੱਜ ਬਠਿੰਡੇ ਵਿਚ ਹਸਪਤਾਲ ਦਾ ਸਾਰਾ ਹੀ ਕੰਮ ਰੁਕਿਆ ਪਿਆ ਹੈ । ਸੀਮਿੰਟ ਨਹੀਂ ਹੈ , ਲੱਕੜ ਨਹੀਂ ਹੈ, ਟਰੱਸਟ ਤੋਂ ਜੋ ਕੁਝ ਆਇਆ ਸੀ ਉਸਦੀ ਉਹ ਕੋਠੀ ਬਣ ਰਹੀ ਹੈ ਮੁਹਾਲੀ ਵਿਚ ਸਪੀਕਰ ਸਾਹਿਬ ਮੈਂ ਮਾਨਯੋਗ ਸੀ. ਐਮ. ਸਾਹਿਬ ਨੂੰ ਬੇਨਤੀ ਕਹਾਂਗਾ ਕਿ ਉਹ ਧਿਆਨ ਨਾਲ ਸੁਣਨ । ਉਸ ਅਫ਼ਸਰ ਨੇ 100 ਬੋਰੀ ਸੀਮਿੰਟ ਇਕ ਐਕਸ.ਈ.ਐਨ. ਪਾਸੋਂ ਔਰ 100 ਬੋਰੀ ਇਕ ਐਕਸ.ਈ.ਐਨ. ਪਾਸੋਂ ਅਲਾਟ ਕਰਵਾ ਕੇ ਭੇਜ ਦਿਤੀ ਹੈ । ਉਸ ਦੀ ਖ਼ਾਤਰ ਛੇ ਟਰੱਕ ਸੀਮਿੰਟ ਦੇ ਆਉਂਦੇ ਹਨ । ਸਪੀਕਰ ਸਾਹਿਬ ,

**Expunged as ordered by the Chair.

ਹਰ ਇਕ ਟਰੱਕ ਵਿਚ 4, 5 ਸੌ ਬੋਰੀ ਸੀਮਿੰਟ ਆਉਂਦਾ ਹੈ । ਇਥੇ ਹੀ ਬਸ ਨਹੀਂ, ਉਥੇ ਇਕ ਸਿਨਮਾ ਹੈ । ਉਨ੍ਹਾਂ ਕੋਲੋਂ ਉਨ੍ਹਾਂ ਦਾ ਚਲਾਨ ਕਰਕੇ 15 ਬੋਰੀਆਂ ਲਈਆਂ ਪਰ ਜਦੋਂ ਉਨ੍ਹਾਂ ਨੇ ਸੀਮਿੰਟ ਦੇ ਦਿਤਾ ਤਾਂ ਕੇਸ ਵਾਪਸ ਲੈ ਲਿਆ ।

**ਡਾਕਟਰ ਬਲਦੇਵ ਪ੍ਰਕਾਸ਼** : ਸਪੀਕਰ ਸਾਹਿਬ, ਇਕ ਆਨਰੇਬਲ ਮੈਂਬਰ ਬੜੇ ਹੀ ਸੀਰੀਅਸ ਐਲੀਗੇਸ਼ਨਜ਼ ਲਗਾ ਰਹੇ ਹਨ ਔਰ ਟਰੇਜ਼ਰੀ ਬੈਂਚਿਜ਼ ਵਾਲੇ ਅਪਣੀਆਂ ਹੀ ਗੱਲਾਂ ਵਿਚ ਪਏ ਹੋਏ ਹਨ । ਜੇਕਰ ਇਹ ਧਿਆਨ ਨਾਲ ਸੁਣਦੇ ਨਹੀਂ ਹਨ ਤਾਂ ਇਹ ਜਵਾਬ ਕੀ ਦੇਣਗੇ ।

**ਸਰਦਾਰ ਹਰਬੰਸ ਸਿੰਘ ਜਲਾਲ** : ਸਪੀਕਰ ਸਾਹਿਬ, ਜੇਕਰ ਮੈਂ ਦੱਸਾਂ ਕਿ ਇਨਕੁਆਰੀ ਕਿਉ ਨਹੀਂ ਹੋ ਰਹੀ ਤਾਂ ਤੁਸੀਂ ਹੈਰਾਨ ਹੋ ਜਾਵੋਗੇ ।

## POINTS OF ORDER RE-LEVELLING OF ALLEGATIONS AGAINST INDIVIDUAL OFFICERS

(ਇਸ ਸਮੇਂ ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ ਜੀ ਪੁਆਇੰਟ ਆਫ਼ ਆਰਡਰ ਰੇਜ਼ ਕਰਨ ਦੀ ਮੰਗ ਕਰਨ ਲਗੇ ।)

**ਅਵਾਜ਼ਾਂ** : ਕਿਉਂ ਟਾਈਮ ਜ਼ਾਇਆ ਕਰਦੇ ਹੋ ?

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਨਹੀਂ, ਟਾਈਮ ਜ਼ਾਇਆ ਨਹੀਂ ਕਰਦਾ । ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਹ ਗੱਲਾਂ ਇਸ ਡਿਮਾਂਡ ਦੇ ਸਕੋਪ ਵਿਚ ਨਹੀਂ ਆਉਂਦੀਆਂ ਤਾਂ ਤੁਸੀਂ ਕਿਸ ਤਰ੍ਹਾਂ ਇਹ ਡਿਸਕਸ਼ਨ ਅਲਾਓ ਕਰ ਰਹੇ ਹੋ ?

**ਸ੍ਰੀ ਸਪੀਕਰ** : ਰੂਲ 179 ਹੈ ਉਸ ਦੇ ਵਿਚ ਜਨਰਲ ਪਾਲਿਸੀ ਆ ਜਾਂਦੀ ਹੈ । ਲੇਕਿਨ ਮੈਂ ਇਕ ਗੱਲ ਆਨਰੇਬਲ ਮੈਂਬਰ ਨੂੰ ਦਸ ਦੇਵਾਂ ਕਿ ਐਲੀਗੇਸ਼ਨ ਲਗਾਉਣ ਤੋਂ ਪਹਿਲਾਂ ਉਸ ਦੇ ਪਾਸ ਪਰੂਫ਼ ਚਾਹੀਦੇ ਹਨ । ਕਿਸੇ ਵਿਅਕਤੀ ਦੇ ਉਤੇ ਐਲੀਗੇਸ਼ਨ ਨਹੀਂ ਲਗਾ ਸਕਦੇ ਜਿਤਨਾਂ ਚਿਰ ਤਕ ਡੈਫੀਨਿਟ ਪਰੂਫ਼ ਨਹੀਂ ਦਿੰਦੇ । ਔਰ ਜਿਹੜਾ ਅਫ਼ਸਰ ਆਪਣੇ ਆਪ ਨੂੰ ਡਿਫੈਂਡ ਨਾ ਕਰ ਸਕਦਾ ਹੋਵੇ ਉਸ ਉਪਰ ਐਲੀਗੇਸ਼ਨ ਨਾ ਲਗਾਓ । (Under rule 179 general policy can be discussed. But I may make it clear to the hon. member that before levelling the allegations he must have the proofs. Allegations cannot be levelled against anybody unless definite proofs are there. Moreover allegation should not be levelled against an officer who is unable to defend himself here.)

**ਮੁੱਖ ਮੰਤਰੀ** : ਸਪੀਕਰ ਸਾਹਿਬ, ਅਸੂਲਨ ਕਿਸੇ ਅਫ਼ਸਰ ਦੇ ਕੰਡਕਟ ਔਰ ਉਸ ਦੇ ਖਿਲਾਫ਼ ਕੋਈ ਇਸ ਤਰ੍ਹਾਂ ਹਾਊਸ ਵਿਚ ਡਿਸਕਸ਼ਨ ਕਰਨ ਦਾ ਆਗਿਆ ਨਹੀਂ ਹੋਣੀ ਚਾਹੀਦੀ । ਅਗਰ ਕੋਈ ਕਿਸੇ ਦੇ ਖਿਲਾਫ਼ ਇਤਰਾਜ਼ ਹੈ ਤਾਂ ਇਹ ਲਿੱਖ ਕੇ ਦੇ ਸਕਦੇ ਹਨ, ਔਰ ਅਸੀਂ ਇਨਕੁਆਰੀ ਵੀ ਕਰਵਾ ਸਕਦੇ ਹਾਂ ਲੇਕਿਨ ਇਸ ਤਰ੍ਹਾਂ ਸਵੀਪਿੰਗ ਰਿਮਾਰਕਸ ਦਿੱਤੇ ਜਾਣਾ ਔਰ ਤੁਹਾਡਾ ਅਲਾਓ ਕਰੀ ਜਾਣਾ, ਠੀਕ ਨਹੀਂ ਹੈ ।

**ਡਾਕਟਰ ਬਲਦੇਵ ਪ੍ਰਕਾਸ਼** : ਪੁਆਇਟ ਆਫ ਆਰਡਰ, ਸਰ । ਸਪੀਕਰ ਸਾਹਿਬ, ਜੇਕਰ ਕਿਸੇ ਅਫ਼ਸਰ ਦੇ ਖਿਲਾਫ ਸੀਰੀਅਸ ਚਾਰਜਿਜ਼ ਹੋਣ ਔਰ ਉਹ ਚਾਰਜਿਜ਼ ਫੈਕਟਸ ਔਰ ਫਿੱਗਰਜ਼ ਤੇ ਬੇਸ ਕਰਦੇ ਹੋਣ, ਤਾਂ ਉਹ ਇਥੇ ਕਹੇ ਜਾ ਸਕਦੇ ਹਨ । ਸਵੀਪਿੰਗ ਰਿਮਾਰਕਸ ਨਹੀਂ ਹਨ । ਇਕ ਆਨਰੇਬਲ ਮੈਂਬਰ ਹਾਊਸ ਵਿਚ ਦਸ ਰਿਹਾ ਹੈ । ਜੇਕਰ ਕੁਰੱਪਸ਼ਨ ਦੀਆਂ ਇਹੋ ਜਿਹੀਆਂ ਘਟਨਾਵਾਂ ਵੀ ਅਸੀਂ ਇਥੇ ਨਹੀਂ ਦਸ ਸਕਦੇ ਤਾਂ ਮੈਂ ਸਮਝਦਾ ਹਾਂ ਕਿ ਕੋਈ ਫਾਇਦਾ ਨਹੀਂ ਹੈ । ਫਿਰ ਇਥੇ ਦੀ ਬਹਿਸ ਦਾ ਕੋਈ ਮਤਲਬ ਨਹੀਂ ਨਿਕਲਦਾ । ਤੁਸੀਂ ਮੇਰੇ ਪੁਆਇੰਟ ਆਫ ਆਰਡਰ ਤੇ ਰੂਲਿੰਗ ਦਿਉ ਕਿ ਆਇਆ ਇਹ ਮਸਲੇ ਇਥੇ ਆ ਸਕਦੇ ਹਨ ਜਾਂ ਨਹੀਂ ?

**Mr. Speaker** : I read out rule 93 of the Rules of Procedure and Conduct of Business in the Punjab Legisl tive Assembly. It re..ds :—

"93 (1) The matter of every speech shall be strictly relevant to the matter before the Assembly.

(2) A Member while speaking shall no.—

x x x x

(v) make a personal charge against a Member.

**ਮਾਲ ਅਤੇ ਚੋਣ ਮੰਤਰੀ** : ਇਸ ਵਿਚ ਲਫਜ਼ "ਮੈਂਬਰ" ਲਿਖਿਆ ਹੋਇਆ ਹੈ ।

**ਸ੍ਰੀ ਸਪੀਕਰ** : ਨਹੀਂ ਹੋਰ ਵੀ ਲਿਖਿਆ ਹੋਇਆ ਹੈ । ਕਲਾਜ਼ (1) ਵਿਚ ਲਿਖਿਆ ਹੈ:—

(i) reflect upon the conduct of persons in high authority unless the discussion is based on a substantive motion drawn in proper terms.

ਇਸ ਕਰਕੇ ਮੈਂ ਮਾਨਯੋਗ ਮੈਂਬਰ ਨੂੰ ਕਹਾਂਗਾ ਕਿ ਉਹ ਕਿਸੇ ਹਾਈ ਅਥਾਰਿਟੀ ਦਾ ਨਾਮ ਇਸ ਤਰ੍ਹਾਂ ਨਾ ਲੈਣ ।

(It is further written in Clause (i).

"(i) reflect upon the conduct of persons in high authority unless the discussion is based on a substantive motion drawn in proper terms."

(Therefore, I would request the hon. Members that they should not name any person in high authority in such a way.)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਆਨਰੇਬਲ ਮੈਂਬਰ ਬਿਲਕੁਲ ਰੈਲੇਵੈਂਟ ਬੋਲ ਰਿਹਾ ਹੈ । ਪਾਰਲੀਮੈਂਟ ਨੂੰ ਫਾਲੋ ਕਰਨਾ ਚਾਹੀਦਾ ਹੈ । (ਥੰਪਿਗ) ਪਾਰਲੀਮੈਂਟ ਵਿਚ ਵੱਡੇ ਵੱਡੇ ਅਫਸਰਾਂ, ਸੈਕਟਰੀ ਟੂ ਗੌਰਮਿੰਟ ਆਫ ਇੰਡੀਆ, ਜਆਇੰਟ ਸੈਕਟਰੀਜ਼ ਜਿਹੜੇ ਹਨ ਉਨ੍ਹਾਂ ਦੇ ਖਿਲਾਫ ਸਵੀਪਿੰਗ ਐਲੀਗੇਸ਼ਨਜ਼ ਲਗਾਏ ਗਏ ਹਨ ਔਰ ਪ੍ਰਾਈਮ ਮਨਿਸਟਰ ਨੇ ਜਵਾਬ ਦਿਤਾ ਹੈ । ਚਾਹੇ ਕੋਈ ਵੀ ਅਥਾਰਟੀ ਹੋਵੇ, ਚਾਹੇ ਚੀਫ਼ ਸੈਕਟਰੀ ਹੋਵੇ, ਅਗਰ ਉਨ੍ਹਾਂ ਦੇ ਖਿਲਾਫ ਐਲੀਗੇਸ਼ਨਜ਼ ਹੋਣ ਤਾਂ ਅਸੀ ਹਾਊਸ ਦੇ ਸਾਹਮਣੇ ਰਖ ਸਕਦੇ ਹਾਂ । ਗੌਰਮਿੰਟ ਡਿਫੈਂਡ ਕਰਨ ਲਈ ਬੈਠੀ ਹੈ ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਤੁਸੀਂ ਰਿਕਾਰਡ ਤੇ ਕਰ ਲਉ । ਕੱਲ ਇਹ ਹੀ ਸਵਾਲ ਮੈਂ ਡਿਸਕਸ ਕਰ ਰਿਹਾ ਸੀ, ਇਕ ਡਾਇ-

ਰੈਕਟਰ ਦੇ ਮੁਤਲਿਕ ਜਦੋਂ ਮੈਨੂੰ ਤੋਕ ਦਿਤਾ ਸੀ । ਮੈਂ ਇਸ ਵਾਸਤੇ ਹੀ ਪੁਆਇੰਟ ਆਫ ਆਰਡਰ ਉਠਾਇਆ ਹੈ ਕਿ ਤੁਸੀਂ ਕਿਸੇ ਨੂੰ ਰੋਕਦੇ ਹੋ ਕਿਸੇ ਨੂੰ ਇਜਾਜ਼ਤ ਦਿੰਦੇ ਹੋ । ਜਿਵੇਂ ਜੋਸ਼ ਸਾਹਿਬ ਨੇ ਕਿਹਾ ਹੈ, ਇਹ ਹਾਊਸ ਸੁਪਰੀਮ ਹੈ, ਅਸੀਂ ਡਿਸਕਸ ਕਰ ਸਕਦੇ ਹਾਂ। ਇਸ ਲਈ ਇਕ ਨਿਸਚਿਤ ਰੂਲਿੰਗ ਹੋਣੀ ਚਾਹੀਦੀ ਹੈ ਕਿ ਇਸ ਤਰ੍ਹਾਂ ਦੀ ਬਹਿਸ ਹੋਵੇ ਤਾਂ ਰੋਕਿਆ ਨਹੀਂ ਜਾਵੇਗਾ ।

**ਡਾਕਟਰ ਅਮੀਰ ਸਿੰਘ ਕਲਕਟ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੈਂ ਕਾਫੀ ਦੇਰ ਤੋਂ ਇਸ ਆਨਰੇਬਲ ਮੈਂਬਰ ਨੂੰ ਸੁਣ ਰਿਹਾ ਹਾਂ । ਇਸ ਤਰ੍ਹਾਂ ਕਰਨਾ ਠੀਕ ਨਹੀਂ ਹੈ। ਜੇਕਰ ਸਪੈਸੇਫਿਕ ਪਰੂਫ ਹੈ ਤਾਂ ਬੋਲਣ ਪਰ ਐਵੇਂ ਹੀ ਇਰੈਲੈਵੈਂਟ ਬੋਲੀ ਜਾਣਾ ਠੀਕ ਨਹੀਂ ਹੈ । ਜੋ ਦਿਮਾਗ ਵਿਚ ਆਵੇ ਐਲੀਗੇਸ਼ਨਜ਼ ਲਗਾਏ ਜਾਣ ਮੈਂ ਸਮਝਦਾ ਹਾਂ ਕਿ ਇਹ ਹਾਊਸ ਦੀ ਡਿਗਨਿਟੀ ਮੇਨਟੇਨ ਨਹੀਂ ਕਰਨਾ ਚਾਹੁੰਦਾ । ਸਾਡੇ ਪਾਸ ਵੀ ਐਲੀਗੇਸ਼ਨਜ਼ ਹਨ । (ਟਰੇਜ਼ਰੀ ਬੈਂਚਾਂ ਵਲ ਇਸ਼ਾਰਾ ਕਰਦੇ ਹੋਏ) ਇਸ ਪਾਸੇ ਨੂੰ ਫਾਲੋ ਕਰਨਾ ਚਾਹੀਦਾ ਹੈ । ਨਹੀਂ ਤਾਂ ਅਸੀਂ ਵੀ ਸਵੇਰ ਤੋਂ ਸ਼ਾਮ ਤਕ ਐਲੀਗੇਸ਼ਨਜ਼ ਲਗਾਈ ਜਾਵਾਂਗੇ । ਤੁਸੀਂ ਬਚੋ । (ਵਿਘਨ)

**ਸਰਦਾਰ ਦਰਬਾਰਾ ਸਿੰਘ** : ਸਪੀਕਰ ਸਾਹਿਬ, ਹਾਈ ਅਥਾਰਿਟੀ ਵਿਚ ਪ੍ਰੈਜ਼ੀਡੈਂਟ ਔਰ ਗਵਰਨਰ ਸਾਹਿਬ ਆਉਂਦੇ ਹਨ ।

**ਸ੍ਰੀ ਸਪੀਕਰ** : ਕਿਸੇ ਅਫ਼ਸਰ ਦੇ ਖਿਲਾਫ ਚਾਰਜ ਨਹੀਂ ਲਗਾਏ ਜਾ ਸਕਦੇ । (Charges against an individual officer cannot be levelled.)

**Voices from Opposition Benches** : No, no.

**ਸਰਦਾਰ ਜਸਦੇਵ ਸਿੰਘ ਸੰਧੂ** : ਬਿਲਕੁਲ ਗਲਤ ਹੈ ।

**ਸ੍ਰੀ ਸਪੀਕਰ** : ਜਨਰਲ ਨੇਚਰ ਦਾ ਕ੍ਰਿਟੀਸਿਜ਼ਮ ਤਾਂ ਹੋ ਸਕਦਾ ਹੈ, ਪਰ ਜੇ ਕਿਸੇ ਨੇ ਪਾਰਟੀਕੁਲਰ ਚਾਰਜ ਲਗਾਉਣੇ ਹਨ ਤਾਂ ਉਹ ਪਹਿਲਾਂ ਮੇਰੇ ਕੋਲ ਆਉਣੇ ਚਾਹੀਦੇ ਹਨ । (Criticism of a general nature can be made. But if some hon members have to level specific allegations, those should first be sent to me.)

**ਸਰਦਾਰ ਜਸਦੇਵ ਸਿੰਘ ਸੰਧੂ** : ਇਹ ਗਲਤ ਹੈ ਇਸ ਤਰ੍ਹਾਂ ਦਾ ਪਰੈਸੀਡੈਂਟ ਨਾ ਬਣਾਉ ।

**Mr. Speaker** : This is a well established convention.

**ਸਰਦਾਰ ਧੰਨਾ ਸਿੰਘ ਗੁਲਸ਼ਨ** : ** **

**ਸ੍ਰੀ ਸਪੀਕਰ** : ਇਹ ਜੋ ਕੁਝ ਗੁਲਸ਼ਨ ਜੀ ਨੇ ਕਿਹਾ ਹੈ , ਇਹ ਪ੍ਰੋਸੀਡਿੰਗਜ਼ ਦਾ ਹਿੱਸਾ ਨਾ ਬਣੇ । ਇਸ ਤਰ੍ਹਾਂ ਦੇ ਚਾਰਜ ਇਥੇ ਇਸ ਤਰ੍ਹਾਂ ਨਹੀਂ ਲਗਾਏ ਜਾ ਸਕਦੇ । ਜਲਾਲ ਸਾਹਿਬ, ਤੁਸੀਂ ਜੇ ਰੈਲੇਵੈਂਟ ਸਪੀਚ ਕਰਨੀ ਹੈ ਤਾਂ ਕਰੋ । (Whatever Gulshan ji has said should not form part of the proceedings. Such allegations cannot be levelled here like this. Jalal Sahib, Please make a relevant speach, if you like.)

**Expunged as ordered by the Chair.

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਜਿਹੜਾ ਤੁਸੀਂ ਹਾਈ ਅਥਾਰਿਟੀ ਵਾਲਾ ਲਫਜ਼ ਕਿਹਾ ਹੈ, ਉਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ । ਇਸ ਚੀਜ਼ ਨੂੰ ਰੂਲ 93(2) ਵਿਚ ਕਲੀਅਰ ਕੀਤਾ ਹੋਇਆ ਹੈ :—

"93(2) ਕੋਈ ਮੈਂਬਰ ਭਾਸ਼ਣ ਦਿੰਦੇ ਸਮੇਂ :

"ਉਚ ਅਧਿਕਾਰ" ਪਰਾਪਤ ਵਿਅਕਤੀ ਦੇ ਆਚਰਨ ਤੇ ਕਟਾਖ ਨਹੀਂ ਕਰੇਗਾ ਜੇਕਰ ਚਰਚਾ ਉਚਿਤ ਸ਼ਬਦਾਂ ਵਿਚ ਬਣਾਏ ਗਏ ਮੂਲ ਪ੍ਰਸਤਾਵ ਤੇ ਅਧਾਰਤ ਨਾ ਹੋਵੇ ।"

ਇਸ ਦੇ ਵਿਚ ਰਾਸ਼ਟਰਪਤੀ, ਪ੍ਰਾਈਮ ਮਨਿਸਟਰ ਅਤੇ ਗਵਰਨਰ ਆ ਜਾਂਦੇ ਹਨ । ਤਾਂ ਫਿਰ ਡੀ.ਸੀ. ਕੋਈ ਹਾਈ ਅਥਾਰਿਟੀ ਹੈ ? ਉਹ ਕੋਈ ਹਾਈ ਅਥਾਰਿਟੀ ਨਹੀਂ ।

**ਸ੍ਰੀ ਸਪੀਕਰ** : ਕੋਈ ਅਫ਼ਸਰ ਜਿਹੜਾ ਇਥੇ ਮੌਜੂਦ ਨਹੀਂ ਅਤੇ ਆਪਣੇ ਆਪ ਨੂੰ ਡਿਫੈਂਡ ਨਹੀਂ ਕਰ ਸਕਦਾ , ਉਸ ਦੇ ਖਿਲਾਫ ਐਲੀਗੇਸ਼ਨਜ਼ ਇਥੇ ਨਹੀਂ ਲਗਾਏ ਜਾ ਸਕਦੇ ,ਪਰਟੀਕੁਲਰਜ਼ ਚਾਰਜ ਨਹੀਂ ਲਗਾਏ ਜਾ ਸਕਦੇ ,ਜਨਰਲ ਨੇਚਰ ਦਾ ਕ੍ਰਿਟੀਸਿਜ਼ਮ ਤਾਂ ਹੋ ਸਕਦਾ ਹੈ । ਜਲਾਲ ਜੀ, ਤੁਸੀਂ ਇਸ ਗੱਲ ਨੂੰ ਛੱਡ ਕੇ ਰੈਲੇਵੈਂਟ ਸਪੀਚ ਕਰੋ । (Any officer who is not present here and cannot defend him self of the floor of the House, can not be referred to and specific allegations against him cannot be levelled here. Criticisum of a general nature can be made. Jalal ji, please leave this topic and make a relevant speech.)

(ਬਹੁਤ ਸਾਰੇ ਅਕਾਲੀ ਮੈਂਬਰਾਂ ਵਲੋਂ ਵਿਘਨ)

**ਸਰਦਾਰ ਹਰਹੰਸ ਸਿੰਘ ਜਲਾਲ** : ਸਪੀਕਰ ਸਾਹਿਬ, ਜਿਥੋਂ ਤਕ ਇਸ ਹਾਊਸ ਦੀ ਮਰਿਯਾਦਾ ਅਤੇ ਡਿਗਨਿਟੀ ਦਾ ਸਵਾਲ ਹੈ, ਮੈਂ ਇਸ ਚੀਜ਼ ਨਾਲ ਸਹਿਮਤ ਹਾਂ ਅਤੇ ਮੈਂ ਫਖਰ ਨਾਲ ਕਹਿ ਸਕਦਾ ਹਾਂ ਕਿ ਮੈਂ ਹਮੇਸ਼ਾ ਇਨ੍ਹਾਂ ਗੱਲਾਂ ਨੂੰ ਕਾਇਮ ਰਖਦਾ ਰਿਹਾ ਹਾਂ ।

**ਸਰਦਾਰ ਦਰਬਾਰਾ ਸਿਘ** : ਕਿਸੇ ਅਫਸਰ ਦੇ ਖਿਲਾਫ, ਜਿਸ ਨੇ ਆਫੀਸ਼ਲ ਕੰਮ ਕੀਤੇ ਹੁੰਦੇ ਹਨ, ਇਸ ਹਾਊਸ ਨੂੰ ਹੱਕ ਹੈ ਕਿ ਉਸ ਦੇ ਬਾਰੇ ਬਹਿਸ ਹੋਵੇ , ਕਿਉਂਕਿ ਇਸ ਬਾਰੇ ਇਥੇ ਸਵਾਲ ਆਉਂਦੇ ਹਨ, ਅਫ਼ਸਰਾਂ ਦੇ ਹੁੰਦੇ ਹਨ, ਅਫ਼ਸਰਾਂ ਦੇ ਕੰਮ ਬਾਰੇ ਹੁੰਦੇ ਹਨ ।

**ਸ੍ਰੀ ਸਪੀਕਰ** : ਜਨਰਲ ਡਿਸਕਸ਼ਨ ਹੋ ਸਕਦੀ ਹੈ ਪਰਟੀਕੂਲਰ ਕਿਸੇ ਅਫਸਰ ਦੇ ਖਿਲਾਫ ਨਹੀਂ ਹੋ ਸਕਦੀ । (Discussion of a general nature can take place. Condnct of any particular officer cannot be discussed.)

**ਵਿੱਤ ਮੰਤਰੀ** : ਸਪੀਕਰ ਸਾਹਿਬ, ਜੇ ਕੋਈ ਐਡਮਨਿਸਟਰੇਸ਼ਨ ਵਿਚ ਨੁਕਸ ਹੋਵੇ ਜਾਂ ਵਰਕਿੰਗ ਵਿਚ ਨੁਕਸ ਹੋਵੇ ਅਤੇ ਕਿਸੇ ਕੰਮ ਦੀ ਵਜ੍ਹਾ ਨਾਲ ਜਨਤਾ ਨੂੰ ਤਕਲੀਫ ਹੋ ਰਹੀ ਹੋਵੇ, ਤਾਂ ਜਿਹੜੇ ਅਫ਼ਸਰ ਦੇ ਖਿਲਾਫ ਐਲੀਗੇਸ਼ਨਜ਼ ਹੋਣ, ਉਹ ਲਿਖ ਕੇ ਦਿਤੇ ਜਾਣ, ਕਿਉਂਕਿ ਕੋਈ ਅਫ਼ਸਰ ਇਥੇ ਹਾਊਸ ਵਿਚ ਆਪਣੇ ਆਪ ਨੂੰ ਡਿਫੈਂਡ ਨਹੀਂ ਕਰ ਸਕਦਾ । ਸੋ ਜੇ ਕਿਸੇ ਨੂੰ ਕੋਈ ਸ਼ਿਕਾਇਤ ਹੈ ਅਤੇ

ਜੇ ਕਿਸੇ ਅਫਸਰ ਦੇ ਖਿਲਾਫ ਐਲੀਗੇਸ਼ਨਜ਼ ਹਨ ਤਾਂ ਚੀਫ਼ ਮਨਿਸਟਰ ਸਾਹਿਬ ਨੂੰ ਲਿਖ ਕੇ ਦਿਤੇ ਜਾ ਸਕਦੇ ਹਨ ਉਨ੍ਹਾਂ ਦੀ ਇਨਕੁਆਰੀ ਕੀਤੀ ਜਾ ਸਕਦੀ ਹੈ ।

**ਸਰਦਾਰ ਧੰਨਾ ਸਿੰਘ ਗੁਲਸ਼ਨ:** ਸਪੀਕਰ ਸਾਹਿਬ, ਮੈਂ ਚੀਫ਼ ਸੈਕਟਰੀ ਨੂੰ ਅਤੇ ਚੀਫ਼ ਮਨਿਸਟਰ ਸਾਹਿਬ ਨੂੰ ਲਿਖ ਕੇ ਵੀ ਦਿਤਾ, ਪਰ ਕੋਈ ਐਕਸ਼ਨ ਨਹੀਂ ਹੋਇਆ ।

**Mr. Speaker** : I read page 906 of 'Practice and Procedure of Parliament' by Kaul and Shakdher regarding doctrine of Ministerial responsibility—

"The principle that persons who are not in a position to defend themselves should not be subjected to attack, has been laid down repeatedly in Lok Sabha with reference to officers of the Government as well as others. The Speaker has observed.......

(*Interruptions and Noise in the House*)

Now I will read out the ruling of the Hon. Speaker, Lok Sabha.

"I have said many times that it is wrong and it is not fair that any member of this House should refer to names of individuals who are not present in the House and who have no opportunity, therefore, of either explaining the facts to the House or replying to the charge made. Whatever defects were found or were believed to exist, by the member who spoke, he could criticise the Minister without mentioning the names. It is the Minister who is responsible to this House and the officers who are acting under him must not come into the purview of the discussion in the House.."

(*Interruptions and Noise in the House*) : This is very clear.

**ਸਰਦਾਰ ਦਰਬਾਰਾ ਸਿੰਘ** : ਤੁਹਾਡੀ ਰੂਲਿੰਗ ਬਿਲਕੁਲ ਦਰੁਸਤ ਹੈ, ਇਸ ਦੇ ਵਿਚ ਕੋਈ ਸ਼ੱਕ ਦੀ ਗੁੰਜਾਇਸ਼ ਨਹੀਂ ਪਰ ਗੱਲ ਇਹ ਹੈ ......

**ਸ੍ਰੀ ਸਪੀਕਰ** : ਇੰਡੀਵਿਜੂਅਲ ਅਫ਼ਸਰ ਦੇ ਖਿਲਾਫ਼ ਐਲੀਗੇਸ਼ਨਜ਼ ਲਗੇ ਹਨ , ਮੈਂ ਸਮਝਦਾ ਹਾਂ ਕਿ ਉਨ੍ਹਾਂ ਨੂੰ ਡਿਸਕਸ ਕਰਨਾ ਗਲਤ ਹੈ ਔਰ ਜੋ ਕੁਝ ਵੀ ਡੀ.ਸੀ., ਬਠਿੰਡਾ ਦੇ ਬਾਰੇ ਐਲੀਗੇਸ਼ਨ ਲਗਾਏ ਗਏ ਹਨ, ਉਹ ਇਸ ਹਾਊਸ ਦੀ ਕਾਰਵਾਈ ਵਿਚੋਂ ਐਕਸਪੰਜ ਕੀਤੇ ਜਾਂਦੇ ਹਨ । (Allegations against an individual officer have been levelled which I think is a wrong procedure. And whatever allegations have been levelled against the Deputy Commissinor, Bhatinda, are expunged from the proceedings of this House.)

**Sardar Jasdev Singh Sandhu** : ** **

(*Noise and interruptions*)

**ਸ੍ਰੀ ਸਪੀਕਰ**:— ਜੋ ਕੁਝ ਆਨਰੇਬਲ ਮੈਂਬਰਜ਼ ਕਹਿ ਰਹੇ ਹਨ ਉਹ ਪ੍ਰੋਸੀਡਿੰਗਜ਼ ਦਾ ਹਿੱਸਾ ਨਾ ਬਣੇ । (Whatever the hon. Members are saying should not form part of the proceedings.)

---

**Expunged as ordered by the Chair.

ਬਹੁਤ ਸਾਰੇ ਮਾਨਯੋਗ ਮੈਂਬਰ ** **

(ਇਸ ਵੇਲੇ ਹਾਊਸ ਵਿਚ ਬੜਾ ਸ਼ੋਰ ਸੀ ਅਤੇ ਕੁਝ ਸੁਣਾਈ ਨਹੀਂ ਸੀ ਦੇਂਦਾ ।)

**ਸ੍ਰੀ ਸਪੀਕਰ** : ਜੋ ਕੁਝ ਮੈਂਬਰ ਸਾਹਿਬਾਨ ਬਗੈਰ ਪਰਮਿਸ਼ਨ ਦੇ ਕਹਿ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਵੇ । ਮੈਂ ਮਾਨਯੋਗ ਮੈਂਬਰਾਂ ਅਗੇ ਬੇਨਤੀ ਕਰਾਂਗਾ ਕਿ ਮੈਂ ਇਸ ਬਾਰੇ ਲੋਕ ਸਭਾ ਦੇ ਸਪੀਕਰ ਦੀ ਰੂਲਿੰਗ ਪੜ੍ਹੀ ਹੈ । ਜਿਹੜਾ ਅਫ਼ਸਰ ਇਥੇ ਡਿਫੈਂਡ ਨਹੀਂ ਕਰ ਸਕਦਾ ,ਉਸ ਨੂੰ ਡਿਸਕਸ ਨਹੀਂ ਕੀਤਾ ਜਾ ਸਕਦਾ । (ਬਹੁਤ ਸਾਰੇ ਮੈਂਬਰਾਂ ਵਲੋਂ ਵਿਘਨ) I would like to draw the attention of the hon. Members to the rules to be observed while speaking. It has been mentioned at page 274 of 'Practice and Procedure of Parliament' by Kaul and Shakdher...... (*Interruption and Noise*) ਮੈਂ ਆਨਰੇਬਲ ਮੈਂਬਰ ਨੂੰ ਕਹਾਗਾ ਕਿ ਉਹ ਤਸ਼ਰੀਫ ਰੱਖਣ । Please resume your seats. (Whatever the hon. Members are saying without the permission of the Chair, should not be recorded. I would submit that I have read out the ruling of the Speaker, Lok Sabha. The conduct of an officer, who cannot defend himself on the floor of the House, should not be discussed (*Interruptions*) I would like to draw the attention of the hon. Members to the rules to be observed while speaking. It has been mentioned at page 274 of Practice and 'Procedure of Parliament' by Kaul and Shakdher....(*Interruptions and Noise*) I would request the hon. Members to resume their seats. Please resume your seats.) (*Noise*)

— —

## SHORT ADJOURNMENT OF THE HOUSE

10.30 A.M. **ਸ੍ਰੀ ਸਪੀਕਰ** : ਹਾਊਸ ਨੋਇਜ਼ੀ ਹੈ, ਡਿਸਆਰਡਰਲੀ ਹੈ, ਇਸ ਕਰਕੇ ਅਧੇ ਘੰਟੇ ਵਾਸਤੇ ਐਡਜਰਨ ਕੀਤਾ ਜਾਂਦਾ ਹੈ । (ਸ਼ੋਰ) (Since the House is noisy and disorderly, it is adjourned for half an hour.)

(*The House adjourned at 10-30 A.M. and re-assembled at 11-00 A. M.*)

(ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

---

**Not recorded as ordered by the Chair.

11.00 A.M. | (ਇਸ ਸਮੇਂ ਸ਼੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

## POINTS OF ORDER *RE.* LEVELLING OF ALLEGATIONS AGAINST INDIVIDUAL OFFICERS (*Resumption*)

**ਸ਼੍ਰੀ ਡਿਪਟੀ ਸਪੀਕਰ** : ਸਰਦਾਰ ਹਰਬੰਸ ਸਿੰਘ ਜਲਾਲ ਜੀ ਸ਼ੁਰੂ ਕਰੋ । (Sardar Harbans Singh Jalal please resume your speech.)

**ਸਰਦਾਰ ਬਸੰਤ ਸਿੰਘ ਖਾਲਸਾ**:— ਡਿਪਟੀ ਸਪੀਕਰ ਸਾਹਿਬ, ਪਹਿਲਾਂ ਪਿਛਲੀ ਗੱਲ ਦਾ ਫੈਸਲਾ ਹੋ ਜਾਵੇ, ਫਿਰ ਅਗਲੀ ਕਾਰਵਾਈ ਹੋਵੇਗੀ (ਵਿਘਨ)(ਸ਼ੋਰ)

**ਸ਼੍ਰੀ ਡਿਪਟੀ ਸਪੀਕਰ** : ਤੁਹਾਡੀ ਪਾਰਟੀ ਦੇ ਸਰਦਾਰ ਹਰਬੰਸ ਸਿੰਘ ਬੋਲਣ ਲਗੇ ਹਨ,ਉਨ੍ਹਾਂ ਨੂੰ ਤਾਂ ਸੁਣੋ । (ਵਿਘਨ) (ਸ਼ੋਰ) (Sardar Harbans Singh Jalal of your Party is going to speak. You should at least listen to him. (*Interruptions and Noise.*)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਡਿਪਟੀ ਸਪੀਕਰ ਸਾਹਿਬ, ਅਸੀਂ ਜਿਹੜਾ ਦੋਸ਼ ਲਾਇਆ ਸੀ ਉਹ ਕਿਸੇ ਇੰਡੀਵਿਜੂਅਲ ਤੇ ਨਹੀਂ ਸੀ ਲਾਇਆ, ਉਹ ਇਕ ਅਹੁਦੇ ਤੇ ਲਗਾਇਆ ਸੀ (ਵਿਘਨ)(ਸ਼ੋਰ) ਡਿਪਟੀ ਸਪੀਕਰ ਸਾਹਿਬ, ਤਸੀਂ ਵੀ ਇਕ ਨੌਜਵਾਨ ਹੋ, ਸਾਨੂੰ ਉਮੀਦ ਹੈ ਕਿ ਤੁਸੀਂ ਸਾਡੀ ਗੱਲ ਸੁਣੋਗੇ । (ਵਿਘਨ) ਅਸੀਂ ਕਿਸੇ ਪਰਸਨ ਨੂੰ ਡਿਸਕਸ ਨਹੀਂ ਕਰਦੇ । ਅਸੀਂ ਡੀ.ਸੀ. ਦੇ ਅਹੁਦੇ ਨੂੰ ਡਿਸਕਸ ਕਰ ਰਹੇ ਸੀ । (ਵਿਘਨ)(ਸ਼ੋਰ) ਸਪੀਕਰ ਸਾਹਿਬ, ਨੇ ਜਿਹੜੀ ਰੂਲਿੰਗ ਦਿਤੀ ਹੈ ਉਸ ਰਾਹੀਂ ਉਨ੍ਹਾਂ ਨੇ ਉਸ ਨੂੰ ਸ਼ੈਲਟਰ ਕੀਤਾ ਹੈ। (ਵਿਘਨ)(ਸ਼ੋਰ) ਇਹ ਉਨ੍ਹਾਂ ਦੀ ਆਪਣੀ ਜ਼ਮੀਰ ਦੀ ਆਵਾਜ਼ ਨਹੀਂ ਹੈ ਉਨ੍ਹਾਂ ਤੇ ਦਬਾਅ ਪਾਇਆ ਗਿਆ ਹੈ । (ਵਿਘਨ)(ਸ਼ੋਰ) ਜੇ ਅਸੀਂ ਪੰਜਾਬ ਦੇ ਲੋਕਾਂ ਦੇ ਹੱਕਾਂ ਦੀ ਰਾਖੀ ਨਹੀਂ ਕਰ ਸਕਦੇ, ਤਾਂ ਸਾਡੇ ਇਥੇ ਆਉਣ ਦਾ ਕੀ ਫਾਇਦਾ ਹੈ। ਜੇ ਅਸੀਂ ਹਾਜੀ ਮਸਤਾਨਾਂ ਦੀ ਗੱਲ ਨਹੀਂ ਕਰ ਸਕਦੇ (ਵਿਘਨ)(ਸ਼ੋਰ) ਤਾਂ ਫਿਰ ਲੋਕਾਂ ਨੂੰ ਬਾਹਰ ਲੜਾਈ ਲੜਨੀ ਪਏਗੀ ਜਿਸ ਨੂੰ ਨਾ ਤੁਸੀਂ ਰੋਕ ਸਕਦੇ ਹੋ ਨਾ ਅਸੀਂ । (ਵਿਘਨ) (ਸ਼ੋਰ)

(ਹਾਊਸ ਵਿਚ ਬਹੁਤ ਜ਼ਿਆਦਾ ਸ਼ੋਰ ਸੀ।)

**ਸਰਦਾਰ ਦਰਬਾਰਾ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਿਹੜੀ ਰੂਲਿੰਗ ਸਪੀਕਰ ਸਾਹਿਬ ਨੇ ਦਿਤੀ ਹੈ ਇਹ ਤਾਂ ਇਸ ਹਾਊਸ ਦੇ ਬੂਹੇ ਬੰਦ ਕਰ ਦੇਣ ਵਾਲੀ ਗੱਲ ਹੈ । (ਥੰਪਿੰਗ) (ਸ਼ੋਰ) ਇਥੇ ਤਾਂ ਫਿਰ ਕੋਈ ਗੱਲ ਨਹੀਂ ਕਹੀ ਜਾ ਸਕਦੀ । ਇਹ ਗੱਲ ਸਾਡੇ ਰੂਲਜ਼ ਦੇ ਵੀ ਖਿਲਾਫ ਹੈ, ਸਾਡੇ ਕੰਸਟੀਚਿਊਸ਼ਨ ਦੇ ਵੀ ਖਿਲਾਫ ਹੈ, ਡੈਮੋਕਰੇਸੀ ਦੀਆਂ ਟਰੈਡੀਸ਼ਨਜ਼ ਦੇ ਵੀ ਖਿਲਾਫ ਹੈ ਅਤੇ ਜਿਤਨੀਆਂ ਸਾਡੀਆਂ ਪ੍ਰੰਪਰਾਵਾਂ ਹਨ ਉਨ੍ਹਾਂ ਦੇ ਵੀ ਵਿਰੁਧ ਹੈ । (ਥੰਪਿੰਗ)(ਸ਼ੋਰ) ਇਹ ਰੂਲਿੰਗ ਵਾਪਸ ਹੋਣੀ ਚਾਹੀਦੀ ਹੈ ਤਾਂ ਹੀ ਅਗਲੀ ਕਾਰਵਾਈ ਚਲ ਸਕਦੀ ਹੈ ।

**ਸ਼੍ਰੀ ਡਿਪਟੀ ਸਪੀਕਰ** : ਮੈਂ ਆਨਰੇਬਲ ਮੈਂਬਰਜ਼ ਅਗੇ ਬੇਨਤੀ ਕਰਦਾ ਹਾਂ ਕਿ ਜੋ ਰੂਲਿੰਗ ਸਪੀਕਰ ਸਾਹਿਬ ਨੇ ਦਿਤੀ ਹੈ ਉਸ ਬਾਰੇ ਲੀਡਰ ਆਫ ਦੀ ਹਾਊਸ, ਲੀਡਰ ਆਫ ਦੀ ਆਪੋਜ਼ੀਸ਼ਨ ਅਤੇ ਹੋਰ

[ਸ੍ਰੀ ਡਿਪਟੀ ਸਪੀਕਰ]

ਨੇਤਾਵਾਂ ਨ,ਲ ਗੱਲ ਬਾਤ ਹੋ ਰਹੀ ਹੈ । ਜਦੋਂ ਤਕ ਉਸ ਤੇ ਵਿਚਾਰ ਹੁੰਦੀ ਹੈ, ਸਰਦਾਰ ਹਰਬੰਸ ਸਿੰਘ ਜਲਾਲ ਬੋਲ ਲੈਣ । (I would submit to the hon. Members that consultation is in progress about the ruling of the hon. Speaker, among the Leaders of the House, Leader of the Opposition and other leaders. In the meantime let Sardar Harbans Singh Jalal proceed with his speech.)

**ਆਵਾਜ਼ਾਂ**: ਨਹੀਂ ਜੀ, ਨਹੀਂ ਜੀ, ਉਦੋਂ ਤਕ ਹਾਊਸ ਐਡਜਰਨ ਕਰੋ । (ਵਿਘਨ) (ਸ਼ੋਰ) ਜਦੋਂ ਤਕ ਉਸ ਦਾ ਫੈਸਲਾ ਨਹੀਂ ਹੁੰਦਾ ਹਾਊਸ ਵਿਚ ਹੋਰ ਕੋਈ ਕਾਰਵਾਈ ਨਹੀਂ ਹੋ ਸਕਦੀ ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਡਿਪਟੀ ਸਪੀਕਰ ਸਾਹਿਬ, ਮੈਂ ਨਿਹਾਇਤ ਨਿਮਰਤਾ ਦੇ ਨਾਲ ਅਪਣਾ ਪੁਆਇੰਟ ਆਫ਼ ਆਰਡਰ ਕਰਦਾ ਹਾਂ ਕਿ ਜਿਸ ਰੂਲਿੰਗ ਕਰਕੇ ਇਹ ਝਗੜਾ ਖੜਾ ਹੋਇਆ ਹੈ, ਤੁਸੀਂ ਉਸ ਨੂੰ ਰਿਵਾਈਜ਼ ਕਰਨ ਦੇ ਕੰਪੀਟੈਂਟ ਨਹੀਂ ਹੋ । (ਵਿਘਨ). . ਨਹੀਂ ਉਹ ਨਹੀਂ ਹਨ । ਇਸ ਲਈ ਮੈਂ ਦਰਖਾਸਤ ਕਰਦਾ ਹਾਂ ਕਿ (ਵਿਘਨ) ਮੈਨੂੰ ਰੂਲਜ਼ ਦਾ ਪਤਾ ਹੈ । ਭਾਵੇਂ ਮੈਂ ਸਪੀਕਰ ਨਹੀਂ ਰਿਹਾ ਪਰ ਮੈਨੂੰ ਰੂਲਜ਼ ਦਾ ਪਤਾ ਹੈ । (ਹਾਸਾ)(ਵਿਘਨ) ਮੈਂ ਅਰਜ਼ ਕਰਦਾ ਹਾਂ ਕਿ ਆਪੋਜ਼ੀਸ਼ਨ ਵਾਲੇ ਐਜੀਟੇਟਿਡ ਹਨ ਇਸ ਲਈ ਜਦੋਂ ਤਕ ਉਸ ਰੂਲਿੰਗ ਤੇ ਕੋਈ ਫੈਸਲਾ ਨਹੀਂ ਹੋ ਜਾਂਦਾ ਹਾਊਸ ਨੂੰ ਐਡਜਰਨ ਕਰ ਦਿਉ । (ਥੰਪਿੰਗ) (ਸ਼ੋਰ)(ਵਿਘਨ)

**ਸ੍ਰੀ ਪ੍ਰਤਾਪ ਚੰਦ ਭੰਡਾਰੀ** : ਡਿਪਟੀ ਸਪੀਕਰ ਸਾਹਿਬ, ਇਥੇ ਇਹ ਕਿਹਾ ਗਿਆ ਹੈ ਕਿ ਰੂਲਿੰਗ ਦਿਤੀ ਜਾ ਚੁਕੀ ਹੈ, ਮੇਰੀ ਅਰਜ਼ ਇਹ ਹੈ ਕਿ ਅਜੇ ਉਸ ਤੇ ਵਿਚਾਰ ਹੋ ਰਹੀ ਹੈ, ਰੂਲਿੰਗ ਦਿਤੀ ਨਹੀਂ ਗਈ (ਵਿਘਨ) (ਸ਼ੋਰ)

**ਸਰਦਾਰ ਪ੍ਰਹਿਲਾਦ ਸਿੰਘ** : ਡਿਪਟੀ ਸਪੀਕਰ ਸਾਹਿਬ, ਜਦੋਂ ਤਕ ਸਪੀਕਰ ਸਾਹਿਬ ਦੀ ਦਿਤੀ ਹੋਈ ਰੂਲਿੰਗ ਤੇ ਫੈਸਲਾ ਨਹੀਂ ਹੁੰਦਾ ਉਦੋਂ ਤਕ ਹਾਊਸ ਨੂੰ ਐਡਜਰਨ ਕਰ ਦਿਉ ਨਹੀਂ ਤਾਂ ਕੋਈ ਕਾਰਵਾਈ ਨਹੀਂ ਚਲ ਸਕੇਗੀ । (ਵਿਘਨ)(ਸ਼ੋਰ)

**ਸਰਦਾਰ ਸੁਖਦੇਵ ਸਿੰਘ ਢਿਲੋਂ** : ਡਿਪਟੀ ਸਪੀਕਰ ਸਾਹਿਬ, ਜਦੋਂ ਤਕ ਉਸ ਰੂਲਿੰਗ ਦਾ ਫੈਸਲਾ ਨਹੀਂ ਹੁੰਦਾ ਇਥੇ ਹੋਈ ਕਾਰਵਾਈ ਗੈਰ ਮੁਨਾਸਿਬ ਹੋਵੇਗੀ, ਇਸ ਕਰਕੇ ਇਸ ਹਾਊਸ ਨੂੰ ਹੁਣ ਐਡਜਰਨ ਕਰ ਦਿਉ ।

## SHORT ADJOURNMENT OF THE HOUSE

11.10 A.M.

**ਸ੍ਰੀ ਡਿਪਟੀ ਸਪੀਕਰ** : ਕਿਉਂਕਿ ਹਾਊਸ ਅਜੇ ਵੀ ਡਿਸਆਡਰਲੀ ਹਾਲਤ ਵਿਚ ਹੈ ... ਤੇ ਮੈਂਬਰ ਕਾਰਵਾਈ ਵਿਚ ਭਾਰੀ ਰੁਕਾਵਟ ਬਣੇ ਹੋਏ ਹਨ, ਇਸ ਲਈ ਹਾਊਸ 15 ਮਿੰਟਾਂ ਲਈ ਐਡਜਰਨ ਕੀਤਾ ਜਾਂਦਾ ਹੈ । (As the House is disorderly and the Members are not in a mood to let the House proceed, it is adjourned for 15 minutes.)

(*The House adjourned at* 11-10 A.M. *and re-assembled at* 11-25 A.M.)

## POINTS OF ORDER RE. LEVELLING OF ALLEGATIONS AGAINST INDIVIDUAL OFFICERS (*Resumption*)

11.25 A.M. | **ਸਰਦਾਰ ਰਣਧੀਰ ਸਿੰਘ ਚੀਮਾ** : ਹਾਊਸ ਨੂੰ ਫੇਰ ਐਡਜਰਨ ਕਰ ਦਿਉ ।(ਸ਼ੋਰ)

**ਸਰਦਾਰ ਪ੍ਰਹਿਲਾਦ ਸਿੰਘ** : ਪੁਆਇੰਟ ਆਫ ਆਰਡਰ, ਸਰ ।

**Mr. Deputy Speaker** : Sardar Prehlad Singh ji, on a Point of order.

**ਸਰਦਾਰ ਪ੍ਰਹਿਲਾਦ ਸਿੰਘ** : ਡਿਪਟੀ ਸਪੀਕਰ ਸਾਹਿਬ, ਹਾਲੇ ਕੋਈ ਫੈਸਲਾ ਨਹੀਂ ਹੋਇਆ ਅਤੇ ਤੁਸੀਂ ਫੇਰ ਦੁਬਾਰਾ ਆ ਗਏ ਹੋ । ਤੁਹਾਨੂੰ ਚਾਹੀਦਾ ਹੈ ਕਿ ਦੁਬਾਰਾ ਹਾਊਸ ਨੂੰ ਐਡਜਰਨ ਕਰ ਦਿਉ ਨਹੀਂ ਤਾਂ ਮਹੌਲ ਫੇਰ ਖਰਾਬ ਹੋ ਜਾਵੇਗਾ ।

**ਡਾਕਟਰ ਅਮੀਰ ਸਿੰਘ ਕਲਕਟ** : ਪੁਆਇੰਟ ਆਫ਼ ਆਰਡਰ, ਸਰ । ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਤੁਸੀਂ ਘੜੀ ਘੜੀ ਹਾਊਸ ਨੂੰ ਐਡਜਰਨ ਕਰ ਦਿੰਦੇ ਹੋ । (ਵਿਘਨ) ਇਨ੍ਹਾਂ ਕੋਲ ਨਾ ਕੋਈ ਫੈਕਟਸ ਹਨ ਅਤੇ ਨਾ ਕੋਈ ਹੋਰ ਚੀਜ਼ ਹੈ । (ਵਿਘਨ) ਇਹ ਤਾਂ ਐਵੇਂ ਹੀ ਰੌਲਾ ਪਾ ਰਹੇ ਹਨ । ਇਨ੍ਹਾਂ ਮੁੰਡਿਆਂ ਦਾ ਰੌਲਾ ਰੱਪਾ ਨਾ ਸੁਣੋ ।

11-27 A.M. | (ਇਸ ਵੇਲੇ ਸ਼੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

**ਸਰਦਾਰ ਬਸੰਤ ਸਿੰਘ ਖਾਲਸਾ** : ਆਨ ਏ ਪੁਆਇੰਟ ਆਫ ਆਰਡਰ, ਸਰ ।

**Mr. Speaker** : Khalsa Ji on a point of order.

**Dr. Amir Singh Kalkat** : I am already on a point of order. ਮੈਂ ਅਰਜ਼ ਕਰਦਾ ਹਾਂ ਕਿ ਹਾਊਸ ਨੂੰ ਐਡਜਰਨ ਨਾ ਕਰੋ ਅਸੀਂ ਕੁਝ ਕੰਟਰੀਬਿਊਟ ਕਰਨਾ ਚਾਹੁੰਦੇ ਹਾਂ । (ਵਿਘਨ) (ਮਰਜ਼ੀ ਸਾਹਿਬ ਵਲ ਇਸ਼ਾਰਾ ਕਰਦੇ ਹੋਏ) ਡਾਕਟਰ ਜਗਜੀਤ ਸਿੰਘ, ਬੈਠੋ । ਮੈਂ ਇਹੋ ਜਿਹੇ ਕਈ ਖਾਧੇ ਪੀਤੇ ਹਨ ।

**ਸਰਦਾਰ ਬਸੰਤ ਸਿੰਘ ਖਾਲਸਾ** : ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਸਾਡੇ ਮਾਨਯੋਗ ਮੈਂਬਰ ਬੋਲ ਰਹੇ ਸੀ ਅਤੇ ਉਨ੍ਹਾਂ ਨੇ ਕੁਝ ਆਪਣੇ ਪੁਆਇੰਟ ਰਖੇ ਜਿਹੜੇ ਕਿ ਕਿਸੇ ਅਫ਼ਸਰ ਦੇ ਖਿਲਾਫ਼ ਜਾਂਦੇ ਸਨ । ਸਰਕਾਰ ਮੀਨਜ਼—ਅਫਸਰ ਪਲੱਸ ਵਜ਼ੀਰ। ਜੇ ਸਰਕਾਰ ਦੇ ਖਿਲਾਫ ਨਹੀਂ ਕਹਿ ਸਕਦੇ ਤਾਂ ਹੋਰ ਕੀ ਕਰ ਸਕਦੇ ਹਾਂ । ਤੁਸੀਂ ਆਪਣੀ ਰੂਲਿੰਗ ਵਿਦੜਾ ਕਰੋ । [ ** ** ]

**ਸ਼੍ਰੀ ਸਪੀਕਰ** : ਜੋ ਕੁਝ ਇਨ੍ਹਾਂ ਨੇ ਚੇਅਰ ਤੇ ਐਸਪਰਸ਼ਨ ਕੀਤਾ ਹੈ ਉਹ ਰਿਕਾਰਡ ਨ ਕੀਤਾ ਜਾਏ । (Whatever aspersion the hon. Member has cast on the Chair, should not be recorded.)

---

**Not recorded as ordered by the Chair.

**ਡਾਕਟਰ ਬਲਦੇਵ ਪ੍ਰਕਾਸ਼ :** ਆਨ ਏ ਪੁਆਇੰਟ ਆਫ ਆਰਡਰ, ਸਰ । ਮੈਂ ਕਹਾਂਗਾ ,ਸਪੀਕਰ ਸਾਹਿਬ, ਹਾਊਸ ਇਕ ਐਸਾ ਫੋਰਮ ਹੈ ਜਿਥੇ ਜਨਤਾ ਦੀ ਹਰ ਤਕਲੀਫ, ਹਰ ਪਰੇਸ਼ਾਨੀ ਲਿਆਈ ਜਾ ਸਕਦੀ ਹੈ । ਜੇ ਕਿਸੇ ਜ਼ਿਲ੍ਹੇ ਵਿਚ ਡੀ. ਸੀ. ਜਾਂ ਐਸ. ਪੀ. ਜਾਂ ਹੋਰ ਵੱਡੇ ਅਫ਼ਸਰ ਖੁਲ੍ਹੇ ਆਮ ਕੁਝ ਗੱਲਾਂ ਕਰ ਰਹੇ ਹੋਣ ਔਰ ਜਨਤਾ ਦੀ ਨਜ਼ਰਾਂ ਵਿਚ ਜੋ ਕੁਝ ਉਹ ਕੰਮ ਕਰ ਰਹੇ ਹੋਣ ਉਹ ਠੀਕ ਨਾ ਹੋਵੇ ਤਾਂ ਉਹ ਚੀਜ਼ ਹਾਊਸ ਵਿਚ ਲਿਆਈ ਜਾ ਸਕਦੀ ਹੈ । ਉਹੀ ਗੱਲਾਂ ਮਾਨਯੋਗ ਮੈਂਬਰ ਨੇ ਹਾਊਸ ਵਿਚ ਲਿਆਂਦੀਆਂ । ਤੁਸੀਂ ਆਪਣੀ ਰੂਲਿੰਗ ਦੁਆਰਾ ਉਹ ਹਿੱਸਾ ਹਾਊਸ ਦੀਆਂ ਪ੍ਰੋਸੀਡਿੰਗਜ਼ ਵਿਚੋਂ ਐਕਸਪੰਜ ਕਰਾ ਦਿਤਾ ਹੈ । ਮੈਂ ਸਮਝਦਾ ਹਾਂ ਕਿ ਇਹੋ ਜਿਹੀਆਂ ਘਟਨਾਵਾਂ, ਇਹੋ ਜਿਹੀਆਂ ਕੁਰੱਪਸ਼ਨ ਦੀਆਂ ਚੀਜ਼ਾਂ ਜੇ ਹਾਊਸ ਵਿਚ ਨਹੀਂ ਆ ਸਕਦੀਆਂ ਤਾਂ ਫੇਰ ਇਸ ਸਦਨ ਦਾ ਕੋਈ ਮਹੱਤਵ ਨਹੀਂ ਰਹਿ ਜਾਂਦਾ ਹੈ। ਸਾਡਾ ਵੀ ਇਥੇ ਬੈਠਣ ਦਾ ਕੋਈ ਮਹੱਤਵ ਨਹੀਂ ਰਹਿ ਜਾਂਦਾ । ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਤੁਸੀਂ ਉਸ ਐਕਸਪੰਕਸ਼ਨ ਨੂੰ ਸਟੇ ਕਰ ਦਿਉ, ਮੈਟਰ ਨੂੰ ਐਗਜ਼ਾਮਿਨ ਕਰੋ । ਮੈਂਬਰਾਂ ਨੂੰ ਇਜਾਜ਼ਤ ਦਿਉ ਕਿ ਜਿਹੜੀਆਂ ਚੀਜ਼ਾਂ ਜਨਤਾ ਨੂੰ ਪਰੇਸ਼ਾਨ ਕਰ ਰਹੀਆਂ ਹਨ ਉਹ ਆਜ਼ਾਦੀ ਨਾਲ ਹਾਊਸ ਵਿਚ ਕਹਿ ਸਕਣ । ਸਪੀਕਰ ਸਾਹਿਬ, ਤੁਹਾਨੂੰ ਜਨਤਾ ਦਾ ਖਿਆਲ ਰੱਖਣਾ ਚਾਹੀਦਾ ਹੈ । ਜਨਤਾ ਨੇ ਤੁਹਾਨੂੰ ਇਸ ਸੁਪਰੀਮ ਕੁਰਸੀ ਤੇ ਬਿਠਾਇਆ ਹੈ । ਜਨਤਾ ਦੇ ਹਿੱਤਾਂ ਨੂੰ ਆਪਣੇ ਧਿਆਨ ਵਿਚ ਰਖਦੇ ਹੋਏ ਉਸ ਰੂਲਿੰਗ ਨੂੰ ਸਟੇ ਕਰ ਦਿਉ । (ਵਿਘਨ)

**ਮਾਲ ਅਤੇ ਚੋਣ ਮੰਤਰੀ :** (ਸਰਦਾਰ ਉਮਰਾਓ ਸਿੰਘ) : ਸਪੀਕਰ ਸਾਹਿਬ, ਤੁਸੀਂ ਜਿਹੜੀ ਰੂਲਿੰਗ ਦਿੱਤੀ ਹੈ ਉਸ ਬਾਰੇ ਸਾਰੇ ਪਾਰਟੀ ਲੀਡਰਜ਼ ਦੀ ਮੀਟਿੰਗ ਹੋਈ ਸੀ । ਮੈਂ ਕਹਾਂਗਾ ਕਿ ਕਾਫੀ ਮੈਂਬਰ ਸਾਹਿਬਾਨ ਐਜੀਟੇਟਿਡ ਹਨ । ਇਸ ਵਿਚ ਪ੍ਰਿੰਸੀਪਲ ਇਨਵਾਲਵਡ ਹੈ, ਮਾਮਲਾ ਕਾਫੀ ਗੰਭੀਰ ਹੈ । ਤੁਸੀਂ ਇਸ ਤੇ ਦੁਬਾਰਾ ਗੌਰ ਕਰ ਲਵੋ ਅਤੇ ਗੌਰ ਕਰਨ ਤੋਂ ਪਹਿਲਾਂ ਆਪੋਜ਼ੀਸ਼ਨ ਅਤੇ ਹੋਰ ਸਾਥੀਆਂ ਨਾਲ ਡਿਸਕੱਸ ਕਰੋ, ਇਸ ਵਿਚ ਸਰਕਾਰ ਨੂੰ ਕੋਈ ਇਤਰਾਜ਼ ਨਹੀਂ ਹੈ ।

**ਸਰਦਾਰ ਜਸਵਿੰਦਰ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਗੁਜ਼ਾਰਿਸ਼ ਇਹ ਕਰਦਾ ਹਾਂ ਕਿ ਬਹੁਤ ਅਹਿਮ ਮਸਲਾ ਹੈ । (ਵਿਘਨ) ਠੀਕ ਠੀਕ ਕਹਾਂਗਾ । ਉਹ ਲਫ਼ਜ਼ ਐਕਸਪੰਜ ਹੋ ਗਏ ਹਨ । ਤੁਸੀਂ ਡੀ.ਸੀ. ਨੂੰ ਜਾਂ ਹੋਰ ਕਿਸੇ ਐਡਮਨਿਸਟ੍ਰੇਟਿਵ ਅਫਸਰ ਨੂੰ ਪ੍ਰੋਟੈਕਟ ਨਾ ਕਰੋ, ਜਨਤਾ ਨੂੰ ਪ੍ਰੋਟੈਕਟ ਕਰੋ, ਮੈਂਬਰ ਸਾਹਿਬਾਨ ਦਾ ਇੰਟ੍ਰੈਸਟ ਵਾਚ ਕਰੋ । ਜੋ ਸਪੈਸੇਫਿਕ ਐਲੀਗੇਸ਼ਨਜ਼ ਲਗਾਏ ਗਏ ਹਨ, ਉਨ੍ਹਾਂ ਨੂੰ ਅਲਾਉ ਕਰ ਦਿਉ ਔਰ ਮੈਂਬਰ ਸਾਹਿਬਾਨ ਨੂੰ ਇਜਾਜ਼ਤ ਦਿਉ ਕਿ ਉਹ ਇਸ ਤਰ੍ਹਾਂ ਦੀਆਂ ਗੱਲਾਂ ਕਹਿ ਸਕਣ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਇਸ਼ੂ ਬੜਾ ਇੰਪਾਰਟੈਂਟ ਹੈ । ਇਹਦਾ ਡੈਮੋਕ੍ਰੇਸੀ ਦੀ ਫੰਕਸ਼ਨਿੰਗ ਨਾਲ ਬੜਾ ਡੂੰਘਾ ਸਬੰਧ ਹੈ। ਸਵਾਲ ਇਹ ਹੈ ਕਿ ਹਾਊਸ ਵਿਚ ਅਸੀਂ ਕਿਸੇ ਅਫ਼ਸਰ ਦੇ ਆਫੀਸ਼ਲ ਕੰਡਕਟ ਨੂੰ ਡਿਸਕੱਸ ਕਰ ਸਕਦੇ ਹਾਂ ਜਾਂ ਨਹੀਂ ਕਰ ਸਕਦੇ । ਮੈਂਬਰਾਂ ਦਾ ਕਿਰਦਾਰ ਡਿਸਕਸ ਕਰਨਾ ਹੋਵੇ ਜਾਂ ਮਨਿਸਟਰ ਸਾਹਿਬ ਦਾ ਕਰਨਾ ਹੋਵੇ ਤਾਂ ਇਸ ਲਈ ਰੂਲਜ਼ ਆਫ ਪ੍ਰੋਸੀਜਰ ਵਿਚ ਪ੍ਰੋਵੀਜ਼ਨ ਹੈ । ਸਬਸਟਾਂਟਿਵ ਮੋਸ਼ਨ ਲਿਆਉਣੀ ਪੈਂਦੀ ਹੈ। ਲੇਕਿਨ ਅਫਸਰਾਂ ਦੇ ਬਾਰੇ ਵਿਚ ਅਫ਼ਸਰਾਂ ਦਾ ਜਿਹੜਾ ਮਿਸ ਕੰਡਕਟ ਹੋਵੇ ਉਹ ਵਿਦਿਨ ਅਵਰ ਰਾਈਟ ਹੈ ਕਿ ਕ੍ਰਿਟੀਸਾਈਜ਼ ਕਰ ਸਕੀਏ । ਆਨਰੇਬਲ ਮੈਂਬਰ ਨੇ ਡੀ. ਸੀ., ਬਠਿੰਡਾ ਦੇ ਮਿਸ ਕੰਡਕਟ ਦਾ ਮਸਲਾ ਇਥੇ ਲਿਆਂਦਾ ਹੈ ਔਰ ਵਿਦਿਨ ਹਿਜ਼ ਰਾਈਟ ਲਿਆਂਦਾ ਹੈ ਪਰ ਤੁਸੀਂ ਰੂਲਿੰਗ ਦੇ ਕੇ ਉਹਨੂੰ ਇਸ ਪੱਖ ਤੋਂ ਡੀਬਾਰ ਕਰ ਦਿੱਤਾ ਹੈ। ਕਿਸੇ ਅਫ਼ਸਰ ਦਾ ਪਰਸਨਲ ਕੰਡਕਟ ਹੋਵੇ ਜਿਸ ਤਰ੍ਹਾਂ ਕਿ ਰੋਟੀ ਕਿਸ ਤਰ੍ਹਾਂ ਖਾਂਦਾ ਹੈ, ਵਿਆਹ ਦੋ ਹੋਏ

ਹਨ ਜਾਂ ਚਾਰ ਹੋਏ ਹਨ, ਇਹ ਤਾਂ ਡਿਸਕਸ ਨਹੀਂ ਹੋਣਾ ਚਾਹੀਦਾ ਪਰ, ਸਪੀਕਰ ਸਾਹਿਬ, ਜਿਹੜਾ ਅਫਸਰ ਆਪਣੀ ਪਾਵਰ ਨੂੰ ਇਸਤੇਮਾਲ ਕਰਕੇ ਮਿਸਯੂਜ਼ ਕਰਦਾ ਹੈ, ਫੇਵਰਿਟਿਜ਼ਮ ਕਰਦਾ ਹੈ, ਕੁਰੱਪਸ਼ਨ ਕਰਦਾ ਹੈ ਉਹ ਸਵਾਲ ਇਥੇ ਉਠਾਇਆ ਜਾ ਸਕਦਾ ਹੈ । ਇਹਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਪਾਰਲੀਮੈਂਟਰੀ ਪ੍ਰੋਸੀਜਰ ਦੇ ਸਫੇ 863 ਤੇ ਪਾਰਲੀਮੈਂਟ ਦੇ ਅੰਦਰ ਡਿਪਟੀ ਸਪੀਕਰ ਨੇ ਰੂਲਿੰਗ ਦਿੱਤੀ ਹੈ –

'However, there may be cases where in order to bring home certain defects in the administration, it may be necessary to refer to the official misconduct of any particular officer.'

ਸਪੀਕਰ ਸਾਹਿਬ, ਸਾਫ ਗੱਲ ਹੈ ਕਿ ਪਰਟੀਕੁਲਰ ਅਫ਼ਸਰ ਬਾਰੇ ਅਸੀਂ ਕਹਿ ਸਕਦੇ ਹਾਂ ਕਿ ਡੀ. ਸੀ., ਬਠਿੰਡਾ, ਆਈ. ਜੀ., ਪੰਜਾਬ, ਡੀ.ਆਈ.ਜੀ., ਪੰਜਾਬ, ਡੀ.ਸੀ., ਸੰਗਰੂਰ, ਡੀ.ਸੀ., ਰੋਪੜ. . (ਵਿਘਨ)

**ਸ਼੍ਰੀ ਸਪੀਕਰ** : ਅੱਗੇ ਪੜ੍ਹੋ । (Please read out further)

**Comrade Shamsher Singh Josh** : 'In such a case the procedure evolved is that if the member has sufficient material either from personal experience or on reliable evidence that an officer has been guilty of misconduct in his official duties, it is necessary that before raising the issue on the floor of the House he should, in the first instance give intimation to the Minister concerned so that the Minister in turn may call for records and find out what answer he should give when the matter is taken up.'

ਸਪੀਕਰ ਸਾਹਿਬ, ਇਹ ਗੱਲ ਵੀ ਇਸ ਲਈ ਲਿਖੀ ਗਈ ਹੈ ਤਾਂ ਕਿ ਜਿਸ ਮੈਂਬਰ ਕੰਸਰਨਡ ਨੇ ਚਾਰਜਿਜ਼ ਕਿਸੇ ਅਫ਼ਸਰ ਦੇ ਖਿਲਾਫ ਲਗਾਏ ਹਨ ਉਹ ਮਨਿਸਟਰ ਪਾਸ ਪਹਿਲਾਂ ਚਲੇ ਜਾਣ ਅਤੇ ਮਨਿਸਟਰ ਸਾਹਿਬ ਜਵਾਬ ਦੇ ਸਕਣ ਪਰ ਇਹ ਗੱਲ ਉਸ ਨੂੰ ਕਿਸੇ ਤਰ੍ਹਾਂ ਡੀਬਾਰ ਨਹੀਂ ਕਰਦੀ । Even in the absence of submitting in writing the charges to the Minister which the Member want to raise in the House, he can refer to these in the House.

ਔਰ ਮੈਂ, ਇਸ ਕਰਕੇ, ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਆਪਣੀ ਰੂਲਿੰਗ ਨੂੰ ਮਿਹਰਬਾਨੀ ਕਰਕੇ ਰਿਵਾਈਜ਼ ਕਰੋ, ਐਕਸਪੰਕਸ਼ਨ ਦੇ ਆਰਡਰ ਨੂੰ ਸਟੇ ਕਰੋ ਔਰ ਫੇਰ ਰੀਕੰਸਿਡਰ ਕਰੋ । Your ruling will have an important impact on the functioning of democracy in the State and the rights of the Members of this House and entire democratic structure in the State.

**ਚੌਧਰੀ ਦਰਸ਼ਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਬੜਾ ਅਹਿਮ ਤੇ ਗੰਭੀਰ ਮਸਲਾ ਹਾਊਸ ਦੇ ਸਾਹਮਣੇ ਆ ਗਿਆ ਹੈ । ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਕੋਈ ਅਫਸਰ ਬਾਈ ਨੇਮ, ਬਾਈ ਪਰਸਨ ਨਹੀਂ ਡਿਸਕੱਸ ਕੀਤਾ ਜਾ ਸਕਦਾ । But his office or his conduct in official capacity and official working can always be discussed. Name of a person is different from his office. His office can always be discussed. ਇਹਦੇ ਵਿਚ ਕੋਈ ਦੋ ਰਾਵਾਂ ਨਹੀ ਕਿ ਲੋਕ ਸਭਾ ਵਿਚ ਇਹੋ ਜਿਹੇ ਬਹੁਤ ਸਾਰੇ ਕੇਸਿਜ਼ ਹੋਏ ਹਨ । ਲੋਕ ਸਭਾ ਨੇ ਫਾਰਮੈਲਿਟੀ ਨੂੰ. . ... (ਵਿਘਨ)

[ਚੌਧਰੀ ਦਰਸ਼ਨ ਸਿੰਘ]

ਇਹ ਜਿਹੜੀਆਂ ਫਾਰਮੈਲਿਟੀਜ਼ ਕਹੀਆਂ ਗਈਆਂ ਹਨ, ਇਹ ਜ਼ਰੂਰ ਆਬਜ਼ਰਵ ਹੋਣੀਆਂ ਚਾਹੀਦੀਆਂ ਹਨ ਅਤੇ ਮਨਿਸਟਰ ਕੰਸਰਨਡ ਨੂੰ ਪਹਿਲੇ ਲਿਖਕੇ ਦੇਣਾ ਚਾਹੀਦਾ ਹੈ ਕਿਉਂਕਿ ਉਨ੍ਹਾਂ ਨੇ ਐਲੀਗੇਸ਼ਨ ਦਾ ਜਵਾਬ ਦੇਣਾ ਹੁੰਦਾ ਹੈ ।

On Page 162 of the book entitled "*Parliamentary Practice in India*" by Kaul and Shakdher reads as under :—

> "Government officers, who form part of the administrative apparatus, have a positive role to play. They are instrumental in helping Government to arrive at policies and then to see that the policies are implemented successfully. It is incorrect to say that they are neutral or objective in approach. They have actively to assist Government which is dynamic and has a mind of its own. They have to carry out the policies of Parliament which is vigorous and alert. Thus the officers have to be aggressive, forward-looking and smart. They may be called upon to represent the Ministers in international conferences. They act as Ambassador and spokesmen of Government with foreign Governments.........."

So, Sir, the official capacity of a Government Officer can be discussed.

ਕੋਈ ਡੀ. ਸੀ. ਜਾਂ ਐਸ. ਪੀ. ਸੀਮਿੰਟ ਦਾ ਟਰੱਕ ਲੈ ਜਾਂਦਾ ਹੈ ਤਾਂ ਅਜਿਹੀਆਂ ਗੱਲਾਂ ਬਾਰੇ ਮੈਂ ਕਹਿੰਦਾ ਹਾਂ ਕਿ ਜੇ ਇਸ ਤਰ੍ਹਾਂ ਕਿਸੇ ਅਫਸਰ ਦੀ ਪਰਸਨਲ ਕਪੈਸਿਟੀ ਨੂੰ ਡਿਸਕੱਸ ਕਰਨਾ ਹੋਵੇ ਤਾਂ ਉਸ ਬਾਰੇ ਪਹਿਲਾਂ ਸਬੰਧਤ ਵਜ਼ੀਰ ਨੂੰ ਨੋਟਿਸ ਦੇਣਾ ਚਾਹੀਦਾ ਹੈ ਪਰ ਕਿਸੇ ਅਫਸਰ ਦੀ ਆਫੀਸ਼ਲ ਕਪੈਸਿਟੀ ਵਾਸਤੇ ਹਾਊਸ ਇਜ਼ ਕੰਪੀਟੈਂਟ ਅਤੇ ਹਾਊਸ ਉਸ ਅਫ਼ਸਰ ਦੀ ਆਫੀਸ਼ਲ ਕਪੈਸਿਟੀ ਨੂੰ ਡਿਸਕੱਸ ਕਰ ਸਕਦਾ ਹੈ ।

**ਸਰਦਾਰ ਧੰਨਾ ਸਿੰਘ ਗੁਲਸ਼ਨ** : ਪੁਆਇੰਟ ਆਫ ਆਰਡਰ, ਸਰ । ਮੇਰੀ ਬੇਨਤੀ ਹੈ ਕਿ ਚੌਧਰੀ ਦਰਸ਼ਨ ਸਿੰਘ ਨੇ ਕਿਹਾ ਹੈ ਕਿ ਕਿਸੇ ਅਫਸਰ ਤੇ ਇਲਜ਼ਾਮ ਲਗਾਉਣ ਤੋਂ ਪਹਿਲਾਂ ਉਸ ਦੇ ਸਬੰਧਤ ਵਜ਼ੀਰ ਨੂੰ ਇਲਜ਼ਾਮ ਲਿਖ ਕੇ ਦਿੱਤੇ ਜਾਣੇ ਚਾਹੀਦੇ ਹਨ ਤਾ ਕਿ ਉਹ ਜਵਾਬ ਦੇ ਸਕੇ । ਮੈਂ ਉਸ ਦੇ ਉੱਤਰ ਵਿਚ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਅਸੀਂ ਚੀਫ਼ ਸੈਕਟਰੀ ਨੂੰ, ਚੀਫ ਮਨਿਸਟਰ ਨੂੰ, ਅਤੇ ਗਵਰਨਰ ਨੂੰ, ਪੰਜ ਐਮ. ਐਲ. ਏਜ਼. ਨੇ ਮੈਮੋਰੰਡਮ ਲਿਖਕੇ ਦਿੱਤਾ ਸੀ .....

**ਸ੍ਰੀ ਸਪੀਕਰ** : ਇਹ ਅਲੱਗ ਗੱਲ ਹੈ । (That is a separate matter)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਅਸੀਂ ਡੀ. ਸੀ., ਬਠਿੰਡਾ ਦੇ ਖ਼ਿਲਾਫ਼ ਲਿਖਕੇ ਦਿੱਤਾ ਸੀ । ਅਸੀਂ ਉਸ ਵਿਚ ਸਬੂਤ ਦਿੱਤੇ ਸਨ । (ਵਿਘਨ) ਜਿਸ ਤਰ੍ਹਾਂ ਤੁਸੀਂ ਹੁਣ ਉਨ੍ਹਾਂ ਦੀ ਫੇਵਰ ਕਰ ਰਹੇ ਹੋ, ਇਸੇ ਤਰ੍ਹਾਂ ਹੀ ਸਰਕਾਰ ਨੇ ਉਸ ਦੀ ਫੇਵਰ ਕੀਤੀ ਹੈ । (ਵਿਘਨ) ਉਸਦਾ ਇਥੇ ਸੈਕਟਰੀਏਟ ਵਿਚ ਲਿੰਕ ਹੈ । (ਵਿਘਨ)

**ਵਿੱਤ ਮੰਤਰੀ** : ਲੋਕ ਸਭਾ ਦੇ ਡਿਪਟੀ ਸਪੀਕਰ ਨੇ ਇਕ ਰੂਲਿੰਗ ਦਿੱਤੀ ਹੈ ।

It is written on page 908 of the Book entitled '*Practice and Procedure of Parliament*' by Kaul and Shakdher as under :—

> "With respect to these matters, I always expect of every hon. Member here that before he or she wants to make such allegations, the hon. Minister should be informed of them, not with respect to the general points, but

with respect to charges against individuals or with respect to the manner in which officials have conducted themselves. I always expect that Minister should be given notice regarding such points, so that he may be able to find out and say whether the information is right or wrong, and we need not have in the proceedings information which is exaggerated or wrong."

**ਸ੍ਰੀ ਸਪੀਕਰ** : ਕਾਫੀ ਗੱਲ ਹੋ ਗਈ । Let me speak now. (Much discussion has taken place on this topic. Let me speak now.)

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਸਾਡੇ ਮਾਨਯੋਗ ਮੈਂਬਰ ਨੇ ਐਡਮਨਿਸਟਰੇਸ਼ਨ ਤੇ ਬਹਿਸ ਕਰਦੇ ਹੋਏ ਇਕ ਅਫਸਰ ਦੀ ਆਫੀਸ਼ਲ ਕਪੈਸਿਟੀ ਬਾਰੇ ਜੋ ਉਸ ਦੇ ਮਿਸਕੰਡਕਟ ਆਦਿ ਬਾਰੇ ਕਿਹਾ, ਉਹ ਤੁਸੀਂ ਐਕਸਪੰਜ ਕਰ ਦਿੱਤਾ ਹੈ । ਇਥੇ ਚੌਧਰੀ ਦਰਸ਼ਨ ਸਿੰਘ ਨੇ ਕਿਹਾ ਕਿ ਕਿਸੇ ਆਦਮੀ ਦੀ ਪਰਸਨਲ ਕਪੈਸਿਟੀ ਇਥੇ ਡਿਸਕੱਸ ਨਹੀਂ ਹੋ ਸਕਦੀ । (ਵਿਘਨ) ਉਹ ਦੋ ਸੌ ਬੋਰੀ ਸੀਮਿੰਟ ਦੀ ਲੈ ਗਿਆ ......

**Mr. Speaker**: Don't repeat.

**ਸਰਦਾਰ ਸੁਖਦੇਵ ਸਿੰਘ ਢਿਲੋਂ** : ** ** **

**ਸ੍ਰੀ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਵੇ । (This should not be recorded.)

**ਮਾਸਟਰ ਚੰਦ ਸਿੰਘ** : ਜਲਾਲ ਸਾਹਿਬ ਇਥੇ ਬੋਲ ਰਹੇ ਸਨ । (ਵਿਘਨ) ਜੇ ਕੁਰੱਪਸ਼ਨ ਬਾਰੇ, ਸਮਗਲਿੰਗ ਬਾਰੇ ਜਾਂ ਪੁਲਿਸ ਦੇ ਜਬਰ ਬਾਰੇ ਇਥੇ ਗੱਲ ਨਹੀਂ ਹੋ ਸਕਦੀ, ਅਸੀਂ ਜਨਤਾ ਦੇ ਨੁਮਾਇੰਦੇ ਇਥੇ ਚੁਣ ਕੇ ਆਉਂਦੇ ਹਾਂ, ਜੇ ਅਸੀਂ ਅਜਿਹੀਆਂ ਗੱਲਾਂ ਬਾਰੇ ਇਥੇ ਨਹੀਂ ਕਹਿ ਸਕਦੇ ਤਾਂ ਫਿਰ ਸਾਡਾ ਕੋਈ ਮਤਲਬ ਹੀ ਨਹੀਂ ਰਹਿ ਜਾਂਦਾ । (ਵਿਘਨ)

**ਸ੍ਰੀ ਸਪੀਕਰ** : ਤੁਸੀਂ ਕਿਤਾਬਾਂ ਪੜ੍ਹਿਆਂ ਕਰੋ । (You should read the books)

**ਮਾਸਟਰ ਚੰਦ ਸਿੰਘ** : * * * * *

**Mr. Speaker**: This should not be recorded.

**ਸਰਦਾਰ ਪ੍ਰੇਮ ਸਿੰਘ ਪ੍ਰੇਮ**: ਸਪੀਕਰ ਸਾਹਿਬ, ਇਸ ਪੁਆਇੰਟ ਦੇ ਉਤੇ ਚੌਧਰੀ ਦਰਸ਼ਨ ਸਿੰਘ, ਐਫ. ਐਮ. ਸਾਹਿਬ ਅਤੇ ਹੋਰ ਮੈਂਬਰ ਸਾਹਿਬਾਨ ਨੇ ਆਪਣੀ ਆਪਣੀ ਰਾਏ ਦਿੱਤੀ ਹੈ ਅਤੇ ਕੁਝ ਹਵਾਲੇ ਲੋਕ ਸਭਾ ਦੇ ਜਾਂ ਪਾਰਲੀਮੈਂਟਰੀ ਪ੍ਰੈਕਟਿਸ ਦੇ ਉਤੇ ਜੋ ਕਿਤਾਬਾਂ ਹਨ, ਉਨ੍ਹਾਂ ਦੇ ਦਿੱਤੇ ਗਏ ਹਨ । ਮੈਂ ਐਨੀ ਛੇਤੀ ਇਹ ਪੁਆਇੰਟ ਸਟੱਡੀ ਨਹੀਂ ਕਰ ਸਕਿਆ ਲੇਕਿਨ ਪੁਰਾਣੇ ਤਜਰਬੇ ਦੀ ਬਿਨਾ ਤੇ ਮੈਨੂੰ ਇਕ ਗੱਲ ਸੁੱਝੀ ਹੈ, ਉਹ ਮੈਂ ਅਰਜ਼ ਕਰਦਾ ਹਾਂ। ਪੇਸ਼ਤਰ ਇਸ ਦੇ ਕਿ

---

**Not recorded as ordered by the Chair.

[ਸਰਦਾਰ ਪ੍ਰੇਮ ਸਿੰਘ ਪ੍ਰੇਮ]

ਤੁਸੀਂ ਆਪਣੀ ਰੂਲਿੰਗ ਦਿਉ,ਇਹ ਠੀਕ ਗੱਲ ਹੈ ਕਿ ਸਪੈਸਿਫਿਕ ਚਾਰਜਿਜ਼ ਜਿਹੜੇ ਹਨ ਅਗਰ ਕੋਈ ਆਦਮੀ ਤਿਆਰ ਹੋ ਕੇ ਐਲੀਗੇਸ਼ਨ ਲਾਉਣ ਵਾਸਤੇ ਆਵੇ ਤਾਂ ਉਸ ਨੂੰ ਜਿਸ ਤਰ੍ਹਾਂ ਉਨ੍ਹਾਂ ਨੇ ਫਾਰਮੈ-ਲਿਟੀਜ਼ ਦਾ ਜ਼ਿਕਰ ਕੀਤਾ ਹੈ, ਉਹ ਫਾਰਮੈਲਿਟੀਜ਼ ਆਬਜ਼ਰਵ ਕਰਨ। ਲੇਕਿਨ ਜਨਰਲ ਚਾਰਜਿਜ਼ ਅਤੇ ਸਪੈਸਿਫਿਕ ਚਾਰਜਿਜ਼ ਦੇ ਵਿਚ ਲਾਈਨ ਡਰਾ ਕਰਨੀ ਪਵੇਗੀ। ਸੋ ਬਜਟ ਤੇ ਸਪੀਚ ਵੇਲੇ, ਐਪਰੋਪਰੀਏਸ਼ਨ ਬਿੱਲ ਉਤੇ ਜਿਹੜੀ ਸਪੀਚ ਹੋਵੇ ਅਗਰ ਉਸ ਵਿਚ ਕੋਈ ਐਲੀਗੇਸ਼ਨ ਲਾਉਣੇ ਹੋਣ ਤਾਂ ਮੈਂ ਸਮਝਦਾ ਹਾਂ ਕਿ ਇਸ ਬਾਰੇ ਵੀ ਲਾਈਨ ਡਰਾ ਕਰਨੀ ਪਵੇਗੀ। ਔਰ ਉਸ ਤੇ ਜੇ ਕੋਈ ਐਸੀ ਰੂਲਿੰਗ ਆ ਜਾਵੇ ਤਾਂ ਫਿਰ ਇਸ ਤਰ੍ਹਾਂ ਤੁਸੀਂ ਬੱਜਟ ਸਪੀਚ ਤੇ ਬੋਲਣ ਤੋਂ ਉਨ੍ਹਾਂ ਨੂੰ ਡੀਬਾਰ ਕਰਦੇ ਹੋ। (ਤਾੜੀਆਂ) ਅਕਾਰਡਿੰਗ ਟੂ ਦੀ ਪਾਰਲੀਮੈਂਟਰੀ ਪ੍ਰੈਕਟਿਸ ਬੱਜਟ ਅਤੇ ਐਪਰੋਪਰੀਏਸ਼ਨ ਬਿੱਲ ਜਿਹੜਾ ਹੈ ਇਸ ਉਤੇ ਜਦੋਂ ਕੋਈ ਆਦਮੀ ਬੋਲਦਾ ਹੈ ਤਾਂ ਉਸ ਵੇਲੇ ਹੋਰ ਗੱਲ ਹੁੰਦੀ ਹੈ ਲੇਕਿਨ ਇਸ ਤਰ੍ਹਾਂ ਜੇ ਉਚੇਚੇ ਚਾਰਜਿਜ਼ ਲਗਾਏ ਜਾਣ ਤਾਂ ਉਸ ਵੇਲੇ ਫਾਰਮੈਲਿਟੀਜ਼ ਵਾਲੀ ਜਿਹੜੀ ਗੱਲ ਹੈ ਇਹ ਮੈਨੂੰ ਠੀਕ ਲੱਗਦੀ ਹੈ।

**ਸਰਦਾਰ ਸੁਰਜੀਤ ਸਿੰਘ** (ਬਰਨਾਲਾ): ਇਹ ਕਾਫੀ ਗੰਭੀਰ ਮਸਲਾ ਹੈ। ਮੈਂ ਸਰਦਾਰ ਪ੍ਰੇਮ ਸਿੰਘ ਪ੍ਰੇਮ ਦੀ ਗੱਲ ਇੰਡੋਰਸ ਕਰਦਾ ਹਾਂ। ਇਥੇ ਕਿਉਂਕਿ ਰੋਜ਼ ਕਿਹਾ ਜਾਂਦਾ ਹੈ, ਗਵਰਨਰ ਵਲੋਂ ਵੀ ਕਿਹਾ ਗਿਆ ਕਿ ਅਸੀਂ ਕੁਰੱਪਸ਼ਨ ਇਰੈਡੀਕੇਟ ਕਰ ਦੇਣੀ ਹੈ। ਜੇ ਕੋਈ ਕੁਰੱਪਸ਼ਨ ਦੀ ਗੱਲ ਹਾਊਸ ਵਿਚ ਇਨ੍ਹਾਂ ਦੇ ਨੋਟਿਸ ਵਿਚ ਲਿਆਉਂਦੇ ਹਾਂ ਤਾਂ ਉਸ ਨੂੰ ਕਿਸੇ ਟੈਕਨੀਕਲ ਕਾਰਨ ਕਰਕੇ ਡਿਬਾਰ ਨਹੀਂ ਕਰਨਾ ਚਾਹੀਦਾ। ਇਥੇ ਜੋ ਕੁਝ ਸ਼ਰਮਾ ਜੀ ਅਤੇ ਸਰਦਾਰ ਉਮਰਾਓ ਸਿੰਘ ਕਹਿੰਦੇ ਹਨ ਉਹ ਜ਼ਿਆਦਾ ਟੈਕਨੀਕੈਲਿਟੀ ਵਿਚ ਪੈ ਜਾਂਦੇ ਹਨ। ਇਹ ਹਾਊਸ ਸੁਪਰੀਮ ਹੈ ਅਤੇ ਸਪੀਕਰ ਸਾਹਿਬ, ਤੁਸੀਂ ਇਸ ਹਾਊਸ ਦੇ ਕਸਟੋਡੀਅਨ ਹੋ। ਤੁਹਾਨੂੰ ਬਹੁਤਾ ਟੈਕਨੀਕੈਲਿਟੀਜ਼ ਵਿਚ ਨਹੀਂ ਪੈਣਾ ਚਾਹੀਦਾ। ਜੇ ਕਿਸੇ ਅਫ਼ਸਰ ਦੇ ਕੰਡਕਟ ਨੂੰ ਡਿਸਕਸ ਕਰਨਾ ਹੋਵੇ ਤਾਂ ਉਸ ਵਾਸਤੇ ਤਾਂ ਨੋਟਿਸ ਦੇਣਾ ਚਾਹੀਦਾ ਹੈ ਲੇਕਿਨ ਬੱਜਟ ਸਪੀਚ ਸਮੇਂ ਜਾਂ ਜਨਰਲ ਸਪੀਚ ਵਿਚ ਅਜਿਹੀਆਂ ਗੱਲਾਂ ਕਹੀਆਂ ਜਾ ਸਕਦੀਆਂ ਹਨ। (ਵਿਘਨ) ਇਨ੍ਹਾਂ ਦੇ ਨੋਟਿਸ ਵਿਚ ਗੰਭੀਰ ਗੱਲਾਂ ਲਿਆਂਦੀਆਂ ਹਨ ਇਸ ਲਈ ਉਨ੍ਹਾਂ ਨੂੰ ਕੰਸਿਡਰ ਕਰ ਲੈਣਾ ਚਾਹੀਦਾ ਹੈ।

**ਸ੍ਰੀ ਸਪੀਕਰ** : ਮੈਂ ਆਨਰੇਬਲ ਮੈਂਬਰਜ਼ ਦੀ ਸੇਵਾ ਵਿਚ ਬੇਨਤੀ ਕਰਨਾ ਚਾਹੁੰਦਾ ਹਾਂ ਕਿ 'ਪ੍ਰੈਕਟਿਸ ਐਂਡ ਪਰੋਸੀਜਰ ਆਫ ਪਾਰਲੀਮੈਂਟ' ਦੇ ਸਫ਼ਾ ਨੰ: 274 ਤੇ ਬੜਾ ਕਲੀਅਰ ਦਿੱਤਾ ਹੋਇਆ ਹੈ, ਜੋ ਕਿ ਇਸ ਪ੍ਰਕਾਰ ਹੈ ......

"Rules to be observed while speaking"

Members are not allowed to make allegations of a defamatory or incriminatory nature against any person unless previous intimation has been given to the Speaker and also to the Minister concerned."

ਇਸ ਗੱਲ ਦੇ ਬਾਰੇ ਮੈਂ ਇਸ ਤੋਂ ਪਹਿਲਾਂ ਵੀ ਲੋਕ ਸਭਾ ਦੇ ਸਪੀਕਰ ਦੀ ਰੂਲਿੰਗ ਹਾਊਸ ਦੇ ਅੱਗੇ ਰੱਖੀ ਸੀ ਜਿਸ ਰੂਲਿੰਗ ਵਿਚ ਉਨ੍ਹਾਂ ਨੇ ਕਿਹਾ ਹੈ...

"I have said many times that it is wrong and it is not fair that any member of this House should refer to names of individuals who are not present in the House and who have no opportunity, therefore, of either explaining the facts to the House or replying to the charge made. Whatever defects were found or were believed to exist by the member who spoke, he could criticise the Minister without mentioning the names. It is the Minister who is responsible to this House and the officers who are acting under him must not come into the purview of the discussion in the House.."

ਫਿਰ ਵੀ ਮੈਂ ਬੇਨਤੀ ਕਰਾਂਗਾ ਕਿ ਜੋ ਕੁਝ ਸੈਂਟੀਮੈਂਟਸ ਹਾਊਸ ਦੇ ਮੈਂਬਰਜ਼ ਨੇ ਰਖੇ ਹਨ ਮੈਂ ਜਿਹੜਾ ਰੂਲਿੰਗ ਐਕਸਪੰਕਸ਼ਨ ਦਾ ਦਿਤਾ ਹੈ ਉਸ ਨੂੰ ਰੀਕਨਸਿਡਰ ਕਰਾਂਗਾ ਔਰ ਉਸ ਵਿਚ ਦੇਖਾਂਗਾ ਕਿ ਕਿਹੜਾ ਮੈਟਰ ਡੈਫਾਮੇਟਰੀ ਔਰ ਇਨਕਰੀਮੀਨੇਟਰੀ ਕਿਸਮ ਦਾ ਹੈ । ਉਸ ਰੂਲਿੰਗ ਨੂੰ ਰਿਜ਼ਰਵ ਰਖਦਾ ਹਾਂ ਔਰ ਉਸ ਦੇ ਬਾਅਦ ਉਸ ਤੇ ਰੂਲਿੰਗ ਦੇਵਾਂਗਾ ।

(I wish to submit to the hon. Members that on page No. 274 of the Practice and 'Proceedure of Parliament' it is clearly given as follows :—

"Rules to be observed while speaking"

"Members are not allowed to make allegations of a defamatory or incriminatory nature against any person unless previous intimation has been given to the Speaker and also to the Minister concerned."

In this connection, I have already quoted the ruling of the Speaker, Lok Sabha, in which he says;

"I have said many times that it is wrong and it is not fair that any member of this House should refer to names of individuals who are not present in the House and who have no opportunity, therefore, of either explaining the facts to the House or replying to the charge made. Whatever defects were found or were believed to exist by the member who spoke he could criticise the Minister without mentioning the names. It is the Minister who is responsible to this House and the officers who are acting under him must not come into the purview of the discussion in the House......"

Still, keeping in view the sentiments expressed by the hon. Members, I will reconsider my ruling regarding expunction and see as to which of the words are of a defamatory and incriminatory nature. For the present, I reserve my ruling and will give my ruling later on.)

**ਡਾਕਟਰ ਬਲਦੇਵ ਪ੍ਰਕਾਸ਼** : ਇਸ ਦਾ ਮਤਲਬ ਇਹ ਹੈ ਕਿ ਜਿਹੜਾ ਤੁਸੀਂ ਰੂਲਿੰਗ ਦਿਤਾ ਹੈ ਉਹ ਸਟੇ ਹੋ ਗਿਆ ਹੈ ।

**Mr. Speaker**: That ruling will stand. I will reconsider it. I have not stayed it.

**ਡਾਕਟਰ ਬਲਦੇਵ ਪ੍ਰਕਾਸ਼** : ਸਪੀਕਰ ਸਾਹਿਬ, ਜਿਹੜੀ ਗੱਲ ਉਥੇ ਤੁਹਾਡੇ ਚੈਂਬਰ ਵਿਚ ਹੋਈ ਹੈ ਉਹੀ ਇਥੇ ਹੋਣੀ ਚਾਹੀਦੀ ਹੈ ।

**Mr. Speaker**: I have already said that I will reconsider/re-examine it and have not stayed it. Please resume your seat now.

**ਡਾਕਟਰ ਬਲਦੇਵ ਪ੍ਰਕਾਸ਼** : ਸਪੀਕਰ ਸਾਹਿਬ, ਸੀਟ ਰਿਜ਼ਿਊਮ ਕਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ । ਜਿਹੜੀ ਗੱਲ ਉਥੇ ਤੁਹਾਡੇ ਚੈਂਬਰ ਵਿਚ ਡਿਸਾਈਡ ਹੋ ਗਈ.....(ਵਿਘਨ)

**ਆਵਾਜ਼ਾਂ** : ਨਹੀਂ ਇਹ ਨਹੀਂ ਹੋਇਆ । (ਵਿਘਨ) (ਸ਼ੋਰ)

**Mr. Speaker**: You are obstructing the proceedings of the House. Please resume your seat. (*Interruptions*) You cannot force me. I will reconsider the matter.

[Mr. Speaker]

ਜਨਰਲ ਨੇਚਰ ਦੀ ਗੱਲ ਬੇਸ਼ੱਕ ਤੁਸੀਂ ਕਹਿ ਸਕਦੇ ਹੋ ਲੇਕਿਨ ਸਪੈਸਿਫਿਕ ਨਾਮ ਲੈ ਕੇ ਐਲੀਗੇਸ਼ਨ ਨਹੀਂ ਲਾ ਸਕਦੇ । (ਵਿਘਨ) (ਸ਼ੋਰ) ਜਲਾਲ ਸਾਹਿਬ, ਬੋਲੋ । (You are obstructing the proceedings of the House. Please resume your seat. (*Interruptions*) You cannot force me. I will reconsider the matter. You can talk about matters of general nature but you cannot level allegations by mentioning specific names. (*Interruption*) (*Noise*) Jalal Sahib, please continue.)

(ਇਸ ਵਕਤ ਮਾਨਯੋਗ ਮੈਂਬਰ ਸਰਦਾਰ ਜਸਵਿੰਦਰ ਸਿੰਘ ਬਰਾੜ ਅਤੇ ਮਾਨਯੋਗ ਮੈਂਬਰ ਸਰਦਾਰ ਬਲਵਿੰਦਰ ਸਿੰਘ ਭੂੰਦੜ ਪੁਆਇੰਟ ਆਫ ਆਰਡਰ ਰੇਜ਼ ਕਰਨ ਲਈ ਖੜ੍ਹੇ ਹੋਏ । ਸ੍ਰੀ ਸਪੀਕਰ ਨੇ ਸਰਦਾਰ ਜਸਵਿੰਦਰ ਸਿੰਘ ਬਰਾੜ ਜੀ ਨੂੰ ਬੋਲਣ ਲਈ ਆਗਿਆ ਦਿਤੀ ।)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਤੁਸੀਂ ਰੀਕਨਸਿਡਰ ਕਰਨ ਵਾਸਤੇ ਕਿਹਾ ਹੈ । ਜਨਾਬ ਨੇ ਉਥੇ ਜੋ ਫੈਸਲਾ ਕੀਤਾ ਹੈ ਉਸ ਨੂੰ ਸਟੇ ਕਰ ਦੇਣ ਦਾ, ਉਹ ਕਰੋ । (ਥੰਪਿੰਗ) (ਵਿਘਨ) (ਸ਼ੋਰ)

**ਵਿੱਤ ਮੰਤਰੀ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਸਾਰੀ ਪੋਜ਼ੀਸ਼ਨ ਬੜੀ ਵਾਜ਼ੇ ਹੋ ਗਈ ਹੈ । ਹਾਊਸ ਦੇ ਸਾਹਮਣੇ ਸਾਰੇ ਰੂਲਜ਼ ਐਂਡ ਰੈਗੂਲੇਸ਼ਨਜ਼ ਲਿਆਂਦੇ ਗਏ ਹਨ ਔਰ ਉਸਦੇ ਬਾਅਦ ਤੁਸੀਂ ਮੈਂਬਰਜ਼ ਦੇ ਸੈਂਟੀਮੈਂਟਸ ਦੀ ਕਦਰ ਕਰਦਿਆਂ ਹੋਇਆਂ ਜੋ ਰੂਲਿੰਗ ਦਿੱਤਾ ਹੈ ਕਿ ਮੈਂ ਰੀਐਗਜ਼ਾਮਿਨ ਕਰ ਲਵਾਂਗਾਂ, ਉਸ ਤੇ ਅਸੀਂ ਸਟਿੱਕ ਕਰਦੇ ਹਾਂ । ਇਹ ਗ਼ਲਤ ਪੋਜ਼ੀਸ਼ਨ ਨਾ ਲਿਆਉਣ । ਤੁਹਾਡੀ ਜੋ ਰੂਲਿੰਗ ਹੈ ਕਿ ਮੈਂ ਰੀਕਨਸਿਡਰ ਕਰਕੇ ਫਿਰ ਰੂਲਿੰਗ ਦੇਵਾਂਗਾ, ਇਹ ਠੀਕ ਹੈ । (ਵਿਘਨ) (ਸ਼ੋਰ) ਇਹ ਸਾਰੇ ਉਥੇ ਇਸ ਗੱਲ ਤੇ ਐਗਰੀ ਕਰਕੇ ਆਏ ਹਨ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**: ਆਨ ਏ ਪੁਆਇੰਟ ਆਫ਼ ਆਰਡਰ, ਸਰ । ਜਿਸ ਸਦਭਾਵਨਾ ਨਾਲ, ਸਪੀਕਰ ਸਾਹਿਬ, ਮੀਟਿੰਗ ਸੱਦੀ ਗਈ ਸੀ, ਤੁਸੀਂ ਉਸ ਗੱਲ ਨੂੰ ਕਰੋ । ਤੁਸੀਂ ਐਗਰੀ ਕੀਤਾ ਹੈ ਕਿ ਐਕਸਪੰਕਸ਼ਨ ਸਟੇ ਕਰਾਂਗਾ, ਰੂਲ੍ਹਿੰਗ ਨੂੰ ਰੀਕਨਸਿਡਰ ਕਰਾਂਗਾ । (ਥੰਪਿੰਗ) (ਸ਼ੋਰ)

**Mr. Speaker**: Not at all. ਕੋਈ ਐਗਰੀਮੈਂਟ ਐਸਾ ਨਹੀਂ ਹੋਇਆ । ਤੁਸੀਂ ਮਿਸਕੋਟ ਕਰਦੇ ਹੋ, ਜੋਸ਼ ਜੀ । (Not at all. There was no such agreement. Josh Jee, you are misquoting.)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਮੈਂ ਬਿਲਕੁਲ ਨਹੀਂ ਮਿਸ ਕੋਟ ਕਰ ਰਿਹਾ ।

**ਸ੍ਰੀ ਸਪੀਕਰ**: ਮੈਂ ਕਿਹਾ ਹੈ ਕਿ ਰੀਕਨਸਿਡਰ ਕੀਤਾ ਜਾਵੇਗਾ, ਰੀਐਗਜ਼ਾਮਿਨ ਕੀਤਾ ਜਾਵੇਗਾ । ਜੋ ਕੁਝ ਵੀ ਲਫਜ਼ ਕੱਟਣ ਵਾਲੇ ਹਨ, ਕੱਟੇ ਜਾਣਗੇ । (ਵਿਘਨ) (ਸ਼ੋਰ) (I have said that it will be reconsidered and re-examined. Whatever remarks need to be expunged, will be expunged. (*Interruptions*) (*Noise*).

(ਇਸ ਵਕਤ ਮਾਨਯੋਗ ਮੈਂਬਰ, ਡਾਕਟਰ ਬਲਦੇਵ ਪ੍ਰਕਾਸ਼, ਅਤੇ ਮਾਨਯੋਗ ਮੈਂਬਰ ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ ਪੁਆਇੰਟ ਆਫ ਆਰਡਰ ਰੇਜ਼ ਕਰਨ ਲਈ ਖੜ੍ਹੇ ਹੋਏ । ਸਪੀਕਰ ਸਾਹਿਬ ਨੇ ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ ਜੀ ਨੂੰ ਬੋਲਣ ਲਈ ਆਗਿਆ ਦਿੱਤੀ ।)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ:** ਸਪੀਕਰ ਸਾਹਿਬ, ਜੋ ਹਾਲਾਤ ਇਸ ਹਾਊਸ ਵਿਚ ਪੈਦਾ ਹੋ ਗਏ ਹਨ ਔਰ ਜੋ ਤੁਹਾਡੇ ਰੂਲਿੰਗ ਤੇ ਅਥਾਰਿਟੀਜ਼ ਕੋਟ ਕੀਤੀਆਂ ਗਈਆਂ ਹਨ ਉਨ੍ਹਾਂ ਦੇ ਪੇਸ਼ੇ ਨਜ਼ਰ ਇਹ ਹਾਊਸ ਕੋਈ ਕੁਰੱਪਸ਼ਨ ਦਾ ਕੇਸ ਡਿਸਕੱਸ ਨਹੀਂ ਕਰ ਸਕਦਾ, ਕੋਈ ਸਮੱਗਲਿੰਗ ਦਾ ਕੇਸ ਡਿਸਕੱਸ ਨਹੀਂ ਕਰ ਸਕਦਾ, ਐਡਮਿਨਿਸਟਰੇਸ਼ਨ ਵਿਚ ਕੀ ਖ਼ਰਾਬੀਆਂ ਹਨ ਉਹ ਨਹੀਂ ਕੋਈ ਡਿਸਕੱਸ ਕਰ ਸਕਦਾ ......(ਵਿਘਨ)

**ਸ੍ਰੀ ਸਪੀਕਰ :** ਆਚਾਰਿਆ ਸਾਹਿਬ, ਜਨਰਲ ਡਿਸਕਸ਼ਨ ਤਾਂ ਇਥੇ ਰੋਜ਼ ਹੁੰਦੀ ਰਹਿੰਦੀ ਹੈ । ਤੁਸੀਂ ਗਲਤ ਕਹਿ ਰਹੇ ਹੋ। ਪਿਛਲੇ ਇਨ੍ਹਾਂ ਦਿਨਾਂ ਵਿਚ ਮਾਸਟਰ ਗੁਰਬੰਤਾ ਸਿੰਘ ਦੇ ਖਿਲਾਫ ਅਤੇ ਸਰਦਾਰ ਉਮਰਾਓ ਸਿੰਘ ਦੇ ਖਿਲਾਫ ਗੱਲਾਂ ਹੋਈਆਂ ਹਨ । Please resume your seat. (Acharya Jee, general discussion on such matters is daily raised here. You are mis-stating the facts. During the past few days such things have been said against the hon. Ministers, Master Gurbanta Singh and Sardar Umrao Singh. Please resume your seat.)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ :** ਸਪੀਕਰ ਸਾਹਿਬ, ਮੈਨੂੰ ਅਰਜ਼ ਕਰ ਲੈਣ ਦਿਉ ।

**Mr. Speaker:** Please resume your seat.

**Acharya Prithvi Singh Azad:** Let me finish. ਮੈਂ ਅਰਜ਼ ਇਹ ਕਰ ਰਿਹਾ ਸੀ ਕਿ ਇਸ ਤੋਂ ਅੱਛੀ ਗੱਲ ਇਹ ਹੈ ਕਿ ਹਾਊਸ ਨੂੰ ਚੀਫ ਮਨਿਸਟਰ ਸਾਹਿਬ ਡਿਜ਼ਾਲਵ ਕਰ ਦੇਣ। We will welcome that. (*Thumping from the Opposition Benches*).

(*Interruption and Noise in the House.*)

**ਸਰਦਾਰ ਜਸਦੇਵ ਸਿੰਘ ਸੰਧੂ :** ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਜੋ ਉਥੇ ਗਰੁੱਪ ਲੀਡਰਜ਼ ਦੀ ਮੀਟਿੰਗ ਹੋਈ ਹੈ ਉਸ ਦੇ ਵਿਚ ਇਹ ਫੈਸਲਾ ਹੋਇਆ ਹੈ ...(ਵਿਘਨ)

**ਸ੍ਰੀ ਸਪੀਕਰ :** ਉਸ ਦੇ ਮੁਤਾਬਕ ਹੋ ਗਿਆ ਹੈ । Sandhu Sahib, don't insist. (I have given my ruling according to that. Sandhu Sahib don't insist).

**ਸਰਦਾਰ ਜਸਦੇਵ ਸਿੰਘ ਸੰਧੂ :** ਰੂਲਿੰਗ ਸਟੇ ਕਰ ਦਿੱਤਾ ਜਾਵੇ ।

**ਸ੍ਰੀ ਸਪੀਕਰ** : ਇਹ ਗੱਲ ਬਿਲਕੁਲ ਨਹੀਂ ਹੋਈ । ਤੁਸੀਂ ਮਿਸ ਕੋਟ ਕਰਦੇ ਹੋ । ਰੀਕ-ਨਸਿਡਰ ਕਰਨ ਵਾਸਤੇ ਗੱਲ ਹੋਈ ਹੈ, ਉਹ ਮੈਂ ਮੰਨ ਲਈ ਹੈ । Please resume your seat. Mr. Jalal, please resume your speech. (It was never decided to stay the ruling. You are misquoting. It was agreed that the ruling should be re-considered and I have agreed to that. Please resume your seat. Mr. Jalal please resume your speech.)

**ਡਾਕਟਰ ਬਲਦੇਵ ਪ੍ਰਕਾਸ਼** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਇਕ ਪਾਸੇ, ਸਪੀਕਰ ਸਾਹਿਬ, ਤੁਸੀਂ ਇਹ ਕਿਹਾ ਹੈ ਕਿ ਰੂਲਿੰਗ ਰੀਕਨਸਿਡਰ ਕਰਾਂਗਾ, ਦੂਸਰੇ ਪਾਸੇ ਕਹਿੰਦੇ ਹੋ ਕਿ ਐਕਸ-ਪੰਕਸ਼ਨ ਆਰਡਰ ਸਟੇ ਨਹੀਂ ਹੋਵੇਗਾ । ਇਹ ਦੋਨੋ ਕੰਟਰਾਡਿਕਟਰੀ ਗੱਲਾਂ ਹਨ । ਜੇ ਤੁਸੀਂ ਰੂਲਿੰਗ ਰੀਕਨਸਿਡਰ ਕਰਨੀ ਹੈ......(ਵਿਘਨ)

**ਸ੍ਰੀ ਸਪੀਕਰ** : ਜੋ ਰਲਿੰਗ ਦਿੱਤਾ ਹੈ ਉਸ ਨੂੰ ਹੀ ਰੀਕਨਸਿਡਰ ਕਰਨਾ ਹੈ । ਸ਼ਾਇਦ ਉਹੀ ਸਟੈਂਡ ਕਰੇ । Please resume your seat. (Whatever ruling has been given is to be re-considered. May be that ruling would stand. Please resume your seat.)

**ਡਾਕਟਰ ਬਲਦੇਵ ਪ੍ਰਕਾਸ਼** : ਕਿਉਂ ਮੈਂ ਸੀਟ ਰਿਜ਼ਉਮ ਕਰਾਂ ? (ਵਿਘਨ)

**Mr. Speaker**: I will reconsider it. The same ruling can be given again.

**Dr. Baldev Prakash**: I want to say something. Let me have my say.

**Mr. Speaker**: I will reconsider/re-examine the matter. I can reiterate my ruling. Please resume your seat.

**Dr. Baldev Prakash**: You cannot order me to sit. You are not listening to me.

**Mr. Speaker**: You are obstructing the proceedings of the House. Your behaviour is disorderly. Jalal Ji, please resume your speech. The House is not serious to discuss the Punjab Appropriation Bill.

(*Interruptions and Noise in the House*)

**ਡਾਕਟਰ ਬਲਦੇਵ ਪ੍ਰਕਾਸ਼** : [ ** ** ** (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਚੇਅਰ ਦੀ ਪ੍ਰਮਿਸ਼ਨ ਤੋਂ ਬਗ਼ੈਰ ਜੋ ਕੁਝ ਵੀ ਡਾਕਟਰ ਬਲਦੇਵ ਪ੍ਰਕਾਸ਼ ਕਹਿ ਰਹੇ ਹਨ, ਰਿਕਾਰਡ ਦਾ ਹਿੱਸਾ ਨਾ ਬਣੇ । (ਵਿਘਨ) (ਸ਼ੋਰ) (Whatever the hon. Member, Dr. Baldev Prakash, is saying without the permission of the Chair, shoul not form part of the proceedings.)

---

**Expunged as ordered by the Chair.

(ਇਸ ਵਕਤ ਹਾਊਸ ਵਿਚ ਬਹੁਤ ਸ਼ੋਰ ਸੀ ਅਤੇ ਕਈ ਮਾਨਯੋਗ ਮੈਂਬਰ ਸਾਹਿਬਾਨ ਪੁਆਇੰਟ ਆਫ਼ ਆਰਡਰ ਰੇਜ਼ ਕਰਨ ਲਈ ਖੜ੍ਹੇ ਸਨ ।)

**ਸ੍ਰੀ ਸਪੀਕਰ** : ਅਗਰ ਇਸ ਪਾਸੇ (ਅਕਾਲੀ ਪਾਰਟੀ ਵਲ ਇਸ਼ਾਰਾ ਕਰਦੇ ਹੋਏ) ਤੋਂ ਕੋਇ ਮੈਂਬਰ ਹਿੱਸਾ ਨਹੀਂ ਲੈਣਾ ਚਾਹੁੰਦਾ ਤਾਂ ਕਾਂਗਰਸ ਪਾਰਟੀ ਦੇ ਮੈਂਬਰ ਇਸ ਬਿਲ ਤੇ ਬੋਲਣ । (If no hon. Member from the Akali Benches wants to speak, then the hon. Members from the Congress Benches may speak on the Appropriation Bill.)

(ਇਸ ਸਮੇਂ ਹਾਊਸ ਵਿਚ ਬਹੁਤ ਸਾਰੇ ਮੈਂਬਰ ਸਾਹਿਬਾਨ ਪੁਆਇੰਟ ਆਫ਼ ਆਰਡਰ ਰੇਜ਼ ਕਰਨ ਲਈ ਖੜ੍ਹੇ ਸਨ ਅਤੇ ਹਾਊਸ ਵਿਚ ਬਹੁਤ ਜ਼ਿਆਦਾ ਸ਼ੋਰ ਸੀ, ਜਿਸ ਕਾਰਨ ਕੁਝ ਸੁਣਾਈ ਨਹੀਂ ਸੀ ਦੇ ਰਿਹਾ । ਸ੍ਰੀ ਸਪੀਕਰ ਨੇ ਡਾਕਟਰ ਅਮੀਰ ਸਿੰਘ ਕਲਕਟ ਨੂੰ ਬੋਲਣ ਲਈ ਕਿਹਾ ।)

---

## THE PUNJAB APPROPRIATION (NO. 3) BILL, 1975
### (*Resumption of Discussion*)

**ਡਾਕਟਰ ਅਮੀਰ ਸਿੰਘ ਕਲਕਟ** (ਟਾਂਡਾ): ਸਪੀਕਰ ਸਾਹਿਬ, ਇਹ ਜਿਹੜਾ ਐਪ੍ਰੋਪਰੀਏਸ਼ਨ ਬਿਲ ਅੱਜ ਹਾਊਸ ਦੇ ਸਾਹਮਣੇ ਆਇਆ ਹੈ ਮੈਂ ਸਮਝਦਾ ਹਾਂ ਕਿ ਇਹ ਬਹੁਤ ਹੀ ਅੱਛਾ ਬਿਲ ਹੈ । (ਬਹੁਤ ਸ਼ੋਰ) ਸਪੀਕਰ ਸਾਹਿਬ, ਇਨ੍ਹਾਂ ਨੂੰ ਅੱਜ ਬਾਹਰ ਕੱਢੋ ਅਤੇ ਸਾਨੂੰ ਬੋਲਣ ਦਿਓ । (ਬਹੁਤ ਸ਼ੋਰ) ਸਪੀਕਰ ਸਾਹਿਬ, ਜਦ ਸਾਰੀਆਂ ਪਾਰਟੀਆਂ ਦੇ ਲੀਡਰਜ਼ ਨੇ ਇਹ ਫੈਸਲਾ ਕਰ ਦਿੱਤਾ ਅਤੇ ਤੁਸੀਂ ਇਤਨੀ ਚੰਗੀ ਆਪਣੀ ਰੂਲਿੰਗ ਦੇ ਦਿਤੀ, ਮਾਮਲੇ ਦੀ ਰੀਕਨਸਿਡਰੇਸ਼ਨ ਵਾਸਤੇ ਕਹਿ ਦਿੱਤਾ ਫਿਰ ਇਨ੍ਹਾਂ ਨੂੰ ਇਸ ਤਰ੍ਹਾਂ ਇਤਨਾ ਰੌਲਾ ਨਹੀਂ ਪਾਉਣਾ ਚਾਹੀਦਾ । (ਬਹੁਤ ਸ਼ੋਰ)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰੀ ਗੁਜ਼ਾਰਸ਼ ਇਹ ਹੈ ਕਿ ਜਨਾਬ ਨੇ ਉਥੇ ਮੰਨਿਆ ਸੀ ...(ਵਿਘਨ) (ਬਹੁਤ ਸ਼ੋਰ)

**ਸ੍ਰੀ ਸਪੀਕਰ** : ਬਾਰ ਬਾਰ ਕਿਉਂ ਇਹ ਚੀਜ਼ ਲੈਂਦੇ ਹੋ । (ਵਿਘਨ) (ਬਹੁਤ ਸ਼ੋਰ) (Why are you raising the same point again and again (*Interruption*) (*Pandemonium in the House*).

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਫਿਰ ਇਸ ਤਰ੍ਹਾਂ ਕਰ ਲਵੋ, ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ ਦੀ ਗੱਲ ਮੰਨ ਲਵੋ ਅਤੇ ਹਾਊਸ ਨੂੰ ਡਿਜ਼ਾਲਵ ਕਰ ਦਿਉ । (ਬਹੁਤ ਸ਼ੋਰ)

**ਵਿੱਤ ਮੰਤਰੀ** : ਸਪੀਕਰ ਸਾਹਿਬ, ਇਹ ਲੋਕਾਂ ਦਾ ਚੁਣਿਆ ਹੋਇਆ ਹਾਊਸ ਹੈ, ਇਸ ਤਰ੍ਹਾਂ ਡਿਜ਼ਾਲਵ ਨਹੀਂ ਕੀਤਾ ਜਾ ਸਕਦਾ । ਇਹ ਹਾਊਸ ਦਾ ਕਾਰੋਬਾਰ ਨਹੀਂ ਹੋਣ ਦਿੰਦੇ । ਮੇਰੀ ਮੋਸ਼ਨ ਹਾਊਸ ਦੇ ਸਾਹਮਣੇ ਰਖੀ ਜਾਵੇ ......

**Mr. Speaker**: Question is—

That the Punjab Appropriation Bill be taken into consideration at once.

(*Noise*)

*The motion was carried.*

**Mr. Speaker**: Now the House will proceed to consider the Bill clause by clause. (*Interruption and noise*)

CLAUSE 2

**Mr. Speaker**: Question is—

That Clause 2 stand part of the Bill.

(*Noise*)

*The motion was carried.*

CLAUSE 3

**Mr. Speaker**: Question is—

That Clause 3 stand part of the Bill.

(*Noise*)

*The Motion was carried.*

SCHEDULE

**Mr. Speaker**: Question is—

That Schedule stand part of the Bill.

(*Noise*)

*The motion was carried.*

CLAUSE 1

**Mr. Speaker** : Question is—

That Clause I stand part of the Bill.

(*Noise*)

*The motion was carried.*

**ਕੁਝ ਮਾਨਯੋਗ ਮੈਂਬਰ** : ** ** ** ।

**ਸ਼੍ਰੀ ਸਪੀਕਰ** : ਜੋ ਕੁਝ ਆਨਰੇਬਲ ਮੈਂਬਰਜ਼ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ । (ਬਹੁਤ ਸ਼ੋਰ) (Whatever is being said by the hon. Members, should not be recorded.) (*Pandemonium in the House.*)

TITLE

**Mr. Speaker** : Question is—

That Title be the Title of the bill.

*The Motion was carried.*

---

**Not recorded as ordered by the Chair.

**Finance Minister** (Shri Hans Raj Sharma): Sir, I move—

That the Punjab Appropriation Bill be passed.

**Mr. Speaker**: Motion moved—

That the Punjab Appropriation Bill be passed.

**Mr. Speaker** : Question is—

That the Punjab Appropriation Bill be passed.

*The Motion was carried*

## THE PUNJAB PANCHAYAT SAMITIS AND ZILA PARISHADS (AMENDMENT) ORDINANCE, 1974 (PUNJAB ORDINANCE NO. 11 OF 1974).

**Mr. Speaker**: A practice in the past has been that the resolution disapproving the Ordinance and the Bill seeking replacement of the Ordinance are discussed together, though voting takes place on each item separately. If the House agrees, the resolutions disapproving the Ordinances and Bills, on the order paper, be discussed together.

(*Interruptions and noise*)

(The Resolution disapproving the Punjab Panchayat Samitis and Zila Parishads (Amendment) Ordinance, 1974 (Punjab Ordinance No. 11 of 1974) was not moved)

## THE PUNJAB PANCHAYAT SAMITIS AND ZILA PARISHADS (AMENDMENT) BILL, 1975

**Minister of State for Development** (Sardar Santokh Singh Randhawa): Sir, I beg to introduce the Punjab Panchayat Samitis and Zila Parishads (Amend ment) Bill.

I also move—

That the Punjab Panchayat Samitis and Zila Parishads (Amendment) Bill be taken into consideration at once.

(At this stage there was pandemonium in the House. The Hon'ble Members of the Akali Party rushed towards the podium of the Speaker but they were stopped from climbing the stairs to the Speaker's rostrum. Some hon'ble Members stood on the table of the Deputy Speaker and hurled paper missiles on the Speaker. A few of these hit him on the face while others fell on the table. These Members were raising slogans and there was great noise in the House.)

** ** **

[ਇਸ ਸਮੇਂ ਅਕਾਲੀ ਪਾਰਟੀ ਦੇ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੋਂ ਉਠ ਕੇ ਡਾਇਸ ਦੇ ਸਾਹਮਣੇ ਖੜ੍ਹੇ ਹੋ ਗਏ ਅਤੇ ਨਾਅਰੇ* ਲਾਉਣੇ ਸ਼ੁਰੂ ਕਰ ਦਿਤੇ । ਹਾਊਸ ਵਿਚ ਬਹੁਤ ਜ਼ਿਆਦਾ ਸ਼ੋਰ ਸੀ । ** ** **]

**Not recorded as ordered by the Chair.

ਸ੍ਰੀ ਸਪੀਕਰ : ਜੋ ਨਾਅਰੇ** ਆਦਿ ਲਗਾਏ ਜਾ ਰਹੇ ਹਨ, ਉਹ ਨਾ ਪ੍ਰੈਸ ਵਿਚ ਆਉਣ ਅਤੇ ਨਾ ਹੀ ਹਾਊਸ ਦੀਆਂ ਪ੍ਰੋਸੀਡਿੰਗਜ਼ ਵਿਚ ਆਉਣ । (ਬਹੁਤ ਸ਼ੋਰ) (The slogans** which are being raised should neither come in the Press nor in the record of the Proceedings of the House.)

(*Pandemonium in the House.*)

**Mr. Speaker** :Motion moved—

'That the Punjab Panchayat Samitis and Zila Parishads ((Amendment) Bill be taken into consideration at once.

(*Interruption and Noise*)

**Mr. Speaker:** Question is—

That the Punjab Panchayat Samitis and Zila Parishads (Amendment) Bill be taken into consideration at once.

(*Noise*)

*The motion was carried.*

**Mr. Speaker** : Now the House will proceed to consider the Bill clause by clause.

SUB-CLAUSE (2) OF CLAUSE 1

**Mr. Speaker**: Question is—

That Sub-clause (2) of clause 1 stand part of the Bill.

(*Noise*)

*The Motion was carried.*

CLAUSE 2

**Mr. Speaker**: Question is—

That Clause 2 stand part of the Bill.

(*Noise*)

*The motion was carried.*

CLAUSE 3

**Mr. Speaker** : Question is—

That Clause 3 stand part of the Bill.

(*Noise*)

*The Motion was carried.*

SUB-CLAUSE (1) OF CLAUSE 1

**Mr. Speaker** : Question is—

"That Sub-clause 1 of Clause1 stand part of the Bill.

(*Noise*)

*The motion was carried.*

---

**Not recorded as ordered by the Chair.

TITLE

**Mr. Speaker**: **Question is—**

That Title be the Title of the Bill.

(*Noise*)

*The Motion was carried.*

**Minister of State for Development** (Sardar Santokh Singh Randhawa): Sir, I move—

That the Punjab Panchayat Samitis and Zila Parishads (Amendment) Bill be passed.

**Mr. Speaker**: Motion moved—

That the Punjab Panchayat Samitis and Zila Parishads (Amendment) Bill be passed.

(*Noise*)

**Mr. Speaker** : Question is—

That the Punjab Panchayat Samitis and Zila Parishads (Amendment) Bill be passed.

*The Motion was carried.*

THE PUNJAB CONTINGENCY FUND (SECOND AMENDMENT) ORDINANCE, 1974 (PUNJAB ORDINANCE NO. 10 OF 1974)

(THE RESOLUTION DISAPPROVING THE PUNJAB CONTINGENCY FUND (SECOND AMENDMENT) ORDINANCE, 1974 (PUNJAB ORDINANCE NO. 10 OF 1974) WAS NOT MOVED.)

(*Noise*)

THE PUNJAB CONTINGENCY FUND (AMENDMENT) BILL, 1975

**Mr. Speaker** : Finance Minister may please move the Punjab Contingency Fund (Amendment) Bill, 1975.

**Finance Minister** (Shri Hans Raj Sharma) : Sir, I beg to introduce the Punjab Contingency Fund (Amendment) Bill.

(*Noise*)

I also move—

That the Punjab Contingency Fund (Amendment) Bill be taken into consideration at once .

**Mr. Speaker** : Motion moved—

That the Punjab Contingency Fund (Amendment) Bill be taken into consideration at once.

**Mr. Speaker :** Question is—

That the Punjab Contingency Fund (Amendment) Bill be taken into consideration at once.

(*Noise*)

*The motion was carried.*

**Mr. Speaker** : Now the House will proceed to consider the Bill clause by clause.

SUB-CLAUSE (2) OF CLAUSE 1

**Mr. Speaker** : Question is—

That Sub-clause (2) of Clause 1 stand part of the Bill.

(*Noise*)

*The motion was carried.*

CLAUSE 2

**Mr. Speaker**: Question is—

That Clause 2 stand part of the Bill.

*The motion was carried.*

(*Noise*)

CLAUSE 3

**Mr. Speaker**: Question is—

That Clause 3 stand part of the Bill.

(*Noise*)

*The motion was carried.*

SUB-CLAUSE (1) OF CLAUSE 1

**Mr. Speaker** : Question is—

That Sub-Clause (1) of Clause 1 stand part of the Bill.

(*Noise*]

*The motion was carried.*

TITLE

**Mr. Speaker**: Question is—

That Title be the Title of the Bill.

(*Noise*)

*The motion was carried.*

**Finance Minister** (Shri Hans Raj Sharma): Sir, I beg to move—

That the Punjab Contingency Fund (Amendment) Bill, 1975 be passed.

**Mr. Speaker :** Motion moved—

That the Punjab Contingency Fund (Amendment) Bill be passed.

**Mr. Speaker :** Question is—

That the Punjab Contingency Fund (Amendment) Bill be passed.

*The Motion was carried.*

(*Interruptions and Noise in the House*)

**Mr. Speaker**: The House stands adjourned till 9.00 a.m. on Thursday, the 30th January, 1975.

12.10 p. m. (*The Sabha then adjourned till 9.00 A.M. on Thursday, the 30th January, 1975.*)

1504—21-8-75—286—Pb. Govt. Press, Patiala.

# PUNJAB VIDHAN SABHA

## DEBATES

*30th January, 1975*

Vol. I—No. 15

## OFFICIAL REPORT




CONTENTS

*Thursday, the 30th January, 1975*



Punjab Vidhan Sabha Secretariat, Chandigarh.

Price : Rs. 27-30

# PUNJAB VIDHAN SABHA

**Thursday, the 30th January, 1975**

*The Sabha met in the Punjab Vidhan Sabha Hall, Vidhan Bhavan, Sector 1, Chandigarh, at 9·00 A. M. of the Clock. Mr. Speaker (Doctor Kewal Krishan) in the Chair.*

---

## STARRED QUESTIONS AND ANSWERS

(*List of Postponed Starred Questions for 29th January, 1975*)

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਸਪੀਕਰ ਸਾਹਿਬ, ਜੇਕਰ ਤਾਂ ਕੱਲ੍ਹ ਵਰਗੀ ਹੀ ਕਾਰਵਾਈ ਕਰਨੀ ਹੈ ਤਾਂ ਡਿਪਟੀ ਸਪੀਕਰ ਸਾਹਿਬ ਨੂੰ ਬਿਠਾ ਦਿਉ।

**ਸ਼੍ਰੀ ਸਪੀਕਰ** : ਮਰੜ੍ਹੀ ਸਾਹਿਬ, ਤੁਸੀਂ ਆਪਣੀ ਬਜ਼ੁਰਗੀ ਦਾ ਖਿਆਲ ਰੱਖੋ। First of all the House will take up the Starred questions from the list of Starred Questions for 29th January, 1975 which were postponed for to-day. (Marhari Sahib, it does not behove a person of your age to talk like this. First of all the House will take up the Starred Questions from the list of Starred Questions for 29th January, 1975, which were postponed for to-day.)

---

### ਮਲੋਟ ਮੰਡੀ, ਜ਼ਿਲ੍ਹਾ ਫਰੀਦਕੋਟ ਵਿਚ ਰਾਸ਼ਨ ਕਾਰਡ ਹੋਲਡਰਜ਼ ਨੂੰ ਖੰਡ ਦੀ ਸਪਲਾਈ ਨਾ ਕਰਨਾ

***3145. ਕਾਮਰੇਡ ਦਾਨਾ ਰਾਮ** : ਕੀ ਖੁਰਾਕ ਤੇ ਸਪਲਾਈਜ਼ ਦੇ ਰਾਜ ਮੰਤਰੀ ਕ੍ਰਿਪਾ ਕਰਕੇ ਦਸਣਗੇ ਕਿ ਕੀ ਇਹ ਠੀਕ ਹੈ ਕਿ ਮਲੋਟ ਮੰਡੀ ਜ਼ਿਲ੍ਹਾ ਫਰੀਦਕੋਟ ਦੇ ਰਾਸ਼ਨ ਕਾਰਡ ਹੋਲਡਰਜ਼ ਨੂੰ ਪਿਛਲੇ 5 ਮਹੀਨਿਆਂ ਤੋਂ ਖੰਡ ਦੀ ਸਪਲਾਈ ਨਹੀਂ ਕੀਤੀ ਗਈ ? ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਗੁਰਦਰਸ਼ਨ ਸਿੰਘ** : ਜੀ ਹਾਂ। ਇਸ ਜਗ੍ਹਾ ਖੰਡ ਦੀ ਥੋਕ ਵੰਡ ਦਾ ਕੰਮ Co-operative Marketing-cum-Processing Society ਨੂੰ ਦਿਤਾ ਸੀ ਜੋ ਕਿ ਪੰਜਾਬ ਸਟੇਟ ਕੋਆਪਰੇਟਿਵ ਮਾਰਕੀਟਿੰਗ ਫੈਡਰੇਸ਼ਨ ਦੀ ਨਾਮਿਨੀ ਹੈ। ਮਲੋਟ ਦੀ ਖੰਡ ਦਾ ਕੋਟਾ ਜੋ ਕਿ ਸੋਸਾਇਟੀ ਨਹੀਂ ਚੁੱਕ ਸਕੀ, ਉਸ ਬਾਬਤ ਪੜਤਾਲ ਕਰਵਾਈ ਜਾ ਰਹੀ ਹੈ। ਖਪਤਕਾਰਾਂ ਦੀ ਸਹੂਲਤ ਲਈ 1 ਜਨਵਰੀ, 1975 ਤੋਂ ਖੰਡ ਦੀ ਥੋਕ ਵੰਡ ਦਾ ਕੰਮ ਪੰਜਾਬ ਸਟੇਟ ਸਿਵਲ ਸਪਲਾਈਜ਼ ਕਾਰਪੋਰੇਸ਼ਨ ਨੂੰ ਸੌਂਪ ਦਿੱਤਾ ਗਿਆ ਹੈ ਅਤੇ ਮਲੋਟ ਦਾ ਨਵੰਬਰ ਅਤੇ ਦਸੰਬਰ, 1974 ਦਾ ਕੋਟਾ ਚੁੱਕਣ ਵਾਸਤੇ ਕਾਰਪੋਰੇਸ਼ਨ ਨੂੰ ਰਵਾਇਤ ਦੇ ਦਿੱਤੀ ਗਈ ਹੈ।

**ਕਾਮਰੇਡ ਦਾਨਾ ਰਾਮ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਪੰਜ ਪੰਜ ਮਹੀਨਿਆਂ ਦਾ ਕੋਟਾ ਨਹੀਂ ਦਿਤਾ ਗਿਆ, ਇਹ ਕਹਿੰਦੇ ਹਨ ਕਿ ਉਨ੍ਹਾਂ ਨੇ ਚਕਿਆ ਨਹੀਂ ਹੈ ਔਰ ਹੁਣ ਦੋ ਮਹੀਨਿਆਂ ਦਾ ਦੇਣ ਨੂੰ ਇਹ ਮੰਨਦੇ ਹਨ, ਕੀ ਜਿਹੜਾ ਤਿੰਨ ਮਹੀਨਿਆਂ ਦਾ ਰਹਿੰਦਾ ਹੈ, ਉਹ ਵੀ ਦੇਣ ਨੂੰ ਤਿਆਰ ਹਨ ?

**ਰਾਜ ਮੰਤਰੀ:** ਸਪੀਕਰ ਸਾਹਿਬ, ਪਿਛਲਾ ਕੋਟਾ ਨਵੰਬਰ ਤੋਂ ਪਹਿਲਾਂ ਲੈਪਸ ਹੋ ਗਿਆ ਹੈ । ਕੋਆਪਰੇਟਿਵ ਸੋਸਾਇਟੀ ਮਲੋਟ ਪਾਸੋਂ ਪੈਸੇ ਦਾ ਪ੍ਰਬੰਧ ਨਹੀਂ ਹੋਇਆ ਸੀ, ਇਸ ਕਰਕੇ ਉਸ ਨੇ ਇਹ ਕੋਟਾ ਚੁਕਿਆ ਨਹੀਂ ਹੈ । ਅਸੀਂ ਹਦਾਇਤਾਂ ਰਜਿਸਟਰਾਰ ਨੂੰ ਵੀ ਕੀਤੀਆਂ ਹਨ । ਪਰ ਉਹ ਚੁਕ ਨਹੀਂ ਸਕੇ । ਇਸ ਲਈ ਉਹ ਤਾਂ ਲੈਪਸ ਹੋ ਗਿਆ ਹੈ । ਦੋ ਮਹੀਨਿਆਂ ਦਾ ਉਨ੍ਹਾਂ ਨੂੰ ਚੁਕਣ ਲਈ ਕਿਹਾ ਗਿਆ ਹੈ ।

**ਸਰਦਾਰ ਦਰਸ਼ਨ ਸਿੰਘ ਕੇ.ਪੀ.:** ਸਪੀਕਰ ਸਾਹਿਬ, ਚਾਰ ਚਾਰ ਮਹੀਨਿਆਂ ਲਈ ਪਿੰਡਾਂ ਵਿਚ ਖੰਡ ਨਹੀਂ ਮਿਲੀ । ਪਤਾ ਨਹੀਂ ਹੈ ਕਿ ਸੋਸਾਇਟੀਆਂ ਡੀਫਾਲਟਰ ਹਨ ਜਾਂ ਕਿ ਕਨਜ਼ਿਊਮਰ ਸਟੋਰ ਵਾਲੇ ਖਰਾਬ ਕਰ ਰਹੇ ਹਨ । ਕੀ ਉਹ ਬਕਾਇਆ ਖੰਡ ਪੂਰੀ ਕੀਤੀ ਜਾਵੇਗੀ ?

**ਰਾਜ ਮੰਤਰੀ:** ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਦਸਿਆ ਹੈ ਕਿ ਜੋ ਖੰਡ ਦਾ ਕੋਟਾ ਲੈਪਸ ਹੋ ਚੁਕਿਆ ਹੈ, ਉਹ ਸਾਡੇ ਅਖਤਿਆਰ ਦੀ ਗੱਲ ਨਹੀਂ ਹੈ । ਉਸ ਨੂੰ ਤਾਂ ਗੌਰਮਿੰਟ ਆਫ ਇੰਡੀਆ ਅਲਾਓ ਨਹੀਂ ਕਰਦੀ । ਮਾਰਚ, 1973 ਤੇ 1974 ਤਾਈਂ 1,289 ਟਨ ਲੈਪਸ ਹੋਈ ਹੈ ਔਰ ਉਸ ਤੋਂ ਬਾਅਦ ਸਿਰਫ ਦੋ ਸੌ ਟਨ ਦਾ ਕੋਟਾ ਲੈਪਸ ਹੋਇਆ ਹੈ ਔਰ ਸੋਸਾਇਟੀਆਂ ਚੁੱਕਦੀਆਂ ਨਹੀਂ ਹਨ । ਇਸ ਲਈ ਹੀ ਅਸੀਂ ਇਹ ਕੰਮ ਕਾਰਪੋਰੇਸ਼ਨ ਨੂੰ ਸੌਂਪਿਆ ਹੈ ।

**ਸਰਦਾਰ ਪਰਕਾਸ਼ ਸਿੰਘ ਬਾਦਲ:** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਕੋਟਾ ਕੋਈ ਨਹੀਂ ਚੁੱਕਦਾ ਕਿਉਂਕਿ ਸੋਸਾਇਟੀ ਦੀ ਮਾਲੀ ਹਾਲਤ ਠੀਕ ਨਹੀਂ ਸੀ । ਕੀ ਇਸ ਤਰ੍ਹਾਂ ਦੀਆਂ ਸੋਸਾਇਟੀਆਂ ਜਿਹੜੀਆਂ ਕਿ ਖੰਡ ਨਹੀਂ ਚੁੱਕ ਸਕਦੀਆਂ, ਆਪਣਾ ਕੋਟਾ ਨਹੀਂ ਚੱਕ ਸਕਦੀਆਂ, ਉਨ੍ਹਾਂ ਦੇ ਖਿਲਾਫ਼ ਕੋਈ ਐਕਸ਼ਨ ਲੈਣਗੇ ?

**ਰਾਜ ਮੰਤਰੀ:** ਸਪੀਕਰ ਸਾਹਿਬ, ਬਾਦਲ ਸਾਹਿਬ ਲੀਡਰ ਆਫ ਦੀ ਆਪੋਜ਼ੀਸ਼ਨ ਹਨ ਮੈਂ ਇਨ੍ਹਾਂ ਨੂੰ ਗਿਆਨ ਕਰਵਾ ਦੇਵਾਂ ਕਿ ਅਸੀਂ ਇਸ ਸਿਸਟਮ ਨੂੰ ਬਦਲ ਦਿੱਤਾ ਹੈ ਔਰ ਇਹ ਕੰਮ ਸਿਵਲ ਸਪਲਾਈਜ਼ ਕਾਰਪੋਰੇਸ਼ਨ ਨੂੰ ਦਿੱਤਾ ਗਿਆ ਹੈ ਤਾਂਕਿ ਉਹ ਕੋਟਾ ਚੁਕਿਆ ਕਰਨ ।

**ਚੌਧਰੀ ਜਗਤ ਰਾਮ:** ਸੋਸਾਇਟੀਆਂ ਨੂੰ ਸਪੀਕਰ ਸਾਹਿਬ, ਕੁਝ ਗਰਾਂਟ ਮਿਲਿਆ ਕਰਦੀ ਸੀ ਉਨ੍ਹਾਂ ਸੋਸਾਇਟੀਆਂ ਨੂੰ ਜਿਹੜੀਆਂ ਕਿ ਆਪਣਾ ਕੋਟਾ ਨਹੀਂ ਸੀ ਚੁਕਦੀਆਂ ਔਰ ਉਹ ਗਰਾਂਟ ਬੰਦ ਹੋ ਗਈ ਹੈ, ਕੀ ਸਰਕਾਰ ਉਹ ਗਰਾਂਟ ਦੇਣ ਲਈ ਮੁੜ ਤਿਆਰ ਹੈ ?

**ਰਾਜ ਮੰਤਰੀ:** ਸਪੀਕਰ ਸਾਹਿਬ, ਗਰਾਂਟ ਨਹੀਂ ਸੀ ਮਿਲਦੀ ਹੁੰਦੀ ਬਲਕਿ ਸਬ-ਸਿਡੀ ਇਨਵਾਲਵਡ ਸੀ । ਉਸ ਬਾਰੇ ਗੌਰਮਿੰਟ ਆਫ ਇੰਡੀਆ ਨਾਲ ਗਲ ਬਾਤ ਚਲ ਰਹੀ ਹੈ । ਚੀਫ਼ ਮਨਿਸਟਰ ਸਾਹਿਬ ਜਾ ਰਹੇ ਹਨ, ਉਹ ਵੀ ਗੱਲ ਬਾਤ ਕਰਨਗੇ । ਸਬਸਿਡੀ ਮਿਲਣੀ ਸੀ ਉਹ ਮਿਲੀ ਨਹੀਂ ਹੈ ।

ਸਰਦਾਰ ਸੁਖਦੇਵ ਸਿੰਘ ਢੀਂਡਸਾ: ਸੋਸਾਇਟੀਆਂ ਸ਼ਾਇਦ ਫਾਇਨੈਨਸ਼ੀਅਲ ਡਿਫੀਕਲਟੀ ਕਰਕੇ ਕੋਟਾ ਨਹੀਂ ਚੁੱਕ ਸਕੀਆਂ ਪਰ ਮੈਂ ਇਨ੍ਹਾਂ ਨੂੰ ਇਹ ਗਲ ਦੱਸਣਾ ਚਾਹੁੰਦਾ ਹਾਂ ਕਿ ਲੋਕ ਦੋ ਦੋ ਤਿੰਨ ਤਿੰਨ ਮਹੀਨੇ ਆਉਂਦੇ ਰਹੇ ਖੰਡ ਲੈਣ, ਪਰ ਮਿਲੀ ਨਹੀਂ ਹੈ। ਕੀ ਇਹ ਗਲ ਵਜ਼ੀਰ ਸਾਹਿਬ ਦੇ ਨੋਟਿਸ ਵਿਚ ਹੈ ?

ਰਾਜ ਮੰਤਰੀ: ਸਪੀਕਰ ਸਾਹਿਬ, ਇਹ ਮੇਰੇ ਨੋਟਿਸ ਵਿਚ ਲਿਆਉਣ ਮੈਂ ਇਨਕੁਆਇਰੀ ਕਰਵਾਵਾਂਗਾ।

(ਕਾਮਰੇਡ ਅੱਛਰਾ ਸਿੰਘ ਜੀ ਇਸ ਸਮੇਂ ਸਪਲੀਮੈਂਟਰੀ ਕਰਨ ਲਈ ਖੜੇ ਹੋਏ, ਸਰਦਾਰ ਬਲਵਿੰਦਰ ਸਿੰਘ ਭੂੰਦੜ ਜੀ ਵੀ ਖੜੇ ਸਨ। ਸਪੀਕਰ ਸਾਹਿਬ, ਨੇ ਕਾਮਰੇਡ ਅੱਛਰਾ ਸਿੰਘ ਜੀ ਨੂੰ ਸਪਲੀਮੈਂਟਰੀ ਕਰਨ ਦੀ ਆਗਿਆ ਦਿਤੀ।)

ਸਰਦਾਰ ਬਲਵਿੰਦਰ ਸਿੰਘ ਭੂੰਦੜ: ਸਪੀਕਰ ਸਾਹਿਬ, ਇਹ ਕੀ ਗੱਲ ਜੀ ਇਹ ਬਾਈਪਾਸ ਕਰ ਗਏ। (ਹਾਸਾ)

ਸ਼੍ਰੀ ਸਪੀਕਰ: ਬਲਵਿੰਦਰ ਸਿੰਘ ਜੀ, ਸਭ ਦਾ ਖਿਆਲ ਰਖਣਾ ਪੈਂਦਾ ਹੈ। (Balwinder Singh Ji, I have to accommodate every body.)

ਕਾਮਰੇਡ ਅੱਛਰਾ ਸਿੰਘ: ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਫਰਮਾਇਆ ਹੈ ਕਿ ਸਿਸਟਮ ਬਦਲ ਦਿੱਤਾ ਗਿਆ ਹੈ। ਮੈਂ ਜ਼ਿੰਮੇਵਾਰੀ ਨਾਲ ਕਹਿੰਦਾ ਹਾਂ ਕਿ ਕੋਆਪਰੇਟਿਵ ਸੋਸਾਇਟੀਆਂ ਖੰਡ ਲੈਣ ਆਉਂਦੀਆਂ ਹਨ ਪਰ ਕੋਆਪਰੇਟਿਵ ਮਾਰਕਿਟਿੰਗ ਵਾਲੇ ਖੰਡ ਨਹੀਂ ਦਿੰਦੇ। ਪ੍ਰਾਇਮਰੀ ਸੋਸਾਇਟੀਆਂ ਦਾ ਕਸੂਰ ਨਹੀਂ ਹੈ। ਕੀ ਵਜ਼ੀਰ ਸਾਹਿਬ ਸਬੰਧਤ ਅਧਿਕਾਰੀਆਂ ਦੇ ਖਿਲਾਫ ਕਾਰਵਾਈ ਕਰਨਗੇ ?

ਰਾਜ ਮੰਤਰੀ: ਇਸ ਵਾਸਤੇ ਹੀ ਇਹ ਕੰਮ ਸਿਵਲ ਸਪਲਾਈਜ਼ ਕਾਰਪੋਰੇਸ਼ਨ ਨੂੰ ਦਿੱਤਾ ਹੈ। ਕਈ ਥਾਈਂ ਸੋਸਾਇਟੀਆਂ ਪਾਸ ਪੈਸੇ ਦੀ ਕਮੀ ਸੀ, ਕਈ ਥਾਵਾਂ ਤੇ ਉਨ੍ਹਾਂ ਦੇ ਆਪਸੀ ਝਗੜੇ ਸਨ, ਇਸ ਕਰਕੇ ਉਹ ਨਹੀਂ ਚੁੱਕ ਸਕੀਆਂ।

ਸ਼੍ਰੀ ਵਿਸ਼ਵਾ ਮਿੱਤਰ ਸੇਖੜੀ: ਕੀ ਇਹ ਗੱਲ ਵਜ਼ੀਰ ਸਾਹਿਬ ਦੇ ਨੋਟਿਸ ਵਿਚ ਹੈ ਕਿ ਕੁਝ ਸੋਸਾਇਟੀਆਂ ਖੰਡ ਲੈ ਲੈਂਦੀਆਂ ਹਨ ਔਰ ਅੱਗੇ ਬਾਜ਼ਾਰ ਵਿਚ ਵੇਚ ਦਿੰਦੀਆਂ ਹਨ, ਕੀ ਉਨ੍ਹਾਂ ਦੇ ਖਿਲਾਫ ਕੋਈ ਐਕਸ਼ਨ ਲੈਣਗੇ ?

(ਕੋਈ ਉੱਤਰ ਨਹੀਂ ਆਇਆ)

ਸਰਦਾਰ ਬਲਵਿੰਦਰ ਸਿੰਘ ਭੂੰਦੜ: ਜਿਹੜੀ ਖੰਡ ਚੁੱਕੀ ਨਹੀਂ ਜਾਂਦੀ ਕੀ ਉਸ ਦਾ ਕਾਰਨ ਇਹ ਤਾਂ ਨਹੀਂ ਹੈ ਕਿ ਖਜ਼ਾਨਚੀ ਦਰਖਾਸਤ ਨਹੀਂ ਕਰਦਾ, ਔਰ ਜੇਕਰ ਦਿੰਦਾ ਹੈ ਤਾਂ ਮੈਨੇਜਰ ਨੇੜੇ ਨਹੀਂ ਲੱਗਣ ਦਿੰਦਾ, ਉਹ ਕਹਿੰਦਾ ਹੈ ਕਿ ਇਹ ਕਮੀ ਰਹਿ ਗਈ ਹੈ, ਉਹ ਕਮੀ ਰਹਿ ਗਈ ਹੈ ? ਜੇਕਰ ਇਹ ਕਾਰਨ ਹੈ ਤਾਂ ਕੀ ਵਜ਼ੀਰ ਸਾਹਿਬ ਇਸ ਦੀ ਇਨਕੁਆਇਰੀ ਕਰਾਉਣਗੇ ਔਰ ਉਨ੍ਹਾ ਦੇ ਖਿਲਾਫ ਐਕਸ਼ਨ ਲੈਣਗੇ ਔਰ ਪਿਛਲੀ ਖੰਡ ਦਿਵਾਉਣਗੇ ?

ਰਾਜ ਮੰਤਰੀ : ਸਪੀਕਰ ਸਾਹਿਬ, ਇਸ ਸਵਾਲ ਵਿਚੋਂ ਇਹ ਸਪਲੀਮੈਂਟਰੀ ਨਹੀਂ ਉਠਦਾ। ਸਵਾਲ ਤਾਂ ਮਲੋਟ ਦੀ ਸੋਸਾਇਟੀ ਦਾ ਹੈ। ਜੋ ਇਨ੍ਹਾਂ ਨੇ ਸੁਜੈਸ਼ਨ ਦਿੱਤੀ ਹੈ, ਅਸੀਂ ਉਸ ਉਤੇ ਗੌਰ ਕਰ ਲਵਾਂਗੇ, ਜੇਕਰ ਕੋਈ ਰਸਤੇ ਵਿਚ ਇਸ ਤਰ੍ਹਾਂ ਦੀ ਰੁਕਾਵਟ ਹੋਈ ਤਾਂ ਅਸੀਂ ਦੂਰ ਕਰਾਂਗੇ। ਇਸ ਵਾਸਤੇ ਹੀ ਇਹ ਕੰਮ ਸਿਵਲ ਸਪਲਾਈਜ਼ ਕਾਰਪੋਰੇਸ਼ਨ ਨੂੰ ਦਿੱਤਾ ਹੈ।

ਸਰਦਾਰ ਬੇਅੰਤ ਸਿੰਘ : ਵਜ਼ੀਰ ਸਾਹਿਬ ਨੇ ਇਹ ਦਸਿਆ ਹੈ ਕਿ ਇਹ ਕੰਮ ਖੰਡ ਦਾ ਸਿਵਲ ਸਪਲਾਈਜ਼ ਕਾਰਪੋਰੇਸ਼ਨ ਨੂੰ ਦਿੱਤਾ ਹੈ, ਮੈਂ ਇਹ ਪੁਛਦਾ ਹਾਂ ਕਿ ਪਿੰਡਾਂ ਵਿਚ ਕਿਹੜੀ ਏਜੰਸੀ ਖੰਡ ਵੰਡੇਗੀ ? ਕੀ ਇਹ ਆਪਣੇ ਨਵੇਂ ਡਿਪੂ ਖੋਲ੍ਹਣਗੇ ?

ਰਾਜ ਮੰਤਰੀ : ਸਿਵਲ ਸਪਲਾਈਜ਼ ਕਾਰਪੋਰੇਸ਼ਨ ਨੂੰ ਥੋਕ ਦਾ ਕੰਮ ਦਿਤਾ ਹੈ। ਪਰਚੂਨ ਵਾਸਤੇ ਉਸੇ ਸਿਸਟਮ ਵਿਚ ਸੋਧ ਕਰਕੇ ਡਿਸਟ੍ਰੀਬਿਊਸ਼ਨ ਦਾ ਕੰਮ ਕੀਤਾ ਜਾਵੇਗਾ।

ਸਰਦਾਰ ਬਸੰਤ ਸਿੰਘ ਖਾਲਸਾ : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਦੋਂ ਪਿੰਡਾਂ ਵਿਚ ਖੰਡ ਦੇਣ ਵਾਲੇ ਤਾਂ ਉਹ ਹੀ ਰਹਿਣਗੇ ਜਿਹੜੇ ਪਹਿਲਾਂ ਵੰਡਦੇ ਸੀ, ਤਾਂ ਫਿਰ ਇਹ ਜਿਹੜਾ ਇਹ ਕਹਿੰਦੇ ਹਨ ਸਿਸਟਮ ਬਦਲਿਆ ਹੈ ਇਹ ਕਿਉਂ ਬਦਲਿਆ ਹੈ ? (ਕੋਈ ਉਤਰ ਨਹੀਂ ਆਇਆ।)

---

## STARRED QUESTION No 3170

(ਸਬੰਧਤ ਮਾਨਯੋਗ ਮੈਂਬਰ, ਮਾਸਟਰ ਚੰਦ ਸਿੰਘ ਹਾਊਸ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਾ ਹੋਇਆ।)

---

9.10 A.M. (ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਸਾਹਿਬ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

## ਸਾਲ 1973-74 ਦੇ ਦੌਰਾਨ ਸੰਘ-ਖੇਤਰ ਪ੍ਰਬੰਧ ਨੂੰ ਪ੍ਰਦਾਨ ਕੀਤੀਆਂ ਮਾਸਟਰਾਂ/ਅਧਿਆਪਕਾਂ ਦੀਆਂ ਸੇਵਾਵਾਂ

*3069. ਸ੍ਰੀ ਸਰਦਾਰੀ ਲਾਲ ਕਪੂਰ : (ਸਰਦਾਰ ਬੇਅੰਤ ਸਿੰਘ ਵਲੋਂ ਪੁਛਿਆ ਗਿਆ) ਕੀ ਵਿਦਿਆ ਮੰਤਰੀ ਦਸਣਗੇ—

(ੳ) ਪੰਜਾਬ ਸਰਕਾਰ ਨੇ ਸਾਲ 1973-74 ਦੇ ਦੌਰਾਨ ਸੰਘ-ਖੇਤਰ ਪ੍ਰਬੰਧ, ਚੰਡੀਗੜ੍ਹ ਨੂੰ ਕੁਝ ਮਾਸਟਰਾਂ/ਅਧਿਆਪਕਾਂ ਦੀਆਂ ਸੇਵਾਵਾਂ ਪ੍ਰਦਾਨ ਕੀਤੀਆਂ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤਰ ਹਾਂ ਵਿਚ ਹੋਵੇ ਤਾਂ ਉਕਤ ਮਾਸਟਰਾਂ/ਅਧਿਆਪਕਾਵਾਂ (ਵਿਸ਼ੇਵਾਰ) ਦੇ ਨਾਮ ਸਦਨ ਦੀ ਮੇਜ਼ ਤੇ ਰਖੇ ਜਾਣ ;

(ੲ) ਕੀ ਉਕਤ ਸਮੇਂ ਦੇ ਦੌਰਾਨ ਪੰਜਾਬ ਸਿਖਿਆ ਵਿਭਾਗ ਦੁਆਰਾ (ਗਾਇਨ ਅਤੇ ਵਾਦਨ) ਦੀਆਂ ਸੇਵਾਵਾਂ ਲੈਣ ਲਈ ਕੋਈ ਮੰਗ ਸੂਚੀ ਪ੍ਰਾਪਤ ਕੀਤੀ

ਗਈ, ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਉਮੀਦਵਾਰਾਂ ਦੇ ਨਾਮ ਕੀ ਕੀ ਹਨ ਜਿਨ੍ਹਾਂ ਦੀਆਂ ਦਰਖਾਸਤਾਂ ਡੀ.ਪੀ.ਆਈ. ਪੰਜਾਬ ਨੂੰ ਮਿਲੀਆਂ ਅਤੇ ਉਸ ਦੁਆਰਾ ਜਿਨ੍ਹਾਂ ਦੇ ਨਾਵਾਂ ਦੀ ਸਿਫਾਰਸ਼ ਕੀਤੀ ਗਈ ਅਤੇ ਸੰਘ-ਖੇਤਰ ਪ੍ਰਬੰਧ ਨੂੰ ਨਾਵਾਂ ਦੀ ਸਿਫਾਰਸ਼ ਕਰਨ ਲਈ ਕੀ ਕਸੌਟੀ ਰੱਖੀ ਗਈ;

(ਸ) ਕੀ ਉਕਤ ਸਮੇਂ ਦੇ ਦੌਰਾਨ ਰਾਜ ਵਿਚ ਸੰਗੀਤ ਅਧਿਆਪਕਾਂ ਦੀ ਘਾਟ ਰਹੀ, ਜੇਕਰ ਅਜਿਹਾ ਹੋਵੇ ਤਾਂ ਕਿਸ ਹੱਦ ਤੱਕ ਅਤੇ ਇਸ ਘਾਟ ਨੂੰ ਪੂਰਾ ਕਰਨ ਲਈ ਕੀ ਕਾਰਵਾਈ ਕੀਤੀ ਗਈ ?

**ਸ੍ਰੀ ਗੁਰਮੇਲ ਸਿਘ :** (ੳ) ਜੀ ਹਾਂ।

(ਅ) ਜੀ ਹਾਂ। ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ੲ) ਜੀ ਨਹੀਂ। ਇਸ ਲਈ ਦਰਖਾਸਤਾਂ ਭੇਜਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

(ਸ) ਘਾਟ ਸੀ ਖਾਤ ਇਹ ਤਦ-ਅਰਥ ਅਧਾਰ ਤੇ ਨਿਯੁਕਤੀ ਕਰਕੇ ਪੂਰੀ ਕਰ ਲਈ ਜਾਂਦੀ ਹੈ।

**ਸਾਲ 1973-74 ਵਿਚ ਜਿਨ੍ਹਾਂ ਮਾਸਟਰਾਂ/ਅਧਿਆਪਕਾਵਾਂ ਦੀਆਂ ਸੇਵਾਵਾਂ ਸੰਘ ਖੇਤਰ ਪਰਬੰਧ ਚੰਡੀਗੜ੍ਹ ਨੇ ਪਰਾਪਤ ਕੀਤੀਆਂ**

| ਲੜੀ ਨੰ: | ਕਰਮਚਾਰੀ ਦਾ ਨਾਮ | ਸਕੂਲ ਦਾ ਨਾਮ |
|---|---|---|
| | ਸਰਵ | |
| 1. | ਬਿਮਲਾ ਆਹਲੂਵਾਲੀਆ ਸ: ਸ: ਮਿਸਟਰੈਸ | ਗੌ: ਹਾ: ਸ: ਦੌਲਤ ਸਿੰਘ ਵਾਲਾ (ਰੋਪੜ) |
| 2. | ਹਰਜੀਤ ਕੌਰ, ਸ :ਸ: ਮਿਸਟਰੈਸ | ਗੌ: ਮਿ: ਸ: ਸੋਹਾਣਾ (ਰੋਪੜ) |
| 3. | ਕੈਲਾਸ਼ ਕੁਮਾਰੀ ਮਿੱਢਾ, ਸ: ਸ: ਮਿਸਟਰੈਸ | ਗੌ: ਹਾ: ਸ:ਦਿਆਲਪੁਰ (ਪਟਿਆਲਾ) |
| 4. | ਸੁਰਜੀਤ ਕੌਰ ਸੈਣੀ, ਸ: ਸ: ਮਿਸਟਰੈਸ | ਗੌ: ਹਾ: ਸ: ਕੁਰਾਲੀ (ਰੋਪੜ) |
| | **ਸਾਇੰਸ ਮਾਸਟਰਾਂ/ਅਧਿਆਪਕਾਵਾਂ ਦੀ ਸੂਚੀ** | |
| 1. | ਰਣਜੀਤ ਕੌਰ, ਸਾਇੰਸ ਮਿਸਟਰੈਸ | ਗੌ: ਹਾ: ਸ: ਮੁਲਾਂਪੁਰ (ਰੋਪੜ) |
| 2. | ਨਰਿੰਦਰ ਕੌਰ, ਸਾਇੰਸ ਮਿਸਟਰੈਸ | ਗੌ: ਗ: ਹ: ਸ: ਕੁਰਾਲੀ (ਰੋਪੜ) |

| ਲੜੀ ਨੰ: | ਕਰਮਚਾਰੀ ਦਾ ਨਾਮ | ਸਕੂਲ ਦਾ ਨਾਮ |
|---|---|---|
| 3. | ਬਲਜਿੰਦਰ ਕੌਰ, ਸਾਇੰਸ ਮਿਸਟਰੈਸ | ਗੌ: ਗ: ਹਾ: ਸ: ਮੁਲਾਂਪੁਰ (ਰੋਪੜ) |
| | **ਮੈਥ ਮਾਸਟਰਾਂ/ਅਧਿਆਪਕਾਵਾਂ ਦੀ ਸੂਚੀ** | |
| 1. | ਉਤਮਜੀਤ ਕੌਰ, ਮੈਥ ਮਿਸਟਰੈਸ | ਗੌ: ਮਾਡਲ ਸਕੂਲ, ਫੀਲ ਖਾਨਾ (ਪਟਿਆਲਾ) |
| 2. | ਸੋਹਣ ਦੇਵ ਮੈਥ ਮਿਸਟਰੈਸ | ਗੌ: ਹ: ਚੂਨੀਕਲਾਂ (ਪਟਿਆਲਾ) |
| 3. | ਗੁਰਬਚਨ ਕੌਰ, ਮੈਥ ਮਿਸਟਰੈਸ | ਗੌ: ਗ: ਮਿ: ਸ: ਮੁਬਾਰਕਪੁਰ (ਰੋਪੜ) |
| | **ਜੇ.ਬੀ.ਟੀ. ਅਧਿਆਪਕਾਵਾਂ** | |
| | ਸ੍ਰੀਮਤੀ | |
| 1. | ਸੁਰਜੀਤ ਕੌਰ, ਜੇ.ਬੀ.ਟੀ. ਟੀਚਰ | ਗੌ: ਪ੍ਰ: ਸ: ਖਰੜ (ਰੋਪੜ) |
| 2. | ਪੁਸ਼ਪਾ ਦੇਵੀ, ਜੇ.ਬੀ.ਟੀ. ਟੀਚਰ | ਗੌ: ਗ: ਹਾ: ਸ: ਨਵੀਂ ਅਬਾਦੀ (ਹੁਸ਼ਿਆਰਪੁਰ) |
| 3. | ਸਰੋਜ ਗੁਪਤਾ, ਜੇ.ਟੀ ਟੀਚਰ. | ਗੌ: ਮਿ: ਸ: ਭਾਂਕਰਪੁਰ (ਰੋਪੜ) |

ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ : ਵਜ਼ੀਰ ਸਾਹਿਬ ਨੇ ਆਪਣੇ ਜਵਾਬ ਵਿਚ ਇਹ ਦੱਸਿਆ ਹੈ ਕਿ ਸੰਘ ਖੇਤਰ, ਚੰਡੀਗੜ੍ਹ ਨੂੰ ਪੰਜਾਬ ਦੇ ਜਿਨ੍ਹਾਂ ਮਾਸਟਰਾਂ/ਅਧਿਆਪਕਾਵਾਂ ਦੀਆਂ ਸੇਵਾਵਾਂ ਪ੍ਰਦਾਨ ਕੀਤੀਆਂ ਉਨ੍ਹਾਂ ਦੀ ਗਿਣਤੀ 13 ਹੈ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਵਿਚੋਂ ਜਿਹੜੇ ਦੌਲਤ ਸਿੰਘ ਵਾਲਾ, ਸੋਹਾਣਾ, ਕੁਰਾਲੀ, ਮੁਲਾਂਪੁਰ, ਮੁਬਾਰਕਪੁਰ ਅਤੇ ਭਾਂਕਰਪੁਰ ਦੇ ਮਾਸਟਰ/ਅਧਿਆਪਕਾਂਵਾਂ ਹਨ, ਇਹ ਸਾਰੀਆਂ ਲੇਡੀਜ਼ ਉਹ ਹਨ, ਜਿਨ੍ਹਾਂ ਦੇ ਹਸਬੈਂਡ ਜਾਂ ਪਿਓ ਇਥੇ ਚੰਡੀਗੜ੍ਹ ਵਿਚ ਸਰਕਾਰੀ ਕਰਮਚਾਰੀ ਹਨ। ਕੀ ਇਹ ਦਰੁਸਤ ਹੈ ?

ਮੰਤਰੀ : ਇਨ੍ਹਾਂ ਨੇ ਕੋਈ ਇਨਫਰਮੇਸ਼ਨ ਦੇਣ ਦਾ ਯਤਨ ਕੀਤਾ ਹੈ। ਜੇ ਲੋੜ ਹੋਈ ਤਾਂ ਇਸ ਗੱਲ ਦਾ ਪਤਾ ਕਰ ਲਵਾਂਗੇ ਕਿ ਉਨ੍ਹਾਂ ਲੇਡੀਜ਼ ਦੇ ਹਸਬੈਂਡ ਇਥੇ ਕਰਮਚਾਰੀ ਹਨ ਜਾਂ ਨਹੀਂ।

———

**ਗੌਰਮਿੰਟ ਕਾਲਜ ਫਾਰ ਵਿਮੈਨ, ਲੁਧਿਆਣਾ, ਵਿਖੇ ਹੋਸਟਲ ਵਿਚ ਦਾਖਲੇ ਦੀ ਕਸੌਟੀ**

*3217. ਡਾਕਟਰ ਬਲਦੇਵ ਪ੍ਰਕਾਸ਼ : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਗੌਰਮਿੰਟ ਕਾਲਜ ਫਾਰ ਵਿਮੈਨ, ਲੁਧਿਆਣਾ ਵਿਖੇ ਹੋਸਟਲ ਵਿਚ ਦਾਖਲੇ ਦੀ ਕਸੌਟੀ ਕੀ ਹੈ;

(ਅ) ਕੀ ਉਕਤ ਹੋਸਟਲ ਵਿਚ ਉਮੀਦਵਾਰਾਂ ਲਈ ਸੀਟਾਂ ਦੇਣ ਲਈ ਵਿਦਿਅਕ ਯੋਗਤਾ ਤੋਂ ਇਲਾਵਾ ਕੋਈ ਹੋਰ ਗੱਲ ਵੀ ਧਿਆਨ ਵਿਚ ਰੱਖੀ ਜਾਂਦੀ ਹੈ, ਜੇਕਰ ਅਜਿਹਾ ਹੋਵੇ, ਤਾਂ ਕੀ;

(ੲ) ਕੀ ਇਹ ਵੀ ਠੀਕ ਹੈ ਕਿ ਅਮਲੇ ਦੇ ਕੁਝ ਮੈਂਬਰ ਵੀ ਉਕਤ ਹੋਸਟਲ ਵਿਚ ਰਹਿ ਰਹੇ ਹਨ, ਜੇਕਰ ਅਜਿਹਾ ਹੋਵੇ, ਤਾਂ ਕਿੰਨੇ ?

**ਸ੍ਰੀ ਗੁਰਮੇਲ ਸਿੰਘ :** (ੳ) ਗੌਰਮਿੰਟ ਕਾਲਜ ਫਾਰ ਵਿਮੈਨ, ਲੁਧਿਆਣਾ ਵਿਚ ਹੋਸਟਲ ਵਿਚ ਦਾਖ਼ਲਾ ਲੈਣ ਲਈ ਹੇਠ ਲਿੱਖੀਆਂ ਗੱਲਾਂ ਸਾਹਮਣੇ ਰੱਖੀਆਂ ਜਾਂਦੀਆਂ ਹਨ :—

(1) ਵਿਦਿਅਕ ਯੋਗਤਾ
(2) ਅਨੁਸੂਚਿਤ ਅਤੇ ਪਛੜੀਆਂ ਜਾਤੀਆਂ
(3) ਫੌਜੀਆਂ ਦੇ ਬੱਚੇ
(4) ਸਪੋਰਟ ਵਿੰਗ ਦੀਆਂ ਲੜਕੀਆਂ

(ਅ) ਹਾਂ ਜੀ, ਜਿਵੇਂ 'ੳ' ਅਧੀਨ ਦੱਸਿਆ ਗਿਆ ਹੈ ।

(ੲ) ਹਾਂ ਜੀ, ਪੰਜ ।

**ਡਾਕਟਰ ਬਲਦੇਵ ਪ੍ਰਕਾਸ਼ :** ਵਜ਼ੀਰ ਸਾਹਿਬ ਨੇ ਜਵਾਬ ਵਿਚ ਦਸਿਆ ਕਿ ਗੌਰਮਿੰਟ ਕਾਲਜ ਫਾਰ ਵਿਮੈਨ, ਲੁਧਿਆਣਾ, ਵਿਚ ਹੋਸਟਲ ਵਿਚ ਦਾਖ਼ਲਾ ਲੈਣ ਲਈ ਕੁਝ ਗੱਲਾਂ ਸਾਹਮਣੇ ਰੱਖੀਆਂ ਜਾਂਦੀਆਂ ਹਨ । ਵਜ਼ੀਰ ਸਾਹਿਬ ਨੇ ਇਹ ਵੀ ਕਿਹਾ ਹੈ ਕਿ ਅਮਲੇ ਦੇ 5 ਮੈਂਬਰ ਵੀ ਹੋਸਟਲ ਵਿਚ ਰਹਿੰਦੇ ਹਨ । ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਦੋਂ ਲੜਕੀਆਂ ਨੂੰ ਜਗ੍ਹਾ ਮਿਲਣ ਦੀ ਤੰਗੀ ਹੈ ਤਾਂ ਫਿਰ ਉਥੇ ਟੀਚਰਜ਼ ਕਿਉਂ ਰਹਿੰਦੇ ਹਨ ?

**ਮੰਤਰੀ :** ਹੋਸਟਲ ਵਿਚ ਟੀਚਿੰਗ ਸਟਾਫ ਦਾ ਰਹਿਣਾ ਜ਼ਰੂਰੀ ਹੈ । ਲੇਕਿਨ ਫਿਰ ਵੀ ਜੇ ਕੋਈ ਸਾਡੇ ਨੋਟਿਸ ਵਿਚ ਇਸ ਤਰ੍ਹਾਂ ਦੀ ਚੀਜ਼ ਆਈ ਕਿ ਲੋੜ ਨਾਲੋਂ ਜ਼ਿਆਦਾ ਰਹਿੰਦੇ ਹਨ, ਤਾਂ ਵੇਖ ਲਿਆ ਜਾਵੇਗਾ ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ :** ਵਜ਼ੀਰ ਸਾਹਿਬ ਨੇ ਸਵਾਲ ਦੇ ਜਵਾਬ 'ੳ' ਵਿਚ ਦੱਸਿਆ ਹੈ ਕਿ ਦਾਖ਼ਲਾ ਵਿਦਿਅਕ ਯੋਗਤਾ ਦੇ ਆਧਾਰ ਤੇ ਦਿੱਤਾ ਜਾਂਦਾ ਹੈ । ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਉਥੇ ਦਾਖ਼ਲ ਹੁੰਦੇ ਹਨ ਉਹ ਇਕੋ ਹੀ ਤਰ੍ਹਾਂ ਦੀ ਯੋਗਤਾ ਰਖਦੇ ਹਨ ਜਾਂ ਘੱਟ ਵੱਧ ਹੈ ?

**ਮੰਤਰੀ :** ਮੈਰਿਟ ਵੇਖਿਆ ਜਾਂਦਾ ਹੈ ।

**ਸਰਦਾਰ ਬੇਅੰਤ ਸਿੰਘ :** ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਿਉਂਕਿ ਗੌਰਮਿੰਟ ਕਾਲਜ ਫਾਰ ਵਿਮੈਨ, ਲੁਧਿਆਣਾ ਵਿਚ ਲੜਕੀਆਂ ਦਾ ਬੜਾ ਰਸ਼ ਹੈ ਅਤੇ ਅਕਾਮੋਡੇਸ਼ਨ ਘੱਟ ਹੈ ਅਤੇ ਅਕਾਮੋਡੇਸ਼ਨ ਮਿਲਦੀ ਨਹੀਂ, ਤਾਂ ਕੀ ਸਰਕਾਰ ਇਕ ਹੋਰ ਹੋਸਟਲ ਬਣਾਉਣ ਨੂੰ ਤਿਆਰ ਹੈ ?

**ਮੰਤਰੀ :** ਸੁਜੈਸ਼ਨ ਤਾਂ ਇਨ੍ਹਾਂ ਦੀ ਬੜੀ ਚੰਗੀ ਹੈ, ਪਰ ਅਸੀਂ ਆਪਣੀ ਮਾਲੀ ਹਾਲਤ ਨੂੰ ਵੇਖ ਕੇ ਇਸ ਗੱਲ ਨੂੰ ਐਗਜ਼ਾਮਿਨ ਕਰਾਂਗੇ । ਮੈਂ ਸੁਜੈਸ਼ਨ ਨੂੰ ਵੈਲਕਮ ਕਰਦਾ ਹਾਂ ।

(*List of Starred Questions for 30th January, 1975*)

**ਕਣਕ ਖਰੀਦਣ ਲਈ ਕੇਂਦਰ**

***8070. ਸ਼੍ਰੀ ਸਰਦਾਰੀ ਲਾਲ ਕਪੂਰ :** (ਸਰਦਾਰ ਬੇਅੰਤ ਸਿੰਘ ਵਲੋਂ ਪੇਸ਼ ਕੀਤਾ ਗਿਆ ।) : ਕੀ ਖੁਰਾਕ ਤੇ ਸਪਲਾਈਜ਼ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ —

(ੳ) ਰਾਜ ਵਿਚ ਸਾਲ 1973 ਅਤੇ 1974 ਦੇ ਦੌਰਾਨ ਵੱਖ ਵੱਖ ਜ਼ਿਲ੍ਹਾਵਾਰ ਕਣਕ ਖ਼ਰੀਦਣ ਲਈ ਕੇਂਦਰਾਂ ਦੀ ਗਿਣਤੀ ਕਿੰਨੀ ਸੀ;

(ਅ) 1975 ਦੇ ਦੌਰਾਨ ਰਾਜ ਵਿਚ ਕਣਕ ਨੂੰ ਮੰਡੀ ਵਿਚ ਲਿਜਾਣ ਦੀ ਸੁਵਿਧਾ ਨੂੰ ਮੱਦੇ ਨਜ਼ਰ ਰੱਖਦੇ ਹੋਏ ਜ਼ਿਲ੍ਹਾਵਾਰ ਕਿੰਨੇ ਕਣਕ ਖ਼ਰੀਦਣ ਲਈ ਕੇਂਦਰ ਖੋਲ੍ਹੇ ਜਾਣ ਦੀ ਤਜਵੀਜ਼ ਹੈ ?

**ਸਰਦਾਰ ਗੁਰਦਰਸ਼ਨ ਸਿੰਘ :** (ੳ) ਸਾਲ 1973 ਅਤੇ 1974 ਦੇ ਦੌਰਾਨ ਜ਼ਿਲ੍ਹਾਵਾਰ ਕਣਕ ਖ਼ਰੀਦ ਕੇਂਦਰਾਂ ਦੀ ਗਿਣਤੀ ਹੇਠ ਅਨੁਸਾਰ ਸੀ ;—

| ਕ੍ਰਮ ਨੰ: | ਜ਼ਿਲ੍ਹੇ ਦਾ ਨਾਂ | 1973 ਸਾਲ ਵਿਚ ਕੇਂਦਰਾਂ ਦੀ ਗਿਣਤੀ | ਸਾਲ 1974 ਵਿਚ ਕੇਂਦਰਾਂ ਦੀ ਗਿਣਤੀ |
|---|---|---|---|
| 1. | ਅੰਮ੍ਰਿਤਸਰ | 69 | 62 |
| 2. | ਬਠਿੰਡਾ | 35 | 30 |
| 3. | ਫਰੀਦਕੋਟ | 40 | 36 |
| 4. | ਫਿਰੋਜ਼ਪੁਰ | 47 | 42 |
| 5. | ਗੁਰਦਾਸਪੁਰ | 33 | 31 |
| 6. | ਹੁਸ਼ਿਆਰਪੁਰ | 27 | 25 |
| 7. | ਜਲੰਧਰ | 37 | 37 |
| 8. | ਕਪੂਰਥਲਾ | 21 | 20 |
| 9. | ਲੁਧਿਆਣਾ | 45 | 45 |
| 10. | ਪਟਿਆਲਾ | 48 | 48 |
| 11. | ਰੋਪੜ | 16 | 16 |
| 12. | ਸੰਗਰੂਰ | 52 | 52 |
| | ਜੋੜ | 470 | 444 |

(ਅ) ਸਾਲ 1975 ਵਿਚ ਕਣਕ ਦੀ ਖ਼ਰੀਦ ਲਈ ਕੇਂਦਰਾਂ ਦੀ ਤਾਦਾਦ ਬਾਰੇ ਅਜੇ ਕੋਈ ਫੈਸਲਾ ਨਹੀਂ ਕੀਤਾ ਗਿਆ ।

**ਸਰਦਾਰ ਬੇਅੰਤ ਸਿੰਘ** : ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕਿਉਂਕਿ ਪਿਛਲੇ ਸਾਲ ਜਿਹੜੇ ਇਹ ਪਰਚੇਜ਼ ਸੈਂਟਰ ਸਨ, ਇਹ ਸਾਰੇ ਐਵੇਂ ਵਿਹਲੇ ਪਏ ਰਹੇ ਹਨ । ਇਸ ਕਰਕੇ ਕੀ ਸਰਕਾਰ ਇਸ ਦਫਾ ਕੋਸ਼ਿਸ਼ ਕਰੇਗੀ ਕਿ ਉਨ੍ਹਾਂ ਸੈਂਟਰਾਂ ਵਿਚ ਜ਼ਿਆਦਾ ਤੋਂ ਜ਼ਿਆਦਾ ਕਣਕ ਆਵੇ ਤਾਂ ਜੋ ਜ਼ਿਮੀਂਦਾਰਾਂ ਨੂੰ ਕਣਕ ਵੇਚਣ ਦੀ ਸਹੂਲਤ ਮਿਲੇ ?

**ਰਾਜ ਮੰਤਰੀ** : 1973 ਵਿਚ ਜੋ ਕਣਕ ਖਰੀਦੀ ਸੀ, ਉਹ ਮਹਿਕਮੇ ਨੇ ਸਾਰੀ ਖਰੀਦੀ ਸੀ । 1974 ਵਿਚ ਇਸ ਗਲ ਵਿਚ ਤਬਦੀਲੀ ਹੋਈ ਅਤੇ ਪ੍ਰਾਈਵੇਟ ਟਰੇਡਰਜ਼ ਵੀ ਕਣਕ ਖਰੀਦ ਸਕਦੇ ਸਨ । ਕਿਸਾਨਾਂ ਦੀ ਸਹੂਲਤ ਨੂੰ ਅਸੀਂ ਮਹਿਸੂਸ ਕੀਤਾ ਸੀ, ਪਰ ਗੱਲ ਇਹ ਸੀ ਕਿ ਖਿਆਲ ਇਹ ਸੀ ਕਿ ਕਿਸਾਨ ਵੱਡੀਆਂ ਵੱਡੀਆਂ ਮੰਡੀਆਂ ਵਿਚ ਜਾਣਗੇ ਜਿਥੇ ਉਨ੍ਹਾਂ ਨੂੰ ਕਣਕ ਦੀ ਜ਼ਿਆਦਾ ਕੀਮਤ ਮਿਲ ਸਕੇ । ਫਿਰ ਵੀ ਕਿਸਾਨਾਂ ਦੀ ਸਹੂਲਤ ਲਈ ਅਸੀਂ ਉਹ ਸੈਂਟਰ ਚਾਲੂ ਰਖਾਂਗੇ ।

**ਡਾਕਟਰ ਅਮੀਰ ਸਿੰਘ ਕਲਕਟ** : ਵਜ਼ੀਰ ਸਾਹਿਬ ਨੇ ਸਵਾਲ ਦੇ ਜਵਾਬ ਵਿਚ ਦਸਿਆ ਹੈ ਕਿ ਹੁਸ਼ਿਆਰਪੁਰ ਵਿਚ ਸਾਰੇ 25 ਕੇਂਦਰ ਹਨ । ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਆਇਆ ਸਰਕਾਰ ਇਨ੍ਹਾਂ ਕੇਂਦਰਾਂ ਦੀ ਗਿਣਤੀ ਵਧਾਏਗੀ ?

**ਰਾਜ ਮੰਤਰੀ** : ਜੋ ਮੇਰੀ ਹਦਾਇਤ ਸੀ ਉਹ ਇਹ ਸੀ ਕਿ ਇਕ ਤੋਂ ਦੂਜੇ ਕੇਂਦਰ ਦਾ ਫਾਸਲਾ 5 ਮੀਲ ਤੋਂ ਵਧ ਨਾ ਰਖਿਆ ਜਾਵੇ ਅਤੇ ਉਥੇ ਕਿਸਾਨ 1000 ਟਨ ਕਣਕ ਜ਼ਰੂਰ ਲਿਆਉਣ । ਪਰ 7 ਸੈਂਟਰਾਂ ਵਿਚ 1973 ਵਿਚ ਸਾਰੀ 400 ਟਨ ਕਣਕ ਆਈ । ਸੋ ਜੇ ਉਥੇ ਤੁਸੀਂ ਵਧ ਕਣਕ ਪੈਦਾ ਕਰੋਗੇ ਤਾਂ ਵੱਧ ਕੇਂਦਰ ਬਣਾ ਦਿਤੇ ਜਾਣਗੇ ।

**आचार्य पृथ्वी सिंह आज़ाद** : क्या इन बहुत सारे परचेज सैंटरों के फेल होने का यह कारण नहीं था कि वहां पर किसानों के लिए और उन की गंदम वगैरा रखने का कोई प्रबंध नहीं था और क्या सरकार यह प्रबंध करने की कोशिश करेगी ?

ਰਾਜ ਮੰਤਰੀ : ਆਚਾਰਿਆ ਜੀ ਦੀ ਇਨਫਰਮੇਸ਼ਨ ਗਲਤ ਹੈ ਕਿ ਸੈਂਟਰ ਨਾ-ਕਾਮਯਾਬ ਰਹੇ ਹਨ । ਇਹ ਗਲ ਤਾਂ ਚੇਂਜ ਆਫ ਪਾਲਿਸੀ ਕਰਕੇ ਹੋਈ ਹੈ ਕਿਉਂਕਿ ਹਰ ਜ਼ਿਮੀਂਦਾਰ ਦੀ ਕੋਸ਼ਿਸ਼ ਹੁੰਦੀ ਹੈ ਕਿ ਉਸ ਨੂੰ ਵਧ ਤੋਂ ਵਧ ਕੀਮਤ ਕਣਕ ਦੀ ਮਿਲੇ । 105 ਤਾਂ ਸਰਕਾਰ ਨੇ ਕੀਮਤ ਰਖੀ ਸੀ ਅਤੇ ਮੰਡੀਆਂ ਵਿਚ 130—140 ਤਕ ਵਿਕੀ । ਸੋ ਕਿਸਾਨ ਦੀ ਇਹ ਕੋਸ਼ਿਸ਼ ਹੁੰਦੀ ਹੈ ਕਿ ਉਹ ਵਧ ਕੀਮਤ ਤੇ ਵੇਚੇ ।

**ਚੌਧਰੀ ਰਾਮ ਸਿੰਘ** : ਡਿਪਟੀ ਸਪੀਕਰ ਸਾਹਿਬ, ਜ਼ਿਲ੍ਹਾ ਗੁਰਦਾਸਪੁਰ ਵਿਚ ਇਕ ਮੀਰਥਲ ਵੀ ਸੈਂਟਰ ਹੈ । ਪਠਾਨਕੋਟ ਵਿਚ ਹਿਮਾਚਲ ਪ੍ਰਦੇਸ਼ ਸਰਕਾਰ ਦਾ ਇਕ ਬੈਰੀਅਰ ਹੈ ਅਤੇ ਲੋਕਾਂ ਵਾਸਤੇ ਦਿਕਤ ਪੇਸ਼ ਆਉਂਦੀ ਹੈ....

**ਸ੍ਰੀ ਡਿਪਟੀ ਸਪੀਕਰ** : ਕੋਈ ਸਪੈਸਫਿਕ ਸਵਾਲ ਪੁਛੋ, ਚੌਧਰੀ ਸਾਹਿਬ । (Chaudhri Sahib, put a specific question.)

ਚੌਧਰੀ ਰਾਮ ਸਿੰਘ : ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਮੀਰਥਲ ਸੈਂਟਰ ਦੇ ਬਾਰੇ ਕੀ ਸਰਕਾਰ ਸਰਪੰਚਾਂ ਨੂੰ ਆਥੋਰਾਈਜ਼ ਕਰੇਗੀ ਕਿ 10 ਜਾਂ 20 ਮਣ ਕਣਕ ਸਰਟੀਫੀਕੇਟ ਦੇਕੇ ਮੀਰਥਲ ਸੈਂਟਰ ਵਿਚ ਕਣਕ ਲੈ ਜਾ ਸਕਣ ?

ਸ਼੍ਰੀ ਡਿਪਟੀ ਸਪੀਕਰ : ਕੋਈ ਸਪੈਸੀਫਿਕ ਸਵਾਲ ਪੁਛੋ । (Please put a specific question.)

ਚੌਧਰੀ ਰਾਮ ਸਿੰਘ : ਇਹ ਸਵਾਲ ਇਸ ਦੇ ਵਿਚੋਂ ਹੀ ਨਿਕਲਦਾ ਹੈ ।

ਸ਼੍ਰੀ ਡਿਪਟੀ ਸਪੀਕਰ : ਨਹੀਂ ਨਿਕਲਦਾ । (No, this question does not arise out of the main question.)

ਗਿਆਨੀ ਅਰਜਨ ਸਿੰਘ ਲਿੱਟ : ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਸੈਂਟਰ ਇਸ ਕਰਕੇ ਨਾਕਾਮਯਾਬ ਰਹੇ ਹਨ ਕਿਉਂਕਿ ਸਟੇਟ ਟਰੇਡਿੰਗ ਨਹੀਂ ਸੀ ਅਤੇ ਕੀ ਸਰਕਾਰ ਇਸ ਦੇ ਪੇਸ਼ੇ ਨਜ਼ਰ ਸਟੇਟ ਟਰੇਡਿੰਗ ਕਰਨ ਨੂੰ ਤਿਆਰ ਹੈ ?

ਸ਼੍ਰੀ ਡਿਪਟੀ ਸਪੀਕਰ : ਇਹ ਪਾਲਿਸੀ ਮੈਟਰ ਹੈ । (This is a policy matter.)

---

STARRED QUESTION NO. 3235†

**Mr. Deputy Speaker** : Extension has been asked for in respect of Starred Question No. 3235.

ਬਹੁਤ ਸਾਰੇ ਅਕਾਲੀ ਮੈਂਬਰਜ਼ : ** ** **

ਸ਼੍ਰੀ ਡਿਪਟੀ ਸਪੀਕਰ : ਇਹ ਜੋ ਕੁਝ ਮੈਂਬਰ ਸਾਹਿਬਾਨ ਕਹਿ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ । (Whatever the hon. Members are saying should not be recorded.)

---

ਵਿਦਿਆਰਥੀਆਂ ਨੂੰ ਸਸਤੇ/ਰਿਆਇਤੀ ਦਰਾਂ ਤੇ ਨੋਟ ਬੁਕਸ ਸਪਲਾਈ ਕਰਨ ਦੀ ਸਕੀਮ

*2995. ਕਾਮਰੇਡ ਸੱਤ ਪਾਲ ਡਾਂਗ : ਕੀ ਵਿਦਿਆ ਮੰਤਰੀ ਕਿਰਪਾ ਦਸਣਗੇ ਕਿ :—

(ੳ) ਕੀ ਰਾਜ ਸਰਕਾਰ ਨੇ ਵਿਦਿਆਰਥੀਆਂ ਨੂੰ ਸਸਤੇ ਦਰਾ ਤੇ ਨੋਟ ਬੁਕਸ ਸਪਲਾਈ ਕਰਨ ਦਾ ਫੈਸਲਾ ਕੀਤਾ ਹੈ, ਜੇਕਰ ਅਜਿਹਾ ਹੋਵੇ ਤਾਂ ਉਸ ਸਕੀਮ ਦੇ ਵੇਰਵੇ ਕੀ ਹਨ ;—

---

†For Starred Question No. 3235 and reply there to please see Appendix to this debates.

**Not recorded as ordered by the Chair.

(ਅ) ਇਨ੍ਹਾਂ ਨੋਟ ਬੁਕਸ ਦੀ ਵਿਕਰੀ ਕਿਸ ਮਸ਼ੀਨਰੀ ਰਾਹੀਂ ਕੀਤੀ ਜਾਵੇਗੀ ?

**ਸ੍ਰੀ ਗੁਰਮੇਲ ਸਿੰਘ :** (ੳ) ਹਾਂ ਜੀ ਸਰਕਾਰ ਟੈਕਸਟ ਬੁਕ ਬੋਰਡ ਰਾਹੀਂ ਅਲਾਟ ਹੋਏ ਕਾਗਜ਼ ਵਿਚੋਂ ਨੋ-ਪਰਾਫਿਟ ਨੋ-ਲਾਸ ਦੇ ਬੇਸਿਜ਼ ਤੇ ਕਾਪੀਆਂ ਤਿਆਰ ਕਰਕੇ ਦਿੰਦੀ ਹੈ ।

(ਅ) ਇਨ੍ਹਾਂ ਕਾਪੀਆਂ ਦੀ ਵਿਕਰੀ ਹੋਲ ਸੇਲ/ਸਬ ਏਜੰਟਾਂ ਰਾਹੀਂ ਕਰਵਾਈ ਜਾਂਦੀ ਹੈ । ਐਜੂਕੇਸ਼ਨ ਇਨਸਟੀਚੂਸ਼ਨ ਨੂੰ ਇਹ ਭੀ ਆਗਿਆ ਹੈ ਕਿ ਉਹ ਸਿਧਾ ਹੀ ਬੋਰਡ ਦੇ ਆਥੋਰਾਈਜ਼ਡ ਏਜੰਟਾਂ ਪਾਸੋਂ ਕਾਪੀਆਂ ਲੈ ਸਕਦੇ ਹਨ ।

**ਕਾਮਰੇਡ ਅੱਛਰਾ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਆਪਦੇ ਰਾਹੀਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਿਹੜੀ ਸਕੀਮ ਕਾਪੀਆਂ ਦੇਣ ਦੀ ਸ਼ੁਰੂ ਕੀਤੀ ਹੈ ਇਸ ਰਾਹੀਂ ਹੁਣ ਤਕ ਕਿਤਨੀਆਂ ਕਾਪੀਆਂ ਦਿਤੀਆਂ ਜਾ ਚੁਕੀਆਂ ਹਨ ?

**ਸ੍ਰੀ ਡਿਪਟੀ ਸਪੀਕਰ :** ਕੋਈ ਸਪੈਸੇਫਿਕ ਕੁਐਸਚਨ ਪੁਟ ਕਰੋ । (Please put some specific question.)

**ਸਰਦਾਰ ਸੁਖਦੇਵ ਸਿੰਘ ਢੀਂਡਸਾ :** ਮੈਂ ਵਜ਼ੀਰ ਸਾਹਿਬ ਤੋਂ ਆਪਦੇ ਰਾਹੀਂ ਪੁਛਣਾ ਚਾਹੁੰਦਾ ਹਾਂ ਕਿ ਸਰਕਾਰ ਦੇ ਨੋਟਿਸ ਵਿਚ ਹੈ ਕਿ ਜਿਹੜੇ ਇਨ੍ਹਾਂ ਨੇ ਏਜੰਟਸ ਮੁਕਰਰ ਕੀਤੇ ਹਨ, ਉਹ ਕਾਪੀਆਂ ਬਲੈਕ ਵਿਚ ਵੇਚਦੇ ਹਨ ਅਤੇ ਕੰਟਰੋਲ ਤੇ ਲੈਂਦੇ ਹਨ।

**ਮੰਤਰੀ :** ਪੰਜਾਬ ਵਿਚ ਇਕ ਕਾਪੀ 35 ਪੈਸੇ ਦੇ ਹਿਸਾਬ ਨਾਲ ਵੇਚੀ ਜਾਂਦੀ ਹੈ । ਜਿਹੜੇ ਏਜੰਟਸ ਵੇਚਦੇ ਹਨ ਉਨ੍ਹਾਂ ਨੂੰ ਕਮਿਸ਼ਨ ਦਿਤਾ ਜਾਂਦਾ ਹੈ । ਅਜੇ ਤੱਕ ਮੇਰੇ ਨੋਟਿਸ ਵਿਚ ਇਹ ਕਿਤੇ ਨਹੀਂ ਆਇਆ ਕਿ ਪੰਜਾਬ ਵਿਚ ਕਿਸੇ ਨੇ 35 ਪੈਸੇ ਤੋਂ ਵੱਧ ਵੇਚੀ ਹੈ । ਪੰਜਾਬ ਪਹਿਲੀ ਸਟੇਟ ਹੈ ਜਿਸ ਨੇ ਸਟੂਡੈਂਟਸ ਨੂੰ ਕਾਪੀਆਂ no profit no loss basis ਤੇ ਸਪਲਾਈ ਕੀਤੀਆਂ ਹਨ ।

**ਕਾਮਰੇਡ ਅੱਛਰਾ ਸਿੰਘ :** ਮੈਂ ਵਜ਼ੀਰ ਸਾਹਿਬ ਤੋਂ ਆਪਦੇ ਰਾਹੀਂ ਜਾਣਨਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਕਾਪੀ ਦੀ ਸਪਲਾਈ ਇਤਨੀ ਘੱਟ ਹੈ ਕਿ ਸਟੂਡੈਂਟਸ ਨੂੰ ਵੱਧ ਭਾਅ ਤੇ ਕਾਪੀਆਂ ਖਰੀਦਣੀਆਂ ਪੈਂਦੀਆਂ ਹਨ, ਕਿਉਂਕਿ ਉਨ੍ਹਾਂ ਦੀ ਮੰਗ ਮੁਤਾਬਿਕ ਉਨ੍ਹਾਂ ਨੂੰ ਮਿਲਦੀਆਂ ਨਹੀਂ ।

**ਮੰਤਰੀ :** ਕਿਸੇ ਵੀ ਸਕੂਲ ਜਾਂ ਕਾਲਜ ਦੇ ਸਟੂਡੈਂਟ ਨੂੰ ਪੰਜਾਬ ਵਿਚ ਜੇਕਰ ਮੰਗ ਦੇ ਮੁਤਾਬਿਕ ਕਾਪੀਆਂ ਨਾ ਮਿਲੀਆਂ ਹੋਣ ਤਾਂ ਇਸ ਦਾ ਮੈਂ ਜ਼ਿਮੇਵਾਰ ਹਾਂ । ਸਾਡੇ ਕੋਲ ਕਾਪੀਆਂ ਦਾ ਇਤਨਾ ਸਟਾਕ ਹੈ ਕਿ ਅਸੀਂ ਸਾਰੀ ਸਟੇਟ ਦੇ ਸਟੂਡੈਂਟਸ ਨੂੰ ਮੰਗ ਮੁਤਾਬਿਕ ਕਾਪੀਆਂ ਦੇ ਸਕਦੇ ਹਾਂ । ਅਜੇ ਤੱਕ ਇਸ ਤਰ੍ਹਾਂ ਦੀ ਮੇਰੇ ਪਾਸ ਕੋਈ ਸ਼ਕਾਇਤ ਨਹੀਂ ਆਈ ਕਿ ਕਾਪੀਆਂ ਨਹੀਂ ਮਿਲਦੀਆਂ ।

**ਸਰਦਾਰ ਪ੍ਰਿਥੀਪਾਲ ਸਿੰਘ :** ਮੈਂ ਵਜ਼ੀਰ ਸਾਹਿਬ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਜਿਹੜੀਆਂ ਕਾਪੀਆਂ ਏਜੰਟਸ ਨੂੰ ਵੇਚਣ ਲਈ ਦਿਤੀਆਂ ਜਾਂਦੀਆਂ ਹਨ ਉਨ੍ਹਾਂ ਦਾ ਕੀ ਕਮਿਸ਼ਨ ਦਿਤਾ ਜਾਂਦਾ ਹੈ ?

**ਮੰਤਰੀ** : ਕਾਪੀਆਂ ਵੇਚਣ ਲਈ ਥੋਕ ਅਤੇ ਪ੍ਰਚੂਨ ਏਜੰਟਸ ਨੂੰ ਦਿਤੀਆਂ ਜਾਂਦੀਆਂ ਹਨ । ਜਿਹੜੇ ਥੋਕ ਤੇ ਹਾਸਲ ਕਰਦੇ ਹਨ ਉਹੋ ਹੈ 6% ਅਤੇ ਪਰਚੂਨ ਵਾਲੇ ਨੂੰ ਸਾਢੇ ਚਾਰ ਪ੍ਰਤੀਸ਼ਤ ਕਮਿਸ਼ਨ ਤੇ ਦਿਤੀਆਂ ਜਾਂਦੀਆਂ ਹਨ ।

**ਡਾਕਟਰ ਅਮੀਰ ਸਿੰਘ ਕਲਕਟ** : ਪੰਜਾਬ ਸਰਕਾਰ ਨੇ ਜਿਹੜਾ ਕਾਪੀਆਂ ਦੇਣ ਦਾ ਕੰਮ ਕੀਤਾ ਹੈ ਇਹ ਇਕ ਬੜੀ ਸ਼ਲਾਘਾ ਦਾ ਕੰਮ ਹੈ । ਕੀ ਸਰਕਾਰ ਇਸੇ ਤਰ੍ਹਾਂ ਹੀ ਟੈਕਸਟ ਬੁਕਾਂ ਛਪਵਾ ਕੇ ਸਟੂਡੈਂਟਸ ਨੂੰ ਸਸਤੇ ਰੇਟ ਤੇ ਸਪਲਾਈ ਕਰਨ ਦਾ ਪ੍ਰਬੰਧ ਕਰੇਗੀ ।

**ਮੰਤਰੀ** : ਮੈਂ ਕਲਕੱਟ ਜੀ ਦੀ ਇਸ ਸੁਜੈਸ਼ਨ ਨੂੰ ਵੈਲਕਮ ਕਰਦਾ ਹਾਂ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਰਕਾਰ ਕਾਪੀਆਂ ਬਣਵਾ ਕੇ ਸਬ-ਏਜੰਟਸ ਰਾਹੀਂ ਕਿਉਂ ਸੇਲ ਕਰਦੀ ਹੈ ਕਿਉਂ ਨਹੀਂ ਉਹ ਇਹ ਕਾਪੀਆਂ ਆਪੋ ਆਪਣੇ ਸਕੂਲਾਂ ਕਾਲਜਾਂ ਦੇ ਹੈਡਮਾਸਟਰਾਂ ਅਤੇ ਪ੍ਰਿੰਸੀਪਲਾਂ ਰਾਹੀਂ ਸੇਲ ਕਰਦੇ, ਇਹ ਸਬ-ਏਜੰਟਸ ਇਨ੍ਹਾਂ ਨੇ ਕਿਉਂ ਰਖੇ ਹਨ ?

**ਮੰਤਰੀ** : ਸਾਨੂੰ ਕੋਈ ਇਤਰਾਜ਼ ਨਹੀਂ ਜੇ ਹੈਡਮਾਸਟਰ ਜਾਂ ਪ੍ਰਿੰਸੀਪਲ ਥੋਕ ਵਾਲਿਆਂ ਤੋਂ ਡਾਇਰੈਕਟ ਲੈ ਕੇ ਸਟੂਡੈਂਟਸ ਨੂੰ ਸਪਲਾਈ ਕਰਨ, ਬੋਰਡ ਉਨ੍ਹਾਂ ਨੂੰ ਉਹੀ ਕਮਿਸ਼ਨ ਦੇਣ ਨੂੰ ਤਿਆਰ ਹੈ, ਜੋ ਪਰਚੂਨ ਵਾਲਿਆਂ ਨੂੰ ਮਿਲਦਾ ਹੈ ।

**ਸਰਦਾਰ ਪ੍ਰਿਥੀਪਾਲ ਸਿੰਘ** : ਕੀ ਇਹ ਕਾਪੀਆਂ ਸਰਕਾਰੀ ਸਕੂਲਾਂ ਨੂੰ ਹੀ ਦਿਤੀਆਂ ਜਾਂਦੀਆਂ ਹਨ ਜਾਂ ਇਹ ਪ੍ਰਾਈਵੇਟ ਸਕੂਲਾਂ ਦੇ ਬੱਚਿਆਂ ਨੂੰ ਵੀ ਦਿੱਤੀਆਂ ਜਾਂਦੀਆਂ ਹਨ ?

**ਮੰਤਰੀ** : ਜਿਸ ਨੂੰ ਲੋੜ ਹੋਵੇ ਉਹ ਲੈ ਸਕਦਾ ਹੈ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਕੀ ਸਰਕਾਰ ਕਾਲਜਾਂ ਅਤੇ ਸਕੂਲਾਂ ਦੇ ਵਿਦਿਆਰਥੀਆਂ ਨੂੰ ਡਾਇਰੈਕਟ ਸਪਲਾਈ ਦੇਣ ਨੂੰ ਤਿਆਰ ਹੈ ਅਤੇ ਏਜੰਸੀਆਂ ਖਤਮ ਕਰਨ ਬਾਰੇ ਵਿਚਾਰ ਕਰੇਗੀ ?

**ਮੰਤਰੀ** : ਉਹ ਮੈਨੂੰ ਜੇ ਕੋਈ ਐਸੀ ਏਜੰਸੀ ਦਸ ਦੇਣ ਜਿਸ ਰਾਹੀਂ ਅਸੀਂ ਕਾਪੀਆਂ ਦੇ ਸਕੀਏ । ਅਸੀਂ ਵਿਦਿਆ ਦੇ ਮਹਿਕਮੇ ਨੂੰ ਇਸ ਵਿਚ ਨਹੀਂ ਪਾਉਣਾ ਚਾਹੁੰਦੇ ਕਿ ਉਹ ਸਾਰਾ ਦਿਨ ਕਾਪੀਆਂ ਹੀ ਵੇਚਦੇ ਰਹਿਣ । ਇਸ ਤਰ੍ਹਾਂ ਵਿਦਿਆ ਦਾ ਕੰਮ ਸਫ਼ਰ ਕਰੇਗਾ ।

**ਸ਼੍ਰੀ ਪ੍ਰੇਮ ਗੁਪਤਾ** : ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜੇ ਸਰਕਾਰ ਥੋਕ ਏਜੰਟਾਂ ਰਾਹੀਂ ਹੀ ਕਾਪੀਆਂ ਦੀ ਸੇਲ ਕਰੇ ਤਾਂ ਇਸ ਤਰ੍ਹਾਂ ਪ੍ਰਚੂਨ ਏਜੰਟਾਂ ਦਾ ਕਮਿਸ਼ਨ ਬਚ ਸਕਦਾ ਹੈ । ਕੀ ਸਰਕਾਰ ਇਸ ਤੇ ਗੌਰ ਕਰਨ ਲਈ ਤਿਆਰ ਹੈ ?

**ਮੰਤਰੀ** : ਮੈਂ ਪਹਿਲਾਂ ਵੀ ਦਸ ਚੁੱਕਾ ਹਾਂ ਕਿ ਸਾਡੇ ਮਹਿਕਮੇ ਦਾ ਮੌਨ ਕੰਮ ਤਾਂ ਵਿਦਿਆ ਦੇਣ ਦਾ ਹੈ ਅਤੇ ਏਜੰਟਸ ਦਾ ਦੁਕਾਨਦਾਰੀ ਹੈ ਪਰ ਜੇ ਪਰਚੂਨ ਦੀ ਸਪਲਾਈ ਬੰਦ ਕਰ ਦਿਤੀ ਜਾਵੇ ਤਾਂ ਮਹਿਕਮਾ ਦੁਕਾਨਦਾਰਾਂ ਦੀ ਤਰ੍ਹਾਂ ਕਾਪੀਆਂ ਦੀ ਸਪਲਾਈ ਅਤੇ ਖਰੀਦ ਵਿਚ ਹੀ ਉਲਝਿਆ ਫਿਰਦਾ ਰਹੇਗਾ ਅਤੇ ਇਸ ਦਾ ਐਜੂਕੇਸ਼ਨ ਦੇਣ ਦੇ ਕੰਮ ਵਿਚ ਰੁਕਾਵਟ ਪੈਣ ਦਾ ਡਰ ਹੈ ।

**ਮਾਸਟਰ ਦਲੀਪ ਚੰਦ:** ਕੀ ਵਜ਼ੀਰ ਸਾਹਿਬ ਕੰਡੀ ਏਰੀਆ ਦੇ ਇਲਾਕੇ ਦੇ ਬੱਚਿਆਂ ਨੂੰ ਸਸਤੇ ਰੇਟ ਤੇ ਕਾਪੀਆਂ ਦੇਣ ਨੂੰ ਤਿਆਰ ਹਨ ਕਿਉਂਕਿ ਉਹ ਇਕ ਗਰੀਬ ਇਲਾਕਾ ਹੈ?

**ਸ੍ਰੀ ਡਿਪਟੀ ਸਪੀਕਰ:** ਇਸ ਦੇ ਲਈ ਸੈਪੇਰੇਟ ਕੁਐਸਚਨ ਦਿਓ। (Please give notice of a separate question about it.)

**ਸ੍ਰੀ ਪਰਤਾਪ ਚੰਦ ਭੰਡਾਰੀ:** ਜ਼ਿਲ੍ਹਾ ਅੰਮ੍ਰਿਤਸਰ ਦੇ ਸਕੂਲਾਂ ਨੂੰ ਉਨ੍ਹਾਂ ਦੀ ਡੀਮਾਂਡ ਮੁਤਾਬਿਕ ਕਾਪੀਆਂ ਨਹੀਂ ਮਿਲੀਆਂ, ਕੀ ਸਰਕਾਰ ਇਸ ਬਾਰੇ ਕੋਈ ਇਨਕੁਆਇਰੀ ਕਰੇਗੀ?

**ਮੰਤਰੀ:** ਕਾਪੀਆਂ ਦੀ ਕਮੀ ਦੀ ਸ਼ਿਕਾਇਤ ਅਜੇ ਤਕ ਮੇਰੇ ਪਾਸ ਨਹੀਂ ਆਈ, ਜੇ ਕੋਈ ਹੈ ਤਾਂ ਉਹ ਮੈਨੂੰ ਪਰਟੀਕੂਲਰ ਕੇਸ ਦਸ ਦੇਣ ਤਾਂ ਮੈਂ ਉਸ Agent ਦੇ ਖਿਲਾਫ ਐਕਸ਼ਨ ਲਵਾਂਗਾ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ:** ਮੈਂ ਆਪਦੀ ਮਾਰਫਤ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਸਰਕਾਰੀ ਅਦਾਰਿਆਂ ਦੀਆਂ ਸਕੂਲਾਂ ਵਿਚ ਕੋਆਪਰੇਟਿਵ ਸੰਸਥਾਵਾਂ ਬਣਾਕੇ ਸਕੂਲਾਂ ਦੇ ਬੱਚਿਆਂ ਦਾ ਰੁਝਾਣ ਏਧਰ ਬਦਲਦੀ ਹੋਈ, ਕਾਪੀਆਂ ਦੀ ਤਕਸੀਮ ਦਾ ਪ੍ਰਬੰਧ ਕਰੇਗੀ?

**ਮੰਤਰੀ:** ਇਸ ਸਵਾਲ ਵਿਚੋਂ ਇਸ ਤਰ੍ਹਾਂ ਦਾ ਕੋਈ ਸਵਾਲ ਹੀ ਪੈਦਾ ਨਹੀਂ ਹੁੰਦਾ।

**ਸ੍ਰੀ ਬ੍ਰਿਜ ਲਾਲ ਗੋਇਲ:** ਕੀ ਸਰਕਾਰ ਸਕੂਲਾਂ ਵਿਚ ਸਟੂਡੈਂਟਸ ਯੂਨੀਅਨ ਬਣਾਕੇ ਉਨ੍ਹਾਂ ਰਾਹੀਂ ਕਾਪੀਆਂ ਦੀ ਤਕਸੀਮ ਦਾ ਕੋਈ ਪ੍ਰਬੰਧ ਕਰ ਸਕਦੀ ਹੈ?

**ਮੰਤਰੀ:** ਬੋਰਡ ਪਾਸੋਂ ਜੇ ਕੋਈ ਵੀ ਇਨਸਟੀਚਿਊਸ਼ਨ ਜੋ ਆਪਣੀ ਐਸੋਸੀਏਸ਼ਨ ਬਣਾ ਕੇ ਕਾਪੀਆਂ ਲੈਣੀਆਂ ਚਾਹੇ ਤਾਂ ਬੋਰਡ ਦੇ ਸਕਦਾ ਹੈ, ਪਰ ਐਸੋਸੀਏਸ਼ਨ ਬਣਾਉਣ ਦਾ ਕੰਮ ਸਰਕਾਰ ਦਾ ਨਹੀਂ ਅਤੇ ਨਾ ਹੀ ਉਹ ਇਸ ਤਰ੍ਹਾਂ ਦਾ ਕੋਈ ਦਖਲ ਦੇਣਾ ਉਚਿਤ ਸਮਝਦੀ ਹੈ।

**ਸਰਦਾਰ ਕਰਨੈਲ ਸਿੰਘ ਮਰਤੀ:** ਪਿੰਡਾਂ ਦੇ ਵਿਚ ਛੋਟੇ ਛੋਟੇ ਬੱਚੇ ਗ਼ਰੀਬਾਂ ਦੇ ਹੀ ਪੜ੍ਹਦੇ ਹਨ, ਜਿਹੜੀਆਂ ਦੁਕਾਨਾਂ ਤੇ ਇਹ ਕਾਪੀਆਂ ਸਰਕਾਰ ਦੇਂਦੀ ਹੈ ਉਹ ਇਨ੍ਹਾਂ ਗਰੀਬਾਂ ਨੂੰ ਮਹਿੰਗੇ ਰੇਟ ਤੇ ਦੇਂਦੇ ਹਨ। ਕੀ ਸਰਕਾਰ ਗਰੀਬਾਂ ਲਈ ਕੋਈ ਸਸਤੀਆਂ ਏਜੰਸੀਆਂ ਖੋਲ੍ਹਣ ਲਈ ਤਿਆਰ ਹੈ?

**ਮੰਤਰੀ:** ਕਾਪੀਆਂ ਦੀ ਵੰਡ ਵਿਚ ਸਰਕਾਰ ਸ਼ਹਿਰੀ ਅਤੇ ਦਿਹਾਤੀ ਹਲਕੇ ਦਾ ਕੋਈ ਇਮਤਿਆਜ਼ ਨਹੀਂ ਰਖਦੀ। ਜੇ ਕੋਈ ਇਸ ਤਰ੍ਹਾਂ ਦਾ ਏਜੰਟ ਹੈ ਜੋ ਵਧ ਕੀਮਤ ਤੇ ਇਨ੍ਹਾਂ ਨੂੰ ਕਾਪੀਆਂ ਦੇਂਦਾ ਹੈ ਇਹ ਦਸ ਦੇਣ, ਉਸ ਦੇ ਖਿਲਾਫ ਸਰਕਾਰ ਐਕਸ਼ਨ ਲਏਗੀ।

**ਵੱਖ ਵੱਖ ਯੂਨੀਵਰਸਿਟੀਆਂ ਦੀਆਂ ਸੰਸਥਾਵਾਂ ਵਿੱਚ ਵਿਦਿਆਰਥੀ ਪ੍ਰਤਿਨਿਧਤਾ**

2996. **ਕਾਮਰੇਡ ਸੱਤ ਪਾਲ ਡਾਂਗ:** ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਰਾਜ ਵਿੱਚ ਵੱਖ ਵੱਖ ਯੂਨੀਵਰਸਿਟੀਆਂ ਦੀਆਂ ਪ੍ਰਬੰਧਕ ਸੰਸਥਾਵਾਂ ਵਿੱਚ ਵਿਦਿਆਰਥੀ ਪ੍ਰਤਿਨਿਧਤਾ ਨੂੰ ਯਕੀਨੀ ਬਣਾਉਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ;

[ਕਾਮਰੇਡ ਸੱਤ ਪਾਲ ਡਾਂਗ]

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤਰ ਹਾਂ ਵਿੱਚ ਹੋਵੇ, ਤਾਂ ਕੀ ਪ੍ਰਤੀਨਿਧਤਾ ਚੋਣ ਜਾਂ ਨਾਮਜ਼ਦਗੀ ਦੁਆਰਾ ਦਿੱਤੇ ਜਾਣ ਦਾ ਵਿਚਾਰ ਹੈ;

(ੲ) ਕਿਸ ਸਮੇਂ ਤੱਕ ਇਸ ਮਾਮਲੇ ਤੇ ਫੈਸਲਾ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਗੁਰਮੇਲ ਸਿੰਘ:** (ੳ) ਹਾਂ ਜੀ । ਯੂਨੀਵਰਸਿਟੀਆਂ ਦੀ ਸੈਨੇਟ ਤੇ ਵਿਦਿਆਰਥੀਆਂ ਨੂੰ ਪ੍ਰਤਿਨਿਧਤਾ ਦੇਣ ਦਾ ਸਰਕਾਰ ਨੇ ਅਸੂਲੀ ਤੌਰ ਤੇ ਫੈਸਲਾ ਕਰ ਲਿਆ ਹੈ ।

(ਅ) ਯੂਨੀਵਰਸਿਟੀਆਂ ਦੀ ਸੈਨੇਟ ਤੇ ਵਿਦਿਆਰਥੀਆਂ ਨੂੰ ਪ੍ਰਤਿਨਿਧਤਾ ਦੇਣ ਵਿੱਚ ਨਾਮਜ਼ਦਗੀ ਅਤੇ ਚੋਣ, ਦੋਵੇਂ ਪ੍ਰਨਾਲੀਆਂ ਅਪਣਾਉਣ ਦਾ ਵਿਚਾਰ ਹੈ ।

(ੲ) ਸਰਕਾਰ ਦੀ ਪੱਧਰ ਤੇ ਫੈਸਲਾ ਲਿਆ ਜਾ ਚੁੱਕਾ ਹੈ, ਇਸ ਨੂੰ ਕਾਨੂੰਨੀ ਰੂਪ ਦੇਣ ਵਿੱਚ ਯੋਗ ਕਾਰਵਾਈ ਤੁਰੰਤ ਕੀਤੀ ਜਾ ਰਹੀ ਹੈ ਤੇ ਜਲਦੀ ਤੋਂ ਜਲਦੀ ਇਸ ਨੂੰ ਸਿਰੇ ਚੜ੍ਹਾਉਣ ਦੀ ਕੋਸ਼ਿਸ਼ ਹੈ ।

**ਕਾਮਰੇਡ ਅੱਛਰਾ ਸਿੰਘ:** ਮੈਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜੋ ਫਰਮਾਇਆ ਹੈ ਕਿ ਯੂਨੀਵਰਸਿਟੀਆਂ ਵਿਚ ਸਟੂਡੈਂਟਸ ਨੂੰ ਰਿਪ੍ਰੇਜ਼ੈਂਟੇਸ਼ਨ ਮਿਲੇਗੀ, ਕੀ ਉਹ ਦਸਣਗੇ ਕਿ ਵਿਦਿਆਰਥੀਆਂ ਨਾਲ ਕੀਤੇ ਹੋਏ ਵਾਅਦੇ ਮੁਤਾਬਕ ਉਹ ਕਿਸ ਤਰੀਕ ਤਕ ਇਹ ਰਿਪ੍ਰੇਜ਼ੈਂਟੇਸ਼ਨ ਦੇ ਦੇਣਗੇ ?

**ਮੰਤਰੀ:** ਡਿਪਟੀ ਸਪੀਕਰ ਸਾਹਿਬ, ਮੈਂ ਜਵਾਬ ਵਿਚ ਦਸ ਚੁਕਾਂ ਹਾਂ ਕਿ ਇਹ ਗਲ ਅਸੀਂ ਅਸੂਲੀ ਤੌਰ ਤੇ ਮੰਨ ਲਈ ਹੈ ਅਤੇ ਹੁਣ ਛੇਤੀ ਤੋਂ ਛੇਤੀ ਇਸ ਨੂੰ ਲਾਗੂ ਕਰਨ ਦਾ ਯਤਨ ਕਰਾਂਗੇ ।

**ਸ੍ਰੀ ਬ੍ਰਿਜ ਲਾਲ ਗੋਇਲ:** ਮੈਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਜਦੋਂ ਇਨ੍ਹਾਂ ਨੇ ਇਹ ਗਲ ਅਸੂਲੀ ਤੌਰ ਤੇ ਮੰਨ ਲਈ ਹੈ ਤਾਂ ਇਸ ਨੂੰ ਕਿਹੜੀ ਤਰੀਕ ਤਕ ਲਾਗੂ ਕਰਨਗੇ ਕਿਉਂਕਿ ਪਿਛਲੇ 3 ਸਾਲਾਂ ਤੋਂ ਇਹ ਸੁਣਦੇ ਆ ਰਹੇ ਹਾਂ ਕਿ ਇਸ ਨੂੰ ਅਸੂਲੀ ਤੌਰ ਤੇ ਮੰਨ ਲਿਆ ਗਿਆ ਹੈ, ਜੇ ਇਸ ਨੂੰ ਲਾਗੂ ਨਹੀਂ ਕਰਨਾ ਤਾਂ ਇਸ ਦਾ ਕੀ ਲਾਭ ਹੈ ? (ਵਿਰੋਧੀ ਬੈਂਚਾਂ ਵਲੋਂ ਥੰਪਿੰਗ)

**ਮੰਤਰੀ:** ਡਿਪਟੀ ਸਪੀਕਰ ਸਾਹਿਬ, ਇਹ ਤਾਂ ਮੈਂ ਦਸ ਚੁਕਾ ਹਾਂ ਕਿ ਅਸੂਲੀ ਤੌਰ ਤੇ ਇਹ ਗਲ ਮੰਨ ਲਈ ਗਈ ਹੈ। ਹੁਣ ਸਵਾਲ ਇਹ ਰਹਿ ਗਿਆ ਹੈ ਕਿ ਇਸ ਨੂੰ ਲਾਗੂ ਕਦੋਂ ਕੀਤਾ ਜਾਵੇਗਾ, ਇਸ ਲਈ ਮੈਨੂੰ ਛੇਤੀ ਤੋਂ ਛੇਤੀ ਕਹਿਣ ਤੋਂ ਬਿਨਾਂ ਹੋਰ ਕੁਝ ਨਹੀਂ ਕਹਿਣਾ ਚਾਹੀਦਾ ।

**ਸ੍ਰੀ ਪ੍ਰੇਮ ਗੁਪਤਾ:** ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਗਜੇਂਦਰ ਗਡਕਰ ਕਮਿਸ਼ਨ ਦੀ ਰਿਪੋਰਟ ਤੇ ਇਹ ਗੱਲ ਮੰਨੀ ਗਈ ਸੀ ਅਤੇ ਯੂਨੀਵਰਸਿਟੀਆਂ ਦੀਆਂ ਸੈਨੇਟਸ ਨੇ ਵੀ ਰੈਜ਼ੋਲਿਊਸ਼ਨਜ਼ ਪਾਸ ਕਰਕੇ ਭੇਜੇ ਹਨ ਕਿ ਵਿਦਿਆਰਥੀਆਂ ਨੂੰ ਨੁਮਾਇੰਦਗੀ ਦਿਤੀ ਜਾਵੇ ਪਰ 3 ਸਾਲ ਹੋ ਗਏ ਹਨ ਇਹ ਅਸੂਲੀ ਤੌਰ ਤੇ ਮੰਨ ਚੁਕੇ ਹਨ, ਉਹ ਇਸ ਨੂੰ ਅਮਲ ਵਿਚ ਕਿਹੜੀ ਤਰੀਕ ਤੋਂ ਲਿਆਉਣਗੇ ?

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਫਲਾਣੇ ਕਮਿਸ਼ਨ ਦੀ ਰਿਪੋਰਟ ਤੇ ਇਹ ਫੈਸਲਾ ਕੀਤਾ ਗਿਆ ਹੈ, ਅਜਿਹੀਆਂ ਕਈ ਕਮਿਸ਼ਨਾਂ ਦੀਆਂ ਰਿਪੋਰਟਾਂ ਆਈਆਂ (ਵਿਘਨ) (ਸ਼ੋਰ) ਸੈਰਕਾਰ ਸਾਰੀਆਂ ਰਿਪੋਰਟਾਂ ਤੇ ਅਮਲ ਨਹੀਂ ਕਰ ਸਕਦੀ। ਜਿਥੋਂ ਤੱਕ ਇਸ ਗਲ ਨੂੰ ਲਾਗੂ ਕਰਨ ਦਾ ਸਬੰਧ ਹੈ, ਇਸ ਸਟੇਜ ਤੇ ਮੈਂ ਇਹੀ ਕਹਿ ਸਕਦਾ ਹਾਂ ਕਿ ਛੇਤੀ ਤੋਂ ਛੇਤੀ ਲਾਗੂ ਕੀਤਾ ਜਾਵੇਗਾ।

**ਕਾਮਰੇਡ ਦਾਨਾ ਰਾਮ :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਕਹੀ ਜਾਂਦੇ ਹਨ ਕਿ ਅਸੂਲੀ ਤੌਰ ਤੇ ਇਹ ਗਲ ਮੰਨ ਲਈ ਹੈ, ਹੁਣ ਇਹ ਕਿਸ ਤਰੀਕ ਤਕ ਲਾਗੂ ਕੀਤੀ ਜਾਵੇਗੀ। ਕਿਤੇ ਇਹ ਸਾਰੀ ਗਲ ** ** **

**ਸ੍ਰੀ ਡਿਪਟੀ ਸਪੀਕਰ :** ਇਹ ਸ਼ਬਦ ਰਿਕਾਰਡ ਨਾ ਕੀਤੇ ਜਾਣ। (These words should not be recorded.)

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਵਿਦਿਆਰਥੀਆਂ ਵਿਚ ਇਸ ਗਲ ਦੀ ਬੜੀ ਬੇਚੈਨੀ ਹੈ ਅਤੇ ਉਹ ਹੜਤਾਲਾਂ ਵੀ ਕਰਦੇ ਹਨ। ਫਿਰ ਇਹ ਇਸ ਫੈਸਲੇ ਨੂੰ ਕਦ ਤਕ ਲਾਗੂ ਕਰ ਦੇਣਗੇ ? ਕਿਤੇ ਇਨ੍ਹਾਂ ਦੀ ਛੇਤੀ ਤੋਂ ਛੇਤੀ ਅਜਿਹੀ ਤਾਂ ਨਹੀਂ ਜਿਵੇਂ ਪਹਿਲਾਂ 27 ਸਾਲਾਂ ਵਿਚ ਰਹੀ ਹੈ ? (ਵਿਘਨ)

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਇਸ ਗਲ ਨੂੰ ਕਈ ਸਟੇਟਾਂ ਨੇ ਨਹੀਂ ਮੰਨਿਆ ਅਤੇ ਕਈਆਂ ਸਟੇਟਾਂ ਨੇ ਮੰਨ ਲਿਆ ਹੈ, ਪੰਜਾਬ ਨੇ ਵੀ ਅਸੂਲੀ ਤੌਰ ਤੇ ਇਹ ਗਲ ਮੰਨ ਲਈ ਹੈ। ਜਿਥੋਂ ਤਕ ਲਾਗੂ ਕਰਨ ਦਾ ਸਵਾਲ ਹੈ, ਇਹ ਬਹੁਤ ਛੇਤੀ ਲਾਗੂ ਕਰ ਦਿਤਾ ਜਾਵੇਗਾ। ਜਿਥੋਂ ਤਕ ਹੜਤਾਲਾਂ ਦਾ ਸਵਾਲ ਹੈ, ਇਹ ਵਿਦਿਆਰਥੀਆਂ ਨੂੰ ਘਟ ਚੁਕਿਆ ਕਰਨ ਤਾਂ ਹੜਤਾਲਾਂ ਘਟ ਹੋਣਗੀਆਂ। (ਹਾਸਾ) ਵਿਘਨ)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ :** ਡਿਪਟੀ ਸਪੀਕਰ ਸਾਹਿਬ, ਇਹ ਨੁਮਾਇੰਦਗੀ ਦੇਣ ਦੀ ਗਲ ਗਜੇਂਦਰ ਗਡਕਰ ਕਮਿਸ਼ਨ ਦੀ ਰਿਪੋਰਟ ਦੇ ਆਧਾਰ ਤੇ ਕੀਤਾ ਗਿਆ ਹੈ ਜਿਹੜਾ ਕਿ ਹਿੰਦੁਸਤਾਨ ਵਿਚ ਇਕ ਉਚ ਸਤਰੀ ਕਮਿਸ਼ਨ ਸੀ ਇਨ੍ਹਾਂ ਸਮਸਿਆਵਾਂ ਨੂੰ ਸੁਲਝਾਉਣ ਲਈ, ਉਸ ਦੀ ਰਿਪੋਰਟ ਨੂੰ ਇਹ ਐਸੀ ਵੈਸੀ ਰਿਪੋਰਟ ਸਮਝਦੇ ਹਨ। (ਵਿਘਨ) ਕੀ ਇਸ ਗਲ ਨੂੰ ਤੁਰੰਤ ਲਾਗੂ ਕਰਵਾਉਣਗੇ।

(ਕੋਈ ਉਤਰ ਨਾ ਦਿੱਤਾ ਗਿਆ।)

**ਸਰਦਾਰ ਸਾਧੂ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਵਿਦਿਆਰਥੀਆਂ ਨੂੰ ਇਹ ਜਿਹੜੀ ਨੁਮਾਇੰਦਗੀ ਦੇਣ ਦਾ ਫੈਸਲਾ ਕੀਤਾ ਗਿਆ ਹੈ, ਇਸ ਵਿਚ ਕਿੰਨੇ ਪ੍ਰਤੀਸ਼ਤ ਨੁਮਾਇੰਦਗੀ ਹਰੀਜਨ ਵਿਦਿਆਰਥੀਆਂ ਨੂੰ ਮਿਲੇਗੀ। (ਹਾਸਾ)

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਨੁਮਾਇੰਦਗੀ ਸਟੂਡੈਂਟਸ ਨੂੰ ਦਿਤੀ ਜਾਣੀ ਹੈ, ਇਸ ਵਿਚ ਕੁਝ ਨੌਮੀਨੇਸ਼ਨਜ਼ ਅਤੇ ਕੁਝ ਇਲੈਕਸ਼ਨ ਰਾਹੀਂ ਚੁਣੇ ਜਾਂਦੀ ਪ੍ਰਪੋਜ਼ਲ ਲਿਆਵਾਂਗੇ। ਹਰੀਜਨ ਵਿਦਿਆਰਥੀ ਨਾਮੀਨੇਟ ਵੀ ਹੋ ਸਕਦੇ ਹਨ ਅਤੇ ਇਲੈਕਟ ਹੋ ਕੇ ਵੀ ਆ ਸਕਦੇ ਹਨ, ਉਨ੍ਹਾਂ ਤੇ ਕੋਈ ਬਾਰ ਨਹੀਂ ਹੈ।

**Not recorded as ordered by the Chair.

**ਸਰਦਾਰ ਜਸਵਿੰਦਰ ਸਿੰਘ ਬਰਾੜ:** ਡਿਪਟੀ ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਫਰਮਾਇਆ ਹੈ ਕਿ ਨਾਮਜ਼ਦਗੀਆਂ ਹੋਣਗੀਆਂ। ਕਿਸੇ ਵੀ ਡੈਮੋਕਰੇਟਿਕ ਸੈਟਅਪ ਵਿਚ ਨਾਮਜ਼ਦਗੀਆਂ ਨਹੀਂ ਹੁੰਦੀਆਂ, ਇਲੈਕਸ਼ਨਜ਼ ਹੀ ਹੁੰਦੀਆਂ ਹਨ, ਇਸ ਲਈ ਕੀ ਵਜ਼ੀਰ ਸਾਹਿਬ ਇਹ ਭਰੋਸਾ ਦਿਵਾਉਣਗੇ ਕਿ ਉਥੇ ਸਿਰਫ ਚੋਣਾ ਹੀ ਹੋਣਗੀਆਂ ?

**ਮੰਤਰੀ:** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਇਕ ਬੜਾ ਚੰਗਾ ਸਵਾਲ ਪੁਛਿਆ ਹੈ, ਪਰ ਲਗਦਾ ਹੈ ਕਿ ਇਨ੍ਹਾਂ ਨੇ ਯੂਨੀਵਰਸਿਟੀ ਐਕਟ ਨਹੀਂ ਪੜ੍ਹਿਆ। ਉਥੇ ਤਾਂ ਸੈਨੇਟ ਦੇ ਮੈਂਬਰਾਂ ਦੀ ਮੇਜੋਰਿਟੀ ਹੀ ਨਾਮੀਨੇਟਿਡ ਹੁੰਦੀ ਹੈ। ਜੇ ਸਟੂਡੈਂਟਸ ਨੂੰ ਜਿਹੜੀ ਨੁਮਾਇੰਦਗੀ ਮਿਲਣੀ ਹੈ, ਉਸ ਵਿਚੋਂ ਕੁਝ ਵੀ ਨਾਮੀਨੇਟਿਡ ਆ ਗਏ ਤਾਂ ਕੀ ਹਰਜ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਜੇ ਉਨ੍ਹਾਂ ਦੀ ਇਸ ਬਾਰੇ ਹੋਰ ਕੋਈ ਸੁਜੇਸ਼ਨ ਹੈ ਤਾਂ ਉਹ ਲਿਖ ਕੇ ਸਾਨੂੰ ਦੇ ਦੇਣ ਅਸੀਂ ਵਿਚਾਰ ਕਰ ਲਵਾਂਗੇ।

(ਸਰਦਾਰ ਜਸਵਿੰਦਰ ਸਿੰਘ ਬਰਾੜ ਵਲੋਂ ਵਿਘਨ)

**ਸ੍ਰੀ ਡਿਪਟੀ ਸਪੀਕਰ:** ਤੁਸੀਂ ਆਪੋਜ਼ੀਸ਼ਨ ਦੇ ਡਿਪਟੀ ਲੀਡਰ ਹੋ, ਤੁਹਾਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ। (You are the Deputy Leader of the Opposition; you should not do like this)

**ਸ੍ਰੀ ਪ੍ਰੇਮ ਗੁਪਤਾ:** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਮਿਸ਼ਨ ਦੀ ਰਿਪੋਰਟ ਨੂੰ ਐਰਾ ਗੈਰਾ ਕਿਹਾ ਹੈ (ਵਿਘਨ) ਵਲੋਂ ਮੈਂ ਇਸ ਗੱਲ ਨੂੰ ਛਡਦਾ ਹਾਂ। ਇਨ੍ਹਾਂ ਨੇ ਦੱਸਿਆ ਹੈ ਕਿ ਨੁਮਾਇੰਦਗੀ ਦੇਣ ਦੇ ਦੋ ਸਿਸਟਮ ਹੋਣਗੇ। ਕੀ ਇਹ ਦੱਸਣਗੇ ਕਿ ਨਾਮੀਨੇਸ਼ਨਜ਼ ਅਤੇ ਇਲੈਕਸ਼ਨ ਵਿਚ ਕੀ ਰੇਸ਼ੋ ਪ੍ਰੋਪੋਰਸ਼ਨ ਹੈ।

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਅਸੀਂ ਇਸ ਬਾਰੇ ਹਾਲੇ ਕੋਈ ਫੈਸਲਾ ਨਹੀਂ ਕੀਤਾ, ਇਨ੍ਹਾਂ ਦੀ ਕੋਈ ਪ੍ਰੋਪੋਜ਼ਲ ਹੋਵੇ ਤਾਂ ਸਾਨੂੰ ਭੇਜ ਦੇਣ. ਅਸੀਂ ਉਸ ਨੂੰ ਐਗਜ਼ਾਮਿਨ ਕਰ ਲਵਾਂਗੇ।

**ਰਾਜ ਵਿੱਚ ਮੌਜੂਦਾ ਵਿਦਿਅਕ ਢਾਂਚੇ ਵਿੱਚ ਸਿਫਾਰਸ਼ਾਂ ਕਰਨ ਬਾਰੇ ਵਿਦਿਅਕ ਕਮਿਸ਼ਨ ਕਾਇਮ ਕਰਨਾ**

***2097. ਕਾਮਰੇਡ ਸੱਤ ਪਾਲ ਡਾਂਗ:** ਕੀ ਵਿਦਿਆ ਮੰਤਰੀ, ਕਿਰਪਾ ਕਰਕੇ ਦਸਣਗੇ ਕਿ ਕੀ ਰਾਜ ਦੇ ਮੌਜੂਦਾ ਢਾਂਚੇ ਵਿੱਚ ਤਬਦੀਲੀਆਂ ਲਿਆਉਣ ਲਈ ਸਿਫਾਰਸ਼ਾਂ ਕਰਨ ਬਾਰੇ ਰਾਜ ਪੱਧਰ ਤੇ ਵਿਦਿਅਕ ਕਮਿਸ਼ਨ ਕਾਇਮ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਸ੍ਰੀ ਗੁਰਮੇਲ ਸਿੰਘ:** ਵਿਦਿਆ ਦੇ ਢਾਂਚੇ ਵਿੱਚ ਇੱਕ ਬੜੀ ਅਹਿਮ ਤਬਦੀਲੀ ਵਿਦਿਆ ਵਿੱਚ ਕਿਤਾ ਸਿਖਲਾਈ (ਵੋਕੇਸ਼ਨਲਾਈਜੇਸ਼ਨ) ਦੇਣਾ ਹੈ। "ਇਸ ਬਾਰੇ ਸਰਕਾਰ ਨੇ ਇੱਕ ਹਾਈ-ਪਾਵਰਡ ਕਮੇਟੀ ਬਣਾਈ ਹੈ, ਜਿਸ ਦੇ ਮੈਂਬਰਾਂ ਦੀ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ। ਇਸ ਕਮੇਟੀ ਦੀ ਸਿਫਾਰਸ਼ ਤੇ ਵਿਦਿਆ ਵਿੱਚ ਕਿੱਤਾ ਸਿਖਲਾਈ ਦਾ ਕੰਮ ਸ਼ੁਰੂ ਕਰ ਦਿੱਤਾ ਗਿਆ ਹੈ ਤੇ 1975-76 ਦੇ ਅਕਾਦਮਿਕ ਸਾਲ ਵਿੱਚ 100 ਮਿਡਲ ਸਕੂਲਾਂ ਤੇ 50

ਹਾਈ/ਹਾਇਰ ਸੈਕੰਡਰੀ ਸਕੂਲਾਂ ਵਿੱਚ ਕਿੱਤਾ ਸਿਖਲਾਈ ਚਾਲੂ ਹੋ ਜਾਵੇਗੀ" । ਇਸੇ ਤਰ੍ਹਾਂ ਯੂਨੀਵਰਸਿਟੀਆਂ ਨੂੰ ਵੀ 12 ਲੱਖ ਰੁਪਏ ਦੀ ਸਹਾਇਤਾ ਦਿੱਤੀ ਗਈ ਹੈ ਤੇ ਉਥੇ ਕਿੱਤਾ ਸਿਖਲਾਈ ਦਾ ਕੰਮ ਸ਼ੁਰੂ ਹੋ ਚੁੱਕਾ ਹੈ । ਵਿਦਿਆ ਦੇ ਢਾਂਚੇ ਵਿੱਚ ਹੋਰ ਤਬਦੀਲੀਆਂ ਲਿਆਉਣ ਦਾ ਕੇਸ ਵੀ ਸਰਕਾਰ ਦੇ ਵਿਚਾਰ ਅਧੀਨ ਹੈ । ਇਸ ਬਾਰੇ ਇੱਕ ਸੁਧਾਰ ਕਮੇਟੀ (ਰਿਫਾਰਮ ਕਮੇਟੀ) ਬਨਾਉਣ ਦਾ ਅਸੂਲਨ ਤੌਰ ਤੇ ਫੈਸਲਾ ਹੋ ਚੁੱਕਾ ਹੈ । ਇਸ ਕਮੇਟੀ ਦੇ 2 ਭਾਗ ਹੋਣਗੇ ਇਕ ਸਕੂਲ ਵਿਦਿਆ ਨਾਲ ਤੇ ਦੂਜਾ ਕਾਲਜ, ਤੇ ਯੂਨੀਵਰਸਿਟੀ ਦੀ ਵਿਦਿਆ ਨਾਲ ਡੀਲ ਕਰੇਗਾ । ਇਨ੍ਹਾਂ ਦੇ ਕੰਮ ਕਾਜ ਨੂੰ ਵੇਖ ਕੇ, ਜੇ ਲੋੜ ਮਹਿਸੂਸ ਕੀਤੀ ਗਈ, ਤਾਂ ਇਕ ਕਮਿਸ਼ਨ ਵੀ ਕਾਇਮ ਕੀਤਾ ਜਾ ਸਕਦਾ ਹੈ ।

For change-over to job oriented system of education the following committee was constituted in the meeting held on the 13th December, at 11.30 a m. under the chairmanship of the Finance Minister Punjab.

(a) The Vice Chancellors of the four Universities with the senior-most Vice-Chancellor as Chairman of the Committee.

(b) Planning Commissioner.

(c) Director, Technical Education.

(d) Chairman, Punjab School Education Board.

(e) D.P.I.

(f) Joint Director Industrial Training.

(g) Education Secretary, Punjab, who will be the Convener of this Committee.

**ਕਾਮਰੇਡ ਅੱਛਰਾ ਸਿੰਘ** : ਵਜ਼ੀਰ ਸਾਹਿਬ ਨੇ ਫਰਮਾਇਆ ਹੈ ਕਿ ਹਾਈ ਪਾਵਰ ਕਮੇਟੀ ਬਣਾਈ ਹੈ ਅਤੇ ਕਮਿਸ਼ਨ ਵੀ ਬਣਾ ਦਿਤਾ ਜਾਵੇਗਾ। (ਵਿਘਨ) ਮੈਂ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਜੋ ਵਿਦਿਅਕ ਸਧਾਰ ਕਮੇਟੀ ਬਣਾਉਣੀ ਹੈ ਇਹ ਕਿਸ ਤਰੀਕ ਤਕ ਬਣਾ ਦੇਣਗੇ ?

**ਮੰਤਰੀ** : ਅਸੀਂ ਜਲਦੀ ਤੋਂ ਜਲਦੀ ਬਣਾ ਦਿਆਂਗੇ, ਇਨ੍ਹਾਂ ਨੂੰ ਇਸ ਬਾਰੇ ਚਿੰਤਾ ਨਹੀਂ ਹੋਣੀ ਚਾਹੀਦੀ, ਕਿਉਂਕਿ ਸਾਨੂੰ ਇਨ੍ਹਾਂ ਨਾਲੋਂ ਜ਼ਿਆਦਾ ਚਿੰਤਾ ਹੈ ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਕੀ ਵਜ਼ੀਰ ਸਾਹਿਬ ਇਹ ਦਸਣਗੇ ਕਿ ਜਿਹੜੀ ਹਾਈ ਪਾਵਰ ਕਮੇਟੀ ਬਣਾਈ ਹੈ ਉਹ ਕਿਸ ਤਰੀਕ ਤਕ ਆਪਣੀਆਂ ਸਿਫਾਰਸ਼ਾਂ ਦੇ ਦੇਵੇਗੀ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਸਵਾਲ ਦਾ ਜਵਾਬ ਨਹੀਂ ਪੜ੍ਹਿਆ । ਮੈਂ ਦਸ ਚੁਕਾ ਹਾਂ ਕਿ ਕਮੇਟੀ ਬਣਾਈ ਗਈ ਸੀ, ਉਸ ਨੇ ਆਪਣੀਆਂ ਸਿਫਾਰਸ਼ਾਂ ਦੇ ਦਿਤੀਆਂ ਸੀ ਅਤੇ ਸਰਕਾਰ ਨੇ ਕੁਝ ਮੰਨ ਵੀ ਲਈਆਂ ਸੀ । ਉਸ ਕਮੇਟੀ ਦੀਆਂ ਸਿਫਾਰਸ਼ਾਂ ਮੰਨ ਕੇ ਹੀ ਤਾਂ ਪੰਜਾਬ ਸਰਕਾਰ ਨੇ ਇਸ ਸਾਲ 56 ਲਖ ਰੁਪਿਆ ਇਸ ਪਾਸੇ ਵਲ ਖਰਚ ਕਰਨਾ ਹੈ । ਜਿਸ ਵਿਚੋਂ 46 ਲੱਖ ਰੁਪਿਆ ਸਕੂਲਾਂ ਵਿਚ 31 ਮਾਰਚ ਤੋਂ ਪਹਿਲਾਂ ਪਹਿਲਾਂ ਖਰਚ ਹੋ ਜਾਣਾ ਹੈ ਅਤੇ 12 ਲੱਖ ਯੂਨੀਵਰਸਿਟੀਆਂ ਵਿਚ ਖਰਚ ਕਰਨਾ ਹੈ । ਇਸ ਕਮੇਟੀ ਵਿਚ ਵਾਈਸ-ਚਾਂਸਲਰਜ਼ ਵੀ ਸਨ । ਅਗਲੇ ਸਾਲ ਇਸ ਸਕੀਮ ਲਈ ਹੋਰ ਵਾਧੂ ਪੈਸਾ ਰਖਿਆ ਜਾ ਰਿਹਾ ਹੈ ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ :** ਡਿਪਟੀ ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਜਿਹੜੀ ਕਮੇਟੀ ਬਾਰੇ ਦਸਿਆ ਹੈ, ਉਸ ਨੇ ਆਪਣੇ ਕੰਮ ਦਾ ਇਕ ਹਿੱਸਾ ਤਾਂ ਪੂਰਾ ਕਰ ਦਿਤਾ ਹੈ ਪਰ ਅਜੇ ਤਕ ਦੂਜਾ ਹਿੱਸਾ ਜ਼ਨਰਲ ਰਿਫਾਰਮ ਦਾ ਪੂਰਾ ਕਰਨਾ ਹੈ । ਉਹ ਕਦ ਤਕ ਪੂਰਾ ਕੀਤਾ ਜਾਵੇਗਾ ? ਦੂਸਰੀ ਗੱਲ ਵਜ਼ੀਰ ਸਾਹਿਬ ਨੇ ਇਹ ਵੀ ਕਿਹਾ ਹੈ ਕਿ ਜੇ ਲੋੜ ਪਈ ਤਾਂ ਕਮਿਸ਼ਨ ਵੀ ਬਣਾਇਆ ਜਾ ਸਕਦਾ ਹੈ । ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਸ ਦੇ ਵਿਚ ਵੀ ਕੋਈ ਐਜੂਕੇਸ਼ਨਲ ਫੀਲਡ ਵਿਚ ਕੰਮ ਕਰਨ ਵਾਲੇ ਐਕਚੂਅਲ ਟੀਚਰ ਜਾਂ ਪ੍ਰੋਫੈਸਰਜ਼ ਵੀ ਲਓਗੇ ਜਾਂ ਸਿਰਫ ਯੂਨੀਵਰਸਿਟੀਆਂ ਦੇ ਵਾਈਸ-ਚਾਂਸਲਰਜ਼ ਹੀ ਲਏ ਜਾਣਗੇ ?

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਆਜ਼ਾਦ ਸਾਹਿਬ ਨੇ ਜਿਹੜਾ ਕਿਹਾ ਹੈ ਕਿ ਅਸੀਂ ਕੋਈ ਕਮਿਸ਼ਨ ਬਣਾਉਣ ਲਗੇ ਹਾਂ ਉਹਦੇ ਤੋਂ ਮੈਂ ਕੋਈ ਇਨਕਾਰ ਨਹੀਂ ਕਰਦਾ ਲੇਕਿਨ ਪਰੋਪੋਜ਼ਲ ਨਹੀਂ ਹੈ । ਜਿਥੋਂ ਤਕ ਤਾਲੁਕ ਹੈ ਸਵਾਲ ਨਾਲ ਕਿ ਕਮੇਟੀ ਬਣਾਉਣ ਦੀ ਲੋੜ ਹੈ ਉਹ ਅਸੀਂ 31 ਮਾਰਚ, 1975 ਤੋਂ ਪਹਿਲਾਂ ਪਹਿਲਾਂ ਬਣਾ ਦੇਵਾਂਗੇ । ਦੂਜੇ ਜਿਹੜੀ ਕਾਲਜਾਂ ਦੇ ਪ੍ਰਿੰਸੀਪਲਾਂ ਜਾਂ ਐਜੂਕੇਸ਼ਨਿਸਟਸ ਬਾਰੇ ਕਿਹਾ ਗਿਆ ਹੈ ਕਿ ਉਸ ਕਮੇਟੀ ਵਿਚ ਲੈਣੇ ਚਾਹੀਦੇ ਹਨ । ਉਸ ਬਾਰੇ ਮੈਂ ਦੱਸ ਰਿਹਾ ਹਾਂ ਕਿ ਉਸ ਕਮੇਟੀ ਦੇ ਦੋ ਪਾਰਟ ਹੋਣਗੇ ਇਕ ਕਾਲਜ ਸਾਈਡ ਨੂੰ, ਯੂਨੀਵਰਸਿਟੀ ਨੂੰ ਡੀਲ ਕਰੇਗਾ ਅਤੇ ਦੂਜਾ ਪਾਰਟ ਸਕੂਲ ਸਾਈਡ ਨੂੰ ਡੀਲ ਕਰੇਗਾ ਤਾਂ ਕਿ ਜੇ ਵਕਤਨ ਫਵਕਤਨ ਕੋਈ ਹੋਰ ਚੇਂਜ ਲਿਆਉਣ ਦੀ ਲੋੜ ਪਵੇ ਤਾਂ ਫੇਰ ਹੋਰ ਕਮੇਟੀ ਬਣਾਉਣ ਦੀ ਲੋੜ ਨਾ ਰਹੇ । ਜਿਥੋਂ ਤਕ ਇਹ ਕਿਹਾ ਗਿਆ ਹੈ ਕਿ ਕੋਈ ਹੋਰ ਕਿਸਮ ਦੇ ਬੰਦੇ ਹੋਣ, ਐਜੂਕੇਸ਼ਨਿਸਟਸ ਹੋਣਗੇ ਜਾਂ ਨਹੀਂ । ਇਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਐਜੂਕੇਸ਼ਨਿਸਟਸ ਵੀ ਰਖਾਂਗੇ ਅਤੇ ਜੋ ਇਨ੍ਹਾਂ ਦਾ ਐਜੂਕੇਸ਼ਨ ਨਾਲ ਪਿਆਰ ਹੋਵੇ ਤਾਂ ਇਹ ਵੀ ਦਸ ਦੇਣ ਔਰ ਸਲਾਹ ਵੀ ਦੇ ਦੇਣ ਕਿ ਕਿਸ ਕਿਸਮ ਦੇ ਬੰਦੇ ਹੋਣੇ ਚਾਹੀਦੇ ਹਨ । ਪਬਲਿਕ ਦੇ ਬੰਦੇ ਵੀ ਰੱਖਾਂਗੇ । ਐਮੀਨੈਂਟ ਐਜੂਕੇਸ਼ਨਿਸਟਸ ਵੀ ਰਖਾਂਗੇ ਅਤੇ ਪਬਲਿਕ ਦੇ ਸੁਲਝੇ, ਸਿਆਣੇ ਜਿਹੜੇ ਲੋਕ ਹਨ ਜਿਨ੍ਹਾਂ ਨੂੰ ਲੋਕਾਂ ਦੀਆਂ ਰੋਜ਼ਮਰਾ ਜ਼ਿੰਦਗੀ ਦੀਆਂ ਮੁਸ਼ਕਲਾਂ ਦਾ ਪਤਾ ਹੈ ਉਹ ਵੀ ਮੈਂਬਰ ਰੱਖਾਂਗੇ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ :** 1971 ਵਿਚ ਇਕ ਇਨਟੈਂਨਸਿਵ ਐਜੂਕੇਸ਼ਨ ਪਰਾਜੈਕਟ ਸੰਗਰੂਰ ਵਿਚ ਸਾਡੀ ਸਰਕਾਰ ਵਲੋਂ ਬਣਾਇਆ ਗਿਆ ਸੀ । ਇਹ ਸੈਂਟਰਲ ਗੌਰਮਿੰਟ ਦੀ ਸਕੀਮ ਸੀ । ਉਹਦੀ ਹੁਣ ਤਕ ਕੀ ਰਿਪੋਰਟ ਹੈ । ਉਹਨੇ ਹੁਣ ਤਕ ਕੀ ਕਾਰਵਾਈ ਕੀਤੀ ਹੈ ?

**ਮੰਤਰੀ :** ਮੈਂ ਸੁਣਿਆ ਨਹੀਂ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ :** ਮੈਂ ਪੁਛਣਾ ਚਾਹੁੰਦਾ ਹਾਂ ਕਿ 1971 ਵਿਚ ਸੈਂਟਰਲ ਸਰਕਾਰ ਵਲੋਂ ਇਕ ਇਨਟੈਨਸਿਵ ਐਜੂਕੇਸ਼ਨ ਪ੍ਰਾਜੈਕਟ, ਸੰਗਰੂਰ ਵਿਚ ਖੋਲ੍ਹਿਆ ਗਿਆ ਸੀ । ਉਹਦੇ ਤੇ ਬੜਾ ਖਰਚ ਹੋਇਆ ਹੈ । ਅਜੇ ਤਕ ਪਰਾਜੈਕਟ ਅਫਸਰ ਅਤੇ ਉਹਦਾ ਸਟਾਫ ਬੈਠਾ ਹੈ ਲੇਕਿਨ ਉਹਦੀ ਕੋਈ ਪ੍ਰਗਤੀ ਨਹੀਂ ਹੋਈ । 1971 ਵਿਚ ਸ਼ੁਰੂ ਹੋਇਆ

ਸੀ ਅਤੇ ਹੁਣ 1975 ਆ ਗਿਆ ਹੈ । ਕੀ ਇਸਨੂੰ ਅੱਗੇ ਚਲਾਉਣ ਨੂੰ ਤਿਆਰ ਹੋ ਜਾਂ ਐਵੇਂ ਜਿਵੇਂ ਹੀ ਇਹ ਚਲੇਗਾ ?

**ਮੰਤਰੀ :** ਮੈਂ ਇਨ੍ਹਾਂ ਦਾ ਸ਼ੁਕਰੀਆ ਅਦਾ ਕਰਦਾ ਹਾਂ ਕਿ ਇਨ੍ਹਾਂ ਨੇ ਇਹ ਚੀਜ਼ ਮੇਰੇ ਨੋਟਿਸ ਵਿਚ ਲਿਆਂਦੀ ਹੈ । ਮੈਂ ਪਤਾ ਕਰ ਲਵਾਂਗਾ । ਜੇ ਇਨ੍ਹਾਂ ਨੇ ਪਤਾ ਕਰਨਾ ਹੋਵੇ ਤਾਂ ਇਹ ਮੇਰੇ ਕੋਲੋਂ ਪਤਾ ਕਰ ਸਕਦੇ ਹਨ ।

---

**ਸਾਲ 1973-74 ਦੇ ਦੌਰਾਨ ਰਾਜ ਵਿਚ ਬਿਹਤਰ ਕਿਸਮ ਦੇ ਝੋਨੇ ਦੀ ਬਿਜਾਈ ਅਧੀਨ ਰਕਬਾ ।**

*3096. **ਸ਼੍ਰੀ ਸਰਦਾਰੀ ਲਾਲ ਕਪੂਰ** (ਸਰਦਾਰ ਬੇਅੰਤ ਸਿੰਘ ਵਲੋਂ ਪੇਸ਼ ਕੀਤਾ ਗਿਆ) : ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ 1973 ਅਤੇ 1974 ਦੇ ਦੌਰਾਨ ਵੱਖ ਵੱਖ ਬਿਹਤਰ ਕਿਸਮ ਤੇ ਝੋਨੇ ਦੀ ਬਿਜਾਈ ਅਧੀਨ ਕੁਲ ਕਿੰਨਾ ਰਕਬਾ ਸੀ ;

(ਅ) ਜੇਕਰ 1974 ਵਿਚ ਬਿਹਤਰ ਝੋਨੇ ਦੀ ਬਿਜਾਈ ਅਧੀਨ ਰਕਬੇ ਵਿਚ ਕੋਈ ਵਾਧਾ ਨਹੀਂ ਹੋਇਆ ਤਾਂ ਇਸ ਦੇ ਕਾਰਨ ?

**ਸ਼੍ਰੀ ਗੁਰਮੇਲ ਸਿੰਘ (ਵਿਦਿਆ ਮੰਤਰੀ)** : (ੳ) ਝੋਨੇ ਹੇਠ ਰਕਬਾ :—

| | 1973-74 (ਹੈਕਟੇਅਰ) | 1974-75 (ਹੈਕਟੇਅਰ) |
|---|---|---|
| ਵਧੇਰੇ ਝਾੜ ਦੇਣ ਵਾਲੀਆਂ ਕਿਸਮਾਂ | 4,12,000 | 4,50,000 |

(ਅ) ਉਪਰੋਕਤ ਨੂੰ ਮੁੱਖ ਰਖਦੇ ਹੋਏ ਸਵਾਲ ਹੀ ਪੈਦਾ ਨਹੀਂ ਹੁੰਦਾ ।

**ਸਰਦਾਰ ਬੇਅੰਤ ਸਿੰਘ** : ਕੀ ਵਜ਼ੀਰ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ ਪੈਡੀ ਦੀ ਪੈਦਾਵਾਰ ਖਾਸ ਕਰਕੇ ਉਹਦੀ ਯੀਲਡ ਅਗੇ ਨਾਲੋਂ ਘਟਦੀ ਜਾਂਦੀ ਹੈ । ਇਸ ਨੂੰ ਮੱਦੇ ਨਜ਼ਰ ਰਖਦੇ ਹੋਏ ਕੀ ਕੋਈ ਸਪੈਸ਼ਲ ਸਟੈਪਸ ਲੈਣਗੇ ਜਿਸ ਨਾਲ ਕਿ ਉਨ੍ਹਾਂ ਨੂੰ ਪਾਣੀ ਜ਼ਿਆਦਾ ਦਿਤਾ ਜਾਏ ਜਾਂ ਭਾਅ ਜ਼ਿਆਦਾ ਦਿਤੇ ਜਾਣ ਜਾਂ ਸਬਸਿਡੀ ਦਿਤੀ ਜਾਏ, ਕੀ ਇਸ ਉਤੇ ਵਿਚਾਰ ਕੀਤਾ ਜਾਏਗਾ ?

**ਵਿਦਿਆ ਮੰਤਰੀ :** ਡਿਪਟੀ ਸਪੀਕਰ ਸਾਹਿਬ, ਪੈਡੀ ਦੀ ਪੰਜਾਬ ਦੀ ਕੁਲ ਪੈਦਾਵਾਰ ਵਿਚ ਕੋਈ ਘਾਟਾ ਨਹੀਂ ਆਇਆ । ਜਿਥੋਂ ਤਕ ਇਨ੍ਹਾਂ ਨੇ ਕਿਹਾ ਹੈ ਸਟੈਪਸ ਲੈਣ ਵਾਸਤੇ, ਪਾਣੀ ਦੀ ਹਾਲਤ ਬਾਰੇ ਸਾਰੀ ਪੁਜ਼ੀਸ਼ਨ ਤੁਹਾਡੇ ਸਾਹਮਣੇ ਹੈ । ਬਾਰਸ਼ਾਂ ਘਟ ਹੋਈਆਂ ਹਨ (ਵਿਘਨ) ਜਿਥੋਂ ਤਕ ਕੀਮਤਾਂ ਵਿਚ ਵਾਧਾ ਕਰਨ ਦੀ ਗੱਲ ਹੈ, ਪੰਜਾਬ ਦੇ ਚੀਫ ਮਨਿਸਟਰ ਸਾਹਿਬ ਨੇ ਚੀਫ ਮਨਿਸਟਰਜ਼ ਦੀ ਕਾਨਫਰੰਸ ਵਿਚ, ਜਿਥੇ ਸਾਰੇ ਜਣੇ ਇਕੱਠੇ ਹੋ ਕੇ ਭਾਅ ਮੁਕੱਰਰ ਕਰਦੇ ਹਨ, ਕਿਸਾਨ ਦੇ

[ਵਿਦਿਆ ਮੰਤਰੀ]
ਇੰਟ੍ਰੈਸਟ ਨੂੰ ਅਗੇ ਵਾਚ ਕੀਤਾ ਹੈ ਔਰ ਪੂਰੇ ਜ਼ੋਰ ਨਾਲ ਭਾਅ ਵਧਾਉਣ ਬਾਰੇ ਕਿਹਾ ਸੀ ਅਤੇ ਇਸ ਵਿਚ ਸਫਲ ਰਹੇ ਹਨ ; ਅਤੇ ਕਿਸਾਨਾਂ ਦੇ ਹਿਤ ਵਿਚ ਅਗੇ ਹੀ ਕਾਫੀ ਜ਼ੋਰ ਨਾਲ ਕਿਹਾ ਹੈ, ਅਗੇ ਨੂੰ ਭੀ ਕਿਸਾਨਾਂ ਦੇ ਇੰਟ੍ਰੈਸਟ ਨੂੰ ਵਾਚ ਕਰਦੇ ਰਹਿਣਗੇ ।

**ਸਰਦਾਰ ਰਣਧੀਰ ਸਿੰਘ ਚੀਮਾ** : ਵਜ਼ੀਰ ਸਾਹਿਬ ਨੇ ਦਸਿਆ ਹੈ ਕਿ ਸਰਕਾਰ ਕਿਸਾਨਾਂ ਦਾ ਬੜਾ ਪੱਖ ਪੇਸ਼ ਕਰ ਰਹੀ ਹੈ ਸੈਂਟਰਲ ਗੌਰਮੈਂਟ ਕੋਲ । ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੀ ਬਿਹਤਰ ਕਿਸਮ ਦੀ ਪੈਡੀ ਦੀ ਪੈਦਾਵਾਰ ਹੁੰਦੀ ਹੈ ਪੰਜਾਬ ਅੰਦਰ ਇਹਦੇ ਮੁੱਲ ਲਈ ਜਿਹੜੀ ਗੌਰਮੈਂਟ ਆਫ ਇੰਡੀਆ ਨੇ ਇਸ ਸਾਲ ਪਾਲਿਸੀ ਬਣਾਈ ਹੈ ਕਿ ਚੰਗੀ ਕਿਸਮ ਦੀ ਬਾਸਮਤੀ ਬਾਹਰ ਭੇਜੀ ਜਾਏ, ਕੀ ਇਹ ਕਿਸਾਨਾਂ ਦੇ ਹਿਤ ਵਿਚ ਹੈ ? ਇਹਦੇ ਵਾਸਤੇ ਜਿਹੜਾ ਰੇਟ ਫਿਕਸ ਕੀਤਾ ਗਿਆ ਹੈ ਕੀ ਉਹ ਕਿਸਾਨਾਂ ਦੇ ਹਿੱਤ ਵਿਚ ਹੈ ?

**ਸ਼੍ਰੀ ਡਿਪਟੀ ਸਪੀਕਰ** : ਇਹਦੇ ਵਿਚੋਂ ਇਹ ਸਵਾਲ ਉਠਦਾ ਨਹੀਂ ਹੈ । (This supplementary does not arise out of this question.)

**ਸਰਦਾਰ ਰਣਧੀਰ ਸਿੰਘ ਚੀਮਾ** : ਇਹ ਮੈਨੂੰ ਸਰਕਾਰੀ ਤੌਰ ਤੇ ਦੱਸਣ । (ਵਿਘਨ)

**ਮੰਤਰੀ** : ਭਾਅ ਦੀ ਗੱਲ ਤਾਂ ਇਸ ਸਵਾਲ ਵਿਚ ਨਹੀਂ ਹੈ । ਜੋ ਜਨਰਲ ਗਲ ਪੁੱਛੀ ਗਈ ਸੀ ਉਹਦੇ ਬਾਰੇ ਮੈਂ ਜਵਾਬ ਦੇ ਦਿੱਤਾ ਸੀ ।

**ਸਰਦਾਰ ਗੁਰਬਚਨ ਸਿੰਘ (ਰੋਪੜ)** : ਖਾਦ ਮਹਿੰਗੀ ਹੈ, ਮਜ਼ਦੂਰੀ ਮਹਿੰਗੀ ਹੈ (ਵਿਘਨ) ਹੋਰ ਕਈ ਚੀਜ਼ਾਂ ਜੋ ਕਿ ਇਨ੍ਹਾਂ ਨੂੰ ਖੇਤੀ ਲਈ ਚਾਹੀਦੀਆਂ ਹਨ ਉਹ ਮਹਿੰਗੀਆਂ ਹਨ । ਇਸ ਨਾਲ ਕਾਸਟ ਆਫ਼ ਪ੍ਰੋਡਕਸ਼ਨ ਬਹੁਤ ਵੱਧ ਗਈ ਹੈ । ਲੇਕਿਨ ਜ਼ਿਮੀਦਾਰਾਂ ਨੂੰ ਐਨੀ ਕੀਮਤ ਨਹੀਂ ਮਿਲ ਰਹੀ । (ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਇਹਦੇ ਵਿਚੋਂ ਇਹ ਸਵਾਲ ਪੈਦਾ ਨਹੀਂ ਹੁੰਦਾ ਹੈ । (This supplementary does not arise out of this question.)

**ਸਰਦਾਰ ਗੁਰਬਚਨ ਸਿੰਘ (ਰੋਪੜ)** : ਕਿਸਾਨ ਪੈਡੀ ਵੱਲ ਨਹੀਂ ਜਾ ਰਿਹਾ ਅਤੇ ਉਹ ਕੈਸ਼ ਕਰਾਪ ਵਲ ਚਲ ਰਿਹਾ ਹੈ । ਕੀ ਗੌਰਮੈਂਟ ਫ਼ਰਟੇਲਾਈਜ਼ਰ ਤੇ ਹੋਰ ਅਜਿਹੀਆਂ ਉਨ੍ਹਾਂ ਦੀਆਂ ਲੋੜ ਵਾਲੀਆਂ ਚੀਜ਼ਾਂ ਉਨ੍ਹਾਂ ਨੂੰ ਸਬਸਿਡੀ ਤੇ ਦੇਣ ਨੂੰ ਤਿਆਰ ਹੈ ?

**ਸ਼੍ਰੀ ਡਿਪਟੀ ਸਪੀਕਰ** : ਇਹ ਇਸ ਵਿਚੋਂ ਐਰਾਈਜ਼ ਨਹੀਂ ਹੁੰਦਾ । (This supplementary does not arise out of this question.)

---

STARRED QUESTION NO. 3238*

**Mr. Deputy Speaker** : Extension has been asked for in respect of Starred Question No. 3238.

---

*For Starred Question No. 3238 and reply there to, plsee the Appendix to this Debates.

**ਸਰਦਾਰ ਜਸਵਿੰਦਰ ਸਿੰਘ ਬਰਾੜ** : ** ** **

**ਸਰਦਾਰ ਰਣਧੀਰ ਸਿੰਘ ਚੀਮਾ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਜੋ ਕੁਝ ਬਗੈਰ ਚੇਅਰ ਦੀ ਪਰਮਿਸ਼ਨ ਦੇ ਕਹਿ ਰਹੇ ਹਨ ਇਹ ਰਿਕਾਰਡ ਨਾ ਕੀਤਾ ਜਾਏ । (Whatever the hon. Members are saying without the permission of the Chair, should not be recorded.)

**ਸਰਦਾਰ ਜਸਵਿੰਦਰ ਸਿੰਘ ਬਰਾੜ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਜੋ ਕੁਝ ਕਹਿ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਏ । (Whatever the hon. Member is saying, should not be recorded.)

**Sardar Jaswinder Singh Brar** : You are custodian of the House. You should be impartial. ਇਹ ਪੋਸਟਪੋਨ ਕਰ ਦਿਉ । (ਵਿਘਨ)

**Mr. Deputy Speaker** : Next Question No. 3120.

**ਸਰਦਾਰ ਜਸਵਿੰਦਰ ਸਿੰਘ ਬਰਾੜ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਏ । (ਵਿਘਨ) I am standing. Please sit down. ਕਿਸਾਨਾਂ ਦੇ ਹਿੱਤਾਂ ਦੀ ਜਾਂ ਮੁਖਾਲਫ਼ਤ ਦੀ ਗੱਲ ਨਹੀਂ ਜੋ ਸਵਾਲ ਹਾਊਸ ਵਿਚ ਆਇਆ ਹੈ ਉਸ ਦਾ ਜਵਾਬ ਮਨਿਸਟਰ ਸਾਹਿਬ ਨੇ ਦੇਣਾ ਹੈ । (It should not be recorded. (*Interruptions*). I am standing. Please sit down. It is not the question whether it goes against or in favour of the interests of the farmers. Under the rules the Minister has to give a reply to the question which is on the order paper.)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪਲੀਮੈਂਟਰੀ ਨਹੀਂ ਕਰਨ ਦਿੰਦੇ । (ਵਿਘਨ)

**Mr. Deputy Speaker** : Don't you know the manners of the House.

(ਇਸ ਸਮੇਂ ਸਰਦਾਰ ਰਣਧੀਰ ਸਿੰਘ ਚੀਮਾ ਬੋਲਣ ਲਈ ਖੜੇ ਹੋਏ ।)

---

** Not recorded as ordered by the Chair.

**ਸ੍ਰੀ ਡਿਪਟੀ ਸਪੀਕਰ**: ਚੀਮਾ ਜੀ, ਤੁਸੀਂ ਬੈਠ ਜਾਓ। (Cheema Ji, please resume your seat.)

(ਇਸ ਸਮੇਂ ਅਕਾਲੀ ਪਾਰਟੀ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਬੋਲ ਰਹੇ ਸਨ ਅਤੇ ਸ਼ੋਰ ਇਤਨਾ ਪੈ ਰਿਹਾ ਸੀ ਕਿ ਸੁਣਾਈ ਕੁਝ ਨਹੀਂ ਦਿਤਾ।)

**ਸਰਦਾਰ ਜਸਵਿੰਦਰ ਸਿੰਘ ਬਰਾੜ**: ** ** ** (ਵਿਘਨ) ਸ਼ੋਰ)

**Mr. Deputy Speaker**: Brar Sahib, please withdraw your words.

**ਸਰਦਾਰ ਜਸਵਿੰਦਰ ਸਿੰਘ ਬਰਾੜ**: ** ** **

**Mr. Deputy Speaker**: This should not be recorded.

**ਵਿਦਿਆ ਮੰਤਰੀ**: ਡਿਪਟੀ ਸਪੀਕਰ ਸਾਹਿਬ, ਬਰਾੜ ਜੀ ਆਪਣੇ ਲਫ਼ਜ਼ ਵਿਦਡਰਾ ਕਰਨ। (ਵਿਘਨ) (ਸ਼ੋਰ)

(ਇਸ ਸਮੇਂ ਬਹੁਤ ਸਾਰੇ ਮੈਂਬਰ ਸਾਹਿਬਾਨ ਖੜੇ ਹੋ ਕੇ ਬੋਲ ਰਹੇ ਸਨ।)

**Mr. Deputy Speaker**: Please resume your seat. (*Interruptions*)

**ਵਿਦਿਆ ਮੰਤਰੀ**: ਉਨ੍ਹਾਂ ਨੇ ਜੋ ਚੇਅਰ ਦੇ ਖਿਲਾਫ਼ ਕਿਹਾ ਹੈ ਉਹ ਵਿਦਡਰਾ ਕਰਨ। (ਵਿਘਨ) (ਸ਼ੋਰ)

**ਸ੍ਰੀ ਡਿਪਟੀ ਸਪੀਕਰ**: ਮੈਂ ਸਮਝਦਾ ਹਾਂ ਕਿ ਬਰਾੜ ਸਾਹਿਬ ਆਪਣਾ ਸਵਾਲ ਪੁੱਟ ਨਹੀਂ ਕਰਨਾ ਚਾਹੁੰਦੇ, ਇਸ ਲਈ ਮੈਂ ਅਗਲੇ ਸਵਾਲ ਵਾਸਤੇ ਕਹਿੰਦਾ ਹਾਂ। (I think the hon. Member Shri Brar does not want to put his question, therefore, I call upon the next question.)

**ਸਰਦਾਰ ਜਸਵਿੰਦਰ ਸਿੰਘ ਬਰਾੜ**: ਮੈਂ ਸਵਾਲ ਪੁੱਟ ਕਰਦਾ ਹਾਂ ਜੀ।

---

**ਬਠਿੰਡਾ ਅੰਮ੍ਰਿਤਸਰ ਮੁੱਖ ਸੜਕ ਬਰਾਸਤਾ ਫ਼ਰੀਦਕੋਟ ਨੂੰ ਚੌੜਾ ਕਰਨ ਬਾਰੇ**

*3120. **ਸਰਦਾਰ ਜਸਵਿੰਦਰ ਸਿੰਘ ਬਰਾੜ**
**ਸਰਦਾਰ ਸੁਖਦੇਵ ਸਿੰਘ ਢੀਂਡਸਾ**
**ਸਰਦਾਰ ਪ੍ਰਹਿਲਾਦ ਸਿੰਘ**
**ਸਰਦਾਰ ਧੰਨਾ ਸਿੰਘ ਗੁਲਸ਼ਨ**
: ਕੀ ਲੋਕ ਕਾਰਜ ਦੇ ਰਾਜ ਮੰਤਰੀ

ਕਿਰਪਾ ਕਰਕੇ ਦਸਣਗੇ ਕਿ ਕੀ ਸਰਕਾਰ ਬਠਿੰਡਾ-ਅੰਮ੍ਰਿਤਸਰ ਮੁੱਖ ਸੜਕ ਬਰਾਸਤਾ ਫਰੀਦਕੋਟ ਨੂੰ ਚੌੜਾ ਕਰਨ ਦਾ ਵਿਚਾਰ ਰਖਦੀ ਹੈ; ਜੇਕਰ ਅਜਿਹਾ ਹੈ ਤਾਂ ਉਕਤ ਤਜਵੀਜ਼ ਨੂੰ ਕਦੋਂ ਲਾਗੂ ਕੀਤੇ ਜਾਣ ਦੀ ਸੰਭਾਵਨਾ ਹੈ?

**ਸ੍ਰੀ ਜੋਗਿੰਦਰ ਪਾਲ ਪਾਂਡੇ**: ਹਾਂ ਜੀ, ਭਾਰਤ ਸਰਕਾਰ ਤੋਂ ਫੰਡਜ਼ ਆਉਣ ਤੇ ਕੰਮ ਚਾਲੂ ਕੀਤਾ ਜਾਵੇਗਾ।

---

**Not recorded as ordered by the Chair.

**ਸਰਦਾਰ ਜਸਵਿੰਦਰ ਸਿੰਘ ਬਰਾੜ:** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਵੱਈਏ ਨੂੰ ਮੁੱਖ ਰੱਖਦੇ ਹੋਏ....

**ਸ੍ਰੀ ਡਿਪਟੀ ਸਪੀਕਰ:** ਤੁਸੀਂ ਸਵਾਲ ਪੁੱਛੋ । (Please put your supplementary.)

**ਸਰਦਾਰ ਜਸਵਿੰਦਰ ਸਿੰਘ ਬਰਾੜ:** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿੰਨੇ ਵਜ਼ੀਰ ਬੈਠੇ ਹਨ ਉਹ ਜਲਦੀ ਕਰਦੇ ਹਨ....

**Mr. Deputy Speaker:** I will not allow the time of the House to be wasted like this. Please resume your seat.

**ਸਰਦਾਰ ਜਸਵਿੰਦਰ ਸਿੰਘ ਬਰਾੜ:** ਤੁਸੀਂ ਡਰਾਉਂਦੇ ਕਿਉਂ ਹੋ?

**ਵਿਦਿਆ ਮੰਤਰੀ:** ਇਨ੍ਹਾਂ ਨੂੰ ਕਹੋ ਕਿ ਬੈਠ ਜਾਣ । (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ:** ** ** **

**ਸ੍ਰੀ ਡਿਪਟੀ ਸਪੀਕਰ:** ਇਹ ਰਿਕਾਰਡ ਨਾ ਕੀਤਾ ਜਾਵੇ। (This should not be recorded.)

**ਚੌਧਰੀ ਜਗਤ ਰਾਮ:** ਇਹ ਆਪਣੇ ਆਪ ਨੂੰ ਕੀ ਸਮਝਦੇ ਹਨ । (ਵਿਘਨ) (ਸ਼ੋਰ) ਤੂੰ ਇਧਰ ਆ । (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ:** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ** ** ** (ਵਿਘਨ) (ਸ਼ੋਰ)

**ਸ੍ਰੀ ਡਿਪਟੀ ਸਪੀਕਰ:** ਚੌਧਰੀ ਜੀ, ਤੁਸੀਂ ਬੈਠੋ । (ਵਿਘਨ) (ਸ਼ੋਰ) (Chaudhri Ji, please resume your seat.) (*Interruption*) (*Noise*)

**ਸਰਦਾਰ ਜਸਵਿੰਦਰ ਸਿੰਘ ਬਰਾੜ:** ਵਜ਼ੀਰ ਸਾਹਿਬ ਲਾਰੇ ਲਾ ਦਿੰਦੇ ਹਨ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਕੋਈ ਇਸ ਬਾਰੇ ਤਾਰੀਖ ਦੱਸਣਗੇ ਕਿ ਕਦੋਂ ਤੱਕ ਇਹ ਸੜਕ ਬਣ ਜਾਵੇਗੀ?

**ਰਾਜ ਮੰਤਰੀ:** ਡਿਪਟੀ ਸਪੀਕਰ ਸਾਹਿਬ, ਇਹ ਸੜਕ ਨਵੀਂ ਨੈਸ਼ਨਲ ਹਾਈਵੇ ਦਾ ਹਿੱਸਾ ਹੈ ਜਿਹੜੀ ਕਿ ਬਠਿੰਡਾ ਤੋਂ ਕਾਂਗੜਾ ਨੂੰ ਜਾਣੀ ਹੈ । ਗੌਰਮਿੰਟ ਆਫ ਇੰਡੀਆ ਨੇ 850 ਲੱਖ ਰੁਪਿਆ ਇਸ ਵਾਸਤੇ ਚੌਥੀ ਯੋਜਨਾ ਵਿਚ ਰੱਖਿਆ ਸੀ । ਸਾਡਾ ਐਸਟੀਮੇਟ ਇਸ ਨੂੰ ਚੌੜਾ ਕਰਨ ਦਾ ਉਨ੍ਹਾਂ ਕੋਲ ਗਿਆ ਹੋਇਆ ਹੈ । ਉਨ੍ਹਾਂ ਦੀ ਮਨਜ਼ੂਰੀ ਆਉਣ ਤੇ ਹੀ ਅਸੀਂ ਕੰਮ ਸ਼ੁਰੂ ਕਰਾਂਗੇ ।

**ਸਰਦਾਰ ਧੰਨਾ ਸਿੰਘ ਗੁਲਸ਼ਨ :** ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਸੈਂਟਰ ਗੌਰਮਿੰਟ ਨੇ ਇਸ ਨੂੰ ਨੈਸ਼ਨਲ ਹਾਈਵੇ ਸੜਕ ਕਰਾਰ ਦਿੱਤਾ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਸੜਕ ਨੂੰ ਚੌੜਾ ਕਰਨ ਵਾਸਤੇ ਬਠਿੰਡਾ ਤੋਂ ਲੈ ਕੇ ਹਰੀਕੇ ਪੱਤਣ ਤੱਕ ਇਸ ਦਾ ਕਿੰਨਾ ਹਿੱਸਾ ਚੌੜਾ ਕੀਤਾ ਗਿਆ ਹੈ ?

---

**Not recorded/Expunged as ordered by the Chair.

**ਰਾਜ ਮੰਤਰੀ**: ਡਿਪਟੀ ਸਪੀਕਰ ਸਾਹਿਬ, ਇਸ ਦੇ ਵੱਖ ਵੱਖ ਪੋਰਸ਼ਨ ਹਨ ਜਿਸ ਦਾ ਐਸਟੀਮੇਟ ਭਾਰਤ ਸਰਕਾਰ ਨੂੰ ਗਿਆ ਹੋਇਆ ਹੈ। ਜੇ ਆਨਰੇਬਲ ਮੈਂਬਰ ਦਿਲਚਸਪੀ ਲੈਂਦੇ ਹਨ ਤਾਂ ਮੈਂ ਦੱਸ ਦਿੰਦਾ ਹਾਂ। ਬਠਿੰਡਾ ਤੋਂ ਬਾਜਾਖਾਨਾ ਤੱਕ 17.78 ਲੱਖ ਦਾ ਐਸਟੀਮੇਟ ਭੇਜਿਆ ਹੋਇਆ ਹੈ। ਬਾਜਾਖਾਨਾ ਤੋਂ ਕੋਟ ਕਪੂਰਾ ਤੱਕ 12.45 ਲੱਖ ਰੁਪਏ ਦਾ ਐਸਟੀਮੇਟ ਭੇਜਿਆ ਹੋਇਆ ਹੈ। ਕੋਟ ਕਪੂਰਾ ਤੋਂ ਫਰੀਦਕੋਟ ਵਾਸਤੇ ਭਾਰਤ ਸਰਕਾਰ ਨੂੰ ਇਸ ਦੇ ਬਾਈ ਪਾਸ ਲਈ ਐਸਟੀਮੇਟ ਲਈ ਆਗਿਆ ਮੰਗੀ ਹੈ। ਫਰੀਦਕੋਟ ਤੋਂ ਤਲਵੰਡੀ ਵਾਸਤੇ 20-22 ਲੱਖ ਦਾ ਐਸਟੀਮੇਟ ਭੇਜਿਆ ਹੋਇਆ ਹੈ। ਤਲਵੰਡੀ ਤੋਂ ਜ਼ੀਰੇ ਤਕ 21.11 ਲੱਖ ਦਾ ਅਨੁਮਾਨ ਭਾਰਤ ਸਰਕਾਰ ਵੱਲੋਂ ਮਨਜ਼ੂਰ ਹੋਇਆ ਹੈ ਅਤੇ ਇਸ ਤੇ ਕੰਮ ਚੱਲ ਰਿਹਾ ਹੈ। ਜ਼ੀਰਾ ਤੋਂ ਮਖੂ ਹਰੀਕੇ ਤਕ ਨੂੰ ਚੌੜਾ ਕਰਨ ਲਈ ਲੋੜੀਂਦਾ ਡੇਟਾ ਇਕੱਠਾ ਹੋ ਰਿਹਾ ਹੈ। ਹਰੀਕੇ ਤੋਂ ਅੰਮ੍ਰਿਤਸਰ ਲਈ 12 ਕਿਲੋ ਮੀਟਰ ਸੜਕ ਜਿਹੜੀ ਹੈ ਉਹ 22 ਫੁਟ ਚੌੜੀ ਕਰਨੀ ਹੈ ਅਤੇ 12 ਕਿਲੋਮੀਟਰ ਨੂੰ ਚੌੜਾ ਕਰਨ ਲਈ ਅਨੁਮਾਨ ਜਲਦੀ ਭਾਰਤ ਸਰਕਾਰ ਨੂੰ ਭੇਜੇ ਜਾ ਰਹੇ ਹਨ।

**ਸਰਦਾਰ ਧੰਨਾ ਸਿੰਘ ਗੁਲਸ਼ਨ**: ਮੈਂ ਹੋਰ ਸਵਾਲ ਪੁੱਛਿਆ ਸੀ....

**ਸ੍ਰੀ ਡਿਪਟੀ ਸਪੀਕਰ**: ਗੁਲਸ਼ਨ ਜੀ, ਤੁਸੀਂ ਬੈਠੋ। (Gulshan Ji, please resume your seat.)

**ਰਾਜ ਮੰਤਰੀ**: ਜੇ ਇਹ ਕੋਈ ਸਪੈਸੀਫਿਕ ਚੀਜ਼ ਚਾਹੁੰਦੇ ਹਨ ਤਾਂ ਇਹ ਲਿਖ ਕੇ ਦੇ ਦੇਣ।

9.59 a.m.

(ਇਸ ਸਮੇਂ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

**ਕਾਮਰੇਡ ਅਰਜਨ ਸਿੰਘ ਮਸਤਾਨਾ**: ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਹਰੀਕੇ ਅੱਡੇ ਤੋਂ ਲੈ ਕੇ ਪੰਗਾਲੀ ਦੇ ਪੁਲ ਤੱਕ ਡੇਢ ਮੀਲ ਦਾ ਫ਼ਾਸਲਾ ਹੈ ਇਹ ਟੋਟਾ ਬਹੁਤ ਖਰਾਬ ਹੈ। ਇਸ ਫ਼ਾਸਲੇ ਦੇ ਸੰਨ੍ਹ ਵਿਚ ਹਾਦਸੇ ਬਹੁਤ ਹੋ ਰਹੇ ਹਨ। ਸੋ ਇਸ ਚੀਜ਼ ਨੂੰ ਵੇਖਦੇ ਹੋਏ ਕੀ ਇਹ ਇਸ ਡੇਢ ਮੀਲ ਦੇ ਟੋਟੇ ਨੂੰ ਜਲਦੀ ਤੋਂ ਜਲਦੀ ਬਣਾ ਦੇਣਗੇ?

**ਰਾਜ ਮੰਤਰੀ**: ਜੋ ਇਨ੍ਹਾਂ ਨੇ ਕਿਹਾ ਹੈ, ਮੈਂ ਉਸ ਦੀ ਪੜਤਾਲ ਕਰਵਾ ਲਵਾਂਗਾ।

**ਸਰਦਾਰ ਬਸੰਤ ਸਿੰਘ ਖਾਲਸਾ**: ਇਹ ਬਠਿੰਡਾ ਤੋਂ ਫਰੀਦਕੋਟ ਜਿਹੜੀ ਸੜਕ ਹੈ ਇਹ ਨੈਸ਼ਨਲ ਹਾਈ ਵੇ ਦਾ ਹਿੱਸਾ ਹੈ। (ਵਿਘਨ) ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਜੀ. ਟੀ. ਰੋਡ ਹੈ ਜੋ ਕਿ ਨੈਸ਼ਨਲ ਹਾਈਵੇ ਮਸ਼ਹੂਰ ਹੈ, ਇਸ ਦੀ ਰਿਪੇਅਰ ਕਰਨ ਵਾਸਤੇ ਸੈਂਟਰਲ ਗੌਰਮਿੰਟ ਨੇ ਕਿੰਨ੍ਹਾ ਪੈਸਾ ਦਿੱਤਾ ਹੈ?

**ਰਾਜ ਮੰਤਰੀ**: ਇਸ ਬਾਰੇ ਇਹ ਸੇਪਰੇਟ ਸਵਾਲ ਦੇ ਦੇਣ, ਇਸ ਦਾ ਜਵਾਬ ਦਿੱਤਾ ਜਾਵੇਗਾ।

**ਸਰਦਾਰ ਜਸਵਿੰਦਰ ਸਿੰਘ ਬਰਾੜ**: ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਐਸਟੀਮੇਟ ਸੈਂਟਰ ਗੌਰਮਿੰਟ ਨੂੰ ਭੇਜੇ ਹਨ । (ਵਿਘਨ) ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਸੜਕ ਨੂੰ ਚੌੜਾ ਕਰਨ ਵਾਸਤੇ ਵੱਖ ਵੱਖ ਥਾਵਾਂ ਤੇ, ਐਸਟੀਮੇਟ ਸੈਂਟਰਲ ਗੌਰਮਿੰਟ ਨੂੰ ਭੇਜੇ ਹਨ । ਕੀ ਵਜ਼ੀਰ ਸਾਹਿਬ ਕੋਈ ਉਚੇਚਾ ਉਪਰਾਲਾ ਕਰਨਗੇ ਕਿ ਉਹ ਐਸਟੀਮੇਟ ਸਾਰੇ ਮਨਜ਼ੂਰ ਹੋ ਕੇ ਆ ਜਾਣ ਅਤੇ ਕਦੋਂ ਤਕ ਇਹ ਸੜਕ ਬਣ ਜਾਵੇਗੀ?

**ਰਾਜ ਮੰਤਰੀ**: ਬਰਾੜ ਸਾਹਿਬ ਐਮ. ਐਲ. ਏ. ਹਨ ਅਤੇ ਆਪੋਜ਼ੀਸ਼ਨ ਦੇ ਡਿਪਟੀ ਲੀਡਰ ਵੀ ਹਨ । ਇਨ੍ਹਾਂ ਨੂੰ ਐਨਾ ਜ਼ਰੂਰ ਖ਼ਿਆਲ ਹੋਣਾ ਚਾਹੀਦਾ ਹੈ ਕਿ ਜਿਹੜੀਆਂ ਨੈਸ਼ਨਲ ਹਾਈਵੇ ਤੇ ਕੰਮ ਹੋਣਾ ਹੁੰਦਾ ਹੈ, ਉਸ ਉਪਰ ਮਨਜ਼ੂਰੀ ਤੋਂ ਬਾਅਦ ਹੀ ਕੰਮ ਹੁੰਦਾ ਹੈ । ਸਰਕਾਰ ਪੰਜਾਬ ਦੇ ਇੰਟਰੈਸਟ ਨੂੰ ਵੇਖਦੀ ਹੈ । ਸੜਕ ਪਠਾਨਕੋਟ ਤੋਂ ਕਾਂਗੜਾ ਤਕ ਬਣਾਉਣੀ ਹੈ ਅਤੇ ਇਹ ਦੂਸਰੇ ਸੂਬੇ ਵਿਚ ਵੀ ਜਾਣੀ ਹੈ । ਇਹ ਸਾਡੇ ਵੀ ਇੰਟਰੈਸਟ ਵਿਚ ਹੈ ਕਿ ਅਸੀਂ ਜਲਦੀ ਤੋਂ ਜਲਦੀ ਇਸ ਨੂੰ ਬਣਾਈਏ ।

**ਸਰਦਾਰ ਗੁਰਬਚਨ ਸਿੰਘ (ਰੋਪੜ)**: ਗੁਰੂ ਗੋਬਿੰਦ ਸਿੰਘ ਮਾਰਗ-ਸੜਕ ਆਨੰਦਪੁਰ ਤੋਂ ਆਲਮਗੀਰ ਤਕ ਜਾਂਦੀ ਹੈ । ਉਹ ਬਹੁਤ ਸਾਰੇ ਥਾਵਾਂ ਤੋਂ ਬਹੁਤ ਤੰਗ ਹੈ । ਕੀ ਉਸ ਨੂੰ ਇਹ ਚੌੜਾ ਕਰਨਗੇ ਅਤੇ ਕਦੋਂ ਤਕ ਚੌੜਾ ਕਰ ਦੇਣਗੇ?

**ਰਾਜ ਮੰਤਰੀ**: ਸਪੀਕਰ ਸਾਹਿਬ, ਗੱਲ ਤਾਂ ਨੈਸ਼ਨਲ ਹਾਈਵੇ ਦੀ ਚੱਲ ਰਹੀ ਹੈ, ਪਰ ਇਹ ਇਨ੍ਹਾਂ ਦਾ ਨਵਾਂ ਕੁਐਸਚਨ ਹੈ ।

**ਚੌਧਰੀ ਰਾਮ ਸਿੰਘ**: ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਬਠਿੰਡਾ ਤੋਂ ਕਾਂਗੜਾ ਰੋਡ ਬਣ ਰਹੀ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਬਠਿੰਡਾ ਤੋਂ ਅੰਮ੍ਰਿਤਸਰ ਦੇ ਪਰਸ਼ਨ ਤੇ ਕਿੰਨਾ ਰੁਪਿਆ ਖ਼ਰਚ ਕਰਨ ਦੀ ਤਜਵੀਜ਼ ਹੈ ?

**ਰਾਜ ਮੰਤਰੀ**: ਇਹ ਸਵਾਲ ਦੇ ਦੇਣ, ਇਸ ਦਾ ਜਵਾਬ ਦਿੱਤਾ ਜਾਵੇਗਾ ।

**Mr. Speaker**: Question hour is over. The remaining questions will be deemed to have been answered under rule 38 of the Rules of Procedure and Conduct of Business in the Punjab Legislative Assembly.

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

---

### ਫਰੀਦਕੋਟ-ਸੰਗਰੂਰ ਮੁੱਖ ਸੜਕ ਨੂੰ ਚੌੜਾ ਕਰਨਾ

*3121. ਸਰਦਾਰ ਜਸਵਿੰਦਰ ਸਿੰਘ ਬਰਾੜ
ਸਰਦਾਰ ਸੁਖਦੇਵ ਸਿੰਘ ਢੀਂਡਸਾ
ਸਰਦਾਰ ਪ੍ਰਹਿਲਾਦ ਸਿੰਘ
ਸਰਦਾਰ ਧੰਨਾ ਸਿੰਘ ਗੁਲਸ਼ਨ
: ਕੀ ਲੋਕ ਕਾਰਜ ਦੇ ਰਾਜ ਮੰਤਰੀ

ਕਿਰਪਾ ਕਰਕੇ ਦਸਣਗੇ ਕਿ ਕੀ ਸਰਕਾਰ ਫਰੀਦਕੋਟ-ਸੰਗਰੂਰ ਮੁੱਖ ਸੜਕ ਨੂੰ ਚੌੜਾ ਕਰਨ ਦਾ ਵਿਚਾਰ ਰੱਖਦੀ ਹੈ, ਜੇਕਰ ਅਜਿਹਾ ਹੋਵੇ ਤਾਂ ਉਕਤ ਤਜਵੀਜ਼ ਨੂੰ ਕਦੋਂ ਤਕ ਲਾਗੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਜੋਗਿੰਦਰ ਪਾਲ ਪਾਂਡੇ:** ਹਾਂ ਜੀ । ਭਾਰਤ ਸਰਕਾਰ ਰਾਹੀਂ ਐਸਟੀਮੇਟ ਪਾਸ ਹੋਣ ਤੇ ਅਤੇ ਫੰਡਜ਼ ਆਉਣ ਤੇ ਕੰਮ ਚਾਲੂ ਕੀਤਾ ਜਾਵੇਗਾ ।

---

STARRED QUESTION NO. 3206

(Extension has been asked for in respect of Starred Question No. 3206)

ਗੁਰਬਖਸ਼ ਸਿੰਘ ਸਿਬੀਆ,

ਅ.ਸ. ਪੱਤਰ ਨੰ: 155 (ਵਿ.ਸ.) ੲ ਸ2(1)75/
ਰਾਜ ਮੰਤਰੀ, ਲੋਕ ਨਿਰਮਾਣ, ਪੰਜਾਬ ।
ਮਿਤੀ ਚੰਡੀਗੜ੍ਹ, 29 ਜਨਵਰੀ, 1975

**ਵਿਸ਼ਾ** :—ਸਟਾਰਡ ਸਵਾਲ ਨੰ: 3206 ਵਲੋਂ ਕਾਮਰੇਡ ਅੱਛਰਾ ਸਿੰਘ, ਐਮ.ਐਲ.ਏ. ।

ਪਿਆਰੇ ਕੇਵਲ ਕ੍ਰਿਸ਼ਨ ਜੀ,

ਪੰਜਾਬ ਵਿਧਾਨ ਸਭਾ ਦੇ ਸਟਾਰਡ ਸਵਾਲ ਨੰ: 3206, ਜੋ ਮਿਤੀ 30 ਜਨਵਰੀ, 1975 ਲਈ ਸਵਾਲਾਂ ਦੀ ਸੂਚੀ ਵਿਚ ਕਾਮਰੇਡ ਅੱਛਰਾ ਸਿੰਘ ਐਮ. ਐਲ. ਏ. ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ । ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਬੇਨਤੀ ਹੈ ਕਿ ਇਸ ਸਵਾਲ ਦਾ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸਵਾਲ ਨੂੰ 15 ਫਰਵਰੀ, 1975 ਤੋਂ ਪਿਛੋਂ ਦੀ ਕਿਸੇ ਮਿਤੀ ਲਈ ਸਵਾਲਾਂ ਦੀ ਸੂਚੀ ਵਿਚ ਸ਼ਾਮਿਲ ਕਰਨ ਦੀ ਕਿਰਪਾ ਕੀਤੀ ਜਾਵੇ

ਹਿਤੂ
ਸਹੀ/-
(ਗੁਰਬਖਸ਼ ਸਿੰਘ ਸਿਬੀਆ)

ਸ਼੍ਰੀ ਕੇਵਲ ਕ੍ਰਿਸ਼ਨ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

---

**1974 ਦੇ ਦੌਰਾਨ ਲਗਾਏ ਗਏ ਡੂੰਘੇ ਟਿਊਬਵੈਲ ਅਤੇ 1975 ਦੇ ਦੌਰਾਨ ਲਗਾਏ ਜਾਣ ਵਾਲੇ ਡੂੰਘੇ ਟਿਊਬਵੈਲ**

***3090. ਸ਼੍ਰੀ ਸਰਦਾਰੀ ਲਾਲ ਕਪੂਰ:** ਕੀ ਸਿੰਜਾਈ ਅਤੇ ਬਿਜਲੀ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਰਾਜ ਵਿਚ 1974 ਦੇ ਦੌਰਾਨ ਛੋਟੇ ਕਿਸਾਨਾਂ ਨੂੰ ਸਿੰਜਾਈ ਦੀ ਸੁਵਿਧਾ ਦਾ ਪ੍ਰਬੰਧ ਕਰਨ ਲਈ ਹਰੇਕ ਜ਼ਿਲੇ ਵਿਚ ਕਿੰਨੇ ਡੂੰਘੇ ਟਿਊਬਵੈਲ ਲਗਾਏ ਗਏ;

(ਅ) ਰਾਜ ਵਿਚ 1975 ਦੇ ਦੌਰਾਨ ਜ਼ਿਲ੍ਹਾਵਾਰ ਕਿੰਨੇ ਡੂੰਘੇ ਟਿਊਬਵੈਲ ਲਗਾਏ ਜਾਣ ਦੀ ਤਜਵੀਜ਼ ਹੈ?

ਸਰਦਾਰ ਗੁਰਬੰਤਾ ਸਿੰਘ (ਖੇਤੀ ਬਾੜੀ ਮੰਤਰੀ): (ੳ) ਤੇ (ਅ)

| ਜ਼ਿਲੇ ਦਾ ਨਾਂ | | ਖੇਤੀਬਾੜੀ ਵਿਭਾਗ ਦੇ ਡੂੰਘੇ ਟਿਊਬਵੈਲਾਂ ਦੀ ਗਿਣਤੀ | |
|---|---|---|---|
| | | ਲਗਾਏ ਗਏ 1974 | ਲਗਾਉਣ ਵਾਲੇ 1975 |
| ਸੰਗਰੂਰ | .. | — | — |
| ਪਟਿਆਲਾ | .. | — | — |
| ਅੰਮ੍ਰਿਤਸਰ | .. | — | — |
| ਫਿਰੋਜ਼ਪੁਰ | .. | — | — |
| ਜਲੰਧਰ | .. | — | — |
| ਕਪੂਰਥਲਾ | .. | — | — |
| ਰੋਪੜ | .. | — | — |
| ਹੁਸ਼ਿਆਰਪੁਰ | .. | 2 | 3 |
| ਗੁਰਦਾਸਪੁਰ | .. | — | — |
| ਲੁਧਿਆਣਾ | .. | — | — |
| ਫਰੀਦਕੋਟ | .. | — | — |
| ਬਠਿੰਡਾ | .. | — | — |

## ਪੰਜਾਬ ਰੋਡਵੇਜ਼ ਪਾਸ ਬੈੱਡਫੋਰਡ ਬੱਸਾਂ

*3148. ਕਾਮਰੇਡ ਦਾਨਾ ਰਾਮ: ਕੀ ਟਰਾਂਸਪੋਰਟ ਅਤੇ ਸ਼ਹਿਰੀ ਹਵਾਬਾਜ਼ੀ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪੰਜਾਬ ਰੋਡਵੇਜ਼ ਪਾਸ ਇਸ ਵਕਤ ਕਿੰਨੀਆਂ ਬੈੱਡਫੋਰਡ ਬੱਸਾਂ ਹਨ ਅਤੇ ਉਹ ਕਿਸ ਸਾਲ/ਸਾਲਾਂ ਵਿਚ ਖਰੀਦੀਆਂ ਗਈਆਂ ਹਨ;

[ਕਾਮਰੇਡ ਦਾਨਾ ਰਾਮ]

(ਅ) ਪੰਜਾਬ ਰੋਡਵੇਜ਼ ਪਾਸ ਅਜਿਹੀਆਂ ਕੁੱਲ ਕਿੰਨੀਆਂ ਬੱਸਾਂ ਹਨ ਜਿਹੜੀਆਂ ਹੁਣ ਚੱਲਣ ਦੇ ਯੋਗ ਨਹੀਂ ਹਨ ;

(ੲ) ਇਹ ਬੱਸਾਂ ਕਿਸ ਤਾਰੀਖ ਤੋਂ ਚੱਲਣ ਯੋਗ ਨਹੀਂ ਹਨ ;

(ਸ) ਕੀ ਵਿਭਾਗ ਨੇ ਇਨ੍ਹਾਂ ਬੱਸਾਂ ਨੂੰ ਲੰਮੇ ਰੂਟਾਂ ਤੇ ਨਾ ਚਲਾਉਣ ਲਈ ਕੋਈ ਸਰਕੂਲਰ ਜਾਰੀ ਕੀਤਾ ਹੈ ?

**ਸਰਦਾਰ ਦਿਲਬਾਗ ਸਿੰਘ ਡਾਲੇਕੇ** : (ੳ) ਇਸ ਵੇਲੇ ਕੁੱਲ 21 ਬੈੱਡਫੋਰਡ ਬੱਸਾਂ ਹਨ । ਇਕ ਬੱਸ ਸਾਲ 1970 ਵਿਚ ਖਰੀਦੀ ਗਈ ਸੀ ਅਤੇ 20 ਬੱਸਾਂ ਵਾਸਤੇ ਆਰਡਰ ਕੰਟਰੋਲਰ ਆਫ਼ ਸਟੋਰਜ਼ ਵੱਲੋਂ ਮਿਤੀ 4 ਮਈ, 1973 ਨੂੰ ਦਿੱਤਾ ਗਿਆ ਸੀ ।

(ਅ) ਉਪਰੋਕਤ ਬੱਸਾਂ ਵਿਚੋਂ 9 ਬੱਸਾਂ ਇਸ ਵੇਲੇ ਨੁਕਸ ਹੋਣ ਕਾਰਨ ਖੜ੍ਹੀਆਂ ਹਨ ।

(ੲ) 1 ਗੱਡੀ .. 26 ਦਸੰਬਰ, 1974 ਤੋਂ

1 ਗੱਡੀ .. 9 ਜਨਵਰੀ, 1975 ਤੋਂ

3 ਗੱਡੀਆਂ .. 11 ਜਨਵਰੀ, 1975 ਤੋਂ

1 ਗੱਡੀ .. 12 ਜਨਵਰੀ, 1975 ਤੋਂ ਅਤੇ

3 ਗੱਡੀਆਂ .. 13 ਜਨਵਰੀ, 1975 ਤੋਂ

(ਸ) ਨਹੀਂ ਜੀ ।

[(a) At present there are, in all, 21 Bedford buses. One bus was purchased during 1970 and for the purchase of 20 buses, order was placed on 4th May, 1973 by the Controller of Stores, Punjab.

(b) Out of the above-mentioned buses, buses are under detention on account of defects.

(c) One bus from .. 26th December, 1974

One bus from .. 9th January, 1975

Three buses from .. 11th January, 1975

One bus from .. 12th January, 1975, and

Three buses from .. 13th January, 1975

(c) No, Sir.]

STARRED QUESTION NO. 3231

(Extension has been asked for in respect of Starred Question No. 3231)

ਪੰਜਾਬ ਸਰਕਾਰ

ਖੁਰਾਕ ਅਤੇ ਸਪਲਾਈ ਵਿਭਾਗ

ਗੁਰਦਰਸ਼ਨ ਸਿੰਘ,

ਰਾਜ ਮੰਤਰੀ, ਖੁਰਾਕ ਤੇ ਸਪਲਾਈ, ਪੰਜਾਬ ।

ਅ: ਸ: ਪ: ਨੰ: 5ਐਸ-75/

ਮਿਤੀ, ਚੰਡੀਗੜ੍ਹ 29 ਜਨਵਰੀ, 1975

ਪਿਆਰੇ,

ਪੰਜਾਬ ਵਿਧਾਨ ਸਭਾ ਦੇ ਸਟਾਰਡ ਸਵਾਲ ਨੰਬਰ 3231 ਜੋ ਮਿਤੀ 30 ਜਨਵਰੀ, 1975 ਲਈ ਸਵਾਲਾਂ ਦੀ ਸੂਚੀ ਵਿਚ ਸ੍ਰੀ ਦਰਸ਼ਨ ਸਿੰਘ ਕੇ. ਪੀ., ਐਮ. ਐਲ. ਏ., ਵਲੋਂ ਦਰਜ ਹੈ, ਦਾ ਉੱਤਰ ਹਾਲੀ ਤਿਆਰ ਨਹੀਂ ਹੋਇਆ । ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ, ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਇਸ ਸਵਾਲ ਨੂੰ ਮਿਤੀ 5 ਫਰਵਰੀ, 1975 ਤੋਂ ਪਿਛੋਂ ਦੀ ਕਿਸੇ ਮਿਤੀ ਲਈ ਸਵਾਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕਿਰਪਾਲਤਾ ਕੀਤੀ ਜਾਵੇ ।

ਸਤਿਕਾਰ ਸਹਿਤ,

ਹਿੱਤੂ

ਸਹੀ/-

(ਗੁਰਦਰਸ਼ਨ ਸਿੰਘ)

ਡਾਕਟਰ ਕੇਵਲ ਕ੍ਰਿਸ਼ਨ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ, ਫ਼ਰੀਦਕੋਟ

*3119. ਸਰਦਾਰ ਜਸਵਿੰਦਰ ਸਿੰਘ ਬਰਾੜ
ਸਰਦਾਰ ਸੁਖਦੇਵ ਸਿੰਘ ਢੀਂਡਸਾ
ਸਰਦਾਰ ਪ੍ਰਿਹਲਾਦ ਸਿੰਘ
ਸਰਦਾਰ ਧੰਨਾ ਸਿੰਘ ਗੁਲਸ਼ਨ
} : ਕੀ ਸਿਹਤ ਅਤੇ ਪਰਿਵਾਰ ਨਿਯੋਜਨ ਦੇ ਰਾਜ ਮੰਤਰੀ ਕ੍ਰਿਪਾ ਕਰਕੇ ਦਸੱਣਗੇ ਕਿ ਕੀ ਸਰਕਾਰ ਗੁਰੂ ਗੋਬਿੰਦ ਸਿੰਘ ਕਾਲਿਜ ਫ਼ਰੀਦਕੋਟ ਨੂੰ ਆਪਣੇ ਅਧਿਕਾਰ ਵਿਚ ਲੈਣ ਦਾ ਵਿਚਾਰ ਰੱਖਦੀ ਹੈ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ?

ਸਰਦਾਰ ਬਲਬੀਰ ਸਿੰਘ : ਨਹੀਂ ਜੀ। ਇਸ ਮਾਮਲੇ ਤੇ ਵਿਚਾਰ ਨਹੀਂ ਕੀਤਾ ਜਾ ਰਿਹਾ ਕਿਉਂਕਿ ਗੁਰੂ ਗੋਬਿੰਦ ਸਿੰਘ ਐਜੂਕੇਸ਼ਨਲ ਟਰੱਸਟ ਵਲੋਂ ਐਸੀ ਕੋਈ ਬੇਨਤੀ ਸਰਕਾਰ ਨੂੰ ਪਰਾਪਤ ਨਹੀਂ ਹੋਈ।

[No. Sir. This matter is not being considered as the Government has not received any such request from Guru Gobind Singh Educational Trust.]

---

ਜ਼ਿਲ੍ਹਾ ਅੰਮ੍ਰਿਤਸਰ ਵਿਚ ਦਿਹਾਤੀ ਡਾਕਟਰੀ ਸੰਸਥਾ ਸਥਾਪਤ ਕਰਨ ਦੀ ਤਜਵੀਜ਼

*3209. ਕਾਮਰੇਡ ਦਾਨਾ ਰਾਮ, ਕਾਮਰੇਡ ਸੱਤ ਪਾਲ ਡਾਂਗ : ਕੀ ਸਿਹਤ ਅਤੇ ਪਰਿਵਾਰ ਨਿਯੋਜਨ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਅੰਮ੍ਰਿਤਸਰ ਵਿਚ ਦਿਹਾਤੀ ਡਾਕਟਰੀ ਸੰਸਥਾ ਸਥਾਪਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ ਤਾਂ ਇਹ ਕਿਸ ਪਿੰਡ ਵਿਚ ਸਥਾਪਤ ਕੀਤੇ ਜਾਣ ਦੀ ਤਜਵੀਜ਼ ਹੈ ਅਤੇ ਇਹ ਕਦੋਂ ਤੱਕ ਸਥਾਪਤ ਕੀਤੇ ਜਾਣ ਦੀ ਸੰਭਾਵਨਾ ਹੈ ?

ਸਰਦਾਰ ਬਲਬੀਰ ਸਿੰਘ : ਦਿਹਾਤੀ ਡਾਕਟਰੀ ਸੰਸਥਾ ਸਥਾਪਤ ਕਰਨ ਬਾਰੇ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ। ਮਨਜ਼ੂਰ ਹੋਣ ਤੇ ਫ਼ੈਸਲਾ ਕੀਤਾ ਜਾਵੇਗਾ ਕਿ ਇਹ ਸੰਸਥਾ ਕਿਥੇ ਸਥਾਪਤ ਕਰਨੀ ਹੈ। ਇਹ ਸੰਸਥਾ ਕਦੋਂ ਤੱਕ ਸਥਾਪਤ ਕੀਤੀ ਜਾਵੇਗੀ; ਬਾਰੇ ਹਾਲੇ ਕੁਝ ਦਸਿਆ ਨਹੀ ਜਾ ਸਕਦਾ।

[The matter regarding the setting up of Rural Medical Institute is under consideration of the Government. The location of this Institute will be decided after the finalization of the matter regarding its establishment. Probable date of its establishment cannot be intimated at this stage.]

---

ਈ. ਐਸ. ਆਈ. ਹਸਪਤਾਲ, ਲੁਧਿਆਣਾ ਦੇ ਡਾਕਟਰਾਂ ਆਦਿ ਵਿਰੁੱਧ ਸ਼ਿਕਾਇਤ

*3239. ਕਾਮਰੇਡ ਜੰਗੀਰ ਸਿੰਘ ਜੋਗਾ, ਕਾਮਰੇਡ ਸੱਤ ਪਾਲ ਡਾਂਗ : ਕੀ ਸਿਹਤ ਅਤੇ ਪਰਿਵਾਰ ਨਿਯੋਜਨ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਕੀ ਉਨ੍ਹਾਂ ਨੂੰ ਜਾਂ ਸਿਹਤ ਵਿਭਾਗ ਨੂੰ ਸਾਲ 1974 ਦੇ ਦੌਰਾਨ ਈ. ਐਸ. ਆਈ. ਹਸਪਤਾਲ, ਲੁਧਿਆਣਾ ਵਿੱਚ ਕੰਮ ਕਰ ਰਹੇ ਕੋਈ ਡਾਕਟਰਾਂ, ਫ਼ਾਰਮਾਸਿਸਟਾਂ ਦੁਆਰਾ ਦੁਆਈਆਂ ਦੀ ਕੁਵਰਤੋਂ ਕਰਨ ਅਤੇ ਗ਼ਲਤ ਵੰਡ ਬਾਰੇ ਕੋਈ ਸ਼ਿਕਾਇਤ ਮਿਲੀ ਸੀ; ਜੇਕਰ ਅਜਿਹਾ ਹੋਵੇ ਤਾਂ ਉਸ ਦੀ ਇਕ ਨਕਲ ਸਦਨ ਦੀ ਮੇਜ਼ ਤੇ ਰੱਖੀ ਜਾਵੇ;

(ਅ) ਕੀ ਉਕਤ ਸ਼ਿਕਾਇਤ ਤੇ ਕੋਈ ਜਾਂਚ ਪੜਤਾਲ ਕੀਤੀ ਗਈ ਸੀ; ਜੇਕਰ ਅਜਿਹਾ ਹੋਵੇ ਤਾਂ ਕਿਸ ਦੁਆਰਾ ਅਤੇ ਨਤੀਜੇ ਦਾ ਵੇਰਵਾ ਕੀ ਹੈ ਅਤੇ ਉਸ ਤੇ ਕੀ ਕਾਰਵਾਈ ਕੀਤੀ ਗਈ ?

**ਸਰਦਾਰ ਬਲਬੀਰ ਸਿੰਘ :** (ੳ) ਜੀ ਹਾਂ, ਇਕ ਸ਼ਿਕਾਇਤ ਫਾਰਮਾਸਿਸਟਾਂ ਵੱਲੋਂ ਸਾਲ 1974 ਵਿਚ ਆਈ ਸੀ, ਜਿਸ ਦੀ ਨਕਲ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਜੀ ਹਾਂ, ਸਿਵਲ ਸਰਜਨ, ਲੁਧਿਆਣਾ ਕੋਲੋਂ ਇਨਕੁਆਇਰੀ ਕਰਵਾਈ ਗਈ ਸੀ ਜਿਹੜੀ ਵਿਚਾਰ ਅਧੀਨ ਹੈ।

[(a) Yes Sir, One complaint was received from the Pharmacists in the year 1974 and a copy of the same is laid on the Table of the House.

(b) Yes Sir, Civil Surgeon, Ludhiana was asked to enquire and the matter is under consideration.]

COPY OF COMPLAINT

The Director,
Health and Family Planning, Punjab,
Chandigarh.

*Subject* :—Corruption in E. S. I. Hospital, Ludhiana.

Sir,

We, the Pharmacists of E. S. I. Hospital, Ludhiana, hereby inform you about the corruption being done by Doctors as follows:—

The Doctors have done a lot of corruption here through Pharmacists under pressure because some were on *adhoc* basis as the proof is shown by the each application recommended by concerned Incharge Doctor of the Pharmacists for extension until he was regularised. He always quote the work and conduct of the officials remained satisfactory *so far*. There the use of so far signified the doctors threat to the official that he may be retained under Doctor concerned pressure.

Similarly other doctors specialists also had over-written the original prescription slips entered the medicine requiring by them for their personal use and for private practice. These overwriting medicines are not entered in the Registration Register and the duplicate copies of the slips which used to be handed over to the patient to keep the record with his concerned I.M.P. in the town. Under pressure they also get the medicines giving small slips which are lying with the Pharmacists. To keep the record of the Pharmacists upto date they used to enter medicines in the original prescription slips later on, after the Patient gone away after getting the medicine. This over-writing can be clearly judged and proved with enquiry as these medicines are not shown in the proper registration register and the duplicate slips of the patient for I.M.P. record.

The same procedure of embezzlement of medicines had been adopted both sides in hospital and drug Depot. It is worth mentioning there was no Medical Superintendent that time. The doctors were thereself the boss of the hospital when Dr. Parkash Kaur was posted here as Medical Superintendent all these were brought in her notice to avoid corruption. Then they adopted the procedure of getting medicine from the Patients directly pleasing them by writing maximum costly medicines. Even then we caught some cases and brought in the notice of M. S., Parkash Kaur. The patients admitted in writing that medicines were taken by the Doctor for their personal use. Medical Superintendent warned them verbally to stop this practice. They quarrled with her and threatened us to get us harmed by fair and foul means. They also started to prescribe lot of medicines to the patients to please them and

[Minister of State for Health and Family Planning]

to get medicines from them. e.g. Tetracycline capsule, Chloramphanical capsule, Univite Coline Syps. Liv. 52. sp. Bronchiodil syps are prescribed in heavy quantities to one patient, more than 7 days violating the order of M .S. Rules of prescribing the medicines up to the seven days maximum. They also wanted to empty the store to defame the institution. This was also brought in the notice of Deputy Director of E. S. I., Dr. Sohan Singh by M. S. by Trunk Call.

They Prescribed Larjectil 21, Liver Ext. Inj. 4 vials Betnesole eye oint. 4 to 8 tube liv 52 syp. full bottle 200 ml. Ledermycine Caps, 300 mg. 10 to 14 Rancycline paed. Drops. 8 Vials for adults to one Patient. This all can be checked from the slips. They also used to prescribe Iron Preparations in Diarrohoea cases.

Moreover, they are irregular in duties e.g. Dr. R. K. Sud for his personal work at Delhi was deputed himself to repair E.C.G. Machine to left the station on 27th September, 1974 and returned after 10 days on 7th October, 1974 because he had no casual leave due. The E.C.G. Machine could be sent by deputing a class IV or the concerned Radiographer Class III who is well acquainted with the machine. Dr. Paramjit Singh Kapur, Surgical Specialist and Dr. A.C., Medical Specialists residing in the hospital in Room No. 43 Ist Floor and 54 IInd Floor respectively since their appointment in the E. S. I. Hospital building and used the Government Flung, Chair, Racks, dressing table, stainless steel untensils. These Government things can be found even now in their above noted Room. The M. S. has written many a time to vacate these rooms but they paid no heed to the authority. Necessary rent according to the rules may be recovered from them and necessary action may please be taken against them.

In the last all of us request your goodself to hold an enquiry and we will prove all the above facts, it is further brought to your kind notice that they are threatening us for transfer, suspension, termination etc. being upper hands and personal influence and relations with the higher authorities. Their behaviour towards us is also very rude which was not changed after our and M. S. requests in written and verbally.
We hope you will give us justice and early action will be taken to save us from their un-necessary harrassment to avoid corruption.

1. President Sd/-Amar Nath.
2. Secretary Sd/-Manjit Singh.

Yours faithfully,
Pharmacist Assn. of E. .S I. Hospital
Ludhiana.

1.
2.
3.
4.
5. Sd/- illegible
6. Sd/- illegible
7. Sd/- Shri Ram
8. Sd/- Sarita Khanna
9. Sd/- Satish Kumari
10. illegible

COPY TO :—

1. D.H. S., Punjab, Chandigarh.
2. Deputy Director Regional, Jullundur.
3. Deputy Director, E. S. I., Chandigarh (Dr. Sohan Singh)
4. Health Minister, Punjab, Chandigarh,
5. President, Punjab Subordinate Fed., Chandigarh.
6. President Pharmacists Association, Punjab.
7. Medical Suprintendent, E. S. I. Hospital, Ludhiana.

## ਮਲੇਰਕੋਟਲਾ ਟਿਊਬਵੈਲ ਡਿਵੀਜ਼ਨ ਦੇ ਟਿਊਬਵੈਲ ਓਪਰੇਟਰਾਂ ਨੂੰ ਦਿੱਤੇ ਗਏ ਨਵੇਂ ਗਰੇਡ

*3204. ਕਾਮਰੇਡ ਅੱਛਰਾ ਸਿੰਘ : ਕੀ ਸਿੰਜਾਈ ਅਤੇ ਬਿਜਲੀ ਦੇ ਰਾਜ ਮੰਤਰੀ ਕ੍ਰਿਪਾ ਕਰਕੇ ਦਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਸਿੰਜਾਈ ਵਿਭਾਗ ਵਿਚ ਟਿਊਬਵੈਲ ਓਪਰੇਟਰਾਂ ਨੂੰ (14 ਫਰਵਰੀ, 1974 ਤੋਂ) 100-4-160 ਦੇ ਨਵੇਂ ਗਰੇਡ ਦਿੱਤੇ ਗਏ ਹਨ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਮਲੇਰਕੋਟਲਾ ਟਿਊਬਵੈਲ ਡਿਵੀਜ਼ਨ ਦੇ ਟਿਊਬਵੈਲ ਓਪਰੇਟਰਾਂ ਦੀਆਂ ਸਾਰੀਆਂ ਸ਼੍ਰੇਣੀਆਂ ਨੂੰ ਨਵੇਂ ਗਰੇਡ ਦਿੱਤੇ ਗਏ ਹਨ; ਜੇਕਰ ਅਜਿਹਾ ਨਹੀਂ ਤਾਂ ਇਸ ਦੇ ਕਾਰਨ ਕੀ ਹਨ ?

ਸਰਦਾਰ ਗੁਰਬਖਸ਼ ਸਿੰਘ ਸਿਬੀਆ : (ੳ) ਜੀ ਹਾਂ ।

(ਅ) ਮਲੇਰਕੋਟਲਾ ਟਿਊਬਵੈਲ ਮੰਡਲ ਦੇ ਕੇਵਲ ਰੈਗੂਲਰ ਟਿਊਬਵੈਲ ਓਪਰੇਟਰਾਂ ਨੂੰ ਮਿਤੀ 14 ਫਰਵਰੀ, 1974 ਤੋਂ 100-4-160 ਦਾ ਨਵਾਂ ਗਰੇਡ ਦਿੱਤਾ ਗਿਆ ਹੈ । ਵਰਕਚਾਰਜ਼ਡ ਟਿਊਬਵੈਲ ਓਪਰੇਟਰਾਂ ਨੂੰ ਇਹ ਸਕੇਲ ਨਹੀਂ ਦਿੱਤਾ ਗਿਆ, ਜਿਵੇਂ ਕਿ ਤੀਸਰੇ ਪੇ-ਕਮਿਸ਼ਨ ਨੇ 1 ਫਰਵਰੀ, 1968 ਤੋਂ 80-120 ਦਾ ਨਵਾਂ ਸੋਧਿਆ ਗਰੇਡ ਵਰਕ-ਚਾਰਜਡ ਅਮਲੇ ਨੂੰ ਨਹੀਂ ਸੀ ਦਿੱਤਾ, ਇਸ ਲਈ 100-160 ਦਾ ਸੋਧਿਆ ਗਰੇਡ ਵਰਕਚਾਰਜਡ ਅਮਲੇ ਨੂੰ ਦੇਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

[(a) Yes Sir.

(b) The revised Grade of Rs. 100-4-160 has been allowed w.e.f. 14th Feb., 1974 to the regular Tubewell Operators of Malerkotla Division. Since the revised Scale of pay of Rs. 80-120 w.e.f. 1st February, 1968 was not allowed to the employees paid as work-charged establishment by the 3rd Pay Commission, the question of allowing the revised scale of Rs. 100-160 w. e. f. 14th February, 1974 to the workcharged employees does not arise.]

## ਨਹਿਰ ਟੁਟ ਜਾਣ ਕਾਰਨ ਜ਼ਿਲ੍ਹਾ ਸੰਗਰੂਰ ਵਿਚ ਪਿੰਡਾਂ ਨਾਰੀਕੇ ਕਲਾਂ ਅਤੇ ਬੋਦਲਾ ਆਦਿ ਦੇ ਕਿਸਾਨਾਂ ਲਈ ਮੁਆਵਜ਼ਾ

*3208. ਕਾਮਰੇਡ ਅੱਛਰਾ ਸਿੰਘ : ਕੀ ਸਿੰਜਾਈ ਅਤੇ ਬਿਜਲੀ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਇਹ ਠੀਕ ਹੈ ਕਿ ਕੋਟਲਾ ਨਹਿਰ ਜੁਲਾਈ, 1974 ਵਿਚ ਟੁੱਟ ਗਈ ਸੀ । ਜਿਸ ਨਾਲ ਪਿੰਡਾਂ ਨਾਰੀਕੇ ਕਲਾਂ, ਬੋਦਲਾ ਆਦਿ ਦੇ ਕਿਸਾਨਾਂ ਦੀਆਂ ਫਸਲਾਂ ਨੂੰ ਨੁਕਸਾਨ ਪੁਜਾ; ਜੇਕਰ ਅਜਿਹਾ ਹੋਵੇ ਤਾਂ ਪ੍ਰਭਾਵਿਤ ਕਿਸਾਨਾਂ ਨੂੰ ਮੁਆਵਜ਼ਾ ਦੇਣ ਲਈ ਸਰਕਾਰ ਦੁਆਰਾ ਹੁਣ ਤੱਕ ਕੀ ਕਾਰਵਾਈ ਕੀਤੀ ਗਈ ?

ਸਰਦਾਰ ਗੁਰਬਖਸ਼ ਸਿੰਘ ਸਿਬੀਆ : (ੳ) ਹਾਂ ਜੀ ।

(ਅ) ਕੋਟਲਾ ਬਰਾਂਚ ਵਿਚ ਆਰ. ਡੀ. 30650/ਸੱਜਾ ਵਿਚ ਆਏ ਬਰੀਚ ਦੇ ਪਾਣੀ ਦੇ ਅਸਰ ਵਾਲੇ ਇਲਾਕੇ (ਪਿੰਡ ਨਾਰੀਕੇ ਕਲਾਂ ਅਤੇ ਬੋਦਲਾ ਆਦਿ) ਦਾ ਸਿੰਜਾਈ ਅਤੇ ਮਾਲ ਵਿਭਾਗ ਦੇ ਅਫਸਰਾਂ ਨੇ ਸਾਂਝੇ ਤੌਰ ਤੇ ਨਰੀਖਣ ਕੀਤਾ । ਮੁਆਵਜ਼ੇ ਦਾ ਕੇਸ ਤਿਆਰ ਕੀਤਾ ਜਾ ਰਿਹਾ ਹੈ ਅਤੇ ਇਹ ਜਲਦੀ ਹੀ ਸਬੰਧਤ ਵਿਅਕਤੀਆਂ ਨੂੰ ਦਿੱਤਾ ਜਾਵੇਗਾ ।

[(a) Yes Sir.

(b) Due to breach at R. D. 30550/R. Kotla Branch(villages; namely Narike-Kalan and Badla etc.) the affected area was inspected jointly by the officers ef Irrigation and Revenue Departments and the case of compensation is under consideration and will be paid where due.]

---

## ਮਕਾਨ ਕਿਰਾਏ ਦੇ ਬਕਾਇਆਂ ਦੀ ਅਦਾਇਗੀ ਸਬੰਧੀ ਹਾਈ ਸਕੂਲ, ਠੀਕਰੀ ਵਾਲਾ, ਜ਼ਿਲ੍ਹਾ ਸੰਗਰੂਰ ਦੇ ਅਮਲੇ ਵੱਲੋਂ ਮੈਜਰਨਾਮਾ

*3225. ਮਾਸਟਰ ਚੰਦ ਸਿੰਘ : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਸਰਕਾਰ ਨੂੰ ਗੌਰਮਿੰਟ ਹਾਈ ਸਕੂਲ, ਠੀਕਰੀਵਾਲਾ, ਜ਼ਿਲ੍ਹਾ ਸੰਗਰੂਰ ਦੇ ਸਾਰੇ ਅਮਲੇ ਵੱਲੋਂ ਮਈ ਜਾਂ ਜੂਨ 1972 ਵਿਚ ਉਨ੍ਹਾਂ ਦੇ ਮਕਾਨ ਦੇ ਕਿਰਾਏ ਦੇ ਬਕਾਇਆਂ ਸਬੰਧੀ ਕੋਈ ਮੇਜਰਨਾਮਾ ਮਿਲਿਆ, ਜੇਕਰ ਅਜਿਹਾ ਹੋਵੇ ਤਾਂ ਉਸ ਦੀ ਇਕ ਨਕਲ ਸਦਨ ਦੀ ਮੇਜ਼ ਤੇ ਰੱਖੀ ਜਾਵੇ ?

ਸ੍ਰੀ ਗੁਰਮੇਲ ਸਿੰਘ : ਨਹੀਂ ਜੀ; ਸਵਾਲ ਹੀ ਪੈਦਾ ਨਹੀਂ ਹੁੰਦਾ ।

---

## 1973-74 ਦੇ ਦੌਰਾਨ ਜ਼ਿਲ੍ਹਾ ਸੰਗਰੂਰ ਵਿਚ ਕਾਲਜਾਂ ਨੂੰ ਦਿੱਤੀ ਗਈ ਗਰਾਂਟ

*3226. ਮਾਸਟਰ ਚੰਦ ਸਿੰਘ : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਸਰਕਾਰ ਨੇ ਸਾਲ 1973-74 ਦੌਰਾਨ ਜ਼ਿਲ੍ਹਾ ਸੰਗਰੂਰ ਵਿਚ ਪ੍ਰਾਈਵੇਟ ਕਾਲਜਾਂ ਨੂੰ ਕੋਈ ਵਿਦਿਅਕ ਗਰਾਂਟ ਦਿੱਤੀ ਸੀ ਜੇਕਰ ਅਜਿਹਾ ਹੋਵੇ ਤਾਂ ਹਰ ਇਕ ਕੇਸ ਵਿਚ ਉਸ ਦੀ ਰਕਮ ਕਿੰਨੀ ਕਿੰਨੀ ਹੈ ?

ਸ੍ਰੀ ਗੁਰਮੇਲ ਸਿੰਘ : 1973-74 ਦੇ ਦੌਰਾਨ ਜ਼ਿਲ੍ਹਾ ਸੰਗਰੂਰ ਵਿਚ ਕਾਲਜਾਂ ਨੂੰ ਦਿਤੀ ਗਈ ਗਰਾਂਟ ਦਾ ਵੇਰਵਾ ਦੋ ਸੂਚੀਆਂ (ਸੂਚੀ 'ੳ' ਅਤੇ 'ਅ') ਸਦਨ ਦੀ ਮੇਜ਼ ਤੇ ਰਖਿਆ ਜਾਂਦਾ ਹੈ ।

### ਸੂਚੀ 'ੳ'

| ਲੜੀ ਨੰ: | ਕਾਲਜ ਦਾ ਨਾਂ | ਨਿਰਬਾਹ ਗਰਾਂਟ/ਸਪੈਸ਼ਲ ਨਿਰਬਾਹ ਗਰਾਂਟ ਦਿੱਤੀ ਗਈ ਗਰਾਂਟ ਦੀ ਰਕਮ |
|---|---|---|
| 1. | ਸ੍ਰੀ ਲਾਲ ਬਹਾਦਰ ਸ਼ਾਸਤਰੀ ਆਰੀਆ ਮਹਿਲਾ ਕਾਲਜ, ਬਰਨਾਲਾ .. | 3,445/-ਰੁਪਏ |

| ਲੜੀ ਨੰ: | ਕਾਲਜ ਦਾ ਨਾਂ | | ਨਿਰਬਾਹ ਗਰਾਂਟ/ਸਪੈਸ਼ਲ ਨਿਰਬਾਹ ਗਰਾਂਟ ਦਿੱਤੀ ਗਈ ਗਰਾਂਟ ਦੀ ਰਕਮ |
|---|---|---|---|
| 2. | ਅਕਾਲ ਡਿਗਰੀ ਕਾਲਜ ਫ਼ਾਰ ਵਿਮੈਨ, ਸੰਗਰੂਰ | .. | 6,793/-ਰੁਪਏ |
| 3. | ਸ਼ਹੀਦ ਊਧਮ ਸਿੰਘ ਮੈਮੋਰੀਅਲ ਕਾਲਜ, ਸੁਨਾਮ | .. | 3,000/-ਰੁਪਏ |
| 4. | ਸੰਤ ਬਾਬਾ ਅੱਤਰ ਸਿੰਘ ਖਾਲਸਾ ਕਾਲਜ, ਸੰਤੌਰ | .. | 4,533-/-ਰੁਪਏ |
| 5. | ਐਸ. ਡੀ. ਕਾਲਜ, ਬਰਨਾਲਾ | .. | 8,241/-ਰੁਪਏ |
| 6. | ਅਕਾਲ ਡਿਗਰੀ ਕਾਲਜ, ਮਸਤੂਆਣਾ | .. | 10,380/-ਰੁਪਏ |
| 7. | ਜੰਤਾ ਕਾਲਜ ਫ਼ਾਰ ਵਿਮੈਨ, ਅਹਿਮਦਗੜ੍ਹ | .. | 4,991/-ਰੁਪਏ |
| 8. | ਗੁਰੂ ਗੋਬਿੰਦ ਸਿੰਘ ਕਾਲਜ, ਸੰਘੇੜਾ | .. | 4,830/-ਰੁਪਏ |

ਸੂਚੀ 'ਅ'

| ਲੜੀ ਨੰ: | ਕਾਲਜ ਦਾ ਨਾਂ | | ਗਰੇਡ ਦੀ ਸੁਧਾਈ ਸਕੀਮ ਅਧੀਨ ਦਿੱਤੀ ਗਈ ਗਰਾਂਟ ਦੀ ਤਕਮ |
|---|---|---|---|
| 1. | ਐਸ. ਡੀ. ਕਾਲਜ, ਬਰਨਾਲਾ (ਸੰਗਰੂਰ) | .. | 48,299/-ਰੁਪਏ |

## STARRED QUESTION NO. 3236

(Extension has been asked for in respect of Starred Question No. 3236)

ਅ. ਸ. ਪੱਤਰ ਨੰ: 1417-ਜਿ 2-(4)

ਗੁਰਮੇਲ ਸਿੰਘ,

ਮਿਤੀ 29 ਜਨਵਰੀ, 1975.

ਪਿਆਰੇ ਸਪੀਕਰ ਸਾਹਿਬ,

ਪੰਜਾਬ ਵਿਧਾਨ ਸਭਾ ਦੇ ਸਟਾਰਡ ਸਵਾਲ ਨੰ: 3236 ਜੋ ਮਿਤੀ 30 ਜਨਵਰੀ, 1975 ਲਈ ਸਵਾਲਾਂ ਦੀ ਸੂਚੀ ਵਿਚ ਸਰਦਾਰ ਦਰਸ਼ਨ ਸਿੰਘ ਕੇ. ਪੀ., ਐਮ. ਐਲ. ਏ. ਵਲੋਂ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ। ਲੋੜੀਂਦੀ ਸੂਚਨਾ ਸਬੰਧਤ ਬਾਵ੍ਹੇ

[ਸ੍ਰੀ ਸਪੀਕਰ]

ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸਵਾਲ ਨੂੰ ਮਿਤੀ 9 ਫਰਵਰੀ, 1975 ਤੋਂ ਪਿਛੋਂ ਦੀ ਕਿਸੇ ਮਿਤੀ ਲਈ ਸਵਾਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ ।

ਆਪ ਦਾ ਹਿਤੂ

ਸਹੀ/

(ਗੁਰਮੇਲ ਸਿੰਘ)

ਡਾਕਟਰ ਕੇਵਲ ਕ੍ਰਿਸ਼ਨ,

ਸਪੀਕਰ, ਪੰਜਾਬ ਵਿਧਾਨ ਸਭਾ,

ਚੰਡੀਗੜ੍ਹ ।

---

## RULING BY THE SPEAKER REG. LEVELLING OF ALLEGATIONS BY MEMBERS AGAINST OFFICERS

**Mr. Speaker :** The House will recall that yesterday, I had, on a representation made by some section of the House, agreed to reconsider my ruling on the point regarding the levelling of allegations by Members against the officers who are not in a position to defend themselves on the Floor of the House. I have reconsidered the matter, keeping in mind the views expressed by various members in the House on this point and the rules regarding parliamentary debate and decorum as also the rights and privileges of the members.

I am of the considered view that it is against the rules of parliamentary debate and decorum to make defamatory statement or allegations of incriminatory nature against an officer who is not in a position to defend himself on the Floor of the House. However, specific charges against the officers/officials relating to their official mis-conduct would be allowed to be levelled provided due notice is given by the Member concerned to the Minister concerned giving him all the facts so that he may make such investigations as he deems fit and thereafter make a statement in the House clarifying the position while replying to the debate. This ruling will also apply to the speech made by Sardar Harbans Singh Jalal. While his defamatory remarks or allegations of incriminatory nature against the Deputy Commissioner, Bhatinda will be expunged, other specific charges made by him against D. C. Bhatinda will be allowed to remain a part of the record. I fully appreciate the view point of the Members that placing of an absolute ban on the Members from making such allegations might stand in the way of their discharging their duties as responsible Member but at the same time, it would be absolutely necessary for the Members to avoid making casual allegations against persons who are not present in the Houses to defend themselves. The procedure that I have just now mentioned would have to be followed if the House has to maintain its decorum.

## QUESTION OF PRIVILEGE

I have received notice of the following Privilege Motion from Chaudhri Darshan Singh, M.L.A.—

"Since the following Members during the sitting of the Vidhan Sabha held yesterday accused the Chair, deliberately obstructed the proceedings of the House, hurled paper missiles on the Chair, and rushed towards the podium of the Speaker in a bid to prevent him from the discharge of his constitutional duties, they have thereby lowered the dignity of the House and have thus committed a grave breach of Privilege of this August House and its Hon'ble Members :—

1. Sardar Harbans Singh Jalal
2. Sardar Balwinder Singh Bhunder
3. Sardar Gurdev Singh Sidhu
4. Sardar Jaswinder Singh Brar
5. Sardar Gurdev Singh Badal
6. Sardar Randhir Singh Cheema
7. Sardar Basant Singh Khalsa
8. Sardar Dhanna Singh Gulshan
9. Jathedar Gurbachan Singh
10. Sardar Sukhdev Singh Dhillon

I also move that this motion may be referred to the Privilege Committee with a direction to submit the report to the House within three months. I am examining the matter and will give my ruling later.

**ਚੌਧਰੀ ਦਰਸ਼ਨ ਸਿੰਘ :** ਸਪੀਕਰ ਸਾਹਿਬ, ਸਾਡੀ ਪਾਰਟੀ ਵਲੋਂ ਵੀ, ਅਕਾਲੀ ਪਾਰਟੀ ਵਲੋਂ ਹੀ ਨਹੀਂ ਕਾਂਗਰਸ ਪਾਰਟੀ ਵਲੋਂ ਵੀ ਜਦੋਂ ਜਲਾਲ ਸਾਹਿਬ ਦੇ ਬੋਲਦਿਆਂ ਤੁਸੀਂ ਕੁਝ ਰਿਮਾਰਕਸ ਐਕਸਪੰਜ ਕਰਵਾਏ ਸੀ ਤਾਂ ਖ਼ਦਸ਼ਾ ਜ਼ਾਹਰ ਕੀਤਾ ਸੀ । ਰਾਦਰ ਸਾਰੇ ਹਾਊਸ ਨੇ ਇਸ ਗੱਲ ਤੇ ਖ਼ਦਸ਼ਾ ਜ਼ਾਹਰ ਕੀਤਾ ਸੀ ਕਿ ਇਹੋ ਜਿਹੀ ਐਕਸਪੰਕਸ਼ਨ ਹੋਣ ਤੇ ਡੀਬੇਟਾਂ ਵਿਚ ਖਾਸੀ ਪਾਬੰਦੀ ਹੋ ਜਾਵੇਗੀ ਕਿ ਕਿਸੇ ਆਫ਼ੀਸ਼ਲ, ਆਫੀਸਰ ਦਾ ਹਾਊਸ ਦੇ ਵਿਚ ਕੰਡਕਟ ਡਿਸਕੱਸ ਨਹੀਂ ਕੀਤਾ ਜਾ ਸਕਦਾ। ਇਧਰ ਬੋਲਣ ਵਾਲੇ (ਕਾਂਗਰਸ ਪਾਰਟੀ ਵੱਲ ਇਸ਼ਾਰਾ ਕਰਦੇ ਹੋਏ) ਮੈਂਬਰਾਂ ਨੇ ਕਿਹਾ ਸੀ ਕਿ ਇਹ ਰਿਵਾਇਤਾਂ ਅੱਛੀਆਂ ਨਹੀਂ ਇਹ ਰਿਵਾਇਤਾਂ ਚੰਗੀਆਂ ਨਹੀਂ ਹਨ । ਤੁਹਾਨੂੰ ਦੋ ਦਫ਼ਾ ਹਾਊਸ ਐਡਜਰਨ ਕਰਨਾ ਪਿਆ । ਤੁਹਾਨੂੰ ਰਿਕੁਐਸਟ ਕੀਤੀ ਗਈ ਕਿ ਆਪਣੀ ਇਸ ਰੂਲਿੰਗ ਨੂੰ ਰਿਵਾਈਜ਼ ਕੀਤਾ ਜਾਵੇ । ਹੁਣ ਇਹ ਬਹੁਤ ਅੱਛਾ ਹੋਇਆ ਕਿ ਤੁਸੀਂ ਆਪਣੀ ਰੂਲਿੰਗ ਨੂੰ ਰਿਵਾਈਜ਼ ਕੀਤਾ ਹੈ । ਕੱਲ੍ਹ ਵੀ ਤੁਸ਼ੀਂ ਇਹ ਫ਼ੈਸਲਾ ਦਿੱਤਾ ਸੀ ਕਿ ਇਸ ਰੂਲਿੰਗ ਨੂੰ ਰਿਵਾਈਜ਼ ਕਰਾਂਗਾ,

[ਚੌਧਰੀ ਦਰਸ਼ਨ ਸਿੰਘ]

ਰੀਕਨਸਿਡਰ ਕਰਾਂਗਾ । ਔਰ ਉਹ ਰੂਲਿੰਗ ਰੀਕਨਸਿਡਰ ਕਰਕੇ ਤੁਸੀਂ ਰਿਵਾਈਜ਼ਡ ਰੂਲਿੰਗ ਦਿੱਤੀ । Even a single penny spent or mis-spent by any Officer can be discussed in this House. ਕੋਈ ਪੈਸਾ ਵੀ ਖਰਚ ਕਰਨ ਵਾਲਾ ਹੋਵੇ ਇਸ ਹਾਊਸ ਵਿਚ ਡਿਸਕੱਸ ਕੀਤਾ ਜਾ ਸਕਦਾ ਹੈ । ਇਸ ਦੇ ਵਿਚ ਕੋਈ ਦੋ ਰਾਵਾਂ ਨਹੀਂ ਹਨ । ਆਫੀਸਰਜ਼ ਦਾ ਮਿਸ ਕੰਡਕਟ ਜਾਂ ਕੰਡਕਟ ਆਫੀਸ਼ਲ ਕਪੈਸਟੀ ਵਿਚ ਡਿਸਕੱਸ ਕੀਤਾ ਜਾ ਸਕਦਾ ਹੈ । ਥੋੜ੍ਹੀ ਜਿਹੀ ਫਾਰਮੈਲਟੀ ਕਰਨ ਲਈ ਲਿਖ ਕੇ ਉਹ ਮਨਿਸਟਰ ਇਨਚਾਰਜ ਕੋਲ ਆਉਣਾ ਚਾਹੀਦਾ ਸੀ So that he may be in a position to explain. Right or wrong, this is a formality. ਲੇਕਿਨ ਡਿਸਕਸ਼ਨ ਤੇ ਕੋਈਂ ਕਿਸੇ ਨੂੰ ਇਤਰਾਜ਼ ਨਹੀਂ ਹੋਸਕਦਾ । ਡਿਸਕਸ਼ਨ ਹੋ ਸਕਦੀ ਹੈ । ਤੁਸੀਂ ਅੱਛਾ ਕੀਤਾ ਆਪਣੀ ਰੂਲਿੰਗ ਰਿਵਾਈਜ਼ ਕਰ ਲਈ । ਲੇਕਿਨ ਜੋ ਕੱਲ ਹਾਊਸ ਵਿਚ ਵਾਪਰਿਆ—Not a single Member either from this side or from that side shall appreciate this indecency. *(Interruption)*

I moved a motion with heavy heart and not with pleasure. I feel rather disgusted. I think, it is contempt of the House. I am not happy to move this motion. I moved it with a heavy heart.

ਅਸੀਂ ਇਥੇ ਲੱਖ ਲੱਖ ਲੋਕਾਂ ਦੇ ਨੁਮਾਇੰਦੇ ਚੁਣ ਕੇ ਆਏ ਹਾਂ । ਕਿਸੇ ਦਾ ਰੂਲਿੰਗ ਤੇ ਗਿਲਾ ਹੋ ਸਕਦਾ ਹੈ ਔਰ ਰੂਲਿੰਗ ਰਿਵਾਈਜ਼ ਵੀ ਹੋ ਸਕਦੀ ਹੈ ਪਰ ਹਾਊਸ ਨੂੰ ਡੀਸੈਂਸੀ ਨਾਲ ਚਲਣਾ ਚਾਹੀਦਾ ਹੈ । ਰੂਲਿੰਗ ਰਿਵਾਈਜ਼ ਕੀਤੀ ਗਈ ਲੇਕਿਨ ਇਸ ਪੁਆਇੰਟ ਤੇ ਟੱਚੀ ਹੋ ਕੇ ਇਸ ਤਰ੍ਹਾਂ ਨਹੀਂ ਸੀ ਕਰਨਾ ਚਾਹੀਦਾ । (Your Chair is the highest Chair in the State. *(Interruption)*

(ਇਸ ਵਕਤ ਮਾਨਯੋਗ ਮੈਂਬਰ ਸਰਦਾਰ ਪ੍ਰੇਮ ਸਿੰਘ ਪ੍ਰੇਮ ਅਤੇ ਮਾਨਯੋਗ ਮੈਂਬਰ ਸਰਦਾਰ ਸੁਰਜੀਤ ਸਿੰਘ ਬਰਨਾਲਾ ਪੁਆਇੰਟ ਆਫ਼ ਆਰਡਰ ਰੇਜ਼ ਕਰਨ ਲਈ ਖੜੇ ਹਾਏ ।)
I am on my legs. ਮੇਰੇ ਬਾਅਦ, ਬਰਨਾਲਾ ਜੀ, ਤੁਸੀਂ ਕਹਿ ਸਕਦੇ ਹੋ । (ਵਿਘਨ)

ਰੂਲਿੰਗ ਪ੍ਰਾਪਰ ਨਹੀਂ ਸੀ । ਅਸੀਂ ਵੀ ਇਹ ਮਹਿਸੂਸ ਕੀਤਾ ਕਿ ਰੂਲਿੰਗ ਪ੍ਰਾਪਰ ਨਹੀਂ ਸੀ । ਸਾਡੇ ਇਧਰ ਬੈਠੇ ਮੈਂਬਰਾਂ ਨੇ (ਕਾਂਗਰਸ ਪਾਰਟੀ ਵਲ ਇਸ਼ਾਰਾ ਕਰਦੇ ਹੋਏ) ਵੀ ਆਵਾਜ਼ ਉਠਾਈ ਸੀ ਕਿ ਰੂਲਿੰਗ ਪ੍ਰਾਪਰ ਨਹੀਂ ਹੈ । ਗੌਰਮਿੰਟ ਨੇ ਵੀ ਕਿਹਾ ਕਿ ਰੂਲਿੰਗ ਰਿਵਾਈਜ਼ ਕੀਤੀ ਜਾਵੇ । ਤੁਸੀਂ ਰੂਲਿੰਗ ਰਿਵਾਈਜ਼ ਕੀਤੀ । ਫ਼ਰਕ ਕਿੰਨਾ ਪਿਆ ? ਤੁਸੀਂ ਕਿਹਾ ਨੈਕਸਡ ਡੇ । Difference of only 24 hours. The ruling has been revised. Whatever sentence or remarks the hon'ble Member has made shall go to the Press to-day. I have great respect for the Akali Party and the Members also. Our duty is to protect that Chair. It is the dignity of the House.

**Sardar Jaswinder Singh Brar** : ** ** **

**Mr. Speaker** : Whatever the hon'ble Member is saying, should not be recorded.

**Sardar Jasdev Singh Sandhu** : ** ** **

**Mr. Speaker** : Whatever the hon'ble Member is saying should not be recorded. (*Interruption and Noise*)

(ਇਸ ਸਮੇਂ ਹਾਊਸ ਵਿਚ ਕਈ ਆਨਰੇਬਲ ਮੈਂਬਰਜ਼ ਆਪਣੀਆਂ ਸੀਟਾਂ ਤੇ ਖੜੇ ਸਨ ਅਤੇ ਬੋਲ ਰਹੇ ਸਨ, ਪਰ ਹਾਊਸ ਵਿਚ ਜ਼ਿਆਦਾ ਸ਼ੋਰ ਹੋਣ ਦੇ ਕਾਰਨ ਕੁਝ ਸੁਣਾਈ ਨਹੀਂ ਦਿੰਤਾ)

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਮੈਂ ਮੰਨਦਾ ਹਾਂ ਕਿ ਗਲਤੀ ਹਰ ਬੰਦੇ ਤੋਂ ਹੋ ਸਕਦੀ ਹੈ, ਹਰ ਬੰਦਾ ਇਸ ਦੁਨੀਆਂ ਵਿਚ ਕੰਪਲੀਟ ਨਹੀਂ, ਫ਼ਰਿਸ਼ਤਾ ਨਹੀਂ .... This Chair can commit mistake. This Chair can rectify its mistakes. This Chair is respected. ਹਰ ਆਦਮੀ ਫ਼ਰਿਸ਼ਤਾ ਤਾਂ ਨਹੀਂ ਹੋ ਸਕਦਾ, ਕੰਪਲੀਟ ਨਹੀਂ ਹੋ ਸਕਦਾ । ਸਪੀਕਰ ਸਾਹਿਬ, ਤੁਸੀਂ ਆਪਣੀ ਰੂਲਿੰਗ ਅੱਜ ਰਿਵਾਈਜ਼ ਕੀਤੀ ਪਰ ਜਿਹੜਾ ਇਨ੍ਹਾਂ ਨੇ ਕਲ ਆਪਣਾ ਕੰਡਕਟ ਇਸ ਹਾਊਸ ਵਿਚ ਵਿਖਾਇਆ, I think this is absolutely uncalled for. (ਵਿਘਨ)

**Mr. Speaker** : Whatever the hon. Members are saying without the permission of the Chair should not be recorded.

**ਚੌਧਰੀ ਦਰਸ਼ਨ ਸਿੰਘ** : ਔਰ ਜੋ ਕੁਝ ਅਕਾਲੀ ਮੈਂਬਰਜ਼ ਨੇ ਕੱਲ ਕੀਤਾ ਉਹ ਮੋਸਟ ਕੰਡੈਮਨੇਬਲ ਸੀ । ਸਪੀਕਰ ਸਾਹਿਬ, ਤੁਸੀਂ ਕੱਲ ਕਿਹਾ ਕਿ ਰੂਲਿੰਗ ਰਿਜ਼ਰਵ ਕੀਤੀ ਜਾਂਦੀ ਹੈ । (ਵਿਘਨ) ਸਾਢੇ 22 ਕਰੋੜ ਰੁਪਏ ਦੀ ਰਕਮ ਪਾਸ ਕਰਨੀ ਸੀ ਜਿਹੜੀ ਇਸ ਸਟੇਟ ਤੇ ਖ਼ਰਚ ਹੋਈ ਅਤੇ ਤੁਸੀਂ ਮੈਂਬਰਜ਼ ਨੂੰ ਕਾਲ ਅਪੌਨ ਕੀਤਾ ਉਸ ਤੇ ਆਪਣੇ ਵਿਚਾਰ ਰਖਣ ਲਈ ਔਰ ਕਿਹਾ ਕਿ ਲੈਟ ਅਸ ਵੇਟ ਫ਼ਾਰ ਟੁਮਾਰੋ, ਪਰ ਅਕਾਲੀ ਮੈਂਬਰਜ਼ ਸਾਹਿਬਾਨ ਨੇ ਹਾਊਸ ਦੀਆਂ ਪ੍ਰੋਸੀਡਿੰਗਜ਼ ਇੰਟਰੱਪਟ ਕੀਤੀਆਂ ਅਤੇ ਉਸ ਸਪਲੀਮੈਂਟਰੀ ਬਿਲ ਤੇ ਕਿਸੇ ਮੈਂਬਰਜ਼ ਨੇ ਆਪਣੇ ਵਿਚਾਰ ਨਹੀਂ ਰੱਖੇ ਕਿਉਂਕਿ ਹਾਊਸ ਬੜਾ ਰਾਊਡੀ ਸੀ ਅਤੇ ਇਨ੍ਹਾਂ ਨੇ (ਅਕਾਲੀ ਬੈਂਚਿਜ਼ ਵੱਲ ਇਸ਼ਾਰਾ ਕਰਦੇ ਹੋਏ) ਕਿਹਾ ਕਿ ਅਸੀਂ ਹਾਊਸ ਨਹੀਂ ਚੱਲਣ ਦਿਆਂਗੇ । ਇਸ ਕਰਕੇ, ਸਪੀਕਰ ਸਾਹਿਬ, ਮੇਰਾ ਇਹ ਵਿਚਾਰ ਹੈ ਕਿ ਟੇਕਿੰਗ ਇਨਟੂ ਕਾਨ-ਫ਼ੀਡੈਂਸ, ਦੀ ਲੀਡਰ ਆਫ਼ ਦਿ ਆਪੋਜ਼ੀਸ਼ਨ, ਜਨਸੰਘ ਦੇ ਸੀ. ਪੀ. ਆਈ. ਦੇ ਲੀਡਰਜ਼, ਲੀਡਰ ਆਫ਼ ਦੀ ਹਾਊਸ, ਪਾਰਲੀਆਮੈਂਟਰੀ ਅਫ਼ੇਰਜ਼ ਮਨਿਸਟਰ, ਹਾਊਸ ਦੀਆਂ ਰਿਵਾਇਤਾਂ ਨੂੰ ਕਾਇਮ ਰਖਣ ਵਾਸਤੇ ਗੌਰ ਕਰਨਾ ਚਾਹੀਦਾ ਹੈ । There can be wrong ruling. It can be rectified. ਮੈਂ ਹਾਊਸ ਨੂੰ ਠੀਕ ਢੰਗ ਨਾਲ ਚਲਾਉਣ ਵਾਸਤੇ ਜੋ ਵਿਚਾਰ ਰਖੇ ਹਨ ਮੈਂ ਬੇਨਤੀ ਕਰਾਂਗਾ ਕਿ ਇਨ੍ਹਾਂ ਤੇ ਵਿਚਾਰ ਕੀਤਾ ਜਾਵੇ ਅਤੇ ਜਿਹੜੀਆਂ ਗ਼ਲਤ ਗੱਲਾਂ ਹਨ, ਲੈਟ ਅੱਸ ਕੰਡੈਮ ਦੈਮ ਅਤੇ ਜਿਹੜੀਆਂ ਚੰਗੀਆਂ ਰਿਵਾਇਤਾਂ ਹਨ ਉਨ੍ਹਾਂ ਨੂੰ ਕਾਇਮ ਰਖੀਏ ।

---

**Not recorded as ordered by the Chair

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਸਪੀਕਰ ਸਾਹਿਬ, ਕੱਲ ਇਸ ਹਾਊਸ ਵਿਚ ਜਿਸ ਵਿਸ਼ੇ ਤੇ ਵਾਦ ਵਿਵਾਦ ਛਿੜਿਆ ਅਤੇ ਜਿਹੜੀ ਰੂਲਿੰਗ ਤੁਸੀਂ ਦਿੱਤੀ ਉਸ ਦੇ ਬਾਰੇ ਚਾਰੇ ਪਾਸਿਉਂ ਜਿਹੜੇ ਡੀਸੈਂਟਿੰਗ ਵਿਊਜ਼ ਉਠੇ । ਝਗੜਾ ਇਸ ਗੱਲ ਦਾ ਸੀ ਕਿ ਕਿਸੇ ਆਫੀਸ਼ਲ ਦੇ ਆਫੀਸ਼ਲ ਕੰਡਕਟ ਨੂੰ ਇਸ ਹਾਊਸ ਵਿਚ ਡਿਸਕੱਸ ਕੀਤਾ ਜਾ ਸਕਦਾ ਹੈ ਜਾਂ ਨਹੀਂ । (ਵਿਘਨ)

**ਸ੍ਰੀ ਗੁਰਦਿਆਲ ਸੈਣੀ :** ਸਪੀਕਰ ਸਾਹਿਬ, ਇਕ ਮੋਸ਼ਨ ਆ ਗਈ ਤੁਹਾਡੀ ਰੂਲਿੰਗ ਆ ਗਈ, ਕੀ ਉਸਨੂੰ ਡਿਸਕੱਸ ਕੀਤਾ ਜਾ ਸਕਦਾ ਹੈ । (ਵਿਘਨ)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਸਪੀਕਰ ਸਾਹਿਬ, ਅਸੀਂ ਸਮਝਦੇ ਹਾਂ ਕਿ ਹਾਊਸ ਦੀ ਡਿਗਨਿਟੀ ਤਾਂ ਰਹੇਗੀ ਜੇਕਰ ਅਸੀਂ ਆਫੀਸ਼ਲ ਦੇ ਆਫੀਸ਼ਲਜ਼ ਕੰਡਕਟ ਨੂੰ ਇਸ ਹਾਊਸ ਵਿਚ ਡਿਸਕੱਸ ਕਰ ਸਕੀਏ, ਲੇਕਿਨ ਇਸ ਦੇ ਬਾਰੇ ਜਿਹੜਾ ਤੁਸੀਂ ਵਿਊ ਲਿਆ ਹੈ ਕਿ ਜਿਹੜੇ ਚਾਰਜਿਜ਼ ਲਾਉਣੇ ਹਨ ਉਹ ਮਨਿਸਟਰ ਕਨਸਰਨਡ ਨੂੰ ਇੰਟੀਮੇਟ ਕਰ ਦੇਵੋ । ਅਸੀਂ ਸਮਝਦੇ ਹਾਂ ਕਿ ਇਹ ਗੈਰ ਮੁਨਾਸਬ ਨਹੀਂ, ਕਿਉਂਕਿ ਐਸਾ ਕਰਨ ਨਾਲ ਗੌਰਮੈਂਟ ਕੋਲ ਕੋਈ ਬਹਾਨਾ ਨਹੀਂ ਰਹੇਗਾ ਕਿ ਤੁਸੀਂ ਹੁਣ ਚਾਰਜ ਲਾ ਰਹੇ ਹੋ ਅਤੇ ਸਾਡੇ ਕੋਲ ਇਸ ਵਕਤ ਇਸ ਦਾ ਜਵਾਬ ਨਹੀਂ, ਪਰ ਅਗਰ ਨੋਟਿਸ ਪਹਿਲੋਂ ਦਿਤਾ ਹੋਵੇਗਾ ਤਾਂ ਮਨਿਸਟਰ ਕਨਸਰਨਡ ਇਹ ਨਹੀਂ ਕਹਿ ਸਕੇਗਾ ਕਿ ਇਹ ਚੀਜ਼ ਮੇਰੇ ਨੋਟਿਸ ਵਿਚ ਨਹੀਂ । ਤੁਸੀਂ ਇਕ ਹਿਸਟੋਰੀਕਲ ਰੂਲਿੰਗ ਦਿੱਤੀ ਹੈ ਜਿਹੜੀ ਕਿ ਪਾਰਲੀਆਮੈਂਟ ਪ੍ਰੋਸੀਜਰ ਦੇ ਅਨੁਸਾਰ ਹੈ । ਸਪੀਕਰ ਸਾਹਿਬ, ਇਕ ਜਰਨਲ "ਪਾਰਲੀਆਮੈਂਟਰੀ ਇੰਨਫਰਮੇਸ਼ਨ" ਛਾਪਦਾ ਹੈ ਜਿਸਦਾ ਵਾਲਿਊਮ 17 ਨੰਬਰ 171 ਹੈ, ਉਸ ਦੇ ਵਿਚ ਸਪੀਕਰ ਸਾਹਿਬ, ਉਨ੍ਹਾਂ ਨੇ ਇਹ ਗਲ ਕੰਨਸੀਡ ਕੀਤੀ ਹੈ ਕਿ ਨੋਟਿਸ ਦੇ ਕੇ ਇਲਜ਼ਾਮ ਲਾਏ ਜਾ ਸਕਦੇ ਹਨ । ਉਸ ਦੇ ਵਿਚ ਇਹ ਵੀ ਕਨਸੀਡ ਕੀਤਾ ਹੈ ਕਿ ਅਗਰ ਕੋਈ ਨੇਮ ਵੀ ਕਰਨਾ ਚਾਹੁੰਦੇ ਹੋਨ ਤਾਂ ਪ੍ਰਾਇਰ ਇੰਨਫਰਮੇਸ਼ਨ ਦੇ ਕੇ ਉਹ ਵੀ ਹੋ ਸਕਦਾ ਹੈ । ਇਸ ਲਈ ਮੈਂ ਸਮਝਦਾ ਹਾਂ ਕਿ ਜਿਹੜੀ ਤੁਸੀਂ ਆਪਣੀ ਰੂਲਿੰਗ ਰਿਵਾਈਜ਼ ਕੀਤੀ ਹੈ, ਉਸ ਤੋਂ ਪਹਿਲਾਂ ਜੋ ਇਸ ਹਾਊਸ ਵਿਚ ਆਵਾਜ਼ ਉਠੀ ਸੀ ਜਾਂ ਜੋ ਝਗੜਾ ਹੋਇਆ ਸੀ, ਇਸ ਦੇ ਨਾਲ ਇਹ ਹਾਊਸ ਦੀਆਂ ਟਰੈਡੀਸ਼ਨਜ਼ ਨੂੰ ਹੋਰ ਮਜ਼ਬੂਤ ਕੀਤਾ ਹੈ। ਕੱਲ੍ਹ ਜੋ ਆਵਾਜ਼ ਉਠੀ ਸੀ ਅਤੇ ਕੱਲ੍ਹ ਹਾਲਾਤ ਨੂੰ ਵੇਖਦੇ ਹੋਏ ਅਸੀਂ ਤੁਹਾਡੀ ਰਿਮੂਵਲ ਦਾ ਜਿਹੜਾ ਨੋਟਿਸ ਦਿੱਤਾ ਸੀ, ਹੁਣ ਤੁਹਾਡੀ ਰਿਵਾਈਜ਼ਡ ਰੂਲਿੰਗ ਨੂੰ ਮੱਦੇਨਜ਼ਰ ਰਖਦੇ ਹੋਏ ਕਿ ਇਹ ਜਿਹੜਾ ਤੁਸੀਂ ਕਨਸੀਡ ਕੀਤਾ ਹੈ ਕਿ ਜਿਹੜੇ ਆਨਰੇਬਲ ਮੈਂਬਰ ਕੱਲ੍ਹ ਬੋਲਦੇ ਸੀ ਅਤੇ ਉਨ੍ਹਾਂ ਨੇ ਡੀ. ਸੀ. ਬਠਿੰਡੇ ਦੇ ਅਗੇਂਸਟ ਜੋ ਇਲਜ਼ਾਮ ਲਾਏ ਸੀ, ਭਾਵੇਂ ਉਸ ਦਾ ਪਹਿਲੋਂ ਨੋਟਿਸ ਨਹੀਂ ਸੀ ਦਿੱਤਾ ਫਿਰ ਵੀ ਤੁਸੀਂ ਉਹ ਚੀਜ਼ ਪ੍ਰੋਸੀਡਿੰਗ ਦਾ ਪਾਰਟ ਰਖਣੀ ਮੰਨ ਲਈ ਹੈ, ਇਸ ਲਈ ਮੈਂ ਉਸ ਨੋਟਿਸ ਤੇ ਪ੍ਰੈਸ ਨਹੀਂ ਕਰਾਂਗਾ ।

**ਸਰਦਾਰ ਸੁਰਜੀਤ ਸਿੰਘ ਬਰਨਾਲਾ :** ਸਪੀਕਰ ਸਾਹਿਬ, ਚੌਧਰੀ ਦਰਸ਼ਨ ਸਿੰਘ ਜੀ ਨੇ, ਜੋਸ਼ ਜੀ ਨੇ ਹੁਣ ਅਤੇ ਕੱਲ ਵੀ ਇਸ ਬਾਰੇ ਰਾਏ ਦਿਤੀ ਸੀ । ਸਾਰੇ ਸਹੀ ਸੋਚਣ ਵਾਲਿਆਂ ਦੀ ਰਾਏ ਇਹ ਸੀ ਕਿ ਰੂਲਿੰਗ ਠੀਕ ਨਹੀਂ ਅਤੇ ਇਸ ਤੇ ਮੁੜ ਵਿਚਾਰ ਕਰਨਾ ਚਾਹੀਦਾ ਹੈ । ਉਸ ਰੂਲਿੰਗ ਦੇ ਬਾਰੇ ਕੱਲ ਹਾਊਸ ਵਿਚ ਹੰਗਾਮਾ ਹੋਇਆ ਅਤੇ ਦੋ ਵਾਰੀ ਹਾਊਸ ਐਡਜਰਨ ਕਰਨਾ ਪਿਆ । ਸਾਰੇ ਪਾਰਟੀਆਂ ਦੇ ਲੀਡਰਜ਼ ਦੀ ਮੀਟਿੰਗ ਹੋਈ ਅਤੇ ਇਹ ਫ਼ੈਸਲਾ ਹੋਇਆ ਕਿ ਇਹ ਜਿਹੜੀਆਂ ਪ੍ਰੋਸੀਡਿੰਗਜ਼ ਹਨ ਉਹ ਸਟੇ ਹੋ ਜਾਣ । (ਵਿਘਨ) (ਬਹੁਤ ਸ਼ੋਰ)

**ਸ੍ਰੀ ਸਪੀਕਰ** : ਫ਼ੈਸਲਾ ਨਹੀਂ ਹੋਇਆ ਸੀ । (ਵਿਘਨ) (It was not the decision.) (*Interruption*)

**ਆਪੋਜ਼ੀਸ਼ਨ ਬੈਂਚਾਂ ਵਲੋਂ ਆਵਾਜ਼ਾਂ** : ਹੋਇਆ ਸੀ । (ਵਿਘਨ) (ਸ਼ੋਰ)

**ਟਰੇਜ਼ਰੀ ਬੈਂਚਿਜ਼ ਵਲੋਂ ਆਵਾਜ਼ਾਂ** : ਨਹੀਂ ਹੋਇਆ ਸੀ । (ਸ਼ੋਰ) (ਵਿਘਨ)

**ਸਰਦਾਰ ਜਸਦੇਵ ਸਿੰਘ ਸੰਧੂ** : ਬਿਲਕੁਲ ਹੋਇਆ ਸੀ । (ਵਿਘਨ)

**ਸ੍ਰੀ ਸਪੀਕਰ** : ਤੁਹਾਡੀ ਆਪਣੀ ਪਾਰਟੀ ਦੇ ਮੈਂਬਰ ਬੋਲ ਰਹੇ ਹਨ ਇੰਟਰੱਪਟ ਨਾ ਕਰੋ । (ਵਿਘਨ) (A member of your party is speaking. Please don't interrupt him. (*Interruption*)

**ਸਰਦਾਰ ਸੁਰਜੀਤ ਸਿੰਘ** (ਬਰਨਾਲਾ) : ਸਪੀਕਰ ਸਾਹਿਬ, ਇਥੇ ਹਾਊਸ ਵਿਚ ਕਮਿਊਨਿਸਟ ਪਾਰਟੀ ਦੇ ਲੀਡਰ ਜੋਸ਼ ਜੀ ਨੇ ਦਸਿਆ ਸੀ ਕਿ ਇਸ ਤਰ੍ਹਾਂ ਦੀ ਗੱਲ ਹੋਈ ਸੀ, ਜਨ ਸੰਘ ਪਾਰਟੀ ਦੇ ਮੈਂਬਰ, ਡਾਕਟਰ ਬਲਦੇਵ ਪ੍ਰਕਾਸ਼ ਨੇ ਵੀ ਕਿਹਾ ਕਿ ਇਹ ਗੱਲ ਹੋਈ ਸੀ ਅਤੇ ਸਾਡੀ ਪਾਰਟੀ ਦੇ ਦੋ ਮੈਂਬਰਜ਼ ਨੇ ਕਿਹਾ ਕਿ ਸਟੇ ਵਾਲੀ ਗੱਲ ਹੋਈ ਸੀ, ਪਰ ਇਥੇ ਉਹ ਗੱਲ ਨਹੀਂ ਮੰਨੀ ਗਈ ਅਤੇ ਇਥੇ ਮੈਂਬਰ ਸਾਹਿਬਾਨ ਨੇ ਆਪਣੇ ਸੈਂਟੀਮੈਂਟਸ ਦਾ ਇਜ਼ਹਾਰ ਕੀਤਾ । ਕੱਲ ਜੋ ਕੁਝ ਹੋਇਆ ਉਸ ਦਾ ਇਹ ਕਾਰਨ ਸੀ । (ਵਿਘਨ) (ਸ਼ੋਰ)

**ਆਵਾਜ਼ਾਂ** : ਗ਼ਲਤ ਹੈ, ਨਹੀਂ ਹੋਇਆ, ਨਹੀਂ ਹੋਇਆ । (ਵਿਘਨ)

**ਸਰਦਾਰ ਜਸਦੇਵ ਸਿੰਘ ਸੰਧੂ** : ਸਪੀਕਰ ਸਾਹਿਬ, ਇਨ੍ਹਾਂ ਨੂੰ ਸਿਖਿਆ ਦਿਓ । (ਵਿਘਨ) What do you expect from us. ? (*Interruption*)

**ਸ੍ਰੀ ਸਪੀਕਰ** : ਤੁਸੀਂ ਆਪਣੀ ਪਾਰਟੀ ਦੇ ਮੈਂਬਰ ਨੂੰ ਬੋਲਣ ਦਿਉ । ਇੰਟਰੱਪਟ ਨਾ ਕਰੋ । (ਵਿਘਨ) (Please let the Member of your party speak and don't interrupt him.) (*Interruption*)

**ਸਰਦਾਰ ਸੁਰਜੀਤ ਸਿੰਘ** (ਬਰਨਾਲਾ) : ਕੱਲ ਜੋ ਵਾਕਿਆਤ ਹੋਏ, ਉਸ ਦਾ ਕਾਰਨ ਇਹ ਸੀ ਕਿ ਇਹ ਸਮਝਦੇ ਸਨ ਕਿ ਸਟੇ ਵਾਲੀ ਗੱਲ ਹੋਈ ਸੀ ।

**Mr. Speaker** : That was a misunderstanding.

**ਸਰਦਾਰ ਸੁਰਜੀਤ ਸਿੰਘ** (ਬਰਨਾਲਾ) : ਸਪੀਕਰ ਸਾਹਿਬ, ਤੁਹਾਡੇ ਖ਼ਿਆਲ ਨਾਲ ਮਿਸ-ਅੰਡਰਸਟੈਂਡਿੰਗ ਸੀ ਉਨ੍ਹਾਂ ਦੇ ਖ਼ਿਆਲ ਨਾਲ ਸਹੀ ਗੱਲ ਸੀ । ਮੈਂ ਇਹ ਕਹਾਂਗਾ ਕਿ ਹੁਣ ਚੌਧਰੀ ਦਰਸ਼ਨ ਸਿੰਘ ਨੂੰ ਇਹ ਮੋਸ਼ਨ ਮੂਵ ਨਹੀਂ ਕਰਨੀ ਚਾਹੀਦੀ ਸੀ । ਕੁਝ ਬੰਦਿਆਂ ਦੇ ਨਾਮ ਲੈ ਕੇ ਇਸ ਤਰ੍ਹਾਂ ਮੋਸ਼ਨ ਮੂਵ ਕਰ ਦੇਣਾ ਇਹ ਮੁਨਾਸਬ ਨਹੀਂ ਹੋਵੇਗਾ, ਬਲਕਿ ਹਾਊਸ ਦੀ ਕਾਰਵਾਈ ਚੰਗੀ ਤਰ੍ਹਾਂ ਚੱਲਣ ਵਿਚ ਵਿਘਨ ਪਵੇਗਾ । ਮੈਂ ਬੇਨਤੀ ਕਰਾਂਗਾ ਕਿ ਉਹ ਸਮਝਦਾਰ ਆਦਮੀ ਹਨ ਉਹ ਉਸ ਮੋਸ਼ਨ ਨੂੰ ਵਿਦਡਰਾ ਕਰ ਲੈਣ ਤਾਂ ਚੰਗੀ ਗੱਲ ਹੋਵੇਗੀ ।

**ਸ੍ਰੀ ਸਪੀਕਰ** : ਮੇਰਾ ਵਿਚਾਰ ਹੈ ਕਿ ਇਸ ਬਾਰੇ ਹਾਊਸ ਦੇ ਸਾਰੇ ਮੈਂਬਰਜ਼ ਦੇ ਵਿਊਜ਼ ਆ ਜਾਣ ਤਾਂਕਿ ਅੱਗੇ ਵਾਸਤੇ ਕੋਈ ਕੋਡ ਆਫ਼ ਕੰਡਕੱਟ ਬਣ ਜਾਵੇ। (I am of the opinion that views of the Members about this topic may be heard so that a code of conduct can be framed for future.)

**ਆਬਕਾਰੀ ਅਤੇ ਕਰ ਮੰਤਰੀ** (ਸ੍ਰੀ ਘੋਸ਼)..ਸਪੀਕਰ ਸਾਹਿਬ, ਬਰਨਾਲਾ ਜੀ ਨੇ ਜਿਸ ਮੂਡ ਵਿੱਚ ਅੱਜ ਗੱਲ ਕੀਤੀ ਹੈ ਅਗਰ ਇਹੋ ਜਿਹਾ ਮੂਡ ਕੱਲ ਇਹ ਇਥੇ ਰੱਖਦੇ ਤਾਂ ਮੇਰੇ ਖ਼ਿਆਲ ਵਿਚ ਜੋ ਕੱਲ ਇਹ ਹਾਊਸ ਵਿਚ ਮਾੜੀ ਗੱਲ ਹੋਈ ਹੈ ਉਹ ਨਾ ਹੁੰਦੀ । ਕੱਲ ਜੋ ਕੁਝ ਇਸ ਹਾਊਸ ਵਿਚ ਹੋਇਆ ਉਸਨੂੰ ਦੋ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ । ਇਕ ਹਿੱਸਾ ਹੈ ਤੁਹਾਡੀ ਰੂਲਿੰਗ ਜਿਸ ਦੇ ਬਾਰੇ ਕੁਝ ਮੈਂਬਰਾਂ ਨੂੰ ਇਤਰਾਜ਼ ਸੀ ਅਤੇ ਉਸ ਦੇ ਬਾਰੇ ਤੁਸੀਂ ਆਪ ਕੱਲ ਹੀ ਇਹ ਫ਼ੈਸਲਾ ਐਨਾਊਂਸ ਕਰ ਦਿੱਤਾ ਕਿ ਇਸ ਰੂਲਿੰਗ ਨੂੰ ਰਿਵਾਈਜ਼ ਕਰ ਦਿਆਂਗੇ । ਉਸ ਤੋਂ ਬਾਅਦ ਕੋਈ ਗੱਲ ਨਹੀਂ ਸੀ ਰਹਿ ਜਾਂਦੀ ਜਿਸ ਨਾਲ ਕਿਸੇ ਮੈਂਬਰ ਨੂੰ ਕੋਈ ਇਤਰਾਜ਼ ਰਹਿੰਦਾ ਸਿਵਾਏ ਉਨ੍ਹਾਂ ਲੋਕਾਂ ਦੇ ਜਿਨ੍ਹਾਂ ਦੇ ਮਨ ਵਿਚ ਹਾਊਸ ਦਾ ਪੂਰਾ ਇਹਤਰਾਮ ਨਾ ਹੋਵੇ ਜਾਂ ਇਸ ਕੁਰਸੀ ਦਾ ਪੂਰਾ ਇਹਤਰਾਮ ਨਾ ਹੋਵੇ । ਤੁਹਾਡੀ ਅੱਜ ਦੀ ਰੂਲਿੰਗ ਤੋਂ ਬਾਅਦ ਇਹ ਕਹਿਣਾ ਕਿ ਹੁਣ ਸਿਚੂਏਸ਼ਨ ਬਦਲ ਗਈ ਹੈ, ਇਹ ਠੀਕ ਨਹੀਂ । ਤੁਹਾਡੀ ਰਿਵਾਈਜ਼ ਕੀਤੀ ਹੋਈ ਰੂਲਿੰਗ ਰੂਲਜ਼ ਦੇ ਮੁਤਾਬਿਕ ਹੈ, ਜੋ ਕੁਝ ਕਾਂਸਟੀਚਿਊਸ਼ਨ ਵਿਚ ਪ੍ਰੋਵਾਈਡਿਡ ਹੈ ਅਤੇ ਜੋ ਕੁਝ ਰੂਲਜ਼ ਦੇ ਵਿਚ ਪ੍ਰੋਵਾਈਡਿਡ ਹੈ ਉਸ ਦੇ ਮੁਤਾਬਿਕ ਹੈ । ਕੱਲ ਦੀ ਤੁਹਾਡੀ ਰੂਲਿੰਗ ਵਿਚ ਪੋਜ਼ੀਸ਼ਨ ਅਸਲ ਵਿਚ ਇਹ ਸੀ ਕਿ ਪਹਿਲਾਂ ਆਨਰੇਬਲ ਮੈਂਬਰ ਨੂੰ, ਅਗਰ ਉਸਨੇ ਕਿਸੇ ਅਫ਼ਸਰ ਦੇ ਖਿਲਾਫ਼ ਇਲਜ਼ਾਮ ਲਗਾਉਣੇ ਹੋਣ, ਲਿਖ ਕੇ ਦੇਣਾ ਚਾਹੀਦਾ ਹੈ । ਅੱਜ ਵੀ ਤੁਹਾਡੀ ਪੋਜ਼ੀਸ਼ਨ ਉਹੀਂ ਹੈ । ਕੋਈ ਵੀ ਗੱਲ ਜ਼ਾਬਤੇ ਦੇ ਮੁਤਾਬਿਕ ਕੀਤੀ ਜਾਵੇ ਉਹ ਹੋ ਸਕਦੀ ਹੈ। ਇਸ ਰੂਲਜ਼ ਦੇ ਢਾਂਚੇ ਵਿਚ ਰਹਿ ਕੇ ਅਸੀਂ ਅਪਣੇ ਵੱਡੇ ਤੋਂ ਵੱਡੇ ਹੱਕ ਦਾ ਵੀ ਇਸਤੇਮਾਲ ਕਰ ਸਕਦੇ ਹਾਂ ਅਤੇ ਲੋਕਾਂ ਦੇ ਗਰੀਵੇਂਸਿਜ਼ ਨੂੰ ਇਥੇ ਪੇਸ਼ ਕਰ ਸਕਦੇ ਹਾਂ। ਅਗਰ ਇਸ ਐਡੀ ਵੱਡੀ ਮਸ਼ੀਨਰੀ ਦੇ ਢਾਂਚੇ ਵਿਚ ਕੋਈ ਗ਼ਲਤ ਕੰਮ ਹੋ ਜਾਵੇ ਤਾਂ ਉਸਨੂੰ ਦਰੁਸਤ ਕਰਾਉਣ ਵਾਸਤੇ ਵੀ ਇਥੇ ਕਹਿ ਸਕਦੇ ਹਾਂ ਡੈਮੋਕਰੇਸੀ ਦਾ ਝੰਡਾ ਹੋਰ ਬੁਲੰਦ ਹੁੰਦਾ, ਜੜ੍ਹਾਂ ਹੋਰ ਮਜ਼ਬੂਤ ਹੁੰਦੀਆਂ ਅਗਰ ਤੁਹਾਡੇ ਐਲਾਨ ਤੋਂ ਬਾਅਦ ਕਿ ਰੂਲਿੰਗ ਨੂੰ ਰਿਵਾਈਜ਼ ਕਰਾਂਗੇ ਜੋ ਕੁਝ ਮੇਰੇ ਅਕਾਲੀ ਸਾਥੀਆਂ ਨੇ ਕੀਤਾ ਹੈ ਇਹ ਨਾ ਕੀਤਾ ਹੁੰਦਾ। ਜਿਹੜਾ ਕੁਝ ਇਨ੍ਹਾਂ ਨੇ ਕੀਤਾ ਹੈ ਇਹ ਬਿਲਕੁਲ ਨਾਕਾਬਿਲੇ ਮੁਆਫ ਹੈ । ਇਨ੍ਹਾਂ ਨੇ ਹਾਊਸ ਦੀ ਡੈਕੋਰਮ ਦਾ ਕੋਈ ਖਿਆਲ ਨਹੀਂ ਰਖਿਆ, ਕੋਈ ਕਿਸੇ ਰੂਲ ਦੀ ਪਰਵਾਹ ਨਾ ਕੀਤੀ । ਅਗਰ ਕੱਲ ਇਸ ਪਾਸੇ ਦੇ ਮੈਂਬਰਾਂ ਨੂੰ ਨਾ ਰੋਕਦੇ ਤਾਂ ਜਿਸ ਤਰ੍ਹਾਂ ਅਕਾਲੀ ਸਾਥੀਆਂ ਨੇ ਇਥੇ ਸ਼ਰਾਫ਼ਤ ਦੀਆਂ ਤਮਾਮ ਹੱਦਾਂ ਨੂੰ ਲੰਘ ਕੇ, ਡੀਸੈਂਸੀ ਦੇ ਇਕ ਇਕ ਜ਼ਰੇ ਨੂੰ ਚੀਰ ਚੀਰ ਕੇ, ਪਾੜ ਪਾੜ ਕੇ ਜਿਸ ਤਰੀਕੇ ਨਾਲ ਜਮਹੂਰੀਅਤ ਦੀਆਂ ਜੜ੍ਹਾਂ ਨੂੰ ਵੱਢਣ ਦੀ ਕੋਸ਼ਿਸ਼ ਕੀਤੀ ਸੀ ਤਾਂ ਇਥੇ ਕੁਝ ਹੋਰ ਹੀ ਗੱਲ ਹੋਣੀ ਸੀ । ਸਾਡੀ ਪਾਰਟੀ ਦੇ ਮੈਂਬਰਾਂ ਨੇ ਬੜੇ ਸੰਜਮ ਨਾਲ, ਸ਼ਾਤੀ ਨਾਲ....(ਵਿਘਨ)

(ਇਸ ਸਮੇਂ ਸਰਦਾਰ ਰਣਧੀਰ ਸਿੰਘ ਚੀਮਾ ਅਤੇ ਸਰਦਾਰ ਧੰਨਾ ਸਿੰਘ ਗੁਲਸ਼ਨ ਆਪਣੀਆਂ ਸੀਟਾਂ ਤੇ ਖੜੇ ਹੋ ਕੇ ਬੋਲ ਰਹੇ ਸਨ ਜੋ ਕਿ ਬਹੁਤ ਸ਼ੋਰ ਕਾਰਨ ਸੁਣਾਈ ਨਹੀਂ ਸੀ ਦਿੰਦਾ)

ਸ਼੍ਰੀ ਸਪੀਕਰ : ਨੋ ਇੰਟਰੱਪਸ਼ਨ । ਤਸ਼ਰੀਫ਼ ਰਖੋ। (No interruption. Please resume your seat.)

ਆਬਕਾਰੀ ਅਤੇ ਕਰ ਮੰਤਰੀ : ਪ੍ਰਜਾਤੰਤਰ ਦਾ ਕਤਈ ਤੌਰ ਤੇ ਇਹ ਮਤਲਬ ਨਹੀਂ ਕਿ ਆਪਣੀ ਗੱਲ ਕਹਿ ਲਓ ਅਤੇ ਦੂਸਰੇ ਦੀ ਗੱਲ ਨਾ ਸੁਣੋ । ਇਹ ਉਹ ਕਰਦੇ ਹਨ ਜਿਨ੍ਹਾਂ ਦਾ ਪ੍ਰਜਾਤੰਤਰ ਵਿਚ ਕੋਈ ਵਿਸ਼ਵਾਸ ਨਹੀਂ । ਮੇਰੀ ਇਹ ਪੁੱਖਤਾ ਰਾਏ ਹੈ ਕਿ ਅਗਰ ਕੱਲ ਇਸ ਪਾਸੇ ਦੇ ਮੈਂਬਰ ਸੰਜਮ ਨਾਲ, ਧੀਰਜ ਨਾਲ, ਸ਼ਾਂਤੀ ਨਾਲ ਨਾ ਰਹਿੰਦੇ, ਤਾਂ ਇਸ ਦਾ ਕੋਈ ਵੀ ਮਾੜਾ ਨਤੀਜਾ ਨਿਕਲ ਸਕਦਾ ਸੀ ਇਨ੍ਹਾਂ ਨੇ ਕੋਈ ਕਸਰ ਨਹੀਂ ਛੱਡੀ । ਸਾਡੇ ਮੈਂਬਰਾਂ ਨੇ ਧੀਰਜ ਨਾਲ ਇਸ ਗੱਲ ਨੂੰ ਬਰਦਾਸ਼ਤ ਕੀਤਾ।

(ਸਰਦਾਰ ਗੁਰਦੇਵ ਸਿੰਘ ਬਾਦਲ ਵਲੋਂ ਵਿਘਨ)

ਮੇਰੀ ਗੱਲ ਸੁਣ ਲਉ । ਇਸਦਾ ਮਤਲਬ ਇਹ ਨਹੀਂ ਕਿ ਹਾਊਸ ਦੀ ਇਜ਼ੱਤ ਨੂੰ ਬਰਕਰਾਰ ਨਹੀਂ ਰਖਣਾ ਚਾਹੀਦਾ । ਹਾਊਸ ਦੀ ਇਜ਼ੱਤ ਨੂੰ ਬਰਕਰਾਰ ਰੱਖਣ ਵਾਸਤੇ, ਕੱਲ ਜਿਨ੍ਹਾਂ ਮੈਂਬਰਾਂ ਨੇ ਸਾਰੀਆਂ ਮਰਿਆਦਾਵਾਂ ਨੂੰ ਭੰਗ ਕਰਕੇ, ਸਾਰੀ ਸ਼ਰਾਫ਼ਤ ਛੱਡ ਕੇ, ਸਾਰੀ ਡੀਸੈਂਸੀ ਛੱਡ ਕੇ ਗੱਲ ਕੀਤੀ, ਉਹ ਮਾਮਲਾ ਪ੍ਰਿਵਿਲਿਜ ਕਮੇਟੀ ਕੋਲ ਜਾਵੇ ਅਤੇ ਪ੍ਰਿਵਿਲਿਜ ਕਮੇਟੀ ਨੂੰ ਕਿਹਾ ਜਾਵੇ ਕਿ ਉਹ ਛੇਤੀ ਤੋਂ ਛੇਤੀ ਇਸ ਬਾਰੇ ਰਿਪੋਰਟ ਦੇਵੇ । ਜਿਸ ਤਰ੍ਹਾਂ ਕਈ ਸੂਬਿਆਂ ਵਿਚ ਹੋਇਆ ਹੈ ਉਥੇ ਦੀ ਪ੍ਰਿਵਿਲਿਜ ਕਮੇਟੀ ਨੇ ਜਿਸ ਮੈਂਬਰ ਨੇ ਹਾਊਸ ਦੀ ਤੌਹੀਨ ਕੀਤੀ ਹੋਵੇ, ਉਸਨੂੰ ਹਾਊਸ ਦੀ ਮੈਂਬਰੀ ਤੋਂ ਖਾਰਜ ਕਰ ਦਿੱਤਾ ਸੀ ।

(ਇਸ ਸਮੇਂ ਅਕਾਲੀ ਪਾਰਟੀ ਦੇ ਕਈ ਆਨਰੇਬਲ ਮੈਂਬਰ ਪੁਆਇੰਟ ਆਫ਼ ਆਰਡਰ ਉਠਾਉਣ ਲਈ ਖੜੇ ਹੋ ਗਏ ।)

ਸ਼੍ਰੀ ਸਪੀਕਰ : ਤੁਸੀਂ ਜੋ ਕੁਝ ਕਹਿਣਾ ਹੈ ਬਾਅਦ ਵਿਚ ਕਹਿ ਲੈਣਾ। (You can have your say afterwards.)

ਆਬਕਾਰੀ ਅਤੇ ਕਰ ਮੰਤਰੀ : ਜਿਹੜੀ ਗੱਲ ਜ਼ਾਬਤੇ ਦੇ ਮੁਤਾਬਿਕ ਹੋਵੇ ਉਹ ਸੁਣ ਲੈਣੀ ਚਾਹੀਦੀ ਹੈ । (ਸ਼ੋਰ) (ਵਿਘਨ)

ਸ਼੍ਰੀ ਸਪੀਕਰ : ਤੁਹਾਡਾ ਪ੍ਰੋਗਰਾਮ ਕਿਤੇ ਇਹ ਤਾਂ ਨਹੀਂ ਕਿ ਕਿਸੇ ਨੂੰ ਬੋਲਣ ਹੀ ਨਹੀਂ ਦੇਣਾ । ਤੁਸੀਂ ਵੀ ਬਾਅਦ ਵਿਚ ਕਹਿ ਲੈਣਾ । (Is it your plan that nobody may be allowed to speak ? You may have your say after him.)

ਸਰਦਾਰ ਰਣਧੀਰ ਸਿੰਘ ਚੀਮਾ : ਸਪੀਕਰ ਸਾਹਿਬ, ਸਾਰੇ ਪੰਜਾਬ ਨੂੰ ਲੁਟ ਕੇ ਖਾ ਗਏ ਹਨ ।

ਸ਼੍ਰੀ ਸਪੀਕਰ : ਹਾਊਸ ਦੀ ਮਰਯਾਦਾ ਨੂੰ ਕਾਇਮ ਰੱਖੋ । ਇਹ ਸਾਰੇ ਮੈਂਬਰਾਂ ਦਾ ਫ਼ਰਜ਼ ਹੈ । ਤੁਸੀਂ ਵੀ ਬਾਅਦ ਵਿਚ ਕਹਿ ਲੈਣਾ । (Please maintain the decorum of the House. It is the duty of all the hon. Members. You may also speak later on.)

**Excise and Taxation Minister**: I am already on a point of order. Please sit down.

**Mr. Speaker**: Please do not interrupt the proceedings of the House. (*interruption*)

**ਸਰਦਾਰ ਰਣਧੀਰ ਸਿੰਘ ਚੀਮਾ** : ਸਪੀਕਰ ਸਾਹਿਬ, ਇਹ ਤਾਂ ਤਕਰੀਰ ਕਰ ਰਹੇ ਹਨ।

**ਸ੍ਰੀ ਸਪੀਕਰ** : ਮੈਂ ਉਨ੍ਹਾਂ ਨੂੰ ਤਕਰੀਰ ਕਰਨ ਲਈ ਹੀ ਕਿਹਾ ਹੈ। (I have asked him to give his views).

**ਆਬਕਾਰੀ ਅਤੇ ਕਰ ਮੰਤਰੀ** : ਸਪੀਕਰ ਸਾਹਿਬ, ਇਹ ਆਪਣਾ ਨਾਂ ਚੀਮਾ ਹੀ ਰਹਿਣ ਦੇਣ, ਚੀਕਾਂ ਨਾ ਬਣਾਉਣ। ਮੈਂ ਗੁਲਸ਼ਨ ਜੀ ਨੂੰ ਗੁਜ਼ਾਰਿਸ਼ ਕਰਾਂਗਾ ਕਿ ਗੁਲਸ਼ਨ ਨੂੰ ਹਰਿਆ ਭਰਿਆ ਰਹਿਣ ਦੇਣ, ਉਜਾੜਨ ਨਾ ਇਹ ਵੀ ਜ਼ਾਬਤੇ ਦੇ ਮੁਤਾਬਿਕ ਗੱਲ ਕਰ ਸਕਦੇ ਹਨ। ਮੇਰੀ ਪੁਖਤਾ ਰਾਏ ਇਹ ਹੈ ਕਿ ਜਿਹੜੀ ਮੋਸ਼ਨ ਚੌਧਰੀ ਦਰਸ਼ਨ ਸਿੰਘ ਨੇ ਲਿਆਂਦੀ ਹੈ, ਉਸਦੇ ਸਬੰਧ ਵਿਚ ਇਕ ਗੱਲ ਹੋਰ ਵੀ ਮਹੱਤਤਾ ਰੱਖਦੀ ਹੈ ਜਿਸ ਦੇ ਬਾਰੇ ਸਾਰੇ ਹਾਊਸ ਨੇ ਧਿਆਨ ਨਹੀਂ ਦਿਤਾ ਕਿ ਜਿਨ੍ਹਾਂ ਮੈਂਬਰਾਂ ਦੇ ਖ਼ਿਲਾਫ਼ ਪ੍ਰਿਵਿਲਿਜ ਕਮੇਟੀ ਨੂੰ ਮਾਮਲਾ ਰੈਫਰ ਕੀਤਾ ਹੈ ਉਸ ਦੇ ਵਿਚ ਦੋ ਆਨਰੇਬਲ ਮੈਂਬਰ ਪ੍ਰਿਵਿਲਿਜ ਕਮੇਟੀ ਦੇ ਮੈਂਬਰ ਹਨ। ਇਸ ਦੇ ਉਤੇ ਵਿਚਾਰ ਕਰਨਾ ਚਾਹੀਦਾ ਹੈ ਕਿ ਉਹ ਪ੍ਰਿਵਿਲਿਜ ਕਮੇਟੀ ਦੇ ਮੈਂਬਰ ਰਹਿ ਸਕਦੇ ਹਨ ਜਾਂ ਨਹੀਂ ਰਹਿ ਸਕਦੇ, ਕਾਰਵਾਈ ਵਿਚ ਹਿੱਸਾ ਲੈ ਸਕਦੇ ਹਨ ਜਾਂ ਨਹੀਂ। ਮੈਂ ਸਮਝਦਾ ਹਾਂ ਕਿ ਜਿਹੜੀ ਮੋਸ਼ਨ ਚੌਧਰੀ ਦਰਸ਼ਨ ਸਿੰਘ ਜੀ ਨੇ ਮੂਵ ਕੀਤੀ ਹੈ ਉਸਦੇ ਉਤੇ ਜਲਦੀ ਤੋਂ ਜਲਦੀ ਰਿਪੋਰਟ ਮੰਗਾ ਕੇ, ਸਖਤ ਤੋਂ ਸਖਤ ਕਾਰਵਾਈ ਕਰਨੀ ਚਾਹੀਦੀ ਹੈ। ਇਹ ਮੈਂ ਇਸ ਵਾਸਤੇ ਨਹੀਂ ਕਹਿ ਰਿਹਾ ਕਿ ਮੈਂ ਕਿਸੇ ਮੈਂਬਰ ਦੇ ਖਿਲਾਫ਼ ਕਾਰਵਾਈ ਕਰਵਾਉਣਾ ਚਾਹੁੰਦਾ ਹਾਂ। ਇਹ ਸਾਡੇ ਸਾਥੀ ਹਨ ਅਤੇ ਸਾਡੇ ਵਾਂਗ ਇਥੇ ਚੁਣ ਕੇ ਆਏ ਹਨ ਲੇਕਿਨ ਕਿਸੇ ਨੂੰ ਇਸ ਗੱਲ ਦੀ ਇਜਾਜ਼ਤ ਨਹੀਂ ਦਿਤੀ ਜਾ ਸਕਦੀ ਕਿ ਆਪਣੀ ਪੋਜ਼ੀਸ਼ਨ ਦਾ ਨਾਜਾਇਜ਼ ਫ਼ਾਇਦਾ ਉਠਾ ਕੇ ਹਾਊਸ ਦੇ ਡੈਕੋਰਮ ਨੂੰ ਖ਼ਰਾਬ ਕਰੇ। ਸਾਡੇ ਦੇਸ਼ ਵਿਚ ਅੱਗੇ ਵੀ ਕਾਫ਼ੀ ਅੰਦੋਲਨ ਚਲ ਰਿਹਾ ਹੈ। ਕੁਝ ਪਾਰਟੀਆਂ ਐਸੀਆਂ ਹਨ ਜਿਹੜੀਆਂ ਜ਼ਮਹੂਰੀਅਤ ਦੀਆਂ ਜੜ੍ਹਾਂ ਨੂੰ ਕਟਣਾ ਚਾਹੁੰਦੀਆਂ ਹਨ।

**ਸਰਦਾਰ ਰਣਧੀਰ ਸਿੰਘ ਚੀਮਾ** ; ਸਪੀਕਰ ਸਾਹਿਬ, ਇਹ ਕਿਸ ਚੀਜ਼ ਤੇ ਬੋਲ ਰਹੇ ਹਨ।

**ਸ੍ਰੀ ਸਪੀਕਰ** : ਮੈਂ ਸਾਰੇ ਮੈਂਬਰਜ਼ ਦੇ ਵਿਊਜ਼ ਇਸ ਮਸਲੇ ਤੇ ਮੰਗੇ ਹਨ। ਤੁਸੀਂ ਵੀ ਕਹਿ ਲੈਣਾ। (I have invited the views of all the hon. Members on this issue. You may also speak.)

**ਆਬਕਾਰੀ ਅਤੇ ਕਰ ਮੰਤਰੀ** : ਸਪੀਕਰ ਸਾਹਿਬ, ਜਮਹੂਰੀਅਤ ਦੀ ਹਿਫ਼ਾਜ਼ਤ ਵਾਸਤੇ, ਜਮਹੂਰੀਅਤ ਦੀਆਂ ਜੜ੍ਹਾਂ ਨੂੰ ਮਜ਼ਬੂਤ ਕਰਨ ਵਾਸਤੇ, ਇਹ ਮਾਮਲਾ ਪ੍ਰਿਵਿਲਿਜ ਕਮੇਟੀ ਨੂੰ ਭੇਜਣਾ ਚਾਹੀਦਾ ਹੈ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਕੱਲ ਇਥੇ ਨਹੀਂ ਸੀ।

**ਸ਼੍ਰੀ ਵਿਸ਼ਵਾ ਮਿੱਤਰ ਸੇਖੜੀ**: ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੱਲ ਜਦੋਂ ਸ਼੍ਰੀ ਗੁਰਦਿਆਲ ਸੈਣੀ ਬੋਲ ਰਹੇ ਸਨ ਤਾਂ ਉਨ੍ਹਾਂ ਨੂੰ ਕਿਹਾ ਗਿਆ ਕਿ ਬਹਿ ਜਾ, ਬਹਿ ਜਾ। ਇਹ ਗੱਲ ਨਾਮੁਨਾਸਿਬ ਹੈ। ਜੇ ਅਸੀਂ ਵੀ ਇਸੇ ਤਰ੍ਹਾਂ ਸ਼ੁਰੂ ਕਰ ਦੇਈਏ ਤਾਂ ਮਾੜੀ ਗੱਲ ਹੋਵੇਗੀ।

**ਸ਼੍ਰੀ ਸਪੀਕਰ** : ਆਨਰੇਬਲ ਮੈਂਬਰਜ਼ ਨੂੰ ਇਸ ਹਾਊਸ ਦੇ ਮੈਂਬਰਾਂ ਵਾਂਗ ਹੀ ਬਿਹੇਵ ਕਰਨਾ ਚਾਹੀਦਾ ਹੈ ਤੁਸੀਂ ਡੇਢ ਕਰੋੜ ਬੰਦਿਆਂ ਦੇ ਚੁਣੇ ਹੋਏ ਨੁਮਾਇੰਦੇ ਹੋ। (Hon. Members should behave like members of this House. You have been elected by 1.50 crore people of the Punjab.)

**ਸਰਦਾਰ ਪਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਕੱਲ ਇਕ ਮਜ਼ਬੂਰੀ ਕਾਰਨ ਹਾਊਸ ਅਟੈਂਡ ਨਹੀਂ ਕਰ ਸਕਿਆ। ਜੋ ਮੈਂ ਆਪਣੀ ਪਾਰਟੀ ਦੇ ਮੈਂਬਰਾਂ ਨਾਲ ਡਿਸਕੱਸ ਕੀਤਾ ਹੈ ਜਾਂ ਅਖਬਾਰਾਂ ਵਿਚ ਪੜ੍ਹਿਆ ਹੈ ਉਸ ਤੋਂ ਮੈਂ ਸਮਝਦਾ ਹਾਂ ਕਿ ਮੇਰੀ ਪਾਰਟੀ ਵਲੋਂ ਜੋ ਕੁਝ ਸਟੈਪ ਲਿਆ ਗਿਆ ਉਹ ਸਿਰਫ ਡੈਮੋਕਰੇਸੀ ਨੂੰ ਬਚਾਉਣ ਖਾਤਰ ਲਿਆ ਗਿਆ ਸੀ। ਤੁਹਾਨੂੰ, ਸਪੀਕਰ ਸਾਹਿਬ, ਕਾਫੀ ਗੁੱਸਾ ਹੈ। ਤੁਸੀਂ ਜਦੋਂ ਮੋਸ਼ਨ ਪੜ੍ਹ ਰਹੇ ਸੀ ਅਤੇ ਉਸ ਪੁਆਇੰਟ ਤੇ ਆਏ ਤਾਂ ਤੁਸੀਂ ਪੜ੍ਹਨ ਵਾਸਤੇ ਐਨਾ ਜ਼ੋਰ ਲਾਇਆ ਜਿਸ ਤੋਂ ਪਤਾ ਲਗਦਾ ਸੀ ਕਿ ਤੁਹਾਡੇ ਮਨ ਵਿਚ ਬੜਾ ਗੁੱਸਾ ਹੈ।

**ਸ਼੍ਰੀ ਸਪੀਕਰ**: ਨਹੀਂ ਜੀ, ਐਸੀ ਕੋਈ ਗੱਲ ਨਹੀਂ। (There is nothing of this sort in my mind.)

**ਸ਼੍ਰੀ ਪ੍ਰੇਮ ਗੁਪਤਾ**: ਬਾਦਲ ਸਾਹਿਬ ਨੂੰ ਇਹ ਲਫ਼ਜ਼ ਵਿਦਡਰਾ ਕਰਨੇ ਚਾਹੀਦੇ ਹਨ।

**ਸ਼੍ਰੀ ਸਪੀਕਰ** : ਉਨ੍ਹਾਂ ਨੇ ਕੋਈ ਮੰਦ ਭਾਵਨਾ ਨਾਲ ਇਹ ਲਫਜ਼ ਨਹੀਂ ਕਹੇ ਹਨ। (He has not uttered these words out of ill feeling.)

**ਸਰਦਾਰ ਪਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਜੋ ਅਕਾਲੀ ਪਾਰਟੀ ਦੇ ਮੈਂਬਰਜ਼ ਨੇ ਤੁਹਾਡੀ ਰੂਲਿੰਗ ਦੇ ਖਿਲਾਫ਼ ਕੀਤਾ ਉਹ ਉਨ੍ਹਾਂ ਦਾ ਪ੍ਰੋਟੈਸਟ ਸੀ।

**ਸ਼੍ਰੀ ਸਪੀਕਰ** : ਪ੍ਰੋਟੈਸਟ ਤਾਂ ਵਾਕ-ਆਊਟ ਨਾਲ ਹੀ ਚਲ ਜਾਣਾ ਸੀ। (ਵਿਘਨ) ਬਾਦਲ ਸਾਹਿਬ ਨੂੰ ਇਨਟਰੱਪਟ ਨਾ ਕਰੋ। (For the sake of protest, walk out was sufficient. (*Interruptions*) Please do not interrupt Mr. Badal.)

**ਸਰਦਾਰ ਕਿਰਪਾਲ ਸਿੰਘ ਰੰਧਾਵਾ** : ਸਪੀਕਰ ਸਾਹਿਬ, ਬਾਦਲ ਸਾਹਿਬ ਨੇ ਇਹ ਗੱਲ ਕੀਤੀ ਹੈ ਕਿ ਜੋ ਕੁਝ ਹੋਇਆ ਹੈ ਇਹ ਡੈਮੋਕ੍ਰੇਸੀ ਨੂੰ ਬਚਾਉਣ ਵਾਸਤੇ ਹੋਇਆ ਹੈ ਇਸ ਲਈ ਹੀ ਅਨਡੈਮੋਕ੍ਰੇਟਿਕ ਤਰੀਕਾ ਇਖ਼ਤਿਆਰ ਕੀਤਾ ਹੈ, ਤਾਂ ਮੈਂ ਸਮਝਦਾ ਹਾਂ ਕਿ ਤੁਸੀਂ ਵੀ ਇਕ ਡੈਮੋਕ੍ਰੇਸੀ ਦੀ ਇੰਪਾਰਟੈਂਟ ਫ਼ਿੱਗਰ ਹੋ......

ਸ੍ਰੀ ਸਪੀਕਰ : ਰੰਧਾਵਾ ਜੀ ਤੁਸੀਂ ਇਨਟਰੱਪਟ ਨਾ ਕਰੋ । (Randhawa Ji, please do not interrupt.)

(ਇਸ ਸਮੇਂ ਸਰਦਾਰ ਕਰਨੈਲ ਸਿੰਘ ਮਰੜ੍ਹੀ ਜੀ ਬੋਲਣ ਲਈ ਖੜ੍ਹੇ ਹੋਏ ।)

ਸ੍ਰੀ ਸਪੀਕਰ : ਮਰੜ੍ਹੀ ਜੀ, ਤੁਸੀਂ ਆਪਣੇ ਲੀਡਰ ਦੀ ਤਾਂ ਇੱਜ਼ਤ ਕਰਿਆ ਕਰੋ । ਉਹ ਖੜ੍ਹੇ ਹਨ । (Marhari Ji, please try to respect your leader. He is on his legs.)

ਸਰਦਾਰ ਪਰਕਾਸ਼ ਸਿੰਘ ਬਾਦਲ : ਸਪੀਕਰ ਸਾਹਿਬ, ਇਕ ਗੱਲ ਸੀ ਕਿ ਉਨ੍ਹਾਂ ਦੀ ਇਕ ਡਿਮਾਂਡ ਸੀ । ਤੁਸੀਂ ਕਹਿੰਦੇ ਸੀ ਕਿ ਕਿਸੇ ਅਫ਼ਸਰ ਦੀ ਗੱਲ ਇਥੇ ਹਾਊਸ ਵਿਚ ਨਹੀਂ ਹੋ ਸਕਦੀ । ਮੈਂ ਸਮਝਦਾ ਹਾਂ ਕਿ ਜੋ ਤੁਹਾਡੀ ਰੂਲਿੰਗ ਸੀ, ਜੋ ਕਿ ਤੁਸੀਂ ਚੇਂਜ ਕੀਤੀ ਹੈ, ਇਹ ਹੀ ਇਕ ਗੱਲ ਸੀ ਜਿਸ ਬਾਰੇ ਕਿ ਸਾਡੇ ਮੈਂਬਰਜ਼ ਨੇ ਆਤਰ ਹੋ ਕੇ ਆਵਾਜ਼ ਉਠਾਈ ਸੀ । (ਥੰਪਿੰਗ) ਆਪਣੇ ਹੱਕਾਂ ਲਈ ਆਵਾਜ਼ ਉਠਾਈ ਸੀ ।

ਸ੍ਰੀ ਸਪੀਕਰ : ਨਹੀਂ, ਬਾਦਲ ਸਾਹਿਬ, ਇਸ ਤਰ੍ਹਾਂ ਇਥੇ ਕਾਗਜ਼ ਸੁੱਟਣੇ, ਬੋਲਣਾ ਔਰ ਜੋ ਕੁਝ ਤੁਸੀਂ ਅਖਬਾਰਾਂ ਵਿਚ ਪੜ੍ਹਿਆ ਹੈ, ਉਸ ਬਾਰੇ ਤੁਸੀਂ ਆਪ ਹੀ ਕਹਿ ਦਿਓ ਕਿ ਆਇਆ ਉਹ ਜਾਇਜ਼ ਸੀ ? (No, Badal Sahib. Tell me was it proper to throw paper missiles in the House to speak and act in the manner as reported in the Press ?)

ਸਰਦਾਰ ਪਰਕਾਸ਼ ਸਿੰਘ ਬਾਦਲ : ਸਪੀਕਰ ਸਾਹਿਬ, ਚੌਧਰੀ ਸਾਹਿਬ ਦੀ ਗੱਲ ਨੂੰ ਅਸੀਂ ਬੜੇ ਧਿਆਨ ਨਾਲ ਸੁਣਿਆ ਹੈ । ਉਹ ਤਾਂ ਸ਼ਾਇਦ ਇੰਟਰਵੀਨ ਨਾ ਕਰਨ ਪਰ ਤੁਸੀਂ ਜ਼ਿਆਦਾ ਕਰਦੇ ਹੋ ।

ਸ੍ਰੀ ਸਪੀਕਰ : ਮੈਂ ਵੀ ਨਹੀਂ ਕਰਦਾ । (I also do not interrupt.)

ਸਰਦਾਰ ਪਰਕਾਸ਼ ਸਿੰਘ ਬਾਦਲ : ਸਪੀਕਰ ਸਾਹਿਬ, ਜਿੱਥੋਂ ਤਕ ਪੰਜਾਬ ਦੇ ਹੱਕਾਂ ਦੀ ਰਾਖੀ ਦਾ ਸਵਾਲ ਹੈ, ਤਾਂ ਮੈਂਬਰਜ਼ ਦਾ ਰਾਈਟ ਹੈ ਕਿ ਉਹ ਅਸੈਂਬਲੀ ਵਿਚ ਆਪਣੇ ਵਿਚਾਰ ਰੱਖ ਸਕਦੇ ਹਨ । ਪਰ ਜੇਕਰ ਇਹੋ ਜਿਹੀ ਕਨਵੈਨਸ਼ਨ ਬਣ ਜਾਵੇ ਕਿ ਅਸੀਂ ਆਵਾਜ਼ ਹੀ ਨਾ ਉਠਾ ਸਕੀਏ ਤਾਂ ਤੁਹਾਡੀ ਰੂਲਿੰਗ ਦੇਣ ਤੋਂ ਬਾਅਦ ਜੋ ਕੁਝ ਹੋਇਆ ਹੈ, ਮੈਂ ਸਮਝਦਾ ਹਾਂ ਕਿ ਸਾਨੂੰ ਇਸ ਤੋਂ ਵੱਧ ਵੀ ਕੁਰਬਾਨੀ ਦੇਣ ਦੀ ਲੋੜ ਹੋਈ ਤਾਂ ਦੇਵਾਂਗੇ । (ਥੰਪਿੰਗ)

ਸਰਦਾਰ ਹਰਚੰਦ ਸਿੰਘ : ਕਿਉਂ ਕੋਈ ਵੇਲਣੇ ਵਿਚ ਬਾਂਹ ਆਈ ਹੋਈ ਹੈ । (ਹਾਸਾ)

ਸਰਦਾਰ ਪਰਕਾਸ਼ ਸਿੰਘ ਬਾਦਲ : ਸਪੀਕਰ ਸਾਹਿਬ, ਕਿਉਂਕਿ ਇਨ੍ਹਾਂ ਦੀ ਤਾਦਾਦ ਜ਼ਿਆਦਾ ਹੈ, ਔਰ ਇਸ ਤਰ੍ਹਾਂ ਦੀ ਤਾਦਾਦ ਨਾਲ ਮੋਸ਼ਨ ਪਾਸ ਕਰਕੇ ਪ੍ਰਿਵਿਲਿਜ ਕਮੇਟੀ ਦੇ ਸਪੁਰਦ ਕਰ ਦੇਣ ਤਾਂ ਮੈਂ ਸਮਝਦਾ ਹਾਂ ਕਿ ਇਸ ਨਾਲ ਤਲਖ਼ੀ ਹੋਰ ਵਧਦੀ ਹੈ ।....

**ਸਰਦਾਰ ਹਰਚੰਦ ਸਿੰਘ :** ਵੱਧਣ ਦਿਉ ।

**Mr. Speaker:** No commentary please.

**ਸਰਦਾਰ ਪਰਕਾਸ਼ ਸਿੰਘ ਬਾਦਲ:** ਸਪੀਕਰ ਸਾਹਿਬ, ਆਵਾਜ਼ ਆ ਰਹੀ ਹੈ ਕਿ ਵੱਧਣ ਦਿਉ । ਜੇਕਰ ਇਨ੍ਹਾਂ ਦੀ ਇਹ ਸਕੀਮ ਹੈ ਤਾਂ ਠੀਕ ਹੈ ਵੱਧਣ ਦਿਉ ।

(ਇਸ ਸਮੇਂ ਚੌਧਰੀ ਜਗਤ ਰਾਮ ਵਲੋਂ ਵਿਘਨ । )

**ਸਰਦਾਰ ਪਰਕਾਸ਼ ਸਿੰਘ ਬਾਦਲ:** ਲੇਕਿਨ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਸ ਨਾਲ ਗੱਲ ਹੋਰ ਵੀ ਵਧ ਜਾਵੇਗੀ ਔਰ (ਅਕਾਲੀ ਪਾਰਟੀ ਵੱਲ ਇਸ਼ਾਰਾ ਕਰਦੇ ਹੋਏ) ਇਸ ਪਾਸੇ ਦੇ ਮੈਂਬਰ ਸਾਹਿਬਾਨ ਨੇ ਜੋ ਕੱਲ ਮਜ਼ਬੂਰ ਹੋ ਕੇ ਕੀਤਾ ਹੈ, ਉਸ ਦਾ ਇਹ ਮਤਲਬ ਨਹੀਂ ਹੈ, ਕਿ ਅਸੀਂ ਆਪ ਦਾ ਸਤਿਕਾਰ ਨਹੀਂ ਕਰਦੇ । ਅਸੀਂ ਵੀ ਉਤਨਾ ਹੀ ਸਤਿਕਾਰ ਕਰਦੇ ਹਾਂ ਜਿਤਨਾ ਕਿ ਟ੍ਰੈਜ਼ਰੀ ਬੈਂਚਿਜ਼ ਵਾਲੇ ਕਰਦੇ ਹਨ । ਲੇਕਿਨ ਜਿੱਥੇ ਬੁਨਿਆਦੀ ਹੱਕਾਂ ਦੀ ਗੱਲ ਹੈ ਜਾਂ ਸਟੇਟ ਦੀ ਗੱਲ ਹੈ, ਤਾਂ ਮੈਂਬਰ ਐਕਸਪ੍ਰੈਸ ਕਰਨ ਦਾ ਪੂਰਾ ਹੱਕ ਰਖਦਾ ਹੈ । ਇਸ ਕਰਕੇ ਮੈਂ ਜ਼ਿਆਦਾ ਇਸ ਗੱਲ ਵਿਚ ਨਾ ਜਾਂਦਾ ਹੋਇਆ ਫਿਰ ਚੌਧਰੀ ਦਰਸ਼ਨ ਸਿੰਘ ਜੀ ਨੂੰ ਇਹ ਬੇਨਤੀ ਕਰਾਂਗਾ ਕਿ ਇਹ ਗੱਲ ਮੁੱਕਣੀ ਚਾਹੀਦੀ ਹੈ । ਇਸ ਤਰ੍ਹਾਂ ਇਹ ਗੱਲ ਪ੍ਰਿਵਿਲਿਜ ਕਮੇਟੀ ਵਿਚ ਜਾਵੇ ਤਾਂ ਇਕ ਦੂਜੇ ਉਪਰ ਚਿੱਕੜ ਸੁੱਟਣ ਵਾਲੀ ਗੱਲ ਹੈ । ਇਸ ਲਈ ਇਹ ਮੋਸ਼ਨ ਵਾਪਸ ਲੈਣੀ ਚਾਹੀਦੀ ਹੈ ਤਾਕਿ ਜਿਹੜਾ ਦੋ ਤਿੰਨ ਦਿਨ ਸੈਸ਼ਨ ਹੋਰ ਚਲਣਾ ਹੈ ਉਹ ਚੰਗੇ ਮਾਹੌਲ ਵਿਚ ਚੱਲੇ ਔਰ ਅਸੀ ਪੰਜਾਬ ਦੇ ਮਸਲਿਆਂ ਉਤੇ ਹੋਰ ਵਿਚਾਰ ਕਰ ਸਕੀਏ । ਮੈਂ ਬੱਸ ਇਤਨਾ ਹੀ ਕਹਿੰਦਾ ਹਾਂ ਕਿ ਇਹ ਗੱਲ ਇਥੇ ਹੀ ਮੁੱਕ ਜਾਣੀ ਚਾਹੀਦੀ ਹੈ । ਹੋਰ ਮੇਰਾ ਕੋਈ ਲੰਬੀ ਸਪੀਚ ਕਰਨ ਦਾ ਖ਼ਿਆਲ ਨਹੀਂ ਹੈ । (ਵਿਘਨ)

(ਇਸ ਸਮੇਂ ਸਰਦਾਰ ਪ੍ਰੇਮ ਸਿੰਘ ਪ੍ਰੇਮ ਖੜ੍ਹੇ ਹੋ ਕੇ ਇਕ ਹੱਥ ਉਪਰ ਨੂੰ ਚੁੱਕ ਕੇ ਸਪੀਕਰ ਸਾਹਿਬ ਤੋਂ ਬੋਲਣ ਲਈ ਆਗਿਆ ਮੰਗ ਰਹੇ ਸਨ । ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ ਵੀ ਖੜ੍ਹੇ ਸਨ ।)

**ਸ਼੍ਰੀ ਸਪੀਕਰ:** ਪ੍ਰੇਮ ਜੀ ਤੁਸੀਂ ਪਹਿਲਾਂ ਜੋਸ਼ ਜੀ ਨੂੰ ਕਹਿ ਲੈਣ ਦਿਉ। (Prem Ji, let Comrade Josh speak first.)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼:** ਸਪੀਕਰ ਸਾਹਿਬ, ਜੋ ਸਦਨ ਵਿਚ ਕੱਲ ਹੋਇਆ, ਉਹ ਸਾਨੂੰ ਸਾਰਿਆਂ ਨੂੰ ਹੀ ਸ਼ੋਭਾ ਨਹੀਂ ਦੇ ਸਕਦਾ । ਸਪੀਕਰ ਸਾਹਿਬ, ਕਲ ਦੇ ਵਾਕਿਆਤ ਨੂੰ ਮੈਂ ਸਮਝਦਾ ਹਾਂ ਕਿ ਤਿੰਨ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ । ਇਕ ਰੂਲਿੰਗ ਦੇ ਸਿਲਸਿਲੇ ਵਿਚ ਚਰਚਾ ਸੀ, ਦੂਜੇ ਸਪੀਕਰ ਸਾਹਿਬ, ਵਧਾਇਕਾਂ ਨੇ ਗੈਰ ਪਾਰਲੀਮੈਂਟਰੀ ਵਿਵਹਾਰ ਇਥੇ ਕੀਤਾ ਹੈ ਔਰ ਤੀਸਰਾ ਸਰਕਾਰ ਨੇ ਜੋ ਐਪ੍ਰੋਪਰੀਏਸ਼ਨ ਬਿੱਲ ਨੂੰ ਬਿਨਾਂ ਕੋਈ ਵਿਚਾਰ ਪ੍ਰਗਟ ਕਰਨ ਦੇ ਰੱਸ਼-ਥਰ ਕਰਕੇ ਪਾਸ ਕਰਵਾਇਆ ਹੈ । ਇਹ ਤਿੰਨਾਂ ਘਟਨਾਵਾਂ ਵਿਚ ਵੰਡਿਆ ਜਾ ਸਕਦਾ ਹੈ ! ਪਰ, ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਹਾਊਸ ਦੇ ਅੰਦਰ ਜਿੱਥੇ ਸਰਕਾਰ ਨੂੰ ਆਪੋਜ਼ੀਸ਼ਨ ਦੇ ਜਿਹੜੇ ਵਿਚਾਰ ਹਨ ਉਨ੍ਹਾਂ ਦੀ ਕਦਰ

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਕਰਨੀ ਚਾਹੀਦੀ ਹੈ, ਰਾਜ ਕਰਨ ਵਾਲੀ ਪਾਰਟੀ ਨੂੰ ਮੌਕਾ ਦੇਣਾ ਚਾਹੀਦਾ ਹੈ ਵਿਰੋਧੀ ਪੱਖ ਦੇ ਲੋਕਾਂ ਨੂੰ ਤਾਂਕਿ ਉਹ ਵਿਚਾਰ ਪੇਸ਼ ਕਰ ਸਕਣ ਉਥੇ, ਸਪੀਕਰ ਸਾਹਿਬ, ਹਾਊਸ ਵਿਚ ਵੀ ਕੁਝ ਲਾਅ ਹਨ, ਜਿਹੜੇ ਕਿ ਸਾਡੇ ਉੱਤੇ ਵੀ ਲਾਗੂ ਹੁੰਦੇ ਹਨ ਔਰ ਤੁਹਾਡੇ ਤੇ ਵੀ ਲਾਗੂ ਹੁੰਦੇ ਹਨ । ਉਨ੍ਹਾਂ ਨਿਯਮਾਂ ਦੇ ਅਨੁਸਾਰ ਹੀ ਇਹ ਕਾਰਵਿਹਾਰ ਚਲਦਾ ਹੈ । ਜੇਕਰ ਨਿਯਮ ਨਾ ਹੋਣ ਤਾਂ ਰੂਲ ਆਫ ਜੰਗਲ ਹੋ ਜਾਵੇ । ਜਿਸ ਤਰ੍ਹਾਂ ਕਿ ਬਾਹਰ ਲਾਅ ਐਂਡ ਆਰਡਰ ਨਾ ਹੋਵੇ ਤਾਂ ਤਕੜਾ ਮਾੜੇ ਨੂੰ ਖਿੱਚੀ ਫਿਰੇ, ਅੰਨਾਂ ਬੋਲੇ ਨੂੰ ਖਿੱਚੀ ਜਾਵੇ । ਜੇਕਰ ਮੈਂਬਰਜ਼ ਨੂੰ ਆਪਣੇ ਸੈਂਟੀਮੈਂਟਸ ਐਕਸਪ੍ਰੈਸ ਕਰਨ ਦੀ ਇਥੇ ਇਜਾਜ਼ਤ ਨਹੀਂ ਦੇਵੋਗੇ ਤਾਂ ਕੰਮ ਨਹੀਂ ਹੋ ਸਕਦਾ, ਸਮੇਂ ਅਨੁਸਾਰ ਕੰਮ ਮੁੱਕ ਨਹੀਂ ਸਕਦਾ, ਪਰ ਮੈਂ ਇਹ ਸਮਝਦਾ ਹਾਂ ਕਿ ਕੱਲ ਜੋ ਅਕਾਲੀ ਪਾਰਟੀ ਦੇ ਮੈਂਬਰਾਂ ਨੇ ਵਿਵਹਾਰ ਕੀਤਾ ਹੈ ਉਨ੍ਹਾਂ ਨੇ ਸਗੋਂ ਸਰਕਾਰ ਨੂੰ ਰੱਸ਼-ਬਰੂ ਕਰਨ ਦਾ ਮੌਕਾ ਦਿੱਤਾ ਹੈ ਔਰ ਸ਼ਰਮਾਂ ਜੀ ਨੇ ਜਦ ਹੀ ਮੋਸ਼ਨ ਮੂਵ ਕਰ ਦਿੱਤੀ । ਇਸ ਦਾ ਨੁਕਸਾਨ ਗੌਰਮਿੰਟ ਨੂੰ ਨਹੀਂ ਹੋਇਆ ਸਗੋਂ ਸਾਨੂੰ ਹੋਇਆ ਹੈ ਕਿਉਂਕਿ ਅਸੀਂ ਆਪਣੇ ਖ਼ਿਆਲਾਂ ਦਾ ਇਜ਼ਹਾਰ ਨਹੀਂ ਕਰ ਸਕੇ । ਜੇਕਰ ਠੀਕ ਢੰਗ ਨਾਲ ਕੰਮ ਚਲਦਾ ਤਾਂ ਸਾਨੂੰ ਮੌਕਾ ਮਿਲਦਾ ਆਪਣੇ ਵਿਚਾਰ ਦੇਣ ਦਾ । ਇਸ ਲਈ ਮੈਂ ਇਹ ਗੱਲ ਕਹਾਂਗਾ ਕਿ ਅਸੀਂ ਇਹ ਮੌਕਾ ਗੁਆ ਦਿੱਤਾ ਹੈ । ਇਕ ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਇਹ ਗੱਲ ਅੱਬੜਵਾਹੇ ਹੋਈ ਹੈ ਤਾਂ ਨਜ਼ਰ ਅੰਦਾਜ਼ ਕੀਤੀ ਜਾ ਸਕਦੀ ਹੈ ਪਰ ਜੇਕਰ ਕੋਈ ਪਾਰਟੀ ਇਹ ਸਮਝਦੀ ਹੋਵੇ ਕਿ ਅਸੈਂਬਲੀਆਂ ਚਲਣ ਨਹੀਂ ਦੇਣੀਆਂ, ਭਾਵੇਂ ਉਹ ਕਾਂਗਰਸੀ ਮੈਂਬਰ ਹੀ ਹੋਣ ਜਿਹੜੇ ਕਿ ਇਹ ਕਹਿਣ ਕਿ ਹਾਊਸ ਨੂੰ ਤੋੜ ਦਿਓ ਤਾਂ ਇਹ ਠੀਕ ਨਹੀਂ ਹੈ । ਕਾਂਗਰਸੀ ਮੈਂਬਰ ਇਸ ਗਲ ਦੀ ਮੰਗ ਕਰ ਰਿਹਾ ਹੈ, ਔਰ ਉਹ ਕਹਿੰਦਾ ਹੈ ਕਿ ਅਸੈਂਬਲੀ ਤੋੜ ਦਿਉ । ਇਹ ਅਸੈਂਬਲੀਆਂ ਕੇਵਲ ਗੱਲੀਂ ਬਾਤੀ ਨਹੀਂ ਬਣੀਆਂ ਹਨ । ਹਰ ਕੋਈ ਆਪਣੇ ਆਪਣੇ ਜ਼ੋਰ ਨਾਲ ਆਇਆ ਹੈ । ਅਕਾਲੀ ਵਿਧਾਇਕ ਆਪਣੇ ਜ਼ੋਰ ਨਾਲ ਆਏ ਹਨ, ਕਾਂਗਰਸੀ ਆਪਣੇ ਜ਼ੋਰ ਨਾਲ ਆਏ ਹਨ । ਫਿਰ ਚੋਣਾਂ ਹੋਣਗੀਆਂ ਤਾਂ ਜ਼ੋਰ ਅਜ਼ਮਾਈ ਹੋ ਜਾਵੇਗੀ ਪਰ ਮੈਂ ਸਮਝਦਾ ਹਾਂ ਕਿ ਹੁੱਲੜਬਾਜ਼ੀ ਕਰਕੇ ਜਿਸ ਤਰ੍ਹਾਂ ਕਿ ਬਾਦਲ ਸਾਹਿਬ ਕਹਿੰਦੇ ਹਨ ਕਿ ਜਮਹੂਰੀਅਤ ਨੂੰ ਕਾਇਮ ਰੱਖਣ ਲਈ ਇਹ ਕੀਤਾ ਗਿਆ ਹੈ, ਔਰ ਜਿਸ ਤਰ੍ਹਾਂ ਕਿ ਕੋਈ ਆਦਮੀ ਜ਼ਹਿਰ ਦੇਵੇ ਔਰ ਕਹੇ ਕਿ ਮੈਂ ਜ਼ਹਿਰ ਜ਼ਿੰਦਗੀ ਦੇਣ ਲਈ ਦੇ ਰਿਹਾ ਹਾਂ, ਤਾਂ ਠੀਕ ਨਹੀਂ ਹੈ । ਜ਼ਾਬਤੇ ਨੂੰ ਠੀਕ ਰਖਣਾ ਚਾਹੀਦਾ ਹੈ । ਇਸ ਲਈ ਸਾਡੀ ਪਾਰਟੀ ਇਸ ਗੱਲ ਦਾ ਸਮੱਰਥਨ ਕਰਦੀ ਹੈ ਕਿ ਇਸ ਹਾਊਸ ਦੇ ਅੰਦਰ ਨਿਯਮਾਂ ਦੇ ਅਨੁਸਾਰ ਕੰਮ ਚੱਲੇ, ਗੈਰ ਵਿਧਾਨਕ ਤਰੀਕੇ ਨਾਲ ਨਹੀਂ ਚਲਣ ਦਿਆਂਗੇ । ਜਿਹੜੇ ਇਸ ਤਰ੍ਹਾਂ ਹੁੱਲੜਬਾਜ਼ੀ ਕਰਨਗੇ ਉਨ੍ਹਾਂ ਦੀਆਂ ਕਾਰਵਾਈਆਂ ਨਿੰਦਾਜਨਕ ਹੋਣਗੀਆਂ ਔਰ ਮੈਂ ਸਮਝਦਾ ਹਾ ਕਿ ਜੋ ਕੁਝ ਕੱਲ ਇਥੇ ਹੋਇਆ ਹੈ ਉਸ ਦਾ ਨਿਰਣਾ ਹੋਣਾ ਚਾਹੀਦਾ ਹੈ ਕਿ ਕਿਸ ਨੇ ਕੀਤਾ ਹੈ, ਕਿਉਂ ਕੀਤਾ ਹੈ । (ਥੰਪਿੰਗ) ਬਾਦਲ ਸਾਹਿਬ ਨੇ ਅਗੇ ਵੀ ਇਸ ਹਾਊਸ ਵਿਚ ਆਪਣੇ ਮੈਂਬਰਾਂ ਦੇ ਕਿਰਦਾਰ ਬਾਰੇ ਮੁਆਫ਼ੀ ਮੰਗੀ ਸੀ । ਹੁਣ ਵੀ ਉਨ੍ਹਾਂ ਨੂੰ ਅਪਾਲੋਜਾਈਜ਼ ਕਰਨਾ ਚਾਹੀਦਾ ਹੈ । (ਥੰਪਿੰਗ) ਆਵਾਜ਼ਾਂ: ਨੋ, ਨੋ ।) (ਵਿਘਨ)

ਇਨ੍ਹਾਂ ਨੇ ਅਗੇ ਵੀ ਅਪਾਲੋਜਾਈਜ਼ ਕੀਤਾ ਹੈ, ਔਰ ਹੁਣ ਵੀ ਕਰਨਾ ਚਾਹੀਦਾ ਹੈ ਤਾਂ ਹੀ ਇਹ ਜਮਹੂਰੀਅਤ ਬਚੇਗੀ ।

**ਸਰਦਾਰ ਸੁਰਿੰਦਰ ਸਿੰਘ ਕੈਰੋਂ**: ਸਪੀਕਰ ਸਾਹਿਬ, ਬਾਦਲ ਸਾਹਿਬ ਨੇ ਜੋ ਕੁਝ ਕਿਹਾ ਹੈ, ਮੈਂ ਸੁਣਿਆ ਹੈ । ਜੋਸ਼ ਸਾਹਿਬ ਨੇ ਵੀ ਕਿਹਾ ਹੈ ਅੋਰ, ਸਪੀਕਰ ਸਾਹਿਬ, ਜੋ ਦੁਰਘਟਨਾ ਇਥੇ ਕੱਲ ਹੋਈ ਹੈ ਉਹ ਤੁਹਾਡੇ ਸਾਹਮਣੇ ਹੈ । ਜਦੋਂ ਤੁਸੀ ਆਪਣੀ ਰੂਲਿੰਗ ਦੇ ਦਿੱਤੀ ਸੀ ਤੇ ਸਰਦਾਰ ਉਮਰਾਓ ਸਿੰਘ ਜੀ ਨੇ ਉਠ ਕੇ ਕਹਿ ਦਿੱਤਾ ਸੀ ਕਿ ਰੀਕਨਸਿਡਰ ਕਰਨ ਲਈ ਤਿਆਰ ਹਾਂ ਤਾਂ ਸਾਰੀ ਗੱਲ ਉਸ ਤੋਂ ਬਾਅਦ ਮੈਂ ਸਮਝਦਾ ਹਾਂ, ਕਿ ਜੋ ਕੁਝ ਮੈਂਬਰਾ ਨੇ ਸਾਹਮਣੇ ਖੜ੍ਹੇ ਹੋ ਕੇ ਵਿਰੋਧੀ ਵੀਰਾਂ ਨੇ ਕੀਤੀ ਹੈ, ਨਹੀਂ ਸੀ ਕਰਨੀ ਚਾਹੀਦੀ ।

ਇਹ ਸਾਹਮਣੇ ਬੈਠੇ ਵਿਰੋਧੀ ਵੀਰਾਂ ਨੇ ਜਿਸ ਤਰ੍ਹਾਂ ਇਥੇ ਉਠ ਕੇ ਹੁੱਲੜਬਾਜ਼ੀ ਕੀਤੀ, ਗਾਲ੍ਹਾਂ ਕੱਢੀਆਂ ਅਤੇ ਔਖੇ ਭਾਰੇ ਲਫਜ਼ ਆਖੇ ਜਾਂ ਚੇਅਰ ਤੇ ਐਸਪਰਸ਼ਨ ਕੀਤੀ, ਇਹ ਚੰਗੀ ਗੱਲ ਨਹੀਂ ਹੋਈ । ਜੇ ਫਰਜ਼ ਕਰੋ ਸਾਡੇ ਮੈਂਬਰ ਵੀ ਗੁੱਸੇ ਵਿਚ ਆ ਜਾਂਦੇ ਤਾਂ ਇਥੇ ਝਗੜਾ ਵਧਣਾ ਹੀ ਸੀ (ਵਿਘਨ) ਜੇ ਇਨ੍ਹਾਂ ਨੂੰ ਆਪਣੀ ਫਿਜ਼ੀਕਲ ਸਟਰੈਂਗਥ ਦਾ ਮਾਣ ਹੈ ਅਤੇ ਇਹ ਬਹੁਤ ਜ਼ਿਆਦਾ ਤਾਕਤਵਰ ਸਮਝਦੇ ਹਨ, ਤਾਂ ਮੈਂ ਸਮਝਦਾ ਹਾਂ ਕਿ ਅਸੀਂ ਵੀ ਇੰਨੇ ਮਾੜੇ ਨਹੀਂ ਕਿ ਅਸੀਂ ਐਵੇਂ ਬੈਠ ਜਾਂਦੇ । ਜੋ ਕੁਝ ਵੀ ਇਥੇ ਹੋਇਆ, ਇਹ ਠੀਕ ਨਹੀਂ ਹੋਇਆ ।

**ਸਰਦਾਰ ਜਸਵਿੰਦਰ ਸਿੰਘ ਬਰਾੜ** : **

**ਸ਼੍ਰੀ ਸਪੀਕਰ** : ਇਹ ਜੋ ਕੁਝ ਬਰਾੜ ਸਾਬ ਕਹਿ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ । ਮੈਂ ਬਰਾੜ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਇੰਟਰਪਟ ਨਾ ਕਰਨ । (Whatever Mr. Brar is saying should not be recorded. I would request Mr. Brar not to interrupt like this.)

**ਸਰਦਾਰ ਸੁਰਿੰਦਰ ਸਿੰਘ ਕੈਰੋਂ** : ਮੈਂ ਇਨ੍ਹਾਂ ਦੀ ਪਾਰਟੀ ਵਿਚ ਰਿਹਾ ਅਤੇ ਮੈਂ ਇਨ੍ਹਾਂ ਨੂੰ ਚੰਗੀ ਤਰ੍ਹਾਂ ਜਾਣਦਾ ਹਾਂ ਅਤੇ ਇਸ ਕਰਕੇ ਹੀ ਮੈਂ ਇਨ੍ਹਾਂ ਨੂੰ ਛੱਡਿਆ ਸੀ, ਇਨ੍ਹਾਂ ਦੇ ਮਾੜੇ ਕੰਮਾਂ ਨੂੰ ਵੇਖ ਕੇ ਹੀ ਮੈਂ ਇਨ੍ਹਾਂ ਦੀ ਪਾਰਟੀ ਨੂੰ ਛੱਡਿਆ ਸੀ । ਸਪੀਕਰ ਸਾਹਿਬ, ਜਿਹੜੀ ਪਾਰਟੀ ਡੈਮੋਕਰੈਟਿਕ ਨਾ ਹੋਵੇ, ਡੈਮੋਕਰੇਸੀ ਦੇ ਪ੍ਰਿੰਸੀਪਲਜ਼ ਤੇ ਨਾ ਚਲੇ, ਫ਼ਾਸਿਸਟ ਹੋਵੇ, ਉਹ ਪਾਰਟੀ ਜੇ ਡੈਮੋਕਰੇਸੀ ਪੜ੍ਹਾਵੇ ਤਾਂ ਇਹ ਚੰਗੀ ਗੱਲ ਨਹੀਂ । ਮੈਂ ਆਪਣੇ ਕਾਂਗਰਸ ਪਾਰਟੀ ਦੇ ਮੈਂਬਰ ਸਾਹਿਬਾਨ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਬਾਪੂ ਗਾਂਧੀ ਜੀ ਤੋਂ ਸਬਕ ਪੜ੍ਹਿਆ ਅਤੇ ਉਸ ਨੂੰ ਪੂਰਾ ਕਰ ਕੇ ਵਿਖਾ ਦਿੱਤਾ । (ਵਿਘਨ) ਇਨ੍ਹਾਂ ਨੇ ਤਾਂ ਪੂਰੀ ਕੋਸ਼ਿਸ਼ ਕੀਤੀ, ਪਰ ਅਸੀਂ ਸ਼ਾਂਤ ਰਹੇ ਅਤੇ ਕੋਈ ਇਸ ਤਰ੍ਹਾਂ ਦੀ ਗੱਲ ਨਹੀਂ ਕੀਤੀ । ਅਸੀਂ ਡੈਮੋਕਰੇਸੀ ਦੇ ਪੁਜਾਰੀ ਹਾਂ ਅਤੇ ਸਾਡੀ ਪ੍ਰਾਈਮ ਮਨਿਸਟਰ ਸਾਹਿਬਾ ਡੈਮੋਕਰੇਸੀ ਦੇ ਪੁਜਾਰੀ ਹਨ ।

(ਇਸ ਸਮੇਂ ਬਹੁਤ ਸਾਰੇ ਅਕਾਲੀ ਪਾਰਟੀ ਦੇ ਮੈਂਬਰਾਂ ਵਲੋਂ ਵਿਘਨ ।)

**Mr. Speaker** : No interruption please.

**ਸਰਦਾਰ ਸੁਰਿੰਦਰ ਸਿੰਘ ਕੈਰੋਂ** : ਜੋ ਕੁਝ ਵੀ ਇਥੇ ਹੋਇਆ, ਇਹ ਚੰਗਾ ਨਹੀਂ ਹੋਇਆ ਅਤੇ ਮੈਂ ਸਮਝਦਾ ਹਾਂ ਕਿ ਇਹ ਬਹੁਤ ਮਾੜੀ ਗੱਲ ਹੋਈ ਅਤੇ ਜਿਸ ਤਰ੍ਹਾਂ ਚੇਅਰ ਤੇ ਐਸਪਰਸ਼ਨ ਕਾਸਟ ਕੀਤੀ, ਉਹ ਬਿਲਕੁਲ ਗ਼ਲਤ ਗੱਲ ਸੀ । ਫ਼ਿਰ ਗੱਲ ਇਹ ਹੈ ਕਿ ਇਥੇ

---

**Not recorded as ordered by the Chair.

[ਸਰਦਾਰ ਸੁਰਿੰਦਰ ਸਿੰਘ ਕੈਰੋਂ]

ਇਸ ਤਰ੍ਹਾਂ ਰੌਲਾਂ ਪਾਉਣ ਦਾ ਕੋਈ ਕੰਮ ਨਹੀਂ। ਪੰਜ ਸਾਲ ਇਸ ਹਾਊਸ ਨੇ ਪੂਰੀ ਟਰਮ ਲੈਣੀ ਹੈ, 5 ਸਾਲ ਚਲਣਾ ਹੈ, ਨਾ ਅਸੈਂਬਲੀ ਡਿਜ਼ੋਲਵ ਹੋਣੀ ਹੈ, ਨਾ ਕੋਈ ਹੋਰ ਗੱਲ ਹੋਣੀ ਹੈ, ਅਸੀਂ ਇਸ ਹਾਊਸ ਨੂੰ ਬੜੀ ਸ਼ਾਂਤੀ ਨਾਲ ਚਲਾਉਣਾ ਹੈ ਅਤੇ ਲੋਕਾਂ ਨੂੰ ਦੱਸਣਾ ਹੈ ਕਿ ਕਿੰਨੀ ਸ਼ਾਂਤੀ ਦੇ ਨਾਲ ਪੰਜਾਬ ਸਰਕਾਰ ਅਗੇ ਵੱਧੀ ਹੈ ਅਤੇ ਤਰੱਕੀ ਦੇ ਕੰਮ ਕੀਤੇ ਹਨ। ਜੋਸ਼ ਸਾਹਿਬ ਨੇ ਕਿਹਾ ਕਿ ਐਪਰੋਪ੍ਰੀਏਸ਼ਨ ਬਿੱਲ ਇਸ ਤਰ੍ਹਾਂ ਹੀ ਪਾਸ ਕਰ ਦਿਤਾ ਗਿਆ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਐਪਰੋਪ੍ਰੀਏਸ਼ਨ ਬਿੱਲ ਇਥੇ ਪੁੱਟ ਹੋਇਆ ਅਤੇ ਇਹ ਕਿਹਾ ਗਿਆ ਕਿ ਕਿਸੇ ਨੇ ਬੋਲਣਾ ਹੈ ਤਾਂ ਬੋਲੋ, ਪਰ ਇਨ੍ਹਾਂ ਨੂੰ ਤਾਂ ਹੁੱਲੜਬਾਜ਼ੀ ਦੀ ਪਈ ਹੋਈ ਸੀ, ਇਨ੍ਹਾਂ ਨੇ ਬਿੱਲ ਤੇ ਕੀ ਬੋਲਣਾ ਸੀ। ਬਿੱਲ ਪੂਰੀ ਤਰ੍ਹਾਂ ਇਥੇ ਪਾਸ ਹੋਇਆ। ਅਸੀਂ ਤਾਂ ਡੈਮੋਕਰੇਸੀ ਨੂੰ ਚਲਾਉਣਾ ਹੈ। ਪਰ ਜੇ ਇਹ ਸਾਨੂੰ ਮਜ਼ਬੂਰ ਕਰਨਗੇ ਤਾਂ ਅਸੀਂ ਵੀ ਐਵੇਂ ਹੀ ਨਹੀਂ। (ਵਿਘਨ) ਬਰਾੜ ਸਾਹਿਬ, ਮੈਂ ਇਸ ਤਰ੍ਹਾਂ ਤਾਂ ਬੈਠਣਾ ਨਹੀਂ ਅਤੇ ਪੂਰੀ ਗੱਲ ਕਰਾਂਗਾ। ਤੁਸੀਂ ਮੈਨੂੰ ਇਹ ਨਾ ਸਮਝਣਾ, ਮੈਂ ਵੀ ਅੰਮ੍ਰਿਤਸਰ ਜ਼ਿਲ੍ਹੇ ਦਾ ਹਾਂ। (ਹਾਸਾ)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਅਸੀਂ ਵੀ ਬਰਾੜ ਹੁੰਦੇ ਹਾਂ ਅਤੇ ਅੰਮ੍ਰਿਤਸਰੀਆਂ ਨਾਲ ਦੋ-ਦੋ ਹੱਥ ਕਰਨਾ ਜਾਣਦੇ ਹਾਂ। (ਹਾਸਾ)

**ਸਰਦਾਰ ਸੁਰਿੰਦਰ ਸਿੰਘ ਕੈਰੋਂ** : ਚੌਧਰੀ ਦਰਸ਼ਨ ਸਿੰਘ ਨੇ ਜੋ ਮੋਸ਼ਨ ਮੂਵ ਕੀਤੀ ਹੈ, ਉਹ ਤਾਂ ਇਕ ਛੋਟੀ ਜਿਹੀ ਗੱਲ ਹੈ। ਅਕਾਲੀ ਪਾਰਟੀ ਦੋਬਾਰਾ ਇਲੈਕਸ਼ਨ ਲੜ ਕੇ ਵੇਖੇ ਤਾਂ ਪਤਾ ਲਗੇਗਾ ਕਿਸ ਤਰ੍ਹਾਂ ਹੁੰਦੀ ਹੈ। (ਵਿਘਨ)

**ਸ੍ਰੀ ਸਪੀਕਰ** : ਸ਼ਹੀਦਾਂ ਨੂੰ ਸ਼ਰਧਾਂਜਲੀ ਭੇਂਟ ਕਰਨ ਲਈ ਪ੍ਰੋਗਰਾਮ ਦੇ ਮੁਤਾਬਿਕ ਹਾਊਸ ਇਕ ਘੰਟੇ ਵਾਸਤੇ ਐਡਜਰਨ ਕੀਤਾ ਜਾਂਦਾ ਹੈ। (As per programme, the House stands adjourned for one hour as a mark of respect for the martyrs.)

---

## SHORT ADJOURNMENT OF THE HOUSE

10.45 A.M.

(*The House adjourned at 10-45 A. M. and reassembled at 11·45 A.M.*)

---

## QUESTION OF PRIVILEGE

(*Resumption of consideration*)

**ਸਰਦਾਰ ਦਿਲਬਾਗ ਸਿੰਘ** : ਸਪੀਕਰ ਸਾਹਿਬ, ਜਿਹੜਾ ਪ੍ਰਿਵਿਲਿਜ ਕਮੇਟੀ ਨੂੰ ਇਸ ਹਾਊਸ ਦਾ ਮਾਮਲਾ ਸੌਂਪਣ ਬਾਰੇ ਮੋਸ਼ਨ ਆਇਆ ਹੈ ਮੈਂ ਉਸ ਦੇ ਮੁਤੱਲਿਕ ਆਪਣੀ ਰਾਏ ਦੇਣੀ ਚਾਹੁੰਦਾ ਹਾਂ, ਇਹ ਕੱਲ ਵਾਲਾ ਮੁਆਮਲਾ ਸੌਂਪਿਆ ਗਿਆ ਹੈ..(ਵਿਘਨ)

**ਸ੍ਰੀ ਸਪੀਕਰ** : ਇਹ ਅਜੇ ਸੌਂਪਿਆ ਨਹੀਂ, ਸੌਂਪਣ ਤੋਂ ਪਹਿਲਾਂ ਮੈਂ ਮੈਂਬਰਜ਼ ਦੀ ਰਾਏ ਲੈਣੀ ਚਾਹਾਂਗਾ। (It has not been referred to any Committee so far. I would like to have views of the hon. Members before referring the same to the Committee of Privileges.)

**ਸਰਦਾਰ ਦਿਲਬਾਗ ਸਿੰਘ :** ਕੱਲ ਦੇ ਵਾਕੇ ਬਾਰੇ ਹੋਰ ਮੈਂਬਰ ਸਾਹਿਬਾਨ ਨੇ ਵੀ ਗੱਲ ਕੀਤੀ ਹੈ । ਆਪੋਜ਼ੀਸ਼ਨ ਪਾਰਟੀ ਵਲੋਂ ਬੋਲਦਿਆਂ ਮੈਂਬਰਜ਼ ਨੇ ਕਿਹਾ ਹੈ ਕਿ ਅਸੀਂ ਡੈਮੋਕਰੇਸੀ ਦੇ ਦਾਵੇਦਾਰ ਹਾਂ ਅਤੇ ਡੈਮੋਕਰੈਟਿਕ ਅਸੂਲਾਂ ਤੇ ਚਲਦੇ ਹਾਂ ਅਕਾਲੀ ਪਾਰਟੀ ਵਾਲਿਆਂ ਨੇ ਤਾਂ ਏਥੋਂ ਤੱਕ ਕਿਹਾ ਹੈ ਕਿ ਅਸੀਂ ਡੈਮੋਕਰੇਸੀ ਨੂੰ ਬਚਾਇਆ ਹੈ, ਏਧਰੋਂ ਵੀ ਡੈਮੋਕਰੈਸੀ ਬਾਰੇ ਕਿਹਾ ਗਿਆ ਸਭ ਨੇ ਆਪੋ ਆਪਣੇ ਪੱਖ ਪੂਰੇ ਹਨ, ਸਭ ਨੇ ਆਪੋ ਆਪਣੇ ਪੱਖ ਪੇਸ਼ ਕੀਤੇ ਹਨ । ਮੈਂ ਇਸ ਹਾਊਸ ਨੂੰ ਆਪਦੇ ਜ਼ਰੀਏ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ 5 ਸਾਲ ਵਿਚ ਕਾਂਗਰਸ ਪਾਰਟੀ ਦੋ ਦਫ਼ਾ ਇਨ੍ਹਾਂ ਬੈਂਚਾਂ ਤੇ (ਆਪੋਜ਼ੀਸ਼ਨ ਵਲ ਇਸ਼ਾਰਾ ਕਰਦੇ ਹੋਏ) ਆਈ ਹੈ, ਅਤੇ ਦੋ ਤਿੰਨ ਦਫ਼ਾ ਉਹ ਏਧਰ ਵੀ ਆਏ ਹਨ । (ਸ਼ੋਰ) ਜਿਤਨਾ ਅਰਸਾ ਅਸੀਂ ਆਪੋਜ਼ੀਸ਼ਨ ਦੇ ਬੈਂਚਾਂ ਤੇ ਬੈਠੇ, ਅਸੀਂ ਕਦੇ ਇਸ ਤਰ੍ਹਾਂ ਨਹੀਂ ਕੀਤਾ, ਜੇ ਕੁਝ ਬਹੁਤਾ ਵੀ ਕੀਤਾ ਤਾਂ ਵਾਕ ਆਊਟ ਹੀ ਕੀਤਾ ਹੋਣਾ ਹੈ ਇਸ ਤੋਂ ਵੱਧ ਅਸੀਂ ਕੁਝ ਨਹੀਂ ਕੀਤਾ । ਅੱਜ ਇਹ ਡੈਮੋਕਰੈਸੀ ਦੇ ਦਾਵੇਦਾਰ ਬਣਦੇ ਹਨ, ਮੈਂ ਸਮਝਦਾ ਹਾਂ ਇਹ ਤਾਂ ਡੈਮੋਕਰੈਸੀ ਨਾਲ ਮਜ਼ਾਕ ਕਰ ਰਹੇ ਹਨ । ਉਨ੍ਹਾਂ ਦਾ ਇਥੇ ਜ਼ਮੀਨ ਤੇ ਆ ਕੇ ਬੈਠ ਜਾਣਾ, ਲੇਟ ਜਾਣਾ, ਬੈਂਚਾਂ ਤੇ ਖੜ੍ਹੇ ਹੋ ਜਾਣਾ, ਸਪੀਕਰ ਦੇ ਉਤੇ ਕਾਗਜ਼ ਸੁਟਣੇ, ਉਸਦੇ ਖਿਲਾਫ਼ ਬੁਰੀਆਂ ਗੱਲਾਂ ਬੋਲਣੀਆਂ, ਸਪੀਕਰ ਦੇ ਖਿਲਾਫ਼ ਨਾਹਰੇ ਬਾਜ਼ੀ ਕਰਨੀ, ਇਥੋਂ ਤੱਕ ਕਿ ਜੋ ਗੱਲ ਨਹੀਂ ਵੀ ਸੀ ਕਰਨੀ ਉਹ ਇਨ੍ਹਾਂ ਨੇ ਕੀਤੀ । ਮੇਰਾ ਕਹਿਣ ਦਾ ਭਾਵ ਏਥੇ ਇਹ ਹੈ ਕਿ ਪਹਿਲਾਂ ਇਸ ਗਲ ਦਾ ਫ਼ੈਸਲਾ ਇਹ ਹਾਊਸ ਏਥੇ ਕਰ ਲਵੇ ਕਿ ਆਇਆ ਡੈਮੋਕਰੈਸੀ ਤੇ ਚਲਣ ਵਾਲੀਆ ਗੱਲਾਂ ਅਸੀਂ ਕਰਦੇ ਹਾਂ, ਜਾਂ ਡੈਮੋਕਰੈਸੀ ਤੇ ਚਲਣ ਵਾਲੀਆਂ ਗੱਲਾਂ ਇਹ ਕਰਦੇ ਹਨ । ਬੁਨਿਆਦੀ ਅਸੂਲਾਂ ਤੇ ਚੱਲ ਕੌਣ ਰਿਹਾ ਹੈ । ਚੌਧਰੀ ਦਰਸ਼ਨ ਸਿੰਘ ਨੇ ਜੋ ਮੋਸ਼ਨ ਲਿਆਂਦਾ ਹੈ ਮੈਂ ਉਸ ਦਾ ਸਮਰਥਨ ਕਰਦਾ ਹਾਂ......(ਵਿਘਨ)

**ਸਰਦਾਰ ਦਰਬਾਰਾ ਸਿੰਘ :** ਮੈਂ, ਸਪੀਕਰ ਸਾਹਿਬ, ਇਹ ਜਾਣਨਾ ਚਾਹਾਂਗਾ ਕਿ ਜਿਹੜੀ ਮੋਸ਼ਨ ਤੁਸੀਂ ਰਿਸੀਵ ਕੀਤੀ ਹੈ ਆਇਆ ਇਸ ਤਰ੍ਹਾਂ ਦਾ ਕੋਈ ਪ੍ਰੈਸੀਡੈਂਟ ਹੈ ਕਿ ਸਾਰੇ ਹਾਊਸ ਦੀ ਤਵੱਜੋ ਇਸ ਪਾਸੇ ਲਿਆਂਦੀ ਜਾਵੇ...(ਵਿਘਨ)

**ਸ੍ਰੀ ਸਪੀਕਰ :** ਇਹ ਇਕ ਬੜਾ ਵਾਟੀਟਲ ਇਸ਼ੂ ਹੈ, ਇਸ ਹਾਊਸ ਦੀ ਮਾਣ-ਮਰਿਆਦਾ ਰੱਖਣੀ ਬਹੁਤ ਜ਼ਰੂਰੀ ਹੈ, ਮੈਂ ਚਾਹੁੰਦਾ ਹਾਂ ਕਿ ਆਨਰੇਬਲ ਮੈਂਬਰਜ਼ ਇਸ ਇਸ਼ੂ ਤੇ ਆਪਣੀ ਰਾਏ ਦੇ ਦੇਣ ਤਾਂ ਜੋ ਉਨ੍ਹਾਂ ਗਾਈਡ ਲਾਈਨਜ਼ ਤੇ ਇਸ ਹਾਊਸ ਦੀ ਕਾਰਵਾਈ ਕੰਡਕਟ ਕੀਤੀ ਜਾ ਸਕੇ । ਤੁਸੀਂ ਹੁਣ ਤਸ਼ਰੀਫ਼ ਰਖੋ । (It is a vital issue and to maintain decorum in the House is the foremost duty of every Member. I would request the hon. Members to give their views in this respect so that the proceedings of the House may be conducted on those guide-lines. Please resume your seat.)

**ਸਰਦਾਰ ਦਿਲਬਾਗ ਸਿੰਘ :** (ਸ਼ੋਰ) ਸਪੀਕਰ ਸਾਹਿਬ, ਅਜੇ ਮੈਂ ਆਪਣੀ ਗੱਲ ਕਹਿਣੀ ਹੈ । ਮੈਂ ਆਪਣੀ ਪਾਰਟੀ ਬਾਰੇ ਕਹਿ ਰਿਹਾ ਸੀ ਕਿ ਪਿਛਲੇ ਦੋ ਸਾਲ ਹੋਏ, ਜਦੋਂ ਕਿ ਕਾਂਗਰਸ ਪਾਰਟੀ ਦੇ 10 ਬੰਦੇ ਇਹ ਡਿਫੈਕਟ ਕਰਕੇ ਲੈ ਗਏ ਸੀ, ਉਸ ਵੇਲੇ ਕੀ

[ਸਰਦਾਰ ਦਿਲਬਾਗ ਸਿੰਘ]

ਹੋਇਆ ਕਿ ਜਨਤਾ ਤੋਂ ਇਸ ਪਾਰਟੀ ਦੇ ਮੈਂਬਰਾਂ ਦੀਆਂ ਪੱਗਾਂ ਲਹਾਈਆਂ ਗਈਆਂ। ਇਹ ਧੱਕੇ ਮਾਰ ਮਾਰ ਕੇ, ਇਸ ਥਾਂ ਤੇ ਜਿਥੇ ਤੁਸੀਂ ਬੈਠੇ ਹੋ ਅਤੇ ਜਿਥੇ ਸਾਰੇ ਹਾਊਸ ਨੂੰ ਬਿਠਾਉਣ ਦਾ ਅਧਿਕਾਰ ਹੈ, ਉਪਰ ਚੜ੍ਹਦੇ ਰਹੇ ਹਨ, ਧੀਂਗੋ ਜ਼ੋਰੀ ਵੀ ਇਥੇ ਪਹੁੰਚ ਉਹ ਕਰਦੇ ਰਹੇ ਹਨ। ਤੁਸੀਂ ਇਸ ਗਲ ਦਾ ਆਪ ਹੀ ਅੰਦਾਜ਼ਾ ਲਗਾਉ ਕਿ ਇਹ ਕਿਤਨੇ ਕੁ ਡੈਮੋਕਰੈਸੀ ਦੇ ਦਾਵੇਦਾਰ ਹਨ। ਰਿਕਾਰਡ ਇਸ ਦਾ ਗਵਾਹ ਹੈ, ਤੁਸੀਂ ਪ੍ਰੋਸੀਡਿੰਗਜ਼ ਕਢਾ ਕੇ ਵੇਖ ਲਵੋ ਕਿ ਇਹ ਕੀ ਕਰਦੇ ਰਹੇ ਹਨ। ਕਿਸੇ ਇਕ ਗਲ ਤੇ ਪਹੁੰਚਣ ਤੋਂ ਪਹਿਲਾਂ ਤੁਸੀਂ ਆਪ ਹੀ ਪਹਿਲਾਂ ਇਹ ਫ਼ੈਸਲਾ ਕਰ ਲਉ, ਸਪੀਕਰ ਸਾਹਿਬ, ਕਿ ਹੁਣ ਤੱਕ ਠੀਕ ਅਸੀਂ ਚਲਦੇ ਰਹੇ ਹਾਂ ਜਾਂ ਇਹ ਧੀਂਗੋ ਜ਼ੋਰੀ ਕਰਨ ਵਾਲੇ ਚਲਦੇ ਰਹੇ ਹਨ। ਇਨ੍ਹਾਂ ਸ਼ਬਦਾਂ ਨਾਲ ਜੋ ਮੋਸ਼ਨ ਇਸ ਹਾਊਸ ਵਿਚ ਰਖੀ ਗਈ ਹੈ ਮੈਂ ਉਹ ਦੀ ਪ੍ਰੋੜ੍ਹਤਾ ਕਰਦਾ ਹਾਂ।

**ਸਰਦਾਰ ਜਸਵਿੰਦਰ ਸਿੰਘ ਬਰਾੜ :** ਹੁਣ ਤੱਕ ਕਈ ਮੈਂਬਰ ਸਾਹਿਬ ਬੋਲੇ ਹਨ, ਇਸ ਪ੍ਰਿਵਿਲਿਜ ਮੋਸ਼ਨ ਤੇ ਜੋ ਇਸ ਹਾਊਸ ਦੇ ਵਿਚ ਪੁੱਟ ਕੀਤੀ ਹੈ। ਹੁਣ ਤਕ ਜਿਸ ਤਰ੍ਹਾਂ ਦਾ ਵਾਤਾਵਰਣ ਰਿਹਾ ਹੈ ਅਤੇ ਜਿਸ ਤਰ੍ਹਾਂ ਦੀਆਂ ਹੁਣ ਤੱਕ ਇਸ ਹਾਊਸ ਦੇ ਵਿਚ ਗੱਲਾਂ ਹੁੰਦੀਆਂ ਹਨ, ਜੋ ਮੈਂਬਰ ਸਾਹਿਬਾਨ ਨੇ ਅਜ ਵਾਲਾ ਰਵੱਈਆ ਅਪਣਾਇਆ ਹੈ, ਜਿਸ ਤਰ੍ਹਾਂ ਦਾ ਵਾਤਾਵਰਨ ਠੰਡਾ ਰਿਹਾ ਹੈ, ਮੈਂ ਸਮਝਦਾ ਹਾਂ ਕਿਸੇ ਤਰ੍ਹਾਂ ਦੀ ਮੋਸ਼ਨ ਲਿਆਉਣ ਦੀ ਜ਼ਰੂਰਤ ਹੀ ਨਹੀਂ ਸੀ। ਭਾਵੇਂ ਇਥੇ ਬੋਲਦਿਆਂ ਹੋਇਆਂ ਕਈ ਮੈਂਬਰਜ਼ ਨੇ ਥਰੈਟ ਵੀ ਕੀਤਾ ਹੈ। ਮੈਂ ਹਾਊਸ ਨੂੰ ਇਸ ਗੱਲ ਦਾ ਯਕੀਨ ਦਵਾ ਸਕਦਾ ਹਾਂ ਕਿ ਇਹ ਪਾਰਟੀ ਖੁਦ ਇਸ ਤਰ੍ਹਾਂ ਦੀਆਂ ਗਲਾਂ ਕਰਦੀ ਰਹੀ ਹੈ। ਮੈਂ ਆਪ ਨੂੰ ਬੇਨਤੀ ਕਰਾਂਗਾ ਕਿ ਜੇਕਰ ਕੋਈ ਇਨਸਾਨ ਕੁਰਪਸ਼ਨ ਕਰਦਾ ਹੈ, ਸਮੱਗਲਿੰਗ ਕਰਦਾ ਹੈ, ਬੇਈਮਾਨੀ ਕਰਦਾ ਹੈ, ਸਮਾਜ ਵਿਚ ਕੋਈ ਮਾੜੀ ਗਲ ਲਿਆਉਂਦਾ ਹੈ, ਟਰੈਜ਼ਰੀ ਬੈਂਚਾਂ ਵਾਲਿਆਂ ਨੂੰ ਕਹਿਣੀ ਚਾਹੀਦੀ ਹੈ ਖਾਸ ਤੌਰ ਤੇ ਇਹ ਆਪੋਜ਼ੀਸ਼ਨ ਦਾ ਫ਼ਰਜ਼ ਹੈ ਕਿ ਉਹ ਪੁਆਇੰਟ ਆਊਟ ਕਰੇ। ਇਥੇ ਕੌਲ ਐਂਡ ਸ਼ਫਦਰ....(ਇਕ ਮਾਨਯੋਗ ਮੈਂਬਰ : ਸ਼ਫਦਰ ਨਹੀਂ ਸ਼ਕਧਰ) ਇਥੇ ਕੌਲ ਐਂਡ ਸ਼ਕਧਰ ਨੂੰ ਕੋਟ ਕੀਤਾ ਗਿਆ ਅਤੇ ਇਕ ਮੁਅਜ਼ਿਜ਼ ਵਜ਼ੀਰ ਨੇ ਇਹ ਸਿੱਧ ਕਰਨ ਦੀ ਕੋਸ਼ਿਸ਼ ਕੀਤੀ। ਉਸ ਤੇ ਬਹਿਸ ਕਰਨ ਦੀ ਬਜਾਏ ਸਾਨੂੰ ਕੋਈ ਪਹਿਲਾਂ ਡਾਕੂਮੈਂਟ ਦੇਣਾ ਚਾਹੀਦਾ ਸੀ।

**ਸ੍ਰੀ ਸਪੀਕਰ :** ਤੁਸੀਂ ਜੇ ਕੋਈ ਹੈ 'ਕੌਲ ਐਂਡ ਸਕਧਰ' ਦਾ ਹਵਾਲਾ ਦੇ ਦਿਉ। (You may, if you so like, quote from the Book by Kaul and Shakdher.)

**ਸਰਦਾਰ ਜਸਵਿੰਦਰ ਸਿੰਘ ਬਰਾੜ :** ਮੈਂ ਕਹਿੰਦਾ ਹਾਂ ਕਿ ਇਹ ਕੋਈ ਜ਼ਰੂਰੀ ਨਹੀਂ ਕਿ ਲਿੱਖ ਕੇ ਦਿੱਤਾ ਜਾਵੇ, ਜੇਕਰ ਕੋਈ ਕੁਰਪਸ਼ਨ ਕਰਦਾ ਹੈ ਆਪੋਜ਼ੀਸ਼ਨ ਦਾ ਫ਼ਰਜ਼ ਹੈ ਕਿ ਉਹ ਪੁਆਇੰਟ ਆਊਟ ਕਰੇ, ਵਜ਼ੀਰ ਸਾਹਿਬ ਜਵਾਬ ਦੇਣ ਏਥੇ ਸਰਦਾਰ ਹਰਬੰਸ ਸਿੰਘ ਜਲਾਲ ਨੇ ਇਕ ਆਫ਼ੀਸਰ ਦੇ ਖਿਲਾਫ਼ ਸਪੈਸੇਫ਼ਿਕ ਚਾਰਜਿਜ਼ ਲਗਾਏ, ਐਲੀਗੇਸ਼ਨਜ਼ ਲਗਾਏ ਅਤੇ ਜਨਾਬ ਨੇ ਮਿਹਰਬਾਨੀ ਕੀਤੀ ਕਿ ਉਹ ਐਕਸਪੰਜ ਹੀ ਕਰਾ ਦਿੱਤੇ। ਅਤੇ ਜੋ ਹਾਊਸ ਦਾ ਬਿਜ਼ਨੈਸ ਸੀ ਉਹ ਵੀ ਰੌਲੇ ਦੇ ਵਿਚ ਕਢਵਾ ਦਿਤਾ। ਹਾਲਾਂਕਿ $22\frac{1}{2}$ ਕਰੋੜ ਦੀਆਂ ਮੰਗਾਂ ਸਨ ਜਿਨ੍ਹਾਂ ਤੇ ਸਾਰਿਆਂ ਨੇ ਬੋਲਣਾ ਸੀ, ਮੈਂ ਖੁਦ ਬੋਲਣ ਦਾ ਚਾਹਵਾਨ ਸੀ।

ਹੁਣ ਮੈਂ ਬੇਨਤੀ ਕਰਾਂਗਾ ਕਿ ਜਿਸ ਸ਼ਖਸ ਨੇ ਇਹ ਪ੍ਰਿਵਿਲਿਜ ਮੋਸ਼ਨ ਲਿਆਂਦੀ ਹੈ, ਉਸ ਨੂੰ ਕਹੋ ਕਿ ਉਹ ਇਸ ਨੂੰ ਵਿਦਡਰਾ ਕਰੇ, ਕਿਉਂਕਿ ਹੁਣ ਹਾਊਸ ਦਾ ਵਾਤਾਵਰਨ ਚੰਗਾ ਹੋ ਗਿਆ ਹੈ ਅਤੇ ਹਾਊਸ ਠੀਕ ਤਰ੍ਹਾਂ ਚਲ ਰਿਹਾ ਹੈ। ਹਾਊਸ ਦੀ ਕਾਰਵਾਈ ਅਗੋਂ ਲਈ ਠੀਕ ਚਲਾਉਣ ਲਈ ਉਨ੍ਹਾਂ ਨੂੰ ਇਹ ਮੋਸ਼ਨ ਹੁਣ ਵਿਦਡਰਾ ਕਰ ਲੈਣੀ ਚਾਹੀਦੀ ਹੈ।

**ਸਰਦਾਰ ਪ੍ਰੇਮ ਸਿੰਘ ਪ੍ਰੇਮ :** ਸਪੀਕਰ ਸਾਹਿਬ, ਤੁਹਾਡੇ ਵਲੋਂ ਮੋਸ਼ਨ ਮੂਵ ਹੋ ਜਾਣ ਤੋਂ ਬਾਅਦ ਚੌਧਰੀ ਦਰਸ਼ਨ ਸਿੰਘ ਜੀ ਬੋਲ ਰਹੇ ਸਨ। ਉਸ ਵੇਲੇ ਮੈਂ ਪੁਆਇੰਟ ਆਫ਼ ਆਰਡਰ ਤੇ ਉਠਿਆ ਅਤੇ ਇਨ ਦੀ ਇੰਟਰੈਸਟ ਆਫ਼ ਦੀ ਚੇਅਰ ਇਕ ਸਵਾਲ ਉਠਾਇਆ। ਮੈਨੂੰ ਪ੍ਰਿਵਿਲਿਜ ਮੋਸ਼ਨ ਤੋਂ ਬਾਅਦ ਤੁਸੀਂ ਤਕਰੀਰ ਦੀ ਇਜਾਜ਼ਤ ਦੇ ਦਿੱਤੀ ਸੀ। ਉਸ ਵੇਲੇ ਇਕ ਅਨ-ਪ੍ਰੀਸੀਡੈਂਟਿਡ ਮੈਟਰ ਇਸ ਹਾਊਸ ਵਿਚ ਹੋਇਆ ਉਸ ਦੀ ਗਰੈਵਿਟੀ ਨੂੰ ਵੇਖ ਕੇ ਤੁਸੀਂ ਰਾਈਟਲੀ ਅਲਾਉ ਕੀਤਾ ਕਿਉਂਕਿ ਇਹ ਮੁਆਮਲਾ ਬੜਾ ਸੰਗੀਨ ਸੀ ਅਤੇ ਇਸ ਦੇ ਐਸਪਰਸ਼ਨਜ਼ ਇਸ ਹਾਊਸ ਤੇ ਆ ਸਕਦੇ ਸੀ..

ਸਪੀਕਰ ਸਾਹਿਬ, ਜਦੋਂ ਕਲ ਤੁਸੀਂ ਰੂਲਿੰਗ ਦਿੱਤੀ ਸੀ ਤਾਂ ਉਸ ਉਤੇ ਕਈਆਂ ਨੇ ਬੜੀ ਸਖਤੀ ਨਾਲ ਅਤੇ ਕਈਆਂ ਨੇ ਬੜੀ ਸੁਸਤੀ ਨਾਲ ਆਪਣੀ ਰਾਏ ਦਿੱਤੀ ਸੀ। ਮੈਂ ਵੀ ਆਪਣੀ ਰਾਏ ਉਸ ਬਾਰੇ ਜ਼ਰੂਰ ਪ੍ਰਗਟਾਈ ਸੀ। ਮੈਂ ਸਮਝਦਾ ਹਾਂ ਕਿ ਮੈਨੂੰ ਆਪਣੇ ਲੀਡਰ ਅਤੇ ਆਪਣੀ ਪਾਰਟੀ ਨੂੰ ਯਕੀਨ ਦਿਵਾਉਣ ਦੀ ਲੋੜ ਨਹੀਂ, ਉਨ੍ਹਾਂ ਨੂੰ ਪਹਿਲਾਂ ਹੀ ਇਹ ਯਕੀਨ ਹੈ ਕਿ ਮੈਂ ਪਾਰਟੀ ਦਾ ਵਫ਼ਾਦਾਰ ਹਾਂ। (ਇਸ ਵੇਲੇ ਮਾਈਕ ਬੰਦ ਹੋ ਗਿਆ ਜਿਸ ਕਰਕੇ ਕੁਝ ਸ਼ਬਦ ਸੁਣਾਈ ਨਹੀਂ ਦਿਤੇ।) ਇਸ ਮੇਰੀ ਮਾਤਾ ਦਾ ਖੂਨ ਲਗਿਆ ਹੋਇਆ ਹੈ। ਮੈਂ ਇਸ ਦੇ ਖਿਲਾਫ਼ ਨਹੀਂ ਜਾ ਸਕਦਾ। ਕੱਲ ਜੋ ਕੁਝ ਹਾਊਸ ਵਿਚ ਹੋਇਆ ਉਹ ਪਾਰਲੀਮੈਂਟਰੀ ਪ੍ਰੈਕਟਿਸ ਦੇ ਖਿਲਾਫ਼ ਜਾਂਦਾ ਹੈ ਅਤੇ ਮੈਂ ਕੱਲ ਆਪਣੀ ਨਾਕਸ ਅਕਲ ਨਾਲ ਪੁਆਇੰਟ ਆਊਟ ਕੀਤਾ ਸੀ ਕਿ ਗਰੁੱਪ ਲੀਡਰਜ਼ ਦੀ ਮੀਟਿੰਗ ਬੁਲਾ ਲਈ ਜਾਵੇ। ਉਹ ਮੀਟਿੰਗ ਬੁਲਾਈ ਗਈ, ਭਾਵੇਂ ਮੈਂ ਉਸ ਮੀਟਿੰਗ ਵਿਚ ਸ਼ਾਮਲ ਨਹੀਂ ਸੀ ਪਰ ਜਿਹੜੇ ਆਨਰੇਬਲ ਮੈਂਬਰ ਉਸ ਮੀਟਿੰਗ ਵਿਚ ਸੀ, ਉਨ੍ਹਾਂ ਨੇ ਜੋ ਕੁਝ ਕਿਹਾ, ਮੈਂ ਉਨ੍ਹਾਂ ਤੇ ਬੇਇਤਬਾਰੀ ਨਹੀਂ ਕਰਦਾ, (ਵਿਘਨ) ਮੈਂ ਉਨ੍ਹਾਂ ਤੇ ਇਤਬਾਰ ਕਰਦਾ ਹਾਂ। ਪਰ ਮੈਂ ਕੱਲ ਇਕ ਗੱਲ ਜ਼ਰੂਰ ਦੇਖੀ ਹੈ ਕਿ ਸਪੀਕਰ ਸਾਹਿਬ, ਜਦੋਂ ਤੁਸੀਂ ਉਸ ਮੀਟਿੰਗ ਦਾ ਫ਼ੈਸਲਾ ਡਿਕਲੇਅਰ ਕੀਤਾ ਤਾਂ ਅਕਾਲੀ ਪਾਰਟੀ ਦੇ ਲੀਡਰ ਸਾਹਿਬ ਅਤੇ ਡਿਪਟੀ ਲੀਡਰ ਨੇ ਉਸ ਫ਼ੈਸਲੇ ਨੂੰ ਚੀਅਰ ਕੀਤਾ, ਇਸ ਫੈਸਲੇ ਨੂੰ ਇਧਰ ਦੇ ਮੈਂਬਰਾਂ ਨੇ ਵੀ ਅਤੇ ਉਧਰ ਦੇ ਮੈਂਬਰਾਂ ਨੇ ਵੀ ਮਨਜ਼ੂਰ ਕੀਤਾ (ਵਿਘਨ) ਐਪਰੂਵ ਕੀਤਾ (ਵਿਘਨ) ਇਹ ਗਲ ਮੈਂ ਆਪ ਦੇਖੀ ਸੀ ਤਾਂ ਕਹੀ ਹੈ। (ਗਲਤ ਹੈ, ਗਲਤ ਹੈ, ਦੀਆਂ ਅਵਾਜ਼ਾਂ) ਪਰ ਮੇਰੇ ਮੋਹਤਰਮ ਦੋਸਤ, ਜੋ ਕਿ ਇਕੱਲੇ ਹੀ ਜਨਸੰਘ ਪਾਰਟੀ ਦੇ ਇਥੇ ਮੈਂਬਰ ਹਨ, ਉਨ੍ਹਾਂ ਨੇ ਸਟੇ ਦੇ ਮੁਤਾਲਕ ਝਗੜਾ ਖੜ੍ਹਾ ਕੀਤਾ। (ਵਿਘਨ) (ਸ਼ੋਰ) ਜਦੋਂ ਉਨ੍ਹਾਂ ਨੇ ਤੀਲੀ ਲਾ ਦਿੱਤੀ ਤਾਂ ਭਾਂਬੜ ਭੜਕ ਪਿਆ। (ਵਿਘਨ) ਸ਼ੋਰ)

**ਸ੍ਰੀ ਸਪੀਕਰ** ਜਦੋਂ ਅੱਗ ਲਗ ਜਾਵੇ ਤਾਂ ਭਾਂਬੜ ਤਾਂ ਭੜਕ ਹੀ ਪੈਂਦਾ ਹੈ। (ਵਿਘਨ) (ਸ਼ੋਰ) (When something catches fire, the blaze is sure to rise. (*Interruption*) (*Noise*).

**ਸਰਦਾਰ ਪ੍ਰੇਮ ਸਿੰਘ ਪ੍ਰੇਮ :** ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਇਸ ਗਲ ਦੀ ਵਧਾਈ ਦਿੰਦਾ ਹਾਂ। (ਵਿਘਨ) ਸਪੀਕਰ ਸਾਹਿਬ, ਮੈਂ ਇਕ ਗੱਲ ਦਲੀਲ ਦੀ ਇਨ੍ਹਾ ਤੇ ਕਹਿਣੀ ਚਾਹੁੰਦਾ ਹਾਂ ਉਹ ਇਹ ਕਿ ਡਾਕਟਰ ਸਾਹਿਬ ਨੇ ਕਿਹਾ ਹੈ ਕਿ ਜਦੋਂ ਤਕ ਤੁਸੀਂ ਆਪਣੀ ਰੂਲਿੰਗ ਰੀਕਨਸਿਡਰ ਨਹੀਂ ਕਰ ਲੈਂਦੇ ਉਦੋਂ ਤਕ ਇਸ ਰੂਲਿੰਗ ਦੀ ਸਟੇ ਹੋਣੀ ਚਾਹੀਦੀ ਹੈ। ਇਸ ਸਟੇ ਦਾ ਇਫੈਕਟ ਸਪੀਕਰ ਸਾਹਿਬ, ਇਹ ਹੋਣਾ ਸੀ ਕਿ ਸਾਰਾ ਰੈਲੇਵੈਂਟ ਮੈਟਰ ਅਜ ਦੀਆ ਅਖਬਾਰਾਂ ਵਿਚ ਆ ਜਾਣਾ ਸੀ। ਅਤੇ ਫਿਰ ਜਦੋਂ ਇਕ ਵਾਰ ਇਹ ਮੈਟਰ ਅਖਬਾਰਾਂ ਵਿਚ ਆ ਜਾਂਦਾ ਤਾਂ ਉਸ ਉਤੇ ਰੀਕਨਸਿਡਰੇਸ਼ਨ ਇਨਫੈਕਚੂਅਸ ਹੋ ਜਾਣੀ ਸੀ। ਅਤੇ ਫਿਰ ਰੀਕਨਸਿਡਰ ਕਰਦੇ ਜਾਂ ਨਾ, ਅਖਬਾਰਾਂ ਵਿਚ ਤਾਂ ਗੱਲ ਸਾਰੀ ਆ ਜਾਣੀ ਸੀ। ਇਸ ਕਰਕੇ ਜਦੋਂ ਤਕ ਰੂਲਿੰਗ ਰੀਕਨਸਿਡਰ ਨਹੀਂ ਸੀ ਹੋ ਜਾਂਦੀ ਉਸ ਦੀ ਸਟੇ ਦਾ ਕੋਈ ਮਤਲਬ ਹੀ ਨਹੀਂ ਸੀ, ਅਤੇ ਇਹ ਵਿਦਹੋਲਡ ਹੋਣੀ ਹੀ ਚਾਹੀਦੀ ਸੀ। ਇਹੋ ਕਾਰਨ ਸੀ ਕਿ ਤੁਸੀਂ ਰੀਕਨਸਿਡਰ ਕਰਨਾ ਤਾਂ ਮੰਨ ਗਏ ਸੀ ਪਰ ਸਟੇ ਨਹੀਂ ਸੀ ਮੰਨੇ ਅਤੇ ਇਨ੍ਹਾਂ ਦੋਸਤਾਂ ਨੇ ਇਸ ਗੱਲ ਦਾ ਗੁਸਾ ਕੀਤਾ ਅਤੇ ਉਹ ਕਾਰਵਾਈ ਇਹ ਹਾਊਸ ਵਿਚ ਹੋਈ ਜਿਸ ਬਾਰੇ ਬਹੁਤ ਸਾਰੇ ਆਨਰੇਬਲ ਮੈਂਬਰ ਬੋਲ ਚੁਕੇ ਹਨ ਇਸ ਕਰਕੇ ਮੈਂ ਉਨ੍ਹਾਂ ਗੱਲਾਂ ਦੇ ਵਿਸਥਾਰ ਵਿਚ ਜਾ ਕੇ ਹਾਊਸ ਦਾ ਬਹੁਤਾ ਟਾਈਮ ਨਹੀਂ ਲੈਣਾ ਚਾਹੁੰਦਾ ਪਰ, ਸਪੀਕਰ ਸਾਹਿਬ, ਮੈਂ ਇਕ ਗੱਲ ਜ਼ਰੂਰ ਕਹਾਂਗਾ ਕਿ ਜੇ ਅਸੀਂ ਹਾਊਸ ਆਫ ਕਾਮਨਜ਼ ਵਲ ਦੇਖੀਏ ਤਾਂ ਪਤਾ ਲਗਦਾ ਹੈ ਕਿ ਉਥੇ ਕੀ ਹੁੰਦਾ ਰਿਹਾ। ਉਥੇ ਵੀ ਵੱਡੇ ਵੱਡੇ ਆਦਮੀਆਂ ਨੇ, ਡਿਜ਼ਰੈਲੀ ਵਰਗਿਆਂ ਨੇ, ਜਿਹੜੇ ਕਿ ਬਾਅਦ ਵਿਚ ਬੜੇ ਕਾਮਯਾਬ ਪ੍ਰਾਈਮ ਮਨਿਸਟਰ ਸਾਬਤ ਹੋਏ, ਅਣਜਾਣ ਪੁਣੇ ਵਿਚ ਅਜਿਹੀਆਂ ਗੱਲਾਂ ਕੀਤੀਆਂ ਜਿਨ੍ਹਾਂ ਬਾਰੇ ਬਾਅਦ ਵਿਚ ਉਨ੍ਹਾਂ ਨੂੰ ਗਲਤੀ ਮੰਨਣੀ ਪਈ। ਪਰ ਇਥੇ ਤਾਂ :

"ਮਰੀਜ਼ੇ ਇਸ਼ਕ ਪਰ ਰਹਿਮਤ ਖੁਦਾ ਕੀ,
ਮਰਜ਼ ਬੜ੍ਹਤਾ ਗਿਆ, ਜੂੰ ਜੂੰ ਦਵਾ ਕੀ।"

ਸਪੀਕਰ ਸਾਹਿਬ, ਮੈਂ ਹਰ ਮੈਂਬਰ ਨੂੰ ਭਾਵੇਂ ਉਹ ਇਧਰ ਬੈਠਾ ਹੈ ਜਾਂ ਉਧਰ ਬੈਠਾ ਹੈ, ਇਹ ਕਹਾਂਗਾ ਕਿ ਹਾਊਸ ਦੀ ਡਿਗਨਿਟੀ ਨੂੰ ਕਾਇਮ ਰਖਣਾ ਚਾਹੀਦਾ ਹੈ। ਇਥੇ ਸਰਦਾਰ ਦਿਲਬਾਗ ਸਿੰਘ ਨੇ ਕਿਹਾ ਹੈ ਕਿ ਇਨ੍ਹਾਂ ਲੋਕਾਂ ਨੇ ਡੈਮੋਕ੍ਰੇਸੀ ਵਿਚ ਫ਼ੇਥ ਪ੍ਰਗਟ ਨਹੀਂ ਕੀਤਾ। ਸਪੀਕਰ ਸਾਹਿਬ, ਜਦੋਂ ਡੈਮੋਕ੍ਰੇਸੀ ਵਿਚ ਫ਼ੇਥ ਹੋਵੇ ਤਾਂ ਕਈ ਗੱਲਾਂ ਪਾਰਲੀਮੈਂਟਰੀ ਪ੍ਰੋਸੀਜ਼ਰ ਦੇ ਮੁਤਾਬਕ ਕਰਨੀਆਂ ਪੈਂਦੀਆਂ ਹਨ। ਹੋ ਸਕਦਾ ਹੈ ਕਿ ਇਥੇ ਕਿਸੇ ਤੋਂ ਕੋਈ ਗਲਤੀ ਹੋ ਜਾਵੇ। ਤੁਹਾਡੇ ਵਲੋਂ ਕੋਈ ਅਜਿਹੀ ਰੂਲਿੰਗ ਆ ਸਕਦੀ ਹੈ, ਚੀਫ਼ ਮਨਿਸਟਰ ਸਾਹਿਬ ਗਲਤੀ ਕਰ ਸਕਦੇ ਹਨ, ਜਾਂ ਹੋਰ ਕੋਈ ਅਜਿਹੀ ਮਜ਼ਬੂਰੀ ਹੋ ਸਕਦੀ ਹੈ ਪਰ ਪਾਰਲੀਮੈਂਟਰੀ ਪ੍ਰੈਕਟਿਸ ਔਰ ਪ੍ਰੋਸੀਜ਼ਰ ਦੇ ਮੁਤਾਬਕ ਤਾਂ ਕਈ ਵਾਰੀ ਅਜਿਹੀਆਂ ਗੱਲਾਂ ਦਾ ਕੌੜਾ ਘੁਟ ਭਰਨਾ ਪੈ ਜਾਂਦਾ ਹੈ। ਅਤੇ ਹਾਊਸ ਦੇ ਸਟੈਂਡਰਡ ਨੂੰ ਕਾਇਮ ਰਖਣਾ ਪੈਂਦਾ ਹੈ ਇਹ ਨਹੀਂ ਕਿ ਮੁਕੇ ਵਟ ਵਟ ਕੇ (ਵਿਘਨ) (ਸ਼ੋਰ) ਮੈਂ ਕੋਈ ਗਲਤ ਸ਼ਬਦ ਨਹੀਂ ਵਰਤਣਾ ਚਾਹੁੰਦਾ। ਸਪੀਕਰ ਸਾਹਿਬ, ਹਰ ਮੈਂਬਰ ਜਿਹੜਾ ਕਿਸੇ ਵੀ ਪਾਰਟੀ ਦਾ ਮੈਂਬਰ ਹੈ, ਉਹ ਪਾਲਿਟਿਕਸ ਦਾ ਵਿਦਿਆਰਥੀ ਹੈ, ਡੈਮੋਕ੍ਰੇਸੀ ਦਾ ਸਟੂਡੈਂਟ ਹੈ, ਉਸ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਸਪੀਕਰ ਦੇ ਅਹੁਦੇ ਦੇ ਦੋ ਵੱਡੇ ਕੈਰੇਕਟਰਿਸਟਿਕਸ ਹਨ, ਮੇਜ਼ ਪਾਰਲੀਮੈਂਟਰੀ ਪ੍ਰੈਕਟਿਸ ਦੇ ਮੁਤਾਬਿਕ ਵੀ ਅਤੇ ਹਾਊਸ ਆਫ ਕਾਮਨਜ਼ ਦੀਆਂ ਟਰੈਡੀਸ਼ਨਜ਼ ਦੇ ਮੁਤਾਬਕ ਵੀ। (1) ਅਥਾਰਿਟੀ ਅਤੇ

12.00 Noon

(2) ਇਮਪਾਰਸ਼ੈਲਿਟੀ । ਅਥਾਰਿਟੀ ਇਸ ਲਈ ਕਿ ਉਹ ਆਪਣੀ ਰੂਲਿੰਗਜ਼ ਤੇ ਅਥਾਰਿਟੀ ਹੋਵੇ ਅਤੇ ਇਸ ਦੇ ਨਾਲ ਹੀ ਉਹ ਆਪਣੀ ਇਮਪਾਰਸ਼ੈਲਿਟੀ ਕਾਇਮ ਰਖੇ । ਜੇ ਕਿਸੇ ਨੂੰ ਇਨ੍ਹਾਂ ਦੋਨਾਂ ਵਿਚੋਂ ਕਿਸੇ ਇਕ ਦੇ ਖਿਲਾਫ਼ ਵੀ ਸ਼ਿਕਾਇਤ ਹੈ ਤਾਂ ਉਹ ਇਸ ਦੇ ਵਿਰੁੱਧ ਅਵਾਜ਼ ਉਠਾ ਸਕਦਾ ਹੈ । ਜਦੋਂ ਵੀ ਸਪੀਕਰ ਦੀ ਇਮਪਾਰਸ਼ੈਲਿਟੀ ਤੇ ਸ਼ੱਕ ਹੋਵੇ ਤਾਂ ਇਹ ਤਰੀਕਾ ਨਹੀਂ ਜਿਹੜਾ ਕੱਲ ਇਸ ਹਾਊਸ ਵਿਚ ਵਰਤਿਆ ਗਿਆ । ਉਹ ਤਰੀਕਾ ਹੋਣਾ ਚਾਹੀਦਾ ਹੈ, ਰੂਲਜ਼ ਦੇ ਮੁਤਾਬਕ ਜਿਸ ਨਾਲ ਕਿ ਪਾਰਲੀਮੈਂਟਰੀ ਪ੍ਰੈਕਟਿਸ ਦਾ ਸਟੈਂਡਰਡ ਰੇਜ਼ ਹੋਵੇ । ਇਸ ਵਾਸਤੇ ਮੈਂ ਸਮਝਦਾ ਹਾਂ ਕਿ ਜੋ ਕੁਝ ਇਥੇ ਕੱਲ ਹੋਇਆ ਉਹ ਠੀਕ ਨਹੀਂ ਸੀ । ਇਹ ਸਾਰੇ ਪੜ੍ਹੇ ਲਿਖੇ ਸਜਣ ਹਨ, ਇਨਾਂ ਨੂੰ ਵੀ ਇਹ ਚੀਜ਼ ਮਹਿਸੂਸ ਕਰਨੀ ਚਾਹੀਦੀ ਹੈ । ਜੋ ਕੁਝ ਇਥੇ ਹੋਇਆ ਉਹ ਵਾਜਬ ਨਹੀਂ ਸੀ । ਜੇ ਇਨ੍ਹਾਂ ਨੂੰ ਕਿਸੇ ਗਲ ਦਾ ਗੁੱਸਾ ਸੀ ਤਾਂ ਇਨ੍ਹਾਂ ਨੂੰ ਕੋਈ ਰਾਹ ਕਢਣੀ ਚਾਹੀਦੀ ਸੀ । ਪਰ ਸਪੀਕਰ ਦੀ ਅਥਾਰਿਟੀ ਨੂੰ ਚੈਲੰਜ ਨਹੀਂ ਸੀ ਕਰਨਾ ਚਾਹੀਦਾ । ਇਹ ਸਪੀਕਰ ਦੀ ਜ਼ਿੰਮੇਵਾਰੀ ਹੈ ਕਿ ਹਾਊਸ ਠੀਕ ਤਰ੍ਹਾਂ ਚਲੇ । ਇਹ ਤਾਂ ਹੀ ਹੋ ਸਕਦਾ ਹੈ ਜੇ ਸਪੀਕਰ ਦੀ ਅਥਾਰਿਟੀ ਕਾਇਮ ਰਹੇ । ਮੈਂ ਬਾਦਲ ਸਾਹਿਬ ਦਾ ਯਕੀਨ ਕਰਦਾ ਹਾਂ, ਬਰਨਾਲਾ ਸਾਹਿਬ ਦਾ ਯਕੀਨ ਕਰਦਾ ਹਾਂ, ਬਰਾੜ ਸਾਹਿਬ ਦਾ ਯਕੀਨ ਕਰਦਾ ਹਾਂ, ਇਨ੍ਹਾਂ ਸਾਰੇ ਦੋਸਤਾਂ ਦਾ ਯਕੀਨ ਕਰਦਾ ਹਾਂ, ਸੀ.ਐਮ. ਸਾਹਿਬ ਦਾ ਵੀ ਇਤਬਾਰ ਹੈ, ਇਹ ਸਾਰੇ ਰਲ ਕੇ ਬੈਠਣ ਅਤੇ ਕੋਈ ਰਾਹ ਕੱਢ ਲੈਣ । ਇਹ ਅਹਿਸਾਸ ਕਰਨਾ ਚਾਹੀਦਾ ਹੈ ਕਿ ਇਸ ਤੋਂ ਬਾਹਰ ਨਹੀਂ ਜਾਣਾ । ਹਾਊਸ ਦੀ ਡਿਗਨਿਟੀ ਅਤੇ ਸ਼ਾਨ ਨੂੰ ਕਾਇਮ ਰਖਣਾ ਚਾਹੀਦਾ ਹੈ । ਸਪੀਕਰ ਸਾਹਿਬ, ਮੈਨੂੰ ਯਾਦ ਹੈ ਕਿ 1952 ਵਿਚ ਸ਼੍ਰੀ ਏ.ਸੀ. ਬਾਲੀ ਅਤੇ ਹੋਰ ਕਈ ਮੈਂਬਰ ਜਿਨ੍ਹਾਂ ਦੇ ਮੈਂ ਨਾਂ ਲੈ ਸਕਦਾ ਹਾਂ, ਬੜੇ ਪ੍ਰਸਿਧ ਮੈਂਬਰ ਜਦੋਂ ਇਸ ਹਾਊਸ ਵਿਚ ਹੁੰਦੇ ਸੀ ਤਾਂ ਹਾਊਸ ਦੀ ਡਿਗਨਿਟੀ ਨੂੰ ਕਾਇਮ ਰਖਦੇ ਸੀ ਜਦੋਂ ਵੀ ਚੇਅਰਮੈਨ ਜਾਂ ਕੋਈ ਹੋਰ ਮੈਂਬਰ ਬੋਲਣ ਲਈ ਖੜ੍ਹਾ ਹੁੰਦਾ ਸੀ ਤਾਂ ਉਹ ਇਕ ਦਮ ਬੈਠ ਜਾਂਦੇ ਸੀ । ਮੈਂ ਸਮਝਦਾ ਹਾਂ ਕਿ ਅਜਿਹੀ ਪ੍ਰੈਕਟਿਸ ਅਪਨਾ ਕੇ ਸਾਨੂੰ ਵੀ ਹਾਊਸ ਦੀ ਡਿਗਨਿਟੀ ਨੂੰ ਵਧਾਉਣਾਂ ਚਾਹੀਦਾ ਹੈ ਅੌਰ ਡੈਮੋਕ੍ਰੇਸੀ ਨੂੰ ਪਰਫੁਲਤ ਕਰਨਾ ਚਾਹੀਦਾ ਹੈ । ਕਿਉਂਕਿ ਜੇ ਡੈਮੋਕ੍ਰੇਸੀ ਫ਼ੇਲ੍ਹ ਹੋ ਗਈ ਤਾਂ ਦੇਸ਼ ਦੀ ਅਜ਼ਾਦੀ ਵੀ ਖਤਰੇ ਵਿਚ ਪੈ ਜਾਵੇਗੀ । ਸਪੀਕਰ ਸਾਹਿਬ, ਅਖੀਰ ਵਿਚ ਮੈਂ ਫਿਰ ਤੁਹਾਡੀ ਇਜਾਜ਼ਤ ਨਾਲ ਸਾਰੇ ਦੋਸਤਾਂ ਅਗੇ, ਭਾਵੇਂ ਉਹ ਇਧਰ ਬੈਠੇ ਹਨ ਜਾਂ ਉਧਰ, ਇਹ ਰਿਕਵੈਸਟ ਕਰਾਂਗਾ ਕਿ ਹਾਊਸ ਦੀ ਡਿਗਨਿਟੀ ਨੂੰ, ਅੌਰ ਚੇਅਰ ਦੀ ਡਿਗਨਿਟੀ ਨੂੰ ਵਧਾਉਣਾ ਚਾਹੀਦਾ ਹੈ ਅਤੇ ਪਾਰਲੀਮੈਂਟਰੀ ਪ੍ਰੈਕਟਿਸ ਅਤੇ ਕਨਵੈਨਸ਼ਨਜ਼ ਦੀ ਡਿਗਨਿਟੀ ਨੂੰ ਵੀ ਕਾਇਮ ਰਖਣਾ ਚਾਹੀਦਾ ਹੈ।

उप मन्त्री सिंचाई और बिजली (चौधरी बलराम) : अध्यक्ष महोदय, कल जो कुछ हाउस में देखा और आज इसके लिये मोशन चौधरी दर्शन सिंह लाए हैं, उससे ऐसा लगता है कि हमें अपनी आत्मा में झांकना पड़ेगा कि हम किस तरफ भटक रहे हैं । किन फरायज़ के लिये यहां आए थे, क्या शपथ ली थी और किस मकसद के लिए लोगों ने हमें यहां भेजा था । लिंकन से बड़ा व्याख्याकार और कोई नहीं हुआ है । उन्होंने कहा था–

Democracy for the people, by the peeple and of the people.

(उप मन्त्री, सिंचाई और बिजली)

मेरे सामने बैठे हुए आनरेबल मैम्बर्ज और इस विंग में बैठे हुए मैम्बर्ज जो हैं हमारा सबका फर्ज बनता है कि हमें जिस मकसद के लिये लोगों ने यहां भेजा है हम उसको किस तरह से पूरा करते हैं। हमने यह भी शपथ ली थी कि विधान के प्रति निश्चय व्यक्त करते हैं और पूरी तरह से इसकी पालना करेंगे। उस शपथ को दिल में लाना चाहिए और देखना चाहिए कि हम उस सिलसिले में कहां तक ज़िम्मेवार हैं। उन लोगों तक भी ज़िम्मेवार हैं, जिन्होंने हमें यहां भेजा है। पर यह सब कुछ देख कर अफसोस होता है कि कुछ ऐसे तरीके अख्तियार करने की कोशिश की गई है। (विघ्न) हिटलर ने डैमोक्रेसी की बाबत कहा था--

It is possible that a camel may pass through the hole of the needle, but it is impossible that a bunch of fools should rule well.

यह सिद्ध करना हमारे लिये इज्जत की बात नहीं है। हमें देखना पड़ेगा कि हम कहां जा रहे हैं। हर एक चीज़ का हम उपाय कर सकते हैं। कई साधन जुटाए जा सकते हैं। न्याय कर सकते हैं। अगर कोई कत्ल कर दे तो फांसी दी जा सकती है (विघ्न) अगर ऐसा ही करना था तो इतना बड़ा आडंबर रचने की क्या जरूरत है। (विघ्न) अगर कुश्ती करना चाहो तो यहां कुश्ती कर सकते हो। लोगों की गिनती के हिसाब से देखना है तो लोगों की गिनती के हिसाब से देख सकते हो। यह ब्रूट अधिकार नहीं होने चाहिए। एक बात ज़ोरदार तरीके से, शोर मचा के कहने से असर नहीं होता है। ऐसे कोई बात नहीं बनती। अगर कोई अपने फरायज़ को भूल कर कोई बात करता है तो इससे आत्मा को कष्ट होता है। पंजाब के लोग यहां बैठे हैं। अखबारों के ज़रिये वह अपनी आंखें हमारी तरफ रखते हैं-- We are providing them with a spectacle which is rather shameful. Let us rise above this whole and realise what our real duty here is.

हमारे प्रति नहीं, देश के प्रति, विधान के प्रति, इन लोगों के प्रति जिन्होंने हमें यहां भेजा है, यहां जंगल का राज जो है वह यहां प्रीवेल नहीं करना चाहिए। इन शब्दों के साथ मैं कहना चाहता हूँ कि अगर कुछ करना है तो बात कर लो। (विघ्न) कल बाद में जो डाक्टर बलदेव प्रकाश ने तमाशा चलाया यह कठपुतली का तमाशा नहीं चाहिए। बादल साहिब बैठे हैं। हमें देखना चाहिए कि डैमोक्रेसी को बचाने के लिये किस ढंग से चलना है। अगर ज़हर दे दी जाए किसी को तो वह बच नहीं सकता। अगर पर काट दिए जाएं परिंदे के तो वह उड़ नहीं सकता (विघ्न) हमने शपथ ली है और हमको देखना चाहिए कि हम किस तरीके से चल रहे हैं।।

आचार्य पृथ्वी सिंह आजाद : मुझे आपके द्वारा तीन बातों की तर्फ ध्यान दिलाना है। आज जो आपने सदन में रूलिंग दी वह इस सदन की मर्यादा को मजबूत बनाने के लिये और लोगों को जो अपने मन की बात है ठीक ढंग से इस सदन के सामने रखने के लिए एक रास्ता

दिखाया है । मैं समझता हूँ कि आपकी रूलिंग के साथ साथ अगर इस सदन के मेम्बर्ज़ एक अपना कोड आफ कंडक्ट बना लें तो इस हाउस के अन्दर जो ऐसे वाक्यात होते हैं जिन से इस हाउस का दर्जा लोगों की नज़रों में गिरता है वह गिरने से रोका जायगा बशर्ते कि उस कंडक्ट की पालना सरकारी बैंचिज़ भी करें और विरोधी बैंचिज़ वाले भी करें ।

स्पीकर साहिब, इस सदन में मेरे एक मित्र ने आपकी रूलिंग पर बोलते हुए संकेत किया था और वह संकेत मेरी तर्फ था । इस लिए मैं समझता हुँ कि अगर मैं उसका स्पष्टीकरण न करूँ तो मैं न अपने साथ न्याय करूँगा और न अपनी विचारधारा के साथ न्याय करूँगा । स्पीकर साहिब, मैं उस जय प्रकाश नारायण का प्रस्तार हूँ जो 1942 का जय प्रकाश नारायण है । मैं आज के जय प्रकाश नारायण की विचारधारा का समर्थक नहीं हूँ। न मैं उसको पसंद करता हूँ । मैं समझता हूँ कि जिस रास्ते पर आज नारायण बाबू चल रहे हैं वह डैमोक्रेसी के पक्ष में नहीं हैं । लेकिन स्पीकर साहिब, जो नारायण बाबू 1942 की आज़ादी की लड़ाई जो गांधी जी के नेतृत्व में लड़ रहे थे और जब हम सब देश की गुलामी की ज़ंजीरों को पाश पाश करने में जुटे हुए थे, आज उनमें से अगर कोई शख्स भटक जाए और उसको जे. पी. फोबिया हो जाए और खड़ा होकर कीचड़ उछालने की कोशिश करे तो वह अपने इरादे में कामयाब नहीं हो सकता है । यह नहीं भूलना चाहिए कि जब सारा हिन्दुस्तान देश की आज़ादी की लड़ाई लड़ रहा था, जब 1942 में अंग्रेज़ों के खिलाफ लड़ाई लड़ी जा रही थी (विघ्न) तो उस वक्त सारी जनता उस लड़ाई में जुटी हुई थी । (विघ्न) मैं नम्रता के साथ माफी मांगता हूँ कि जो कुछ जिस विचारधारा को लेकर जे.पी. बाबू कर रहे हैं उसको कंडैम करना चाहिए और उस विचारधारा को जो राष्ट्रपिता महात्मा गांधी की है जिनकी शहीदी का दिन अभी हम मना कर आए हैं उस रास्ते पर चलना चाहिए ।

स्पीकर साहिब, मैं कांग्रेस का अदना सेवक हूँ और आप को इस हाउस में डैमोक्रेसी का सब से बड़ा मुहाफिज़ समझता हूँ । आप ही इस हाऊस के कसटोडियन हैं । जो मैम्बर्ज़, चाहे इस तर्फ के हों और चाहें उस तर्फ के हों, जो भी हाऊस की मर्यादा को भंग करेंगे, आपकी कुर्सी की इज्ज़त नहीं करेंगे, मैं समझता हूँ वह डैमोक्रेसी के मुहाफिज़ नहीं हैं ।

स्पीकर साहिब, कल जो इन्होंने हाऊस में किया है, यह डैमोक्रेसी को मानने की बात नहीं है, यह तो डैमोक्रेसी की बुनियाद को नष्ट करने वाली बात है । इस तरह हाऊस में रूल आफ जंगल हो गया है । जिस तरह का कल वातावरण पैदा किया गया और उसको देख कर अगर मेरे जैसा गांधीवादी दुखी होकर यह कह दे कि अगर इस डैमोक्रेसी को इसी तरह चलाना है तो उस से अच्छा है कि हम इस हाऊस को भंग करदें, तो यह कोई बुरी बात नहीं है । अगर हम चाहते हैं कि हाऊस अच्छे ढंग से चले और डैमोक्रेसी कायम रहे तो जिस तरह मेरे पास बैठे मेरे भाई सरदार प्रेम सिंह ने कहा है, आपोज़ीशन का फ़र्ज़ बनता है कि उन्होंने जितने भी खदशे रखने हों, ज़ोरदार शब्दों में रखें । चाहे वे इस विचारधारा से सहमत हों या न हों मगर कायदे और कानून में रह कर अपना प्रोटैस्ट कर सकते हैं । लेकिन मर्यादा को, कानून को हाथ में लेकर हाऊस की कारवाई को चलने से रोक नहीं सकते । अगर वे इस तरह हाऊस की कारवाई को रोकते हैं तो इस तरह वे डैमोक्रेसी के साथ इन्साफ नहीं करते

(आचार्य पृथ्वी सिंह आज़ाद)

तरह वे पंजाब की जनता से इनसाफ नहीं करते। स्पीकर साहिब, कल जो कुछ हुआ है, वह निहायत ही दुखदाई था और उस पर जितना अफसोस किया जाए, जितना पश्चाताप किया जाए कम है।

ਇਕ ਮਾਨਯੋਗ ਮੈਂਬਰ : ਕੱਲ ਵਾਲੀ ਬੋਲੀ ਬੋਲੋ। (ਵਿਘਨ) (ਸ਼ੋਰ)

**ਸ੍ਰੀ ਸਪੀਕਰ :** ਮੇਰਾ ਖਿਆਲ ਹੈ ਕਿ ਕਿਸੇ ਤੇ ਕੋਈ ਅਸਰ ਨਹੀਂ ਹੋ ਰਿਹਾ। ਆਚਾਰਿਆ ਜੀ ਚੰਗੀ ਗੱਲ ਕਹਿ ਰਹੇ ਹਨ। (ਵਿਘਨ) (Acharya ji is giving good advice. but I am not sure if this is having any effect.)

**आचार्य पृथ्वी सिंह आज़ाद :** उन्होंने यह कोई अच्छी बात नहीं की और इसकी जितनी भी निंदा की जाए, कम है। आज जो कल की कार्रवाई की निंदा करने के लिये मेरे दोस्त ने एक प्रस्ताव रखा है, स्पीकर साहिब, यह इस बिमारी का इलाज नहीं है। यह कानूनी तौर पर ठीक हो सकता है मगर इस हाऊस का माहौल ठीक रखने के लिए, कायदे और कानून के साथ जो नकशा बनता है वह देर तक अपना असर कायम नहीं रख सकता। जिस भावना से आपने रूलिंग दी है उसी भावना से प्रेरित होकर अगर वह जो सज्जन बैठे हैं (अकाली पार्टी की तर्फ इशारा) अगर यह आगे के लिय निर्णय करें कि हमने सरकार की मुखालिफत करनी है, सरकार का विरोध करना है लेकिन नीति के अन्दर रह कर करना है और कानून के मुताबिक करना है तो ऐसा करके हम सही मायनों में पंजाब में डैमोक्रसी को मज़बूत करेंगे। अगर कल जैसा रास्ता अपनाना है तो पंजाब में इस तरह डैमोक्रेसी नहीं चल सकेगी।

(ਇਸ ਸਮੇਂ ਬਹੁਤ ਸਾਰੇ ਮੈਂਬਰ ਸਾਹਿਬਾਨ ਬੋਲਣ ਲਈ ਖੜੇ ਹੋਏ।)

**ਸ੍ਰੀ ਸਪੀਕਰ :** ਤੁਹਾਨੂੰ ਟਾਈਮ ਮਿਲੇਗਾ। ਮੈਂਬਰਾਂ ਦੀ ਗਿਣਤੀ ਦੇ ਮੁਤਾਬਿਕ ਟਾਈਮ ਮਿਲੇਗਾ। (You will also get time. Time will be given according to the strength of each party.)

**ਸਰਦਾਰ ਸੁਖਦੇਵ ਸਿੰਘ ਢਿੱਲੋਂ :** ਸਪੀਕਰ ਸਾਹਿਬ, ਸਾਨੂੰ ਵੀ ਟਾਈਮ ਮਿਲਣਾ ਚਾਹੀਦਾ ਹੈ।

**ਸ੍ਰੀ ਸਪੀਕਰ :** ਤੁਹਾਨੂੰ ਜ਼ਰੂਰ ਟਾਈਮ ਮਿਲੇਗਾ ਕੈਪਟਨ ਰਤਨ ਸਿੰਘ ਜੀ। (You will certainly get time, Captain Rattan Singh ji.)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਕੱਲ ਮੈਂ ਬਦਕਿਸਮਤੀ ਨਾਲ ਹਾਊਸ ਵਿਚ ਹਾਜ਼ਰ ਨਹੀਂ ਸੀ। (ਵਿਘਨ) ਆਨਰੇਬਲ ਮੈਂਬਰਜ਼ ਦੀ ਗਿਆਤ ਲਈ ਮੈਂ ਕਹਾਂਗਾ ਕਿ ਇਕ ਆਨਰੇਬਲ ਮੈਂਬਰ ਅਗਰ ਇਸ ਹਾਊਸ ਵਿਚ ਨਹੀਂ ਆ ਸਕਦਾ ਤਾਂ ਇਹ ਉਸਦੀ ਖੁਸ਼ਕਿਸਮਤੀ ਨਹੀਂ ਸਗੋਂ ਉਸ ਦੀ ਬਦਕਿਸਮਤੀ ਹੈ। (ਵਿਘਨ) ਸਪੀਕਰ ਸਾਹਿਬ, ਕੁਝ ਮੈਂ ਅਖਬਾਰਾਂ ਵਿਚ ਪੜ੍ਹਿਆ ਅਤੇ ਕੁਝ ਮੇਰੇ ਵੀਰ ਆਨਰੇਬਲ ਮੈਂਬਰ ਚੌਧਰੀ ਦਰਸ਼ਨ ਸਿੰਘ ਨੇ ਜੋ ਪ੍ਰਿਵਲਿਜ ਮੋਸ਼ਨ ਪੇਸ਼ ਕੀਤੀ ਹੈ ਉਹ ਪੜ ਕੇ ਮੈਨੂੰ ਥੋੜਾ ਨਹੀਂ ਸਗੋਂ ਬਹੁਤ ਸਾਰਾ

ਦੁੱਖ ਹੋਇਆ ਹੈ । ਸਰਦਾਰ ਪਰਕਾਸ਼ ਸਿੰਘ ਬਾਦਲ ਨੂੰ ਪਤਾ ਹੈ, ਇਹ ਜਦੋਂ ਚੀਫ਼ ਮਨਿਸਟਰ ਸਨ, ਮੈਂ ਅਤੇ ਮੇਰੇ ਸਾਥੀਆਂ ਨੂੰ ਉਸ ਵੇਲੇ ਜਨਤਾ ਨੇ ਬਹੁਮਤ ਨਹੀਂ ਸੀ ਦਿੱਤਾ ਅਸੀਂ ਆਪੋਜ਼ੀਸ਼ਨ ਵਿਚ ਸੀ । ਔਰ ਜੇ ਮੈਂ ਕਹਾਂ ਕਿ ਅਸੀਂ ਆਪੋਜ਼ੀਸ਼ਨ ਦੇ ਵਿਚ ਹੁੰਦੇ ਹੋਏ ਕੋਈ ਮੌਕਾ ਨਹੀਂ ਸੀ ਜਾਣ ਦਿੱਤਾ . . . . ।

ਸਰਦਾਰ ਜਗਦੇਵ ਸਿੰਘ ਤਲਵੰਡੀ : ਪੁਲਿਸ ਕਦੋਂ ਇਥੇ ਆਈ ਸੀ ?

**ਕੈਪਟਨ ਰਤਨ ਸਿੰਘ:** ਉਹ ਗੱਲ ਦੇ ਵੇਲੇ ਆਈ ਸੀ। (ਵਿਘਨ) ਮੈਂ, ਮੇਰੇ ਸਾਥੀ ਅਤੇ ਆਪੋਜ਼ੀਸ਼ਨ ਦੇ ਸਾਥੀ, ਅਸੀਂ ਸਾਰੇ ਜਨਤਾ ਦੀਆਂ ਵੋਟਾਂ ਲੈ ਕੇ ਆਏ ਹਾਂ ਔਰ ਜੋ ਸਰਕਾਰ ਦੇ ਚਲਣ ਵਿਚ ਕਮਜ਼ੋਰੀ ਹੋਵੇ ਉਸ ਨੂੰ ਬੜੇ ਜ਼ੋਰਦਾਰ ਸ਼ਬਦਾਂ ਨਾਲ ਵਰਣਨ ਕਰਨਾ ਸਾਡਾ ਹੱਕ ਹੈ ਤਾਂਕਿ ਸਾਰੀ ਪਬਲਿਕ ਇਸ ਨੂੰ ਜਾਣ ਸਕੇ । (ਵਿਘਨ) ਮੈਂ ਆਪਣੇ ਵੀਰਾਂ ਨੂੰ ਕਹਾਂਗਾ ਕਿ ਸਾਡਾ ਹਾਊਸ ਰੂਲਜ਼ ਆਫ਼ ਪਰੋਸੀਜਰ ਐਂਡ ਕੰਡਕਟ ਆਫ ਬਿਜ਼ਨੈਸ ਦੇ ਤਹਿਤ ਚਲਦਾ ਹੈ ਅਤੇ ਇਹ ਰੂਲਜ਼ ਜਿਤਨੇ ਵੀ ਬਣੇ ਹਨ ਇਹ ਹਾਊਸ ਦੇ ਐਡਾਪਟ ਕੀਤੇ ਹੋਏ ਹਨ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਰੂਲ 90 ਵਲ ਧਿਆਨ ਦਿਵਾਉਣਾ ਚਾਹੁੰਦਾ ਹਾਂ। ਰੂਲ 90 ਕਹਿੰਦਾ ਹੈ ਕਿ "ਰੂਲਜ਼ ਟੂ ਬੀ ਆਬਜ਼ਰਵਡ ਬਾਈ ਦੀ ਮੈਂਬਰਜ਼ ।" ਆਨਰੇਬਲ ਮੈਂਬਰਜ਼ ਦੇ ਬੜੇ ਰਾਈਟਸ ਹਨ, ਬੜੇ ਪ੍ਰਿਵਿਲਿਜ ਹਨ ਲੇਕਿਨ ਇਨ੍ਹਾਂ ਦੀ ਪਾਲਣਾ ਕਰਨ ਲਈ ਇਹ ਰੂਲਜ਼ ਇਸ ਕਿਸਮ ਦੇ ਬਣਾਏ ਹਨ ਅਸੀਂ ਸਾਰਿਆਂ ਨੇ ਇਹ ਸਵੀਕਾਰ ਕੀਤੇ ਹਨ । ਅਸੀਂ ਇਹ ਕੋਈ ਨਵੇਂ ਸਿਰੇ ਤੋਂ ਚਾਲੂ ਨਹੀਂ ਕਰਨ ਲਗੇ । ਇਹ ਸਵੀਕਾਰ ਕੀਤੇ ਹੋਏ ਹਨ । ਇਨ੍ਹਾਂ ਨੂੰ ਪੜ੍ਹਨ ਤੋਂ ਪਤਾ ਲਗ ਜਾਵੇਗਾ । ਮੈਂ ਤੁਹਾਨੂੰ ਪੜ ਕੇ ਦਸਦਾ ਹਾਂ —

Whilst the Assembly is sitting, a Member—

(i) shall not read any book, newspaper, or letter except in connection with the business of Assembly;

(ii) shall not interrupt any Member while speaking by disorderly expression or noises or in any other disorderly manner;

ਯਾਨੀ ਰੂਲਜ਼ ਇਹ ਕਹਿੰਦੇ ਹਨ ਕਿ ਜਿਸ ਵੇਲੇ ਹਾਊਸ ਦੀ ਕਾਰਵਾਈ ਚਲਦੀ ਹੋਵੇ ਤਾਂ ਜਿਹੜਾ ਆਨਰੇਬਲ ਮੈਂਬਰ ਬੋਲ ਰਿਹਾ ਹੋਵੇ ਉਸ ਨੂੰ ਥੋੜ੍ਹਾ ਜਿਹਾ ਤੰਗ ਕਰਨ ਦੇ ਵੀ ਢੰਗ ਹਨ ਸ਼ੋਰ ਕਰਕੇ, ਆਵਾਜ਼ਾਂ ਕੱਸ ਕੇ, ਭੈੜੇ ਸ਼ਬਦ ਵਰਤ ਕੇ ਉਸ ਨੂੰ ਨਹੀਂ ਰੋਕਣਾ ਚਾਹੀਦਾ । ਚੇਅਰ ਦੇ ਮੁਤੱਲਕ ਰੂਲ ਬੜੇ ਕਲੀਅਰ ਹਨ, ਉਹ ਇਸ ਤਰ੍ਹਾਂ ਹਨ—

Whilst the Assembly is sitting, a member shall bow to the Chair while entering or leaving the Assembly, and also when taking or leaving his seat;

ਜੋ ਇਸ ਕੁਰਸੀ ਦੀ ਇੱਜ਼ਤ ਹੈ ਇਹ 104 ਮੈਂਬਰਾਂ ਦੀ ਇਕੱਠੀ ਇੱਜ਼ਤ ਹੈ । ਸਪੀਕਰ ਨੂੰ 104 ਮੈਂਬਰਾਂ ਨੇ ਚੁਣਿਆ ਹੈ । ਸਪੀਕਰ ਨਾਮਜ਼ਦ ਨਹੀਂ ਹੁੰਦਾ । ਸਪੀਕਰ ਇਸ ਹਾਊਸ ਦੀਆਂ ਵੋਟਾਂ ਨਾਲ ਚੁਣਿਆ ਜਾਂਦਾ ਹੈ ਅਤੇ ਜਿਹੜਾ ਵੀ ਸਪੀਕਰ ਚੁਣਿਆ ਜਾਵੇ ਉਹ 104 ਮੈਂਬਰਾਂ ਦੀ ਇੱਜ਼ਤ ਦੀ ਇਕ ਨਿਸ਼ਾਨੀ ਹੁੰਦਾ ਹੈ ਅਤੇ ਉਸ ਕੁਰਸੀ ਦੀ ਇੱਜ਼ਤ ਕਰਨਾ ਸਾਡਾ ਸਾਰਿਆਂ ਦਾ ਇਕ ਫ਼ਰਜ਼ ਬਣ ਜਾਂਦਾ ਹੈ ਅਕਾਰਡਿੰਗ ਟੂ ਦੀਜ਼ ਰੂਲਜ਼ । ਕਦੇ ਕਦੇ, ਸਪੀਕਰ ਸਾਹਿਬ, ਟਾਈਮ ਘੱਟ ਮਿਲਿਆ ਤਾਂ ਮੈਂਬਰ ਥੋੜ੍ਹਾ ਥੋੜ੍ਹਾ ਗਿਲ੍ਹਾ ਕਰਦੇ ਹਨ ਅਤੇ ਉਹ ਥੋੜ੍ਹਾ ਥੋੜ੍ਹਾ ਕਹਿ ਵੀ ਦਿੰਦੇ ਹਨ ਕਿ ਤੁਹਾਡੀ ਅੱਖ ਇਕ ਪਾਸੇ ਹੈ ਅਤੇ

[ਕੈਪਟਨ ਰਤਨ ਸਿੰਘ]

ਦੂਸਰੇ ਪਾਸੇ ਨਹੀਂ ਹੈ । ਯਾਨੀ ਪਾਰਲੀਮੈਂਟਰੀ ਢੰਗ ਨਾਲ ਸ਼ਬਦ ਕਹਿ ਦੇਣੇ ਜੋ ਕੇ ਚੁਭਣ ਵੀ ਨਾ । ਇਹ ਵੀ ਇਕ ਖੂਬਸੂਰਤੀ ਹੈ । ਠੀਕ ਹੈ ਆਪੋਜ਼ੀਸ਼ਨ ਨੂੰ ਕੋਈ ਮੌਕਾ ਨਹੀਂ ਜਾਣ ਦੇਣਾ ਚਾਹੀਦਾ ਜਦ ਉਹ ਮਹਿਸੂਸ ਕਰਨ ਕਿ ਸਰਕਾਰ ਨੇ ਗਲਤੀ ਕੀਤੀ ਹੈ ਜਾਂ ਸਰਕਾਰ ਲੋਕਾਂ ਦੇ ਰਾਈਟਸ ਨੂੰ ਕੁਚਲ ਰਹੀ ਹੈ ।

ਮੈਂ ਸਮਝਦਾ ਹਾਂ ਕਿ ਇਹ ਹੱਕ ਇਨ੍ਹਾਂ ਦਾ, ਆਪੋਜ਼ੀਸ਼ਨ ਵਾਲਿਆਂ ਦਾ, ਖਾਸ ਕਰਕੇ ਹੈ । ਜਿਹੜੀ ਪਾਰਟੀ ਇਨ ਪਾਵਰ ਹੁੰਦੀ ਹੈ ਉਸ ਨੇ ਜ਼ਿਮੇਵਾਰੀ ਨਾਲ ਗੱਲ ਕਰਨੀ ਹੈ । ਥੋੜ੍ਹਾ ਜਿਹਾ ਅਗਰ ਇਹ (ਆਪੋਜ਼ੀਸ਼ਨ ਪਾਰਟੀ ਵਲ ਇਸ਼ਾਰਾ ਕਰਦੇ ਹੋਏ) ਗੈਰ ਜ਼ਿਮੇਵਾਰੀ ਨਾਲ ਵੀ ਗੱਲ ਕਰ ਜਾਣ ਤਾਂ ਇਨ੍ਹਾਂ ਦੀ ਗੱਲ ਵਲ ਥੋੜ੍ਹਾ ਜਿਹਾ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ । ਸਪੀਕਰ ਸਾਹਿਬ, ਜੇ ਹਾਲਤ ਇਹ ਬਣ ਜਾਵੇ ਕਿ ਜੋ ਕੁਝ ਕਿਹਾ ਜਾਵੇ ਉਹ ਇੰਨਾ ਭੈੜਾ ਹੋਵੇ ਕਿ ਤੁਹਾਨੂੰ ਕਹਿਣਾ ਪਵੇ ਕਿ ਪ੍ਰੈਸ ਵਾਲਿਓ ਇਹ ਪ੍ਰੈਸ ਵਿਚ ਨਾ ਕੱਢਿਓ, ਇਹ ਕਾਰਵਾਈ ਵਿਚ ਨਹੀਂ ਹੈ । ਜਿਸ ਮੈਂਬਰ ਨੇ ਇਹ ਲਫ਼ਜ਼ ਕਹੇ ਹੋਣ ਔਰ ਉਹ ਸੁਣਨ ਦੇ ਕਾਬਲ ਨਾ ਹੋਣ, ਨੋਟ ਕਰਨ ਦੇ ਕਾਬਲ ਨਾ ਹੋਣ ਤਾਂ ਉਹ ਹਾਊਸ ਦੀ ਸ਼ਾਨ ਦੇ ਖਿਲਾਫ਼ ਗਲ ਬਣਦੀ ਹੈ । ਪਰ ਮੈਂਬਰ ਦੇ ਵੀ ਉਲਟ ਗਲ ਬਣਦੀ ਹੈ । ਅਸੀਂ ਵੀ ਕਹਿੰਦੇ ਰਹੇ ਹਾਂ । ਬਾਦਲ ਸਾਹਿਬ ਨੂੰ ਇਸ ਗੱਲ ਦਾ ਕੋਈ ਭੁਲੇਖਾ ਨਹੀਂ ਹੋਣਾ ਚਾਹੀਦਾ । ਸਰਦਾਰ ਗੁਰਨਾਮ ਸਿੰਘ ਜਦੋਂ ਇਥੇ ਚੀਫ਼ ਮਨਿਸਟਰ ਸਨ, ਹੁਣ ਉਹ ਇਸ ਦੁਨੀਆਂ ਵਿਚ ਨਹੀਂ ਰਹੇ, ਅਸੀਂ ਕੋਈ ਵੀ ਮੌਕਾ ਨਹੀਂ ਸੀ ਜਾਣ ਦਿੰਦੇ ਜਿਸ ਵਿਚ ਸਰਕਾਰ ਨੂੰ ਖੁਲ੍ਹੀ ਛੁੱਟੀ ਦਿੱਤੀ ਜਾਵੇ । ਅਸੀਂ ਪੂਰਾ ਯਤਨ ਕਰਦੇ ਸੀ, ਪੂਰੀ ਪਰੇਡ ਕਰਾਉਂਦੇ ਸੀ । ਸਰਦਾਰ ਦਰਬਾਰਾ ਸਿੰਘ ਜੋ ਕਿ ਬੜੇ ਤਕੜੇ ਆਦਮੀ ਹਨ, ਉਸ ਵੇਲੇ ਸਪੀਕਰ ਸਨ, ਇਸ ਵੇਲੇ ਉਹ ਆਪਣੀ ਸੀਟ ਤੇ ਬੈਠੇ ਨਹੀਂ ਹਨ, ਮੈਂ ਉਨ੍ਹਾਂ ਦਾ ਪੂਰਾ ਮਾਣ ਕਰਦਾ ਹਾਂ, ਆਦਰ ਕਰਦਾ ਹਾਂ ਲੇਕਿਨ ਅਸੀਂ ਓਹਨਾਂ ਨੂੰ ਕੋਈ ਵੀ ਮੌਕਾ ਨਹੀਂ ਸੀ ਦਿਤਾ । ਉਹ ਉਠਦੇ ਸੀ ਤਾਂ ਅਸੀਂ ਬਹਿ ਜਾਂਦੇ ਸੀ, ਜਦੋਂ ਉਹ ਬਹਿ ਜਾਂਦੇ ਸੀ ਤਾਂ ਅਸੀਂ ਬੋਲਣ ਲਈ ਉਠ ਪੈਂਦੇ ਸੀ । ਅਸੀਂ ਪੂਰੀ ਪਰੇਡ ਕਰਦੇ ਸੀ । ਮੈਂ ਇਨ੍ਹਾਂ ਭਾਈਆਂ ਨੂੰ ਵੀ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਕਹਾਂਗਾ ਕਿ ਪਿਛਲੀਆਂ ਕਾਰਵਾਈਆਂ ਪੜ੍ਹ ਲਉ, ਇਹ ਰੂਲਜ਼ ਦੀਆਂ ਕਿਤਾਬਾਂ ਪੜ੍ਹ ਲਉ । ਇਹ ਜੋ ਮੂਹਰਲੇ ਬੈਂਚਿਜ਼ ਤੇ ਹਨ ਉਨ੍ਹਾਂ ਨੂੰ ਆਦਮੀ ਬਣਾਉਣ ਦਾ ਮੌਕਾ ਕਦੇ ਕਦੇ ਹੀ ਮਿਲਦਾ ਹੈ । (ਵਿਘਨ) ਬਾਹਰ ਤਾਂ ਇਹ ਮਿਲਦੇ ਨਹੀਂ । ਇਸ ਰਾਈਟ ਨੂੰ ਜੇ ਪੂਰੀ ਤਰ੍ਹਾਂ ਸਹੀ ਤਰੀਕੇ ਨਾਲ ਇਹ ਵਰਤਣ ਤਾਂ ਹਾਊਸ ਦੇ ਸਾਰੇ ਮੈਂਬਰ ਸਾਥ ਦੇਣਗੇ । ਲੇਕਿਨ ਮੈਨੂੰ ਦੁੱਖ ਹੈ । ਚੇਅਰ ਦੇ ਮੁਤੱਲਕ ਜੋ ਮੈਂ ਪੜ੍ਹਿਆ, ਉਸ ਦੇ ਨਾਲ ਮੈਨੂੰ ਬੜਾ ਦੁੱਖ ਹੋਇਆ । ਜੇ ਕਾਨੂੰਨੀ ਤੌਰ ਤੇ ਲਿਆ ਜਾਵੇ, ਨਿਰਾ ਕਾਨੂੰਨੀ ਤੌਰ ਤੇ ਹੀ ਲਿਆ ਜਾਵੇ ਤਾਂ ਮੇਰੇ ਵੀਰ ਚੌਧਰੀ ਦਰਸ਼ਨ ਸਿੰਘ ਨੇ ਜੋ ਪ੍ਰਿਵਿਲਿਜ਼ ਮੋਸ਼ਨ ਦਿੱਤਾ ਹੈ ਇਹ ਇਨਸਫੀਸ਼ੈਂਟ ਹੈ । ਇਹ ਸਬਸਟਾਂਟਿਵ ਮੋਸ਼ਨ ਬਣਦੀ ਹੈ । ਇਹ ਸਜ਼ਾ ਬਹੁਤ ਸਖ਼ਤ ਬਣਦੀ ਹੈ, ਜੋ ਜੁਰਮ ਕੀਤਾ ਹੈ ਉਸ ਦੇ ਲਈ ਕਾਨੂੰਨ ਇਹ ਪ੍ਰੋਵਾਈਡ ਕਰਦੇ ਹਨ ਕਿ ਮੈਂਬਰਜ਼ ਨੂੰ ਸਖ਼ਤ ਤੋਂ ਸਖ਼ਤ ਸਜ਼ਾ ਦਿੱਤੀ ਜਾਵੇ । (ਇਕ ਅਵਾਜ਼ : ਕੱਢ ਦਿਉ ਫਿਰ । ) ਅਸੀਂ ਕਢਣਾ ਨਹੀਂ ਚਾਹੁੰਦੇ । ਜੋ ਜਨਤਾ ਨੇ ਤੁਹਾਨੂੰ ਰਾਈਟ ਦਿੱਤਾ ਹੈ ਉਹ ਅਸੀਂ ਖੋਹਣਾ ਨਹੀਂ ਚਾਹੁੰਦੇ । ਜਨਤਾ ਨੇ ਸਾਨੂੰ ਵੀ ਰਾਈਟ ਦਿਤਾ ਹੈ, ਜਨਤਾ ਨੇ ਤੁਹਾਨੂੰ ਵੀ ਰਾਈਟ ਦਿੱਤਾ ਹੈ । ਸਾਡੀ ਨਫ਼ਰੀ ਵੱਧ ਗਈ ਹੈ ਇਸ ਲਈ ਅਸੀਂ ਰਾਜ ਕਰਦੇ ਹਾਂ । (ਇਕ ਆਵਾਜ਼ : ਤੁਹਾਨੂੰ ਤਾਂ ਕੱਢ ਦਿੱਤਾ ਇਨ੍ਹਾਂ ਨੇ) ਮੇਰੀ ਜ਼ਾਤ ਬਾਰੇ ਤੁਸੀਂ ਕੁਝ ਨਾ ਕਹੋ । ਮੈਂ ਤਾਂ ਮਰਯਾਦਾ ਦੀ

ਗੱਲ ਕਰਦਾ ਹਾਂ । ਇਸ ਕਰਕੇ ਮੈਂ ਮਰਯਾਦਾ ਦੇ ਮੁਤੱਲਕ, ਕਹਿਣਾ ਚਾਹੁੰਦਾ ਹਾਂ । ਸਪੀਕਰ ਸਾਹਿਬ ਤੇ ਕਿਉਂਕਿ ਉਨ੍ਹਾਂ ਦੀ ਜ਼ਾਤ ਤੇ ਗੱਲ ਆਉਂਦੀ ਸੀ, ਐਜ਼ ਏ ਸਪੀਕਰ, ਸਪੀਕਰ ਸਾਹਿਬ, ਇਤਨੇ ਪਾਵਰਫੁਲ ਹਨ ਕਿ ਉਨ੍ਹਾਂ ਨੂੰ ਕੋਈ ਲੋੜ ਹੀ ਨਹੀਂ ਸੀ, ਉਹ ਨੇਮ ਕਰ ਦਿੰਦੇ । ਉਸ ਦੇ ਬਾਅਦ ਜੋ ਕਾਰਵਾਈ ਹੁੰਦੀ ਸੋ ਹੁੰਦੀ । ਸਪੀਕਰ ਸਾਹਿਬ, ਮੈਂ ਸਰਦਾਰ ਪਰਕਾਸ਼ ਸਿੰਘ ਬਾਦਲ, ਸਰਦਾਰ ਸੁਰਜੀਤ ਸਿੰਘ ਬਰਨਾਲਾ, ਸਰਦਾਰ ਜਸਵਿੰਦਰ ਸਿੰਘ ਬਰਾੜ ਔਰ ਇਧਰ ਬੈਠੇ ਸਾਥੀਆਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਮੌਕਾ ਹੈ ਤੁਹਾਡੇ ਹੱਥ ਵਿਚ, ਇਸ ਮੌਕੇ ਨੂੰ ਹੱਥੋਂ ਨਾ ਗਵਾਉ । ਇਹ ਨਾ ਸੋਚੋ ਡੈਮੋਕਰੇਸੀ ਬੜੀ ਮਜ਼ਬੂਤ ਚੀਜ਼ ਹੈ ਇਸ ਨੂੰ ਤੋੜਿਆ ਨਹੀਂ ਜਾ ਸਕਦਾ । ਜੇ ਮਾੜੀਆਂ ਮੋਟੀਆਂ ਜੜ੍ਹਾਂ ਇਸ ਦੀਆਂ ਖੋਖਲੀਆਂ ਕਰੀ ਜਾਈਏ ਤਾਂ ਇਹ ਬਹੁਤ ਮਜ਼ਬੂਤ ਦੀਵਾਰ ਟੁੱਟ ਸਕਦੀ ਹੈ । ਸਾਡੀ ਕਾਂਗਰਸ ਪਾਰਟੀ ਇਹ ਸਭ ਤੋਂ ਵੱਡੀ ਦੇਣ ਹੈ ਕਿ ਉਸ ਨੇ 25-26 ਸਾਲਾਂ ਵਿਚ ਡੈਮੋਕਰੇਸੀ ਨੂੰ ਕਾਇਮ ਰਖਿਆ ਹੈ । ਡੈਮੋਕਰੇਸੀ ਹੀ ਇਕ ਐਸੀ ਚੀਜ਼ ਹੈ ਜਿਸ ਦੇ ਰਾਹੀਂ ਹਿੰਦੁਸਤਾਨ ਇਕ ਰਹਿ ਸਕਦਾ ਹੈ । ਤੁਸੀਂ, ਸਪੀਕਰ ਸਾਹਿਬ, ਹਿੰਦੁਸਤਾਨ ਦੀ ਪਿਛਲੀ ਹਿਸਟਰੀ ਪੜ੍ਹ ਲਓ ਜਦੋਂ ਸੈਂਟਰ ਕਮਜ਼ੋਰ ਹੋਈ, ਹਿੰਦੁਸਤਾਨ ਤਕਸੀਮ ਹੋਇਆ ਔਰ ਗੁਲਾਮ ਬਣਿਆ । ਮੈਨੂੰ ਇਹ ਖ਼ਤਰਾ ਹੈ ਔਰ ਮੈਂ ਸਮਝਦਾ ਹਾਂ ਕਿ ਡੈਮੋਕਰੇਸੀ ਇਕ ਬੈੱਸਟ ਸਿਸਟਮ ਨਹੀਂ ਹੈ । ਬਿਲਕੁਲ, ਇਹ ਗੱਲ ਮੰਨਣ ਨੂੰ ਮੈਂ ਤਿਆਰ ਹਾਂ । ਅਸੀਂ ਛੇਤੀ ਕੰਮ ਨਹੀਂ ਕਰ ਸਕਦੇ । ਅਸੀਂ ਗਰੀਬਾਂ ਦੇ ਕੰਮ ਛੇਤੀ ਨਹੀਂ ਕਰ ਸਕਦੇ । ਕਾਨੂੰਨਾਂ ਦੀ ਆੜ ਲੈ ਕੇ ਇਸ ਦੇ ਵਿਚ ਲੋਕਾਂ ਦੇ ਕੰਮ ਚੰਗੀ ਤਰ੍ਹਾਂ ਨਹੀਂ ਕਰ ਸਕਦੇ । ਇਹ ਸਾਰੀਆਂ ਇਸ ਦੇ ਵਿਚ ਕਮਜ਼ੋਰੀਆਂ ਹਨ । ਡੈਮੋਕਰੇਸੀ ਵਿਚ ਇਹ ਹੈ ਕਿ ਜੋ ਦੱਬੀ ਆਵਾਜ਼ ਹੁੰਦੀ ਹੈ ਉਹ ਬਾਹਰ ਨਿਕਲ ਸਕੇ ਔਰ ਉਸ ਆਵਾਜ਼ ਦਾ ਫਾਇਦਾ ਉਠਾ ਕੇ ਜੋ ਰਾਜ ਕਰਨ ਵਾਲੀਆਂ ਪਾਰਟੀਆਂ ਹਨ ਉਹ ਆਪਣੇ ਆਪ ਨੂੰ ਦਰੁੱਸਤ ਕਰ ਲੈਣ । ਇਹ ਡੈਮੋਕਰੇਸੀ ਹੈ । ਮੈਂ ਤੁਹਾਨੂੰ ਇਕ ਜ਼ਿੰਮੇਵਾਰ ਆਪੋਜ਼ੀਸ਼ਨ ਸਮਝਦਾ ਹੋਇਆ ਤੁਹਾਡੇ ਅਗੇ ਬੇਨਤੀ ਕਰਾਂਗਾਂ ਕਿ ਮੈਂ ਨਹੀਂ ਸਹਿਮਤ ਚੌਧਰੀ ਦਰਸ਼ਨ ਸਿੰਘ ਨਾਲ ਕਿਉਂਕਿ ਮੈਂ ਸਮਝਦਾ ਹਾਂ ਕਿ ਪ੍ਰੋਸੀਜਰ ਦੇ ਮੁਤਾਬਕ ਇਹ ਬਹੁਤ ਘੱਟ ਸਜ਼ਾ ਹੈ । ਪ੍ਰੋਸੀਜਰ ਦੇ ਮੁਤਾਬਕ ਸਬਸਟਾਂਟਿਵ ਮੋਸ਼ਨ ਆ ਕੇ ਇਹ ਹੋਰ ਸਖ਼ਤ ਸਜ਼ਾ ਹੋਣੀ ਚਾਹੀਦੀ ਹੈ । ਹਾਊਸ ਦੀ ਬੇਹਤਰੀ ਲਈ, ਆਪਣੀ ਬੇਹਤਰੀ ਲਈ ਸਾਨੂੰ ਅਤੇ ਤੁਹਾਨੂੰ ਸਾਰਿਆਂ ਨੂੰ ਰਲ ਕੇ ਇਕ ਹਲਫ਼ ਲੈਣਾ ਚਾਹੀਦਾ ਹੈ ਕਿ ਇਕੱਠੇ ਹੋ ਕੇ ਹਾਊਸ ਨੂੰ ਚਲਾਉਣਾ ਹੈ ਔਰ ਇਸ ਦੀ ਮਰਯਾਦਾ ਭੰਗ ਨਹੀਂ ਹੋਣ ਦੇਣੀ । ਭਾਵੇਂ ਕੈਪਟਨ ਰਤਨ ਸਿੰਘ ਹੋਵੇ, ਭਾਵੇਂ ਡਾਕਟਰ ਬਲਦੇਵ ਪ੍ਰਕਾਸ਼ ਹੋਵੇ, ਭਾਵੇਂ ਲੀਡਰ ਆਫ਼ ਦੀ ਆਪੋਜ਼ੀਸ਼ਨ ਹੋਵੇ ਤੇ ਭਾਵੇਂ ਲੀਡਰ ਆਫ਼ ਦੀ ਹਾਊਸ ਹੋਵੇ ਸਾਨੂੰ ਕਿਸੇ ਨੂੰ ਵੀ ਇਸ ਹਾਊਸ ਦੀ ਮਰਯਾਦਾ ਨੂੰ ਭੰਗ ਨਹੀਂ ਕਰਨਾ ਚਾਹੀਦਾ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਰਾਹ ਇਕ ਹੈ । ਰਾਹ ਬੜਾ ਸਾਫ਼ ਤੇ ਦਲੇਰਾਨਾ ਹੈ । (ਵਿਘਨ) ਸਿਰਫ਼ "ਮੈਂ ਨਾ ਮਾਨੂੰ ਵਾਲੀ ਗੱਲ" ਹੈ । (ਵਿਘਨ) ਸਪੀਕਰ ਸਾਹਿਬ, ਜਦੋਂ ਕੋਈ ਆਦਮੀ ਸਮਝਦਾ ਹੈ ਕਿ ਗਲਤੀ ਕੀਤੀ ਹੈ ਔਰ ਗਲਤੀ ਨੂੰ ਦਰੁੱਸਤ ਕਰਨਾ ਬੜੀ ਦਲੇਰਾਨਾ ਗੱਲ ਹੁੰਦੀ ਹੈ । ਗਲਤੀ ਨੂੰ ਛੁਪਾਉਣਾ ਕੋਈ ਅੱਛੀ ਗੱਲ ਨਹੀਂ ਹੁੰਦੀ । ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਲੀਡਰ ਆਫ਼ ਦੀ ਆਪੋਜ਼ੀਸ਼ਨ ਨੂੰ ਉਠ ਕੇ ਕਲੀਅਰ ਕੱਟ ਬਗੈਰ ਸ਼ਰਤ ਦੇ ਮਾਫ਼ੀ ਮੰਗਣੀ ਚਾਹੀਦੀ ਹੈ (ਆਵਾਜ਼ਾਂ : ਅਨਕੰਡੀਸ਼ਨਲ) ਮੈਂ ਪਹਿਲਾਂ ਹੀ ਕਿਹਾ ਹੈ ਕਿ ਬਗੈਰ ਸ਼ਰਤ ਤੋਂ । ਇਸ ਦੇ ਵਿਚ ਕੋਈ ਹੇਠੀ ਨਹੀਂ । ਡੈਮੋਕਰੇਸੀ ਨੂੰ ਕਾਨੂੰਨਾਂ ਨਾਲ ਚਲਾਉਣਾ ਹੈ । ਜੇ ਤੁਹਾਨੂੰ ਕਾਨੂੰਨ ਪਸੰਦ ਨਹੀਂ ਰੂਲਜ਼ ਪਸੰਦ ਨਹੀਂ ਤਾਂ ਕਮੇਟੀ ਨੂੰ ਦਰਖਾਸਤ ਕਰਕੇ ਰੂਲਜ਼ ਦੇ ਵਿਚ ਅਮੈਂਡਮੈਂਟ ਕਰੋ । ਜੇ

[ਕੈਪਟਨ ਰਤਨ ਸਿੰਘ]

ਰੂਲਜ਼ ਦੇ ਮੁਤਾਬਕ ਚਲਣਾ ਹੈ ਤਾਂ ਰੂਲਾਂ ਦੀ ਇੱਜ਼ਤ ਕਰੋ। ਜੇ ਇੱਜ਼ਤ ਕਰਦਿਆਂ ਕਰਦਿਆਂ ਕੋਈ ਗਲਤੀ ਹੋਈ ਹੈ ਤਾਂ ਮਾਫ਼ੀ ਮੰਗ ਲਓ ਕਿਉਂਕਿ ਪੰਜਾਬੀ ਗਲਤੀ ਕਰਨ ਦਾ ਆਦੀ ਹੈ, ਉਸ ਨੂੰ ਗੁੱਸਾ ਜਲਦੀ ਆ ਜਾਂਦਾ ਹੈ। (ਵਿਘਨ) ਸਪੀਕਰ ਸਾਹਿਬ, ਮੈਂ ਇਹ ਵੀ ਬੇਨਤੀ ਕਰਾਂਗਾ ਕਿ ਤੁਸੀਂ ਅਨਪ੍ਰੈਸੀਡੈਂਟਿਡ ਸਟੈਪ ਲਿਆ ਹੈ ਪ੍ਰਿਵਿਲਿਜ ਮੋਸ਼ਨ ਹਾਊਸ ਵਿਚ ਡਿਸਕੱਸ ਕਰਕੇ। ਜੇ ਮੈਂ ਇਹ ਵੀ ਕਹਿ ਦਿਆਂ ਕਿ ਤੁਹਾਡੀ ਜ਼ਾਤ ਨਾਲ ਸਬੰਧਤ ਸੀ ਔਰ ਤੁਸੀਂ ਵਿਚ ਨਹੀਂ ਸੀ ਆਉਣਾ ਚਾਹੁੰਦੇ। ਇਸ ਕਰਕੇ ਇਸ ਹਾਊਸ ਦੀ ਰਾਏ ਮੰਗੀ ਹੈ। ਮੇਰੀ ਰਾਏ ਬੜੀ ਕਲੀਅਰ ਹੈ ਔਰ ਉਹ ਇਹ ਰਹੀ ਹੈ ਕਿ ਰੂਲਜ਼ ਦੇ ਮੁਤਾਬਕ ਹਾਊਸ ਨੂੰ ਚਲਣਾ ਚਾਹੀਦਾ ਹੈ ਅਤੇ ਜੋ ਰੂਲਜ਼ ਦੀ ਉਲੰਘਣਾ ਕਰੇ ਉਸ ਨੂੰ ਉਸ ਦਾ ਖ਼ਮਿਆਜ਼ਾ ਭੁਗਤਣਾ ਚਾਹੀਦਾ ਹੈ, ਲੇਕਿਨ ਇਨ ਦਾ ਲਾਰਜਰ ਇੰਟਰੈਸਟ ਆਫ਼ ਦੀ ਹਾਊਸ ਅਤੇ ਇਨ੍ਹਾਂ ਮੈਂਬਰਾਂ ਦੇ ਜਿਹੜੇ ਕਿ ਬੜੇ ਜ਼ਿੰਮੇਵਾਰ ਮੈਂਬਰਜ਼ ਹਨ ਅਤੇ ਜਿਹੜੇ ਕਦੇ ਮਨਿਸਟਰ ਬਣਨ ਦਾ ਸੁਪਨਾ ਲੈ ਸਕਦੇ ਹਨ (ਵਿਘਨ) ਇਹਨਾਂ ਨੂੰ ਸਮਝਣਾ ਚਾਹੀਦਾ ਹੈ। ਵੈਸੇ ਇਹ ਜੋ ਕਾਰਵਾਈ ਸਜੈਸਟ ਕੀਤੀ ਗਈ ਹੈ ਇਹ ਬਹੁਤ ਥੋੜ੍ਹੀ ਹੈ ਔਰ ਰੂਲਜ਼ ਦੇ ਮੁਤਾਬਕ ਇੰਨਸਫ਼ੀਸ਼ੈਂਟ ਹੈ। Thank you.

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੈਂ ਅਰਜ਼ ਇਹ ਕਰਨੀ ਚਾਹੁੰਦਾ ਹਾਂ ਕਿ ਕੱਲ ਜਿਸ ਵੇਲੇ ਇਥੇ ਝਗੜਾ ਹੋਇਆ ਸਰਦਾਰ ਹਰਬੰਸ ਸਿੰਘ ਜਲਾਲ ਦੀ ਤਕਰੀਰ ਤੇ ਜਿਸ ਵੇਲੇ ਉਹ ਕਿਸੇ ਡੀ. ਸੀ. ਸਾਹਿਬ ਬਾਰੇ ਬੋਲ ਰਹੇ ਸਨ ਬੜੀ ਤਲਖ਼ੀ ਪੈਦਾ ਹੋਈ ਕਿ ਜੇ ਕਿਸੇ ਅਫ਼ਸਰ ਬਾਰੇ ਇਥੇ ਕੋਈ ਠੋਸ ਨੁਕਤਾ ਚੀਨੀ ਨਹੀਂ ਹੋ ਸਕਦੀ ਤਾਂ ਇਹ ਜਿਹੜੇ ਸਾਡੇ ਅਧਿਕਾਰ ਹਨ ਉਨ੍ਹਾਂ ਉਤੇ ਇਹ ਬੜੀ ਭਾਰੀ ਸੱਟ ਹੈ। ਲੱਖਾਂ ਲੋਕ ਸਾਨੂੰ ਚੁਣ ਕੇ ਇਥੇ ਭੇਜਦੇ ਹਨ, ਲੋਕਾਂ ਦੀਆਂ ਸ਼ਿਕਾਇਤਾਂ ਹੁੰਦੀਆਂ ਹਨ। ਮਨਿਸਟਰਾਂ ਬਾਰੇ ਵੀ ਕਿਹਾ ਜਾ ਸਕਦਾ ਹੈ ਅਤੇ ਅਫ਼ਸਰਾਂ ਬਾਰੇ ਵੀ ਕਿਹਾ ਜਾ ਸਕਦਾ ਹੈ, ਲੇਕਿਨ ਇਕ ਗੱਲ ਵਾਜਬ ਹੈ ਕਿ ਰੂਲਜ਼ ਦੇ ਮੁਤਾਬਕ ਨੁਕਤਾ ਚੀਨੀ ਕਰਨੀ ਹੈ ਤਾਂ ਮਨਿਸਟਰਜ਼ ਨੂੰ ਇਨਫਰਮੇਸ਼ਨ ਚਾਹੀਦੀ ਹੈ। ਕੱਲ ਜਿਹੜੀ ਰੂਲਿੰਗ ਦਿੱਤੀ, ਕੁਝ ਗਲਤ ਫ਼ਹਿਮੀ ਹੋ ਗਈ ਅਤੇ ਅੱਜ ਜਿਹੜੀ ਰੂਲਿੰਗ ਦਿਤੀ ਹੈ ਉਸ ਤੇ ਸੰਤੁਸ਼ਟ ਹੋਏ ਹਾਂ ਕਿ ਇਹ ਦਰੁਸਤ ਗੱਲ ਹੈ। ਮੈਂਬਰਾਂ ਦੇ ਅਧਿਕਾਰ ਕਾਇਮ ਰਹਿਣ ਅਤੇ ਮੈਂਬਰ ਇਸ ਤਰ੍ਹਾਂ ਵੇਗ ਚਾਰਜਿਜ਼ ਕਿਸੇ ਤੇ ਨਾ ਲਾਉਣ। ਸੁਆਲ ਇਹ ਹੈ ਕਿ ਕੱਲ੍ਹ ਇਥੇ ਹੁੱਲੜ ਹੋਇਆ। ਅਗੇ ਵੀ ਹੁੰਦੇ ਹਨ। ਕੋਈ ਮੈਂਬਰ ਜਦੋਂ ਬੋਲਦਾ ਹੈ ਤਾਂ ਕਈ ਵਾਰੀ ਤਲਖ਼ੀ ਵੀ ਆ ਸਕਦੀ ਹੈ ਪੰਜਾਬ ਦੀ ਅਸੈਂਬਲੀ ਦੇ ਅੰਦਰ ਬੋਲਦਿਆਂ। ਕਈ ਵਾਰੀ ਅਸੈਂਬਲੀ ਦੇ ਅੰਦਰ ਡਾਈਸੈਂਟਿੰਗ ਨੋਟ ਵੀ ਨੋਟ ਕਰਵਾਏ ਹਨ ਅਤੇ ਰੋਸ ਵਿਚ ਆ ਕੇ ਬਾਹਰ ਵੀ ਚਲੇ ਜਾਂਦੇ ਹਾਂ ਅਤੇ ਬਾਹਰ ਜਾ ਕੇ ਆਪਣਾ ਬਿਆਨ ਵੀ ਦਿੰਦੇ ਹਾਂ, ਇਹ ਗੱਲ ਦਰੁਸਤ ਹੈ, ਲੇਕਿਨ ਇਥੇ ਇਸ ਕਿਸਮ ਦੀਆਂ ਗੱਲਾਂ ਹੋਣ ਜਿਨ੍ਹਾਂ ਨਾਲ ਹੁੱਲੜਬਾਜ਼ੀ ਦਾ ਪ੍ਰਭਾਵ ਪਵੇ ਉਹਨਾਂ ਨੂੰ ਚੈਕ ਕਰਨਾ ਚਾਹੀਦਾ ਹੈ। ਲੇਕਿਨ ਕੋਈ ਘੇਰਾ ਪਾਉਣਾ, ਧੱਕਮ ਧੱਕਾ ਕਰਨਾ ਜਾਂ ਸਪੀਕਰ ਸਾਹਿਬ ਵਲ ਕੋਈ ਕਾਗਜ਼ ਸੁੱਟਣਾ ਇਹ ਗੱਲਾਂ ਨਖੇਧੀ ਯੋਗ ਹਨ। ਮੈਂ ਕਹਿੰਦਾ ਹਾਂ ਕਿ ਇਸ ਗੱਲ ਵਿਚ ਕੋਈ ਹਰਜ਼ ਵਾਲੀ ਗੱਲ ਨਹੀਂ ਹੈ ਜੇਕਰ ਲੀਡਰ ਆਫ਼ ਦੀ ਆਪੋਜ਼ੀਸ਼ਨ ਇਹ ਗੱਲ ਮੰਨਣ ਕਿ ਜੇਕਰ ਕੋਈ ਮੈਂਬਰ ਗਲਤੀ ਕਰਦਾ ਹੈ ਤਾਂ ਰਿਗਰੈਟ ਸ਼ੋ ਕਰ ਸਕਦੇ ਹਨ ਅਤੇ ਜੇਕਰ ਸਾਰੇ ਕਰਨ ਤਾਂ ਹੋਰ ਵੀ ਨਿਮਰਤਾ ਨਾਲ ਰਿਗਰੈਂਟ ਸ਼ੋ ਕਰਨਾ ਚਾਹੀਦਾ ਹੈ। ਜਿਹੜੀ

ਵਿਸ਼ੇਸ਼ ਗੱਲ ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ, ਉਹ ਗੱਲ ਇਹ ਹੈ ਜਿਸ ਤੋਂ ਮੈਨੂੰ ਭੈ ਹੈ ਕਿ ਅੱਜ ਸਿਚੂਏਸ਼ਨ ਕਿਹੜੀ ਹੈ ਜਿਸ ਵੇਲੇ ਇਸ ਕਿਸਮ ਦੀ ਗੱਲ ਜਿਹੜੀ ਹੈ ਉਹ ਸਾਡੀ ਪੰਜਾਬ ਦੀ ਅਸੈਂਬਲੀ ਵਿਚ ਵਾਪਰਦੀ ਹੈ । ਅੱਜ ਹਾਲਤ ਇਹ ਹੈ ਕਿ ਇਲੈਕਸ਼ਨਾਂ ਹੋਈਆਂ ਤਿੰਨ ਸਾਲ ਪਹਿਲੋਂ, ਉਸ ਤੋਂ ਬਾਅਦ ਇਲੈਕਸ਼ਨਾਂ ਹੋਰਨਾਂ ਸੂਬਿਆਂ ਵਿਚ ਹੋਈਆਂ । ਉੜੀਸਾ, ਯੂ. ਪੀ. ਆਦਿ ਦੀ ਜੰਤਾ ਫ਼ਤਵਾ ਦਿੰਦੀ ਰਹੀ ਹੈ ਇਕ ਪਾਰਟੀ ਦੇ ਹੱਕ ਵਿਚ । ਇਕ ਕੋਲ ਮੈਜਾਰਿਟੀ ਹੈ ਜੋ ਜਮਹੂਰੀਅਤ ਦਾ ਫ਼ੈਸਲਾ ਹੈ ਉਸ ਦੇ ਮੁਤਾਬਕ ਉਹ ਰਾਜ ਕਰਦੀ ਹੈ ਅਤੇ ਜਿਸ ਦੇ ਕੋਲ ਮੈਜਾਰਿਟੀ ਨਹੀਂ ਰਹਿ ਜਾਂਦੀ ਉਹ ਰਾਜ ਛੱਡ ਦਿੰਦੀ ਹੈ । ਵਿਸ਼ਵਾਸ ਲੈਣਾ ਪੈਂਦਾ ਹੈ ਜੰਤਾ ਤੋਂ । ਫਿਰ ਜਦੋਂ ਮਿਆਦ ਖ਼ਤਮ ਹੋ ਜਾਂਦੀ ਹੈ ਤਾਂ ਦੋਬਾਰਾ ਫ਼ਤਵਾ ਲੈਣਾ ਪੈਂਦਾ ਹੈ ਜੰਤਾ ਤੋਂ । ਜੰਤਾ ਨੂੰ ਡਿਫ਼ੀਕਲਟੀਜ਼ ਹਨ, ਜੰਤਾ ਵਿਚ ਜੇ ਕੋਈ ਬੇਚੈਨੀ ਹੈ ਜਾਂ ਜੰਤਾ ਨਾਲ ਜੇ ਕੋਈ ਵਿਸ਼ਵਾਸ ਘਾਤ ਹੁੰਦਾ ਹੈ ਤਾਂ ਜੰਤਾ ਆਪ ਵੇਖ ਲੈਂਦੀ ਹੈ । ਮੁਲਕ ਵਿਚ ਜੰਤਾ ਨੂੰ ਕੋਈ ਡਿਫ਼ੀਕਲਟੀਜ਼ ਆਈਆਂ, ਉਨ੍ਹਾਂ ਲੋਕਾਂ ਵਲੋਂ ਨਾਅਰਾ ਸ਼ੁਰੂ ਹੋਇਆ ਉਨ੍ਹਾਂ ਵਲੋਂ ਜਿਹੜੇ ਕਿਸੇ ਵਕਤ ਜਮਹੂਰੀਅਤ ਦੇ ਮੁਹਾਫ਼ਜ਼ ਆਪਣੇ ਆਪ ਨੂੰ ਕਹਾਉਂਦੇ ਸਨ ਅਤੇ ਜਿਹੜੇ ਮੇਰੀ ਪਾਰਟੀ ਨੂੰ ਤਾਅਨੇ ਮਾਰਦੇ ਸਨ ਕਿ ਇਹ ਜਮਹੂਰੀ ਨਹੀਂ, ਉਹ ਕਹਿੰਦੇ ਹਨ ਕਿ ਸਾਡਾ ਵਿਸ਼ਵਾਸ ਵੋਟਾਂ ਤੇ ਨਹੀਂ ਰਹਿ ਗਿਆ, ਤਮੱਚੜਾਂ ਤੋਂ ਕੰਮ ਲਵੋ । (ਵਿਘਨ) ਆਚਾਰਿਆ ਜੀ ਆਪਣੀ ਗੱਲ ਸੁਣਾਉਣਾ ਚਾਹੁੰਦੇ ਹਨ । ਉਨ੍ਹਾਂ ਨੂੰ ਦੂਜਿਆਂ ਦੇ ਵਿਚਾਰ ਵੀ ਸੁਣਨੇ ਚਾਹੀਦੇ ਹਨ । ਉਹ ਇਥੇ ਬੈਠੇ ਨਹੀਂ ।

**ਸ੍ਰੀ ਸਪੀਕਰ** : ਤੁਸੀਂ ਦੋ ਮਿੰਟ ਵਿਚ ਖ਼ਤਮ ਕਰ ਦਿਓ ਫਿਰ ਹਾਊਸ ਦਾ ਹੋਰ ਬਿਜ਼ਨੈਸ ਲੈਣਾ ਹੈ । (Please wind up within two minutes so that the next item on the agenda may be taken up.)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੇਰੇ ਕੱਲੇ ਤੇ ਇਹ ਚੀਜ਼ ਲਾਗੂ ਨਾ ਕਰੋ । ਮੈਂ ਜਲਦੀ ਹੀ ਬੈਠ ਜਾਵਾਂਗਾ ।

ਮੇਰੇ ਸਾਥੀ ਆਚਾਰਿਆ ਜੀ ਨੇ ਸਿਰਫ਼ ਇਤਨੀ ਗੱਲ ਕਹੀ ਸੀ ਕਿ ਅਸੈਂਬਲੀ ਨੂੰ ਡਿਜ਼ਾਲਵ ਕਰ ਦਿਉ । ਇਹਨਾਂ ਨੇ ਜਿਸ ਤਰ੍ਹਾਂ ਕਿਹਾ ਇਹ ਜੇ. ਪੀ. ਵਾਲੀ ਗੱਲ ਹੈ । ਇਸ ਤਰ੍ਹਾਂ ਨਹੀਂ ਹੋਣੀ ਚਾਹੀਦੀ । ਜੇ ਵੱਟਾ ਮਾਰਿਆ ਹੈ ਤਾਂ ਵੇਖੋ ਕਿਸ ਨੂੰ ਲੱਗਾ । ਮੈਂ ਸਾਰੀਆਂ ਪਾਰਟੀਆਂ ਦੀਆਂ ਗ਼ਲਤੀਆਂ ਦਸ ਸਕਦਾ ਹਾਂ ਔਰ ਬੜੀਆਂ ਬੜੀਆਂ ਮਹਾਨ । ਆਚਾਰਿਆ ਜੀ ਮਹਾਨ ਦੇਸ਼ ਭਗਤ ਔਰ ਨੈਸ਼ਨੇਲਿਸਟ ਕਹਾਉਂਦੇ ਹਨ, ਲੇਕਿਨ ਮੈਂ ਬੇਨਤੀ ਕਰਾਂਗਾ ਕਿ 20 ਸਾਲਾਂ ਤੋਂ ਪੰਜਾਬ ਨੂੰ ਹਿੰਦੀ ਦਾ ਲਾਂਬੂ ਲਗ ਰਿਹਾ ਹੈ, ਤੇਲ ਦਾ ਪੀਪਾ ਤੁਹਾਡੇ ਕੋਲ ਸੀ । ਮੈਂ ਕਹਿੰਦਾ ਹਾਂ ਕਿ ਕਮਿਊਨਿਸਟ ਪਾਰਟੀ ਨੂੰ ਕਿਸੇ ਅੱਗੇ ਸਿਰ ਝੁਕਾਉਣ ਦੀ ਲੋੜ ਨਹੀਂ । ਇਨ੍ਹਾਂ ਨੂੰ ਜੇ. ਪੀ. ਦਾ ਫ਼ੋਬੀਆ ਹੋਇਆ ਹੈ, ਫ਼ੋਬੀਆ ਨਹੀਂ ਹਊਆ ਹੈ ਜਿਸ ਨੇ ਇਹ ਨਾਅਰਾ ਦਿੱਤਾ ਕਿ ਅਸੈਂਬਲੀ ਦੇ ਮੈਂਬਰਾਂ ਨੂੰ ਜੁੱਤੀਆਂ ਮਾਰੋ, ਘੇਰਾਓ ਕਰੋ, ਅਸੈਂਬਲੀਆਂ ਨਹੀਂ ਚੱਲਣ ਦਿਆਂਗਾ । ਦਿੱਲੀ ਦੀ ਨਹੀਂ ਚੱਲਣ ਦਿਆਂਗੇ, ਬਿਹਾਰ ਦੀ ਨਹੀਂ ਚੱਲਣ ਦਿਆਂਗੇ, ਯੂ. ਪੀ. ਦੀ, ਉੜੀਸਾ ਦੀ, ਨਹੀਂ ਚੱਲਣ ਦਿਆਂਗੇ । (ਵਿਘਨ)

**ਸ੍ਰੀ ਸਪੀਕਰ** : ਕਨੇਡੀਅਨ ਜੀ ਬਰੀਫ਼ ਕਰੋ ਅਤੇ ਆਪਣੀ ਰਾਏ ਪ੍ਰਿਵਿਲਿਜ ਮੋਸ਼ਨ ਤਕ ਮਹਿਦੂਦ ਰਖੋ । (Canadian Ji, please be brief and confine your views to the Privilege Motion only.)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਮੈਂ ਪ੍ਰਿਵਿਲਿਜ ਮੋਸ਼ਨ ਬਾਰੇ ਹੀ ਬੋਲਦਾ ਹਾਂ ਜੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਮੁਲਕ ਦੀ ਇਹ ਅਵਸਥਾ ਹੁੰਦੀ ਹੈ ਕਿ ਅਸੈਂਬਲੀਆਂ ਨਹੀਂ ਚੱਲਣ ਦੇਣੀਆਂ ਅਤੇ ਵੋਟਾਂ ਤੇ ਵਿਸ਼ਵਾਸ ਨਹੀਂ ਅਤੇ ਇਹੋ ਜਿਹੀਆਂ ਗੱਲਾਂ ਜਦੋਂ ਇਕੋ ਵਾਪਰਦੀਆਂ ਹਨ ਤਾਂ ਬੜਾ ਦੁਖ ਹੁੰਦਾ ਹੈ। ਇਹ ਗਲ ਇਸ ਦੇ ਨਾਲ ਤਾਂ ਨਹੀਂ ਜੁੜਦੀ, ਪਰ ਮੈਂ ਕਹਿੰਦਾ ਹਾਂ ਕਿ ਜੇਕਰ ਕੰਸਟੀਚਿਊਸ਼ਨ ਰਾਹੀਂ ਅਸੈਂਬਲੀਆਂ ਦੇ ਇਲੈਕਸ਼ਨ ਨਹੀਂ ਕਰਾਉਂਦੇ ਤਾਂ ਦੂਜਾ ਰਸਤਾ ਇਹ ਹੈ ਕਿ ਬਾਹਰ ਜਾ ਕੇ ਡਾਂਗਾਂ ਸੋਟੀਆਂ ਫੜ ਲਵੋ ਅਤੇ ਗਲੀਆਂ ਵਿਚ ਨਿਕਲ ਪਵੋ। ਜਿਸ ਦਾ ਮਤਲਬ ਹੈ ਕਿ ਸਿਵਲ ਵਾਰ ਜਿਸ ਦਾ ਸਿੱਧਾ ਅਰਥ ਹੈ ਮੁਲਕ ਦੀ ਤਬਾਹੀ। ਅਜੇ ਆਜ਼ਾਦੀ ਤੋਂ ਬਾਅਦ ਅਸੀਂ ਆਪਣੇ ਪੈਰਾਂ ਤੇ ਖੜੇ ਨਹੀਂ ਹੋਏ। ਗਲਤੀਆਂ ਤਾਂ ਹਰ ਇਕ ਤੋਂ ਹੁੰਦੀਆਂ ਹਨ। ਬੀਸਿਉਂ ਗਲਤੀਆਂ ਹੁੰਦੀਆਂ ਹਨ। ਜੰਤਾ ਉਨ੍ਹਾਂ ਨੂੰ ਠੀਕ ਕਰੇਗੀ। ਸਪੀਕਰ ਸਾਹਿਬ, ਮੈਂ ਬਲਰਾਮ ਜੀ ਨਾਲ ਸਹਿਮਤ ਹਾਂ ਕਿ ਲੱਖਾਂ ਲੋਕ ਸਾਨੂੰ ਚੁਣਕੇ ਇਥੇ ਭੇਜਦੇ ਹਨ ਅਤੇ ਲੱਖਾਂ ਰੁਪਏ ਸਾਡੇ ਤੇ ਲਗਦੇ ਹਨ ਭੱਤੇ, ਤਨਖਾਹਾਂ ਆਦਿ ਤੇ। ਲੋਕ ਇਹ ਕਹਿੰਦੇ ਹਨ ਕਿ ਸਾਡੀਆਂ ਦੁੱਖ ਤਕਲੀਫਾਂ ਹਲ ਕਰਨ ਵਿਚ ਸਾਡੀ ਮਦਦ ਕਰੋ। ਸਪੀਕਰ ਸਾਹਿਬ, ਇਹ ਐਸਪਰਸ਼ਨ ਨਾ ਮੰਨ ਲੈਣਾ। ਮੈਂ ਅਰਜ਼ ਕਰਦਾ ਹਾਂ ਕਿ ਜਿਸ ਵੇਲੇ ਇਹ ਦ੍ਰਿਸ਼ ਵੇਖਣ ਨੂੰ ਮਿਲਦੇ ਹਨ ਤਾਂ ਮੇਰੇ ਭਰਾ ਜਿਹੜੇ ਪਿੰਡਾਂ ਵਿਚੋਂ ਆਏ ਹੁੰਦੇ ਹਨ ਉਹ ਇਹ ਅਸਰ ਲੈ ਕੇ ਜਾਂਦੇ ਹਨ ਕਿ ਪੰਚਾਇਤਾਂ ਵਿਚ ਵੀ ਇਸ ਕਿਸਮ ਦੇ ਤਮੱਚੜੇ ਨਹੀਂ ਪੈਂਦੇ ਜਿਥੇ ਮੇਰੇ ਭਰਾ ਅੱਨਪੜ੍ਹ ਵੀ ਹੁੰਦੇ ਹਨ। ਜਿਸ ਕਿਸਮ ਦੀਆਂ ਕਾਰਵਾਈਆਂ ਇਸ ਹਾਊਸ ਵਿਚ ਹੋ ਜਾਂਦੀਆਂ ਹਨ ਉਹ ਸ਼ੋਭਾ ਨਹੀਂ ਦਿੰਦੀਆਂ। (ਘੰਟੀ) ਬਸ ਜੀ ਮੈਂ ਅੰਤਮ ਗੱਲ ਕਹਿ ਕੇ ਬੈਠ ਜਾਵਾਂਗਾ। ਸਪੀਕਰ ਸਾਹਿਬ, ਸਾਡੀ ਬਦਕਿਸਮਤੀ ਹੈ ਕਿ ਲੋਕਾਂ ਦੇ ਮਸਲੇ ਨਹੀਂ, ਅਖਬਾਰਾਂ ਵਾਲੇ ਐਸੇ ਮਸਲੇ ਉਛਾਲਦੇ ਹਨ। ਇਹੋ ਜਿਹੀ ਜਿਹੜੀ ਗਲ ਹੁੰਦੀ ਹੈ ਉਸ ਨੂੰ ਬੜੇ ਸਨਸਨੀਖੇਜ਼ ਤਰੀਕੇ ਨਾਲ ਛਾਪ ਦਿੰਦੇ ਹਨ। ਮੈਂ ਦੋ ਤਿੰਨ ਵਾਰੀ ਇਥੇ ਹਾਊਸ ਵਿਚ ਗਵਰਨਰ ਸਾਹਿਬ ਦੇ ਐਡਰੈਸ ਤੇ, ਬਜਟ ਤੇ ਅਤੇ ਡਿਮਾਂਡਜ਼ ਤੇ ਬੋਲਿਆ ਹਾਂ। ਪੂਰਾ ਯਤਨ ਕਰਕੇ ਅਤੇ ਪੂਰੀ ਮਿਹਨਤ ਕਰਕੇ ਬੋਲਦਾ ਰਿਹਾ ਹਾਂ ਪਰ ਮੇਰਾ ਇਕ ਸ਼ਬਦ ਵੀ ਨਹੀਂ ਛਪਿਆ, ਪਰ ਇਕ ਵਾਰੀ ਮੈਂ ਇਥੇ ਖੱਚਲੀ ਮਾਰੀ, ਮਹਾਂ ਮੂਰਖਤਾ ਦੀ ਗਲ ਕੀਤੀ ਉਹ ਛੱਪ ਗਈ। ਮਨੂੰ ਇਥੇ ਕਿਸੇ ਨੇ ਕਿਹਾ ਕਿ ਗਾਂ ਦਾ ਵੱਛਾ ਟੱਪਦਾ ਫਿਰਦਾ ਹੈ। ਮੈਂ ਕਿਹਾ ਕਿ ਗਾਂ ਵੀ ਉਧਰ ਹੈ ਅਤੇ ਵੱਛਾ ਵੀ ਉਧਰ ਹੈ, ਮੇਰੇ ਕੋਲ ਤਾਂ ਦਾੜੀ ਬੱਲੀ ਹੈ। ਅਗਰ ਬੱਲੀ ਪਜਾਮੇ ਵਿਚ ਵੜ ਜਾਏ ਤਾਂ ਤਾਂਹ ਹੀ ਤਾਂਹ ਚਲੀ ਜਾਂਦੀ ਹੈ। ਦੂਜੇ ਦਿਨ ਅਖਬਾਰ ਵਿਚ ਵੱਡੇ ਅਖਰਾਂ ਵਿਚ ਆ ਗਿਆ ਕਿ ਕਾਮਰੇਡ ਦਰਸ਼ਨ ਸਿੰਘ ਨੇ ਐਸਾ ਕਿਹਾ।

ਸਪੀਕਰ ਸਾਹਿਬ, ਮੈਂ ਕੈਪਟਨ ਸਾਹਿਬ ਨਾਲ ਸਹਿਮਤ ਹਾਂ ਕਿ ਇਸ ਹਾਊਸ ਦੀ ਮਰਯਾਦਾ ਕਾਇਮ ਰਖਣੀ ਚਾਹੀਦੀ ਹੈ। ਮੈਂ ਬਾਦਲ ਸਾਹਿਬ ਨੂੰ ਕਹਾਂਗਾ ਕਿ ਜਿਸ ਤਰ੍ਹਾਂ ਉਹ ਅਗੇ ਜਮਹੂਰੀ ਸੰਸਥਾ ਨੂੰ ਕਾਇਮ ਰਖਣੇ ਲਈ ਐਸੇ ਮੌਕੇ ਤੇ ਕੋਈ ਨਾ ਕੋਈ ਗਲ ਕਰ ਦਿੰਦੇ ਰਹੇ ਹਨ ਆਪਣੇ ਸੁਭਾਵ ਦੇ ਮੁਤਾਬਕ ਹੁਣ ਵੀ ਜਮਹੂਰੀ ਸੰਸਥਾ ਨੂੰ ਕਾਇਮ ਰਖਣ ਲਈ ਕੋਈ ਰਸਤਾ ਲੱਭ ਲੈਣ ਅਤੇ ਹਾਊਸ ਵਿਚ ਲੈ ਆਉਣ।

**ਡਾਕਟਰ ਬਲਦੇਵ ਪ੍ਰਕਾਸ਼** : ਸਪੀਕਰ ਸਾਹਿਬ, ਕੱਲ ਜੋ ਘਟਨਾ ਹੋਈ ਅਤੇ ਉਸ ਨੂੰ ਲੈ ਕੇ ਹਾਊਸ ਦੇ ਸਾਹਮਣੇ ਜਿਹੜੀ ਮੋਸ਼ਨ ਆਈ ਹੈ ਮੈਂ ਉਸ ਸਬੰਧ ਵਿਚ ਕਹਿਣਾ ਚਾਹੁੰਦਾ ਹਾਂ। ਜਿਥੋਂ ਤਕ ਹਾਊਸ ਦੀ ਮਾਨ ਅਤੇ ਮਰਯਾਦਾ ਦਾ ਸਵਾਲ ਹੈ ਇਸ ਬਾਰੇ ਦੋ

ਹਾਇਆਂ ਨਹੀਂ ਹੋ ਸਕਦੀਆਂ । ਇਸ ਹਾਊਸ ਦੀ ਮਾਨ ਮਰਯਾਦਾ, ਡੈਕੋਰਮ ਅਤੇ ਡਿਗਨਿਟੀ ਰਹਿਣੀ ਚਾਹੀਦੀ ਹੈ । ਮੈਂ ਇਹ ਕਹਾਂਗਾ ਕਿ ਮਾਨ ਅਤੇ ਮਰਯਾਦਾ ਤੋਂ ਮਤਲਬ ਇਹ ਹੈ ਕਿ ਕੰਮ ਹਾਊਸ ਦਾ ਰੂਲਜ਼ ਦੇ ਮੁਤਾਬਿਕ, ਪ੍ਰੋਸੀਜਰ ਦੇ ਮੁਤਾਬਿਕ ਚੱਲੇ । ਜਿਹੜੀ ਜੰਤਾ ਦੀ ਆਵਾਜ਼ ਹੈ ਉਹ ਇਥੇ ਉਠਾਈ ਜਾ ਸਕੇ, ਇਹ ਹਾਊਸ ਦੀ ਮਾਨ ਮਰਯਾਦਾ ਦਾ ਹਿੱਸਾ ਹੈ । ਜੇ ਹਾਉਸ ਦੀ ਮਾਨ ਅਤੇ ਮਰਯਾਦਾ ਦਾ ਮਤਲਬ ਇਹ ਲੈਣਾ ਹੈ ਕਿ ਜੰਤਾ ਦੀ ਸਹੀ ਆਵਾਜ਼ ਦੇ ਉਠਦਿਆਂ ਹੀ ਉਸਨੂੰ ਦਬਾਇਆ ਜਾਵੇ, ਤਾਂ ਕੀ ਪੰਜਾਬ ਦੀ ਜੰਤਾ ਇਸ ਮਾਨ ਮਰਯਾਦਾ ਨੂੰ ਪਹਿਨੇਗੀ, ਵਿਛਾਏਗੀ ਇਸ ਦਾ ਕੀ ਕਰੇਗੀ ? ਜਦੋਂ ਵੀ ਇਥੇ ਅਸੀਂ ਆਵਾਜ਼ ਉਠਾਉਂਦੇ ਹਾਂ ਤਾਂ ਉਸਦਾ ਉਸੇ ਹੀ ਵੇਲੇ ਗਲਾ ਘੁਟਿਆ ਜਾਂਦਾ ਹੈ । ਜੇ ਇਸ ਤਰ੍ਹਾਂ ਕੀਤਾ ਜਾਂਦਾ ਰਿਹਾ ਤਾਂ ਕੋਈ ਇਸ ਦਾ ਇਹ ਅਰਥ ਨਹੀਂ ਕੱਢ ਸਕਦਾ ਕਿ ਇਸ ਨਾਲ ਪੰਜਾਬ ਦੀ ਜੰਤਾ ਦੀ ਅਤੇ ਹਾਊਸ ਦੀ ਮਾਨ ਅਤੇ ਮਰਯਾਦਾ ਵਧ ਰਹੀ ਹੈ। ਜਿਥੇ ਮੈਂਬਰਜ਼ ਦਾ ਇਹ ਫਰਜ਼ ਬਣ ਜਾਂਦਾ ਹੈ ਕਿ ਹਾਊਸ ਦੀ ਮਾਨ ਅਤੇ ਮਰਯਾਦਾ ਨੂੰ ਵਧਾਇਆ ਜਾਵੇ ਉਥੇ ਹਾਊਸ ਦੇ ਸਪੀਕਰ ਦਾ ਵੀ ਇਹ ਫਰਜ਼ ਹੈ ਕਿ ਜਿਥੋਂ ਤਕ ਜੰਤਾ ਦੇ ਹਿੱਤਾਂ ਵਾਸਤੇ ਆਵਾਜ਼ ਉਠਾਉਣ ਦਾ ਸਵਾਲ ਹੈ ਉਸ ਦਾ ਗਲਾ ਨਾ ਘੁਟਿਆ ਜਾਵੇ । ਇਹ ਚੇਅਰ ਤੇ ਮੈਂ ਐਸਪਰਸ਼ਨ ਨਹੀਂ ਕਰ ਰਿਹਾ ਅਤੇ ਨਾ ਹੀ ਕਿਸੇ ਆਨਰੇਬਲ ਮੈਂਬਰ ਨੂੰ ਇਸ ਤੇ ਇਤਰਾਜ਼ ਹੋਣਾ ਚਾਹੀਦਾ ਹੈ । ਮੈਂ ਤਾਂ ਇਹ ਜੈਨਰੇਲਾਈਜ਼ ਕਰਕੇ ਗੱਲ ਕਰ ਰਿਹਾ ਹਾਂ ਕਿਸੇ ਵੀ ਸੂਬੇ ਦਾ ਸਪੀਕਰ ਹੋਵੇ..

**ਸ੍ਰੀ ਸਪੀਕਰ** : ਸਪੀਕਰ ਦੀਆਂ ਵੀ ਮਜਬੂਰੀਆਂ ਹੁੰਦੀਆਂ ਹਨ । ਉਸਨੂੰ ਰੂਲਜ਼ ਦੇ ਮੁਤਾਬਿਕ ਕੰਮ ਕਰਨਾ ਪੈਂਦਾ ਹੈ (The Speaker has also certain limitations and he has to act in accordance with the Rules.)

**ਡਾਕਟਰ ਬਲਦੇਵ ਪ੍ਰਕਾਸ਼** : ਠੀਕ ਹੈ ਰੂਲਜ਼ ਦੇ ਮੁਤਾਬਿਕ ਚਲਣਾ ਚਾਹੀਦਾ ਹੈ । ਰੂਲਜ਼ ਜੰਤਾ ਦੀ ਸਹੀ ਆਵਾਜ਼ ਨੂੰ ਦਬਾਉਣ ਦੀ ਖਾਤਰ ਨਹੀਂ । ਸਾਡੇ ਮੂੰਹੋਂ ਆਵਾਜ਼ ਨਿਕਲਦੀ ਹੀ ਨਹੀਂ ਪਰ ਉਸ ਤੋਂ ਪਹਿਲਾ ਹੀ ਸਾਡੀ ਆਵਾਜ਼ ਦਬਾਈ ਜਾਂਦੀ ਹੈ । ਤੁਸੀਂ ਹਾਊਸ ਦਾ ਰਿਕਾਰਡ ਕਢਾ ਕੇ ਵੇਖ ਲਓ । ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਇਹ ਗੱਲ ਠੀਕ ਹੈ ਜੇ ਗ਼ਲਤ ਨਿਕਲੇ ਤਾਂ ਮੈਂ ਮੁਆਫੀ ਮੰਗਣ ਲਈ ਤਿਆਰ ਹਾਂ । ਕਈ ਦਫਾ ਅਸੀਂ ਇਕ ਸੈਂਟੈਂਸ ਦੇ ਦੋ ਤਿੰਨ ਲਫਜ਼ ਹੀ ਕਹੇ ਹੁੰਦੇ ਹਨ ਕਿ ਸਾਡੀ ਆਵਾਜ਼ ਦਬਾ ਦਿੱਤੀ ਗਈ । ਸਪੀਕਰ ਨੂੰ ਕਿਸ ਤਰ੍ਹਾਂ ਪਤਾ ਲਗ ਸਕਦਾ ਹੈ ਕਿ ਅਸੀਂ ਕੀ ਕਹਿਣਾ ਹੈ । ਇਸ ਦੇ ਨਾਲ ਹਾਉਸ ਦੀ ਡੈਕੋਰਮ ਵਧੇਗੀ ਜਾਂ ਘਟੇਗੀ ?

**ਸ੍ਰੀ ਸਪੀਕਰ** : ਤੁਸੀਂ ਜੋ ਕੁਝ ਕੱਲ ਹੋਇਆ ਉਸ ਸਬੰਧ ਵਿਚ ਆਪਣੇ ਵਿਚਾਰ ਦੱਸੋ। (Please give your views about yesterday's occurrence.)

**ਡਾਕਟਰ ਬਲਦੇਵ ਪ੍ਰਕਾਸ਼** : ਸਪੀਕਰ ਸਾਹਿਬ, ਮੈਂ ਕੱਲ ਦੀ ਘਟਨਾ ਬਾਰੇ ਹੀ ਕਹਿਣ ਲਗਾ ਹਾਂ। ਦੋ ਵਾਰੀ ਹਾਊਸ ਐਡਜਰਨ ਹੋਇਆ । ਲੀਡਰਜ਼ ਦੀ ਮੀਟਿੰਗ ਹੋਈ । ਮੈਂ ਵੀ ਉਥੇ ਸੀ। ਸਪੀਕਰ ਸਾਹਿਬ, ਉਥੇ ਇਹ ਫੈਸਲਾ ਹੋਇਆ ਕਿ ਰੀਕਨਸਿਡਰ ਕਰਨ ਵਾਸਤੇ ਆਰਡਰਜ਼ ਕੀਤੇ ਜਾਣਗੇ ਜਾਂ ਸਟੇ ਕਰ ਦਿੱਤਾ ਜਾਵੇਗਾ । ਮੈਂ ਡਿਟੇਲ ਵਿਚ ਤੁਹਾਨੂੰ ਦਸ ਦਿੰਦਾ ਹਾਂ ਕਿ ਕੀ ਗੱਲ ਹੋਈ ।

**ਸ੍ਰੀ ਸਪੀਕਰ :** ਡਾਕਟਰ ਸਾਹਿਬ ਸਟੇ ਦਾ ਸ਼ਬਦ ਤਾਂ ਉਥੇ ਆਇਆ ਹੀ ਨਹੀਂ। ਰੀਕਨਸਿਡਰ ਅਤੇ ਸਟੇ ਦੋਨੋਂ ਹੀ ਕੰਟਰਾਡਿਕਟਰੀ ਲਫ਼ਜ਼ ਹਨ। (The word 'stay' did not occur there. Both 'reconsider' and 'stay' are contradictory words.)

**ਡਾਕਟਰ ਬਲਦੇਵ ਪ੍ਰਕਾਸ਼ :** ਉਥੇ ਸਪੀਕਰ ਸਾਹਿਬ, ਇਹ ਵੀ ਕਿਹਾ ਗਿਆ ਕਿ ਪ੍ਰੈਸ ਵਾਲਿਆਂ ਨੂੰ ਕਹਿ ਦਿਆਂਗੇ ਅਤੇ ਰਿਕੁਐਸਟ ਕਰ ਦਿਆਂਗੇ ਕਿ ਕੱਲ ਦੀ ਘਟਨਾ ਅਖਬਾਰਾਂ ਵਿਚ ਨਾ ਆਵੇ। ਇਸ ਤੇ ਗਿਆਨੀ ਜੀ ਨੇ ਇਹ ਗਲ ਕਹੀ ਕਿ ਰਿਕੁਐਸਟ ਕਰਨ ਦੇ ਬਾਵਜੂਦ ਵੀ ਪ੍ਰੈਸ ਵਾਲੇ ਇਹ ਚੀਜ਼ ਛਾਪ ਦੇਣਗੇ। ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ ਵੀ ਉਥੇ ਸਨ। ਮੈਂ ਅਤੇ ਉਨ੍ਹਾਂ ਨੇ ਇਸ ਗੱਲ ਦੀ ਤਾਈਦ ਕੀਤੀ। ਇਹ ਫ਼ੈਸਲਾ ਹੋਇਆ ਕਿ ਸਟੇ ਹੋਵੇਗਾ।

**ਸ੍ਰੀ ਸਪੀਕਰ :** ਇਹ ਬਿਲਕੁਲ ਗ਼ਲਤ ਗਲ ਹੈ। ਤੁਹਾਨੂੰ ਮਿਸਅੰਡਰਸਟੈਂਡਿੰਗ ਹੋਈ ਹੈ। (This is entirely wrong. You have some misunderstanding)

**ਡਾਕਟਰ ਬਲਦੇਵ ਪ੍ਰਕਾਸ਼ :** ਸਪੀਕਰ ਸਾਹਿਬ, ਮੈਂ ਉਥੇ ਹੀ ਸੀ। ਮੈਂ ਦਿਆਨਤਦਾਰੀ ਨਾਲ ਕਹਿੰਦਾ ਹਾਂ ਕਿ ਇਸ ਗੱਲ ਤੇ ਝਗੜਾ ਹੋਇਆ। ਆਖਰ ਵਿੱਚ ਇਹ ਗੱਲ ਉਥੇ ਹੋਈ ਅਤੇ ਜਿਹੜਾ ਕੱਲ ਇਥੇ ਰਿਐਕਸ਼ਨ ਹੋਇਆ ਉਹ ਸਪੌਂਟੇਨੀਅਸ ਰਿਐਕਸ਼ਨ ਸੀ। ਜਦ ਸਪੀਕਰ ਦੇ ਚੈਂਬਰ ਵਿਚ ਬੈਠ ਕੇ ਉਹ ਗੱਲ ਸਿਰੇ ਨਹੀਂ ਚੜ੍ਹੀ ਤਾਂ ਫਿਰ ਇਹ ਰਿਐਕਸ਼ਨ ਹੋਣਾ ਤਾਂ ਲਾਜ਼ਮੀ ਸੀ। (ਘੰਟੀ) ਇਥੇ ਇਹ ਗਲ ਆਈ ਹੈ ਕਿ ਡੈਮੋਕਰੇਸੀ ਦੀ ਹੱਤਿਆ ਹੋਈ ਹੈ। ਸਾਰੀਆਂ ਗੱਲਾਂ ਆਈਆਂ ਹਨ। ਸਪੀਕਰ ਸਾਹਿਬ, ਆਜ਼ਾਦ ਸਾਹਿਬ ਨੇ ਕਿਹਾ ਹੈ ਹਾਊਸ ਦੀ ਡਿਸੋਲਿਊਸ਼ਨ ਬਾਰੇ। ਕੀ ਉਹ ਇਹ ਕਹਿਣ ਨਾਲ ਐਂਟੀਡੈਮੋਕਰੈਟਿਕ ਹੋ ਗਏ ਹਨ, ਤਾਨਾਸ਼ਾਹ ਬਣ ਗਏ ਹਨ ? ਹਾਊਸ ਜੰਤਾ ਦਾ ਘਰ ਹੈ, ਜੰਤਾ ਦਾ ਸਦਨ ਹੈ ਲੇਕਿਨ ਜਿਹੜੀ ਸਰਕਾਰ ਭ੍ਰਿਸ਼ਟਾਚਾਰ ਦਾ ਅੱਡਾ ਬਣ ਜਾਂਦੀ ਹੈ, ਅਤੇ ਮੈਜਾਰਿਟੀ ਦੇ ਸਹਾਰੇ ਤੇ ਆਪਣੀ ਗਲਤ ਗਲ ਦੂਸਰੇ ਦੇ ਸਿਰ ਤੇ ਮੜ੍ਹਦੀ ਹੈ, ਇਹ ਠੀਕ ਨਹੀਂ। ਜੇ ਜੰਤਾ ਦੀ ਆਵਾਜ਼ ਹੋਵੇ ਕਿ ਹਾਊਸ ਡਿਜ਼ਾਲਵ ਹੋਵੇ ਤਾਂ ਕੀ ਇਹ ਗ਼ਲਤ ਗੱਲ ਹੈ ਕਿ ਇਲੈਕਸ਼ਨਾਂ ਕਰਾਈਆਂ ਜਾਣ ? ਕੀ ਪੰਡਤ ਜਵਾਹਰ ਲਾਲ ਨਹਿਰੂ ਐਂਟੀ ਡੈਮੋਕਰੈਟਿਕ ਸੀ ਜਿਨ੍ਹਾਂ ਨੇ ਕੇਰਲਾ ਵਿਧਾਨ ਸਭਾ ਨੂੰ ਡਿਜ਼ਾਲਵ ਕੀਤਾ ਸੀ ? ਹਰਿਆਣੇ ਦੀ ਵਿਧਾਨ ਸਭਾ ਡਿਜ਼ਾਲਵ ਹੋਈ। ਨੋ-ਕਾਨਫੀਡੈਂਸ ਮੋਸ਼ਨ ਦੇ ਆਉਣ ਤੇ ਡਿਜ਼ਾਲਵ ਨਹੀਂ ਹੋਈ। ਉਪਰੋਂ ਇਹ ਫੈਸਲਾ ਹੋਇਆ ਸੀ। ਜਦੋਂ ਹਿੰਦੁਸਤਾਨ ਦੀ ਸਿਆਸਤ ਵਿਚ ਸਭ ਤੋਂ ਵੱਡਾ ਧਮਾਕਾ ਹੋਇਆ ਸੀ ਜਦੋਂ ਕਿ ਪ੍ਰੋਗਰੈਸਿਵ ਡੈਮੋਕਰਟਿਕ ਕੈਂਡੀਡੇਟ ਸ੍ਰੀ ਵੀ. ਵੀ. ਗਿਰੀ ਨੂੰ ਸ੍ਰੀ ਮਤੀ ਇੰਦਰਾ ਗਾਂਧੀ ਨੇ ਸਪੋਰਟ ਕੀਤਾ ਸੀ ਅਤੇ ਕਾਂਗਰਸ ਦੇ ਦੋ ਧੜੇ ਹੋ ਗਏ ਸੀ। ਉਸ ਵੀ. ਵੀ. ਗਿਰੀ ਨੇ ਜੈ ਪ੍ਰਕਾਸ਼ ਨਾਰਾਇਣ ਦੀ ਮੂਵਮੈਂਟ ਨੂੰ ਚੰਗੀ ਮੂਵਮੈਂਟ ਕਿਹਾ ਹੈ। ਕੀ ਜੈ ਪ੍ਰਕਾਸ਼ ਨਾਰਾਇਣ ਇਹ ਕਹਿ ਰਿਹਾ ਹੈ ਕਿ ਅੰਤਕਾਲ ਲਈ ਵਿਧਾਨ ਸਭਾਵਾਂ ਡਿਜ਼ਾਲਵ ਹੋ ਜਾਣ ? ਜਦੋਂ ਜੰਤਾ ਦੀ ਮੰਗ ਹੋਵੇ ਕਿ ਮੇਜਾਰਿਟੀ ਆਪਣੀ ਪਾਵਰ ਦਾ ਗ਼ਲਤ ਉਪਯੋਗ ਕਰ ਰਹੀ ਹੈ ਅਤੇ ਜੰਤਾ ਦੇ ਹਿਤਾਂ ਵਾਸਤੇ ਵਿਧਾਨ ਸਭਾ ਡਿਜ਼ਾਲਵ ਹੋਣੀ ਚਾਹੀਦੀ ਹੈ ਅਤੇ ਨਵੀਂ ਸਰਕਾਰ ਬਣਨੀ ਚਾਹੀਦੀ ਹੈ ਤਾਂ ਕੋਈ ਗ਼ਲਤ ਨਹੀਂ। ਦੋ ਤਿੰਨ ਮਹੀਨੇ ਬਾਅਦ ਇਲੈਕਸ਼ਨਾਂ ਹੋ ਜਾਣਗੀਆਂ।

ਮੈਂ ਤੁਹਾਡੇ ਧਿਆਨ ਵਿਚ ਇਹ ਗੱਲ ਲਿਆਉਣਾ ਚਾਹੁੰਦਾ ਹਾਂ ਕਿ ਜਦੋਂ ਸਾਰਿਆਂ ਨੇ ਆਪਣੀ ਆਪਣੀ ਗੱਲ ਕਹਿ ਲਈ, ਤੁਸੀਂ ਰਿਲਾਈਜ਼ ਕੀਤਾ ਅਤੇ ਆਪਣੀ ਰੂਲਿੰਗ ਉਸ ਢੰਗ ਨਾਲ ਦੁਬਾਰਾ ਦਿੱਤੀ ਜਿਸ ਢੰਗ ਨਾਲ ਕਿ ਪਹਿਲਾਂ ਦੇਣੀ ਚਾਹੀਦੀ ਸੀ। ਫਿਰ ਸਪੀਕਰ ਸਾਹਿਬ, ਜਿਹੜੀਆਂ ਗੱਲਾਂ ਪੁਰਾਣੀਆਂ ਹੋ ਚੁਕੀਆਂ ਹਨ ਉਨ੍ਹਾਂ ਨੂੰ ਖ਼ਤਮ ਕਰਨਾ ਚਾਹੀਦਾ ਹੈ। ਉਨ੍ਹਾਂ ਗੱਲਾਂ ਨੂੰ ਲੈ ਕੇ ਮੋਸ਼ਨ ਨਹੀਂ ਲਿਆਉਣੀ ਚਾਹੀਦੀ। ਜੇ ਇਹ ਕਹਿੰਦੇ ਹਨ ਕਿ ਇਸ ਦੇ ਵਿਚ ਫ਼ਾਇਦਾ ਹੈ ਇਹ ਤਾਂ ਜੰਤਾ ਦੇਖੇਗੀ।

**ਸਮਾਜ ਭਲਾਈ ਦੇ ਰਾਜ ਮੰਤਰੀ (ਕੁਮਾਰੀ ਸਰਲਾ ਪ੍ਰਾਸ਼ਰ)**: ਸਪੀਕਰ ਸਾਹਿਬ, ਇਹ ਮੇਰੀ ਗੱਲ ਆਰਾਮ ਨਾਲ ਸੁਣਨ, ਇਸ ਨਾਲ ਟਾਈਮ ਬਚ ਸਕਦਾ ਹੈ। ਸਪੀਕਰ ਸਾਹਿਬ, ਡੈਮੋਕਰੇਸੀ ਵਿਚ ਆਪੋਜ਼ੀਸ਼ਨ ਪਾਰਟੀ ਦਾ ਬਹੁਤ ਵੱਡਾ ਰੋਲ ਹੁੰਦਾ ਹੈ। ਜਿਸ ਦੇਸ਼ ਦੀ ਆਪੋਜ਼ੀਸ਼ਨ ਪਾਰਟੀ ਆਪਣਾ ਰੋਲ ਸਹੀ ਤਰੀਕੇ ਨਾਲ ਅਦਾ ਕਰਦੀ ਹੈ ਉਸ ਦੇਸ਼ ਦੀ ਡੈਮੋਕਰੇਸੀ ਜ਼ਿਆਦਾ ਕਾਮਯਾਬ ਹੁੰਦੀ ਹੈ ਅਤੇ ਉਸ ਦੇਸ਼ ਦੀ ਰੂਲਿੰਗ ਪਾਰਟੀ ਜ਼ਿਆਦਾ ਸਹੀ ਤਰੀਕੇ ਨਾਲ ਕੰਮ ਕਰਦੀ ਹੈ। ਮੈਂ ਅੱਜ ਦੀ ਸਮਾਜਿਕ ਵਿਵਸਥਾ ਵਲ ਹਾਊਸ ਦਾ ਧਿਆਨ ਦਿਵਾਉਣਾ ਚਾਹੁੰਦੀ ਹਾਂ। ਅੱਜ ਸਮਾਜ ਵਿਚ, ਇਸ ਦੇਸ਼ ਵਿਚ, ਜਿਤਨੀਆਂ ਵੀ ਸੰਸਥਾਵਾਂ ਕੰਮ ਕਰ ਰਹੀਆਂ ਹਨ ਉਨ੍ਹਾਂ ਸਾਰੀਆਂ ਵਿਚ ਕਰਾਈਸਿਜ਼ ਹੈ। ਸਭ ਤੋਂ ਬੁਨਿਆਦੀ ਸੰਸਥਾ ਪਰਿਵਾਰ ਹੈ। ਅੱਜ ਪਰਿਵਾਰ ਦੀ ਉਹ ਮਰਯਾਦਾ ਨਹੀਂ, ਰਹਿਣੀ, ਬਹਿਣੀ ਨਹੀਂ ਅਤੇ ਤੌਰ ਤਰੀਕਾ ਨਹੀਂ ਜੋ ਪਹਿਲਾਂ ਸੀ। ਇਸ ਤਰੀਕੇ ਨਾਲ ਮਨੁੱਖੀ ਮੁੱਲਾਂ ਅਤੇ ਕਦਰਾਂ ਵਿਚ ਵੀ ਬਹੁਤ ਬੜਾ ਅੰਤਰ ਆ ਗਿਆ ਹੈ। ਨਾ ਸਿਰਫ਼ ਸਮਾਜਿਕ ਸੰਸਥਾਵਾਂ ਬਲਕਿ ਉਹ ਸਾਰੀਆਂ ਸੰਸਥਾਵਾਂ ਜਿਹੜੀਆਂ ਕਿ ਸਾਡੀ ਆਰਥਿਕ ਵਿਵਸਥਾ ਵਿਚ ਆਪਣਾ ਹਿੱਸਾ ਪਾਉਂਦੀਆਂ ਹਨ, ਜਿਨ੍ਹਾਂ ਨੂੰ ਅਸੀਂ ਸਮਾਜ ਦਾ ਵਰਗ ਅਤੇ ਸ਼ਰੇਣੀਆਂ ਮੰਨਦੇ ਹਾਂ, ਉਨ੍ਹਾਂ ਵਿਚ ਵੇਖਿਆ ਜਾਵੇ ਤਾਂ ਪਤਾ ਲੱਗੇਗਾ ਕਿ ਸਾਡੇ ਦੇਸ਼ ਦੀ ਸੰਸਕ੍ਰਿਤੀ, ਮਰਯਾਦਾ, ਉਹ ਸਾਰੀ ਖਤਮ ਹੋ ਗਈ ਹੈ।

ਸਪੀਕਰ ਸਾਹਿਬ, ਮੈਂ ਖਾਸ ਤੌਰ ਤੇ ਇਹ ਕਹਿਣਾ ਚਾਹਵਾਂਗੀ ਕਿ ਨਾ ਸਿਰਫ਼ ਅੱਜ ਸਾਡਾ ਦੇਸ਼ ਬਲਕਿ ਸਾਰੀ ਦੁਨੀਆਂ ਇਕ ਬਹੁਤ ਵੱਡੇ ਆਰਥਿਕ ਕਰਾਈਸਿਜ਼ ਵਿਚੋਂ ਗੁਜ਼ਰ ਰਹੀ ਹੈ। ਲੇਕਿਨ ਅਗਰ ਇਹ ਗੌਰ ਨਾਲ ਵੇਖਿਆ ਜਾਵੇ ਤਾਂ ਪਤਾ ਲਗਦਾ ਹੈ ਕਿ ਜੋ ਆਰਥਿਕ ਕਰਾਈਸਿਜ਼ ਦੁਨੀਆਂ ਵਿਚ ਸਭ ਤੋਂ ਵੱਡਾ ਹੈ ਉਹ ਮਾਰੇਲ ਕਰਾਈਸਿਜ਼ ਹੈ, ਇਨਸਾਨ ਦੀ ਗਿਰਾਵਟ ਹੈ। ਸੋ ਇਸ ਕਰਾਈਸਿਜ਼ ਬਾਰੇ ਅੱਜ ਦੇ ਦਿਨ ਮਹਾਤਮਾ ਗਾਂਧੀ ਜੀ ਦੇ ਬਲੀਦਾਨ ਦਿਵਸ ਉਤੇ ਸਾਨੂੰ ਇਸ ਗੱਲ ਤੇ ਬੜੀ ਸੰਜੀਦਗੀ ਨਾਲ ਗੌਰ ਕਰਨਾ ਪਵੇਗਾ। ਮਹਾਤਮਾ ਗਾਂਧੀ ਨੇ ਕਿਹਾ ਸੀ ਕਿ ਬਹੁਤੀ ਜ਼ਰੂਰਤ ਇਸ ਗੱਲ ਦੀ ਨਹੀਂ ਹੈ ਕਿ ਸਾਡਾ ਉਦੇਸ਼ ਪਵਿੱਤਰ ਹੈ, ਉੱਚਾ ਅਤੇ ਸੁੱਚਾ ਹੋਣਾ ਚਾਹੀਦਾ ਹੈ ਬਲਕਿ ਉਦੇਸ਼ ਨਾਲੋਂ ਸਾਡੀ ਤਵੱਜੋ ਇਸ ਗੱਲ ਵੱਲ ਲਗਣੀ ਚਾਹੀਦੀ ਹੈ ਕਿ ਉਸ ਉਦੇਸ਼ ਦੀ ਪ੍ਰਾਪਤੀ ਦਾ ਸਾਧਨ ਕਿਹੋ ਜਿਹਾ ਹੈ। ਇਸ ਲਈ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਪੋਜ਼ੀਸ਼ਨ ਦੇ ਵੀਰਾਂ ਦੇ ਸਾਹਮਣੇ ਇਹ ਗੱਲ ਰੱਖਣਾ ਚਾਹਵਾਂਗੀ ਕਿ ਮੈਂ ਇਹ ਨਹੀਂ ਕਹਿਣਾ ਚਾਹੁੰਦੀ ਕਿ ਉਨ੍ਹਾਂ ਦਾ ਉਦੇਸ਼ ਮਾੜਾ ਸੀ ਲੇਕਿਨ ਜੋ ਉਸ ਉਦੇਸ਼ ਨੂੰ ਪ੍ਰਾਪਤ ਕਰਨ ਲਈ ਸਾਧਨ ਇਖ਼ਤਿਆਰ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ ਉਸ ਉਤੇ ਸੰਜੀਦਗੀ ਨਾਲ ਸੋਚਣਾ ਪਵੇਗਾ। ਇਨ੍ਹਾਂ ਗੈਲਰੀਆਂ ਵਿਚ ਅੱਜ ਦੀ ਪੀੜ੍ਹੀ ਦੇ ਨੌਜਵਾਨ ਬੈਠੇ ਹੋਣਗੇ। ਉਹ ਕੀ ਇਮਪ੍ਰੈਸ਼ਨ ਲੈ ਕੇ ਗਏ ਹੋਣਗੇ ਕਿ ਸਾਡੇ ਲੀਡਰ ਕਿਸ ਤਰ੍ਹਾਂ ਕਰਦੇ ਹਨ ਔਰ ਸਾਨੂੰ ਕਿਸ ਤਰ੍ਹਾਂ ਕਰਨਾ ਚਾਹੀਦਾ ਹੈ।

[ਸਮਾਜ ਭਲਾਈ ਦੇ ਰਾਜ ਮੰਤਰੀ]

ਸਪੀਕਰ ਸਾਹਿਬ, ਮੈਂ ਇਕ ਚੀਜ਼ ਵੱਲ ਹਾਊਸ ਦਾ ਧਿਆਨ ਦਿਵਾਉਣਾ ਚਾਹਵਾਂਗੀ ਕਿ ਅੱਜ ਦੇਸ਼ ਦੇ ਅੰਦਰ ਵਿਸ਼ੇਸ਼ ਤੌਰ ਤੇ ਇਕ ਵਾਤਾਵਰਨ ਫ਼ੈਲਿਆ ਹੋਇਆ ਹੈ, ਉਹ ਵਾਤਾਵਰਨ ਨਫ਼ਰਤ ਦਾ ਹੈ, ਹਿੰਸਾ ਦਾ ਵਾਤਾਵਰਨ ਹੈ। ਇਹ ਸਾਰਾ ਕੁਝ ਜੋ ਸਾਡੀ ਪਰਫਾਰਮੈਂਸ ਹੁੰਦੀ ਹੈ, ਜੋ ਵੀ ਰੂਲਜ਼ ਦੀ ਵਾਇਲੇਸ਼ਨ ਕਰਦੇ ਹਾਂ ਜਾਂ ਕਾਇਦੇ ਕਾਨੂੰਨ ਦੇ ਪ੍ਰਤੀ ਮਜ਼ਾਕੀਆ ਵਿਵਹਾਰ ਇਖ਼ਤਿਆਰ ਕਰਦੇ ਹਾਂ ਉਨ੍ਹਾਂ ਸਾਰੇ ਕੰਮਾਂ ਦਾ ਅਸਰ ਸਮਾਜ ਉਤੇ ਪੈਂਦਾ ਹੈ। ਇਸ ਤਰ੍ਹਾਂ ਹੀ ਇਸ ਹਾਊਸ ਵਿਚ ਜਾਂ ਹਾਊਸ ਤੋਂ ਬਾਹਰ ਸਮਾਜ ਦੇ ਅੰਦਰ ਆਪ ਹੀ ਹਿੰਸਾਤਮਕ ਵਾਤਾਵਰਨ ਫ਼ੈਲਦਾ ਹੈ। ਇਸ ਕਰਕੇ ਸਪੀਕਰ ਸਾਹਿਬ, ਮੈਂ ਅਦਬ ਨਾਲ ਤੁਹਾਡੇ ਰਾਹੀਂ ਆਪਣੇ ਆਪੋਜ਼ੀਸ਼ਨ ਦੇ ਵੀਰਾਂ ਨੂੰ ਔਰ ਸਾਰੇ ਆਪਣੇ ਮੈਂਬਰ ਸਾਹਿਬਾਨ ਨੂੰ ਇਹ ਅਰਜ਼ ਕਰਾਂਗੀ ਕਿ ਆਪਣੇ ਦੇਸ਼ ਦੇ ਪ੍ਰਤੀ ਆਪਣੀ ਜਨਤਾ ਦੇ ਪ੍ਰਤੀ, ਜੋ ਸਾਡੇ ਫ਼ਰਜ਼ ਹਨ, ਉਨ੍ਹਾਂ ਫ਼ਰਜ਼ਾਂ ਨੂੰ ਨਿਭਾਉਣ ਵਾਸਤੇ ਅਸੀਂ ਇਸ ਪਵਿੱਤਰ ਥਾਂ ਤੇ ਆਏ ਹਾਂ। ਇਸ ਲਈ ਇਸ ਹਾਊਸ ਦੇ ਵਿਚ ਸੰਜੀਦਗੀ ਦੇ ਨਾਲ ਹਰ ਐਕਸ਼ਨ ਔਰ ਹਰ ਵਿਚਾਰ ਜੋ ਕੁਝ ਵੀ ਸਾਡੇ ਹਨ, ਉਨ੍ਹਾਂ ਨੂੰ ਸੋਚ ਸਮਝ ਕੇ ਸ਼ਾਂਤੀ ਨਾਲ ਰੱਖੀਏ ਔਰ ਆਪਣੇ ਫਰਜ਼ ਨਿਭਾਈਏ ਤਾਕਿ ਉਸ ਦਾ ਸਹੀ ਔਰ ਚੰਗਾ ਅਸਰ ਬਾਹਰ ਪੈ ਸਕੇ। ਇਨ੍ਹਾਂ ਲਫ਼ਜ਼ਾਂ ਦੇ ਨਾਲ ਸਪੀਕਰ ਸਾਹਿਬ, ਮੈਂ ਇਸ ਮੋਸ਼ਨ ਦੀ ਤਾਈਦ ਕਰਦੀ ਹਾਂ ਔਰ ਆਸ ਰੱਖਦੀ ਹਾਂ ਕਿ ਆਪੋਜ਼ੀਸ਼ਨ ਲੀਡਰ ਵੀ ਬੜੀ ਸਿਆਣਪ ਨਾਲ ਇਸ ਫਰਜ਼ ਨੂੰ ਨਿਭਾਉਣਗੇ ਔਰ ਅਗਲਾ ਐਕਸ਼ਨ ਜੋ ਹੈ ਉਹ ਕਰਨਾ ਚਾਹੀਦਾ ਹੈ ਤਾਕਿ ਮੈਂਬਰਾਂ ਦਾ ਅੱਜ ਦਾ ਦਿਨ ਇਹ ਹਿਸਟੌਰੀਕਲ ਦਿਨ ਸਾਬਤ ਹੋ ਸਕੇ। (ਵਿਘਨ)

1.00 P. M.

**ਸਰਦਾਰ ਕਰਨੈਲ ਸਿੰਘ ਮਰੜ੍ਹੀ :** ਸਪੀਕਰ ਸਾਹਿਬ, ਇਹ ਮੋਸ਼ਨ ਏਥੇ ਆਈ ਹੈ ਕੱਲ ਦੇ ਝਗੜੇ ਬਾਰੇ। ਇਸ ਸਬੰਧੀ ਮੈਂ ਤੁਹਾਡੇ ਰਾਹੀਂ ਕੁਝ ਬੇਨਤੀ ਕਰਨੀ ਚਾਹੁੰਦਾ ਹਾਂ। ਸਪੀਕਰ ਸਾਹਿਬ, ਪੰਜਾਬ ਦੀ ਜਨਤਾ ਇਕ ਤਰ੍ਹਾਂ ਨਾਲ ਸਾਨੂੰ ਆਪਣੇ ਵਕੀਲ ਸਮਝ ਕੇ ਇਥੇ ਭੇਜਦੀ ਹੈ ਤਾਂਕਿ ਉਨ੍ਹਾਂ ਦੀ ਹੱਕਾਂ ਦੀ ਰਾਖੀ ਆ ਕੇ ਕਰੀਏ। ਸਪੀਕਰ ਸਾਹਿਬ, ਜਦੋਂ ਅਸੀਂ ਇਥੇ ਆਉਂਦੇ ਹਾਂ, ਜਦੋਂ ਪੰਜਾਬ ਦੇ ਵਿਚ, ਸੂਬੇ ਦੇ ਵਿਚ ਕੋਈ ਵੀ ਸੀਨੀਅਰ ਅਫ਼ਸਰ, ਆਣਕੇ ਸਰਕਾਰ ਦੀ ਸ਼ਹਿ ਦੇ ਨਾਲ ਲੋਕਾਂ ਨਾਲ ਧੱਕਾ ਕਰਦਾ ਹੈ ਤਾਂ ਸਾਡਾ ਫ਼ਰਜ਼ ਬਣਦਾ ਹੈ ਕਿ ਲੋਕਾਂ ਦੇ ਹੱਕਾਂ ਦੀ ਰਾਖੀ ਕੀਤੀ ਜਾਵੇ। ਸਪੀਕਰ ਸਾਹਿਬ, ਇਥੇ ਸਾਰੀਆਂ ਪਾਰਟੀਆਂ ਦੇ ਬਹੁਤ ਸਾਰੇ ਸਾਹਿਬਾਨ ਨੇ ਆਪਣੇ ਆਪਣੇ ਵੱਖ ਵੱਖ ਖਿਆਲ ਰੱਖੇ ਹਨ ਔਰ ਮੈਂ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਕੁਝ ਮੈਂਬਰ ਸਾਹਿਬਾਨ ਇਥੇ ਸਾਡੇ ਨਾਲ ਕੱਲ ਸ਼ਾਮਲ ਸਨ, ਜਿਹੜੇ ਕਹਿੰਦੇ ਸਨ ਕਿ ਸਪੀਕਰ ਸਾਹਿਬ ਦੀ ਰੂਲਿੰਗ ਗ਼ਲਤ ਹੈ ਅੱਜ ਇਹ ਰੂਲਿੰਗ ਠੀਕ ਆਖਦੇ ਹਨ। ਸਪੀਕਰ ਸਾਹਿਬ, ਉਥੇ ਕਮੇਟੀ ਵਿਚ ਮੰਨ ਕੇ ਆਏ ਹਨ ਕਿ ਇਹ ਰੂਲਿੰਗ ਦਿੱਤੀ ਜਾਵੇਗੀ ਅਤੇ ਕਿਹਾ ਕਿ ਤੁਸੀਂ ਵਿਸ਼ਵਾਸ ਕਰੋ ਕਿ ਜਿਹੜੀ ਕਾਰਵਾਈ ਹੈ ਡੀ.ਸੀ. ਸਾਹਿਬ ਵਾਲੀ ਉਹ ਹਾਊਸ ਦੀ ਕਾਰਵਾਈ ਵਿਚ ਰਹੇਗੀ, ਉਹ ਅੱਜ ਹੋਰ ਬੋਲੀ ਬੋਲਦੇ ਹਨ। ਸਪੀਕਰ ਸਾਹਿਬ, ਅੱਜ ਵੀ ਕਾਮਰੇਡ ਸਾਹਿਬ ਬੋਲੇ ਹਨ ਪਤਾਂ ਨਹੀਂ ਰਾਤੋ ਰਾਤ ਖਰੀਦੇ ਗਏ ਹਨ, ਅੱਜ ਇਹ ਕੁਝ ਹੋਰ ਬੋਲੀ ਬੋਲਦੇ ਹਨ ਔਰ ਕੱਲ ਇਹ ਹੋਰ ਬੋਲਦੇ ਸੀ। ਇਸ ਕਰਕੇ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਜ਼ਿੰਮੇਂਵਾਰੀ ਦਾ ਕੰਮ ਕਰਨਾ ਚਾਹੀਦਾ ਹੈ।

ਕੱਲ ਬਲੀ ਹੋਰ ਔਰ ਅੱਜ ਬੋਲੀ ਹੋਰ, ਇਹ ਗੱਲਾਂ ਸ਼ੋਭਾ ਨਹੀਂ ਦਿੰਦੀਆਂ । ਇਸ ਕਰਕੇ ਇਹੋ ਜਿਹੀਆਂ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ । ਸਪੀਕਰ ਸਾਹਿਬ, ਇਹ ਕਹਾਣ ਹੈ 'ਬੁੱਢਾ ਤੋਤਾ ਕੱਲ ਬੋਲੀ ਹੋਰ ਬੋਲਦਾ, ਅੱਜ ਹੋਰ ਬੋਲਦਾ' (ਹਾਸਾ) (ਥੰਪਿੰਗ) ਇਹ ਚੰਗਾ ਨਹੀਂ ਲਗਦਾ । ਇਸ ਹਾਊਸ ਵਿਚ ਆਏ ਹੋ । ਸਪੀਕਰ ਸਾਹਿਬ, ਇਥੇ ਗਿੱਲ ਸਰਕਾਰ ਦੇ ਵੇਲੇ ਦੀਆਂ ਗੱਲਾਂ ਵੀ ਆਈਆਂ । (ਵਿਘਨ) ਮੇਰੇ ਮੂੰਹੋਂ ਨਿਕਲ ਗਿਆ ਹੈ ਗਾਂ ਦਾ ਵੱਛਾ । ਇਨ੍ਹਾਂ ਨੇ ਕਿਹਾ ਹੈ ਜਿਹੜਾ ਮੈਂ ਨਹੀਂ ਦਸਣਾ ਚਾਹੁੰਦਾ । (ਵਿਘਨ) ਇਨ੍ਹਾਂ ਨੂੰ ਪਤਾ ਨਹੀਂ ਹੈ ਕਿ ਕਣਕ ਪੱਕੀ ਹੋਈ ਹੋਵੇ ਤਾਂ ਇਕ ਇਕ ਹਥ ਨਾਲ ਕਿਤਨੇ ਕਿਤਨੇ ਸਿਟੇ ਮਲੇ ਜਾਂਦੇ ਹਨ ਔਰ ਅਸੀਂ ਮਲ ਵੀ ਦਿਆਂਗੇ ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਇਨ੍ਹਾਂ ਲੋਕਾਂ ਨੇ ਡੈਮੋਕਰੇਸੀ ਖਤਮ ਕਰਨੀ ਹੈ । ਜਿਹੜੇ ਲੋਕ ਪੰਜਾਬ ਵਿਚ ਵਸਦੇ ਹਨ, ਪੰਜਾਬ ਦਾ ਖਾਣਾ ਖਾਂਦੇ ਹਨ ਪਰ ਗਾਣੇ ਰੂਸ ਦੇ ਗਾਉਂਦੇ ਹਨ । (ਥੰਪਿੰਗ) ਸਪੀਕਰ ਸਾਹਿਬ, ਇਨ੍ਹਾਂ ਨੂੰ ਸ਼ਰਮ ਆਉਣੀ ਚਾਹੀਦੀ ਹੈ । ਇਸ ਕਰਕੇ ਇਹ ਲੋਕ ਡੈਮੋਕਰੇਸੀ ਖ਼ਤਮ ਕਰਨ ਵਾਲੇ ਹਨ । ਕੋਈ ਚੀਨ ਤੇ ਰੂਸ ਦੀ ਗੱਲ ਕਰਦਾ ਹੈ, ਤੇ ਕੋਈ ਅਮਰੀਕਾ ਦੀ ਗੱਲ ਕਰਦਾ ਹੈ ਲੇਕਿਨ ਇਕ ਇਕੱਲਾ ਅਕਾਲੀ ਦੱਲ ਹੈ ਜੋ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਸਿਖਿਆ ਤੇ ਚਲਦਾ ਹੈ । ਉਹ ਕਹਿੰਦੇ ਸਨ ਹਿੰਦੁਸਤਾਨ ਦੀ ਰਾਖੀ ਕਰੋ । ਇਹ ਸਾਡਾ ਅਸੂਲ ਹੈ ।

ਸਪੀਕਰ ਸਾਹਿਬ, ਮੈਂ ਇਕ ਦੋ ਹੋਰ ਬੇਨਤੀਆਂ ਕਰਨੀਆਂ ਹਨ । ਇਥੇ ਮੇਰੇ ਦੋਸਤਾਂ ਨੇ ਕਿਹਾ ਹੈ ਕਿ ਗਿੱਲ ਸਾਹਿਬ ਦੀ ਸਰਕਾਰ ਵੇਲੇ ਪੁਲੀਸ ਹਾਊਸ ਵਿਚ ਆਈ ਸੀ । ਮੈਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਸਰਦਾਰ ਦਰਬਾਰਾ ਸਿੰਘ ਜੀ ਉਸ ਵੇਲੇ ਤੁਹਾਡੀ ਚੇਅਰ ਤੇ ਬੈਠੇ ਸਨ, ਉਨ੍ਹਾਂ ਨੂੰ ਪੁਛੋ ਕਿ ਪੁਲੀਸ ਕਿਉਂ ਲਿਆਂਦੀ ਸੀ । ਸਪੀਕਰ ਸਾਹਿਬ, ਮੈਂ ਸਰਦਾਰ ਦਰਬਾਰਾ ਸਿੰਘ ਦੀ ਗੱਲ ਕਰਦਾ ਹਾਂ । ਇਹ ਠੀਕ ਹੈ ਕਿ ਹੁਣ ਉਨ੍ਹਾਂ ਨੇ ਕਾਂਗਰਸ ਦਾ ਸਹਿਯੋਗ ਲੈ ਲਿਆ ਹੈ । ਇਹ ਉਸ ਵੇਲੇ ਸਾਡੀ ਕਮੇਟੀ ਦੇ ਮੈਂਬਰ ਸਨ ਜੋ ਇਹ ਇਸ਼ਾਰਾ ਕਰਦੇ ਸੀ ਅਸੀਂ ਉਸ ਤਰ੍ਹਾਂ ਹੀ ਕਰਦੇ ਸੀ। ਇਸ ਕਰਕੇ ਹੀ, ਸਪੀਕਰ ਸਾਹਿਬ, ਸਾਡੀ ਸਰਕਾਰ ਟੁੱਟੀ ਸੀ । ਇਹ ਸਾਡੇ ਦਲਾਲ ਮਾੜੇ ਸੀ । (ਥੰਪਿੰਗ) (ਸ਼ੋਰ)

ਇਸ ਕਰਕੇ ਮੈਂ ਬੇਨਤੀ ਕਰਾਂਗਾ ਕਿ ਇਹ ਮੋਸ਼ਨ ਵਾਪਸ ਲੈਣ, ਅਸਾਂ ਕੋਈ ਧੱਕਾ ਨਹੀਂ ਕੀਤਾ । ਅਸਾਂ ਡੈਮੋਕਰੇਸੀ ਬਚਾਈ ਹੈ । (ਥੰਪਿੰਗ) ਇਹ ਲੋਕ ਡੈਮੋਕਰੇਸੀ ਨੂੰ ਖਤਮ ਕਰਨ ਵਾਲੇ ਹਨ। ਇਤਨੀਆਂ ਬੇਨਤੀਆਂ ਕਰਦਾ ਹੋਇਆ ਮੈਂ ਆਪਣੀ ਥਾਂ ਲੈਂਦਾ ਹਾਂ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਸਪੀਕਰ ਸਾਹਿਬ, ਇਨ੍ਹਾਂ ਨੇ ਗਲਤ ਬਿਆਨੀ ਤੋਂ ਕੰਮ ਲਿਆ ਇਸ ਲਈ ਹੀ ਮੈਂ ਖੜ੍ਹਾ ਹੋਇਆ ਹਾਂ । ਕੱਲ ਜਿਹੜੀ ਗੱਲ ਇਥੇ ਕਹੀ ਸੀ ਉਹ ਹੀ ਗੱਲ ਮੈਂ ਹੁਣ ਕਹਿਣੀ ਚਾਹੁੰਦਾ ਹਾਂ । (ਅਕਾਲੀ ਪਾਰਟੀ ਵਲ ਇਸ਼ਾਰਾ ਕਰਦੇ ਹੋਏ ।) ਸੁਣ ਲਉ ਕੰਨ ਖੋਲ੍ਹ ਕੇ । ਕੱਲ ਮੈਂ ਕਿਹਾ ਸੀ ਕਿ ਸਪੀਕਰ ਸਾਹਿਬ ਨੇ ਜਿਹੜੀ ਰੂਲਿੰਗ ਦਿਤੀ ਹੈ ਕਿ ਕਿਸੇ ਅਫਸਰ ਦੇ ਕੰਡਕਟ ਨੂੰ ਇਥੇ ਡਿਸਕੱਸ ਨਹੀਂ ਕੀਤਾ ਜਾ ਸਕਦਾ ਇਹ ਠੀਕ ਨਹੀਂ । (ਥੰਪਿੰਗ) ਇਹ ਗੱਲ ਕਲ ਵੀ ਕਹੀ ਹੈ ਔਰ ਅੱਜ

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਵੀ ਇਹ ਹੀ ਕਿਹਾ ਹੈ । ਔਰ ਸਪੀਕਰ ਸਾਹਿਬ, ਨੇ ਇਹ ਗੱਲ ਮੰਨ ਵੀ ਲਈ ਹੈ । ਫ਼ਰਕ ਇਤਨਾ ਹੀ ਹੈ ਕਿ ਅਸੀਂ ਅੱਕਲ ਤੋਂ ਕੰਮ ਲੈਂਦੇ ਹਾਂ ਧੱਕੜ ਨਹੀਂ ਮਾਰਨਾ ਜਾਣਦੇ ।......

ਦੂਜੀ ਗੱਲ ਇਹ ਕਿ ਸਾਡੀ ਇਕੋ ਹੀ ਬੋਲੀ ਸੀ । ਅਸੀਂ ਕਿਹਾ ਸੀ ਕਿ ਜੋ ਕੁਝ ਐਕਸਪੋਜ਼ ਕੀਤਾ ਗਿਆ ਹੈ ? ਉਸ ਨੂੰ ਸਟੇ ਕੀਤਾ ਜਾਵੇ । ਮੈਂ ਇਹ ਗੱਲ ਕੱਲ ਵੀ ਕਹੀ ਸੀ ਅਤੇ ਅੱਜ ਵੀ ਕਹਿੰਦਾ ਹਾਂ। ਇਸ ਕਰਕੇ ਇਥੇ ਗ਼ਲਤ ਬਿਆਨੀ ਕਰਕੇ ਹਾਊਸ ਨੂੰ ਮਿਸਯੂਜ਼ ਨਹੀਂ ਕੀਤਾ ਜਾ ਸਕਦਾ । ਅਸੀਂ ਨਾ ਰਸ਼ੀਆ ਦੇ ਹਿਮਾਇਤੀ ਹਾਂ, ਨਾ ਚੀਨ ਦੇ ਹਿਮਾਇਤੀ ਹਾਂ, ਅਸੀਂ ਤਾਂ ਹਿੰਦੁਸਤਾਨ ਦੇ ਹਿਮਾਇਤੀ ਹਾ, ਭਾਰਤ ਵਾਸੀ ਹਾਂ ਅਤੇ ਭਾਰਤ ਦੇ ਹਿਮਾਇਤੀ ਹਾਂ ।

**ਸਰਦਾਰ ਕਰਨੈਲ ਸਿੰਘ ਮਰੜ੍ਹੀ :** ਇਹ ਰਸ਼ੀਆ ਦੀ ਬੋਲੀ ਬੋਲਦੇ ਹਨ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਰਸ਼ੀਆ ਉਹ ਹੈ ਜਿਸ ਨੇ ਕਸ਼ਮੀਰ ਦੇ ਬਾਰੇ ਹਿੰਦੁਸਤਾਨ ਦੀ ਮਦਦ ਕੀਤੀ, ਜਿਸ ਨੇ ਚੀਨ ਦੀ ਲੜਾਈ ਵੇਲੇ ਮਦਦ ਕੀਤੀ, ਪਾਕਿਸਤਾਨ ਦੀ ਲੜਾਈ ਵੇਲੇ ਮਦਦ ਕੀਤੀ ਅਤੇ ਹਮੇਸ਼ਾ ਹਿੰਦੁਸਤਾਨ ਦਾ ਸਾਥ ਦਿੱਤਾ ਅਤੇ ਇਨ੍ਹਾਂ (ਅਕਾਲੀ ਪਾਰਟੀ) ਦੀ ਤਰ੍ਹਾਂ ਨਹੀਂ ਕੀਤਾ ਅਸੀਂ....

**ਸਰਦਾਰ ਸੁਰਜੀਤ ਸਿੰਘ ਬਰਨਾਲਾ :** ਸਪੀਕਰ ਸਾਹਿਬ, ਦੂਜੇ ਮੁਲਕਾਂ ਦੇ ਬਾਰੇ ਇਥੇ ਡਿਸਕਸ਼ਨ ਨਹੀਂ ਹੋਣੀ ਚਾਹੀਦੀ ।

**ਸ੍ਰੀ ਸਪੀਕਰ :** ਦੂਜੇ ਦੇਸ਼ਾਂ ਦਾ ਕੋਈ ਕ੍ਰਿਟੀਸਿਜ਼ਮ ਨਹੀਂ ਹੋਣਾ ਚਾਹੀਦਾ । (Criticism of foreign countries should not be made here.)

---

## PERSONAL EXPLANATION BY S. DILBAGH SINGH

**ਸਰਦਾਰ ਦਿਲਬਾਗ ਸਿੰਘ :** ਸਪੀਕਰ ਸਾਹਿਬ, ਮਰੜ੍ਹੀ ਸਾਹਿਬ ਨੇ ਕਿਹਾ ਹੈ ਕਿ ਉਹ ਦਿਲਬਾਗ ਸਿੰਘ ਦੇ ਇਸ਼ਾਰਿਆਂ ਤੇ ਚਲਦੇ ਸਨ ਅਤੇ ਜੋ ਕੁਝ ਮੈਂ ਕਹਿੰਦਾ ਰਿਹਾ ਉਹ ਕਰਦੇ ਰਹੇ । ਇਹ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹਨ । ਤਾਂ ਕੀ ਇਹ ਦਿਲਬਾਗ ਸਿੰਘ ਦੇ ਕਹਿਣ ਤੇ ਚਲਦੇ ਸਨ ਅਤੇ ਆਪ ਇਨ੍ਹਾਂ ਨੂੰ ਕੁਝ ਨਹੀਂ ਸੀ ਆਉਂਦਾ ? (ਹਾਸਾ)

---

## QUESTION OF PRIVILEGE

*(Resumption of Consideration)*

**ਚੌਧਰੀ ਜਗਤ ਰਾਮ :** ਸਪੀਕਰ ਸਾਹਿਬ, ਦਰਅਸਲ ਗੱਲ ਇਹ ਹੈ ਕਿ ਜੇ ਸਰਦਾਰ ਪਰਕਾਸ਼ ਸਿੰਘ ਬਾਦਲ, ਲੀਡਰ ਆਫ਼ ਦੀ ਆਪੋਜ਼ੀਸ਼ਨ ਕੱਲ ਇਥੇ ਹੁੰਦੇ ਤਾਂ ਮੇਰਾ ਖ਼ਿਆਲ ਹੈ ਕਿ ਇੰਨਾ ਰੌਲਾ ਨਾ ਪੈਂਦਾ, ਕਿਉਂਕਿ ਉਹ ਬੜੇ ਸਿਆਣੇ ਅਤੇ ਸੁਲਝੇ ਹੋਏ ਲੀਡਰ ਹਨ ਅਤੇ ਚੀਫ਼ ਮਨਿਸਟਰ ਵੀ ਰਹਿ ਚੁੱਕੇ ਹਨ । ਸਪੀਕਰ ਸਾਹਿਬ, ਰਾਜ ਭਾਗ ਉਹ

ਪਾਰਟੀ, ਉਹ ਲੋਕ ਚਲਾ ਸਕਦੇ ਹਨ, ਜਿਨ੍ਹਾਂ ਦੀ ਸੂਝਬੂਝ ਤਕੜੀ ਹੋਵੇ, ਅਕਲ ਵਾਲੇ ਹੋਣ ਅਤੇ ਜਿਹੜੇ ਅੱਕਲ ਦੇ ਹੀਣੀ ਹੋਣ, ਕਮ ਅੱਕਲ ਵਾਲੇ ਹੋਣ ਅਤੇ ਅੱਕਲ ਤੋਂ ਖਾਲੀ ਹੋਣ, ਉਹ ਰਾਜ ਭਾਗ ਨਹੀਂ ਚਲਾ ਸਕਦੇ। ਇਸ ਬਾਰੇ ਮੈਨੂੰ ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਜਿਹੜੇ ਗੁਰਬਾਣੀ ਦਾ ਬੜਾ ਤਕੜਾ ਜਾਪ ਕਰਦੇ ਹਨ, ਉਨ੍ਹਾਂ ਵਿਚੋਂ ਬਾਦਲ ਸਾਹਿਬ ਨੂੰ ਮੈਂ, ਸਪੀਕਰ ਸਾਹਿਬ, ਤੁਹਾਡੀ ਰਾਹੀਂ ਇਹ ਕਹਾਂਗਾ ਕਿ ਜਦੋਂ ਕੋਈ ਸਿੰਘ ਗ਼ਲਤੀ ਕਰਦਾ ਹੈ ਤਾਂ ਗੁਰਦਵਾਰੇ ਦੇ ਗੁਰੂ ਸਾਹਿਬ ਉਸ ਨੂੰ ਸਜ਼ਾ ਦਿੰਦੇ ਹਨ ਅਤੇ ਸਜ਼ਾ ਉਹੀ ਆਦਮੀ ਦੇ ਸਕਦਾ ਹੈ ਜਿਸ ਵਿਚ ਸੂਝਬੂਝ ਹੋਵੇ। ਇਸ ਕਰਕੇ ਮੈਂ ਜਮਹੂਰੀਅਤ ਦੇ ਆਸ਼ਕਾਂ, ਗੁਲਸ਼ਨ ਜੀ, ਖ਼ਾਲਸਾ ਜੀ, ਮਰੜੀ ਜੀ, ਗੁਰਦੇਵ ਸਿੰਘ ਬਾਦਲ ਵਗੈਰਾ ਨੂੰ ਕਹਾਂਗਾ ਕਿ ਇਕ ਕਮੇਟੀ ਬਣਾ ਲਵੋ ਅਤੇ ਇਸ ਗੱਲ ਦਾ ਫ਼ੈਸਲਾ ਕਰੋ ਕਿ ਆਇਆ ਜੋ ਕੁਝ ਇਥੇ ਕੱਲ ਹੋਇਆ ਇਹ ਗ਼ਲਤ ਸੀ ਜਾਂ ਸਹੀ ਅਤੇ ਜੇ ਗ਼ਲਤ ਸੀ ਤਾਂ ਕੀ ਇਹ ਗ਼ਲਤੀ ਕਰਨ ਵਾਲਿਆਂ ਨੂੰ ਭਾਂਡੇ ਮਾਂਜਣ ਦੀ ਅਤੇ ਦਾੜ੍ਹੀ ਨਾਲ ਭਾਂਡੇ ਮਾਂਜਣ ਦੀ ਸਜ਼ਾ ਦੇਣਗੇ ? ਇਸ ਕਰਕੇ ਮੈਂ ਜਮਹੂਰੀਅਤ ਦੇ ਹਾਮੀ ਦੋਸਤਾਂ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਗੁਰੂ ਸਾਹਿਬ ਜਮਹੂਰੀਅਤ ਦੇ ਸਹੀ ਮਾਨਿਆਂ ਵਿਚ ਬਾਨੀ ਮੁਬਾਨੀ ਹਨ। ਗੁਰੂ ਸਾਹਿਬ ਤਾਂ ਗਰੀਬਾਂ ਦੇ ਭਲੇ ਵਾਸਤੇ ਲੜੇ ਸੀ। ਉਨ੍ਹਾਂ ਨੇ ਸਭ ਕੁਝ ਕੀਤਾ ਅਤੇ ਫ਼ਿਰਕਾ-ਪ੍ਰਸਤੀ ਦੇ ਖਿਲਾਫ਼ ਲੜੇ। ਜੇ ਗੁਰੂ ਗੋਬਿੰਦ ਸਿੰਘ ਜੀ ਨੇ ਸਚ ਮੁਚ ਸਮਝਿਆ ਹੁੰਦਾ ਕਿ ਇਹ ਲੋਕ ਮੇਰੇ ਸਿਖ ਹੋਣਗੇ ਤਾਂ ਉਹ ਕਦੇ ਹਰਿਮੰਦਰ ਸਾਹਿਬ ਦਾ ਨੀਂਹ ਪੱਥਰ ਨਾ ਰਖਦੇ। ਗੁਰੂ ਸਾਹਿਬ ਤਾਂ ਸੱਚ ਮੁਚ ਸੋਸ਼ਲਿਜ਼ਮ ਦੇ ਹਾਮੀ ਸਨ, ਪਰ ਅਫ਼ਸੋਸ ਦੀ ਗੱਲ ਇਹ ਹੈ ਕਿ ਬਾਅਦ ਵਿਚ ਸਿੱਖਿਇਜ਼ਮ ਦਾ ਕੰਟਰੋਲ ਉਨ੍ਹਾਂ ਲੋਕਾਂ ਦੇ ਹੱਥ ਵਿਚ ਆ ਗਿਆ ਜਿਨ੍ਹਾਂ ਨੂੰ ਜਮਹੂਰੀਅਤ ਦਾ ਪਤਾ ਹੀ ਨਹੀਂ, ਸਿੱਖੀ ਦਾ ਪਤਾ ਹੀ ਨਹੀਂ। ਸੋ, ਸਪੀਕਰ ਸਾਹਿਬ, ਮੈਂ ਇਥੇ ਇਹ ਕਹਾਂਗਾ ਕਿ ਅਸੀਂ ਧਕੇਸ਼ਾਹੀ ਦੇ ਨਾਲ, ਗੁੰਡਾਗਰਦੀ ਦੇ ਨਾਲ ਅਤੇ ਫਿਰਕਾਪ੍ਰਸਤੀ ਦੇ ਨਾਲ ਇਸ ਤਰ੍ਹਾਂ ਦੀਆਂ ਗੱਲਾਂ ਨਹੀਂ ਹੋਣ ਦੇਵਾਂਗੇ। ਜਮਹੂਰੀਅਤ ਦੇ ਅਸੂਲਾਂ ਤੇ ਚਲੋ ਤਾਂ ਹੀ ਗੱਲ ਠੀਕ ਬਣਨੀ ਹੈ, ਇਸ ਤਰ੍ਹਾਂ ਹੁਲੜਬਾਜ਼ੀ ਨਾਲ ਕੁਝ ਗਲ ਨਹੀਂ ਬਣਨੀ। ਡਾਕਟਰ ਬਲਦੇਵ ਪ੍ਰਕਾਸ਼ ਹੋਰਾਂ ਨੇ ਵੀ ਇਨ੍ਹਾਂ ਦੀ ਵਕਾਲਤ ਕੀਤੀ ਹੈ। ਸਪੀਕਰ ਸਾਹਿਬ, ਜਿਸ ਮਾਹੌਲ ਵਿਚ ਆਦਮੀ ਪਲਦਾ ਹੈ, ਉਸ ਮਾਹੌਲ ਵਰਗਾ ਹੀ ਹੋ ਜਾਂਦਾ ਹੈ। ਮਾਹਿਰ ਮੋਹੰਮਦ ਦੇ ਮਾਹੌਲ ਵਾਲੇ ਲੋਕ ਹੋਰ ਹੋਣਗੇ, ਪਰ ਗਰੀਬਾਂ ਦੇ ਬੱਚੇ ਹੁੱਕਾ ਕਿਉਂ ਪੀਣ ਲਗ ਜਾਂਦੇ ਹਨ, ਕਿਉਂਕਿ ਉਨ੍ਹਾਂ ਦਾ ਮਾਹੌਲ ਹੀ ਉਸ ਤਰ੍ਹਾਂ ਦਾ ਹੁੰਦਾ ਹੈ। ਡਾਕਟਰ ਬਲਦੇਵ ਪ੍ਰਕਾਸ਼ ਜੀ ਵੀ ਬਾਣੀਆਂ ਵਿਚ ਪਲੇ ਹਨ। ਇਕ ਪਿੰਡ ਵਿਚ ਇਕ ਘਰ ਹੁੰਦਾ ਹੈ, ਉਥੇ ਅਸੀਂ ਵੀ ਵਸਦੇ ਹਾਂ, ਜੱਟ ਵੀ ਵਸਦੇ ਹਨ। ਡਾਕਟਰ ਬਲਦੇਵ ਪ੍ਰਕਾਸ਼ ਜੀ ਤਾਂ ਇਸ ਤਰ੍ਹਾਂ ਕਰਦੇ ਹਨ ਕਿ ਅੱਗ ਲਗਾ ਕੇ ਤਮਾਸ਼ਾ ਵੇਖਦੇ ਹਨ। (ਵਿਘਨ) ਇਸ ਕਰਕੇ ਮੈਂ ਸਾਰਿਆਂ ਨੂੰ ਬੇਨਤੀ ਕਰਾਂਗਾ ਕਿ....

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਇਨ੍ਹਾਂ ਨੇ ਜਿਹੜਾ ਫ਼ਿਰਕਾਪ੍ਰਸਤੀ ਦਾ ਲਫ਼ਜ਼ ਇਸਤੇਮਾਲ ਕੀਤਾ ਹੈ ਇਹ ਇਨ੍ਹਾਂ ਨੂੰ ਵਾਪਸ ਲੈਣਾ ਚਾਹੀਦਾ ਹੈ। (ਵਿਘਨ)

**ਸ੍ਰੀ ਸਪੀਕਰ** : ਆਰਡਰ ਪਲੀਜ਼। (ਵਿਘਨ) "ਬਾਣੀਆਂ" ਕੋਈ ਫ਼ਿਰਕਾਪ੍ਰਸਤੀ ਦਾ ਸ਼ਬਦ ਨਹੀਂ ਹੈ। (Order please, 'Bania' is not a communal word)

ਚੌਧਰੀ ਜਗਤ ਰਾਮ : ਸਪੀਕਰ ਸਾਹਿਬ, ਇਹ ਜਮਹੂਰੀਅਤ ਦੇ ਅਸੂਲਾਂ ਨੂੰ ਜਾਣਦੇ ਹੀ ਨਹੀਂ । ਇਹ ਗੁਰੂਆਂ ਦੇ ਆਦਰਸ਼ਾਂ ਤੇ ਚਲਣਾ ਹੀ ਨਹੀਂ ਜਾਣਦੇ । ਗੁਰੂ ਗੋਬਿੰਦ ਸਿੰਘ ਜੀ ਨੂੰ ਚਮਕੌਰ ਸਾਹਿਬ ਦੇ ਘੇਰੇ ਵਿਚੋਂ ਕਿਨ੍ਹਾਂ ਨੇ ਕੱਢਿਆ ਸੀ, ਸਾਡੀ ਸ਼ਕਲ ਉਨ੍ਹਾਂ ਨਾਲ ਮਿਲਦੀ ਸੀ, ਉਹ ਅਸੀਂ ਹੀ ਸਾਂ, ਜਿਨ੍ਹਾਂ ਇਹ ਪਵਿੱਤਰ ਕੰਮ ਕੀਤਾ ਸੀ ਅਤੇ ਉਨ੍ਹਾਂ ਦੇ ਅਸੂਲਾਂ ਤੇ ਚਲਦੇ ਹਾਂ । (ਵਿਘਨ) ਸਪੀਕਰ ਸਾਹਿਬ, ਮੈਂ ਤੁਹਾਡੀ ਰਾਹੀਂ ਲੀਡਰ ਆਫ਼ ਆਪੋਜ਼ੀਸ਼ਨ ਨੂੰ ਬੇਨਤੀ ਕਰਾਂਗਾ ਕਿ ਰੰਗਰੇਟਾ ਗੁਰੂ ਕਾ ਬੇਟਾ ।

"ਜੋ ਨਰ ਹਮ ਕੋ ਪਰਮੇਸਰ ਉਚਰੇ
ਸੋ ਨਰ ਨਰਕ ਕੁੰਡ ਮੇਂ ਪੜ ਹੈ"

ਸੋ, ਸਪੀਕਰ ਸਾਹਿਬ, ਗੁਰੂ ਜੀ ਨੇ ਵੀ ਆਪਣੇ ਆਪ ਨੂੰ ਪਰਮੇਸ਼ਰ ਨਹੀਂ ਕਹਿਲਾਇਆ ਸੀ । ਇਹ ਬੜੇ ਵੱਡੇ ਲੀਡਰ ਬਣੀ ਫ਼ਿਰਦੇ ਹਨ ਅਤੇ ਕਹਿੰਦੇ ਹਨ ਕਿ ਇਹ ਗ਼ਲਤੀ ਨਹੀਂ ਕਰਦੇ । ਇਨ੍ਹਾਂ ਨੂੰ ਜਮਹੂਰੀਅਤ ਦਾ ਕੀ ਪਤਾ ਹੈ, ਇਹ ਜਮਹੂਰੀਅਤ ਨੂੰ ਕੀ ਜਾਣਦੇ ਹਨ (ਵਿਘਨ) ।

**Mr. Speaker** : Please resume your seat

ਜੱਥੇਦਾਰ ਗੁਰਬਚਨ ਸਿੰਘ (ਬੈਠੇ ਬੈਠੇ): ਮਹਾਤਮਾ ਗਾਂਧੀ ਦਾ ਖੱਦਰ ਪਾ ਕੇ ਡਾਕੇ ਮਾਰਦੇ ਹੋ । (ਵਿਘਨ)

**Mr. Speaker** : Please resume your seat.

ਚੌਧਰੀ ਜਗਤ ਰਾਮ : ਸਪੀਕਰ ਸਾਹਿਬ, ਮੈਂ ਬੜੇ ਹੀ ਅਦਬ ਦੇ ਨਾਲ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਸ ਵੇਲੇ ਮਹਾਤਮਾ ਗਾਂਧੀ, ਦੇਸ਼ ਪਿਤਾ——(ਸ਼ੋਰ) (ਇਕ ਮਾਨ-ਯੋਗ ਮੈਂਬਰ : ਔਹ ਬੈਠਾ ਹੈ ਮਹਾਤਮਾ ਗਾਂਧੀ ਨੂੰ ਮਾਰਨ ਵਾਲਾ । ) ਮਹਾਤਮਾ ਗਾਂਧੀ ਨੇ ਤੁਹਾਡੇ ਪਿਛੇ ਮਰਨ ਵਰਤ ਰਖਿਆ, (ਸ਼ੋਰ) ਧੰਨਾ ਸਿੰਘ ਜੀ, ਮੈਂ ਤਾਂ ਤੁਹਾਡੇ ਨਾਲ ਦਾ ਹੀ ਹਾਂ । ਮੈਂ ਤਾਂ ਅਰਜ਼ ਕਰਦਾ ਹਾਂ ਕਿ ਜਿਸ ਤਰ੍ਹਾਂ ਦੀਆਂ ਇਹ ਲੋਕ ਗੱਲਾਂ ਕਰਦੇ ਹਨ, ਇਹ ਬਖਸ਼ੇ ਨਹੀਂ ਜਾਣੇ ।

ਸ੍ਰੀ ਸਪੀਕਰ : ਆਪਣੀ ਸਪੀਚ ਹੁਣ ਖਤਮ ਕਰੋ । (Please finish your speech now.)

ਚੌਧਰੀ ਜਗਤ ਰਾਮ : ਮੈਂ ਤੁਹਾਡਾ ਹੁਕਮ ਮੰਨਦਾ ਹਾਂ, ਬਸ ਇਕ ਹੀ ਗੱਲ ਕਰਕੇ ਹੁਣ ਮੈਂ ਬੈਠ ਜਾਵਾਂਗਾ । ਮੈਂ ਇਨ੍ਹਾਂ ਅਕਾਲੀਆਂ ਦੀ ਗੱਲ ਕਰਦਾ ਹਾਂ, ਇਨ੍ਹਾਂ ਵਰਗਾ ਇਕ ਅਕਾਲੀ ਪਕੜਿਆ ਗਿਆ ਤਾਂ ਉਸ ਨੂੰ ਜਦੋਂ ਪੁਛਿਆ ਕਿ ਤੂੰ ਕੌਣ ਹੈ ਤਾਂ ਉਹ ਇਹ ਕਹਿਣ ਲਗਾ ਕਿ 'ਬ੍ਰਹਮਾ ਕੇ ਹਮ ਪੁਜਾਰੀ ਹੈਂ, ਨਾਰਦ ਹਮਾਰਾ ਨਾਮ ਹੈ । ਇਧਰ ਉਧਰ ਕੀ ਚੁਗਲੀ ਕਰਨਾ, ਯਹੀ ਹਮਾਰਾ ਕਾਮ ਹੈ' । ਸਪੀਕਰ ਸਾਹਿਬ, ਮੈਂ ਬਸ ਇਕ ਹੀ ਸਜੈਸ਼ਨ ਦੇ ਕੇ ਹੁਣ ਬੈਠ ਜਾਂਦਾ ਹਾਂ, ਇਹ ਤਾਂ ਇਧਰ ਉਧਰ ਦੀਆਂ ਗੱਲਾਂ ਦੇ ਵਿਚ ਲੈ ਜਾਂਦੇ ਹਨ । ਮੈਂ ਤਾਂ ਹੁਣ ਇਕ ਹੀ ਗਲ ਕਹਿਣੀ ਹੈ ਕਿ ਜੇ ਉਹ ਚਾਹੁੰਦੇ ਹਨ ਕਿ ਇਹ ਮੋਸ਼ਨ ਵਾਪਸ ਹੋ ਜਾਵੇ ਤਾਂ ਲੀਡਰ ਆਫ਼ ਦੀ ਆਪੋਜ਼ੀਸ਼ਨ ਨੂੰ ਗੱਲ ਵਿਚ ਪੱਲਾ ਪਾ ਕੇ ਮੁਆਫ਼ੀ ਮੰਗਣੀ ਚਾਹੀਦੀ ਹੈ । ਨਹੀਂ ਇਹ ਵਾਪਸ ਹੋਣ ਦੀ

ਬਜਾਏ ਜੋ ਇਨ੍ਹਾਂ ਨੇ ਕੱਲ ਗ਼ਲਤੀ ਕੀਤੀ ਹੈ ਉਸ ਦੀ ਇਨ੍ਹਾਂ ਨੂੰ ਸਖਤ ਸਜ਼ਾ ਹੋਣੀ ਚਾਹੀਦੀ ਹੈ । ਇਨ੍ਹਾਂ ਨੇ ਰਾਜ ਭਾਗ ਦਾ ਚਲਾਉਣਾ ਔਖਾ ਕਰ ਦਿੱਤਾ ਹੈ । ਹੁਣ ਅਸੀਂ ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਹੋਣ ਦਿਆਂਗੇ ਇਸ ਲਈ ਇਸ ਮੋਸ਼ਨ ਨੂੰ ਪਾਸ ਹੀ ਕਰੋ ਕੋਈ ਗੱਲ ਨਹੀਂ ਜੇ ਇਹ ਮੁਆਫ਼ੀ ਨਹੀਂ ਮੰਗਦੇ ।

**ਸਰਦਾਰ ਜਸਦੇਵ ਸਿੰਘ ਸੰਧੂ** : ਚੰਗੀ ਗੱਲ ਤਾਂ ਇਹੋ ਸੀ ਕਿ ਜਦੋਂ ਇਹ ਮੋਸ਼ਨ ਤੁਹਾਡੇ ਕੋਲ ਆਈ ਸੀ ਤੁਸੀਂ ਸਾਰੇ ਗਰੁੱਪਾਂ ਦੀ ਮੀਟਿੰਗ ਬੁਲਾ ਕੇ ਸਾਰਿਆਂ ਦੇ ਵਿਚਾਰ ਸੁਣ ਲੈਣੇ ਸੀ । (ਵਿਘਨ)

**ਸ੍ਰੀ ਸਪੀਕਰ** : ਇਹ ਹਾਊਸ ਸੁਪਰੀਮ ਹੈ, ਜੋ ਐਕਸ਼ਨ ਕੱਲ ਦਾ ਤੁਹਾਡਾ ਸੀ ਉਹ ਕੰਟੈਂਪਟ ਆਫ਼ ਦੀ ਹਾਊਸ ਸੀ । (This House is supreme. The action of certain hon. Members yesterday was tantamount to contempt of the House.)

**ਸਰਦਾਰ ਜਸਦੇਵ ਸਿੰਘ ਸੰਧੂ** : ਚੰਗੀ ਗਲ ਤਾਂ ਇਹੋ ਸੀ ਕਿ ਜਦੋਂ ਤੁਹਾਡੇ ਕੋਲ ਮੋਸ਼ਨ ਆਈ ਸੀ ਤੁਸੀਂ ਬੁਲਾ ਕੇ ਸਾਰਿਆਂ ਦੀ ਰਾਏ ਲੈ ਲੈਂਦੇ । (ਵਿਘਨ)

**ਮਾਲ ਅਤੇ ਚੋਣ ਮੰਤਰੀ** : ਅਸੀਂ ਐਗਰੀ ਕਰਦੇ ਹਾਂ, ਬੇਸ਼ਕ ਸਾਰੇ ਲੀਡਰਾਂ ਨੂੰ ਬੁਲਾ ਕੇ ਗੱਲ ਕਰ ਲਓ, ਉਸ ਤੋਂ ਬਾਅਦ ਜੋ ਰਾਏ ਬਣੇ ਉਹ ਸਾਨੂੰ ਵੀ ਮਨਜ਼ੂਰ ਹੋਵੇਗੀ ।

**ਸਰਦਾਰ ਜਸਦੇਵ ਸਿੰਘ ਸੰਧੂ** : ਅਸੀਂ ਤਾਂ ਪਹਿਲਾਂ ਵੀ ਰਾਏ ਦਿੱਤੀ ਸੀ, ਪਰ ਟਰੈਜ਼ਰੀ ਬੈਂਚਾਂ ਨੇ ਇਧਰ ਧਿਆਨ ਦੇਣ ਦੀ ਖੇਚਲ ਨਹੀਂ ਕੀਤੀ । ਜਦੋਂ ਕੋਈ ਗੱਲ ਇਸ ਹਾਊਸ ਦੇ ਮੈਂਬਰਾਂ ਦੇ ਕੰਡਕਟ ਨਾਲ ਸਬੰਧ ਰਖਦੀ ਹੋਵੇ, ਮੈਂ ਸਮਝਦਾ ਹਾਂ ਜਦੋਂ ਵੀ ਕੋਈ ਇਸ ਤਰ੍ਹਾਂ ਦੀ ਘਟਨਾ ਹੋਵੇ, ਉਸ ਤੇ ਵਿਚਾਰ ਕਰਨ ਲਗਿਆਂ ਪਹਿਲਾਂ ਇਹ ਵੇਖਣਾ ਪੈਂਦਾ ਹੈ ਕਿ ਇਸ ਘਟਨਾ ਦਾ ਪਿਛੋਕੜ ਕੀ ਹੈ । ਇਸ ਗੱਲ ਦਾ ਕਈ ਵਾਰ ਇਸ ਹਾਊਸ ਦੇ ਵਿਚ ਰੌਲਾ ਵੀ ਪਿਆ । ਉਹ ਕਿਸ ਗੱਲ ਤੇ ਸੀ, ਮਹਿਜ਼ ਇਸ ਗੱਲ ਤੇ ਕਿ ਹਾਊਸ ਦੀ ਮਾਨ ਮਰਯਾਦਾ ਜੋ ਹੈ, ਉਸ ਦੇ ਮੁਤਾਬਿਕ ਇਹ ਹਾਊਸ ਚੱਲੇ । ਤੁਹਾਡਾ ਜਿਹੜਾ ਵੀ ਕੋਈ ਹੁਕਮ ਹੁੰਦਾ ਹੈ, ਜੋ ਰੂਲਿੰਗ ਹੁੰਦਾ ਹੈ ਉਹ ਸਾਡੇ ਲਈ ਇਕ ਜੱਜ ਦੇ ਫ਼ੈਸਲੇ ਦੀ ਤਰ੍ਹਾਂ ਹੀ ਹੁੰਦਾ ਹੈ । ਇਹ ਜੱਜ ਦੀ ਮਰਜ਼ੀ ਹੁੰਦੀ ਹੈ ਚਾਹੇ ਕਿਸੇ ਨੂੰ ਫਾਂਸੀ ਲਗਾ ਦੇਵੇ ਚਾਹੇ ਕਿਸੇ ਨੂੰ ਬਰੀ ਕਰ ਦੇਵੇ । ਅਸੀਂ ਕੋਈ ਉਜਰ ਵੀ ਨਹੀਂ ਕਰ ਸਕਦੇ । ਜਦੋਂ ਰੂਲਿੰਗ ਤੋਂ ਬਾਅਦ ਤੁਸੀਂ ਇਕ ਪੱਖ ਸੁਣ ਲਿਆ, ਚੈਂਬਰ ਦੇ ਵਿਚ ਬੁਲਾ ਕੇ ਗਲ ਵੀ ਕਰ ਲਈ, ਫਿਰ ਕੋਈ ਕਿਸੇ ਦਾ ਪੱਖ ਬਨਣ ਦਾ ਹੱਕ ਨਹੀਂ ਰਹਿ ਜਾਂਦਾ । ਪਰ ਤੁਸੀਂ . . (ਸ਼ੋਰ)

ਸਰਦਾਰ ਪ੍ਰਿਥੀਪਾਲ ਸਿੰਘ : ਇਹ ਤਾਂ ਜਨਾਬ ਸਪੀਕਰ ਨੂੰ ਡਿਸਕੱਸ ਕਰ ਰਿਹਾ ਹੈ । ਪ੍ਰਿਵਿਲਿਜ ਮੋਸ਼ਨ ਤੇ ਬੋਲਣ ।

**ਸਰਦਾਰ ਜਸਦੇਵ ਸਿੰਘ ਸੰਧੂ** : ਤੁਸੀਂ ਤਾਂ ਇਸ ਹਾਊਸ ਵਿਚ ਪਹਿਲੀ ਵਾਰ ਆਏ ਹੋ ਮੈਨੂੰ ਰੂਲਜ਼ ਦਾ ਪਤਾ ਹੈ, ਮੈਂ 1951 ਤੋਂ ਆਉਣ ਵਾਲਾ ਮੈਂਬਰ ਹਾਂ । ਜੇ ਕੋਈ ਕਾਇਦੇ ਤੋਂ ਬਾਹਰ ਦੀ ਗੱਲ ਕਰਾਂ ਤਾਂ ਸਪੀਕਰ ਸਾਹਿਬ ਬੇਸ਼ਕ ਮੈਨੂੰ ਰੋਕ ਦੇਣ । ਪਰ

[ਸਰਦਾਰ ਜਸਦੇਵ ਸਿੰਘ ਸੰਧੂ]

ਦੁੱਖ ਦੀ ਗੱਲ ਇਹ ਹੈ ਕਿ ਜਦੋਂ ਕੋਈ ਗੱਲ ਅਸੀਂ ਰੂਲਜ਼ ਦੇ ਅੰਦਰ ਕਰਦੇ ਹਾਂ ਤਾਂ ਫਿਰ ਵੀ ਤੁਸੀਂ ਬਲੈਂਕਟ ਆਰਡਰ ਕਰ ਦਿੰਦੇ ਹੋ, ਉਸ ਪੋਰਸ਼ਨ ਨੂੰ ਐਕਸਪੰਜ ਹੀ ਕਰਾ ਦਿੰਦੇ ਹੋ । ਜਦੋਂ ਇਹ ਗੱਲ ਰੂਲਜ਼ ਦੇ ਵਿਚ ਪ੍ਰੋਵਾਈਡਿਡ ਹੈ ਕਿ ਅਸੀਂ ਫਲਾਂ ਫਲਾਂ ਗੱਲ ਕਹਿ ਸਕਦੇ ਹਾਂ ਤਾਂ ਇਹ ਕਿਹੜੇ ਰੂਲਜ਼ ਹਨ ਕਿ ਤੁਸੀਂ ਬਲੈਂਕਟ ਆਰਡਰ ਕਰਕੇ ਸਾਰੀ ਗਲ ਹੀ ਐਕਸਪੰਜ ਕਰਾ ਦੇਂਦੇ ਹੋ । ਸਾਰੇ ਆਪੋ ਆਪਣਾ ਪੱਖ ਜਾਣਦੇ ਹਨ, ਫਿਰ ਜਦੋਂ ਇਹੋ ਜਿਹੀ ਘਟਨਾ ਹੋਵੇ, (ਵਿਘਨ) ਗ਼ਲਤ ਰੂਲਿੰਗ ਦੇ ਦਿੰਦੇ ਹੋ ।

**ਸ੍ਰੀ ਸਪੀਕਰ** : ਰੂਲਿੰਗ ਕਦੇ ਵੀ ਗ਼ਲਤ ਨਹੀਂ ਹੁੰਦੀ । (Ruling is never wrong.)

**ਸ੍ਰੀ ਪਰਤਾਪ ਚੰਦ ਭੰਡਾਰੀ** : ਸਪੀਕਰ ਸਾਹਿਬ, ਇਥੇ ਸਪੀਕਰ ਦਾ ਕੰਡਕਟ ਡਿਸਕੱਸ ਕੀਤਾ ਜਾ ਰਿਹਾ ਹੈ, ਇਹ ਰੋਕ ਦੇਣਾ ਚਾਹੀਦਾ ਹੈ ।

**ਸ੍ਰੀ ਸਪੀਕਰ** : ਆਨਰੇਬਲ ਮੈਂਬਰ, ਇਨ ਕੰਟੀਨੂਏਸ਼ਨ ਆਫ ਦੀ ਮੋਸ਼ਨ ਬੋਲ ਰਹੇ ਹਨ । (Hon. Member is speaking in continuation of the Motion.)

**ਸਰਦਾਰ ਜਸਦੇਵ ਸਿੰਘ ਸੰਧੂ** : ਆਨਰੇਬਲ ਮੈਂਬਰ ਜ਼ਰਾ ਦਿਲ ਖੋਲ੍ਹ ਕੇ ਗੱਲ ਸੁਣਨ ਅਸੀਂ ਇਨ੍ਹਾਂ ਦੀਆਂ ਸਪੀਚਾਂ ਵੀ ਬੜੇ ਆਰਾਮ ਨਾਲ ਸੁਣੀਆਂ ਹਨ । ਮੈਂ ਅਰਜ਼ ਕਰ ਰਿਹਾ ਸੀ ਕਿ ਇਕ ਬੜਾ ਵੱਡਾ ਝਗੜਾ ਕਰੀਏਟ ਹੋਇਆ ਆਖਿਰ ਉਸ ਦੀ ਬੈਕ ਗਰਾਊਂਡ ਹੈ ਕੀ । ਇਥੇ ਹਾਊਸ ਵਿਚੋਂ ਇਕ ਮੈਂਬਰ ਨੂੰ ਕੱਢਣ ਦੇ ਆਰਡਰਜ਼ ਵੀ ਹੋਏ, ਪਰ ਜਦੋਂ ਸਾਰਿਆਂ ਨੇ ਗੱਲ ਸਮਝਾਈ ਤਾਂ ਉਹ ਵਾਪਸ ਵੀ ਲੈ ਲਏ । ਮੈਂ ਸਮਝਦਾ ਹਾਂ ਇਸ ਦਾ ਇਲਾਜ ਕੀ ਹੈ । ਅਸੀਂ ਬੈਕ ਗਰਾਊਂਡ ਦਸਣ ਲਈ ਹੀ ਸਾਰੇ ਬੋਲਦੇ ਰਹੇ, ਪਾਰਟੀਆਂ ਦੇ ਲੀਡਰ ਵੀ ਬੋਲੇ, ਅਸੀਂ ਸਾਰਿਆਂ ਨੇ ਤੁਹਾਡੇ ਕੋਲ ਸਬਮਿਸ਼ਨ ਵੀ ਕੀਤੀ । ਹੋਰ ਨਹੀਂ ਤੁਸੀਂ ਪਿਛਲੇ ਦਸ ਸਾਲਾਂ ਦੀ ਕਾਰਵਾਈ ਕਢਾ ਕੇ ਵੇਖ ਲਉ । ਇਨ੍ਹਾਂ ਵਿਚ ਕਿਤਨੇ ਹੀ ਅਫ਼ਸਰਾਂ ਦੇ ਨਾਉਂ ਤੱਕ ਲਏ ਗਏ ਹਨ । ਖੁਦ ਸਰਦਾਰ ਗੁਰਚਰਨ ਸਿੰਘ ਚੀਫ਼ ਪਾਰਲੀਮੈਂਟਰੀ ਸੈਕਟਰੀ ਨੇ ਸਰਦਾਰ ਅਜਾਇਬ ਸਿੰਘ ਡੀ. ਆਈ. ਜੀ. ਦੇ ਖਿਲਾਫ਼ ਇਸ ਹਾਊਸ ਵਿਚ ਕਿਹਾ । ਸ੍ਰੀ ਪੀ. ਐਨ. ਸਾਹਨੀ, ਪੀ. ਟੀ. ਸੀ. ਦੇ ਖਿਲਾਫ਼ ਇਸ ਹਾਊਸ ਵਿਚ ਅਲਜ਼ਾਮ ਲਗੇ । ਇਸੇ ਤਰ੍ਹਾਂ ਡੀ. ਸੀ., ਸੰਗਰੂਰ ਨੂੰ ਇਕ ਦਫ਼ਾ ਇਸ ਹਾਊਸ ਵਿਚ ਰੈਫਰ ਕੀਤਾ ਗਿਆ ਤੁਸੀਂ ਡੀਬੇਟ ਕਢਾ ਕੇ ਵੇਖ ਸਕਦੇ ਹੋ, ਇਕ ਨਹੀਂ ਬੀਸੀਓਂ ਦੇ ਖਿਲਾਫ਼ ਚਾਰਜਿਜ਼ ਲਗੇ—— (ਵਿਘਨ)

**ਸ੍ਰੀ ਸਪੀਕਰ** : ਉਨ੍ਹਾਂ ਨੇ ਪਹਿਲਾਂ ਕੁਝ ਲਿਖ ਕੇ ਦਿੱਤਾ ਹੋਵੇਗਾ । (They must have given in writing beforehand.)

**ਸਰਦਾਰ ਜਸਦੇਵ ਸਿੰਘ ਸੰਧੂ** : ਬਿਲਕੁਲ ਵੀ ਕੁਝ ਲਿਖ ਕੇ ਨਹੀਂ ਦਿੱਤਾ—— (ਵਿਘਨ)

**ਸ੍ਰੀ ਪ੍ਰੇਮ ਗੁਪਤਾ** : ਆਨ ਏ ਪੁਆਇੰਟ ਆਫ਼ ਆਰਡਰ ਸਰ——

**ਸਰਦਾਰ ਜਸਦੇਵ ਸਿੰਘ ਸੰਧੂ** : ਮੈਂ ਪਹਿਲਾਂ ਹੀ ਪੁਆਇੰਟ ਆਫ਼ ਆਰਡਰ ਤੇ ਹਾਂ। I don't give way. । (ਵਿਘਨ)

**ਸ੍ਰੀ ਸਪੀਕਰ** : ਸੰਧੂ ਜੀ, ਮੈਂ ਤੁਹਾਨੂੰ ਪ੍ਰਿਵਿਲਿਜ ਮੋਸ਼ਨ ਤੇ ਵਿਚਾਰ ਦੇਣ ਲਈ ਬੁਲਾਇਆ ਹੈ, ਪਹਿਲਾਂ ਉਨ੍ਹਾਂ ਦਾ ਪੁਆਇੰਟ ਆਫ਼ ਆਰਡਰ ਸੁਣ ਲਉ । (Mr. Sandhu, I have called upon you to give your views on the privilege motion. Let him speak on the point of order first.)

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਜਦੋਂ ਤੁਸੀਂ ਆਪਣੇ ਰੂਲਿੰਗ ਨੂੰ ਰੀਵਾਈਜ਼ ਕਰਨ ਦਾ ਫ਼ੈਸਲਾ ਕਰ ਲਿਆ ਹੈ, ਜਿਹੜਾ ਰੌਲਾ ਪਿਆ ਹੈ ਇਹ ਤੁਹਾਡੇ ਫ਼ੈਸਲਾ ਦੇਣ ਤੋਂ ਬਾਅਦ ਦਾ ਹੈ , ਉਹ ਹੁਣ ਉਸ ਨੂੰ ਕਿਸ ਤਰ੍ਹਾਂ ਡਿਸਕੱਸ ਕਰ ਰਹੇ ਹਨ ? ਉਹ ਕੋਈ ਸੁਜੈਸ਼ਨ ਦੇਣ ।

**ਸਰਦਾਰ ਜਸਦੇਵ ਸਿੰਘ ਸੰਧੂ** : ਮੈਂ ਸੁਜੈਸ਼ਨ ਹੀ ਦੇ ਰਿਹਾ ਹਾਂ । ਇਸ ਤਰ੍ਹਾਂ ਦੀਆਂ ਜਿਹੜੀਆਂ ਘਟਨਾਵਾਂ ਰੋਜ਼ ਵਾਪਰਦੀਆਂ ਹਨ, ਉਨ੍ਹਾਂ ਦੀ ਬੈਕਗਰਾਊਂਡ ਨੂੰ ਜੇ ਸਾਹਮਣੇ ਰਖ ਕੇ ਕਿਸੇ ਨਤੀਜੇ ਤੇ ਪਹੁੰਚਣ ਦੀ ਕੋਸ਼ਿਸ਼ ਅਸੀਂ ਕਰੀਏ ਤਾਂ ਹਾਊਸ ਦੀ ਕਾਰਵਾਈ ਰੋਕੀ ਨਹੀਂ ਜਾ ਸਕਦੀ । ਜਿਹੜੇ ਰੋਜ਼ ਦੇ ਨਿਤਾ ਪ੍ਰਤੀ ਦੇ ਵਾਕਿਆਤ ਹੋ ਰਹੇ ਹਨ, ਇਨ੍ਹਾਂ ਦੀ ਜ਼ਿੰਮੇਵਾਰੀ ਤੁਹਾਡੇ ਸਿਰ ਤੇ ਆਉਂਦੀ ਹੈ । ਜੇ ਸਾਰੀ ਬੈਕਗਰਾਊਂਡ ਸਮਝੋ ਤਾਂ ਤੁਹਾਨੂੰ ਸਾਨੂੰ ਜਿਹੜਾ ਇਹ ਰੋਜ਼ ਰੋਕਦੇ ਹੋ ਰੋਕਣਾ ਨਹੀਂ ਚਾਹੀਦਾ । ਜਨਾਬ ਨੇ ਕੱਲ ਆਰਡਰ ਦੇ ਦਿੱਤਾ, ਜਿਸ ਦੀ ਗੱਲ ਚਲ ਰਹੀ ਸੀ ਉਹ ਇਕ ਡੀ.ਸੀ. ਸੀ ਕੋਈ ਹਾਈ ਡਿਗਨਿਟਰੀ ਨਹੀਂ ਸੀ, (ਸ਼ੋਰ) ਹਾਈ ਡਿਗਨਿਟਰੀ ਦੇ ਵਿਚ ਆਉਂਦੇ ਕੌਣ ਹਨ ਉਹ ਹਨ ਹਾਈ ਕੋਰਟ ਦੇ ਜੱਜ ਜਾਂ ਇਨ੍ਹਾਂ ਤੋਂ ਵਡੇ ਅਹੁਦੇ ਵਾਲੇ ਹੁੰਦੇ ਹਨ । ਮੇਰਾ ਕਹਿਣ ਦਾ ਭਾਵ ਹੈ ਤੁਸੀਂ ਡੈਮੋਕਰੇਸੀ ਨੂੰ ਚਲਾਉਣ ਦੇ ਵਿਚ ਸਾਡੀ ਇਮਦਾਦ ਕਰੋ ।

**ਸ੍ਰੀ ਸਪੀਕਰ** : ਤੁਸੀਂ ਇਸ ਤਰ੍ਹਾਂ ਕੋਈ ਕੋਡ ਆਫ਼ ਕੰਡਕਟ ਬਣਾ ਦਿਉ.... (ਵਿਘਨ) (Hon. Members may chalk out a code of conduct.)

**ਸਰਦਾਰ ਜਸਦੇਵ ਸਿੰਘ ਸੰਧੂ** : ਇਹ ਮੋਸ਼ਨ ਲਿਆਏ ਹਨ । ਇਕ ਪਾਸੇ ਤਾਂ ਕਹਿੰਦੇ ਹਨ ਕਿ ਕੋਈ ਵਾਇਆ ਮੀਡੀਆ ਕੱਢੋ ਔਰ ਇਕ ਪਾਸੇ ਮੈਂਬਰ ਇਹ ਰਾਏ ਦੇ ਰਹੇ ਹਨ ਕਿ ਇਹ ਮਾਮਲਾ ਪ੍ਰਿਵਿਲਿਜ਼ ਕਮੇਟੀ ਨੂੰ ਸੌਂਪਿਆ ਜਾਵੇ । ਇਥੇ ਕਈ ਮੈਂਬਰਾਂ ਨੇ ਬੋਲਦੇ ਹੋਏ ਕਿਹਾ ਕਿ ਇਨ੍ਹਾਂ ਨੂੰ ਸਖਤ ਤੋਂ ਸਖ਼ਤ ਸਜ਼ਾ ਦਿਤੀ ਜਾਵੇ ਔਰ ਇਹ ਇਸ਼ਾਰੇ ਦਿਤੇ ਗਏ ਕਿ ਜਿਸ ਤਰ੍ਹਾਂ ਨਾਲ ਦੀ ਇਕ ਵਿਧਾਨ ਸਭਾ ਵਿਚੋਂ ਇਕ ਮੈਂਬਰ ਨੂੰ ਕੱਢਿਆ ਗਿਆ ਹੈ, ਉਸੇ ਤਰ੍ਹਾਂ ਇਨ੍ਹਾਂ ਨੂੰ ਵੀ ਕਢਿਆ ਜਾਵੇ ਜਦ ਅਜਿਹੀਆਂ ਗਲਾਂ ਇਥੇ ਹੋ ਰਹੀਆਂ ਹਨ ਤਾਂ ਪ੍ਰਿਵਿਲਿਜ਼ ਕਮੇਟੀ ਕਿਸ ਤਰ੍ਹਾਂ ਠੀਕ ਫੈਸਲਾ ਕਰ ਸਕਦੀ ਹੈ । (ਸ਼ੋਰ) (ਵਿਘਨ) ਸਪੀਕਰ ਸਾਹਿਬ, ਤੁਸੀਂ ਹਾਊਸ ਦੇ ਕਸਟੋਡੀਅਨ ਹੋ । ਹਾਊਸ ਦੇ ਮੈਂਬਰਾਂ ਦੇ ਹੱਕਾਂ ਦੀ ਰਾਖੀ ਕਰਨਾ ਤੁਹਾਡੀ ਜ਼ਿੰਮੇਵਾਰੀ ਹੈ ਪਰ ਇਹ ਜ਼ਿੰਮੇਵਾਰੀ ਤੁਸੀਂ ਤਾਂ ਠੀਕ ਨਿਭਾ ਸਕਦੇ ਹੋ ਜੇ ** **

**Not recorded, as ordered by the Chair.

**ਸ੍ਰੀ ਸਪੀਕਰ** : ਇਹ ਲਫ਼ਜ਼ ਚੇਅਰ ਤੇ ਐਸਪਰਸ਼ਨ ਹਨ, ਇਹ ਰਿਕਾਰਡ ਨਾ ਕੀਤੇ ਜਾਣ । (These words are an aspersion on the Chair and should not be recorded.)

**ਸਰਦਾਰ ਜਸਦੇਵ ਸਿੰਘ ਸੰਧੂ** : ਜਿਸ ਦਿਨ ਦਾ ਹਾਊਸ ਸ਼ੁਰੂ ਹੋਇਆ ਹੈ ਇਹ ਕੋਸ਼ਿਸ਼ ਕੀਤੀ ਗਈ ਹੈ ਕਿ ਮੈਂਬਰਾਂ ਨੂੰ (ਵਿਘਨ) (ਸ਼ੋਰ) ਓਵਰਹਾਲ ਕੀਤਾ ਜਾਵੇ । ਇਥੇ ਹਰ ਪਾਸੇ ਸੀ.ਆਈ.ਡੀ. ਦੇ ਬੰਦੇ ਮੈਂਬਰਾਂ ਨੂੰ ਸ਼ੈਡੋ ਕਰਦੇ ਹਨ । 200 ਪੁਲਿਸ ਦੇ ਕਰਮਚਾਰੀ ਵਾਚ ਐਂਡ ਵਾਰਡ ਬਣਾ ਕੇ ਹਰ ਥਾਂ ਤੇ ਹਨ । ਹਾਊਸ ਵਿਚ ਹਨ, ਲਾਇਬਰੇਰੀ ਵਿਚ ਹਨ, ਕਾਰੀਡੋਰ ਵਿਚ ਹਨ, ਕੰਟੀਨ ਵਿਚ ਹਨ । ਮੈਂ ਸਮਝਦਾ ਹਾਂ ਕਿ ਇਸ ਹਾਊਸ ਨੂੰ ਪੁਲੀਸ ਦਾ ਸਟੈਂਡ ਬਣਾ ਦਿੱਤਾ ਗਿਆ ਹੈ । (ਘੰਟੀ) ਸਪੀਕਰ ਸਾਹਿਬ, ਜਿਸ ਹਾਲਤ ਵਿਚ ਅਜਿਹੇ ਵਾਕਿਆਤ ਹੋਏ ਹਨ, ਉਹ ਹਾਲਤ ਖ਼ਤਮ ਨਾ ਕੀਤੇ ਗਏ, ਜੇ ਮੈਂਬਰਾਂ ਨੂੰ ਇਹ ਖੁਲ੍ਹ ਦਿਲੀ ਨਾਲ ਲੋਕਾਂ ਦੀਆਂ ਮੁਸ਼ਕਲਾਂ ਨੂੰ ਇਥੇ ਨਾ ਰਖਣ ਦਿੱਤਾ ਗਿਆ ਜੇ ਤੁਸੀਂ ** **

**ਸ੍ਰੀ ਸਪੀਕਰ** : ਇਹ ਚੇਅਰ ਤੇ ਐਸਪਰਸ਼ਨ ਹੈ, ਇਹ ਰਿਕਾਰਡ ਨਾ ਕੀਤਾ ਜਾਵੇ । (It is an aspersion on the Chair, it should not be recorded.)

**ਸਰਦਾਰ ਜਸਦੇਵ ਸਿੰਘ ਸੰਧੂ** : ਜੇ ਇਨ੍ਹਾਂ ਹਾਲਤਾਂ ਨੂੰ ਖਤਮ ਨਾ ਕੀਤਾ ਗਿਆ ਤਾਂ ਅਜਿਹੇ ਹਾਲਾਤ ਹੋਰ ਵਧਦੇ ਹੀ ਚਲੇ ਜਾਣਗੇ, ਘਟਣਗੇ ਨਹੀਂ ।

**ਡਾਕਟਰ ਅਮੀਰ ਸਿੰਘ ਕਲਕਟ** : ਸਪੀਕਰ ਸਾਹਿਬ, ਕੱਲ ਜੋ ਕੁਝ ਇਸ ਹਾਊਸ ਵਿਚ ਦ੍ਰਿਸ਼ ਪੇਸ਼ ਹੋਇਆ ਸੀ ਉਹ ਕਿਸੇ ਪਾਰਲੀਮੈਂਟਰੀ ਇੰਸਟੀਚਿਊਸ਼ਨ ਵਿਚ, ਕਿਸੇ ਪੰਚਾਇਤ ਵਿਚ ਜਾਂ ਕਿਸੇ ਹੋਰ ਛੋਟੇ ਤੋਂ ਛੋਟੇ ਅਦਾਰੇ ਵਿਚ ਵੀ ਕਦੇ ਨਹੀਂ ਪੇਸ਼ ਹੋਇਆ ਹੋਵੇਗਾ । (ਸ਼ੋਰ) ਵਿਘਨ ਕੱਲ ਵੀ ਮੈਂ ਆਪਣੇ ਵਿਚਾਰ ਰਖਣਾ ਚਾਹੁੰਦਾ ਸੀ ਅਤੇ ਅਖੀਰ ਵਿਚ ਮੈਂ ਕੁਝ ਸ਼ਬਦ ਕਹੇ ਵੀ ਪਰ ਇਨ੍ਹਾਂ ਨੇ ਇਤਨਾ ਰੌਲਾ ਪਾਇਆ ਹੋਇਆ ਸੀ ਕਿ ਉਹ ਸੁਣਾਈ ਹੀ ਨਹੀਂ ਦਿੱਤੇ ਅਤੇ ਤੁਸੀਂ ਵੀ ਇਹੋ ਸਮਝੇ ਕਿ ਮੈਂ ਨਹੀਂ ਬੋਲ ਰਿਹਾ । (ਵਿਘਨ) (ਸ਼ੋਰ) ਵੈਸੇ ਜਦੋਂ ਮੈਂ ਬੋਲਣ ਤੇ ਆਉਂਦਾ ਹਾਂ ਤਾਂ ਮੈਨੂੰ ਲਾਊਡ ਸਪੀਕਰ ਦੀ ਵੀ ਲੋੜ ਨਹੀਂ ਪੈਂਦੀ । (ਹਾਸਾ) (ਵਿਘਨ) (ਸ਼ੋਰ) ਮੈਂ ਇਨ੍ਹਾਂ ਦੇ ਰੌਲੇ ਦੀ ਵੀ ਪਰਵਾਹ ਨਹੀਂ ਕਰਦਾ ਪਰ ਕੱਲ੍ਹ ਇਤਨਾ ਰੌਲਾ ਪਿਆ ਸੀ ਕਿ ਮੇਰੇ ਵੀ ਸ਼ਬਦ ਸੁਣਾਈ ਨਹੀਂ ਸੀ ਦਿੱਤੇ । ਜੇ ਇਹ ਕੁਝ ਵੀ ਘਟ ਰੌਲਾ ਪਾਉਂਦੇ ਤਾਂ ਮੈਂ ਆਪਣੀ ਸਪੀਚ ਜਾਰੀ ਰਖਣੀ ਸੀ । (ਵਿਘਨ) (ਬਹੁਤ ਸ਼ੋਰ)

ਸਪੀਕਰ ਸਾਹਿਬ, ਜਿਵੇਂ ਕਿ ਮੈਂ ਆਮ ਕਿਹਾ ਕਰਦਾ ਹਾਂ ਕਿ ਇਨ੍ਹਾਂ ਤੇ ਜੇ.ਪੀ. ਦਾ ਅਸਰ ਜ਼ਿਆਦਾ ਪੈ ਗਿਆ ਹੈ । ਇਨ੍ਹਾਂ ਦੇ ਦਿਮਾਗ ਵਿਚ ਇਹ ਗੱਲ ਆ ਗਈ ਹੈ ਕਿ ਡੈਮੋਕ੍ਰੈਟਿਕ ਸਿਸਟਮ ਨਾਲ ਇਹ ਕਦੇ ਵੀ ਜਿੱਤ ਕੇ ਨਹੀਂ ਆ ਸਕਦੇ । ਇਹ ਇੰਪ੍ਰੈਸ਼ਨ ਇਨ੍ਹਾਂ ਤੇ ਬਹੁਤ ਡੂੰਘਾ ਪਿਆ ਹੈ । (ਵਿਘਨ) (ਸ਼ੋਰ) ਮੈਂ ਸਮਝਦਾ ਹਾਂ ਕਿ ਸਾਨੂੰ ਵੀ ਇਸ ਤਰ੍ਹਾਂ ਨਹੀਂ ਸੀ ਕਰਨਾ ਚਾਹੀਦਾ ਕਿ ਇਤਨੀ ਵੱਡੀ ਬਹੁ ਗਿਣਤੀ ਵਿਚ ਇਥੇ ਆ ਕੇ ਬੈਠਦੇ, ਸਾਨੂੰ

---

*Not recorded as ordered by the Chair.

ਇਨ੍ਹਾਂ ਨੂੰ ਵੀ ਜ਼ਿਆਦਾ ਗਿਣਤੀ ਵਿਚ ਜਿੱਤ ਕੇ ਇਥੇ ਆਉਣ ਦੇਣਾ ਸੀ ਤਾਂ ਕਿ ਇਨ੍ਹਾਂ ਨੂੰ ਖ਼ਿਆਲ ਰਹਿੰਦਾ ਕਿ ਇਹ ਵੀ ਜਿੱਤ ਕੇ ਆ ਸਕਦੇ ਹਨ। ਪਰ ਹੁਣ ਤਾਂ ਇਨ੍ਹਾਂ ਨੂੰ ਇਹ ਖਿਆਲ ਹੈ ਕਿ ਡੈਮੋਕ੍ਰੇਸੀ ਦੇ ਤਰੀਕੇ ਨਾਲ ਇਹ ਗੱਦੀਆਂ ਨਹੀਂ ਪ੍ਰਾਪਤ ਕਰ ਸਕਦੇ। (ਵਿਘਨ)

(ਇਸ ਵੇਲੇ ਹਾਊਸ ਵਿਚ ਇਤਨਾ ਸ਼ੋਰ ਪੈ ਗਿਆ ਕਿ ਕੁਝ ਸੁਣਾਈ ਨਹੀਂ ਸੀ ਦੇ ਰਿਹਾ।)

ਇਸ ਲਈ, ਸਪੀਕਰ ਸਾਹਿਬ, ਇਹ ਸਮਝਦੇ ਹਨ ਕਿ ਜੇ ਇਹ ਸਰਕਾਰ ਫ਼ਲੂ ਹੋ ਜਾਵੇ ਤਾਂ (ਵਿਘਨ) (ਸ਼ੋਰ) ਜੋ ਕੁਝ ਕੱਲ ਇਥੇ ਹੋਇਆ ਉਸ ਤੋਂ ਪਹਿਲਾਂ ਹੀ ਬਾਦਲ ਸਾਹਿਬ ਉਠ ਕੇ ਚਲੇ ਗਏ ਸੀ ਉਸ ਤੋਂ ਪਤਾ ਲਗਦਾ ਹੈ ਕਿ ਇਹ ਸਭ ਕੁਝ ਇਕ ਪਲਾਨ ਅਧੀਨ ਕੀਤਾ ਗਿਆ ਹੈ। ਪਿਛਲੀਆਂ 2-3 ਰਾਤਾਂ ਤੋਂ ਇਹ ਪਲਾਨ ਬਣਾਈ ਬੈਠੇ ਸੀ ਕਿ ਹਾਊਸ ਵਿਚ ਕਿਸੇ ਅਫਸਰ ਦਾ ਨਾਂ ਲੈ ਕੇ ਇਲਜ਼ਾਮ ਲਾਉਂਣੇ ਹਨ..(ਵਿਘਨ) (ਸ਼ੋਰ,ਬਹੁਤ ਸ਼ੋਰ)

**ਸਰਦਾਰ ਰਣਧੀਰ ਸਿੰਘ ਚੀਮਾ**: ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ਼ ਆਰਡਰ, ** ** (ਵਿਘਨ) (ਸ਼ੋਰ)

**ਸ੍ਰੀ ਸਪੀਕਰ**: ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। (It is no point of order).

**ਡਾਕਟਰ ਅਮੀਰ ਸਿੰਘ ਕਲੱਕਟ**: ਮੈਂ ਤੁਹਾਡੇ ਇਲਾਜ ਲਈ ਮੈਂਟਲ ਹਸਪਤਾਲ ਸਿਫ਼ਾਰਸ਼ ਕਰ ਦਿਆਂਗਾ। (ਵਿਘਨ) (ਸ਼ੋਰ) (ਇਸ ਵੇਲੇ ਹਾਊਸ ਵਿਚ ਇਤਨਾ ਸ਼ੋਰ ਸੀ ਕਿ ਸੁਣਾਈ ਨਹੀਂ ਸੀ ਦੇ ਰਿਹਾ) ਜਗਜੀਤ ਸਿੰਘ ਤਾਂ ਮੇਰੇ ਹੱਥਾਂ ਵਿਚ ਪਲਿਆ (ਵਿਘਨ) (ਸ਼ੋਰ) ਤੁਹਾਡਾ ਜਨਰਲ ਸਕੱਤਰ ਬਣਿਆ, (ਵਿਘਨ) (ਸ਼ੋਰ) ਮੈਨੂੰ ਪਤਾ ਹੈ ਕਿ ਕਿੱਦਾਂ ਬੁਲਾਇਆ ਹੈ, (ਵਿਘਨ) (ਸ਼ੋਰ) ਇਹ ਕੋਈ ਭੁੱਲਣ ਵਾਲੀ ਗੱਲ ਨਹੀਂ ਹੈ। (ਵਿਘਨ) (ਸ਼ੋਰ)

**ਸਰਦਾਰ ਜਸਵਿੰਦਰ ਸਿੰਘ ਬਰਾੜ**: ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਡਾਕਟਰ ਸਾਹਿਬ ਨੇ ਇਥੇ ਕਿਹਾ ਕਿ ਅਸੀਂ ਡਾਕਟਰ ਜਗਜੀਤ ਸਿੰਘ ਨੂੰ ਬੁਲਾਇਆ ਹੈ। (ਵਿਘਨ) ਫ਼ਿਰ ਇਨ੍ਹਾਂ ਨੇ ਕਿਉਂ 22 ਤਰੀਕ ਤੋਂ (ਵਿਘਨ) (ਸ਼ੋਰ) ਕੀ ਇਹ ਹਿੰਦੂ ਸਿੱਖਾਂ ਵਿਚ ਪਾੜ ਪਾਣਾ ਚਾਹੁੰਦੇ ਹਨ। (ਵਿਘਨ) (ਸ਼ੋਰ)

**ਡਾਕਟਰ ਅਮੀਰ ਸਿੰਘ ਕਲੱਕਟ**: ਇਹ ਆਪਣੀ ਅੱਕਲ ਦਾ ਦਿਵਾਲਾ ਕੱਢ ਰਹੇ ਹਨ। (ਵਿਘਨ) ਕਿਸੇ ਮੈਂਬਰ ਨੂੰ ਕਿਸੇ ਲੀਡਰ ਨੂੰ, ਕਿਸੇ ਡਿਪਟੀ ਲੀਡਰ ਨੂੰ ਇਹ ਸ਼ੋਭਾ ਨਹੀਂ ਦਿੰਦਾ ਕਿ ਉਹ ਇਥੇ ** **

**ਸਰਦਾਰ ਦਰਬਾਰਾ ਸਿੰਘ**: ਆਨ ਏ ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ। ਸਪੀਕਰ ਸਾਹਿਬ, ਇਹ ਜੋ ਕੁਝ ਵਿਦਵਾਨ ਮੈਂਬਰ, ਡਾਕਟਰ ਅਮੀਰ ਸਿੰਘ ਬੋਲ ਰਹੇ ਹਨ ਇਹ ਚੇਅਰ ਤੇ ਐਸਪਰਸ਼ਨ ਹੈ, ਇਹ ਰਿਕਾਰਡ ਨਾ ਕੀਤਾ ਜਾਵੇ।

**Expunged not recordedas ordered by the Chair.

**ਸ਼੍ਰੀ ਸਪੀਕਰ:** ਜਿਹੜੀ ਚੇਅਰ ਤੇ ਐਸਪਰਸ਼ਨ ਹੈ, ਉਹ ਰਿਕਾਰਡ ਨਾ ਕੀਤੀ ਜਾਵੇ। (The words which tantamount to an aspersion on the Chair, should not be recorded.)

**ਸਰਦਾਰ ਧੰਨਾ ਸਿੰਘ ਗੁਲਸ਼ਨ:** ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਡਾਕਟਰ ਅਮੀਰ ਸਿੰਘ ਨੇ ਕਿਹਾ ਹੈ ਕਿ ਅਸੀਂ * * ਦਾ ਮੁਜ਼ਾਹਰਾ ਕਰ ਰਹੇ ਹਾਂ। ਇਹ ਹਾਊਸ ਦੀ ਤੌਹੀਨ ਹੈ, ਇਹ ਸ਼ਬਦ ਐਕਸਪੰਜ ਹੋਣਾ ਚਾਹੀਦਾ ਹੈ ਅਤੇ ਮੈਂਬਰਾਂ ਨੂੰ ** ਕਹਿਣਾ ਹਾਊਸ ਦੀ ਤੌਹੀਨ ਹੈ। (ਵਿਘਨ)

**ਸ਼੍ਰੀ ਸਪੀਕਰ:** ** ਦਾ ਸ਼ਬਦ ਐਕਸਪੰਜ ਕਰ ਦਿੱਤਾ ਜਾਵੇ। (The word ** should be expunged.)

**ਡਾਕਟਰ ਅਮੀਰ ਸਿੰਘ ਕਲਕਟ:** ਅਸੀਂ ਤੁਹਾਡਾ ਕੜਾਹ ਪ੍ਰਸ਼ਾਦ ਦਾ ਸਕੈਂਡਲ ਨਹੀਂ ਨੰਗਾ ਕੀਤਾ (ਵਿਘਨ) (ਬਹੁਤ ਸ਼ੋਰ) ਗੁਰਦੁਆਰਿਆਂ ਵਿਚ ਜੋ ਕੁਝ ਤੁਸੀਂ ਕਰਦੇ ਰਹੇ ਹੋ, ਉਨ੍ਹਾਂ ਨੂੰ ਅਸੀਂ ਨੰਗਿਆਂ ਨਹੀਂ ਕੀਤਾ। (ਵਿਘਨ) (ਸ਼ੋਰ) ਹੋਸਟਲ ਵਿਚ ਜਿਹੜੀਆਂ ** ** ਕਰਦੇ ਰਹੇ ਹੋ (ਵਿਘਨ) (ਸ਼ੋਰ) (ਇਤਨਾ ਸ਼ੋਰ ਸੀ ਕਿ ਕੁਝ ਸੁਣਾਈ ਨਹੀਂ ਸੀ ਦੇ ਰਿਹਾ)

**ਸਰਦਾਰ ਗੁਰਬਚਨ ਸਿੰਘ:** ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਡਾਕਟਰ ਅਮੀਰ ਸਿੰਘ ਨੇ ਹੋਸਟਲ ਦਾ ਕੋਈ ਹਵਾਲਾ ਦੇ ਕੇ ਗੱਲ ਆਖੀ ਹੈ, ਜ਼ਰਾ ਉਸ ਦੀ ਕਲੈਰੀਫਿਕੇਸ਼ਨ ਲੈ ਦਿਓ। (ਹਾਸਾ)

**ਡਾਕਟਰ ਅਮੀਰ ਸਿੰਘ ਕਲੱਕਟ.** ਸਪੀਕਰ ਸਾਹਿਬ, ਅਸਲ ਵਿਚ ਇਨ੍ਹਾਂ ਦਾ ਡੈਮੋਕ੍ਰੇਸੀ ਵਿਚ ਇਤਬਾਰ ਹੀ ਨਹੀਂ ਰਿਹਾ। ਇਹ ਹਾਊਸ ਦੀ ਡਿਗਨਿਟੀ ਘੱਟ ਕਰਨਾ ਚਾਹੁੰਦੇ ਹਨ (ਵਿਘਨ) ਅਜੇ ਤਾਂ ਅਸੀਂ ਤੁਹਾਡੀਆਂ ਕਰਤੂਤਾਂ ਲੋਕਾਂ ਨੂੰ ਦੱਸਣੀਆਂ ਹਨ, ਤੁਸੀਂ ਪਹਿਲੇ ਹੀ ਮੁਕਤੀ ਬਾਹਨੀ ਦੀਆਂ ਗਲਾਂ ਕਰਨ ਲਗ ਪਏ ਹੋ। (ਵਿਘਨ) (ਸ਼ੋਰ) (ਘੰਟੀ) ਤੁਸੀਂ ਨਵੀਆਂ ਚੋਣਾਂ ਦੀਆਂ ਗਲਾਂ ਕਰਦੇ ਹੋ, ਅਸੀਂ ਇਸ ਦੇ ਵੀ ਸਮਰੱਥ ਹਾਂ। ਮੈਂ ਤੁਹਾਨੂੰ ਚੈਲੰਜ ਕਰਦਾ ਹਾਂ ਕਿ ਚੋਣਾ ਕਰਵਾਓ ਫਿਰ ਤੁਹਾਨੂੰ ਦਸਾਂਗੇ ਕਿ ਕਿਸ ਭਾਅ ਤੇ ਵਿਕਦੀ ਹੈ। (ਵਿਘਨ) (ਸ਼ੋਰ)

**ਸ਼੍ਰੀ ਸਪੀਕਰ:** ਸ਼੍ਰੀ ਧੰਨੋਵਾਲੀ ਜੀ, ਮੈਂ ਸਮਝਦਾ ਹਾਂ ਕਿ ਦੋ ਦੋ ਚਾਰ ਚਾਰ ਮਿੰਟ ਹੀ ਬੋਲਣਾ ਚਾਹੀਦਾ ਹੈ। (Sh. Dhanowali ji, I feel that the hon. Members should speak for two to four minutes only)

**ਸ਼੍ਰੀ ਪਿਆਰਾ ਰਾਮ ਧੰਨੋਵਾਲੀ:** ਸਪੀਕਰ ਸਾਹਿਬ, ਕਲ੍ਹ, ਇਸ ਸੇਕਰਿਡ ਹਾਊਸ ਵਿਚ ਬੜਾ ਨਾ ਖੁਸ਼ਗਵਾਰ ਵਾਕਿਆ ਪੇਸ਼ ਆਇਆ ਜਿਹੜਾ ਕਿ ਬਿਲਕੁਲ ਜਮਹੂਰੀ ਰਵਾਇਤਾਂ ਦੇ ਖਿਲਾਫ ਸੀ। ਉਹਦੇ ਬਾਰੇ ਮੈਂ ਬਹੁਤਾ ਵਕਤ ਨਹੀਂ ਲੈਣਾ, ਕਿਉਂਕਿ ਮੇਰੇ ਸਾਥੀਆਂ ਨੇ ਬਹੁਤ ਸਾਰੀਆਂ ਰੂਲਿੰਗਜ਼, ਅਥਾਰਿਟੀਜ਼ ਕੋਟ ਕੀਤੀਆਂ ਹਨ। ਇਹ ਜੋ ਕੁਝ ਵੀ ਗੱਲ ਇਸ ਹਾਊਸ ਵਿਚ ਹੋਈ ਉਹ ਸਾਰੇ ਰੂਲਜ਼ ਔਰ ਰੈਗੂਲੇਸ਼ਨਜ਼ ਔਰ ਰਵਾਇਤ ਦੇ ਉਲਟ ਹੋਈ, ਬਾਵਜੂਦ ਇਸ ਗੱਲ ਦੇ ਕਿ ਤੁਸੀਂ ਕੱਲ੍ਹ ਵੀ ਇਥੇ ਯਕੀਨ ਦਿਵਾਇਆ ਸੀ, ਭਰੋਸਾ ਦਿਵਾਇਆ

**Eupunged as ordered by the Chair.

ਸੀ ਕਿ ਮੈਂ ਇਸ ਰੂਲਿੰਗ ਨੂੰ ਦੁਬਾਰਾ ਰੀਕਨਸਿਡਰ ਕਰਾਂਗਾ ਔਰ ਉਸ ਤੇ ਵਿਚਾਰ ਵਟਾਂਦਰਾ ਕਰਕੇ ਰੂਲਿੰਗ ਦੇ ਦਿਆਂਗਾ । ਮੈਂ, ਸਪੀਕਰ ਸਾਹਿਬ, ਜੋ ਅੱਜ ਇਥੇ ਮੇਰੇ ਫਾਜ਼ਲ ਦੋਸਤ, ਚੌਧਰੀ ਦਰਸ਼ਨ ਸਿੰਘ, ਨੇ ਪ੍ਰਿਵਿਲਿਜ ਮੋਸ਼ਨ ਪੇਸ਼ ਕੀਤੀ ਹੈ ਕਿ ਇਹ ਮਾਮਲਾ ਪ੍ਰਿਵਿਲਿਜ ਕਮੇਟੀ ਕੋਲ ਜਾਣਾ ਚਾਹੀਦਾ ਹੈ, ਉਹਦੇ ਬਾਰੇ ਮੈਂ ਕੁਝ ਕਹਿਣਾ ਚਾਹੁੰਦਾ ਹਾਂ । ਉਸ ਤੋਂ ਪਹਿਲਾਂ ਪਿਛਲੇ ਜੋ ਤਿੰਨ ਸਾਲ ਗੁਜ਼ਰੇ ਹਨ ਉਨ੍ਹਾਂ ਵਿਚ ਇਸ ਤਰ੍ਹਾਂ ਦੇ ਕਈ ਵਾਕਿਆਤ ਹੋਏ ਔਰ ਅਸੀਂ ਬਰਦਾਸ਼ਤ ਕੀਤੇ । ਇਸ ਸੇਕਰਡ ਹਾਊਸ ਵਿਚ ਕੁਝ ਮਾਨਯੋਗ ਮੈਂਬਰਾਂ ਨੇ ਫਲੋਰ ਆਫ ਦੀ ਹਾਊਸ ਤੇ ਧਰਨਾ ਮਾਰਿਆ । ਇਥੇ ਹੀ ਬਸ ਨਹੀਂ ਗੁਲਸ਼ਨ ਵਰਗੇ ਜੋ ਕਿ ਪਾਰਲੀਮੈਂਟ ਦੇ ਮੈਂਬਰ ਰਹਿ ਚੁਕੇ ਹਨ ਉਨ੍ਹਾਂ ਨੇ ਇਸ ਹਾਊਸ ਵਿਚ ਜੁੱਤੀ ਲਹਿਰਾਈ । ਉਹ ਵੀ ਅਸੀਂ ਬਰਦਾਸ਼ਤ ਕੀਤਾ (ਸ਼ੇਮ, ਸ਼ੇਮ) ਇਸ ਤੋਂ ਇਲਾਵਾ ਬੈਂਚਾਂ ਤੇ ਖੜੇ ਹੋਕੇ ਇਥੇ ਡਾਂਸ ਕੀਤਾ ਗਿਆ, ਉਹ ਵੀ ਅਸੀਂ ਇਸ ਹਾਊਸ ਦੀ ਬੇਇਜ਼ਤੀ ਦੇਖੀ । ਇਸ ਤੋਂ ਇਲਾਵਾ ਕੱਲ੍ਹ ਜੋ ਇਥੇ ਹੋਇਆ ਉਹ ਤਾਂ ਇੰਤਹਾ (ਵਿਘਨ) ਦੀ ** ਹੈ । ਮੈਂ ਇਹ ਕਹਿਣਾ ਚਾਹੁੰਦਾ ਹਾਂ, ਸਪੀਕਰ ਸਾਹਿਬ, ਕਿ ਇਸ ਹਾਊਸ ਦੀ ਮਰਿਆਦਾ ਨੂੰ ਕਾਇਮ ਰਖਣਾ ਚਾਹੀਦਾ ਹੈ । ਇਹ ਸਾਡੇ ਸਾਰਿਆਂ ਦਾ ਫਰਜ਼ ਹੈ ।

**ਇੱਕ ਆਵਾਜ਼:** ਇਹ ਜੋ ** ** ਦਾ ਲਫਜ਼ ਵਰਤਿਆ ਗਿਆ ਹੈ, ਇਹ ਐਕਸਪੰਜ ਹੋਣਾ ਚਾਹੀਦਾ ਹੈ ।

**ਸ੍ਰੀ ਸਪੀਕਰ:** ** ** ਅਨ-ਪਾਰਲੀਮੈਂਟਰੀ ਲਫਜ਼ ਹੈ ਅਤੇ ਇਹ ਐਕਸਪੰਜ ਕਰ ਦਿਤਾ ਜਾਏ । ( ** ** is an unparliamentary word and it should be expunged.)

**ਸ੍ਰੀ ਪਿਆਰਾ ਰਾਮ ਧੰਨੋਵਾਲੀ:** ਸਾਨੂੰ ਲੋਕਾਂ ਦੀਆਂ ਤਕਲੀਫਾਂ ਨੂੰ ਡਿਸਕਸ ਕਰਨਾ ਚਾਹੀਦਾ ਹੈ । ਮੈਂ ਸਰਕਾਰ ਨੂੰ ਤੁਹਾਡੀ ਮਾਰਫਤ ਸੁਝਾਉ ਦਿਆਂਗਾ ਕਿ ਲੋਕਾਂ ਨੇ ਸਾਨੂੰ ਇਥੇ ਰੂਲਜ਼ ਅਤੇ ਰੈਗੂਲੇਸ਼ਨਜ਼ ਤੇ ਚੱਲਣ ਲਈ ਭੇਜਿਆ ਹੈ, ਔਰ ਅਸੀਂ ਇਥੇ ਪਹਿਲੇ ਦਿਨ ਆਕੇ ਪ੍ਰਣ ਕੀਤਾ ਸੀ ਕਿ ਅਸੀਂ ਇਨ੍ਹਾਂ ਰੂਲਜ਼ ਐਂਡ ਰੈਗੂਲੇਸ਼ਨਜ਼ ਤੇ ਚਲਾਂਗੇ ਅਤੇ ਇਨ੍ਹਾਂ ਦੀ ਮਰਿਆਦਾ ਨੂੰ ਕਾਇਮ ਰੱਖਕੇ ਚਲਾਂਗੇ ਔਰ ਕੰਮ ਕਰਾਂਗੇ । ਲੇਕਿਨ ਮੈਂ ਸਮਝਦਾ ਹਾਂ ਕਿ ਕੱਲ੍ਹ ਜੋ ਇਥੇ, ਇਹ ਨਾਖੁਸ਼ਗਵਾਰ ਵਾਕਿਆ ਹੋਇਆ, ਇਹ ਕਿੰਨੀ ਦੇਰ ਬਰਦਾਸ਼ਤ ਕਰਦੇ ਰਹਾਂਗੇ । ਸਪੀਕਰ ਸਾਹਿਬ, (ਵਿਘਨ) ਚੌਧਰੀ ਦਰਸ਼ਨ ਸਿੰਘ ਨੇ ਪ੍ਰਿਵਿਲਿਜ਼ ਮੋਸ਼ਨ ਲਿਆਂਦੀ ਹੈ ਕਿ ਮਾਮਲਾ ਪ੍ਰਿਵਿਲਿਜ ਕਮੇਟੀ ਦੇ ਸਾਹਮਣੇ ਰੱਖਿਆ ਜਾਵੇ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਅਸੀਂ ਇਹੋ ਜਿਹੀਆਂ ਚੀਜਾਂ ਬਰਦਾਸ਼ਤ ਕਰਦੇ ਰਹਾਂਗੇ ਤਾਂ ਸਾਡੀ ਜਿਹੜੀ ਜਮਹੂਰੀਅਤ ਹੈ (ਵਿਘਨ) ਜਿਸ ਜਮਹੂਰੀਅਤ ਦੇ ਜ਼ਰੀਏ ਅਸੀਂ ਹਿੰਦੁਸਤਾਨ ਦੇ ਲੋਕਾਂ ਨੂੰ ਹੁਸ਼ਿਆਰ ਬਨਾਉਣਾ ਹੈ, ਉਹ ਭੰਗ ਹੋ ਜਾਏਗੀ । ਮੈਂ ਸਮਝਦਾ ਹਾਂ ਕਿ ਚੌਧਰੀ ਦਰਸ਼ਨ ਸਿੰਘ ਹੋਰਾਂ ਦੀ ਮੋਸ਼ਨ ਦਾ ਜਿਹੜਾ ਮਸਲਾ ਹੈ ਇਹ ਪ੍ਰਿਵਿਲਿਜ ਕਮੇਟੀ ਕੋਲ ਲਿਜਾਣਾ ਚਾਹੀਦਾ ਹੈ । ਇਨ੍ਹਾਂ ਮੈਂਬਰਾਂ ਤੇ ਹੁਣੇ ਐਕਸ਼ਨ ਲੈਣਾ ਚਾਹੀਦਾ ਹੈ ਅਤੇ ਇਨ੍ਹਾਂ ਨੂੰ ਸਸਪੈਂਡ ਕਰ ਦੇਣਾ ਚਾਹੀਦਾ ਹੈ । (ਵਿਘਨ) ਇਨ੍ਹਾਂ ਮੈਂਬਰਾਂ ਤੇ ਜਿਸ ਕਾਰਨ ਚੌਧਰੀ ਸਾਹਿਬ ਦੀ ਪ੍ਰਿਵਿਲਿਜ ਮੋਸ਼ਨ ਆਈ ਹੈ, ਇਨ੍ਹਾਂ ਮੈਂਬਰਾਂ ਦੇ ਖਿਲਾਫ ਐਕਸ਼ਨ ਲੈਣਾ ਚਾਹੀਦਾ ਹੈ ।

**Expunged as ordered by the Chair.

ਸ੍ਰੀ ਸਪੀਕਰ: ਮੈਂ ਸਮਝਦਾ ਹਾਂ ਕਿ ਕਿਉਂਕਿ ਹਾਲੇ ਬਾਕੀ ਦਾ ਬਿਜ਼ਨੈਸ ਪਿਆ ਹੈ, ਇਸ ਲਈ ਇਸ ਤੇ ਹੁਣ ਸਿਰਫ਼ ਇੱਕ ਮੈਂਬਰ ਅਕਾਲੀ ਬੈਂਚਿਜ਼ ਵਲੋਂ ਬੋਲੇਗਾ ਅਤੇ ਇੱਕ ਟ੍ਰੇਜ਼ਰੀ ਬੈਂਚਿਜ਼ ਵਲੋਂ ਬੋਲੇਗਾ। (I feel that since there is much business to be taken up on today's Agenda only one Member should speak from the Akali Benches and one Member from the Treasury Benches).

ਵਿੱਤ ਮੰਤਰੀ. ਮੈਨੂੰ ਵੀ ਟਾਈਮ ਚਾਹੀਦਾ ਹੈ।

(ਇਸ ਵੇਲੇ ਅਕਾਲੀ ਬੈਂਚਾਂ ਤੇ ਕਈ ਮੈਂਬਰ ਬੋਲਣ ਦੀ ਇਜਾਜ਼ਤ ਲੈਣ ਲਈ ਖੜੇ ਹੋ ਗਏ।)

ਸ੍ਰੀ ਸਪੀਕਰ: ਗੁਲਸ਼ਨ ਜੀ ਸੀਨੀਅਰ ਮੈਂਬਰ ਹਨ। ਪਾਰਲੀਮੈਂਟ ਦੇ ਮੈਂਬਰ ਵੀ ਰਹੇ ਹਨ। ਇਹ ਬੋਲਣਗੇ। (Gulshan ji, who is a senior Member, and also a former Member of the Parliament, will now speak.)

ਕੈਪਟਨ ਰਤਨ ਸਿੰਘ: ਥੋੜ੍ਹੀ ਜਿਹੀ ਗਲਤੀ ਹੋ ਗਈ ਹੈ। ਤੁਸੀਂ ਜਿਸ ਵੇਲੇ ਗੁਲਸ਼ਨ ਜੀ ਨੂੰ ਇਜਾਜ਼ਤ ਦਿੱਤੀ ਬੋਲਣ ਦੀ ਤਾਂ ਕਿਹਾ ਗਿਆ ਕਿ ਗੁਲਸ਼ਨ ਜੀ ਮੈਂਬਰ ਪਾਰਲੀਮੈਂਟ ਹਨ।

ਸ੍ਰੀ ਸਪੀਕਰ: ਮੈਂ ਤਾਂ ਕਿਹਾ ਹੈ ਕਿ ਪਾਰਲੀਮੈਂਟ ਦੇ ਮੈਂਬਰ ਰਹੇ ਹਨ। (I have stated that he has been a Member of the Parliament).

ਸਰਦਾਰ ਧੰਨਾ ਸਿੰਘ ਗੁਲਸ਼ਨ : ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਇਹ ਜੋ ਵਿਧਾਨ ਸਭਾ ਹੈ ਇਹ ਪੰਜਾਬ ਦੇ ਲੋਕਾਂ ਦੇ ਦਿਲ ਦੀ ਧੜਕਣ ਹੈ ਔਰ ਲੋਕਾਂ ਦੀ ਗੱਲ ਕਹਿਣ ਦੀ ਸਾਰਿਆਂ ਨੂੰ ਆਗਿਆ ਹੈ। ਮੈਂ ਸਮਝਦਾ ਹਾਂ ਕਿ ਇਹ ਮਰਿਆਦਾ, ਇਹ ਪਵਿੱਤਰਤਾ ਕਾਇਮ ਰਖਣੀ ਜਿਥੇ ਮੈਂਬਰਾਂ ਦਾ ਕੰਮ ਹੈ ਉਥੇ ਸਭ ਤੋਂ ਵੱਡੀ ਤੁਹਾਡੀ ਵੀ ਜ਼ਿੰਮੇਵਾਰੀ ਹੈ। ਸੋ ਇਸ ਲਈ ਜੋ ਇਹ ਗੱਲ ਕਈ ਮੈਂਬਰਾਂ ਵਲੋਂ ਕਹੀ ਗਈ ਕਿ ਜੇ ਕਿਸੇ ਅਫ਼ਸਰ ਦੇ ਜਾਂ ਕਿਸੇ ਮਨਿਸਟਰ ਤੇ ਇਲਜ਼ਾਮ ਲਗਾਉਣੇ ਹਨ ਤਾਂ ਇਹ ਲਿਖਕੇ ਦਿੱਤੇ ਜਾਣੇ ਚਾਹੀਦੇ ਹਨ। ਮੈਂ ਕੱਲ੍ਹ ਵੀ ਕਿਹਾ ਸੀ, ਜ਼ਿਲ੍ਹਾ ਬਠਿੰਡਾ ਦੇ ਪੰਜ ਐਮ. ਐਲ. ਏਜ਼. ਨੇ ਪ੍ਰੈਸ ਨੂੰ ਬਿਆਨ ਦਿੱਤਾ, ਮੁੱਖ ਮੰਤਰੀ ਦੇ ਪ੍ਰਿੰਸੀਪਲ ਸੈਕਟਰੀ ਨੂੰ ਅਸੀਂ ਮਿਲ ਕੇ ਮੈਮੋਰੰਡਮ ਦਿੱਤਾ, ਚੀਫ਼ ਸੈਕਟਰੀ ਨੂੰ ਦਿੱਤਾ ਗਿਆ। ਪਰ ਕਿਤੇ ਕੋਈ ਇਨਸਾਫ਼ ਨਹੀਂ ਮਿਲਿਆ। ਫੇਰ ਇਥੇ ਹਾਊਸ ਵਿਚ ਕੱਲ੍ਹ ਜੋ ਸਰਦਾਰ ਹਰਬੰਸ ਸਿੰਘ ਜਲਾਲ ਨੇ ਗੱਲ ਜੋ ਉਠਾਈ ਹੈ, ਜੇ ਕਿਸੇ ਪਾਸਿਉਂ ਜਵਾਬ ਨਾ ਮਿਲਿਆ, ਇਨਸਾਫ ਨਾ ਮਿਲਿਆ ਫੇਰ ਸਾਡੇ ਕੋਲ ਹੋਰ ਕੋਈ ਚਾਰਾ ਰਹਿ ਨਹੀਂ ਸੀ ਜਾਂਦਾ ਸਿਵਾਏ ਇਸ ਗੱਲ ਦੇ ਕਿ ਇਨਸਾਫ ਤੁਹਾਡੇ ਕੋਲੋਂ ਮੰਗਦੇ। ਪਰ ਤੁਸੀਂ ਇਨਸਾਫ ਦੇਣ ਦੀ ਬਜਾਏ ਉਹ ਸ਼ਬਦ ਵੀ ਤੁਸੀਂ ਕਟਾ ਦਿੱਤੇ (ਵਿਘਨ) ਹਾਊਸ ਵਿਚ ਇਸ ਵੇਲੇ ਦੀ ਗਰਮੀ ਨੂੰ ਘੱਟ ਕਰਨ ਵਾਸਤੇ ਜੋ ਚੌਧਰੀ ਦਰਸ਼ਨ ਸਿੰਘ ਨੇ ਮੋਸ਼ਨ ਮੂਵ ਕੀਤੀ ਹੈ ਉਸ ਨੂੰ ਵਾਪਸ ਲੈਣਾ ਚਾਹੀਦਾ ਹੈ। ਔਰ ਸਾਰੇ ਪਾਰਟੀ ਲੀਡਰਜ਼ ਨੂੰ ਇਕੱਠਾ ਕਰਕੇ ਕੋਈ ਰਸਤਾ ਕਢਿਆ ਜਾਣਾ ਚਾਹੀਦਾ ਹੈ। ਜਿਹੜਾ ਕਿ ਅੱਗੇ

ਵੀ ਹਮੇਸ਼ਾਂ ਤੁਸੀਂ ਕੱਢਦੇ ਰਹੇ ਹੋ । ਜੇ ਤੁਸੀਂ ਸਾਰਿਆਂ ਨੂੰ ਸਸਪੈਂਡ ਕਰ ਦਿਉਗੇ ਤਾਂ ਇਸ ਨਾਲ ਗਰਮੀ ਘਟੇਗੀ ਨਹੀਂ ਬਲਕਿ ਇਸ ਨਾਲ ਗਰਮੀ ਵਧੇਗੀ । ਸਪੀਕਰ ਸਾਹਿਬ, ਮੇਰਾ ਸੁਝਾਉ ਇਹ ਹੈ ਕਿ ਸਾਰੇ ਗਰੁਪ ਲੀਡਰਜ਼ ਨੂੰ ਇਕੱਠਾ ਕਰਕੇ ਇਸ ਤੇ ਦੁਬਾਰਾ ਵਿਚਾਰ ਕਰੋ । ਅਮਨ ਕਾਇਮ ਕਰਨ ਵਾਸਤੇ ਇਸ ਤੇ ਦੁਬਾਰਾ ਵਿਚਾਰ ਕਰਨਾ ਚਾਹੀਦਾ ਹੈ ।

**ਸਰਦਾਰ ਬਸੰਤ ਸਿੰਘ ਖਾਲਸਾ** : ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਹ ਠੀਕ ਹੈ ਮੇਰਾ ਨਾਮ ਉਨ੍ਹਾਂ 10-11 ਆਦਮੀਆਂ ਵਿਚ ਬੋਲਦਾ ਹੈ ਜਿਨ੍ਹਾਂ ਦੇ ਖਿਲਾਫ ਇਹ ਮੋਸ਼ਨ ਦਿੱਤੀ ਗਈ ਹੈ । ਮੈਂ ਇਸ ਗੱਲ ਵਾਸਤੇ ਬਿਲਕੁਲ ਖੜ੍ਹਾ ਨਹੀਂ ਹੋਇਆ ਕਿ ਮੈਂ ਇਹ ਕਹਾਂ ਕਿ ਉਸ ਨੂੰ ਵਾਪਸ ਲੈ ਲਵੋ ਜਾਂ ਵਿਦਡਰਾਅ ਕਰ ਲਵੋ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਹੋਇਆ ਕਿਉਂ ? ਇਥੇ ਡੈਮੋਕਰੇਸੀ ਦੀ ਗੱਲ ਕੀਤੀ ਜਾਂਦੀ ਹੈ । ਮੈਂ ਸਮਝਦਾ ਹਾਂ ਕਿ ਇਹ ਇਸ ਸੂਬੇ ਦੀ ਬਦਕਿਸਮਤੀ ਹੈ ਕਿ ਇਥੇ 30% ਵੋਟਾਂ ਲੈਣ ਵਾਲੇ ਰਾਜ ਕਰ ਰਹੇ ਹਨ । ਚਲੋ ਅਸੀਂ ਮੰਨ ਲੈਂਦੇ ਹਾਂ ਕਿ ਇਹ 30% ਲੋਕਾਂ ਦੀ ਮੈਜਾਰਿਟੀ ਵਿਚ ਆ ਗਏ ਹਨ । ਪਰ ਇਹ ਇਹ ਨਾ ਕਹਿਣ ਕਿ Democracy is Govt. for the people, of the people, by the people ਅਸਲ ਰੂਲ ਕੀ ਹੈ—Democracy is Govt. by the majority, for the majority and of the majority.

ਜੋ ਮਰਜ਼ੀ ਹੈ ਗੁਨਾਹ ਕਰ ਲੈਣ, ਸਕੈਂਡਲ ਕਰ ਲੈਣ, ਸਮਗਲਿੰਗ ਕਰ ਲੈਣ, ਮਗਰ ਮੈਜਾਰਿਟੀ ਦੇ ਨਾਲ ਸਭ ਕੁਝ ਰੂਲ ਆਊਟ ਹੋ ਜਾਂਦਾ ਹੈ । ਅਸੀਂ ਲੋਕਾਂ ਦੀ ਪ੍ਰਤਿਨਿਧਤਾ ਕਰਦੇ ਹਾਂ । ਅਸੀਂ ਜਿਹੜੇ ਇਥੇ 24-25 ਜਣੇ ਬੈਠੇ ਹਾਂ ਅਸੀਂ ਲੋਕਾਂ ਦੀਆਂ ਵੋਟਾਂ ਲੈ ਕੇ ਆਏ ਹਾਂ । ਮੈਂ ਆਪਣੀ ਜ਼ਾਤੀ ਗੱਲ ਕਰਦਾ ਹਾਂ, ਮੈਂ ਇਕ ਲੱਖ ਲੋਕਾਂ ਦੀ ਨੁਮਾਇੰਦਗੀ ਕਰਦਾ ਹਾਂ ਮੈਨੂੰ ਹੱਕ ਹੈ ਕਿ ਜੋ ਪੰਜਾਬ ਦੇ ਉਨ੍ਹਾਂ ਲੋਕਾਂ ਦੇ ਇੰਟਰੇਸਟ ਵਿਚ ਗੱਲ ਜਾਂਦੀ ਹੋਵੇ ਤਾਂ ਉਹ ਗੱਲ ਇਥੇ ਕਹਾਂ । ਕਿਸ ਤਰੀਕੇ ਨਾਲ ਗੱਲ ਕਹਾਂ, ਮੈਨੂੰ ਕਿਉਂ ਰੋਕਿਆ ਜਾਂਦਾ ਹੈ । ਮੈਂ ਕੀ ਤਰੀਕਾ ਅਖਤਿਆਰ ਕਰਾਂ, ਚਾਹੇ ਇਥੇ ਧਰਨਾ ਮਾਰਾਂ, ਬਾਈ ਕਾਟ ਕਰਾਂ, ਰੋਸ਼ ਪ੍ਰਗਟ ਕਰਾਂ, ਇਹ ਮੇਰਾ ਹੱਕ ਹੈ ।

**ਸ੍ਰੀ ਸਪੀਕਰ** : ਰੂਲੈਜ਼ ਵੀ ਤਾਂ ਹਾਊਸ ਨੇ ਬਣਾਏ ਹਨ । (Rules have also been framed by the House.)

**ਸਰਦਾਰ ਬਸੰਤ ਸਿੰਘ ਖਾਲਸਾ** : ਮੈਂ ਰੂਲਜ਼ ਦੀ ਵੀ ਗੱਲ ਕਰਦਾ ਹਾਂ । ਸਪੀਕਰ ਸਾਹਿਬ, ਇਹ ਰੂਲਜ਼ ਇਸ ਹਾਊਸ ਨੇ ਬਣਾਏ ਹਨ, ਇਹ ਰੂਲਜ਼ ਇਨ੍ਹਾਂ ਐਮ. ਐਲ. ਏਜ਼. ਨੇ ਬਣਾਏ ਹਨ । ਰੂਲਜ਼ ਅਮੈਂਡ ਵੀ ਹੋ ਸਕਦੇ ਹਨ । ਰੂਲਜ਼ ਕੈਰੀ-ਆਊਟ ਵੀ ਕੀਤੇ ਜਾਂਦੇ ਹਨ । ਅਸੀਂ ਰੂਲਜ਼ ਦਾ ਸਤਿਕਾਰ ਕਰਦੇ ਹਾਂ । ਅਸੀਂ ਇਸ ਕੁਰਸੀ ਦਾ ਸਤਿਕਾਰ ਕਰਦੇ ਹਾਂ । ਪਰ ਅਸੀਂ ਇਹ ਗੱਲ ਬਰਦਾਸ਼ਤ ਨਹੀਂ ਕਰ ਸਕਦੇ ਕਿ ਜਿਹੜੀ ਗੱਲ ਚੈਂਬਰ ਵਿਚ ਕਹੀ ਜਾਵੇ, ਹਾਊਸ ਵਿਚ ਕਹੀ ਜਾਵੇ, ਉਸ ਗੱਲ ਤੋਂ ਮੁਕਰਿਆ ਜਾਵੇ । (ਵਿਘਨ) ਸਾਡਾ ਗੁੱਸਾ ਇਸ ਗੱਲ ਤੇ ਸੀ । ਜੋ ਚੈਂਬਰ ਵਿਚ ਕਿਹਾ ਗਿਆ ਉਸ ਗੱਲ ਨੂੰ ਕੈਰੀ ਆਨ ਕਰਨਾ ਚਾਹੀਦਾ ਹੈ । (ਘੰਟੀ) ਇਸ ਲਈ ਅਸੀਂ ਲੋਕਾਂ ਨੇ ਜੋ ਗਿੱਲਾ ਕੀਤਾ ਉਸ ਨੂੰ ਅਸੀਂ ਜਾਇਜ਼ ਸਮਝਦੇ ਹਾਂ ।

**ਮਾਸਟਰ ਚੰਦ ਸਿੰਘ :** ਇਹ ਜਿਹੜੀ ਪ੍ਰਿਵਿਲਿਜ਼ ਮੋਸ਼ਨ ਹੈ, ਇਹ ਕਿਉਂ ਆਈ ? ਸਪੀਕਰ ਸਾਹਿਬ, ਅਸੀਂ ਇਥੇ ਲੋਕਾਂ ਦੇ ਮਸਲੇ ਲੈ ਕੇ ਬੈਠੇ ਹਾਂ ਤਾਂਕਿ ਉਨ੍ਹਾਂ ਮਸਲਿਆਂ ਨੂੰ ਹੱਲ ਕੀਤਾ ਜਾਵੇ । ਇਥੇ ਡੈਮੋਕਰੇਸੀ ਬਾਰੇ ਬੜਾ ਕਿਹਾ ਗਿਆ । ਡੈਮੋਕਰੇਸੀ ਦੇ ਵਿਚ ਜਿੰਨੇ ਵੀ ਕੁਰੱਪਟ ਹਨ, ਹੋਰ ਜਿੰਨਾ ਵੀ ਭੈੜਾ ਅਮਲਾ ਹੈ, ਭਾਵੇਂ ਕੋਈ ਵੀ ਹੋਵੇ, ਉਸ ਨੂੰ ਨੰਗਾ ਕਰਨਾ ਚਾਹੀਦਾ ਹੈ । ਅਤੇ ਉਨ੍ਹਾਂ ਨੂੰ ਸਜ਼ਾ ਦੇਣੀ ਚਾਹੀਦੀ ਹੈ । (ਵਿਘਨ) ਕੱਲ੍ਹ ਇਥੇ ਜਲਾਲ ਸਾਹਿਬ ਨੇ ਡੀ. ਸੀ. ਦੀ ਕੁਰੱਪਸ਼ਨ ਬਾਰੇ ਕਿਹਾ ਸੀ । ਉਹ ਠੀਕ ਬੋਲ ਰਹੇ ਸਨ ਅਤੇ ਇਹ ਗੱਲ ਇਥੇ ਆਉਣੀ ਚਾਹੀਦੀ ਸੀ । ਧੰਨੋਵਾਲੀ ਨੇ ਕਿਹਾ ਕਿ ਇਥੇ ਪ੍ਰਾਬਲਮਜ਼ ਹੀ ਡਿਸਕੱਸ ਕਰਨੀਆਂ ਚਾਹੀਦੀਆਂ ਹਨ । (ਵਿਘਨ) ਇਹ ਵੀ ਲੋਕਾਂ ਦੀ ਪ੍ਰਾਬਲਮ ਹੀ ਹੈ ਕਿ ਉਹ ਕੁਰੱਪਟ ਬੰਦਾ ਹੈ ਉਸ ਨੂੰ ਰਿਮੂਵ ਕੀਤਾ ਜਾਵੇ । ਜਿਹੜਾ ਵੀ ਸਮਗਲਰ ਹੈ ਉਸ ਨੂੰ ਰਿਮੂਵ ਕੀਤਾ ਜਾਵੇ, ਉਸ ਨੂੰ ਫੜਿਆ ਜਾਵੇ । ਜਿੰਨਾ ਵੀ ਭੈੜਾ ਅਨਸਰ ਹੈ ਉਸ ਨੂੰ ਨੰਗਾ ਕਰਨਾ ਚਾਹੀਦਾ ਹੈ । ਇਹ ਜਿਹੜਾ ਕਿਹਾ ਹੈ ਕਿ ਜਿਸ ਨੇ ਅਜਿਹੀ ਚੀਜ਼ ਨੰਗੀ ਕਰਨੀ ਹੋਵੇ ਉਹ ਸਬੰਧਤ ਮਨਿਸਟਰ ਨੂੰ ਇਸ ਬਾਰੇ ਇਨਫਰਮੇਸ਼ਨ ਦੇਵੇ, ਮੈਂ ਸਮਝਦਾ ਹਾਂ ਕਿ ਇਹ ਨਹੀਂ ਹੋਣਾ ਚਾਹੀਦਾ । ਕੋਈ ਟੈਲੀਗ੍ਰਾਫੀਕਲੀ ਸਾਡੇ ਕੋਲ ਇਨਫਰਮੇਸ਼ਨ ਆ ਜਾਂਦੀ ਹੈ ਕਿ ਫਲਾਣਾ ਅਫਸਰ, ਫਲਾਣਾ ਬੰਦਾਂ ਇਹ ਗੱਲ ਕਰ ਰਿਹਾ ਹੈ, ਕਰਤੂਤ ਕਰ ਰਿਹਾ ਹੈ ਤਾਂ ਸਾਨੂੰ ਉਸ ਦਾ ਨਾਮ ਲੈ ਕੇ ਇਥੇ ਉਸ ਨੂੰ ਫੜਨ ਲਈ ਕਹਿਣਾ ਚਾਹੀਦਾ ਹੈ । ਅਸੀਂ ਕਹਿੰਦੇ ਹਾਂ, ਆਪੋਜ਼ੀਸ਼ਨ ਵਾਲੇ ਕਹਿੰਦੇ ਹਨ ਕਿ ਡੀ. ਸੀ. ਕੁਰੱਪਟ ਹੈ, ਇਸ ਲਈ, ਸਪੀਕਰ ਸਾਹਿਬ, ਤੁਹਾਨੂੰ ਚਾਹੀਦਾ ਹੈ ਕਿ ਸਰਕਾਰ ਨੂੰ ਕਹੋ ਕਿ ਉਸ ਨੂੰ ਇਹ ਫੜਨ ਅਤੇ ਐਕਸ਼ਨ ਲੈਣ । (ਘੰਟੀ) ਹਾਊਸ ਦੀ ਮਰਿਆਦਾ ਕਾਇਮ ਰੱਖਣ ਲਈ ਸਾਡਾ ਸਾਰਿਆਂ ਦਾ ਫਰਜ਼ ਹੈ ਕਿ ਹਾਊਸ ਦਾ ਡੈਕੋਰਮ ਠੀਕ ਰੱਖਿਆ ਜਾਵੇ । ਸਾਰਿਆਂ ਨੂੰ ਇਸ ਤੇ ਕਾਇਮ ਰਹਿਣਾ ਚਾਹੀਦਾ ਹੈ । (ਘੰਟੀ) ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਉਸ ਦਿਨ ਬਜਟ ਦੇ ਉਤੇ ਮੈਨੂੰ ਸਿਰਫ 9 ਮਿੰਟ ਦਿੱਤੇ ਗਏ ਸੀ ਜਦ ਕਿ ਡਾਕਟਰ ਬਲਦੇਵ ਪ੍ਰਕਾਸ਼ ਨੂੰ 27 ਮਿੰਟ ਦਿੱਤੇ ਗਏ ਸੀ । ਤੁਹਾਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ। ਉਹ ਵੀ ਪਾਰਟੀ ਦਾ ਇਕੱਲਾ ਮੈਂਬਰ ਹੈ ਅਤੇ ਮੈਂ ਵੀ ਇਕੱਲਾ ਮੈਂਬਰ ਹਾਂ, ਇਸ ਲਈ ਟਾਈਮ ਠੀਕ ਇਕੋ ਜਿਹਾ ਮਿਲਣਾ ਚਾਹੀਦਾ ਸੀ । ਇਸ ਲਈ ਤੁਸੀਂ ਇਸ ਗੱਲ ਦਾ ਖਿਆਲ ਰੱਖਿਆ ਕਰੋ ।

**ਸ੍ਰੀ ਗੁਰਦਿਆਲ ਸੈਣੀ :** ਸਪੀਕਰ ਸਾਹਿਬ, ਜੋ ਕੁਝ ਕੱਲ੍ਹ ਇਥੇ ਹੋਇਆ ਉਹ ਇਕ ਜਾਣੀ ਪਛਾਣੀ ਅਤੇ ਗੁੱਝੀ ਸਕੀਮ ਦੇ ਮੁਤਾਬਿਕ ਸੀ। ਜਿਸ ਦਿਨ ਸੈਸ਼ਨ ਸ਼ੁਰੂ ਹੋਇਆ ਸੀ ਇਨ੍ਹਾਂ ਵੀਰਾਂ ਨੇ ਇਸ ਢੰਗ ਨਾਲ ਕੰਮ ਸ਼ੁਰੂ ਕੀਤਾ ਕਿ ਪਹਿਲਾਂ ਵਜ਼ੀਰਾਂ ਨੂੰ ਡਰਾਇਆ ਜਾਵੇ ਅਤੇ ਫਿਰ ਅਫਸਰਾਂ ਨੂੰ ਡਰਾਇਆ ਜਾਵੇ । ਪਹਿਲਾਂ ਉਹ ਵਜ਼ੀਰਾਂ ਦੇ ਖਿਲਾਫ ਬੋਲੇ ਪਰ ਜਦੋਂ ਵੇਖਿਆ ਕਿ ਉਹ ਪੂਰੇ ਹਾਜ਼ਰ ਜਵਾਬ ਹਨ ਤਾਂ ਫਿਰ ਇਨ੍ਹਾਂ ਨੇ ਅਫਸਰਾਂ ਨੂੰ ਡਰਾਉਣ ਦੀ ਕੋਸ਼ਿਸ਼ ਕੀਤੀ । ਇਸ ਤਰ੍ਹਾਂ ਅਫਸਰਾਂ ਨੂੰ ਡਰਾਕੇ ਉਹ ਕਹਿੰਦੇ ਹਨ ਕਿ ਬਾਈ-ਇਲੈਕਸ਼ਨ ਵਿਚ ਅਸੀਂ ਪੰਜਾਬ ਦੀ ਜਨਤਾ ਤੇ ਪੂਰਾ ਅਸਰ ਪਾ ਸਕੀਏ ਜੋ ਕਿ ਬਿਲਕੁਲ ਗਲਤ ਗੱਲ ਕੀਤੀ ਹੈ । ਜਿਸ ਤਰ੍ਹਾਂ ਤੁਸੀਂ ਕਿਹਾ ਹੈ ਕਿ ਅਗਰ ਕਿਸੇ ਦੇ ਖਿਲਾਫ ਕੁਝ ਕਹਿਣਾ ਹੋਵੇ ਤਾਂ ਪਹਿਲਾਂ ਉਸ ਦੇ ਸਬੰਧਤ ਵਜ਼ੀਰ ਦੇ ਨੋਟਿਸ ਵਿਚ ਲਿਆਉਣਾ ਚਾਹੀਦਾ ਹੈ ਲੇਕਿਨ ਇਨ੍ਹਾਂ ਨੇ ਇਸ ਤਰ੍ਹਾਂ ਨਹੀਂ ਕੀਤਾ । (ਵਿਘਨ) ਮੈਂ ਇਸ ਗੱਲ ਨੂੰ ਛੱਡ ਦੇਣਾ ਚਾਹੁੰਦਾ ਹਾਂ । (ਵਿਘਨ)

ਜੋ ਕੁਝ ਕੱਲ੍ਹ ਇਥੇ ਹਾਊਸ ਵਿਚ ਹੋਇਆ ਹੈ । ਡਾਕਟਰ ਬਲਦੇਵ ਪ੍ਰਕਾਸ਼ ਨੇ ਕਿਸ ਤਰ੍ਹਾਂ

** ਨਾਲ ਅਕਾਲੀ ਪਾਰਟੀ ਵਾਲਿਆਂ ਨੂੰ ਭੜਕਾਇਆ, ਉਸ ਨੇ ਆਪਣੀ ** ** ਦਾ ਸਬੂਤ ਦਿੱਤਾ ਹੈ, ਇਹ ਠੀਕ ਨਹੀਂ ਹੈ । (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ** ਸ਼ਬਦ ਅਨਪਾਰਲੀਮੈਂਟਰੀ ਹੈ, ਇਹ ਐਕਸਪੰਜ ਕਰ ਦਿੱਤਾ ਜਾਵੇ । (The word "** **" is unparliamentary, it should be expunged.)

**ਡਾਕਟਰ ਬਲਦੇਵ ਪ੍ਰਕਾਸ਼** : ਸਪੀਕਰ ਸਾਹਿਬ, ਤੁਹਾਡੇ ਬੈਠਿਆਂ ਇਹ ਇਸ ਤਰ੍ਹਾਂ ਕਹਿ ਰਹੇ ਹਨ, ਮੈਂ ਇਸ ਤੇ ਇਤਰਾਜ਼ ਕਰਦਾ ਹਾਂ । (ਵਿਘਨ) ** **

**ਸ੍ਰੀ ਸਪੀਕਰ** : ਇਹ ਜੋ ਕੁਝ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ । (ਇਸ ਸਮੇਂ ਹਾਊਸ ਵਿਚ ਬਹੁਤ ਸ਼ੋਰ ਸੀ ।) (Whatever is being said by the hon. Member, should not be recorded.)

**ਸ੍ਰੀ ਗੁਰਦਿਆਲ ਸੈਣੀ** : ਮੈਂ ਬਾਦਲ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ, ਉਹ ਬਜ਼ੁਰਗ ਹਨ, ਉਹ ਉਨ੍ਹਾਂ ਕੋਲੋਂ ਬਚਕੇ ਰਹਿਣ ਅਤੇ ਜਨਸੰਘ ਦਾ ਇਤਬਾਰ ਨਾ ਕਰਨ । (ਵਿਘਨ)

**ਸਰਦਾਰ ਕਿਰਪਾਲ ਸਿੰਘ ਢਿਲੋਂ** : ਸਪੀਕਰ ਸਾਹਿਬ, ਤੁਹਾਡੀ ਬੜੀ ਮਿਹਰਬਾਨੀ ਹੈ ਜੋ ਤੁਸੀਂ ਟਾਈਮ ਦਿੱਤਾ ਹੈ । ਸਪੀਕਰ ਸਾਹਿਬ, ਬਹੁਤ ਵੱਡੇ ਯੂਨਾਨ ਦੇ ਫਿਲਾਸਫਰ ਅਤੇ ਰਾਈਟਰ ਨੇ ਆਪਣੇ ਲੇਖ ਵਿਚ ਲਿਖਿਆ ਹੈ :—

Spare the rules and spoil the Republics and ultimately vitiate and ruin the society.

ਉਨ੍ਹਾਂ ਨੇ ਆਪਣੇ ਸੁੰਦਰ ਲੇਖ ਵਿਚ ਦੂਜੀ ਗੱਲ ਇਸ ਤਰ੍ਹਾਂ ਕਹੀ ਹੈ :—

Freedom without checks is negation of justice.

ਜੇ ਇਨ੍ਹਾਂ ਦਾ ਸਪੱਸ਼ਟੀਕਰਣ ਕੀਤਾ ਜਾਵੇ ਤਾਂ ਕੋਈ ਸੋਸਾਇਟੀ, ਕੋਈ ਸਭਾ, ਕੋਈ ਪੰਚਾਇਤ, ਕੋਈ ਰੀਪਬਲਿਕ, ਕੋਈ ਡੈਮੋਕਰੇਸੀ ਰੂਲਜ਼ ਅਤੇ ਨਿਯਮਾਂ ਤੋਂ ਬਿਨਾਂ ਚੱਲ ਨਹੀਂ ਸਕਦੀ । ਨਾਲ ਹੀ ਉਸ ਨੇ ਦੱਸਿਆ ਹੈ : Where there is cause, there must be effect. ਸਪੀਕਰ ਸਾਹਿਬ, ਸਾਰੀ ਗੱਲ ਸੁਣਕੇ ਮੈਨੂੰ ਇੰਜ ਲਗਦਾ ਹੈ ਜਿਵੇਂ ਕੱਲ੍ਹ ਇਥੇ ਆਨਰੇਬਲ ਮੈਂਬਰ ਆਪੋਜ਼ੀਸ਼ਨ ਪਾਰਟੀ ਦੇ ਜਲਾਲ ਜੀ ਨੇ ਸਪੀਚ ਦਿੱਤੀ । ਉਸ ਉਤੇ ਤੁਸੀਂ ਕੋਈ ਰੂਲਿੰਗ ਦਿੱਤੀ । ਉਸ ਰੂਲਿੰਗ ਤੇ ਉਨ੍ਹਾਂ ਨੇ ਪ੍ਰੋਟੈਸਟ ਕੀਤਾ । ਅਤੇ ਤੁਸੀਂ ਉਸ ਰੂਲਿੰਗ ਨੂੰ ਮੁੜਕੇ ਲੀਡਰਜ਼ ਨਾਲ ਬਹਿਸ ਕਰਨ ਤੋਂ ਬਾਅਦ, ਲੀਡਰਜ਼ ਦੇ ਸਲਾਹ ਮਸ਼ਵਰੇ ਤੋਂ ਬਾਅਦ ਉਸ ਰੂਲਿੰਗ ਨੂੰ ਰੀਵਾਈਜ਼ ਕਰਨ ਬਾਰੇ ਅਨਾਊਂਸ ਕੀਤਾ । ਇਸ ਤਰ੍ਹਾਂ ਇਕ ਕਾਜ ਖਤਮ ਹੋ ਗਿਆ । ਦੂਸਰਾ ਕਾਜ਼ ਜਿਸ ਉਤੇ ਲੜਾਈ ਹੋਈ ਉਹ ਕੀ ਹੈ ? ਉਹ ਇੰਜ ਲਗਦਾ ਹੈ ਜਿਵੇਂ ਕਿ.. That was all putting the cart before the horse. ਆਮ ਤੌਰ ਤੇ ਇਹ ਮਸ਼ੀਨ ਚਲਦੀ ਇਸ ਤਰ੍ਹਾਂ ਹੈ ਕਿ ਘੋੜਾ ਅੱਗੇ ਅਤੇ ਟਾਂਗਾ ਪਿੱਛੇ ਹੋਵੇ । ਪਰ ਕੱਲ੍ਹ ਆਪੋਜ਼ੀਸ਼ਨ ਨੇ ਟਾਂਗਾ ਅੱਗੇ ਅਤੇ ਘੋੜਾ ਪਿੱਛੇ ਕਰਨ ਵਾਲੀ ਗੱਲ ਕੀਤੀ । ਇਹ ਹੋਇਆ ਕਿਉਂ ? ਹੋਇਆ ਇਸ ਕਰਕੇ

*Expunged Not recorded as ordered by the Chair.

[ਸਰਦਾਰ ਕਿਰਪਾਲ ਸਿੰਘ ਢਿਲੋਂ]

ਕਿ ਜੋ ਸਨਮਾਨੀਏ ਲੀਡਰ ਆਫ ਦੀ ਅਪੋਜ਼ੀਸ਼ਨ, ਸਰਦਾਰ ਪਰਕਾਸ਼ ਸਿੰਘ ਜੀ ਬਾਦਲ, ਹਨ ਉਹ ਕੱਲ੍ਹ ਗੈਰਹਾਜ਼ਰ ਸਨ। ਉਨ੍ਹਾਂ ਨੇ ਦਸਿਆ ਕਿ ਉਹ ਗੈਰਹਾਜ਼ਰ ਸਨ, ਡਿਪਟੀ ਲੀਡਰ ਆਫ ਦੀ ਪਾਰਟੀ ਇਥੇ ਸੀ। He (Sardar Jaswinder Singh Brar, Deputy Leader of the Opposition) behaved not as a Leader, but like a constable or soldier. ਸੋਲਜਰ ਨੇ ਲੜਾਈ ਕਰਨੀ ਹੁੰਦੀ ਹੈ, ਲੀਡਰ ਨੇ ਲੀਡ ਕਰਨਾ ਹੁੰਦਾ ਹੈ। ਜੋ ਗੱਲ ਅੱਜ ਕੀਤੀ ਹੈ ਜੇ ਇਹ ਕੱਲ ਹੀ ਕਹਿ ਦਿੰਦੇ ਤਾਂ ਹਾਊਸ ਵਿਚ ਇਤਨਾ ਸ਼ੋਰ, ਡਿਗਨਿਟੀ ਆਫ ਦੀ ਹਾਊਸ, ਚੇਅਰ ਦੀ ਡਿਗਨਿਟੀ ਇਨਵਾਲਵ ਨਾ ਹੁੰਦੀ। ਇਸ ਕਰਕੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਚੌਧਰੀ ਦਰਸ਼ਨ ਸਿੰਘ ਜੀ ਨੇ ਜੋ ਪ੍ਰਿਵਿਲਿਜ ਮੋਸ਼ਨ ਲਿਆਂਦੀ ਹੈ ਇਹ ਜਾਇਜ਼ ਹੈ, ਮੁਨਾਸਿਬ ਹੈ ਔਰ ਇਸ ਨੂੰ ਪਾਸ ਕਰਨਾ ਚਾਹੀਦਾ ਹੈ। ਇਕੋ ਹੀ ਗੱਲ ਅਨਲੈਸ ਐਂਡ ਅਨਟਿਲ ਅਨਕੁਆਲੀਫਾਈਡ ਅਪਾਲਿਜੀ ਹੋਵੇ ਜਾਂ ਇਹ ਪ੍ਰਿਵੇਲਿਜ ਮੋਸ਼ਨ ਪਾਸ ਹੋਣੀ ਚਾਹੀਦੀ ਹੈ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** ਸਪੀਕਰ ਸਾਹਿਬ, ਕੱਲ੍ਹ ਜੋ ਇਥੇ ਇਸ ਹਾਊਸ ਵਿਚ ਗਲ ਹੋਈ ਹੈ ਕਿਉਂਕਿ ਮੈਂ ਵੀ ਉਸ ਦੇ ਵਿਚ ਇਨਵਾਲਵਡ ਹਾਂ ਇਸ ਲਈ ਉਸ ਗੱਲ ਦੇ ਆਖਰੀ ਪੁਆਇੰਟ ਵਿਚ ਜਾਣ ਤੋਂ ਪਹਿਲਾਂ ਮੈਂ ਇਕ ਦੋ ਗੱਲਾਂ ਕਹਿਣੀਆਂ ਚਾਹੁੰਦਾ ਹਾਂ।

**ਸ਼੍ਰੀ ਸਪੀਕਰ :** ਰੈਪੀਟੀਸ਼ਨ ਨਾ ਹੋਵੇ। (There should be no repetition.)

**ਸਰਦਰ ਬਲਵਿੰਦਰ ਸਿੰਘ ਭੂੰਦੜ :** ਨਹੀਂ ਜੀ, ਰੈਪੀਟੀਸ਼ਨ ਨਹੀਂ ਹੋਵੇਗਾ। ਅਗਰ ਪਹਿਲਾਂ ਇਕ ਦੋ ਗਲਾਂ ਆਖਰ ਦੇ ਪੁਆਇੰਟ ਦੱਸਣ ਤੋਂ ਪਹਿਲਾਂ ਮੈਂ ਨਾ ਦੱਸਾਂ ਤਾਂ ਆਖਰ ਦੇ ਪੁਆਇੰਟ ਨੂੰ ਸਮਝਣਾ ਮੁਸ਼ਕੱਲ ਹੈ। ਸਪੀਕਰ ਸਾਹਿਬ, ਕੱਲ ਸਾਡੀ ਪਾਰਟੀ ਦੇ ਮੈਂਬਰ ਸਾਹਿਬ ਬੋਲ ਰਹੇ ਸਨ ਔਰ ਕਿਸੇ ਅਫਸਰ ਦੇ ਬਾਰੇ ਗੱਲ ਕਰ ਰਹੇ ਸੀ ਤਾਂ ਤੁਸੀਂ ਰੂਲਿੰਗ ਦੇ ਦਿਤਾ ਕਿ ਇਹ ਲਫਜ਼ ਕੱਟ ਦਿਤੇ ਜਾਣ, ਮੈਂ ਇਸ ਗੱਲ ਵਿਚ ਨਹੀਂ ਜਾਣਾ ਚਾਹੁੰਦਾ। ਜਿਹੜੀ ਤੁਸੀਂ ਰੂਲਿੰਗ ਫਿਰ ਦਿਤੀ ਉਸ ਦੇ ਵਿਚ ਗੱਲ ਬਿਲਕੁਲ ਕਲੀਅਰ ਨਹੀਂ ਸੀ ਹੋਈ। ਮੈਨੂੰ ਇਸ ਤਰ੍ਹਾਂ ਲੱਗਿਆ ਜਿਵੇਂ ਸਾਡੇ ਦੇਸ਼ ਵਿਚ ਇਕ ਆਮ ਰਿਵਾਜ਼ ਹੈ (ਵਿਘਨ) ਕਾਨੂੰਨ ਮੋਮ ਦਾ ਨੱਕ ਹੈ। ਉਹੀ ਗਲ ਮੈਨੂੰ ਬਿਲਕੁਲ ਤੁਹਾਡੀ ਰੂਲਿੰਗ ਵਿਚ ਲਗੀ। ਤੁਸੀਂ ਕਿਹਾ ਹਾਈ ਅਥਾਰਟੀ, ਹਾਈ ਅਥਾਰਟੀ ਨਹੀਂ ਸੀ, ਇੰਡੀਵੀਜੂਅਲ ਬਾਰੇ ਕਿਹਾ—ਕੋਈ ਇੰਡੀਵੀਜੂਅਲ ਨਹੀਂ ਸੀ, ਬਾਈ ਨੇਮ ਬਾਰੇ ਕਿਹਾ—ਕੋਈ ਬਾਈ ਨੇਮ ਨਹੀਂ ਸੀ। ਉਹ ਤਾਂ ਔਹੁਦਾ ਡਿਸਕਸ ਕਰ ਰਹੇ ਸੀ। ਬਜਟ ਵਿਚ ਅਹੁਦਿਆਂ ਦੀਆਂ ਮਦਾਂ ਆਉਂਦੀਆਂ ਹਨ ਉਨ੍ਹਾਂ ਥਲੇ ਲੱਖਾਂ ਕਰੋੜਾਂ ਆਦਮੀਆਂ ਦੀ ਕਿਸਮਤ ਆਉਂਦੀ ਹੈ ਔਰ ਉਹ ਮੱਦਾਂ ਇਸ ਹਾਊਸ ਵਿਚ ਪਾਸ ਹੁੰਦੀਆਂ ਹਨ। ਤੁਸੀਂ ਚੁਪ ਕੀਤੇ ਗੱਲ ਸੁਣ ਰਹੇ ਸੀ ਔਰ ਫੀਲ ਕਰਦੇ ਸੀ ਕਿ ਇਹ ਗਲ ਮਾੜੀ ਹੈ। ਫਿਰ ਥੱਲਿਉਂ ਚੀਫ ਮਨਿਸਟਰ ਸਾਹਿਬ ਨੇ ਕੋਈ ਆਵਾਜ਼ ਚੁਕੀ ਔਰ ਪਤਾ ਨਹੀਂ ਤੁਹਾਡੀ ਜ਼ਮੀਰ ਨੇ ਠੀਕ ਆਵਾਜ਼ ਦਿਤੀ ਪਤਾ ਨਹੀਂ ਗੱਲਤ, ਤੁਸੀਂ ਉਹ ਲਫਜ਼ ਕਟਾ ਦਿਤੇ। ਉਸ ਦੇ ਬਾਅਦ ਤੁਸੀਂ ਹਾਊਸ ਐਡਜਰਨ ਕਰ ਦਿਤਾ ਔਰ ਉਸ ਦੇ ਬਾਅਦ ਸਾਰੇ ਪਾਰਟੀ ਲੀਡਰਾਂ ਦੀ ਮੀਟਿੰਗ ਹੋਈ। ਮੈਂ ਉਸ ਗਲ ਵਿਚ ਨਹੀਂ ਜਾਣਾ ਚਾਹੁੰਦਾ ਕਿ (ਇਕ ਆਵਾਜ਼ : ਇਹ ਰੈਪੀਟੀਸ਼ਨ ਹੈ) ਮੈਂ ਰੈਪੀਟੀਸ਼ਨ ਨਹੀਂ ਕਰਦਾ। ਮੈਂ ਦੋ ਇਨਸਟਾਂਸਿਜ਼ ਦੇਣਾ ਚਾਹੁੰਦਾ ਹਾਂ। (ਵਿਘਨ)

**ਸ੍ਰੀ ਸਪੀਕਰ :** ਤੁਸੀਂ ਆਪ ਸਾਰੇ ਮੰਨ ਗਏ ਹੋ ਕਿ ਜੇ ਡਾਕਟਰ ਸਾਹਿਬ ਇਸ਼ੂ ਨਾ ਚੁਕਦੇ ਤਾਂ ਗੱਲ ਨਹੀਂ ਸੀ ਹੋਣੀ । (ਵਿਘਨ) (ਹਾਸਾ) (You all have agreed that if Dr. Baldev Prakash had not raised this issue, that matter would have been closed.) (*Interruption*) (*Laughter*)

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਸਾਨੂੰ ਇਹ ਗੱਲ ਕਿਉਂ ਕਰਨੀ ਪਈ । ਅਸੀਂ ਕਿਹਾ ਕਿ ਸਾਡੇ ਨਾਲ ਧੱਕਾ ਹੋ ਰਿਹਾ ਹੈ । ਜੇ ਇਹ ਰੂਲਿੰਗ ਪਾਰਟੀ ਵਾਲੇ ਅਖਬਾਰਾਂ ਪੜ੍ਹ ਕੇ ਸਾਡੇ ਤੇ ਕੋਈ ਐਲੀਗੇਸ਼ਨ ਲਾਉਂਦੇ ਹਨ ਤਾਂ ਤੁਸੀਂ ਚੁਪ ਰਹਿੰਦੇ ਹੋ । ਚਾਹੇ ਇੰਗਲੈਂਡ ਦੀ ਗੱਲ ਹੋਵੇ, ਚਾਹੇ ਟੌਹੜਾ ਸਾਹਿਬ ਦੀ ਗੱਲ ਹੋਵੇ, ਇਹ ਅਖਬਾਰਾਂ ਦਾ ਹਵਾਲਾ ਦੇ ਕੇ ਇਥੇ ਡਿਸਕਸ ਕਰ ਲੈਂਦੇ ਹਨ । ਜੇ ਅਸੀਂ ਕਰਦੇ ਹਾਂ ਤਾਂ ਤੁਸੀਂ ਕਹਿ ਦਿੰਦੇ ਹੋ ਕਿ ਡਿਸਕਸ ਨਹੀਂ ਕਰ ਸਕਦੇ । (ਵਿਘਨ)

**Mr. Speaker :** This is an aspersion on the Chair. This should not be discussed.

2.00 p. m.

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਾਡੀ ਪਾਰਟੀ ਪ੍ਰਾਈਮ ਮਨਿਸਟਰ ਤੇ ਇਲਜ਼ਾਮ ਲਗਾਏ ਤਾਂ ਉਹ ਨਹੀਂ ਲਗਾ ਸਕਦੀ । ਤੁਸੀਂ ਸਾਨੂੰ, ਸਪੀਕਰ ਸਾਹਿਬ, ਦੱਸੋ....(ਵਿਘਨ) ਸਪੀਕਰ ਸਾਹਿਬ, ਅਸੀਂ ਬਿਲਕੁਲ ਡੈਮੋਕਰੇਸੀ ਵਿਚ ਯਕੀਨ ਰਖਦੇ ਹਾਂ, ਸਾਡੀ ਪਾਰਟੀ, ਸਾਡੇ ਲੀਡਰ ਬਿਲਕੁਲ ਡੈਮੋਕਰੇਸੀ ਵਿਚ ਯਕੀਨ ਰਖਦੇ ਹਨ । (ਵਿਘਨ)

**ਸਿਖਿਆ ਮੰਤਰੀ :** ** ** ਬੈਠ ਜਾ ।

**ਸਰਦਾਰ ਜਸਦੇਵ ਸਿੰਘ ਸੰਧੂ :** ਸਪੀਕਰ ਸਾਹਿਬ, ਬੈਠੇ ਬੈਠੇ ਵਜ਼ੀਰ ਸਾਹਿਬ ਨੇ ਕਿਹਾ ਹੈ ** ** ਬੈਠ ਜਾ । (ਵਿਘਨ)

**ਸ੍ਰੀ ਸਪੀਕਰ :** ** ਸ਼ਬਦ ਰਿਕਾਰਡ ਨਾ ਕੀਤਾ ਜਾਵੇ । (** word should not be recorded.)

**ਵਿਦਿਆ ਮੰਤਰੀ :** ਪਹਿਲਾਂ ਗੱਲ ਤਾਂ ਇਨ੍ਹਾਂ ਦੇ ਪਾਸੇ ਵਲੋਂ ਕਿਸੇ ਨੇ ਕਹੀ ਹੈ, ਮੈਂ ਤਾਂ ਇਨ੍ਹਾਂ ਦੀ ਗੱਲ ਕਹੀ ਹੈ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਆਖਰ ਵਿਚ ਤੁਹਾਡੇ ਰਾਹੀਂ ਮੈਂ ਇਹ ਗੱਲ ਕਰਨੀ ਚਾਹੁੰਦਾ ਹਾਂ ਕਿ ਤੁਸੀਂ ਸਾਡੀ ਕੋਈ ਵੀ ਗੱਲ ਕਦੇ ਅਨੁਭਵ ਕੀਤੀ ਹੋਵੇ ਜਿਹੜੀ ਡੈਮੋਕਰੇਸੀ ਦੇ ਖਿਲਾਫ ਹੋਵੇ ? 1972 ਵਿਚ ਇਹ ਹਾਊਸ ਚਲਿਆ..(ਵਿਘਨ) ਸਰਕਾਰ ਵਲੋਂ ਇਹ ਗੱਲਾਂ ਸ਼ੋ ਕਰਦੀਆਂ ਹਨ ਕਿ ਅਸੀਂ ਤਾਂ ਡੈਮੋਕਰੇਸੀ ਵਿਚ ਪੂਰਾ ਵਿਸ਼ਵਾਸ ਕਰਦੇ ਹਾਂ ਲੇਕਿਨ ਇਨ੍ਹਾਂ ਦਾ ਡੈਮੋਕਰੇਸੀ ਵਿਚ ਵਿਸ਼ਵਾਸ ਨਹੀਂ ਹੈ । ਪਿਛਲੇ ਸਾਲ ਪੁਲਿਸ ਹਾਊਸ ਵਿਚ ਦਾਖਲ ਕਰਵਾਈ । (ਵਿਘਨ) ਇਹ ਫੌਜ (ਵਾਚ ਐਂਡ ਵਾਰਡ ਸਟਾਫ ਵੱਲ ਇਸ਼ਾਰਾ ਕਰਦੇ ਹੋਏ) ਕਾਸਦੇ ਲਈ ਇਥੇ ਲਿਆਂਦੀ ਹੈ । ਜੇ ਇਨ੍ਹਾਂ ਨੂੰ ਡੈਮੋਕਰੇਸੀ ਵਿਚ ਵਿਸ਼ਵਾਸ ਹੈ ਤਾਂ ਸਾਡੇ ਤੋਂ ਕਾਹਦਾ ਡਰ ਹੈ । ਕਾਹਦੇ ਲਈ ਸੀ. ਆਈ. ਡੀ. ਇਥੇ ਲਿਆਂਦੀ ਹੈ । ਬਜਾਏ ਡੈਮੋਕਰੇਸੀ ਦੇ ਇਹ ਡਿਕਟੇਟਰਸ਼ਿਪ ਰਾਹੀਂ ਸਾਡੀ ਆਵਾਜ਼ ਨੂੰ ਕੁਚਲਣਾ ਚਾਹੁੰਦੇ ਹਨ ।

**Not recorded as ordered by the Chair.

ਸ੍ਰੀ ਸਪੀਕਰ : ਇਹ ਵਾਚ ਐਂਡ ਵਾਰਡ ਦੇ ਇਮਪਲਾਈਜ਼ ਹਨ । (They are employees of the Watch and Ward staff.)

ਆਪੋਜ਼ੀਸ਼ਨ ਵਲੋਂ ਆਵਾਜ਼ਾਂ : ਬਿਲਕੁਲ ਗਲਤ, ਇਹ ਪੁਲਿਸ ਇਮਪਲਾਈਜ਼ ਹਨ । (ਵਿਘਨ)

ਸਰਦਾਰ ਪਰਕਾਸ਼ ਸਿੰਘ ਬਾਦਲ : ਸਪੀਕਰ ਸਾਹਿਬ, ਮੈਨੂੰ ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਅਸੀਂ ਤੁਹਾਡੀ ਇਜ਼ਤ ਕਰਦੇ ਹਾਂ, ਤੁਹਾਡਾ ਹੁਕਮ ਮੰਨਦੇ ਹਾਂ ਜੇ ਇਸ ਚੇਅਰ ਤੋਂ ਵੀ ਫੈਕਟਸ ਦੇ ਉਲਟ ਗੱਲ ਕਹੀ ਜਾਵੇ ਤਾਂ ਇਹ ਠੀਕ ਨਹੀਂ ।

ਸ੍ਰੀ ਸਪੀਕਰ : ਇਹ ਫੈਕਟਸ ਤੇ ਕਹਿ ਰਿਹਾ ਹਾਂ ਕਿ ਵਿਧਾਨ ਸਭਾ ਦੇ ਵਾਚ ਐਂਡ ਵਾਰਡ ਦੇ ਡੈਪੂਟੇਸ਼ਨ ਤੇ ਆਏ ਇਮਪਲਾਈਜ਼ ਹਨ । (ਵਿਘਨ) (I am stating the fact that they are Watch and Ward employees of the Vidhan Sabha taken on deputation.) (*Interruption*)

ਆਵਾਜ਼ਾਂ : ਸੀ. ਆਈ. ਡੀ. ਦੇ ਬੰਦੇ ਹਨ ਜੀ । (ਵਿਘਨ)

ਸਰਦਾਰ ਬਲਵਿੰਦਰ ਸਿੰਘ ਭੂੰਦੜ : ਤੁਹਾਨੂੰ ਹਰ ਇਕ ਗੱਲ ਵਿਚ ਸਾਡੇ ਤੋਂ ਇਹ ਪਤਾ ਲਗਦਾ ਹੋਣਾ ਹੈ ਕਿ ਅਸੀਂ ਡੈਮੋਕਰੇਸੀ ਦੇ ਵਿਚ ਯਕੀਨ ਰਖਦੇ ਹਾਂ । (ਵਿਘਨ) ਪਰ ਜੇ ਕੋਈ ** ** ਆ ਜਾਵੇ ਤਾਂ ਸਾਡੇ ਵਾਸਤੇ ਹੋਰ ਕੋਈ ਚਾਰਾ ਨਹੀਂ ਰਹਿ ਜਾਂਦਾ । (ਵਿਘਨ) (ਸ਼ੋਰ)

ਸ੍ਰੀ ਸਪੀਕਰ : ** ** ਚੇਅਰ ਤੇ ਐਸਪਰਸ਼ਨ ਹੈ, ਇਹ ਪ੍ਰੋਸੀਡਿੰਗਜ਼ ਦਾ ਹਿਸਾ ਨਾ ਬਣੇ । ਮੈਂ ਸਮਝਦਾ ਹਾਂ ਕਿ ਟਾਈਮ ਕਾਫੀ ਹੋ ਗਿਆ ਹੈ । ਹੁਣ ਸ਼ਰਮਾਂ ਜੀ ਕੁਝ ਕਹਿਣ । ਅਗਰ ਬਾਦਲ ਸਾਹਿਬ ਮੁਨਾਸਿਬ ਸਮਝਣ ਤਾਂ ਉਨ੍ਹਾਂ ਦੇ ਬਾਅਦ ਕੁਝ ਕਹਿ ਸਕਦੇ ਹਨ । ** ** is an aspersion on the Chair, it should not form part of the proceedings. I think enough time has been taken on this topic. Now I call upon Shri Hans Raj Sharma. Sardar Parkash Singh Badal may speak after him if he so desires.)

(ਇਸ ਵਕਤ ਮਾਨਯੋਗ ਵਿੱਤ ਮੰਤਰੀ, ਸ੍ਰੀ ਹੰਸ ਰਾਜ ਸ਼ਰਮਾ ਅਤੇ ਮਾਨਯੋਗ ਮੰਤਰੀ ਸਾਹਿਬਾ ਸ੍ਰੀਮਤੀ ਗੁਰਬਰਿੰਦਰ ਕੌਰ ਬਰਾੜ ਕੁਝ ਬੋਲਣ ਲਈ ਖੜੇ ਹੋਏ)

ਵਿੱਤ ਮੰਤਰੀ : ਸਪੀਕਰ ਸਾਹਿਬ, ਦੋ ਮਿੰਟ ਲਈ ਬੀਬੀ ਜੀ ਨੂੰ ਵੀ ਕੁਝ ਕਹਿ ਲੈਣ ਦਿਉ ਜੀ ।

ਸ੍ਰੀ ਸਪੀਕਰ : ਠੀਕ ਹੈ । (All right)

ਮਕਾਨ ਉਸਾਰੀ ਦੇ ਰਾਜ ਮੰਤਰੀ (ਸ੍ਰੀਮਤੀ ਗੁਰਬਰਿੰਦਰ ਕੌਰ ਬਰਾੜ) : ਸਪੀਕਰ ਸਾਹਿਬ, ਇਸ ਮਸਲੇ ਤੇ ਖਾਸੀ ਬਹਿਸ ਹੋ ਚੁਕੀ ਹੈ . . . . (ਵਿਘਨ)

**Expunged as ordered by the Chair.

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੈਨੂੰ ਇਕ ਮਿੰਟ ਦਿਤਾ ਜਾਵੇ ਮੈਂ ਇਕ ਬਹੁਤ ਜ਼ਰੂਰੀ ਪੁਆਇੰਟ ਆਫ ਆਰਡਰ ਰੇਜ਼ ਕਰਨਾ ਚਾਹੁੰਦਾ ਹਾਂ। ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਅੱਜ ਸਾਡਾ ਲਾਸਟ ਨਾਨ-ਆਫੀਸ਼ਲ ਡੇ ਹੈ। ਪਿਛਲੇ ਦਿਨ ਦਾ ਇਹੋ ਥੇਈਂ ਡੈਮ ਦੇ ਉਤੇ ਮੱਤਾ ਹਾਊਸ ਦੇ ਸਾਹਮਣੇ ਪੇਸ਼ ਹੈ। ਥੇਂਈ ਡੈਮ ਦੀ ਸਮੱਸਿਆ ਬੜੀ ਅਹਿਮ ਹੈ। ਹਾਊਸ ਦੀ ਕਨਸੈਂਸਜ਼ ਹੈ ਕਿ ਇਹ ਸੈਂਟਰ ਨੂੰ ਭੇਜਿਆ ਜਾਵੇ ਤਾਂ ਕਿ ਇਹ ਕਿਸੇ ਬੰਨੇ ਗੱਲ ਲਗੇ। ਅੱਜ ਨਾਨ-ਆਫੀਸ਼ਲ ਡੇ ਹੈ। ਗਿਆਨੀ ਜੀ ਦੇ ਹੱਥ ਮਜ਼ਬੂਤ ਹੋਣ ਜੇ ਉਹ ਮਤਾ ਅੱਜ ਹੀ ਪਾਸ ਹੋਣ ਦਾ ਰਸਤਾ ਕਢ ਸਕੀਏ। ਮੇਰੀ ਅਪੀਲ ਹੈ ਕਿ ਅੱਜ ਹਾਊਸ ਉਠਣ ਤੋਂ ਪਹਿਲਾਂ ਪਹਿਲਾਂ ਇਹ ਮਤਾ ਪਾਸ ਹੋਣਾ ਚਾਹੀਦਾ ਹੈ।

**Mr. Speaker** : It will be considered.

**ਰਾਜ ਮੰਤਰੀ** : ਸਪੀਕਰ ਸਾਹਿਬ, ਅੱਜ ਇਸ ਮਸਲੇ ਤੇ ਖਾਸੀ ਬਹਿਸ ਹੋ ਚੁਕੀ ਹੈ। ਅਗਰ ਅਸੀਂ ਵਿਚਾਰ ਨਾਲ ਵੇਖੀਏ ਤਾਂ ਸਾਰਾ ਦਿਨ ਕੱਲ੍ਹ ਦਾ ਤਾਂ ਜ਼ਾਇਆ ਹੋਇਆ ਅਤੇ ਸਾਰਾ ਦਿਨ ਅੱਜ ਦਾ ਜ਼ਾਇਆਂ ਹੋਇਆ। (ਵਿਘਨ) ਮੈਂ ਬਹੁਤੀ ਡਿਟੇਲ ਵਿਚ ਨਹੀਂ ਜਾਂਦੀ ਪਰ ਅੱਜ ਜਦੋਂ ਦੋ ਵਜੇ ਦਾ ਟਾਈਮ ਹੋਇਆ ਤਾਂ ਕੈਨੇਡੀਅਨ ਸਾਹਿਬ ਨੂੰ ਥੇਈਂ ਡੈਮ ਦਾ ਖਿਆਲ ਆਇਆ। ਇਥੇ ਹੁਣ ਤਕ ਬੜੀਆਂ ਤਕਰੀਰਾਂ ਹੋਈਆਂ। ਡਾਕਟਰ ਬਲਦੇਵ ਪ੍ਰਕਾਸ਼ ਨੇ ਕਿਹਾ ਕਿ ਜੰਤਾ ਦੀ ਆਵਾਜ਼ ਨੂੰ ਇਥੇ ਦਬਾ ਦਿਤਾ ਜਾਂਦਾ ਹੈ। ਮੇਰਾ ਖਿਆਲ ਹੈ ਕਿ ਡਾਕਟਰ ਸਾਹਿਬ ਨੇ ਇਹ ਗੱਲ ਠੀਕ ਨਹੀਂ ਕਹੀ ਹੈ ਕਿਉਂਕਿ ਜਦੋਂ ਵੀ ਜੋ ਉਹ ਚਾਹੁੰਦੇ ਹਨ ਬੜੀ ਅੱਛੀ ਤਰ੍ਹਾਂ ਕਹਿੰਦੇ ਹਨ। ਸਪੀਕਰ ਸਾਹਿਬ, ਉਨ੍ਹਾਂ ਨੂੰ ਖਾਸਾ ਟਾਈਮ ਦਿੰਦੇ ਹਨ ਅਤੇ ਇਸ ਤਰ੍ਹਾਂ ਹੋਰ ਵੀ ਮੈਂਬਰ ਸਾਹਿਬਾਨ ਨੂੰ ਖਾਸਾ ਟਾਈਮ ਮਿਲਦਾ ਹੈ। ਕਈ ਕਿਸਮ ਦੀ ਮੈਂਬਰ ਨੁਕਤਾ ਚੀਨੀ ਕਰਦੇ ਹਨ ਔਰ ਬੜਾ ਵਕਤ ਲੈਂਦੇ ਹਨ। ਕਲ੍ਹ ਦੋ ਦਫਾ ਜਿਸ ਤਰ੍ਹਾਂ ਵਾਕਿਆ ਹੋਇਆ, ਹਾਊਸ ਐਡਜਰਨ ਹੋਇਆ, ਮੈਂ ਨਹੀਂ ਸੀ ਉਸ ਵਕਤ ਹਾਊਸ ਵਿਚ, ਲੇਕਿਨ ਬਾਅਦ ਵਿਚ ਜਦੋਂ ਲੀਡਰ ਆਫ ਦੀ ਆਪੋਜ਼ੀਸ਼ਨ ਵੀ ਨਹੀਂ ਸਨ ਹਾਊਸ ਵਿਚ ਜਿਸ ਤਰ੍ਹਾਂ ਦਾ ਬੀਹੇਵੀਅਰ ਇਨ੍ਹਾਂ ਦੀ ਪਾਰਟੀ ਵਲੋਂ ਕੀਤਾ ਗਿਆ ਮੈਂ ਸਾਫ ਸਾਫ ਸ਼ਬਦਾਂ ਵਿਚ ਕਹਿਣਾ ਚਾਹੁੰਦੀ ਹਾਂ ਕਿ ਉਹ ਬਿਲਕੁਲ ਗਲਤ ਸੀ। ਕੁਝ ਆਨਰੇਬਲ ਮੈਂਬਰਜ਼ ਨੇ ਗਲਤ ਲਫਜ਼ ਵੀ ਵਰਤੇ ਉਹ ਸਪੀਕਰ ਸਾਹਿਬ, ਤੁਹਾਡੇ ਵਾਸਤੇ ਨਹੀਂ ਬਲਕਿ ਮੇਰਾ ਖਿਆਲ ਹੈ ਕਿ ਇਥੇ ਜਿੰਨੇ ਅਸੀਂ ਸਾਰੇ ਹਾਊਸ ਦੇ ਮੈਂਬਰ ਬੈਠੇ ਹਾਂ ਉਨ੍ਹਾਂ ਦੇ ਖਿਲਾਫ ਸੀ। ਕਿਸੇ ਨਾਲ ਅਗਰ ਬਿਹੇਵ ਕਰਨਾ ਹੈ ਤਾਂ ਸਹੀ ਤਰੀਕੇ ਨਾਲ ਕਰਨਾ ਚਾਹੀਦਾ ਹੈ ਅਤੇ ਜੇ ਸਹੀ ਤਰੀਕੇ ਨਾਲ ਕੀਤਾ ਜਾਵੇ ਤਾਂ ਪ੍ਰਸੰਸ਼ਾ ਹੁੰਦੀ ਹੈ ਅਗਰ ਗਲਤ ਤਰੀਕੇ ਨਾਲ ਕੀਤਾ ਜਾਵੇ ਤਾਂ ਕੰਡੈਮਨੇਸ਼ਨ ਹੁੰਦੀ ਹੈ। ਡਾ: ਬਲਦੇਵ ਪ੍ਰਕਾਸ਼ ਨੇ ਕਿਹਾ ਕਿ ਜੋ ਕੁਝ ਮੈਂਬਰ ਸਾਹਿਬਾਨ ਤੇ ਸਪੌਨਟੇਨੀਅੱਸ ਰੀਐਕਸ਼ਨ ਸੀ, ਉਨ੍ਹਾਂ ਨੂੰ ਗੁੱਸਾ ਆ ਗਿਆ ਇਸ ਕਰਕੇ ਇਹ ਰਸਤਾ ਉਨ੍ਹਾਂ ਨੇ ਅਪਣਾਇਆ। ਮੈਂ ਅਰਜ਼ ਕਰਦੀ ਹਾਂ ਕਿ ਇਮੋਸ਼ਨਜ਼ ਦੇ ਅੰਡਰ ਇਨਸਾਨ ਰਾਈਟ ਤਰੀਕੇ ਨਾਲ ਐਕਟ ਕਰੇ ਤਾਂ ਇਹੀ ਉਸ ਦੀ ਇਨਸਾਨੀਅਤ ਹੈ। ਅਗਰ ਸਾਨੂੰ ਗੁੱਸਾ ਆ ਜਾਏ ਅਤੇ ਗੁੱਸੇ ਵਿਚ ਅਸੀਂ ਠੀਕ ਰਸਤੇ ਤੇ ਕਦਮ ਰਖੀਏ ਤਾਂ ਉਹ ਜ਼ਿਆਦਾ ਸ਼ਲਾਘਾਯੋਗ ਹੈ। ਮੈਂ ਜ਼ਿਆਦਾ ਹਾਊਸ ਦਾ ਟਾਈਮ ਨਹੀਂ ਲੈਣਾ ਚਾਹੁੰਦੀ। ਮੈਂ ਇਹ ਕਹਿੰਦੀ ਹਾਂ ਕਿ ਜੋ ਕੱਲ੍ਹ ਇਨ੍ਹਾਂ ਦਾ ਹਾਊਸ ਵਿਚ ਬਿਹੇਵੀਅਰ ਸੀ, ਉਹ ਬਹੁਤ ਮਾੜਾ ਸੀ। ਕਲ੍ਹ ਇਨ੍ਹਾਂ ਲੋਕਾਂ ਨੂੰ ਆਪਸ ਵਿਚ ਬਾਹਾਂ ਪਾ ਕੇ ਲਾਈਨ ਬਣਾ ਕੇ, ਜਿਨ੍ਹਾਂ ਬਾਰੇ ਇਹ ਅੱਜ ਪੁਛਦੇ ਹਨ, ਇਨ੍ਹਾਂ

[ਰਾਜ ਮੰਤਰੀ]

ਨੂੰ ਰੋਕਿਆ ਨਹੀਂ ਹੁੰਦਾ ਤਾਂ ਇਨ੍ਹਾਂ ਦਾ ਜੋ ਇਰਾਦਾ ਸੀ ਸਪੀਕਰ ਸਾਹਿਬ ਤੁਸੀਂ ਜਾਣਦੇ ਹੀ ਹੋ । ਮੈਂ ਜ਼ਿਆਦਾ ਟਾਈਮ ਨਾ ਲੈਂਦੀ ਹੋਈ ਮੈਂ ਕਲ੍ਹ ਦੇ ਵਾਕਿਆ ਨੂੰ ਕੰਡੈਮ ਕਰਦੀ ਹਾਂ । ਮੈਂ ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਰਿਕੁਐਸਟ ਕਰਾਂਗੀ ਕਿ ਜਿਸ ਤਰ੍ਹਾਂ ਪਹਿਲਾਂ ਦਿਲੇਰੀ ਨਾਲ ਮੁਆਫੀ ਮੰਗਦੇ ਰਹੇ ਹਨ ਅਗਰ ਹੁਣ ਵੀ ਮੁਆਫੀ ਮੰਗ ਲੈਣ ਤਾਂ ਚੰਗੀ ਗੱਲ ਹੈ ਨਹੀਂ ਤਾਂ ਪ੍ਰਿਵਿਲਿਜ ਕਮੇਟੀ ਅਗੇ ਮਸਲਾ ਪੇਸ਼ ਹੋਣਾ ਚਾਹੀਦਾ ਹੈ ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਇਹ ਜੋ ਮੋਸ਼ਨ ਚੌਧਰੀ ਦਰਸ਼ਨ ਸਿੰਘ ਨੇ ਦਿਤੀ ਹੈ ਮੈਂ ਉਨ੍ਹਾਂ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਸਾਰੇ ਹਾਊਸ ਦਾ ਧਿਆਨ ਉਧਰ ਦਿਲਾਇਆ ਹੈ ਔਰ ਇਸ ਹਾਊਸ ਦੀ ਪਰੰਪਰਾ ਨੂੰ ਔਰ ਹਾਊਸ ਦੇ ਇਮੇਜ ਨੂੰ ਚੰਗਾ ਕੀਤਾ ਹੈ । ਔਰ ਮੈਂ ਤੁਹਾਡਾ ਧੰਨਵਾਦੀ ਹਾਂ ਜਿਹੜਾ ਕਿ ਤੁਸੀਂ ਵਾਚ ਐਂਡ ਵਾਰਡ ਦਾ ਸਟਾਫ ਔਨ ਡੈਪੂਟੇਸ਼ਨ ਲਿਆ ਹੈ । ਤੁਸੀਂ ਕੱਲ ਇੱਕ ਐਸਾ ਮੌਕਾ ਜਿਹੜਾ ਹੋਣ ਜਾ ਰਿਹਾ ਸੀ ਇਸ ਨਾਲ ਸਾਰੇ ਹਾਊਸ ਦੀ ਸ਼ਾਨ ਨੂੰ ਵੱਟਾ ਲਗ ਜਾਣਾ ਸੀ ਅਤੇ ਅਸੀਂ ਸਾਰੇ ਹਿੰਦੁਸਤਾਨ ਵਿਚ ਮੂੰਹ ਵਿਖਾਣ ਜੋਗੇ ਨਹੀਂ ਸੀ ਰਹਿਣਾ । ਮੈਂ ਕਹਿੰਦਾ ਹਾਂ ਕਿ ਇਹ ਜਿਹੜਾ ਤੁਸੀਂ ਵਾਚ ਐਂਡ ਵਾਰਡ ਦਾ ਸਟਾਫ ਲਿਆ ਹੈ ਇਹ ਠੀਕ ਹੈ ਅਤੇ ਇਸ ਨੇ ਇਨ੍ਹਾਂ ਦੇ ਕਲ੍ਹ ਦੇ ਬੀਹੇਵੀਅਰ ਨੂੰ ਜਸਟੀਫਾਈ ਕਰ ਦਿਤਾ ਹੈ । ਤੁਸੀਂ ਇਹ ਠੀਕ ਕਦਮ ਉਠਾਇਆ ਹੈ । ਮੈਂ ਤੁਹਾਨੂੰ ਇਸ ਲਈ ਮੁਬਾਰਕਬਾਦ ਦਿੰਦਾ ਹਾਂ । ਔਰ ਜਿਸ ਸ਼ਾਂਤੀ ਨਾਲ ਤੁਸੀਂ ਉਸ ਵਕਤ ਨੂੰ ਸਾਂਭਿਆਂ ਔਰ ਜਿਸ ਬੁਰਦਬਾਰੀ ਨਾਲ ਲੀਡਰ ਆਫ ਦੀ ਹਾਊਸ ਬੈਠੇ ਰਹੇ ਦੀ** ** ਤੇ ਅਕਾਲੀ ਮੈਂਬਰ ਮੁਸਕਰਾਉਂਦੇ (ਵਿਘਨ)

**ਆਪੋਜ਼ੀਸ਼ਨ ਬੈਂਚਾਂ ਵਲੋਂ ਆਵਾਜ਼** : ਇਹ ** ** ਦਾ ਸ਼ਬਦ ਐਕਸਪੰਜ ਕਰਾਓ (ਵਿਘਨ)

**ਸ਼੍ਰੀ ਸਪੀਕਰ** : ਸ਼ਰਮਾ ਜੀ ਤੁਸੀਂ ** ** ਦੀ ਥਾਂ ਤੇ ਕੋਈ ਹੋਰ ਸ਼ਬਦ ਵਰਤ ਲਵੋ । (ਵਿਘਨ) (Sharma ji, you may please use some other word in place of ** ** .) (*Interruption*)

**ਵਿੱਤ ਮੰਤਰੀ** : ਅਛਾ ਜੀ, ** ** ਨਹੀਂ ਬੇਸਮਝੀ ਵਿਚ ਇਨ੍ਹਾਂ ਨੇ ਹਾਊਸ ਦੀ ਸ਼ਾਨ ਵਿਚ ਗੁਸਤਾਖੀ ਕੀਤੀ (ਵਿਘਨ)

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ, ** **

(ਇਸ ਸਮੇਂ ਸਰਦਾਰ ਗੁਰਦੇਵ ਸਿੰਘ ਸਿੱਧੂ ਨੇ ਕਾਰ ਦੀ ਇਕ ਪਲੇਟ ਟੇਬਲ ਤੇ ਰਖੀ, ਪਰ ਨਾਲ ਦੀ ਨਾਲ ਵਾਪਸ ਉਠਾ ਕੇ ਲੈ ਗਏ)

**ਸ਼੍ਰੀ ਸਪੀਕਰ** : ਜੋ ਕੁਝ ਇਹ ਆਗਿਆ ਤੋਂ ਬਗੈਰ ਕਹਿੰਦੇ ਹਨ ਉਹ ਐਕਸਪੰਜ ਕਰ ਦਿਤਾ ਜਾਏ । (ਵਿਘਨ) (Whatever he is saying without the Permission of the Chair, should be expunged.) (*Interruption*)

---

**Expunged as ordered by the Chair.

**ਵਿੱਤ ਮੰਤਰੀ :** ਸਪੀਕਰ ਸਾਹਿਬ, ਕਾਇਦੇ ਔਰ ਕਾਨੂੰਨ ਮੁਤਾਬਕ ਜਿੰਨ੍ਹਾਂ ਹਕ ਆਪੋ-ਜ਼ੀਸ਼ਨ ਨੂੰ ਮਿਲਣਾ ਚਾਹੀਦਾ ਹੈ ਅਸੀਂ ਇਸ ਗੱਲ ਦਾ ਰੂਲਿੰਗ ਪਾਰਟੀ ਵਲੋਂ ਕਦੇ ਗੁਰੇਜ਼ ਨਹੀਂ ਕੀਤਾ ਬਲਕਿ ਜਿੰਨੇ ਵਾਕਿਆਤ ਅੱਜ ਤਕ ਹੋਏ ਹਨ ਜਿੰਨ੍ਹਾਂ ਵਿਚ ਹਾਊਸ ਦੀ ਤੌਹੀਨ ਹੋਈ ਹੈ, ਇਹ ਐਟੀਚਿਊਡ ਲਿਆ ਗਿਆ ਹੈ ਤੁਹਾਡੇ ਵਲੋਂ, ਲੀਡਰ ਆਫ਼ ਦੀ ਹਾਊਸ ਵਲੋਂ ਅਤੇ ਸਾਡੀ ਪਾਰਟੀ ਦੇ ਮੈਂਬਰਾਂ ਵਲੋਂ ਭੁਲ ਜਾਉ ਅਤੇ ਇਸ ਗੱਲ ਨੂੰ ਖਤਮ ਕਰੋ ਇਹ ਕੋਈ ਗੱਲ ਕਹਿ ਸਕਦੇ ਹਨ ਰੂਲਜ਼ ਐਂਡ ਰੈਗੂਲੇਸ਼ਨਜ਼, ਪਾਰਲੀਆਮੈਂਟਰੀ ਪ੍ਰੋਸੀਜਰ ਅਤੇ ਪ੍ਰੈਕਟਿਸ ਜਿਨ੍ਹਾਂ ਤੋਂ ਕਈ ਲੋਕ ਵਕਿਫ ਨਹੀਂ ਹਨ। ਔਰ ਉਸਦੇ ਮੁਤਾਬਕ ਡਰਾਮਾਈ ਅੰਦਾਜ਼ ਨਾਲ ਐਸੀ ਗਲ ਕਰਦੇ ਹਨ ਜਿਹੜੀ ਰੂਲਜ਼ ਐਂਡ ਰੈਗੂਲੇਸ਼ਨਜ਼ ਦੇ ਅਨੁਕੂਲ ਨਹੀਂ ਹੁੰਦੀ। ਸਪੀਕਰ ਸਾਹਿਬ, ਮੈਂ ਆਪਜ਼ੀਸ਼ਨ ਦੇ ਸਾਰੇ ਮੈਂਬਰਾਂ ਦੀ ਹਮੇਸ਼ਾ ਕਦਰ ਕਰਦਾ ਆਇਆ ਹਾਂ ਔਰ 1952 ਤੋਂ ਕਦੇ ਅਪਰ ਹਾਊਸ ਦਾ ਅਤੇ ਕਦੇ ਲੋਅਰ ਹਾਊਸ ਦਾ ਮੈਂਬਰ ਚਲਿਆ ਆਇਆ ਹਾਂ। ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਰੂਲਜ਼ ਦੀ ਉਲੰਘਣਾ ਜਿੰਨੀ ਇਨ੍ਹਾਂ ਨੇ ਕੀਤੀ ਔਰ ਤੁਸੀਂ ਛੋਟ ਦਿਤੀ, ਲੇਕਿਨ ਹੁਣ ਜੇ ਕਰ ਰੂਲਜ਼ ਐਂਡ ਰੈਗੂਲੇਸ਼ਨਜ਼ ਦੇ ਖ਼ਿਲਾਫ ਔਰ ਰੂਲਜ਼ ਦੀ ਉਲੰਘਣਾ ਕਰਕੇ ਹਾਊਸ ਦੀ ਕਾਰਵਾਈ ਨੂੰ ਕੋਈ ਰੋਕੇਗਾ ਤਾਂ ਇਹ ਬਰਦਾਸ਼ਤ ਨਹੀਂ ਕੀਤੀ ਜਾ ਸਕੇਗੀ। ਅੱਜ ਜਿੰਨੇ ਮੈਂਬਰ ਸਾਹਿਬਾਨ ਬੋਲੇ ਹਨ ਅਜੇ ਹੋਰ ਵੀ ਬੋਲਣਾ ਚਾਹੁੰਦੇ ਸੀ, ਹਾਊਸ ਦੇ ਮੈਂਬਰਾਂ ਦੇ ਜਿਹੜੇ ਸੈਂਟੀਮੈਂਟਸ ਸਨ, ਜਿਹੜੇ ਜਜ਼ਬਾਤ ਸਨ ਉਹ ਇਹ ਸਨ ਕਿ ਇਹ ਗਲੱਤ ਗੱਲ ਹੋਈ ਹੈ। ਕਲ, ਸਪੀਕਰ ਸਾਹਿਬ, ਦੇ ਆਫ਼ਿਸ ਦੇ ਖਿਲਾਫ ਇਸ ਤਰ੍ਹਾਂ ਬਿਹੇਵ ਕਰਨਾ ਜਿਹੜਾ ਸੀ ਉਹ ਸਭਿਅਤਾ ਤੋਂ ਗਿਰੀ ਹੋਈ ਗੱਲ ਸੀ, ਪਾਰਲੀਆਮੈਂਟਰੀ ਰਿਵਾਇਤ ਜਾਂ ਟਰੈਡੀਸ਼ਨ ਤੋਂ ਉਲਟ ਸੀ। ਮੈਂ ਮਹਿਸੂਸ ਕਰਦਾ ਹਾਂ ਕਿ ਜੋ ਚੌਧਰੀ ਸਾਹਿਬ ਨੇ ਉਠ ਕੇ ਇਸ ਚੀਜ਼ ਨੂੰ ਖਤਮ ਕਰਨ ਲਈ ਸੁਜੈਸ਼ਨ ਦਿਤੀ ਸੀ, ਪਰ ਉਸ ਤੇ ਤੁਸੀਂ ਵੇਖਿਆ ਹੋਣਾ ਹੈ ਕਿ ਜਿਹੜੇ ਬਹੁਤ ਸਾਰੇ ਮੈਂਬਰ ਉਨ੍ਹਾਂ ਦੇ ਬੋਲੇ ਹਨ ਉਨ੍ਹਾਂ ਦਾ ਉਹੀ ਐਟੀਚਿਊਡ ਰਿਹਾ (ਵਿਘਨ)

ਸਪੀਕਰ ਸਾਹਿਬ, ਮੈਂ ਇਕ ਗੱਲ ਵਾਜ਼ਿਆ ਕਰਨੀ ਚਾਹੁੰਦਾ ਹਾਂ ਕਿ ਕੱਲ੍ਹ ਵੀ ਮੈਂ ਕਿਹਾ ਸੀ ਕਿ ਇਕੱਲਾ ਦੁਕੱਲਾ ਸਪੈਸੀਫਿਕ ਚਾਰਜ ਕੋਈ ਮੈਂਬਰ ਲਗਾ ਸਕਦਾ ਹੈ ਪਰ ਇਸ ਦੀ ਪਰਾਇਰ ਇੰਟੀਮੇਸ਼ਨ ਮਨਿਸਟਰ ਨੂੰ ਦੇਣੀ ਜ਼ਰੂਰੀ ਹੈ। ਇਨ੍ਹਾਂ ਦਾ ਜੋ ਵਿਊ ਸੀ ਉਸ ਨੂੰ ਅਸੀਂ ਅਪੋਜ਼ ਨਹੀਂ ਕੀਤਾ। ਤੁਹਾਨੂੰ ਵੀ ਇਹ ਦਰਖਾਸਤ ਕੀਤੀ ਕਿ ਤੁਸੀਂ ਆਪਣੀ ਰੂਲਿੰਗ ਨੂੰ ਰੀਕਨਸਿਡਰ ਕਰੋ। ਅਸੀਂ ਇਸ ਚੀਜ਼ ਨੂੰ ਬਿਲਕੁਲ ਆਪੋਜ਼ ਨਹੀਂ ਕੀਤਾ। ਇਸ ਕਾਇਦੇ ਦੇ ਮੁਤਾਬਿਕ ਐਲੀਗੇਸ਼ਨ ਲਾਉਣੇ ਹਨ ਤਾਂ ਲਾਏ ਜਾ ਸਕਦੇ ਹਨ। ਲੇਕਿਨ ਡੈਫੇਮੇਟਰੀ, ਬੇਹੂਦਾ ਅਤੇ ਬਿਲਕੁਲ ਬੇਬੁਨਿਆਦ ਇਲਜ਼ਾਮ ਕਿਸੇ ਵੀ ਮੈਂਬਰ ਵਲੋਂ ਗਰ ਜ਼ਿੰਮੇਵਾਰੀ ਨਾਲ ਕਿਸੇ ਵਿਅੱਕਤੀ ਦੇ ਖਿਲਾਫ ਜਿਹੜਾ ਕਿ ਆਪਣੇ ਆਪ ਨੂੰ ਹਾਊਸ ਵਿੱਚ ਡਿਫੈਂਡ ਨਹੀਂ ਕਰ ਸਕਦਾ ਨਹੀਂ ਲਾਏ ਜਾ ਸਕਦੇ। ਇਸਦੇ ਨਾਲ ਇਹ ਗੱਲ ਵੀ ਕਹੀ ਸੀ ਕਿ ਇਸ ਕਾਰਨ ਹੀ ਕਈ ਬੰਦਸ਼ਾਂ ਵੀ ਲਾ ਦਿੱਤੀਆਂ ਗਈਆਂ ਹਨ ਅਫਸਰਾਂ ਦੇ ਖਿਲਾਫ ਐਲੀਗੇਸ਼ਨ ਲਾਉਣ ਦੇ ਖਿਲਾਫ। ਕੋਈ ਵੀ ਮਾਨਯੋਗ ਮੈਂਬਰ ਕਿਸੇ ਅਫਸਰ ਨੂੰ ਨਾਜਾਇਜ਼ ਬਲੈਕਮੇਲ ਨਾ ਕਰ ਸਕੇ, ਕੋਈ ਆਪਣਾ ਗਲਤ ਕੰਮ ਕਰਾਉਣ ਵਾਸਤੇ ਮਜਬੂਰ ਨਾ ਕਰ ਸਕੇ, ਇਸ ਦੇ ਲਈ ਹੀ ਇਹ ਬੰਦਸ਼ ਲਾਈ ਗਈ ਹੈ। ਇਹ ਪਾਰਲੀਮੈਂਟਰੀ ਪਰੈਕਟਿਸ ਹੈ। ਇਸ ਫੋਰਮ ਦਾ ਨਾਜਾਇਜ਼ ਇਸਤੇਮਾਲ ਨਾ ਹੋ ਜਾਵੇ ਜਿਹੜਾ ਕਿ ਜਤਾਂ ਨੇ ਬਣਾਇਆ ਹੈ ਇਸ ਕਰਕੇ ਮੈਂਬਰਾਂ ਦੇ ਇਸ ਰਾਈਟ ਤੇ ਬੰਦਸ਼ ਲਗਾਈ ਗਈ ਹੈ। ਇਹ ਬੰਦਸ਼ਾਂ ਵੀ ਅਸੀਂ ਆਪ ਹੀ ਲਾਈਆਂ ਹਨ।

ਸਰਦਾਰ ਹਰਬੰਸ ਸਿੰਘ ਜਲਾਲ : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਬੋਲਦਿਆਂ ਕਿਹਾ ਹੈ ਕਿ ਬੇਹੂਦਾ ਐਲੀਗੇਸ਼ਨ ਲਾਏ ਹਨ । ਮੈਂ ਕਲ੍ਹ ਕਿਹਾ ਸੀ ਕਿ ਮੈਂ ਹਲਫੀਆ ਬਿਆਨ ਦੇਣ ਨੂੰ ਤਿਆਰ ਹਾਂ । ਇਸ ਲਫਜ਼ ਨੂੰ ਕੱਟ ਦੇਣਾ ਚਾਹੀਦਾ ਹੈ ।

ਸ਼੍ਰੀ ਸਪੀਕਰ : ਠੀਕ ਹੈ ਬੇਹੂਦਾ ਦੀ ਥਾਂ ਬੇਸਲੈਸ ਕਹਿ ਲਓ ।

ਵਿੱਤ ਮੰਤਰੀ : ਠੀਕ ਹੈ ਜੀ ।

ਸਰਦਾਰ ਹਰਬੰਸ ਸਿੰਘ ਜਲਾਲ : ** **

ਸ਼੍ਰੀ ਸਪੀਕਰ : ਜੋ ਕੁਝ ਆਨਰੇਬਲ ਮੈਂਬਰ ਚੇਅਰ ਦੀ ਪਰਮਿਸ਼ਨ ਤੋਂ ਬਿਨਾਂ ਕਹਿ ਰਹੇ ਹਨ ਪ੍ਰੋਸੀਡਿੰਗਜ਼ ਦਾ ਭਾਗ ਨਾ ਬਣੇ । (Whatever the hon. Member is saying without the Permission of the Chair should not form part of the proceedings.)

ਵਿੱਤ ਮੰਤਰੀ : ਸਪੀਕਰ ਸਾਹਿਬ, ਇਹ ਰੂਲ ਇਸ ਹਾਊਸ ਨੇ ਅਡਾਪਟ ਕੀਤੇ ਹਨ । ਇਕ ਰੂਲ ਦਾ ਕੈਪਟਨ ਰਤਨ ਸਿੰਘ ਜੀ ਨੇ ਜ਼ਿਕਰ ਕੀਤਾ ਹੈ । ਰੂਲ 90 ਦੇ ਥੱਲੇ ਤਿੰਨ ਰੂਲ ਹੋਰ ਵੀ ਅਸੀਂ ਆਪ ਬਣਾਏ ਹਨ ;

Rule 90 :—While the Assembly is sitting a Member.

X X X X X X

(vii) shall keep to his seat while addressing the Assembly.

(viii) shall maintain silence when not speaking himself in the Assembly.

(ix) shall not obstruct proceedings, hiss or interrupt and shall not make running commentaries when speeches are being made in the Assembly.

ਸਪੀਕਰ ਸਾਹਿਬ, ਇਹ ਰੂਲਜ਼ ਅਸੀਂ ਆਪ ਹੀ ਬਣਾਏ ਹਨ । ਇਹ ਅਸੀਂ ਆਪਣੇ ਆਪ ਤੇ ਲਾਗੂ ਕੀਤੇ ਹਨ । ਅਗਰ ਅਸੀਂ ਇਨ੍ਹਾਂ ਦੀ ਉਲੰਘਣਾ ਕਰਨੀ ਹੈ ਤਾਂ ਇਹ ਚਲਾਕੀ ਜ਼ਿਆਦਾ ਦੇਰ ਨਹੀਂ ਚਲ ਸਕਦੀ । ਕੋਈ ਵੀ ਮੈਂਬਰ, ਦੂਸਰੇ ਮੈਂਬਰਾਂ ਨਾਲ ਜ਼ਿਆਦਾ ਦੇਰ ਚਲਾਕੀ ਨਹੀਂ ਕਰ ਸਕਦਾ । ਅਗਰ ਉਹ 1 ਲੱਖ ਲੋਕਾਂ ਵਲੋਂ ਚੁਣਕੇ ਆਏ ਹਨ ਤਾਂ ਅਸੀਂ ਵੀ ਆਏ ਹਾਂ । ਸਿਰਫ ਇਹ 24 ਆਦਮੀ ਹੀ ਇਥੇ ਚੁਣ ਕੇ ਨਹੀਂ ਆਏ ਹਨ । ਜੇ ਇਹ ਚੰਗਾ ਕੰਮ ਕਰਦੇ ਤਾਂ ਹਾਊਸ ਦੀ ਪਰੰਪਰਾ ਨੂੰ ਕਾਇਮ ਰੱਖਦੇ ।

(ਇਸ ਸਮੇਂ ਜਥੇਦਾਰ ਗੁਰਬਚਨ ਸਿੰਘ ਨੇ ਆਪਣੀ ਸੀਟ ਤੇ ਬੈਠਦੇ ਹੋਏ ਕਿਹਾ, 'ਤੇਰੇ ਵਰਗੇ 3500 ਵੇਖੇ ਹਨ' ।)

ਸਪੀਕਰ ਸਾਹਿਬ, ਡਾਕਟਰ ਬਲਦੇਵ ਪ੍ਰਕਾਸ਼ ਨੇ ਆਪਣੀ ਸਾਰੀ ਸਪੀਚ ਜੰਤਾ ਤੇ ਕੀਤੀ ਹੈ । ਅਗਰ ਪੰਜਾਬ ਦੀ ਜੰਤਾ ਦਾ ਇਹ ਇਤਨਾ ਖਿਆਲ ਰਖਦੇ ਤਾਂ ਇਨ੍ਹਾਂ ਨੂੰ ਮੌਕਾ ਮਿਲਿਆ ਸੀ ਇਹ ਇਥੇ 24 ਹੀ ਨਾ ਆਉਂਦੇ । ਜਨਸੰਘ ਦਾ ਤਾਂ ਕੋਈ ਆਇਆ ਹੀ ਨਹੀਂ ਸੀ । ਹੁਣ ਮੁਸ਼ਕਲ ਨਾਲ ਇੱਕ ਆਇਆ ਹੈ । ਇਹ ਵੀ ਸਮਝੌਤਾ ਕਰਕੇ ਆਇਆ

**Expunged as ordered by the Chair.

[ਵਿੱਤ ਮੰਤਰੀ]

ਹੈ । (ਸ਼ੋਰ) (ਵਿਘਨ) ਪੁਲੀਟੀਕਲ ਸਗੇਸਿਟੀ ਪਾਰਲੀਮੈਂਟਰੀ ਲਾਈਫ ਵਿੱਚ ਸਾਰਿਆਂ ਨਾਲੋਂ ਉਪਰ ਹੁੰਦੀ ਹੈ । ਪਾਰਲੀਮੈਂਟਰੀ ਲਾਈਫ਼ ਵਿੱਚ ਪਾਲੀਟਿਕਸ ਵਿੱਚ ਅਨਪ੍ਰਿੰਸੀਪਲਡ ਅਲਾਇੰਸਿਜ਼ ਮਹਿੰਗੀਆਂ ਪੈਂਦੀਆਂ ਹਨ । ਜਿਸ ਜਨਤਾ ਦਾ ਇਹ ਵਾਸਤਾ ਦਿੰਦੇ ਹਨ ਸਿਰਫ਼ ਇਹ ਹੀ ਜਨਤਾ ਦੇ ਚੁਣੇ ਹੋਏ ਨਹੀਂ ਹਨ ਇਹ ਬਾਕੀ ਦੇ ਵੀ ਸਾਰੇ ਚੁਣੇ ਹੋਏ ਨੁਮਾਇੰਦੇ ਹਨ ਅਤੇ ਜਨਤਾਂ ਦੀ ਹੀ ਨੁਮਾਇੰਦਗੀ ਕਰਦੇ ਹਨ । (ਜੱਥੇਦਾਰ ਗੁਰਬਚਨ ਸਿੰਘ ਵਲੋਂ (ਵਿਘਨ)

**ਸ਼੍ਰੀ ਸਪੀਕਰ** : ਤੁਸੀਂ ਕਿਉਂ ਬਾਰ ਬਾਰ ਉਠ ਖੜੋਂਦੇ ਹੋ ਤੁਹਾਡੀ ਸੀਟ ਤੇ ਕੀ ਕਿੱਲਾਂ ਲੱਗੀਆਂ ਹਨ ? (Why do you interrupt time and again ? Is any thing wrong with your seat ?)

**ਵਿੱਤ ਮੰਤਰੀ** : ਸਪੀਕਰ ਸਾਹਿਬ, ਲੈਜਿਸਲੇਚਰ ਜੂਡੀਸ਼ਰੀ ਵਾਂਗ ਇਕ ਸੁਪਰੀਮ ਇੰਸਟੀਚਿਊਸ਼ਨ ਹੈ । ਐਗਜ਼ੈਕਟਿਵ ਲੇਜਿਸਲੇਚਰ ਨੂੰ ਜਵਾਬ ਦੇਹ ਹੈ । ਲੇਜਿਸਲੇਚਰ ਦਾ ਹੈਡ ਅਗਰ ਇਹੋ ਜਿਹੀ ਕੋਈ ਚੀਜ਼ ਕਰੇ ਅਤੇ ਉਸ ਦੇ ਨੋਟਿਸ ਵਿਚ ਕੋਈ ਚੀਜ਼ ਨਾ ਹੋਵੇ ਤਾਂ ਉਨ੍ਹਾਂ ਨੂੰ ਰਿਕੁਐਸਟ ਕੀਤੀ ਜਾ ਸਕਦੀ ਹੈ । ਅਸੀਂ ਤੁਹਾਨੂੰ ਆਪਣੀ ਰੂਲਿੰਗ ਰੀਕਨਸਿਡਰ ਕਰਨ ਵਾਸਤੇ ਦਰਖਾਸਤ ਕੀਤੀ । ਅਸੀਂ ਇਹ ਗੱਲ ਇਸ ਕੁਰਸੀ ਦਾ ਮਾਨ ਅਤੇ ਮਰਿਯਾਦਾ ਰੱਖਦੇ ਹੋਏ ਕਹੀ । ਜੇਕਰ ਕੱਲ੍ਹ ਇਨ੍ਹਾਂ ਦੇ ਖਿਲਾਫ ਹਾਈਕੋਰਟ ਦਾ ਜਾਂ ਸੈਸ਼ਨ ਜੱਜ ਕੋਈ ਫੈਸਲਾ ਦੇ ਦੇਵੇ ਤਾਂ ਇਹ ਉਥੇ ਜਾ ਕੇ ਵੀ ਇਹੋ ਕੰਮ ਕਰਨਗੇ ਜੋ ਇਥੇ ਕੱਲ੍ਹ ਕੀਤਾ ਸੀ । ਇਹ ਬੜਾ ਸ਼ਰਮਨਾਕ ਵਾਕਿਆ ਹੈ । ਸਾਨੂੰ ਸਾਰਿਆਂ ਨੂੰ ਇਸ ਦਾ ਪ੍ਰਾਸ਼ਚਿਤ ਕਰਨਾ ਚਾਹੀਦਾ ਹੈ (ਘੰਟੀ) । ਸਪੀਕਰ ਸਾਹਿਬ, ਕੱਲ੍ਹ ਜਿਹੜੀ ਪਾਰਟੀ ਲੀਡਰਜ਼ ਦੀ ਮੀਟਿੰਗ ਹੋਈ ਸੀ ਉਸ ਵਿੱਚ ਜੋਸ਼ ਜੀ ਨੇ ਆਪਣੇ ਲੀਡਰ ਦੀ ਨੁਮਾਇੰਦਗੀ ਕੀਤੀ ਸੀ ਅਤੇ ਬਰਾੜ ਜੀ ਨੇ ਆਪਣੇ ਲੀਡਰ ਦੀ ਨੁਮਾਇੰਦਗੀ ਕੀਤੀ ਸੀ । ਇੱਕ ਮੈਂਬਰ ਜਿਹੜਾ ਕਿ ਆਲ ਇੰਡੀਆ ਪਾਰਟੀ ਦਾ ਹੈ ਉਸ ਨੂੰ ਵੀ ਤੁਸੀਂ ਬੁਲਾ ਲਿਆ । ਤੁਸੀਂ ਇਸ ਕਰ ਕੇ ਉਸ ਨੂੰ ਬੁਲਾਇਆ ਸੀ ਕਿ ਹੋਰਨਾਂ ਨੂੰ ਥੋੜ੍ਹਾ ਬਹੁਤਾ ਠੰਡਾ ਕਰੇਗਾ। ਕੱਲ੍ਹ ਦੋਨੋਂ ਲੀਡਰ ਗੈਰ ਹਾਜ਼ਰ ਸਨ । ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਮਿਸਅੰਡਰਸਟੈਂਡਿੰਗ ਹੋਈ ਇਸ ਬਾਰੇ। ਅਗਰ ਤੁਸੀਂ ਐਕਸਪੰਜ ਕਰਨ ਦੇ ਬਾਰੇ ਵਿੱਚ ਆਰਡਰ ਸਟੇ ਕਰ ਦੇਣਾ ਸੀ ਤਾਂ ਰੂਲਿੰਗ ਰੀਕਨਸਿਡਰ ਕਰਨ ਦਾ ਮਤਲਬ ਨਹੀਂ ਸੀ ਰਹਿ ਜਾਂਦਾ । ਮੰਗ ਜ਼ਰੂਰ ਕੀਤੀ ਗਈ । ਅਸੀਂ ਹਮੇਸ਼ਾਂ ਚੈਂਬਰ ਵਿੱਚ ਬੁਲਾ ਕੇ ਗੱਲ ਕੀਤੀ ਹੈ । ਇਨ੍ਹਾਂ ਨੂੰ ਮਿਸਅੰਡਰਸਟੈਂਡਿੰਗ ਹੋ ਗਈ । ਅਸੀਂ ਕਿਹਾ ਕਿ ਰੀਕਨਸਿਡਰ ਕਰ ਲਉ ਅਤੇ ਉਸ ਦੇ ਬਾਅਦ ਜਿਹੜਾ ਐਕਸਪੰਜ ਕਰਨਾ ਹੋਵੇ ਜਾਂ ਨਾਂ ਕਰਨਾ ਹੋਵੇ ਉਸ ਦੇ ਬਾਅਦ ਇਸ ਦਾ ਸਵਾਲ ਪੈਦਾ ਹੁੰਦਾ ਹੈ । ਇਨ੍ਹਾਂ ਨੇ ਸਮਝਿਆ ਕਿ ਸਟੇ ਹੋ ਜਾਵੇਗਾ । ਇਸ ਦਾ ਕੋਈ ਮਤਲਬ ਨਹੀਂ ਸੀ ਰਹਿ ਜਾਂਦਾ । ਇਹ ਕਿਸੇ ਵੀ ਪਾਰਲੀਮੈਂਟੇਰੀਅਨ ਦੀ ਸਲਾਹ ਲੈ ਲੈਣ । ਇਸ ਦੇ ਨਾਲ ਤਾਂ ਬਿਲਕੁਲ ਕੰਟਰਾਡਿਕਟਰੀ ਪੋਜੀਸ਼ਨ ਹੋ ਜਾਣੀ ਸੀ । ਮੈਂ ਸਮਝਦਾ ਹਾਂ ਕਿ ਇਸ ਨਾਲ ਤੁਹਾਡਾ ਰੀਕਨਸਿਡਰ ਕਰਨ ਦਾ ਕੋਈ ਮਤਲਬ ਨਹੀਂ ਸੀ ਰਹਿ ਜਾਂਦਾ । ਇਸ ਕਰਕੇ ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਪੁਆਇੰਟ ਆਫ ਆਰਡਰ ਰੇਜ਼ ਕਰਨ ਵੇਲੇ, ਸੀਟ ਤੇ ਬੈਠਣ ਦਾ, ਇਕ ਦੂਜੇ ਨੂੰ ਬੋਲਦੇ ਹੋਏ ਟੋਕਣ ਦਾ ਇਨ੍ਹਾਂ ਨੂੰ ਖਿਆਲ ਕਰਨਾ ਚਾਹੀਦਾ ਹੈ, ਅਤੇ ਇਹ ਕਾਗਜ਼ ਵਗੈਰਾ ਸੁੱਟਣੇ ਇਹ ਕੋਈ

[ਵਿੱਤ ਮੰਤਰੀ]

ਸ਼ੋਭਾ ਨਹੀਂ ਦਿੰਦੇ। ਇਹ ਇਥੇ ਲਾਅ ਐਂਡ ਆਰਡਰ ਦੀ ਗੱਲ ਕਰਦੇ ਹਨ। ਪੰਜਾਬ ਦਾ ਲਾਅ ਐਂਡ ਆਰਡਰ ਮੁਕਾਬਲਤਨ ਦੂਜਿਆਂ ਸੂਬਿਆਂ ਦੇ ਕਾਫੀ ਬਿਹਤਰ ਹੈ। ਸਾਨੂੰ ਇਸ ਗੱਲ ਦਾ ਮਾਣ ਹੈ। ਅਗਰ ਅਸੀਂ ਇਸ ਹਾਊਸ ਵਿੱਚ ਇਸ ਤਰ੍ਹਾਂ ਦੇ ਕੰਮ ਕਰਾਂਗੇ ਤਾਂ ਬਾਹਰ ਜਿਹੜੇ ਆਦਮੀ ਗੁੰਡਾ ਗਰਦੀ ਕਰਦੇ ਹਨ ਉਨ੍ਹਾਂ ਨੂੰ ਸ਼ਹਿ ਮਿਲੇਗੀ ਅਤੇ ਬਾਹਰ ਜਿਹੜੇ ਸ਼ਰੀਫ ਆਦਮੀ ਹਨ ਜਿਨ੍ਹਾਂ ਨੇ ਚੁਣ ਕੇ ਸਾਨੂੰ ਭੇਜਿਆ ਹੈ ਉਹ ਸਮਝਣਗੇ ਕਿ ਜਿਹੜੇ ਸਾਡੇ ਨੁਮਾਇੰਦੇ ਹਨ ਉਹ ਦਿਮਾਗ ਨਾਲ ਕਮ ਲੈਣ ਦੀ ਥਾਂ ਗੁੱਸੇ ਨਾਲ ਕੰਮ ਕਰਦੇ ਹਨ। ਅੱਜ ਦੇਸ਼ ਦੇ ਅੰਦਰ ਜਨਰਲ ਵਾਇਉਲੈਂਸ ਦਾ ਮਾਹੌਲ ਚਲ ਰਿਹਾ ਹੈ ਕਿ ਵਾਇਉਲੈਂਸ ਕਰੀਏਟ ਕਰੋ, ਇਲਜ਼ਾਮ ਲਗਾਓ, ਡੈਮੋਕਰੇਸੀ ਨੂੰ ਖਤਮ ਕਰੋ, ਅਸੈਂਬਲੀਆਂ ਤੋੜੋ। ਇਸ ਗੱਲ ਲਈ ਸਾਨੂੰ ਆਜ਼ਾਦੀ ਨਹੀਂ ਮਿਲੀ। ਕਾਮਰੇਡ ਦੋਸਤ ਵੀ ਜ਼ਰਾ ਬਚ ਕੇ ਚਲਣ। ਜਿਹੜੀ ਅਖਬਾਰਾਂ ਵਿੱਚ ਸੁਰਖੀ ਆ ਜਾਂਦੀ ਹੈ ਉਸ ਤੇ ਨਾ ਜਾਣ। ਕੈਨੇਡੀਅਨ ਜੀ ਨੇ ਕਿਹਾ ਹੈ ਕਿ ਜਿਸ ਦਿਨ ਮੈਂ ਨਿਹਾਇਤ ਮੂਰਖਤਾ ਦੀ ਗੱਲ ਕੀਤੀ ਉਹ ਦੂਸਰੇ ਦਿਨ ਅਖਬਾਰਾਂ ਵਿੱਚ ਹੈਡਲਾਈਨ ਵਿੱਚ ਆ ਗਈ। ਹੈਡਲਾਈਨਾਂ ਨਾਲ ਕੰਮ ਨਹੀਂ ਚਲਦੇ। ਸਾਡਾ ਕੰਮ ਇਸ ਹਾਊਸ ਵਿੱਚ ਬੈਠ ਕੇ ਚੰਗੇ ਕੰਮ ਕਰਨਾ ਹੈ ਅਤੇ ਲੋਕਾਂ ਦੀ ਸੇਵਾ ਕਰਨਾ ਹੈ। ਕੱਲ੍ਹ ਇਥੇ ਐਪਰੋਪਰੀਏਸ਼ਨ ਬਿਲ ਜਲਦੀ ਪਾਸ ਕਰਵਾ ਲਿਆ। ਇਨ੍ਹਾਂ ਨੂੰ ਪਤਾ ਨਹੀਂ ਕਿ ਗਵਰਨਰ ਸਾਹਿਬ ਦੇ ਹੁਕਮ ਦੇ ਮੁਤਾਬਿਕ ਐਪਰੋਪਰੀਏਸ਼ਨ ਬਿਲ ਦੀ ਤਾਰੀਖ ਮੁਕੱਰਰ ਹੁੰਦੀ ਹੈ। ਬਿਜ਼ਨੈਸ ਐਡਵਾਇਜ਼ਰੀ ਕਮੇਟੀ ਨੇ ਇਸ ਨੂੰ ਪਾਸ ਕੀਤਾ ਹੈ ਕਿ ਫਲਾਣੀ ਤਾਰੀਖ ਨੂੰ ਐਪਰੋਪਰੀਏਸ਼ਨ ਬਿਲ ਤੇ ਸਾਰਾ ਦਿਨ ਡਿਸਕਸ਼ਨ ਹੋਵੇਗੀ। ਇਨ੍ਹਾਂ ਨੇ ਡਿਸਕਸ਼ਨ ਨਹੀਂ ਹੋਣ ਦਿੱਤੀ। ਤੁਸੀਂ ਸ਼ਾਇਦ ਕਿਸੇ ਮੈਂਬਰ ਨੂੰ ਬੋਲਣ ਲਈ ਵੀ ਕਿਹਾ ਸੀ ਪਰ ਉਹ ਨਹੀਂ ਬੋਲੇ। ਮੇਰੀ ਬੇਨਤੀ ਹੈ ਕਿ ਜਿਹੜੀ ਮੋਸ਼ਨ ਪੇਸ਼ ਹੋਈ ਹੈ ਤੁਸੀਂ ਆਪਣੀ ਕਨਸੈਂਟ ਇਸ ਬਾਰੇ ਨਹੀਂ ਦਿੱਤੀ, ਤੁਹਾਨੂੰ ਆਪਣੀ ਕਨਸੈਂਟ ਦੇਣੀ ਚਾਹੀਦੀ ਹੈ। ਅਗਰ ਤੁਸੀਂ ਮਹਿਸੂਸ ਕਰਦੇ ਹੋ ਕਿ ਲੀਡਰ ਆਫ਼ ਦੀ ਹਾਊਸ ਔਰ ਹੋਰ ਸੱਜਣਾਂ ਨੂੰ ਬੁਲਾਕੇ ਗੱਲ ਕਰਨੀ ਹੈ ਤਾਂ ਠੀਕ ਹੈ ਲੇਕਿਨ ਇਹ ਨਿਹਾਇਤ ਹੀ ਸੰਜੀਦਾ ਮਸਲਾ ਹੈ, ਨਿਹਾਇਤ ਹੀ ਗੰਭੀਰ ਮਸਲਾ ਹੈ।

**ਸ੍ਰੀ ਸਪੀਕਰ** : ਚੰਗੀ ਸੁਜੈਸ਼ਨ ਹੈ। I will consider it. (It is a good suggestion. I will consider it.)

**ਸਰਦਾਰ ਸੁਰਜੀਤ ਸਿੰਘ (ਬਰਨਾਲਾ)**: ਸਪੀਕਰ ਸਾਹਿਬ, ਥੇਈਂ ਡੈਮ ਦਾ ਰੈਜ਼ੋਲਿਊਸ਼ਨ ਹੈ। ਸਾਰਿਆਂ ਦੇ ਵਿਊਜ਼ ਆ ਚੁਕੇ ਹਨ। ਸਾਰੇ ਹੁਣ ਸਹਿਮਤ ਹਨ। ਇਸ ਲਈ ਉਹ ਰੈਜ਼ੋਲਿਊਸ਼ਨ ਯੂਨਾਨੀਮਸਲੀ ਪਾਸ ਹੋਣਾ ਚਾਹੀਦਾ ਹੈ। ਸਪੀਕਰ ਸਾਹਿਬ, ਇਕ ਗੱਲ ਹੋਰ ਕਰਨੀ ਹੈ ਕਿ ਚੰਡੀਗੜ੍ਹ 29 ਜਨਵਰੀ ਨੂੰ ਪੰਜਾਬ ਨੂੰ ਮਿਲ ਜਾਣਾ ਸੀ ਪਰ ਉਸ ਬਾਰੇ ਕੋਈ ਫੈਸਲਾ ਨਹੀਂ ਹੋਇਆ। ਉਸ ਦੇ ਬਾਰੇ ਐਡਜਰਨਮੈਂਟ ਮੋਸ਼ਨ ਸੀ ਜਿਸ ਤੇ ਤੁਸੀਂ ਰੂਲਿੰਗ ਦਿਤੀ ਕਿ 31 ਤਾਰੀਖ ਨੂੰ ਡਿਸਕਸ ਕਰ ਲਿਆ ਜਾਵੇ। ਇਸ ਲਈ ਜਾਂ ਤਾਂ ਕੱਲ੍ਹ ਨੂੰ ਟਾਈਮ ਘੰਟਾ ਵਧਾ ਦਿਉ ਕਿਉਂਕਿ ਇਹ ਬਹੁਤ ਹੀ ਜ਼ਰੂਰੀ ਮਸਲਾ ਹੈ।

**ਸ੍ਰੀ ਸਪੀਕਰ** : ਕੱਲ੍ਹ ਵੇਖ ਲਵਾਂਗੇ। (We will consider it tomorrow.)

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਸਪੀਕਰ ਸਾਹਿਬ, ਇਹ ਬੜਾ ਹੀ ਗੰਭੀਰ ਮਸਲਾ ਹੈ, ਬੜਾ ਸੰਜੀਦਾ ਮਸਲਾ ਹੈ ।

**ਸ੍ਰੀ ਸਪੀਕਰ** : ਕੱਲ੍ਹ ਸੋਚ ਲਵਾਂਗੇ, ਮੈਂ ਲੀਡਰ ਆਫ ਦੀ ਹਾਊਸ ਨੂੰ ਸ਼ਾਇਦ ਕਲ੍ਹ ਕਨਸਲਟ ਕਰਾਂਗਾ । (It will be considered tomorrow. Probably, I may consult the Leader of the House tomorrow.)

---

## PRESENTATION OF THE SECOND REPORT OF THE COMMITTEE ON WELFARE OF SCHEDULED CASTES AND SCHEDULED TRIBES

**ਸਰਦਾਰ ਹਰਚੰਦ ਸਿੰਘ** (ਸਭਾਪਤੀ) : ਸ੍ਰੀਮਾਨ ਜੀ, ਮੈਂ ਅਨੁਸੂਚਿਤ ਜਾਤੀਆਂ ਅਤੇ ਅਨੁਸੂਚਿਤ ਕਬੀਲਿਆਂ ਲਈ ਭਲਾਈ ਕਮੇਟੀ 1974-75 ਦੀ *ਦੂਜੀ ਰਿਪੋਰਟ ਪੇਸ਼ ਕਰਦਾ ਹਾਂ । ਸਪੀਕਰ ਸਾਹਿਬ, ਸਮਾਂ ਨਾ ਹੋਣ ਕਰਕੇ ਰਿਪੋਰਟ ਦੀਆਂ ਕਾਪੀਆਂ ਛਪਵਾਉਣੀਆਂ ਸੰਭਵ ਨਹੀਂ ਹੋ ਸਕੀਆਂ । ਇਸ ਲਈ ਰਿਪੋਰਟ ਦੀ ਟਾਈਪ ਕੀਤੀ ਹੋਈ ਕਾਪੀ ਪੇਸ਼ ਕੀਤੀ ਹੈ । ਰਿਪੋਰਟ ਦੀਆਂ ਛਪੀਆਂ ਹੋਈਆਂ ਕਾਪੀਆਂ ਜਦੋਂ ਵੀ ਇਹ ਛਪ ਗਈਆਂ ਮੈਂਬਰ ਸਾਹਿਬਾਨ ਨੂੰ ਵੰਡੀਆਂ ਜਾਣਗੀਆਂ ।

---

## EXTENSION OF TIME OF THE SITTING OF THE HOUSE

**ਸਰਦਾਰ ਪਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਇਸ ਤਰ੍ਹਾਂ ਲਗਦਾ ਹੈ ਕਿ ਟਾਈਮ ਥੋੜ੍ਹਾ ਹੈ ਔਰ ਡਿਸਕਸ਼ਨ ਕਰਵਾ ਕੇ ਰੈਜ਼ੋਲਿਊਸ਼ਨ ਪਾਸ ਨਹੀਂ ਕਰਵਾਉਣਗੇ ।

**ਅਵਾਜ਼ਾਂ** : ਹਾਊਸ ਪੰਦਰਾਂ ਮਿੰਟ ਐਕਸਟੈਂਡ ਕਰਨਾ ਚਾਹੀਦਾ ਹੈ ।

**ਸਰਦਾਰ ਪਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਭਾਵੇਂ ਦੋ ਘੰਟੇ ਐਕਸਟੈਂਡ ਕਰ ਦਿਓ ਇਸ ਗੱਲ ਦਾ ਇਤਰਾਜ਼ ਨਹੀਂ ਹੈ । ਇਹ ਸਮੁੱਚੇ ਤੌਰ ਤੇ ਪੰਜਾਬ ਦਾ ਮਸਲਾ ਹੈ ਇਸ ਲਈ ਇਸ ਨੂੰ ਸੈਬੋਟੇਜ ਨਹੀਂ ਕਰਨਾ ਚਾਹੀਦਾ ।

(**ਅਵਾਜ਼ਾਂ** : ਇਸ ਨੂੰ ਤਾਂ ਪਾਸ ਕਰਾਉਣਾ ਹੈ ।)

**ਸ੍ਰੀ ਸਪੀਕਰ** : ਜੇਕਰ ਹਾਊਸ ਦੀ ਕਨਸੈਂਸਿਜ਼ ਹੋਵੇ ਤਾਂ ਹਾਊਸ ਦਾ ਸਮਾਂ 15 ਮਿੰਟ ਲਈ ਵਧਾ ਦਿਤਾ ਜਾਵੇ । (**ਆਵਾਜ਼ਾਂ** : ਠੀਕ ਹੈ ਜੀ । ਠੀਕ ਹੈ ਜੀ ।)

ਹਾਊਸ ਦਾ ਸਮਾਂ 15 ਮਿੰਟ ਲਈ ਵਧਾਇਆ ਜਾਂਦਾ ਹੈ । (If it is the consensus of the House, the time of the sitting of the House may be extended by 15 minutes. Voices : Yes, yes.) The time of the House is extended by 15 minutes.)

---

*Report placed in the Library

ਸਰਦਾਰ ਦਰਬਾਰਾ ਸਿੰਘ : ਸਪੀਕਰ ਸਾਹਿਬ, ਇਸ ਮਸਲੇ ਉਪਰ ਕਾਫੀ ਡਿਸਕਸ਼ਨ ਹੋ ਚੁਕੀ ਹੈ ਔਰ ਇਹ ਨਾਨ-ਕੰਟਰੋਵਰਸ਼ਿਅਲ ਇਸ਼ੂ ਹੈ । ਸਾਰੇ ਪੰਜਾਬ ਦਾ ਸਾਂਝਾ ਮਸਲਾ ਹੈ । ਇਸ ਨਾਲ ਸਾਰੇ ਐਗਰੀ ਕਰਦੇ ਹਨ । ਇਸ ਲਈ ਡਿਸਕਸ਼ਨ ਨੂੰ ਬੰਦ ਕਰਕੇ ਇਸ ਨੂੰ ਯੂਨਾਨੀਮਸਲੀ ਪਾਸ ਕਰਾਉਣਾ ਚਾਹੀਦਾ ਹੈ ।

**Mr. Speaker** : Now the House will resume discussion on the *resolution moved by Comrade Satya Pal Dang, M. L. A., on the 16th January, 1975. Chaudhri Kanshi Ram was on his legs when the House adjourned on that day. He may please resume his speech.

## NON-OFFICIAL RESOLUTION (*Resumption of Discussion*)

**चौधरी कांशी राम** (फाज़िलका):स्पीकर साहिब, बादल साहिब ने अपने खदशात ज़ाहिर किये हैं कि शायद लीडर आफ दी हाऊस इस रैजोल्यूशन को पास नहीं करेंगे, यह इनका खयाल गलत है। मैं समझता हूँ कि थेईं डैम पर काम तो साल 1964-65 से शुरु हो गया था मगर पुलिटीकल हालात कुछ इस तरह से बदले कि साल 1966 के बाद इन दोस्तों ने कोई भी इनीशिएटिव न लिया। एक दूसरे के पीछे लगे रहे और ऐटमासफीयर बिगड़ गया।

तो, स्पीकर साहिब, मैं यह कहना चाहता हूँ कि बादल साहिब को ज्ञानी जैल सिंह जी के समय ऐसा नहीं सोचना चाहिए। स्पीकर साहिब, यह एक बहुत ही अहम मसला है लेकिन इन मेरे दोस्तों ने (हंसी) मेरे तो भाई दोस्त ही हैं, स्पीकर साहिब......

**श्री अध्यक्ष**: जिनके ऐसे दोस्त हों......... (One who has such friends....)

**ਆਵਾਜ਼ਾਂ** : ਅਗੇ ਵੀ ਕਹਿ ਦਿਉ ।

**श्री अध्यक्ष** : नहीं आगे नहीं कहूंगा । (No, I shall not say anything more.)

**चौधरी कांशी राम** : इस लिये, स्पीकर साहिब, मैं प्रार्थना करता हूँ कि इस रैजोल्यूशन को हाऊस को पास करना चाहिए ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਥੇਂਈ ਡੈਮ ਦਾ ਮਸਲਾ ਸਾਡੇ ਪੰਜਾਬ ਦੇ ਲਈ ਸੱਭ ਤੋਂ ਵਧੇਰੇ ਔਰ ਭਾਰੀ ਅਹਿਮੀਅਤ ਰੱਖਦਾ ਹੈ । ਸਿਰਫ ਪੰਜਾਬ ਲਈ ਹੀ ਨਹੀਂ ਸਗੋਂ ਥੇਂਈ ਡੈਮ ਜੇ. ਐਂਡ ਕੇ., ਰਾਜਸਥਾਨ ਔਰ ਪੜੌਸੀ ਸਟੇਟਸ ਲਈ ਵੀ ਲਾਹੇਵੰਦ ਹੈ । ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਇਸ ਬਾਰੇ ਪੂਰੀ ਕੋਸ਼ਿਸ਼ ਕਰ ਰਹੀ ਹੈ । ਮੈਨੂੰ ਇਸ ਗੱਲ ਦਾ ਪਤਾ ਨਹੀਂ ਸੀ ਕਿ ਇਸ ਰੈਜ਼ੋਲਿਊਸ਼ਨ ਨੂੰ ਅੱਜ ਪਾਸ ਕਰਨਾ ਹੈ । ਮੇਰਾ ਸੁਝਾਉ ਹੈ ਕਿ ਇਸ ਵਿਚ ਇਕ ਲਾਈਨ ਵਧਾ ਦੇਣੀ ਚਾਹੀਦੀ ਹੈ ਕਿ :—

"ਪ੍ਰਧਾਨ ਮੰਤਰੀ ਜੀ ਖੁਦ ਇਸ ਵਿਚ ਪਰਸਨਲ ਧਿਆਨ ਦੇਣ"

ਇਸ ਤਰ੍ਹਾਂ ਨਾਲ ਇਕ ਰਿਕੁਐਸਟ ਉਨ੍ਹਾਂ ਨੂੰ ਪੁੱਜ ਜਾਵੇਗੀ । ਅਸੀਂ ਆਲਰੈਡੀ ਰਿਕੁਐਸਟ ਕਰ ਚੁਕੇ ਹਾਂ । ਤੁਹਾਡੇ ਵੀ ਗਿਆਨ ਵਿਚ, ਸਪੀਕਰ ਸਾਹਿਬ, ਆਇਆ

*"This House recomends to the Government to take all possible steps to ensure that the Government of India sanctions the construction of Thein Dam witnout any further delay."

ਹੋਵੇਗਾ ਥੋੜ੍ਹੇ ਦਿਨ ਹੋਏ 'ਇਲਸਟ੍ਰੇਟਿਡ ਵੀਕਲੀ' ਦੇ ਐਡੀਟਰ ਖੁਸ਼ਵੰਤ ਸਿੰਘ ਜੀ ਨੇ ਐਕਸਕਲੂਸਿਵਲੀ ਪੀ. ਐਮ. ਨਾਲ ਇਨਟਰਵਿਊ ਕੀਤੀ ਹੈ। ਉਸ ਵਿਚ ਉਨ੍ਹਾਂ ਨੇ ਸਵਾਲ ਕੀਤਾ ਸੀ ਕਿ : What about the Thein Dam in Punjab ?

ਪੀ. ਐਮ ਨੇ ਜਵਾਬ ਵਿਚ ਕਿਹਾ ਹੈ—

> Some headway has been made and I hope something will be done quickly.

**ਸਰਦਾਰ ਸੁਰਜੀਤ ਸਿੰਘ (ਬਰਨਾਲਾ)**: ਸਪੀਕਰ ਸਾਹਿਬ, ਠੀਕ ਹੈ ਜੀ ਭਾਵੇਂ ਇਹ ਇਕ ਛੱਡ ਕੇ ਦੋ ਲਾਈਨਾਂ ਵਧਾ ਲੈਣ ਪਰ ਇਹ ਯੂਨਾਨੀਮਸਲੀ ਪਾਸ ਹੋਣਾ ਚਾਹੀਦਾ ਹੈ।

---

## MOTION UNDER RULE 16

**Revenue and Election Minister** (Sardar Umrao Singh): Sir I beg to move:

> That the Assembly at its rising on the 3rd February, 1975, shall stand adjourned *sine-die*.

**Mr. Speaker**: Motion moved—

> That the Assembly at its rising on the 3rd February, 1975, shall stand adjourned *sine-die*.

**Mr. Speaker**: Question is—

> That the Assembly at its rising on the 3rd February, 1975 shall stand adjourned *sine-die*.

*The motion was carried.*

---

## NON-OFFICIAL RESOLUTION
### (*Resumption of Discussion*)

**Chief Minister** (Giani Zail Singh): Sir, I beg to move the following amendments to the resolution moved by Comrade Satya Pal Dang, M. L. A., on the 16th January, 1975, regarding Thein Dam :—

1. For the words, "ensure that the Government of India sanctions" occurring in lines 2-3, substitute the words 'seek the good offices of the Prime Minister of India so that".
2. Between the words "Thein Dam" and "without" in line 4, insert the words, "is sanctioned by the Government of India".

**Mr. Speaker**: Motion moved :—

1. For the words, "ensure that the Government of India sanctions" occurring in lines 2-3, substitute the words "seek the good offices of the Prime Minister of India so that".

2. Between the words "Thein Dam" and "without" in line 4, insert the words, "is sanctioned by the Government of India."

**Mr. Spreaker** : Question is—

1. For the words, ensure that the Government of India sanctions" occurring in lines 2-3, substitute the words "seek the good offices of the Prime Minister of India so that".

2. Between the words "Thein Dam" and "without" in line 4, insert the words "is sanctioned by the Government of India."

*The Motion was carried.*

**Mr. Speaker** : Question is—

This House recommends to the Government to take all possible steps to seek the good office of the Prime Minister of India so that the construction of Thein Dam is sanctioned by the Government of India without any further delay.

*The motion, as amended, was unanimously carried.*

**Mr. Speaker** : The House stands adjourned till 9-00 A. M. on 31st January, 1975.

* 2.37 p.m. (The Sabha then adjourned till 9.00 A,M. on Friday, the 31st January, 1975.)

1513—2-9-75—286—Govt. Press, Patiala.

APPENDIX

To

**Punjab Vidhan Sabha**

Debates

Dated the 30th January, 1975

VOl. I -No. 15

STARRED QUESTIONS AND ANSWERS

**ਰਾਜ ਵਿਚ ਨਿਕਾਸੀ ਜ਼ਮੀਨ ਦਾ ਨਿਪਟਾਰਾ**

* 3235. **ਸਰਦਾਰ ਦਰਸ਼ਨ ਸਿੰਘ ਕੇ. ਪੀ.** : ਕੀ ਮਾਲ ਅਤੇ ਚੋਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਹੁਣ ਤਕ ਹਰੀਜਨਾਂ ਵਿਚ ਕਿੰਨੇ ਏਕੜ ਨਿਕਾਸੀ ਜ਼ਮੀਨ ਵੰਡੀ ਗਈ ਅਤੇ ਉਨ੍ਹਾਂ ਵਿਅਕਤੀਆਂ ਦੇ ਨਾਵਾਂ ਦੀਆਂ ਜਿਲ੍ਹਾਵਾਰ ਸੂਚੀਆਂ ਜਿਨ੍ਹਾਂ ਨੂੰ ਉਕਤ ਜ਼ਮੀਨ ਦਿੱਤੀ ਗਈ ਹੈ, ਸਦਨ ਦੀ ਮੇਜ਼ ਤੇ ਰੱਖੀਆਂ ਜਾਣ ;

(ਅ) ਰਾਜ ਵਿਚ ਉਕਤ ਕਿੰਨੇ ਏਕੜ ਜ਼ਮੀਨ ਅਜੇ ਨਿਲਾਮ/ਅਲਾਟ ਕਰਨੀ ਰਹਿੰਦੀ ਹੈ ; ਅਤੇ ਉਕਤ ਜ਼ਮੀਨ ਨੂੰ ਕਦੋਂ ਤਕ ਅਲਾਟ ਜਾਂ ਨਿਲਾਮ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਉਮਰਾਓ ਸਿੰਘ** : (ੳ) ਚਾਲੂ ਨੀਤੀ ਅਧੀਨ ਮਿਤੀ 20 ਜਨਵਰੀ, 1975 ਤੱਕ 3016 ਏਕੜ ਵਾਫਰ ਪੇਂਡੂ ਨਿਕਾਸੀ ਜ਼ਮੀਨ 1,404 ਅਨੁਸੂਚਿਤ ਜ਼ਾਤੀਆਂ ਦੇ ਕਾਬਜ਼ਾਂ ਨੂੰ ਫਸਲ ਹਾੜੀ 1972 ਦੇ ਕਬਜ਼ੇ ਦੇ ਆਧਾਰ ਤੇ ਮੁੰਤਕਿਲ ਕੀਤੀ ਜਾ ਚੁਕੀ ਹੈ। ਇਸ ਦਾ ਜ਼ਿਲ੍ਹਾਵਾਰ ਵੇਰਵਾ ਨਾਲ ਅੰਕਤ ਵਿਵਰਨ ਵਿਚ ਦਿੱਤਾ ਗਿਆ ਹੈ। ਜ਼ਮੀਨ ਮੁੰਤਕਿਲ ਕਰਵਾਉਣ ਵਾਲੇ ਵਿਅਕਤੀਆਂ ਦੇ ਨਾਵਾਂ ਦੀ ਸੂਚੀ ਤਿਆਰ ਕਰਨ ਵਿਚ ਕਾਫੀ ਸਮਾਂ ਲਗੇਗਾ ਜਿਸ ਦਾ ਕੋਈ ਵਿਸ਼ੇਸ਼ ਲਾਭ ਨਹੀਂ ਜਾਪਦਾ।

(ਅ) 1. ਕਾਸ਼ਤਾਂ ਭੋਂ 40,000 ਸਟੈਂਡਰਡ ਏਕੜ ਦੇ ਲਗ ਭਗ।

2. ਬੰਜਰ ਭੋਂ 28,916 ਸਧਾਰਨ ਏਕੜ ਦੇ ਲਗ ਭਗ।

3. ਗੈਰ-ਮੁਮਕਿਨ ਭੋਂ 68,529 ਸਧਾਰਨ ਏਕੜ ਦੇ ਲਗ ਭਗ।

ਚਾਲੂ ਨੀਤੀ ਦਾ ਪਹਿਲਾ ਚਰਨ ਜਿਸ ਵਿਚ ਕਿ ਰੱਬੀ 1972 ਤੋਂ ਕਬਜ਼ੇ ਦੇ ਆਧਾਰ ਤੇ ਜ਼ਮੀਨ ਪਾਤਰ ਕਾਬਜ਼ਾਂ ਨੂੰ ਮੁੰਤਕਿਲ ਕਰਨੀ ਸੀ, ਉਹ ਕਾਫੀ ਹੱਦ ਤਕ ਖ਼ਤਮ ਹੋ ਚੁਕਾ ਹੈ। ਹੁਣ ਬਾਕੀ ਦੀ ਬਚੀ ਕਾਸ਼ਤਾਂ, ਬੰਜਰ ਤੇ ਗੈਰ-ਮੁਮਕਿਨ

ਜ਼ਮੀਨ ਜਿਸ ਦਾ ਵੇਰਵਾ ਉਪਰ ਦਿੱਤਾ ਗਿਆ ਹੈ, ਨੂੰ ਸੀਮਤ ਬੋਲੀਆਂ ਰਾਹੀਂ ਭੂਮੀ ਹੀਣ ਅਨੁਸੂਚਿਤ ਜ਼ਾਤੀਆਂ ਦੇ ਪਰਵਾਰਾਂ ਵਿਚ ਵੇਚਣ ਦਾ ਕੰਮ ਸ਼ੀਘਰ ਹੀ ਹੋਣ ਵਾਲਾ ਹੈ । ਸਰਕਾਰ ਇਸ ਕੰਮ ਨੂੰ ਛੇਤੀਂ ਤੋਂ ਛੇਤੀ ਨਿਪਟਾਉਣ ਦਾ ਯਤਨ ਕਰੇਗੀ ।

**ਅਨੁਲੱਗ**

ਫਸਲ ਹਾੜੀ 1972 ਤੋਂ ਕਬਜ਼ੇ ਦੇ ਆਧਾਰ ਤੇ ਅਨੁਸੂਚਿਤ ਜ਼ਾਤੀਆਂ ਦੇ ਪ੍ਰਵਾਰਾਂ ਨੂੰ ਹੁਣ ਤਕ ਮੁੰਤਕਿਲ ਕੀਤੀ ਜ਼ਮੀਨ ਦਾ ਜ਼ਿਲ੍ਹਾਵਾਰ ਵੇਰਵਾ :—

| ਲੜੀ ਨੰ: | ਜ਼ਿਲ੍ਹੇ ਦਾ ਨਾਂ | | ਤਦਾਦ ਪਰਵਾਰ ਅਨੁਸੂਚਿਤ ਜ਼ਾਤੀਆਂ | ਕਾਸ਼ਤ ਦਾ ਰਕਬਾ ਸਾਧਾਰਨ ਏਕੜਾਂ ਵਿਚ |
|---|---|---|---|---|
| 1. | ਕਪੂਰਥਲਾ | .. | 140 | 275 |
| 2. | ਜਲੰਧਰ | .. | 379 | 939 |
| 3. | ਰੋਪੜ | .. | 11 | 40 |
| 4. | ਹੁਸ਼ਿਆਰਪੁਰ | .. | 408 | 873 |
| 5. | ਫ਼ਿਰੋਜ਼ਪੁਰ | .. | 75 | 216 |
| 6. | ਲੁਧਿਆਣਾ | .. | 58 | 116 |
| 7. | ਅੰਮ੍ਰਿਤਸਰ | .. | 256 | 416 |
| 8. | ਗੁਰਦਾਸਪੁਰ | .. | 20 | 50 |
| 9. | ਪਟਿਆਲਾ | .. | 3 | 10 |
| 10. | ਸੰਗਰੂਰ | .. | 3 | 8 |
| 11. | ਫਰੀਦਕੋਟ | .. | 51 | 103 |
| | | ਜੋੜ | 1,404 | 3,016 |

1967-68 ਤੋਂ 1974-75 ਤਕ ਦੇ ਸਮੇਂ ਦੇ ਦੌਰਾਨ ਰਾਜ ਖੇਤੀ ਬਾੜੀ ਮੰਡੀਕਰਣ ਬੋਰਡ ਦੁਆਰਾ ਵਸੂਲ ਕੀਤੀ ਗਈ ਗੁੜ ਤੇ ਮਾਰਕੀਟ ਫੀਸ।

*3238. ਸ੍ਰੀ ਪ੍ਰੇਮ ਗੁਪਤਾ : ਕੀ ਖੇਤੀ ਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ :—

1967-68,

1968-69,

1969-70,

1970-71,

1971 72,

1972-73,

1973-74, ਅਤੇ

1974-75 (31 ਦਸੰਬਰ, 1974 ਤਕ) ਦੇ ਸਮੇਂ ਦੇ ਦੌਰਾਨ ਰਾਜ ਖੇਤੀ ਬਾੜੀ ਮੰਡੀਕਰਣ ਬੋਰਡ ਦੁਆਰਾ ਗੁੜ ਤੇ ਮਾਰਕੀਟ ਫੀਸ ਵਜੋਂ ਜ਼ਿਲ੍ਹਾਵਾਰ ਕਿੰਨੀ ਕਿੰਨੀ ਰਕਮ ਵਸੂਲ ਕੀਤੀ ਗਈ ?

ਸਰਦਾਰ ਗੁਰਬੰਤਾ ਸਿੰਘ : ਲੋੜੀਂਦੀ ਸੂਚਨਾ ਅਨੁਲਗ 'ੲ' ਵਿਚ ਨੱਥੀ ਹੈ।

[The requisite information is enclosed in Annexure 'A']

ਅਨੁਲੱਗ

| ਕ੍ਰਮ ਨੰ: | ਜ਼ਿਲ੍ਹੇ ਦਾ ਨਾਉਂ | 1967-68 | 1968-69 | 1969-70 | 1970 71 |
|---|---|---|---|---|---|
| 1. | ਅੰਮ੍ਰਿਤਸਰ | 5,752 | 4,579 | 2,321 | 6,701 |
| 2. | ਬਠਿੰਡਾ | 35,596 | 49,933 | 48,208 | 83,758 |
| 3. | ਕਪੂਰਥਲਾ | 14,294 | 10,757 | 21,416 | 26,676 |
| 4. | ਰੋਪੜ | 24,683 | 39,710 | 20,590 | 23,924 |
| 5. | ਹੁਸ਼ਿਆਰਪੁਰ | 38,476 | 29,041 | 21,260 | 24,432 |
| 6. | ਪਟਿਆਲਾ | 50,614 | 40,838 | 38,704 | 30,364 |
| 7. | ਗੁਰਦਾਸਪੁਰ | 30,096 | 22,097 | 35,305 | 27,640 |
| 8. | ਸੰਗਰੂਰ | 28,636 | 24,351 | 45,776 | 37,840 |
| 9. | ਲੁਧਿਆਣਾ | 89,346 | 40,993 | 47,152 | 44,629 |
| 10. | ਫਰੀਦਕੋਟ | 60,251 | 48,680 | 73,267 | 77,720 |
| 11. | ਜਲੰਧਰ | 46,945 | 43,226 | 45,306 | 40,569 |
| 12. | ਫ਼ਿਰੋਜ਼ਪੁਰ | 77,311 | 72,709 | 73,497 | 73,192 |
| | ਜੋੜ | 5,02,000 | 4,26,914 | 4,72,802 | 4,97,445 |

ਨੋਟ:-ਪੰਜਾਬ ਰਾਜ ਖੇਤੀਬਾੜੀ ਮੰਡੀਕਰਣ ਬੋਰਡ ਵਲੋਂ ਸਿੱਧੇ ਤੌਰ ਅਨੁਸਾਰ ਮਾਰਕਿਟ ਫੀਸ ਦੀ ਵਸੂਲੀ ਲਈ ਗੁੜ ਅਤੇ ਸ਼ਕਰ

ਵੇਂ

| 1971-72 | 1972-73 | 1973-74 | 1974-75 (31.12.74 ਤੱਕ) | ਜੋੜ |
|---|---|---|---|---|
| 7,017 | 15,484 | 46,047 | 44,793 | 1,32,694 |
| 2,03,100 | 3,41,018 | 6,58,638 | 2,45,028 | 16,65,279 |
| 35,712 | 55,125 | 1,09,811 | 87,286 | 3,61,077 |
| 17,427 | 21,463 | 1,04,121 | 1,22,994 | 3,74,912 |
| 1,00,066 | 1,42,810 | 2,00,053 | 1,98,713 | 7,54,851 |
| 38,006 | 86,463 | 1,48,364 | 1,14,055 | 5,47,408 |
| 39,456 | 53,307 | 77,430 | 60,414 | 3,45,745 |
| 77,377 | 1,76,149 | 2,23,126 | 1,91,449 | 8,04,704 |
| 66,910 | 1,18,101 | 2,70,929 | 2,17,107 | 8,95,167 |
| 1,12,159 | 2,00,569 | 4,28,000 | 3,04,387 | 13,45,041 |
| 74,598 | 1,88,130 | 1,55,036 | 1,59,639 | 7,53,449 |
| 1,28,077 | 1,98,203 | 4,40,508 | 2,41,108 | 12,64,605 |
| 8,99,905 | 1,59,6822 | 28,62,071 | 19,86,973 | 92,44,932 |

ਤੇ ਕੋਈ ਮਾਰਕਿਟ ਫੀਸ ਨਹੀਂ ਉਗਰਾਹੀ ਜਾਂਦੀ । ਮਾਰਕਿਟ ਕਮੇਟੀਆਂ ਦੇ ਖਾਤਿਆਂ ਨੂੰ ਇਕ ਜਿਨਸ ਸਮਝਿਆ ਜਾਂਦਾ ਹੈ ।

[ANNEXURE

| S. No. | Name of the District | 1967-68 | 1968-69 | 1969-70 | 1970-71 |
|---|---|---|---|---|---|
| 1 | Amritsar | 5,752 | 4,579 | 2,321 | 6,701 |
| 2. | Bhatinda | 35,596 | 49,923 | 48,208 | 83,758 |
| 3. | Kapurthala | 14,294 | 10,757 | 21,416 | 26,676 |
| 4. | Rupar | 24,683 | 39,710 | 20,590 | 23,924 |
| 5. | Hoshiarpur | 38,476 | 29,041 | 21,260 | 24,432 |
| 6. | Patiala | 50,614 | 40,838 | 38,704 | 30,364 |
| 7. | Gurdaspur | 30,096 | 22,097 | 35,305 | 27,640 |
| 8. | Sangrur | 28,636 | 24,351 | 45,776 | 37,840 |
| 9. | Ludhiana | 89,346 | 40,993 | 47,152 | 44,629 |
| 10. | Faridkot | 60,251 | 48,680 | 73,267 | 77,720 |
| 11. | Jullundur | 46,945 | 43,226 | 45,306 | 40,569 |
| 12. | Ferozepur | 77,311 | 72,709 | 73,497 | 73,192 |
| | Total | 5,02,000 | 4,26,914 | 4,72,802 | 4,97,445 |

Note :—Market fee is not directly realised by the through the Market Committees. Gur and according to the accounts of the Market

'A']

| 1971-72 | 1972-73 | 1973-74 | 1974-75 | (upto 3.12.74) | Total |
|---|---|---|---|---|---|
| 7,017 | 15,484 | 46,047 | 44,793 | | 1,32,694 |
| 2,03,100 | 3,41,018 | 6,58,638 | 2,45,028 | | 16,65,279 |
| 35,712 | 55,125 | 1,09,811 | 87,286 | | 3,61,077 |
| 17,427 | 21,463 | 1,04,121 | 12,2,994 | | 3,74,912 |
| 1,00,066 | 1,42,810 | 2,00,053 | 1,98,713 | | 7,54,851 |
| 38,006 | 86,463 | 1,48,364 | 1,14,055 | | 5,47,408 |
| 39,456 | 53,307 | 77,430 | 60,414 | | 3,45,745 |
| 77,377 | 1,76,149 | 2,23,126 | 1,91,449 | | 8,04,704 |
| 66,910 | 1,18,101 | 2,70,929 | 2,17,107 | | 8,95,167 |
| 1,12,159 | 2,00,569 | 4,28,008 | 3,04,387 | | 1,34,504 |
| 74,598 | 1,88,130 | 1,55,036 | 1,59,639 | | 7,53,449 |
| 1,28,077 | 1,98,203 | 4,40,508 | 2,41,108 | | 12,64,605 |
| 8,99,905 | 15,96,822 | 28,62,071 | 19,86,973 | | 92,44,932 |

Punjab State Agricultural Marketing Board. It is realised Shakkar are considered one item for realising of Market Fee Committees.

1513—2-9-75—286—Govt. Press, Patiala

16
SP.

# PUNJAB VIDHAN SABHA

## DEBATES

*31st January, 1975*

Vol. I—No. 16

OFFICIAL REPORT




CONTENTS

*Friday, the 31st January, 1975*



**Punjab Vidhan Sabha Secretariat, Chandigarh.**

Price Rs 33-80

# PUNJAB VIDHAN SABHA

*Friday, the 31st January, 1975*

*The Vidhan Sabha met in the Punjab Vidhan Sabha Hall, Vidhan Bhavan, Chandigarh*—160001, *at* 9.00 *A.M. of the Clock. Mr. Speaker (Dr. Kewal Krishan) in the Chair.*

## STARRED QUESTIONS AND ANSWERS

### ਅਧਿਆਪਕਾਂ ਨੂੰ ਤਨਖਾਹ ਵੰਡਣ ਲਈ ਬਲਾਕ ਸਿਖਿਆ ਅਫਸਰਾਂ ਨੂੰ ਸੌਂਪੀਆਂ ਗਈਆਂ ਸ਼ਕਤੀਆਂ

*3005. ਕਾਮਰੇਡ ਸੱਤ ਪਾਲ ਡਾਂਗ, ਕਾਮਰੇਡ ਦਾਨਾ ਰਾਮ : ਕੀ ਵਿਦਿਆ ਮੰਤਰੀ ਕ੍ਰਿਪਾ ਕਰਕੇ ਦਸਣਗੇ ਕਿ ਕੀ ਕੁਝ ਬਲਾਕ ਸਿਖਿਆ ਅਫਸਰਾਂ ਨੂੰ, ਉਨ੍ਹਾਂ ਦੇ ਬਲਾਕਾਂ ਦੇ ਅਧਿਆਪਕਾਂ ਨੂੰ ਤਨਖਾਹ ਵੰਡਣ ਲਈ ਸ਼ਕਤੀਆਂ ਨਹੀਂ ਦਿੱਤੀਆਂ ਗਈਆਂ ਹਨ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਨ ਹਨ ?

**Shri Gurmail Singh** : Yes. Some new posts of B. E. Os. were created. This was done to help those B.E.Os who had heavier charge. Since new incumbents were only to help the B.E.O. and the B.E.O. already had drawing and disbursing powers, these powers were not given to new B.E.Os.

[ਹਾਂ ਜੀ । ਖੰਡ ਸਿਖਿਆ ਅਫਸਰਾਂ ਦੀਆਂ ਕੁਝ ਨਵੀਆਂ ਆਸਾਮੀਆਂ ਰਖੀਆਂ ਗਈਆਂ ਸਨ । ਇਹ ਉਨ੍ਹਾਂ ਖੰਡ ਸਿਖਿਆ ਅਫਸਰਾਂ, ਜਿਨ੍ਹਾਂ ਕੋਲ ਜ਼ਿਆਦਾ ਕੰਮ ਸੀ, ਦੀ ਮਦਦ ਲਈ ਕੀਤਾ ਗਿਆ ਸੀ । ਕਿਉਂਕਿ ਨਵੇਂ ਪਦਧਾਰੀ ਕੇਵਲ ਖੰਡ ਸਿਖਿਆ ਅਫਸਰਾਂ ਦੀ ਸਹਾਇਤਾ ਕਰਨ ਲਈ ਸਨ, ਅਤੇ ਖੰਡ ਸਿਖਿਆ ਅਫਸਰਾਂ ਨੂੰ ਡਰਾਇੰਗ ਐਂਡ ਡਿਸਬਰਸਿੰਗ ਦੀਆਂ ਸ਼ਕਤੀਆਂ ਪਹਿਲੇ ਹੀ ਸਨ, ਇਸ ਲਈ ਨਵੇਂ ਖੰਡ ਸਿਖਿਆ ਅਫਸਰਾਂ ਨੂੰ ਇਹ ਸ਼ਕਤੀਆਂ ਨਹੀਂ ਦਿੱਤੀਆਂ ਗਈਆਂ ।]

**ਕਾਮਰੇਡ ਅੱਛਰਾ ਸਿੰਘ** : ਮੈਂ ਵਜ਼ੀਰ ਸਾਹਿਬ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਬੀ.ਈ.ਓਜ਼. ਨੂੰ ਡਰਾਇੰਗ ਅਤੇ ਡਿਸਬਰਸਿੰਗ ਆਫੀਸਰਜ਼ ਦੀਆਂ ਇਨ੍ਹਾਂ ਨੇ ਪਾਵਰਜ਼ ਦਿੱਤੀਆਂ ਹਨ, ਪਰ ਕੁਝ ਅਜੇ ਰਹਿੰਦੇ ਹਨ । ਕੀ ਸਰਕਾਰ ਉਨ੍ਹਾਂ ਨੂੰ ਵੀ ਇਹ ਅਥਾਰਟੀ ਦੇਣ ਲਈ ਤਿਆਰ ਹੈ ? ਸਰਕਾਰ ਇਹ ਅਥਾਰਟੀ ਕਦੋਂ ਤਕ ਦੇ ਦੇਵੇਗੀ ?

ਮੰਤਰੀ : ਇਸ ਵੇਲੇ 176 ਬਲਾਕ ਐਜੂਕੇਸਨ ਆਫੀਸਰ ਹਨ । ਜਿਉਂ ਜਿਉਂ ਸਕੂਲਜ਼ ਦੀ ਗਿਣਤੀ ਵਧਦੀ ਜਾਂਦੀ ਹੈ ਉਸੀ ਤਰ੍ਹਾਂ ਹੀ ਡੀਮਾਰਕੇਸ਼ਨ ਕਰਕੇ ਨਵਿਆਂ ਦੇ ਵਿਚ ਵਾਧਾ ਕੀਤਾ ਜਾਂਦਾ ਹੈ । ਇਸੇ ਤਰ੍ਹਾਂ ਹੀ ਬਲਾਕ ਐਜੂਕੇਸਨ ਆਫੀਸਰਾਂ ਦੀਆਂ ਵੀ ਆਸਾਮੀਆਂ ਕਰੀਏਟ ਕੀਤੀਆਂ ਜਾਂਦੀਆਂ ਹਨ, ਤਾਂ ਜੋ ਇਨਸਪੈਕਸ਼ਨ ਦੇ ਕੰਮ ਵਿਚ ਵੀ ਕੋਈ ਢਿੱਲ ਨਾ ਆਵੇ । ਜਦੋਂ ਵੀ ਡੀਮਾਰਕੇਸ਼ਨ ਹੋ ਜਾਵੇਗੀ, ਨਵੇਂ ਬਲਾਕ ਵੀ ਬਣ ਜਾਣਗੇ। ਇਨ੍ਹਾਂ ਨੂੰ ਜਿਥੇ ਹੋਰ ਪਾਵਰਜ਼ ਹਨ ਉਥੇ ਪੋਸਟਿੰਗ ਦੀਆਂ ਪਾਵਰਜ਼ ਵੀ ਹੁੰਦੀਆਂ ਹਨ ।

ਸ਼੍ਰੀ ਪ੍ਰੇਮ ਗੁਪਤਾ : ਇਥੇ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਜਿਉਂ ਜਿਉਂ ਕੰਮ ਵਧਦਾ ਜਾਂਦਾ ਹੈ ਬਲਾਕਸ ਵੀ ਵਧਾਏ ਜਾਂਦੇ ਹਨ । ਪਰ ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਜਦੋਂ ਇਕ ਆਦਮੀ ਦੇ ਅੰਦਰ ਸਕੂਲ ਹੈ, ਇਨਸਪੈਕਸ਼ਨ ਕੋਈ ਹੋਰ ਕਰਦਾ ਹੈ, ਡਰਾਇੰਗ ਅਤੇ ਡਿਸਬਰਸਿੰਗ ਆਫੀਸਰ ਕੋਈ ਹੋਰ ਹੈ, ਐਡਮਨਿਸਟਰੇਟਿਵ ਕੰਟਰੋਲ ਕਿਸੇ ਹੋਰ ਦਾ ਹੈ । ਇਸ ਤਰ੍ਹਾਂ ਹੀ ਕੰਟਰਾਡਿਕਸ਼ਨ ਕਿਉਂ ਹੈ । ਕਦੋਂ ਤੱਕ ਬਲਾਕ ਐਜੂਕੇਸ਼ਨ ਆਫੀਸਰਜ਼ ਨੂੰ ਐਡਮਨਿਸਤਰੇਟਿਵ ਅਤੇ ਡਰਾਇੰਗ ਡਿਸਬਰਸਿੰਗ ਆਫੀਸਰਜ਼ ਦੀਆਂ ਪਾਵਰਜ਼ ਇਹ ਸਰਕਾਰ ਦੇ ਦੇਵੇਗੀ ?

ਮੰਤਰੀ : ਸਪੀਕਰ ਸਾਹਿਬ, ਜਿਹੜੀ ਇਨਸਪੈਕਸ਼ਨ ਕਰਦੇ ਹਨ ਇਹ ਤਾਂ ਉੱਚ ਅਧਿਕਾਰੀ ਕਰਦੇ ਹੀ ਹਨ, ਪਰ ਇਨ੍ਹਾਂ ਕੋਲ ਡਰਾਇੰਗ ਐਂਡ ਡਿਸਬਰਸਿੰਗ ਆਫੀਸਰ ਦੀਆਂ ਪਾਵਰਜ਼ ਨਹੀਂ ਹੁੰਦੀਆਂ । ਜਿੱਥੋਂ ਤੱਕ ਡੀਮਾਰਕੇਸ਼ਨ ਦੀ ਗਲ ਹੈ, ਉਹ ਇਹ ਹੈ ਕਿ ਹਰ ਸਾਲ ਨਵੇਂ ਸਕੂਲ ਅਸੀਂ ਖੋਲ੍ਹਦੇ ਹਾਂ, ਪਿਛੋਂ ਡੀਮਾਰਕੇਸ਼ਨ ਦਾ ਕੰਮ ਚਲਦਾ ਰਹਿੰਦਾ ਹੈ ।

ਸ਼੍ਰੀ ਸਪੀਕਰ : ਗੁਪਤਾ ਜੀ ਦੀ ਤਸੱਲੀ ਨਹੀਂ ਹੋਈ । (Shri Prem Gupta still wants further clarification.)

ਸ਼੍ਰੀ ਪ੍ਰੇਮ ਗੁਪਤਾ : ਸਪੀਕਰ ਸਾਹਿਬ, ਤੁਸੀਂ ਠੀਕ ਆਬਜ਼ਰਵ ਕੀਤਾ ਹੈ । ਮੇਰੀ ਵਜ਼ੀਰ ਸਾਹਿਬ ਦੇ ਜਵਾਬ ਤੋਂ ਕੋਈ ਤਸੱਲੀ ਨਹੀਂ ਹੋਈ । ਮੈਂ ਕਹਿੰਦਾ ਹਾਂ ਕਿ ਐਜੂਕੇਸ਼ਨ ਬਲਾਕਸ ਦੇ ਵਿਚ ਹੀ ਫਰਕ ਹੈ । ਇਕ ਬਲਾਕ ਐਸਾ ਹੈ ਜਿਸ ਵਿਚ 500 ਸਕੂਲ ਹਨ; ਇਕ ਐਸਾ ਹੈ ਜਿਸ ਵਿਚ 1500 ਹਨ । ਇਹ ਡੀਮਾਰਕੇਸ਼ਨ ਕਿਸ ਨੇ ਕਰਨੀ ਹੈ ? ਉਨ੍ਹਾਂ ਦੀ ਇਨਸਪੈਕਸਨ ਡੀ.ਈ.ਓਜ਼. ਕਰ ਸਕਦੇ ਹਨ । ਇਸ ਤਰ੍ਹਾਂ ਇਕ ਬਲਾਕ ਆਫੀਸਰ ਦੇ ਏਰੀਏ ਦੇ ਸਕੂਲ ਦੂਸਰੇ ਬਲਾਕ ਆਫੀਸਰ ਦੇ ਏਰੀਏ ਦੇ ਸਕੂਲ ਤੋਂ ਤੁਸੀਂ ਇਨਸਪੈਕਟ ਕਰਾਉਂਦੇ ਹੋ ਇਹ ਕਿਥੋਂ ਤੱਕ ਜਸਟੀਫਾਈਡ ਹੈ ?

ਮੰਤਰੀ : ਜਦੋਂ ਤੱਕ ਡੀਮਾਰਕੇਸ਼ਨ ਨਹੀਂ ਹੁੰਦੀ ਇਹ ਠੀਕ ਹੈ ਕਿ ਉਸ ਵੇਲੇ ਤਕ ਇਨਸਪੈਕਸ਼ਨ ਦੇ ਲਈ ਇਕ ਬਲਾਕ ਆਫ਼ੀਸਰ ਦੂਸਰੇ ਬਲਾਕ ਆਫੀਸਰ ਦੀ ਮਦਦ ਲਈ ਲਾਉਂਦੇ ਹਾਂ । ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਲੋੜ ਦੇ ਮੁਤਾਬਿਕ ਅਸੀਂ ਬਲਾਕਾਂ ਦੇ ਵਿਚ ਚੇਂਜ ਕਰਦੇ ਰਹਿੰਦੇ ਹਾਂ । ਜਿਉਂ ਜਿਉਂ ਨਵੇਂ ਸਕੂਲ ਖੁਲ੍ਹਦੇ ਹਨ ਤਿਉਂ ਤਿਉਂ ਡੀਮਾਰਕੇਸ਼ਨ ਵੀ ਚੇਂਜ ਹੁੰਦੀ ਰਹਿੰਦੀ ਹੈ ।

ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ : ਜਿਸ ਤਰ੍ਹਾਂ ਸਕੂਲਾਂ ਦੀ ਤਾਦਾਦ ਵਧਦੀ ਜਾਂਦੀ ਹੈ ਉਸੇ ਤਰ੍ਹਾਂ ਹੀ ਬਲਾਕ ਸ਼ਿਖ਼ਸ਼ਾ ਦਾ ਦਾਇਰਾ ਵੀ ਵਧਦਾ ਜਾਂਦਾ ਹੈ । ਇਹ ਜਿਹੜਾ ਦਾਇਰਾ ਵਧਿਆ ਹੈ ਹੁਣ ਤੱਕ ਇਸ ਵਿਚ ਸਕੂਲਾਂ ਦੀ ਤਾਦਾਦ ਕਿਤਨੀ ਹੈ ?

ਮੰਤਰੀ : ਇਹ ਕਰਾਈਟੀਰੀਆ ਇਸ ਤਰ੍ਹਾਂ ਹੈ ਕਿ ਜਦੋਂ ਅਸੀਂ ਨਵੇਂ ਸਕੂਲ ਖੋਲ੍ਹਦੇ ਹਾਂ ਤਾਂ 50 ਪ੍ਰਾਇਮਰੀ ਸਕੂਲਾਂ ਦੇ ਨਾਲ ਹੀ ਇਕ ਬਲਾਕ ਐਜੂਕੇਸ਼ਨ ਆਫੀਸਰ ਦੀ ਵੀ ਪੋਸਟ ਕਰੀਏਟ ਕਰਦੇ ਹਾਂ ।

ਚੌਧਰੀ ਰਾਮ ਸਿੰਘ : ਇਨ੍ਹਾਂ ਨੇ, ਸਪੀਕਰ ਸਾਹਿਬ, ਇਸ ਵਕਤ ਤੱਕ 170 ਬਲਾਕਸ ਦਸੇ ਹਨ । ਹੁਣ ਫੇਰ ਪੰਜਾਬ ਵਿਚ 20 ਹੋਰ ਬਲਾਕ ਆਫੀਸਰ ਲਾਏ ਹਨ, ਇਹ ਦਸਿਆ ਜਾਵੇ ਕਿ ਇਹ ਕਿਹੜੀ ਕਿਹੜੀ ਜਗ੍ਹਾ ਲਗਾਏ ਹਨ । ਇਸਦੇ ਨਾਲ ਹੀ ਮੈਂ ਇਹ ਵੀ ਅਰਜ਼ ਕਰਾਂਗਾ ਕਿ ਇਕ ਬਲਾਕ ਦਾ ਉਚ ਅਧਿਕਾਰੀ ਦੂਸਰੀ ਜਗ੍ਹਾ ਦਾ ਚੰਗਾ ਕੰਮ ਨਹੀਂ ਕਰ ਸਕਦਾ, ਇਹ ਕਿਥੋਂ ਤਕ ਵਾਜਬ ਹੈ ਜਿਹੜੇ ਇਸ ਤਰ੍ਹਾਂ ਲਗਾਏ ਜਾਂਦੇ ਹਨ ?

ਮੰਤਰੀ : ਇਹ ਕਿਥੇ ਕਿਥੇ ਲਾਏ ਹਨ, ਇਸ ਦਾ ਜਵਾਬ ਮੈਂ ਇਸ ਵਕਤ ਨਹੀਂ ਦੇ ਸਕਦਾ, ਨੋਟਿਸ ਚਾਹੀਦਾ ਹੈ । ਜਿਥ ਹਲਕੇ ਦੇ ਸਕੂਲ ਥੋੜ੍ਹੇ ਹਨ ਉਥੇ ਇਨਸਪੈਕਸ਼ਨ ਦਾ ਕੰਮ ਦੂਸਰੇ ਦੀ ਇਮਦਾਦ ਕਰਨ ਵਾਸਤੇ ਉਨ੍ਹਾਂ ਦੇ ਜ਼ਿੰਮੇ ਲਗਾਇਆ ਹੈ ।

ਸਰਦਾਰ ਬਸੰਤ ਸਿੰਘ ਖਾਲਸਾ : ਕੀ ਵਜ਼ੀਰ ਸਾਹਿਬ, ਬਲਾਕ ਐਜੂਕੇਸ਼ਨ ਆਫੀਸਰਜ਼ ਦੀ ਸਹੂਲਤ ਵਾਸਤੇ ਟਰਾਂਸਪੋਰਟ ਪਰਪਜ਼ ਲਈ ਉਨ੍ਹਾਂ ਨੂੰ ਲੋਨ ਦੇਣ ਲਈ ਤਿਆਰ ਹਨ ਤਾਂ ਜੋ, ਜੇ ਸਰਕਾਰ ਉਨ੍ਹਾਂ ਨੂੰ ਜੀਪ ਨਾ ਦੇ ਸਕੇ ਤਾਂ ਉਹ ਸਕੂਟਰ ਵਗੈਰਾ ਹੀ ਲੈ ਲੈਣ ?

ਮੰਤਰੀ : ਖਾਲਸਾ ਜੀ ਦੀ ਇਸ ਗਲ ਨੂੰ ਐਗਜ਼ਾਮਿਨ ਕਰ ਲਵਾਂਗੇ ।

ਡਾਕਟਰ ਅਮੀਰ ਸਿੰਘ ਕਲਕਟ : ਜਿਹੜੇ ਨਵੇਂ ਬੀ. ਈ. ਓਜ. ਲਗੇ ਹਨ ਉਨ੍ਹਾਂ ਦੇ ਗਰੇਡਜ਼ ਹੈਡਮਾਸਟਰਾਂ ਜਿਤਨੇ ਹੀ ਹਨ ਅਤੇ ਜਿਥੇ ਜਿਥੇ ਉਹ ਜਾਂਦੇ ਹਨ ਤਾਂ ਹੈਡਮਾਸਟਰ ਉਨ੍ਹਾਂ ਤੋਂ ਇਨਸਪੈਕਸ਼ਨ ਹੀ ਨਹੀਂ ਕਰਾਉਂਦੇ । ਕੀ ਇਹ ਗੱਲ ਸਰਕਾਰ ਜਾਣਦੀ ਹੈ ? ਬੀ. ਈ. ਓ. ਲਾਉਣ ਦਾ ਕਰਾਇਟੀਰੀਆ ਕੀ ਹੈ ?

ਮੰਤਰੀ : ਬੀ. ਈ. ਓ. ਉਹ ਲਾਇਆ ਜਾਂਦਾ ਹੈ, ਜਿਸ ਦੀ BSC, B. Ed. ਜਾਂ B.A., B.Ed. ਕੁਆਲੀਫੀਕੇਸ਼ਨ ਹੋਵੇ, ਉਸ ਦਾ 8 ਸਾਲ ਦਾ ਤਜ਼ਰਬਾ ਹੋਵੇ ਅਤੇ ਘਟ ਤੋਂ ਘਟ 35 ਸਾਲ ਦੀ ਉਮਰ ਹੋਵੇ ।

ਸਰਦਾਰ ਜਸਵਿੰਦਰ ਸਿੰਘ ਬਰਾੜ : ਸਰਕਾਰ ਨੇ ਇਹ ਐਲਾਨ ਕੀਤਾ ਸੀ ਕਿ ਜਿਤਨੀਆਂ ਵੀ ਪੋਸਟਾਂ ਭਰੀਆਂ ਜਾਣਗੀਆਂ ਉਨ੍ਹਾਂ ਵਿਚ ਹਰੀਜਨਾਂ ਨੂੰ ਪੂਰੀ ਨੁਮਾਇੰਦਗੀ ਦਿੱਤੀ ਜਾਵੇਗੀ । ਕੀ ਸਰਕਾਰ ਦਸੇਗੀ ਕਿ ਇਨ੍ਹਾਂ ਬੀ. ਈ. ਓਜ਼. ਦੇ ਵਿਚ ਕਿਤਨੇ ਪਛੜੀਆਂ ਸ਼੍ਰੇਣੀਆ ਦੇ ਲਾਏ ਗਏ ਹਨ ?

ਮੰਤਰੀ : ਇਹ ਵਖਰਾ ਸਵਾਲ ਦੇ ਦੇਣ ਜਵਾਬ ਦੇ ਦੇਵਾਂਗੇ ।

---

## ਰਾਜ ਵਿਚ ਸਬੰਧਤ ਪ੍ਰਾਈਵੇਟ ਕਾਲਜਾਂ ਦੇ ਨਾਨ-ਟੀਚਿੰਗ ਕਰਮਚਾਰੀਆਂ ਵਲੋਂ ਮੇਜਰਨਾਮਾ ।

*3251. ਡਾਕਟਰ ਬਲਦੇਵ ਪ੍ਰਕਾਸ਼ : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦਸਣਗੇ ਕਿ .—

(ੳ) ਕੀ ਉਨ੍ਹਾਂ ਅਤੇ ਵਿਦਿਆ ਵਿਭਾਗ ਵਿਚ ਸਰਕਾਰ ਨੂੰ ਰਾਜ ਵਿਚ ਸਬੰਧਤ ਪ੍ਰਾਈਵੇਟ ਕਾਲਜਾਂ ਦੇ ਨਾਨ-ਟੀਚਿੰਗ ਕਰਮਚਾਰੀਆਂ ਵੱਲੋਂ 1975 ਵਿਚ

[ਡਾ: ਬਲਦੇਵ ਪ੍ਰਕਾਸ਼]

ਕੋਈ ਮੈਜਰਨਾਮਾ ਮਿਲਿਆ; ਜੇਕਰ ਅਜਿਹਾ ਹੋਵੇ, ਤਾਂ ਇਸ ਤੇ ਕੀ ਕਾਰਵਾਈ ਕੀਤੀ ਗਈ;

(ਅ) ਕੀ ਸਰਕਾਰ 1967 ਵਿਚ ਮੌਜੂਦਾ ਅਮਲੇ ਦੇ ਆਧਾਰ ਤੇ ਹਿਸਾਬ ਲਗਾਈ ਗਈ ਐਡ-ਹਾਕ ਸਹਾਇਤਾ ਨੂੰ ਵਧਾਉਣ ਦਾ ਵਿਚਾਰ ਰੱਖਦੀ ਹੈ ?

**ਸ਼੍ਰੀ ਗੁਰਮੇਲ ਸਿੰਘ** : (ੳ) ਜੀ ਹਾਂ । ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ;

(ਅ) ਨਹੀਂ ਜੀ ।

**ਡਾਕਟਰ ਬਲਦੇਵ ਪ੍ਰਕਾਸ਼** : ਮਨਿਸਟਰ ਸਾਹਿਬ ਨੇ 'ਅ' ਦੇ ਜਵਾਬ ਵਿਚ ਕਿਹਾ ਹੈ, 'ਨਹੀਂ ਜੀ', ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ 1967 ਵਿਚ ਜੋ ਐਡਹਾਕ ਗ੍ਰਾਂਟ ਰਖੀ ਗਈ ਸੀ ਉਸ ਵੇਲੇ ਦੀ ਸਟਰੈਂਥ ਨੂੰ ਮੁੱਖ ਰਖ ਕੇ, ਹੁਣ ਉਹ ਸਟਰੈਂਥ ਵਧ ਜਾਣ ਕਰਕੇ ਕੀ ਸਰਕਾਰ ਇਸ ਤੇ ਵਿਚਾਰ ਕਰਨ ਨੂੰ ਤਿਆਰ ਨਹੀਂ ?

**ਵਿਦਿਆ ਮੰਤਰੀ** : ਸਪੀਕਰ ਸਾਹਿਬ, ਡੀਮਾਂਡਜ਼ ਆਉਂਦੀਆਂ ਰਹਿੰਦੀਆਂ ਹਨ ਅਤੇ ਸਰਕਾਰ ਉਨ੍ਹਾਂ ਨੂੰ ਐਗਜ਼ਾਮਿਨ ਕਰਦੀ ਰਹਿੰਦੀ ਹੈ ।

**ਡਾਕਟਰ ਬਲਦੇਵ ਪ੍ਰਕਾਸ਼** : ਸਪੀਕਰ ਸਾਹਿਬ, ਮੇਰਾ ਸਵਾਲ ਇਹ ਸੀ ਕਿ ਜਿਹੜੀ ਉਸ ਸਮੇਂ ਐਡਹਾਕ ਗ੍ਰਾਂਟ ਰਖੀ ਗਈ ਸੀ ਨਾਨ-ਟੀਚਿੰਗ ਸਟਾਫ ਲਈ ਜੇ ਉਸ ਵੇਲੇ ਉਸ ਦੀ ਸਟਰੈਂਥ 500 ਸੀ ਤਾਂ ਕੀ ਹੁਣ ਉਸ ਸਟਾਫ ਦੀ ਸਟਰੈਂਥ 2000 ਹੋਣ ਕਰਕੇ ਸਰਕਾਰ ਪ੍ਰੋਪੋਰਸ਼ਨੇਟਲੀ ਇਹ ਗ੍ਰਾਂਟ ਵਧਾਉਣ ਲਈ ਵਿਚਾਰ ਨਹੀਂ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਮੈਂ ਦਸਿਆ ਹੈ ਕਿ ਸਰਕਾਰ ਐਗਜ਼ਾਮਿਨ ਕਰਦੀ ਰਹਿੰਦੀ ਹੈ ।

---

STARRED QUESTION NO. 3099.

*(This question was not put because the hon. Member concerned was not present in the House.)*

---

**ਸਰਹੰਦ ਨਹਿਰ ਤੋਂ ਛਡੇ ਗਏ ਪਾਣੀ ਲਈ ਲਿਆ ਗਿਆ ਜ਼ਮੀਨ ਮਾਲੀਆ**

*3122. 1. **ਸਰਦਾਰ ਜਸਵਿੰਦਰ ਸਿੰਘ ਬਰਾੜ**
2. **ਸਰਦਾਰ ਸੁਖਦੇਵ ਸਿੰਘ ਢੀਂਡਸਾ**
3. **ਸਰਦਾਰ ਪ੍ਰਹਿਲਾਦ ਸਿੰਘ**
4. **ਸਰਦਾਰ ਧੰਨਾ ਸਿੰਘ ਗੁਲਸ਼ਨ**
: ਕੀ ਸਿੰਜਾਈ ਅਤੇ ਬਿਜਲੀ ਦੇ ਰਾਜ ਮੰਤਰੀ ਕ੍ਰਿਪਾ ਕਰਕੇ ਦਸਣਗੇ ਕਿ .—

(ੳ) ਇਕ ਮਹੀਨੇ ਦੇ ਦੌਰਾਨ ਸਰਹੰਦ ਨਹਿਰ ਤੋਂ ਕਿਨੀ ਵਾਰੀ ਪਾਣੀ ਛਡਿਆ ਜਾਂਦਾ ਹੈ ;

(ਅ) ਕੀ ਨਹਿਰ ਵਿਚੋਂ ਛਡੇ ਜਾਂਦੇ ਪਾਣੀ ਦੇ ਅਨੁਪਾਤ ਅਨੁਸਾਰ ਜ਼ਮੀਨ ਮਾਲੀਆ ਲਿਆ ਜਾਂਦਾ ਹੈ?

**ਸਰਦਾਰ ਗੁਰਬਖਸ਼ ਸਿੰਘ ਸਿਬੀਆ** : (ੳ) ਸਰਹੰਦ ਨਹਿਰ ਹਮੇਸ਼ਾ ਚਲਦੀ ਰਹਿੰਦੀ ਹੈ। ਪਰ ਜਦ ਇਸ ਵਿਚ ਪਾਣੀ ਪੂਰੀ ਕਪੈਸਟੀ ਤੋਂ ਘਟ ਚਲਦਾ ਹੈ ਤਾਂ ਕੇਵਲ ਇਸ ਦੀਆਂ ਸ਼ਾਖਾਂ ਅਰਥਾਤ ਅਬੋਹਰ ਸਿਧਵਾਂ, ਬਠਿੰਡਾ, ਕੋਟਲਾ, ਅਤੇ ਘਘਰ ਆਦਿ ਵਾਰੀ ਵਾਰੀ ਚਲਦੀਆਂ ਹਨ। ਇਨ੍ਹਾਂ ਦੀਆਂ ਪ੍ਰਤੀ ਮਹੀਨਾ ਵਾਰੀਆਂ ਦੀ ਗਿਣਤੀ ਨੀਯਤ ਨਹੀਂ ਕੀਤੀ ਜਾ ਸਕਦੀ, ਕਿਉਂਕਿ ਪਾਣੀ ਦੀ ਮਿਕਦਾਰ ਦਾ ਅੰਦਾਜ਼ਾ ਪਹਿਲਾਂ ਨਹੀਂ ਲਗਾਇਆ ਜਾ ਸਕਦਾ।

(ਅ) ਨਹੀਂ ਜੀ।

[(a) Sirhind Canal is always running. But when the water in it runs below full capacity, then only its branches *viz.* Abohar Sidhwan, Bhatinda, Kotla and Ghaggar etc. run in rotation. The number of turns in a month can not be worked out because the quantity of water cannot be estimated in advance.

(b) No, Sir.]

**ਸਰਦਾਰ ਜਸਵਿੰਦਰ ਸਿੰਘ ਬਰਾੜ** : ਵਜ਼ੀਰ ਸਾਹਿਬ ਨੇ ਦਸਿਆ ਹੈ ਕਿ ਵਾਰੀ ਵਾਰੀ ਬ੍ਰਾਂਚਾਂ ਵਿਚ ਪਾਣੀ ਛਡਿਆ ਜਾਂਦਾ ਹੈ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਉਹ ਦਸਣਗੇ ਕਿ ਅਬੋਹਰ ਬ੍ਰਾਂਚ ਵਿਚ ਮਹੀਨੇ ਵਿਚ ਕਿੰਨਾਂ ਪਾਣੀ ਛਡਿਆ ਜਾਂਦਾ ਹੈ ਅਤੇ ਜੇ ਪਾਣੀ ਘਟ ਦਿੱਤਾ ਗਿਆ ਹੈ ਤਾਂ ਕੀ ਉਹ ਪਾਣੀ ਦਾ ਰੇਟ ਵੀ ਘਟ ਹੀ ਲੈਣਗੇ ?

**ਰਾਜ ਮੰਤਰੀ ਸਿੰਜਾਈ ਅਤੇ ਬਿਜਲੀ** : ਇਸ ਸਵਾਲ ਵਿਚੋਂ ਇਹ ਸਪਲੀਮੈਂਟਰੀ ਨਹੀਂ ਉਠਦਾ ਜੀ।

**ਸਰਦਾਰ ਪਰਕਾਸ਼ ਸਿੰਘ ਬਾਦਲ** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਸਰਹੰਦ ਕਨਾਲ ਦੀਆਂ ਬ੍ਰਾਂਚਾਂ ਵਿਚ ਇਕ ਮਹੀਨੇ ਤੋਂ ਪਾਣੀ ਬਹੁਤ ਘਟ ਆ ਰਿਹਾ ਹੈ ਅਤੇ ਫ਼ਸਲਾਂ ਸੁਕ ਗਈਆਂ ਹਨ, ਇਸ ਲਈ ਕੀ ਵਜ਼ੀਰ ਸਾਹਿਬ ਆਬਿਆਨੇ ਦੇ ਪੁਰਾਣੇ ਰੇਟ ਹੀ ਲੈਣ ਬਾਰੇ ਸੋਚ ਰਹੇ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਅਸੀ ਜਦੋਂ ਫਸਲਾਂ ਪੱਕ ਜਾਂਦੀਆਂ ਹਨ ਤਾਂ ਆਬਿਆਨਾ ਵਸੂਲ ਕਰਦੇ ਹਾਂ, ਪਹਿਲਾਂ ਪਾਣੀ ਦਿੰਦੇ ਰਹਿੰਦੇ ਹਾਂ ਜਦੋਂ ਫਸਲਾਂ ਤਿਆਰ ਹੋ ਜਾਣ ਤਾਂ ਉਨ੍ਹਾਂ ਨੂੰ ਵੇਖ ਕੇ ਆਬਿਆਨੇ ਵਿਚ ਕਮੀ ਬੇਸ਼ੀ ਕਰਦੇ ਹਾਂ।

**ਸਰਦਾਰ ਗੁਰਦੇਵ ਸਿੰਘ ਬਾਦਲ** : ਕੀ ਵਜ਼ੀਰ ਸਾਹਿਬ ਇਹ ਦਸਣਗੇ ਕਿ ਜਿਸ ਤਰ੍ਹਾਂ ਸ਼ਹਿਰਾਂ ਵਿਚ ਵਾਟਰ ਵਰਕਸ ਹਨ ਅਤੇ ਜਿਤਨਾ ਕੋਈ ਪਾਣੀ ਵਰਤਦਾ ਹੈ ਉਤਨਾ ਹੀ ਬਿਲ ਉਸ ਨੂੰ ਦੇਣਾ ਪੈਂਦਾ ਹੈ, ਕੀ ਇਸ ਤਰ੍ਹਾਂ ਇਹ ਕਰਨਗੇ ਕਿ ਜਿਤਨਾ ਪਾਣੀ ਫਸਲਾਂ ਨੂੰ ਦਿਤਾ ਜਾਵੇ ਉਤਨਾ ਹੀ ਆਬਿਆਨਾ ਲਿਆ ਜਾਵੇ ?

(ਕੋਈ ਜਵਾਬ ਨਾ ਦਿੱਤਾ ਗਿਆ।)

**ਚੌਧਰੀ ਕਾਂਸ਼ੀ ਰਾਮ**: ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਫਸਲਾਂ ਪੱਕ ਜਾਣ ਤੇ ਆਬਿਆਨਾ ਲੈਂਦੇ ਹਾਂ ਪਰ ਇਨ੍ਹਾਂ ਦਾ ਮਹਿਕਮਾ ਤਾਂ ਵੱਤਰ ਵੱਟ ਤੇ ਵੀ ਆਬਿਆਨਾ ਲੈ ਲੈਂਦਾ ਹੈ। ਕੀ ਇਹ ਗਲ ਠੀਕ ਨਹੀਂ ਹੈ ?

**ਰਾਜ ਮੰਤਰੀ :** ਸਪੀਕਰ ਸਾਹਿਬ, ਪਹਿਲਾਂ ਅਸੀਂ ਆਬਿਆਨਾ ਬੁਕ ਕਰਦੇ ਹਾਂ, ਪਰ ਵਸੂਲ ਫਸਲਾਂ ਦੇ ਪੱਕ ਜਾਣ ਤੋਂ ਬਾਅਦ ਹੀ ਕਰਦੇ ਹਾਂ ।

**ਸਰਦਾਰ ਧੰਨਾ ਸਿੰਘ ਗੁਲਸਨ :** ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਠੀਕ ਹੈ ਕਿ ਨਹਿਰੀ ਐਕਟ ਦੇ ਮੁਤਾਬਿਕ ਕਿਸੇ ਕਿਸਾਨ ਤੋਂ ਸਿਰਫ ਉਨਾਂ ਹੀ ਆਬਿਆਨਾ ਵਸੂਲ ਕੀਤਾ ਜਾ ਸਕਦਾ ਹੈ ਜਿਤਨਾ ਉਸ ਨੇ ਪਾਣੀ ਵਰਤਿਆ ਹੋਇਆ ਹੋਏ ਔਰ ਕਿਉਂਕਿ ਇਸ ਸਾਲ ਇੰਨਾ ਪਾਣੀ ਨਹੀਂ ਮਿਲਿਆ ਇਸ ਲਈ ਵਧਿਆ ਆਬਿਆਨਾ ਇਹ ਮਾਫ ਕਰਨਗੇ ?

**ਮੁੱਖ ਸੰਸਦੀ ਸਕੱਤਰ .** ਬਾਰਸ਼ਾਂ ਜੋ ਹੋ ਗਈਆਂ ਹਨ । (ਹਾਸਾ)

**ਸਰਦਾਰ ਧੰਨਾ ਸਿੰਘ ਗੁਲਸਨ :** ਸੰਗਰੂਰ ਤੋਂ ਅਗੇ ਬਿਲਕੁਲ ਨਹੀਂ ਹੋਈਆਂ। (ਵਿਘਨ)

**ਕਾਮਰੇਡ ਅਰਜਨ ਸਿੰਘ ਮਸਤਾਨਾ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਅਪਰ ਬਾਰੀ ਦੁਆਬ ਨਹਿਰ ਵਿਚ ਮਹੀਨੇ ਤੋਂ ਪਾਣੀ ਨਾ ਆਉਣ ਕਰਕੇ ਸੁਕਰਾਤ, ਵਾਂ ਆਦਿ 6-7 ਪਿੰਡਾਂ ਦੀਆਂ ਫ਼ਸਲਾਂ ਸੁਕ ਗਈਆਂ ਹਨ ਕਿਉਂਕਿ ਟੇਲ ਬੰਦ ਹੈ, ਇਸ ਲਈ ਕੀ ਉਥੇ ਦਾ ਆਬਿਆਨਾ ਮਾਫ ਕਰਨਗੇ ?

**ਰਾਜ ਮੰਤਰੀ :** ਉਹ ਆਪਣੀ ਦਰਖਾਸਤ ਦੇ ਦੇਣ ਅਸੀਂ ਵਿਚਾਰ ਕਰ ਲਵਾਂਗੇ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ :** ਕੀ ਵਜ਼ੀਰ ਸਾਹਿਬ ਦਸਣਗੇ ਜਦੋਂ ਕਿ ਇਸ ਸਾਲ ਨਹਿਰਾਂ ਵਿਚ ਪਾਣੀ ਬਹੁਤ ਘਟ ਹੈ ਤਾਂ ਫਿਰ ਆਬਿਆਨਾ ਵਧਾਉਣ ਦੇ ਕੀ ਕਾਰਨ ਹਨ ?

**ਮੁੱਖ ਸੰਸਦੀ ਸਕੱਤਰ :** ਪੈਸੇ ਦੀ ਲੋੜ ਸੀ । (ਹਾਸਾ)

**ਰਾਜ ਮੰਤਰੀ :** ਇਸ ਦੇ ਵਾਸਤੇ ਫਰੈਸ਼ ਨੋਟਿਸ ਦੇ ਦਿਉ ।

**ਮਾਸਟਰ ਚੰਦ ਸਿੰਘ :** ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਰੈਵੇਨਿਊ ਐਕਟ ਦੇ ਮੁਤਾਬਕ ਜਿਸ ਕਿਸਾਨ ਦੀਆਂ ਫਸਲਾਂ ਨੂੰ ਪਾਣੀ ਨਹੀਂ ਮਿਲਦਾ ਜਾਂ ਜਿੰਨਾ ਮਿਲਣਾ ਚਾਹੀਦਾ ਹੈ, ਉਨਾਂ ਨਹੀਂ ਮਿਲਦਾ ਤਾਂ ਕੀ ਉਸ ਤੇ ਆਬਿਆਨਾ ਵਧਾਉਣ ਦੀ ਥਾਂ ਤੇ ਮੁਆਵਜ਼ਾ ਦੇਣਗੇ ? (ਹਾਸਾ)

**ਰਾਜ ਮੰਤਰੀ :** ਸਪੀਕਰ ਸਾਹਿਬ, ਰੈਵੇਨਿਊ ਐਕਟ ਵਿਚ ਕਿਤੇ ਇਹ ਨਹੀਂ ਲਿਖਿਆ ਹੋਇਆ ਕਿ ਫ਼ਸਲਾਂ ਨੂੰ ਐਨਾ ਪਾਣੀ ਚਾਹੀਦਾ ਹੈ । ਇਹ ਤਾਂ ਨਹਿਰਾਂ ਵਿਚ ਜਿਤਨਾ ਪਾਣੀ ਹੋਵੇ ਉਸ ਦੇ ਮੁਤਾਬਕ ਵੰਡ ਕੇ ਦੇ ਦੇਈਦਾ ਹੈ।

**ਸਰਦਾਰ ਸੁਖਦੇਵ ਸਿੰਘ ਢਿਲੋਂ :** ਸਪੀਕਰ ਸਾਹਿਬ, ਇਥੇ ਚੀਫ ਪਾਰਲੀਮੈਂਟਰੀ ਸੈਕਟਰੀ ਸਾਹਿਬ ਨੇ ਕਿਹਾ ਹੈ ਕਿ ਬਾਰਸ਼ਾਂ ਹੋ ਗਈਆਂ ਹਨ, ਤਾਂ ਕੀ ਹੁਣ ਇਹ ਬਾਰਸ਼ਾਂ ਤੇ ਵੀ ਟੈਕਸ ਲਾਉਣਗੇ ? (ਹਾਸਾ)

**ਮੁੱਖ ਮੰਤਰੀ :** ਸਪੀਕਰ ਸਾਹਿਬ, ਹਾਊਸ ਵਿਚ ਅਗੇ ਵੀ ਆਬਿਆਨੇ ਤੇ ਵਿਚਾਰ ਹੋਇਆ ਸੀ । ਆਬਿਆਨਾ ਕੋਈ ਟੈਕਸ ਨਹੀਂ ਹੈ ਇਹ ਤਾਂ ਫਸਲਾਂ ਦੀ ਇਨਪੁਟਸ ਦੀ

ਕੀਮਤ ਹੈ । ਕਿਥੇ ਖਰਚ ਹੋਇਆ, ਕਿੰਨਾ ਖਰਚ ਹੋਇਆ ਇਹ ਸਾਰਾ ਤਾਂ ਮੈਂ ਐਗਜ਼ੈਕਟਲੀ ਨਹੀਂ ਦਸ ਸਕਦਾ ਪਰ ਤਕਰੀਬਨ 16 ਕਰੋੜ ਰੁਪਿਆ ਸਾਲਾਨਾ ਖਰਚ ਹੁੰਦਾ ਹੈ, ਜਿਸ ਵਿਚ ਨਹਿਰਾਂ ਦੀ ਰਾਖੀ ਅਤੇ ਮਹਿਕਮੇ ਦਾ ਖਰਚ ਵੀ ਹੈ । ਗੌਰਮਿੰਟ ਉਸ ਦਾ ਸਿਰਫ ਅਧ ਹੀ ਲੈ ਰਹੀ ਹੈ । ਕੀਮਤਾਂ ਵਧ ਗਈਆਂ ਹਨ, ਉਸ ਦੇ ਨਾਲ ਹੀ ਤਨਖਾਹਾਂ ਵੀ ਵਧ ਗਈਆਂ ਹਨ ਅਤੇ ਨਹਿਰਾਂ ਦੀ ਮੇਨਟੇਨੈਂਸ ਲਈ ਜੋ ਮੈਟੀਰੀਅਲ ਚਾਹੀਦਾ ਹੈ, ਉਸ ਦੀਆਂ ਕੀਮਤਾਂ ਵੀ ਵਧ ਗਈਆਂ ਹਨ । ਪਾਣੀ ਦੇਣ ਨਾਲ ਫਸਲ ਜ਼ਿਆਦਾ ਹੁੰਦੀ ਹੈ । ਬਰਾਨੀ ਅਤੇ ਨਹਿਰੀ ਫਸਲ ਵਿਚ ਜ਼ਰੂਰ ਫਰਕ ਹੁੰਦਾ ਹੈ । ਫਿਰ ਵੀ ਕੋਈ ਧੱਕਾ ਨਹੀਂ ਕਰਨਾ । ਮੈਂ ਸਮਝਦਾ ਹਾਂ ਕਿ ਜਦੋਂ ਕਿਸਾਨ ਨੂੰ ਪਾਣੀ ਨਾ ਮਿਲੇ, ਦਰਿਆਵਾਂ ਵਿਚ ਪਾਣੀ ਕਮ ਹੋ ਜਾਵੇ ਜਾਂ ਨਹਿਰ ਟੁਟ ਜਾਵੇ ਜਾਂ ਗੜੇਮਾਰ ਹੋ ਜਾਵੇ ਤਾਂ ਸਰਕਾਰ ਕੋਲ ਅਜਿਹੀ ਪ੍ਰੋਵੀਜ਼ਨ ਹੈ ਕਿ ਅਜਿਹੇ ਖਰਾਬੇ ਦੀ ਜਾਂਚ ਕਰਵਾਕੇ ਨੁਕਸਾਨ ਨੂੰ ਨਿਖੇੜਕੇ ਕਿ ਕਿੰਨਾ ਨੁਕਸਾਨ ਹੋਇਆ ਹੈ, ਸਰਕਾਰ ਮੁਆਵਜ਼ਾ ਵੀ ਦਿੰਦੀ ਹੈ, ਜਾਂ ਆਬਿਆਨਾ ਮਾਫ਼ ਕਰ ਦਿਤਾ ਜਾਂਦਾ ਹੈ ਜਾਂ ਉਸ ਦਾ ਇਕ ਪੋਰਸ਼ਨ ਮਾਫ਼ ਕਰ ਦਿੱਤਾ ਜਾਂਦਾ ਹੈ । ਇਸ ਵਾਰੀ ਪਾਣੀ ਫਸਲਾਂ ਨੂੰ ਘਟ ਪਹੁੰਚਿਆ ਹੈ, ਫਸਲਾਂ ਖਰਾਬ ਹੋਈਆਂ ਹਨ, ਇਸ ਸਾਰੀ ਗੱਲ ਦੀ ਜਾਣਕਾਰੀ ਮਹਿਕਮੇ ਤੋਂ ਲੈ ਕੇ ਅਸੀਂ ਉਨ੍ਹਾਂ ਨੂੰ ਰਾਹਤ ਜ਼ਰੂਰ ਦਿਆਂਗੇ ।

(ਇਸ ਸਮੇਂ ਸਰਦਾਰ ਜਸਵਿੰਦਰ ਸਿੰਘ ਬਰਾੜ ਮੁੜ ਅਨੁਪੂਰਕ ਪ੍ਰਸ਼ਨ ਪੁਛਣਾ ਚਾਹੁੰਦੇ ਸੀ)

**ਸ੍ਰੀ ਸਪੀਕਰ :** ਸੀ. ਐਮ. ਸਾਹਿਬ ਨੇ ਸਾਰੀ ਪੁਜ਼ੀਸ਼ਨ ਕਲੀਅਰ ਕਰ ਦਿੱਤੀ ਹੈ, ਇਸ ਲਈ ਤੁਸੀਂ ਬੈਠ ਜਾਓ । (The C. M. has clarified the whole position; therefore, you may please resume your seat.)

---

**ਕੋਟਕਪੂਰਾ ਅਸੈਂਬਲੀ ਚੋਣ ਹਲਕਾ, ਜ਼ਿਲ੍ਹਾ ਫਰੀਦਕੋਟ ਵਿਚ ਡੂੰਘੇ ਟਿਊਬਵੈਲ ਲਗਾਉਣ ਲਈ ਸਕੀਮ**

*3123. 1. **ਸਰਦਾਰ ਜਸਵਿੰਦਰ ਸਿੰਘ ਬਰਾੜ**
2. **ਸਰਦਾਰ ਸੁਖਦੇਵ ਸਿੰਘ ਢੀਂਡਸਾ**
3. **ਸਰਦਾਰ ਪ੍ਰਹਿਲਾਦ ਸਿੰਘ**
4. **ਸਰਦਾਰ ਧੰਨਾ ਸਿੰਘ ਗੁਲਸ਼ਨ**
; ਕੀ ਸਿੰਜਾਈ ਅਤੇ ਬਿਜਲੀ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਕੋਟਕਪੂਰਾ ਅਸੈਂਬਲੀ ਚੋਣ ਹਲਕਾ ਜ਼ਿਲ੍ਹਾ ਫਰੀਦਕੋਟ ਵਿੱਚ ਡੂੰਘੇ ਟਿਊਬਵੈਲ ਲਗਾਉਣ ਦੀ ਕੋਈ ਸਕੀਮ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੀ ਕਿਸ ਸਮੇਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਗੁਰਬਖ਼ਸ ਸਿੰਘ ਸਿਬੀਆ :** ਨਹੀਂ ਜੀ । ਸਵਾਲ ਹੀ ਪੈਦਾ ਨਹੀਂ ਹੁਦਾ । [No Sir, question does not arise.]

**ਸਰਦਾਰ ਜਸਵਿੰਦਰ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਡੂਘੇ ਟਿਊਬਵੈਲਾਂ ਬਾਰੇ ਸਵਾਲ ਪੁਛਿਆ ਸੀ । ਇਨ੍ਹਾਂ ਨੇ ਉਤਰ ਨਾਂਹ ਵਿਚ ਦਿੱਤਾ ਹੈ । ਮੈਂ ਇਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਕਿਉਂਕਿ ਉਥੋਂ ਇਕ ਅਕਾਲੀ ਕੈਂਡੀਡੇਟ ਜਿਤ ਕੇ ਆਇਆ ਸੀ ਇਸ ਕਰਕੇ ਉਸ ਇਲਾਕੇ ਵਿਚ ਡੀਪ ਟਿਊਬਵੈਲਜ਼ ਨਹੀਂ ਲਗਾਏ ਜਾ ਰਹੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਅਸੀਂ ਇਸ ਸਿਲਸਲੇ ਵਿਚ ਇਕ ਪ੍ਰਾਇਰਟੀ ਲਿਸਟ ਬਣਾਈ ਹੋਈ ਹੈ, ਜਿਸ ਵਿਚ ਇਨ੍ਹਾਂ ਦਾ ਨੰਬਰ 3 ਜਾਂ 4 ਹੈ । (ਵਿਘਨ) ਇਸ ਤੋਂ ਵੀ ਜ਼ਰੂਰੀ ਗੱਲ, ਸਪੀਕਰ ਸਾਹਿਬ, ਇਹ ਹੈ ਕਿ ਸਾਡੇ ਡਾਇਰੈਕਟਰ, ਵਾਟਰ ਰਿਸੋਰਸਿਜ਼ ਸਰਵੇ ਕਰਦੇ ਹਨ ਕਿ ਕਿਥੇ ਚੰਗਾ ਪਾਣੀ ਮਿਲਦਾ ਹੈ, ਉਥੇ ਅਸੀਂ ਟਿਊਬਵੈਲਜ਼ ਲਗਾ ਦਿੰਦੇ ਹਾਂ ।

**ਸਰਦਾਰ ਗੁਰਦੇਵ ਸਿੰਘ ਬਾਦਲ :** ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਸਾਡੇ ਫਰੀਦਕੋਟ ਦੇ ਥਲੇ ਦਾ ਪਾਣੀ ਜਿਹੜਾ ਹੈ, ਟਿਊਬਵੈਲਾਂ ਦਾ ਕੌੜਾ ਹੈ। ਇਹ ਪਾਣੀ ਜਦੋਂ ਫਸਲ ਨੂੰ ਲਗਦਾ ਹੈ ਤਾਂ ਕੱਲਰ ਪੈਦਾ ਕਰਦਾ ਹੈ। ਕੀ ਸਰਕਾਰ ਫਰੀਦਕੋਟ ਹਲਕੇ ਵਿਚ ਡੂੰਘੇ ਟਿਊਬਵੈਲ ਲਗਾਉਣ ਦਾ ਯਤਨ ਕਰੇਗੀ ?

**ਰਾਜ ਮੰਤਰੀ :** ਇਨ੍ਹਾਂ ਨੇ ਆਪ ਹੀ ਜਵਾਬ ਦੇ ਦਿਤਾ ਹੈ। ਫੇਰ ਵੀ ਜਿਹੜਾ ਸਾਡਾ ਡਾਇਰੈਕਟਰ, ਵਾਟਰ ਰਿਸੋਰਸਿਜ਼ ਸੈਲ ਹੈ, ਜੇ ਉਹ ਆਪਣੀ ਰਿਪੋਰਟ ਵਿਚ ਕਹਿ ਦੇਣ ਕਿ ਡੀਪ ਟਿਊਬਵੈਲ ਕਰਕੇ ਪਾਣੀ ਨਿਕਲੇਗਾ ਤਾਂ ਅਸੀਂ ਉਸੇ ਤਰ੍ਹਾਂ ਹੀ ਕਰਾਂਗੇ।

**ਕਾਮਰੇਡ ਅਰਜਨ ਸਿੰਘ ਮਸਤਾਨਾ :** ਟੇਲ ਤੇ ਖੇਤਾਂ ਨੂੰ ਪਾਣੀ ਦੇਣ ਵਾਸਤੇ 98 ਟਿਊਬਵੈਲ ਲਗਾਏ ਗਏ ਹਨ। ਇਕ ਸਾਲ ਹੋ ਗਿਆ ਹੈ ਉਥੇ ਨਾ ਮੋਟਰਾਂ ਲਗਾਉਂਦੇ ਹਨ ਅਤੇ ਨਾ ਬਿਜਲੀ ਦਿੰਦੇ ਹਨ। ਕੀ ਇਸ ਸਾਲ ਵਿਚ ਜਿਹੜੇ ਉਹ 1 ਕਰੋੜ 20 ਲੱਖ ਰੁਪਏ ਖਰਚ ਕਰਕੇ ਖੜੇ ਕੀਤੇ ਗਏ ਹਨ, ਕੀ ਇਨ੍ਹਾਂ ਨੂੰ ਇਸ ਸਾਲ ਵਿਚ ਚਾਲੂ ਕਰਨਗੇ ?

**ਰਾਜ ਮੰਤਰੀ :** ਦੁਬਾਰਾ ਸਵਾਲ ਕਰ ਦਿਓ।

**ਕਾਮਰੇਡ ਅਰਜਨ ਸਿੰਘ ਮਸਤਾਨਾ :** ਤਰਨਤਾਰਨ ਹਲਕੇ ਵਿਚ ਜਿਹੜੀ ਨਹਿਰ ਲਗਦੀ ਹੈ ਖੇਮਕਰਨ ਨੂੰ ਪਾਣੀ ਦੇਣ ਵਾਸਤੇ, ਉਸ ਨਹਿਰ ਦੇ ਅਖੀਰ ਤੇ ਉਸ ਇਲਾਕੇ ਵਿਚ ਇਨ੍ਹਾਂ ਨੇ 98 ਟਿਊਬਵੈਲ ਲਗਾਏ ਹਨ ਅਤੇ ਇਕ ਸਾਲ ਹੋ ਗਿਆ ਹੈ ਉਹ ਟੀਊਬਵੈਲਜ਼ ਲਗਿਆਂ ਨੂੰ। ਕੀ ਇਸ ਸਾਲ ਵਿਚ ਉਹ ਚਾਲੂ ਕਰਾ ਦਿਤੇ ਜਾਣਗੇ ?

**ਸ੍ਰੀ ਸਪੀਕਰ :** ਨੋਟਿਸ ਦੇ ਦਿਉ। (Please give notice for it.)

**ਚੌਧਰੀ ਰਾਮ ਸਿੰਘ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਹੁਣੇ ਕਿਹਾ ਹੈ ਕਿ ਪਰਾਇਰਟੀ ਬੇਸਿਜ਼ ਤੇ ਕਿਹੜੇ ਕਿਹੜੇ ਏਰੀਏ ਨੂੰ ਦੇਣੀ ਹੈ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਉਹਦੇ ਵਿਚ ਸਬ-ਮਾਉਂਟੇਨੀਅਸ ਏਰੀਆ ਵੀ ਹੈ ਜਾਂ ਨਹੀਂ ?

**ਰਾਜ ਮੰਤਰੀ :** ਜਿਸ ਤਰ੍ਹਾਂ ਅਸੀਂ ਪਰਾਇਰਟੀ ਲਿਸਟ ਬਣਾਈ ਹੈ, ਉਹ ਮੈਂ ਪੜ੍ਹ ਦਿੰਦਾ ਹਾਂ। ਬਲਾਕਸ ਇਨ ਸਬ-ਮਾਉਂਟੇਨੀਅਸ ਏਰੀਆ 35%, ਬਲਾਕਸ ਇਨ ਇੰਟਰਨੈਸ਼ਨਲ ਬਾਰਡਰ ਏਰੀਆ 25%, ਬਲਾਕਸ ਵਿਦਇਨ 50 ਕਿਲੋ ਮੀਟਰਜ਼ ਆਫ ਦੀ ਇੰਟਰਨੈਸ਼ਨਲ ਬਾਰਡਰ ਏਰੀਆ 25% ਐਂਡ ਰੀਮੇਨਿੰਗ ਏਰੀਆ ਆਫ ਦੀ ਸਟੇਟ 15%।

**ਸਰਦਾਰ ਜਸਵਿੰਦਰ ਸਿੰਘ ਬਰਾੜ :** ਮਨਿਸਟਰ ਸਾਹਿਬ ਨੇ ਹੁਣੇ ਕਿਹਾ ਹੈ ਕਿ ਪਰਾਇਰਟੀ ਬਣੀ ਹੋਈ ਹੈ ਅਤੇ ਸਾਡੇ ਫਰੀਦਕੋਟ ਜ਼ਿਲ੍ਹੇ ਦਾ ਨੰਬਰ 4 ਤੇ ਆਉਂਦਾ ਹੈ ਵਜ਼ੀਰ ਸਾਹਿਬ ਨੂੰ ਮੇਜਰਨਾਮਾ ਲਿਖਕੇ ਭੇਜਿਆ ਸੀ ਉਹ ਕਨਜ਼ਰਵੇਸ਼ਨ ਔਰ ਐਗਰੀਕਲਚਰ ਅਫਸਰਾਂ ਤੋਂ ਮਨਜ਼ੂਰ ਹੋਇਆ ਹੋਇਆ ਸੀ। ਵਜ਼ੀਰ ਸਾਹਿਬ ਦੇ ਧਿਆਨ ਵਿਚ ਵੀ ਲਿਆਂਦਾ ਸੀ। ਕੀ ਵਜ਼ੀਰ ਸਾਹਿਬ ਇਸ ਗਲ ਦੇ ਪੇਸ਼ੇ ਨਜ਼ਰ ਉਨ੍ਹਾਂ ਅਫਸਰਾਂ ਦੀ ਰਿਕੁਮੈਂਡੇਸ਼ਨਜ਼ ਦੇ ਅਨੁਸਾਰ ਸਾਡੇ ਫਰੀਦਕੋਟ ਜ਼ਿਲ੍ਹੇ ਲਈ ਪਰਾਇਰਟੀ ਬਨਾਉਣ ਦਾ ਯਤਨ ਕਰਨਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂਬਰ ਸਾਹਿਬ ਦਾ ਸਵਾਲ ਜਿਹੜਾ ਹੈ ਉਹਦੇ ਨਾਲ ਮੇਰੀ ਜ਼ਾਤੀ ਤੌਰ ਤੇ ਬੜੀ ਦਿਲਚਸਪੀ ਹੈ। (ਵਿਘਨ) ਮੈਂ ਹਾਊਸ ਦੀ ਜਾਣਕਾਰੀ ਲਈ ਦਸਣਾ ਚਾਹੁੰਦਾ ਹਾਂ ਕਿ ਪੰਜਾਬ ਦਾ ਕੁਝ ਇਲਾਕਾ, ਜਿਸ ਨੂੰ ਕੰਢੀ ਏਰੀਆ ਕਹਿੰਦੇ ਹਨ ਜਿਥੇ ਨਹਿਰ ਦਾ ਪਾਣੀ ਨਹੀਂ ਲਗ ਸਕਦਾ ਜਾਂ ਸ਼ੈਲੋ ਟਿਊਬਵੈਲ ਕਾਮਯਾਬ ਨਹੀਂ ਹੁੰਦੇ ਕੁਝ ਪੰਜਾਬ ਦੇ ਇਲਾਕੇ ਵਿਚ ਨਹਿਰ ਦਾ ਪਾਣੀ ਘਟ ਪਹੁੰਚਦਾ ਹੈ, ਟੇਲਾਂ ਤੇ ਹਨ। ਜਿਸ ਤਰ੍ਹਾਂ ਕਿ ਫਰੀਦਕੋਟ ਦਾ ਸਾਰਾ ਜ਼ਿਲ੍ਹਾ ਨਹੀਂ, ਫਿਰੋਜ਼ਪੁਰ ਦਾ ਸਾਰਾ ਜ਼ਿਲ੍ਹਾ, ਬਠਿੰਡਾ ਦਾ ਸਾਰਾ ਜ਼ਿਲਾ, ਕੁਝ ਪੋਰਸ਼ਨ ਹੈ ਸੰਗਰੂਰ ਦਾ ਜਿਥੇ ਆਖਿਰ ਵਿਚ ਜਾਕੇ ਪਾਣੀ ਪਹੁੰਚਦਾ ਹੈ ਉਸ ਇਲਾਕੇ ਵਿਚ ਜੇ ਖੂਹਾਂ ਰਾਹੀਂ ਵੀ ਪਾਣੀ ਕਢੀਏ ਤਾਂ ਨੁਕਸਾਨਦੇਹ ਹੈ। ਸਰਕਾਰ ਨੇ ਸਕੀਮ ਬਣਾਈ ਹੈ ਕਿ ਕੰਢੀ ਏਰੀਆ ਵਿਚ ਡੀਪ ਟਿਊਬਵੈਲਜ਼ ਲਗਾ ਕੇ ਪਾਣੀ ਦਿਤਾ ਜਾਏ। ਉਨ੍ਹਾਂ ਇਲਾਕਿਆਂ ਵਿਚ, ਜਿਥੇ ਪਾਣੀ ਘਟ ਪਹੁੰਚਦਾ ਹੈ ਜਦ ਤਕ ਨਹਿਰ ਵਿਚ ਪਾਣੀ ਨਹੀਂ ਵਧਾਇਆ ਜਾਂਦਾ, ਵਡੇ ਟਿਊਬਵੈਲ ਲਗਾ ਕੇ ਨਹਿਰਾਂ ਦੇ ਕੰਢਿਆਂ ਤੇ ਪਾਣੀ ਪਹੁੰਚਾਇਆ ਜਾਏ। ਜਿਸ ਇਲਾਕੇ ਦਾ ਪਾਣੀ, ਗਰਾਊਂਡ ਵਾਟਰ ਚੰਗਾ ਹੈ ਉਥੇ ਪਹੁਚਾਇਆ ਜਾ ਸਕਦਾ ਹੈ। ਇਸ ਬਾਰੇ ਸਰਕਾਰ ਯਤਨ ਕਰ ਰਹੀ ਹੈ।

**ਸਰਦਾਰ ਧੰਨਾ ਸਿੰਘ ਗੁਲਸ਼ਨ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੰਦਾ ਹਾਂ ਕਿ ਮੁੱਖ ਮੰਤਰੀ ਜੀ ਨੇ ਦਸਿਆ ਹੈ ਕਿ ਬਠਿੰਡਾ ਜ਼ਿਲ੍ਹਾ ਸਾਰਾ, ਸੰਗਰੂਰ ਦਾ ਕੁਝ ਹਿਸਾ, ਫਰੀਦਕੋਟ ਅਤੇ ਫਿਰੋਜ਼ਪੁਰ ਦਾ ਕੁਝ ਹਿਸਾ ਜਿਥੇ ਪਾਣੀ ਬਹੁਤ ਘਟ ਪਹੁੰਚਦਾ ਹੈ ਉਥੇ ਪਾਣੀ ਪਹੁੰਚਾਉਣ ਵਾਸਤੇ ਨਹਿਰਾਂ ਤੇ ਡੂੰਘੇ ਟਿਊਬਵੈਲ ਲਗਾ ਕੇ ਪਾਣੀ ਪਹੁੰਚਾਉਣ ਦਾ ਯਤਨ ਕੀਤਾ ਜਾ ਰਿਹਾ ਹੈ। ਪਿਛੇ ਜਿਹੇ ਟਿਊਬਵੈਲ ਕਾਰਪੋਰੇਸ਼ਨ ਰਾਹੀਂ ਦੋਰਾਹਾ ਦੇ ਇਲਾਕੇ ਵਿਚ ਡੂੰਘੇ ਟਿਊਬਵੈਲ ਲਗਾ ਕੇ ਨਹਿਰ ਤੋਂ ਪਾਣੀ ਸੁਟਣ ਦੀ ਸਕੀਮ ਸੀ। ਇਹ ਕਦੋਂ ਤਕ ਸ਼ੁਰੂ ਹੋ ਜਾਏਗਾ ਅਤੇ ਕਦੋਂ ਤਕ ਉਸ ਘਾਟੇ ਵਾਲ ਪਾਣੀ ਦੇ ਇਲਾਕੇ ਨੂੰ ਪਾਣੀ ਪਹੁੰਚਾਇਆ ਜਾਏਗਾ ?

**ਰਾਜ ਮੰਤਰੀ :** ਜਿਹੜੇ ਸਰਹਿੰਦ ਨਹਿਰ ਤੇ ਟਿਊਬਵੈਲ ਲਗਾਉਣੇ ਸੀ। ਉਹ 300 ਟਿਊਬਵੈਲ ਲਗਾਉਣੇ ਸੀ ਅਤੇ ਉਨ੍ਹਾਂ ਵਿਚੋਂ 89 ਇਊਬਵੈਲ ਲਗਾ ਦਿਤੇ ਹਨ। ਕੁਝ ਨੂੰ ਬਿਜਲੀ ਮਿਲ ਵੀ ਗਈ ਹੈ। ਇਸ ਦੇ ਨਾਲ ਨਾਲ ਕੁਝ ਇਲਾਕੇ ਅਜਿਹੇ ਹਨ ਜਿਨ੍ਹਾਂ ਦੇ ਵਾਟਰ ਅਲਾਊਂਸਿਜ਼ ਵਧਾਏ ਹਨ, ਕੁਝ ਦੀ ਮੋਡਲਿੰਗ ਵਧਾਈ ਹੈ। (ਵਿਘਨ)

**ਸਰਦਾਰ ਬੇਅੰਤ ਸਿੰਘ :** ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਇਹ ਦਸਣ ਦੀ ਕਿਰਪਾ ਕਰਨਗੇ ਜਿਹੜੇ ਡੀਪ ਟਿਊਬਵੈਲਜ਼ ਦੋਰਾਹਾ ਦੇ ਨੇੜੇ ਲਗਾਏ ਹਨ ਉਨ੍ਹਾਂ ਦਾ ਪਾਣੀ ਨਹਿਰ ਵਿਚੋਂ ਸੁਟਿਆ ਹੈ। ਜਿਹੜੇ ਉਥੋਂ ਦੇ ਜ਼ਿਮੀਂਦਾਰ ਮੋਟਰਾਂ ਲਗਾਉਂਦੇ ਹਨ ਸ਼ੈਲੋ ਟਿਊਬਵੈਲ ਲਗਾਉਂਦੇ ਹਨ, ਕੀ ਇਹ ਮਨਿਸਟਰ ਸਾਹਿਬ ਦੇ ਨਾਲਿਜ ਵਿਚ ਹੈ ਕਿ ਉਨ੍ਹਾਂ ਦੇ ਸ਼ੈਲੋ ਟਿਊਬਵੈਲ ਡਾਊਨ ਪਹੁੰਚ ਗਏ ਹਨ। ਇਸ ਨਾਲ ਇਨ੍ਹਾਂ ਨੂੰ ਨੁਕਸਾਨ ਹੋ ਰਿਹਾ ਹੈ। ਕੀ ਇਸ ਚੀਜ਼ ਨੂੰ ਮੱਦੇ ਨਜ਼ਰ ਰਖਦੇ ਹੋਏ ਕੀ ਜਿਹੜੇ ਇਨ੍ਹਾਂ ਮਨਿਸਟਰ ਸਾਹਿਬ ਨੇ ਦਸਿਆ ਹੈ ਕਿ ਟਿਊਬਵੈਲਜ਼ ਲਗਾਏ ਹਨ ਉਨ੍ਹਾਂ ਨੂੰ ਹਟਾ ਲੈਣ ਦਾ ਯਤਨ ਕਰਨਗੇ ?

**ਰਾਜ ਮਤਰੀ :** ਸਪੀਕਰ ਸਾਹਿਬ, ਇਹ ਚੀਜ਼ ਅਗੇ ਵੀ ਨੋਟਿਸ ਵਿਚ ਹੈ। ਅਸੀਂ ਵਾਟਰ ਰਿਸੋਰਸਿਜ਼ ਮੈਨੇਜਮੈਂਟ ਦੇ ਡਾਇਰੈਕਟਰ ਦੀ ਡੀਊਟੀ ਲਗਾਈ ਹੈ ਕਿ ਸਾਨੂੰ ਸਰਵੇ

[ਸਿੰਜਾਈ ਅਤੇ ਬਿਜਲੀ ਦੇ ਰਾਜ ਮੰਤਰੀ]
ਕਰਕੇ ਦਸਣ । ਜਿਹੜਾ ਇਨ੍ਹਾਂ ਨੇ ਪਾਣੀ ਦੀ ਕਮੀ ਹੋਣ ਬਾਰੇ ਦਸਿਆ ਹੈ, ਇਕ ਤਾਂ ਬਾਰਸ਼ਾਂ ਨਾ ਹੋਣ ਕਾਰਣ ਅਜਿਹਾ ਹੋਇਆ ਹੈ । ਟਿਊਬਵੈਲਜ਼ ਲਗਾਉਣ ਕਾਰਣ ਪਾਣੀ ਦੀ ਕਮੀ ਨਹੀਂ ਹੋਈ ਹੈ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਸ ਗਲ ਦੇ ਪੇਸ਼ੇ ਨਜ਼ਰ ਕਿ ਪੰਜਾਬ ਵਿਚ ਜੋ ਇਸ ਵੇਲੇ ਟਿਊਬਵੈਲ ਲਗਾਏ ਜਾ ਰਹੇ ਹਨ ਉਹ ਦੋ ਏਜੰਸੀਆਂ ਰਾਹੀਂ ਲਗਾਏ ਜਾ ਰਹੇ ਹਨ । ਇਕ ਤਾਂ ਟਿਊਬਵੈਲ ਕਾਰਪੋਰੇਸ਼ਨ ਰਾਹੀਂ ਲਗਾਏ ਜਾ ਰਹੇ ਹਨ ਅਤੇ ਦੂਜੀ ਏਜੰਸੀ ਇਰੀਗੇਸ਼ਨ ਡਿਪਾਰਟਮੈਂਟ, ਪੰਜਾਬ ਸਰਕਾਰ ਹੈ ਜੋ ਇਹ ਕੰਮ ਕਰ ਰਹੀ ਹੈ । ਇਰੀਗੇਸ਼ਨ ਡਿਪਾਰਟਮੈਂਟ ਵਾਲੇ 27 ਪੈਸੇ ਪਰ ਯੂਨਿਟ ਲੈਂਦੇ ਹਨ ਅਤੇ ਟਿਊਬਵੈਲ ਕਾਰਪੋਰੇਸ਼ਨ ਵਾਲੇ 51 ਪੈਸੇ ਪਰ ਯੂਨਿਟ ਦੇ ਲੈਂਦੇ ਹਨ । ਕੀ ਸਰਕਾਰ ਇਸ ਗਲ ਤੇ ਵਿਚਾਰ ਕਰ ਰਹੀ ਹੈ ਕਿ ਇਹ ਕੰਮ ਇਕੋ ਏਜੰਸੀ ਹੇਠ ਕਰ ਦਿਤਾ ਜਾਵੇ ਜਾਂ ਇਹ ਕੰਮ ਇਰੀਗੇਸ਼ਨ ਡਿਪਾਰਟਮੈਂਟ, ਪੰਜਾਬ ਸਰਕਾਰ ਕਰੇ ਜਾਂ ਟਿਊਬਵੈਲ ਕਾਰਪੋਰੇਸ਼ਨ ਵਾਲੇ ਕਰਨ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਸ ਵੇਲੇ ਦੋ ਏਜੰਸੀਆਂ ਇਹ ਕੰਮ ਕਰ ਰਹੀਆਂ ਹਨ । ਟਿਊਬਵੈਲ ਕਾਰਪੋਰੇਸ਼ਨ ਵਾਲੇ ਅਤੇ ਇਰੀਗੇਸ਼ਨ ਡਿਪਾਰਟਮੈਂਟ, ਪੰਜਾਬ ਸਰਕਾਰ ਵਾਲੇ । ਇਨ੍ਹਾਂ ਦੋਨਾਂ ਏਜੰਸੀਆਂ ਨੂੰ ਇਕਠੇ ਕਰਕੇ ਰੇਟ ਘਟ ਕਰਨ ਦਾ ਵਿਚਾਰ ਹੈ ।

**ਸਰਦਾਰ ਕਿਰਪਾਲ ਸਿੰਘ ਰੰਧਾਵਾ :** ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਕੋਈ ਐਕਸਪਰਟ ਕਮਿਸ਼ਨ ਬਣਾਏਗੀ ਕਿਉਂਕਿ ਜਿਹੜਾ ਡੀਪ ਬੋਰਿੰਗ ਦਾ ਪਰਾਜੈਕਟ ਹੈ ਜਿਸ ਤੇ ਖਰਚ ਬਹੁਤ ਕਰਨਾ ਪੈਂਦਾ ਹੈ ਲੇਕਿਨ ਫਾਇਦਾ ਬਹੁਤ ਘਟ ਹੁੰਦਾ ਹੈ ਜਿਸ ਤਰ੍ਹਾਂ ਕਿ ਸਰਦਾਰ ਬੇਅੰਤ ਸਿੰਘ ਜੀ ਨੇ ਕਿਹਾ ਹੈ ਕਿ ਸ਼ੈਲੋ ਟਿਊਬਵੈਲਜ਼ ਦਾ ਨੁਕਸਾਨ ਹੋ ਰਿਹਾ ਹੈ । ਕੀ ਸਰਕਾਰ ਬਾਊਂਡ ਸਪਲਾਈ ਨਹਿਰਾਂ ਵਿਚੋਂ ਕਰਨ ਬਾਰੇ ਕੋਈ ਵਿਚਾਰ ਰਖਦੀ ਹੈ ?

**ਰਾਜ ਮੰਤਰੀ :** ਇਹ ਅੱਛੀ ਸੁਜੈਸ਼ਨ ਹੈ । ਕੰਪੀਟੈਂਟ ਅਫਸਰ ਹਨ । ਅਸੀਂ ਡਾਇਰੈਕਟਰ, ਵਾਟਰ ਐਂਡ ਰਿਸੋਰਸਿਜ਼ ਬਣਾਇਆ ਹੈ । ਇਸ ਸਰਕਾਰ ਨੇ ਹੀ ਇਹ ਬਣਾ-ਇਆ ਹੈ । ਔਰ ਇਹ ਚੀਜ਼ ਐਗਜ਼ਾਮਿਨ ਹੋ ਰਹੀ ਹੈ । ਸਾਡੇ ਕੋਲ ਬੜੀਆਂ ਅੱਛੀਆਂ ਮਸ਼ੀਨਾਂ ਹਨ ।

**ਸਰਦਾਰ ਪ੍ਰਹਿਲਾਦ ਸਿੰਘ :** ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਿਹੜੀ ਸਰਹਿੰਦ ਕਨਾਲ ਦੇ ਸੱਜੇ ਅਤੇ ਖੱਬੇ ਪਾਸੇ ਡੀਪ ਟਿਊਬਵੈਲ ਲਗੇ ਹੋਏ ਹਨ. ਜਿਹੜੇ ਟਿਊਬਵੈਲ ਸੱਜੇ ਪਾਸੇ ਹਨ ਉਹ ਤਾਂ ਠੀਕ ਹਨ ਅਤੇ ਉਹ ਸੇਮ ਦਾ ਇਲਾਕਾ ਸੀ ਲੇਕਿਨ ਜਿਹੜੇ ਟਿਊਬਵੈਲ ਖੱਬੇ ਪਾਸੇ ਲਗੇ ਹੋਏ ਹਨ ਜਿਸ ਤਰ੍ਹਾਂ ਕਿ ਰੋਪੜ ਦਾ ਇਲਾਕਾ, ਸਮਰਾਲਾ ਮਾਛੀਵਾੜਾ ਵਿਚ, ਉਨ੍ਹਾਂ ਟਿਊਬਵੈਲਾਂ ਨੇ ਸਾਡੇ ਸ਼ੈਲੋ ਟਿਊਬਵੈਲ ਸੁਕਾ ਦਿਤੇ ਹਨ । ਇਸ ਲਈ ਕੀ ਜਿਹੜੇ ਨਹਿਰ ਦੇ ਖੱਬੇ ਪਾਸੇ ਟਿਊਬਵੈਲ ਹਨ ਉਨ੍ਹਾਂ ਵਿਚੋਂ ਉਨ੍ਹਾਂ ਲੋਕਾਂ ਨੂੰ ਕੁਝ ਪਾਣੀ ਦੇਣ ਦਾ ਪ੍ਰਬੰਧ ਕਰਨਗੇ ?

**ਰਾਜ ਮੰਤਰੀ** : ਇਹ ਨੋਟਿਸ ਦੇ ਦੇਣ, ਪਤਾ ਕਰ ਲਵਾਂਗੇ ।

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਨਰੋਟ ਜੈਮਲ ਸਿੰਘ ਦਾ ਇਲਾਕਾ, ਬਾਰਡਰ ਅਤੇ ਬੇਟ ਦਾ ਜੋ ਇਲਾਕਾ ਹੈ ਉਥੇ ਟਿਊਬਵੈਲ ਬੜੀ ਮੁਸ਼ਕਲ ਨਾਲ ਲਗਦੇ ਹਨ ਅਤੇ ਉਥੇ ਜੇ ਕੋਈ ਪ੍ਰਾਈਵੇਟ ਟਿਊਬਵੈਲ ਲਗਾਉਣਾ ਚਾਹੇ ਤਾਂ ਨਹੀਂ ਲਗ ਸਕਦਾ । ਇਸੇ ਤਰ੍ਹਾਂ ਹੀ ਮੀਰਥਲ ਦਾ ਇਲਾਕਾ ਜੋ ਕਿ ਪਥਰੀਲਾ ਇਲਾਕਾ ਹੈ ਉਥੇ ਵੀ ਟਿਊਬਵੈਲ ਨਹੀਂ ਲਗ ਸਕਦੇ । ਇਸ ਲਈ ਕੀ ਉਥੇ ਕੋਈ ਟਿਊਬਵੈਲ ਲਗਾਉਣ ਦਾ ਵਿਚਾਰ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਚੌਧਰੀ ਸੁੰਦਰ ਸਿੰਘ ਅਤੇ ਹੋਰ ਮੈਂਬਰਾਂ ਨੇ ਆਪਣੇ ਆਪਣੇ ਇਲਾਕੇ ਦੀਆਂ ਗੱਲਾਂ ਕੀਤੀਆਂ ਹਨ ਅਤੇ ਉਨ੍ਹਾਂ ਨੂੰ ਕਰਨੀਆਂ ਵੀ ਚਾਹੀਦੀਆਂ ਹਨ । ਲੇਕਿਨ ਮੈਂ ਇਕ ਨੀਤੀ ਦੇ ਸਬੰਧ ਵਿਚ ਅਤੇ ਹਾਲਾਤ ਕੀ ਹਨ ਉਹ ਮੌਕਾ ਪਾ ਕੇ ਦਸਣਾ ਚਾਹੁੰਦਾ ਹਾਂ ਕਿ ਅਸਲ ਵਿਚ ਪਾਣੀ ਦੇ ਤਿੰਨ ਸੋਰਸਿਜ਼ ਹਨ । ਗਰਾਊਂਡ ਵਾਟਰ, ਰੇਨ ਵਾਟਰ ਅਤੇ ਕੇਨਾਲ ਵਾਟਰ । ਇਹਨਾਂ ਤ੍ਰਿਨੇ ਸੋਰਸਿਜ਼ ਨੂੰ ਪੰਜਾਬ ਸਰਕਾਰ ਨੇ ਪੂਰੀ ਤਰ੍ਹਾਂ ਆਪਣਾ ਜ਼ੋਰ ਲਾ ਕੇ ਟੈਪ ਕੀਤਾ ਹੈ । ਜਿਥੇ ਗਰਾਊਂਡ ਵਾਟਰ ਕੰਮ ਨਹੀਂ ਆ ਸਕਦਾ ਉਥੇ ਦਾ ਪਾਣੀ ਉਥੇ ਕਢ ਕੇ ਦੂਸਰੇ ਥਾਂ ਤੋਂ ਪਾਣੀ ਲੈ ਜਾਂਦੇ ਹਾਂ ਲੇਕਿਨ ਇਸ ਪਾਣੀ ਦੀ ਵੀ ਕੋਈ ਲਿਮਿਟ ਹੈ । ਗਰਾਊਂਡ ਵਾਟਰ ਬਾਰੇ ਦੇਖਣਾ ਪੈਂਦਾ ਹੈ ਕਿ ਕਿਸ ਲਿਮਿਟ ਤੀਕ ਜਾਈਏ ਤਾਂਕਿ ਸ਼ੈਲੋ ਟਿਊਬਵੈਲਾਂ ਨੂੰ ਕੋਈ ਨੁਕਸਾਨ ਨਾ ਹੋਵੇ, ਇਸ ਦਾ ਵੀ ਪ੍ਰਬੰਧ ਕੀਤਾ ਹੈ । ਮੈਂ ਬੇਨਤੀ ਕਰਾਂਗਾ ਕਿ ਉਹ ਆਪਣੇ ਇਲਾਕੇ ਦੇ ਸਬੰਧ ਵਿਚ ਸਰਕਾਰ ਨੂੰ ਅਤੇ ਸਰਕਾਰ ਦੇ ਮੁਤੱਲਕਾ ਮਹਿਕਮੇ ਦੇ ਇੰਚਾਰਜਾਂ ਨੂੰ ਦਸਣ ਕਿ ਕਿਹੜੀ ਕਿਹੜੀ ਚੀਜ਼ ਕਿਸ ਥਾਂ ਉਤੇ ਕਾਮਯਾਬ ਹੋ ਸਕਦੀ ਹੈ ਪਰ ਇਕ ਗੱਲ ਜ਼ਰੂਰ ਧਿਆਨ ਵਿਚ ਰਖਣ ਕਿ ਸਾਰੀਆਂ ਚੀਜ਼ਾਂ ਦੀ ਕਮੀ ਉਦੋਂ ਤਕ ਪੂਰੀ ਨਹੀਂ ਹੋਣੀ ਜਿੰਨੀ ਦੇਰ ਬਿਜਲੀ ਨਾ ਹੋਵੇ । ਜੇ ਬਿਜਲੀ ਨਾ ਹੋਵੇ ਤਾਂ ਇਹ ਜਿਹੜਾ ਘਾਟਾ ਹੈ ਇਹ ਪੂਰਾ ਨਹੀਂ ਹੋ ਸਕਦਾ । ਇਸ ਵਾਸਤੇ ਪੰਜਾਬ ਸਰਕਾਰ ਨੇ ਇਹ ਆਪਣਾ ਨਿਸ਼ਾਨਾ ਬਣਾਇਆ ਹੈ ਕਿ ਅਸੀਂ ਬਿਜਲੀ ਦੀ ਜਿਹੜੀ ਕਮੀ ਹੈ ਉਸ ਨੂੰ ਹਰ ਹਾਲਤ ਵਿਚ ਪੂਰਾ ਕਰਨਾ ਹੈ ਅਤੇ ਬਾਕੀ ਦੀਆਂ ਚੀਜ਼ਾਂ ਨੂੰ ਭਾਵੇਂ ਪਿਛੇ ਰਖਿਆ ਜਾਵੇ ।

## ਪਿੰਡ ਢੋਲਾਂ, ਜ਼ਿਲ੍ਹਾ ਲੁਧਿਆਣਾ ਦੇ ਸਰਪੰਚ ਵਿਰੁਧ ਸ਼ਿਕਾਇਤ

*3242. 1. ਕਾਮਰੇਡ ਦਾਨਾ ਰਾਮ
2. ਕਾਮਰੇਡ ਸੱਤ ਪਾਲ ਡਾਂਗ } ਕੀ ਵਿਕਾਸ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਕੀ ਅਪਰੈਲ, 1974 ਵਿਚ ਖੇਤ ਮਜ਼ਦੂਰ ਸਭਾ ਦੇ ਕਿਸੇ ਵਫਦ ਅਤੇ/ਜਾਂ ਹੋਰ ਲੋਕਾਂ ਨੇ ਲੁਧਿਆਣਾ ਦੇ ਜਿਨ੍ਹਾਂ ਅਧਿਕਾਰੀਆਂ ਅਤੇ ਰਾਜ ਸਰਕਾਰ ਨੂੰ ਕੋਈ ਯਾਦ ਪੱਤਰ ਦਿਤਾ ਜਿਸ ਵਿਚ ਪਿੰਡ ਢੋਲਾ, ਤਹਿਸੀਲ ਜਗਰਾਉਂ, ਜ਼ਿਲ੍ਹਾ ਲੁਧਿਆਣਾ ਦੇ ਸਰਪੰਚ ਵਿਰੁਧ ਮੁਰੱਬਾਬੰਦੀ ਦੇ ਦੌਰਾਨ ਹਰੀਜਨਾਂ ਲਈ ਰਾਖਵੇਂ ਰੱਖੇ ਗਏ ਢੇਰਾਂ ਲਈ ਟੋਟਿਆਂ, ਸਾਂਝੇ ਤਲਾਬਾਂ ਅਤੇ ਸ਼ਾਮਲਾਤ ਜ਼ਮੀਨ ਦੀ ਕਥਿਤ ਵਿਕਰੀ ਕਰਨ ਅਤੇ ਪ੍ਰਾਇਮਰੀ ਸਿਹਤ ਕੇਂਦਰ ਆਦਿ ਲਈ ਇਕਠੇ ਕੀਤੇ ਗਏ 60,000 ਰੁਪਏ ਵਿਚੋਂ ਲਗ ਭਗ 27,000 ਰੁਪਏ ਦੇ ਗਬਨ ਵਰਗੇ ਗੰਭੀਰ ਦੋਸ਼ ਲਾਏ ਗਏ ਸਨ;

[ਕਾਮਰੇਡ ਦਾਨਾ ਰਾਮ ਅਤੇ ਕਾਮਰੇਡ ਮੱਤ ਪਾਲ ਡਾਂਗ]

(ਅ) ਕੀ ਇਹ ਠੀਕ ਹੈ ਕਿ ਐਸ.ਡੀ.ਐਮ., ਜਗਰਾਉਂ ਨੇ 10 ਅਪ੍ਰੈਲ, 1974 ਨੂੰ ਇਸ ਯਾਦ ਪੱਤਰ ਸਬੰਧੀ ਸਰਪੰਚ ਨੂੰ ਅਤੇ ਸ਼ਿਕਾਇਤਾਂ ਨੂੰ ਵੀ ਸੁਣਿਆ ਅਤੇ ਉਕਤ ਦੋਸ਼ਾਂ ਦੀ ਜਾਂਚ ਪੜਤਾਲ ਕਰਾਉਣ ਦਾ ਵਾਅਦਾ ਕੀਤਾ ਸੀ;

(ੲ) ਕੀ ਉਕਤ ਦੋਸ਼ਾਂ ਦੀ ਕੋਈ ਜਾਂਚ ਪੜਤਾਲ ਕਰਵਾਈ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਜਾਂਚ ਪੜਤਾਲ ਰਿਪੋਰਟ ਦੀ ਇਕ ਨਕਲ ਸਦਨ ਦੀ ਮੇਜ਼ ਤੇ ਰੱਖੀ ਜਾਵੇ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ;

(ਸ) ਕੀ ਇਹ ਵੀ ਠੀਕ ਹੈ ਕਿ 'ਉਕਤ ਸਰਪੰਚ ਵਿਰੁਧ ਪਹਿਲਾਂ ਹੀ ਗੰਭੀਰ ਸ਼ਿਕਾਇਤਾਂ ਸਨ ਅਤੇ ਉਸ ਵਿਰੁਧ ਕਾਰਵਾਈ ਕੀਤੀ ਗਈ ਸੀ ?

ਸ੍ਰੀ ਗੁਰਮੇਲ ਸਿੰਘ, (ਵਿਦਿਆ ਮੰਤਰੀ) : (ੳ) ਹਾਂ ਜੀ ।

(ਅ) ਹਾਂ ਜੀ ।

(ੲ) ਹਾਂ ਜੀ । ਜ਼ਿਲ੍ਹਾ ਵਿਕਾਸ ਤੇ ਪੰਚਾਇਤ ਅਫਸਰ, ਲੁਧਿਆਣਾ ਅਤੇ ਉਪ-ਮੰਡਲ ਅਫਸਰ (ਸਿਵਲ) ਜਗਰਾਉਂ ਵਲੋਂ ਕੀਤੀ ਗਈ ਪੜਤਾਲੀਆ ਰਿਪੋਰਟ ਦੀ ਨਕਲ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਸ) ਹਾਂ ਜੀ । ਪਰ ਪੜਤਾਲੀਆ ਰਿਪੋਰਟ ਅਨੁਸਾਰ ਸਰਪੰਚ ਵਿਰੁਧ ਪੰਚਾਇਤ ਫੰਡ ਦੇ ਗਬਨ ਦਾ ਕੇਸ ਸਾਬਤ ਨਹੀਂ ਹੋਇਆ ।

[(a) Yes.

(b) Yes.

(c) Yes. The copy of the enquiry report of District Development and Panchayat Officer and Sub-Divisional Officer (Civil) Jagraon is laid on the Table of the House.

(d) Yes. According to enquiry report no embezzlement of Panchayat fund by the Sarpanch was proved.]

## COPY OF THE ENQUIRY REPORT

*Subject.*—Complaint against sarpanch panchayat, Dholan regarding sale of panchayat land.

A complaint from Shri Bhan Singh Bhaura, M.P. was received through the Deputy Principal Secretary to Chief Minister, Punjab *vide* his No. CPM-74/2500 dated 27th March, 1974. The allegation was that in village Dholan, District Ludhiana a piece of land measuring two bighas had been in occupation of Harijans of the village for the last 20 years and used by them to store their manure but the sarpanch of the village had sold the land and has tried to dispossess the poor Harijans.

An enquiry was carried out by me on 11th April, 1974 on the spot Both the parties were present. Subedar Dalip Singh panch produced a copy of the *fard* (Flag 'A') in which it is clearly mentioned that Khasra No. 592 measuring 0—5—7 "Gair Mumkin" "Garha Khad" is in the possession of "Makbooza Chamaaran". The sarpanch and

other panches except Shri Dalip Sihgh have admitted that they have, alongwith other residents of the village, sold this area to Harijans and have collected money for depositing contribution of Rs 40,000 for opening primary health centre in the village. They have also admitted that they did not get any sanction of the competent authority. This complaint was also enquired by Sub-Divisional Officer (Civil), Jagraon on 10th April, 1974 and he has arrived at the decision that the sale is illegal and the auction of the manure pits should be cancelled. He has directed the Block Development and Panchayat Officer, Jagraon *vide* his No. 475 dated 10th April, 1974, copy endorsed to the Deputy Commissioner, Ludhiana, to cancel the auction of the manure pits and report compliance.

I have heard the sarpanch and recorded his statement which was endorsed by other panches also, except Shri Dalip Singh Panch. Shri Balwant Singh Sarpanch has stated that on 22nd March, 1973. a meeting of the whole village was called to consider the position of contributing Rs. 40,000 in cash and four acres of land for opening the primary health centre in the village. It was decided in the general meeting that village shamilat land may be sold which is scattered in small pieces and is not a source of income to the Gram Panchayat. A committee of all members and other respectable persons of the village was formed and it was this committee which sold the land. In all Rs. 35,232 were collected and Rs. 33,050 were deposited in the bank. All the transactions were carried out by the village committee and no entry was made in the gram panchayat record. A fixed deposit receipt for Rs. 33,050 was shown to me. It was also stated by the Sarpanch that the case for the sale of land outside the phirni was sent to the Director of Panchayats, Punjab through the Block Development and Panchayat Officer, Jagraon for getting necessary sanction but the sanction has not been received so far. Copy of the resolution is at Flag 'B'

Shri Dalip Singh Panch on behalf of the complainants stated that while discussing the disposal of land in the village for contributing Rs. 40,000 for the primary health centre, it was suggested by him, to collect the house tax and also get contributions from the neighbouring Panchayats. It was also suggested by him that Rs. 20 per family may be collected as donation from those Harijan famlies which throw manure in that area. He has requested that auction of Khasra No. 592 may be cancelled and the area may be allowed to be used by all the Harijan families for throwing manure.

I come to the conclusion that the sale of Khasra No. 592 measuring 0—5—17 is illegal as the area is specifically reserved for manure pits and is in possession of the Harijans. The amount collected from the Harijans families as cost of plot may be returned. As the sale has not been entered in the panchayat record, there is no necessity of action under section 97. The Sub-Divisional Officer (Civil), Jagraon may call the village committee and the village Sarpanch and get the amount refunded to the plot holders. He may also see that all the Harijans families are allowed to use this plot to throw their manure as previously being done by them.

As regards the sale of land outside the phirni, necessary sanction from the Director of Panchayats may be obtained. The Block Development and Panchayat Officer, Jagraon, who has forwarded the case to the Director of Panchayats may take up the matter at personal level and get the needful done. It is also suggested that all the transactions including issue of cash receipts and depositing of money may be done by the Gram Panchayat in its record. The sale of land is necessary as a primary health centre has already started functioning in the village and as per agreement with the Government. The Panchayat has to contribute Rs. 40,000 in cash and four acres of land. There is no other source of income with the Panchayat.

The Deputy Principal Secretary to Chief Minister, Punjab may be informed that the sale of the land of khasra No. 592 measuring 0—5—17 is illegal and the possession is being restored to the Harijans of the village for their use as manure pits.

Sd/-.
KARTAR SINGH MAHAL,
District Development and Panchayat Officer.
17-4-74

[Education Minister]

From

The Sub Divisional Officer (C),
Jagraon.

To

The Block Development and Panchayat Officer,
Jagraon.

No. 474/ *Dated 10th April, 1974.*

*Subject.*—**Auction of Harijan Land in Village Dholan.**

**Memorandum.**

Some Harijans of village Dholan, staged Dharnas before my Court Room and presented a memorandum that Sarpanch of the Village had illegally auctioned the manure pits, which were in their possession since long.

2. To-day, I sent for Sh. Balwant Singh, Sarpanh of village Dholan and also recorded his statement. The Sarpanch has admitted that khasra No. 592, measuring 0B—5B—17B was Panchayat Deh land, which wss given to the Harijans for manure pits about 6/7 years back. He has further stated that possession of this land was delivered to Harijans. Later on a Primary Health Centre was sanctioned in the village and the village was required to contribute amount of Rs. 40,000. The Sarpanch has, also stated that since the village Panchayat was in short of funds, they auctioned the above mentioned manure pits to the Harijans and the price so fatched was utilised village contribution to the Primary Health Centre. The Sarpanch has also admitted in his statement that no permission was obtained from any authority by him for the sale of Panchayat land. This action of the village Panchayat was against rules and Government instructions. The matter was also discussed wth you and you were also of the same view. You are, therefore, requested to please look into it and cancel the auction of the manure pits and report compliance.

Sd/-.
Sub-Divisional Officer (C),
Jagraon.

No. 475 *Dated 10th April, 1974*

A copy is forwarded to the Deputy Commissioner, Ludhiana for information and necessary action.

Sd)-.
Sub Divisional Officer (C),
Jagraon.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਇਸ ਸਵਾਲ ਵਿਚ ਪੁਛਿਆ ਗਿਆ ਸੀ ਕਿ ਕਾਮਰੇਡ ਭਾਨ ਸਿੰਘ ਭੌਰਾ, ਮੈਂਬਰ ਪਾਰਲੀਮੈਂਟ, ਨੇ ਇਕ ਐਲੀਗੇਸ਼ਨ ਲਾਇਆ ਸੀ ਕਿ ਦੋ ਵਿਘੇ ਥਾਂ ਪਿੰਡ ਢੋਲਾਂ, ਜ਼ਿਲਾ ਲੁਧਿਆਣਾ ਵਿਚ ਜਿਸ ਤੇ 20 ਸਾਲਾਂ ਤੋਂ ਹਰੀਜਨਾਂ ਦਾ ਕਬਜ਼ਾ ਸੀ ਅਤੇ ਉਹ ਹਰੀਜਨ ਉਸ ਥਾਂ ਨੂੰ ਆਪਣੀਆਂ ਰੂੜੀਆਂ ਲਈ ਵਰਤਦੇ ਸਨ, ਪਿੰਡ ਦੇ ਸਰਪੰਚ ਨੇ ਬਿਨਾਂ ਡੀ. ਸੀ. ਦੀ ਮਨਜ਼ੂਰੀ ਦੇ ਉਹ ਥਾਂ ਵੇਚ ਦਿਤੀ ਅਤੇ ਉਹ ਪੈਸੇ ਕਿਤੇ ਜਮ੍ਹਾਂ ਕਰਵਾ ਦਿੱਤੇ। ਇਸ ਦੇ ਜਵਾਬ ਵਿਚ ਉਨ੍ਹਾਂ ਨੇ ਇਹ ਮੰਨਿਆ ਹੈ : "The sale is illegal and the auction of the manure pits should be cancelled."

ਮੈਂ ਪਤਾ ਕਰਨਾ ਚਾਹੁੰਦਾ ਹਾਂ ਕਿ ਜਿਸ ਸਰਪੰਚ ਨੇ without getting requisite permission from the District Authorities ਦੋ ਵਿਘੇ ਜ਼ਮੀਨ ਬਿਨਾਂ ਮਨਜ਼ੂਰੀ ਲਿਆਂ ਹੀ ਵੇਚ ਦਿਤੀ, ਉਸ ਦੇ ਖਿਲਾਫ ਕੀ ਕਾਰਵਾਈ ਕੀਤੀ ਗਈ ਹੈ ? ਦੂਸਰਾ ਇਹ ਕਿ ਜਿਨ੍ਹਾਂ ਹਰੀਜਨਾਂ ਨੂੰ ਰੂੜੀਆਂ ਸੁੱਟਣ

ਲਈ ਜ਼ਮੀਨ ਮਿਲੀ ਹੋਈ ਸੀ ਅਤੇ ਸਰਪੰਚ ਨੇ ਉਹ ਜ਼ਮੀਨ ਵੇਚ ਕੇ ਉਨ੍ਹਾਂ ਨਾਲ ਬਹੁਤ ਧੱਕਾ ਕੀਤਾ ਹੈ, ਉਸ ਬਾਰੇ ਸਰਕਾਰ ਕੀ ਕਰ ਰਹੀ ਹੈ ?

**ਵਿਦਿਆ ਮੰਤਰੀ** : ਸਪੀਕਰ ਸਾਹਿਬ, ਸਰਪੰਚ ਨੇ ਬਤੌਰ ਗ੍ਰਾਮ ਪੰਚਾਇਤ ਦੇ ਸਰਪੰਚ ਦੀ ਕਪੈਸਟੀ ਵਿਚ ਉਹ ਜ਼ਮੀਨ ਨਹੀਂ ਵੇਚੀ। ਉਥੇ ਪਿੰਡ ਦੇ ਲੋਕਾਂ ਨੂੰ ਮਹਿਸੂਸ ਹੋਇਆ ਕਿ ਅਸੀਂ ਪ੍ਰਾਇਮਰੀ ਹੈਲਥ ਸੈਂਟਰ ਬਣਾਉਣਾ ਹੈ। ਟਰਮਜ਼ ਐਂਡ ਕੰਡੀਸ਼ਨਜ਼ ਦੇ ਮੁਤਾਬਿਕ ਹਸਪਤਾਲ ਬਣਾਉਣ ਲਈ 40 ਹਜ਼ਾਰ ਰੁਪਿਆ ਅਤੇ 4 ਏਕੜ ਜ਼ਮੀਨ ਦੀ ਜੋ ਜ਼ਰੂਰਤ ਹੁੰਦੀ ਹੈ ਇਸ ਚੀਜ਼ ਨੂੰ ਦੇਖਦੇ ਹੋਏ ਉਸ ਨੇ ਯਤਨ ਕੀਤਾ ਕਿ ਉਥੇ ਪਿੰਡ ਵਿਚ ਪ੍ਰਾਇਮਰੀ ਹੈਲਥ ਸੈਂਟਰ ਬਣਾਉਣਾ ਹੈ, ਉਸ ਲਈ ਰਕਮ ਦੀ ਲੋੜ ਸੀ। ਇਸ ਲਈ ਪਿੰਡ ਦੀ ਗ੍ਰਾਮ ਸਭਾ ਨੇ, ਜਿਹੜੀ ਉਸ ਜ਼ਮੀਨ ਤੋਂ ਕੋਈ ਆਮਦਨ ਨਹੀਂ ਸੀ ਹੁੰਦੀ ਅਤੇ ਕੋਈ ਪੈਦਾਵਾਰ ਨਹੀਂ ਸੀ ਹੁੰਦੀ, ਉਸ ਜ਼ਮੀਨ ਨੂੰ ਵੇਚ ਦਿਤਾ। ਉਸ ਗ੍ਰਾਮ ਸਭਾ ਨੇ ਗਲਤੀ ਨਾਲ ਜੋ ਢੇਰਾਂ ਦੇ ਟੋਏ ਸਨ ਜਿਥੇ ਕਿ ਰੂੜੀ ਮਿੱਟੀ ਜਾਂਦੀ ਹੈ, ਉਹ ਥਾਂ ਵੀ ਵੇਚਣ ਵਾਲੀ ਜ਼ਮੀਨ ਵਿਚ ਸ਼ਾਮਿਲ ਕਰ ਦਿਤੀ। ਇਸ ਲਈ ਉਸ ਵਾਸਤੇ ਜ਼ਿੰਮੇਵਾਰ ਗ੍ਰਾਮ ਸਭਾ ਹੈ ਨਾ ਕਿ ਗ੍ਰਾਮ ਪੰਚਾਇਤ। ਲੇਕਿਨ ਫਿਰ ਵੀ ਸਰਪੰਚ ਨੇ ਕੋਈ ਗਬਨ ਨਹੀਂ ਕੀਤਾ ਪਰ ਜੋ ਉਸ ਨੇ ਐਕਸ਼ਨ ਕੀਤਾ ਹੈ ਉਹ ਚੰਗਾ ਨਹੀਂ ਕੀਤਾ ਅਤੇ ਭੈੜਾ ਕੰਮ ਕੀਤਾ ਹੈ। ਪਰ ਉਹ ਜਿਹੜੇ ਹਰੀਜਨਾਂ ਦੇ ਟੋਏ ਸਨ ਉਥੇ ਹਰੀਜਨਾਂ ਦਾ ਕਬਜ਼ਾ ਹੈ। ਡੀ. ਡੀ. ਪੀ. ਓ. ਨੇ ਮੌਕੇ ਤੇ ਇਨਕੁਆਇਰੀ ਕੀਤੀ ਹੈ। ਗ੍ਰਾਮ ਸਭਾ ਨੇ ਜਿਹੜੀ ਆਪਣੀ ਸੇਲ ਡੀਡ ਕੀਤੀ ਹੈ, ਜੋ auction ਕੀਤਾ ਉਸ ਦੀ ਮਨਜ਼ੂਰੀ ਡਾਇਰੈਕਟਰ, ਪੰਚਾਇਤਸ ਤੋਂ ਲੈਣੀ ਸੀ ਲੇਕਿਨ ਉਸ ਨੂੰ ਇਹ ਮਨਜ਼ੂਰੀ ਨਹੀਂ ਮਿਲੀ। ਇਸ ਤਰ੍ਹਾਂ ਜਿਸ ਟੋਇਆਂ ਵਾਲੀ ਜ਼ਮੀਨ ਤੇ ਹਰੀਜਨਾਂ ਦਾ ਕਬਜ਼ਾ ਹੈ ਉਹ ਹਰੀਜਨਾਂ ਕੋਲ ਹੀ ਰਹੇਗੀ।

**ਕਾਮਰੇਡ ਸੱਘੜ ਸਿੰਘ** : ਸਪੀਕਰ ਸਾਹਿਬ, ਹਰੀਜਨਾਂ ਨੂੰ ਥਾਂ ਦੇਣ ਲਈ ਪਹਿਲਾਂ ਰੈਜ਼ੋਲਿਊਸ਼ਨ ਪਾਸ ਕੀਤਾ ਗਿਆ ਲੇਕਿਨ ਬਾਅਦ ਵਿਚ ਰੂੜੀਆਂ ਵਾਲੀ ਥਾਂ ਸਰਪੰਚ ਨੇ ਵੇਚ ਦਿਤੀ। ਇਸ ਲਈ ਕੀ ਉਹ ਪਟੇ ਨੂੰ ਕੈਂਸਲ ਕਰਕੇ ਉਨ੍ਹਾਂ ਹਰੀਜਨਾਂ ਲਈ ਉਹ ਥਾਂ ਦੇਣ ਲਈ ਛੱਡੀ ਜਾਵੇਗੀ ?

**ਮੰਤਰੀ** : ਉਹ ਜਿਹੜੀ ਜ਼ਮੀਨ ਸੀ ਜਿਸ ਵਿਚ ਕੋਈ ਪੈਦਾਵਾਰ ਨਹੀਂ ਸੀ ਹੁੰਦੀ ਉਸ ਵਿਚ ਰੂੜੀਆਂ ਵਾਲੀ ਜ਼ਮੀਨ ਸੀ, ਉਸ ਨੂੰ ਹਸਪਤਾਲ ਬਣਾਉਣ ਲਈ ਵੇਚ ਕੇ ਰੁਪਿਆ ਜ਼ਮ੍ਹਾ ਕਰਾਇਆ ਗਿਆ ਅਤੇ ਉਸ ਨੇ ਕੋਈ ਗਬਨ ਨਹੀਂ ਕੀਤਾ। ਇਸ ਦੀ ਇਨਕੁਆਇਰੀ ਹੋ ਚੁਕੀ ਹੈ। ਉਸ ਦੀ ਇਨਕੁਆਇਰੀ ਦੀ ਰਿਪੋਰਟ ਮੈਂ ਸਦਨ ਦੀ ਟੇਬਲ ਤੇ ਰੱਖੀ ਹੈ। ਜਿਹੜੇ ਹਰੀਜਨਾਂ ਦੇ ਕਬਜ਼ੇ ਵਿਚ ਉਹ ਟੋਇਆਂ ਵਾਲੀ ਥਾਂ ਹੈ ਉਹ ਜ਼ਮੀਨ ਹਰੀਜਨਾਂ ਕੋਲ ਰੂੜੀ ਲਈ ਰਹੇਗੀ। ਡਾਇਰੈਕਟਰ, ਪੰਚਾਇਤਸ ਨੇ ਉਸ ਦੀ ਮਨਜ਼ੂਰੀ ਨਹੀਂ ਦਿਤੀ। ਬਲਕਿ ਡੀ. ਡੀ. ਪੀ. ਓ. ਨੇ ਕੇਸ ਮੂਵ ਕੀਤਾ ਕਿ ਉਹ ਜ਼ਮੀਨ ਉਸ ਵਿਚੋਂ ਕੈਂਸਲ ਕੀਤੀ ਜਾਵੇ ਤਾਕਿ ਹਰੀਜਨਾਂ ਦਾ ਕੋਈ ਨੁਕਸਾਨ ਨਾ ਹੋਵੇ।

**ਸਰਦਾਰ ਗੁਰਬਚਨ ਸਿੰਘ (ਰੋਪੜ)** : ਸਪੀਕਰ ਸਾਹਿਬ, ਰੂਲ ਬੜਾ ਸਿੱਧਾ ਹੈ ਕਿ ਕੋਈ ਸਰਪੰਚ, ਕੋਈ ਗ੍ਰਾਮ ਪੰਚਾਇਤ, ਬਗੈਰ ਡੀ. ਸੀ. ਦੀ ਮਨਜ਼ੂਰੀ ਦੇ ਜਾਂ ਬਗੈਰ

[ਸਰਦਾਰ ਗੁਰਬਚਨ ਸਿੰਘ]

ਕਨਸਰਨਡ ਡਿਪਾਰਟਮੈਂਟ ਦੀ ਮਨਜ਼ੂਰੀ ਦੇ ਕਿਸੇ ਜ਼ਮੀਨ ਨੂੰ ਵੇਚ ਨਹੀਂ ਸਕਦੇ। ਪਰ ਹੁਣ ਜਿਹੜੀ ਥਾਂ ਉਨ੍ਹਾਂ ਨੇ ਵੇਚ ਦਿਤੀ ਹੈ 'Ignorance of law is no excuse.'

ਕਾਨੂੰਨ ਦੇ ਮੁਤਾਬਿਕ ਸਰਪੰਚ ਨੂੰ ਵੇਚਣ ਤੋਂ ਪਹਿਲਾਂ ਉਸ ਦੀ ਮਨਜ਼ੂਰੀ ਲੈਣੀ ਚਾਹੀਦੀ ਸੀ। ਉਸ ਤੇ ਇਲਲੀਗਲ ਕਾਰਵਾਈ ਕੀਤੀ ਹੋ ਸਕਦੀ ਹੈ, ਹੋ ਸਕਦਾ ਹੈ ਉਸ ਵਿਚ ਉਸ ਨੇ ਕੁਰੱਪਸ਼ਨ ਕੀਤੀ ਹੋਵੇ, ਇਸ ਲਈ ਜਿਹੜੀ ਉਸ ਨੇ ਜ਼ਮੀਨ ਵੇਚਣ ਸਬੰਧੀ ਪਰਮਿਸ਼ਨ ਨਹੀਂ ਲਈ, ਕੀ ਉਸ ਦੇ ਖਿਲਾਫ਼ ਇਹ ਕਾਰਵਾਈ ਕਰਨ ਨੂੰ ਤਿਆਰ ਹਨ ?

**ਮੰਤਰੀ :** ਮੈਂ ਪਹਿਲਾਂ ਦਸਿਆ ਹੈ ਕਿ ਸਰਪੰਚ ਦੇ ਖਿਲਾਫ ਡੈਪੂਟੇਸ਼ਨ ਵੀ ਮਿਲਿਆ ਅਤੇ ਇਸ ਬਾਰੇ ਡੀ. ਡੀ. ਪੀ. ਓ. ਅਤੇ ਐਸ. ਡੀ. ਓ. (ਸਿਵਿਲ) ਵਲੋਂ ਇਨਕੁਆਇਰੀ ਕੀਤੀ ਗਈ। ਸਰਪੰਚ ਨੇ ਕੋਈ ਪੈਸੇ ਦਾ ਗ਼ਬਨ ਨਹੀਂ ਕੀਤਾ। ਉਸ ਨੇ 35,232 ਰੁਪਏ ਦੀ ਜ਼ਮੀਨ ਵੇਚੀ, ਜਿਸ ਵਿਚ ਗੜ੍ਹਿਆਂ ਦੀ ਜ਼ਮੀਨ ਵੀ ਸ਼ਾਮਲ ਹੈ। ਇਸ ਰਕਮ ਵਿਚੋਂ 33,050 ਰੁਪਏ ਹੈਲਥ ਸੈਂਟਰ ਲਈ ਜਮ੍ਹਾਂ ਕਰਵਾ ਦਿਤੇ। ਜਿਹੜੀ ਬਾਕੀ ਰਕਮ ਬਚੀ ਉਹ ਪਿੰਡ ਦੀ ਡਿਵੈਲਪਮੈਂਟ ਤੇ ਖਰਚ ਕੀਤੀ। ਇਸ ਦੀ ਜ਼ਿੰਮੇਵਾਰ ਗ੍ਰਾਮ ਪੰਚਾਇਤ ਨਹੀਂ ਹੈ ਬਲਕਿ ਗ੍ਰਾਮ ਸਭਾ ਹੈ। ਗ੍ਰਾਮ ਪੰਚਾਇਤ ਨੂੰ ਗ੍ਰਾਮ ਪੰਚਾਇਤ ਦੇ ਐਕਟ 1961 ਦੇ ਮੁਤਾਬਕ ਪਾਵਰਜ਼ ਹਨ। ਇਹ ਠੀਕ ਹੈ ਗ੍ਰਾਮ ਸਭਾ ਨੇ ਜੋ ਗਲਤੀ ਕੀਤੀ ਹੈ, ਉਸ ਨੂੰ ਹਰੀਜਨਾਂ ਦੀ ਜ਼ਮੀਨ ਨਹੀਂ ਸੀ ਵੇਚਣੀ ਚਾਹੀਦੀ ਡਾਇਰੈਕਟਰ ਪੰਚਾਇਤਸ ਨੇ ਉਸ ਦੀ ਮਨਜ਼ੂਰੀ ਨਹੀਂ ਦਿਤੀ। ਉਹ ਜ਼ਮੀਨ ਹਰੀਜਨਾਂ ਕੋਲ ਹੀ ਰਹੇਗੀ ਅਤੇ ਇਸ ਤੋਂ ਇਲਾਵਾ, ਸਪੀਕਰ ਸਾਹਿਬ, ਮੈਂ ਹੋਰ ਵੀ ਗਲ ਸਾਫ ਕਰ ਦੇਣੀ ਚਾਹੁੰਦਾ ਹਾਂ ਕਿ ਅਸੀਂ ਇਨਸਟਰਕਸ਼ਨਾਂ ਦਿਤੀਆਂ ਹਨ ਕਿ ਕੋਈ ਵੀ ਜ਼ਮੀਨ ਜਿਹੜੀ ਗੜ੍ਹੇ ਸੁਟਣ ਹੈ ਜਾਂ ਹੋਰ ਹੈ, ਨਹੀਂ ਦਿਤੀ ਜਾ ਸਕਦੀ ਉਸ ਦੇ ਮੁਤਾਬਕ ਫਿਰ ਵੀ ਜੋ ਗ੍ਰਾਮ ਸਭਾ ਨੇ ਕੀਤਾ ਹੈ, ਜ਼ਮੀਨ ਵੇਚੀ ਹੈ ਜਾਂ ਬੋਲੀ ਤੇ ਹਰੀਜਨਾਂ ਨੂੰ ਦਿਤੀ ਹੈ ਉਸ ਦੇ ਖਿਲਾਫ ਜੋ ਕੋਈ ਐਕਸ਼ਨ ਬਣਦਾ ਹੋਵੇ ਤਾਂ ਸਰਕਾਰ ਐਕਸ਼ਨ ਲੈਣ ਨੂੰ ਤਿਆਰ ਹੈ।

**ਸਰਦਾਰ ਰਣਧੀਰ ਸਿੰਘ ਚੀਮਾ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਘੜੀ ਮੁੜੀ ਇਹ ਗਲ ਕਹਿ ਰਹੇ ਹਨ ਕਿ ਗ੍ਰਾਮ ਸਭਾ ਨੇ ਇਹ ਕੰਮ ਕੀਤਾ ਹੈ ਲੇਕਿਨ ਮੈਂ ਦਸਣਾ ਚਾਹੁੰਦਾ ਹਾਂ ਕਿ ਇਸ ਦੀ ਇਮਪਲੀਮੈਂਟੇਸ਼ਨ ਜਿਹੜੀ ਹੈ ਉਹ ਗ੍ਰਾਮ ਪੰਚਾਇਤ ਵਲੋਂ ਹੋਈ ਹੈ। ਜਿਹੜੀ ਰਜਿਸਟਰੀ ਸਰਪੰਚ ਨੇ ਕੀਤੀ ਹੈ ਕੀ ਵਜ਼ੀਰ ਸਾਹਿਬ ਉਸ ਸਰਪੰਚ ਦੇ ਖਿਲਾਫ ਕੋਈ ਐਕਸ਼ਨ ਲੈਣ ਨੂੰ ਤਿਆਰ ਹਨ ਜਿਸ ਨੇ ਜਾਣ ਬੁਝ ਕੇ ਇਹ ਕੀਤਾ ਹੈ ? ਕੀ ਉਸ ਨੂੰ ਸਸਪੈਂਡ ਕਰਨਗੇ ਜਾਂ ਡਿਸਮਿਸ ਕਰਨਗੇ ?

**ਮੰਤਰੀ :** ਸਰਪੰਚ ਸਾਹਿਬ (ਵਿਘਨ) (ਹਾਸਾ) ਸਪੀਕਰ ਸਾਹਿਬ, ਤੁਸੀਂ ਵੀ ਸਾਡੇ ਸਰਪੰਚ ਹੋ। (ਵਿਘਨ) ਸਪੀਕਰ ਸਾਹਿਬ, ਜਿਥੋਂ ਤਕ ਇਸ ਗਲ ਦਾ ਤੁੱਅਲਕ ਹੈ ਮੈਂ ਅਗੇ ਹੀ ਦਸ ਚੁੱਕਾ ਹਾਂ ਕਿ ਗ੍ਰਾਮ ਪੰਚਾਇਤ ਔਰ ਗ੍ਰਾਮ ਸਭਾ ਦੀਆਂ ਪਾਵਰਾਂ ਦਾ ਫਰਕ ਹੈ। ਜਦੋਂ 1961 ਵਿਚ ਪੰਚਾਇਤ ਐਕਟ ਪਾਸ ਕੀਤਾ ਗਿਆ ਸੀ ਉਸ ਦੇ ਵਿਚ ਉਸ ਨੂੰ

ਇਹ ਪਾਵਰਾਂ ਨਹੀਂ ਸੀਂ ਦਿਤੀਆਂ ਗਈਆਂ । ਜਿਹੜੀ ਗਰਾਮ ਸਭਾ ਹੈ ਉਸ ਦੇ ਕੋਲ ਪਹਿਲਾਂ ਹੀ ਇਹ ਪਾਵਰਾਂ ਐਗਜ਼ਿਸਟ ਕਰਦੀਆਂ ਹਨ। ਜ਼ਮੀਨ ਨੂੰ ਟਰਾਂਸਫਰ ਕਰਨ ਦੀਆਂ ਪਾਵਰਾਂ ਹਨ ਉਹ ਗਰਾਮ ਸਭਾ ਕੋਲ ਹਨ । ਗਰਾਮ ਸਭਾ ਭਾਵੇਂ ਕੋਈ ਜ਼ਮੀਨ ਟਰਾਂਸਫਰ ਕਰਦੀ ਫਿਰੇ । ਹਣ ਤਕ ਇਹ ਟਰਾਂਸਫਰ ਕਰਨ ਦੀਆਂ ਪਾਵਰਾਂ ਗਰਾਮ ਪੰਚਾਇਤ ਨੂੰ ਨਹੀਂ ਮਿਲੀਆਂ । 1961 ਵਿਚ ਜਦੋਂ ਪੰਚਾਇਤ ਐਕਟ ਬਣਿਆ ਸੀ ਤਾਂ ਉਸ ਦੇ ਵਿਚ ਥੋੜ੍ਹੀ ਜਿਹੀ ਕਮੀ ਰਹਿ ਗਈ ਸੀ ਔਰ ਜਿਹੜੀ ਉਹ ਕਮੀ ਹੈ ਉਸ ਕਮੀ ਨੂੰ ਡੀਵੈਲਪਮੈਂਟ ਦਾ ਜੋ ਮਹਿਕਮਾ ਹੈ ਦੂਰ ਕਰਨ ਦਾ ਯਤਨ ਕਰ ਰਿਹਾ ਹੈ । ਜੇ ਸਰਪੰਚ ਦਾ ਕਸੂਰ ਬਣਦਾ ਹੋਇਆ ਉਸ ਦੇ ਬਾਰੇ ਮੈਂ ਪਹਿਲਾਂ ਹੀ ਦਸ ਚੁਕਾ ਹਾਂ ਕਿ ਸਰਕਾਰ ਉਸ ਤੇ ਐਕਸ਼ਨ ਲੈਣ ਤੋਂ ਸੰਕੋਚ ਨਹੀਂ ਕਰੇਗੀ, ਐਕਸ਼ਨ ਲਵੇਗੀ ।

**ਚੌਧਰੀ ਦਰਸ਼ਨ ਸਿੰਘ :** ਸਪੀਕਰ ਸਾਹਿਬ, ਗਰਾਮ ਸਭਾ ਪਿੰਡ ਦੀ ਜਨਰਲ ਬਾਡੀ ਹੈ । Gram Panchayat is elected. ਇਹ ਉਨ੍ਹਾਂ ਨੂੰ ਮਿਕਸ ਅੱਪ ਕਰੀ ਜਾਂਦੇ ਹਨ । ਮੈਂ ਅਰਜ਼ ਕਰਾਂਗਾ ਕਿ ਉਸਨੇ 35,232/— ਰੁਪਏ ਦੀ ਜ਼ਮੀਨ ਵੇਚੀ ਔਰ 33,050/- ਰੁਪਏ ਜਮ੍ਹਾ ਕਰਵਾਏ । Under the law he cannot keep more than Rs. 100/-. 'hy has not the Government taken any action ?

**ਮੰਤਰੀ :** ਸਪੀਕਰ ਸਾਹਿਬ, ਮੈਂ ਦਸਿਆ ਹੈ ਕਿ ਬਾਕੀ ਰਕਮ ਉਸ ਨੇ ਪਿੰਡ ਦੀ ਡਿਵੈਲਪਮੈਂਟ ਤੇ ਖਰਚ ਕੀਤੀ ਹੈ । 35,232/— ਰੁਪਏ ਦੀ ਜ਼ਮੀਨ, ਗੜ੍ਹੇ ਦੀ ਜ਼ਮੀਨ ਵੇਚੀ ਔਰ 33,050/-ਰੁਪਏ ਉਸ ਨੇ ਜਮ੍ਹਾ ਕਰਵਾਏ । ਬਾਕੀ ਦਾ ਰੁਪਿਆ ਉਸ ਨੇ ਪਿੰਡ ਦੀ ਡਿਵੈਲਪਮੈਂਟ ਵਾਸਤੇ ਖਰਚ ਕੀਤਾ ਹੈ ।

**ਸਰਦਾਰ ਸੁਖਦੇਵ ਸਿੰਘ ਢਿਲੋਂ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦਸਿਆ ਹੈ ਕਿ ਸਰਪੰਚ ਨੇ 35 ਹਜ਼ਾਰ ਕੁਝ ਰੁਪਏ ਦੀ ਜ਼ਮੀਨ ਬਿਨਾਂ ਮਨਜ਼ੂਰੀ ਵੇਚੀ...... (ਵਿਘਨ)

**ਕੁਝ ਆਵਾਜ਼ਾਂ :** ਗਰਾਮ ਸਭਾ ਨੇ ਵੇਚੀ ਹੈ । (ਵਿਘਨ)

**ਸਰਦਾਰ ਸੁਖਦੇਵ ਸਿੰਘ ਢਿਲੋਂ :** ਸਰਪੰਚ ਨੇ ਰਜਿਸਟਰੀ ਕਰਵਾਈ ਹੈ । ਉਸ ਨੇ ਵੇਚ ਕੇ ਕੁਝ ਰੁਪਿਆ ਜਮ੍ਹਾ ਕਰਵਾਇਆ ਹੈ ਅਤੇ ਕੁਝ ਆਪਣੇ ਕੋਲ ਰਖਿਆ ਹੈ । ਰੁਪਿਆ ਕੋਲ ਰਖਣਾ ਵੀ ਇਲੀਗਲ ਗਲ ਹੈ । ਜੋ ਪੈਸੇ ਆਪਣੇ ਕੋਲ ਰਖ ਕੇ ਉਸ ਨੇ ਇਲਲੀਗਲ ਗਲ ਕੀਤੀ ਹੈ ਕੀ ਇਸ ਦੇ ਲਈ ਉਸ ਨੂੰ ਮੁਅੱਤਲ ਕਰਨਗੇ ਕਿ ਉਸ ਨੇ ਇਹ ਪੈਸਾ ਆਪਣੇ ਕੋਲ ਕਿਉਂ ਰਖਿਆ ਹੈ ?

**ਮੰਤਰੀ :** ਸਪੀਕਰ ਸਾਹਿਬ, ਗਰਾਮ ਸਭਾ ਸਾਰੇ ਪਿੰਡ ਦੀ ਹੁੰਦੀ ਹੈ । (ਵਿਘਨ)

Mr. Speaker : Order, order please.

**ਮੰਤਰੀ :** ਸਪੀਕਰ ਸਾਹਿਬ, ਜੇ ਸਰਪੰਚ ਨੇ ਕੋਈ ਗਬਨ ਕੀਤਾ ਹੋਵੇ ਤਾਂ ਦਸ ਦੇਣ ਹਾਲੇ ਤਕ ਕੋਈ ਸਾਬਤ ਨਹੀਂ ਹੋਇਆ । ਜੇ ਇਹ ਸਾਬਤ ਕਰ ਦੇਣ ਜਾਂ ਉਸ ਤੇ ਹੋਰ ਕੋਈ ਐਲੀਗੇਸ਼ਨ ਹੋਵੇ ਤਾਂ ਸਰਕਾਰ ਇਨਕੁਆਇਰੀ ਕਰਕੇ ਜ਼ਰੂਰ ਐਕਸ਼ਨ ਲਵੇਗੀ । (ਵਿਘਨ)

**ਸਰਦਾਰ ਦਰਸ਼ਨ ਸਿੰਘ ਕੇ. ਪੀ. :** ਸਪੀਕਰ ਸਾਹਿਬ, ਪਿੰਡ ਦੀ ਜਿਹੜੀ ਮੁਰੱਬਾਬੰਦੀ ਹੁੰਦੀ ਹੈ ਉਸ ਵਿਚ ਹਸਪਤਾਲ ਵਾਸਤੇ, ਸਕੂਲ ਵਾਸਤੇ ਜਾਂ ਕਿਸੇ ਹੋਰ ਕੰਮ ਵਾਸਤੇ ਜ਼ਮੀਨ ਛੱਡੀ ਜਾਂਦੀ ਹੈ। ਜਿਹੜੀ ਜ਼ਮੀਨ ਹਰੀਜਨਾਂ ਵਾਸਤੇ ਛੱਡੀ ਜਾਂਦੀ ਹੈ ਉਹ ਰੂੜੀ ਵਾਲੀ ਜ਼ਮੀਨ ਜਾਂ ਖੱਡਿਆਂ ਵਾਲੀ ਜ਼ਮੀਨ ਹੁੰਦੀ ਹੈ। ਇਹ ਜ਼ਮੀਨ ਜਾਣ ਬੁਝ ਕੇ ਖੋਹੀ ਹੈ, ਪਿੰਡ ਦੀ ਪੰਚਾਇਤ ਕੋਲ ਹੋਰ ਵੀ ਜ਼ਮੀਨ ਹੈ ਉਥੇ ਵੀ ਉਹ ਡਿਸਪੈਂਸਰੀ ਬਣਾ ਸਕਦੇ ਹਨ, ਇਹ ਜਾਣ ਕੇ ਹਰੀਜਨਾਂ ਨਾਲ ਬੇਇਨਸਾਫੀ ਕੀਤੀ ਹੈ। ਇਹ ਹਾਲੇ ਤਕ ਕਹਿੰਦੇ ਹਨ ਕਿ ਅਸੀਂ ਐਕਸ਼ਨ ਨਹੀਂ ਲੈਂਦੇ। ਇਹ ਐਕਸ਼ਨ ਕਿਉਂ ਨਹੀਂ ਲੈਂਦੇ ? (ਵਿਘਨ)

**ਮੰਤਰੀ :** ਸਪੀਕਰ ਸਾਹਿਬ, ਗਰਾਮ ਸਭਾ ਨੇ ਜੋ ਆਕਸ਼ਨ ਕੀਤੀ ਹੈ ਜਾਂ ਪ੍ਰਾਇਮਰੀ ਹੈਲਥ ਸੈਂਟਰ ਲਈ ਪੈਸੇ ਜਮ੍ਹਾ ਕਰਵਾਏ ਹਨ, ਜੋ ਹਰੀਜਨਾਂ ਨਾਲ ਧੱਕਾ ਕੀਤਾ ਹੈ ਉਸ ਗਲ ਦੀ ਡਾਇਰੈਕਟਰ, ਪੰਚਾਇਤਸ ਨੇ ਬਿਲਕੁਲ ਮਨਜ਼ੂਰੀ ਨਹੀਂ ਦਿਤੀ। ਜਿਹੜੀ ਜ਼ਮੀਨ ਨਹੀਂ ਵੇਚਣੀ ਚਾਹੀਦੀ ਸੀ ਔਰ ਉਹ ਵੇਚੀ ਉਸ ਗਲ ਨੂੰ ਰੋਕਣ ਲਈ ਕੇਸ ਮੂਵ ਹੋ ਕੇ ਇਥੇ ਆ ਰਿਹਾ ਹੈ ਤਾਕਿ ਹਰੀਜਨਾਂ ਦੇ ਰੂੜੀਆਂ ਸੁਟਣ ਲਈ ਰੱਖੀ ਜ਼ਮੀਨ ਬੋਲੀ ਹੋਈ ਜ਼ਮੀਨ ਵਿਚੋਂ ਕਢੀ ਜਾ ਸਕੇ।

**ਸਰਦਾਰ ਜਸਵਿੰਦਰ ਸਿੰਘ ਬਰਾੜ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੂੰ ਗਰਾਮ ਸਭਾ ਤੇ ਗਰਾਮ ਪੰਚਾਇਤ ਵਿਚ ਡਿਸਟਿੰਕਸ਼ਨ ਕਰਨੀ ਚਾਹੀਦੀ ਹੈ। ਗਰਾਮ ਪੰਚਾਇਤ ਇਕ ਇਲੈਕਟਿਡ ਬਾਡੀ ਹੈ। ਗਰਾਮ ਸਭਾ ਹਰ ਥਾਂ ਹੋ ਸਕਦੀ ਹੈ, ਕਿਸੇ ਜਗ੍ਹਾ ਨਹੀਂ ਵੀ ਹੋ ਸਕਦੀ ਸਰਪੰਚ ਨੇ ਰਜਿਸਟਰੀ ਕਰਵਾਈ ਹੈ। 'Ignorance of law is no excuse. ਇਸ ਦੇ ਲਈ ਡਾਇਰੈਕਟਰ ਤੋਂ ਮਨਜ਼ੂਰੀ ਨਹੀਂ ਲਈ। ਕੀ ਇਹ ਸਰਪੰਚ ਨੂੰ ਮੁਅੱਤਲ ਕਰਕੇ ਉਸ ਦੇ ਖਿਲਾਫ ਐਕਸ਼ਨ ਲੈਣਗੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਦਸਿਆ ਹੈ ਕਿ 1961 ਵਿਚ ਜੋ ਪੰਚਾਇਤ ਐਕਟ ਬਣਿਆ ਉਸ ਦੇ ਵਿਚ ਖਾਮੀ ਰਹਿ ਗਈ ਸੀ ਕਿ ਗਰਾਮ ਪੰਚਾਇਤ ਨੂੰ ਜ਼ਮੀਨ ਟਰਾਂਸਫਰ ਕਰਨ ਦੀਆਂ ਜਾਂ ਵੇਚਣ ਦੀਆਂ ਪਾਵਰਾਂ ਨਹੀਂ ਮਿਲੀਆਂ। ਇਹ ਪਾਵਰਾਂ ਗਰਾਮ ਸਭਾ ਦੇ ਪਾਸ ਹਨ। ਉਸ ਖਾਮੀ ਨੂੰ ਹੁਣ ਦੂਰ ਕਰਨ ਲਈ ਅਤੇ ਅਗੋਂ ਲਈ ਗਰਾਮ ਪੰਚਾਇਤ ਨੂੰ ਇਹ ਪਾਵਰਾਂ ਦੇਣ ਲਈ ਕੇਸ ਸਰਕਾਰ ਦੇ ਅੰਡਰ ਕਨਸਿਡਰੇਸ਼ਨ ਹੈ।

**ਸਰਦਾਰ ਹਰਚੰਦ ਸਿੰਘ :** ਸਪੀਕਰ ਸਾਹਿਬ, ਮੇਰਾ ਸਪਲੀਮੈਂਟਰੀ ਇਹ ਹੈ ਕਿ.... (ਸਰਦਾਰ ਬਸੰਤ ਸਿੰਘ ਜੀ ਖਾਲਸਾ ਵਲੋਂ ਵਿਘਨ) ਖਾਲਸਾ ਜੀ, ਮੈਨੂੰ ਸਪਲੀਮੈਂਟਰੀ ਕਰ ਲੈਣ ਦਿਉ, ਤੁਸੀਂ ਆਪਣੀ ਵਾਰ ਤੇ ਬੋਲਿਆ ਕਰੋ। (ਵਿਘਨ)

ਸਪੀਕਰ ਸਾਹਿਬ, ਸਰਦਾਰ ਦਲੀਪ ਸਿੰਘ ਨੇ ਕਮਪਲੇਂਟ ਕੀਤੀ। ਇਨ੍ਹਾਂ ਨੇ ਜਵਾਬ ਵਿਚ ਇਹ ਲਿਖਿਆ ਹੋਇਆ ਹੈ—

"The Sarpanch and other Panches except Shri Dalip Singh have admitted that they have, along with other residents of the Village, sold this area to Harijans......"

ਇਨ੍ਹਾਂ ਨੇ ਹਰੀਜਨਾਂ ਦੀ ਜ਼ਮੀਨ ਹਰੀਜਨਾਂ ਨੂੰ ਵੇਚ ਦਿੱਤੀ । ਜਵਾਬ ਦੇ ਰਹੇ ਹਨ ਕਿ ਗਰਾਮ ਸਭਾ ਨੇ ਵੇਚੀ । ਗਰਾਮ ਸਭਾ ਦੇ ਵਿਚ ਤਾਂ 2 ਹਜ਼ਾਰ ਆਦਮੀ ਹੁੰਦੇ ਹਨ, ਕੀ ਦੋ ਹਜ਼ਾਰ ਆਦਮੀਆਂ ਨੇ ਰਜਿਸਟਰੀ ਕਰਵਾਈ ਹੈ ? ਸਰਪੰਚ ਨੇ ਜ਼ਮੀਨ ਵੇਚੀ, ਉਸ ਦੇ ਖਿਲਾਫ ਐਕਸ਼ਨ ਗੌਰਮਿੰਟ ਨੇ ਕੀ ਲਿਆ ? ਸਵਾਲ ਤਾਂ ਇਹ ਹੈ ।

**ਮੰਤਰੀ :** ਸਪੀਕਰ ਸਾਹਿਬ, ਗਰਾਮ ਸਭਾ ਜਿਸ ਵੇਲੇ ਇਕਠੀ ਹੋਈ ਉਨ੍ਹਾਂ ਨੇ ਪ੍ਰਾਇਮਰੀ ਹੈਲਥ ਸੈਂਟਰ ਬਣਾਉਣ ਲਈ ਕੰਡੀਸ਼ਨਜ਼ ਦੇ ਮੁਤਾਬਕ ਜੋ ਮੀਟਿੰਗ ਕਾਲ ਕੀਤੀ ਤਾਂ ਉਨ੍ਹਾਂ ਨੇ ਇਕ ਸਬ ਕਮੇਟੀ ਬਣਾਈ । ਉਸ ਸਬ-ਕਮੇਟੀ ਨੇ ਉਹ ਜ਼ਮੀਨ ਵੇਚੀ ਹੈ ਅਤੇ ਉਸ ਨੇ ਪੈਸੇ ਵੱਟੇ ਹਨ ।

**ਸਰਦਾਰ ਦਰਬਾਰਾ ਸਿੰਘ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਗਰਾਮ ਸਭਾ ਨੂੰ ਅਤੇ ਗਰਾਮ ਪੰਚਾਇਤ ਨੂੰ ਬਿਨਾਂ ਵਜ੍ਹਾ ਕਨਫਿਊਜ਼ ਕਰਦੇ ਹਨ । ਗਰਾਮ ਪੰਚਾਇਤ ਗਰਾਮ ਸਭਾ ਦੀ ਐਗਜ਼ੈਕਟਿਵ ਬਾਡੀ ਹੈ । ਅਗਰ ਕੋਈ ਐਗਜ਼ੈਕਟਿਵ ਗਲਤ ਕੰਮ ਕਰੇ ਤਾਂ ਉਸ ਦੇ ਲਈ ਪੰਚਾਇਤ ਹੀ ਜ਼ਿੰਮੇਵਾਰ ਹੈ ਕਿਉਂਕਿ ਉਹ ਐਗਜ਼ੀਕਿਊਟਿੰਗ ਏਜੰਸੀ ਹੈ ।

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਪਹਿਲੋਂ ਕਿਹਾ ਹੈ ਕਿ ਪਾਵਰਜ਼ ਸਟਿੱਲ ਗਰਾਮ ਸਭਾ ਦੇ ਨਾਮ ਤੇ ਐਗਜ਼ਿਸਟ ਕਰਦੀਆਂ ਹਨ । ਮੈਂ ਕਿਹਾ ਸੀ ਕਿ ਜੋ 1961 ਦਾ ਪੰਚਾਇਤ ਐਕਟ ਹੈ ਜਿਸ ਦੇ ਵਿਚ ਪੰਚਾਇਤ ਨੂੰ ਪਾਵਰਜ਼ ਨਹੀਂ ਮਿਲੀਆਂ ਜ਼ਮੀਨ ਟਰਾਂਸਫਰ ਕਰਨ ਲਈ, ਵੇਚਣ ਲਈ, ਉਹ ਕੇਸ ਅਜੇ ਸਰਕਾਰ ਦੇ ਅੰਡਰ ਕੰਸਿਡਰੇਸ਼ਨ ਹੈ ਔਰ ਇਸ ਤੋਂ ਇਲਾਵਾ ਉਨ੍ਹਾਂ ਦਾ ਜੋ ਸੁਆਲ ਸੀ ਕਿ ਗਰਾਮ ਸਭਾ ਨੇ ਜੋ ਸਬ ਕਮੇਟੀ ਬਣਾਈ ਅਤੇ ਉਸ ਸਬ ਕਮੇਟੀ ਨੇ ਜੋ ਐਕਸ਼ਨ ਕੀਤੀ ਉਹ ਸਰਕਾਰ ਨੇ ਮਨਜ਼ੂਰ ਨਹੀਂ ਕੀਤਾ । ਉਹ ਜ਼ਮੀਨ ਹਰੀਜਨਾਂ ਪਾਸ ਹੀ ਹੈ । ਕੇਸ ਮੂਵ ਹੋ ਗਿਆ ਹੈ ਹਰੀਜਨਾਂ ਦੇ ਪਾਸ ਰਹਿਣ ਲਈ, ਕਿਉਂਕਿ ਇਹ ਗਲਤ ਗਲ ਹੋਈ ਸੀ । ਜਿਹੜੇ ਅਧਿਕਾਰੀ, ਚਾਹੇ ਪੰਚ ਹੋਵੇ, ਚਾਹੇ ਸਰਪੰਚ ਹੋਵੇ, ਜਿੰਨਾ ਜਿੰਨਾ ਕਿਸੇ ਦਾ ਕਸੂਰ ਹੋਇਆ ਉਸ ਅਨੁਸਾਰ action ਲਵਾਂਗੇ ।

**ਸਰਦਾਰ ਬਸੰਤ ਸਿੰਘ ਖਾਲਸਾ :** ਕੀ ਵਜ਼ੀਰ ਸਾਹਿਬ ਦੱਸਣਗੇ ਕਿ ਜਿਨ੍ਹਾਂ ਨੇ ਇਥੇ ਸੁਆਲ ਕੀਤਾ, ਉਨ੍ਹਾਂ ਦਾ ਜਵਾਬ ਇਨ੍ਹਾਂ ਨੇ ਸੱਜੇ ਖੱਬੇ ਟਾਲ ਕੇ ਦਿਤਾ । (ਵਿਘਨ) ਮੈਂ ਕਹਿੰਦਾ ਹਾਂ ਕਿ ਇਹ ਜਾਣ ਬੁਝ ਕੇ ਸਰਪੰਚ ਨਾਲ ਰਲੇ ਹਨ । ਇਹ ਜਿਹੜੀ ਗੱਲ ਕਹਿ ਬੈਠੇ ਹਨ ਕਿ ਉਨ੍ਹਾਂ ਨੇ ਜ਼ਮੀਨ ਗਲਤ ਵੇਚੀ ਅਤੇ ਇਹ ਉਸ ਦੀ ਮਨਜ਼ੂਰੀ ਨਹੀਂ ਦੇ ਰਹੇ ਅਤੇ ਉਹ ਜ਼ਮੀਨ ਹਰੀਜਨਾਂ ਨੂੰ ਮਿਲੇਗੀ, ਇਨ੍ਹਾਂ ਨੇ ਉਸ ਦੀਆਂ ਸਾਰੀਆਂ ਗਲਤੀਆਂ ਤਸਲੀਮ ਕੀਤੀਆਂ । ਕੀ ਇਹ ਉਸ ਦੇ ਖਿਲਾਫ ਐਕਸ਼ਨ ਲੈਣਗੇ ?

**ਮੰਤਰੀ :** ਮੈਂ ਸੱਜੇ ਖੱਬੇ ਵਾਲੀ ਕੋਈ ਗੱਲ ਨਹੀਂ ਕੀਤੀ । ਸਪੀਕਰ ਸਾਹਿਬ, ਜਿਥੋਂ ਤਕ ਇਸ ਗੱਲ ਦਾ ਤੁਅੱਲਕ ਹੈ ਕਿ ਮੈਂ ਕਿਸੇ ਨਾਲ ਰਲਿਆ ਹਾਂ, ਇਹ ਬਿਲਕੁਲ ਗਲਤ ਹੈ, ਮੈਂ ਕਿਸੇ ਨਾਲ ਨਹੀਂ ਰਲਿਆ । ਲੇਕਿਨ ਖਾਲਸਾ ਜੀ ਕਿਸ ਵੇਲੇ ਕਿਸ ਨਾਲ ਰਲੇ ਸਨ ਜਾਂ ਕਿਸ ਨਾਲ ਅਗੇ ਨੂੰ ਰਲਣਾ ਹੈ ਇਹ ਰਲੇ ਜ਼ਰੂਰ ਹਨ ਮੈਂ ਨਾਉਂ ਨਹੀਂ ਲੈਂਦਾ ਕਿ

[ਵਿਦਿਆ ਮੰਤਰੀ]

ਕਿਸ ਨਾਲ ਰਲੇ ਹਨ । ਮੈਂ ਸਰਪੰਚ ਨੂੰ ਪਰੋਟੈਕਟ ਕਰਨ ਲਈ ਤਿਆਰ ਨਹੀਂ । ਪੰਚਾਇਤ ਦਾ ਜਾਂ ਸਰਪੰਚ ਦਾ ਜਿਸ ਦਾ ਵੀ ਕਸੂਰ ਹੋਵੇਗਾ ਲੀਗਲ ਐਕਸ਼ਨ ਲਿਆ ਜਾਵੇਗਾ ।

**ਸਰਦਾਰ ਬਸੰਤ ਸਿਘ ਖਾਲਸਾ** : ਸਪੀਕਰ ਸਾਹਿਬ, ਇਹ ਕਲੀਅਰਲੀ ਦੱਸਣ ਕਿ ਮੈਂ ਕਿਸ ਨਾਲ ਰਲਿਆ ਹਾਂ । (ਵਿਘਨ)

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਜਿਹੜੀ ਸਰਪੰਚ ਨੇ ਹਰੀਜਨਾਂ ਦੀ ਦੋ ਕਨਾਲ ਜ਼ਮੀਨ ਲਈ ਉਸ ਦੇ ਲਈ ਮਨਿਸਟਰ ਸਾਹਿਬ ਨੇ ਸਫ਼ਾਈ ਦਿਤੀ ਕਿ ਅਸੀਂ ਆਰ ਕਰ ਦਿਤੇ ਹਨ ਕਿ ਉਹ ਜਿਹੜੀ ਇਵੈਕੁਈ ਲੈਂਡ ਹੈ ਉਹ ਸਾਰੀ ਪੰਚਾਇਤ ਦੇ ਕਬਜ਼ੇ ਤੋਂ ਲੇ ਲੈਣੀ ਹੈ ਅਤੇ ਹਰੀਜਨਾਂ ਦਾ ਕਬਜ਼ਾ ਰਹੇਗਾ । ਇਹ ਜਿਹੜੀ ਪੰਚਾਇਤ ਦੀ 1/3 ਹਿਸਾ ਜ਼ਮੀਨ ਦਿਤੀ ਹੈ ਕਿ ਇਹ ਤਾਂ ਸਿਆਪਾ ਛੇੜ ਲਿਆ । ਰੌਲਾ ਸਿਰਫ ਇਸ ਦੋ ਕਨਾਲ ਜ਼ਮੀਨ ਦਾ ਨਹੀਂ......

ਇਬਤਦਾਏ ਇਸ਼ਕ ਹੈ ਰੋਤਾ ਹੈ ਕਿਆ,
ਆਗੇ ਆਗੇ ਦੇਖੀਏ ਹੋਤਾ ਹੈ ਕਿਆ ।

ਮੈਂ ਕਹਿੰਦਾ ਹਾਂ ਕਿ ਜਿਹੜਾ ਫੈਸਲਾ ਹੁੰਦਾ ਪਿਆ ਹੈ ਹਾਈ ਕੋਰਟ ਵਿਚ ਕਿ ਜਿੰਨੀ ਵੀ ਇਵੈਕੁਈ ਲੈਂਡ ਹੈ ਉਹ ਹਰੀਜਨਾਂ ਨੂੰ ਜਾਣੀ ਹੈ । ਮੈਂ ਕਹਿੰਦਾ ਹਾਂ ਕਿ ਇਹ 18 ਲੱਖ ਦਾ ਕੀ ਮਤਲਬ ਹੈ ?

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਇਵੈਕੁਈ ਲੈਂਡ ਦੀ ਚੌਧਰੀ ਸਾਹਿਬ ਨੇ ਗੱਲ ਕੀਤੀ ਹੈ ਉਹ ਇਕ ਇਲਹਿਦਾ ਸੁਆਲ ਹੈ ਇਸ ਦੇ ਨਾਲ ਰਿਲੇਟ ਨਹੀਂ ਕਰਦਾ । ਉਸ ਦੇ ਬਾਰੇ ਸਾਡੀ ਮੀਟਿੰਗ ਹੋਈ, ਜਿਸ ਦੇ ਵਿਚ ਸਾਡੇ ਕਾਂਗਰਸ ਦੇ ਮੈਂਬਰ ਵੀ ਸ਼ਾਮਲ ਹੋਏ, ਆਪੋਜ਼ੀਸ਼ਨ ਦੇ ਮੈਂਬਰਜ਼ ਵੀ ਸ਼ਾਮਲ ਹੋਏ । ਸਲਾਹ ਮਸ਼ਵਰਾ ਕਰਦੇ ਪਏ ਹਾਂ, ਲੇਕਿਨ ਪਿੰਡਾਂ ਵਿਚ ਜੋ ਜ਼ਮੀਨ ਗੜ੍ਹਿਆਂ ਲਈ ਹੋਵੇ ਜਾਂ ਰੂੜੀ ਲਈ ਹੋਵੇ ਉਸ ਦੇ ਵੇਚਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ । ਜੋ ਹਰੀਜਨਾਂ ਦੇ ਹਕ ਹਨ, ਪੰਜਾਬ ਵਿਚ ਗਿਆਨੀ ਜੀ. ਦੀ ਸਰਕਾਰ ਜ਼ਰੂਰ ਰਖਿਆ ਕਰੇਗੀ ਅਤੇ ਕਰਦੀ ਪਈ ਹੈ । (ਵਿਘਨ)

**ਸਰਦਾਰ ਕਿਰਪਾਲ ਸਿੰਘ ਰੰਧਾਵਾ** : ਸਪੀਕਰ ਸਾਹਿਬ, ਸਾਂਝੇ ਕੰਮ ਲਈ ਪੰਚਾਇਤ ਨੇ ਪੈਸੇ ਖਰਚ ਕੀਤੇ । ਇਸ ਨਿੱਕੀ ਜਿਹੀ ਗੱਲ ਨੂੰ ਲੈ ਕੇ ਇਸ ਤਰ੍ਹਾਂ ਦੀ ਰੰਗਤ ਦੇਈ ਜਾਂਦੇ ਹਨ । ਇਹ ਹਾਊਸ ਦਾ ਟਾਈਮ ਜ਼ਾਇਆ ਹੋ ਰਿਹਾ ਹੈ ।

**ਸ੍ਰੀ ਪ੍ਰੇਮ ਗੁਪਤਾ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਗਲ ਜਾਣਨਾ ਚਾਹੁੰਦਾ ਹਾਂ ਕਿ ਗਰਾਮ ਪੰਚਾਇਤ ਨੇ ਜ਼ਮੀਨ ਵੇਚੀ ਜਾਂ ਗਰਾਮ ਸਭਾ ਨੇ, ਲੇਕਿਨ ਐਕਸੀਕਿਊਟਿੰਗ ਏਜੰਸੀ ਉਹੀ ਹੈ । ਜਿਹੜੇ ਪੈਸੇ ਸਰਪੰਚ ਨੇ ਲਏ ਹਨ ਉਹ ਪ੍ਰਾਇਮਰੀ ਹੈਲਥ ਸੈਂਟਰ ਵਾਸਤੇ ਅਤੇ ਵਿਲੇਜ ਦੀ ਡਿਵੈਲਪਮੈਂਟ ਵਾਸਤੇ ਖਰਚ ਕੀਤੇ । ਉਹ ਕਿਸ ਦੀ ਸੈਂਕਸ਼ਨ ਨਾਲ ਕੀਤੇ । ਇਹ ਜਿਹੜੀ ਇਰੈਗੂਲੈਰਿਟੀ ਕਮਿੱਟ ਹੋਈ ਹੈ ਉਸ ਦਾ ਐਕਸ਼ਨ ਕੀ ਲਿਆ ਹੈ ?

ਮੰਤਰੀ : ਮੈਂ ਪਹਿਲੋਂ ਕਿਹਾ ਹੈ ਕਿ ਗ਼ਬਨ ਦਾ ਕੇਸ ਕੋਈ ਨਹੀਂ ਬਣਿਆ । ਜੋ ਗਲਤੀ ਗਰਾਮ ਸਭਾ ਨੇ ਕੀਤੀ ਹੈ ਹਰੀਜਨਾਂ ਦੇ ਢੇਰਾਂ ਦੀ ਜ਼ਮੀਨ ਲਈ ਉਸ ਦੇ ਬਚਣ ਦੀ ਉਹ ਗਲਤ ਹੈ, ਜ਼ਮੀਨ ਦੇ ਮਾਲਕ ਹਰੀਜਨ ਹੀ ਹਨ, ਉਸ ਤੇ ਹਰੀਜਨਾਂ ਦਾ ਕਬਜ਼ਾ ਹੈ ਅਤੇ ਜਿਸ ਨੇ ਉਹ ਜ਼ਮੀਨ ਬੋਲੀ ਤੇ ਲਈ ਹੈ ਉਸ ਨੂੰ ਕਹਿ ਦਿਤਾ ਗਿਆ ਹੈ ਕਿ ਉਹ ਆਪਣੇ ਪੈਸੇ ਵਾਪਸ ਲੈ ਲਵੇ । ਜਿਹੜੀ ਹਰੀਜਨਾਂ ਦੀ ਗੜ੍ਹਿਆਂ ਦੀ ਜ਼ਮੀਨ ਹੈ ਉਹ ਹਰੀਜਨਾਂ ਪਾਸ ਹੀ ਰਹੇਗੀ ।

**Mr. Speaker** : Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Legislative Assembly.

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38.

### ਹਰੀਜਨ ਬਸਤੀਆਂ ਦੇ ਆਲੇ ਦੁਆਲੇ ਦੇ ਸੁਧਾਰ ਲਈ ਸਕੀਮ ਹੇਠ ਆਉਂਦੇ ਪਿੰਡ

***3131. 1. ਕਾਮਰੇਡ ਸੱਤ ਪਾਲ ਡਾਂਗ**
**2. ਕਾਮਰੇਡ ਦਾਨਾ ਰਾਮ** } : ਕੀ ਸਮਾਜ ਭਲਾਈ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਉਨ੍ਹਾਂ ਨੇ ਮਈ, 1974 ਵਿਚ ਕਿਸੇ ਵਿਧਾਇਕਾਂ ਪਾਸੋਂ ਹਰੀਜਨ ਬਸਤੀਆਂ ਦੇ ਆਲੇ ਦੁਆਲੇ ਦੇ ਸੁਧਾਰ ਲਈ ਸਕੀਮ ਹੇਠ ਲਿਆਂਦੇ ਜਾਣ ਵਾਲੇ ਪਿੰਡਾਂ ਦੇ ਸਬੰਧ ਵਿਚ ਸੁਝਾਉ ਮੰਗਣ ਲਈ ਕੋਈ ਅੱਧ ਸਰਕਾਰੀ ਪੱਤਰ ਲਿਖੇ ਸਨ; ਅਜਿਹਾ ਹੋਵੇ ਤਾਂ ਉਨ੍ਹਾਂ ਦੀ ਗਿਣਤੀ ਅਤੇ ਨਾਂ, ਜਿਨ੍ਹਾਂ ਵਿਧਾਨਕਾਰਾਂ ਨੇ ਅਜਿਹੇ ਸੁਝਾਓ ਭੇਜੇ;

(ਅ) ਕਿਸ ਹੱਦ ਤਕ ਇਹ ਸੁਝਾਓ ਪ੍ਰਵਾਨ ਕੀਤੇ ਗਏ ਸਨ

**ਕੁਮਾਰੀ ਸਰਲਾ ਪਰਾਸ਼ਰ** : (ੳ) ਜੀ ਨਹੀਂ ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ ।

[ (a) No.

(b) Question does not arise]

---

### 1973-74 ਅਤੇ 1975 ਦੇ ਦੌਰਾਨ ਪਿੰਡਾਂ ਨੂੰ ਬਿਜਲੀ ਦੇਣਾ

***3098. ਸ੍ਰੀ ਸਰਦਾਰੀ ਲਾਲ ਕਪੂਰ** ; ਕੀ ਲੋਕ ਸਿਹਤ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) 1973 ਦੇ ਅੰਤ ਤਕ ਰਾਜ ਵਿਚ ਜ਼ਿਲ੍ਹਾ ਵਾਰ ਕੁਲ ਕਿੰਨੇ ਪਿੰਡਾਂ ਨੂੰ ਬਿਜਲੀ ਦਿਤੀ ਗਈ ;

(ਅ) 1974 ਦੇ ਅੰਤ ਤਕ ਰਾਜ ਵਿਚ ਜ਼ਿਲ੍ਹਾ-ਵਾਰ ਕੁਲ ਕਿੰਨੇ ਪਿੰਡਾਂ ਨੂੰ ਬਿਜਲੀ ਦਿਤੀ ਗਈ ;

[ਸ੍ਰੀ ਸਰਦਾਰੀ ਲਾਲ ਕਪੂਰ]

(ੲ) 1975 ਦੇ ਅੰਤ ਤਕ ਰਾਜ ਵਿਚ ਜ਼ਿਲ੍ਹਾ-ਵਾਰ ਕੁਲ ਕਿੰਨੇ ਪਿੰਡਾਂ ਨੂੰ ਬਿਜਲੀ ਦੇਣ ਦੀ ਤਜਵੀਜ਼ ਹੈ ?

**ਸ੍ਰੀ ਖੁਸ਼ਹਾਲ ਬਹਿਲ** (ਉਪ ਮੰਤਰੀ, ਘਰੇਲੂ ਉਦਯੋਗ) :

(ੳ)
(ਅ) } ਲੋੜੀਂਦੀ ਸੂਚਨਾ ਦਰਸਾਉਂਦਾ ਸਟੇਟਮੈਂਟ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।
(ੲ)

[(a)
(b) } A statement containing the requisite information is laid on the Table of the House.]
(c)

STATEMENT

(a) Total number of villages electrified as on 31st December, 1973

6805 (Out of which 271 Nos. villages were electrified during the calendar year 1973). The district-wise break up is as under:—

| Serial No. | District | No. of villages electrified upto 31st December, 1973 |
|---|---|---|
| 1. | Amritsar | .. 911 |
| 2. | Jullundur | .. 866 |
| 3. | Ludhiana | .. 605 |
| 4. | Kapurthala | .. 328 |
| 5. | Gurdaspur | .. 941 |
| 6. | Patiala | .. 819 |
| 7. | Sangrur | .. 383 |
| 8. | Ferozepur | .. 383 |
| 9. | Bhatinda | .. 166 |
| 10. | Faridkot | .. 365 |
| 11. | Ropar | .. 382 |
| 12. | Hoshiarpur | .. 656 |
| | Total | .. 6,805 |

(b) Total number of villages electrified as on 31st October, 1974

7,258 out of which 453 number villages were electrified during the calender year ending October, 1974. The district-wise break up is as

under:—

| Serial No. | District | | No. of villages electrified upto 31st December, 1974 |
|---|---|---|---|
| 1. | Amritsar | .. | 977 |
| 2. | Bhatinda | .. | 189 |
| 3. | Faridkot | .. | 373 |
| 4. | Ferozepur | .. | 398 |
| 5. | Gurdaspur | .. | 981 |
| 6. | Hoshiarpur | .. | 741 |
| 7. | Jullundur | .. | 874 |
| 8. | Kapurthala | .. | 337 |
| 9. | Ludhiana | .. | 617 |
| 10. | Patiala | .. | 875 |
| 11. | Ropar | .. | 440 |
| 12. | Sangrur | .. | 456 |
| | Total | .. | 7,258 |

(c) No. of villages to be electrified during the year 1975-76 — It is proposed to electrify 400 villages during the year 1975-76 (targets are fixed for the financial year and not for calendar year).

[(ੳ) 31 ਦਸੰਬਰ, 1973 ਤਕ ਬਿਜਲੀਕਰਨ ਕੀਤੇ ਪਿੰਡਾਂ ਦੀ ਗਿਣਤੀ । — 6,805 (ਜਿਨ੍ਹਾਂ ਵਿਚੋਂ 271 ਪਿੰਡ ਸਾਲ 1973 ਵਿਚ ਬਿਜਲੀ ਕਰਨ ਕੀਤੇ ਗਏ) ਜ਼ਿਲ੍ਹੇਵਾਰ ਵੇਰਵਾ ਇਸ ਪ੍ਰਕਾਰ ਹੈ :—

| ਲੜੀ ਨੰ: | ਜ਼ਿਲ੍ਹਾ | | 31 ਦਸੰਬਰ, 1973 ਤਕ ਬਿਜਲੀਕਰਨ ਕੀਤੇ ਪਿੰਡਾਂ ਦੀ ਗਿਣਤੀ |
|---|---|---|---|
| 1. | ਅੰਮ੍ਰਿਤਸਰ | .. | 911 |
| 2. | ਜਲੰਧਰ | .. | 866 |
| 3. | ਲੁਧਿਆਣਾ | .. | 605 |
| 4. | ਕਪੂਰਥਲਾ | .. | 328 |
| 5. | ਗੁਰਦਾਸਪੁਰ | .. | 941 |

| ਲੜੀ ਨੰ: | ਜ਼ਿਲ੍ਹਾ | | 31 ਦਸੰਬਰ, 1973 ਤਕ ਬਿਜਲੀਕਰਨ ਕੀਤੇ ਪਿੰਡਾਂ ਦੀ ਗਿਣਤੀ |
|---|---|---|---|
| 6. | ਪਟਿਆਲਾ | .. | 819 |
| 7. | ਸੰਗਰੂਰ | .. | 383 |
| 8. | ਫਿਰੋਜ਼ਪੁਰ | .. | 383 |
| 9. | ਬਠਿੰਡਾ | .. | 166 |
| 10. | ਫਰੀਦਕੋਟ | .. | 365 |
| 11. | ਰੋਪੜ | .. | 382 |
| 12. | ਹੁਸ਼ਿਆਰਪੁਰ | .. | 656 |
| | ਕੁਲ | .. | 6,805 |

(ਅ) 31 ਅਕਤੂਬਰ, 1974 ਤਕ ਬਿਜਲੀਕਰਨ ਕੀਤੇ ਪਿੰਡਾਂ ਦੀ ਗਿਣਤੀ — 7,258 (ਜਿਨ੍ਹਾਂ ਵਿਚੋਂ 453 ਪਿੰਡ 1974 ਦੇ ਅਕਤੂਬਰ ਦੇ ਅੰਤ ਤਕ ਬਿਜਲੀਕਰਨ ਕੀਤੇ ਗਏ) ਜ਼ਿਲ੍ਹੇਵਾਰ ਵੇਰਵਾ ਇਸ ਪ੍ਰਕਾਰ ਹੈ:—

**31 ਅਕਤੂਬਰ, 1974 ਤਕ ਬਿਜਲੀਕਰਨ ਕੀਤੇ ਪਿੰਡਾਂ ਦੀ ਗਿਣਤੀ**

| ਲੜੀ ਨੰ: | ਜ਼ਿਲ੍ਹਾ | | |
|---|---|---|---|
| 1. | ਅੰਮ੍ਰਿਤਸਰ | .. | 977 |
| 2. | ਬਠਿੰਡਾ | .. | 189 |
| 3. | ਫਰੀਦਕੋਟ | .. | 373 |
| 4. | ਫੀਰੋਜ਼ਪੁਰ | .. | 398 |
| 5. | ਗੁਰਦਾਸਪੁਰ | .. | 981 |
| 6. | ਹੁਸ਼ਿਆਰਪੁਰ | .. | 741 |
| 7. | ਜਲੰਧਰ | .. | 874 |
| 8. | ਕਪੂਰਥਲਾ | .. | 337 |
| 9. | ਲੁਧਿਆਣਾ | .. | 617 |
| 10. | ਪਟਿਆਲਾ | .. | 875 |
| 11. | ਰੋਪੜ | .. | 440 |
| 12. | ਸੰਗਰੂਰ | .. | 456 |
| | ਕੁਲ | .. | 7,258 |

| | | |
|---|---|---|
| (ੲ) | 1975-76 ਵਿਚ ਬਿਜਲੀ-ਕਰਨ ਕੀਤੇ ਜਾਣ ਵਾਲੇ ਪਿੰਡਾਂ ਦੀ ਗਿਣਤੀ | ਸਾਲ 1975-76 ਵਿਚ 400 ਪਿੰਡਾਂ ਨੂੰ ਬਿਜਲੀ ਦੇਣ ਦੀ ਤਜਵੀਜ਼ ਹੈ। (ਇਹ ਟੀਚਾ ਕਲੰਡਰ ਸਾਲ ਲਈ ਨਹੀਂ ਸਗੋਂ ਵਿੱਤੀ ਸਾਲ ਲਈ ਨਿਸ਼ਚਤ ਹੈ] |

---

**ਰਾਜ ਵਿਚ ਸਰਕਾਰੀ ਮੈਡੀਕਲ ਕਾਲਜਾਂ ਨਾਲ ਸਬੰਧਤ ਸਰਕਾਰੀ ਹਸਪਤਾਲਾਂ ਵਿਚ ਇਨਡੋਰ ਮਰੀਜ਼ਾਂ ਲਈ ਦਾਖਲਾ ਖਰਚ.**

*3034. **ਕਾਮਰੇਡ ਸੱਤ ਪਾਲ ਡਾਂਗ**: ਕੀ ਸਿਹਤ ਅਤੇ ਪਰਿਵਾਰ ਨਿਯੋਜਨ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਰਾਜ ਵਿਚ ਦੋਹਾਂ ਸਰਕਾਰੀ ਮੈਡੀਕਲ ਕਾਲਜਾਂ ਨਾਲ ਸਬੰਧਤ ਸਰਕਾਰੀ ਹਸਪਤਾਲਾਂ ਵਿਚ ਇਨਡੋਰ-ਮਰੀਜ਼ਾਂ ਦੇ ਕੇਸ ਵਿਚ ਦਾਖਲਾ ਫੀਸ ਦੀਆਂ ਦਰਾਂ ਕੀ ਕੀ ਹਨ;

(ਅ) ਕੀ ਉਕਤ ਦਰਾਂ ਇਕ ਸਾਰ ਹਨ; ਜੇਕਰ ਅਜਿਹਾ ਹੋਵੇ, ਤਾਂ ਮਰੀਜ਼ਾਂ ਦੀਆਂ ਵੱਖ ਵੱਖ ਸ਼੍ਰੇਣੀਆਂ ਲਈ ਖਰਚੇ ਦੀਆਂ ਦਰਾਂ ਕੀ ਕੀ ਹਨ;

(ੲ) ਉਕਤ ਹਸਪਤਾਲਾਂ ਵਿਚ ਦਾਖਲ ਮਰੀਜ਼ਾਂ ਦੀਆਂ ਸ਼੍ਰੇਣੀਆਂ ਕਿਹੜੀਆਂ ਕਿਹੜੀਆਂ ਹਨ, ਜਿਨ੍ਹਾਂ ਨੂੰ ਮੁਫਤ ਭੋਜਨ (ਨਾਸ਼ਤਾ, ਖਾਣਾ ਆਦਿ) ਮਿਲਦਾ ਹੈ ?

**ਸਰਦਾਰ ਬਲਬੀਰ ਸਿੰਘ**: (ੳ) ਰਾਜ ਦੇ ਸਰਕਾਰੀ ਮੈਡੀਕਲ ਕਾਲਜਾਂ ਨਾਲ ਸਬੰਧਤ ਸਰਕਾਰੀ ਹਸਪਤਾਲਾਂ ਵਿਚ ਇਨਡੋਰ ਮਰੀਜ਼ਾਂ ਦੇ ਕੇਸ ਵਿਚ ਦਾਖਲਾ ਫੀਸ ਇਸ ਪ੍ਰਕਾਰ ਹੈ:—

| | | |
|---|---|---|
| (1) | ਹਸਪਤਾਲ ਦੇ ਜਨਰਲ ਵਾਰਡਾਂ ਵਿਚ ਦਾਖਲ ਹੋਣ ਵਾਲੇ ਉਹ ਮਰੀਜ਼ ਜੋ ਆਪਣਾ ਖਾਣਾ (ਭੋਜਨ) ਲੈਂਦੇ ਹਨ; | ਰੁ: 2.25 ਪੈਸੇ (ਇਸ ਵਿਚ ਆਊਟ ਡੋਰ ਦੀ ਪਰਚੀ ਫੀਸ ਦੇ 10 ਪੈਸੇ ਵੀ ਸ਼ਾਮਲ ਹਨ।) |
| (2) | ਹਸਪਤਾਲ ਦੇ ਜਨਰਲ ਵਾਰਡਾਂ ਦੇ ਉਹ ਮਰੀਜ਼ ਜਿਨ੍ਹਾਂ ਨੂੰ ਹਸਪਤਾਲ ਖਾਣਾ (ਭੋਜਨ) ਦਿਤਾ ਜਾਂਦਾ ਹੈ; | ਰੁ: 0.25 ਪੈਸੇ (ਇਸ ਵਿਚ ਆਊਟ ਡੋਰ ਦੀ ਪਰਚੀ ਫੀਸ ਦੇ 10 ਪੈਸੇ ਵੀ ਸ਼ਾਮਲ ਹਨ।) |
| (3) | ਪ੍ਰਾਈਵੇਟ ਵਾਰਡਾਂ ਵਿਚ ਦਾਖਲ ਹੋਣ ਵਾਲੇ ਮਰੀਜ਼ਾਂ ਦੀ ਦਾਖਲਾ ਫੀਸ ; | ਰੁ: 10.25 ਪੈਸੇ (ਇਸ ਵਿਚ ਆਊਟ ਡੋਰ ਦੀ ਪਰਚੀ ਫੀਸ ਦੇ 10 ਪੈਸੇ ਵੀ ਸ਼ਾਮਲ ਹਨ।) |

(ਅ) ਵੱਖੋ ਵੱਖ ਦਰਾਂ ਉਕਤ ਭਾਗ (ੳ) ਦੇ ਉਤਰ ਵਿਚ ਦਸੀਆਂ ਗਈਆਂ ਹਨ।

(ੲ) ਹਸਪਤਾਲ ਵਿਚ ਉਨ੍ਹਾਂ ਮਰੀਜ਼ਾਂ ਨੂੰ ਮੁਫਤ ਖਾਣਾ ਮਿਲ ਸਕਦਾ ਹੈ, ਜੋ ਜਨਰਲ ਵਾਰਡਾਂ ਵਿਚ ਦਾਖਲ ਹੁੰਦੇ ਹਨ ਤੇ ਜਿਨ੍ਹਾਂ ਦੀ ਮਾਹਵਾਰ ਆਮਦਨ ਰੁ: 300/- ਤੋਂ ਘੱਟ ਹੋਵੇ।

STARRED QUESTION NO. 3210

(Reply to Starred Question No. 3210 has not been received.)

---

ਹਰੀਕੇ ਪੱਤਣ ਤੋਂ ਬਠਿੰਡਾ ਤਕ ਇਕ ਸਿੱਧੀ ਨਹਿਰ ਪੁਟਣ ਲਈ ਤਜਵੀਜ਼

*3124. 1. ਸਰਦਾਰ ਜਸਵਿੰਦਰ ਸਿੰਘ ਬਰਾੜ
2. ਸਰਦਾਰ ਸੁਖਦੇਵ ਸਿੰਘ ਢੀਂਡਸਾ
3. ਸਰਦਾਰ ਪ੍ਰਹਿਲਾਦ ਸਿੰਘ
4. ਸਰਦਾਰ ਧੰਨਾ ਸਿੰਘ ਗੁਲਸ਼ਨ
: ਕੀ ਸਿੰਜਾਈ ਅਤੇ ਬਿਜਲੀ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਹਰੀਕੇ ਪੱਤਣ ਤੋਂ ਬਠਿੰਡਾ ਤਕ ਕੋਈ ਸਿੱਧੀ ਨਹਿਰ ਪੁੱਟਣ ਬਾਰੇ ਸਰਕਾਰ ਦਾ ਵਿਚਾਰ ਹੈ ਜੋ ਸੋਕੇ ਦੇ ਦਿਨਾਂ ਦੇ ਦੌਰਾਨ ਫਰੀਦਕੋਟ ਅਤੇ ਬਠਿੰਡਾ ਦੀਆਂ ਪਾਣੀ ਦੀਆਂ ਲੋੜਾਂ ਪੂਰੀਆਂ ਕਰੇ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਿਸ ਸਮੇਂ ਤੋਂ ਪੁੱਟੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਗੁਰਬਖਸ਼ ਸਿੰਘ ਸਿਬੀਆ :** ਨਹੀਂ ਜੀ ।

[No Sir].

---

ਸਿੰਜਾਈ ਪ੍ਰਾਜੈਕਟਾਂ ਦੇ ਪੂਰੇ ਹੋ ਜਾਣ ਦੇ ਕਾਰਣ ਛਾਂਟੀ ਕੀਤੇ ਜਾਣ ਵਾਲੇ ਕਾਮਿਆਂ ਦਾ ਰੁਜ਼ਗਾਰ

*3193. **ਸ੍ਰੀ ਸਰਦਾਰੀ ਲਾਲ ਕਪੂਰ :** ਕੀ ਸਿੰਜਾਈ ਅਤੇ ਬਿਜਲੀ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਿੰਜਾਈ ਵਿਭਾਗ ਦੇ ਉਨ੍ਹਾਂ ਪ੍ਰਾਜੈਕਟਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਤੇ ਕੰਮ 1974 ਦੇ ਦੌਰਾਨ ਪੂਰਾ ਹੋ ਗਿਆ ਸੀ ਅਤੇ ਉਨ੍ਹਾਂ ਪ੍ਰਾਜੈਕਟਾਂ ਦੇ ਮੁਕੰਮਲ ਹੋ ਜਾਣ ਦੇ ਕਾਰਣ ਛਾਂਟੀ ਕੀਤੇ ਜਾਣ ਵਾਲੇ ਕਾਮਿਆਂ ਦੀ ਗਿਣਤੀ ਕਿੰਨੀ ਹੈ ;

(ਅ) ਮੁਕੰਮਲ ਹੋ ਗਏ ਪ੍ਰਾਜੈਕਟਾਂ ਤੇ ਛਾਂਟੀ ਕੀਤੇ ਗਏ ਕਾਮਿਆਂ ਨੂੰ ਕਿਸੇ ਹੋਰ ਪ੍ਰਾਜੈਕਟਾਂ ਆਦਿ ਦੇ ਕੰਮ ਦੇਣ ਲਈ ਸਰਕਾਰ ਕੀ ਕਾਰਵਾਈ ਕਰਨ ਦਾ ਵਿਚਾਰ ਰਖਦੀ ਹੈ ?

**ਸਰਦਾਰ ਗੁਰਬਖਸ਼ ਸਿੰਘ ਸਿਬੀਆ :** (ੳ) ਕੋਈ ਨਹੀਂ ਜੀ

(ਅ) (ੳ) ਅਨੁਸਾਰ ਸਵਾਲ ਪੈਦਾ ਨਹੀਂ ਹੁੰਦਾ ।

---

STARRED QUESTION NO. 3250

(Extension has been asked for in respect of Starred Question No. 3250.)

ਸ: ਗੁਰਬਖਸ਼ ਸਿੰਘ ਸਿਬੀਆ:

D.O. No. 1258—ਸਮ (7)/75 Irrigation
and Power Minister, Punjab,
Chandigarh.

ਮਿਤੀ 29 ਜਨਵਰੀ, 1975

ਪਿਆਰੇ ਡਾ: ਜੀਓ,

ਪੰਜਾਬ ਵਿਧਾਨ ਸਭਾ ਦੇ ਸਟਾਰਡ ਸਵਾਲ ਨੰ; 3250 ਜੋ ਮਿਤੀ 31 ਜਨਵਰੀ, 1975 ਲਈ ਸਵਾਲਾਂ ਦੀ ਸੂਚੀ ਵਿਚ ਡਾਕਟਰ ਬਲਦੇਵ ਪ੍ਰਕਾਸ਼, ਐਮ. ਐਲ. ਏ. ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋਇਆ ਹੈ। ਲੋੜੀਂਦੀ ਸੂਚਨਾ ਸਬੰਧਤ ਥਾਂਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਮਿਤੀ 15 ਫਰਵਰੀ, 1975 ਤੀਕ ਕੀਤਾ ਜਾਵੇ ਜੀ ।

ਹਿਤੂ,
ਸਹੀ/-
(ਗੁਰਬਖਸ਼ ਸਿੰਘ ਸਿਬੀਆ)

ਸ੍ਰੀ ਕੇਵਲ ਕ੍ਰਿਸ਼ਨ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

———

**ਮਈ/ਜੂਨ, 1974 ਵਿਚ ਥਾਣਾ ਬਨੂੜ, ਜ਼ਿਲ੍ਹਾ ਪਟਿਆਲਾ ਵਿਚ ਦਰਜ ਕੀਤਾ ਗਿਆ ਚੋਰੀ ਦਾ ਕੇਸ**

*3202. **ਸਰਦਾਰ ਬਲਵਿੰਦਰ ਸਿੰਘ ਭੂੰਦੜ:** ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦਸਣਗੇ ਕਿ ਕੀ ਮਈ/ਜੂਨ, 1974 ਦੇ ਮਹੀਨਿਆਂ ਵਿਚ ਥਾਣਾ ਬਨੂੜ ਵਿਚ ਗੁਰਦੁਆਰਾ ਨਾਭਾ ਸਾਹਿਬ, ਤਹਿਸੀਲ ਰਾਜਪੁਰਾ, ਜ਼ਿਲ੍ਹਾ ਪਟਿਆਲਾ ਵਿਚ ਕੀਤੀ ਗਈ ਚੋਰੀ ਸਬੰਧੀ ਕੋਈ ਸ਼ਿਕਾਇਤ ਦਰਜ ਕੀਤੀ ਗਈ ਸੀ, ਜੇਕਰ ਅਜਿਹਾ ਹੋਵੇ, ਤਾਂ ਕੀ ਉਕਤ ਕੇਸ ਵਿਚ ਸ਼ਾਮਲ ਕੋਈ ਦੋਸ਼ੀਆਂ ਨੂੰ ਹੁਣ ਤੱਕ ਗ੍ਰਿਫਤਾਰ ਕੀਤਾ ਗਿਆ ਹੈ; ਜੇਕਰ ਨਹੀਂ, ਤਾਂ ਇਸ ਦੇ ਕਾਰਨ ਕੀ ਹਨ?

**ਗਿਆਨੀ ਜ਼ੈਲ ਸਿੰਘ:** ਨਹੀਂ। ਮਈ, ਜੂਨ ਦੇ ਮਹੀਨੇ ਵਿਚ ਨਹੀਂ ਬਲਕਿ ਜੁਲਾਈ, 1974 ਵਿਚ ਗੁਰਦੁਆਰਾ ਨਾਭਾ ਸਾਹਿਬ ਵਿਖੇ ਚੋਰੀ ਹੋਣ ਬਾਰੇ ਥਾਣਾ ਬਨੂੜ ਵਿਚ ਮੁਕਦਮਾ ਦਰਜ ਹੋਇਆ ਸੀ । ਇਸ ਮੁਕਦਮੇ ਵਿਚ ਦੋਸ਼ੀ ਨੂੰ ਚੋਰੀ ਦੇ ਮਾਲ ਸਮੇਤ ਫੜ ਲਿਆ ਗਿਆ ਸੀ । ਇਸ ਮੁਕਦਮੇ ਦਾ ਚਲਾਨ ਅਦਾਲਤ ਵਿਚ ਪੇਸ਼ ਕੀਤਾ ਜਾ ਚੁਕਿਆ ਹੈ ।

———

## UNSTARRED QUESTION AND ANSWER

### ਪਿੰਡਾਂ ਸਾਭਰਾਂ ਅਤੇ ਬੋਪਾਰਾਏ, ਜ਼ਿਲ੍ਹਾ ਅੰਮ੍ਰਿਤਸਰ ਦੇ ਰਾਜਨੀਤਕ ਪੀੜਤਾਂ ਨੂੰ ਦਿੱਤੀ ਗਈ ਵਿੱਤੀ ਸਹਾਇਤਾ

978. **ਡਾਕਟਰ ਬਲਦੇਵ ਪ੍ਰਕਾਸ਼** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜਨੀਤਕ ਪੀੜਤਾਂ ਨੂੰ ਵਿੱਤੀ ਸਹਾਇਤਾ ਵਿਚ 25 ਰੁਪਏ ਪ੍ਰਤੀ ਮਹੀਨਾਂ ਤੋਂ 50 ਰੁਪਏ ਦਾ ਵਾਧਾ ਕਿਸ ਤਰੀਕ ਨੂੰ ਕੀਤਾ ਗਿਆ ;

(ਅ) ਪਿੰਡਾਂ ਸਾਭਰਾਂ ਅਤੇ ਬੋਪਾਰਾਏ, ਤਹਿਸੀਲ ਪੱਟੀ, ਜ਼ਿਲ੍ਹਾ ਅੰਗ੍ਰਿਸਰ ਦੇ ਉਨ੍ਹਾਂ ਰਾਜਨੀਤਕ ਪੀੜਤਾਂ ਦੇ ਨਾਂ ਕੀ ਕੀ ਹਨ, ਜਿਨ੍ਹਾਂ ਨੇ 1 ਮਾਰਚ, 1956 ਤੋਂ 31 ਦਸਬੰਰ, 1972 ਤਕ ਦੇ ਸਮੇਂ ਦੇ ਦੌਰਾਨ ਰਾਜ ਸਰਕਾਰ ਤੋਂ ਵਿੱਤੀ ਸਹਾਇਤਾ ਪ੍ਰਾਪਤ ਕੀਤੀ ;

(ੲ) ਉਪਰੋਕਤ ਹਰੇਕ ਰਾਜਨੀਤਕ ਪੀੜਤ ਕਿੰਨੇ ਕਿੰਨੇ ਸਮੇਂ ਲਈ ਜੇਲ੍ਹ ਵਿਚ ਰਿਹਾ ;

(ਸ) ਨਿਯਮਾਂ ਅਨੁਸਾਰ ਸਾਲ 1972 ਵਿਚ ਪਿੰਡ ਸਾਭਰਾਂ ਦਾ ਹਰ ਇਕ ਰਾਜਨੀਤਕ ਪੀੜਤਾਂ ਨੇ ਕਿੰਨੀ ਕਿੰਨੀ ਰਕਮ ਪ੍ਰਾਪਤ ਕੀਤੀ ;

(ਹ) ਕੀ ਕਿਸੇ ਰਾਜਨੀਤਕ ਪੀੜਤ ਨੂੰ ਉਸ ਦੀ ਬਣਦੀ ਸਹਾਇਤਾ ਤੋਂ ਘਟ ਸਹਾਇਤਾ ਦਿੱਤੀ ਗਈ ਸੀ, ਜੇਕਰ ਅਜਿਹਾ ਹੋਵੇ, ਤਾਂ ਉਸਦਾ ਵੇਰਵਾ ਕੀ ਹੈ ਅਤੇ ਇਸ ਦੇ ਕੀ ਕਾਰਣ ਹਨ ;

(ਕ) ਕੀ 1 ਜਨਵਰੀ, 1973 ਤੋਂ ਪਿੰਡ ਸਾਭਰਾਂ ਦੇ ਕਿਸੇ ਰਾਜਨੀਤਕ ਪੀੜਤ ਦੀ ਪੈਨਸ਼ਨ ਬੰਦ ਕੀਤੀ ਗਈ ਸੀ ; ਜੇਕਰ ਅਜਿਹਾ ਹੋਵੇ, ਤਾਂ ਉਸ ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ਅਤੇ ਉਕਤ ਸਹਾਇਤਾ ਬੰਦ ਕਰਨ ਦੇ ਕੀ ਕਾਰਣ ਹਨ ;

(ਖ) ਕੀ ਉਨ੍ਹਾਂ ਨੇ ਜਾਂ ਮੁੱਖ ਸਕੱਤਰ ਨੇ ਉਕਤ ਸਹਾਇਤਾ ਮੁੜ ਸ਼ੁਰੂ ਕਰਨ ਲਈ ਉਪਰੋਕਤ ਭਾਗ (ਕ) ਵਿਚ ਹਵਾਲਾ ਦਿੱਤੇ ਰਾਜਨੀਤਕ ਪੀੜਤਾਂ ਤੋਂ 11 ਨਵੰਬਰ, 1974 ਨੂੰ ਕੋਈ ਰਜਿਸਟਰਡ ਦਰਖਾਸਤਾਂ ਪ੍ਰਾਪਤ ਕੀਤੀਆਂ ਹਨ ; ਜੇਕਰ ਅਜਿਹਾ ਹੋਵੇ, ਤਾਂ ਇਸ ਸਬੰਧ ਵਿਚ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ ?

**ਗਿਆਨੀ ਜ਼ੈਲ ਸਿੰਘ** : (ੳ) 15 ਅਗਸਤ, 1972 ।

(ਅ) ਪੁਰਾਣਾ ਰਿਕਾਰਡ ਉਪਲਬਧ ਨਾ ਹੋਣ ਅਤੇ ਲੋੜੀਂਦਾ ਵੇਰਵਾ ਇਕੱਠਾ ਕਰਨ ਲਈ ਸਮਾਂ ਬਹੁਤ ਹੀ ਘਟ ਹੋਣ ਕਾਰਣ, ਪੂਰੀ ਸੂਚਨਾ ਦੇਣੀ ਬਹੁਤ ਕਠਨ ਹੈ, ਪਰੰਤੂ ਇਨ੍ਹਾਂ ਦੋ ਪਿੰਡਾਂ ਦੇ ਸਿਆਸੀ ਪੀੜਤਾਂ ਜੋ 31 ਦਸਬੰਰ, 1972 ਨੂੰ ਵਿੱਤੀ ਸਹਾਇਤਾ ਪਰਾਪਤ ਕਰ ਰਹੇ ਸਨ ਦੇ ਨਾਂ ਅਨੁਲੱਗ 'ੳ' ਉੱਤੇ ਰਖੀ ਸੂਚੀ ਵਿਚ ਦਿੱਤੇ ਗਏ ਹਨ ।

(ੲ) ਉਪਰੋਕਤ ਜਿਸ ਜਿਸ ਰਾਜਨੀਤਕ ਪੀੜਤ ਦੁਆਰਾ ਭੁਗਤੀ ਗਈ ਜੇਲ੍ਹ ਸਜ਼ਾ ਦੀ ਸੂਚਨਾ ਰਿਕਾਰਡ ਤੋਂ ਮਿਲ ਸਕੀ ਹੈ, ਉਹ ਉਪਰੋਕਤ ਸੂਚੀ ਵਿਚ ਉਨ੍ਹਾਂ ਦੇ ਨਾਂ ਅੱਗੇ ਦੇ ਦਿੱਤੀ ਗਈ ਹੈ ।

ਇਥੇ ਇਹ ਦਸੱਣਾ ਵੀ ਯੋਗ ਹੋਵੇਗਾ ਕਿ ਸਾਬਕਾ ਆਜ਼ਾਦ ਹਿੰਦ ਫ਼ੌਜੀ ਸੁਤੰਤਰਤਾ ਸੰਗਰਾਮੀਆਂ ਨੂੰ ਵਿਤੀ ਸਹਾਇਤਾ ਦੇਣ ਲਈ ਜੇਲ੍ਹ ਦੀ ਸਜ਼ਾ ਆਧਾਰ ਨਹੀਂ ਹੁੰਦਾ । ਇਸ ਲਈ ਇਨ੍ਹਾਂ ਦੀ ਜੇਲ੍ਹ ਵਿਚ ਕੋਈ ਸਜ਼ਾ ਦੀ ਸੂਚਨਾ ਸਰਕਾਰੀ ਰਿਕਾਰਡ ਵਿਚ ਨਹੀਂ ਹੈ ।

(ਸ) ਲੋੜੀਂਦੀ ਸੂਚਨਾ ਅਨੁਲੱਗ 'ਅ' ਤੇ ਰਖੀ ਸੂਚੀ ਵਿਚ ਦਿੱਤੀ ਗਈ ਹੈ ;

(ਹ) ਨਹੀਂ ਜੀ ।

(ਕ) ਰਿਕਾਰਡ ਅਨੁਸਾਰ ਇਸ ਪਿੰਡ ਦੇ ਕਿਸੇ ਸਿਆਸੀ ਪੀੜਤ ਦੀ ਮਾਲੀ ਸਹਾਇਤਾ 1 ਜਨਵਰੀ, 1973 ਤੋਂ ਬੰਦ ਕਰਨ ਦੇ ਆਦੇਸ਼ ਨਹੀਂ ਦਿੱਤੇ ਗਏ ।

(ਖ) ਰਿਕਾਰਡ ਚੈੱਕ ਕੀਤਾ ਗਿਆ ਹੈ ਪਰੰਤੂ ਇਸ ਤਰ੍ਹਾਂ ਦੀਆਂ ਕੋਈ ਦਰਖਾਸਤਾਂ ਦਫ਼ਤਰ ਵਿਚ ਪ੍ਰਾਪਤ ਨਹੀਂ ਹੋਇਆਂ ।

[(a) 15th August, 1972.

(b) The old record being not available and the time for collecting the requisite material relating to so many years being so short, it is not possible to furnish the full information. However, the names of the political sufferers receiving financial assistance as on 31st December, 1972 are given in the Statement at Annexure 'A'.

(c) The imprisonment undergone by those of the above mentioned political sufferers in whose cases, it has been found out from the record, has been mentioned against their names in the list at Annexure 'A'. It is further stated that the Jail sentence was not the criteria for granting financial assistance to Ex. I. N. A. Personnel and as such the imprisonment undergone by them, if any, is not given in the record.

(d) The requisite information is contained in the statement at Annexure 'B'.

(e) No please.

(f) According to office record, no orders for with-holding the financial assistance with effect from 1st January, 1973 to any of the political sufferers of this village have been issued.

(e) Record has been checked but no such applications have been found to have been received in the office.]

[ਮੁੱਖ ਮੰਤਰੀ]

## ਅਨੁਲੱਗ 'ੳ'

ਪਿੰਡ ਸਾਭਰਾਂ ਅਤੇ ਬੋਪਾਰਾਏ ਤਹਿਸੀਲ ਪੱਟੀ, ਜ਼ਿਲ੍ਹਾ ਅੰਮ੍ਰਿਤਸਰ ਦੇ ਉਨ੍ਹਾਂ ਸਿਆਸੀ ਪੀੜਤਾਂ ਦੀ ਸੂਚੀ, ਜਿਹੜੇ ਮਿਤੀ 31 ਦਸੰਬਰ, 1972 ਨੂੰ ਵਿੱਤੀ ਸਹਾਇਤਾ ਪ੍ਰਾਪਤ ਕਰਦੇ ਸਨ ।

### ਪਿੰਡ ਸਾਭਰਾਂ

### ਆਮ ਰਾਜਸੀ ਪੀੜਤ

| ਲੜੀ ਨੰ : | ਨਾਂ ਤੇ ਪਤਾ | ਕੈਦ ਦਾ ਸਮਾਂ | |
|---|---|---|---|
| | | ਸਾਲ | ਮਹੀਨੇ |
| 1. | ਸ਼੍ਰੀਮਤੀ ਅੱਤਰ ਕੌਰ, ਵਿਧਵਾ ਸ਼੍ਰੀ ਹਰਨਾਮ ਸਿੰਘ, ਪਿੰਡ ਤੇ ਡਾਕਘਰ ਸਾਭਰਾਂ, ਤਹਿਸੀਲ ਪੱਟੀ | 1 | 6 |
| 2. | ਸ਼੍ਰੀ ਗੁਰਦਿਆਲ ਸਿੰਘ, ਉਰਫ ਦਿਆਲ ਸਿੰਘ, ਪੁੱਤਰ ਸ਼੍ਰੀ ਨਰਾਇਣ ਸਿੰਘ, ਪਿੰਡ ਤੇ ਡਾਕਘਰ ਸਾਭਰਾਂ, ਤਹਿਸੀਲ ਪੱਟੀ | 2 | 0 |
| 3. | ਸ਼੍ਰੀ ਜੀਵਨ ਸਿੰਘ, ਪੁੱਤਰ ਸ਼੍ਰੀ ਕਟੇ ਸਿੰਘ, ਪਿੰਡ ਤੇ ਡਾਕਘਰ ਸਾਭਰਾਂ, ਤਹਿਸੀਲ ਪੱਟੀ | 2 | 0 |
| | **ਸਾਬਕਾ ਆਜ਼ਾਦ ਹਿੰਦ ਫੌਜੀ** | | |
| 4. | ਸ਼੍ਰੀ ਗੁਰਦਿਆਲ ਸਿੰਘ, ਪੁੱਤਰ ਸ਼੍ਰੀ ਲਛਮਣ ਸਿੰਘ, ਪਿੰਡ ਤੇ ਡਾਕਘਰ ਸਾਭਰਾਂ, ਤਹਿਸੀਲ ਪੱਟੀ | — | — |
| 5. | ਸ਼੍ਰੀ ਗੁੱਜਰ ਸਿੰਘ, ਪੁੱਤਰ ਸ਼੍ਰੀ ਸਦਰ ਸਿੰਘ, ਪਿੰਡ ਤੇ ਡਾਰਘਰ ਸਾਭਰਾਂ | — | — |
| 6. | ਸ਼੍ਰੀ ਕਰਨੈਲ ਸਿੰਘ, ਪੁੱਤਰ ਸ਼੍ਰੀ ਕੇਸਰ ਸਿੰਘ, ਪਿੰਡ ਤੇ ਡਾਕਘਰ ਸਾਭਰਾਂ, ਤਹਿਸੀਲ ਪੱਟੀ | — | — |
| 7. | ਸ਼੍ਰੀ ਪਰਸਾ ਸਿੰਘ, ਪੁੱਤਰ ਸ਼੍ਰੀ ਸੰਤ ਸਿੰਘ, ਪਿੰਡ ਤੇ ਡਾਕਘਰ ਸਾਭਰਾਂ, ਤਹਿਸੀਲ ਪੱਟੀ | — | — |
| 8. | ਸ਼੍ਰੀ ਸੂਬਾ ਸਿੰਘ, ਪੁੱਤਰ ਸ਼੍ਰੀ ਲਾਭ ਸਿੰਘ, ਪਿੰਡ ਤੇ ਡਾਕਘਰ ਸਾਭਰਾਂ, ਤਹਿਸੀਲ ਪੱਟੀ | — | — |
| 9. | ਸ਼੍ਰੀ ਸੁਰਜਨ ਸਿੰਘ, ਪੁੱਤਰ ਸ਼੍ਰੀ ਕਾਲਾ ਸਿੰਘ, ਪਿੰਡ ਤੇ ਡਾਕਘਰ ਸਾਭਰਾਂ, ਤਹਿਸੀਲ ਪੱਟੀ | — | — |
| 10. | ਸ਼੍ਰੀ ਬੀਰ ਸਿੰਘ, ਪੁੱਤਰ ਸ਼੍ਰੀ ਪਰਤਾਪ ਸਿੰਘ, ਪਿੰਡ ਤੇ ਡਾਕਘਰ ਸਾਭਰਾਂ, ਤਹਿਸੀਲ ਪੱਟੀ | — | — |

ਪਿੰਡ ਬੋਪਾਰਾਏ

ਆਮ ਰਾਜਸੀ ਪੀੜਤ

| ਲੜੀ ਨੰ: | ਨਾਂ ਤੇ ਪਤਾ | ਕੈਦ ਦਾ ਸਮਾਂ | |
|---|---|---|---|
| | | ਸਾਲ | ਮਹੀਨੇ |
| 1. | ਸ਼੍ਰੀਮਤੀ ਹਰਨਾਮ ਕੌਰ, ਵਿਧਵਾ ਸ਼੍ਰੀ ਰਿਸਾਲ ਸਿੰਘ, ਪਿੰਡ ਤੇ ਡਾਕਘਰ ਬੋਪਾਰਾਏ, ਤਹਿਸੀਲ ਪੱਟੀ | — | — |
| 2. | ਸ਼੍ਰੀ ਫੰਗਰ ਸਿੰਘ, ਪੁੱਤਰ ਸ਼੍ਰੀ ਉਤਮ ਸਿੰਘ, ਪਿੰਡ ਤੇ ਡਾਕਘਰ ਬੋਪਾਰਾਏ, ਤਹਿਸੀਲ ਪੱਟੀ | 2 | 0 |
| | **ਸਾਬਕਾ ਆਜ਼ਾਦ ਹਿੰਦ ਫੌਜੀ** | | |
| 3. | ਸ਼੍ਰੀ ਸੰਤੋਖ ਸਿੰਘ, ਪੁੱਤਰ ਸ਼੍ਰੀ ਝੰਡਾ ਸਿੰਘ, ਪਿੰਡ ਤੇ ਡਾਕਘਰ ਬੋਪਾਰਾਏ ਕਲਾਂ । | — | — |
| 4. | ਸ਼੍ਰੀ ਤੇਜਾ ਸਿੰਘ, ਪੁੱਤਰ ਸ਼੍ਰੀ ਗੁਰਦੀਪ ਸਿੰਘ, ਪਿੰਡ ਤੇ ਡਾਕਘਰ ਬੋਪਾਰਾਏ, ਤਹਿਸੀਲ ਪੱਟੀ । | — | — |

ਅਨੁਲੱਗ 'ਅ'

ਸੂਚੀ, ਜੋ ਇਹ ਦਰਸਾਉਂਦੀ ਹੈ ਕਿ ਸਾਲ 1972 ਦੇ ਦੌਰਾਨ ਪਿੰਡ ਸਾਭਰਾਂ ਦਾ ਹਰ ਇਕ ਸਿਆਸੀ ਪੀੜਤ ਨਿਯਮਾਂ ਅਨੁਸਾਰ ਜਿੰਨੀ ਰਕਮ ਦਾ ਪਾਤਰ ਸੀ ਅਤੇ ਜਿੰਨੀ ਰਕਮ ਉਸ ਨੇ ਅਸਲ ਵਿਚ ਪਰਾਪਤ ਕੀਤੀ :

| ਲੜੀ ਨੰ: | ਨਾਂ ਤੇ ਪਤਾ | ਮੰਨਣ ਯੋਗ ਰਕਮ | ਪਰਾਪਤ ਕੀਤੀ ਰਕਮ |
|---|---|---|---|
| 1. | ਸ਼੍ਰੀਮਤੀ ਅੱਤਰ ਕੌਰ, ਵਿਧਵਾ ਸ਼੍ਰੀ ਹਰਨਾਮ ਸਿੰਘ, ਪਿੰਡ ਤੇ ਡਾਕਘਰ ਸਾਭਰਾਂ, ਤਹਿਸੀਲ ਪੱਟੀ । | 387.50 | 387.50 |
| 2. | ਸ਼੍ਰੀ ਗੁਰਦਿਆਲ ਸਿੰਘ ਉਰਫ ਦਿਆਲ ਸਿੰਘ, ਪੁੱਤਰ ਸ਼੍ਰੀ ਨਰਾਇਣ ਸਿੰਘ, ਪਿੰਡ ਤੇ ਡਾਕਘਰ ਸਾਭਰਾਂ, ਤਹਿਸੀਲ ਪੱਟੀ । | 387.50 | 387.50 |
| 3. | ਸ਼੍ਰੀ ਜੀਵਨ ਸਿੰਘ, ਪੁੱਤਰ ਸ਼੍ਰੀ ਟੇਕ ਸਿੰਘ, ਪਿੰਡ ਤੇ ਡਾਕਘਰ ਸਾਭਰਾਂ, ਤਹਿਸੀਲ ਪੱਟੀ । | 387.50 | 387.50 |

[ਮੁੱਖ ਮੰਤਰੀ]

| ਲੜੀ ਨੰ : | ਨਾਂ ਤੇ ਪਤਾ | ਮੰਨਣ ਯੋਗ ਰਕਮ | ਪਰਾਪਤ ਕੀਤੀ ਰਕਮ |
|---|---|---|---|
| 4. | ਸ੍ਰੀ ਗੁਰਦਿਆਲ ਸਿੰਘ, ਪੁੱਤਰ ਸ੍ਰੀ ਲਛਮਣ ਸਿੰਘ, ਪਿੰਡ ਤੇ ਡਾਕਘਰ ਸਾਭਰਾਂ, ਤਹਿਸੀਲ ਪੱਟੀ । | 387.50 | 387.50 |
| 5. | ਸ੍ਰੀ ਗੁੱਜਰ ਸਿੰਘ, ਪੁੱਤਰ ਸ੍ਰੀ ਸਦਰ ਸਿੰਘ, ਪਿੰਡ ਤੇ ਡਾਕਘਰ ਸਾਭਰਾਂ, ਤਹਿਸੀਲ ਪੱਟੀ । | 387.50 | 387.50 |
| 6. | ਸ੍ਰੀ ਕਰਨੈਲ ਸਿੰਘ, ਪੁੱਤਰ ਸ੍ਰੀ ਕੇਸਰ ਸਿੰਘ, ਪਿੰਡ ਤੇ ਡਾਕਘਰ ਸਾਭਰਾਂ, ਤਹਿਸੀਲ ਪੱਟੀ । | 387.50 | 387.50 |
| 7. | ਸ੍ਰੀ ਪਰਸਾ ਸਿੰਘ, ਪੁੱਤਰ ਸ੍ਰੀ ਸੰਤ ਸਿੰਘ, ਪਿੰਡ ਤੇ ਡਾਕਘਰ ਸਾਭਰਾਂ, ਤਹਿਸੀਲ ਪੱਟੀ | 387.50 | 387.50 |
| 8. | ਸ੍ਰੀ ਸੂਬਾ ਸਿੰਘ, ਪੁੱਤਰ ਸ੍ਰੀ ਲਾਭ ਸਿੰਘ, ਪਿੰਡ ਤੇ ਡਾਕਘਰ ਸਾਭਰਾਂ, ਤਹਿਸੀਲ ਪੱਟੀ । | 515.00 | 515.00 |
| 9. | ਸ੍ਰੀ ਸੁਰਜਨ ਸਿੰਘ, ਪੁੱਤਰ ਸ੍ਰੀ ਕਾਲਾ ਸਿੰਘ, ਪਿੰਡ ਤੇ ਡਾਕਘਰ, ਸਾਭਰਾਂ ਤਹਿਸੀਲ ਪੱਟੀ । | 387.50 | 387.50 |
| 10. | ਸ੍ਰੀ ਬੀਰ ਸਿੰਘ, ਪੁੱਤਰ ਸ੍ਰੀ ਪਰਤਾਪ ਸਿੰਘ, ਪਿੰਡ ਤੇ ਡਾਕਘਰ ਸਾਭਰਾਂ, ਤਹਿਸੀਲ ਪੱਟੀ । | 387.50 | 387.50 |

## ANNEXURE—'A'

List of Political Sufferers belonging to villages Sabhra and Bopa Rai, District Amritsar, who were drawing financial assistance as on 31st December, 1972.

### VILLAGE SABHRA

**General Political Sufferers**

| Serial No. | Name and Address | Period of Imprisonment | |
|---|---|---|---|
| | | Year | Month |
| 1. | Smt. Attar Kaur wd/o Shri Harnam Singh, V. & P.O. Sabhra, Tehsil Patti. | 1 | 6 |
| 2. | Sh. Gurdial Singh alias Dial Singh, s/o Shri Narain Singh, V. & P.O. Sabhra, Tehsil Patti. | 2 | 0 |

| Serial No. | Name and Address | Period of Imprisonment Year | Month |
|---|---|---|---|
| 3. | Sh. Jiwan Singh, s/o Shri Tek Singh, V. & P. O. Sabhra, Tehsil Patti. | 2 | 0 |
| | **Ex- I.N.A. Personnel** | | |
| 4. | Sh. Gurdial Singh s/o Shri Lachhman Singh, V. & P.O. Sabhra, Tehsil Patti | .. | .. |
| 5. | Sh. Gujjar Singh, s/o Shri Sadar Singh, V. & P.O. Sabhra, Tehsil Patti | .. | .. |
| 6. | Sh. Karnail Singh, s/o Sh. Kesar Singh, V. & P.O. Sabhra, Tehsil Patti. | .. | .. |
| 7. | Shri Parsa Singh s/o Sh. Sant Singh, V. & P.O. Sabhra, Tehsil Patti | .. | .. |
| 8. | Sh. Suba Singh, s/o Sh. Labh Singh, V. & P.O. Sabhra, Tehsil Patti | .. | .. |
| 9. | Sh. Surjan Singh, s/o Sh. Kala Singh, V. & P.O. Sabhra, Tehsil Patti. | .. | .. |
| 10. | Sh. Bir Singh, s/o Sh. Partap Singh, V. & P.O. Sabhra, Tehsil Patti. | .. | .. |
| | **VILLAGE BOPA RAI** | | |
| | **General Political Sufferers** | | |
| 1. | Smt. Harnam Kaur, wd/o Sh. Rishal Singh, V. & P.O. Bopa Rai, Tehsil, Patti | .. | .. |
| 2. | Sh. Phangar Singh, s/o Sh. Uttam Singh, V. & P.O. Bopa Rai, Tehsil Patti | 2 | 0 |
| | **Ex. I.N.A. Personnel** | | |
| 3. | Sh. Santokh Singh, s/o Sh. Jhanda Singh, V. & P.O. Bopa Rai Kalan. | .. | .. |
| 4. | Sh. Teja Singh, s/o Sh. Gurdip Singh, V. & P. O. Bopa Rai, Tehsil Patti. | .. | .. |

ANNEXURE—'B'

Statement showing the amount of financial Assistance was admissible under the Rules to each Political Sufferer of Village Sabhra during the year 1972 and the amount actually received by him.

| Sr. No. | Name and Address | Total Amount admissible | Amount actually received |
|---|---|---|---|
| 1. | Smt. Attar Kaur, wd/of Shri Harnam Singh, V. & P.O. Sabhra, Tehsil-Patti. | 387.50 | 387.50 |
| 2. | Sh. Gurdial Singh alias Dyal Singh s/o Sh. Narhin Singh, V. & P.O. Sahbra, Tehsil Patti. | —do— | —do— |

[ਮੁੱਖ ਮੰਤਰੀ]

| Sr. No. | Name and Address | Total Amount admissible | Amount actually received |
|---|---|---|---|
| 3. | Sh. Jiwan Singh s/o Shri Tek Singh, V. & P.O. Sabhra, Tehsil Patti. | 387.50 | 387.50 |
| 4. | Shri Gurdial Singh s/o Sh. Lachman Singh, V. & P.O. Sabhra, Tehsil Patti. | —do— | —do— |
| 5. | Sh. Gujjar Singh, s/o Shri Sadar Singh, V. and P.O. Sabhra, Tehsil, Patti. | —do— | —do— |
| 6. | Sh. Karnail Singh, s/o Sh. Kesar Singh, V. and P.O. Sabhra, Tehsil, Patti. | —do— | —do— |
| 7. | Sh. Parsa Singh, s/o Shri Sant Singh, V. and P.O. Sabhra, Tehsil Patti. | —do— | —do— |
| 8. | Sh. Suba Singh, s/o Shri Labh Singh, V. and P. O. Sabhra, Tehsil Patti. | 515.00 | 515.00 |
| 9. | Sh. Surjan Singh, s/o Sh. Kala Singh, V. and P.O. Sabhra, Tehsil Patti. | 387.50 | 387.50 |
| 10. | Sh. Veer Singh, s/o Shri Partap Singh, V. and P.O. Sabhra, Distt. Amritsar. | —do— | —do— |

## QUESTION OF PRIVILEGE

**ਸਰਦਾਰ ਹਰਬੰਸ ਸਿੰਘ ਜਲਾਲ** : ਸਪੀਕਰ ਸਾਹਿਬ, ਮੈਂ ਇਕ ਪ੍ਰਿਵਿਲਜ ਮੋਸ਼ਨ ਦਿੱਤੀ ਸੀ ਉਸ ਦਾ ਅੱਜ ਦਾ ਟਾਈਮ ਤੁਸੀਂ ਦਿੱਤਾ ਸੀ। (ਵਿਘਨ)

**ਸ੍ਰੀ ਸਪੀਕਰ** : ਉਸ ਦਾ ਜਵਾਬ ਆਏਗਾ, ਮੈਂ ਇਨਕੁਆਇਰੀ ਕਰ ਰਿਹਾ ਹਾਂ, ਮੈਂ ਜਵਾਬ ਦੇ ਦਿਆਂਗਾ। Now we shall take up Call Attention Notices. (ਵਿਘਨ) (I am enquiring into the matter. I will give my ruling in this respect later on. (*Interruption.*) Now we shall take up Call Attention Notices.)

## CALL ATTENTION NOTICES UNDER RULE 66

(ਕ੍ਰਮ ਨੰ : 142)

**ਮਾਸਟਰ ਕੁੰਦਨ ਸਿੰਘ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਪਿਛਲੇ 2, 3 ਸਾਲਾਂ ਤੋਂ ਪੰਜਾਬ ਦੇ ਲੱਗਭਗ 1,500 ਚੌਕੀਦਾਰਾਂ ਨੂੰ ਤਨਖਾਹ ਨਹੀਂ ਮਿਲੀ ਜਿਹੜੇ ਕਿ ਘੱਟ ਤਨਖਾਹ ਵਾਲੇ ਕਰਮਚਾਰੀ ਹਨ ਅਤੇ ਉਹ ਸੁਸਾਇਟੀ ਦਾ ਗ਼ਰੀਬ ਤਬਕਾ ਹੈ ਆਮ ਤੌਰ ਤੇ ਇਹ ਚੌਕੀਦਾਰ ਹਰੀਜਨ ਜਾਂ ਪਛੜੀਆਂ ਸ਼੍ਰੇਣੀਆਂ ਨਾਲ ਸਬੰਧ ਰੱਖਦੇ ਹਨ। ਇਨਾਂ ਨੂੰ ਰੈਗੂਲਰ ਤਨਖਾਹ ਨਾ ਮਿਲਣ ਕਰਕੇ ਬੜੀ ਬੇਚੈਨੀ ਹੈ। ਵਜ਼ੀਰ ਸਾਹਿਬ ਇਨ੍ਹਾਂ ਨੂੰ ਰੈਗੂਲਰ ਤਨਖਾਹ ਦੇਣ ਬਾਰੇ ਬਿਆਨ ਦੇਣ ਦੀ ਕਿਰਪਾਲਤਾ ਕਰਨ।

**Mr. Speaker**: Admitted. The Minister concerned may please make a statement.

(Serial No. 143)

**Comrade Darshan Singh Canadian** : Sir, I beg to draw the attention of the Government towards a matter of urgent public importance namely, that during the last week armed goondas of a landlord family attacked the house of one Surat Singh, Harijan of village's Usman in Police Station Sarhali in Amritsar District. The goondas burnt down Surat Singh's house and fired indiscriminately with guns. Two of Surat Singh's sons have been kidnapped and have not so far been recovered. There is terror in the area and police measures have so far failed to bring the culprits to book. There is wide resentment among the public of the area. As the matter is of utmost public importance the Government may be asked to make a statement in the House,

**Mr. Speaker** : Admitted. The Minister concerned may please make a statement .

(ਕ੍ਰਮ ਨੰ: 146)

**ਮਾਸਟਰ ਚੰਦ ਸਿੰਘ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ. ਚੀਫ ਇੰਜੀਨੀਅਰ, ਇਰੀਗੇਸ਼ਨ, ਪੰਜਾਬ, ਦੇ ਦਫਤਰ ਵਿਚ 'ਹਾਫ ਏ ਮਿਲੀਅਨ ਜਾਬ' ਦੇ ਤਹਿਤ ਕੰਮ ਕਰਦੇ ਗਰੈਜੂਏਟ ਇੰਜੀਨੀਅਰਾਂ ਅਤੇ ਸੈਕਸ਼ਨਲ ਆਫੀਸਰਜ਼ ਨੂੰ 31 ਮਾਰਚ, 1974 ਤੋਂ ਬਾਅਦ ਹੁਣ ਤਕ ਤਨਖਾਹ ਨਹੀਂ ਦਿੱਤੀ ਗਈ। ਇਨ੍ਹਾਂ ਦਾ ਗੁਜ਼ਾਰਾ ਹੀ ਤਨਖਾਹ ਤੇ ਹੈ ਅਤੇ ਹੁਣ ਇਹ ਗੁਜ਼ਾਰਾ ਬਹੁਤ ਹੀ ਮੁਸ਼ਕਲ ਨਾਲ ਕਰ ਰਹੇ ਹਨ। ਇਨ੍ਹਾਂ ਦੇ ਬੱਚਿਆਂ ਦਾ ਬੁਰਾ ਹਾਲ ਹੈ। ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਇਨ੍ਹਾਂ ਕਰਮਚਾਰੀਆਂ-ਗਰੈਜੂਏਟ ਇੰਜੀਨੀਅਰਾਂ ਅਤੇ ਸੈਕਸ਼ਨਲ ਆਫੀਸਰਜ਼ ਨੂੰ ਤੁਰੰਤ ਤਨਖਾਹ ਦਿਵਾਉਣ ਲਈ ਬਿਆਨ ਦੇਵੇ ਤਾਂ ਜੋ ਇਨ੍ਹਾਂ ਮੁਲਾਜ਼ਮਾਂ ਵਿਚ ਫੈਲੀ ਹੋਈ ਬੇਚੈਨੀ ਖ਼ਤਮ ਹੋ ਸਕੇ।

**ਸ੍ਰੀ ਸਪੀਕਰ** : ਪ੍ਰਵਾਨ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ। (Admitted. The Minister concerned may please make a statement.)

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੇਰੀ ਕਾਲ ਅਟੈਨਸ਼ਨ ਮੋਸ਼ਨ ਨੰ: 156 ਸੀ, ਉਹ ਤੁਸੀਂ ਰਿਜੈਕਟ ਕਰ ਦਿਤੀ ਹੈ।....

**ਸ੍ਰੀ ਸਪੀਕਰ** : ਜਿਹੜੀ ਰਿਜੈਕਟ ਕਰ ਦਿੱਤੀ ਗਈ ਹੈ ਉਸ ਦੇ ਬਾਰੇ ਤੁਸੀਂ ਇਥੇ ਕੁਝ ਨਹੀਂ ਕਹਿ ਸਕਦੇ। (You cannot say any thing here about a Call Attention Notice which has been rejected.)

(Serial No. 149)

**Dr. Amir Singh Kalkat** : Sir, I beg to draw the attention of the Government towards a matter of urgent public importance, namely, the Government had during the year 1950-51, raised the annual rate of 'Gharats' installed on the Shah Nahar from Rs. 5 or 6 to Rs. 100. But during the year 1974, the Canal Department has further raised the said rate from Rs. 100 to Rs. 200 per annum, which has resulted in high handedness with the poor Gharat owners and there prevails great unrest amongst them. In view of the urgency of the matter, the Government should make a statement in the House.

**Mr. Speaker** : Admitted. The Minister concerned may please make a statement.

(ਕ੍ਰਮ ਨੰ: 150)

**ਸਰਦਾਰ ਪੰਨਾ ਸਿੰਘ ਗੁਲਸ਼ਨ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਪਿੰਡ ਪਾਕਾਂ, ਤਹਿਸੀਲ ਫਾਜ਼ਿਲਕਾ, ਜ਼ਿਲ੍ਹਾ ਫਿਰੋਜ਼ਪੁਰ ਦੇ 10 ਹਰੀਜਨ ਪਰਿਵਾਰ ਜੋ ਸਮਾਜ ਕਲਿਆਣ ਵਿਭਾਗ ਵਲੋਂ ਖਰੀਦ ਕੇ ਦਿੱਤੀ ਜ਼ਮੀਨ 1962-63 ਤੋਂ ਕਾਬਜ਼ ਹਨ ਅਤੇ ਗਰਦਾਵਰੀਆਂ ਇਨ੍ਹਾਂ ਦੀਆਂ ਮੌਜੂਦ ਹਨ। ਇਹ 10 ਹਰੀਜਨ ਪਰੀਵਾਰ ਮੂਲ ਸਿੰਘ, ਕਰਮ ਸਿੰਘ, ਨਿਰੰਜਨ ਸਿੰਘ, ਜੱਸਾ ਸਿੰਘ ਆਦਿ ਹਨ। ਇਨ੍ਹਾਂ ਨੂੰ ਸਰਦਾਰ ਅਵਤਾਰ ਸਿੰਘ ਬੋਹੜ ਸਿੰਘ ਆਦਿ ਵੱਡੇ ਜ਼ਮੀਂਦਾਰਾਂ ਨੇ ਪੁਲੀਸ ਦੀ ਸ਼ਹਿ ਨਾਲ ਉਜਾੜ ਦਿੱਤਾ ਹੈ ਅਤੇ 19 ਜਨਵਰੀ, 1975 ਨੂੰ ਇਨ੍ਹਾਂ ਦੇ ਖੇਤਾਂ ਵਿਚ ਰਿਹਾਇਸ਼ੀ ਕੋਠੇ ਵੀ ਸਾੜ ਦਿੱਤੇ ਹਨ। ਇਨ੍ਹਾਂ ਹਰੀਜਨ ਪਰੀਵਾਰਾਂ ਨੂੰ ਤੁਰੰਤ ਜਾਨੀ ਖਤਰਾ ਵੀ ਹੈ। ਕਿਉਂਕਿ ਪੁਲੀਸ ਦੇ ਕੁਝ ਕਰਮਚਾਰੀ ਦੋਸ਼ੀਆਂ ਦੇ ਰਿਸ਼ਤੇਦਾਰ ਜਾਂ ਉਨ੍ਹਾਂ ਦੇ ਅਸਰ ਹੇਠ ਹਨ। ਸਬੰਧਤ ਮੰਤਰੀ ਤੁਰਤ ਬਿਆਨ ਦੇਣ ਦੀ ਕਿਰਪਾ ਕਰਨ।

**ਸ੍ਰੀ ਸਪੀਕਰ** : ਪ੍ਰਵਾਨ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ। (Admitted. The Minister concerned may please make a statement.)

(Serial No. 154)

**Sardar Basant Singh Khalsa** : Sir, I beg to draw the attention of the Government towards a matter of urgent public importance, namely, that canal water was not given to Sri Darbar Sahib Sarower at Amritsar at the time of Dewali last and only on the Diwali morning some water was released and the public had great difficulty in having bath in the Sarowar. After Diwali again canal water has not been given and the water level in the Sarowar is going down every day causing inconvenience to the Sangat. There is a great resentment against the Government's failure to supply enough water for the Sacred Sarowar, the Minister concerned may please be asked to make a statement in the House.

**Mr. Speaker** : Admitted. The Minister concerned may please make a statement.

---

## STATEMENT BY THE CHIEF MINISTER IN REPLY TO CALL ATTENTION NOTICE NO. 154

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਥੋਂ ਤਕ ਮੇਰੀ ਯਾਦਾਸ਼ਤ ਕੰਮ ਕਰਦੀ ਹੈ ਦਿਵਾਲੀ ਦੇ ਮੌਕੇ ਅਸੀਂ ਪਾਣੀ ਚਲਾ ਦਿੱਤਾ ਸੀ । ਲੇਕਿਨ ਕੁਝ ਦੇਰ ਹੋ ਗਈ ਸੀ । ਅੱਗੋਂ ਲਈ ਉਥੇ ਪਾਣੀ ਦੇ ਪ੍ਰਬੰਧ ਲਈ ਅਸੀਂ ਪੂਰਾ ਯਤਨ ਕਰਾਂਗੇ । ਲੇਕਿਨ ਇਸ ਗੱਲ ਦਾ ਜ਼ਰੂਰ ਖ਼ਿਆਲ ਰੱਖਣਾ ਚਾਹੀਦਾ ਹੈ ਕਿ ਜਦੋਂ ਸਾਡੇ ਖੇਤਾਂ ਵਿਚ ਪਾਣੀ ਘੱਟ ਪਹੁੰਚਦਾ ਹੈ ਤਾਂ ਥੋੜਾ ਬਹੁਤ ਸਰੋਵਰਾਂ ਵਿਚ ਵੀ ਘੱਟ ਜਾ ਸਕਦਾ ਹੈ । ਇਸ ਤੋਂ ਇਹ ਭਾਵ ਨਹੀਂ ਲਾਉਣਾ ਚਾਹੀਦਾ ਕਿ ਸਰੋਵਰਾਂ ਵਿਚ ਪਾਣੀ ਨਹੀਂ ਪਾਉਣਾ । ਜਿਤਨੇ ਪਿਆਰ ਨਾਲ, ਸ਼ਰਧਾ ਨਾਲ ਪਾਣੀ ਦੀ ਮੰਗ ਕੀਤੀ ਹੈ, ਉਤਨੀ ਹੀ ਸ਼ਰਧਾ ਅਤੇ ਪਿਆਰ ਨਾਲ ਅਸੀਂ ਸਰੋਵਰ ਲਈ ਪਾਣੀ ਦਾ ਇੰਤਜ਼ਾਮ ਕਰਾਂਗੇ ।

---

**ਸਰਦਾਰ ਹਰਬੰਸ ਸਿੰਘ ਜਲਾਲ** : ਸਪੀਕਰ ਸਾਹਿਬ, ਸਾਡੀ ਸੈਨਸ਼ਓਰ ਮੋਸ਼ਨ ਸੀ ।

**ਸ਼੍ਰੀ ਸਪੀਕਰ** : ਇਸ ਦੇ ਲਈ ਸੱਤ ਦਿਨ ਦਾ ਨੋਟਿਸ ਚਾਹੀਦਾ ਹੈ । ਇਹ ਅੱਜ ਹੀ ਆਈ ਹੈ । ਇਸ ਦਾ ਜਵਾਬ ਦੇ ਦੇਵਾਂਗੇ । (Seven days notice is required for such a motion. It has been received today only. I will give my ruling later on.)

**ਸਰਦਾਰ ਹਰਬੰਸ ਸਿੰਘ ਜਲਾਲ** : ** ** *

**ਸ਼੍ਰੀ ਸਪੀਕਰ** : ਜੋ ਕੁਝ ਆਨਰੇਬਲ ਮੈਂਬਰ ਚੇਅਰ ਦੀ ਪਰਮਿਸ਼ਨ ਤੋਂ ਬਿਨਾਂ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ । (Whatever the hon. Member is saying without the permission of the Chair should not be recorded.)

---

*Not recorded, as ordered by the Chair.

**Shri Vishwa Mitter Sekhri** : Sir, I beg to draw the attention of the Government towards a matter of urgent public importance, namely........

Mr. Speaker : This has been disallowed. An identical call attention notice has already been admitted. So it cannot be admitted again.

---

## STATEMENTS LAIDON THE TABLE OF THE HOUSE IN REPLY TO CALL ATTENTION NOTICES

**Chief Parliamentary Secretary** (Sardar Gurcharan Singh Nihal Singh Wala) : Sir, I lay on the Table of the House, replies to Call Attention Notices Nos. 17, 36, 39, 103, 110 and 117.

(Serial No. 17)

**Chaudhri Sunder Singh** : To draw the attention of the Government towards a matter of urgent public importance, namely, that the Masto Bridge in tehsil Pathankot which was temporarily constructed by the Government for the convenience of the residents of that ilaqa, has recently been washed away. This is causing great inconvenience to the public of that ilaqa. It is, therefore, a fit case on which the Government should make a statement on the floor of the House. Hence this Call Attention Motion.

**Shri Joginder Pal Pandey** (Minister of State for Public Works) : River Masto is a creak of river Ravi. A temporary trestle bridge 250′ long was constructed over this creak for the convenience of the people of the area. This temporary bridge was provided after transferring material from the existing boat bridges and by incurring an expenditure of Rs. 36,886 which included the cost of trestile, labour and transportation of material.

This bridge was washed away on 16th December, 1974 on account of heavy discharge in the creak. As per information received from the Superintending Engineer, Pathankot Circle, only the Superstructure has been carried away by water but foundations an intact. About 50% of the material of the superstructure has already been recovered. Efforts are, however, being made to reconstruct this temporary trestle bridge and it is likely to be restored at site within a month's time.

(ਕ੍ਰਮ ਨੰ: 36)

**ਕਾਮਰੇਡ ਜੰਗੀਰ ਸਿੰਘ ਜੋਗਾ** : ਸਰਕਾਰ ਦਾ ਧਿਆਨ ਲੋਕ ਮਹਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਣਗੇ ਅਰਥਾਤ ਜ਼ਿਲ੍ਹਾ ਬਠਿੰਡਾ ਅਤੇ ਫਰੀਦਕੋਟ ਦੇ ਉਹਨਾਂ ਇਲਾਕਿਆਂ ਦੇ ਕਿਸਾਨਾਂ ਵਿਚ ਬੜੀ ਬੇਚੈਨੀ ਫੈਲੀ ਹੋਈ ਹੈ ਜਿਥੇ ਨਹਿਰੀ ਬੰਦੀਆਂ ਕਰਨ ਅਤੇ ਪਾਣੀ ਡੂੰਘਾ ਹੋਣ ਕਾਰਨ ਟਿਊਬਵੈਲਾਂ ਦੀ ਅਣਹੋਂਦ ਕਰਕੇ ਜ਼ਮੀਨਾਂ ਨੂੰ ਪਾਣੀ ਨਹੀਂ ਮਿਲਿਆ ਅਤੇ ਇਸ ਤਰ੍ਹਾਂ ਸੌਣੀ ਦੀਆਂ ਫਸਲਾਂ ਬੁਰੀ ਤਰ੍ਹਾਂ ਫੇਲ੍ਹ ਹੋ ਗਈਆਂ ਹਨ।

ਉਹਨਾਂ ਵਿਚ ਫੈਲੀ ਬੇਚੈਨੀ ਕਾਰਨ ਅਤੇ ਉਹਨਾਂ ਨੂੰ ਹੋਏ ਮਾਲੀ ਨੁਕਸਾਨ ਕਾਰਨ ਸਰਕਾਰ ਦਾ ਧਿਆਨ ਉਹਨਾਂ ਨੂੰ ਮਾਲੀ ਇਮਦਾਦ ਦੇਣ ਵਲ ਦਿਵਾਇਆ ਜਾਂਦਾ ਹੈ। ਮਾਮਲੇ ਦੀ ਮਹੱਤਤਾ ਕਾਰਣ ਸਰਕਾਰ ਨੂੰ ਬਿਆਨ ਦੇਣ ਲਈ ਕਿਹਾ ਜਾਵੇ।

**ਸਰਦਾਰ ਗੁਰਬਖਸ਼ ਸਿੰਘ ਸਿਬੀਆ** (ਰਾਜ ਮੰਤਰੀ ਸਿੰਜਾਈ ਅਤੇ ਬਿਜਲੀ) : ਜ਼ਿਲਾ ਬਠਿੰਡਾ ਅਤੇ ਫਰੀਦਕੋਟ ਦੇ ਰਕਬਿਆਂ ਨੂੰ ਸਰਹੰਦ ਨਹਿਰ ਸਿਸਟਮ ਦੀਆਂ ਕੋਟਲਾ, ਘਗਰ, ਬਠਿੰਡਾ ਅਤੇ ਅਬੋਹਰ ਬਰਾਂਚਾਂ ਰਾਹੀਂ ਪਾਣੀ ਦਿਤਾ ਜਾਂਦਾ ਹੈ। ਇਹਨਾਂ ਚੈਨਲਾਂ ਨੂੰ ਪਾਣੀ ਭਾਖੜਾ ਰੈਜ਼ਰਵਾਇਰ ਤੋਂ ਮਿਲਦਾ ਹੈ।

ਖਰੀਫ ਸਮੇਂ ਦੌਰਾਨ ਭਾਖੜੇ ਤੋਂ ਪਾਣੀ, ਬਾਰਸ਼ ਦੇ ਪਾਣੀ ਅਤੇ ਰੈਜ਼ਰਵਾਇਰ ਵਿਚ ਜਮ੍ਹਾਂ ਪਾਣੀ ਨੂੰ ਮੁੱਖ ਰਖਦੇ ਹੋਏ ਹਾੜੀ ਫਸਲ ਦੀਆਂ ਜ਼ਰੂਰਤਾਂ ਨੂੰ ਪੂਰਾ ਕਰਨ ਲਈ ਛਡਿਆ ਜਾਂਦਾ ਹੈ।

ਇਸ ਸਾਲ ਬਹੁਤ ਘਟ ਵਰਖਾ ਹੋਣ ਕਾਰਨ ਭਾਖੜਾ ਰੈਜ਼ਰਵਾਇਰ ਵਿਚ ਵਧ ਤੋਂ ਵਧ ਐਲੀਵੇਸ਼ਨ ਪਿਛਲੇ ਸਾਲ 1685.44 ਦੇ ਮੁਕਾਬਲੇ 1591.42 ਹੋ ਸਕਿਆ। ਭਾਖੜਾ ਰੈਜ਼ਰਵਾਇਰ ਵਿਚ ਪਾਣੀ ਘਟ ਹੋਣ ਦੇ ਕਾਰਨ ਉਪਰ ਦਸੀਆਂ ਨਹਿਰਾਂ ਨੂੰ ਵੀ ਘਟ ਮਿਲਿਆ। ਫਿਰ ਵੀ ਉਪਲਭਦ ਪਾਣੀ ਨੂੰ ਇਹਨਾਂ ਬਰਾਂਚਾਂ ਵਿਚ ਬਰਾਬਰ ਬਰਾਬਰ ਵੰਡਿਆ ਗਿਆ ਸੀ। ਪਾਣੀ ਦੀ ਕਮੀ ਨੇ ਜੋ ਰੋਕੀ ਨਹੀਂ ਸੀ ਜਾ ਸਕਦੀ ਅਤੇ ਜੋ ਕੁਦਰਤੀ ਕਾਰਨਾਂ ਕਰਕੇ ਭਾਵ ਭਾਖੜਾ ਦੇ ਕੈਚਮੈਂਟ ਏਰੀਏ ਵਿਚ ਵਰਖਾ ਨਾ ਹੋਣ ਕਰਕੇ ਫਸਲਾਂ ਤੇ ਬਹੁਤ ਬੁਰਾ ਅਸਰ ਪਇਆ। ਇਸ ਲਈ ਆਬਿਆਨੇ ਵਿਚ ਛੋਟ ਜਿਥੇ ਕਿਤੇ ਬਣਦੀ ਹੋਵੇਗੀ ਸਬੰਧਤ ਨਿਯਮਾਂ ਅਤੇ ਪ੍ਰਥਾ ਅਨੁਸਾਰ ਸਬੰਧਤ ਡਿਪਟੀ ਕਮਿਸ਼ਨਰਾਂ ਕੋਲੋਂ ਤਥ ਅਤੇ ਅੰਕੜੇ ਪਤਾ ਕਰਨ ਮਗਰੋਂ ਦਿਤੀ ਜਾਵੇਗੀ।

[Area of Districts Bhatinda and Faridkot are fed from. Kotla, Ghaggar, Bhatinda and Abohar Branches of Sirhind Canal System. These channels are fed from Bhakra Reservoir.

The releases during Kharif periods from Bhakra are made keeping in view the rainfall and the storage in the reservior required to be attained for Rabi requirments.

This year rainfall has been very scanty, maximum Bhakra reservoir elevation attained being 1591.42 as against 1685.44 attained last year. As a result of lesser availability of water from Bhakra reservoir correspondingly shortage had to go into the above said canals. However, the available supplies were distributed equally between all these branches. The shortages which were unavoidable and were the result of natural cause of failure of rainfall in Bhakra catchment adversely affected the crops. Hence remission in abiana were even applicable will be granted under the relevant rules and procedure after ascertaining facts and figures from the respective D. Cs.]

(ਕ੍ਰਮ ਨੰ: 39)

1. ਸਰਦਾਰ ਬਲਵਿੰਦਰ ਸਿੰਘ ਭੂੰਦੜ

2. ਸਰਦਾਰ ਸੁਰਜੀਤ ਸਿੰਘ ਸਿੱਧੂ : ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਣਗੇ, ਅਰਥਾਤ ਝੁਨੀਰ ਬਲਾਕ ਤੇ ਸਾਰੇ ਪਿੰਡਾਂ ਵਿਚ ਨਹਿਰੀ ਪਾਣੀ ਨਾ ਪਹੁੰਚਣ ਕਰਕੇ ਸਾਉਣੀ ਦੀ ਫਸਲ ਬਿਲਕੁਲ ਬਰਬਾਦ ਹੋ ਗਈ ਹੈ ਅਤੇ ਪਾਣੀ ਦੀ ਕਮੀ ਕਾਰਨ ਹਾੜੀ ਦੀ ਬਿਜਾਈ ਵੀ ਨਹੀਂ ਹੋ ਸਕੀ ਜਿਸ ਕਾਰਨ ਆਬਿਆਨਾ ਅਤੇ ਮਾਮਲਾ ਦੇਣ ਦੀ ਸਮਰਥਾ ਲੋਕਾਂ ਵਿਚ ਨਹੀਂ ਹੈ। ਇਸ ਬਾਰੇ ਇਕ ਮੈਮੋਰੈਂਡਮ ਇਲਾਕੇ ਦੇ ਸਰਪੰਚਾਂ ਅਤੇ ਤਿੰਨ ਐਮ. ਐਲ. ਏਜ਼. ਵਲੋਂ ਮੁੱਖ ਮੰਤਰੀ ਜੀ ਨੂੰ 1 ਜਨਵਰੀ, 1975 ਨੂੰ 11.00 ਵਜੇ ਸਵੇਰੇ ਸੈਕਰੇਟੇਰੀਏਟ ਵਿਖੇ ਦਿਤਾ ਗਿਆ। ਪਰ ਇਸ ਵਲ ਅਜੇ ਕੋਈ ਧਿਆਨ ਨਹੀਂ ਦਿਤਾ। ਲੋਕਾਂ ਵਿਚ ਸਖਤ ਬੇਚੈਨੀ ਹੈ। ਸਰਕਾਰ ਇਸ ਬਾਰੇ ਫੌਰਨ ਬਿਆਨ ਦੇਵੇ।

ਸਰਦਾਰ ਗੁਰਬਖਸ਼ ਸਿੰਘ ਸਿਧੀਆ (ਰਾਜ ਮੰਤਰੀ, ਸਿੰਜਾਈ ਤੇ ਬਿਜਲੀ) : ਝੁਨੀਰ ਬਲਾਕ ਨੂੰ ਕੋਟਲਾ ਬਰਾਂਚ, ਘਗਰ ਬਰਾਂਚ ਅਤੇ ਭਾਖੜਾ ਮੇਨ ਲਾਈਨ ਦੀਆਂ ਬਰਾਂਚਾਂ ਤੋਂ ਪਾਣੀ ਦਿਤਾ ਜਾਂਦਾ ਹੈ।

ਭਾਖੜਾ ਤੋਂ ਖਰੀਫ ਫਸਲ ਲਈ ਪਾਣੀ ਬਾਰਸ਼ ਅਤੇ ਰੈਜ਼ਰਵਾਇਰ ਵਿਚ ਜਮ੍ਹਾਂ ਪਾਣੀ ਰਬੀ ਫਸਲ ਦੀ ਜ਼ਰੂਰਤ ਨੂੰ ਮੁੱਖ ਰਖਦਿਆਂ ਛਡਿਆ ਜਾਂਦਾ ਹੈ।

ਇਸ ਸਾਲ ਬਾਰਸ਼ ਬਹੁਤ ਘਟ ਹੋਈ ਹੈ ਅਤੇ ਭਾਖੜੇ ਵਿਚ ਪਾਣੀ 1591.42 ਲੈਵਲ ਤਕ ਸੀ ਜ਼ਦੋਂ ਕਿ ਪਿਛਲੇ ਸਾਲ ਇਹ ਲੈਵਲ 1685.44 ਸੀ।

ਇਸ ਨਤੀਜੇ ਵਜੋਂ ਚੈਨਲਜ਼ ਵਿਚ ਪਾਣੀ 8 ਦਿਨਾਂ ਦੀ ਵਾਰੀ ਦੇ ਆਧਾਰ ਤੇ ਦਿਤਾ ਗਿਆ ਸੀ। ਇਸ ਤਰ੍ਹਾਂ ਸਰਹਿੰਦ ਕੈਨਾਲ ਸਿਸਟਮ ਦੇ ਸਮੂਹ ਰਾਜਬਾਹਿਆਂ ਵਿਚ ਪਾਣੀ ਦੀ ਕਮੀ ਇਕੋ ਜਿਹੀ ਵੰਡੀ ਗਈ। ਆਬਿਆਨਾ ਦੀ ਮੁਆਫੀ ਜਿਥੇ ਕੀਤੀ ਗਈ ਸੀ/ਹੈ ਉਹ ਪਰਚਲਤ ਕਾਨੂੰਨ ਅਤੇ ਤਰੀਕੇ ਅਨੁਸਾਰ ਹੈ। ਭਾਖੜਾ ਰੈਜ਼ਰਵਾਇਰ ਤੋਂ ਪਾਣੀ ਘਟ ਛਡਣ ਕਾਰਨ ਹਾੜੀ ਦੀ ਬਿਜਾਈ ਤੇ ਅਸਰ ਪਿਆ ਹੈ। ਇਸ ਤਰ੍ਹਾਂ ਆਬਿਆਨਾ ਸਿਰਫ ਪਕੀ ਫ਼ਸਲ ਦੇ ਰਕਬੇ ਦੇ ਆਧਾਰ ਤੇ ਹੀ ਲਿਆ ਜਾਵੇਗਾ।

[Jhunir block is served by channels of Kotla, Ghagger Branch and Channels of Bhakra Main Branch.

The releases from Bhakra during Kharif crops are made keeping in view the rainfall and the storage in the reservoir required to be attained for Rabi requirements.

This year the rain has been very scanty and the maximum reservoir elevation attained being 1591.42 as against 1685.44 attained last year.

As a result supply was made available to the channels in rotation of eight days. Shortage thus was evenly distributed in all branches of Sirhind Canal System. Remission of abiana, where ever applicable was/is granted under the relevant rules and procedure.

Rabi sowing has been affected due to restricted release from Bhakra reservoir. Water rates will, however, be charged as per rules only for matured crops area.]

(ਕ੍ਰਮ ਨੰ: 103)

**ਕਾਮਰੇਡ ਅਰਜਨ ਸਿੰਘ ਮਸਤਾਨਾ :** ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਣਗੇ, ਅਰਥਾਤ ਨਹਿਰ ਅਪਰਬਾਰੀ ਦੁਆਬ ਦੀ ਸ਼ਾਖਾ ਕੇ.ਵੀ.ਐਲ. ਜੋ ਕਿ ਸਰਹਦੀ ਇਲਾਕੇ ਤੇ ਖਾਰੇ ਮਾਝੇ ਨੂੰ ਪਾਣੀ ਦੇਂਦੀ ਹੈ। ਇਸ ਇਲਾਕੇ ਦਾ ਨਿਰਭਰ ਨਹਿਰ ਤੇ ਹੈ। 18/19 ਜਨਵਰੀ, 1975 ਦੀ ਰਾਤ ਨੂੰ ਨਹਿਰ ਟੁਟ ਗਈ ਤੇ ਤੋਰੀਏ ਦੀ ਫਸਲ ਬਿਲਕੁਲ ਖਰਾਬ ਹੋ ਗਈ ਤੇ ਕਣਕ ਦੀ ਫਸਲ ਵੀ ਡੁਬੀ ਪਈ ਹੈ ਜਿਸ ਦੇ ਨਤੀਜੇ ਵਜੋਂ ਟੇਲਾਂ ਤੇ ਹਜ਼ਾਰਾਂ ਏਕੜ ਕਣਕ ਸੁਕ ਰਹੀ ਹੈ ਤੇ ਪਠਿਆਂ ਤੋਂ ਪਸ਼ੂ ਭੁਖੇ ਮਰ ਰਹੇ ਹਨ। ਇਹ ਤੋੜ ਦਾ ਕਾਰਨ ਐਸ ਡੀ.ਓ. ਰਸੂਲਪੁਰ ਤੇ ਓਵਰਸੀਅਰ ਜਿਹੜੇ ਹਨ ਮੈਂ ਇਹਨਾਂ ਦੇ ਨੋਟਿਸ ਵਿਚ ਲਗਾਤਾਰ ਲਿਆਉਂਦਾ ਰਿਹਾ ਹਾਂ ਕਿ ਇਕ ਮਹੀਨੇ ਦੇ ਬਾਅਦ ਵਾਰੀ ਆਈ ਹੈ ਤੇ ਗਸ਼ਤ ਕਰਨੀ ਚਾਹੀਦੀ ਹੈ ਪਰ ਇਹਨਾਂ ਅਫਸਰਾਂ ਦੀ ਕੁਤਾਹੀ ਕਾਰਨ ਇਹ ਨੁਕਸਾਨ ਹੋਇਆ ਹੈ। ਕਿਸਾਨਾਂ ਵਿਚ ਬੜੀ ਬੇਚੈਨੀ ਹੈ। ਸਰਕਾਰ ਬਿਆਨ ਦੇਣ ਦੀ ਕ੍ਰਿਪਾ ਕਰੇ।

**ਸਰਦਾਰ ਗੁਰਬਖਸ਼ ਸਿੰਘ ਸਿਬੀਆ** (ਰਾਜ ਮੰਤਰੀ, ਸਿੰਜਾਈ ਤੇ ਬਿਜਲੀ) : ਨਹਿਰ ਅਪਰ ਬਾਰੀ ਦੁਆਬ ਦੀ ਸ਼ਾਖਾ ਕੇ.ਬੀ.ਐਲ. ਵਿਚ ਮਿਤੀ 18/19 ਜਨਵਰੀ, 1975 ਦੀ ਰਾਤ ਨੂੰ ਕੋਈ ਕਟ ਜਾਂ ਬ੍ਰੀਚ ਨਹੀਂ ਹੋਇਆ। ਪਰ ਉਪਰੋਕਤ ਮਿਤੀ ਨੂੰ ਜ਼ਿਮੀਂਦਾਰਾਂ ਨੇ ਰਸੂਲਪੁਰ ਡਿਸਟਰੀਬਿਊਟਰੀ (ਜਿਹੜੀ ਕੇ. ਬੀ. ਐਲ. ਤੋਂ ਨਿਕਲਦੀ ਹੈ) ਦੀ ਆਰ.ਡੀ. 54870-ਆਰ. ਤੋਂ ਨਜਾਇਜ਼ ਤੌਰ ਤੇ ਪਾਣੀ ਲੈਣ ਲਈ ਇਕ ਕਟ ਕੀਤਾ ਪਰ ਇਸ ਕਟ ਦੇ ਪਾਣੀ ਦੇ ਕਾਰਨ ਤੋਰੀਏ ਦੀ ਫਸਲ ਨੂੰ ਕੋਈ ਨੁਕਸਾਨ ਨਹੀਂ ਹੋਇਆ ਕਿਉਂਕਿ ਫਸਲ ਪਹਿਲਾਂ ਹੀ ਕਟੀ ਜਾ ਚੁਕੀ ਸੀ। ਕਣਕ ਦੀ ਫਸਲ ਵਿਚ ਪਾਣੀ ਬਹੁਤ ਥੋੜਾ ਚਿਰ ਹੀ ਖੜ੍ਹਾ ਰਿਹਾ ਅਤੇ ਇਹ ਫਸਲ ਲਈ ਲਾਭਵੰਦ ਹੈ। ਇਸ ਕਟ ਦੇ ਫਲਸਰੂਪ ਟੇਲਾਂ ਦੇ ਰਕਬੇ ਨੂੰ ਪਾਣੀ ਦੀ ਸਪਲਾਈ ਕੇਵਲ 36 ਘੰਟੇ ਹੀ ਬੰਦ ਰਹੀ ਅਤੇ ਇਸ ਸਮੇਂ ਵਿਚ ਫਸਲਾਂ ਅਤੇ ਪਸ਼ੂਆਂ ਤੇ ਥੋੜਾ ਜਿਹਾ ਅਸਰ ਹੋਇਆ ਹੈ।

ਕੈਨਾਲ ਬੈਂਕ ਦੀ ਪੈਟਰੋਲਿੰਗ ਠੀਕ ਢੰਗ ਨਾਲ ਹੁੰਦੀ ਰਹੀ ਹੈ ਜਿਸਦੇ ਸਿਟੇ ਵਜੋਂ ਹੀ ਉਪਰੋਕਤ ਕਟ ਮਿਤੀ 19 ਜਨਵਰੀ, 1975 ਨੂੰ ਸਵੇਰੇ 3 ਵਜੇ ਹੀ ਪਕੜਿਆ ਗਿਆ। ਇਸ ਤੋਂ ਸਪਸ਼ਟ ਹੈ ਕਿ ਇਹ ਕਟ ਕਿਸੀ ਕਰਮਚਾਰੀ ਦੀ ਅਣਗਹਿਲੀ ਦੇ ਕਾਰਨ ਨਹੀਂ ਹੋਇਆ।

[No cut or breach in the Branch of U.B.D.C. was effected either on 18th or 19th January, 1975 night, but the farmers had made an un-authorised cut at R.D. 54870-R Rasulpur Distributary. The water flow did not affect the Toria crop since it was already reaped. The canal water remained in wheat crop for a short period and was quite beneficial to the crop. Due to this breach/cut the water could not reach at the tails for only thirty six hours and for this period crops and animals were slightly affected.

[ਰਾਜ ਮੰਤਰੀ ਸਿੰਜਾਈ ਤੇ ਬਿਜਲੀ]

The canal petrolling is being vigorously followed due to which the said breach/cut was observed and the charge took over at 3 A.M. on the 19th January, 1975 and was obviously not due to any negligence of any employee.]

(ਕ੍ਰਮ ਨੰ: 110)

**ਸਰਦਾਰ ਗੁਰਦੇਵ ਸਿੰਘ ਸਿੱਧੂ :** ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਣਗੇ, ਅਰਥਾਤ, ਕਿ ਸਮਾਣੇ, ਜ਼ਿਲ੍ਹਾ ਪਟਿਆਲਾ ਹਸਪਤਾਲ ਵਿਖੇ ਦੂਸਰੀ ਮੰਜ਼ਲ ਨੂੰ ਤਾਲਾ ਲਗਿਆ ਹੋਇਆ ਹੈ ਅਤੇ ਉਸਨੂੰ ਲੋਕ ਸੇਵਾ ਲਈ ਨਹੀਂ ਵਰਤਿਆ ਜਾ ਰਿਹਾ ।

ਸੀਨੀਅਰ ਮੈਡੀਕਲ ਅਫ਼ਸਰ ਦੀ ਥਾਂ ਖਾਲੀ ਪਈ ਹੈ ।

ਡੈਂਟਲ ਸਰਜਨ ਭਾਵ ਦੰਦਾਂ ਦੇ ਡਾਕਟਰ ਦੀ ਥਾਂ ਖਾਲੀ ਪਈ ਹੈ ।

ਐਕਸ-ਰੇ ਡਾਕਟਰ ਦਾ ਕਮਰਾ ਬੰਦ ਹੈ ਅਤੇ ਕੋਈ ਡਾਕਟਰ ਨਹੀਂ ।

ਲੇਡੀ ਡਾਕਟਰ ਕੋਈ ਨਹੀਂ ਇਕ ਸਾਲ ਤੋਂ ਥਾਂ ਖਾਲੀ ਪਈ ਹੈ ।

ਇਕ ਕਲਰਕ ਦੀ ਥਾਂ ਖਾਲੀ ਪਈ ਹੈ ।

ਇਕ ਸਟਾਫ ਨਰਸ ਦੀ ਥਾਂ ਖਾਲੀ ਪਈ ਹੈ ਅਤੇ ਦੂਸਰੀ ਸਟਾਫ ਨਰਸ ਛੁੱਟੀ ਤੇ ਹੈ ।

ਜੇ ਕੋਈ ਡਾਕਟਰ ਹਾਜ਼ਰ ਹੁੰਦਾ ਹੈ ਤਾਂ ਉਹ ਵੀ ਕੋਰਟ ਐਵੀਡੈਂਸ ਆਦਿ ਦੇ ਰੁਝੇਂਵਿਆਂ ਕਾਰਨ ਇਲਾਕੇ ਦੇ ਮਰੀਜ਼ਾਂ ਦੀ ਪੂਰੀ ਦੇਖ-ਭਾਲ ਨਹੀਂ ਕਰ ਸਕਦਾ ।

ਇਸ ਨਾਲ ਸਾਰੇ ਇਲਾਕੇ ਵਿਚ ਰੋਸ ਅਤੇ ਬੇਚੈਨੀ ਹੈ । ਲੋਕ ਇਸ ਨੂੰ ਆਪਣੇ ਨਾਲ ਹੋ ਰਹੀ ਬੇ-ਇਨਸਾਫੀ ਅਤੇ ਸ਼ਹਿਰੀ ਹੱਕਾਂ ਤੇ ਛਾਪਾ ਸਮਝ ਰਹੇ ਹਨ ।

ਇਸ ਜ਼ਰੂਰੀ ਅਤੇ ਲੋਕ ਮਹੱਤਤਾ ਦੇ ਵਿਸ਼ੇ ਤੇ ਸਰਕਾਰ ਧਿਆਨ ਦੇਣ ਦੀ ਕਿਰਪਾਲਤਾ ਕਰੇ ।

**ਸਰਦਾਰ ਬਲਬੀਰ ਸਿੰਘ** (ਰਾਜ ਮੰਤਰੀ, ਸਿਹਤ ਤੇ ਪਰਵਾਰ ਨਿਯੋਜਨ) : 1. ਇਹ ਗੱਲ ਠੀਕ ਨਹੀਂ ਹੈ ਕਿ ਸਿਵਲ ਹਸਪਤਾਲ, ਸਮਾਣਾ (ਪਟਿਆਲਾ) ਦੀ ਦੂਸਰੀ ਮੰਜ਼ਲ ਨੂੰ ਤਾਲਾ ਲਗਿਆ ਹੋਇਆ ਹੈ ਅਤੇ ਇਸ ਨੂੰ ਲੋਕ ਸੇਵਾ ਲਈ ਨਹੀਂ ਵਰਤਿਆ ਜਾ ਰਿਹਾ ।

2. ਸੀਨੀਅਰ ਮੈਡੀਕਲ ਅਫ਼ਸਰ ਦੀ ਥਾਂ ਖਾਲੀ ਨਹੀਂ ਹੈ । ਇਸ ਵਿਰੁਧ ਇਕ ਪੀ.ਸੀ.ਐਮ.ਐਸ. II ਡਾਕਟਰ ਲਗਿਆ ਹੋਇਆ ਹੈ।

3. ਇਸ ਹਸਪਤਾਲ ਲਈ ਡੈਂਟਲ ਸਰਜਨ ਦੀ ਕੋਈ ਅਸਾਮੀ ਮਨਜ਼ੂਰ ਨਹੀਂ ਹੈ, ਇਸ ਲਈ ਇਸ ਦੇ ਖਾਲੀ ਰਹਿਣ ਦਾ ਸਵਾਲ ਹੀ ਨਹੀਂ ਪੈਦਾ ਹੁੰਦਾ ।

4. ਐਕਸ-ਰੇ ਦਾ ਕਮਰਾ ਹਸਪਤਾਲ ਦੇ ਸਮੇਂ ਖੁਲ੍ਹਾ ਰਹਿੰਦਾ ਹੈ ਅਤੇ ਉਥੇ ਇਕ ਰੇਡੀਓਗ੍ਰਾਫਰ ਲਗਾ ਹੋਇਆ ਹੈ । ਐਕਸ-ਰੇ ਲਈ ਕਿਸੇ ਡਾਕਟਰ ਦੀ ਅਸਾਮੀ ਮਨਜ਼ੂਰ ਨਹੀਂ ਹੈ, ਇਸ ਲਈ ਉਥੇ ਕੋਈ ਐਕਸ-ਰੇ ਡਾਕਟਰ ਨਹੀਂ ਲਗਾਇਆ ਜਾ ਸਕਦਾ ।

5. ਇਸ ਹਸਪਤਾਲ ਵਿਖੇ ਇਕ ਲੇਡੀ ਡਾਕਟਰ ਦੀ ਪੋਸਟਿੰਗ ਕੀਤੀ ਹੋਈ ਹੈ ਪਰ ਸਿਵਲ ਸਰਜਨ ਵਲੋਂ ਪ੍ਰਾਪਤ ਸੂਚਨਾਂ ਅਨੁਸਾਰ ਇਹ ਲੇਡੀ ਡਾਕਟਰ 1 ਦਸੰਬਰ, 1974 ਤੋਂ ਅਣ-ਅਧਿਕਾਰਤ ਛੁੱਟੀ ਤੇ ਹੈ ਅਤੇ ਉਸ ਵਿਰੁਧ ਯੋਗ ਕਾਰਵਾਈ ਕੀਤੀ ਜਾਵੇਗੀ । ਜਲਦੀ ਹੀ ਉਥੇ ਲੇਡੀ ਡਾਕਟਰ ਲਾਉਣ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ ।

6. ਇਸ ਹਸਪਤਾਲ ਵਿਚ ਕਲਰਕ ਦੀ ਅਸਾਮੀ ਖਾਲੀ ਹੈ ਪਰ ਇਹ ਅਸਾਮੀ 6 ਮਹੀਨੇ ਤੋਂ ਵੱਧ ਸਮੇਂ ਤੋਂ ਖਾਲੀ ਰਹਿਣ ਕਰਕੇ ਵਿੱਤ ਵਿਭਾਗ ਵਲੋਂ ਖਰਚ ਦੀ ਬਚਤ ਦੇ ਸਬੰਧ ਵਿਚ ਲਾਈਆਂ ਬੰਦਸ਼ਾਂ ਕਾਰਨ ਭਰੀ ਨਹੀਂ ਗਈ ।

7. ਇਸ ਹਸਪਤਾਲ ਵਿਚ ਚਾਰ ਸਟਾਫ ਨਰਸਾਂ ਦੀਆਂ ਅਸਾਮੀਆਂ ਹਨ । ਜਿਨ੍ਹਾਂ ਵਿਚੋਂ ਇਕ ਖਾਲੀ ਹੈ ਜੋ ਪੰਜਾਬ ਸੇਵਾਵਾਂ ਚੋਣ ਬੋਰਡ ਵਲੋਂ ਉਮੀਦਵਾਰ ਆਉਣ ਤੇ ਭਰ ਦਿੱਤੀ ਜਾਵੇਗੀ ।

8. ਡਾਕਟਰ ਵਾਸਤੇ ਕਚਹਿਰੀ ਵਿਚ ਹਾਜ਼ਰ ਹੋਣਾ ਵੀ ਜ਼ਰੂਰੀ ਹੈ। ਜੇ ਇਕ ਡਾਕਟਰ ਕਚਹਿਰੀ ਜਾਂਦਾ ਹੈ ਤਾਂ ਦੂਸਰਾ ਡਾਕਟਰ ਉਥੇ ਕੰਮ ਕਰਦਾ ਹੈ । ਸਿਵਲ ਸਰਜਨ, ਪਟਿਆਲਾ ਦੇ ਦਸਣ ਅਨੁਸਾਰ, ਪਿਛਲੇ ਦੋ ਸਾਲਾਂ ਦੇ ਮੁਕਾਬਲੇ ਹੁਣ ਇਸ ਹਸਪਤਾਲ ਦਾ ਕੰਮ ਵਧੇਰੇ ਠੀਕ ਢੰਗ ਨਾਲ ਚਲ ਰਿਹਾ ਹੈ ।

[1. It is not correct that the upper storey of Civil Hospital Samana (Patiala) is locked up and is not being used for public good.

2. The post of Senior Medical Officer is not vacant. A P.C.M.S. II doctor is posted against this post.

3. The post of Dental Surgeon has not been sanctioned for this hospital and as such the question of its being vacant does not arise.

4. X-Ray room remains open during hospital hours and a radiographer is posted there. No post of X-Ray doctor is sanctioned and as such no X-Ray doctor can be posted there.

5. A lady doctor is posted in this hospital but as Civil Surgeon Patiala reported she is on unauthorised leave. Disciplinary action will be taken against her and arrangements are being made to post a lady doctor there.

[Minister of State for Health and Family Planning]

6. The post of clerk is vacant in the hospital but the post being vacant for more than six months, is not possible to fill it due to Economy-instructions issued by the Finance Department.

7. There are four posts of staff nurses in this hospital out of which one is vacant which will be filled up as soon as a candidate is recommended by the Subordinate Services Selection Board.

8. It is necessary for a doctor to be present in Courts in Medical Legal cases. When a doctor goes for Court attendance, another doctor works there. As per Civil Surgeon Patiala's report, the working of Civil Hospital Samana is much better now as compared to the working during the last two years.]

(SERIAL NO. 117)

**Shri Sardari Lal Kapur** : to draw the attention of the Government towards a matter of urgent public importance, namely that to the news appearing in the Hind Samachar page 1 of today's date regarding the death of a Hospital employee while in the custody of Police in Phagwara. This is a serious matter, affecting law and order, and it merits a Statement on the floor of the House, by the Chief Minister as to why such atrocities are perpetrated by the Police. Hence this Call Attention Motion.

**ਗਿਆਨੀ ਜ਼ੈਲ ਸਿੰਘ** (ਮੁੱਖ ਮੰਤਰੀ) : ਪੁਲਿਸ ਕਪਤਾਨ ਕਪੂਰਥਲਾ ਤੋਂ ਪੜਤਾਲ ਕਰਾਉਣ ਤੇ ਪਾਇਆ ਗਿਆ ਹੈ ਕਿ ਮਿਤੀ 20 ਜਨਵਰੀ, 1975 ਦੀ ਰਾਤ ਨੂੰ ਸੀਨੀਅਰ ਮਡੀਕਲ ਆਫ਼ੀਸਰ ਫਗਵਾੜਾ ਨੇ ਸਥਾਨੀ ਪੁਲਿਸ ਨੂੰ ਸੂਚਨਾ ਦਿੱਤੀ ਕਿ ਉਨ੍ਹਾਂ ਦੇ ਹਸਪਤਾਲ ਦਾ ਕਲਰਕ ਗਿਆਨ ਚੰਦ ਆਪਣੇ ਰਿਸ਼ਤੇਦਾਰ ਗੁਰਦੇਵ ਸਿੰਘ ਨਾਲ ਸ਼ਰਾਬੀ ਹਾਲਾਤ ਵਿੱਚ ਹਸਪਤਾਲ ਵਿਚ ਸ਼ੋਰ ਸ਼ਰਾਬਾ ਕਰ ਰਿਹਾ ਹੈ। ਪੁਲਿਸ ਨੇ ਹਸਪਤਾਲ ਵਿੱਚ ਪਹੁੰਚ ਕੇ ਗਿਆਨ ਚੰਦ ਅਤੇ ਗੁਰਦੇਵ ਸਿੰਘ ਨੂੰ ਬਹੁਤ ਸ਼ਰਾਬੀ ਹਾਲਤ ਵਿੱਚ ਹੋਣ ਕਾਰਨ ਧਾਰਾ 34 ਪੁਲਿਸ ਐਕਟ ਅਧੀਨ ਗ੍ਰਿਫਤਾਰ ਕੀਤਾ ਅਤੇ ਉਨ੍ਹਾਂ ਦਾ ਡਾਕਟਰੀ ਮੁਆਇਨਾ ਕਰਵਾਇਆ। ਪੁਲਿਸ ਉਨ੍ਹਾਂ ਨੂੰ ਥਾਣੇ ਲੈ ਆਈ ਅਤੇ ਰਾਤ ਵੇਲੇ ਉਹ ਕੋਈ ਜ਼ਮਾਨਤ ਪੇਸ਼ ਨਾ ਕਰ ਸਕੇ ਇਸ ਲਈ ਉਨ੍ਹਾਂ ਨੂੰ ਥਾਣੇ ਵਿਚ ਬੰਦ ਕਰ ਦਿਤਾ। ਰਾਤ ਦੇ ਤਕਰੀਬਨ 2 ਵਜੇ ਗਿਆਨ ਚੰਦ ਨੇ ਆਪਣੇ ਦਿਲ ਦੇ ਇਰਦ ਗਿਰਦ ਦਰਦ ਹੋਣ ਅਤੇ ਬੇਚੈਨੀ ਹੋਣ ਦੀ ਸ਼ਿਕਾਇਤ ਕੀਤੀ। ਉਸ ਨੂੰ ਤੁਰੰਤ ਇਲਾਜ ਲਈ ਸਿਵਲ ਹਸਪਤਾਲ ਫਗਵਾੜਾ ਦਾਖਲ ਕਰਵਾਇਆ ਗਿਆ ਅਤੇ ਸਵੇਰੇ 3-30 ਵਜੇ ਐਸ.ਐਮ.ਓ. ਫਗਵਾੜਾ ਨੇ ਪੁਲਿਸ ਨੂੰ ਸੂਚਨਾ ਦਿੱਤੀ ਕਿ ਗਿਆਨ ਚੰਦ 3-15 ਵਜ਼ੇ ਰਾਤ ਮਰ ਗਿਆ ਹੈ। ਇਸ ਪਰ ਪੁਲਿਸ ਨੇ ਅਧੀਨ ਧਾਰਾ 174 ਜਾਬਤਾ ਫੌਜਦਾਰੀ ਕਾਰਵਾਈ ਕੀਤੀ। ਪੁਲਿਸ ਕਪਤਾਨ ਤੁਰੰਤ ਮੌਕਾ ਤੇ ਫਗਵਾੜਾ ਪਹੁੰਚੇ। ਐਸ.ਡੀ.ਐਮ ਫਗਵਾੜਾ ਗਿਆਨ ਚੰਦ ਦੀ ਮੌਤ ਦੇ ਹਾਲਾਤ ਬਾਰੇ ਇਨਕੁਆਇਰੀ ਕਰ ਰਹੇ ਹਨ। ਉਨ੍ਹਾਂ ਦੀ ਰਿਪੋਰਟ ਦੀ ਉਡੀਕ ਹੈ। ਐਸ.ਐਚ.ਓ. ਫ਼ਗਵਾੜਾ ਨੂੰ ਲਾਈਨ ਵਿੱਚ ਤਬਦੀਲ ਕੀਤਾ ਗਿਆ ਹੈ ਤਾਂ ਕਿ ਇਨਕੁਆਇਰੀ ਨਿਰਪੱਖ ਹੋ ਸਕੇ। ਇਲਾਕੇ ਵਿੱਚ ਅਮਨ-ਅਮਾਨ ਹੈ ਅਤੇ ਹਾਲਾਤ ਕੰਟਰੋਲ ਵਿੱਚ ਹਨ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਵਿਧਾਨ ਸਭਾ ਦੇ ਸੈਸ਼ਨ ਦਾ ਸਿਰਫ ਇਕ ਦਿਨ ਰਹਿ ਗਿਆ ਹੈ ਖਤਮ ਹੋਣ ਵਿੱਚ । ਮੇਰੀ 39 ਨੰ : ਕਾਲ ਅਟੈਨਸ਼ਨ ਮੋਸ਼ਨ ਤੁਸੀਂ ਮਨਜ਼ੂਰ ਕੀਤੀ ਸੀ । ਇਸ ਨੂੰ 15 ਦਿਨ ਹੋ ਗਏ ਹਨ । ਸਰਕਾਰ ਜਵਾਬ ਨਹੀਂ ਦੇ ਰਹੀ । ਇਸ ਲਈ ਸਾਡੇ ਕੋਲ ਰੌਲਾ ਪਾਉਣ ਤੋਂ ਬਿਨਾਂ ਕੋਈ ਚਾਰਾ ਨਹੀਂ ।

**ਸ੍ਰੀ ਸਪੀਕਰ** : ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਸ ਸੈਸ਼ਨ ਦੇ ਵਿਚ ਹੀ ਇਸਦਾ ਜਵਾਬ ਆ ਜਾਣਾ ਚਾਹੀਦਾ ਹੈ । ਭੂੰਦੜ ਜੀ, ਮੈਨੂੰ ਹੁਣੇ ਪਤਾ ਲੱਗਾ ਹੈ ਕਿ ਸੀ.ਪੀ.ਐਸ. ਸਾਹਿਬ ਨੇ ਅੱਜ ਹੀ ਇਸ ਦਾ ਜਵਾਬ ਹਾਊਸ ਦੇ ਟੇਬਲ ਤੇ ਲੈ ਕਰ ਦਿੱਤਾ ਹੈ । (I would request the Government to give ist reply during this session. Mr. Bhunder I have been told just now that the C.P-S. has laid reply this to Call Attention Motion today on the Table of the House).

**ਸਰਦਾਰ ਜਸਵਿੰਦਰ ਸਿੰਘ ਬਰਾੜ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । (This is no point of order)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, 'ਹਿੰਦ ਸਮਾਚਾਰ' ਵਿਚ ਇਹ ਖਬਰ ਆਈ ਹੈ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਸਾਡੀ ਇਕ ਐਡਜ਼ਰਨਮੈਂਟ ਮੋਸ਼ਨ ਸੀ । 50 ਲੱਖ ਰੁਪੈ ਦਾ ਇਕ ਹਾਰ ਸੀ ।.....

**ਸ੍ਰੀ ਸਪੀਕਰ** : ਉਹ ਤਾਂ ਰੀਜੈਕਟ ਹੋ ਗਈ ਹੈ । Do not discuss that now. Please resume your seat. (That has been rejected. Do not discuss that now. Please resume your seat.)

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ** ** **

(ਇਸ ਸਮੇਂ ਕੁਝ ਮੈਂਬਰ ਸਾਹਿਬਾਨ ਅਕਾਲੀ ਪਾਰਟੀ ਵਲੋਂ ਪੁਆਇੰਟ ਆਫ ਆਰਡਰ ਰੇਜ਼ ਕਰਨ ਲਈ ਖੜ੍ਹੇ ਹੋਏ ।)

**ਸ੍ਰੀ ਸਪੀਕਰ** : ਜੋ ਵੀ ਮੈਂਬਰ ਚੇਅਰ ਦੀ ਪਰਮਿਸ਼ਨ ਤੋਂ ਬਗੈਰ ਕੁਝ ਕਹਿੰਦਾ ਹੈ, ਉਹ ਰੀਕਾਰਡ ਨਾ ਕੀਤਾ ਜਾਵੇ । (Whatever hon. Member says without the permission of the Chair, should not be recorded.)

**Expunged, Not recorded as ordered by the Chair.

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ 2 ਮਾਰਚ, 1974 ਨੂੰ ਕਪੂਰਥਲੇ ਵਿਚ ਕਿਸਾਨਾਂ ਦਾ ਮੁਜ਼ਾਰਾ ਹੋਇਆ ਸੀ ਜਿਸ ਉਤੇ ਪੁਲਿਸ ਨੇ ਗੋਲੀ ਚਲਾਈ ਸੀ। ਉਸ ਫਾਇਰਿੰਗ ਵਿਚ ਚਾਰ ਕਿਸਾਨ ਮਰੇ ਸਨ ਔਰ 11 ਜ਼ਖਮੀ ਹੋਏ ਸਨ। ਇਸ ਹਾਊਸ ਦੇ ਸਾਰਿਆਂ ਪਾਸਿਆਂ ਤੋਂ ਤੇ ਖਾਸ ਤੌਰ ਤੇ ਉਸ ਹਲਕੇ ਦੇ ਐਮ.ਐਲ.ਏ, ਦੇ ਕਹਿਣ ਤੇ ਚੀਫ਼ ਮਨਿਸਟਰ ਸਾਹਿਬ ਨੇ ਜੁਡੀਸ਼ੀਅਲ ਇਨਕੁਆਇਰੀ ਕਰਾਉਣ ਦਾ ਐਲਾਨ ਕੀਤਾ ਸੀ।....

ਸ੍ਰੀ ਸਪੀਕਰ : ਜੋਸ਼ ਜੀ, ਤੁਹਾਡੀ ਕਾਲ ਅਟੈਨਸ਼ਨ ਤਾਂ ਡਿਸਅਲਾਊ ਹੋ ਗਈ ਹੈ। (Mr. Josh, your Call Attention Motion has been disallowed.)

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ : ਸਪੀਕਰ ਸਾਹਿਬ, ਜੁਡੀਸ਼ੀਅਲ ਇਨਕੁਆਇਰੀ ਕੰਪਲੀਟ ਹੋ ਗਈ ਹੈ। .....

ਸ੍ਰੀ ਸਪੀਕਰ : ਤੁਸੀਂ ਇਹ ਚੀਜ਼ ਬਹਿਸ ਵਿਚ ਲੈ ਆਉਣਾ, ਔਰ ਮਨਿਸਟਰ ਸਾਹਿਬ ਇਸ ਦਾ ਜਵਾਬ ਦੇ ਦੇਣਗੇ। ਹੁਣ ਤਾਂ ਸਮਾਂ ਖਤਮ ਹੋ ਗਿਆ ਹੈ। (You may refer to this matter during the discussion and the Minister concerned will reply to that. The time is over now.)

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ : ਸਪੀਕਰ ਸਾਹਿਬ, ਮੇਰੀ ਇਹ ਜਾਣਕਾਰੀ ਹੈ ਕਿ ਉਸ ਰਿਪੋਰਟ ਵਿਚ ਇਹ ਸਾਬਤ ਹੋ ਗਿਆ ਹੈ ਕਿ ਪੁਲਿਸ ਵਲੋਂ ਨਾਜਾਇਜ਼ ਤੌਰ ਤੇ ਔਰ ਧੱਕੇ ਨਾਲ ਫਾਇਰਿੰਗ ਕੀਤੀ ਗਈ ਸੀ।

ਸ੍ਰੀ ਸਪੀਕਰ : ਐਪ੍ਰੋਪਰੀਏਸ਼ਨ ਬਿੱਲ ਆ ਰਿਹਾ ਹੈ, ਤੁਸੀਂ ਉਦੋਂ ਬੋਲ ਲੈਣਾ। ਉਸ ਵੇਲੇ ਸਰਕਾਰ ਦਾ ਧਿਆਨ ਇਸ ਮਸਲੇ ਵਲ ਦਿਵਾ ਦੇਣਾ। (Appropriation Bill is being taken up by the House; you may take part in that discussion. Then you may draw the attention of the Government towards this matter.)

ਸਰਦਾਰ ਜਸਵਿੰਦਰ ਸਿੰਘ ਬਰਾੜ : ਸਪੀਕਰ ਸਾਹਿਬ, ਮੇਰਾ ਵੀ ਇਕ ਪੁਆਇੰਟ ਆਫ ਆਰਡਰ ਹੈ ਜੀ।

ਸ੍ਰੀ ਸਪੀਕਰ : ਬਰਾੜ ਸਾਹਿਬ, ਤੁਸੀਂ ਦੂਜੀ ਵਾਰ ਪੁਆਇੰਟ ਆਫ ਆਰਡਰ ਤੇ ਉਠੇ ਹੋ ਤੁਹਾਡਾ ਇਹ ਪੁਆਇੰਟ ਆਫ ਆਰਡਰ ਨਹੀਂ ਹੋਣਾ। ਅੱਛਾ ਦੱਸੋ ਕੀ ਹੈ ਪੁਆਇੰਟ ਆਫ ਆਰਡਰ। (Brar Sahib, this is your second point of order. I think this too will not be a point of order. What is your point ?)

ਸਰਦਾਰ ਜਸਵਿੰਦਰ ਸਿੰਘ ਬਰਾੜ : ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਪੰਜਾਬ ਸਰਕਾਰ ਉੱਤੇ ਦਿੱਲੀ ਦੀ ਸਰਕਾਰ ਨੇ ਸਾਜਿਸ਼ ਕਰਕੇ ਡਾਕਟਰ ਜਗਜੀਤ ਸਿੰਘ ਨੂੰ ਇਥੇ ਲਿਆਂਦਾ ਹੈ।....

ਸ੍ਰੀ ਸਪੀਕਰ : ਬਰਾੜ ਸਾਹਿਬ, ਬੈਠੋ ਤੁਸੀਂ । (Brar Sahib, please resume your seat.)

ਸਰਦਾਰ ਜਸਵਿੰਦਰ ਸਿੰਘ ਬਰਾੜ : ਸਪੀਕਰ ਸਾਹਿਬ, ਤੁਸੀਂ ਸੁਣ ਤਾਂ ਲਉ ।

ਸ੍ਰੀ ਸਪੀਕਰ : ਤੁਸੀਂ ਨਾ ਕਿਸੇ ਐਡਜਰਨਮੈਂਟ ਮੋਸ਼ਨ ਦਾ ਹਵਾਲਾ ਦਿੰਦੇ ਹੋ ਨਾ ਕਾਲ ਅਟੈਨਸ਼ਨ ਦਾ, ਵੈਸੇ ਹੀ ਬੋਲ ਰਹੇ ਹੋ । (You are neither referring to any Adjournment Motion nor Call Attention Motion; you are simply making a speech.)

ਸਰਦਾਰ ਜਸਵਿੰਦਰ ਸਿੰਘ ਬਰਾੜ : ਸਪੀਕਰ ਸਾਹਿਬ, ਐਡਜਰਨਮੈਂਟ ਮੋਸ਼ਨ ਦਿੱਤੀ ਹੈ ਜੀ । 22 ਤਾਰੀਖ ਨੂੰ ਗੌਰਮਿੰਟ ਆਫ ਇੰਡੀਆ ਨੇ ਜਗਜੀਤ ਸਿੰਘ ਨੂੰ ਇਥੇ ਲਿਆਂਦਾ ਹੈ ਔਰ ਉਸ ਨੂੰ ਪੰਜਾਬ ਵਿਚ ਲੁਕੋ ਲਿਆ ਹੈ ।....

ਸ੍ਰੀ ਸਪੀਕਰ : ਉਹ ਤਾਂ ਸੈਂਟਰ ਗੌਰਮਿੰਟ ਦਾ ਫੈਸਲਾ ਹੈ । (That is a decision of the Central Government.)

ਸਰਦਾਰ ਜਸਵਿੰਦਰ ਸਿੰਘ ਬਰਾੜ : ਸਪੀਕਰ ਸਾਹਿਬ, ਸੈਂਟਰ ਦੀ ਸਰਕਾਰ ਇਥੇ ਫਿਰਕਾਦਾਰਾਨਾਂ ਝਗੜਾ ਕਰਾਉਣਾ ਚਾਹੁੰਦੀ ਹੈ । ਤੁਸੀਂ ਇਸ ਗੱਲ ਉਤੇ ਗੌਰ ਕਰੋ ।

ਮਾਸਟਰ ਚੰਦ ਸਿੰਘ : ਸਪੀਕਰ ਸਾਹਿਬ, ਮੇਰਾ ਵੀ ਪੁਆਇੰਟ ਆਫ ਆਰਡਰ ਹੈ ਜੀ। ਸਪੀਕਰ ਸਾਹਿਬ, ਮੈਂ 156 ਨੰਬਰ ਕਾਲ ਅਟੈਨਸ਼ਨ ਦਿੱਤੀ ਜੀ, ਡੀ.ਈ.ਓ. ਬਰਨਾਲਾ ਦੇ ਖਿਲਾਫ । ਉਸ ਦੇ ਖਿਲਾਫ ਐਲੀਗੇਸ਼ਨ ਸਨ ।....

ਸ੍ਰੀ ਸਪੀਕਰ : 151 ਨੰਬਰ ਜੀ, ਉਸ ਦਾ ਤਾਂ ਜਵਾਬ ਆ ਗਿਆ ਹੈ । (Its number was 151. The reply thereto has been given.)

ਮਾਸਟਰ ਚੰਦ ਸਿੰਘ : ਨਹੀਂ ਜੀ, ਜਿਹੜੀ ਮੈਂ ਕਹੀ ਹੈ, ਉਹ ਤਾਂ ਰੱਦ ਹੋ ਗਈ ਹੈ ।

ਸ੍ਰੀ ਸਪੀਕਰ : ਫਿਰ ਬੈਠੋ ਤੁਸੀਂ । (Then you please resume your seat.)

ਮਾਸਟਰ ਚੰਦ ਸਿੰਘ : ਸਪੀਕਰ ਸਾਹਿਬ, ਤੁਸੀਂ ਇਕ ਮਿੰਟ ਸੁਣ ਲਉ । ਉਹ ਡੀ.ਈ.ਓ. ਲੇਡੀ ਟੀਚਰਜ਼ ਨੂੰ ਹੈਰਾਸ ਕਰਦਾ ਹੈ । ਸਪੀਕਰ ਸਾਹਿਬ, ਇਹ ਬੜਾ ਹੀ ਗੰਭੀਰ ਮਸਲਾ ਹੈ, ਇਸ ਲਈ ਵਜ਼ੀਰ ਸਾਹਿਬ ਇਸ ਬਾਰੇ ਬਿਆਨ ਦੇਣ । ਇਨ੍ਹਾਂ ਨੂੰ ਕਹੋ ਜੀ ।

ਸ੍ਰੀ ਸਪੀਕਰ : ਚੰਦ ਸਿੰਘ ਜੀ ਤੁਸੀਂ ਬੈਠੋ । (Chand Singh Ji, please resume your seat.)

ਕਾਮਰੇਡ ਅਰਜਨ ਸਿੰਘ ਮਸਤਾਨਾ : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਸਰਦਾਰ ਹਰਚਰਨ ਸਿੰਘ ਬਰਾੜ ਨੇ ਜ਼ਮੀਨ ਖੁਰਦ ਬੁਰਦ ਕੀਤੀ ਹੈ । ਇਸ ਲਈ ਉਸ ਉਤੇ ਕਾਲ ਅਟੈਨਸ਼ਨ ਮਨਜ਼ੂਰ ਕਰਨੀ ਚਾਹੀਦੀ ਹੈ ।..

ਸ਼੍ਰੀ ਸਪੀਕਰ : ਮਸਤਾਨਾ ਜੀ ਲੀਗਲ ਰੈਮਿਡੀ ਅਵੇਲੇਬਲ ਹੈ ਜੀ। (Mastana Ji, legal remedy is available for it.)

ਕਾਮਰੇਡ ਅਰਜਨ ਸਿੰਘ ਮਸਤਾਨਾ : ਸਪੀਕਰ ਸਾਹਿਬ, ਗੁਰਚਰਨ ਸਿੰਘ ਬਰਾੜ ਨੇ ਜ਼ਮੀਨ ਖੁਰਦ ਬੁਰਦ ਕੀਤੀ ਹੈ। ਤੁਸੀਂ ਕਾਲ ਅਟੈਨਸ਼ਨ ਐਡਮਿੱਟ ਕਰੋ।....

ਸ਼੍ਰੀ ਸਪੀਕਰ : ਤੁਸੀਂ ਬੈਠੋ। Now the House will take up the presentation of Reports.' (Please resume your seat. Now the House will take up the presentation of Reports.)

ਕਾਮਰੇਡ ਅਰਜਨ ਸਿੰਘ ਮਸਤਾਨਾ : ਸਪੀਕਰ ਸਾਹਿਬ, ਮੇਰੀ ਕਾਲ ਅਟੈਨਸ਼ਨ ਹੈ ਜੀ। ਇਸ ਨੂੰ ਮਨਜ਼ੂਰ ਕਰੋ। ਸਟੇਟ ਮਨਿਸਟਰ ਨੇ ਮਿਲ ਕੇ ਉਥੇ ਜ਼ਮੀਨ ਖੁਰਦ ਬੁਰਦ ਕੀਤੀ ਹੈ। (ਵਿਘਨ) ਇਕ ਹਰੀਜਨ ਐਸ ਡੀ.ਓ....

Mr Speaker : Please resume your seat.

---

## QUESTION ARISING OUT OF REPLY TO CALL ATTENTION NOTICE NO. 39.

ਸਰਦਾਰ ਬਲਵਿੰਦਰ ਸਿੰਘ ਭੂੰਦੜ : ਸਪੀਕਰ ਸਾਹਿਬ, ਮੇਰੇ ਪਾਸ ਜਿਹੜਾ ਜਵਾਬ ਆਇਆ ਹੈ, ਉਸ ਵਿਚ ਵਜ਼ੀਰ ਸਾਹਿਬ ਨੇ ਪਾਣੀ ਦੀ ਕਮੀ ਤਾਂ ਮੰਨ ਲਈ ਹੈ ਔਰ ਉਸ ਦਾ ਅਸਰ ਵੀ ਮੰਨ ਲਿਆ ਹੈ ਔਰ ਨਾਲ ਹੀ ਕਹਿ ਗਏ ਹਨ ਕਿ ਆਬਿਆਨੇ ਦੇ ਬਾਰੇ ਪੱਕੀ ਫਸਲ ਤੇ ਸੋਚਾਂਗੇ। ਮੈਂ ਸਪੀਕਰ ਸਾਹਿਬ, ਸਿੱਧੀ ਗੱਲ ਡਾਇਰੈਕਟ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ (ਵਿਘਨ) (ਅਵਾਜ਼ਾਂ : ਇਨ੍ਹਾਂ ਦੀ ਰਾਹੀਂ ਪੁੱਛੋ) ਕਿ ਬਲਾਕ ਦੀਆਂ ਪੰਚਾਇਤਾਂ ਨੇ ਮੰਗ ਕੀਤੀ ਸੀ। ਕੀ ਵਜ਼ੀਰ ਸਾਹਿਬ ਆਪਣੇ ਜਵਾਬ ਦੇ ਆਧਾਰ ਉਤੇ ਇਸ ਗੱਲ ਦਾ ਐਲਾਨ ਕਰਨਗੇ ? ਇਹ ਸਿਧੀ ਗੱਲ ਦਾ ਜਵਾਬ ਦੇਣ।

ਰਾਜ ਮੰਤਰੀ (ਸਿੰਜਾਈ ਅਤੇ ਬਿਜਲੀ) : ਸਪੀਕਰ ਸਾਹਿਬ, ਸੀ.ਐਮ.ਸਾਹਿਬ ਨੇ ਫੁਰਮਾਇਆ ਸੀ ਕਿ ਜਿਥੇ ਪਾਣੀ ਦੀ ਘਾਟ ਨਾਲ ਖਰਾਬੀ ਹੋਈ ਹੈ, ਉਸ ਇਲਾਕੇ ਨੂੰ ਰਾਹਤ ਦੇਣ ਲਈ ਅਰੇਂਜਮਿਨ ਕਰ ਲਵਾਂਗੇ।

ਕਾਮਰੇਡ ਦਾਨਾ ਰਾਮ : ਸਪੀਕਰ ਸਾਹਿਬ, ਬਾਹਰ ਬੰਦਿਆਂ ਨੇ ਧਰਨਾ ਮਾਰਿਆ ਹੋਇਆ ਹੈ ਤਿੰਨ ਤਿੰਨ ਬੰਦਿਆਂ ਦੇ ਨਾਮ ਤੇ ਜ਼ਮੀਨ ਲਗਵਾਈ ਗਈ ਹੈ ਪਰ ਤੁਸੀਂ ਸਾਡੀ ਗੱਲ ਸੁਣਦੇ ਹੀ ਨਹੀਂ ਹੋ।....

ਸ਼੍ਰੀ ਸਪੀਕਰ : ਦਾਨਾ ਰਾਮ ਜੀ ਬੈਠੋ ਤੁਸੀਂ। ਹੁਣ ਰੀਪੋਰਟਸ ਲੇਅ ਹੋਣਗੀਆਂ। ਹਾਂ ਜੀ, ਚੌਧਰੀ ਸੁੰਦਰ ਸਿੰਘ ਜੀ ਤੁਸੀਂ ਪਰਿਜ਼ੈਂਟ ਕਰੋ ਜੀ। (Dana Ram Ji, Please resume your seat. Now the Reports will be laid on the Table of the House. Yes, Chaudhri Sunder Singh Ji, please present the Report.)

## PRESENTATION OF REPORTS

**Chairman, Committee on Estimates** (Chaudhri Sunder Singh): Sir, I beg to present the Report of the Estimates Committee on the Budget Estimates for the year 1974-75 relating to the Excise and Taxation Department.

**Acting Chairman Committee on Public Undertakings** (Chaudhri Ram Singh) : Sir, I beg to present the 8th and 9th Reports of the Committee on Public Undertakings on the General Working of the Punjab Film and News Corporation Ltd. and the Punjab Financial Corporation, respectively.

## LEGISLATIVE BUSINESS

### THE PUNJAB APPROPRIATION (No. 2) BILL, 1975

**Minister for Finance** (Shri Hans Raj Sharma) : Sir, I beg to introduce the Punjab Appropriation (No. 2) Bill 1975.

Sir, I also beg to move—

That the Punjab Appropriation (No. 2) Bill be taken into consideration at once.

**Mr. Speaker** : Motion moved—

That the Punjab Appropriation (No. 2) Bill be taken into consideration at once.

**Mr. Speaker** : Guillotine will be applied at 12.00 noon.

**ਸਰਦਾਰ ਜਸਦੇਵ ਸਿੰਘ ਸੰਧੂ** (ਡਕਾਲਾ) : ਸਪੀਕਰ ਸਾਹਿਬ, ਜੋ ਇਹ ਐਪੋਪਰੀਏਸ਼ਨ ਬਿੱਲ ਸਾਡੇ ਸਾਹਮਣੇ ਪੇਸ਼ ਹੈ ਔਰ ਜਿਸ ਰਾਹੀਂ ਸਰਕਾਰ ਪੰਜਾਬ ਦੇ ਖਜ਼ਾਨੇ ਨੂੰ ਵਰਤਣ ਦੀ ਇਜਾਜ਼ਤ ਲੈ ਰਹੀ ਹੈ, ਉਸ ਦੀ ਵਿਰੋਧਤਾ ਕਰਨ ਵਾਸਤੇ ਮੈਂ ਆਪਣੀ ਪਾਰਟੀ ਵਲੋਂ ਖੜ੍ਹਾ ਹੋਇਆ ਹਾਂ । ਕਿਉਂਕਿ ਪੰਜਾਬ ਦੇ ਫਾਇਨੈਂਸ ਨੂੰ ਇਸ ਸਰਕਾਰ ਨੇ ਜਿਸ ਤਰੀਕੇ ਨਾਲ ਪਿਛਲੇ ਸਾਲਾਂ ਵਿਚ ਬੇਰਹਿਮੀ ਨਾਲ ਗਲਤ ਇਸਤੇਮਾਲ ਕੀਤਾ ਹੈ ਔਰ ਪੰਜਾਬ ਦਾ ਦੀਵਾਲਾ ਕੱਢ ਦਿੱਤਾ ਹੈ, ਉਸ ਸਰਕਾਰ ਉਤੇ ਭਰੋਸਾ ਨਹੀਂ ਕੀਤਾ ਜਾ ਸਕਦਾ ਕਿ ਇਸ ਰੁਪਏ ਨੂੰ ਵੀ ਠੀਕ ਤਰੀਕੇ ਨਾਲ ਲੋਕਾਂ ਦੀ ਭਲਾਈ ਵਾਸਤੇ ਇਸਤੇਮਾਲ ਕਰੇਗੀ ।....

( ਮੁੱਖ ਸੰਸਦੀ ਸਕੱਤਰ ਵਲੋਂ ਵਿਘਨ ।)

**ਸ੍ਰੀ ਸਪੀਕਰ** : ਸੀ.ਪੀ.ਐਸ. ਸਾਹਿਬ ਤੁਹਾਡਾ ਸਟੇਟਸ ਬੜਾ ਉੱਚਾ ਹੈ, ਇਸ ਲਈ ਤੁਸੀਂ ਇੰਟਰੱਪਟ ਕਰਨ ਦੀ ਆਦਤ ਛੱਡ ਦਿਉ । (*Addressing the Chief Parliamentary Secretary* : Your status is very high. Please give up your habit of interrupting.)

**ਸਰਦਾਰ ਜਸਦੇਵ ਸਿੰਘ ਸੰਧੂ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਦੇ ਧਿਆਨ ਵਿਚ ਕੁਝ ਗੱਲਾਂ ਲਿਆਉਣੀਆਂ ਚਾਹੁੰਦਾ ਹਾਂ ਕਿ ਜਿਸ ਤਰੀਕੇ ਨਾਲ ਇਹ ਕਹਿੰਦੇ ਹਨ ਕਿ ਪੰਜਾਬ ਨੇ ਹਰ ਪੱਖ ਤੋਂ ਤਰੱਕੀ ਕੀਤੀ ਹੈ. ਪੰਜਾਬ ਦੇ ਖਜ਼ਾਨੇ ਵਿਚ ਕੋਈ ਕਮੀ ਨਹੀਂ.

[ ਸਰਦਾਰ ਜਸਦੇਵ ਸਿੰਘ ਸੰਧੂ ]

ਪੰਜਾਬ ਨੇ ਕੋਈ ਉਵਰਡਰਾਫਟਿੰਗ ਨਹੀਂ ਕੀਤੀ, ਪੰਜਾਬ ਦੇ ਖਜ਼ਾਨੇ ਵਿਚੋਂ ਕਦੇ ਕੋਈ ਬਿੱਲ ਬਗੈਰ ਕੈਸ਼ ਕੀਤੇ ਵਾਪਿਸ ਨਹੀਂ ਹੋਇਆ, ਉਨ੍ਹਾਂ ਸਾਰੀਆਂ ਗੱਲਾਂ ਬਾਰੇ ਜੋ ਅਸਲੀਅਤ ਹੈ ਉਹ ਮੈਂ ਇਕ ਅਖਬਾਰ ਦੇ ਐਡੀਟੋਰੀਅਲ ਵਿਚੋਂ ਪੜ੍ਹ ਕੇ ਦੱਸਣਾ ਚਾਹੁੰਦਾ ਹਾਂ। ਇਹ ਅਖਬਾਰ ਵੀ ਉਹ ਹੈ ਜਿਹੜਾ ਕਿ ਗਿਆਨੀ ਜੀ ਦਾ ਹੈ, ਇਨ੍ਹਾਂ ਦੀ ਸਰਕਾਰ ਦਾ ਆਪਣਾ ਹੈ। 25 ਜਨਵਰੀ ਦਾ ਐਡੀਟੋਰੀਅਲ ਹੈ ਜਿਹੜਾ ਕਿ ਮੈਂ ਪੜ੍ਹ ਕੇ ਸੁਣਾਉਣਾ ਚਾਹੁੰਦਾ ਹਾਂ। ਇਸ ਤੋਂ ਵੱਡਾ ਸਰਟੀਫੀਕੇਟ ਪੰਜਾਬ ਦੇ ਖਜ਼ਾਨੇ ਦੇ ਬਾਰੇ, ਪੰਜਾਬ ਦੀ ਸਰਕਾਰ ਦੇ ਆਪਣੇ ਕਿਸੇ ਦੋਸਤ ਵਲੋਂ, ਮੈਂ ਸਮਝਦਾ ਹਾਂ ਕਿ ਨਹੀਂ ਮਿਲ ਸਕਦਾ। ਇਹ 25 ਜਨਵਰੀ ਦਾ ਐਡੀਟੋਰੀਅਲ ਹੈ ਜੀ। ਇਸ ਵਿਚ ਲਿਖਿਆ ਹੈ:—

"ਪਰ ਇਕ ਗੱਲ ਤਾਂ ਸਾਫ ਹੈ ਕਿ ਲੋਕ ਹੁਣ ਕਾਂਗਰਸ ਰਾਜ ਤੋਂ ਤੰਗ ਆ ਗਏ ਹਨ। ਪੰਜਾਬ ਦੀ ਕਾਂਗਰਸ ਸਰਕਾਰ ਦੇ ਰਸਤੇ ਵਿਚ ਕੇਂਦਰ ਏਨੀਆਂ ਰੁਕਾਵਟਾਂ ਪਾ ਰਿਹਾ ਹੈ ਕਿ ਇਸ ਦਾ ਨਤੀਜਾ ਇਥੋਂ ਦੇ ਕਾਂਗਰਸੀਆਂ ਨੂੰ ਭੁਗਤਣਾ ਪੈਣਾ ਹੈ"

ਕੋਈ ਡੈਮ ਬਣਾਇਆ ਨਹੀ ਜਾ ਰਿਹਾ, ਪੰਜਾਬ ਸਰਕਾਰ ਨੂੰ ਆਪਣੇ ਤੌਰ ਤੇ ਇਸ ਦੀ ਉਸਾਰੀ ਕਰਨ ਦੀ ਆਗਿਆ ਨਹੀਂ ਦਿੱਤੀ ਜਾ ਰਹੀ, ਬਿਜਲੀ ਦਾ ਤੋੜਾ ਹੈ, ਲੱਕ-ਤੋੜਵੀਂ ਮਹਿੰਗਾਈ ਹੈ ਕਰਮਚਾਰੀਆਂ ਦੀ ਜਿੰਨੀਆ ਤਨਖਾਹਾਂ ਵਧਦੀਆਂ ਹਨ ਉਨੀ ਹੀ ਮਹਿੰਗਾਈ ਵਧ ਜਾਂਦੀ ਹੈ। ਸਮਗਲਿੰਗ ਦਾ ਜ਼ੋਰ ਹੈ, ਮੁਨਾਫਾਖੋਰੀ, ਰਿਸ਼ਵਤ ਜ਼ੋਰ ਨਾਲ ਛਾਲਾਂ ਮਾਰਕੇ ਵੱਧ ਰਹੀ ਹੈ, ਖਾਦ, ਤੇਲ ਆਦਿ ਮਿਲਦੇ ਨਹੀਂ ਅਤੇ ਹਰ ਚੀਜ਼ ਵਿਚ ਮਿਲਾਵਟ ਹੈ। ਅਜਿਹੀ ਸੂਰਤ ਵਿਚ ਚੋਣਾਂ ਹੁਣ ਆਉਣਗੀਆਂ ਤਾਂ ਹੋ ਸਕਦਾ ਹੈ ਕਿ ਲੋਕਾਂ ਦਾ ਮਨ ਇਹ ਬਣ ਜਾਏ ਕਿ ਕਾਂਗਰਸ ਨੂੰ ਤਾਂ ਗੱਦੀਉਂ ਲਾਹੋ ਅਗਲੀ ਗੱਲ ਫੇਰ ਵਿਚਾਰ ਲਈ ਜਾਏਗੀ। . .

10.20 A.M. | (ਇਸ ਸਮੇਂ ਸ਼੍ਰੀ ਡਿਪਟੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਇਹ ਹਾਲਤ ਹੈ ਜੋ ਇਸ ਸੂਬੇ ਵਿਚ ਹੈ ਅਤੇ ਇਹ ਸਰਟੀਫਿਕੇਟ ਹੈ ਜਿਹੜਾ ਸਾਡੇ ਫਾਈਨੈਂਸ ਮਨਿਸਟਰ ਸਾਹਿਬ ਨੂੰ ਮਿਲਿਆ ਹੈ। 'ਫਾਈਨੈਂਸ ਮਨਿਸਟਰ ਸਾਹਿਬ ਨੇ ਸੂਬੇ ਦੇ ਫਾਈਨੇਂਸਿਜ਼ ਦਾ ਗਲਤ ਇਸਤੇਮਾਲ ਕੀਤਾ ਹੈ। ਇਨ੍ਹਾਂ ਦੇ ਆਪਣੇ ਦੋਸਤਾਂ ਦੀ ਇਹ ਰਾਏ ਹੈ। "ਅਜੀਤ" ਅਖਬਾਰ, ਜਿਹੜਾ ਕਾਂਗਰਸ ਪਾਰਟੀ ਦਾ ਹੈ ਅਤੇ ਇਨ੍ਹਾਂ ਦਾ ਸਭ ਤੋਂ ਵੱਡਾ ਸਮੱਰਥਕ ਹੈ, ਉਸ ਦੀ ਇਨ੍ਹਾਂ ਬਾਰੇ ਇਹ ਰਾਏ ਹੈ। ਇਸ ਤੋਂ ਬਾਅਦ, ਡਿਪਟੀ ਸਪੀਕਰ ਸਾਹਿਬ, "ਅਜੀਤ" ਅਖਬਾਰ ਨੇ 23 ਜਨਵਰੀ, 1975 ਦੇ ਇਸ਼ੂ ਵਿਚ ਜਿਹੜਾ ਲਿਖਿਆ ਹੈ, ਉਹ ਵੀ ਮੈਂ ਪੜ੍ਹ ਕੇ ਸੁਣਾਉਂਦਾ ਹਾਂ :

"ਸਿੱਧੀ ਤੇ ਸਪੱਸ਼ਟ ਗੱਲ ਹੈ ਕਿ ਇਸ ਵੇਲੇ ਮਾਲੀ ਤੌਰ ਤੇ ਪੰਜਾਬ ਸਰਕਾਰ ਦਾ ਦਿਵਾਲਾ ਨਿਕਲਿਆ ਹੋਇਆ ਹੈ। ਹੋਰ ਤਾਂ ਹੋਰ ਅਖਬਾਰਾਂ ਵਿਚ ਛਪੇ ਹੋਏ ਇਸ਼ਤਿਹਾਰਾਂ ਦੀ ਪੇਮੇਂਟ ਵੀ ਨਹੀਂ ਮਿਲ ਰਹੀ। ਮਾਰਚ, 1974 ਤੋਂ ਬਿਲ ਰੁਕੇ ਹੋਏ ਹਨ। ਸਰਕਾਰ ਪਹਿਲਾਂ ਤਾਂ ਇਕ ਝਗੜੇ ਦਾ ਫੈਸਲਾ ਹੀ ਨਹੀਂ ਕਰ ਪਾਈ ਤੇ ਜਦੋਂ ਝਗੜੇ ਦਾ ਹੱਲ ਹੋ ਗਿਆ ਤਾਂ ਹੁਣ ਮਹਿਕਮਿਆਂ ਦੇ ਚੈੱਕ ਡਿਸਆਨਰ ਹੋ ਰਹੇ ਹਨ। ਕਿਸੇ ਹੋਰ ਦੇਸ਼ ਦੀ ਸਰਕਾਰ ਦਾ ਚੈੱਕ ਡਿਸਆਨਰ

ਹੁੰਦਾ ਤਾਂ ਹੇਠਲੀ ਉਤੇ ਆ ਜਾਂਦੀ ਪਰ ਇਹ ਪੰਜਾਬ ਹੀ ਹੈ ਜਿਥੇ ਮੁੱਖ ਮੰਤਰੀ ਸਾਹਿਬ 'ਕੰਨ ਖਿਚ ਦਿੱਤੇ ਗਏ ਹਨ' ਦੀ ਰੱਟ ਲਗਾਈ ਜਾ ਰਹੇ ਹਨ ਪਰ ਅੱਜ ਤਕ ਚੈੱਕ ਡਿਸਆਨਰ ਹੋ ਰਹੇ ਹਨ ਤੇ ਜਾਂ ਚੈੱਕਾਂ ਦੀ ਪੇਮੈਂਟ ਰੋਕੀ ਜਾ ਰਹੀ ਹੈ। ਨਵਾਂ ਚੈੱਕ ਤਾਂ ਕਟਿਆ ਹੀ ਨਹੀਂ ਜਾ ਰਿਹਾ।"

ਮੇਰਾ ਭਾਵ ਇਹ ਹੈ ਜੋ ਸਾਡੇ ਸੂਬੇ ਦੇ ਫਾਈਨੈਂਸਿਜ਼ ਦੀ ਹਾਲਤ ਹੈ, ਉਹ ਇਨ੍ਹਾਂ ਦੇ ਹੀ ਅਖਬਾਰ ਨੇ ਦੱਸਿਆ ਹੈ ਅਤੇ ਇਹ ਉਹ ਅਖਬਾਰ ਹੈ ਜਿਹੜਾ ਇਨ੍ਹਾਂ ਦੇ ਗੁਣ ਗਾਉਂਦਾ ਨਹੀਂ ਸੀ ਥੱਕਦਾ ਅਤੇ ਜੇ ਅੱਜ ਚੋਣ ਆ ਜਾਵੇ ਤਾਂ ਕਾਂਗਰਸ ਪਾਰਟੀ ਜਿਸ ਤਰ੍ਹਾਂ ਇਸ ਗੱਦੀ ਤੇ ਬੈਠੀ ਸੀ, ਉਸੇ ਤਰ੍ਹਾਂ ਇਸ ਤੋਂ ਉਤਰ ਜਾਵੇਗੀ। ਇਸ ਵੇਲੇ ਸਾਡੇ ਫਾਈਨੈਂਸਿਜ਼ ਦਾ ਦਿਵਾਲਾ ਨਿਕਲਿਆ ਹੋਇਆ ਹੈ। ਮੈਂ ਹੋਰ ਅਖਬਾਰਾਂ ਦੀ ਰਾਏ ਇਥੇ ਨਹੀਂ ਦਸਦਾ ਕਿਉਂਕਿ ਇਹ ਕਹਿਣਗੇ ਕਿ ਉਹ ਅਖਬਾਰਾਂ ਸਰਕਾਰ ਦੇ ਖਿਲਾਫ ਹਨ। ਪਰ ਮੈਂ ਕਹਾਂਗਾ ਕਿ ਉਹ ਸਾਰੇ ਅਖਬਾਰ ਲੋਕਾਂ ਦੀ ਤਰਜਮਾਨੀ ਕਰਦੇ ਹਨ ਅਤੇ ਲੋਕਾਂ ਦੇ ਅਗੇ ਸਰਕਾਰ ਦੀ ਸਹੀ ਤਸਵੀਰ ਰਖਦੇ ਹਨ। ਲੇਕਿਨ ਫਿਰ ਵੀ ਮੈਂ "ਪੰਜਾਬ ਕੇਸਰੀ" ਦਾ ਅਤੇ ਦੂਜੀਆਂ ਅਖਬਾਰਾਂ ਦਾ ਹਵਾਲਾ ਨਹੀਂ ਦੇਂਦਾ। ਪਰ ਜਿਹੜਾ ਮੈਂ ਹਵਾਲਾ ਦਿੱਤਾ ਹੈ, ਜਿਹੜਾ ਅਖਬਾਰ ਇਨ੍ਹਾਂ ਦਾ ਆਪਣਾ ਹੈ ਅਤੇ ਜਿਹੜਾ ਹਰ ਵਕਤ ਇਸ ਸਰਕਾਰ ਦੀ ਤਾਰੀਫ ਕਰਦਾ ਸੀ ਪਰ ਅੱਜ ਇਨ੍ਹਾਂ ਦੇ ਫਾਈਨੈਂਸਿਜ਼ ਦੀ, ਇਨ੍ਹਾਂ ਦੇ ਮਾਲ-ਐਡਮਨਿਸਟਰੇਸ਼ਨ ਦੀ ਤਸਵੀਰ ਸਾਹਮਣੇ ਪੇਸ਼ ਕਰ ਰਿਹਾ ਹੈ। (ਅਕਾਲੀ ਪਾਰਟੀ ਦੇ ਮੈਂਬਰਾਂ ਵਲੋਂ ਥੰਪਿੰਗ) ਇਨ੍ਹਾਂ ਨੇ ਪਿਛਲੇ ਤਿੰਨ ਸਾਲਾਂ ਵਿਚ ਪੰਜਾਬ ਦੇ ਖਜ਼ਾਨੇ ਨੂੰ ਜਿਸ ਤਰ੍ਹਾਂ ਚਲਾਇਆ ਹੈ, ਉਸ ਦੇ ਨਾਲ ਪੰਜਾਬ ਦੇ ਖਜ਼ਾਨੇ ਦਾ ਮਿਸਯੂਜ਼ ਕੀਤਾ ਹੈ ਅਤੇ ਲੋਕਾਂ ਨੂੰ ਲੁਟਿਆ ਹੈ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਜਿਸ "ਇਕਨਾਮਿਕ ਟਾਈਮਜ਼" ਅਖਬਾਰ ਦਾ ਹਵਾਲਾ ਦੇਣ ਲਗਾ ਹਾਂ, ਉਹ ਹਿੰਦੁਸਤਾਨ ਦੀ ਸਭ ਤੋਂ ਵੱਡੀਆਂ ਅਖਬਾਰਾਂ ਵਿਚੋਂ ਹੈ। ਇਸ ਅਖਬਾਰ ਨੇ ਜੋ ਆਪਣੇ 21 ਜਨਵਰੀ, 1975 ਦੇ ਇਸ਼ੂ ਵਿਚ ਲਿਖਿਆ ਹੈ। ਉਸ ਨੂੰ ਪੜ੍ਹੋ ਤਾਂ ਇਨ੍ਹਾਂ ਨੂੰ ਆਪਣੀ ਸਾਰੀ ਕਾਰਗੁਜ਼ਾਰੀ ਦਾ ਪਤਾ ਲਗ ਜਾਵੇਗਾ। ਇਸ ਅਖਬਾਰ ਵਿਚ ਲਿਖਿਆ ਹੈ ਕਿ ਪੰਜਾਬ ਸਰਕਾਰ ਦੀ ਰੂਰਲ ਐਮਪਲਾਇਮੈਂਟ ਦੀ ਕਰੈਸ਼ ਜਾਬ ਪਲੈਨ ਫਲਾਪ ਹੋ ਗਈ। ਇਸ ਅਖਬਾਰ ਵਿਚ ਸਰਕਾਰ ਦੀ ਸਾਰੀ ਕਾਰਗੁਜ਼ਾਰੀ ਦਾ ਹਵਾਲਾ ਦਿੱਤਾ ਹੈ ਅਤੇ ਇਹ ਲਿਖਿਆ ਹੋਇਆ ਹੈ ਕਿ ਇਨ੍ਹਾਂ ਦੀਆਂ ਸਕੀਮਾਂ ਕਿਸ ਤਰ੍ਹਾਂ ਫੇਲ੍ਹ ਹੋਈਆਂ ਹਨ। ਇਹ ਇਸ ਅਖਬਾਰ ਨੂੰ ਪੜ੍ਹਨ ਤਾਂ ਇਨ੍ਹਾਂ ਨੂੰ ਪਤਾ ਲਗੇਗਾ ਕਿ ਕਿਸ ਤਰ੍ਹਾਂ ਇਹ ਲੋਕਾਂ ਨੂੰ ਭੁਲੇਖੇ ਵਿਚ ਪਾਉਂਦੇ ਹਨ। ਇਸ ਅਖਬਾਰ ਨੇ ਸਾਡੇ ਸੂਬੇ ਦੇ ਫਾਈਨੈਂਸਿਜ਼ ਦੀ ਵੀ ਪੂਰੀ ਤਸਵੀਰ ਪੇਸ਼ ਕੀਤੀ ਹੋਈ ਹੈ। ਪਰ ਹੈਰਾਨੀ ਦੀ ਗੱਲ ਇਹ ਹੈ ਕਿ ਇਸ ਸਰਕਾਰ ਵਲੋਂ ਦਾਹਵੇ ਕੀਤੇ ਜਾਂਦੇ ਹਨ ਕਿ ਇਨ੍ਹਾਂ ਨੇ ਬਹੁਤ ਕੰਮ ਕੀਤੇ ਹਨ ਅਤੇ ਬੜੀਆਂ ਪਲੈਨਜ਼ ਬਣਾਈਆਂ ਹਨ। ਮੈਂ ਇਨ੍ਹਾਂ ਨੂੰ ਕਹਾਂਗਾ ਕਿ ਇਹ "ਇਕਨਾਮਿਕ ਟਾਈਮਜ਼" ਅਖਬਾਰ ਨੂੰ ਪੜ੍ਹਨ ਅਤੇ ਆਪਣੀ ਕਾਰਗੁਜ਼ਾਰੀ ਦਾ ਪਤਾ ਲਗਾਉਣ ਕਿ ਕੀ ਕੀਤਾ ਹੈ। ਇਸ ਅਖਬਾਰ ਨੇ ਪੂਰੀ ਤਰ੍ਹਾਂ ਇਨ੍ਹਾਂ ਦੀ ਤਸਵੀਰ ਪੇਸ਼ ਕੀਤੀ ਹੈ। ਜੇ ਇਹ ਉਸ ਅਖਬਾਰ ਨੂੰ ਪੜ੍ਹਨ ਅਤੇ ਵੇਖਣ ਤਾਂ ਇਸ ਦਾ ਇਨ੍ਹਾਂ ਕੋਲ ਕੀ ਜਵਾਬ ਹੈ ਕਿ ਜੋ ਕੁਝ ਉਸ ਅਖਬਾਰ ਨੇ ਲਿਖਿਆ ਹੈ ਉਹ ਠੀਕ ਹੈ ਜਾਂ ਨਹੀਂ।

**ਸ੍ਰੀ ਡਿਪਟੀ ਸਪੀਕਰ** : ਸੰਧੂ ਸਾਹਿਬ, ਅਕਾਲੀ ਪਾਰਟੀ ਦੇ ਹਿੱਸੇ ਦੇ ਸਿਰਫ 23 ਮਿੰਟ ਆਉਂਦੇ ਹਨ। ਇਸ ਕਰਕੇ ਜੇ ਤੁਸੀਂ ਇਕੱਲਿਆਂ ਨੇ ਹੀ ਬੋਲਣਾ ਹੈ ਤਾਂ ਠੀਕ ਹੈ, ਨਹੀਂ

(ਸ੍ਰੀ ਸਪੀਕਰ)

ਤਾਂ ਤੁਸੀਂ ਥੋੜ੍ਹਾ ਹੀ ਟਾਈਮ ਲਵੋ। (Sandhu Sahib, there are 23 minutes in the quota of Akali Party for discussing this Bill. If only you have to speak on behalf of your party, then it is all right, otherwise you should take less time.)

**ਸਰਦਾਰ ਜਸਦੇਵ ਸਿੰਘ ਸੰਧੂ** : ਡਿਪਟੀ ਸਪੀਕਰ ਸਾਹਿਬ, ਕਿਉਂਕਿ ਤੁਸੀਂ ਸਾਡੇ ਪਾਸੇ ਹੀ ਬੈਠਦੇ ਹੋ, ਸਾਨੂੰ ਤਾਂ ਜ਼ਿਆਦਾ ਟਾਈਮ ਦੇਵੋ। (ਹਾਸਾ) ਸੋ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਲੋਕਾਂ ਨੂੰ ਭੁਲੇਖੇ ਵਿਚ ਪਾਉਣ ਦੀ ਕੋਸ਼ਿਸ਼ ਕੀਤੀ ਹੈ ਕਿ ਪਿਛਲੇ ਤਿੰਨ ਸਾਲਾਂ ਵਿਚ ਜੋ ਇਨਕਮ ਹੈ ਉਹ ਵੱਧ ਗਈ ਹੈ। ਪਰ ਇਨ੍ਹਾਂ ਨੇ ਇਹ ਨਹੀਂ ਦਸਿਆ ਕਿ ਇਸ ਦੌਰਾਨ ਮਹਿੰਗਾਈ ਕਿੰਨੀ ਵਧੀ ਹੈ। ਹਿੰਦੁਸਤਾਨ ਦੀ ਸਰਕਾਰ ਨੇ ਜੋ ਸਰਵੇ ਕਰਵਾਇਆ ਅਤੇ ਜਿਹੜਾ ਹਿੰਦੁਸਤਾਨ ਦੀਆਂ ਅਖਬਾਰਾਂ ਵਿਚ ਛੱਪਿਆ, ਉਸ ਦੇ ਮੁਤਾਬਿਕ 1972-73 ਵਿਚ ਸਾਰੇ ਹਿੰਦੁਸਤਾਨ ਦੀ ਜੋ ਪਰ-ਕੈਪਿਟਾ ਇਨਕਮ ਸੀ, ਉਸ ਦੇ ਵਿਚ 0.9% ਦੀ ਕਮੀ ਹੋਈ ਹੈ। ਇਹ ਕਹਿੰਦੇ ਹਨ ਕਿ ਸਾਡੀ ਇਨਕਮ ਵੱਧ ਗਈ ਹੈ ਪਰ ਗਵਰਨਮੈਂਟ ਆਫ਼ ਇੰਡੀਆ ਦੇ ਮੁਤਾਬਿਕ 0.9% ਦੀ ਕਮੀ ਹੋਈ ਹੈ। ਦੂਜੇ ਪਾਸੇ, ਡਿਪਟੀ ਸਪੀਕਰ ਸਾਹਿਬ, ਤੁਸੀਂ ਰੋਜ਼ ਅਖਬਾਰਾਂ ਵਿਚ ਪੜ੍ਹਦੇ ਹੋ ਕਿ ਅੱਜ ਇਕਨਾਮਿਕਸ ਦਾ ਮਸਲਾ ਹੈ। ਅੱਜ ਰੁਪਏ ਦੀ ਕੀਮਤ 25 ਪੈਸੇ ਰਹਿ ਗਈ ਹੈ। ਸੋ, ਜੇ ਅਸੀਂ ਇਹ ਵੇਖੀਏ ਕਿ ਡਿਵੈਲਪਮੈਂਟ ਅਤੇ ਸੋਸ਼ਲ ਸਰਵਿਸ ਦੀਆਂ ਸਕੀਮਾਂ ਤੇ ਅੱਜ ਕਿੰਨਾ ਰੁਪਿਆ ਖਰਚ ਹੋ ਰਿਹਾ ਹੈ ਅਤੇ ਉਸ ਦਾ ਮੁਕਾਬਿਲਾ 1970-71 ਅਤੇ 1969-70 ਦੇ ਨਾਲ ਕਰੀਏ ਤਾਂ ਉਸ ਵੇਲੇ ਜੋ ਖਰਚ ਕੀਤਾ ਜਾਂਦਾ ਸੀ ਉਹ ਜ਼ਿਆਦਾ ਸੀ। ਪਰ ਇਹ ਕਹਿੰਦੇ ਹਨ ਕਿ ਇਸ ਵੇਲੇ ਜ਼ਿਆਦਾ ਪੈਸੇ ਖਰਚੇ ਜਾ ਰਹੇ ਹਨ। ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਐਨੂਅਲ ਪਲੈਨ ਦੀ ਜੋ ਬੇਸਿਕ ਗੱਲ ਹੈ, ਉਹ ਜ਼ਿਆਦਾ ਕਰਕੇ, ਇਸ ਤਰ੍ਹਾਂ ਦੀ ਹੈ ਕਿ ਉਸ ਦੇ ਵਿਚ ਨਾਨ-ਡਿਵੈਲਪਮੈਂਟ ਕੰਮ ਹਨ ਅਤੇ ਉਸ ਵਿਚ ਇੰਡਸਟਰੀਜ਼ ਨਹੀਂ ਹਨ, ਬਿਜਲੀ ਨਹੀਂ ਹੈ, ਇਰੀਗੇਸ਼ਨ ਨਹੀਂ ਹੈ। ਉਨ੍ਹਾਂ ਦੇ ਵਿਚੋਂ ਪੈਸਾ ਕੱਢ ਕੇ ਨਾਨ-ਡਿਵੈਲਪਮੈਂਟਲ ਕੰਮਾਂ ਵਾਸਤੇ ਡਾਇਰੈਕਟ ਕੀਤਾ ਗਿਆ ਹੈ। ਕੋਈ ਵੀ ਇਕਨਾਮਿਕਸ ਦਾ ਮਾਹਿਰ ਇਹ ਐਡਵਾਈਜ਼ ਨਹੀਂ ਕਰੇਗਾ ਕਿ ਬੇਸਿਕ ਕੰਮਾਂ ਦੇ ਸਟਰਕਚਰ ਨੂੰ ਛੱਡ ਕੇ ਦੂਜੇ ਫਾਲਤੂ ਕੰਮ ਵਿਚ ਪੈਸੇ ਖਰਚ ਕੀਤੇ ਜਾਣ। ਪਰ ਇਹ ਸਰਕਾਰ ਜਿਹੜੀ ਹੈ, ਇਹ ਲੋਕਾਂ ਤੋਂ ਝੂਠੀ ਵਾਹ ਵਾਹ ਲੈਣਾ ਚਾਹੁੰਦੀ ਹੈ ਅਤੇ ਬੇਸਿਕ ਗੱਲਾਂ ਤੋਂ ਲੋਕਾਂ ਦਾ ਧਿਆਨ ਖਿੱਚਣਾ ਚਾਹੁੰਦੀ ਹੈ। ਇਹ ਸਭ ਜਗ੍ਹਾ ਇਹ ਕਹਿੰਦੇ ਹਨ ਕਿ ਸੂਬੇ ਦੇ ਵਿਚ "ਸਭ ਅੱਛਾ ਹੈ"। ਪਰ ਹਰ ਕੰਮ ਵਿਚ ਘੱਪਲਾ ਹੁੰਦਾ ਹੈ। ਸਾਡੇ ਪੰਜਾਬ ਦੇ ਫਾਈਨੈਂਸਿਜ਼ ਨੂੰ ਇਹ ਸਰਕਾਰ ਕਿਸ ਤਰ੍ਹਾਂ ਮਿਸਯੂਜ਼ ਕਰਦੀ ਹੈ, ਇਸ ਬਾਰੇ ਮੈਂ ਅਰਜ਼ ਕਰਨਾ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਸਾਡੇ ਫਾਈਨੈਂਸ ਮਨਿਸਟਰ ਸਾਹਿਬ ਨੇ ਪਿਛਲੇ ਲਗਾਤਾਰ ਦੋ ਸਾਲ ਕਿਹਾ ਸੀ ਅਤੇ ਇਹ ਅਸ਼ੋਰੈਂਸ ਦਿੱਤੀ ਸੀ ਕਿ ਅਸੀਂ ਕਿਸੇ ਫਿਲਮ ਨੂੰ ਵੀ ਐਂਟਰਟੇਨਮੈਂਟ ਟੈਕਸ ਤੋਂ ਛੋਟ ਨਹੀਂ ਦੇਵਾਂਗੇ। ਪਰ ਹੁੰਦਾ ਕੀ ਹੈ ਕਿ ਹਰ ਸਾਲ ਕਈ ਫਿਲਮਾਂ ਨੂੰ ਐਂਟਰਟੇਨਮੈਂਟ ਟੈਕਸ ਤੋਂ ਛੋਟ ਦੇ ਦਿੰਦੇ ਹਨ। ਇਹ ਇਸ ਤਰ੍ਹਾਂ ਕਿਉਂ ਕਰਦੇ ਹਨ ? ਇਸ ਤਰ੍ਹਾਂ ਇਹ ਇਸ ਕਰਕੇ ਕਰਦੇ ਹਨ ਕਿ ਐਂਟਰਟੇਨਮੈਂਟ ਟੈਕਸ ਤੋਂ ਛੋਟ ਦੇਣ ਵਾਸਤੇ ਫਿਲਮ ਪ੍ਰੋਡਿਊਸਰਾਂ ਤੋਂ ਲੱਖਾਂ ਰੁਪਏ ਖਾ ਜਾਂਦੇ ਹਨ।

ਇਸ ਤੋਂ ਇਲਾਵਾ ਮੈਂ ਅਰਜ਼ ਕਰਾਂ ਕਿ ਇਨ੍ਹਾਂ ਦੀ ਟਾਪ ਹੈਵੀ ਐਡਮਨਿਸਟਰੇਸ਼ਨ ਹੈ । ਇਸ ਦੇ ਨਾਲ ਹੀ ਮੈਂ ਇਕ ਗੱਲ ਹੋਰ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਕੋਲ ਆਪਣੇ ਅਫ਼ਸਰ ਕਾਫੀ ਟੇਲੈਂਟਿਡ ਹਨ, ਪਰ ਫਿਰ ਵੀ ਇਹ ਬਾਹਰੋਂ ਆਪਣੇ ਮਹਿਕਮਿਆਂ ਦੇ ਐਡਵਾਈਜ਼ਰ ਲਗਾਉਂਦੇ ਹਨ, ਕਦੇ ਪਬਲਿਕ ਰਿਲੇਸ਼ਨਜ਼ ਦੇ ਮਹਿਕਮੇ ਦਾ ਐਡਵਾਈਜ਼ਰ ਲਗਾ ਲਿਆ, ਕਦੇ ਫੌਜੀਆਂ ਦੇ ਕੰਮ ਵਾਸਤੇ ਐਡਵਾਈਜ਼ ਕਰਨ ਵਾਸਤੇ ਜਨਰਲ ਸਪੈਰੋ ਨੂੰ ਲਗਾ ਲਿਆ ਅਤੇ ਕਦੇ ਕਿਸੇ ਹੋਰ ਕੰਮ ਵਾਸਤੇ ਕਿਸੇ ਹੋਰ ਨੂੰ ਲਗਾ ਲਿਆ । ਮੈਂ ਕਹਿਣਾ ਚਾਹੁੰਦਾ ਹਾਂ, ਇਨ੍ਹਾਂ ਨਾਮ ਕੱਟੇ ਹੋਏ ਆਦਮੀਆਂ ਨੂੰ ਕਿਉਂ ਲਗਾਇਆ ਜਾਂਦਾ ਹੈ, ਜਿਨ੍ਹਾਂ ਨੇ ਆਪਣੀ ਜ਼ਿੰਦਗੀ ਸਰਵਿਸ ਵਿਚ ਗੁਜ਼ਾਰ ਲਈ ਹੁੰਦੀ ਹੈ ਅਤੇ ਰਿਟਾਇਰ ਹੋ ਚੁੱਕੇ ਹੁੰਦੇ ਹਨ । ਕੀ ਸਾਡੇ ਕੋਲ ਟੇਲੈਂਟਿਡ ਅਫ਼ਸਰ ਨਹੀਂ ਹਨ ? ਕੀ ਸਾਡੇ ਅਫ਼ਸਰ ਸਰਕਾਰ ਨੂੰ ਠੀਕ ਐਡਵਾਈਜ਼ ਨਹੀਂ ਕਰ ਸਕਦੇ ? ਫਿਰ, ਡਿਪਟੀ ਸਪੀਕਰ ਸਾਹਿਬ, ਦੂਜੀ ਗੱਲ ਇਹ ਹੈ ਕਿ ਸਰਕਾਰ ਅਸੈਂਬਲੀ ਦੀ ਤਾਕਤ ਨੂੰ ਸਰਕਮਵੈਂਟ ਕਰਨਾ ਚਾਹੁੰਦੀ ਹੈ, ਅਤੇ ਸਿੱਧੀ ਗੱਲ ਅਤੇ ਸਿੱਧੀ ਸਕੀਮ ਹੈ, ਜਿਹੜੀ ਇਸ ਬਾਰੇ ਮੈਂ ਤੁਹਾਡੇ ਨੋਟਿਸ ਵਿਚ ਲਿਆਉਂਦਾ ਹਾਂ। ਜਿਹੜੇ ਸਰਕਾਰ ਦੇ ਮਹਿਕਮੇ ਹਨ, ਉਨ੍ਹਾਂ ਵਿਚੋਂ ਨਵੇਂ ਕਾਰਪੋਰੇਸ਼ਨਜ਼ ਬਣਾ ਕੇ ਸਰਕਾਰ ਨੇ ਪੰਜਾਬ ਦੇ ਫਾਈਨੈਂਸਿਜ਼ ਜਿਹੜੇ ਹਨ, ਉਨ੍ਹਾਂ ਦਾ ਬਹੁਤ ਨੁਕਸਾਨ ਕੀਤਾ ਹੈ । ਫਿਰ ਇਨ੍ਹਾਂ ਕਾਰਪੋਰੇਸ਼ਨਜ਼ ਵਿਚ ਜਿਹੜੇ ਅਫ਼ਸਰ, ਐਮ. ਡੀ. ਵਗੈਰਾ ਲਗਾਏ ਜਾਂਦੇ ਹਨ, ਉਹ ਇਨ੍ਹਾਂ ਦੇ ਆਪਣੇ ਚਹੇਤੇ ਹੁੰਦੇ ਹਨ ਅਤੇ ਪਬਲਿਕ ਸਰਵਿਸ ਕਮਿਸ਼ਨ ਦਾ ਇਨ੍ਹਾਂ ਕਾਰਪੋਰੇਸ਼ਨਾਂ ਵਿਚ ਦਖਲ ਨਹੀਂ ਹੁੰਦਾ । ਸੋ, ਇਹ ਸਰਕਾਰ ਨੇ ਕਾਰਪੋਰੇਸ਼ਨਜ਼ ਆਪਣੇ ਆਦਮੀਆਂ ਨੂੰ ਲਗਾਉਣ ਵਾਸਤੇ ਬਣਾਏ ਹਨ । ਜਦੋਂ ਪਿਛਲੀ ਵਾਰੀ ਇਥੇ ਹਾਊਸ ਵਿਚ ਇਸ ਬਾਰੇ ਇਲਜ਼ਾਮ ਲਗਾਏ ਗਏ ਅਸੀਂ ਜਦੋਂ ਪਿਛਲੀ ਵਾਰੀ ਇਨ੍ਹਾਂ ਤੇ ਇਲਜ਼ਾਮ ਲਗਾਏ ਤਾਂ ਸਾਨੂੰ ਕਿਹਾ ਗਿਆ ਕਿ ਅਸੀਂ ਬੇਸਲੈਸ ਇਲਜ਼ਾਮ ਲਗਾਉਂਦੇ ਹਾਂ । ਮੈਂ ਅਜ ਕਹਿੰਦਾ ਹਾਂ ਕਿ ਪੰਜਾਬ ਬ੍ਰਿਊਰੀਜ਼ ਦੇ ਮੈਨੇਜਿੰਗ ਡਾਇਰੈਕਟਰ ਨੂੰ, ਜਿਹੜਾ ਕਿ ਇਕ ਆਈ. ਏ. ਐਸ. ਆਫ਼ੀਸਰ ਹੈ, ਇਸ ਕਰਕੇ ਦਫਤਰ ਵਿਚੋਂ ਛੁਟੀ ਦਿੱਤੀ ਗਈ ਕਿ ਉਸ ਨੂੰ ਪੰਜਾਬ ਬ੍ਰਿਊਰੀਜ਼ ਦਾ ਚੇਅਰਮੈਨ ਲਾਉਣਾ ਸੀ । ਜਿਸ ਨੇ ਇਨ੍ਹਾਂ ਦੀ ਗੱਲ ਮਨਜ਼ੂਰ ਨਹੀਂ ਕੀਤੀ, ਉਸ ਨੂੰ ਕਢਿਆ ਗਿਆ । ਉਸ ਨੂੰ ਇਸ ਲਈ ਕੱਢਿਆ ਗਿਆ ਕਿਉਂਕਿ ਉਸ ਨੇ ਇਨ੍ਹਾਂ ਦੇ ਕਹਿਣ ਤੇ ਕੁਝ ਬੰਦਿਆਂ ਨੂੰ ਬੀਅਰ ਦੀਆਂ ਏਜੰਸੀਆਂ ਦੇਣ ਤੋਂ ਇਨਕਾਰ ਕਰ ਦਿੱਤਾ ਸੀ । ਮੈਂ ਅੱਜ ਫੇਰ ਇਲਜ਼ਾਮ ਲਗਾਉਂਦਾ ਹਾਂ ਕਿ ਜਿਤਨੀਆਂ ਵੀ ਇਹ ਕਾਰਪੋਰੇਸ਼ਨਜ਼ ਹਨ, ਇਹ ਮਿਲ ਮਿਲਾ ਕੇ ਸਰਕਾਰ ਨਾਲ ਕਰੋੜਾਂ ਰੁਪਏ ਦਾ ਗਬਨ ਕਰ ਰਹੀਆਂ ਹਨ । ਫੇਰ ਇਨ੍ਹਾਂ ਵਿਚ ਜਿਹੜੀਆਂ ਪੋਸਟਾਂ ਭਰੀਆਂ ਜਾ ਰਹੀਆਂ ਹਨ ਉਹ ਇਹ ਆਪਣੇ ਚਹੇਤਿਆਂ ਨੂੰ ਦੇ ਰਹੇ ਹਨ, ਇਸ ਤਰ੍ਹਾਂ ਸਰਕਾਰ ਦਾ ਕਰੋੜਾਂ ਰੁਪਿਆ ਇਨਵਾਲਵਡ ਹੈ ਇਨ੍ਹਾਂ ਕਾਰਪੋਰੇਸ਼ਨਜ਼ ਅਤੇ ਸੈਮੀ ਗਵਰਨਮੈਂਟ ਅਦਾਰਿਆਂ ਰਾਹੀਂ । ਜਿਤਨੀਆਂ ਵੀ ਕਾਰਪੋਰੇਸ਼ਨਜ਼ ਹਨ, ਪੰਜਾਬ ਟਰੈਕਟਰਜ਼, ਪੰਜਾਬ ਬ੍ਰਿਊਰੀਜ਼, ਪੰਜਾਬ ਇੰਡਸਟਰੀਅਲ ਡਿਵੈਲਪਮੈਂਟ ਕਾਰਪੋਰੇਸ਼ਨ, ਇਨ੍ਹਾਂ ਦੀ ਵਰਕਿੰਗ ਵੇਖਣ ਵਾਲੀ ਹੈ, ਇਹ ਕਿਸ ਤਰ੍ਹਾਂ ਆਪਣੇ ਚਹੇਤਿਆਂ ਵਿਚ ਕੋਟੇ ਪਰਮਿਟਸ ਦੀ ਵੰਡ ਕਰ ਰਹੇ ਹਨ । ਮੈਂ ਸਮਝਦਾ ਹਾਂ ਕਾਰਪੋਰੇਸ਼ਨਜ਼ ਦੇ ਨਾਉਂ ਤੇ ਸਰਕਾਰ ਨੇ ਇਕ ਘਪਲਾ ਮਚਾਇਆ ਹੋਇਆ ਹੈ, ਬੜਾ ਭਾਰੀ ਸਕੈਂਡਲ ਹੈ । ਤੁਸੀਂ ਜੇ ਵੇਖੋ, ਇਨ੍ਹਾਂ ਕਾਰਪੋਰੇਸ਼ਨਜ਼ ਦੇ ਚੇਅਰਮੈਨ, ਮੈਨੇਜਿੰਗ ਡਾਇਰੈਕਟਰ ਅਤੇ ਹੋਰ ਆਫੀਸਰਜ਼ ਕਿਸ ਤਰੀਕੇ ਨਾਲ ਸ਼ਾਹਾਨਾ ਖ਼ਰਚ ਕਰ ਰਹੇ

[ ਸਰਦਾਰ ਜਸਦੇਵ ਸਿੰਘ ਸੰਧੂ ]

ਹਨ ਇਕ ਮਨਿਸਟਰ ਤਾਂ ਕੀ ਮੈਂ ਕਹਿੰਦਾ ਹਾਂ ਕੋਈ ਗਵਰਨਰ ਵੀ ਖਰਚ ਨਹੀਂ ਕਰ ਸਕਦਾ । ਇਨ੍ਹਾਂ ਦੇ ਆਫਿਸ ਵੇਖੋ, ਇਨ੍ਹਾਂ ਦੇ ਰੈਜ਼ੀਡੈਂਸ ਵੇਖੋ ਕਿਸ ਤਰ੍ਹਾਂ ਦੇ ਸ਼ਾਹਾਨਾ ਠਾਠ ਹਨ, ਇਨ੍ਹਾਂ ਦੀਆਂ ਇਮਪੋਰਟਿਡ ਕਾਰਾਂ ਅਤੇ ਦਿੱਲੀ ਦੇ ਰੈਜ਼ੀਡੈਂਸ ਵਖਰੇ, ਚੰਡੀਗੜ੍ਹ ਦੇ ਰੈਜ਼ੀਡੈਂਸ ਹੋਰ ਹਨ ਅਤੇ ਇਨ੍ਹਾਂ ਦੇ ਦਿੱਲੀ ਦੇ ਰੈਸਟ ਹਾਊਸ ਤੇ ਗੈਸਟ ਹਾਊਸ ਵੇਖੋ ਕਿਸ ਤਰ੍ਹਾਂ ਇਹ ਸ਼ਾਹਾਨਾ ਠਾਠ ਨਾਲ ਖਰਚ ਕਰ ਰਹੇ ਹਨ । ਲੱਖਾਂ ਰੁਪਏ ਦਾ ਖਰਚਾ ਇਨਾਂ ਨੂੰ ਮੇਨਟੇਨ ਕਰਨ ਤੇ ਆਉਂਦਾ ਹੈ । ਸ਼ਾਹੀ ਠਾਠ ਨਾਲ ਇਨ੍ਹਾਂ ਵਿਚ ਨੌਕਰ ਚਾਕਰ ਕੰਮ ਕਰਦੇ ਹਨ । ਮੈਂ ਕਹਾਂਗਾ ਇਨ੍ਹਾਂ ਦੀ ਫੌਰੀ ਪੜਤਾਲ ਹੋਣੀ ਚਾਹੀਦੀ ਹੈ । ਲੱਖਾਂ ਰੁਪਏ ਇਸ ਵਿਚ ਸਰਕਾਰ ਦੇ ਇਨਵਾਲਵਡ ਹਨ ।

ਮੈਂ ਇਕ ਹੋਰ ਗੱਲ ਇਸ ਹਾਊਸ ਦੇ ਨੋਟਿਸ ਵਿਚ ਲਿਆਉਣੀ ਚਾਹੁੰਦਾ ਹਾਂ ਕਿ ਪਿਛਲੇ ਸਾਲ ਇਕ ਫੂਡ ਕਾਰਪੋਰੇਸ਼ਨ ਬਣਾਈ ਗਈ, ਇਸ ਰਾਹੀਂ ਪੰਜਾਬ ਦੀ ਜਨਤਾ ਨਾਲ ਬੜਾ ਭਾਰੀ ਫਰਾਡ ਖੇਲ੍ਹਿਆ ਗਿਆ । ਇਨ੍ਹਾਂ ਨੇ ਪਿਛਲੇ ਸਾਲ ਪੰਜਾਬ ਸਿਵਲ ਸਪਲਾਈਜ਼ ਫੂਡ ਕਾਰਪੋਰੇਸ਼ਨ ਰਾਹੀਂ ਇਹ ਐਲਾਨ ਕੀਤਾ ਕਿ ਅਸੀਂ ਗਰੀਬ ਜਨਤਾ ਦੀ ਸਹਾਇਤਾ ਲਈ ਬਾਜ਼ਾਰ ਨਾਲੋਂ 10 ਪੈਸੇ ਕਿਲੋ ਮਗਰ ਘੱਟ ਰੇਟ ਤੇ ਆਟਾ ਸਪਲਾਈ ਕਰਾਂਗੇ, ਪਰ ਕਿਸੇ ਨੂੰ ਕੁਝ ਨਹੀਂ ਦਿੱਤਾ ਗਿਆ । ਇਸ ਤਰ੍ਹਾਂ ਦਾ ਇਨ੍ਹਾਂ ਦੇ ਐਲਾਨਾਂ ਦਾ ਹਾਲ ਹੈ । ਪਰ ਹੁਸ਼ਿਆਰੀ ਇਸ ਵਿਚ ਇਕ ਹੋਰ ਕੀਤੀ ਕਿ ਇਨ੍ਹਾਂ ਨੇ ਪੰਜਾਬ ਦੇ ਵਿਚ ਇਕ ਆਰਡੀਨੈਂਸ ਜਾਰੀ ਕਰਕੇ ਗਰੀਬ ਜ਼ਿਮੀਦਾਰਾਂ ਤੋਂ 105 ਰੁਪਏ ਫੀ ਕੁਇੰਟਲ ਦੇ ਹਿਸਾਬ ਕਣਕ ਲਈ ਅਤੇ ਪ੍ਰਾਈਵੇਟ ਵਿਉਪਾਰੀਆਂ ਤੋਂ 150 ਰੁਪਏ ਕੁਇੰਟਲ ਦੀ ਦਰ ਤੇ ਕਣਕ ਲਈ ਅਤੇ ਇਹੋ ਕਣਕ ਪੰਜਾਬ ਸਿਵਲ ਸਪਲਾਈਜ਼ ਕਾਰਪੋਰੇਸ਼ਨ ਨੇ ਆਪ ਬਾਹਰਲੇ ਸੂਬਿਆਂ ਨੂੰ 300 ਰੁਪਏ ਫੀ ਕੁਇੰਟਲ ਦੀ ਦਰ ਤੇ ਵੇਚੀ । ਨਾ ਕਿਸੇ ਗਰੀਬ ਕਨਜ਼ੀਉਮਰ ਨੂੰ ਸਬਸੀਡਾਈਜ਼ ਕੀਤਾ ਨਾ ਗਰੀਬ ਗਰੋਅਰ ਨੂੰ ਫਾਇਦਾ ਹੋਣ ਦਿੱਤਾ ਅਤੇ ਇਸ ਤਰ੍ਹਾਂ ਇਨ੍ਹਾਂ ਨੇ 300 ਰੁਪਏ ਕੁਇੰਟਲ ਦੀ ਦਰ ਤੇ ਕਣਕ ਵੇਚ ਕੇ 30 ਕਰੋੜ ਰੁਪਏ ਦਾ ਘਪਲਾ ਕੀਤਾ ਹੈ । ਇਸ ਸਾਰੇ ਸਕੈਂਡਲ ਦੀ ਜ਼ਿੰਮੇਵਾਰੀ ਪੰਜਾਬ ਸਟੇਟ ਟਰੇਡਿੰਗ ਕਾਰਪੋਰੇਸ਼ਨ ਤੇ ਹੈ ਜਿਸ ਦੇ ਇਨਚਾਰਜ ਕਹੋ ਜਾਂ ਸਾਰੀ ਗੱਲ ਦੇ ਜ਼ਿੰਮੇਵਾਰ ਕਹੋ, ਪੰਜਾਬ ਸਟੇਟ ਦੇ ਫਾਈਨੈਂਸ ਮਨਿਸਟਰ ਹਨ । ਮੈਂ ਓਪਨਲੀ ਇਲਜ਼ਾਮ ਲਗਾਉਂਦਾ ਹਾਂ ਸ੍ਰੀ ਹੰਸ ਰਾਜ ਜੀ ਸ਼ਰਮਾ ਜ਼ਿੰਮੇਵਾਰ ਹਨ । ਇਨ੍ਹਾਂ ਨੇ 150 ਰੁਪਏ ਕੁਇੰਟਲ ਖਰੀਦ ਕੇ 300 ਰੁਪਏ ਦੀ ਸ਼ਰ੍ਹਾ ਨਾਲ ਕਣਕ ਵੇਚਕੇ ਮੁਨਾਫਾ ਕਮਾਇਆ ਅਤੇ 30 ਕਰੋੜ ਰੁਪਏ ਦਾ ਘਪਲਾ ਕੀਤਾ ਹੈ । ਇਸ ਦੇ ਲਈ ਵਜ਼ੀਰ ਸਾਹਿਬ ਜ਼ਿੰਮੇਵਾਰ ਹਨ । ਸਭ ਤੋਂ ਜ਼ਿਆਦਾ ਇਨ੍ਹਾਂ ਦੀ ਜ਼ਿੰਮੇਵਾਰੀ ਹੈ, ਫੇਰ ਉਸ ਕਮੇਟੀ ਦੀ ਜ਼ਿੰਮੇਵਾਰੀ ਹੈ ਜਿਸ ਨੇ ਇਸ ਤਰ੍ਹਾਂ ਕਣਕ ਦੀ ਸਪਲਾਈ ਦਾ ਫੈਸਲਾ ਕੀਤਾ । ਉਸ ਕਮੇਟੀ ਦੇ ਵਿਚ ਸ਼ਰਮਾ ਜੀ ਮੈਂਬਰ ਸਨ, ਸਾਰਾ ਕੰਮ ਇਨ੍ਹਾਂ ਦੀ ਰਾਏ ਨਾਲ ਹੋਇਆ ਹੈ ।

ਇਕ ਹੋਰ ਗੱਲ ਜਿਹੜੀ ਮੈਂ ਅਰਜ਼ ਕਰਨੀ ਹੈ ਉਹ ਇਹ ਹੈ ਕਿ ਇਸੇ ਤਰ੍ਹਾਂ ਦੀ ਹੀ ਇਕ ਮਾਰਕਫੈਡ ਕਾਰਪੋਰੇਸ਼ਨ ਹੈ । ਇਸ ਦਾ ਸਾਲਾਨਾ ਬਜਟ 300 ਕਰੋੜ ਰੁਪਏ ਦਾ ਹੈ । ਇਸ ਦੀ ਹਿੱਸੇਦਾਰ ਪੰਜਾਬ ਸਰਕਾਰ ਹੈ । 100 ਕਰੋੜ ਰੁਪਏ ਦਾ ਕਰਜ਼ਾ ਇਨ੍ਹਾਂ ਨੇ ਲਿਆ ਹੋਇਆ ਹੈ ਅਤੇ ਪੰਜਾਬ ਸਰਕਾਰ ਨੇ ਗਾਰੰਟੀ ਜਾਂ ਜ਼ਮਾਨਤ ਇਸ ਕਰਜ਼ ਦੀ ਦਿੱਤੀ ਹੋਈ

ਹੈ । ਪਰ ਕਿਤਨੇ ਮਜ਼ਾਕ ਦੀ ਗੱਲ ਹੈ ਕਿ ਪੰਜਾਬ ਸਰਕਾਰ ਦਾ ਇਕ ਐਮ. ਐਲ. ਏ. ਜਾਂ ਇਸ ਵਿਧਾਨ ਦੀ ਕੋਈ ਕਮੇਟੀ ਇਸ ਦੀ ਵਰਕਿੰਗ ਨੂੰ ਚੈੱਕ ਤੱਕ ਨਹੀਂ ਕਰ ਸਕਦੀ । ਪਿਛਲੇ ਦਿਨਾਂ ਵਿਚ ਜਦੋਂ ਸਰਦਾਰ ਉਮਰਾਓ ਸਿੰਘ ਜੀ, ਇਸ ਸੰਸਥਾ ਦੇ ਚੇਅਰਮੈਨ ਸਨ, ਜਿਹੜੇ ਕਿ ਆਪਣੇ ਆਪ ਨੂੰ ਸੁਲਝੇ ਹੋਏ ਕਾਨੂੰਨ ਦਾਨ ਕਹਿੰਦੇ ਹਨ, ਜਦੋਂ ਪੀ. ਏ. ਸੀ. ਨੇ ਮਾਰਕਫੈਡ ਦੀ ਪੁਛ ਪੜਤਾਲ ਕੀਤੀ ਤਾਂ ਇਨ੍ਹਾਂ ਨੇ ਸਾਫ਼ ਇਨਕਾਰ ਕਰ ਦਿੱਤਾ ਸੀ ਕਿ ਤੁਸੀਂ ਕੋਈ ਪੁਛ ਪੜਤਾਲ ਹੀ ਨਹੀਂ ਕਰ ਸਕਦੇ । ਅਜ ਇਸ ਮਾਰਕਫੈਡ ਕਾਰਪੋਰੇਸ਼ਨ ਵਿਚ ਪੰਜਾਬ ਦਾ 300 ਕਰੋੜ ਰੁਪਿਆ ਇਨਵਾਲਵਡ ਹੈ । ਕਿਤਨੇ ਦੁਖ ਦੀ ਗੱਲ ਹੈ ਕਿ ਪੰਜਾਬ ਦੇ ਚੁਣੇ ਹੋਏ ਨੁਮਾਇੰਦੇ ਇਨ੍ਹਾਂ ਦਾ ਹਿਸਾਬ ਕਿਤਾਬ ਨਹੀਂ ਵੇਖ ਸਕਦੇ । ਇਹ ਇਨ੍ਹਾਂ ਦੇ ਪਬਲਿਕ ਸੈਕਟਰ ਦੀ ਹਾਲਤ ਹੈ ।

ਜਿੰਨੀ ਲੋਕਾਂ ਨੂੰ ਖਾਦ ਸਪਲਾਈ ਕੀਤੀ, ਉਸਦੇ ਵਿਚ ਮਿੱਟੀ ਮਿਲਾਈ ਗਈ, ਲੱਖਾਂ ਨਹੀਂ ਬਲਕਿ ਕਰੋੜਾਂ ਰੁਪਿਆ ਇਸ ਤਰ੍ਹਾਂ ਕਮਾਇਆ ਗਿਆ । ਕਿਤਨਾ ਧੱਕਾ ਅਤੇ ਮਖੌਲ ਹੈ ਗਰੀਬ ਜ਼ਿੰਮੀਂਦਾਰ ਨਾਲ । ਇਨ੍ਹਾਂ ਨੂੰ ਕੋਈ ਪੁਛ ਵੀ ਨਹੀਂ ਸਕਦਾ । ਪਰ ਮੈਨੇਜਿੰਗ ਡਾਇਰੈਕਟਰ ਚਾਹੇ ਸਰਕਾਰੀ ਮੁਲਾਜ਼ਮ ਹੈ ਜਾਂ ਸੈਮੀ ਗਵਰਨਮੈਂਟ ਸੰਸਥਾ ਦਾ ਮੁਲਾਜ਼ਮ ਹੈ ਜੇ ਉਹ ਕੋਈ ਬੇਇਮਾਨੀ ਕਰਦਾ ਹੈ ਤਾਂ ਉਸ ਦੀ ਪੁਛ-ਪੜਤਾਲ ਤਾਂ ਹੋਣੀ ਹੀ ਚਾਹੀਦੀ ਹੈ । ਇਸ ਦੀ ਐਕਚੁਅਲ ਜ਼ਿੰਮੇਵਾਰੀ ਮੈਨੇਜਿੰਗ ਡਾਇਰੈਕਟਰ ਤੇ ਆਉਂਦੀ ਹੈ, ਪਰ ਇਹ ਤਾਂ ਸਰਕਾਰ ਦੇ ਪੈਸੇ ਨਾਲ ਗੁਲਛੱਰੇ ਉੜਾ ਰਹੇ ਹਨ । 5-5 ਹਜ਼ਾਰ ਤਨਖਾਹ ਤੇ ਨੌਕਰ, ਇਹ ਬਿਨਾਂ ਕਿਸੇ ਤੋਂ ਪੁਛੇ ਰਖ ਲੈਂਦੇ ਹਨ । ਇਨ੍ਹਾਂ ਨੇ ਮਿਸਟਰ ਬਲਵੰਤ ਸਿੰਘ ਔਲਖ ਮਾਰਕਫੈਡ ਦੇ ਵਿਚ ਲਗਾਇਆ ਹੈ । 5,000 ਰੁਪਏ ਮਹੀਨਾ ਤਨਖਾਹ ਲੈਂਦਾ ਹੈ । ਸਿਵਾਏ ਦਸਤਖਤ ਕਰਨ ਦੇ ਹੋਰ ਕੋਈ ਕੰਮ ਹੀ ਨਹੀਂ ਕਰਦਾ । ਉਸਦਾ ਮਾਰਕਫੈਡ ਤੇ ਕੋਈ ਕੰਟਰੋਲ ਨਹੀਂ ਹੈ । ਇਹ ਆਪਣੇ ਬੰਦਿਆਂ ਨੂੰ ਹੀ ਐਂਪਲਾਏ ਕਰਨ ਵਾਸਤੇ, ਉਨ੍ਹਾਂ ਦੀ ਪਰਵਰਿਸ਼ ਦੇ ਵਾਸਤੇ, ਆਪਣੀ ਪਾਰਟੀ ਦੇ ਬੰਦਿਆਂ ਨੂੰ ਖੁਸ਼ ਕਰਨ ਵਾਸਤੇ, ਭਾਈ-ਭਤੀਜਿਆਂ ਨੂੰ ਨੌਕਰੀਆਂ ਦੇ ਵਿਚ ਭਰਤੀ ਕਰਨ ਵਾਸਤੇ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ, ਅਤੇ ਜੋ ਵੀ ਕੰਮ ਕਰਦੇ ਹਨ ਉਸ ਵਿਚ ਘੱਪਲਾ-ਬਾਜ਼ੀ ਕਰਦੇ ਹਨ । ਪਿਛਲੇ ਸਾਲ ਮਾਰਕਫੈਡ ਨੇ ਦਵਾਈਆਂ ਵੰਡੀਆਂ, ਪਰ ਜਿਹੜੀ ਦਵਾਈ ਦਿੱਤੀ ਗਈ ਉਸ ਦੇ ਵਿਚ ਪਾਣੀ ਮਿਲਿਆ ਹੋਇਆ ਸੀ । ਮੈਂ ਪੁਛਦਾ ਹਾਂ ਕਿ ਅਗਰ ਇਕ ਨਿਕੰਮੀ ਚੀਜ਼ ਜ਼ਿੰਮੀਂਦਾਰਾਂ ਨੂੰ ਸਪਲਾਈ ਹੋ ਰਹੀ ਹੈ ਤਾਂ ਕੀ ਇਸ ਦੀ ਜ਼ਿੰਮੇਵਾਰੀ ਖੇਤੀਬਾੜੀ ਮੰਤਰੀ ਤੇ ਨਹੀਂ ਆਉਂਦੀ ? ਇਸ ਤਰ੍ਹਾਂ ਮਾਰਕਫੈਡ ਵਰਗੀਆਂ ਸੰਸਥਾਵਾਂ, ਜਿਹੜੀਆਂ ਕਿ ਇਕ ਤਰ੍ਹਾਂ ਦੀਆਂ ਸਟੇਟਸ ਵਿਦਇਨ ਦੀ ਸਟੇਟਸ, ਬਣਾਈਆਂ ਹੋਈਆਂ ਹਨ, ਜਿਨ੍ਹਾਂ ਨੂੰ ਕੋਈ ਐਮ. ਐਲ. ਏਜ਼, ਦੀ ਕਮੇਟੀ ਵੀ ਚੈਕ ਨਹੀਂ ਕਰ ਸਕਦੀ, ਕੀ ਘੱਪਲਾ-ਬਾਜ਼ੀ ਦੇ ਅੱਡੇ ਨਹੀਂ ਹਨ ? ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੀਆਂ ਜਿਹੜੀਆ ਗੱਲਾਂ ਹਨ, ਸਰਕਾਰ ਨੂੰ ਤੁਰਤ ਖਤਮ ਕਰਨੀਆਂ ਚਾਹੀਦੀਆਂ ਹਨ । ਜਿਹੜੇ ਲੋਕ ਪਾਣੀ ਮਿਲੀਆਂ ਦਵਾਈਆਂ ਅਤੇ ਮਿੱਟੀ ਮਿਲੀ ਖਾਦ ਸਪਲਾਈ ਕਰ ਰਹੇ ਹਨ ਉਨ੍ਹਾਂ ਦੇ ਖਿਲਾਫ ਸਖਤ ਐਕਸ਼ਨ ਲੈਣਾ ਚਾਹੀਦਾ ਹੈ । ਜਿਤਨੇ ਵੀ ਕੋਆਪਰੇਟਿਵ ਅਦਾਰੇ ਹਨ ਉਨ੍ਹਾਂ ਦਾ ਕੰਟਰੋਲ, ਕੋਆਪਰੇਟਿਵ ਡਿਪਾਰਟਮੈਂਟ ਰਾਹੀਂ, ਕੋਆਪਰੇਟਿਵ ਸੋਸਾਇਟੀਆਂ, ਜਿਹੜੀਆਂ ਕਿ ਪਿੰਡਾਂ ਦੇ ਨੁਮਾਇੰਦਿਆਂ ਦੀਆਂ ਹੁੰਦੀਆਂ ਹਨ, ਨੂੰ ਦਿੱਤਾ ਹੋਇਆ ਹੈ । ਫੇਰ ਕੀ ਵਜਾਹ ਹੈ ਕਿ ਮਾਰਕਫੈਡ ਦਾ ਮਹਿਕਮਾ, ਜਿਸਨੇ ਕਿ ਉਹੀ ਕੰਮ ਕਰਨਾ ਹੈ, ਪਿੰਡਾਂ ਦੀਆਂ ਸੋਸਾਇਟੀਆਂ ਦੇ ਸਪੁਰਦ ਕਰਕੇ ਇਹ ਘੱਪਲਾ-ਬਾਜ਼ੀ

[ਸਰਦਾਰ ਜਸਦੇਵ ਸਿੰਘ ਸੰਧੂ]

ਬੰਦ ਨਹੀਂ ਕੀਤੀ ਜਾਂਦੀ ? ਪਰ ਇਹ ਕਹਿੰਦੇ ਹਨ ਕਿ ਅਸੀਂ ਤਾਂ ਕਿਸਾਨ ਦਾ ਭਲਾ ਕਰਨਾ ਹੈ । ਫਿਰ ਇਹ ਕਿਸਾਨ ਦਾ ਭਲਾ ਕਰਨ ਤੋਂ ਝਿਜਕਦੇ ਕਿਉਂ ਹਨ । ਇਹ ਕਹਿੰਦੇ ਹਨ ਕਿ ਅਸੀਂ ਜ਼ਿਮੀਦਾਰਾਂ ਨੂੰ ਕਰਜ਼ੇ ਦੇਂਦੇ ਹਾ ਅਤੇ ਉਨ੍ਹਾਂ ਦਾ ਭਲਾ ਕਰਦੇ ਹਾਂ । ਪਰ ਜ਼ਿਮੀਂਦਾਰਾਂ ਨੂੰ ਫਾਇਦਾ ਦੇਣ ਦੀ ਥਾਂ ਫਾਇਦਾ ਤਾਂ ਕੋਈ ਹੋਰ ਹੀ ਉਠਾ ਜਾਂਦੇ ਹਨ । ਮੈਂ ਇਕ ਲੈਂਡ ਮਾਰਗੇਜ ਬੈਂਕ ਦੇ ਮੈਨੇਜਰ ਦੀ ਗੱਲ ਕਰਦਾ ਹਾਂ ਕਿ ਉਸ ਦੇ ਬਾਰੇ ਹਾਈਕੋਰਟ ਨੇ ਫੈਸਲਾ ਦੇ ਦਿੱਤਾ ਕਿ ਉਹ ਲੈਂਡ ਮਾਰਗੇਜ ਬੈਂਕ ਦਾ ਮੈਨੇਜਰ ਨਹੀਂ ਰਹਿ ਸਕਦਾ । ਪਰ ਉਹ ਇਕ ਕਾਂਗਰਸ ਲੀਡਰ ਦਾ ਮਨਜ਼ੂਰੇ ਨਜ਼ਰ ਹੈ । ਇਕ ਸਾਲ ਹੋ ਗਿਆ ਹੈ ਹਾਈ ਕੋਰਟ ਦੇ ਫੈਸਲੇ ਦੀ ਉਸ ਨੇ ਕੋਈ ਪ੍ਰਵਾਹ ਨਹੀਂ ਕੀਤੀ ਅਤੇ ਦਫਤਰ ਨੂੰ ਤਾਲਾ ਮਾਰਿਆ ਹੋਇਆ ਹੈ, ਅਤੇ ਬੈਂਕ ਦੀ ਕਾਰ ਵੀ ਅਪਣੇ ਪਾਸ ਰਖੀ ਹੋਈ ਹੈ । ਮੈਂ ਹੈਰਾਨ ਹਾਂ ਕਿ ਇਸ ਤਰ੍ਹਾਂ ਦੇ ਬੰਦੇ ਨੂੰ ਸਰਕਾਰ ਪੁਛਦੀ ਕਿਉਂ ਨਹੀਂ, ਇਸ ਤਰ੍ਹਾਂ ਦੀਆਂ ਉਹ ਗੱਲਾਂ ਕਰਦੇ ਹਨ ਕਿ ਹਾਈ ਕੋਰਟ ਦੇ ਫੈਸਲੇ ਦੀ ਵੀ ਉਨ੍ਹਾਂ ਨੂੰ ਕੋਈ ਪ੍ਰਵਾਹ ਨਹੀਂ ।

ਜਦੋਂ ਵੀ ਜਮਹੂਰੀਅਤ ਦਾ ਨਾਉਂ ਇਹ ਲੈਂਦੇ ਹਨ ਮੈਨੂੰ ਹਾਸਾ ਆਉਂਦਾ ਹੈ ਕਿ ਕਿਵੇਂ ਜਮਹੂਰੀਅਤ ਵਿਚ ਅਦਲ ਬਦਲ ਕਰਦੇ ਫਿਰਦੇ ਹਨ । ਇਥੇ ਤਕ ਕਿ ਜਦੋਂ ਚੇਂਜ ਆਉਂਦੀ ਹੈ ਤਾਂ ਸਾਡੇ ਫਾਈਨੈਂਸ ਮਨਿਸਟਰ ਵੀ ਆਪਣੀ ਕੰਸਟੀਚੂਐਂਸੀ ਵਿਚ ਚੇਂਜ ਲਿਆਉਂਦੇ ਹਨ । ਇਸ ਵੇਲੇ ਉਹ ਫਗਵਾੜਾ ਛਡ ਕੇ, ਜਿਵੇਂ ਪਾਕਿਸਤਾਨ ਦੇ ਕਦੇ ਛਾਤਾ ਮਾਰ ਸਾਡੇ ਸੂਬੇ ਵਿਚ ਉਤਰਦੇ ਸੀ, ਪੰਡਿਤ ਹੰਸ ਰਾਜ ਸ਼ਰਮਾ ਜੀ ਵੀ ਹਲਕਾ ਖਨੂੜ ਵਿਚ ਆ ਉਤਰੇ ਹਨ । (ਇਕ ਮਾਨਯੋਗ ਮੈਂਬਰ : ਇਹ ਚੁਣ ਕੇ ਆਇਆ ਹੈ ।) ਕੋਈ ਗੱਲ ਨਹੀਂ ਜੇ ਆਇਆ ਹੈ ਤਾਂ ਐਤਕੀ ਲਹਿ ਵੀ ਜਾਵੇਗਾ । ਜਿਸ ਤਰ੍ਹਾਂ ਦੀ ਘੱਪਲਾ-ਬਾਜ਼ੀ ਇਹ ਕਰਦੇ ਹਨ ਮੈਂ ਕਹਾਂਗਾ ਕੋਈ ਵੀ ਜ਼ਿੰਮੇਵਾਰ ਆਫੀਸਰ ਇਸ ਔਹਦੇ ਤੇ ਨਹੀਂ ਕਰ ਸਕਦਾ ।

ਟਵਾਣਾ, ਚਹਿਠ, ਆਦਿ ਕੋਆਪ੍ਰੇਟਿਵ ਸੁਸਾਇਟੀਆਂ ਵਿਚ ਇਨ੍ਹਾਂ ਦੇ ਪਿਠੂ ਚੋਣਾਂ ਵਿਚ ਕਾਮਯਾਬ ਨਹੀਂ ਹੋਏ । ਚਾਹੀਦਾ ਤਾਂ ਇਹ ਸੀ ਕਿ ਉਹ ਇਲੈਕਸ਼ਨ ਪਟੀਸ਼ਨਾਂ ਕਰਦੇ ਅਤੇ ਜੋ ਵੀ ਫੈਸਲਾ ਹੁੰਦਾ ਉਸ ਨੂੰ ਮੰਨਦੇ ਪਰ ਇਨ੍ਹਾਂ ਨੇ ਸਟੇ ਦੇ ਦਿੱਤੀ ਅਤੇ ਨਵੇਂ ਚੁਣੇ ਬੰਦੇ ਚਾਰਜ ਨਹੀਂ ਲੈ ਸਕਦੇ । ਇਹ ਇਨ੍ਹਾਂ ਦੀ ਜਮਹੂਰੀਅਤ ਹੈ । (ਵਿਘਨ) ਜੇ ਇਹ ਇਨ੍ਹਾਂ ਦੀ ਜਮਹੂਰੀਅਤ ਹੈ, ਡਿਪਟੀ ਸਪੀਕਰ ਸਾਹਿਬ, ਕਿ ਚੋਣਾਂ ਹੋ ਜਾਣ ਤੋਂ ਬਾਅਦ ਬਜਾਏ ਇਸ ਦੇ ਕਿ ਇਹ ਚੋਣ ਪਟੀਸ਼ਨਾ ਕਰਦੇ, ਇਨ੍ਹਾਂ ਨੇ ਗਲਤ ਢੰਗ ਨਾਲ ਸਟੇ ਦੇ ਦਿੱਤੀ ਹੈ । (ਵਿਘਨ) ਨਹੀਂ, ਇਹ ਐਗਜ਼ੈਕਟਿਵ ਹੁਕਮ ਨਾਲ ਸਟੇ ਦਿਤੀ ਗਈ ਹੈ । ਰਜਿਸਟਰਾਰ ਨੇ ਹੁਕਮ ਦਿੱਤਾ ਹੈ ਤਾਂ ਜਾਂ ਡਿਪਟੀ ਰਜਿਸਟਰਾਰ ਨੇ ਹੁਕਮ ਦਿਤਾ ਹੈ ਤਾਂ ਇਹ ਐਗਜ਼ੈਕਟਿਵ ਹੁਕਮ ਨਾਲ ਸਟੇ ਦਿੱਤੀ ਗਈ ਹੈ । (ਵਿਘਨ) ਨਹੀਂ ਉਹ ਪਹਿਲਾਂ ਨਹੀਂ ਟੁੱਟੀ, ਇਨ੍ਹਾਂ ਨੇ ਸਟੇ ਦਿਵਾਇਆ ਹੈ (ਘੰਟੀ) ਡਿਪਟੀ ਸਪੀਕਰ ਸਾਹਿਬ, ਜੇ ਮੈਂ ਗਲਤ ਹੋਵਾਂ ਤਾਂ ਮੈਂ ਅਸਤੀਫਾ ਦੇ ਦਿਆਂਗਾ, ਜਾਂ ਇਹ ਦੇਣ । (ਵਿਘਨ)

**ਸ੍ਰੀ ਡਿਪਟੀ ਸਪੀਕਰ :** ਹੁਣ ਤੁਸੀਂ ਸਾਰੇ ਪੰਜਾਬ ਦੀਆਂ ਗੱਲਾਂ ਛੱਡ ਕੇ ਇਕ ਹਲਕੇ ਵਿਚ ਆ ਗਏ ਹੋ । (Now you are referring to a particular constituency leaving whole of the Punjab.)

**ਸਰਦਾਰ ਜਸਦੇਵ ਸਿੰਘ ਸੰਧੂ**: ਇਹ ਲਿਹਾਜ਼ ਕਰਦੇ ਹਨ ? (ਵਿਘਨ) ਇਹ ਇਨ੍ਹਾਂ ਦੀ ਜਮਹੂਰੀਅਤ ਹੈ ਜਿਸ ਦੀਆਂ ਇਹ ਗੱਲਾਂ ਕਰਦੇ ਹਨ । (ਵਿਘਨ)

**ਸ੍ਰੀ ਡਿਪਟੀ ਸਪੀਕਰ**: ਐਪਰੋਪ੍ਰੀਏਸ਼ਨ ਬਿੱਲ ਦਾ ਜਮਹੂਰੀਅਤ ਨਾਲ ਕੋਈ ਤਅੱਲੁਕ ਨਹੀਂ ਹੈ, ਤੁਸੀਂ ਰੈਲੇਵੈਂਟ ਨਹੀਂ ਹੋ, ਰੈਲੇਵੈਂਟ ਬੋਲੋ । (There is no relevancy between the Appropriation Bill and Democracy. You are not relevant. Please be relevant.)

**ਸਰਦਾਰ ਜਸਦੇਵ ਸਿੰਘ ਸੰਧੂ**: ਡਿਪਟੀ ਸਪੀਕਰ ਸਾਹਿਬ, ਮੈਂ ਰੈਲੇਵੈਂਟ ਹਾਂ । ਕੋਆਪ੍ਰੇਟਿਵ ਡਿਪਾਰਟਮੈਂਟ ਤੇ ਵੀ ਖਰਚ ਹੋਇਆ ਹੈ, ਇਹ ਖਰਚ ਕਿਸ ਤਰ੍ਹਾਂ ਹੋਇਆ ਹੈ, ਮੈਂ ਇਹ ਦਸਣਾ ਚਾਹੁੰਦਾ ਹਾਂ । ਇਹ ਕਿਸ ਤਰ੍ਹਾਂ ਇਸ ਮਹਿਕਮੇ ਨੂੰ ਮਿਸਯੂਜ਼ ਕਰ ਰਹੇ ਹਨ, ਮੈਂ ਇਹ ਦਸਣਾ ਚਾਹੁੰਦਾ ਹਾਂ। ਇਕ ਸਰਦਾਰ ਹਰਦਿਆਲ ਸਿੰਘ ਬਰਾੜ ਹੈ, ਜਿਹੜਾ ਪਹਿਲਾਂ ਲੈਂਡ ਮਾਰਗੇਜ ਬੈਂਕ ਵਿਚ ਬੜੀ ਨੇਕਨਾਮੀ ਖਟ ਕੇ ਆਇਆ ਹੈ । (ਹਾਸਾ) (ਵਿਘਨ) ਉਸ ਨੂੰ ਪਦਮ ਭੂਸ਼ਣ ਦਿਵਾ ਦਿਓ ਜਿਸ ਤਰ੍ਹਾਂ ਕਿ ਕ੍ਰਿਪਾਲ ਸਿੰਘ ਨੂੰ ਦਿਵਾਇਆ ਹੈ (ਵਿਘਨ) (ਸ਼ੋਰ) ਤੁਸੀਂ, ਸਰਦਾਰ ਉਮਰਾਓ ਸਿੰਘ ਜੀ, ਬੈਠ ਜਾਓ । (ਵਿਘਨ)

**ਸਰਦਾਰ ਉਮਰਾਓ ਸਿੰਘ** (ਮਾਲ ਮੰਤਰੀ): ਡਿਪਟੀ ਸਪੀਕਰ ਸਾਹਿਬ, ਉਹ ਸਬ-ਜੂਡਿਸ ਮੈਟਰ ਹੈ । (ਵਿਘਨ)

**ਸਰਦਾਰ ਜਸਦੇਵ ਸਿੰਘ ਸੰਧੂ**: ਨਹੀਂ ਉਹ ਐਗਜ਼ੈਕਟਿਵ ਹੁਕਮ ਨਾਲ ਹੋਇਆ ਹੈ ਸਟੇ । (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਸ਼ਰਮਾ ਜੀ ਨੂੰ ਕਹਾਂਗਾ ਕਿ ਆਪਣਾ ਦਿਲ ਇਤਨਾ ਤੰਗ ਨਾ ਕਰੋ, ਜਮਹੂਰੀਅਤ ਨੂੰ ਬਹਾਲ ਰਖਣ ਦੀ ਜ਼ਿੰਮੇਵਾਰੀ ਤੁਹਾਡੀ ਹੈ, ਜਿਸ ਤਰ੍ਹਾਂ ਗਿਆਨੀ ਜੀ ਨੇ ਆਪਣਾ ਦਿਲ ਖੁੱਲ੍ਹਾ ਰਖਿਆ ਹੋਇਆ ਹੈ, ਉਸੇ ਤਰ੍ਹਾਂ ਤੁਸੀਂ ਵੀ ਆਪਣਾ ਦਿਲ ਖੁੱਲ੍ਹਾ ਕਰੋ । (ਵਿਘਨ)

**ਸ੍ਰੀ ਡਿਪਟੀ ਸਪੀਕਰ**: ਸੰਧੂ ਸਾਹਿਬ, ਤੁਸੀਂ ਐਪ੍ਰੋਪਰੀਏਸ਼ਨ ਬਿੱਲ ਤੇ ਹੁਣ ਤਕ ਬੋਲਦੇ ਰਹੇ ਹੋ ਤਾਂ ਤੁਸੀਂ ਚੰਗੀਆਂ ਗੱਲਾਂ ਵੀ ਕੀਤੀਆਂ ਹਨ ਅਤੇ ਕੌੜੀਆਂ ਵੀ ਕੀਤੀਆਂ ਹਨ ਔਰ ਸਾਰਿਆਂ ਨੇ ਸੁਣੀਆਂ ਹਨ, ਪਰ ਹੁਣ ਤੁਸੀਂ ਰੈਲੇਵੈਂਟ ਨਹੀਂ ਹੋ, ਇਸ ਲਈ ਬੈਠ ਜਾਓ । (Mr. Sandhu, uptil now while speaking on the Appropriation Bill you have stated many sweet as well as bitter things and everybody has listened to you. But now you are not relevant. Therefore, you should please resume your seat.)

**ਸਰਦਾਰ ਜਸਦੇਵ ਸਿੰਘ ਸੰਧੂ**: ਡਿਪਟੀ ਸਪੀਕਰ ਸਾਹਿਬ, ਮੈਂ ਹੁਣ ਲਾਅ ਐਂਡ ਆਰਡਰ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ । ਸ਼ਰਮਾ ਜੀ ਨੇ ਬਠੂੜ ਵਿਚ ਲਾਅ ਐਂਡ ਆਰਡਰ ਵਿਚ ਇੰਨਾ ਦਖਲ ਦਿੱਤਾ ਹੈ.... (ਵਿਘਨ)

**ਸ੍ਰੀ ਡਿਪਟੀ ਸਪੀਕਰ**: ਹੁਣ ਤੁਸੀਂ ਬੈਠ ਜਾਓ, ਤੁਸੀਂ ਰੈਲੇਵੈਂਟ ਨਹੀਂ ਰਹੇ । ਹੁਣ ਕਾਮਰੇਡ ਦਰਸ਼ਨ ਸਿੰਘ ਕਨੇਡੀਅਨ ਬੋਲਣਗੇ । (Now, please resume your seat. You are not relevant. Now Comrade Darshan Singh Canadian will speak.)

ਸਰਦਾਰ ਜਸਦੇਵ ਸਿੰਘ ਸੰਧੂ: ਡਿਪਟੀ ਸਪੀਕਰ ਸਾਹਿਬ, ਮੈਨੂੰ ਵਾਈਂਡ ਅਪ ਤਾਂ ਕਰ ਲੈਣ ਦਿਓ....

ਸ਼੍ਰੀ ਡਿਪਟੀ ਸਪੀਕਰ: ਨਹੀਂ ਜੀ ਬੈਠ ਜਾਓ, ਮੈਂ ਕਨੇਡੀਅਨ ਜੀ ਨੂੰ ਕਾਲ ਕਰ ਲਿਆ ਹੈ। (No, please resume your seat. I have called upon Mr. Canadian to speak.)

ਸਰਦਾਰ ਜਸਦੇਵ ਸਿੰਘ ਸੰਧੂ: ਨਹੀਂ, ਡਿਪਟੀ ਸਪੀਕਰ ਸਾਹਿਬ, ਮੈਂ ਵਾਈਂਡ ਅਪ ਜ਼ਰੂਰ ਕਰਨਾ ਹੈ, ਇਸ ਲਈ ਮੈਨੂੰ 2 ਮਿੰਟ ਜ਼ਰੂਰ ਦਿਓ। (ਵਿਘਨ)

ਸ਼੍ਰੀ ਡਿਪਟੀ ਸਪੀਕਰ: ਨਹੀਂ ਜੀ, ਤੁਹਾਡੇ ਹਿੱਸੇ 23 ਮਿੰਟ ਆਉਂਦੇ ਸੀ ਮੈਂ ਤੁਹਾਨੂੰ 32 ਮਿੰਟ ਦਿਤੇ ਹਨ, ਹੁਣ ਤੁਸੀਂ ਬੈਠ ਜਾਓ। (No please. Your Party share of time was 23 minutes. I have given you 32 minutes. Now, please be seated.)

ਸਰਦਾਰ ਜਸਦੇਵ ਸਿੰਘ ਸੰਧੂ: ਬਸ, ਡਿਪਟੀ ਸਪੀਕਰ ਸਾਹਿਬ, ਮੈਂ 2 ਮਿੰਟ ਲੈਣੇ ਹਨ ਵਾਈਂਡ ਅਪ ਕਰਨ ਵਾਸਤੇ....

ਸ਼੍ਰੀ ਡਿਪਟੀ ਸਪੀਕਰ: ਨਹੀਂ ਤੁਸੀਂ ਅਗੇ ਹੀ ਕਾਫ਼ੀ ਟਾਈਮ ਲੈ ਚੁੱਕੇ ਹੋ ਔਰ ਹੁਣ ਤੁਸੀਂ ਰੈਲੇਵੇਂਟ ਵੀ ਨਹੀਂ ਰਹੇ। (ਵਿਘਨ) ਤੁਸੀਂ ਬੈਠ ਜਾਓ, ਮੈਂ ਕਨੇਡੀਅਨ ਸਾਹਿਬ ਨੂੰ ਕਾਲ ਅਪਾਨ ਕਰ ਲਿਆ ਹੈ। (ਵਿਘਨ) ਜੋ ਕੁਝ ਵੀ ਸੰਧੂ ਸਾਹਿਬ, ਹੁਣ ਚੇਅਰ ਦੀ ਪਰਮਿਸ਼ਨ ਤੋਂ ਬਿਨਾ ਕਹਿਣ ਉਹ ਰਿਕਾਰਡ ਨਾ ਕੀਤਾ ਜਾਵੇ। (You have already taken ample time. Moreover you are no longer speaking relevant. (*Interruptions*.) You please be seated. I have called upon Mr. Canadian to speak, Whatever Mr. Sandhu may now say without the permission of the Chair, should not be recorded.)

ਸਰਦਾਰ ਪ੍ਰਕਾਸ਼ ਸਿੰਘ ਬਾਦਲ: ਡਿਪਟੀ ਸਪੀਕਰ ਸਾਹਿਬ, ਮੈਂਬਰ ਸਾਹਿਬ ਨੂੰ ਆਪਣੀ ਤਕਰੀਰ ਨੂੰ ਵਾਈਂਡ ਅਪ ਕਰਨ ਲਈ ਦੋ ਮਿੰਟ ਹੋਰ ਦਿਓ, ਉਹ ਵਾਈਂਡ ਅਪ ਤਾਂ ਕਰ ਲਵੇ।

ਸ਼੍ਰੀ ਡਿਪਟੀ ਸਪੀਕਰ: ਨਹੀਂ ਜੀ, ਉਹ ਪਹਿਲਾਂ ਹੀ 23 ਮਿੰਟਾਂ ਦੀ ਥਾਂ ਤੇ 32 ਮਿੰਟ ਲੈ ਚੁੱਕੇ ਹਨ। (No please, he has already taken 32 minutes instead of 23, which was his due.)

ਸਰਦਾਰ ਪ੍ਰਕਾਸ਼ ਸਿੰਘ ਬਾਦਲ: ਡਿਪਟੀ ਸਪੀਕਰ ਸਾਹਿਬ ਹੁਣ ਤੱਕ ਤਾਂ ਉਨ੍ਹਾਂ ਨੇ ਆਪਣੀ ਸਪੀਚ ਵਾਈਂਡ ਅਪ ਕਰ ਲੈਣੀ ਸੀ।

ਸ਼੍ਰੀ ਡਿਪਟੀ ਸਪੀਕਰ: ਨਹੀਂ ਜੀ ਬੈਠ ਜਾਓ। (ਵਿਘਨ) ਜੋ ਕੁਝ ਵੀ ਚੇਅਰ ਦੀ ਪਰਮਿਸ਼ਨ ਤੋਂ ਬਿਨਾ ਕਿਹਾ ਜਾਵੇ, ਰਿਕਾਰਡ ਨਾ ਕੀਤਾ ਜਾਵੇ। (No please,

resume your seat. (*Interruptions*). Whatever may be said without the permission of the Chair should not be recorded.)

## WALK-OUT

**ਸਰਦਾਰ ਪ੍ਰਕਾਸ਼ ਸਿੰਘ ਬਾਦਲ:** ਡਿਪਟੀ ਸਪੀਕਰ ਸਾਹਿਬ, ਅਸੀਂ ਤੁਹਾਡੇ ਇਸ ਰਵਈਏ ਦੇ ਖਿਲਾਫ ਵਾਕ ਆਊਟ ਕਰਦੇ ਹਾਂ ।

(ਇਸ ਸਮੇਂ ਅਕਾਲੀ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ ਵਾਕ ਆਊਟ ਕਰ ਗਏ ਅਤੇ ਕੁਝ ਨਾਹਰੇ ** ** ** ਵੀ ਲਾਏ ਗਏ ।)

**ਸ਼੍ਰੀ ਡਿਪਟੀ ਸਪੀਕਰ:** ਇਹ ਨਾਹਰੇ ਰਿਕਾਰਡ ਨਾ ਕੀਤੇ ਜਾਣ । (These slogans should not be recorded.)

## PERSONAL EXPLANATION BY SARDAR UMRAO SINGH, REVENUE MINISTER

**ਸਰਦਾਰ ਉਮਰਾਓ ਸਿੰਘ (ਮਾਲ ਮੰਤਰੀ):** ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ, ਸਰ । ਡਿਪਟੀ ਸਪੀਕਰ ਸਾਹਿਬ, ਸੰਧੂ ਸਾਹਿਬ ਨੇ ਆਪਣੀ ਸਪੀਚ ਵਿਚ ਕਿਹਾ ਹੈ ਕਿ ਮੈਂ ਬਤੌਰ ਮਾਰਕਫੈਡ ਦੇ ਚੇਅਰਮੈਨ ਦੇ ਕੋਈ ਰਾਏ ਦਿੱਤੀ ਸੀ । ਮੈਂ ਇਸ ਬਾਰੇ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਉਸ ਵੇਲੇ ਬੋਰਡ ਵਿਚ ਕਈ ਅਕਾਲੀ ਵੀਰ ਵੀ ਸੀ । ਬਾਦਲ ਸਾਹਿਬ ਦੇ ਭਾਈ ਸਰਦਾਰ ਗੁਰਦਾਸ ਸਿੰਘ ਬਾਦਲ ਵੀ ਸੀ, ਸੰਧੂ ਸਾਹਿਬ ਵੀ ਸੀ, ਸਰਦਾਰ ਭਾਗ ਸਿੰਘ ਵੀ ਇਨ੍ਹਾਂ ਦੇ ਮੈਂਬਰ ਸੀ ਅਤੇ ਸੇਖਵਾਂ ਸਾਹਿਬ ਵੀ ਸਨ । ਜਿਹੜੀ ਮੈਂ ਰਾਏ ਦਿੱਤੀ ਸੀ ਉਹ ਇਕ ਪਾਲਿਸੀ, ਜੋ ਇਨ੍ਹਾਂ ਨੇ ਬਣਾਈ ਸੀ, ਉਸ ਦੇ ਮੁਤਾਬਕ ਹੀ ਸੀ । ਮੈਂ ਇਕੱਲੇ ਕੋਈ ਅਜਿਹੀ ਰਾਏ ਨਹੀਂ ਸੀ ਦਿੱਤੀ । ਉਨ੍ਹਾਂ ਨੇ ਇਥੇ ਗਲਤ ਗੱਲ ਕਹੀ ਹੈ ।

## THE PUNJAB APPROPRIATION (NO. 2) BILL, 1975

*Resumption of Consideration*

**ਸ਼੍ਰੀ ਡਿਪਟੀ ਸਪੀਕਰ:** ਕਨੇਡੀਅਨ ਸਾਹਿਬ, ਤੁਹਾਡੇ ਹਿੱਸੇ 10 ਮਿੰਟ ਆਏ ਹਨ ਤੁਸੀਂ ਉਸ ਵਿਚ ਹੀ ਆਪਣੀ ਸਪੀਚ ਖਤਮ ਕਰ ਦੇਣੀ । ਸੰਧੂ ਸਾਹਿਬ ਨੇ 23 ਮਿੰਟ ਦੀ ਥਾਂ ਤੇ 32 ਮਿੰਟ ਲਏ ਹਨ ਅਤੇ ਹਾਲੇ ਵੀ ਕਹਿੰਦੇ ਹਨ ਕਿ ਧੱਕਾ ਹੋਇਆ ਹੈ, ਇਸ ਲਈ ਤੁਸੀਂ ਟਾਈਮ ਤੇ ਖਤਮ ਕਰ ਦੇਣਾ । ਮੈਂ ਆਪੋਜ਼ੀਸ਼ਨ ਵਲ ਸਦਾ ਹੀ ਖੁਲ੍ਹ ਦਿਲਾ ਰਿਹਾ ਹਾਂ । (Mr. Canadian, ten minutes are allotted to you. Please try to finish your speech within that time. Mr. Sandhu took 32 minutes instead of 23 and still the Akali party has the grievance that they are not being given their due. Please finish your speech within the allotted time. I have always been generous towards the Opposition.)

**Not recorded, as ordered by the Chair.

**ਕਾਮਰੇਡ ਦਰਸ਼ਨ ਸਿੰਘ ਕਨੈਡੀਅਨ** (ਗੜ੍ਹ ਸ਼ੰਕਰ): ਡਿਪਟੀ ਸਪੀਕਰ ਸਾਹਿਬ, ਤੁਸੀਂ ਉਨ੍ਹਾਂ ਦਾ ਬਦਲਾ ਮੇਰੇ ਤੋਂ ਨਾਂਹ ਲੈਣਾ ਅਤੇ 10 ਮਿੰਟ ਤੋਂ ਥੋੜ੍ਹਾ ਜਿਹਾ ਟਾਈਮ ਵੱਧ ਦੇ ਦੇਣਾ।

ਡਿਪਟੀ ਸਪੀਕਰ ਸਾਹਿਬ, ਸ਼ਰਮਾ ਜੀ ਨੇ ਜੋ ਇਥੇ ਬਜਟ ਪੇਸ਼ ਕੀਤਾ ਹੈ ਇਹ ਕਈ ਪੱਖਾਂ ਕਰਕੇ ਬੜਾ ਸੁਚੱਜਾ ਹੈ ਜਿਵੇਂ ਕਿ ਕੋਈ ਨਵੇਂ ਟੈਕਸ ਨਹੀਂ ਲਾਏ ਗਏ, ਰਿਕਸ਼ੇ ਵਾਲਿਆਂ ਨੂੰ ਮਾਲਕ ਬਣਾਇਆ ਗਿਆ ਹੈ। ਹਰੀਜਨਾਂ ਨੂੰ ਪਲਾਟ ਦਿੱਤੇ ਗਏ ਹਨ, ਸਰਕਾਰੀ ਮੁਲਾਜ਼ਮਾਂ ਨੂੰ ਡੀ.ਏ. ਦਿੱਤਾ ਗਿਆ ਹੈ, ਪੁਲੀਸ ਕੰਸਟੇਬਲਾਂ ਨੂੰ ਰਿਆਇਤਾਂ ਦਿੱਤੀਆਂ ਗਈਆਂ ਹਨ। ਮੇਰੇ ਕੋਲ ਇਤਨਾ ਵਕਤ ਨਹੀਂ ਹੈ ਕਿ ਮੈਂ ਇਨ੍ਹਾਂ ਸਾਰੀਆਂ ਗੱਲਾਂ ਵਲ ਵਿਸਥਾਰ ਨਾਲ ਜਾ ਸਕਾਂ, ਪਰ ਅਜਿਹੀਆਂ ਗੱਲਾਂ ਨੂੰ ਮੈਂ ਵੈਲਕਮ ਕਰਦਾ ਹਾਂ।

ਲੇਕਿਨ ਮੈਂ ਇੱਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਬਜਟ ਪੁਰਾਣਾ ਹੈ। ਇਹ ਨਵਾਂ ਬਜਟ ਕੋਈ ਨਹੀਂ ਹੈ। ਸ਼ਰਮਾ ਜੀ ਨੇ ਲਿਖਿਆ ਹੈ ਕਿ ਸਮਾਜਵਾਦੀ ਨੀਤੀਆਂ ਦੇ ਮੁਤਾਬਿਕ ਮੈਂ ਬਹੁਤ ਕੁਝ ਕਰਨਾ ਚਾਹੁੰਦਾ ਹਾਂ। ਪਰ ਇਹਦੇ ਵਿਚ ਸਮਾਜਵਾਦ ਦੇ ਨੇੜੇ ਦੀ ਵੀ ਗੱਲ ਨਹੀਂ ਕੀਤੀ ਗਈ। ਸਮਾਜਵਾਦ ਤਾਂ ਉਸ ਦਿਨ ਆਉਗਾ ਜਿਸ ਦਿਨ ਪੈਦਾਵਾਰ ਦੀ ਵਸੂਲੀ ਕਰਨ ਦੇ ਸਾਧਨ ਇੱਕ ਥਾਂ ਆਉਣਗੇ ਔਰ ਮਿਹਨਤ ਕਰਨ ਵਾਲਿਆਂ ਦਾ ਰਾਜ ਆਉਗਾ। ਹਾਂ ਕੁਝ ਸੁਧਾਰ ਹੋਏ ਹਨ, ਕੁਝ ਰਿਆਇਤਾਂ ਦਿੱਤੀਆਂ ਗਈਆਂ ਹਨ। ਪਰ ਅੱਜ ਕਲ ਇਹ ਰਿਵਾਜ ਹੀ ਬਣ ਗਿਆ ਹੈ ਕਿ ਜੇ ਕੋਈ ਖੱਟੀ ਲੱਸੀ ਨਾਲ ਕੱਟਾ ਵੀ ਨਹਾਉਂਦਾ ਹੋਵੇ ਤਾਂ ਉਹ ਵੀ ਕਹਿ ਦਿੰਦਾ ਹੈ ਕਿ ਮੈਂ ਸਮਾਜਵਾਦ ਦਾ ਕੰਮ ਕਰ ਰਿਹਾ ਹਾਂ। ਕੱਟੇ ਦੀ ਮੈਲ ਵੀ ਲਥ ਜਾਊ ਅਤੇ ਕੱਟਾ ਤਕੜਾ ਵੀ ਹੋ ਜਾਊਗਾ। ਇਹ ਛੋਟੇ ਕਨਸੈਸ਼ਨਾਂ ਨਾਲ ਕੁਝ ਨਹੀਂ ਬਣਨਾ। ਲੋੜ ਹੈ ਬੁਨਿਆਦੀ ਨੀਤੀਆਂ ਵਿਚ ਤਬਦੀਲੀ ਲਿਆਉਣ ਦੀ। ਕਾਂਗਰਸ 1967 ਵਿਚ ਮਾਰ ਖਾ ਗਈ ਸੀ ਕਿਉਂਕਿ ਉਸ ਵੇਲੇ ਕਾਂਗਰਸ ਨੇ ਸਰਮਾਏਦਾਰਾਂ ਨੂੰ ਪਾਲਣ ਦਾ ਰਸਤਾ ਅਖਤਿਆਰ ਕੀਤਾ ਹੋਇਆ ਸੀ। 1971 ਵਿਚ ਜਨਤਾ ਨੇ ਇਨ੍ਹਾਂ ਦਾ ਸਮਰਥਨ ਕੀਤਾ ਕਿਉਂਕਿ ਇਹ ਵਾਅਦਾ ਕਰਦੇ ਸਨ ਕਿ ਲੈਂਡ ਲਾਰਡਾਂ ਦੀ ਮਨੌਪਲੀ ਨੂੰ ਤੋੜਿਆ ਜਾਏਗਾ। ਮਾਮੂਲੀ ਤਬਦੀਲੀ ਕਰਨ ਨਾਲ ਗੱਲ ਨਹੀਂ ਬਣ ਸਕਦੀ। ਬਨਿਆਦੀ ਤਬਦੀਲੀ ਕਰਨ ਦੀ ਲੋੜ ਹੈ ਅਤੇ ਇਸ ਪਾਸੇ ਵਲ ਚਲਣਾ ਚਾਹੀਦਾ ਹੈ।

ਹੁਣ ਮੈਂ ਟੈਕਸਾਂ ਬਾਰੇ ਕੁਝ ਅਰਜ਼ ਕਰਨਾ ਚਾਹੁੰਦਾ ਹਾਂ। ਇਥੇ ਟੈਕਸ ਨੀਤੀ ਕਿਸ ਤਰ੍ਹਾਂ ਦੀ ਹੈ। ਇਹ ਟੈਕਸ ਕਿਸ ਤਰ੍ਹਾਂ ਨਾਲ ਲਗਦੇ ਹਨ। 132 ਪੈਸੇ ਫੀ ਕਸ ਟੈਕਸ ਲਗ ਰਹੇ ਹਨ। ਇਹਦੇ ਵਿਚੋਂ ਸਿਧੇ ਟੈਕਸ ਕਿੰਨੇ ਹਨ ਅਤੇ ਇਨਡਾਇਰੈਕਟ ਟੈਕਸ ਕਿੰਨੇ ਹਨ। ਇਹਦੀ ਬਾਬਤ ਮੈਂ ਦਸਣਾ ਚਾਹੁੰਦਾ ਹਾਂ ਕਿ ਜਿਹੜੇ, ਕਾਰਖਾਨਿਆਂ ਵਾਲੇ ਹਨ, ਬੜੀਆਂ ਬੜੀਆਂ ਜਾਇਦਾਦਾਂ ਵਾਲੇ ਹਨ, ਬੜੀਆਂ ਬੜੀਆਂ ਜ਼ਮੀਨਾਂ ਵਾਲੇ ਹਨ, ਅਮੀਰ ਹਨ ਉਨ੍ਹਾਂ ਤੇ ਫੀ ਕਸ ਟੈਕਸ 12.6 ਪੈਸੇ ਹੈ ਅਤੇ ਜਨਤਾ ਤੇ ਸਿੱਧੇ ਟੈਕਸ ਜੋ ਕਿ ਵੀਕਰ ਸੈਕਸ਼ਨ ਤੇ ਲਗਦੇ ਹਨ ਗਰੀਬ ਲੋਕਾਂ ਤੇ ਲਗਦੇ ਹਨ ਉਹਦੀ ਦਰ ਹੈ 119.47 ਪੈਸੇ ਫੀ ਕਸ। ਇਸ ਕਰਕੇ ਇਹ ਟੈਕਸ ਨੀਤੀ ਅਮੀਰ ਪਾਲੂ ਅਤੇ ਗਰੀਬ ਮਾਰੂ ਹੈ। ਇਹਦੇ ਵਿਚ ਤਬਦੀਲੀ ਲਿਆਉਣ ਦੀ ਲੋੜ ਹੈ। ਇਹ 17 ਕਿੱਲੇ ਹਦ ਦਾ ਰੌਲਾ ਪਾਉਂਦੇ ਸੀ। (ਵਿਘਨ) ਉਹ ਕਿਥੇ ਗਿਆ। ਪੰਜਾਬ ਵਿਚ ਬਹੁਤ ਵੱਡੇ ਵੱਡੇ ਲੈਂਡਲਾਰਡ ਹਨ। ਸਰਦਾਰ ਹਰਚਰਨ ਸਿੰਘ ਵਰਗੇ ਹੋਰ ਵੀ ਵਡੇ ਵਡੇ ਲੈਂਡ ਲਾਰਡ ਹਨ। ਬੀਬੀ ਜੀ ਦੀ ਮੈਂ ਇੱਜ਼ਤ ਕਰਦਾ ਹਾਂ,

ਇਹ ਮਨਿਸਟਰ ਸਾਹਿਬ ਹਨ ਲੇਕਿਨ ਬੁਨਿਆਦੀ ਨੀਤੀ ਦਾ ਸਵਾਲ ਹੈ। ਤੁਸੀਂ ਜ਼ਮੀਨਾਂ ਦਾ ਕਾਨੂੰਨ ਬਣਾਇਆ ਸੀ ਕਿ 17 ਕਿੱਲੇ ਉਤੋਂ ਸਰਪਲਸ ਲੈਕੇ ਗਰੀਬਾਂ ਨੂੰ ਵੰਡਣੀ ਹੈ। ਕੀ ਤੁਸੀਂ ਕਿਸੇ ਗਰੀਬ ਨੂੰ ਇੱਕ ਮਰਲਾ ਜ਼ਮੀਨ ਵੀ ਦਿੱਤੀ ਹੈ। ਇਹ ਕਹਿੰਦੇ ਹਨ ਕਿ ਹਾਈ ਕੋਰਟ ਵਿਚ ਆ ਗਿਆ। ਕੀ ਕੋਈ ਇਸ ਲਈ ਅਮੈਂਡਮੈਂਟ ਲਿਆਂਦੀ ਹੈ। ਜਿਹੜੇ ਇਧਰ ਬੈਠੇ ਹਨ, ਜਾਂ ਉਧਰ ਬੈਠੇ ਹਨ ਇਹ ਜਨਤਾ ਦੇ ਨੁਮਾਇੰਦੇ ਹਨ ਇਨ੍ਹਾਂ ਵਿਚ ਵੱਡੇ ਵੱਡੇ ਲੈਂਡਲਾਰਡ ਜ਼ਮੀਨਾਂ ਲੁਕਾਈ ਬੈਠੇ ਹਨ। ਜੇ ਪਰੂਫ ਲੈਣਾ ਹੋਵੇ ਤਾਂ ਮੇਰੇ ਕੋਲ ਪਰੂਫਸ ਹਨ। ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਆਈ। ਇਸ ਤੇ ਕੀ ਐਕਸ਼ਨ ਲਿਆ ਗਿਆ। ਕੀ ਕੋਈ ਜ਼ਮੀਨ ਕੱਢੀ ਗਈ। ਸਵਾਏ ਦੋ ਤਿੰਨ ਪੁਲੀਟੀਕਲ ਚੇਂਜਿਜ਼ ਕਰਨ ਦੇ। (ਵਿਘਨ)

**ਸ੍ਰੀ ਡਿਪਟੀ ਸਪੀਕਰ :** ਤੁਸੀਂ ਆਪਣਾ ਵਕਤ ਹਰਚੰਦ ਸਿੰਘ ਕਮੇਟੀ ਤੇ ਗਵਾਂ ਦਿਉਗੇ। ਐਪ੍ਰੋਪ੍ਰੀਏਸ਼ਨ ਬਿੱਲ ਤੇ ਵੀ ਬੋਲੋ। (You will lose your time on Harchand Singh Committee. Please speak on the Appropriation Bill also.)

**ਕਾਮਰੇਡ ਦਰਸਨ ਸਿੰਘ ਕਨੇਡੀਅਨ :** ਚਲੋ ਤੁਸੀਂ ਇਨ੍ਹਾਂ ਨੂੰ ਇਸ ਬਾਰੇ ਸਿਫਾਰਿਸ਼ ਕਰ ਦਿਉ ਕਿ ਇਸ ਬਾਰੇ ਕੁਝ ਕੀਤਾ ਜਾਵੇ। (ਵਿਘਨ) ਐਪ੍ਰੋਪ੍ਰੀਏਸ਼ਨ ਕੀ ਕਰਨੀ ਹੈ, ਪ੍ਰੋਡਕਸ਼ਨ ਹੀ ਨਹੀਂ ਵਧੀ ਹੈ। ਹੁਣ ਮੈਂ ਇੰਡਸਟਰੀਜ਼ ਵਲ ਧਿਆਨ ਦਿਵਾਉਣਾ ਚਾਹੁੰਦਾ ਹਾਂ। ਹੈਵੀ ਯੂਨਿਟ ਪਬਲਿਕ ਸੈਕਟਰ ਵਿਚ ਆਉਣੇ ਚਾਹੀਦੇ ਹਨ। ਪਾਵਰ ਵਲ ਤੁਹਾਡਾ ਧਿਆਨ ਦਿਵਾ ਰਿਹਾ ਹਾਂ। ਜੇ ਇਨ੍ਹਾਂ ਮਸਲਿਆਂ ਤੇ ਕਾਬੂ ਪਾਇਆ ਜਾਏਗਾ ਤਾਂ ਕਿਤੇ ਜਾਕੇ, ਜੋ ਹੁਣ ਮੁਸ਼ਕਲਾਂ ਆ ਰਹੀਆਂ ਹਨ, ਉਨ੍ਹਾਂ ਤੇ ਕਾਬੂ ਪਾਇਆ ਜਾ ਸਕੇਗਾ।

ਪੁਲਿਸ ਤੇ ਬੜਾ ਤਕੜਾ ਖਰਚ ਹੁੰਦਾ ਹੈ। ਕਲ ਦੀ ਟ੍ਰਿਬਿਊਨ ਵਿਚ ਖਬਰ ਛਪੀ ਸੀ ਮੁਲਕ ਵਿਚ ਵਾਰਦਾਤਾਂ ਬੜੀਆਂ ਹੋ ਰਹੀਆਂ ਹਨ। ਇਸ ਗੱਲ ਦੇ ਬਾਵਜੂਦ ਕਲ ਦੇ ਟ੍ਰਿਬਿਊਨ ਦੇ ਐਡੀਟੋਰੀਅਲ ਵਿਚ ਪੰਜਾਬ ਵਿਚ ਲਾਅ ਐਂਡ ਆਰਡਰ ਦੀ ਹਾਲਤ ਕਮਪੇਰੇਟਿਵਲੀ ਔਡੀ ਦਿਖਾਈ ਗਈ ਹੈ। ਇਕ ਲੱਖ ਪਿਛੇ 173 ਕਰਾਈਮਜ਼ ਹੁੰਦੇ ਹਨ ਇੰਡੀਆ ਵਿਚ ਅਤੇ ਪੰਜਾਬ ਵਿਚ 84 ਹਨ। ਚੰਗੀ ਗੱਲ ਹੈ। ਦੂਜੇ ਪਾਸੇ ਵੀ ਕਈ ਖੇਤਰਾਂ ਵਿਚ ਪੰਜਾਬ ਨੰਬਰ 1 ਹੈ ਜਿਵੇਂ ਕਿ ਕਣਕ ਵਿਚ ਪੰਜਾਬ ਨੰਬਰ 1 ਹੈ; ਦੁਧ ਵਿਚ ਨੰਬਰ 1 ਹੈ ਅਤੇ ਡਿਫੈਂਸ ਵਿਚ ਨੰ: 1 ਹੈ। ਖਿਮਾਂ ਕਰਨਾ ਗਿਆਨੀ ਜੀ ਪੰਜਾਬ ਹਫੀਮ ਵਿਚ ਵੀ ਨੰ: 1 ਹੈ, ਹਥਿਆਰ ਨਾਜਾਇਜ਼ ਰਖਣ ਵਿਚ ਵੀ ਇਹ ਨੰ: 1 ਹੈ ਅਤੇ ਨਜਾਇਜ਼ ਸ਼ਰਾਬ ਕੱਢਣ ਵਿਚ ਵੀ ਇਹ ਨੰ: 1 ਹੈ। ਪੁਲਿਸ ਨੂੰ ਜਿਹੜੇ ਕਨਸੈਸ਼ਨ ਦਿਤੇ ਗਏ ਹਨ ਉਹਦਾ ਮੈਨੂੰ ਕੋਈ ਗਿਲ੍ਹਾ ਨਹੀਂ, ਇਹ ਜ਼ਰੂਰ ਦਿਉ। ਜਿਹੜੇ ਕੰਮ ਕਰਦੇ ਹਨ ਉਹਨਾਂ ਨੂੰ ਕਨਸੈਸ਼ਨ ਦੇਣਾ ਚਾਹੀਦਾ ਹੈ। ਇਹਨਾਂ ਨੂੰ ਜੀਪਾਂ ਦਿੱਤੀਆਂ ਜਾ ਰਹੀਆਂ ਹਨ, ਵਾਇਰਲੈਸ ਨਾਲ ਲੈਸ ਗੱਡੀਆਂ ਦਿੱਤੀਆਂ ਜਾ ਰਹੀਆਂ ਹਨ, ਕਿਉਂਕਿ ਸਮੱਗਲਰਾਂ ਨੂੰ ਪਕੜਣ ਦੀ ਲੋੜ ਹੈ। ਪਰ ਮੈਂ ਇਹ ਕਹਿੰਦਾ ਹਾਂ ਕਿ ਇਹਨਾਂ ਦਾ ਸਿਰ ਨਵਾਂ ਲਗਾ ਦਿਤੇ (ਵਿਘਨ) ਮੇਰੇ ਹਲਕੇ ਵਿਚ ਦੋ ਬੰਦੇ ਥਾਨਿਆਂ ਵਿਚ ਮਰ ਗਏ ਫਾਹਾ ਲੈ ਕੇ। (ਵਿਘਨ) ਮੈਂ ਕਹਿੰਦਾ ਹਾਂ ਕਿ ਕੀ ਉਹ ਥਾਨਿਆਂ ਵਿਚ ਜਾ ਕੇ ਫਾਹਾ ਲੈਕੇ ਹੀ ਮਰਨਾ ਚਾਹੁੰਦੇ ਹਨ ? ਕੀ ਉਹ ਤੀਰਥ ਸਥਾਨ ਹਨ ? ਉਥੇ ਜਾਕੇ ਫਾਹਾ ਲੈਕੇ ਹੀ ਮਰ ਜਾਂਦੇ ਹਨ। ਇਹਨਾਂ ਨੂੰ ਦਰੁਸਤ ਕਰਨ ਦੀ ਲੋੜ ਹੈ ਅਤੇ ਦਰੁਸਤ ਕਰਨਾ ਚਾਹੀਦਾ ਹੈ।

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਦੋ ਤਿੰਨ ਗੱਲਾਂ ਮੈਂ ਹੋਰ ਕਹਿਣੀਆਂ ਹਨ ਮੈਨੂੰ ਟਾਈਮ ਦੇ ਦਿਉ। ਇਕ ਤਾਂ ਮੈਂ ਹੁਸ਼ਿਆਰਪੁਰ ਬਾਰੇ ਕਹਿਣਾ ਚਾਹੁੰਦਾ ਹਾਂ। ਸਾਡੇ ਵਲ 1972 ਤੋਂ ਬਾਅਦ ਪੰਜਾਬ ਸਰਕਾਰ ਨੇ ਧਿਆਨ ਦੇਣਾ ਸ਼ੁਰੂ ਕੀਤਾ ਸੀ। ਉਸ ਦੀ ਮੈਂ ਬੜੀ ਵਾਰੀ ਪਰਸ਼ੰਸਾ ਕੀਤੀ ਹੈ। ਹਿੱਲੀ ਏਰੀਆ ਬਾਰੇ ਇਹਨਾਂ ਨੇ ਕਿਹਾ ਹੈ ਕਿ ਬੜੇ ਕਨਸੈਸ਼ਨ ਦਿਤੇ ਹਨ। ਸ਼ਰਮਾ ਸਾਹਿਬ ਕਹਿੰਦੇ ਹਨ ਕਿ 40 ਫੀ ਸਦੀ ਬਜਟ ਦਾ ਉਥੇ ਸਕੀਮਾਂ ਤੇ ਖਰਚ ਕਰਨਾ ਹੈ। (ਵਿਘਨ) ਜ਼ਿਲੇ ਵਿਚੋਂ 38 ਫੀ ਸਦੀ ਤਾਂ ਸਾਰੀ ਉਥੇ ਆਬਾਦੀ ਹੈ। (ਵਿਘਨ) ਪਰ ਅਸੀਂ ਹੁਸ਼ਿਆਰਪੁਰ ਵਾਲਿਆਂ ਨੇ ਕੀ ਗੁਨਾਹ ਕੀਤਾ ਹੈ। ਇਹ ਕਹਿੰਦੇ ਹਨ ਕਿ ਇਕ ਹਜ਼ਾਰ ਪਿੰਡਾਂ ਨੂੰ ਸੜਕਾਂ ਦਿਤੀਆਂ ਹਨ, ਜਿਸ ਵਿਚੋਂ 403 ਇਕੱਲੇ ਕੰਡੀ ਦੇ ਏਰੀਆ ਨੂੰ ਦਿੱਤੀਆਂ ਗਈਆਂ ਹਨ। ਹੁਸ਼ਿਆਰਪੁਰ ਦੇ ਜ਼ਿਲ੍ਹੇ ਨੂੰ ਇਸ ਕੰਮ ਵਿਚ ਪਿਛਾੜਿਆ ਗਿਆ ਹੈ। ਸਿਰਫ 2-3 ਲਿੰਕ ਰੋਡਜ਼ ਬਣੀਆਂ ਹੋਈਆਂ ਹਨ। ਸਾਡੇ ਹੱਕ ਖੋਹ ਕੇ ਹੋਰਾਂ ਨੂੰ ਦਿੱਤੇ ਜਾ ਰਹੇ ਹਨ। (ਘੰਟੀ) ਹੁਸ਼ਿਆਰਪੁਰ ਜ਼ਿਲ੍ਹੇ ਵਿਚ ਟਿਊਬਵੈਲਜ਼ ਦਾ ਪਰੋਗਰਾਮ ਬੰਦ ਹੈ। ਉਸ ਤੋਂ ਬਾਅਦ ਕਾਰਖਾਨਿਆਂ ਦੀ ਗੱਲ ਹੈ। ਉਥੇ ਸ਼ੀਸ਼ਾ ਪੱਥਰ ਦਾ ਲਗਾਣਾ ਸੀ ਪਰ ਉਹ ਕਹਿੰਦੇ ਹਨ ਕਿ ਲੁਧਿਆਣੇ ਲਗਾਉਣਾ ਹੈ। ਉਹ ਵੀ ਸਾਡੇ ਨਾਲ ਭਾਖੜਾ ਵਾਲੀ ਗੱਲ ਕੀਤੀ ਗਈ ਹੈ। ਸਾਨੂੰ ਦੀਵਾ ਬਾਲਣ ਲਈ ਕਿਹਾ ਜਾਂਦਾ ਹੈ ਅਤੇ ਰੋਸ਼ਨੀ ਕਿਤੇ ਹੋਰ ਚਲੀ ਜਾਂਦੀ ਹੈ। (ਵਿਘਨ) ਮੇਰੀ ਬੇਨਤੀ ਇਹ ਹੈ ਕਿ ਭਾਖੜੇ ਤੋਂ ਸਾਰੇ ਪੰਜਾਬ ਨੂੰ ਪਾਣੀ ਜਾਂਦਾ ਹੈ ਪਰ ਸਾਨੂੰ ਉਸੇ ਤਰ੍ਹਾਂ ਹੀ ਰਖਿਆ ਗਿਆ ਹੈ। ਸਾਰਾ ਪੰਜਾਬ ਪੱਕਾ ਹੋ ਜਾਏਗਾ ਔਰ ਅਸੀਂ ਬੁਝਿਆਂ ਵਿਚ ਹੀ ਮਰ ਜਾਵਾਂਗੇ। ਸਾਡੇ ਨਾਲ ਇਨਸਾਫ ਕਦੋਂ ਹੋਣਾ ਹੈ। ਠੀਕ ਹੈ ਕੌਂਸਲਾਂ ਬਣਾਈਆਂ ਗਈਆਂ ਹਨ ਪਰ ਅਮਲ ਦੀ ਗੱਲ ਕਰਨੀ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ, ਆਪਣੀ ਜਿਹੜੀ ਬਾਲਟੀ ਹੈ ਤੋਤਰੂ ਉਹਦਾ ਠੀਕ ਕਰਾਉ। ਪੈਸੇ ਗਲਤ ਥਾਵਾਂ ਤੇ ਲਗ ਰਹੇ ਹਨ। ਮੇਰੇ ਹਲਕੇ ਵਿਚ 70 ਪਿੰਡ ਅਜਿਹੇ ਹਨ ਜਿਹੜੇ ਕਿ ਚੋਆਂ ਦੀ ਮਾਰ ਵਿਚ ਆਉਂਦੇ ਹਨ। ਇਸ ਦਾ ਪਰਬੰਧ ਕਰਨਾ ਚਾਹੀਦਾ ਹੈ। ਮੇਰੇ ਜ਼ਿਲ੍ਹੇ ਦੇ ਮਨਿਸਟਰ ਨੇ ਆਪਣੇ ਘਰ ਮੂਹਰੇ 900 ਫੁਟ ਸੜਕ ਬਣਵਾ ਲਈ ਹੈ ਅਤੇ ਇਸ ਤਰ੍ਹਾਂ ਕਰਕੇ 75 ਹਜ਼ਾਰ ਰੁਪਏ ਖਰਚ ਕਰ ਲਏ ਹਨ। ਕੀ ਇਹ ਪੈਸੇ ਦੀ ਠੀਕ ਵਰਤੋਂ ਕੀਤੀ ਗਈ ਹੈ ਤਾਂ ਹੀ ਤਾਂ ਇਹਨਾਂ ਤੇ ਦੂਸ਼ਣ ਲਗਦੇ ਹਨ। (ਵਿਘਨ) ਸਾਈਮਨ ਕੇਸ ਵਿਚ ਲਿਖਿਆ ਹੋਇਆ ਹੈ ਕਿ ਕਲੀਨ ਐਡਮਨਿਸਟ੍ਰੇਸ਼ਨ ਵਿਚ ਜਦੋਂ ਮਨਿਸਟਰ ਤੇ ਦੂਸ਼ਣ ਲਗਣ ਤਾਂ ਉਹਦੇ ਕੰਮ ਦੀ ਇਨਕੁਆਇਰੀ ਕਰਾਓ। ਇਹਦੀ ਜ਼ਿੰਦਗੀ ਸਪਾਟਲੈਸ ਹੋਣੀ ਚਾਹੀਦੀ ਹੈ। ਇਥੇ ਇਹ ਬੈਠੇ ਹਨ, ਧੰਨਵਾਦ ਹੈ। ਵਜ਼ੀਰੀਆਂ ਫੇਰ ਬਣ ਜਾਣਗੀਆਂ ਮਾਸਟਰ ਜੀ ਕਹਿੰਦੇ ਹਨ ਮੇਰੇ ਮੁੰਡੇ ਤੇ ਦੂਸ਼ਣ ਲਗੇ ਹਨ। ਇਹ ਇਸ ਲਈ ਹੋ ਰਿਹਾ ਹੈ ਕਿ ਲੋਕ ਮੇਰੇ ਮੁੰਡੇ ਨੂੰ ਦੇਖ ਦੇਖ ਜਲਦੇ ਹਨ। ਕਾਗਜ਼ਾਂ ਵਿਚ ਤਿੰਨ ਕਰੋੜ ਰੁਪਿਆ (ਵਿਘਨ) ਮੈਂ ਬਹੁਤ ਭੈੜਾ ਆਦਮੀ ਹਾਂ। ਬਾਬਾ ਨਾਨਕ ਨੂੰ ਪੁਛਿਆ ਗਿਆ ਕਿ ਧਨ ਕਿਸ ਤਰ੍ਹਾਂ ਇਕੱਠਾ ਹੁੰਦਾ ਹੈ ਤਾਂ ਉਹਨਾਂ ਨੇ ਕਿਹਾ ਕਿ "ਪਾਪਾਂ ਬਾਝੋਂ ਨਾ ਹੋਏ ਇਕੱਠਾ......" (ਵਿਘਨ)

## PERSONAL EXPLANATION BY S. JASDEV SINGH SANDHU

**ਸਰਦਾਰ ਜਸਦੇਵ ਸਿੰਘ ਸੰਧੂ** : ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ, ਸਰ। ਡਿਪਟੀ ਸਪੀਕਰ ਸਾਹਿਬ, ਜਦੋਂ ਅਸੀਂ ਵਾਕ ਆਉਟ ਕੀਤਾ ਸੀ ਤਾਂ ਸਰਦਾਰ ਉਮਰਾਓ ਸਿੰਘ ਨੇ ਮਾਰਕਫੈਡ ਬਾਰੇ ਗੱਲ ਕਹੀ। (ਵਿਘਨ) ਜਦੋਂ ਉਮਰਾਓ ਸਿੰਘ ਚੇਅਰਮੈਨ ਬਣਿਆ ਸੀ ਮੈਂ ਉਦੋਂ ਡਾਇਰੈਕਟਰ ਨਹੀਂ ਸੀ। ਜੋ ਘਪਲੇ ਹੋਏ ਹਨ ਮੇਰੇ ਡਾਇਰੈਕਟਰ ਬਣਨ ਤੋਂ ਪਹਿਲਾਂ ਹੋਏ ਹਨ। (ਵਿਘਨ)

## THE PUNJAB APPROPRIATION BILL (NO. 2) 1975

### (*Resumption, of Consideration*)

ਸ੍ਰੀ ਪ੍ਰੇਮ ਗੁਪਤਾ (ਪਟਿਆਲਾ) : ਡਿਪਟੀ ਸਪੀਕਰ ਸਾਹਿਬ, ਮੈਂ ਬਹੁਤੀਆਂ ਗੱਲਾਂ ਨਹੀਂ ਕਰਦਾ । ਸੰਧੂ ਜੀ ਨੇ ਅਤੇ ਕਨੇਡੀਅਨ ਜੀ ਨੇ ਬਹੁਤ ਗੱਲਾਂ ਕਹੀਆਂ ਹਨ । ਮੇਰਾ ਐਨਾ ਪੱਕਾ ਵਿਸ਼ਵਾਸ ਹੈ ਕਿ ਇਸ ਮੁਲਕ ਦੀ ਖਾਤਰ ਬੜੀਆਂ ਕੁਰਬਾਨੀਆਂ ਕੀਤੀਆਂ ਗਈਆਂ । (ਵਿਘਨ) ਪੰਡਿਤ ਜਵਾਹਰ ਲਾਲ ਨਹਿਰੂ ਨੇ ਆਪਣੀ ਜ਼ਿੰਦਗੀ ਸਾਰੀ ਗਵਾਈ ਹੈ । ਮਹਾਤਮਾ ਗਾਂਧੀ ਨੇ ਦੇਸ਼ ਨੂੰ ਆਜ਼ਾਦੀ ਲੈ ਕੇ ਦਿੱਤੀ ਹੈ । ਉਸ ਦੇ ਬਾਅਦ ਇੰਦਰਾ ਗਾਂਧੀ ਦੀ ਰਹਿਨੁਮਾਈ ਵਿਚ ਅਸੀਂ ਸੋਸ਼ਲਿਸਟ ਡਾਇਰੈਕਸ਼ਨ ਵਿਚ ਜਿਹੜੀ ਮੂਵ ਕਰਨ ਦੀ ਕੋਸ਼ਿਸ਼ ਕੀਤੀ ਹੈ ਲੇਕਿਨ ਹਿੰਦੁਸਤਾਨ ਦੇ ਹਾਲਾਤ ਇਹੋ ਜਿਹੇ ਹਨ ਕਿ ਅਸੀਂ ਇਹਨਾਂ ਚੀਜ਼ਾਂ ਵੱਲ ਜਿੰਨੀ ਡਿਜ਼ਾਇਰਡ ਤਰੱਕੀ ਚਾਹੁੰਦੇ ਹਾਂ, ਰੀਫਾਰਮ ਚਾਹੁੰਦੇ ਹਾਂ, ਗਰੀਬਾਂ ਦੀ ਭਲਾਈ ਚਹੁੰਦੇ ਹਾਂ, ਸੋਸ਼ਲਿਜ਼ਮ ਚਾਹੁੰਦੇ ਹਾਂ, ਨਹੀਂ ਆ ਸਕਦਾ । ਮੈਂ ਇਸ ਹਾਊਸ ਵਿਚ ਸ਼ੇਖ ਮੁਜੀਬਰ-ਰਹਿਮਾਨ ਨੂੰ ਵਧਾਈ ਦਿੰਦਾ ਹਾਂ ਕਿ ਉਸ ਨੇ ਜਿਵੇਂ ਅਜ਼ਾਦ ਹਿੰਦੁਸਤਾਨ ਦੇਸ਼ ਵਿਚ ਜਿਸ ਤਰ੍ਹਾਂ ਬੇਲਗਾਮ ਆਜ਼ਾਦੀ ਚੱਲ ਰਹੀ ਹੈ ਇਸ ਤਰ੍ਹਾਂ ਉਥੇ ਜਿਹੜੀ ਬੇਲਗਾਮ ਅਜ਼ਾਦੀ ਚੱਲ ਰਹੀ ਹੈ ਉਸ ਨੂੰ ਬੰਗਲਾ ਦੇਸ਼ ਵਿਚ ਕੰਟਰੋਲ ਕਰਨ ਵਾਸਤੇ ਜੋ ਗੱਲ ਕੀਤੀ ਹੈ....

**Sardar Jasdev Singh Sandhu** : On a point of order. Is he relevant to the Appropriation Bill ?

**Mr. Deputy Speaker** : Mr. Sandhu is quite right. Confine yourself to the Appropriation Bill.

**ਸਰਦਾਰ ਜਸਦੇਵ ਸਿੰਘ ਸੰਧੂ** : ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ, ਇਹ ਹੈ ਕਿ ਮੈਂ ਤੁਹਾਨੂੰ ਬੇਨਤੀ ਕਰਾਂਗਾ ਕਿ ਜੋ ਬੋਲੇ ਉਹ ਐਪਰੋਪਰੀਏਸ਼ਨ ਬਿੱਲ ਤੇ ਬੋਲੇ ਅਤੇ ਅਜਿਹੀਆਂ ਗੱਲਾਂ ਇਥੇ ਨਾ ਕੀਤੀਆਂ ਜਾਣ । (ਵਿਘਨ) ਮੁਲਕ ਬਾਰੇ ਇਹੋ ਜਿਹੇ ਜਿਹੜੇ ਲਫਜ਼ ਕਹੇ ਜਾਂਦੇ ਹਨ ਉਹ ਪ੍ਰੋਸੀਡਿੰਗਜ਼ ਦਾ ਹਿੱਸਾ ਨਾ ਬਣਾਓ ਨਹੀਂ ਤਾਂ ਸਾਨੂੰ ਵੀ ਕੁਝ ਕਹਿਣਾ ਪਵੇਗਾ । (ਵਿਘਨ)

**ਸ੍ਰੀ ਡਿਪਟੀ ਸਪੀਕਰ** : ਠੀਕ ਹੈ । ਯੂ ਮੀਨ ਕਿ ਜੋ ਮੈਟਰ ਹਾਊਸ ਦੇ ਸਾਹਮਣੇ ਅੰਡਰ ਡਿਸਕਸ਼ਨ ਹੈ ਅਗਰ ਉਸ ਤੋਂ ਇਰਰੈਲੇਵੈਂਟ ਗੱਲ ਹੋਵੇ ਤਾਂ ਇਟ ਸ਼ੁਡ ਨਾਟ ਬੀ ਰੀਕਾਰਡਿਡ। (Right. You mean if an hon. Member goes beyond the scope of matter under discussion and speaks irrelevant that should not be recorded.)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜੇ ਮੇਰੇ ਜਿਹਾ ਆਦਮੀ ਇਹ ਕਹਿ ਦਿੰਦਾ ਹੈ ਕਿ ਹੁੱਲੜਬਾਜ਼ੀ ਦੇ ਕਾਰਨ ਹਾਊਸ ਨੂੰ ਭੰਗ ਕਰ ਦਿਓ ਪਰ ਇਹ ਤਾਂ ਡੇਮੋਕਰੇਸੀ ਦਾ ਭੱਠਾ ਬਿਠਾ ਰਿਹਾ ਹੈ । (ਵਿਘਨ)

ਕਾਮਰੇਡ ਦਰਸ਼ਨ ਸਿੰਘ ਕਨੇਡੀਅਨ : ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਦੋਂ ਕਿਸੇ ਦੇਸ਼ ਦੇ ਅੰਦਰ ਹੁਲੜਬਾਜ਼ੀ ਅਤੇ ਗੜਬੜ ਵਾਲੀ ਹਾਲਤ ਹੋਵੇ ਜਿਸ ਤਰ੍ਹਾਂ ਬੰਗਲਾ ਦੇਸ਼ ਵਿਚ ਚੱਲ ਰਿਹਾ ਹੈ ਅਤੇ ਇਸ ਚੀਜ਼ ਨੂੰ ਦੇਖਦੇ ਹੋਏ ਜੇ ਪ੍ਰੈਜ਼ੀਡੈਂਸ਼ੀਅਲ ਫਾਰਮ ਆਫ ਗੌਰਮਿੰਟ ਬਣਾ ਲਵੇ ਅਤੇ ਉਸ ਤੋਂ ਸਬਕ ਸਿੱਖਣਾ ਹੋਵੇ ਤਾਂ ਇਹ ਗੱਲ ਕਿਸੇ ਤਰ੍ਹਾਂ ਵੀ ਐਪਰੋਪਰੀਏਸ਼ਨ ਬਿੱਲ ਤੋਂ ਬਾਹਿਰ ਨਹੀਂ ਜਾਂਦੀ । (ਵਿਘਨ) ਇਹ ਤਾਂ ਉਹਨਾਂ ਨੇ ਐਗਜ਼ੈਂਪਲ ਪੇਸ਼ ਕੀਤੀ ਹੈ । (ਵਿਘਨ) ਇਹ ਉਥੋਂ ਦੀ ਪਾਰਲੀਮੈਂਟ ਦਾ ਆਪਣਾ ਫੈਸਲਾ ਹੈ । (ਵਿਘਨ)

ਸ੍ਰੀ ਪ੍ਰੇਮ ਗੁਪਤਾ : ਮੈਂ ਤਾਂ ਇਹ ਕਹਿਣਾ ਚਾਹੁੰਦਾ ਸੀ ਕਿ ਆਜ਼ਾਦੀ ਤੋਂ ਬਾਅਦ ਪੂੰਜੀਪਤੀ ਅਤੇ ਜਾਗੀਰਦਾਰਾਂ ਨੇ ਲੋਕਾਂ ਨੂੰ ਖੂਬ ਲੁਟਿਆ ਹੈ । ਜਿਸ ਕਿਸਮ ਦੇ ਹਾਲਾਤ ਜਿਸ ਕਿਸਮ ਦੀਆਂ ਈਵਲਜ਼ ਅਤੇ ਫੈਸਿਜ਼ਮ ਮੁਲਕ ਵਿਚ ਅੱਗੇ ਆ ਰਿਹਾ ਹੈ ਉਸ ਨੂੰ ਮੁਜੀਬੁਰ-ਰਹਿਮਾਨ ਵਾਂਗ ਕੰਟਰੋਲ ਕਰਨਾ ਪਵੇਗਾ । (ਵਿਘਨ) ਇਹ ਲੋਕ ਮੁਲਕ ਦਾ ਭੱਠਾ ਬਿਠਾ ਰਹੇ ਹਨ ।

ਸਰਦਾਰ ਹਰਬੰਸ ਸਿੰਘ ਜਲਾਲ : ** ** ** **

**Mr. Deputy Speaker** : It should not be recorded.

ਸ੍ਰੀ ਬ੍ਰਿਜ ਲਾਲ ਗੋਇਲ (ਰਾਜਪੁਰਾ) : ਡਿਪਟੀ ਸਪੀਕਰ ਸਾਹਿਬ, ਜਿਹੜਾ ਪੈਸਾ ਇਸ ਐਪਰੋਪਰੀਏਸ਼ਨ ਬਿੱਲ ਵਿਚ ਸਰਕਾਰ ਨੇ ਰਖਿਆ ਹੈ ਅੱਜ ਤੱਕ ਕਿਸੇ ਸਰਕਾਰ ਨੇ ਕਿਸੇ ਬੱਜਟ ਵਿਚ, ਕਿਸੇ ਐਪਰੋਪਰੀਏਸ਼ਨ ਬਿੱਲ ਵਿਚ ਐਨਾ ਪੈਸਾ ਨਹੀਂ ਰਖਿਆ । ਜਿੰਨੇ ਕੰਮ ਪੰਜਾਬ ਵਿਚ ਪਿਛਲੇ ਤਿੰਨ ਸਾਲਾਂ ਵਿਚ ਹੋਏ ਹਨ, ਜੇ ਮੈਂ ਕਹਾਂ ਕਿ ਪਿਛਲੇ 27 ਸਾਲਾਂ ਵਿਚ ਐਨੇ ਕੰਮ ਪੰਜਾਬ ਵਿਚ ਨਹੀਂ ਹੋਏ ਜਿੰਨੇ ਇਹਨਾਂ 3 ਸਾਲਾਂ ਵਿਚ ਕੰਮ ਹੋਏ ਹਨ ਤਾਂ ਇਹ ਕੋਈ ਗਲਤ ਗੱਲ ਨਹੀਂ ਹੈ । ਹਿੰਦੁਸਤਾਨ ਦੇ ਕਿਸੇ ਸੂਬੇ ਦੇ ਚੀਫ ਮਨਿਸਟਰ ਨੇ ਉਹ ਗੱਲਾਂ ਨਹੀਂ ਸੋਚੀਆਂ ਜਿਹੜੀਆਂ ਗੱਲਾਂ ਪੰਜਾਬ ਦੇ ਮੁੱਖ ਮੰਤਰੀ ਗਿਆਨੀ ਜ਼ੈਲ ਸਿੰਘ ਨੇ ਸੋਚੀਆਂ ਹਨ ਅਤੇ ਪੰਜਾਬ ਵਿਚ ਉਹ ਕਰਕੇ ਦਿਖਾਇਆ ਜਿਸ ਨਾਲ ਸਿਰਫ ਪੰਜਾਬ ਦਾ ਹੀ ਨਹੀਂ ਸਗੋਂ ਸਮੁਚੇ ਸਾਰੇ ਪੰਜਾਬੀਆਂ ਦਾ ਅਤੇ ਪੰਜਾਬ ਸਰਕਾਰ ਦਾ ਸਿਰ ਉਚਾ ਹੋਇਆ ਹੈ । ਮੈਂ ਕਿਹੜੀ ਕਿਹੜੀ ਗੱਲ ਕਹਾਂ । ਪੰਜਾਬ ਸਰਕਾਰ ਦੇ ਪਿਛਲੇ ਤਿੰਨ ਸਾਲਾਂ ਵਿਚ ਕੀਤੇ ਹੋਏ ਕੰਮ, ਜਿਨ੍ਹਾਂ ਨਾਲ ਪੰਜਾਬ ਦਾ ਸਾਰੇ ਹਿੰਦੁਸਤਾਨ ਵਿਚ ਸਿਰ ਉਚਾ ਹੋਇਆ ਹੈ, ਉਨ੍ਹਾਂ ਬਾਰੇ ਦੱਸਣਾ ਚਾਹੁੰਦਾ ਹਾਂ । ਕਨੇਡੀਅਨ ਜੀ ਨੇ ਕਿਹਾ ਹੈ ਕਿ ਪੰਜਾਬ ਡਿਫੈਂਸ ਵਿਚ ਅੱਗੇ ਹੈ, ਐਗਰੀਕਲਚਰਲ ਵਿਚ ਅੱਗੇ ਹੈ ਅਤੇ ਸਾਰੇ ਹਿੰਦੁਸਤਾਨ ਨੂੰ ਪੰਜਾਬ ਅਨਾਜ ਦਿੰਦਾ ਹੈ ਅਤੇ ਪੰਜਾਬ ਦੇ ਪੰਜਾਬੀ ਹਿੰਦੁਸਤਾਨ ਦੀ ਅਜ਼ਾਦੀ ਦੀ ਰਖਿਆ ਲਈ ਕਿਸ ਤਰ੍ਹਾਂ ਸਭ ਤੋਂ ਅੱਗੇ ਹਨ । ਪੰਜਾਬ ਦੀ ਸਰਕਾਰ ਨੇ ਜਿਸ ਤਰੀਕੇ ਨਾਲ ਦੇਸ਼ ਭਗਤਾਂ ਦਾ ਸਤਿਕਾਰ ਕੀਤਾ, ਜਿਸ ਤਰ੍ਹਾਂ ਪੰਜਾਬ ਮਾਤਾ ਦਾ ਖਿਤਾਬ ਦਿੱਤਾ ਹੈ ਅਤੇ ਹੋਰ ਦੇਸ਼ ਭਗਤਾਂ ਦਾ ਸਤਿਕਾਰ ਕੀਤਾ ਹੈ ਇਸ ਤਰ੍ਹਾਂ ਦੇਸ਼ ਭਗਤਾਂ ਦਾ ਸਤਿਕਾਰ ਹਿੰਦੁਸਤਾਨ ਦੀ ਕਿਸੇ ਸੂਬੇ ਦੀ ਸਰਕਾਰ ਨੇ ਨਹੀਂ ਕੀਤਾ । ਪੰਜਾਬ ਦੇ ਮੁੱਖ ਮੰਤਰੀ ਗਿਆਨੀ ਜ਼ੈਲ ਸਿੰਘ ਦੀ ਅਗਵਾਈ ਵਿਚ, ਪੰਜਾਬ ਦੀ ਸਰਕਾਰ ਨੇ ਸਭ ਤੋਂ ਪਹਿਲਾਂ ਸੋਚਿਆ ਕਿ ਆਜ਼ਾਦੀ ਲੈਣ ਵਾਲੇ ਜਿਹੜੇ ਲੋਕ ਹਨ, ਜਿਨ੍ਹਾਂ ਨੇ ਦੇਸ਼ ਆਜ਼ਾਦ ਕਰਾਇਆ ਹੈ ਅਤੇ ਜਿਨ੍ਹਾਂ ਦੇ ਕਾਰਨ ਅਸੀਂ ਸਾਰੇ ਇਥੇ ਹਾਊਸ ਵਿਚ

**Not recorded as ordered by the Chair.

ਬੈਠੇ ਹਾਂ, ਜੇ ਉਨ੍ਹਾਂ ਦਾ ਸਤਿਕਾਰ ਨਾ ਕੀਤਾ ਤਾਂ ਫਿਰ ਕੋਈ ਕੌਮ ਅਤੇ ਕੋਈ ਦੇਸ਼ ਆਜ਼ਾਦ ਨਹੀਂ ਰਹਿ ਸਕਦਾ । ਇਹ ਸਾਡੀ ਇਸ ਸਰਕਾਰ ਨੇ ਸਭ ਤੋਂ ਪਹਿਲਾਂ ਕੀਤਾ ਹੈ । ਪੰਜਾਬ ਦੇ ਮੁੱਖ ਮੰਤਰੀ ਨੇ ਦੇਸ਼ ਭਗਤਾਂ ਦਾ ਸਤਿਕਾਰ ਕਰਕੇ ਪੰਜਾਬ ਵਿਚ ਇਕ ਐਸੀ ਫਿਜ਼ਾ ਪੈਦਾ ਕੀਤੀ ਹੈ ਜਿਸ ਨਾਲ ਆਉਣ ਵਾਲੀਆਂ ਕੌਮਾਂ ਵੀ ਇਸ ਨੂੰ ਨਹੀਂ ਭੁਲਣਗੀਆਂ ਬਲਕਿ ਹੁਣ ਅਤੇ ਆਉਣ ਵਾਲੀਆਂ ਨਸਲਾਂ ਨੂੰ ਇਹ ਪਤਾ ਲਗੇਗਾ ਕਿ ਕੁਰਬਾਨੀਆਂ ਕਰਨ ਵਾਲਿਆਂ ਦਾ ਸਤਿਕਾਰ ਹੁੰਦਾ ਹੈ । (ਵਿਘਨ)

**ਸਰਦਾਰ ਹਰਬੰਸ ਸਿੰਘ ਜਲਾਲ :** ** ** **

**ਸ੍ਰੀ ਡਿਪਟੀ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਵੇ । (It should not be recorded.)

**ਸ੍ਰੀ ਬ੍ਰਿਜ ਲਾਲ ਗੋਇਲ** : ਪੰਜਾਬ ਵਿਚ ਐਨੀਆਂ ਸੜਕਾਂ ਬਣੀਆਂ ਹਨ, ਐਨੇ ਸਕੂਲ ਬਣੇ ਹਨ । (ਵਿਘਨ) ਤੁਸੀਂ ਅੱਜ ਸਾਡੇ ਸਾਹਮਣੇ ਬੈਠੇ ਹੋ, ਜਦ ਪਿਛਲੇ ਪੰਜ ਸਾਲਾਂ ਵਿਚ ਇਥੇ ਤੁਹਾਡੀ ਸਰਕਾਰ ਸੀ ਤਾਂ ਨਾ ਉਦੋਂ ਐਨੇ ਸਕੂਲ ਬਣ ਸਕੇ ਅਤੇ ਨਾ ਹੀ ਐਨੀਆਂ ਸੜਕਾਂ ਬਣ ਸਕੀਆਂ ਜਿੰਨੀਆਂ ਸੜਕਾਂ ਅਤੇ ਸਕੂਲ ਅੱਜ ਬਣ ਰਹੇ ਹਨ ।

ਹੈਲਥ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਮੈਡੀਕਲ ਮੰਥਨ ਕਰਕੇ ਪਿੰਡ ਪਿੰਡ ਜਾਕੇ, ਘਰ ਘਰ ਜਾਕੇ ਜਿਸ ਤਰੀਕੇ ਨਾਲ ਅੱਜ ਸਾਡੀ ਸਿਹਤ ਬਾਰੇ ਕੀਤਾ ਜਾ ਰਿਹਾ ਹੈ ਇਹ ਹਿੰਦੁਸਤਾਨ ਵਿਚ ਕਿਸੇ ਹੋਰ ਸੂਬੇ ਦੀ ਸਰਕਾਰ ਨੇ ਜਾਂ ਪੰਜਾਬ ਦੀ ਪਹਿਲੀ ਕਿਸੇ ਸਰਕਾਰ ਨੇ ਇਸ ਬਾਰੇ ਨਹੀਂ ਸੋਚਿਆ । ਸਾਡੀ ਸਰਕਾਰ ਨੇ ਹਰੀਜਨਾਂ ਨੂੰ ਅਤੇ ਔਰਤਾਂ ਨੂੰ ਮਿਊਂਸੀਪਲ ਕਮੇਟੀਆਂ ਵਿਚ ਅਤੇ ਪੰਚਾਇਤਾਂ ਵਿਚ ਨੁਮਾਇੰਦਗੀ ਦੇ ਕੇ ਬੜਾ ਚੰਗਾ ਕੰਮ ਕੀਤਾ ਹੈ ਅਤੇ ਇਹ ਕੰਮ ਕਿਸੇ ਹੋਰ ਸਰਕਾਰ ਨੇ ਨਹੀਂ ਕੀਤਾ । ਮੈਂ ਕਹਿੰਦਾ ਹਾਂ ਕਿ ਇਹ ਜਿਹੜਾ ਐਪਰੋਪਰੀਏਸ਼ਨ ਬਿੱਲ ਹੈ ਅਤੇ ਜਿਸ ਤੇ ਤੁਸੀਂ ਬੋਲ ਰਹੇ ਹੋ (ਵਿਘਨ) ਜਦ ਇਹਨਾਂ ਦੀ ਇਥੇ ਸਰਕਾਰ ਸੀ ਤਾਂ ਇਹਨਾਂ ਨੇ ਪੰਚਾਇਤਾਂ ਦੇ ਇਲੈਕਸ਼ਨ ਨਹੀਂ ਸੀ ਕਰਾਏ, ਇਹਨਾਂ ਨੇ ਮਿਊਂਸੀਪਲ ਕਮੇਟੀਆਂ ਦੇ ਇਲੈਕਸ਼ਨ ਨਹੀਂ ਸੀ ਕਰਾਏ । ਇਸ ਚੀਜ਼ ਦਾ ਕਰੈਡਿਟ ਇਸ ਗਿਆਨੀ ਦੀ ਸਰਕਾਰ ਨੂੰ ਜਾਂਦਾ ਹੈ । ਇਸ ਗਿਆਨੀ ਜੀ ਦੀ ਸਰਕਾਰ ਨੇ ਮਿਊਂਸੀਪਲ ਕਮੇਟੀਆਂ ਦੇ ਇਲੈਕਸ਼ਨ ਕਰਾਏ ਅਤੇ ਪੰਚਾਇਤਾਂ ਦੇ ਇਲੈਕਸ਼ਨ ਕਰਾਏ ਹਨ ਤਾਂਕਿ ਡੈਮੋਕਰੇਸੀ ਕਾਇਮ ਰਹੇ ਅਤੇ ਚੰਦ ਲੋਕਾਂ ਦੇ ਹੱਥਾਂ ਵਿਚ ਤਾਕਤ ਨਾ ਰਹੇ । ਇਸ ਤਰ੍ਹਾਂ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਫੈਸਲੇ ਕਰਦੇ ਹਨ ।

ਇਸ ਸਰਕਾਰ ਨੇ ਸਮੱਗਲਰਾਂ ਨੂੰ ਫੜਨ ਦਾ ਕੰਮ ਸ਼ੁਰੂ ਕੀਤਾ । ਪੰਜਾਬ ਵਿਚ ਜਿਹੜਾ ਸਮਾਜ ਵਿਰੋਧੀ ਅਨਸਰ ਆਵਾਜ਼ ਉਠਾਉਂਦਾ ਹੈ ਉਸ ਨੂੰ ਦਬਾਇਆ । ਸੋ ਅਜਿਹੀਆਂ ਗੱਲਾਂ ਵਿਚ ਇਸ ਸਰਕਾਰ ਨੇ ਪਹਿਲ ਕੀਤੀ ਹੈ । (ਵਿਘਨ) ਭਾਵੇਂ ਸਮੱਗਲਿੰਗ ਕਰਨ ਵਾਲਾ ਕੋਈ ਤਕੜਾ ਆਦਮੀ ਹੋਵੇ ਅਤੇ ਕਿਸੇ ਪਾਰਟੀ ਦਾ ਹੋਵੇ, ਬਗੈਰ ਕਿਸੇ ਦੇਰੀ ਦੇ ਇਸ ਸਰਕਾਰ ਨੇ ਉਨ੍ਹਾਂ ਨੂੰ ਫੜਕੇ ਆਪਣਾ ਫਰਜ਼ ਨਿਭਾਇਆ ਹੈ । ਇਸ ਲਈ ਪੰਜਾਬ ਦੀ ਸਰਕਾਰ ਨੂੰ ਇਸ ਗੱਲ ਲਈ ਵਧਾਈ ਦੇਣਾ ਚਾਹੁੰਦਾ ਹਾਂ । ਲੇਕਿਨ ਮੈਂ ਸਿਰਫ ਵਧਾਈ ਦਾ ਕੰਮ ਕਰਨ ਲਈ ਖੜ੍ਹਾ ਨਹੀਂ ਹੋਇਆ । ਕੁਝ ਕੰਮ ਐਸੇ ਹਨ ਜੋ ਪੰਜਾਬ ਸਰਕਾਰ ਨੇ ਕੀਤੇ ਜ਼ਰੂਰ ਹਨ ਲੇਕਿਨ ਉਹਨਾਂ ਵਿਚ ਕੁਝ ਹੋਰ ਸੁਧਾਰ ਕਰਨ ਦੀ ਲੋੜ ਹੈ, ਹੋਰ ਕੰਮ ਕਰਨ ਦੀ ਲੋੜ ਹੈ ਜਿਸ ਨਾਲ ਪੰਜਾਬ ਦਾ ਸਿਰ ਹੋਰ ਉਚਾ ਹੋ ਸਕਦਾ ਹੈ । ......

**Not recorded as ordered by the Chair.

[ਸ੍ਰੀ ਬ੍ਰਿਜ ਲਾਲ ਗੋਇਲ]

ਜਿਸ ਤਰ੍ਹਾਂ ਮੈਂ ਸਮਝਦਾ ਹਾਂ ਕਿ ਸਟੂਡੈਂਟਸ ਨੂੰ ਬੜੀਆਂ ਰਿਆਇਤਾਂ ਦਿਤੀਆਂ ਗਈਆਂ ਹਨ। ਪੰਜਾਬ ਵਿਚ ਨੌਜਵਾਨਾਂ ਲਈ ਬੜੇ ਕੰਮ ਕੀਤੇ ਗਏ ਹਨ। ਸਟੂਡੈਂਟਸ ਨੂੰ ਬੱਸਾਂ ਦੇ ਕਿਰਾਇਆਂ ਵਿਚ ਰਿਆਇਤਾਂ ਦੇਣ ਦਾ ਫੈਸਲਾ, ਸਟੂਡੈਂਟਸ ਨੂੰ ਯੂਨੀਅਨਾਂ ਬਣਾਉਣ ਦੇਣ ਦਾ ਫੈਸਲਾ, ਨੋਟ-ਬੁਕਸ ਸਸਤੀਆਂ ਦੇਣ ਦਾ ਫੈਸਲਾ ਜਾਂ ਇਸ ਤਰ੍ਹਾਂ ਦੇ ਹੋਰ ਫੈਸਲੇ ਸਰਕਾਰ ਨੇ ਕੀਤੇ ਹਨ, ਇਹ ਬੜੇ ਸਰਾਹਨਾ ਯੋਗ ਹਨ। ਪਰ ਨਾਲ ਦੀ ਨਾਲ ਮੈਂ ਆਪਣੇ ਮੁੱਖ ਮੰਤਰੀ ਸਾਹਿਬ ਨੂੰ ਇਹ ਵੀ ਕਹਾਂਗਾ ਕਿ ਜਿਹੜਾ ਇਨ੍ਹਾਂ ਨੇ ਸਟੂਡੈਂਟਸ ਯੂਨੀਅਨ ਬਣਾਉਣ ਦਾ ਫੈਸਲਾ ਕੀਤਾ ਹੈ ਉਸ ਨੂੰ ਹੁਣ ਹੋਰ ਲਟਕਾਉਣ ਨਾ......(ਵਿਘਨ)

ਇਕ ਆਵਾਜ਼ : ਰਾਜਪੁਰੇ ਦੀ ਵੀ ਗਲ ਕਰ ਲਉ।

**ਸ੍ਰੀ ਬ੍ਰਿਜ ਲਾਲ ਗੋਇਲ** : ਉਹ ਵੀ ਕਰ ਲੈਂਦਾ ਹਾਂ।

**ਸ੍ਰੀ ਡਿਪਟੀ ਸਪੀਕਰ** : ਗੋਇਲ ਸਾਹਿਬ ਸਟੂਡੈਂਟਸ ਯੂਨੀਅਨ ਦਾ ਫੈਸਲਾ ਨਹੀਂ ਕੀਤਾ, ਸੈਨਿਟ ਵਿਚ ਉਨ੍ਹਾਂ ਨੂੰ ਰਿਪ੍ਰੇਜ਼ੈਂਟੇਸ਼ਨ ਦੇਣ ਦਾ ਫੈਸਲਾ ਕੀਤਾ ਹੈ। (Mr. Goyal, a decision has not been taken in regard to Students Union but in regard to giving them representation in the Senate.)

**ਇਕ ਆਵਾਜ਼** : ਚੰਗਾ ਹੋਇਆ, ਤੁਸੀਂ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਕੁਰੈਕਟ ਕਰਵਾ ਦਿਤਾ ਹੈ।

**ਸ੍ਰੀ ਬ੍ਰਿਜ ਲਾਲ ਗੋਇਲ** : ਡਿਪਟੀ ਸਪੀਕਰ ਸਾਹਿਬ, ਇਹ ਵਜ਼ੀਰ ਸਾਹਿਬ ਨੇ ਕਿਹਾ ਸੀ ਕਿ ਸਟੂਡੈਂਟਸ ਯੂਨੀਅਨਜ਼ ਬਣਾਈਆ ਜਾਣਗੀਆਂ ਜਿਨ੍ਹਾਂ ਵਿਚ ਨੌਮੀਨੇਟਿਡ ਵੀ ਹੋਣਗੇ ਔਰ ਇਲੈਕਟਿਡ ਵੀ ਹੋਣਗੇ। ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਸੈਨਿਟ ਵਿਚ ਨੁਮਾਇੰਦਗੀ ਦੇਣੀ ਹੈ ਉਹ ਛੇਤੀ ਦਿੱਤੀ ਜਾਵੇ। ਇਹ ਯੂਥ ਵੈਲਫੇਅਰ ਕੇਂਦਰ ਔਰ ਇਕ ਨਹਿਰੂ ਕੇਂਦਰ ਵੀ ਪੰਜਾਬ ਵਿਚ ਬਣਿਆ ਹੈ। ਉਸਦੇ ਲਈ ਜੋ ਰੁਪਿਆ ਰਖਿਆ ਗਿਆ ਹੈ ਉਹ ਬਹੁਤ ਘੱਟ ਹੈ। ਇਸ ਦੇ ਲਈ ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਹੋਰ ਰੁਪਿਆ ਰਖਿਆ ਜਾਣਾ ਚਾਹੀਦਾ ਹੈ ਤਾਂ ਕਿ ਨੌਜਵਾਨਾਂ ਦੀ ਐਕਟਿਵਟੀ ਨੂੰ ਤੇਜ਼ ਕੀਤਾ ਜਾ ਸਕੇ। (ਵਿਘਨ)

**ਇਕ ਆਵਾਜ਼** : ਆਪਣੇ ਕਾਲਜ ਦੀ ਵੀ ਗਲ ਕਰ ਲਉ।

**ਸ੍ਰੀ ਬ੍ਰਿਜ ਲਾਲ ਗੋਇਲ** : ਕਾਲਜ ਦੀ ਵੀ ਗਲ ਕਹਿ ਲੈਂਦਾ ਹਾਂ, ਤੁਸੀਂ ਇਸ ਬਾਰੇ ਚਿੰਤਾ ਨਾ ਕਰੋ। ਇਕ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਦਾ ਹਾਂ ਕਿ ਪੰਜਾਬ ਵਿਚ ਐਡਮਿਨਿਸਟਰੇਸ਼ਨ ਦੇ ਵਿਚ ਥੋੜਾ ਜਿਹਾ ਹੋਰ ਸੁਧਾਰ ਕਰਨ ਦੀ ਲੋੜ ਹੈ। ਦਫਤਰ ਵਿਚ ਜਾਈਏ ਤਾਂ ਜਿਹੜਾ ਕੰਮ ਇਕ ਵਾਰੀ ਜਾਣ ਨਾਲ ਹੋ ਸਕਦਾ ਹੈ ਉਸ ਦੇ ਲਈ 10-10 ਵਾਰੀ ਜਾਣਾ ਪੈਂਦਾ ਹੈ ਅਤੇ ਇਸ ਦੇ ਵਿਚ ਡਿਲੇ ਹੁੰਦੀ ਹੈ ਅਤੇ ਅਨਡਿਯੂ ਹੈਰਾਸਮੈਂਟ ਹੁੰਦੀ ਹੈ ਇਹ ਜਿਹੜੀ ਲੋਕਾਂ ਨੂੰ ਅਨ ਡਿਉ ਹੈਰਾਸਮੈਂਟ ਹੁੰਦੀ ਹੈ। ਜੇ ਇਸ ਨੂੰ ਦੂਰ ਕੀਤਾ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਪੰਜਾਬ ਦੀ ਐਡਮਿਨਿਸਟ-ਰੇਸ਼ਨ ਜੋ ਅਗੇ ਹੀ ਅੱਛੇ ਢੰਗ ਨਾਲ ਕੰਮ ਕਰਦੀ ਹੈ ਉਹ ਹੋਰ ਅੱਛਾ ਕਰ

ਸਕੇਗੀ । ਜੇ ਇਹ ਡਿਲੇ ਖਤਮ ਕੀਤੀ ਜਾਵੇ ਤਾਂ ਇਸ ਦੇ ਵਿਚ ਪੰਜਾਬ ਦਾ ਬਹੁਤ ਭਲਾ ਹੋ ਸਕਦਾ ਹੈ । (ਵਿਘਨ)

ਇਕ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਹੁਣ 58 ਸਾਲ ਦੀ ਉਮਰ ਵਿਚ ਮੁਲਾਜ਼ਮ ਦੀ ਰਿਟਾਇਰਮੈਂਟ ਹੁੰਦੀ ਹੈ ਪਰ ਸਰਕਾਰ ਕਹਿ ਰਹੀ ਹੈ। ਕਿ 55 ਸਾਲ ਰਿਟਾਇਰਮੈਂਟ ਏਜ ਕਰ ਦੇਈਏ । ਬੜੇ ਅਫਸੋਸ ਦੀ ਗਲ ਹੈ ਕਿ ਕਈ ਐਸੇ ਕੇਸਿਜ ਹਨ ਜਿਥੇ 58 ਸਾਲ ਦੀ ਸਰਵਿਸ ਕਰਕੇ ਰਿਟਾਇਰਮੈਂਟ ਤੋਂ ਬਾਅਦ ਮੁੜ ਕੇ ਦੁਬਾਰਾ ਨੌਕਰੀਆਂ ਦਿਤੀਆਂ ਜਾਂਦੀਆਂ ਹਨ ਤਾਂ ਇਹ 55 ਸਾਲ ਕਰਨ ਦੇ ਬਿਲਕੁਲ ਉਲਟ ਗਲ ਹੈ । ਮੈਂ ਆਪਣੇ ਮੁੱਖ ਮੰਤਰੀ ਸਾਹਿਬ ਨੂੰ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਚੀਜ ਨਹੀਂ ਹੋਣੀ ਚਾਹੀਦੀ। ਪੰਜਾਬ ਵਿਚ ਜੋ ਨੌ ਜਵਾਨਾਂ ਨੂੰ ਅਗੇ ਵੱਧਣ ਦਾ ਮੌਕਾ ਮਿਲਣਾ ਹੈ ਉਹ ਇਸ ਤਰ੍ਹਾਂ ਨਹੀਂ ਮਿਲ ਸਕੇਗਾ । ਇਸ ਲਈ ਮੇਰੀ ਅਰਜ਼ ਹੈ ਕਿ 58 ਸਾਲ ਦੀ ਉਮਰ ਤੋਂ ਬਾਅਦ ਕਿਸੇ ਨੂੰ ਵੀ ਦੁਬਾਰਾ ਨੌਕਰੀ ਨਹੀਂ ਦੇਣੀ ਚਾਹੀਦੀ ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ 2-3 ਜਾਂ 4 ਛਾਪੇ ਜੇ ਮਾਰ ਲਉ ਤਾਂ ਇਸ ਦੇ ਨਾਲ ਪੰਜਾਬ ਦੀ ਇਕਾਨਮੀ ਠੀਕ ਨਹੀਂ ਹੋ ਸਕਦੀ। 2-4 ਇਨਕਮ ਟੈਕਸ ਨਾ ਦੇਣ ਵਾਲਿਆਂ ਨੂੰ ਜਾਂ 2-4 ਸਮੱਗਲਰਾਂ ਨੂੰ ਫੜਨ ਨਾਲ ਸੁਧਾਰ ਨਹੀਂ ਹੋ ਸਕਦਾ ਜਦੋਂ ਤੱਕ ਇਸ ਦੇ ਲਈ ਜਿਹੜੀ ਬੇਸਿਕ ਚੀਜ਼ ਹੈ ਉਸ ਨੂੰ ਨਾ ਠੀਕ ਕੀਤਾ ਜਾਵੇ ਕਲੱਕਤੇ ਵਿਚ ਦਿੱਲੀ ਦੇ ਅੰਦਰ ਦੀ ਗਲ ਮੈਂ ਨਹੀਂ ਕਹਿੰਦਾ, ਅੰਮ੍ਰਿਤਸਰ, ਜਲੰਧਰ ਜਾਂ ਲੁਧਿਆਣੇ ਵਿਚ ਕਿਸੇ ਨੂੰ ਨਹੀਂ ਭੇਜਿਆ ਕਿ ਪਤਾ ਕੀਤਾ ਜਾਵੇ ਕਿ ਇਤਨੀਆਂ ਵਡੀਆਂ ਵਡੀਆਂ ਜਾਇਦਾਦਾਂ ਲੋਕਾਂ ਦੀਆਂ ਬਣੀਆਂ ਹੋਈਆਂ ਹਨ ਉਹ ਲੋਕਾਂ ਨੇ ਕਿਥੋਂ ਬਣਾਈਆਂ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ 2-4 ਆਦਮੀਆਂ ਨੂੰ ਫੜਨ ਨਾਲ ਇਸ ਕੰਮ ਵਿਚ ਸੁਧਾਰ ਨਹੀਂ ਹੋ ਸਕਦਾ। ਸਾਰੇ ਸਿਸਟਮ ਨੂੰ ਚੇਂਜ ਕਰਦੇ ਜਿਹੜਾ ਐਂਟੀ. ਨੈਸ਼ਨਲ ਐਲੀਮੈਂਟ ਹੈ ਉਸ ਦੇ ਖਿਲਾਫ ਐਕਸ਼ਨ ਲੈਣਾ ਚਾਹੀਦਾ ਹੈ ਅਤੇ ਇਸ ਨੂੰ ਬਿਲਕੁਲ ਦਬਾਇਆ ਜਾਣਾ ਚਾਹੀਦਾ ਹੈ ।

ਇਕ ਗੱਲ, ਡਿਪਟੀ ਸਪੀਕਰ ਸਾਹਿਬ, ਮੈਂ ਬੋਗਸ ਕੋਟਿਆਂ ਦੇ ਬਾਰੇ ਵਿਚ ਕਰਨੀ ਚਾਹੁੰਦਾ ਹਾਂ । ਕੁਝ ਲੋਕ ਬਿਨਾ ਕਮਾਈ ਕੀਤੇ ਗਰੀਬਾਂ ਦੇ ਖੂਨ ਪਸੀਨੇ ਦੀ ਕਮਾਈ ਖਾ ਰਹੇ ਹਨ । ਅੱਜ ਅਸੀਂ ਇਥੇ ਸਮਾਜਵਾਦ ਲਿਆਉਣ ਦਾ ਫੈਸਲਾ ਵੀ ਕੀਤਾ ਹੋਇਆ ਹੈ ਔਰ ਅਸੀਂ ਇਸ ਰਸਤੇ ਤੇ ਤੁਰੇ ਹੋਏ ਵੀ ਹਾਂ। ਮੈਂ ਇਸ ਦੇ ਲਈ ਮੁੱਖ ਮੰਤਰੀ ਸਾਹਿਬ, ਗਿਆਨੀ ਜ਼ੈਲ ਸਿੰਘ ਜੀ ਨੂੰ ਇਕ ਸੁਜੈਸ਼ਨ ਦੇਣਾ ਚਾਹੁੰਦਾ ਹਾਂ ਕਿ ਭਾਵੇਂ ਬੋਗਸ ਕੋਟਿਆਂ ਤੇ ਤੁਸੀਂ ਛਾਪੇ ਪਾਏ ਹਨ ਪਰ ਤੁਸੀਂ ਜ਼ਰਾ ਹੋਰ ਤਕੜੇ ਹੋ ਕੇ ਚੈਕਿੰਗ ਕਰਵਾਓ ਜਿਹੜੇ ਲੋਕ ਬੋਗਸ ਕੋਟੇ ਲੈਂਦੇ ਹਨ ਉਸ ਦੀ ਚੈਕਿੰਗ ਜ਼ਰਾ ਤਗੜੇ ਢੰਗ ਨਾਲ ਹੋਵੇ ਅਤੇ ਉਨ੍ਹਾਂ ਲੋਕਾਂ ਨੂੰ ਫੜਿਆ ਜਾਵੇ ਜਿਹੜੇ ਬਿਨਾ ਕੰਮ ਕੀਤਿਆਂ ਗਰੀਬ ਲੋਕਾਂ ਦੀ ਕਮਾਈ, ਪੰਜਾਬ ਦੇ ਗਰੀਬ ਲੋਕਾਂ ਦੇ ਖੂਨ ਪਸੀਨੇ ਦੀ ਕਮਾਈ ਖਾ ਰਹੇ ਹਨ ਅਤੇ ਉਨ੍ਹਾਂ ਦੇ ਖਿਲਾਫ ਕਾਰਵਾਈ ਹੋਵੇ ਅਤੇ ਉਨ੍ਹਾਂ ਨੂੰ ਸਜ਼ਾ ਮਿਲ ਸਕੇ । (ਘੰਟੀ)

ਇਕ ਗੱਲ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਵਿਦਿਆਰਥੀਆਂ ਨੂੰ ਪੜ੍ਹਨ ਤੋਂ ਬਾਅਦ ਇਮਪਲਾਇਮੈਂਟ ਦੀ ਬੜੀ ਭਾਰੀ ਸਮੱਸਿਆ ਆਉਂਦੀ ਹੈ । ਪੰਜਾਬ ਸਰਕਾਰ ਨੇ ਇਸ ਗੱਲ ਵਲ ਕਾਫੀ ਤਵੱਜੋ ਦਿਤੀ ਹੈ, ਕਾਫੀ ਮਸਲਾ ਹੱਲ

[ਸ੍ਰੀ ਬ੍ਰਿਜ ਲਾਲ ਗੋਇਲ]

ਕਰਨ ਦੀ ਕੋਸ਼ਿਸ਼ ਕੀਤੀ ਹੈ ਲੇਕਿਨ ਮੈਂ ਅਰਜ਼ ਕਰਾਂਗਾ ਕਿ ਇਸ ਵਲ ਹੋਰ ਤਵੱਜੋ ਦੇਣ ਦੀ ਲੋੜ ਹੈ। ਇਥੇ ਕਈ ਵਾਰੀ ਗੱਲ ਹੋਈ ਹੈ ਕਿ ਕੋਈ ਖਾਸ ਅਲਾਉਂਸ ਦਿਤਾ ਜਾਵੇਗਾ ਬੇਰੋਜ਼ਗਾਰੀ ਦਾ ਲੇਕਿਨ ਉਹ ਗੱਲਾਂ ਹੀ ਰਹਿ ਜਾਂਦੀਆਂ ਹਨ। (ਵਿਘਨ) ਲੋਕਾਂ ਨੂੰ ਰੋਜ਼ਗਾਰ ਨਹੀਂ ਮਿਲਦਾ। ਇਸ ਗੱਲ ਵਲ ਸਰਕਾਰ ਨੂੰ ਹੋਰ ਧਿਆਨ ਦੇਣਾ ਚਾਹੀਦਾ ਹੈ।

**ਕਾਮਰੇਡ ਅਰਜਨ ਸਿੰਘ ਮਸਤਾਨਾ :** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ. ਇਟ ਸ਼ੁਡ ਨਾਟ ਬੀ ਰਿਕਾਰਡਿਡ। (This is no point of order. It should not be recorded.)

**ਕਾਮਰੇਡ ਅਰਜਨ ਸਿੰਘ ਮਸਤਾਨਾ :** ** **

**Mr. Deputy Speaker** : This is no point of order. This should not be recorded.

**ਖੇਤੀਬਾੜੀ ਅਤੇ ਜੰਗਲਾਤ ਮੰਤਰੀ** (ਮਾਸਟਰ ਗੁਰਬੰਤਾ ਸਿੰਘ) : ਇਹ ਬਿਲਕੁਲ ਗਲਤ ਕਹਿੰਦੇ ਹਨ ਝੂਠ ਕਹਿੰਦੇ ਹਨ। (ਵਿਘਨ) ਇਹ ਮੇਰੇ ਵਲ ਇਸ਼ਾਰਾ ਕਰਕੇ ਕਿਹਾ ਹੈ। (ਵਿਘਨ)

**ਸ੍ਰੀ ਡਿਪਟੀ ਸਪੀਕਰ :** ਇਹ ਰਿਕਾਰਡ ਨਹੀਂ ਕੀਤਾ ਗਿਆ। ਮਾਸਟਰ ਜੀ. ਤਸ਼ਰੀਫ ਰਖੋ। (ਵਿਘਨ) That has not been recorded. Master Ji please resume your seat).

**ਸਰਦਾਰ ਧੰਨਾ ਸਿੰਘ ਗੁਲਸ਼ਨ :** ** **

**Mr. Deputy Speaker**: This is no point of order. This should not be recorded.

**ਸ੍ਰੀ ਬ੍ਰਿਜ ਲਾਲ ਗੋਇਲ :** ਡਿਪਟੀ ਸਪੀਕਰ ਸਾਹਿਬ, ਤੁਸੀਂ ਜਾਣਦੇ ਹੋ ਕਿ ਅਗਰ ਬਿਜਲੀ ਦਾ ਬਿੱਲ ਨਾ ਭਰਿਆ ਜਾਵੇ ਤਾਂ ਕੁਨੈਕਸ਼ਨ ਕੱਟ ਦਿਤਾ ਜਾਂਦਾ ਹੈ, ਅਗਰ ਪਾਣੀ ਦਾ ਜੋ ਬਿਲ ਹੈ ਉਹ ਨਾ ਭਰਿਆ ਜਾਵੇ ਤਾਂ ਪਾਣੀ ਬੰਦ ਕਰ ਦਿੱਤਾ ਜਾਂਦਾ ਹੈ। ਪਰ ਮੈਂ ਸਰਕਾਰ ਨੂੰ ਦਰਖਾਸਤ ਕਰਾਂਗਾ ਕਿ ਜੇ ਕਿਸੇ ਦੇ ਪਾਣੀ ਦਾ ਪੰਪ ਖਰਾਬ ਹੋ ਜਾਵੇ, ਪਾਣੀ ਦਾ ਪੰਪ ਬੰਦ ਹੋ ਜਾਵੇ ਜਾਂ ਬਿਜਲੀ ਖਰਾਬ ਹੋ ਜਾਵੇ ਤਾਂ ਮਹੀਨਾ ਮਹੀਨਾ ਠੀਕ ਨਹੀਂ ਹੁੰਦਾ। ਜਿਸ ਤਰ੍ਹਾਂ ਪਾਣੀ ਦਾ ਜਾਂ ਬਿਜਲੀ ਦਾ ਬਿੱਲ ਨਾ ਭਰਨ ਨਾਲ ਪਾਣੀ ਦਾ ਜਾਂ ਬਿਜਲੀ ਦਾ ਕੁਨੈਕਸ਼ਨ ਕੱਟ ਜਾਂਦਾ ਹੈ ਇਸੇ ਤਰ੍ਹਾਂ ਜੇ ਕਿਸੇ ਦੀ ਕੋਈ ਬਿਜਲੀ ਖਰਾਬ ਹੋ ਜਾਵੇ ਜਾਂ ਪਾਣੀ ਦਾ ਪੰਪ ਖਰਾਬ ਹੋ ਜਾਵੇ ਤਾਂ ਉਸ ਨੂੰ ਅਗਰ ਕੋਈ ਜਲਦੀ ਠੀਕ ਨਾ ਕਰੇ ਤਾਂ ਉਸ ਮੁਲਾਜ਼ਮ ਦੇ ਖਿਲਾਫ ਕੀ ਸਰਕਾਰ ਐਕਸ਼ਨ ਲੈਂਦੀ ਹੈ ? ਮੇਰੀ ਅਰਜ਼ ਹੈ ਕਿ ਅਗਰ ਕੋਈ ਇਮਪਲਾਈ ਉਸ ਨੂੰ ਠੀਕ ਕਰਨ ਵਾਸਤੇ ਨਾ ਆਵੇ ਤਾਂ ਉਸ ਦੇ ਖਿਲਾਫ ਵੀ ਐਕਸ਼ਨ ਲਿਆ ਜਾਵੇ।

**Not recorded as ordered by the Chair.

ਇਹ ਛੋਟੀਆਂ ਛੋਟੀਆ ਜਿਹੀਆਂ ਗਲਾਂ ਹਨ ਜਿਨ੍ਹਾਂ ਵਲ ਤਵੱਜੋ ਦੇਣ ਦੀ ਲੋੜ ਹੈ। ਜੇ ਇਸ ਵਲ ਤਵੱਜੋ ਦਿਤੀ ਜਾਵੇ ਤਾਂ ਸਾਰਾ ਕੁਝ ਠੀਕ ਹੋ ਸਕਦਾ ਹੈ। ਇਹ ਛੋਟੀਆਂ ਛੋਟੀਆਂ ਗੱਲਾਂ ਹਨ ਜੇ ਇਹ ਸਹੀ ਕਰ ਦਿਤੀਆਂ ਜਾਣ ਤਾਂ ਪੰਜਾਬ ਦਾ ਵਾਤਾਵਰਣ ਹੋਰ ਠੀਕ ਹੋ ਸਕਦਾ ਹੈ। ਪੰਜਾਬ ਦੇ ਅੰਦਰ ਜਿਸ ਤਰੀਕੇ ਨਾਲ ਸਾਰੀਆਂ ਪੋਲੀਟੀਕਲ ਪਾਰਟੀਆਂ ਨੇ ਮਿਲ ਕੇ ਇਸ ਤਰਾਂ ਦਾ ਵਾਤਾਵਰਣ ਪੈਦਾ ਕਰਨ ਦੀ ਕੋਸ਼ਿਸ਼ ਕੀਤੀ ਹੈ ਉਸ ਨੂੰ ਠੀਕ ਕਰਨ ਲਈ ਹੁਣ ਵੀ ਪੰਜਾਬ ਦੀ ਸਰਕਾਰ ਆਪਣਾ ਪੂਰਾ ਯਤਨ ਕਰ ਰਹੀ ਹੈ। ਜਿਸ ਪੰਜਾਬ ਨੂੰ ਇਹ (ਆਪੋਜ਼ੀਸ਼ਨ ਵਲ ਇਸ਼ਾਰਾ ਕਰਦੇ ਹੋਏ) 5 ਸਾਲ ਪਿਛੇ ਲੈ ਗਏ ਹਨ ਉਸ ਨੂੰ ਮੁੜ ਕੇ ਨੰਬਰ ਵਨ ਬਣਾਉਣ ਲਈ ਜਿਸ ਤਰ੍ਹਾਂ ਗਿਆਨੀ ਜੀ ਲਗੇ ਹੋਏ ਹਨ ਉਸ ਦੇ ਲਈ ਮੈਂ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ। ਇਤਨਾ ਕਹਿ ਕੇ, ਡਿਪਟੀ ਸਪੀਕਰ ਸਾਹਿਬ, ਮੈਂ ਆਪ ਦਾ ਧੰਨਵਾਦ ਕਰਦਾ ਹਾਂ।

**ਸਰਦਾਰ ਦਿਲਬਾਗ ਸਿੰਘ** (ਨਵਾਂ ਸ਼ਹਿਰ) : ਡਿਪਟੀ ਸਪੀਕਰ ਸਾਹਿਬ, ਅੱਜ ਜੋ ਬਿਲ ਹਾਊਸ ਦੇ ਅਗੇ ਪੇਸ਼ ਹੈ ਇਸ ਦੇ ਵਿਚ ਜਿੰਨੀ ਵੀ ਸਰਕਾਰ ਦੀ ਸ਼ਲਾਘਾ ਕੀਤੀ ਜਾਵੇ ਬੜੀ ਥੋੜੀ ਹੈ। (ਵਿਘਨ) ਦੋ ਮਿੰਟ ਸਬਰ ਕਰ ਲੈ ਜੇ ਤੂੰ ਫਿਰ ਬੋਲਣ ਜੋਗਾ ਰਹਿ ਗਿਆ ਤਾਂ ਕਹੀਂ। (ਵਿਘਨ) ਡਿਪਟੀ ਸਪੀਕਰ ਸਾਹਿਬ, ਜੋ ਕੁਝ ਪਿਛਲਿਆਂ 3 ਸਾਲਾਂ ਵਿਚ ਹੋਇਆ ਹੈ ਔਰ ਇਹ ਸਭ ਕੁਝ ਹੋਣ ਦੇ ਵਿਚ ਜੋ ਸਾਡਾ ਨਵਾਂ ਬਜਟ ਆਇਆ ਹੈ ਉਹ ਕਈ ਤਰ੍ਹਾਂ ਸ਼ਲਾਘਾਯੋਗ ਹੈ।

ਜਿਸ ਤਰ੍ਹਾਂ ਬਿਜਲੀ ਦੀ ਸਮੱਸਿਆ ਹੈ, ਲਾਅ ਐਂਡ ਆਰਡਰ ਦੇ ਮੁਤਅੱਲਕ ਵੀ ਪੈਸੇ ਖਰਚਣ ਵਾਸਤੇ ਰਖੇ ਗਏ ਹਨ, ਇੰਡਸਟਰੀ ਹੈ, ਪੰਚਾਇਤੀ ਰਾਜ ਹੈ ਬਹੁਤ ਸਾਰੀਆਂ ਨਵੀਆਂ ਚੀਜ਼ਾਂ ਵਾਸਤੇ ਪੈਸੇ ਰਖੇ ਗਏ ਹਨ ਜਿਨ੍ਹਾਂ ਵਾਸਤੇ ਅਗੇ ਨਹੀਂ ਸਨ ਰਖੇ ਗਏ। ਔਰ ਇਤਨੀਆਂ ਨਵੀਆਂ ਚੀਜ਼ਾਂ ਲਿਆਉਣ ਦੇ ਨਾਲ ਕੋਈ ਨਵਾਂ ਟੈਕਸ ਨਹੀਂ ਲਾਇਆ। ਜਿਹੜੀ ਸਭ ਤੋਂ ਜ਼ਰੂਰੀ ਗੱਲ ਹੈ ਉਹ ਇਹ ਹੈ ਕਿ ਪਿਛਲੇ 5 ਸਾਲਾਂ ਵਿਚ ਅਸੀਂ ਪੰਜਾਬ ਦਾ ਅਤੇ ਪੰਜਾਬ ਦੀ ਜੰਤਾ ਦਾ ਕੋਈ ਭਲਾ ਨਹੀਂ ਕਰ ਸਕੇ ਉਹ ਕੰਡੇ ਵੀ ਨਾਲ ਦੀ ਨਾਲ ਕੱਢੇ ਗਏ ਹਨ। ਇਹ ਜਿਹੜਾ ਬੱਜਟ ਹੈ ਜਿਸ ਦੀ ਮੰਨਜ਼ੂਰੀ ਵਾਸਤੇ ਹਾਊਸ ਵਿਚ ਪੇਸ਼ ਕੀਤਾ ਗਿਆ ਹੈ ਮੈਂ ਉਸ ਦੇ ਮੁਤਅੱਲਕ ਥੋੜੀ ਜਿਹੀ ਅਰਜ਼ ਕਰਨੀ ਚਾਹੁੰਦਾ ਹਾਂ। ਸੜਕਾਂ ਵੇਖੋ ਸੱਭ ਤੋਂ ਜ਼ਿਆਦਾ, ਅਨਾਜ ਦਾ ਭਾਅ, ਬੋਨਸ, ਹਰੀਜਨਾਂ ਦੇ ਮਕਾਨ, ਗੋਬਿੰਦ ਮਾਰਗ, ਲਾਲਾ ਲਾਜਪਤ ਰਾਏ ਦਾ ਸਨਮਾਨ, ਸਰਦਾਰ ਭਗਤ ਸਿੰਘ ਜੀ ਦਾ ਸਨਮਾਨ ਅਤੇ ਪੰਚਾਇਤੀ ਰਾਜ, ਇਹ ਜਿਹੜੇ ਮੇਰੇ ਵੀਰ (ਅਕਾਲੀ ਬੈਂਚਾਂ ਵਲ ਇਸ਼ਾਰਾ ਕਰਦੇ ਹੋਏ) ਜ਼ਿਆਦਾ ਬੋਲਦੇ ਹਨ ਅਤੇ ਕਹਿੰਦੇ ਹਨ ਕਿ ਅਸੀਂ ਬਹੁਤ ਕੁਝ ਕੀਤਾ, ਇਹ ਬਹੁਤ ਕੁਝ ਤਾਂ ਕਹਿੰਦੇ ਹਨ ਪਰ ਦਸਦੇ ਕੁਝ ਨਹੀਂ ਕਿ ਕੀ ਕੀਤਾ। ਇਸ ਤਰ੍ਹਾਂ ਜਿਸ ਤਰ੍ਹਾਂ ਮੈਂ ਪੜ੍ਹ ਕੇ ਦਸਿਆ ਹੈ ਇਨ੍ਹਾਂ ਨੇ ਕਦੇ ਇਸ ਤਰ੍ਹਾਂ ਪੜ੍ਹ ਕੇ ਨਹੀਂ ਦਸਿਆ। ਜੋ ਕੁਝ ਇਨ੍ਹਾਂ ਨੇ ਕੀਤਾ ਉਹ ਮੈਂ ਬਾਅਦ ਵਿਚ ਦਸਾਂਗਾ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਆਪਣੀ ਸਰਕਾਰ ਦਾ ਧਿਆਨ ਇਸ ਪਾਸੇ ਦਿਵਾਉਂਣਾ ਚਾਹੁੰਦਾ ਹਾਂ ਕਿ ਜਿਥੇ ਲੋਕਾਂ ਦੀ ਭਲਾਈ ਵਾਸਤੇ ਇਤਨਾ ਪੈਸਾ ਖਰਚ ਕੀਤਾ ਉਥੇ ਥੋੜਾ ਜਿਹਾ ਧਿਆਨ ਇਧਰ ਵੀ ਕਰਨਾ ਚਾਹੀਦਾ ਹੈ। ਜਿਹੜਾ ਇਹ ਸਾਡਾ ਪੰਜਾਬ ਸੀ, ਜਿਹੜਾ ਕਿ ਹੁਣ ਪੰਜਾਬੀ ਸੂਬੀ ਰਹਿ ਗਿਆ ਹੈ ਇਸ ਦੇ 85% ਲੋਕ ਪਿੰਡਾਂ ਵਿਚ ਰਹਿੰਦੇ ਹਨ ਅਤੇ ਉਨ੍ਹਾਂ ਦੀ ਮੇਨ ਪ੍ਰੋਡਕਸ਼ਨ ਜਿਹੜੀ ਹੈ ਉਹ ਐਗਰੀਕਲਚਰ ਹੈ ਜਿਹੜੀ ਕਿ ਅਸੀਂ ਸਾਰੇ ਹਿੰਦੁਸਤਾਨ ਵਿਚ ਸਪਲਾਈ ਕਰਦੇ ਹਾਂ। ਮੈਂ ਸ਼ਰਮਾ ਜੀ ਨੂੰ ਅਰਜ਼ ਕਰਾਂਗਾ ਕਿ ਪਿੰਡਾਂ

[ਸਰਦਾਰ ਦਿਲਬਾਗ ਸਿੰਘ]

ਦੇ ਹਰ ਸਕੂਲ ਵਿਚ ਇਹ ਜ਼ਰੂਰੀ ਹੈ ਕਿ ਉਥੇ ਦੇ ਹਰ ਬੱਚੇ ਨੂੰ ਦਸਵੀਂ ਤੱਕ ਦੀ ਪੜ੍ਹਾਈ ਤਕ ਖੇਤੀ ਬਾੜੀ ਦਾ ਸੱਭ ਕੁਝ ਦਸਿਆ ਜਾਏ ਅਤੇ ਉਨ੍ਹਾਂ ਨੂੰ ਖੇਤੀ ਬਾੜੀ ਦੀ ਟਰੇਨਿੰਗ ਦਿਤੀ ਜਾਵੇ ਤਾਂਕਿ 10ਵੀਂ ਪੜ੍ਹਨ ਤੋਂ ਬਾਅਦ ਜਦ ਉਹ ਬੱਚਾ ਸਕੂਲ ਤੋਂ ਬਾਹਰ ਜਾਵੇ, ਉਸ ਨੂੰ ਖੇਤੀ ਬਾੜੀ ਦੀ ਹਰ ਇਕ ਚੀਜ਼ ਦਾ ਪਤਾ ਹੋਵੇ। ਇਸ ਪਾਸੇ ਪੈਸਾ ਰਖਣਾ ਚਾਹੀਦਾ ਹੈ, ਇਹ ਬੜੀ ਜ਼ਰੂਰੀ ਚੀਜ਼ ਹੈ।

ਇਹ ਹੋਰ ਚੀਜ਼, ਡਿਪਟੀ ਸਪੀਕਰ ਸਾਹਿਬ, ਸਾਡਾ ਇਹ ਜਿਹੜਾ ਢਾਂਚਾ ਪੰਚਾਇਤੀ ਰਾਜ ਦਾ ਹੈ ਜੋ ਡੈਮੋਕਰੇਸੀ ਹੈ, ਇਸ ਦੇ ਉਪਰ ਤੋਂ ਲੈ ਕੇ ਥੱਲੇ ਤੱਕ ਡੈਮੋਕਰੇਸੀ ਚਲਦੀ ਹੈ। ਮੈਨੂੰ ਬੜਾ ਦੁਖ ਹੁੰਦਾ ਹੈ ਉਸ ਵੇਲੇ ਜਿਸ ਵੇਲੇ ਪਿੰਡਾਂ ਦੇ ਪੰਚ ਅਤੇ ਸਰਪੰਚ ਕਚਹਿਰੀਆਂ ਵਿਚ ਜਾ ਕੇ ਥਾਣਿਆਂ ਵਿਚ ਜਾਕੇ, ਜਿਸ ਤਰ੍ਹਾਂ ਕਟੈਹੜੇ ਵਿਚ ਮੁਲਜ਼ਮ ਖੜੇ ਹੁੰਦੇ ਹਨ, ਉਥੇ ਉਹ ਪੰਚ ਜਾਂ ਸਰਪੰਚ ਖੜ੍ਹ ਜਾਏ ਅਤੇ ਉਸ ਦੇ ਨਾਲ ਉਸ ਦੇ ਸਾਥੀ ਖੜ੍ਹ ਜਾਣ। ਜੋ ਸਾਰੇ ਪਿੰਡਾਂ ਦਾ ਚੁਣਿਆ ਹੋਇਆ ਬੰਦਾ ਹੈ ਉਸ ਨੂੰ ਉਥੇ ਕੋਈ ਕੁਰਸੀ ਨਹੀਂ ਮਿਲਦੀ, ਕੋਈ ਕਮਰਾ ਨਹੀਂ ਮਿਲਦਾ, ਕੋਈ ਮੁਲਜ਼ਮ ਨਾਲੋਂ ਇਲਹਿਦਾ ਚੀਜ਼ ਨਹੀਂ ਹੁੰਦੀ। ਮੈਂ ਸ਼ਰਮਾ ਜੀ ਨੂੰ ਇਸ ਬਾਰੇ ਅਰਜ਼ ਕਰਾਂਗਾ। ਮੈਂਨੂੰ ਇਕ ਗੱਲ ਯਾਦ ਆ ਗਈ ਹੈ ਬੰਗਾ ਪੁਲੀਸ ਸਟੇਸ਼ਨ ਦੀ। 1962 ਵਿਚ ਅਸੀਂ ਪੈਸੇ ਇਕੱਠੇ ਕਰਕੇ ਕੁਝ ਕੁਰਸੀਆਂ ਦਾ ਉਥੇ ਇੰਤਜ਼ਾਮ ਕੀਤਾ, ਥਾਣੇ ਦੇ ਅੰਦਰ। ਚਾਰ ਮਹੀਨਿਆਂ ਬਾਅਦ ਪਤਾ ਲਗਾ ਕਿ ਉਥੇ ਇਕ ਹਵਾਲਦਾਰ ਦੀ ਬਦਲੀ ਹੋ ਗਈ ਅਤੇ ਉਹ ਸਾਰੀਆਂ ਕੁਰਸੀਆਂ ਲੈ ਗਿਆ। ਸੋ ਮੈਂ ਕਹਿੰਦਾ ਹਾਂ ਕਿ ਜਿਥੇ ਸੈਕਰੀਟੇਰੀਏਟ ਵਿਚ ਫਰਨੀਚਰ ਜਾ ਸਕਦਾ ਹੈ ਅਤੇ ਹੋਰ ਜਗ੍ਹਾ ਤੇ ਜਾ ਸਕਦਾ ਹੈ ਤਾਂ ਉਥੇ ਵੀ ਜਾਣਾ ਚਾਹੀਦਾ ਹੈ। ਉਹ ਜਿਹੜੇ ਅੱਛੇ ਲੋਕ ਹਨ ਜੇ ਉਹ ਉਥੇ ਜਾਣ, ਜੋ ਉਨ੍ਹਾਂ ਦੇ ਨਾਲ ਜਾਣ, ਉਨ੍ਹਾਂ ਨੂੰ ਸਨਮਾਨ ਦਿੱਤਾ ਜਾਏ, ਉਨ੍ਹਾਂ ਨੂੰ ਬੈਠਣ ਲਈ ਜਗ੍ਹਾ ਦਿਤੀ ਜਾਏ। ਮੈਂ ਕਹਿੰਦਾ ਹਾਂ ਕਿ ਜੋ ਨਵੀਆਂ ਕਚਹਿਰੀਆਂ ਬਣਾਉਣ ਉਨ੍ਹਾਂ ਵਿਚ ਉਨ੍ਹਾਂ ਵਾਸਤੇ ਰੈਸਟ-ਰੂਮ ਹੋਣ, ਬੈਠਣ ਦੀ ਜਗ੍ਹਾ ਹੋਵੇ। ਜੇਕਰ ਸ਼ਰਮਾ ਜੀ ਇਸ ਬਜਟ ਵਿਚ ਇਸ ਦੇ ਲਈ ਪੈਸੇ ਰਖਣ ਤਾਂ ਬੜੀ ਚੰਗੀ ਗੱਲ ਹੋਵੇ।

ਇਕ ਸਾਡੀ ਸਰਕਾਰ ਨੇ ਬੜਾ ਭਾਰੀ ਚੰਗਾ ਕੰਮ ਕੀਤਾ। ਉਹ ਇਹ ਹੈ ਕਿ ਜਿਹੜੇ ਬੇਘਰ ਲੋਕ ਹਨ ਉਨ੍ਹਾਂ ਵਾਸਤੇ ਮਕਾਨ ਬਣਾਉਣ ਵਾਸਤੇ ਕੋਈ ਸਕੀਮ ਬਣਾਈ ਹੈ ਅਤੇ ਹਾਊਸਿੰਗ ਬੋਰਡ ਬਣਾਇਆ ਹੈ। ਹਾਊਸਿੰਗ ਬੋਰਡ ਨੇ ਬਹੁਤ ਸਾਰਾ ਕੰਮ ਸ਼ੁਰੂ ਕੀਤਾ ਹੈ ਮਕਾਨਾਂ ਦੀ ਕੁਝ ਪ੍ਰਾਬਲਮ ਹੱਲ ਹੋਈ ਹੈ। ਮੈਂ ਸ਼ਰਮਾ ਜੀ ਨੂੰ ਅਰਜ਼ ਕਰਦਾ ਹਾਂ ਕਿ ਜਿਸ ਤਰੀਕੇ ਨਾਲ ਅਸੀਂ ਮਕਾਨ ਬਣਾਉਣੇ ਸ਼ੁਰੂ ਕੀਤੇ ਹਨ, ਕੁਝ ਦੇਰ ਬਾਅਦ ਸਾਡੇ ਕੋਲ ਜ਼ਮੀਨ ਨਹੀਂ ਰਹੇਗੀ। ਸਾਨੂੰ ਇਹ ਆਰਡਰ ਕਰਨਾ ਚਾਹੀਦਾ ਹੈ ਕਿ ਕੋਈ ਮਕਾਨ ਛੇ ਸਟੋਰੀ ਤੋਂ ਘੱਟ ਨਾ ਬਣੇ, ਕੋਈ ਇੰਡਸਟਰੀ ਐਸੀ ਨਾ ਹੋਵੇ ਜਿਸ ਦਾ ਦਫਤਰ ਥੱਲੇ ਹੋਵੇ, ਕੋਈ ਕਚੈਹਰੀ ਐਸੀ ਨਾ ਬਣੇ, ਚੰਡੀਗੜ੍ਹ ਵਿਚ ਤਾਂ ਚਾਰ ਸਟੋਰੀ ਹੈ। ਅਗਰ ਇਸ ਤਰੀਕੇ ਨਾਲ ਹਾਊਸ ਬੋਰਡ ਮਕਾਨ ਬਣਾ ਕੇ ਲੋਕਾਂ ਦੀ ਪ੍ਰਾਬਲਮ ਨੂੰ ਹੱਲ ਕਰਦਾ ਰਿਹਾ ਤਾਂ ਕੋਈ ਸਮਾਂ ਐਸਾ ਆਵੇਗਾ ਕਿ ਪੰਜਾਬ ਦਾ ਜਿਹੜਾ ਮੇਨ ਕਿੱਤਾ ਹੈ, ਖੇਤੀ, ਉਸ ਦੇ ਲਈ ਜ਼ਮੀਨ ਮੁਕ ਜਾਵੇਗੀ ਅਤੇ ਸਾਰੀ ਜ਼ਮੀਨ ਮਕਾਨਾਂ ਵਿਚ ਚਲੀ ਜਾਵੇਗੀ। ਇਹ ਜਿਹੜੀ ਬਿਜਲੀ ਦੀ ਪਰਾਬਲਮ ਹੈ ਇਹ ਬਹੁਤ ਚਿਰ ਨਹੀਂ ਰਹਿਣੀ। ਇਸ ਦੇ

ਹਲ ਕਰਨ ਲਈ ਇਤਨਾ ਰੁਪਿਆ ਰਖਿਆ ਹੈ, ਕਈ ਪ੍ਰੋਜੈਕਟ ਸ਼ੁਰੂ ਕੀਤੇ ਹਨ। ਇਹ ਤਾਂ 2-3 ਸਾਲਾਂ ਵਿਚ ਮੁਕ ਜਾਏਗੀ, ਡਿਪਟੀ ਸਪੀਕਰ ਸਾਹਿਬ, ਤੁਸੀਂ ਵੀ ਬਾਹਰ ਗਏ ਹੋ; ਉਥੇ 20 ਮੰਜ਼ਲਾਂ ਤੋਂ ਲੈਕੇ 50-50 ਮੰਜ਼ਲਾਂ ਤਕ ਮਕਾਨ ਬਣੇ ਹੋਏ ਹਨ। ਉਨ੍ਹਾਂ ਲੋਕਾਂ ਨੇ ਪੁਰਾਣੇ ਮਕਾਨ ਗਿਰਾਕੇ ਜ਼ਿਆਦਾ ਤੋਂ ਜ਼ਿਆਦਾ ਸਟੋਰੀਆਂ ਬਣਾਈਆਂ ਹਨ ਤਾਂਕਿ ਜ਼ਮੀਨ ਬਚ ਸਕੇ। ਮੈਂ ਸੁਝਾਓ ਦਿਆਂਗਾ ਕਿ ਜਿਥੋਂ ਤੱਕ ਸਿੰਗਲ ਸਟੋਰੀ ਦਾ ਤੁਅੱਲਕ ਹੈ (ਵਿਘਨ)....

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੇਰੇ ਮੈਂਬਰ ਸਾਹਿਬ ਨੇ ਕਿਹਾ ਹੈ]** ** ** ]

**ਸ੍ਰੀ ਡਿਪਟੀ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਵੇ। (It should not be recorded.)

**ਸਰਦਾਰ ਦਿਲਬਾਗ ਸਿੰਘ** : ਡਿਪਟੀ ਸਪੀਕਰ ਸਾਹਿਬ, ਮਿਲਕ ਪਲਾਂਟ ਲਗਾ ਰਹੇ ਹਨ ਪੰਜਾਬ ਦੇ ਵਿਚ ਇਸ ਦਾ ਇੰਚਾਰਜ ਪੰਜਾਬ ਸਰਕਾਰ ਇਨ੍ਹਾਂ ਨੂੰ ਬਣਾ ਰਹੀ ਹੈ। (ਵਿਘਨ) ਇਸ ਕਰਕੇ ਕਿ ਇਨ੍ਹਾਂ ਨੂੰ ਬਾਕੀ ਚੀਜ਼ਾਂ ਦਾ ਕੋਈ ਤਜ਼ਰਬਾ ਨਹੀਂ (ਵਿਘਨ)।

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਡਿਪਟੀ ਸਪੀਕਰ ਸਾਹਿਬ, ਤੁਸੀਂ ਮੇਰਾ ਪੁਆਇੰਟ ਆਫ ਆਰਡਰ ਸੁਣ ਲਵੋ, ਮੈਂ ਬੜਾ ਚੰਗਾ ਸੁਝਾ ਦੇਣਾ ਚਾਹੁੰਦਾ ਹਾਂ। (ਵਿਘਨ)।

**ਸ੍ਰੀ ਡਿਪਟੀ ਸਪੀਕਰ** : ਦਸੋ ਕੀ ਸੁਝਾ ਦੇਣਾ ਚਾਹੁੰਦੇ ਹੋ। (ਵਿਘਨ) (What is your suggestion.) (*interruption*)

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਸੁਝਾ ਦੇਣਾ ਚਾਹੁੰਦਾ ਹਾਂ ਕਿ ਸਾਡੇ ਦੇਸ਼ ਅਤੇ ਬਾਹਰਲੇ ਦੇਸ਼ਾਂ ਦਾ ਕੁਝ ਫਰਕ ਹੈ। ਜਿਥੇ 40-40, 50-50 ਮੰਜ਼ਲਾਂ ਬਣੀਆਂ ਹਨ ਉਥੇ ਦੇ ਲੋਕ ਇਮਾਨਦਾਰ ਹਨ। ਇਥੇ ਜੇ ਕੋਈ ਕਾਰਖਾਨਾ ਬਣਦਾ ਹੈ ਉਹ ਬੰਦ ਹੋ ਜਾਂਦਾ ਹੈ; ਜੇ ਕੋਈ ਪੁੱਲ ਬਣਦਾ ਹੈ ਉਹ ਟੁੱਟ ਜਾਂਦਾ ਹੈ। ਅਗਰ ਸਰਕਾਰ ਨੇ ਕੋਈ ਐਸਾ ਕਦਮ ਚੁਕਣਾ ਹੈ ਤਾਂਕਿ ਇਮਾਨਦਾਰੀ ਨਾਲ ਬਣਾਉਣਗੇ।

**ਸਰਦਾਰ ਦਿਲਬਾਗ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਸੁਝਾ ਦੇ ਰਿਹਾ ਸੀ, ਮਰੜ੍ਹੀ ਸਾਹਿਬ ਨੂੰ ਚੰਗਾ ਨਹੀਂ ਲਗਾ। ਸ਼ਰਮਾ ਜੀ ਨੋਟ ਕਰ ਲੈਣ। ਠੀਕ ਹੈ ਜਿਸ ਤਰ੍ਹਾਂ ਉਹ ਚਾਹੁੰਦੇ ਹਨ। ਜਦੋਂ ਉਨ੍ਹਾਂ ਦੀਆਂ ਮੱਝਾਂ ਵਾਸਤੇ ਚਾਰਾ ਨਹੀਂ ਲਭਣਾ ਫਿਰ ਇਨ੍ਹਾਂ ਨੇ ਕਹਿਣਾ ਹੈ ਕਿ ਜ਼ਮੀਨ ਮੁੱਕ ਗਈ ਹੈ ਮੈਂ ਤਾਂ ਉਨ੍ਹਾਂ ਦੇ ਹੱਕ ਦੀ ਗੱਲ ਕਰ ਰਿਹਾ ਸੀ। ਸਰਕਾਰ ਨੇ ਡੇਰੀ ਡਿਵੈੱਲਪਮੈਂਟ ਲਈ ਫੈਸਲਾ ਕੀਤਾ ਹੈ ਅਸੀਂ ਦੁੱਧ ਜ਼ਿਆਦਾ ਪੈਦਾ ਕਰਨ ਵਾਸਤੇ ਫੈਸਲਾ ਕੀਤਾ ਹੈ। ਇਥੇ ਦੇ ਜਾਨਵਰ ਬਾਹਰ ਨਹੀਂ ਭੇਜਣੇ। ਇਹ ਠੀਕ ਹੈ ਕਿ ਇਥੇ ਦੇ ਜਾਨਵਰ

**Not recorded as ordered by the Chair.

[ਸਰਦਾਰ ਦਿਲਬਾਗ ਸਿੰਘ]

ਬਾਹਰ ਨਹੀਂ ਜਾਣੇ ਚਾਹੀਦੇ, ਲੇਕਿਨ ਇਸ ਦੇ ਨਾਲ ਹੀ ਬਾਹਰੋਂ ਚੰਗੀ ਨਸਲ ਦੇ ਜਾਨਵਰ ਹਨ ਉਹ ਲਿਆਉਣੇ ਚਾਹੀਦੇ ਹਨ, ਭਾਵੇਂ ਆਸਟਰੇਲੀਆ ਵਿਚੋਂ ਭਾਵੇਂ ਇੰਗਲੈਂਡ ਵਿਚੋਂ, ਜਿਥੋਂ ਵੀ ਮਿਲ ਸਕਣ । ਜੋ ਜ਼ਿਆਦਾ ਦੁਧ ਦੇਣ ਵਾਲੇ ਪਸ਼ੂ ਹਨ ਉਹ ਇਥੇ ਆਉਣੇ ਚਾਹੀਦੇ ਹਨ .

ਇਸ ਤੋਂ ਇਲਾਵਾ ਜੋ ਸੱਭ ਤੋਂ ਜ਼ਰੂਰੀ ਮਸਲਾ ਹੈ, ਇਹ ਗੱਲ ਮਨਣੀ ਚਾਹੀਦੀ ਹੈ ਕਿ ਪਿਛਲੇ ਦਿਨਾਂ ਵਿਚ ਡੀਜ਼ਲ ਦੀ ਵਜ੍ਹਾ ਨਾਲ ਲੋਕਾਂ ਨੂੰ ਬੜੀ ਤਕਲੀਫ ਹੋਈ ਔਰ ਡੀਜ਼ਲ ਦੀ ਇਸ ਕਰਕੇ ਕਮੀ ਹੋਈ ਕਿਉਂਕਿ ਬਾਹਰਲੇ ਮੁਲਕਾਂ ਦੇ ਪੁਲਿਟੀਕਲ ਹਾਲਾਤ ਕੁਝ ਖਰਾਬ ਸਨ । ਸਾਨੂੰ ਡੀਜ਼ਲ ਘੱਟ ਮਿਲਿਆ । ਸਾਡੀ ਸਰਕਾਰ ਨੇ ਬੜੀ ਕੋਸ਼ਿਸ਼ ਕੀਤੀ ਲੇਕਿਨ ਇਸ ਗੱਲ ਨੂੰ ਭੁਲਣਾ ਨਹੀਂ ਚਾਹੀਦਾ ਕਿ ਇਸ ਦੇ ਨਾਲ ਸਾਡੇ ਜ਼ਿਮੀਂਦਾਰਾਂ ਨੂੰ ਬੜੀ ਤਕਲੀਫ ਹੋਈ ।

ਡਿਪਟੀ ਸਪੀਕਰ ਸਾਹਿਬ, ਇਸਦਾ ਇੱਕੋ ਹੱਲ ਇਹ ਹੈ ਕਿ ਪੰਜ-ਪੰਜ ਛੇ-ਛੇ ਪਿੰਡਾਂ ਨੂੰ ਇਕੱਠੇ ਕਰਕੇ ਇੱਕ ਡੀਜ਼ਲ ਪੰਪ ਦਿੱਤਾ ਜਾਵੇ । ਉਹ ਆਪਣੀ ਖਪੱਤ ਪੂਰੀ ਕਰਕੇ ਅਗਰ ਕੋਈ ਫਾਲਤੂ ਉਨ੍ਹਾਂ ਕੋਲ ਬੱਚ ਜਾਵੇਗਾ ਤਾਂ ਉਹ ਵੇਚ ਦੇਣਗੇ । ਇਨ੍ਹਾਂ ਪੰਪਾਂ ਦੀਆਂ ਹਿੱਸੇਦਾਰ ਕੁਆਪਰੇਟਿਵ ਸੁਸਾਇਟੀਆਂ ਹੋਣ । ਇਸ ਦੇ ਨਾਲ ਦੋ ਫਾਇਦੇ ਹੋਣਗੇ । ਇੱਕ ਤਾਂ ਉਨ੍ਹਾਂ ਨੂੰ ਟਾਈਮ ਸਿਰ ਡੀਜ਼ਲ ਮਿਲੇਗਾ । ਦੂਸਰਾ ਫਾਇਦਾ ਇਹ ਹੈ ਕਿ ਡੀਜ਼ਲ ਸਾਡੇ ਆਪਣੇ ਮੁਲਕ ਵਿਚ ਤਾਂ ਇਤਨਾ ਪੈਦਾ ਨਹੀਂ ਹੁੰਦਾ ਇਸ ਲਈ ਸਾਨੂੰ ਦੂਜੇ ਮੁਲਕਾਂ ਤੋਂ ਮੰਗਾਉਣਾ ਪੈਂਦਾ ਹੈ ਅਤੇ ਇਸ ਦਾ ਮਤਲਬ ਹੈ ਕਿ ਫਾਰਨ ਐਕਸਚੇਂਜ ਦੇਣੀ ਪੈਂਦੀ ਹੈ । ਕਿਸਾਨ ਸੱਤ-ਸੱਤ, ਅੱਠ-ਅੱਠ ਮੀਲ ਦੂਰ ਜਾ ਕੇ ਡੀਜ਼ਲ ਲਿਆਉਂਦਾ ਹੈ । ਇਸ ਤਰ੍ਹਾਂ ਆਉਣ ਅਤੇ ਜਾਣ ਵਿੱਚ ਉਸਦਾ ਡੀਜ਼ਲ ਟਰੈਕਟਰ ਵਿੱਚ ਫੁਕਦਾ ਹੈ ਜਿਸ ਦਾ ਮਤਲਬ ਹੈ ਕਿ ਫਾਰਨ ਐਕਸਚੇਂਜ ਜ਼ਾਇਆ ਕਰਦਾ ਹੈ । ਅਗਰ ਡੀਜ਼ਲ ਦੇ ਡੀਪੂ ਨੇੜੇ ਬਣਾ ਦੇਈਏ ਤਾਂ ਜ਼ਿਮੀਂਦਾਰਾਂ ਦੀ ਪ੍ਰਾਬਲਮ ਹਲ ਹੋ ਜਾਵੇਗੀ । ਮੈਂ ਸੁਝਾਓ ਦਿਆਂਗਾ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਕਿ ਸ਼ਰਮਾ ਜੀ ਨੂੰ ਇਸ ਤੇ ਗੌਰ ਕਰਨਾ ਚਾਹੀਦਾ ਹੈ । ਇਸ ਦੇ ਨਾਲ ਜ਼ਿਮੀਂਦਾਰਾਂ ਨੂੰ ਫਾਇਦਾ ਹੋਵੇਗਾ ਅਤੇ ਸਰਕਾਰ ਦਾ ਵੀ ਇਹ ਬੜਾ ਸਰਾਹਨਾਯੋਗ ਕਦਮ ਹੋਵੇਗਾ । ਡਿਪਟੀ ਸਪੀਕਰ ਸਾਹਿਬ, ਮੇਰੇ ਦੋਸਤ ਕਹਿ ਰਹੇ ਹਨ ਕਿ ਜੱਥੇਦਾਰਾਂ ਦੀ ਗੱਲ ਕਰੋ । ਮੈਂ ਇਨ੍ਹਾਂ ਦੀ ਇੱਕੋ ਹੀ ਗੱਲ ਕਰਦਾ ਹਾਂ । ਇਹ ਜਦੋਂ ਹਰੀਜਨਾਂ ਦੇ ਨਾਲ ਹੁੰਦੇ ਹਨ ਤਾਂ ਆਪਣੇ ਆਪ ਨੂੰ ਹਰੀਜਨਾਂ ਦਾ ਹਮਦਰਦ ਕਹਿੰਦੇ ਹਨ ਅਤੇ ਜਦੋਂ ਜ਼ਿਮੀਂਦਾਰਾਂ ਦੇ ਨਾਲ ਹੁੰਦੇ ਹਨ ਤਾਂ ਕਹਿੰਦੇ ਹਨ ਕਿ ਅਸੀਂ ਜ਼ਿਮੀਂਦਾਰਾਂ ਨੂੰ ਰਿਪਰੇਜ਼ੈਂਟ ਕਰਦੇ ਹਾਂ । ਸਾਡੀ ਸਰਕਾਰ ਨੇ ਹੱਕ ਸ਼ੁਫ਼ਾ ਦੇ ਬਾਰੇ ਵਿਚ ਪਹਿਲਾਂ ਇੱਕ ਕਾਨੂੰਨ ਬਣਾਇਆ ਸੀ । ਉਸਦੇ ਬਣਨ ਨਾਲ ਹਜ਼ਾਰਾਂ ਕਿਸਾਨ ਜਿਹੜੇ ਕਚਹਿਰੀਆਂ ਵਿਚ ਜਾਂਦੇ ਸਨ ਉਨ੍ਹਾਂ ਦਾ ਸਮਾਂ ਜ਼ਾਇਆ ਹੁੰਦਾ ਸੀ ਉਹ ਕੇਸ ਹੁਣ ਖਤਮ ਹੋ ਗਏ ਹਨ । (ਘੰਟੀ) ਡਿਪਟੀ ਸਪੀਕਰ ਸਾਹਿਬ, ਨਾ ਮੈਂ ਗਵਰਨਰ ਐਡਰੈਸ ਤੇ ਬੋਲਿਆ ਹਾਂ ਅਤੇ ਨਾ ਹੀ ਬਜਟ ਤੇ ਇਸ ਲਈ ਮੈਨੂੰ ਟਾਈਮ ਦਿਓ । ਪਹਿਲਾਂ ਵੀ ਇਹ ਫੈਸਲਾ ਹੋਇਆ ਸੀ ਕਿ ਜਿਸ ਦਿਨ ਮੈਂ ਬੋਲਾਂਗਾ ਉਸ ਦਿਨ ਜਿਤਨਾ ਟਾਈਮ ਲੈਣਾ ਚਾਹਾਂ ਲੈ ਸਕਦਾ ਹਾਂ ।

ਸ਼੍ਰੀ ਡਿਪਟੀ ਸਪੀਕਰ : ਕਾਂਗਰਸ ਪਾਰਟੀ ਦੇ ਹਿੱਸੇ 65 ਮਿੰਟ ਆਉਂਦੇ ਹਨ । ਅਗਰ ਬਾਕੀ ਕਿਸੇ ਮੈਂਬਰ ਨੇ ਨਹੀਂ ਤੁਹਾਡੀ ਪਾਰਟੀ ਵਿਚੋਂ ਬੋਲਣਾ ਤਾਂ ਤੁਸੀਂ ਬੋਲ ਲਓ ।

(The Congress Party's share in time, is 65 minutes. If no other member from your Party wants to speak, then you may continue.)

**ਸਰਦਾਰ ਦਿਲਬਾਗ ਸਿੰਘ**: ਡਿਪਟੀ ਸਪੀਕਰ ਸਾਹਿਬ, ਹੱਕ ਸ਼ੁਫਾ ਦਾ ਇਹ ਕਾਨੂੰਨ ਬਣਾ ਕੇ ਸਰਕਾਰ ਨੇ ਹਜ਼ਾਰਾਂ ਜ਼ਿਮੀਂਦਾਰਾਂ ਨੂੰ ਕਚਹਿਰੀਆਂ ਵਿੱਚ ਆਪਣਾ ਟਾਈਮ ਜ਼ਾਇਆ ਕਰਨ ਤੋਂ ਬਚਾਇਆ ਹੈ ।

**ਸ੍ਰੀ ਡਿਪਟੀ ਸਪੀਕਰ**: ਸ਼ਰਮਾ ਜੀ ਤੁਸੀਂ ਕਿਤਨਾ ਸਮਾਂ ਲਵੋਗੇ ! (*Addressing the Finance Minister*) how much time will you take ?")

**ਵਿੱਤ ਮੰਤਰੀ**: ਮੈਂ, ਡਿਪਟੀ ਸਪੀਕਰ ਸਾਹਿਬ, 20 ਮਿੰਟਾਂ ਲਈ ਬੋਲਣਾ ਹੈ ।

**ਸ੍ਰੀ ਡਿਪਟੀ ਸਪੀਕਰ**: ਇਸ ਦਾ ਮਤਲਬ ਹੈ ਕਿ 11.40 ਤੇ ਤੁਸੀਂ ਬੋਲਣਾ ਸ਼ੁਰੂ ਕਰੋਗੇ । (It means you would start speaking at 11.40 A.M.)

(ਇਸ ਸਮੇਂ ਡਾਕਟਰ ਬਲਦੇਵ ਪ੍ਰਕਾਸ਼ ਅਤੇ ਮਾਸਟਰ ਚੰਦ ਸਿੰਘ ਬੋਲਣ ਲਈ ਖੜੇ ਹੋਏ)

**ਸਰਦਾਰ ਜਸਦੇਵ ਸਿੰਘ ਸੰਧੂ**: ਡਿਪਟੀ ਸਪੀਕਰ ਸਾਹਿਬ, ਇਹ ਦੋਵੇਂ ਆਲ-ਇੰਡੀਆ ਪਾਰਟੀਆਂ ਹਨ, ਇਨ੍ਹਾਂ ਨੂੰ ਟਾਈਮ ਮਿਲਣਾ ਚਾਹੀਦਾ ਹੈ । ਤੁਸੀਂ ਸਾਨੂੰ ਵੀ ਟਾਈਮ ਪੂਰਾ ਨਹੀਂ ਦਿੱਤਾ ।

**ਸ੍ਰੀ ਡਿਪਟੀ ਸਪੀਕਰ**: ਤੁਸੀਂ ਹੋਰਨਾਂ ਦੀ ਸਫਾਰਸ਼ ਨਾ ਕਰੋ । ਤੁਸੀਂ ਇਹ ਇਲਜ਼ਾਮ ਨਾ ਲਗਾਓ ਕਿ ਤੁਹਾਨੂੰ ਟਾਈਮ ਨਹੀਂ ਦਿੱਤਾ ਗਿਆ । ਤੁਹਾਨੂੰ ਤਾਂ ਕਾਫੀ ਟਾਈਮ ਦਿੱਤਾ ਗਿਆ ਸੀ । (Please do not make recommendations for others. You should not have any grudge about not having been given time to speak. You were given sufficient time.)

**ਸਰਦਾਰ ਜਸਦੇਵ ਸਿੰਘ ਸੰਧੂ**: ਡਿਪਟੀ ਸਪੀਕਰ ਸਾਹਿਬ, ਤੁਸੀਂ ਕੰਜੂਸ ਹੋ ਗਏ ਹੋ । ਤੁਸੀਂ ਵਾਈਂਡ ਅਪ ਕਰਨ ਲਈ ਇੱਕ ਮਿੰਟ ਵੀ ਨਹੀਂ ਦਿੱਤਾ ।

**ਸਰਦਾਰ ਦਿਲਬਾਗ ਸਿੰਘ**: ਡਿਪਟੀ ਸਪੀਕਰ ਸਾਹਿਬ, ਅਗਰ ਕੋਈ ਜ਼ਿਮੀਂਦਾਰ ਪੰਜ ਜਾਂ 10 ਏਕੜ ਦਾ ਮਾਲਕ ਸੀ ਤਾਂ ਉਸ ਦੀ ਜ਼ਮੀਨ ਦਾ ਰਿਕਾਰਡ ਪਟਵਾਰੀ ਦੇ ਰਿਕਾਰਡ ਵਿਚ ਦਰਜ ਹੁੰਦਾ ਸੀ । ਪਟਵਾਰੀ ਦੀ ਇਹ ਮਰਜ਼ੀ ਤੇ ਹੁੰਦਾ ਸੀ ਕਿ ਫਰਦ ਦੇਵੇ ਜਾਂ ਨਾ ਦੇਵੇ । ਜੇ ਜ਼ਿਮੀਂਦਾਰ ਨੇ ਟਰੈਕਟਰ ਖਰੀਦਣ ਲਈ ਲੋਨ ਲੈਣਾ ਹੋਵੇ ਤਾਂ ਉਸਦੇ ਲਈ ਬੜੀ ਭਾਰੀ ਮੁਸੀਬਤ ਆਉਂਦੀ ਸੀ । ਸਾਡੀ ਸਰਕਾਰ ਨੇ ਪੰਜ ਛੇ ਤਹਿਸੀਲਾਂ ਵਿਚ ਪਾਸ ਬੁਕ ਸਿਸਟਮ ਸ਼ੁਰੂ ਕੀਤਾ ਹੈ । ਇਹ ਜ਼ਿਮੀਂਦਾਰ ਦੇ ਫਾਇਦੇ ਵਾਸਤੇ ਕੀਤਾ ਹੈ । ਇਸਦੇ ਵਿਚ ਸਭ ਤੋਂ ਵੱਡੀ ਚੰਗੀ ਗੱਲ ਇਹ ਹੈ ਕਿ ਜਿਸ ਵੇਲੇ ਕੋਈ ਜ਼ਿਮੀਂਦਾਰ ਕਿਸੇ ਦੂਸਰੇ ਜ਼ਿਮੀਂਦਾਰ ਨੂੰ ਜ਼ਮੀਨ ਵੇਚਦਾ ਹੈ, ਫਰੋਖਤ ਕਰਦਾ ਹੈ ਤਾਂ ਉਸਦੀ ਪਾਸ-ਬੁੱਕ ਵਿਚੋਂ ਉਹ ਜ਼ਮੀਨ

[ਸਰਦਾਰ ਦਿਲਬਾਗ ਸਿੰਘ]

ਡਿਲੀਟ ਕਰ ਦਿੱਤੀ ਜਾਵੇਗੀ ਅਤੇ ਦੂਸਰੇ ਜ਼ਿਮੀਂਦਾਰ ਦੀ ਪਾਸ ਬੁੱਕ ਵਿੱਚ ਐਂਟਰੀ ਕਰ ਦਿੱਤੀ ਜਾਵੇਗੀ । ਇਸ ਦੇ ਨਾਲ ਸਾਰਾ ਝਗੜਾ ਖਤਮ ਹੋ ਜਾਵੇਗਾ । ਇਹ ਬੜਾ ਲੰਮਾ ਚੌੜਾ ਮਜ਼ਮੂਨ ਹੈ । ਇੱਕ ਕਮੇਟੀ ਬਣਾਈ ਇਸ ਸਰਕਾਰ ਨੇ । ਉਸਦੇ ਵਿਚ ਐਕਸਪਰਟਸ ਬੁਲਾਏ । ਸਾਰੇ ਕਾਨੂੰਨੀ ਪਹਿਲੂ ਚੈਕ ਕਰਨ ਤੋਂ ਬਾਅਦ ਇਸ ਨੂੰ ਲਾਗੂ ਕੀਤਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਇੱਕ ਗੱਲ ਹੋਰ ਕਰਨੀ ਚਾਹੁੰਦਾ ਹਾਂ । ਅਕਾਲੀ ਸਰਕਾਰ ਵੇਲੇ ਭਾਰਤ ਸਰਕਾਰ ਨੇ ਇਕ ਦੌਲਤ ਟੈਕਸ ਲਾਇਆ ਸੀ । ਦੋ ਲੱਖ ਤੋਂ ਉਤੇ ਜਿਸ ਦੀ ਦੌਲਤ ਹੋਵੇਗੀ ਉਸਤੇ ਇਹ ਟੈਕਸ ਲਗਦਾ ਸੀ । ਹਰ ਜ਼ਿਮੀਂਦਾਰ ਨੂੰ ਜਿਸਦੀ ਥੋੜ੍ਹੀ ਬਹੁਤ ਜ਼ਮੀਨ ਸੀ ਮਹਿਕਮੇ ਨੇ ਉਸ ਨੂੰ ਨੋਟਿਸ ਭੇਜਣੇ ਸ਼ੁਰੂ ਕਰ ਦਿੱਤੇ । ਨੋਟਿਸ ਨੂੰ ਨਿਪਟਾਉਣ ਵਾਸਤੇ ਜ਼ਿਮੀਂਦਾਰਾਂ ਨੂੰ ਵਕੀਲਾਂ ਕੋਲ ਜਾਣਾ ਪੈਂਦਾ ਸੀ । ਜਿਸ ਕਿਸਾਨ ਤੇ ਕੋਈ ਟੈਕਸ ਨਹੀਂ ਸੀ ਲੱਗਣਾ, ਉਸ ਕਿਸਾਨ ਦੇ ਉਤੇ, ਅਕਾਲੀਆਂ ਦੀ ਸਰਕਾਰ ਵੇਲੇ, ਭਾਰਤ ਦੀ ਸਰਕਾਰ ਨੇ 1,750 ਰੁਪਏ ਦੇ ਕਰੀਬ ਟੈਕਸ ਲਾ ਦਿੱਤਾ । ਇਨ੍ਹਾਂ ਦੀ ਸਰਕਾਰ ਨੇ ਇਸ ਵਲ ਕੋਈ ਧਿਆਨ ਨਹੀਂ ਦਿੱਤਾ । ਉਨ੍ਹਾਂ ਦਿਨਾਂ ਵਿਚ ਗਿਆਨੀ ਜੀ ਕਾਂਗਰਸ ਪਾਰਟੀ ਦੇ ਲੀਡਰ ਸਨ । ਗਿਆਨੀ ਜੀ ਅਤੇ ਸਾਡੇ ਕੁਝ ਸਾਥੀ ਦਿੱਲੀ ਗਏ ਅਤੇ ਬਹੁਤ ਰੌਲਾ ਪਾਇਆ । ਜ਼ਿਮੀਂਦਾਰ ਵਿਚਾਰਾ ਅਨਪੜ੍ਹ ਹੁੰਦਾ ਹੈ, ਉਹ ਨਕਸ਼ਾ ਨਹੀਂ ਭਰ ਸਕਦਾ । ਉਨ੍ਹਾਂ ਨੂੰ ਇਸ ਦਾ ਕੁਝ ਵੀ ਪਤਾ ਨਹੀਂ ਹੁੰਦਾ । ਉਸ ਵੇਲੇ ਅਕਾਲੀਆਂ ਦੀ ਸਰਕਾਰ ਸੀ । ਹੁਣ ਜਦੋਂ ਗਿਆਨੀ ਜੀ ਦੀ ਸਰਕਾਰ ਬਣੀ ਹੈ ਤਾਂ ਐਕਸਪਰਟ ਕਮੇਟੀ ਬਣਾਈ ਹੈ ਜਿਸ ਦਾ ਫਾਈਨੈਂਸ਼ਲ ਕਮਿਸ਼ਨਰ ਮਿਸਟਰ ਪੁਰੀ, ਚੇਅਰਮੈਨ ਸੀ । ਕੁਝ ਵਕੀਲ ਅਤੇ ਐਮ.ਐਲ.ਏਜ਼. ਇਸ ਕਮੇਟੀ ਦੇ ਵਿਚ ਲੈ ਕੇ ਸਾਰਾ ਕੇਸ ਬਣਾ ਕੇ ਗੌਰਮਿੰਟ ਆਫ ਇੰਡੀਆ ਨੂੰ ਭੇਜਿਆ ਹੈ । ਤੁਸੀਂ ਇਹ ਸੁਣ ਕੇ, ਡਿਪਟੀ ਸਪੀਕਰ ਸਾਹਿਬ, ਬੜੇ ਖੁਸ਼ ਹੋਵੋਗੇ, ਕਿ ਸਾਡੇ ਪੁਰੀ ਸਾਹਿਬ ਨੇ ਇਕ ਵਕੀਲ, ਜਿਹੜੇ ਕਿ ਜਲੰਧਰ ਦੇ ਸਨ, ਉਨ੍ਹਾਂ ਨੂੰ ਸਵਾਲ ਕੀਤਾ ਕਿ ਤੁਸੀਂ ਤਾਂ ਪ੍ਰੇਮ ਜੀ ਵਕੀਲ ਹੋ, ਤੁਸੀਂ ਨਾਲੇ ਤਾਂ ਇਹ ਕਹਿੰਦੇ ਹੋ ਕਿ 500 ਰੁਪਏ ਫੀਸ ਤੁਹਾਨੂੰ ਇਕ ਕੇਸ ਦੀ ਮਿਲਦੀ ਹੈ, ਇਸ ਲਈ ਤੁਸੀਂ ਆਪਣੀ ਰੋਟੀ ਤੇ ਕਿਉਂ ਲੱਤ ਮਾਰਦੇ ਹੋ । ਉਸ ਵਕੀਲ ਨੇ ਕਿਹਾ ਕਿ ਜਿਸ ਵੇਲੇ ਮੈਂ ਆਪਣੇ ਘਰ ਅੰਦਰ ਪੱਖੇ ਜਾਂ ਏਅਰ-ਕੰਡੀਸ਼ਨ ਦੇ ਹੇਠਾਂ ਬੈਠਾ ਹੁੰਦਾ ਹਾਂ ਅਤੇ ਬਾਹਰ ਨਿਕਲ ਕੇ ਵੇਖਦਾ ਹਾਂ ਕਿ ਇਕ ਗਰੀਬ ਜ਼ਿਮੀਂਦਾਰ ਜਿਸ ਨੂੰ ਸੁੱਕੀ ਰੋਟੀ ਅਤੇ ਅਚਾਰ ਖਾਣ ਲਈ ਮਿਲਦਾ ਹੈ ਅਤੇ ਉਸਨੇ ਬਹੁਤ ਮੈਲੇ ਕਪੜੇ ਪਾਏ ਹੁੰਦੇ ਹਨ ਅਤੇ ਬਾਹਰ ਧੁੱਪ ਵਿਚ ਬੈਠਾ ਹੁੰਦਾ ਹੈ ਤਾਂ ਮੈਂ ਇਹ ਵੇਖ ਕੇ ਫੀਸ ਲੈਣਾ ਨਹੀਂ ਚਾਹੁੰਦਾ ਪੰਜਾਬ ਦੀ ਸਰਕਾਰ ਜੋ ਉਸ ਵੇਲੇ ਸੀ ਅਤੇ ਜ਼ਿਮੀਂਦਾਰਾਂ ਦੀ ਭਲਾਈ ਦਾ ਦਾਅਵਾ ਕਰਦੀ ਹੈ ਇਸ ਨੇ ਉਸ ਵੇਲੇ ਕੁਝ ਨਹੀਂ ਕੀਤਾ । ਸਾਡੀ ਗਿਆਨੀ ਜੀ ਦੀ ਸਰਕਾਰ ਨੇ ਇਕ ਕਮੇਟੀ ਬਣਾ ਦਿੱਤੀ ਅਤੇ ਸਿਫਾਰਸ਼ ਕਰਕੇ ਗੌਰਮਿੰਟ ਆਫ ਇੰਡੀਆ ਨੂੰ ਭੇਜ ਦਿੱਤੀ ਹੈ । ਇਥੇ ਕਿਹਾ ਜਾਂਦਾ ਹੈ ਕਿ ਅਸੀਂ ਗੌਰਮਿੰਟ ਆਫ ਇੰਡੀਆ ਨੂੰ ਕੁਝ ਨਹੀਂ ਕਹਿ ਸਕਦੇ । ਅਸੀਂ ਇਸ ਸਬੰਧ ਵਿਚ ਬੜੀ ਲੜਾਈ ਲੜੀ ਹੈ । ਇਸ ਦਾ ਰਿਜ਼ਲਟ ਤੁਸੀਂ ਕੁਝ ਦਿਨਾਂ ਵਿਚ ਵੇਖ ਲਵੋਗੇ ਅਤੇ ਇਸ ਨਾਲ ਪੰਜਾਬ ਦੇ ਕਿਸਾਨ ਨੂੰ ਹੀ ਨਹੀਂ ਸਗੋਂ ਸਾਰੇ ਹਿੰਦੁਸਤਾਨ ਦੇ ਕਿਸਾਨ ਨੂੰ ਇਸ ਲਾਹਨਤ ਤੋਂ ਛੁਟਕਾਰਾ ਮਿਲੇਗਾ । ਇਹ ਮੇਰੇ ਵੀਰ ਆਪਣੇ ਆਪ ਨੂੰ ਜ਼ਿਮੀਂਦਾਰਾਂ ਦਾ ਹਮਦਰਦ ਕਹਿੰਦੇ ਹਨ ।

ਡਿਪਟੀ ਸਪੀਕਰ ਸਾਹਿਬ, ਜ਼ਿਮੀਂਦਾਰਾਂ ਦੀ ਗੱਲ ਤਾਂ ਛਡੋ ਜਿਹੜੇ ਬਾਲਮੀਕੀ ਬੱਚੇ

ਸਿਰ ਤੇ ਗੰਦ ਚੁਕਦੇ ਸਨ, ਉਸਦੇ ਬਾਰੇ ਵਿੱਚ ਵੀ ਇੱਕ ਕਮੇਟੀ ਬਣਾਈ ਜਿਸ ਦੇ ਚੇਅਰਮੈਨ **ਭਗਤ** ਗੁਰਾਂ ਦਾਸ ਜੀ ਹਨ ਅਤੇ ਡਾਇਰੈਕਟਰ ਲੋਕਲ ਬਾਡੀਜ਼ ਨਾਲ ਉਨ੍ਹਾਂ ਨੇ ਸਾਰੇ ਹਿੰਦੁਸਤਾਨ ਦਾ ਟੂਰ ਕਰਕੇ ਇੱਕ ਰਿਪੋਰਟ ਕੀਤੀ ਹੈ । ਇਹ ਜਿਰੜਾ ਬੱਚਿਆਂ ਦੇ ਸਿਰ ਤੇ ਗੰਦ ਹੁੰਦਾ ਸੀ ਇਸ ਨੂੰ ਕਿਸੇ ਨਾ ਕਿਸੇ ਤਰੀਕੇ ਨਾਲ ਬੰਦ ਕੀਤਾ ਜਾਵੇ । ਇਸ ਪਾਸੇ ਸਰਕਾਰ ਨੇ ਪੂਰਾ ਧਿਆਨ ਦਿੱਤਾ ਹੈ । ਇਹ ਪੰਜ ਸਾਲਾਂ ਵਿਚ ਦਸ ਦੇਣ ਕਿ ਇਨ੍ਹਾਂ ਨੇ ਆਪਣੇ ਰਾਜ ਵਿਚ ਲੋਕ ਭਲਾਈ ਦਾ ਇੱਕ ਕੰਮ ਕੀਤਾ ਹੈ । ਇਨ੍ਹਾਂ ਕੋਲ ਕੋਈ ਐਸੀ ਗੱਲ ਨਹੀਂ । ਸ਼ਰਮਾ ਜੀ ਨੇ, ਡਿਪਟੀ ਸਪੀਕਰ ਸਾਹਿਬ, ਜਿੱਥੇ ਹੋਰ ਬਹੁਤੇ ਚੰਗੇ ਕੰਮ ਕੀਤੇ ਹਨ ਉਥੇ ਇੱਕ ਹੋਰ ਵੀ ਕਰ ਦੇਣ । ਮਿਊਂਸੀਪਲ ਕਮੇਟੀਆਂ ਦੀਆਂ ਹੱਦਾਂ ਦੇ ਅੰਦਰ ਹਰ ਜਗ੍ਹਾ ਦਾ ਕੋਈ ਨਾ ਕੋਈ ਨਕਸ਼ਾ ਹੁੰਦਾ ਹੈ । ਕੋਈ–ਨਿਸ਼ਾਨਦੇਹੀ ਹੁੰਦੀ ਹੈ ਕਿ ਇਹ ਫਲਾਣੇ ਦੀ ਮਲਕੀਅਤ ਹੈ । ਲੇਕਿਨ ਪਿੰਡਾਂ ਦੇ ਵਿਚ ਲਾਲ ਲਕੀਰ ਵਿੱਚ ਅਗਰ ਕੋਈ ਜ਼ਬਰਦਸਤ ਆਦਮੀ ਕੋਈ ਕਬਜ਼ਾ ਕਰ ਲਵੇ ਤਾਂ ਉਸਦੇ ਵਾਸਤੇ ਕੋਈ ਰਿਕਾਰਡ ਨਹੀਂ, ਕੋਈ ਕਾਨੂੰਨ ਨਹੀਂ ਅਗਰ ਸ਼ਹਿਰੀ ਵਸੋਂ ਵਾਲੀ ਜਗ੍ਹਾ ਦਾ ਨਕਸ਼ਾ ਬਣ ਕੇ ਆਉਂਦਾ ਹੈ ਤਾਂ ਪਿੰਡਾਂ ਦੇ ਲਈ ਪੰਚਾਇਤ ਦੇ ਕੋਲ ਜਾਂ ਉਥੋਂ ਦੇ ਤਹਿਸੀਲਦਾਰ ਦੇ ਦਫਤਰ ਵਿੱਚ ਕੋਈ ਨਾ ਕੋਈ ਰਿਕਾਰਡ ਜ਼ਰੂਰ ਹੋਣਾ ਚਾਹੀਦਾ ਹੈ । ਹੁਣ ਕੀ ਹੁੰਦਾ ਹੈ ਕਿ ਦੋ ਦਿਨ ਕੋਈ ਆਦਮੀ ਆਪਣੇ ਬਲਦ ਬੰਨ੍ਹ ਦਿੰਦਾ ਹੈ, ਤੀਸਰੇ ਦਿਨ ਉਹ ਉਥੇ ਆਪਣੀ ਖੁਰਲੀ ਰੱਖ ਦਿੰਦਾ ਹੈ, ਔਰ ਚੌਥੇ ਪੰਜਵੇਂ ਦਿਨ ਉਹ ਮਕਾਨ ਬਣਾ ਕੇ ਉਥੇ ਕਬਜ਼ਾ ਕਰ ਲੈਂਦਾ ਹੈ । ਇਸ ਲਈ ਇਸ ਗੱਲ ਦੀ ਜ਼ਰੂਰਤ ਹੈ । ਜਿਥੇ ਹੋਰ ਭਲਾਈ ਦੀਆਂ ਗੱਲਾਂ ਕੀਤੀਆਂ ਹਨ, ਇਹ ਛੋਟੀ ਜਿਹੀ ਗੱਲ ਹੈ ਔਰ ਇਸ ਨਾਲ ਲੜਾਈ ਝਗੜੇ ਜਿਹੜੇ ਹੁੰਦੇ ਹਨ, ਔਰ ਜਿਹੜਾ ਟਾਈਮ ਲੋਕਾਂ ਦਾ ਝਗੜਿਆਂ ਵਿਚ ਜ਼ਾਇਆ ਹੁੰਦਾ ਹੈ ਉਹ ਵੀ ਬਚ ਜਾਵੇਗਾ । ਇਸ ਲਈ ਜਿਥੇ ਤੁਸੀਂ ਹੱਕ-ਸ਼ੁਫੇ ਵਰਗੀਆਂ ਚੀਜ਼ਾਂ ਕੀਤੀਆਂ ਹਨ, ਉਥੇ ਇਸ ਚੀਜ਼ ਨੂੰ ਵੀ ਸ਼ਾਮਲ ਕਰ ਲਵੋ ।

ਵਿਰੋਧੀ ਧਿਰ ਵਲੋਂ ਆਵਾਜ਼ਾਂ: ਬੱਸ ਕਰੋ ਜੀ ਹੁਣ ।

**ਮੁੱਖ ਸੰਸਦੀ ਸਕੱਤਰ**: ਕਿਉਂ, ਆਲ ਇੰਡੀਆ ਪਾਰਟੀ ਨੇ ਬੋਲਣਾ ਹੈ ? (ਹਾਸਾ)

**ਸਰਦਾਰ ਦਿਲਬਾਗ ਸਿੰਘ**: ਸ਼ਰਮਾਂ ਜੀ, ਇਕ ਗੱਲ ਮੈਂ ਤੁਹਾਡੇ ਨਾਲ ਹੀ ਕਰਨੀ ਹੈ । ਤੁਸੀਂ ਧਿਆਨ ਦਿਉ । ਸ਼ਰਮਾਂ ਜੀ, ਅਰਜ਼ ਇਹ ਹੈ ਕਿ ਮੈਨੂੰ ਤਾਂ ਕੋਈ ਇਸ ਗੱਲ ਦਾ ਬਹੁਤਾ ਇਤਰਾਜ਼ ਨਹੀਂ ਹੈ ਲੇਕਿਨ ਜੋ ਦੁੱਖ ਦੀ ਗੱਲ ਹੈ, ਉਹ ਮੈਂ ਤੁਹਾਨੂੰ ਦੱਸਦਾ ਹਾਂ । ਉਹ ਇਹ ਹੈ ਕਿ ਹਰ ਮਹਿਕਮੇਂ ਦਾ ਇਨਚਾਰਜ ਇਕ ਆਈ.ਏ.ਐਸ. ਸੈਕਟਰੀ ਹੈ, ਮਨਿਸਟਰ ਜਿਹੜਾ ਕਿ ਫੁੱਲ ਕੈਬੀਨਿਟ ਦਾ ਮੈਂਬਰ ਹੈ, ਉਹ ਉਸ ਦਾ ਇਨਚਾਰਜ਼ ਹੈ ਪਰ ਜਿਸ ਵੇਲੇ ਕੋਈ ਖਰਚੇ ਦੀ ਫਾਈਲ ਫਾਈਨੈਂਸ ਮਹਿਕਮੇਂ ਵਿਚ ਜਾਂਦੀ ਹੈ ਤਾਂ ਬਹੁਤ ਹੀ ਦੇਰ ਲਗਦੀ ਹੈ । ਜਦੋਂ ਆਈ.ਏ.ਐਸ਼. ਸੈਕਟਰੀ ਬਰਾਬਰ ਦੇ ਰੈਂਕ ਦਾ ਅਫਸਰ ਬੈਠਾ ਹੈ ਔਰ ਉਸ ਦੇ ਮਹਿਕਮੇਂ ਨੂੰ ਤੁਸੀਂ ਫੰਡ ਅਲਾਟ ਕੀਤਾ ਹੋਇਆ ਹੈ, ਐਲੋਕੇਟ ਕੀਤਾ ਹੋਇਆ ਹੈ, ਕਿਸੇ ਨੂੰ 50 ਕਰੋੜ, ਕਿਸੇ ਨੂੰ 40 ਕਰੋੜ, ਕਿਸੇ ਨੂੰ 30 ਕਰੋੜ, ਕਿਸੇ ਨੂੰ 20 ਕਰੋੜ ਤੇ ਕਿਸੇ ਨੂੰ ਦਸ ਕਰੋੜ । ਇਸ ਲਈ ਜਿਤਨੇ ਵੀ ਮਹਿਕਮੇਂ ਦੇ ਖਰਚੇ ਹਨ ਸੈਕਟਰੀ ਨੂੰ ਪਾਵਰ ਹੋਣੀ ਚਾਹੀਦੀ ਹੈ ਕਿ ਉਹ ਆਪ ਹੀ ਉਸ ਨੂੰ ਖਰਚ ਕਰਨ ਲਈ ਸੈਂਕਸ਼ਨ ਦੇਵੇ ਨਾ ਕਿ ਚਪੜਾਸੀ ਦੀ ਫਾਈਲ ਵੀ ਛੇ-ਛੇ ਮਹੀਨੇ ਫਾਈਨੈਂਸ ਮਹਿਕਮੇਂ ਵਿਚ ਹੀ ਤੁਰੀ ਫਿਰਦੀ ਰਹੇ । ਫ਼ਿਰ ਹੁੰਦਾ ਕੀ ਹੈ ਕਿ ਚੀਫ ਇੰਜੀਨੀਅਰ ਵਰਗੇ ਅਫਸਰਾਂ ਨੂੰ ਤਾਂ ਪਹਿਲਾਂ ਰੱਖ

[ਸਰਦਾਰ ਦਿਲਬਾਗ ਸਿੰਘ]

ਲਿਆ ਜਾਂਦਾ ਹੈ ਪਰ ਇਕ ਓਵਰਸੀਅਰ ਜਿਸ ਨੇ ਅਸਲ ਕੰਮ ਕਰਨਾ ਹੁੰਦਾ ਹੈ ਉਸ ਨੂੰ ਦੋ ਦੋ ਸਾਲ ਬਾਅਦ ਰਖਿਆ ਜਾਂਦਾ ਹੈ। ਇਹ ਮੈਂ ਸਮਝਦਾ ਹਾਂ ਕਿ ਇਸ ਸਿਸਟਮ ਵਿਚ ਡੀਫੈਕਟ ਹੈ, ਇਸ ਦਾ ਸੁਧਾਰ ਹੋਣਾ ਚਾਹੀਦਾ ਹੈ। ਇਸ ਲਈ, ਸ਼ਰਮਾਂ ਜੀ, ਇਸ ਵਿਚ ਸੁਧਾਰ ਕਰੋ। ਇਸ ਵਿਚ ਕੋਈ ਵੀ ਝਗੜੇ ਵਾਲੀ ਗਲ ਨਹੀਂ ਹੈ। ਮੈਂ ਸਮਝਦਾ ਹਾਂ ਕਿ ਇਸ ਮੌਜੂਦਾ ਸਿਸਟਮ ਵਿਚ ਬਿਨ੍ਹਾ ਵਜ੍ਹਾ ਹੀ ਦੇਰੀ ਹੁੰਦੀ ਹੈ। ਜਿੱਥੇ ਹੋਰ ਕਈ ਕੰਮ ਕੀਤੇ ਹਨ, ਚਾਹੇ ਤੁਸੀਂ ਹੈਡ ਆਫ ਦੀ ਡਿਪਾਰਟਮੈਂਟਸ ਦੀ ਕਮੇਟੀ ਬਣਾ ਲਓ ਪਰ ਇਹ ਕੰਮ ਜਰੂਰ ਕਰ ਲਵੋ। ਇਸ ਨਾਲ ਐਫੀਸ਼ੈਂਸੀ ਆਵੇਗੀ, ਕੰਮ ਛੇਤੀ ਹੋਵੇਗਾ ਔਰ ਪੰਜਾਬ ਮਾਰਚ ਕਰਕੇ ਅਗੇ ਵਧੇਗਾ।

11.45 a.m.

(ਇਸ ਸਮੇਂ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਸ੍ਰੀ ਸਪੀਕਰ: ਬਾਰਾਂ ਵਜੇ ਗਿਲੋਟੀਨ ਅਪਲਾਈ ਹੋਣਾ ਹੈ ਔਰ ਪੌਣੇ ਬਾਰਾ ਵਜ ਗਏ ਹਨ। ਇਸ ਲਈ ਤੁਸੀਂ ਇਕ ਦੋ ਮਿੰਟਾਂ ਵਿਚ ਹੀ ਵਾਇੰਡ ਅੱਪ ਕਰੋ। (Guillotine will be applied at 12.00 noon and now it is 11.45 a.m. Therefore, you may please wind up within one or two minutes.)

ਸਰਦਾਰ ਦਿਲਬਾਗ ਸਿੰਘ: ਠੀਕ ਹੈ ਜੀ। ਸਪੀਕਰ ਸਾਹਿਬ, ਇਕ ਗੱਲ ਹੋਰ ਮੈਂ ਟਰਾਂਸਪੋਰਟ ਬਾਰੇ ਕਹਿਣੀ ਹੈ, ਉਹ ਮੈਨੂੰ ਕਹਿ ਲੈਣ ਦਿਉ ਔਰ ਮੈਂ ਸਮਝਦਾ ਹਾਂ ਕਿ ਇਹ ਹਾਊਸ ਦੇ ਸੁਨਣ ਵਾਲੀ ਗੱਲ ਹੈ। ਸਪੀਕਰ ਸਾਹਿਬ, ਸੰਨ 1959 ਵਿਚ ਸਾਡੀ ਸਰਕਾਰ ਨੇ ਫੈਸਲਾ ਕੀਤਾ ਕਿ ਟਰਾਂਸਪੋਰਟ ਨੈਸ਼ਨੇਲਾਈਜ਼ ਕਰਨੀ ਹੈ। ਗੌਰਮਿੰਟ ਆਫ ਇੰਡੀਆ ਨੇ ਐਕਟ ਬਣਾਇਆ ਕਿ ਜੋ ਆਦਮੀਂ ਪਹਿਲੇ ਕੰਮ ਕਰਦੇ ਹਨ, ਉਨ੍ਹਾਂ ਨੂੰ ਕੰਮਪੈਨਸੇਸ਼ਨ ਦੇ ਕੇ ਟਰਾਂਸਪੋਰਟ ਨੂੰ ਨੈਸ਼ਨੈਲਾਈਜ਼ ਕੀਤਾ ਜਾ ਸਕਦਾ ਹੈ। ਸਰਦਾਰ ਪਰਤਾਪ ਸਿੰਘ ਜੀ ਦੀ ਮਨਿਸਟਰੀ ਸੀ। ਉਨ੍ਹਾਂ ਨੇ ਸੋਚਿਆ ਕਿ ਰਾਤੋਂ ਰਾਤ ਹੀ ਤਾਂ ਸਰਕਾਰ ਦੀ ਟਰਾਂਸਪੋਰਟ ਚਲ ਨਹੀਂ ਸਕਦੀ। ਇਸ ਲਈ ਉਨ੍ਹਾਂ ਨੇ ਪ੍ਰਾਈਵੇਟ ਉਪਰੇਟਰਾਂ ਨਾਲ ਇਕ ਐਗਰੀਮੈਂਟ ਕੀਤਾ ਕਿ ਦਸ ਸਾਲ ਦੇ ਬਾਅਦ ਅਸੀਂ ਤੁਹਾਨੂੰ ਕੋਈ ਕੰਮਪੈਨਸੇਸ਼ਨ ਨਹੀਂ ਦਿਆਂਗੇ ਔਰ ਟਰਾਂਸਪੋਰਟ ਨੈਸ਼ਨੇਲਾਈਜ਼ ਕਰ ਲਵਾਂਗੇ। ਇਸ ਤਰ੍ਹਾਂ ਨਾਲ ਸਰਕਾਰ ਨੇ ਭਾਰੀ ਖਰਚ ਜਿਹੜਾ ਕਿ ਕੰਮਪੈਨਸੇਸ਼ਨ ਦਾ ਦੇਣਾ ਸੀ ਉਹ ਬਚਾ ਲਿਆ। ਇਸ ਗੱਲ ਉਤੇ ਸਾਰਿਆਂ ਨੇ ਐਗਰੀ ਕੀਤਾ। ਦਸਖਤ ਹੋਏ, ਔਰ ਐਗਰੀਮੈਂਟ ਹੋ ਗਿਆ। ਇਹ ਐਗਰੀਮੈਂਟ ਸੰਨ 1969 ਵਿਚ ਅਕਾਲੀ ਸਰਕਾਰ ਦੇ ਟਾਈਮ ਖਤਮ ਹੋਇਆ ਜੋ ਕਿ ਅੱਜ ਗਿਆਨੀ ਜੀ ਨੂੰ ਕਹਿੰਦੇ ਹਨ ਕਿ ਨੈਸ਼ਨੇਲਾਈਜ਼ ਹੁਣ ਕਰਨ ਲਗੇ ਹੋ, ਪਹਿਲਾਂ ਕਿਉਂ ਨਹੀਂ ਕੀਤੀ, ਔਰ ਹੁਣ ਛੇਤੀ ਛੇਤੀ ਕਰੋ। ਇਨ੍ਹਾਂ ਭਲਿਆਂ ਮਾਣਸਾਂ ਨੂੰ ਪੁੱਛੋ ਜਦੋਂ ਕਾਂਗਰਸ ਸਰਕਾਰ ਨੇ ਇਕ ਚੀਜ਼ ਨੂੰ ਖਤਮ ਕਰਨ ਵਾਸਤੇ ਕੰਪੈਨਸੇਸ਼ਨ ਨੂੰ ਬਚਾ ਕੇ, ਖਜ਼ਾਨੇ ਉਤੇ ਬੋਝ ਨੂੰ ਬਚਾਉਣ ਵਾਸਤੇ ਇਕ ਸਕੀਮ ਬਣਾਈ ਜਿਹੜੀ ਕਿ ਸੰਨ 1969 ਵਿਚ ਖਤਮ ਹੋ ਗਈ। ਤੁਸੀਂ ਨੈਸ਼ਨੇਲਾਈਜ਼ੇਸ਼ਨ ਵਿਚ ਹਮਦਰਦੀ ਰਖਦੇ ਹੋ ਤਾਂ ਸੰਨ 1969 ਵਿਚ ਦੁਬਾਰਾ ਕਿਉਂ ਐਗਰੀਮੈਂਟ ਕੀਤਾ। ਬਾਦਲ ਸਾਹਿਬ ਮਨਿਸਟਰ ਸਨ ਉਸ ਵੇਲੇ, ਜਨਸੰਘ ਵਾਲੇ ਵੀ ਨਾਲ ਸਨ, ਉਸ ਵੇਲੇ ਦਸ

ਸਾਲਾਂ ਲਈ ਐਗਰੀਮੈਂਟ ਕਰ ਲਿਆ । ਇਹ ਇਨ੍ਹਾਂ ਦੇ ਹੀ (ਅਕਾਲੀ ਪਾਰਟੀ ਵਲ ਇਸ਼ਾਰਾ ਕਰਦੇ ਹੋਏ) ਨਵੇਂ ਕੰਡੇ ਬੀਜੇ ਹੋਏ ਹਨ, ਸਪੀਕਰ ਸਾਹਿਬ, ਜੋ ਕਿ ਅਸੀਂ ਚੁਗ ਰਹੇ ਹਾਂ ।

(ਮੁੱਖ ਸੰਸਦੀ ਸਕੱਤਰ ਵਲੋਂ ਵਿਘਨ)

**ਸ੍ਰੀ ਸਪੀਕਰ**: ਤੁਸੀਂ ਕਾਫੀ ਟਾਈਮ ਲੈ ਲਿਆ ਹੈ । ਹੁਣ ਤਸ਼ਰੀਫ ਰੱਖੋ (You have taken sufficient time. Please resume your seat now.)

**ਸਰਦਾਰ ਦਿਲਬਾਗ ਸਿੰਘ**: ਸਪੀਕਰ ਸਾਹਿਬ, ਗੱਲਾਂ ਤਾਂ ਬਹੁਤ ਹਨ ਪਰ ਇਕ ਗੱਲ ਮੈਂ ਕਰਨੀ ਚਾਹੁੰਦਾ ਹਾਂ । ਪੰਜਾਬ ਦੇ ਪਿੰਡਾਂ ਵਿਚ ਪ੍ਰਾਇਮਰੀ ਹੈਲਥ ਸੈਂਟਰ ਬਣੇ ਹੋਏ ਹਨ । ਉਥੇ ਦਵਾਈਆਂ ਘੱਟ ਹਨ, ਐਕਸਰੇ ਪਲਾਂਟ ਕੋਈ ਨਹੀਂ ਹੈ, ਡੈਂਟਲ ਸਰਜਨ ਕੋਈ ਨਹੀਂ ਹੈ, ਜੇਕਰ ਕੋਈ ਡਾਕਟਰ ਜਾਂਦਾ ਹੈ ਤਾਂ ਉਹ ਜਲਦੀ ਜਲਦੀ ਆਪਣੀ ਬਦਲੀ ਕਰਾਉਣ ਦੀ ਕੋਸ਼ਿਸ਼ ਕਰਦਾ ਹੈ । ਇਸ ਲਈ, ਮੈਂ ਸਰਕਾਰ ਨੂੰ ਕਹਾਂਗਾ ਕਿ ਸ਼ਹਿਰਾਂ ਵਿਚ ਤਾਂ ਲੋਕਾਂ ਲਈ ਕਈ ਸਹੂਲਤਾਂ ਹਨ, ਉਥੇ ਤਾਂ ਪ੍ਰਾਈਵੇਟ ਡਾਕਟਰ ਵੀ ਮਿਲ ਜਾਂਦੇ ਹਨ, ਇਸ ਲਈ ਤੁਸੀਂ ਪਿੰਡਾਂ ਦਾ ਖਿਆਲ ਰਖੋ ।

(ਇਸ ਸਮੇਂ ਡਾਕਟਰ ਬਲਦੇਵ ਪ੍ਰਕਾਸ਼ ਜੀ ਔਰ ਮਾਸਟਰ ਚੰਦ ਸਿੰਘ ਜੀ ਬੋਲਣ ਲਈ ਖੜੇ ਹੋਏ ।)

**ਸ੍ਰੀ ਸਪੀਕਰ**: ਗਿਲੋਟੀਨ ਬਾਰਾਂ ਵਜੇ ਅਪਲਾਈ ਕਰਨਾ ਹੈ, ਇਸ ਕਰਕੇ ਮੈਂ ਆਨਰੇਬਲ ਮੈਂਬਰਜ਼ ਨੂੰ ਕਹਾਂਗਾ ਕਿ ਉਹ ਬੈਠ ਜਾਣ ਤੇ ਫਾਇਨੰਸ ਮਨਿਸਟਰ ਸਾਹਿਬ ਬੋਲ ਲੈਣ । (Guillotine is to be applied at 12.00 noon. Therefore, I would request the hon'ble Members to resume their seats and let the Finance Minister start his speech.)

---

## EXTENSION OF TIME OF THE SITTING

**ਡਾਕਟਰ ਬਲਦੇਵ ਪ੍ਰਕਾਸ਼**: ਸਪੀਕਰ ਸਾਹਿਬ, ਇਹ ਤਾਂ ਜੀ ਸਾਡੇ ਨਾਲ ਜ਼ਿਆਦਤੀ ਹੈ ।

**ਸ੍ਰੀ ਸਪੀਕਰ**: ਫਿਰ ਤਾਂ ਹਾਊਸ ਦਾ ਟਾਈਮ ਐਕਸਟੈਂਡ ਕਰਨਾ ਪਵੇਗਾ । (In that case the time of the House will have to be extended.)

**ਆਵਾਜ਼ਾਂ**: ਠੀਕ ਹੈ ਜੀ, ਐਕਸਟੈਂਡ ਕਰ ਲਵੋ ।

**ਸ੍ਰੀ ਸਪੀਕਰ**: ਅਗਰ ਹਾਊਸ ਦੀ ਇੱਛਾ ਹੈ ਤਾਂ ਸਾਢੇ ਬਾਰਾਂ ਵਜੇ ਗਲੋਟੀਨ ਅਪਲਾਈ ਹੋਵੇਗਾ । ਕੀ ਇਹ ਸੱਭ ਨੂੰ ਮਨਜ਼ੂਰ ਹੈ ? (If it is the wish of the House, the Guillotine shall be applied at 12·30 p.m. Is it the Pleasure of the House ?

**ਆਵਾਜ਼**: Yes, Yes । ਸੀ. ਐਮ. ਸਾਹਿਬ ਨੇ ਵੀ ਬੋਲਣਾ ਹੈ ਜੀ ।

**ਸ੍ਰੀ ਸਪੀਕਰ**: ਠੀਕ ਹੈ, ਗਿਲੋਟੀਨ ਸਾਢੇ ਬਾਰਾਂ ਵਜੇ ਅਪਲਾਈ ਹੋਵੇਗਾ ।
(All right, the Guillotine will be applied at 12.30 p.m.)

---

THE PUNJAB APPROPRIATION (NO. 2) BILL, 1975.
(*Resumption of Consideration*)

**ਸ੍ਰੀਮਤੀ ਗੁਰਦੇਵ ਕੌਰ (ਮੋਗਾ)** : ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਬੜੇ ਹੀ ਚੰਗੇ ਕੰਮ ਕੀਤੇ ਹਨ ਪਰ ਮੈਂ ਇਕ ਅਰਜ਼ ਕਰਨਾ ਚਾਹੁੰਦੀ ਹਾਂ ਕਿ ਔਰਤਾਂ ਦੀ ਭਲਾਈ ਲਈ ਬਹੁਤ ਘੱਟ ਰਕਮ ਰੱਖੀ ਗਈ ਹੈ । ਔਰਤਾਂ ਦੀਆਂ ਲੋੜਾਂ ਬਹੁਤ ਜ਼ਿਆਦਾ ਹਨ ਕਿਉਂਕਿ ਔਰਤਾਂ ਨੇ ਕੋਈ ਬੁਰਿਆਈ ਨਹੀਂ ਕਰਨੀ, ਕੁਰੱਪਸ਼ਨ ਨਹੀਂ ਕਰਨੀ, ਜਿਸ ਤਰ੍ਹਾਂ ਕਿ ਰੋਜ਼ ਇਥੇ ਇਕ ਦੂਜੇ ਉੱਤੇ ਇਲਜ਼ਾਮ ਲਾਏ ਜਾਂਦੇ ਹਨ ਜਿਵੇਂ ਕਿ :—

"ਲੱਭੀ ਹੱਥ ਨ ਆਉਂਦੀ ਦਾਨਸ਼ਮੰਦਾਂ ਦੀ ਪੱਤ ।"

ਸਪੀਕਰ ਸਾਹਿਬ, ਔਰਤ ਹਮੇਸ਼ਾਂ ਇਹ ਸੋਚਦੀ ਹੈ ਕਿ ਕੋਈ ਵੀ ਬੁਰਾ ਕੰਮ ਨਾ ਹੋਵੇ । ਇਸ ਲਈ ਉਨ੍ਹਾਂ ਦੀ ਭਲਾਈ ਲਈ ਕੁਝ ਨਾ ਕੁਝ ਜ਼ਿਆਦਾ ਰਕਮ ਰਖਣੀ ਚਾਹੀਦੀ ਹੈ । ਕਿਉਂਕਿ ਔਰਤ ਨੂੰ ਕਈਆਂ ਚੀਜ਼ਾਂ ਦੀ ਲੋੜ ਪੈਂਦੀ ਹੈ । ਉਹ ਕਿਸੇ ਦੇ ਡਾਕਾ ਨਹੀਂ ਮਾਰਦੀ, ਕਿਸੇ ਤੋਂ ਜ਼ਬਰਦਸਤੀ ਖੋਹਦੀ ਨਹੀਂ ਹੈ । ਜੇਕਰ ਉਸ ਨੂੰ ਲੋੜ ਪੈ ਜਾਵੇ ਤਾਂ ਮੰਗ ਕੇ ਲੈਂਦੀ ਹੈ । ਜਿਸ ਤਰ੍ਹਾਂ ਕਿ :—

"ਦੇਈਂ ਦੇਈਂ ਗੁਆਂਢਣੇ ਸੂਤ ਕੁੜੇ ਰਾਂਝੇ ਦੀ ਮੰਜੀ ਥੁੜ ਗਈ"

ਜੇ ਕਦੀ ਘਰ ਵਿਚ ਆਟੇ ਦਾਣੇ ਦੀ ਵੀ ਥੁੜ ਆ ਜਾਵੇ ਤਾਂ ਉਹ ਕਹਿੰਦੀ ਹੈ:—

"ਦੇਈਂ ਦੇਈਂ ਗੁਆਂਢਣੇ ਕਣਕ ਕੁੜੇ ਬਚਿਆਂ ਦੀ ਰੋਟੀ ਥੁੜ ਗਈ"।

[**ਆਵਾਜ਼ਾਂ**: ਬੀਬੀ ਜੀ, ਰਾਂਝੇ ਹੀ ਖਰਾਬ ਹੋਏ ਫਿਰਦੇ ਹਨ । (ਹਾਸਾ) ]

ਸਪੀਕਰ ਸਾਹਿਬ, ਔਰਤ ਖੱਟੀ ਲੱਸੀ ਵਿਚ ਪਾਣੀ ਨਹੀਂ ਪਾਉਣਾ ਚਾਹੁੰਦੀ ਕਿਉਂਕਿ ਉਹ ਉਸ ਨੇ ਪੀਣ ਨੂੰ ਦੇਣੀ ਹੁੰਦੀ ਹੈ । ਇਕ ਵਾਰ ਕੋਈ ਲੜਕੀ ਲੱਸੀ ਵਿਚ ਪਾਣੀ ਪਾ ਬੈਠੀ ਸੀ ਔਰ ਉਸ ਤੋਂ ਪਿਛੋਂ ਉਹ ਪਛਤਾਉਂਦੀ ਹੋਈ ਕਹਿੰਦੀ ਹੈ:—

"ਕੋਰਾ ਸੀ ਕੁੱਜਾ ਨੀ ਹਾਣ ਦੀਓ, ਵਿਚ ਸੀ ਲਾਲ ਨੀ ਮਧਾਣੀ ।
ਉਹ ਕੋਈ ਦੋ ਜਣੇ ਆਉਂਦੇ ਨੀ ਹਾਣਦੀਓ, ਮੇਰੇ ਸੀ ਵੀਰ ਦੋ ਹਾਣੀ ।
ਉਨ੍ਹਾਂ ਨੇ ਮੰਗੀ ਲੱਸੀ ਨੀ ਹਾਣ ਦੀਓ, ਮੈਂ ਪਾ ਬੈਠੀ ਸੀ ਪਾਣੀ ।
ਘਰ ਜਾ ਕੇ ਨਾ ਦਸਿਓ ਵੇ ਵੀਰੋ, ਮੇਰੀ ਮਤ ਸੀ ਨਿਆਣੀ ।

ਇਸ ਤਰ੍ਹਾਂ ਲੱਸੀ ਵਿਚ ਪਾਣੀ ਪਾਕੇ ਉਸ ਨੇ ਪਛਤਾਵਾ ਕੀਤਾ ਅਤੇ ਆਪਣੀ ਗਲਤੀ ਮਹਿਸੂਸ ਕੀਤੀ । ਇਥੇ ਵੱਡੇ ਵੱਡੇ ਕੰਮ ਹੋ ਜਾਂਦੇ ਹਨ । ਲੇਕਿਨ ਔਰਤ ਨੇ ਕਦੇ ਮਾੜਾ ਨਹੀਂ ਕੀਤਾ । ਇਸ ਕਰਕੇ ਉਸ ਨੂੰ ਬਹੁਤ ਵੱਡੇ ਵੱਡੇ ਕਸ਼ਟ ਉਠਾਉਣੇ ਪੈਂਦੇ ਹਨ,

ਜਿਸ ਤਰ੍ਹਾਂ ਜੰਗ ਹੁੰਦੀ ਹੈ ਅਤੇ ਸੈਂਕੜੇ ਔਰਤਾਂ ਵਿਧਵਾ ਹੋ ਜਾਂਦੀਆਂ ਹਨ, ਛੋਟੇ ਛੋਟੇ ਬੱਚੇ ਹੁੰਦੇ ਹਨ ਔਰ ਇਥੋਂ ਤੱਕ ਹੋ ਜਾਂਦਾ ਹੈ ਕਿ ਉਨ੍ਹਾਂ ਨੂੰ ਮੁਸੀਬਤ ਵਿਚ ਕੋਈ ਪਾਸਾ ਵੀ ਨਹੀਂ ਝਲਦਾ। ਜੇ ਸਹੁਰੇ ਘਰ ਜਾਂਦੀ ਹੈ ਦੁੱਖ ਦੀ ਮਾਰੀ ਤਾਂ ਉਥੇ ਵੀ ਸੱਸਾਂ ਅਤੇ ਨਿਨਾਣਾਂ ਟਿਕਣ ਨਹੀਂ ਦਿੰਦੀਆਂ। ਜਿਸ ਤਰ੍ਹਾਂ ਕਿਹਾ ਜਾਂਦਾ ਹੈ:—

"ਨੰਣਦਾਂ ਦੋ ਬੁਰੀਆਂ ਜਿਥੇ ਬਹਿਣ ਪਹਿਣ ਦੁਖ ਦੇਂਦੀਆਂ।"

ਜੇ ਮਾਪਿਆਂ ਦੇ ਘਰ ਜਾਂਦੀ ਹੈ ਤਾਂ ਉਥੇ ਵੀ ਭਰਜਾਈਆਂ ਨਹੀਂ ਟਿਕਣ ਦਿੰਦੀਆਂ। ਜਿਸ ਤਰ੍ਹਾਂ ਕਿਹਾ ਜਾਂਦਾ ਹੈ:—

"ਭਾਬੋ ਨੇ ਝਿੜਕ ਦਿੱਤੀ ਤੇ ਗਲ ਲਗ ਕੇ ਵੀਰ ਦੇ ਰੋਈ।"

ਜੇ ਕੋਈ ਔਰਤ ਸੰਤ ਵੀ ਬਣ ਜਾਵੇ ਤਾਂ ਵੀ ਲੋਕ ਨਹੀਂ ਛੱਡਦੇ ਅਤੇ ਕਈ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ ਅਤੇ ਕਹਿੰਦੇ ਹਨ ਕਿ ਪਤਾ ਨਹੀਂ ਸਾਧਨੀ ਕਿਉਂ ਬਣ ਗਈ ਹੈ ਔਖੀ ਹੋਈ ਜਵਾਬ ਦਿੰਦੀ ਹੈ:—

"ਕੁਟਣੀ ਦੇਖ ਕਹਾ ਰੇ ਬਾਬੂ, ਨਾਰ ਕਹੋ ਮਤ ਬੋਲੋ
ਹਮ ਹੈਂ ਲੋਗ ਫ਼ਕੀਰ, ਹਮਾਰੀ ਜਾਤ ਕੁਛ ਮਤ ਫੋਲੋ।"

ਸੋ ਔਰਤ ਦੇ ਵਾਸਤੇ ਬਹੁਤ ਦੁੱਖ ਹਨ ਅਤੇ ਉਸ ਨੂੰ ਬੜੀਆਂ ਚੀਜ਼ਾਂ ਦੀ ਲੋੜ ਹੁੰਦੀ ਹੈ, ਛੋਟੇ ਬੱਚੇ ਪਾਲਣੇ ਪੈਂਦੇ ਹਨ, ਹੋਰ ਵੀ ਦੁੱਖ ਉਠਾਉਣੇ ਪੈਂਦੇ ਹਨ। ਇਸ ਕਰਕੇ ਮੈਂ ਸਰਕਾਰ ਅਗੇ ਅਰਜ਼ ਕਰਾਂਗੀ, ਸਪੀਕਰ ਸਾਹਿਬ, ਤੁਹਾਡੀ ਰਾਹੀਂ, ਕਿ ਔਰਤਾਂ ਦੀ ਜਿਹੜੀ ਭਲਾਈ ਦਾ ਕੰਮ ਹੈ, ਉਸ ਦੇ ਵਿਚ ਸਰਕਾਰ ਨੂੰ ਵੱਧ ਚੜ੍ਹ ਕੇ ਹਿੱਸਾ ਲੈਣਾ ਚਾਹੀਦਾ ਹੈ ਅਤੇ ਉਨ੍ਹਾਂ ਦੀ ਮਦਦ ਕੀਤੀ ਜਾਣੀ ਚਾਹੀਦੀ ਹੈ।

**ਸ੍ਰੀ ਸਪੀਕਰ**: ਹੁਣ ਤਾਂ ਭੈਣਾਂ ਦੇ ਬਹੁਤ ਅਧਿਕਾਰ ਹਨ। (These days women have got many rights.)

**ਸ੍ਰੀਮਤੀ ਗੁਰਦੇਵ ਕੌਰ**: ਇਕ ਸਪੀਕਰ ਸਾਹਿਬ, ਮੈਂ ਬੁਢਾਪਾ ਪੈਨਸ਼ਨ ਬਾਰੇ ਕਹਿਣਾ ਚਾਹੁੰਦੀ ਹਾਂ। ਭਾਵੇਂ ਸਰਕਾਰ ਨੇ ਬੁਢਾਪੇ ਪੈਨਸ਼ਨਾਂ ਲਾਕੇ ਬਹੁਤ ਹੀ ਸ਼ਲਾਘਾਯੋਗ ਕੰਮ ਕੀਤਾ ਹੈ ਪ੍ਰੰਤੂ 50 ਰੁਪਏ ਵਿਚ ਗੁਜ਼ਾਰਾ ਨਹੀਂ ਕੀਤਾ ਜਾ ਸਕਦਾ ਕਿਉਂਕਿ ਕਈ ਤਰ੍ਹਾਂ ਦੀਆਂ ਲੋੜਾਂ ਇਨਸਾਨ ਦੀਆਂ ਹੁੰਦੀਆਂ ਹਨ। ਜਿਹੜਾ ਘਰ ਦੇ ਵਿਚ ਮੰਜਾ ਲਗਾ ਕੇ ਵਿਚਾਰਾ ਬੁਢਾਪੇ ਵਿਚ ਬੈਠ ਜਾਂਦਾ ਹੈ, ਉਸ ਦੀਆਂ ਕਈ ਲੋੜਾਂ ਹੁੰਦੀਆਂ ਹਨ। ਇਸ ਕਰਕੇ ਇਨ੍ਹਾਂ ਲਈ ਆਸ਼ਰਮ ਸਰਕਾਰ ਨੂੰ ਬਣਾਉਣੇ ਚਾਹੀਦੇ ਹਨ, ਜਿਥੇ ਉਨ੍ਹਾਂ ਦਾ ਹਾਣ ਹੋਵੇ, ਚੰਗਾ ਮਾਹੌਲ ਹੋਵੇ, ਅਤੇ ਉਨ੍ਹਾਂ ਦਾ ਆਪੋ ਵਿਚ ਚੰਗਾ ਵਕਤ ਨਿਕਲ ਸਕੇ। ਉਥੇ ਉਨ੍ਹਾਂ ਨੂੰ ਡਾਕਟਰੀ ਸਹਾਇਤਾ ਦਾ ਵੀ ਪ੍ਰਬੰਧ ਹੋਵੇ। ਬੁਢਾਪੇ ਵਿਚ ਦੁਬਾਰਾ ਬਚਪਨ ਆ ਜਾਂਦਾ ਹੈ। ਜਿਸ ਤਰ੍ਹਾਂ ਬੱਚੇ ਖਾਣ ਪੀਣ ਦੀ ਚੀਜ਼ ਲਈ ਟੋਕਰੀ ਵਾਲੇ ਵਲ ਦੌੜਦੇ ਹਨ ਇਸੇ ਤਰ੍ਹਾਂ ਬੁਢਿਆਂ ਦਾ ਵੀ ਹਾਲ ਹੈ। ਬੱਚੇ ਉਨ੍ਹਾਂ ਪਾਸੋਂ ਪੈਨਸ਼ਨਾਂ ਦੇ ਪੈਸੇ ਵੀ ਲੈ ਜਾਂਦੇ ਹਨ ਅਤੇ ਉਹ ਵਿਚਾਰੇ ਫਿਰ ਤਰਸਦੇ ਰਹਿੰਦੇ ਹਨ, ਇਸ ਲਈ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਰਕਾਰ ਪਾਸੋਂ ਮੰਗ ਕੀਤੀ ਜਾਂਦੀ ਹੈ ਕਿ ਬਿਰਧ ਆਸ਼ਰਮ ਜ਼ਰੂਰ ਬਣਾਏ ਜਾਣ। ਸ਼ੁਕਰੀਆ।

ਸ੍ਰੀ ਸਪੀਕਰ: ਬੀਬੀ ਜੀ, ਤੁਸੀਂ ਥੋੜੇ ਹੀ ਸ਼ਬਦਾਂ ਵਿਚ ਬਹੁਤ ਕੁਝ ਕਹਿ ਲਿਆ ਹੈ। (Bibi Ji, you have said much in a few words.)

ਸ੍ਰੀ ਗੁਰਦਿਆਲ ਸੈਣੀ (ਜਲੰਧਰ ਨਾਰਥ) : ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਨੀ ਹੈ....।

ਸ੍ਰੀ ਸਪੀਕਰ : ਸੈਣੀ ਸਾਹਿਬ, ਤੁਸੀਂ 5 ਮਿੰਟਾਂ ਵਿਚ ਹੀ ਖਤਮ ਕਰ ਲੈਣਾ। (Saini Sahib, please take only five minutes.)

ਸ੍ਰੀ ਗੁਰਦਿਆਲ ਸੈਣੀ : ਸਪੀਕਰ ਸਾਹਿਬ, 5 ਮਿੰਟ ਤਾਂ ਬਹੁਤ ਥੋੜੇ ਹਨ। ਮੈਨੂੰ ਇਸ ਸੈਸ਼ਨ ਵਿਚ ਬੋਲਣ ਦਾ ਟਾਈਮ ਨਹੀਂ ਮਿਲਿਆ। ਜੇ ਤੁਸੀਂ ਕਹੋ ਤਾਂ ਮੈਂ ਬਗੈਰ ਬੋਲੇ ਹੀ ਬੈਠ ਜਾਂਦਾ ਹਾਂ, ਪਰ 5 ਮਿੰਟ ਤਾਂ ਬਹੁਤ ਥੋੜੇ ਹਨ।

ਸ੍ਰੀ ਸਪੀਕਰ : ਚਲੋ ਤੁਸੀਂ ਬੋਲੋ ਤਾਂ ਸਹੀ। (All right, please proceed with your speech.)

ਸ੍ਰੀ ਗੁਰਦਿਆਲ ਸੈਣੀ : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਐਪਰੋਪ੍ਰੀਏਸ਼ਨ ਬਿੱਲ ਤੇ ਬੋਲਣ ਦਾ ਮੌਕਾ ਦਿਤਾ ਹੈ। ਸਪੀਕਰ ਸਾਹਿਬ, ਇਥੇ ਸਾਰੇ ਹਾਊਸ ਵਿਚ ਇਨ੍ਹਾਂ (ਆਪੋਜ਼ੀਸ਼ਨ) ਪਾਰਟੀਆਂ ਵਲੋਂ ਇਹ ਕਿਹਾ ਗਿਆ ਕਿ ਇਨ੍ਹਾਂ ਨੇ ਕਿਸਾਨਾਂ ਦਾ ਬਹੁਤ ਭਲਾ ਕੀਤਾ ਅਤੇ ਇਸ ਸਰਕਾਰ ਬਾਰੇ ਇਹ ਕਹਿੰਦੇ ਹਨ ਕਿ ਇਸ ਨੇ ਕਿਸਾਨਾਂ ਦਾ ਕੁਝ ਨਹੀਂ ਕੀਤਾ। ਸੋ, ਸਪੀਕਰ ਸਾਹਿਬ, ਜੋ ਐਗਰੀਕਲਚਰ ਲਈ ਐਲੋਕੇਸ਼ਨ ਹੈ, ਉਸ ਬਾਰੇ ਮੈਂ ਦਸਦਾ ਹਾਂ। 1967-68 ਵਿਚ, ਜਦੋਂ ਇਨ੍ਹਾਂ (ਅਕਾਲੀ ਪਾਰਟੀ) ਦੀ ਸਰਕਾਰ ਸੀ ਤਾਂ ਐਗਰੀਕਲਚਰ ਲਈ ਜੋ ਬੱਜਟ ਸੀ, ਉਹ 5 ਕਰੋੜ 9 ਲੱਖ 49 ਹਜ਼ਾਰ 8 ਸੌ ਰੁਪਿਆ ਸੀ ਔਰ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਨੇ 1975-76 ਵਾਸਤੇ ਐਗਰੀਕਲਚਰ ਵਾਸਤੇ 11 ਕਰੋੜ, 76 ਲੱਖ, 58 ਹਜ਼ਾਰ ਰੁਪਿਆ ਰਖਿਆ ਹੈ (ਟਰੈਜ਼ਰੀ ਬੈਂਚਾਂ ਵਲੋਂ ਥੰਪਿੰਗ) ਇਹ ਕਿਸ ਤਰ੍ਹਾਂ ਕਹਿੰਦੇ ਹਨ ਕਿ ਇਸ ਸਰਕਾਰ ਨੇ ਕਿਸਾਨਾਂ ਦਾ ਕੁਝ ਨਹੀਂ ਕੀਤਾ। ਜਿਥੋਂ ਤੱਕ ਕਿਸਾਨਾਂ ਦੀ ਗੱਲ ਆਉਂਦੀ ਹੈ ਉਸ ਦੇ ਨਾਲ ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਸ ਹਾਊਸ ਵਿਚ ਕਿਸੇ ਮੈਂਬਰ ਨੇ ਇੰਡਸਟਰੀ ਦੇ ਬਾਰੇ ਵਿਚ ਨਹੀਂ ਸੋਚਿਆ ਅਤੇ ਨਾ ਕਿਹਾ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਐਗਰੀਕਲਚਰ ਨੂੰ ਬੜ੍ਹਾਵਾ ਦੇਣ ਵਾਸਤੇ ਜਿੰਨਾਂ ਇੰਡਸਟਰੀ ਦਾ ਹੱਥ ਹੈ ਉਨਾਂ ਕਿਸੇ ਹੋਰ ਚੀਜ਼ ਦਾ ਨਹੀਂ। ਅੱਜ ਤੋਂ 5—10 ਸਾਲ ਪਹਿਲਾਂ ਕਿਸੇ ਪਿੰਡ ਵਿਚ ਜਾ ਕੇ ਵੇਖਦੇ ਤਾਂ ਪਤਾ ਲਗਦਾ ਕਿ ਐਗਰੀਕਲਚਰ ਦਾ ਕੰਮ ਕਿਸ ਤਰ੍ਹਾਂ ਹੁੰਦਾ ਸੀ ਅਤੇ ਅੱਜ ਵੇਖੋ ਕਿ ਕਿਸ ਤਰ੍ਹਾਂ ਹੁੰਦਾ ਹੈ। ਇਹ ਜਿਹੜੀ ਤਬਦੀਲੀ ਆਈ ਹੈ ਇਹ ਇੰਡਸਟਰੀ ਕਰਕੇ ਹੀ ਆਈ ਹੈ। ਉਸ ਵੇਲੇ ਖੇਤੀ ਕਿਸ ਤਰ੍ਹਾਂ ਹੁੰਦੀ ਸੀ ਅਤੇ ਹੁਣ ਕਿਸ ਤਰ੍ਹਾਂ ਹੁੰਦੀ ਹੈ। ਹੁਣ ਇੰਡਸਟਰੀ ਦੀ ਤਰੱਕੀ ਹੋਣ ਦੇ ਕਾਰਨ ਹੀ ਇਕ ਮਿੰਟ ਵਿਚ ਖੇਤ ਕਟਿਆ ਜਾਂਦਾ ਹੈ ਅਤੇ ਆਪਣੇ ਆਪ ਬੋਰੀਆਂ ਭਰ ਭਰ ਕੇ ਆਉਂਦੀਆਂ ਜਾਂਦੀਆਂ ਹਨ। ਇੰਡਸਟਰੀ ਦਾ ਖੇਤੀਬਾੜੀ ਦੀ ਤਰੱਕੀ ਵਿਚ ਖਾਸ ਰੋਲ ਹੈ। ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ।

ਇਸ ਦੇ ਨਾਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ, ਖਾਸ ਕਰ ਜਲੰਧਰ ਵਿਚ ਰਬੜ ਦੀ ਅਤੇ ਸਪੋਰਟਸ ਦੀ ਲਾਰਜ ਸਕੇਲ ਇੰਡਸਟਰੀ ਹੈ, ਜਿਨ੍ਹਾਂ ਨੇ

ਪੰਜਾਬ ਦਾ ਸਿਰ ਹਰ ਜਗ੍ਹਾ ਉਚਾ ਕੀਤਾ ਹੈ ਅਤੇ ਫਾਰੇਨ ਐਕਸਚੇਂਜ ਕਮਾ ਕੇ ਦਿਤੀ ਹੈ। ਇਥੇ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ 1967-68 ਦੇ ਵਿਚ ਜਦੋਂ ਅਕਾਲੀ ਅਤੇ ਜਨ-ਸੰਘ ਵਾਲਿਆਂ ਦੀ ਸਰਕਾਰ ਸੀ, ਉਸ ਵੇਲੇ ਬੱਜਟ ਪ੍ਰੋਵੀਜ਼ਨ ਇੰਡਸਟਰੀ ਵਾਸਤੇ 1 ਕਰੋੜ 72 ਲੱਖ 17 ਹਜ਼ਾਰ 910 ਰੁਪਏ ਸੀ ਅਤੇ ਸਾਡੀ ਹੁਣ ਦੀ ਸਰਕਾਰ ਨੇ 1975-76 ਵਾਸਤੇ ਇੰਡਸਟਰੀ ਵਾਸਤੇ 6 ਕਰੋੜ 81 ਲੱਖ 14 ਹਜ਼ਾਰ ਰੁਪਿਆ ਰਖਿਆ ਹੈ। ਇਸ ਵਾਸਤੇ ਮੈਂ ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਨੂੰ ਵਧਾਈ ਦੇਂਦਾ ਹਾਂ। ਲੇਕਿਨ ਫਿਰ ਵੀ ਮੈਂ ਅਰਜ਼ ਕਰਾਂਗਾ ਕਿ ਇਸ ਤੋਂ ਵੀ ਵੱਧ ਰੁਪਿਆ ਇੰਡਸਟਰੀ ਵਾਸਤੇ ਰਖਣਾ ਚਾਹੀਦਾ ਹੈ, ਇਹ ਮੇਰਾ ਸੁਝਾਉ ਹੈ। ਜਦੋਂ 1967-68 ਵਿਚ ਅਕਾਲੀ ਪਾਰਟੀ ਦੀ ਸਰਕਾਰ ਸੀ ਤਾਂ ਇਹ ਬੜੀ ਰੌਲੀ ਪਾਉਂਦੇ ਸਨ ਕਿ ਸੈਂਟਰ ਦੀ ਸਰਕਾਰ ਇਨ੍ਹਾਂ ਨਾਲ ਵਿਤਕਰਾ ਕਰਦੀ ਹੈ। ਪਰ ਇਨ੍ਹਾਂ ਨੂੰ ਯਾਦ ਹੋਣਾ ਹੈ ਕਿ ਸੈਂਟਰ ਦੀ ਸਰਕਾਰ ਨੇ ਇਨ੍ਹਾਂ ਨੂੰ 16 ਹੈਵੀ ਇੰਡਸਟਰੀ ਦੇ ਲਾਇਸੈਂਸ ਦਿੱਤੇ, ਪਰ ਉਹ ਲੈਪਸ ਹੋ ਗਏ ਅਤੇ ਇਨ੍ਹਾਂ ਨੇ ਉਨ੍ਹਾਂ ਬਾਰੇ ਕੁਝ ਨਹੀਂ ਕੀਤਾ। ਗਿਆਨੀ ਜ਼ੈਲ ਸਿੰਘ ਦੀ ਸਰਕਾਰ 1972 ਵਿਚ ਆਈ ਹੈ ਅਤੇ ਇਨ੍ਹਾਂ ਨੂੰ 9 ਲਾਇਸੈਂਸ ਲਾਰਜ ਸਕੇਲ ਇੰਡਸਟਰੀ ਵਾਸਤੇ ਮਿਲੇ ਅਤੇ ਇਸ ਸਰਕਾਰ ਨੂੰ ਇਹ ਕਰੈਡਿਟ ਜਾਂਦਾ ਹੈ ਕਿ ਇਸ ਨੇ ਠੀਕ ਤਰੀਕੇ ਨਾਲ ਕੰਮ ਚਲਾਇਆ ਅਤੇ ਲੈਪਸ ਨਹੀਂ ਹੋਣ ਦਿਤੇ। ਇਸ ਦੇ ਨਾਲ ਨਾਲ ਮੈਂ ਇਹ ਵੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੋ ਪੰਜਾਬ ਵਿਚ ਸਮਾਲ ਸਕੇਲ ਇੰਡਸਟਰੀ ਹੈ, ਉਸ ਦੇ ਵਾਸਤੇ ਸਰਕਾਰ ਨੇ ਬੱਜਟ ਵਿਚ ਬਹੁਤ ਘਟ ਪੈਸੇ ਰਖੇ ਹਨ। ਉਸ ਵਾਸਤੇ ਵੀ ਜ਼ਿਆਦਾ ਪੈਸੇ ਖਰਚ ਕੀਤੇ ਜਾਣੇ ਚਾਹੀਦੇ ਹਨ ਕਿਉਂਕਿ ਕਈ ਸਮਾਲ ਸਕੇਲ ਯੂਨਿਟਸ ਵਿਚ 10—10, 5-5 ਵਰਕਰਜ਼ ਹਨ ਜਿਹੜੇ ਕੰਮ ਕਰਦੇ ਹਨ, ਉਨ੍ਹਾਂ ਦੀ ਤਰੱਕੀ ਵਾਸਤੇ ਕੰਮ ਨੂੰ ਵਡਾ ਕਰਨ ਵਾਸਤੇ ਵੀ ਕੁਝ ਸਰਕਾਰ ਨੂੰ ਕਰਨਾ ਚਾਹੀਦਾ ਹੈ। ਮੈਂ ਗਿਆਨੀ ਜ਼ੈਲ ਸਿੰਘ ਜੀ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਜਲੰਧਰ ਅਤੇ ਗੋਰਾਇਆ ਵਿਚ 2 ਫੋਕਲ-ਪੁਆਇੰਟਸ ਬਣਾਉਣ ਦੀ ਮਨਜ਼ੂਰੀ ਦੇ ਦਿਤੀ ਹੈ। ਇਸ ਦੇ ਨਾਲ, ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹਨਾਂ ਦੀ ਮਿਨੀ ਸੈਕਰੇਟੇਰੀਏਟ ਬਣਾਉਣ ਦੀ ਪਲੈਨ ਵੀ ਅੱਛੀ ਹੈ। ਹੁਣ ਮੈਂ ਕਚੇ ਮਾਲ ਦੀ ਵੰਡ ਬਾਰੇ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਸ ਦੇ ਵਿਚ ਕੀ ਹੁੰਦਾ ਹੈ। ਸਪੀਕਰ ਸਾਹਿਬ, ਪਿਛਲੇ ਸੈਸ਼ਨ ਵਿਚ ਮੈਂ ਇਕ ਸਵਾਲ ਕੀਤਾ ਸੀ ਕਿ ਜਲੰਧਰ ਡਿਸਟਰਿਕਟ ਵਿਚ ਜਿੰਨੇ ਸਮਾਲ ਸਕੇਲ ਯੂਨਿਟਸ ਲੋਹੇ ਅਤੇ ਪਿਗ ਆਇਰਨ ਦੇ ਹਨ, ਉਨ੍ਹਾਂ ਦੀ ਐਲੋਕੇਸ਼ਨ ਸਮਾਲ ਸਕੇਲ ਇੰਡਸਟਰੀਜ਼ ਕਾਰਪੋਰੇਸ਼ਨ ਕੋਲ ਕਿੰਨੀ ਹੈ, ਪਰ ਮੈਨੂੰ ਉਸ ਸਵਾਲ ਦਾ ਇਕ ਸਾਲ ਜਵਾਬ ਨਹੀਂ ਆਇਆ। 15—20 ਦਿਨ ਹੋਏ ਮੈਨੂੰ ਜਵਾਬ ਆਇਆ ਕਿ ਜਲੰਧਰ ਵਿਚ ਜਿਹੜੇ ਲੋਹੇ ਅਤੇ ਪਿਗ ਆਇਰਨ ਦੇ ਯੂਨਿਟਸ ਹਨ ਉਹਨਾਂ ਦੀ ਕੈਪੇਸਿਟੀ ਅਸੈਸ ਕਰ ਕੇ ਅਲਾਟਮੈਂਟ ਕੀਤੀ ਗਈ ਸੀ। ਡਿਸਟਰਿਕਟ ਇੰਡਸਟਰੀ ਅਫਸਰ ਨੇ ਅਸੈਸਮੈਂਟ ਕਰ ਕੇ ਅਲਾਟਮੈਂਟ ਕੀਤੀ ਸੀ। ਪਰ ਇਸ ਦੇ ਵਿਚ 13 ਹਜ਼ਾਰ ਟਨ ਦਾ ਫਰਕ ਹੈ ਅਤੇ ਮੈਂ ਕਿਹਾ ਕਿ ਇਹ ਫਰਕ ਕਿਸ ਤਰ੍ਹਾਂ ਪਿਆ। ਇਨ੍ਹਾਂ ਦੇ ਡਾਇਰੈਕਟਰ ਸਾਹਿਬ ਨੇ ਮੈਨੂੰ ਬੁਲਾਇਆ ਅਤੇ ਕਹਿਣ ਲਗੇ ਕਿ ਕੀ ਗੱਲ ਹੈ। ਮੈਂ ਡਾਇਰੈਕਟਰ ਸਾਹਿਬ ਨੂੰ ਕਿਹਾ ਕਿ ਇਹ ਚੀਜ਼ ਸਾਰੇ ਪੰਜਾਬ ਵਿਚ ਲਾਗੂ ਕਰ ਦੇਵੋ ਕਿ ਜੋ ਬੋਗਸ ਯੂਨਿਟਸ ਹਨ ਪੰਜਾਬ ਵਿਚ . . .

ਸ੍ਰੀ ਸਪੀਕਰ : ਤੁਸੀਂ, ਸੈਣੀ ਸਾਹਿਬ, ਹੁਣ ਵਾਈਂਡ, ਅੱਪ ਕਰੋ ਜੀ (Saini Sahib, Please wind up now.)

**ਸ੍ਰੀ ਗੁਰਦਿਆਲ ਸੈਣੀ** : ਮੈਂ ਸਪੀਕਰ ਸਾਹਿਬ, 10 ਮਿੰਟ ਹੋਰ ਲੈਣੇ ਹਨ। ਮੈਂ ਸਿਰਫ ਇੰਡਸਟਰੀ ਤੇ ਹੀ ਬੋਲਣਾ ਹੈ।

**ਸ੍ਰੀ ਸਪੀਕਰ** : 3 ਮਿੰਟ ਹੋਰ ਲੈ ਲਵੋ, 7 ਮਿੰਟ ਤੁਸੀਂ ਬੋਲ ਚੁੱਕੇ ਹੋ, 10 ਮਿੰਟ ਹੋ ਜਾਣਗੇ। (You may take three minutes more. You have already spoken for 7 minutes and thus, the total time will be 10 minutes.)

**ਸ੍ਰੀ ਗੁਰਦਿਆਲ ਸੈਣੀ** : ਨਹੀਂ, ਸਪੀਕਰ ਸਾਹਿਬ, ਇਸ ਦੇ ਵਿਚ ਗਲ ਪੂਰੀ ਨਹੀਂ ਹੋਈ।

**ਸ੍ਰੀ ਸਪੀਕਰ** : ਚਲੋ ਤੁਸੀਂ ਬੋਲੋ। (All right please speak on.)

**ਸ੍ਰੀ ਗੁਰਦਿਆਲ ਸੈਣੀ** : ਸੋ, ਸਪੀਕਰ ਸਾਹਿਬ, ਜਿਹੜੇ 13 ਹਜ਼ਾਰ ਟਨ ਦੇ ਬੋਗਸ ਕੋਟਾ ਹੋਲਡਰਜ਼ ਹਨ ਉਨ੍ਹਾਂ ਦੀ ਕੈਪੈਸਿਟੀ ਅਸੈਸ ਹੋਈ, ਪਰ ਉਸ ਤੋਂ ਬਾਅਦ ਕੀ ਹੋਇਆ ਕਿ ਉਸ ਕਾਗਜ਼ ਦੀ ਫੋਟੋ-ਸਟੈਟ ਕਾਪੀ ਲੈ ਕੇ ਦੇ ਦਿੱਤੀ ਅਤੇ ਜੇ 100 ਟਨ ਕੋਟਾ ਮੰਨਜ਼ੂਰ ਹੋਇਆ ਹੋਵੇ ਤਾਂ ਉਸ ਕਾਪੀ ਤੇ 100 ਦੀ ਬਜਾਏ 1100 ਕਰ ਦਿਤਾ ਜਾਂਦਾ ਰਿਹਾ ਹੈ ਅਤੇ ਉਹ ਕੋਟਾ ਮੰਨਜ਼ੂਰ ਹੋ ਗਿਆ। ਇਸ ਬਾਰੇ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਸ ਅਫ਼ਸਰ ਨੇ ਵੀ ਇਹ ਗਲਤ ਕੰਮ ਕੀਤਾ ਹੈ, ਕੁਰੱਪਸ਼ਨ ਕੀਤੀ ਹੈ ਜਾਂ ਜਿਸ ਇੰਡਸਟਰੀ ਨੇ ਇਹ ਕੰਮ ਕਰਵਾਇਆ ਹੈ, ਉਨ੍ਹਾਂ ਦੀ ਇਨਕੁਆਇਰੀ ਕਰਵਾ ਕੇ ਉਨ੍ਹਾਂ ਨੂੰ ਪੂਰੀ ਸਜ਼ਾ ਮਿਲਣੀ ਚਾਹੀਦੀ ਹੈ। ਸਪੀਕਰ ਸਾਹਿਬ, ਰਬੜ ਦੀ ਇੰਡਸਟਰੀ ਨਾਰਥ ਜ਼ੋਨ ਵਿਚੋਂ ਪੰਜਾਬ ਵਿਚ ਸੱਭ ਤੋਂ ਵੱਡੀ ਹੈ ਅਤੇ ਇਹ ਜਲੰਧਰ ਵਿਚ ਹੈ। ਹਿੰਦੁਸਤਾਨ ਵਿਚ ਰਬੜ ਇੰਡਸਟਰੀ ਵਿਚ ਪਹਿਲੇ ਨੰਬਰ ਤੇ ਕੇਰਾਲਾ ਹੈ ਅਤੇ ਦੂਜੇ ਨੰਬਰ ਤੇ ਪੰਜਾਬ ਆਉਂਦਾ ਹੈ। ਇਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਅਤੇ ਇੰਡਸਟਰੀ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਸ ਇੰਡਸਟਰੀ ਦੀ ਤਕਲੀਫ ਵਲ ਕੋਈ ਧਿਆਨ ਨਹੀਂ ਦਿੱਤਾ ਜਾ ਰਿਹਾ। ਇਸ ਵੇਲੇ ਜਲੰਧਰ ਸ਼ਹਿਰ ਦੇ ਵਿਚ ਪਿਛਲੇ 6 ਮਹੀਨੇ ਤੋਂ ਕੋਈ ਇੰਡਸਟਰੀ ਨਹੀਂ ਲਗੀ। ਫੇਰ ਬਿਜਲੀ ਦਾ ਇਹ ਹਾਲ ਹੈ ਕਿ ਘਟਦੀ ਹੀ ਘਟਦੀ ਜਾ ਰਹੀ ਹੈ। ਬਿਜਲੀ ਵਿਚ ਸੈਂਟਰ ਦੀ ਸਰਕਾਰ ਨੇ 50% ਕਟ ਲਾਈ ਸੀ ਹੁਣ ਇਹ ਕਟ 75% ਤੱਕ ਪਹੁੰਚ ਗਈ ਹੈ। ਪੰਜਾਬ ਵਿਚ ਇੰਡਸਟਰੀ ਦਾ ਤਾਂ ਬਿਲਕੁਲ ਬੇੜਾ ਹੀ ਗਰਕ ਹੋ ਗਿਆ ਹੈ, ਮੈਂ ਸਰਕਾਰ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਜਦੋਂ ਦੂਸਰੇ ਸੂਬਿਆਂ ਵਿਚ 50% ਕਟ ਹੈ ਤਾਂ ਪੰਜਾਬ ਦੇ ਵਿਚ 75% ਕਿਉਂ ਕਟ ਲਗਾਈ ਗਈ ਹੈ ?

ਫੇਰ ਲੋਨਜ਼ ਦੇ ਮੁਤਾਲਿਕ ਮੈਂ ਅਰਜ਼ ਕਰਾਂਗਾ ਕਿ ਸਰਕਾਰ ਨੇ ਇੰਡਸਟਰੀ ਲਾਉਣ ਲਈ ਲੋਕਾਂ ਨੂੰ 5—5 ਹਜ਼ਾਰ ਲੋਨ ਦਿਤਾ ਪਰ ਜਿਨ੍ਹਾਂ ਨੇ ਲੋਨ ਲਿਤਾ ਸੀ ਉਨ੍ਹਾਂ ਨੇ 5 ਹਜ਼ਾਰ ਦੀ ਥਾਂ 7 ਹਜ਼ਾਰ ਲੋਨ ਸਿੰਪਲ ਇੰਟਰੈਸਟ ਨਾਲ ਪੇ ਕਰ ਕੇ ਛੁਟਕਾਰਾ ਕਰਵਾਇਆ ਇਸ ਤਰ੍ਹਾਂ ਦਾ ਕਿਸੇ ਇੰਡਸਟਰੀ ਨੂੰ ਕੀ ਫਾਇਦਾ ਹੋ ਸਕਦਾ ਹੈ। ਇਸ ਲਈ ਮੈਂ ਗਿਆਨੀ ਜੀ ਨੂੰ ਅਰਜ਼ ਕਰਾਂਗਾ ਕਿ ਇੰਡਸਟਰੀ ਨੂੰ ਜਿਵੇਂ ਹੋਰ ਕੰਮਾਂ ਲਈ ਇੰਟਰੈਸਟ-ਫਰੀ ਲੋਨ ਦਿਤਾ ਜਾਂਦਾ ਹੈ, ਲੋਨ ਦੇਣਾ ਚਾਹੀਦਾ ਹੈ।

ਪੰਜਾਬ ਦੇ ਵਿਚ ਬਿਜਲੀ ਦੀ ਬਹੁਤ ਘਾਟ ਹੈ, ਕਾਰਖਾਨਾ ਤਾਂ ਪੂਰੀ ਤਰ੍ਹਾਂ ਚਲਦਾ ਨਹੀਂ ਪਰ ਕਾਰਖਾਨੇ ਵਾਲਿਆਂ ਨੂੰ ਲੇਬਰ ਐਕਟ ਦੇ ਮੁਤਾਬਿਕ ਪੂਰੇ 8 ਘੰਟੇ ਦੀ ਤਨਖ਼ਾਹ ਦੇਣੀ ਪੈਂਦੀ ਹੈ । ਇਸ ਲਈ ਮੈਂ ਗਿਆਨੀ ਜੀ ਨੂੰ ਅਤੇ ਸ਼ਰਮਾ ਜੀ ਨੂੰ ਬੇਨਤੀ ਕਰਾਂਗਾ ਕਿ ਉਹ ਇੰਡਸਟਰੀ ਨੂੰ ਘੱਟ ਤੋਂ ਘੱਟ 8 ਘੰਟੇ ਬਿਜਲੀ ਜ਼ਰੂਰ ਦੇਣ (ਘੰਟੀ ਦੀ ਆਵਾਜ਼) ਜੇ ਮੈਨੂੰ ਹੋਰ ਟਾਈਮ ਨਹੀਂ ਦੇਣਾ ਤਾਂ ਮੈਂ ਬੈਠ ਜਾਂਦਾ ਹਾਂ । ਮੈਂ ਅਜੇ ਗੱਲਾਂ ਬਹੁਤ ਸਾਰੀਆਂ ਕਹਿਣੀਆਂ ਸਨ ।

**ਮਾਸਟਰ ਚੰਦ ਸਿੰਘ** (ਸ਼ੇਰਪੁਰ ਐਸ. ਸੀ.) : ਸਪੀਕਰ ਸਾਹਿਬ, ਮੈਂ ਨਮਿੱਤਣ ਬਿਲ ਤੇ ਬੋਲਣ ਲਈ ਖੜ੍ਹਾ ਹੋਇਆ ਹਾਂ । ਮੰਗ ਨੰ: 10 ਪੁਲਿਸ ਦੇ ਮੁਤੱਲਿਕ ਹੈ । ਇਸ ਦੇ ਬਾਰੇ ਮੈਂ ਕੁਝ ਜ਼ਰੂਰੀ ਗੱਲਾਂ ਕਰਨੀਆਂ ਹਨ । ਪੰਜਾਬ ਦੇ ਵਿਚ ਪੁਲਿਸ ਰਾਜ ਬਣਿਆ ਹੋਇਆ ਹੈ । ਥਾਂ ਥਾਂ ਪੁਲਿਸ ਕਤਲ ਕਰਵਾ ਰਹੀ ਹੈ ਪਰ ਸਰਕਾਰ ਵਲੋਂ ਪੁਲਿਸ ਦੇ ਖਰਚ ਲਈ ਹਰ ਸਾਲ ਹੋਰ ਬਜਟ ਰਖਿਆ ਜਾਂਦਾ ਹੈ । ਧਨੌਲੇ ਇਕ ਬੰਦੇ ਦਾ ਕਤਲ ਹੋਇਆਂ । ਇਸੇ ਤਰ੍ਹਾਂ ਕੋਟਲਾ ਸ਼ਾਹ ਨਵਾਂ ਵਿਖੇ ਕਤਲ ਹੋਇਆ । ਇਸ ਤਰ੍ਹਾਂ ਦੇ ਜਿਤਨੇ ਵੀ ਕਤਲ ਹੁੰਦੇ ਹਨ ਉਹ ਪੁਲਿਸ ਹੀ ਕਰਵਾ ਰਹੀ ਹੈ । ਜੇ ਇਸ ਤਰ੍ਹਾਂ ਹੀ ਕਰਨਾ ਹੈ ਤਾਂ ਫੇਰ ਪੁਲਿਸ ਦੀ ਜ਼ਰੂਰਤ ਹੀ ਕੀ ਹੈ । ਇਨ੍ਹਾਂ ਦੀ ਬਜਾਏ ਚੌਕੀਦਾਰ ਰਖਕੇ ਕੰਮ ਚਲਾਇਆ ਜਾ ਸਕਦਾ ਹੈ, ਇਨ੍ਹਾਂ ਨਾਲੋਂ ਤਾਂ ਉਹ ਹੀ ਚੰਗੀ ਰਾਖੀ ਕਰ ਸਕਦਾ ਹੈ । ਜਿਸ ਤਰ੍ਹਾਂ ਦਾ ਉਨ੍ਹਾਂ ਦਾ ਕੰਮ ਹੈ ਜੇ ਕਰਦਾਰ ਵੇਖਿਆ ਜਾਵੇ ਤਾਂ ਇਹ ਬਜਟ ਘਟ ਤੋਂ ਘਟ ਹੋਣਾ ਚਾਹੀਦਾ ਹੈ । ਪਿੰਡ ਉਪਲੀ ਦੀ ਗਲ ਕਰਦਾ ਹਾਂ । ਉਥੇ ਇਕ ਮੁੰਡਾ ਸ਼ੇਰਾ ਹੈ ਥਾਣਾ ਧਨੌਲਾ ਦਾ ਇਕ ਬਾਹੀਆ ਨਾਉਂ ਦਾ ਹੌਲਦਾਰ ਹੈ, ਉਸ ਦੇ ਘਰ ਅਫੀਮ ਰਖ ਕੇ ਝੂਠਾ ਕੇਸ ਬਣਾਇਆ ਗਿਆ । ਇਸ ਤਰ੍ਹਾਂ ਦੀ ਬਦਲਾ ਲੈਣ ਦੀ ਭਾਵਨਾ ਨਾਲ ਇਹ ਕੰਮ ਕਰਦੇ ਹਨ ਇਥੇ ਹੀ ਬੱਸ ਨਹੀਂ ਉਸ ਨੂੰ ਨੰਗਾ ਕਰਕੇ ਬੁਢੀਆਂ ਦੇ ਸਾਮ੍ਹਣੇ ਕੁਟਿਆ ਗਿਆ ਅਤੇ ਮਾਰ ਪਿੱਟ ਬੁਢੀਆਂ ਦੇ ਕੂਕ ਰੌਲਾ ਪਾਉਣ ਤੇ ਵੀ ਬੰਦ ਨਹੀਂ ਕੀਤੀ । ਮੈਂ ਕਹਾਂਗਾ ਕਿ ਪੁਲਿਸ ਦੇ ਖਰਚੇ ਲਈ ਹੋਰ ਪੈਸਾ ਦੇਣ ਦੀ ਬਜਾਏ ਇਸ ਤੇ ਕਟ ਲਾਉਣੀ ਚਾਹੀਦੀ ਹੈ । ਪੁਲਿਸ ਘੱਟ ਕਰਨੀ ਚਾਹੀਦੀ ਹੈ ।

[illegible] ਵੀ ਵਜ਼ੀਰ ਸਾਹਿਬ ਕਿਤੇ ਜਾਂਦੇ ਹਨ ਝਟ ਸੜਕਾਂ ਦਾ ਐਲਾਨ ਕਰ ਦਿੰਦੇ ਹਨ ਪਰ ਅਮਲ ਕੋਈ ਨਹੀਂ ਕਰਦਾ । ਪਿਛੇ ਜੇਹੇ ਜ਼ਿਲ੍ਹਾ ਸੰਗਰੂਰ ਵਿਖੇ ਪਾਂਡੇ ਸਾਹਿਬ ਦੀ ਪ੍ਰਧਾਨਗੀ ਹੇਠ ਇਕ ਮੀਟਿੰਗ ਹੋਈ ਉਥੇ ਇਕ ਸੜਕ ਜਲਦੀ ਤੋਂ ਜਲਦੀ ਬਨਾਉਣ ਦਾ ਸਰਕਾਰ ਨੇ ਐਲਾਨ ਕੀਤਾ ਸੀ ਪਰ ਹੁਣ 75 ਚੜ੍ਹ ਗਿਆ ਹੈ ਅਜੇ ਤੱਕ ਉਹ ਸੜਕ ਬਣਨੀ ਸ਼ੁਰੂ ਵੀ ਨਹੀਂ ਹੋਈ, ਲੋਕਾਂ ਦੀ ਮੰਗ ਹੈ ਕਿ ਇਹ ਸੜਕ ਜਲਦੀ ਤੋਂ ਜਲਦੀ ਬਨਣੀ ਚਾਹੀਦੀ ਹੈ ।

ਇੰਡਸਟਰੀ ਦੇ ਮੁਤਾਲਿਕ ਮੈਂ ਇਕ ਗੱਲ ਕਹਿਣੀ ਚਾਹੁੰਦਾ ਹਾਂ । ਉਹ ਇਹ ਕਿ ਇੰਡਸਟਰੀਅਲ ਐਕਟ ਦੇ ਮੁਤਾਬਿਕ ਵਰਕਿੰਗ ਕਮੇਟੀਆਂ ਨੂੰ ਲੋਨ ਦਿੱਤਾ ਜਾਂਦਾ ਹੈ ਜਿਹੜੀਆਂ ਵੀ ਲੈਣਾ ਚਾਹੁੰਣ ਪਰ ਇਨ੍ਹਾਂ ਨੇ ਅਜੇ ਤੱਕ ਕਿਤੇ ਵੀ ਵਰਕਿੰਗ ਕਮੇਟੀ ਨੂੰ ਕੋਈ ਲੋਨ ਨਹੀਂ ਦਿੱਤਾ । ਜਿਤਨਾ ਪੈਸਾ ਕਰਜ਼ ਦੇ ਲਈ ਦਿੱਤਾ ਜਾਂਦਾ ਹੈ ਉਹ ਸ਼ਹਿਰਾਂ ਦੇ ਵਿਚ ਹੀ ਖਪਾ ਦਿਤਾ ਜਾਂਦਾ ਹੈ ਪੇਂਡੂਆਂ ਨੂੰ ਇਗਨੋਰ ਕੀਤਾ ਜਾਂਦਾ ਹੈ ।

**ਸ਼੍ਰੀ ਸਪੀਕਰ** : ਮਾਸਟਰ ਚੰਦ ਸਿੰਘ ਜੀ, ਤੁਹਾਡੇ ਹਿੱਸੇ ਵਿਚ ਸਿਰਫ਼ ਦੋ ਮਿੰਟ ਹੀ ਆਉਂਦੇ ਹਨ, ਜਲਦੀ ਜਲਦੀ ਖਤਮ ਕਰੋ । (Master Chand Singh please finish your speech soon, as the time in your share is two minutes only.)

**ਮਾਸਟਰ ਚੰਦ ਸਿੰਘ** : ਮੈਂ ਜਲਦੀ ਹੀ ਖਤਮ ਕਰਦਾ ਹਾਂ ਜੀ । ਪਿੰਡ ਸਰਾਏ ਨਾਗਾ ਦੇ ਮੁਤਾਲਿਕ, ਬੇਨਾਮੀ ਜ਼ਮੀਨਾਂ ਦੀ ਵੰਡ ਬਾਰੇ, ਉਥੇ ਦੇ ਲੋਕਾਂ ਨੇ ਐਮ. ਐਲ. ਏ. ਹੋਸਟਲ ਦੇ ਸਾਹਮਣੇ ਧਰਨਾ ਮਾਰਿਆ ਹੋਇਆ ਹੈ । 70 ਬੰਦਿਆਂ ਦੇ ਨਾਉਂ 1,200 ਏਕੜ ਜ਼ਮੀਨ ਨਾਜਾਇਜ਼ ਨੱਪੀ ਹੋਈ ਹੈ। ਉਥੇ ਇਸ ਨਾਉਂ ਦਾ ਕੋਈ ਵੀ ਆਦਮੀ ਨਹੀਂ । ਇਹ ਜ਼ਮੀਨ ਸਰਕਾਰ ਨੂੰ ਤੁਰੰਤ ਕਬਜ਼ੇ ਵਿਚ ਲੈਣੀ ਚਾਹੀਦੀ ਹੈ ਅਤੇ ਗਰੀਬ ਹਰੀਜਨਾਂ ਦੇ ਵਿਚ ਵੰਡੀ ਜਾਣੀ ਚਾਹੀਦੀ ਹੈ ।

ਹਰੀਜਨਾਂ ਨੂੰ ਜਿਹੜਾ ਕਰਜ਼ਾ ਦਿੱਤਾ ਜਾਂਦਾ ਹੈ, ਇਹ 3,200 ਦੇ ਕੇ ਸਰਕਾਰ 4,600 ਲੈਂਦੀ ਹੈ, ਇਸ ਦਾ ਗਰੀਬਾਂ ਨੂੰ ਕੀ ਫਾਇਦਾ ਹੈ । ਇਹ ਵਾਧੇ ਦੀ ਵਸੂਲੀ ਬੰਦ ਹੋਣੀ ਚਾਹੀਦੀ ਹੈ । ਫੇਰ ਉਨ੍ਹਾਂ ਤੋਂ ਜਿਹੜੀ ਸਰਕਾਰੀ ਫੀਸ ਚਾਰਜ ਕੀਤੀ ਜਾਂਦੀ ਹੈ, ਇਹ ਨਹੀਂ ਹੋਣੀ ਚਾਹੀਦੀ । ਉਹ ਗਰੀਬ ਤਾਂ ਅਗੇ ਹੀ ਕਰਜ਼ੇ ਦੇ ਥੱਲੇ ਦੱਬੇ ਹੋਏ ਹਨ ।

ਇਸ ਮਹਿੰਗਾਈ ਦੇ ਜ਼ਮਾਨੇ ਵਿਚ ਜਿਹੜਾ ਹਰੀਜਨਾਂ ਨੂੰ ਵਜ਼ੀਫਾ ਦਿਤਾ ਜਾਂਦਾ ਹੈ ਇਹ ਘੱਟ ਤੋਂ ਘੱਟ 30 ਰੁਪਏ ਹੋਣਾ ਚਾਹੀਦਾ ਹੈ ।

ਸਹਿਕਾਰਤਾ ਦਾ ਜਿਹੜਾ ਮਹਿਕਮਾ ਹੈ ਇਹ ਕੁਰੱਪਸ਼ਨ ਦਾ ਅੱਡਾ ਹੈ । ਹਰ ਇਕ ਸੋਸਾਇਟੀ ਨੂੰ ਇਸ ਮਹਿਕਮੇ ਦੇ ਕਰਮਚਾਰੀ ਜਾ ਕੇ ਖਰਾਬ ਕਰਦੇ ਹਨ । ਜਿਹੜੇ ਇਨ੍ਹਾਂ ਦਾ ਢਿੱਡ ਨਹੀਂ ਭਰਦੇ ਉਸ ਸੋਸਾਇਟੀ ਨੂੰ ਇਹ ਤੋੜਨ ਦੀ ਕੋਸ਼ਿਸ਼ ਕਰਦੇ ਹਨ । (ਵਿਘਨ)

**ਸ਼੍ਰੀ ਸਪੀਕਰ** : ਮੈਂ ਆਨਰੇਬਲ ਮੈਂਬਰ, ਸਰਦਾਰ ਗੁਰਦੇਵ ਸਿੰਘ ਬਾਦਲ, ਨੂੰ ਕਹਾਂਗਾ ਕਿ ਉਨ੍ਹਾਂ ਨੂੰ ਹਾਊਸ ਦੇ ਕਾਇਦਿਆਂ ਦੀ ਉਲੰਘਣਾ ਨਹੀਂ ਕਰਨੀ ਚਾਹੀਦੀ । ਇਸ ਵੇਲੇ ਫਲੋਰ ਕਰਾਸ ਕਰਕੇ ਉਹ ਆਪਣੀ ਸੀਟ ਤੇ ਆਏ ਹਨ । ਅਗੋਂ ਲਈ ਉਨ੍ਹਾਂ ਨੂੰ ਇਸ ਗੱਲ ਦਾ ਖਿਆਲ ਰਖਣਾ ਚਾਹੀਦਾ ਹੈ । (I will request the hon. Member, Sardar Gurdev Singh Badal, not to break the rules of the House. He has crossed the floor. He should take care in future.)

**ਮਾਸਟਰ ਚੰਦ ਸਿੰਘ** : ਪਿੰਡ ਕਲੋਦੀ, ਤਹਿਸੀਲ ਸੰਗਰੂਰ ਦੀ ਇਕ ਸੋਸਾਇਟੀ ਅੱਜ ਤਾਈਂ ਟੁੱਟੀ ਚਲੀ ਆ ਰਹੀ ਹੈ । ਅਸਿਸਟੈਂਟ ਰਜਿਸਟਰਾਰ ਸੰਗਰੂਰ ਚੰਦ ਇਕ ਖਾਊ ਪੀਊ ਬੰਦਿਆਂ ਦੇ ਨਾਲ ਰਲਿਆ ਹੋਇਆ ਹੈ । ਉਹ ਜਨਤਾ ਦੇ ਲੋਕਾਂ ਨਾਲ ਧੱਕਾ ਕਰਦਾ ਹੈ । ਮੈਂ ਅਰਜ਼ ਕਰਾਂਗਾ ਕਿ ਜਨਤਾ ਦੇ ਨੁਮਾਇੰਦਿਆਂ ਨੂੰ ਬਹਾਲ ਕਰਕੇ ਸਾਹੀ ਚੀਜ਼ ਮੁਹਈਆ ਕਰਨੀ ਚਾਹੀਦੀ ਹੈ ।

ਇਕ ਮੈਂ ਟੀਚਰਾਂ ਦੇ ਮੁਤਾਲਿਕ ਗੱਲ ਕਰਨੀ ਹੈ, ਉਹ ਇਹ ਕਿ 1974 ਦੇ ਵਿਚ ਇਕ ਹੜਤਾਲ ਹੋਈ ਸੀ, ਇਹ ਹੜਤਾਲ 9 ਜਨਵਰੀ ਨੂੰ ਹੋਈ ਸੀ ਪਰ ਉਦੋਂ ਦੀ ਅਜੇ ਤਾਈਂ ਕੋਈ ਤਨਖਾਹ ਇਨ੍ਹਾਂ ਗਰੀਬ ਟੀਚਰਾਂ ਨੂੰ ਨਹੀਂ ਮਿਲੀ, ਇਹ ਦੇਣੀ ਚਾਹੀਦੀ ਹੈ । ਜਦੋਂ ਹੜਤਾਲ ਵੇਲੇ ਦੀ ਤਨਖਾਹ ਸੈਂਟਰ ਦੀ ਸਰਕਾਰ ਨੇ ਆਪਣੇ ਰੇਲਵੇ

ਦੇ ਮੁਲਾਜ਼ਮਾਂ ਨੂੰ ਦੇ ਦਿੱਤੀ ਹੈ ਫੇਰ ਕੀ ਵਜਾਹ ਹੈ ਕਿ ਇਨ੍ਹਾਂ ਟੀਚਰਾਂ ਨੂੰ ਵੀ ਨਾ ਦਿੱਤੀ ਜਾਵੇ ।

**ਡਾਕਟਰ ਬਲਦੇਵ ਪ੍ਰਕਾਸ਼ (ਅੰਮ੍ਰਿਤਸਰ ਪੂਰਬ)** : ਇਸ ਹਾਊਸ ਵਿਚ, ਇਸ ਸਮੇਂ ਜਿਹੜੀ ਬਹਿਸ ਹੋਈ ਹੈ, ਇਸ ਵਿਚ ਬਹੁਤ ਸਾਰੀਆਂ ਖਾਮੀਆਂ ਦਾ ਜ਼ਿਕਰ ਕੀਤਾ ਗਿਆ ਹੈ । ਇਥੋਂ ਤਕ ਕਿ ਮੈਂਬਰਾਂ ਨੇ ਸਰਕਾਰ ਦੀਆਂ ਤਰੁੱਟੀਆਂ ਅਤੇ ਭ੍ਰਿਸ਼ਟਾਚਾਰ ਆਦਿਕ ਦਾ ਵੀ ਬੜਾ ਜ਼ਿਕਰ ਕੀਤਾ ਗਿਆ ਇਥੇ ਅਨਾਜ ਦੀ ਸਕੈਂਡਲ ਬਾਰੇ ਵੀ ਬੜਾ ਜ਼ਿਕਰ ਕੀਤਾ । ਜਿੱਥੋਂ ਤਕ ਭ੍ਰਿਸ਼ਟਾਚਾਰ, ਮਹਿੰਗਾਈ, ਬੇਰੋਜ਼ਗਾਰੀ ਵਧਦੀਆਂ ਕੀਮਤਾਂ ਦੇ ਮੁਤਾਲਿਕ ਸਰਕਾਰ ਦਾ ਜਵਾਬ ਹੈ ਉਹ ਇਕੋ ਹੀ ਹੈ ਕਿ ਇਸ ਦਾ ਕਾਰਨ ਸਾਡੀ ਪਾਰਲੀਮੈਂਟਰੀ ਡੈਮੋਕਰੇਸੀ ਹੀ ਹੈ, ਇਸ ਦੀ ਗਲਤੀ ਹੈ ਜਿਸ ਕਰਕੇ ਇਹ ਸਾਰਾ ਸੁਧਾਰ ਨਹੀਂ ਹੋ ਸਕਿਆ । ਅਜ ਮੇਰੇ ਇਕ ਆਨਰੇਬਲ ਮੈਂਬਰ, ਗੁਪਤਾ ਜੀ, ਨੇ ਇਹੋ ਕਿਹਾ ਕਿ ਡੈਮੋਕਰੇਸੀ ਦਾ ਨਾਉਂ ਲੈ ਕੇ ਪੰਡਿਤ ਜਵਾਹਰ ਲਾਲ ਜੀ ਲੋਕਾਂ ਨੂੰ ਖੁਸ਼ ਕਰਦੇ ਰਹੇ । ਇਥੇ ਮੌਜੂਦਾ ਪ੍ਰਧਾਨ ਮੰਤਰੀ, ਸ੍ਰੀਮਤੀ ਇੰਦਰਾ ਗਾਂਧੀ ਨੇ ਵੀ ਇਹੋ ਨਾਹਰਾ ਲਗਾਇਆ ਹੈ ਕਿ ਗਰੀਬੀ ਹਟਾਓ, ਪਰ ਉਹ ਵੀ ਕੁਝ ਨਾ ਕਰ ਸਕੀ । ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੀ ਡੈਮੋਕਰੇਸੀ ਦੇ ਨਾਲ ਕੁਝ ਵੀ ਨਹੀਂ ਹੋਣਾ । ਇਨ੍ਹਾਂ ਨੂੰ ਵੀ ਉਹੀ ਕਰਨਾ ਪੈਣਾ ਹੈ ਜੋ ਬੰਗਲਾ ਦੇਸ਼ ਦੇ ਵਿਚ ਮੁਜੀਬ ਨੇ ਕੀਤਾ ਹੈ । ਅਜ ਵੀ ਸਾਰੇ ਦੇਸ਼ ਵਿਚ ਭ੍ਰਿਸ਼ਟਾਚਾਰ ਫੈਲਿਆ ਹੋਇਆ ਹੈ । ਪਾਰਲੀਮੈਂਟਰੀ ਡੈਮੋਕਰੇਸੀ ਜੋ ਪਿਛਲੇ 26 ਸਾਲ ਦੇ ਵਿਚ ਕੁਝ ਨਹੀਂ ਕਰ ਸਕੀ, ਇਨ੍ਹਾਂ ਹੁਣ ਕੀ ਕਰ ਦੇਣਾ ਹੈ । ਜਿਸ ਨੂੰ ਵੀ ਕਿਤੇ ਲਾਇਆ ਜਾਂਦਾ ਹੈ ਉਹ ਆਪਣਾ ਆਪ ਹੀ ਭਰਦਾ ਹੈ । ਹਰ ਪਾਸੇ ਲੁੱਟ ਹੈ । ਇਥੋਂ ਤੱਕ ਕਿ ਜੇ ਕਾਂਗਰਸ ਲਈ ਐਲ. ਐਨ. ਮਿਸ਼ਰਾ ਵਰਗੇ ਨੂੰ ਫੰਡ ਇਕੱਠਾ ਕਰਨ ਲਈ ਕਿਹਾ ਤਾਂ ਉਸ ਨੇ 9 ਕਰੋੜ ਦੇ ਵਿਚੋਂ 1 ਕਰੋੜ ਆਪ ਰਖ ਕੇ 8 ਕਰੋੜ ਹੀ ਜ਼ਮ੍ਹਾਂ ਕਰਾਇਆ । ਇਕ ਕਰੋੜ ਦਾ ਕੋਈ ਹਿਸਾਬ ਕਿਤਾਬ ਨਹੀਂ ਦਿਤਾ। ਇਹ ਪਾਰਲੀਮੈਂਟਰੀ ਡੈਮੋਕਰੇਸੀ ਦਾ ਕਸੂਰ ਹੈ ਜਾਂ ਕਿਸੇ ਹੋਰ ਦਾ। **

**ਮੁੱਖ ਮੰਤਰੀ** : ਸਪੀਕਰ ਸਾਹਿਬ, ਪ੍ਰਧਾਨ ਮੰਤਰੀ ਦੇ ਸਬੰਧ ਵਿਚ ਇਥੇ ਅਜਿਹੀਆਂ ਗਲਾਂ ਨਹੀਂ ਕਹੀਆਂ ਜਾ ਸਕਦੀਆਂ, ਇਹ ਪੰਜਾਬ ਅਸੈਂਬਲੀ ਹੈ, ਕੋਈ ਪਾਰਲੀਮੈਂਟ ਹਾਊਸ ਨਹੀਂ ਹੈ । ਮੈਂ ਇਹ ਗੱਲ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਅਜ ਵੀ ਕਈ ਮੈਂਬਰਾਂ ਨੇ ਕਈਆਂ ਅਫ਼ਸਰਾਂ ਦੇ ਨਾਂ ਲੈ ਕੇ ਬਾਤ ਕੀਤੀ ਹੈ । ਤੁਹਾਡੀ ਰੂਲਿੰਗ ਦੇ ਮੁਤਾਬਕ ਅਤੇ ਪਾਰਲੀਮੈਂਟ ਦੇ ਰੂਲਾਂ ਮੁਤਾਬਕ ਕਿਸੇ ਵੀ ਅਫ਼ਸਰ ਦੀ ਪੋਸਟ ਨੂੰ ਤਾਂ ਕ੍ਰਿਟੇਸਾਈਜ਼ ਕੀਤਾ ਜਾ ਸਕਦਾ ਹੈ ਪਰ ਕਿਸੇ ਪਰਟੀਕੁਲਰ ਅਫਸਰ ਦਾ ਜ਼ਿਕਰ ਨਹੀਂ ਕੀਤਾ ਜਾ ਸਕਦਾ ਜਦੋਂ ਤੱਕ ਕਿ ਉਹ ਇਲਜ਼ਾਮ ਮਨਿਸਟਰ ਇੰਚਾਰਜ ਨੂੰ ਲਿਖ ਕੇ ਨਾ ਦਿਤੇ ਜਾਣ ਤਾਂਕਿ ਉਹ ਆਪਣੀਆਂ ਫਾਈਲਾਂ ਦੇਖ ਕੇ ਉਸ ਅਫਸਰ ਨੂੰ ਡੀਫੈਂਡ ਕਰ ਸਕੇ ਅਤੇ ਜਾਂ ਉਸ ਦੀਆਂ ਗਲਤੀਆਂ ਨੂੰ ਦੱਸ ਸਕੇ । ਇਸ ਤਰ੍ਹਾਂ ਖੁੱਲ੍ਹੀ ਛੁੱਟੀ ਦੇਣ ਨਾਲ ਜਮਹੂਰੀਅਤ ਅਤੇ ਪਾਰਲੀਮੈਂਟਰੀ ਡੈਮੋਕਰੇਸੀ ਦੀਆਂ ਰਿਵਾਇਤਾਂ ਵਿਗੜਦੀਆਂ ਹਨ, ਠੀਕ ਨਹੀਂ ਹੁੰਦੀਆਂ । ਇਥੇ ਡਾਕਟਰ ਬਲਦੇਵ ਪ੍ਰਕਾਸ਼ ਜੀ ਨੇ ਪ੍ਰਧਾਨ ਮੰਤਰੀ ਜੀ ਬਾਰੇ ਜਾਂ ਪਾਰਲੀਮੈਂਟ ਦੇ ਹੋਰ ਮੈਂਬਰਾਂ ਬਾਰੇ ਕਿਹਾ ਹੈ ਉਹ ਐਕਸਪੰਜ ਹੋਣਾ ਚਾਹੀਦਾ ਹੈ ।

---

**Expunged as ordered by the Chair.

**ਸ੍ਰੀ ਸਪੀਕਰ :** ਜੋ ਕੁਝ ਉਨ੍ਹਾਂ ਨੇ ਪ੍ਰਧਾਨ ਮੰਤਰੀ ਬਾਰੇ ਕਿਹਾ ਉਹ ਐਕਸਪੰਜ ਕਰ ਦਿਤਾ ਜਾਵੇ । (Whatever the hon. Member has stated about the Prime Minister, be expunged.)

**ਡਾਕਟਰ ਬਲਦੇਵ ਪ੍ਰਕਾਸ਼ :** ਸਪੀਕਰ ਸਾਹਿਬ, ਮੈਂ ਅਜਿਹੀ ਕੋਈ ਗਲ ਨਹੀਂ ਕਹੀ ਜਿਹੜੀ ਅਨ-ਪਾਰਲੀਮੈਂਟਰੀ ਹੋਵੇ । (ਵਿਘਨ) (ਸ਼ੋਰ)

**ਡਾਕਟਰ ਅਮੀਰ ਸਿੰਘ ਕਲਕਟ :** ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਪਾਰਟੀ ਦੇ ਵਜ਼ੀਰ ਨੇ ਜੋ 4 ਕਰੋੜ ਰੁਪਏ ਦਾ ਸਕੈਂਡਲ ਕੀਤਾ ਸੀ, ਕੀ ਉਹ ਭਰਿਸ਼ਟਾਚਾਰ ਨਹੀਂ ਸੀ ? (ਵਿਘਨ) (ਸ਼ੋਰ)

**ਸ੍ਰੀ ਪ੍ਰਤਾਪ ਚੰਦ ਭੰਡਾਰੀ :** ਆਨ ਏ ਪੁਆਇੰਟ ਆਫ ਆਰਡਰ ਸਰ । ਸਪੀਕਰ ਸਾਹਿਬ, ਡਾਕਟਰ ਸਾਹਿਬ ਨੇ ਸ੍ਰੀ ਲਲਿਤ ਨਰਾਇਣ ਮਿਸ਼ਰਾ ਬਾਰੇ ਵੀ ਕੁਝ ਸ਼ਬਦ ਕਿਹੇ ਹਨ ਉਹ ਵੀ ਐਕਸਪੰਜ ਹੋਣੇ ਚਾਹੀਦੇ ਹਨ । (ਵਿਘਨ)

**ਸ੍ਰੀ ਸਪੀਕਰ :** ਡਾਕਟਰ ਸਾਹਿਬ ਤੁਸੀਂ ਆਪਣੀ ਸਪੀਚ ਕੰਟੀਨਿਊ ਕਰੋ । (Dr. Sahib, please continue your speech.)

**ਡਾਕਟਰ ਬਲਦੇਵ ਪ੍ਰਕਾਸ਼ :** ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਕਿਉਂ 28 ਸਾਲਾਂ ਵਿਚ ਵੀ ਕੁਝ ਨਹੀਂ ਹੋ ਸਕਿਆ ? ਕਿਉਂਕਿ ਇਹ ਭਰਿਸ਼ਟਾਚਾਰ ਰਾਹੀਂ ਆਪਣਾ ਕੰਮ ਪੂਰਾ ਕਰਦੇ ਰਹੇ, ਪੈਸਾ ਇਕੱਠਾ ਕਰਦੇ ਰਹੇ (ਵਿਘਨ) (ਸ਼ੋਰ) ਹੁਣ ਕਹਿੰਦੇ ਹਨ ਕਿ ਡੈਮੋਕਰੇਸੀ ਨੂੰ ਬਦਲ ਦਿਉ । (ਵਿਘਨ) ਮੈਂ ਗਿਆਨੀ ਜੀ ਦੀ ਇਕ ਪਬਲਿਸ਼ਡ ਸਟੇਟਮੈਂਟ ਪੜ੍ਹਕੇ ਸੁਣਾਂਦਾ ਹਾਂ (ਵਿਘਨ) (ਇਸ ਸਮੇਂ ਡਾਕਟਰ ਅਮੀਰ ਸਿੰਘ ਕੁਝ ਬੋਲਣ ਲਈ ਖੜੇ ਹੋਏ ।) ਆਈ ਡੋਂਟ ਗਿਵ ਵੇ । ਤੋਂ ਸਪੀਕਰ ਸਾਹਿਬ, ਮੈਂ ਗਿਆਨੀ ਜੀ ਦੀ ਇਕ ਪਬਲਿਸ਼ਡ ਸ਼ਟੇਟਮੈਂਟ ਪੜ੍ਹਕੇ ਸੁਣਾਂਦਾ ਹਾਂ ।

The loose-knit democracy, as at present, he said, would not be able to accelerate the pace of socio-economic development needed to banish poverty and inequalities from the country.

What I want to say is that he (Chief Minister) asked the Congressmen to understand the difference between *socialistic democracy* and *democratic socialism.*

ਸਪੀਕਰ ਸਾਹਿਬ, ਅੱਜ ਇਹ ਸੋਸ਼ਲਿਸਟਕ ਡੈਮੋਕਰੇਸੀ ਦੀਆਂ ਗੱਲਾਂ ਕਰਨ ਲੱਗ ਪਏ ਹਨ । ਇਹ ਸ਼ੋਸ਼ਲਿਸਟਿਕ ਡੈਮੋਕਰੇਸੀ ਜਿਹੜੇ ਦੇਸ਼ਾਂ ਵਿਚ ਹੈ । ਉਹ ਰੂਸ ਵਿਚ ਹੈ, ਜਿੱਥੇ ਕਿ ਲੋਕ ਵੋਟ ਵੀ ਨਹੀਂ ਦੇ ਸਕਦੇ । (ਵਿਘਨ) (ਸ਼ੋਰ) ਉਥੇ ਗੱਲ ਨਹੀਂ ਕਰ ਸਕਦੇ । (ਵਿਘਨ) (ਸ਼ੋਰ) ਜਿਥੇ ਹਜ਼ਾਰਾਂ ਲੋਕਾਂ ਗੋਲੀਆਂ ਨਾਲ ਇਸ ਲਈ ਭੁੰਨ ਦਿਤੇ ਕਿ ਉਹ ਮਤਭੇਦ ਰਖਦੇ ਸੀ । (ਵਿਘਨ) (ਸ਼ੋਰ) ਇਹ ਗੱਲ ਇਸ ਲਈ ਗਿਆਨੀ ਜੀ ਕਰਦੇ ਹਨ ਕਿਉਂਕਿ ਉਨ੍ਹਾਂ ਦੀ ਦੋਸਤੀ ਹੁਣ ਸੀ. ਪੀ. ਆਈ. ਨਾਲ ਹੈ । ਇਸ ਲਈ ਇਹ ਅਜਿਹੀਆਂ ਗੱਲਾਂ ਕਰਦੇ ਹਨ । ਅਸਲੀ ਗੱਲ, ਸਪੀਕਰ ਸਾਹਿਬ, ਇਹ ਹੈ ਕਿ ਲੋਕ ਇਨ੍ਹਾਂ ਤੋਂ ਬਦਜ਼ਨ ਹੋ ਚੁਕੇ ਹਨ । ਜਬਲਪੁਰ ਦੀ ਚੋਣ ਤੋਂ

ਪਤਾ ਲਗਦਾ ਹੈ ਕਿ ਇਨ੍ਹਾਂ ਦੇ ਕੈਂਡੀਡੇਟ ਨੂੰ 27,000 ਦੇ ਫਰਕ ਨਾਲ ਘੱਟ ਵੋਟਾਂ ਮਿਲੀਆਂ ਹਨ। (ਵਿਘਨ)

**ਸ਼੍ਰੀ ਸਪੀਕਰ** : ਡਾਕਟਰ ਸਾਹਿਬ, ਬੈਠ ਜਾਉ। (Doctor Sahib, please be seated.)

**ਡਾਕਟਰ ਬਲਦੇਵ ਪ੍ਰਕਾਸ਼** : ਸਪੀਕਰ ਸਾਹਿਬ, ਮੈਂ ਸਿਰਫ ਦੋ, ਤਿੰਨ ਗਲਾਂ ਹੋਰ ਕਹਿਣੀਆਂ ਹਨ।

**ਸ਼੍ਰੀ ਸਪੀਕਰ** : ਨਹੀਂ ਤੁਸੀਂ ਅੱਗੇ ਹੀ 5 ਮਿੰਟ ਤੋਂ ਵੱਧ ਲੈ ਚੁੱਕੇ ਹੋ। ਹੁਣ ਵਿੱਤ ਮੰਤਰੀ ਸਾਹਿਬ ਬੋਲਣਗੇ। (ਵਿਘਨ) (ਸ਼ੋਰ) (No, you have already taken 5 minutes more than your share. Now the Finance Minister will speak.) (*Interruption*) (*Noise*)

PERSONAL EXPLANATIONS BY
(i) Comrade Shamsher Singh Josh.
(ii) Shri Prem Gupta.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ ਸਰ। ਸਪੀਕਰ ਸਾਹਿਬ, ਇਥੇ ਬੋਲਦੇ ਹੋਏ ਡਾਕਟਰ ਬਲਦੇਵ ਪ੍ਰਕਾਸ਼ ਜੀ ਨੇ ਕੁੱਝ ਗੱਲਾਂ ਰੂਸ ਬਾਰੇ ਕਹੀਆਂ ਜਿਨ੍ਹਾਂ ਦਾ ਮੈਂ ਆਪਣੀ ਪਾਰਟੀ ਵਲੋਂ ਖੰਡਨ ਕਰਦਾ ਹਾਂ। ਰੂਸ ਵਿਚ ਲੋਕਾਂ ਨੂੰ ਤਾਂ ਵੋਟ ਦੇਣ ਦਾ ਅਧਿਕਾਰ ਹੈ ਪਰ ਜਗੀਰਦਾਰਾਂ ਨੂੰ ਅਤੇ ਸਰਮਾਇਆ-ਦਾਰਾਂ ਨੂੰ ਨਹੀਂ ਹੈ, ਜਿਨ੍ਹਾਂ ਦੀ ਨੁਮਾਇੰਦਗੀ ਇਹ ਸੱਜਣ ਕਰਦੇ ਹਨ। (ਵਿਘਨ) (ਸ਼ੋਰ)

**ਡਾਕਟਰ ਬਲਦੇਵ ਪ੍ਰਕਾਸ਼** : ਹੁਣ ਇਨ੍ਹਾਂ ਨੇ ਸਪਸ਼ਟੀਕਰਨ ਕਰ ਦਿਤਾ ਹੈ, ਹੁਣ ਬੇਸ਼ੱਕ ਚੀਫ ਮਨਿਸਟਰ ਸਾਹਿਬ, ਖੁੱਲਮਖੁਲ੍ਹਾ ਇਹ ਗੱਲਾਂ ਕਹਿੰਦੇ ਰਹਿਣ। (ਵਿਘਨ) (ਸ਼ੋਰ)

**ਸ਼੍ਰੀ ਪ੍ਰੇਮ ਗੁਪਤਾ** : ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ ਸਰ। ਸਪੀਕਰ ਸਾਹਿਬ, ਇਥੇ ਤਕਰੀਰ ਕਰਦੇ ਹੋਏ ਡਾਕਟਰ ਬਲਦੇਵ ਪ੍ਰਕਾਸ਼ ਨੇ ਮੇਰੇ ਤੇ ਬੜੇ ਸੀਰੀਅਸ ਐਲੀਗੇਸ਼ਨ ਲਗਾਏ ਹਨ। ਜਿਹੜੀ ਗੱਲ ਮੈਂ ਕਹੀ ਸੀ ਉਹ ਸਪੱਸ਼ਟ ਸੀ ਅਤੇ ਜੇ ਇਹੋ ਜਿਹੀ ਮੋਟੀ ਗੱਲ ਵੀ ਇਨ੍ਹਾਂ ਦੀ ਸਮਝ ਵਿਚ ਨਹੀਂ ਆਈ ਤਾਂ ਮੇਰਾ ਕੀ ਕਸੂਰ ਹੈ। ਮੈਂ ਇਹ ਕਿਹਾ ਸੀ ਅਤੇ ਹੁਣ ਫਿਰ ਕਹਿੰਦਾ ਹਾਂ ਕਿ ਅਜ਼ਾਦੀ ਤੋਂ ਬਾਅਦ ਇੰਨੀ ਖੁਲ੍ਹ ਮਿਲੀ ਜਗੀਰਦਾਰਾਂ ਅਤੇ ਸਰਮਾਇਆਦਾਰਾਂ ਨੂੰ ਕਿ ਉਨ੍ਹਾਂ ਨੇ ਲੋਕਾਂ ਦੀ ਲੁੱਟ ਖਸੁਟ ਸ਼ੁਰੂ ਕਰ ਦਿੱਤੀ, ਡੈਮੋਕ੍ਰਸੀ ਦੀ ਆੜ ਲੈ ਕੇ ਅਤੇ ਅੱਜ ਫਿਰ ਉਹ ਲੋਕ ਜੇ. ਪੀ. ਦੀ ਆੜ ਲੈ ਕੇ ਇਥੇ ਫਾਸਿਸਟਿਜ਼ਿਮ ਲਿਆਉਣਾ ਚਾਹੁੰਦੇ ਹਨ (ਵਿਘਨ) ਰੋਜ਼ ਸ਼ਾਮ ਨੂੰ ਲਾਠੀਆਂ ਲੈ ਕੇ ਜਿਹੜੀ ਪ੍ਰੇਡ ਇਥੇ ਹੁੰਦੀ ਹੈ, ਉਹ ਅਸੀਂ ਨਹੀਂ ਚਲਣ ਦਿਆਂਗੇ। (ਵਿਘਨ) ਮੈਂ ਇਹ ਵੀ ਕਿਹਾ ਸੀ, ਸਪੀਕਰ ਸਾਹਿਬ, ਕਿ ਸ਼ੇਖ ਮੁਜੀਬ ਨੇ ਹੁਣ ਇਨ੍ਹਾਂ ਜਗੀਰਦਾਰਾਂ, ਸਰਮਾਇਆਦਾਰਾਂ ਅਤੇ ਫਾਸਿਸਟਾਂ ਨੂੰ ਠਲ੍ਹ ਪਾਈ ਹੈ ਅਤੇ ਹੁਣ ਅਸੀਂ ਵੀ ਇਨ੍ਹਾਂ ਦੀਆਂ ਚਾਲਾਂ ਨਹੀਂ ਚਲਣ ਦਿਆਂਗੇ (ਵਿਘਨ)(ਸ਼ੋਰ)

**ਸਰਦਾਰ ਹਰਚੰਦ ਸਿੰਘ** : ਆਨ ਏ ਪੁਆਇਂਟ ਆਫ਼ ਆਰਡਰ ਸਰ । ਸਪੀਕਰ ਸਾਹਿਬ, ਮੈਂ ਜੋਸ਼ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਰੂਸ ਵਿਚ ਜਾਗੀਰਦਾਰਾਂ ਅਤੇ ਸਰਮਾਇਆਦਾਰਾਂ ਨੂੰ ਵੋਟਾਂ ਪਾਉਣ ਦੀ ਖੁਲ੍ਹ ਨਹੀਂ ਤਾਂ ਉਹ ਉਥੇ ਰਖੇ ਹੋਏ ਕਿਉਂ ਹਨ ? (ਵਿਘਨ)(ਸ਼ੋਰ)

THE PUNJAB APPROPRIATION (No. 2) BILL, 1975

(*Resumption of consideration*)

**ਸਰਦਾਰ ਧੰਨਾ ਸਿੰਘ ਗੁਲਸ਼ਨ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । (ਵਿਘਨ) (ਸ਼ੋਰ) ਜੋ ਕਝ ਸਰਦਾਰ ਧੰਨਾ ਸਿੰਘ ਗੁਲਸ਼ਨ ਕਹਿ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਵੇ । (This is no point of order. (*Interruption*) (*Noise*) Whatever Sardar Dhanna Singh Gulshan is saying, should not be recorded.)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਆਨ ਏ ਪੁਆਇੰਟ ਆਫ ਆਰਡਰ ਸਰ....

**ਸ੍ਰੀ ਸਪੀਕਰ** : ਤੁਸੀਂ ਬੈਠ ਜਾਉ, ਵਿੱਤ ਮੰਤਰੀ ਸਾਹਿਬ ਨੇ ਜਵਾਬ ਦੇਣਾ ਹੈ । (Please resume your seat. The Finance Minister is to speak.)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਉਨ੍ਹਾਂ ਤੋਂ ਪਹਿਲਾਂ ਖੜ੍ਹਾ ਹੋਇਆ ਹਾਂ । ਸਪੀਕਰ ਸਾਹਿਬ, ਤੁਸੀਂ ਧੱਕਾ ਕਰ ਰਹੇ ਹੋ . . .

**ਸ੍ਰੀ ਸਪੀਕਰ** : ਧੱਕਾ ਤਾਂ ਤੁਸੀਂ ਕਰ ਰਹੇ ਹੋ, ਦਸੋ ਕੀ ਤੁਹਾਡਾ ਪੁਆਇੰਟ ਆਫ ਆਰਡਰ ਹੈ ? (It is you who are being unfair. All right, say what is your point of order ?)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਤੁਸੀਂ ਬੈਠ ਜਾਉ (ਵਿਘਨ) ਜੋ ਕੁਝ ਮੈਂਬਰ ਸਾਹਿਬ ਕਹਿ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਵੇ । ਵਿਘਨ) ਸਰਦਾਰ ਬਲਵਿੰਦਰ ਸਿੰਘ, ਤੁਸੀ ਹਾਊਸ ਦੀਆਂ ਪ੍ਰੋਸੀਡਿੰਗਜ਼ ਵਿਚ ਰੁਕਾਵਟ ਪਾ ਰਹੇ ਹੋ । ਮੈਨੂੰ ਤੁਹਾਨੂੰ ਨੇਮ ਕਰਨਾ ਪਏਗਾ । [This is no point of order. Please be seated. (*Interruption.*) Whatever the hon. Member is saying, should not be recorded. (*Interruption*) Sardar Balwinder Singh, you are obstructing the proceedings' of the House. I shall have to name you.)

**ਸ੍ਰੀਮਤੀ ਸਾਜਿਦਾ ਬੇਗਮ** (ਮਾਲੇਰਕੋਟਲਾ) : 'ਸਪੀਕਰ ਸਾਹਿਬ, ਮੈਂ 2 ਮਿੰਟ ਵਾਸਤੇ ਬੋਲਾਂਗੀ । ਸਪੀਕਰ ਸਾਹਿਬ, ਸਰਕਾਰ ਨੇ ਜਿਹੜੇ ਕੰਮ ਕੀਤੇ ਹਨ ਉਹ ਬਹੁਤ ਅੱਛੇ ਕੀਤੇ

---

**Not recorded, as ordered by the Chair.

ਹਨ । ਕਈ ਵੀਰਾਂ ਨੇ ਇਥੇ ਕਿਹਾ ਹੈ ਕਿ ਕੋਈ ਸੜਕ ਨਹੀਂ ਬਣੀ । ਮੇਰਾ ਖਿਆਲ ਹੈ ਜਿਥੇ 27 ਸਾਲਾਂ ਵਿਚ ਕੋਈ ਸੜਕ ਨਹੀਂ ਸੀ ਬਣੀ ਅਤੇ ਜਿਥੇ ਕੋਈ ਖ਼ਾਬ ਨਹੀਂ ਸੀ ਲੈ ਸਕਦਾ ਕਿ ਇਥੇ ਸੜਕ ਬਣ ਸਕਦੀ ਹੈ, ਉਥੇ ਵੀ ਇਸ ਸਰਕਾਰ ਨੇ ਸੜਕ ਬਣਾ ਦਿੱਤੀ ਹੈ। (ਥੰਪਿੰਗ) ਜਿਥੇ ਕਿਤੇ ਖਿਆਲ ਨਹੀਂ ਹੁੰਦਾ ਸੀ ਕਿ ਸਕੂਲ ਬਣਨਗੇ ਉਥੇ ਵੀ ਸਕੂਲ ਬਣੇ ਹਨ । ਤੁਹਾਡੇ ਸਾਹਮਣੇ ਹੈ ਇਹ ਕੋਈ ਲੁਕੀ ਛੁਪੀ ਗਲ ਨਹੀਂ ਹੈ । (ਵਿਘਨ) ਅਗਰ ਹੋਏ ਹੋਏ ਕੰਮਾਂ ਨੂੰ ਕਿਹਾ ਜਾਵੇ ਕਿ ਨਹੀਂ ਹੋਏ ਤਾਂ ਚੰਗੀ ਗੱਲ ਨਹੀਂ ਹੁੰਦੀ ਹੈ । ਜੋ ਕੰਮ ਹੋਏ ਹਨ ਉਹ ਜਨਤਾ ਦੇ ਸਾਹਮਣੇ ਹਨ, (ਵਿਘਨ) ਜੰਤਾ ਸਮਝਦੀ ਹੈ । (ਵਿਘਨ) ਕੱਚੀਆਂ ਜਾਂ ਪੱਕੀਆਂ ਤੁਹਾਡੇ ਸਾਹਮਣੇ ਹਨ । (ਵਿਘਨ) ਅੱਜ ਪੱਥਰ ਪਹਿਲਾਂ ਬਣਦੇ ਹਨ ਅਤੇ ਪਿਛੋਂ ਲਗਦੇ ਹਨ । ਇੱਕ ਚੀਜ਼ ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਮੇਰੇ ਉਥੇ ਮਲੇਰਕੋਟਲੇ ਜਦੋਂ ਇਹ ਤਸ਼ਰੀਫ ਲੈ ਗਏ ਸੀ ਤਾਂ ਇਨ੍ਹਾਂ ਨੇ ਇਲਾਨ ਕੀਤਾ ਸੀ ਕਿ ਮਲੇਰਕੋਟਲੇ ਵਿਚ ਕਾਰਖਾਨਾ ਲਗੇਗਾ । ਮੈਂ ਤੁਹਾਡੇ ਰਾਹੀਂ ਚੀਫ਼ ਮਨਿਸਟਰ ਸਾਹਿਬ ਨੂੰ ਅਰਜ਼ ਕਰਦੀ ਹਾਂ (ਵਿਘਨ) ਇੱਕ ਮਿੰਟ ਮੇਰੀ ਗੱਲ ਸੁਣ ਲਉ । ਚੀਫ ਮਨਿਸਟਰ ਸਾਹਿਬ ਨੇ ਇਲਾਨ ਕੀਤਾ ਸੀ ਜਿਸ ਦਾ ਫੈਸਲਾ ਹਾਲੇ ਤਕ ਨਹੀਂ ਹੋਇਆ । ਉਸ ਤੋਂ ਪਹਿਲਾਂ ਜਦੋਂ ਬਾਦਲ ਸਾਹਿਬ ਚੀਫ ਮਨਿਸਟਰ ਸਨ ਇਹ ਵੀ (ਵਿਘਨ) ਮਲੇਰਕੋਟਲੇ ਆਏ ਸੀ ਅਤੇ ਇਨ੍ਹਾਂ ਨੇ ਇਲਾਨ ਕੀਤਾ ਸੀ ਕਿ ਉਥੇ ਟਰੈਕਟਰਾਂ ਦੀ ਫੈਕਟਰੀ ਲਗਾਈ ਜਾਏਗੀ । ਨਵਾਬ ਸਾਹਿਬ ਦੇ ਬਰਥ-ਡੇ ਦੀ ਖੁਸ਼ੀ ਵਿਚ ਇਹ ਫੈਕਟਰੀ ਲਗਾਈ ਜਾਏਗੀ । ਇਹ ਫੈਕਟਰੀ ਨਹੀਂ ਲਗੀ । ਮੈਂ ਇਹ ਕਹਿਣਾ ਚਾਹੁੰਦੀ ਹਾਂ ਕਿ ਬਾਦਲ ਸਾਹਿਬ ਵਰਗਾ ਝੂਠਾ ਵਾਇਦਾ ਨਾ ਹੋਵੇ, ਹੁਣ ਇਹ ਕਾਰਖਾਨਾ ਲਗ ਜਾਣਾ ਚਾਹੀਦਾ ਹੈ (ਥੰਪਿੰਗ) ਅਤੇ ਸੱਚਾ ਵਾਇਦਾ ਹੋਣਾ ਚਾਹੀਦਾ ਹੈ । (ਵਿਘਨ) ਮੈਂ ਬਾਦਲ ਸਾਹਿਬ ਨੂੰ ਜਦੋਂ ਵੀ ਮਿਲਦੀ ਹਾਂ, ਹਮੇਸ਼ਾ ਉਲਾਂਭਾ ਦਿੰਦੀ ਹਾਂ । ਬਾਦਲ ਸਾਹਿਬ ਕਹਿੰਦੇ ਹਨ, ਮੈਂ ਕਹਿਣਾ ਨਹੀਂ ਚਾਹੁੰਦੀ ਜੋ ਕੁਝ ਉਹ ਮੈਨੂੰ ਕਹਿੰਦੇ ਹਨ । (ਥੰਪਿੰਗ)

**ਸਰਦਾਰ ਜਸਦੇਵ ਸਿੰਘ ਸੰਧੂ** : ਆਨ ਏ ਪੁਆਇੰਟ ਆਫ ਆਰਡਰ ਸਰ । (ਵਿਘਨ)

**ਸ਼੍ਰੀਮਤੀ ਸਾਜਿਦਾ ਬੇਗਮ** : ਮੈਂ ਬਾਦਲ ਸਾਹਿਬ ਨੂੰ ਹਮੇਸ਼ਾ ਆਪਣੇ ਭਾਈ ਦੇ ਨਾਤੇ ਨਾਲ ਉਲਾਂਭਾ ਜ਼ਰੂਰ ਦਿੰਦੀ ਹਾਂ । (ਵਿਘਨ) ਬਾਦਲ ਸਾਹਿਬ ਕਹਿੰਦੇ ਹਨ ਬੇਗਮ ਸਾਹਿਬਾ ਕੀ ਕਰੀਏ ਸਾਨੂੰ ਆਪਣੀਆਂ ਪਗੜੀਆਂ ਸਾਂਭਣ ਦੀ ਲਗੀ ਹੋਈ ਸੀ । (ਥੰਪਿੰਗ)

ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਸ਼ੁਕਰੀਆ ਅਦਾ ਕਰਦੀ ਹਾਂ ਕਿ ਆਪ ਨੇ ਮੈਨੂੰ ਬੋਲਣ ਲਈ ਟਾਈਮ ਦਿੱਤਾ ਹੈ । ਮੈਂ ਫੇਰ ਇਹ ਕਹਿ ਕੇ ਬੈਠਦੀ ਹਾਂ ਕਿ ਇਹ ਸਰਕਾਰ ਜੋ ਕੰਮ ਕਰ ਰਹੀ ਹੈ ਬਹੁਤ ਸ਼ਲਾਘਾਯੋਗ ਕੰਮ ਹਨ । (ਥੰਪਿੰਗ)

---

## PERSONAL EXPLANATION BY SARDAR PARKASH SINGH BADAL

**ਸਰਦਾਰ ਪਰਕਾਸ਼ ਸਿੰਘ ਬਾਦਲ** : ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ ਸਰ । ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜੋ ਬੇਗਮ ਸਾਹਿਬਾ ਨੇ ਕਿਹਾ ਹੈ ਕਿ ਮੈਂ ਉਨ੍ਹਾਂ ਨਾਲ ਗੱਲ ਕੀਤੀ ਹੈ । ਮੈਂ ਕੋਈ ਗੱਲ ਨਹੀਂ ਕੀਤੀ । ਬਾਕੀ ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਪੁਰ ਜ਼ੋਰ ਲਫਜ਼ਾਂ ਨਾਲ ਆਪ ਦੇ ਰਾਹੀਂ ਗਿਆਨੀ ਜੀ ਨੂੰ

[ ਸਰਦਾਰ ਪਰਕਾਸ਼ ਸਿੰਘ ਬਾਦਲ ]

ਕਹਿਣਾ ਚਾਹੁਦਾ ਹਾਂ ਕਿ ਜੋ ਫੈਕਟਰੀ ਲਗਾਉਣ ਬਾਰੇ ਬੇਗਮ ਸਾਹਿਬਾ ਨੇ ਕਿਹਾ ਹੈ ਉਸ ਦੀ ਅਸੀਂ ਵੀ ਸਿਫਾਰਿਸ਼ ਕਰਦੇ ਹਾਂ। ਇਹ ਗਿਆਨੀ ਜੀ ਜ਼ਰੂਰ ਕੰਮ ਕਰ ਦੇਣ (ਥੰਪਿੰਗ)।

## THE PUNJAB APPROPRIATION (NO. 2) BILL, 1975

*(Resumption of consideration)*

**ਸ੍ਰੀ ਸਪੀਕਰ** : 12-45 ਵਜੇ ਗਿਲੋਟੀਨ ਐਪਲਾਈ ਕੀਤੀ ਜਾਏਗੀ। ਐਫ. ਐਮ. ਸਾਹਿਬ ਹੁਣ ਬੋਲਣਗੇ। (Guillotine will be applied at 12-45 P.M. Now the Finance Minister may speak please.)

**ਸਰਦਾਰ ਕਿਰਪਾਲ ਸਿੰਘ ਰੰਧਾਵਾ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। (This is no point of order.)

**ਵਿੱਤ ਮੰਤਰੀ (ਸ੍ਰੀ ਹੰਸ ਰਾਜ ਸ਼ਰਮਾ)** : ਇੱਕ ਮਾਨਯੋਗ ਮੈਂਬਰ ਵਲੋਂ ਬੇਸਿਕ ਸਵਾਲ ਦਾ ਝਗੜਾ ਸੀ ਕਿ ਸਰਕਾਰ ਨੇ ਜਿਹੜੀਆਂ ਕਾਰਪੋਰੇਸ਼ਨਾਂ ਬਣਾਈਆਂ ਹਨ ਉਹ ਕਾਰਪੋਰੇਸ਼ਨ ਦਾ ਪੰਜਾਬ ਨੂੰ ਫਾਇਦਾ ਨਹੀਂ ਹੋਇਆ ਬਲਕਿ ਉਹਦੇ ਵਿਚ ਕੁਝ ਬਦ-ਅਨਵਾਨੀਆਂ ਹੋਈਆਂ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਕਾਰਪੋਰੇਸ਼ਨਜ਼ ਇਸ ਵਾਸਤੇ ਬਣਾਈਆਂ ਸੀ ਕਿਉਂਕਿ ਸਰਕਾਰੀ ਮਹਿਕਮਿਆਂ ਨੂੰ ਬੈਂਕਾਂ ਅਤੇ ਇੰਟਸੀਚਿਊਸ਼ਨਲ ਫਿਨਾਂਨਸਰਜ਼ ਤੋਂ ਰੁਪਏ ਨਹੀਂ ਮਿਲ ਸਕਦੇ ਸੀ। ਇੰਡਸਟਰੀਜ਼ ਦੀ ਜੋ ਇਕਾਨੋਮਿਕ ਐਕਟਿਵਿਟੀ ਜਿੰਨੀ ਵੀ ਸਰਕਾਰ ਦੀ ਸੀ ਉਹ ਕਾਰਪੋਰੇਸ਼ਨਾਂ ਨੂੰ ਟਰਾਂਸਫਰ ਕੀਤੀ ਸੀ ਤਾਂ ਕਿ ਬੈਂਕਾਂ ਤੋਂ ਔਰ ਇੰਸਟੀਚਿਊਸ਼ਨਲ ਫਿਨਾਂਨਸਰਜ਼ ਜਾਂ ਜਿੰਨੇ ਵੀ ਇੰਡਸਟ੍ਰੀਅਲ ਡਿਵੈਲਪਮੈਂਟ ਬੈਂਕਸ ਹਨ ਉਨ੍ਹਾਂ ਤੋਂ ਪੈਸ ਲੈ ਸਕਣ। ਔਰ ਪੈਸੇ ਲੈ ਕੇ ਪੰਜਾਬ ਦੀ ਬਿਹਤਰੀ ਤੇ ਖਰਚ ਕਰ ਸਕਣ। ਉਹ ਕਰੈਡਿਟ ਡਿਪਾਜ਼ਿਟ ਰੇਸ਼ੋ ਜਿਹੜੀ ਹੈ ਉਹ ਪਹਿਲਾਂ ਥੋੜ੍ਹੀ ਸੀ ਅਤੇ ਹੁਣ ਅਸੀਂ ਵਧਾਈ ਹੈ। ਪਿਛਲੇ ਦੋ ਤਿੰਨ ਸਾਲਾਂ ਵਿਚ ਜਿਸ ਤਰ੍ਹਾਂ ਕਿ ਮੈਂ ਅੰਕੜੇ ਪਹਿਲਾਂ ਦੇ ਬੈਠਾ ਹਾਂ ਇਹ 30% ਤੋਂ 41% ਤੱਕ ਲੈ ਗਏ ਹਾਂ। ਇਹ ਇੱਕ ਜ਼ਰੀਆ ਹੈ। ਐਗਰੋ-ਇੰਡਸਟਰੀਜ਼ ਕਾਰਪੋਰੇਸ਼ਨਜ਼, ਪੰਜਾਬ ਸਟੇਟ ਇੰਡਸਟਰੀਅਲ ਡਿਵੈਲਪਮੈਂਟ ਕਾਰਪੋਰੇਸ਼ਨ, ਸਮਾਲ ਸਕੇਲ ਇੰਡਸਟਰੀਜ਼ ਕਾਰਪੋਰੇਸ਼ਨ, ਐਕਸਪੋਰਟ ਕਾਰਪੋਰੇਸ਼ਨ, ਮਾਰਕਫੈਡ ਔਰ ਦੂਸਰੇ ਅਦਾਰੇ ਹਨ (ਵਿਘਨ)। ਇਸ ਕਰਕੇ ਇਹ ਸਾਰੀਆਂ ਕਾਰਪੋਰੇਸ਼ਨਾਂ ਬਣਾਈਆਂ ਹਨ। ਹਰ ਸਾਲ ਇਨ੍ਹਾਂ ਦੀ ਫੰਕਸ਼ਨਿੰਗ ਨੂੰ ਸਟਰੀਮਲਾਈਨ ਕਰਦੇ ਪਏ ਹਾਂ। ਔਰ ਜੋ ਰਸਤੇ ਵਿਚ ਤਕਲੀਫਾਂ ਆਉਂਦੀਆਂ ਹਨ ਉਨ੍ਹਾ ਨੂੰ ਦੂਰ ਕਰਦੇ ਹਾਂ। ਇਹ ਉਹ ਕਾਰਪੋਰੇਸ਼ਨਾਂ ਹਨ ਜਿਨ੍ਹਾਂ ਵਿਚੋਂ ਕੁਝ ਇਨ੍ਹਾਂ ਦੇ ਟਾਈਮ ਤੋਂ ਬਣੀਆਂ ਹੋਣਗੀਆਂ। ਇਹ ਹਰ ਗੱਲ ਤੇ ਸ਼ੱਕ ਕਰਦੇ ਹਨ। ਜਿਸ ਜਗ੍ਹਾ ਕੋਈ ਖਰਾਬੀ ਜੇ ਨਜ਼ਰ ਵਿਚ ਆਉਂਦੀ ਹੈ ਤਾਂ ਉਸ ਦੀ ਇਨਕੁਆਇਰੀ ਕੀਤੀ ਜਾਂਦੀ ਹੈ, ਚਾਹੇ ਮਾਰਕਫੈਡ ਹੋਵੇ ਜਾਂ ਕੋਈ ਦੂਸਰੀ ਹੋਵੇ। ਜੇ ਫੇਰ ਤੁਹਾਡੀ ਰੂਲਿੰਗ ਦੇ ਖਿਲਾਫ ਇਨ੍ਹਾਂ ਨੇ ਲੈਂਡ ਮਾਰਗੇਜ ਬੈਂਕ ਦੇ ਮਨੈਜਿੰਗ ਡਾਇਰੈਕਟਰ ਦੇ ਖਿਲਾਫ਼ ਬੋਲਣਾ ਹੈ ਤਾਂ ਇਨ੍ਹਾਂ ਨੂੰ ਚਾਹੀਦਾ

---

**Expunged as ordered by the Chair.

ਸੀ ਕਿ ਇਹਦੀ ਇੰਟੀਮੇਸ਼ਨ ਮੈਨੂੰ ਪਹਿਲਾਂ ਦੇ ਦਿੰਦੇ ਤਾਂ ਮੈਂ ਜਵਾਬ ਦੇ ਦਿੰਦਾ । ਫੇਰ ਵੀ ਮੈਂ ਦਸਣਾ ਚਾਹੁੰਦਾ ਹਾਂ ਕਿ ਜਦ ਵੀ ਕੋਈ ਚੀਜ਼ ਚੀਫ਼ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਜਾਂ ਸਾਡੇ ਨੋਟਿਸ ਵਿਚ ਆਉਂਦੀ ਹੈ ਅਸੀਂ ਇਨਕੁਆਇਰੀ ਕਰਾਉਂਦੇ ਹਾਂ । ਜੇ ਲੋਕਾਂ ਨੂੰ ਤਕਲੀਫ ਹੋਵੇ ਤਾਂ ਉਨ੍ਹਾਂ ਨੂੰ ਰਾਹਤ ਦਿੰਦੇ ਹਾਂ ਔਰ ਅਗਰ ਬਦ-ਅਨਵਾਨੀ ਹੋਵੇ ਤਾਂ ਸਜ਼ਾ ਦਿੱਤੀ ਜਾਂਦੀ ਹੈ । ਇਸ ਦੇ ਨਾਲ ਨਾਲ ਇਹ ਬਿਲਕੁਲ ਫਾਲਸ ਔਰ ਬੇਸਲੈਸ ਗੱਲ ਕਹੀ ਗਈ ਸੀ ਕਿ ਕਾਰਪੋਰੇਸ਼ਨਾਂ ਕਿਸੇ ਹੋਰ ਮੋਟਿਵ ਲਈ ਬਣਾਈਆਂ ਗਈਆਂ ਹਨ । ਸਾਡੀ ਸਟੇਟ ਗੌਰਮਿੰਟ ਦੀ ਹਮੇਸ਼ਾਂ ਇਹੀ ਕੋਸ਼ਿਸ਼ ਰਹੀ ਹੈ ਕਿ ਅਸੀਂ ਇਕਾਨੋਮੀ ਕਰੀਏ । ਜਿਹੜੇ ਅਨ-ਪ੍ਰੋਡਕਟਿਵ ਖਰਚ ਹਨ ਉਹਦਾ ਜ਼ਿਕਰ ਮੈਂ ਅਗੇ ਹੀ ਸਦਨ ਵਿਚ ਕਰ ਬੈਠਾ ਹਾਂ ਕਿ ਕਿਹੜੇ ਕਿਹੜੇ ਕੰਮ ਕਰਕੇ ਅਸੀਂ ਖਰਚ ਘਟਾਏ ਹਨ । ਵਡਾ ਪਲੈਨ ਬਣਾਇਆ ਗਿਆ ਹੈ । ਉਸ ਪਲੈਨ ਨੂੰ ਇੰਪਲੀਮੈਂਟ ਕਰਨ ਵਾਸਤੇ ਕਿੰਨਾ ਪੈਸਾ ਚਾਹੀਦਾ ਸੀ ਪਰ ਕਿੰਨੇ ਥੋੜ੍ਹੇ ਟੈਕਸ ਲਗਾਏ ਗਏ ਹਨ । ਡੈਫਿਸਿਟ ਘਟਾਇਆ ਗਿਆ ਹੈ ਪਿਛਲੇ ਸਾਲ ਅਨ-ਪ੍ਰੋਡਕਟਿਵ ਖਰਚ ਘਟੇ ਹਨ ਔਰ ਡਿਵੈਲਪਮੈਂਟ ਔਰ ਵੈਲਫੇਅਰ ਤੇ ਖਰਚ ਵਧੇ ਹਨ ਜੋ ਕਿ ਬਜਟ ਦੀਆਂ ਫਿਗਰਜ਼ ਤੋਂ ਜ਼ਾਹਿਰ ਹੈ ।

ਅੱਗੇ ਮਿਸ-ਯੂਟੇਲਾਈਜ਼ੇਸ਼ਨ ਆਫ ਫਿਨਾਂਨਸਿਜ਼ ਬਾਰੇ ਜ਼ਿਕਰ ਕੀਤਾ ਗਿਆ ਹੈ । ਖਰਚਾਂ ਬਾਰੇ ਮੈਂ ਆਪਣੀ ਪਿਛਲੀ ਸਪੀਚ ਵਿਚ ਦਸਿਆ ਸੀ ਕਿ ਇੱਕ ਪੈਸਾ ਵੀ ਗਲਤ ਇਸਤੇਮਾਲ ਨਹੀਂ ਕੀਤਾ ਗਿਆ ਹੈ । ਜਿਹੜੇ ਤੁਹਾਡੇ ਟਾਈਮ ਵਿਚ ਗਲਤ ਖਰਚ ਹੋ ਰਹੇ ਸੀ ਜੇ ਉਸ ਨੂੰ ਰੋਕਣਾ ਮੇਰਾ ਕਸੂਰ ਕਹਿੰਦੇ ਹੋ ਤਾਂ ਇਹਦੇ ਵਿਚ ਮੈਂ ਕੀ ਕਰ ਸਕਦਾ ਹਾਂ । (ਵਿਘਨ) ਔਰ ਛੰਗਾਣੀ ਕਮਿਸ਼ਨ ਦਸੇਗਾ । ਡਾਕਟਰ ਬਲਦੇਵ ਪ੍ਰਕਾਸ਼ ਦੀ ਪਾਰਟੀ ਦੇ ਬੰਦਿਆਂ ਉਤੇ ਅਤੇ ਇਨ੍ਹਾਂ (ਅਕਾਲੀ ਬੈਂਚਾਂ ਵਲ ਇਸ਼ਾਰਾ ਕਰਦੇ ਹੋਏ) ਦੀ ਪਾਰਟੀ ਦੇ ਬੰਦਿਆਂ ਉਤੇ ਮੁਕੱਦਮਾ ਚਲ ਰਿਹਾ ਹੈ । ਉਹੀ ਦਸੇਗਾ ਕਿ ਮਿਸਯੂਟੇਲਾਈਜ਼ੇਸ਼ਨ ਇਹ ਕਿਸ ਤਰ੍ਹਾਂ ਕਰਦੇ ਰਹੇ ਹਨ । ਇਹ ਮੇਰਾ ਫੀਲਡ ਨਹੀਂ ਹੈ ।

ਇਸ ਤੋਂ ਇਲਾਵਾ ਇੱਕ ਹੋਰ ਗਲ ਵੀ ਰੇਜ਼ ਕੀਤੀ ਗਈ ਜਿਸ ਦਾ ਕਿ ਜਵਾਬ ਮੈਂ ਅਗੇ ਹੀ ਦੇ ਬੈਠਾਂ ਹਾਂ ਪਰ ਫਿਰ ਰੈਪੀਟੀਸ਼ਨ ਕਰਾਂਗਾ । ਉਹਦੇ ਮੁਤਅੱਲਕ ਮੈਂ ਕਹਿ ਬੈਠਾ ਹਾਂ ਕਿ 30 ਕਰੋੜ ਰੁਪਏ ਦੀ ਵ੍ਹੀਟ ਸਟੇਟ ਤੋਂ ਬਾਹਰ ਭੇਜਣ ਵਿਚ ਕੋਈ ਨੁਕਸਾਨ ਨਹੀਂ ਹੋਇਆ । 150 ਰੁ: ਦੇ ਭਾ ਤੇ ਵੇਚੀ ਹੈ । ਉਹ ਗੌਰਮਿੰਟ ਆਫ ਇੰਡੀਆ ਦਾ ਰੇਟ ਮੁਕੱਰਰ ਹੈ । ਫਿਰ ਜ਼ਿਮੀਂਦਾਰਾਂ ਨੂੰ 105 ਰੁ: ਤੋਂ 132 ਰੁ: ਤਕ ਕੀਮਤ ਮਿਲੀ ਹੈ । ਇਸ ਬਾਰੇ ਐਵਰੈਜ ਲਗਾਈ ਜਾ ਸਕਦੀ ਹੈ ਕਿ ਐਵਰੈਜ ਉਨ੍ਹਾਂ ਨੂੰ ਕੀ ਮਿਲੀ ਹੈ । ਮਾਰਕਫੈਡ ਔਰ ਸਿਵਿਲ ਸਪਲਾਈਜ਼ ਕਾਰਪੋਰੇਸ਼ਨ ਦੇ ਤੇਜ਼ੀ ਨਾਲ ਮਾਰਕਿਟ ਵਿਚ ਜਾਣ ਕਰਕੇ ਜ਼ਿਮੀਂਦਾਰਾਂ ਨੂੰ ਫਾਇਦਾ ਹੋਇਆ ਹੈ ।

ਇਸ ਤੋਂ ਇਲਾਵਾ ਹੁਣੇ ਕੋਆਪਰੇਟਿਵਜ਼ ਦਾ ਜ਼ਿਕਰ ਕਰਨ ਵਾਲੇ ਮੈਂਬਰ ਨੇ ਆਪਣੇ ਜ਼ਿਲ੍ਹੇ ਨਾਲ ਜ਼ਿਆਦਾ ਪਿਆਰ ਦਿਖਾਇਆ ਹੈ । ਰਹਿਮ ਤਾਂ ਇਹ ਬਾਕੀਆਂ ਤੇ ਵੀ ਨਹੀਂ ਕਰਦੇ ਹਨ ।

ਇਹ ਕਹਿੰਦੇ ਹਨ ਕਿ ਡਹਿਲ ਅਤੇ ਇਕ ਹੋਰ ਸੁਸਾਇਟੀ ਦਾ ਨਾਮ ਲਿਆ ਹੈ ਕਿ ਉਥੇ ਡੀ.ਆਰ. ਨੂੰ ਅਤੇ ਏ.ਆਰ. ਨੂੰ ਬੁਲਾ ਕੇ ਉਸ ਸੁਸਾਇਟੀ ਨੂੰ ਤੋੜਨ ਵਾਸਤੇ ਕਿਹਾ ਅਤੇ ਕਿਹਾ ਕਿ ਉਸ ਦੇ ਇਲੈਕਸ਼ਨ ਹੋਏ ਹਨ । ਮੈਂ ਦੱਸਣਾ ਚਾਹੁੰਦਾ ਹਾਂ ਕਿ ਜੱਥੇ ਕੋਆਪ੍ਰੇਟਿਵ

[ਵਿੱਤ ਮੰਤਰੀ]

ਸੁਸਾਇਟੀਜ਼ ਦੇ ਇਲੈਕਸ਼ਨ ਹੁੰਦੇ ਹਨ ਜਾਂ ਹੋਏ ਹਨ ਮੈਂ ਕਿਸੇ ਜਗ੍ਹਾਂ ਦਖਲ ਨਹੀਂ ਦਿੱਤਾ। ਅਗਰ ਇਨ੍ਹਾਂ ਨੂੰ ਗਲਤਫਹਿਮੀ ਹੋਵੇ ਤਾਂ ਇਹ ਮੈਨੂੰ ਮਿਲ ਸਕਦੇ ਸੀ ਅਤੇ ਹਾਊਸ ਵਿਚ ਇਹ ਮਸਲਾ ਰੇਜ਼ ਕਰਨ ਤੋਂ ਪਹਿਲਾਂ ਮੇਰੇ ਨੋਟਿਸ ਵਿੱਚ ਲਿਆ ਸਕਦੇ ਸੀ। ਇਤਨੀਆਂ ਸੁਸਾਇਟੀਆਂ ਚੱਲਦੀਆਂ ਹਨ, ਇਹ ਮੇਰੇ ਨਾਲ ਐਗਰੀ ਕਰਨਗੇ, ਜਿਥੇ ਇਲੈਕਸ਼ਨ ਨਹੀਂ ਹੋਏ ਉਥੇ, ਸਪੀਕਰ ਸਾਹਿਬ, ਤੁਹਾਨੂੰ ਵੀ ਪਤਾ ਹੈ ਕਿਸ ਤਰ੍ਹਾਂ ਰਾਤੋ ਰਾਤ ਇਲੈਕਸ਼ਨ ਕਰਵਾ ਲਏ ਅਤੇ ਉਸ ਬਾਰੇ ਕੋਈ ਨੋਟਿਸ ਨਹੀਂ ਦਿੱਤਾ, ਉਥੇ ਜ਼ਰੂਰ ਇਲੈਕਸ਼ਨ ਹੋਣੇ ਚਾਹੀਦੇ ਹਨ। ਜਦ ਇਲੈਕਸ਼ਨ ਦਾ ਨੋਟਿਸ ਨਾ ਦਿੱਤਾ ਗਿਆ ਹੋਵੇ . . .

**ਸਰਦਾਰ ਜਸਦੇਵ ਸਿੰਘ ਸੰਧੂ:** ਪੁਆਇੰਟ ਆਫ ਆਰਡਰ, ਸਰ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਹੁਣ ਤੱਕ ਕੋਆਪ੍ਰੇਟਿਵ ਲਾ ਦੇ ਮੁਤਾਬਿਕ ਕੀ ਕੋਈ ਸੁਸਾਇਟੀ ਆਪਣਾ ਇਲੈਕਸ਼ਨ ਨਹੀਂ ਕਰ ਸਕਦੀ ? (ਵਿਘਨ) ਇਨ੍ਹਾਂ ਦੇ ਮਹਿਕਮੇ ਵਿਚ ਜਾ ਕੇ ਇਲੈਕਸ਼ਨ ਹੁੰਦੇ ਹਨ। (ਵਿਘਨ)

**ਵਿੱਤ ਮੰਤਰੀ:** ਜਿੱਥੇ ਮਹਿਕਮਾ ਇਲੈਕਸ਼ਨ ਕਰਾਉਂਦਾ ਹੈ ਉਥੇ ਅਸੀਂ ਦਖਲ ਨਹੀਂ ਦਿੱਤਾ ਅਤੇ ਨਾ ਹੀ ਦਖਲ ਦਿੰਦੇ ਹਾਂ। (ਵਿਘਨ) ਮੈਂ ਕਦੇ ਦਖਲ ਨਹੀਂ ਦਿੱਤਾ।

**ਸਰਦਾਰ ਜਸਵਿੰਦਰ ਸਿੰਘ ਬਰਾੜ:** ਜਿਹੜੀ 40 ਕਰੋੜ ਰੁਪੈ ਦੀ ਕਣਕ ਬਾਹਰ ਸੂਬਿਆਂ ਨੂੰ ਦਿੱਤੀ ਹੈ ਉਹਦੇ ਕਿਹੜੇ ਕਿਹੜੇ ਨੌਮਿਨੀ ਹਨ ?

**ਵਿੱਤ ਮੰਤਰੀ:** ਉਸ ਬਾਰੇ ਫੂਡ ਮਨਿਸਟਰ ਸਾਹਿਬ ਦੱਸ ਦੇਣਗੇ। (ਵਿਘਨ) ਕੋਆਪ੍ਰੇਟਿਵ ਅਦਾਰੇ ਨੇ ਪੰਜਾਬ ਦੀ ਸੇਵਾ ਕੀਤੀ ਹੈ। ਮੈਂ ਅਰਜ਼ ਕਰਦਾ ਹਾਂ ਕਿ ਖੇਤੀਬਾੜੀ ਦਾ ਐਨਾ ਵਿਕਾਸ ਨਾ ਹੁੰਦਾ ਅਗਰ ਮਾਰਕਫੈਡ ਅਤੇ ਦੂਸਰੇ ਕੋਆਪ੍ਰੇਟਿਵ ਅਦਾਰੇ ਕਿਸਾਨ ਨੂੰ ਵਕਤ ਸਿਰ ਕਰਜ਼ੇ ਅਤੇ ਹੋਰ ਸਹੂਲਤਾਂ ਨਾ ਦਿੰਦੇ। ਜਿਥੇ ਕਿਸੇ ਕੋਆਪ੍ਰੇਟਿਵ ਸੁਸਾਇਟੀ ਵਿਚ ਜਾਂ ਕੋਆਪ੍ਰੇਟਿਵ ਅਦਾਰਿਆਂ ਵਿਚ ਗੜਬੜ ਹੋਈ ਉਸ ਬਾਰੇ ਪਤਾ ਲੱਗਾ ਅਤੇ ਜਿਨ੍ਹਾਂ ਬਾਰੇ ਅਖਬਾਰਾਂ ਵਿਚ ਵੀ ਆਨਰੇਬਲ ਮੈਂਬਰਾਂ ਨੇ ਪੜ੍ਹਿਆ ਹੋਵੇਗਾ ਅਸੀਂ ਕਿਸੇ ਤੇ ਜੇ ਕੋਈ ਗੜਬੜ ਕਰਦਾ ਹੋਇਆ ਪਤਾ ਲੱਗ ਗਿਆ ਤਾਂ ਕਿਸੇ ਤੇ ਰਹਿਮ ਨਹੀਂ ਕੀਤਾ। ਉਨ੍ਹਾਂ ਨੂੰ ਪਕੜਿਆ ਗਿਆ ਅਤੇ ਉਨ੍ਹਾਂ ਦੇ ਖਿਲਾਫ ਬਕਾਇਦਾ ਕਾਰਵਾਈ ਚੱਲ ਰਹੀ ਹੈ। ਅੱਗੇ ਨੂੰ ਕੋਆਪ੍ਰੇਟਿਵ ਅਦਾਰਿਆਂ ਤੇ ਕਬਜ਼ਾ ਧਨਾਢ ਆਦਮੀਆਂ ਦਾ ਨਹੀਂ ਹੋਵੇਗਾ। ਇਹ ਸਰਕਾਰ ਦਾ ਕੰਮ ਹੈ ਕਿ ਇਸ ਕੋਆਪ੍ਰੇਟਿਵ ਦੀ ਮੂਵਮੈਂਟ ਨੂੰ ਚੰਗੀ ਤਰ੍ਹਾਂ ਚਲਾਵੇ ਅਤੇ ਇਸ ਨੂੰ ਥੋੜੇ ਜਿਹੇ ਆਦਮੀਆਂ ਦੇ ਕਬਜ਼ੇ ਵਿਚ ਨਾ ਰਹਿਣ ਦੇਵੇ ਤਾਕਿ ਉਥੇ ਐਂਬੇਜ਼ਲਮੈਂਟ ਨਾ ਹੋਏ।

ਇਥੇ ਇਨ੍ਹਾਂ ਨੇ ਇਕ ਹੋਰ ਗੱਲ ਕਹੀ 'ਹਾਫ ਏ ਮਿਲੀਅਨ ਜਾਬਜ਼ ਸਕੀਮ' ਬਾਰੇ। ਇਹ 'ਹਾਫ ਏ ਮਿਲੀਅਨ ਜਾਬਜ਼ ਸਕੀਮ' ਜੋ ਹੈ ਇਹ ਗੌਰਮਿੰਟ ਆਫ ਇੰਡੀਆ ਦੀ ਸਕੀਮ ਸੀ। ਇਸ ਸਕੀਮ ਵਾਸਤੇ ਸੈਂਟਰ ਤੋਂ ਪੈਸੇ ਮਿਲੇ ਹਨ। ਉਸ ਵਿਚ ਅਸੀਂ ਆਪਣੇ ਕੋਲੋਂ ਵੀ ਪੈਸੇ ਪਾਏ ਹਨ। ਇਥੇ ਪੜ੍ਹਿਆਂ ਲਿਖਿਆਂ ਬਾਰੇ ਗੋਇਲ ਜੀ ਨੇ ਕਿਹਾ ਹੈ ਕਿ ਪੜ੍ਹੇ ਲਿਖੇ ਨੌਜਵਾਨ ਬੇਕਾਰ ਫਿਰਦੇ ਹਨ। ਇਸ ਸਕੀਮ ਵਿਚ ਅਸੀਂ ਆਪਣੇ ਕੋਲੋਂ ਵੀ ਪੈਸਾ ਪਾਇਆ ਹੈ ਤਾਕਿ ਪੜ੍ਹੇ ਲਿਖੇ ਨੌਜਵਾਨਾਂ ਦੀ ਬੇਕਾਰੀ ਦੂਰ ਕੀਤੀ ਜਾ ਸਕੇ। ਜਿਸ ਤਰ੍ਹਾਂ ਮੈਂ ਅਰਜ਼

ਕੀਤੀ ਸੀ ਕਿ ਪਿਛਲੇ ਸਾਲ 48 ਹਜ਼ਾਰ ਪੜ੍ਹੇ ਲਿਖੇ ਲੋਕਾਂ ਨੂੰ ਰੁਜ਼ਗਾਰ ਮਿਲਿਆ ਹੈ । ਇਸ ਸਕੀਮ ਦੇ ਸੰਬੰਧ ਵਿਚ ਐਤਕੀਂ ਨਾਰਮਲ ਬੱਜਟ ਤੋਂ ਇਲਾਵਾ 2 ਕਰੋੜ ਰੁਪਿਆ ਵੱਖ ਰੱਖਿਆ ਹੈ ਇਨ੍ਹਾਂ ਐਜੂਕੇਟਿਡ ਅਨਇੰਪਲਾਇਡ ਨੂੰ ਇੰਪਲਾਇਮੈਂਟ ਦੇਣ ਵਾਸਤੇ ਅਤੇ ਹੋਰਨਾਂ ਨੂੰ ਰੋਜ਼ਗਾਰ ਦੇਣ ਵਾਸਤੇ ਇਥੇ ਬਲਦੇਵ ਪ੍ਰਕਾਸ਼ ਨੇ ਕਿਹਾ ਸੀ ਕਿ ਇਥੇ ਬੇਕਾਰੀ ਬਹੁਤ ਹੈ, ਡੈਮੋਕਰੇਸੀ ਖ਼ਤਮ ਹੋ ਰਹੀ ਹੈ । ਇਕ ਸਮਾਜੀ ਪਰਿਵਰਤਨ ਆ ਰਿਹਾ ਹੈ ਅਤੇ ਸਮਾਜ ਨੂੰ ਬਦਲਣ ਵਾਸਤੇ ਸਾਰੀਆਂ ਪਾਰਟੀਆਂ ਜਿਹੜੀਆਂ ਦੇਸ਼ ਭਗਤ ਹਨ, ਉਹ ਪਾਰਟੀਆਂ ਜਿਹੜੀ ਆਰਥਿਕ ਡੈਮੋਕਰੇਸੀ ਚਾਹੁੰਦੀਆਂ ਹਨ, ਜਿਹੜੀਆਂ ਸੋਸ਼ਲ ਡੈਮੋਕਰੇਸੀ ਚਾਹੁੰਦੀਆਂ ਹਨ, ਜਿਹੜੀਆਂ ਸੋਸ਼ਲਿਜ਼ਮ ਚਾਹੁੰਦੀਆਂ ਹਨ, ਉਹ ਰਾਤ ਦਿਨ ਇਸ ਕੋਸ਼ਿਸ਼ ਵਿਚ ਲੱਗੀਆਂ ਹੋਈਆਂ ਹਨ ਕਿ ਡੈਮੋਕਰੇਸੀ ਸਿਰਫ ਪਾਰਲੀਮੈਂਟਰੀ ਡੈਮੋਕਰੇਸੀ ਨਾ ਰਹੇ ਬਲਕਿ ਇਹ ਸੋਸ਼ਲਿਸਟਿਕ ਡੈਮੋਕਰੇਸੀ ਬਣ ਜਾਵੇ ਅਤੇ ਇਹ ਅਸਲੀ ਡੈਮੋਕਰੇਸੀ ਹੋਵੇ । ਲੀਡਰ ਆਫ ਦੀ ਹਾਊਸ ਦਾ ਇਨ੍ਹਾਂ ਨੇ ਬਿਆਨ ਪੜ੍ਹਿਆ ਹੋਵੇਗਾ ਜਿਸ ਵਿਚ ਉਨ੍ਹਾਂ ਨੇ ਕਿਹਾ ਕਿ ਜਦ ਸੋਸ਼ਲਿਸਟਿਕ ਡੈਮੋਕਰੇਸੀ ਨਾ ਹੋਵੇ ਤਾਂ ਡੈਮੋਕਰੇਸੀ ਦਾ ਅਰਥ ਨਹੀਂ ਰਹਿ ਜਾਂਦਾ । ਇਸ ਤੇ ਮੈਂ ਉਨ੍ਹਾਂ ਨੂੰ ਮੁਬਾਰਕਬਾਦ ਦੇਣੀ ਚਾਹੁੰਦਾ ਹਾਂ । (ਵਿਘਨ) ਇਹ ਅਮਰੀਕਾ ਵਾਲੀ ਡੈਮੋਕਰੇਸੀ ਲਿਆਉਣਾ ਚਾਹੁੰਦੇ ਹਨ । ਇੰਡੀਅਨ ਓਸ਼ਨ ਵਿਚ ਜਿਹੜਾ ਅਮਰੀਕਨ ਬੇੜਾ ਆਇਆ ਉਸ ਬਾਰੇ ਇਨ੍ਹਾਂ ਤੋਂ ਕੋਈ ਲਫਜ਼ ਨਹੀਂ ਨਿਕਲਦਾ । (ਵਿਘਨ)

**ਸਰਦਾਰ ਜਸਦੇਵ ਸਿੰਘ ਸੰਧੂ:** ਇੰਡੀਅਨ ਓਸ਼ਨ ਦਾ ਇਸ ਐਪਰੋਪਰੀਏਸ਼ਨ ਬਿੱਲ ਨਾਲ ਕੀ ਸਬੰਧ ਹੈ । How is it relevant ?

**ਸ੍ਰੀ ਸਪੀਕਰ:** ਉਹ ਬਲਦੇਵ ਪ੍ਰਕਾਸ਼ ਦੇ ਜਵਾਬ ਵਿਚ ਕਹਿ ਰਹੇ ਹਨ । (He is giving reply to the arguments of Dr. Baldev Prakash.)

**ਵਿੱਤ ਮੰਤਰੀ:** ਸਪੀਕਰ ਸਾਹਿਬ, ਉਨ੍ਹਾਂ ਨੇ ਰਸ਼ੀਆ ਦੇ ਮੁਤੱਲਕ ਕਿਹਾ ਸੀ । ਉਸ ਲੜਾਈ ਵਿਚ, ਸਮਾਜ਼ਵਾਦ ਬਣਾਉਣ ਦੀ ਲੜਾਈ ਵਿਚ, ਸਾਰੀ ਦੁਨੀਆਂ ਨੂੰ ਪਤਾ ਹੈ ਕਿ ਕਿਸ ਤਰ੍ਹਾਂ ਸੋਵੀਅਤ ਯੂਨੀਅਨ ਨੇ ਸਾਡਾ ਸਾਥ ਦਿੱਤਾ । ਉਹ ਸਾਡਾ ਦੋਸਤ ਦੇਸ਼ ਹੈ ਅਤੇ ਉਸ ਦੋਸਤ ਬਾਰੇ ਦੱਸਦਿਆਂ ਸਾਨੂੰ ਕੋਈ ਸ਼ਰਮ ਨਹੀਂ ਹੈ । (ਵਿਘਨ) ਕਿਸ ਤਰ੍ਹਾਂ ਇੰਡੀਅਨ ਓਸ਼ਨ ਵਿਚ ਬੇੜਾ ਲਿਆਂਦਾ ਗਿਆ ਅਤੇ ਮਿਸਾਈਲਾਂ ਲੈ ਕੇ ਸਾਡੇ ਦੇਸ਼ ਦੀ ਇੱਜ਼ਤ ਨੂੰ, ਸਾਡੇ ਦੇਸ਼ ਦੀ ਆਜ਼ਾਦੀ ਨੂੰ, ਸਾਡੇ ਦੇਸ਼ ਦੀ ਸਾਵਰੇਨਿਟੀ ਨੂੰ ਪਾਇਆ ਗਿਆ ਹੈ ਅਸੀਂ ਉਸ ਨੂੰ ਕੰਡੈਮ ਕਰਦੇ ਹਾਂ ਅਤੇ ਸਾਨੂੰ ਫਖਰ ਵੀ ਹੈ । (ਵਿਘਨ) ਇਹ ਉਸ ਨੂੰ ਕੰਡੈਮ ਨਹੀਂ ਕਰਦੇ ਸਗੋਂ ਅਜਿਹੀਆਂ ਗੱਲਾਂ ਕਰਦੇ ਹਨ । ਸਗੋਂ ਇਸ ਦੀ ਆੜ ਲੈ ਕੇ ਇਹ ਸਾਨੂੰ ਦੱਸਦੇ ਹਨ ਕਿ ਅਸੀਂ ਡੈਮੋਕਰੇਸੀ ਦੇ ਹੱਕ ਵਿਚ ਨਹੀਂ । ਦੇਸ਼ ਦੇ ਅੰਦਰ ਜੋ ਲੋਕ ਅਜਿਹੀਆਂ ਗੱਲਾਂ ਕਰਦੇ ਹਨ (ਵਿਘਨ) ਜੋ ਕਰੈਕਟਰ ਅਸੈਸੀਨੇਸ਼ਨ ਕਰਦੇ ਹਨ ਅਤੇ ਦੇਸ਼ ਦੇ ਅੰਦਰ ਵਾਇਲੈਂਸ ਦਾ ਵਾਤਾਵਰਨ ਪੈਦਾ ਕਰਦੇ ਹਨ, ਐਲ.ਐਨ. ਮਿਸ਼ਰਾ ਦੀ ਮੌਤ ਦੇ ਜ਼ਿੰਮੇਵਾਰ ਉਹ ਹਨ । (ਵਿਘਨ)

**ਸਰਦਾਰ ਬਲਵਿੰਦਰ ਸਿੰਘ ਭੂੰਦੜ:** ** ** **

**Mr. Speaker:** This should not form part of the proceedings.

**Expunged as ordered by the Chair.

**ਵਿੱਤ ਮੰਤਰੀ:** ਜਿਹੜੇ ਇਸ ਤਰ੍ਹਾਂ ਤਸ਼ੱਦਦ ਕਰਦੇ ਹਨ ਅਤੇ ਅਜਿਹਾ ਮਾਹੌਲ ਹਾਊਸ ਦੇ ਅੰਦਰ ਅਤੇ ਬਾਹਰ ਅਫਰਾ ਤਫਰੀ ਪੈਦਾ ਕਰਦੇ ਹਨ ਉਹ ਸਾਬਤ ਕਰਨਾ ਚਾਹੁੰਦੇ ਹਨ ਕਿ ਪਾਰਲੀਮੈਂਟਰੀ ਡੈਮੋਕਰੇਸੀ ਸਾਡੇ ਮਸਲੇ ਹੱਲ ਨਹੀਂ ਕਰ ਸਕਦੀ। ਇਹ ਠੀਕ ਨਹੀਂ ਹੈ। ਅਸੀਂ ਹਮੇਸ਼ਾਂ ਡੈਮੋਕਰੇਸੀ ਦੀ ਕਦਰ ਕੀਤੀ ਹੈ, ਪਾਰਲੀਮੈਂਟਰੀ ਡੈਮੋਕਰੇਸੀ ਦੀ ਕਦਰ ਕੀਤੀ ਹੈ ਅਤੇ ਉਸ ਨੂੰ ਚਲਾਇਆ ਹੈ। ਮੈਂ ਬਲਦੇਵ ਪ੍ਰਕਾਸ਼ ਨੂੰ ਕਹਾਂਗਾ ਕਿ ਏਸ਼ੀਆ ਦੇ ਕਿਸੇ ਮੁਲਕ ਵੱਲ ਨਜ਼ਰ ਮਾਰ ਲਵੇ ਹਿੰਦੁਸਤਾਨ ਵਿਚ ਡੈਮੋਕਰੇਸੀ ਚੱਲ ਰਹੀ ਹੈ ਅਤੇ ਹਰ ਜਗ੍ਹਾ ਇਲੈਕਸ਼ਨ ਹੋ ਰਹੇ ਹਨ। ਇਕ ਮੈਂਬਰ ਨੇ ਗਵਾਂਢੀ ਦੇਸ਼, ਬੰਗਲਾ ਦੇਸ਼ ਦਾ ਹਵਾਲਾ ਦਿੱਤਾ। ਉਸ ਨੇ ਸੀ.ਆਈ.ਏ. ਦਾ ਹਵਾਲਾ ਨਹੀਂ ਦਿੱਤਾ। ਜਿਹੜੇ ਬੰਗਲਾ ਦੇਸ਼ ਵਿਚ ਪ੍ਰਾਬਲਮਜ਼ ਹਨ ਉਨ੍ਹਾਂ ਨੇ ਆਪਣੀਆਂ ਪ੍ਰਾਬਲਮਜ਼ ਬਾਰੇ ਆਪ ਹੱਲ ਸੋਚਣਾ ਹੈ। ਇਹ ਠੀਕ ਹੈ ਕਿ ਰਸ਼ੀਆ ਦਾ ਆਪਣਾ ਸਿਸਟਮ ਹੈ ਅਤੇ ਅਮਰੀਕਾ ਦਾ ਆਪਣਾ ਸਿਸਟਮ ਹੈ। ਅਸੀਂ ਆਪਣਾ ਸਿਸਟਮ ਨਹੀਂ ਛੱਡਿਆ। ਸਾਡਾ ਸਿਸਟਮ ਆਪਣੇ ਦੇਸ਼ ਵਿਚ ਬੜੀ ਅੱਛੀ ਤਰ੍ਹਾਂ ਚੱਲ ਰਿਹਾ ਹੈ। (ਵਿਘਨ)

ਇਥੇ ਸੈਣੀ ਜੀ ਨੇ ਇੰਡਸਟਰੀ ਬਾਰੇ ਕਿਹਾ ਸੀ ਕਿ ਇੰਡਸਟਰੀ ਨੂੰ ਕਰਜ਼ੇ ਦੇਣੇ ਚਾਹੀਦੇ ਹਨ। ਮੈਂ ਉਨ੍ਹਾਂ ਦੀ ਸੇਵਾ ਵਿਚ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿੰਨੇ ਕਰਜ਼ੇ ਪੰਜਾਬ ਫਾਈਨੈਂਸ ਕਾਰਪੋਰੇਸ਼ਨ ਨੇ ਛੋਟੇ ਅਤੇ ਦਰਮਿਆਨੇ ਕਰਜੇ ਦੇ ਕਾਰਖਾਨਿਆਂ ਨੂੰ ਪਿਛਲੇ ਢਾਈ ਜਾਂ ਪੌਣੇ ਤਿੰਨ ਸਾਲਾਂ ਵਿਚ ਦਿੱਤੇ ਹਨ ਉਤਨੇ 25 ਸਾਲਾਂ ਵਿਚ ਪੰਜਾਬ ਵਿਚ ਕਾਰਖਾਨਿਆਂ ਨੂੰ ਕਰਜ਼ੇ ਨਹੀਂ ਮਿਲੇ। ਇਹ ਪਹਿਲੀ ਵਾਰ ਪੰਜਾਬ ਸਰਕਾਰ ਨੇ ਫੈਸਲਾ ਕੀਤਾ ਹੈ। ਇਹ ਮਹਿਕਮਾ ਗਿਆਨੀ ਜੀ ਪਾਸ ਹੈ। ਗਿਆਨੀ ਜੀ ਨੇ ਇਕ ਮੀਟਿੰਗ ਕੀਤੀ ਅਤੇ ਉਸ ਮੀਟਿੰਗ ਵਿਚ ਫੈਸਲਾ ਕਰਾਇਆ ਕਿ 25 ਲੱਖ ਰੁਪਿਆ ਉਨ੍ਹਾਂ ਕਾਰਖਾਨੇਦਾਰਾਂ ਨੂੰ ਬਗੈਰ ਸੂਦ ਦੇ ਕਰਜ਼ੇ ਦਿਉ ਜਿਹੜੇ ਨਵੇਂ ਇੰਟਰਪਰੈਨਿਉਰ ਹਨ, ਜਿਹੜੇ ਇੰਡਸਟਰੀ ਫੋਕਲ ਪੁਆਇੰਟ ਵਿਚ ਲਾਉਣਾ ਚਾਹੁੰਦੇ ਹਨ। ਪੀਨਲ ਇੰਟਰੈਸਟ ਬਹੁਤ ਸਾਰਿਆਂ ਦਾ ਮੁਆਫ ਕੀਤਾ ਹੈ। ਕਈ ਕੇਸਿਜ਼ ਵਿਚ ਜਿਥੇ ਹਾਰਡ ਕੇਸ ਹੈ ਜਾਂ ਜਿਥੇ ਹਾਰਡ ਕੇਸ ਹੋਣਗੇ ਉਥੇ ਇਹ ਮੁਆਫ ਕਰਾਂਗੇ।

(ਘੰਟੀ)

**Mr. Speaker:** Please wind up within two or three minutes.

**ਵਿੱਤ ਮੰਤਰੀ:** ਸਰਦਾਰ ਦਿਲਬਾਗ ਸਿੰਘ ਨੇ ਚੰਗੀ ਸੁਜੈਸ਼ਨ ਦਿੱਤੀ ਹੈ। ਰੈਵੇਨਿਊ ਮਨਿਸਟਰ ਨਾਲ ਗੱਲ ਬਾਤ ਕੀਤੀ ਹੈ ਅਤੇ ਪੰਚਾਇਤਾਂ ਕੋਲ ਜੋ ਜ਼ਮੀਨ ਆਬਾਦੀ ਦੇਹ ਦੇ ਅੰਦਰ ਜ਼ਮੀਨ ਹੈ ਅਤੇ ਜਿਨ੍ਹਾਂ ਦੇ ਝਗੜੇ ਹੁੰਦੇ ਹਨ ਉਨ੍ਹਾਂ ਬਾਰੇ ਜਿਸ ਤਰ੍ਹਾਂ ਪਾਸ ਬੁੱਕਾਂ ਦਾ ਕਦਮ ਉਠਾਇਆ ਹੈ, ਉਸੇ ਤਰ੍ਹਾਂ ਹੀ ਇਸ ਸਰਕਾਰ ਨੇ ਇਨ੍ਹਾਂ ਬਾਰੇ ਵੀ ਨਕਸ਼ੇ ਬਣਾਕੇ ਤਹਿਸੀਲਦਾਰ ਕੋਲ, ਬੀ.ਡੀ.ਓ. ਕੋਲ ਅਤੇ ਸਰਪੰਚ ਪੰਚਾਇਤ ਕੋਲ ਰਖਣ ਦੀ ਤਜਵੀਜ਼ ਹੈ ਤਾਂਕਿ ਰੋਜ਼ ਦੀ ਮੁਕੱਦਮੇਬਾਜ਼ੀ ਨਾ ਹੋਵੇ ਅਤੇ ਲੋਕਾਂ ਨੂੰ ਬਚਾਇਆ ਜਾ ਸਕੇ। ਇਸੇ ਤਰ੍ਹਾਂ ਨਾਲ ਇਕ ਇਨ੍ਹਾਂ ਨੇ ਕੋਈ ਬੋਗਸ ਕੋਟਾ ਹੋਲਡਰਜ਼ ਦਾ ਜ਼ਿਕਰ ਕੀਤਾ ਹੈ। ਸਪੀਕਰ ਸਾਹਿਬ, ਜੇ ਕਿਸੇ ਨੇ ਕੋਈ ਬੋਗਸ ਕੋਟਾ ਲਿਆ ਹੈ ਤਾਂ ਉਸ ਦੀ ਅਸੀਂ ਬਕਾਇਦਾ ਇਨਕੁਆਇਰੀ ਕਰਵਾਵਾਂਗੇ ਅਤੇ ਇਨਕੁਆਇਰੀ ਤੋਂ ਬਾਅਦ ਅਸੀਂ ਉਸ ਨੂੰ ਬਕਾਇਦਾ ਸਜਾ ਦੇਵਾਂਗੇ।

ਸਪੀਕਰ ਸਾਹਿਬ, ਸਰਦਾਰ ਦਿਲਬਾਗ ਸਿੰਘ ਜੀ ਨੇ ਜ਼ਿਕਰ ਕੀਤਾ ਸੀ ਕਿ ਜ਼ਮੀਨ ਨੂੰ ਬਚਾਇਆ ਜਾਵੇ ਔਰ ਮਕਾਨਾਂ ਦੇ ਨੀਚੇ ਜ਼ਿਆਦਾ ਜ਼ਮੀਨ ਨਾ ਚਲੀ ਜਾਵੇ। ਪੰਜਾਬ ਦੀ

ਸਰਕਾਰ ਨੇ ਇਕ ਫੈਸਲਾ ਕੀਤਾ ਹੈ ਕਿ ਇਕ ਕਨਾਲ ਤੋਂ ਜ਼ਿਆਦਾ ਕਿਸੇ ਨੂੰ ਵੀ ਰਿਹਾਇਸ਼ ਲਈ ਪਲਾਟ ਨਾ ਦਿਤਾ ਜਾਵੇ। ਪਹਿਲਾਂ 2-2, 4-4, 8-8 ਕਨਾਲਾਂ ਦੇ ਪਲਾਟ ਦਿੱਤੇ ਜਾਂਦੇ ਸਨ ਪਰ ਹੁਣ ਦੀ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਇਕ ਕਨਾਲ ਤੋਂ ਵੱਧ ਕਿਸੇ ਨੂੰ ਵੀ ਪਲਾਟ ਨਾ ਦਿੱਤਾ ਜਾਵੇ। ਫਿਰ ਅਸੀਂ ਇਹ ਵੀ ਕੀਤਾ ਹੈ ਕਿ ਚਾਹੇ ਅਰਬਨ ਅਸਟੇਟ ਹੈ, ਚਾਹੇ ਹਾਊਸਿੰਗ ਬੋਰਡ ਹੈ ਜਾਂ ਇਮਪਰੂਵਮੈਂਟ ਟਰੱਸਟ ਨੇ ਜੋ ਵੀ ਮਕਾਨ ਬਣਾਉਣੇ ਹਨ ਉਹ 2-3-4 ਮੰਜ਼ਲਾਂ ਦੇ ਬਣਾਉਣੇ ਹਨ। 2-3-4 ਮੰਜ਼ਲ ਦੇ ਮਕਾਨ ਬਣਾਉਣ ਦਾ ਫੈਸਲਾ ਕੀਤਾ ਹੈ ਨਾ ਕਿ ਇਕ ਇਕ ਮੰਜ਼ਲ ਬਣਾ ਕੇ ਐਂਵੇ ਜ਼ਮੀਨ ਖਰਾਬ ਕੀਤੀ ਜਾਵੇ। (ਘੰਟੀ) (ਵਿਘਨ)

ਇਸ ਦੇ ਨਾਲ ਹੀ ਸਪੀਕਰ ਸਾਹਿਬ, ਮੈਂ ਇਹ ਕਹਿੰਦਾ ਹਾਂ ਕਿ ਇਸ ਐਪਰੋਪ੍ਰੀਏਸ਼ਨ ਬਿਲ ਵਿਚ ਅਸੀਂ ਜੋ ਰਕਮਾਂ ਰਖੀਆਂ ਹਨ ਉਹ ਨਿਹਾਇਤ ਹੀ ਵਾਜਿਬ ਹਨ ਔਰ ਪੰਜਾਬ ਦੀ ਭਲਾਈ ਵਾਸਤੇ ਹਨ, ਇਸ ਨੂੰ ਪਾਸ ਕਰ ਦੇਣਾ ਚਾਹੀਦਾ ਹੈ।

**ਸ੍ਰੀ ਸਪੀਕਰ:** ਅਗਰ ਸੀ.ਐਮ. ਸਾਹਿਬ ਕੁਝ ਬੋਲਣਾ ਚਾਹੁੰਦੇ ਹਨ ਤਾਂ ਬੋਲ ਸਕਦੇ ਹਨ। ਅਸੀਂ 1.00 ਵਜੇ ਗਿਲੋਟੀਨ ਅਪਲਾਈ ਕਰਾਂਗੇ। (ਵਿਘਨ) (If the hon. Chief Minister wants to say something, he can do so. Guillotine will be applied at 1.00 P.M.)

## STATEMENT BY THE CHIEF MINISTER REGARDING DISCUSSION ON THE CONDUCT OF OFFICERS

**ਮੁੱਖ ਮੰਤਰੀ** (ਗਿਆਨੀ ਜ਼ੈਲ ਸਿੰਘ): ਸਪੀਕਰ ਸਾਹਿਬ, ਹਾਊਸ ਦੇ ਜਿੰਨੇ ਦਿਨ ਬੀਤੇ ਹਨ ਉਨ੍ਹਾਂ ਵਿਚ ਇਥੇ ਜੋ ਡੀਬੇਟ ਹੋਈ ਹੈ ਉਸ ਦੇ ਵਿਚ ਮੈਨੂੰ ਖੁਸ਼ੀ ਹੋਈ ਹੈ ਭਾਵੇਂ ਕਿਸੇ ਸਮੇਂ ਕੁਝ ਅਫਸੋਸਨਾਕ ਘਟਨਾਵਾਂ ਹੋਈਆਂ ਹਨ ਲੇਕਿਨ ਫਿਰ ਵੀ ਡੀਬੇਟ ਦਾ ਜੋ ਸਟੈਂਡਰਡ ਹੈ ਉਹ ਇਤਨਾ ਨੀਵਾਂ ਨਹੀਂ ਗਿਆ। ਕਿਉਂਕਿ ਹਾਊਸ ਨੇ 3 ਤਾਰੀਖ ਨੂੰ ਸਾਈਨੇ-ਡਾਈ ਐਡਜਰਨ ਹੋਣਾ ਹੈ ਔਰ ਅੱਜ ਐਪਰੋਪ੍ਰੀਏਸ਼ਨ ਬਿਲ ਪਾਸ ਹੋਣਾ ਹੈ, ਮੈਂ ਇਹ ਮੌਕਾ ਪਾ ਕੇ ਹਾਊਸ ਦੇ ਆਨਰੇਬਲ ਮੈਂਬਰ ਸਾਹਿਬਾਨ ਨੂੰ ਦੱਸਣ ਲਈ ਤੁਹਾਡੇ ਪਾਸ ਬੇਨਤੀ ਕਰਦਾ ਹਾਂ ਕਿ ਇਹ ਤਰੀਕਾ ਸਾਡੇ ਸਾਰਿਆਂ ਲਈ ਚੰਗਾ ਨਹੀਂ ਲਗੇਗਾ ਕਿ ਅਸੀਂ ਇਕ ਇਕ ਅਫਸਰ ਦੇ ਕੰਡਕਟ ਨੂੰ ਇਥੇ ਡਿਸਕਸ ਕਰੀਏ। ਇਸ ਦੇ ਨਾਲ ਪੰਜਾਬ ਦੇ ਜੋ ਅਹਿਮ ਮਸਲੇ ਹਨ ਉਨ੍ਹਾਂ ਦੇ ਲਈ ਫਿਰ ਸਾਡੇ ਕੋਲ ਕੋਈ ਸਮਾਂ ਨਹੀਂ ਰਹੇਗਾ। ਤੁਸੀਂ ਇਕ ਰੂਲਿੰਗ ਦਿਤਾ ਹੈ, ਸਾਡਾ ਫਰਜ਼ ਹੈ ਕਿ ਅਸੀਂ ਉਸ ਦੀ ਪਾਲਣਾ ਕਰੀਏ ਲੇਕਿਨ ਉਸ ਰੂਲਿੰਗ ਦੀ ਪਾਲਣਾ ਤੁਸੀਂ ਵੀ ਕਰਨੀ ਹੈ। ਤੁਹਾਡੇ ਰੂਲਿੰਗ ਤੋਂ ਬਾਅਦ ਵੀ ਕੁਝ ਮਸਲੇ ਇਥੇ ਆਏ, ਉਨ੍ਹਾਂ ਅਫਸਰਾਂ ਦੇ ਨਾਮ ਇਥੇ ਡਿਸਕਸ ਕੀਤੇ ਗਏ। ਨਾਮ ਨੂੰ ਤਾਂ ਤੁਸੀਂ ਵੈਸੇ ਵੀ ਬੰਦ ਕੀਤਾ ਹੋਇਆ ਹੈ ਪਰ ਆਫਿਸ ਜਿਹੜਾ ਹੈ ਉਸ ਨੂੰ ਕ੍ਰਿਟਿਸਾਈਜ਼ ਕੀਤਾ ਜਾ ਸਕਦਾ ਹੈ। ਮੈਂਬਰਾਂ ਨੇ ਕੁਝ ਐਸੇ ਵੀ ਇਲਜ਼ਾਮ ਲਗਾਏ ਹਨ ਜਿਹੜੇ ਕਿ ਇਗਨੋਰ ਨਹੀਂ ਕੀਤੇ ਜਾ ਸਕਦੇ। ਲੇਕਿਨ ਪਾਰਲੀਮੈਂਟਰੀ ਪ੍ਰੋਸੀਜਰ ਦੇ ਮੁਤਾਬਿਕ ਇਲਜ਼ਾਮ ਲਾਉਣ ਤੋਂ ਪਹਿਲਾਂ ਲਿਖ ਕੇ ਦੇਣਾ ਜ਼ਰੂਰੀ ਹੈ। ਇਸ ਦੇ ਮੁਤਲਿਕ ਮੈਂ ਇਹ ਸਮਝਦਾ ਹਾਂ ਕਿ ਹਾਊਸ ਦੇ ਵਿਚ ਹਰ ਇਕ ਮੈਂਬਰ ਨੂੰ ਇਹ ਪ੍ਰਿਵਿਲਜ਼ ਹੈ ਕਿ ਉਹ ਜੋ ਕੁਝ ਮਰਜ਼ੀ ਕਹਿ ਸਕਦਾ ਹੈ ਲੇਕਿਨ ਇਸ ਦੇ ਵਿਚ ਐਕਸ਼ਨ ਨਹੀਂ ਲਿਆ

[ਮੁੱਖ ਮੰਤਰੀ]

ਜਾ ਸਕਦਾ । ਅਗਰ ਲਿਖ ਕੇ ਦਿੱਤਾ ਜਾਵੇ ਤਾਂ ਭਾਵੇਂ ਕੋਈ ਸਰਕਾਰੀ ਮੁਲਾਜ਼ਮ ਹੋਵੇ, ਇੰਡੀਵਿਜੂਅਲ ਹੋਵੇ ਜਾਂ ਐਮ.ਐਲ.ਏ. ਹੋਵੇ ਜੇ ਉਸ ਦੀ ਲਿਖਤ ਗਲਤ ਹੋਵੇਗੀ, ਦਰੁਸਤ ਸਾਬਤ ਨਹੀਂ ਹੋਵੇਗੀ ਔਰ ਜੋ ਇਲਜ਼ਾਮ ਲਗਾਏ ਹਨ ਉਹ ਗਲਤ ਲਗਾਏ ਹਨ ਤਾਂ ਗਲਤ ਇਲਜ਼ਾਮ ਲਾਉਣ ਦੇ ਗੁਨਾਹ ਵਿਚ ਸਰਕਾਰ ਕਾਰਵਾਈ ਕਰ ਸਕਦੀ ਹੈ । ਮੈਂ ਹਾਊਸ ਨੂੰ ਇਸ ਗੱਲ ਦਾ ਭਰੋਸਾ ਦਿਵਾਉਂਦਾ ਹਾਂ ਕਿ ਕੋਈ ਸਜਣ ਚਾਹੇ ਕਿਸੇ ਨੂੰ ਰਿਪ੍ਰੇਜ਼ੈਂਟ ਕਰਦਾ ਹੋਵੇ ਜਾਂ ਨਾ ਰਿਪ੍ਰੇਜ਼ੈਂਟ ਕਰਦਾ ਹੋਵੇ, ਸਰਕਾਰ ਪਾਸ ਆਪਣੀ ਇਨਫਰਮੇਸ਼ਨ ਦੇਵੇ ਔਰ ਉਸ ਦੇ ਸੰਬੰਧ ਵਿਚ ਸਰਕਾਰ ਜ਼ਰੂਰ ਇਨਕੁਆਇਰੀ ਕਰਵਾਏਗੀ (ਵਿਘਨ)

**ਸਰਦਾਰ ਦਰਬਾਰਾ ਸਿੰਘ** (ਨਕੋਦਰ): ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਇਲਜ਼ਾਮਾਂ ਦੇ ਬਾਰੇ ਪਾਰਲੀਮੈਂਟਰੀ ਪ੍ਰੋਸੀਜਰ ਦੀ ਗੱਲ ਜੋ ਚੀਫ਼ ਮਨਿਸਟਰ ਸਾਹਿਬ ਨੇ ਕਹੀ ਹੈ ਕਿ ਇਲਜ਼ਾਮ ਲਗਾਉਣ ਤੋਂ ਪਹਿਲਾਂ ਇਨਟੀਮੇਸ਼ਨ ਦਿਤੀ ਜਾਵੇ । ਹਾਊਸ ਵਿਚ ਦਿਤੀ ਗਈ ਇਨਟੀਮੇਸ਼ਨ ਹਾਊਸ ਦੀ ਕਾਰਵਾਈ ਵਿਚ ਸ਼ਾਮਲ ਹੋ ਜਾਵੇਗੀ (ਵਿਘਨ) ਫਿਰ ਉਸ ਉਤੇ ਮੈਂਬਰ ਸਾਹਿਬ ਤੇ ਬਾਹਰ ਕੋਈ ਕਾਰਵਾਈ ਨਹੀਂ ਹੋ ਸਕੇਗੀ ।

**ਸ੍ਰੀ ਸਪੀਕਰ**: ਬੈਠੋ ਤੁਸੀਂ (Please resume your seat)

**ਮੁੱਖ ਮੰਤਰੀ**: ਮੈਂ ਕੋਈ ਰੂਲਿੰਗ ਨੂੰ ਡਿਸਕਸ ਨਹੀਂ ਕਰਨਾ ਚਾਹੁੰਦਾ । ਮੇਰੇ ਕਹਿਣ ਦਾ ਭਾਵ ਇਹ ਹੈ ਕਿ ਕੋਈ ਵੀ ਆਰਡੀਨਰੀ ਆਦਮੀ ਜਿਹੜੇ ਕਿਸੇ ਨੂੰ ਰਿਪਰੈਜ਼ੈਂਟ ਨਹੀਂ ਕਰਦਾ ਉਹ ਵੀ ਅਗਰ ਕਿਸੇ ਮਨਿਸਟਰ ਦੇ ਖਿਲਾਫ਼, ਕਿਸੇ ਸਰਕਾਰੀ ਮੁਲਾਜ਼ਮ ਦੇ ਖਿਲਾਫ਼ ਜਾਂ ਕਿਸੇ ਹੋਰ ਦੇ ਖਿਲਾਫ਼ ਕੋਈ ਚੀਜ਼ ਲਿਆਵੇਗਾ ਤਾਂ ਸਰਕਾਰ ਉਸ ਦੀ ਜਾਂਚ ਪੜਤਾਲ ਕਰਵਾਏਗੀ ਔਰ ਜਾਂਚ ਕਰਕੇ ਠੀਕ ਫੈਸਲਾ ਕਰੇਗੀ । ਲੇਕਿਨ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੀ ਐਡਮਨਿਸਟਰੇਸ਼ਨ ਬੈਸਟ ਐਡਮਨਿਸਟਰੇਸ਼ਨ ਹੈ । (ਥੰਪਿੰਗ) ਜਿਨ੍ਹਾਂ ਅਫ਼ਸਰਾਂ ਦੇ ਖਿਲਾਫ਼ ਕੋਈ ਮਾੜੀਆਂ ਰਿਪੋਰਟਾਂ ਹਨ ਵੀ ਉਹ ਮਾਈਕਰੋਸਕੋਪਿਕ ਮਾਈਨਾਰਿਟੀ ਵਿਚ ਹਨ । ਪਿਛਲੇ ਰਿਕਾਰਡ ਤੋਂ ਪਤਾ ਲਗਦਾ ਹੈ ਕਿ ਉਨ੍ਹਾਂ ਅਫ਼ਸਰਾਂ ਦੇ ਖਿਲਾਫ਼ ਕੋਈ ਐਲੀਗੇਸ਼ਨਜ਼ ਅਪੋਜ਼ੀਸ਼ਨ ਨੇ ਜੋ ਲਾਏ ਵੀ ਤਾਂ ਉਨ੍ਹਾਂ ਦੀ ਇਨਵੈਸਟੀਗੇਸ਼ਨ ਤੋਂ ਪਤਾ ਲਗਿਆ ਹੈ ਕਿ ਬਹੁਤ ਹੀ ਘੱਟ ਮਾੜੀ ਗੱਲ ਉਸ ਨੇ ਕੀਤੀ ਹੈ। ਪੰਜਾਬ ਦੀ ਐਡਮਨਿਸਟਰੇਸ਼ਨ ਦੇ ਵਿਚ ਗੁਡ, ਵੈਰੀ ਗੁਡ, ਐਫੀਸ਼ੈਂਟ ਔਰ ਐਕਸੇਲੈਂਟ ਆਊਟ ਸਟੈਂਡਿੰਗ ਰੀਮਾਰਕਸ ਵਾਲੇ ਅਫ਼ਸਰ ਹਨ ਜਿਹੜੇ ਬੜੀ ਨਿਰਪੱਖਤਾ ਨਾਲ ਕੰਮ ਕਰਦੇ ਹਨ । ਮੈਂ ਆਨਰੇਬਲ ਮੈਂਬਰਜ਼ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਡੈਮੋਕਰੇਸੀ ਦੇ ਅਸੂਲਾਂ ਮੁਤਾਬਿਕ ਇਸ ਐਡਮਨਿਸਟਰੇਸ਼ਨ ਨੇ ਪੱਕੇ ਤੌਰ ਤੇ ਰਹਿਣਾ ਹੈ । ਸਰਕਾਰਾਂ ਬਦਲ ਸਕਦੀਆਂ ਹਨ, ਮੈਂਬਰਜ਼ ਬਦਲ ਸਕਦੇ ਹਨ, ਪੰਜ ਸਾਲ ਬਾਅਦ ਚੋਣਾਂ ਹੁੰਦੀਆਂ ਹਨ ਉਸ ਦੇ ਵਿਚ ਪੱਕੀਆਂ ਸਰਕਾਰਾਂ ਜੋ ਪੰਜ ਸਾਲ ਰਹਿੰਦੀਆਂ ਹਨ ਉਹ ਵੀ ਬਦਲ ਸਕਦੀਆਂ ਹਨ ਲੇਕਿਨ ਇਹ ਐਡਮਨਿਸਟਰੇਸ਼ਨ ਨੇ ਪੱਕੇ ਤੌਰ ਤੇ ਰਹਿਣਾ ਹੈ ਔਰ ਇਸ ਐਡਮਨਿਸਟਰੇਸ਼ਨ ਨੂੰ ਡਿਮਾਰੇਲਾਈਜ਼ ਕਰਨ ਦੀ ਕੋਸ਼ਿਸ਼ ਕਰਨਾ ਜਾਂ ਐਡਮਨਿਸਟਰੇਸ਼ਨ ਦੇ ਕਿਸੇ ਅਫ਼ਸਰ ਨੇ ਕਿਸੇ ਦਾ ਅਗਰ ਜ਼ਾਤੀ ਕੰਮ ਨਾ ਕੀਤਾ ਹੋਵੇ ਉਸ ਦੇ ਖਿਲਾਫ਼ ਇਲਜ਼ਾਮ ਕੋਈ ਲਾ ਦੇਵੇ ਤਾਂ ਸਰਕਾਰ ਦਾ ਫਰਜ਼ ਬਣਦਾ ਹੈ ਕਿ ਉਸ ਦੀ ਜਾਣਕਾਰੀ ਪੂਰੀ ਤਰ੍ਹਾਂ ਕਰਵਾਏ ਕਿ ਕਿਧਰੇ ਇਹ ਇਲਜ਼ਾਮ ਬੇਬੁਨਿਆਦ

ਨਾ ਹੋਵੇ । ਇਸ ਲਈ ਮੇਰੇ ਕੋਲ ਜਦੋਂ ਤਕ ਕੋਈ ਲਿਖਤੀ ਚੀਜ਼ ਨਹੀਂ ਆਉਂਦੀ, ਮੇਰਾ ਜਾਣਕਾਰੀ ਕਰਨ ਦਾ ਕੋਈ ਮਤਲਬ ਨਹੀਂ ਕਿਉਂਕਿ ਇਥੇ ਜੋ ਲਫਜ਼ ਕਹੇ ਜਾਂਦੇ ਹਨ ਇਹ ਮੈਂਬਰਜ਼ ਦਾ ਪ੍ਰਿਵਿਲੇਜ ਹੈ, ਇਸ ਤੇ ਮੈਂ ਕੋਈ ਐਕਸ਼ਨ ਨਹੀਂ ਲੈ ਸਕਦਾ । ਇਸ ਲਈ ਬੜੇ ਮੁਅਦਬਾਨਾ ਢੰਗ ਨਾਲ ਮੈਂ ਬੇਨਤੀ ਕਰਾਂਗਾ ਕਿ ਉਹ ਲਿੱਖ ਕੇ ਦੇਣ ਜੋ ਚਾਹੁੰਦੇ ਹਨ । ਨਾਲ ਦੀ ਨਾਲ ਮੇਰੀ ਬੜੇ ਅਦਬ ਨਾਲ ਬੇਨਤੀ ਹੈ ਕਿ ਹਾਊਸ ਦੇ ਮੈਂਬਰ ਸਾਹਿਬਾਨ ਨੂੰ ਚਾਹੀਦਾ ਹੈ ਕਿ ਅਗਰ ਇਹ ਤਰੀਕਾ ਅਪਣਾਇਆ ਜਾਵੇ ਜੋ ਇਥੇ ਅਪਣਾਇਆ ਗਿਆ ਤਾਂ ਉਸ ਦੇ ਨਾਲ ਅਸੀਂ ਬਹੁਤੀ ਇਮਪਰੂਵਮੈਂਟ ਨਹੀਂ ਕਰ ਸਦਦੇ ।

'ਹਰ ਚੀਜ਼ ਸਦਾ ਮਰਕਜ਼ ਪੇ ਨਹੀਂ, ਕਭੀ ਇਧਰ ਕਭੀ ਉਪਰ ।
ਨਫਰਤ ਸੇ ਨਾ ਦੇਖੋ ਦੁਸ਼ਮਨ ਕੋ, ਸ਼ਾਇਦ ਵੋ ਮੁਹੱਬਤ ਕਰ ਬੈਠੇ ।'

ਡੈਮੋਕਰੇਸੀ ਦਾ ਅਸੂਲ ਹੈ ਕਿ ਅਸੀਂ ਆਪਣਾ ਫਰਜ਼ ਪੂਰੀ ਤਰ੍ਹਾਂ ਕਰੀਏ । ਫਰਜ਼ਾਂ ਦੇ ਬਾਅਦ ਗਿਲੇ, ਉਲਾਂਭੇ ਜਾਂ ਬੋਲੀਆਂ ਮਾਰਨ ਵਾਲੀ ਗੱਲ ਨਹੀਂ ਕਰਨੀ ਚਾਹੀਦੀ । ਤੁਸੀਂ, ਸਪੀਕਰ ਸਾਹਿਬ, ਜਾਣਦੇ ਹੋ ਕਿ ਕਈ ਵਾਰੀ ਮਨਿਸਟਰਜ਼ ਵੀ ਵਿਨਡਿਕਟਿਵ ਹੋ ਕੇ ਅਫ਼ਸਰਾਂ ਨੂੰ ਨਜਾਇਜ਼ ਤੰਗ ਕਰਦੇ ਹਨ ਤਾਂ ਉਸ ਦੇ ਖਿਲਾਫ ਵੀ ਰੈਮਿਡੀ ਹੈ, ਹਾਈ ਕੋਰਟ ਬੈਠਾ ਹੈ । ਮਨਿਸਟਰਜ਼ ਦੇ ਖਿਲਾਫ਼ ਜੇ ਉਸ ਨੇ ਕੋਈ ਧੱਕਾ ਕੀਤਾ ਹੈ ਉਸ ਦਾ ਨਿਆਂ ਲਿਆ ਜਾ ਸਕਦਾ ਹੈ ਤਾਂ ਆਨਰੇਬਲ ਮੈਂਬਰਜ਼ ਨੂੰ ਵੀ ਇਹ ਚਾਹੀਦਾ ਹੈ ਕਿ ਉਹ ਆਪਣੇ ਇਸ ਪ੍ਰਿਵਿਲੇਜ ਦਾ ਇਸ ਤਰ੍ਹਾਂ ਫਾਇਦਾ ਨਾ ਉਠਾਉਣ । ਮੇਰੀ ਇਹ ਬੇਨਤੀ ਹੈ, ਮੇਰਾ ਇਹ ਮਸ਼ਵਰਾ ਹੈ, ਕਿ ਇਨ੍ਹਾਂ ਨੇ ਆਪ ਅਮਲ ਕਰਨਾ ਹੈ । ਮੇਰਾ ਇਹ ਕਹਿਣਾ ਹੈ ਕਿ ਜੋ ਉਹ ਕਹਿਣਾ ਚਾਹੁੰਦੇ ਹਨ, ਲਿਖ ਕੇ ਦੇਣ । ਪੰਜਾਬ ਦੀ ਪੁਲਿਸ ਦੇ ਮੁਤੱਲਿਕ ਮੈਂ ਪਹਿਲਾਂ ਹੀ ਕਹਿ ਚੁਕਾ ਹਾਂ । ਮੈਂ ਇਕ ਇਕ ਮਹਿਕਮੇ ਦੀ ਗੱਲ ਨਹੀਂ ਕਰਨਾ ਚਾਹੁੰਦਾ ਲੇਕਿਨ ਮੈਂ ਇਹ ਕਹਿ ਸਕਦਾ ਹਾਂ ਕਿ ਪੰਜਾਬ ਦੀ ਐਡਮਨਿਸਟਰੇਸ਼ਨ ਦੇ ਵਿਚ ਔਨੈਸਟ ਆਦਮੀਆਂ ਦੀ ਬੜੀ ਭਾਰੀ ਗਿਣਤੀ ਹੈ, ਜਿਹੜੇ ਆਪਣਾ ਕੰਮ ਲੋਕਾਂ ਦੀ ਸੇਵਾ ਸਮਝ ਕੇ ਕਰਦੇ ਹਨ । ਪਬਲਿਕ ਸਰਵੈਂਟ ਦੇ ਤੌਰ ਤੇ ਅਸੂਲਨ ਜੋ ਕਾਰਵਾਈ ਕਰਨੀ ਚਾਹੀਦੀ ਹੈ ਉਹ ਕਰਦੇ ਹਨ । (ਵਿਘਨ) ਜੋ ਇਲਜ਼ਾਮ ਕੋਈ ਲਾਉਂਣਾ ਚਾਹੁੰਦਾ ਹੈ, ਲਾਵੇ । ਉਨ੍ਹਾਂ ਦੇ ਇਲਜ਼ਾਮ ਲਿਖਤੀ ਆਉਣ ਤੇ ਉਨ੍ਹਾਂ ਦੀ ਤਹਿਕੀਕਾਤ ਕਰਨ ਤੋਂ ਬਾਅਦ ਮੈਂ ਕੁਝ ਕਹਿ ਸਕਾਂਗਾ ਲੇਕਿਨ ਅੱਜ ਤਕ ਜੋ ਰਿਕਾਰਡ ਹੈ ਮੇਰੇ ਪਾਸ ਉਨ੍ਹਾਂ ਅਫ਼ਸਰਾਂ ਦਾ ਉਨ੍ਹਾਂ ਦੇ ਖਿਲਾਫ ਕੋਈ ਇਲਜ਼ਾਮ ਨਹੀਂ, ਉਨ੍ਹਾਂ ਨੇ ਕੋਈ ਗਲਤੀ ਨਹੀਂ ਕੀਤੀ, ਉਨ੍ਹਾਂ ਦੇ ਖਿਲਾਫ ਕੋਈ ਦੂਸ਼ਨ ਨਹੀਂ ।

**ਸਰਦਾਰ ਧੰਨਾ ਸਿੰਘ ਗੁਲਸ਼ਨ:** ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਫੁਰਮਾਇਆ ਹੈ ਕਿ ਅਫ਼ਸਰ ਦੇ ਖਿਲਾਫ਼ ਜੋ ਇਲਜ਼ਾਮ ਲਾਉਣੇ ਹਨ ਪਹਿਲਾਂ ਉਹ ਲਿੱਖ ਕੇ ਦਿੱਤੇ ਜਾਣ. . . . (ਵਿਘਨ)

**ਸ੍ਰੀ ਸਪੀਕਰ:** ਉਨ੍ਹਾਂ ਨੇ ਸਜੈਸ਼ਨ ਦਿਤਾ ਹੈ । (He has given a suggestion only.)

**ਸਰਦਾਰ ਧੰਨਾ ਸਿੰਘ ਗੁਲਸ਼ਨ:** ਮੈਂ ਇਸ ਦੇ ਮੁਤੱਲਿਕ ਬੇਨਤੀ ਕਰਨਾ ਚਾਹੁੰਦਾ ਹਾਂ ।

ਸ਼੍ਰੀ ਸਪੀਕਰ: ਨਹੀਂ, ਤੁਸੀਂ ਤਸ਼ਰੀਫ ਰਖੋ (ਵਿਘਨ) (No, you please resume your seat.) (*Interruption*)

**ਸਰਦਾਰ ਧੰਨਾ ਸਿੰਘ ਗੁਲਸ਼ਨ** : ** ** (ਵਿਘਨ)

(ਇਸ ਵੇਲੇ ਮਾਨਯੋਗ ਮੈਂਬਰ ਸਰਦਾਰ ਧੰਨਾ ਸਿੰਘ ਗੁਲਸ਼ਨ ਕੁਝ ਕਾਗਜ਼ ਹਾਉਸ ਦੀ ਮੇਜ਼ ਤੇ ਰੱਖਣ ਲਈ ਲਿਆਏ ਜਿਹੜੇ ਕਿ ਉਸੇ ਵਕਤ ਮਾਨਯੋਗ ਸਪੀਕਰ ਸਾਹਿਬ ਨੂੰ ਭੇਜ ਦਿਤੇ ਗਏ। ਚੂੰਕਿ ਇਨ੍ਹਾਂ ਪੱਤਰਾਂ ਨੂੰ ਮੇਜ਼ ਤੇ ਰੱਖਣ ਦੀ ਇਜਾਜ਼ਤ ਨਹੀਂ ਦਿਤੀ ਗਈ ਇਸ ਲਈ ਇਹ ਮੈਂਬਰ ਸਾਹਿਬ ਨੂੰ ਪਰਤਾ ਦਿਤੇ ਗਏ)

**Mr. Speaker**: This is no point of order.

---

## THE PUNJAB APPROPRIATION (NO. 2) BILL
(*Resumption of consideration*)

**Mr. Speaker** : Question is—

That the Punjab Appropriation (No. 2) Bill be taken into consideration at once.

*The motion was carried.*

**Mr. Speaker**: Now the House will proceed to consider the Bill Clause by Clause.

**ਸਰਦਾਰ ਹਰਬੰਸ ਸਿੰਘ ਜਲਾਲ** : ** **

ਸ਼੍ਰੀ ਸਪੀਕਰ: ਜੋ ਕੁਝ ਜਲਾਲ ਜੀ ਕਹਿ ਰਹੇ ਹਨ, ਇਕ ਲਫਜ਼ ਵੀ ਰਿਕਾਰਡ ਨਾ ਕੀਤਾ ਜਾਵੇ। (Not even a single word of what the hon. Member is saying, should be recorded.)

**Sardar Harbans Singh Jalal**: Kindly hear me, hear me, hear me,......(*interruptions*)

**Mr. Speaker**: You are obstructing the proceedings of the House. I will name you. Please resume your seat now.

### CLAUSE 2

**Mr. Speaker** : Question is—

That Clause 2 stand part of the Bill.

*The motion was carried.*

---

**Expunged/Not recorded as ordered by the Chair,

CLAUSE 3

**Mr. Speaker :** Question is—

That Clause 3 stand part of the Bill.

*The motion was carried.*

SCHEDULE

**Mr. Speaker :** Question is—

That the Schedule stand part of the Bill.

*The motion was carried.*

CLAUSE 1

**Mr. Speaker : Question is—**

That Clause 1 stand part of the Bill.

*The motion was carried.*

TITLE

**Mr. Speaker :** Question is—

That Title be the Title of the Bill.

*The motion was carried*

**Mr. Speaker :** Question is—

That the Punjab Appropriation (No. 2) Bill be passed.

*The motion was carried.*

## FOURTH REPORT OF THE BUSINESS ADVISORY COMMITTEE

**Mr. Speaker:** I have to present to the House the Fourth Report of the Business Advisory Committee. The Report reads—

"After some discussion, the Committee decided that in addition to the programme already approved for the 31st January and 3rd February, 1975, the following items will also be taken up on these days :—

| | |
|---|---|
| Friday, the 31st January, 1975. | Motion regarding constitution of the Committee on the Welfare of Scheduled Castes and Scheduled Tribes. |
| Monday, the 3rd February, 1975. | (i) The Punjab General Sales Tax (Amendment) Bill, 1975. (15 minutes) |
| | (ii) The Punjab Legislative Assembly (Allowances of Members) Amendment Bill, 1975. (30 minutes) |

[Mr. Speaker]

On Monday, the 3rd February, 1975, the Sabha will meet at 1.00 p.m. instead of 2.00 p.m.

The time of the sittings on both the dates will be extended till the business on the order paper is completed."

**Revenue and Election Minister** (Sardar Umrao Singh) : Sir, I beg to move—

> That this House agrees with the recommendations contained in the Fourth Report of the Business Advisory Committee.

**Mr. Speaker** : Motion moved—

> That this House agrees with the recommendations contained in the Fourth Report of fhe Business Advisory Committee.

**Mr. Speaker** : Question is—

> That this House agrees with the recommendations contained in the Fourth Report of the Business Advisory Committee.

*The motion was carried.*

---

## THE PUNJAB COMPULSORY SERVICE (REPEAL) BILL, 1975.

**Minister of State for Irrigation and Power** (Sardar Gurbaksh Singh Sibia): Sir, I beg to move—

> That the Punjab Compulsory Service (Repeal) Bill, be taken into consideration at once.

**Mr. Speaker** : Motion moved—

> That the Punjab Compulsory Service (Repeal) Bill, be taken into consideration at once.

**ਸਰਦਾਰ ਜਸਦੇਵ ਸਿੰਘ ਸੰਧੂ (ਡਕਾਲਾ)** : ਸਪੀਕਰ ਸਾਹਿਬ, ਜਿਹੜਾ ਇਹ ਬਿਲ ਰਿਪੀਲ ਕਰਨ ਲਗੇ ਹਨ ਇਸ ਦੀ ਉਦੋਂ ਲੋੜ ਮਹਿਸੂਸ ਹੋਈ ਸੀ, ਜਦੋਂ ਮਹਿਕਮਾ ਸੇਮ ਦੇ ਨਾਲੇ ਪੁਟਣ ਲਗਾ ਸੀ। ਕਈ ਥਾਵਾਂ ਤੇ ਸਰਕਾਰ ਕੋਲ ਇਤਨੇ ਫੰਡਜ਼ ਨਹੀਂ ਸਨ ਹੁੰਦੇ ਕਿ ਆਪਣੇ ਤੌਰ ਤੇ ਉਹ ਪੁੱਟੇ ਜਾ ਸਕਣ ਔਰ ਪਿੰਡਾਂ ਵਿਚ ਕੁਝ ਅੰਨਸਰ ਐਸਾ ਸੀ ਜਿਹੜਾ ਮਿਲਵਰਤਣ ਨਹੀਂ ਸੀ ਦਿੰਦਾ ਅਤੇ ਨਾਲਿਆਂ ਦੀ ਪੁਟਾਈ ਜ਼ਰੂਰੀ ਸੀ ਇਸ ਲਈ ਇਹ ਬਿਲ ਅਗੇ ਪਾਸ ਕੀਤਾ ਗਿਆ ਸੀ। ਹੁਣ ਇਸ ਦੇ ਰਿਪੀਲ ਕਰਨ ਵਿਚ ਸਾਨੂੰ ਕੋਈ ਇਤਰਾਜ਼ ਨਹੀਂ ਪਰ ਅਸੀਂ ਇਕ ਗੱਲ ਸਰਕਾਰ ਨੂੰ ਕਹਿਣਾ ਚਾਹੁੰਦੇ ਹਾਂ ਕਿ ਅੱਗੇ ਨੂੰ ਜਦੋਂ ਡਰੇਨੇਜ ਦਾ ਕੰਮ ਜਾਂ ਸੜਕਾਂ ਦਾ ਕੰਮ ਜਾਂ ਹੜ੍ਹ ਰੋਕਣ ਵਾਸਤੇ ਕਿਤੇ ਬੰਨ੍ਹ ਲਗਾਉਣ ਦਾ ਸੁਆਲ ਆਏ ਉਸ ਮੌਕੇ ਤੇ ਸਰਕਾਰ ਇਹ ਕਹਿ ਕੇ ਕਿ ਸਾਡੇ ਕੋਲ ਫੰਡਜ਼ ਨਹੀਂ ਇਸ ਲਈ ਇਹ ਸਾਡੇ ਕੋਲੋਂ ਨਹੀਂ ਹੋ ਸਕਦਾ, ਇਸ ਗੱਲ ਵੱਲ ਸਰਕਾਰ ਨੂੰ ਜ਼ਰੂਰ ਧਿਆਨ ਕਰਨਾ ਚਾਹੀਦਾ ਹੈ। ਇਸ ਨੂੰ ਰਿਪੀਲ ਕਰਨ ਨਾਲ ਸਰਕਾਰ ਆਪਣੇ ਸਿਰ ਤੇ ਬਹੁਤ ਵੱਡੀ ਜ਼ਿੰਮੇਵਾਰੀ ਲੈ ਰਹੀ ਹੈ ਅਤੇ ਲੋਕਾਂ ਤੇ ਜੋ ਜ਼ਿੰਮੇਵਾਰੀ ਸੀ ਉਹ ਖਤਮ ਕਰ ਰਹੀ ਹੈ। ਹੁਣ ਲੋਕਾਂ ਦੀ ਭਲਾਈ ਦੇ ਕੰਮ ਵਿਚ ਇਹ ਜ਼ਰੂਰੀ ਨਹੀਂ

ਕਿ ਉਹ ਸੇਵਾ ਕਰਨ ਜੇ ਕਦੇ ਕਿਤੇ ਨਾਲੇ ਪੁੱਟਣ ਦਾ ਜਾਂ ਕਿਤੇ ਸੜਕ ਬਣਾਉਣ ਦਾ ਸੁਆਲ ਹੋਵੇ। ਸਰਕਾਰ ਇਹ ਬਹਾਨਾ ਉਸ ਕੰਮ ਕਰਨ ਨੂੰ ਨਾ ਲਾਵੇ ਕਿ ਸਾਡੇ ਕੋਲ ਫੰਡਜ਼ ਨਹੀਂ ਹਨ ਇਸ ਲਈ ਇਹ ਸੜਕ ਨਹੀਂ ਬਣਾ ਸਕਦੇ ਜਾਂ ਇਹ ਨਾਲਾ ਨਹੀਂ ਪੁੱਟ ਸਕਦੇ। ਇਹ ਚੰਗਾ ਕੰਮ ਹੈ ਜੋ ਇਹ ਬਿਲ ਰਿਪੀਲ ਕੀਤਾ ਜਾ ਰਿਹਾ ਹੈ। ਪਰ ਸਰਕਾਰ ਤੇ ਇਸ ਦੇ ਰਿਪੀਲ ਹੋਣ ਨਾਲ ਜੋ ਜ਼ਿੰਮੇਵਾਰੀ ਆ ਰਹੀ ਹੈ ਉਹ ਚੁਕਣ ਵਾਸਤੇ ਸਰਕਾਰ ਨੂੰ ਤਿਆਰ ਰਹਿਣਾ ਚਾਹੀਦਾ ਹੈ।

ਰਾਜ ਮੰਤਰੀ (ਸਿੰਚਾਈ ਅਤੇ ਬਿਜਲੀ) : ਸਪੀਕਰ ਸਾਹਿਬ, ਇਹ ਜਿਹੜਾ ਬਿਲ ਹੈ ਇਹ 1961 ਵਿਚ ਪਾਸ ਕੀਤਾ ਗਿਆ ਸੀ। ਇਸ ਦੇ ਨਾਲ ਇਹ ਸੀ ਕਿ ਡਿਪਟੀ ਕਮਿਸ਼ਨਰ ਨੂੰ ਜਾਂ ਰੈਵੇਨਿਊ ਅਥਾਰਿਟੀਜ਼ ਨੂੰ ਆਥੋਰਾਈਜ਼ ਕੀਤਾ ਗਿਆ ਸੀ ਕਿ ਕਿਸੇ ਇਲਾਕੇ ਦੇ ਵਿਚ ਜਿਥੇ ਡਰੇਨੇਜ਼ ਜਾਂ ਵਾਟਰ-ਲਾਗਿੰਗ ਹੋਵੇ ਉਥੇ ਦੇ ਲੋਕਾਂ ਨੂੰ ਕੰਪਲਸੈਰਿਲੀ ਇਕੱਠਾ ਕੀਤਾ ਜਾਵੇ ਅਤੇ ਉਨ੍ਹਾਂ ਤੋਂ ਕੰਮ ਲਿਆ ਜਾਵੇ। ਇਹ ਇਕ ਕਿਸਮ ਦੀ ਵਗਾਰ ਸੀ, ਜਿਸ ਤਰਾਂ ਸਲੇਵਰੀ ਦੇ ਸਮੇਂ ਕੀਤਾ ਜਾਂਦਾ ਸੀ। ਉਸ ਸਲੇਵਰੀ ਦੇ ਸਿਸਟਮ ਨੂੰ ਦੂਰ ਕਰਨ ਵਾਸਤੇ ਸਰਕਾਰ ਨੇ ਇਹ ਚੰਗਾ ਕਦਮ ਚੁਕਿਆ ਹੈ। ਇਹ ਵੇਖਿਆ ਗਿਆ ਹੈ ਕਿ ਉਹ ਲੋਕ ਸਿਰਫ ਲੇਬਰ ਦੇ ਤੌਰ ਤੇ ਉਥੇ ਕੰਮ ਕਰਦੇ ਸਨ, ਜਿਹੜਾ ਟੈਕਨੀਕਲ ਕੰਮ ਹੁੰਦਾ ਸੀ ਉਹ ਮਹਿਕਮੇਂ ਦੇ ਟੈਕਨੀਕਲ ਸਟਾਫ ਤੋਂ ਲੈਣਾ ਪੈਂਦਾ ਸੀ International Labour Organization ਨੇ on the recommendations of the experts ਗੌਰਮਿੰਟ ਆਫ ਇੰਡੀਆ ਮਨਿਸਟਰੀ ਆਫ ਲੇਬਰ ਨੂੰ ਪ੍ਰੇਰਨਾ ਕੀਤੀ ਕਿ ਇਸ ਐਕਟ ਵਿਚ ਜਿਸ ਵਿਚ ਸਲੇਵਰੀ ਦਾ ਅੰਸ਼ ਨਜ਼ਰ ਆਉਂਦਾ ਹੈ ਖ਼ਤਮ ਕੀਤਾ ਜਾਵੇ। ਚੀਫ ਇੰਜੀਨੀਅਰ ਨੇ ਵੀ ਕਿਹਾ ਕਿ ਜਿਹੜੇ ਇਹ ਬੰਦੇ ਆ ਕੇ ਕੰਮ ਕਰਦੇ ਹਨ ਇਸ ਨਾਲ ਕੰਮ ਦੀ ਐਵਰੇਜ਼ ਘੱਟ ਨਿਕਲਦੀ ਹੈ। ਕੋਈ ਖਾਸ ਲਾਭਦਾਇਕ ਕੰਮ ਨਹੀਂ ਹੋ ਸਕਦਾ। ਅਗਰ ਹੁਣ ਵੀ ਸਰਕਾਰ ਠੀਕ ਸਮਝੇ ਤਾਂ ਉਨ੍ਹਾਂ ਲੋਕਾਂ ਤੋਂ ਸੋਸ਼ਲ ਸਰਵਿਸ ਦੇ ਤੌਰ ਤੇ ਕੰਮ ਲੈ ਸਕਦੀ ਹੈ। ਮੈਂ ਅਪੀਲ ਕਰਾਂਗਾ ਕਿ ਇਹ ਬਿਲ ਪਾਸ ਕੀਤਾ ਜਾਵੇ।

**Mr. Speaker :** Question is—

That the Punjab Compulsory Service (Repeal) Bill be taken into consideration at once.

*The motion was carried.*

**Mr. Speaker :** Now the House will proceed to consider the Bill Clause by Clause.

CLAUSE 2

**Mr. Speaker :** Question is—

That Clause 2 stand part of the Bill

*The motion was carried.*

CLAUSE 1

**Mr. Speaker:** Question is—

That Clause 1 stand part of the Bill.

*The motion was carried.*

TITLE

**Mr. Speaker** : Question is—

That Title be the Title of the Bill.

*The motion was carried.*

**Minister of State for Irrigation and Power (Sardar Gurbakhsh Singh Sibia)**: Sir, I move—

That the Punjab Compulsory Service (Repeal) Bill, be passed.

**Mr. Speaker** : Motion moved—

That the Punjab Compulsory Service (Repeal) Bill, be passed.

**Mr. Speaker** : Question is—

That the Punjab Compulsory Service (Repeal) Bill be passed.

*The motion was carried.*

## THE PUNJAB SCHEDULED ROADS AND CONTROLLED AREAS RESTRICTION OF UNREGULATED DEVELOPMENT (AMENDMENT) BILL 1975.

**Finance Minister** (Shri Hans Raj Sharma): Sir, I beg to introduce the Punjab Scheduled Roads and Controlled Areas Restriction of Unregulated Development (Amendment) Bill.

Sir, I also move—

That the Punjab Scheduled Roads and Controlled Areas Restriction of Unregulated Development (Amendment) Bill be taken into consideration at once.

**Mr. Speaker** : Motion moved—

That the Punjab Scheduled Roads and Controlled Areas Restriction of Unregulated Development (Amendment) Bill be taken into consideration at once.

ਇਸ ਬਿਲ ਤੇ ਮੈਂਬਰ ਸਾਹਿਬਾਨ ਪੰਜ ਪੰਜ ਮਿੰਟਾਂ ਲਈ ਬੋਲ ਲੈਣ। (The hon. Members may speak on this Bill for five minutes each.)

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ (ਖਰੜ) : ਸਪੀਕਰ ਸਾਹਿਬ, ਪੰਜਾਬ ਦੀਆਂ ਅਨੁਸੂਚਿਤ ਸੜਕਾਂ ਉਤੇ ਬਾਕਾਇਦਾ ਉਸਾਰੀਆਂ ਨੂੰ ਰੋਕਣ ਲਈ ਪਹਿਲਾਂ ਐਕਟ ਮੌਜੂਦ ਹੈ । ਉਸ ਦੇ ਵਿਚ ਸੋਧਨਾ ਕਰਨ ਲਈ ਇਹ ਬਿਲ ਪੇਸ਼ ਕੀਤਾ ਗਿਆ ਹੈ । ਇਹ ਸੋਧਨਾ ਠੀਕ ਪਾਸੇ ਹੀ ਹੈ । ਪਹਿਲੀ ਕਲਾਜ਼ ਤਾਂ ਡਾਇਰੈਕਟਰ ਦੀ ਪਰੀਭਾਸ਼ਾ ਦੇ ਸੰਬੰਧ ਵਿਚ ਹੈ । ਦੂਜੀ ਚੀਜ਼ ਇਹ ਕੀਤੀ ਜਾ ਰਹੀ ਹੈ ਕਿ ਦੋਸ਼ੀਆਂ ਨੂੰ ਜੁਰਮਾਨੇ ਦੇ ਨਾਲ ਕੈਦ ਦਾ ਵੀ ਉਪਬੰਧ ਕੀਤਾ ਗਿਆ ਹੈ । ਸਭ ਤੋਂ ਅੰਤਿਮ ਸੋਧਨਾ ਇਹ ਕੀਤੀ ਜਾ ਰਹੀ ਹੈ ਕਿ ਪਹਿਲਾਂ ਐਕਟ ਵਿਚ ਬਿਨਾਂ ਸੁਣਵਾਈ ਦੇ ਉਸ ਦੇ ਖਿਲਾਫ ਕਾਰਵਾਈ ਕਰ ਦਿਤੀ ਜਾਂਦੀ ਸੀ । ਹੁਣ ਇਹ ਉਪਬੰਧ ਕੀਤਾ ਗਿਆ ਹੈ ਕਿ ਜਿਸ ਦੇ ਖਿਲਾਫ ਕਾਰਵਾਈ ਕਰਨੀ ਹੈ ਪਹਿਲਾਂ ਉਸ ਨੂੰ ਸੁਣਵਾਈ ਦਾ ਮੌਕਾ ਦਿੱਤਾ ਜਾਵੇ । ਜਿਤਨੇ ਕੇਸ ਹੁਣ ਤਕ ਬਿਨਾ ਸੁਣਵਾਈ ਦੇ ਕੀਤੇ ਹਨ ਉਨ੍ਹਾਂ ਨੂੰ ਕੀ ਰੀਲੀਫ ਦਿੱਤਾ ਜਾਵੇਗਾ। ਮੈਂ ਸਮਝਦਾ ਹਾਂ ਕਿ ਉਨ੍ਹਾਂ ਨੂੰ ਸੁਣਵਾਈ ਦਾ ਮੌਕਾ ਹੁਣ ਦਿੱਤਾ ਜਾਣਾ ਚਾਹੀਦਾ ਹੈ । ਸਪੀਕਰ ਸਾਹਿਬ, ਜਿਨ੍ਹਾਂ ਲੋਕਾਂ ਨੇ ਬੇਕਾਇਦਾ ਉਸਾਰੀਆਂ ਸੜਕਾਂ ਦੇ ਨਾਲ ਕੀਤੀਆਂ ਹਨ ਉਨ੍ਹਾਂ ਨੂੰ ਜਾਂ ਤਾਂ ਮਲਬਾ ਚੁੱਕਣ ਦੀ ਇਜਾਜ਼ਤ ਹੋਣੀ ਚਾਹੀਦੀ ਹੈ ਜਾਂ ਉਨ੍ਹਾਂ ਨੂੰ ਮੁਆਵਜ਼ਾ ਦੇਣਾ ਚਾਹੀਦਾ ਹੈ ਕਿਉਂਕਿ ਇਸ ਕਾਨੂੰਨ ਤੋਂ ਹਜ਼ਾਰਾਂ ਲੋਕ ਪਹਿਲਾਂ ਜਾਣੂ ਨਹੀਂ ਸੀ । ਉਨ੍ਹਾਂ ਨੇ ਉਸਾਰੀਆਂ ਕੀਤੀਆਂ । ਮੇਰੇ ਹਲਕੇ ਵਿਚ ਚੰਡੀਗੜ੍ਹ ਖਰੜ ਰੋਡ ਤੇ ਬਹੁਤ ਸਾਰੇ ਲੋਕਾਂ ਨੇ ਬੇਕਾਇਦਾ ਉਸਾਰੀਆਂ ਕੀਤੀਆਂ ਹਨ । ਪਹਿਲਾਂ ਚੰਡੀਗੜ੍ਹ ਯੂਨੀਅਨ ਟੈਰੇਟਰੀ ਵਾਲੇ ਚੁੱਪ ਰਹੇ ਅਤੇ ਇਸ ਕਾਨੂੰਨ ਨੂੰ ਲਾਗੂ ਨਹੀਂ ਕੀਤਾ । ਲੋਕਾਂ ਨੂੰ ਜਾਣਕਾਰੀ ਨਹੀਂ ਸੀ । ਕਿਸਾਨਾਂ ਨੇ ਆਪਣੇ ਕੋਠੇ ਬਣਾ ਲਏ । ਹੁਣ ਉਨ੍ਹਾਂ ਨੂੰ ਬੜੀ ਭਾਰੀ ਤਕਲੀਫ ਹੋ ਰਹੀ ਹੈ । ਉਨ੍ਹਾਂ ਨੂੰ ਇਸ ਨਾਲ ਬੜੀ ਡਿਸਟਰਬੈਂਸ ਹੋਵੇਗੀ, ਅਪਰੂਟਿੰਗ ਹੋਵੇਗੀ । ਮੈਂ ਸਮਝਦਾ ਹਾਂ ਕਿ ਜਿਥੇ ਇਸ ਕਾਨੂੰਨ ਦਾ ਆਸ਼ਾ ਦਰੁੱਸਤ ਹੈ ਉਸਦੇ ਨਾਲ ਹੀ ਹਿਊਮਨ ਆਸਪੈਕਟ ਵੀ ਦੇਖਣਾ ਚਾਹੀਦਾ ਹੈ । ਇਨ੍ਹਾਂ ਲੋਕਾਂ ਨੂੰ ਜਿਤਨਾ ਰੀਲੀਫ ਦਿੱਤਾ ਜਾ ਸਕਦਾ ਹੈ ਉਤਨਾ ਜ਼ਰੂਰ ਦੇਣਾ ਚਾਹੀਦਾ ਹੈ ।

आचार्य पृथ्वी सिंह आज़ाद (खन्ना ऐस. सी.) : स्पीकर साहिब, यह जो बिल सामने है इस का आशय अच्छा है । लेकिन जिस ढंग से इस पर 1963 से लेकर अब तक काम हुआ है वह निहायत आपत्तिजनक और काबिले एतराज़ है ।

पहली बात यह है कि जब 1963 में यह ऐक्ट पास किया गया, उस समय इस पर अमल कराने के लिये डायरैक्टर नगर तथा ग्राम योजनाबंदी, पंजाब को अधिकार दिया गया । लेकिन ऐसा अधिकारी 1963 से लेकर अब तक नियुक्त नहीं हुआ । अब निदेशक गृह निर्माण और शहरी विकास, पंजाब, को यह अधिकार दिए जा रहे हैं । सात साल के बाद सरकार को ख्याल आया कि यह अधिकारी मुकर्रर होना चाहिए । यह मेरा पहला एतराज़ है । जब से यह बिल पास हुआ है तब से शैड्यूल्ड रोडज़ पे आने वाले नगरों से जितनी लूट पी. डब्ल्यू. डी. वालों ने मचाई है उतनी किसी ने नहीं मचाई । जहां से पैसे मिल जाते हैं वहां शिकायत नहीं की जाती ।

(आचार्य पृथ्वी सिंह आज़ाद)

जहां गरीब पैसा नहीं दे सकता, उसकी शिकायत की जाती है । उसका मकान गिरा दिया जाता है । पहले तो पी. डब्ल्यू. डी. वाले लूटते हैं और अब इस लूट में शर्मा साहिब का महकमा भी शामिल होना चाहता है । स्पीकर साहिब, लुध्याना रोड पर खमाणों मण्डी में मकान बनाए गए हैं। वह सभी दान दक्षिणा देकर ही बचाए गए हैं । जिसने दक्षिणा नहीं दी उसके मकान गिरा दिये गए । यह कानून पास करवा के शर्मा साहिब दुगनी लुटवाई कराना चाहते हैं । इसलिये मैं अर्ज करना चाहता हूँ कि यह बिल वापिस लेना चाहिए । दूसरी बात आपत्तिजनक यह है कि आगे सुनवाई के बाद जुर्माना हो जाता था अब जुर्माना 5,000 रुपये तक होगा और दो साल तक की सजा रख दी है ।

जिन लागों ने सड़कों के साथ इस कानून के न होते हुए बसने के लिये ज़मीन खरीद ली अब उनको यह बसने नहीं देंगे । अब उनको नोटिस जाया करेंगे उनको तंग किया जाएगा । अगर वह पैसे देंगे तो नोटिस वापिस ले लिया जाएगा । बिल की भावना तो अच्छी है लेकिन जब से यह ऐक्ट बना है तब से इस पर अमल नहीं हुआ । आप किसी भी शैड्यूल्ड रोड को देख लें दोनों तरफ उसके मकान बनाए गए हैं । किसी ने उनको पहले रोका नहीं । पी. डब्ल्यू.डी. वाले तो तंग करते ही थे अब यह भी करेंगे और इससे लूट और मचेगी । इसलिये मैं अर्ज करना चाहता हूँ कि इस बिल को वापिस ले लेना चाहिए ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਇਹ ਪਾਰਟ ਆਫ ਪਰੋਸੀਡਿੰਗਜ਼ ਨਾ ਬਣੇ । (This is no point of order. It should not form part of the proceedings.)

**ਕੈਪਟਨ ਰਤਨ ਸਿੰਘ** (ਕੁਮ ਕਲਾਂ) **:** ਸਪੀਕਰ ਸਾਹਿਬ, ਇਹ ਜਿਹੜਾ ਬਿਲ ਸਾਡੇ ਫਾਜ਼ਿਲ ਖਜ਼ਾਨਾ ਮੰਤਰੀ ਜੀ ਨੇ ਲਿਆਂਦਾ ਹੈ....

**ਸਰਦਾਰ ਜਗਦੇਵ ਸਿੰਘ :** [** **]

**ਸ੍ਰੀ ਸਪੀਕਰ :** ਇਹ ਜੋ ਕੁਝ ਆਨਰੇਬਲ ਮੈਂਬਰ ਚੇਅਰ ਦੀ ਪਰਮਿਸ਼ਨ ਤੋਂ ਬਿਨਾਂ ਕਹਿ ਰਹੇ ਹਨ ਰਿਕਾਰਡ ਨਾ ਕੀਤਾ ਜਾਵੇ । (Whatever the hon. Member is saying without the permission of the Chair, should not be recorded.)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਇਹ ਜਿਹੜਾ ਬਿਲ ਮੇਰੇ ਫਾਜ਼ਿਲ ਦੋਸਤ ਸ੍ਰੀ ਹੰਸ ਰਾਜ ਸ਼ਰਮਾ ਜੀ ਨੇ ਪੇਸ਼ ਕੀਤਾ ਹੈ ਇਹ ਕਾਫੀ ਗੰਭੀਰ ਮਸਲਾ ਹੈ । 1963 ਵਿਚ ਇਹ ਬਿਲ ਪਾਸ ਹੋਇਆ ਸੀ । 11, 12 ਸਾਲ ਹੋ ਗਏ ਹਨ ਜਿਤਨੀਆਂ ਸੜਕਾਂ ਪੰਜਾਬ ਵਿਚ ਹਨ ਉਥੇ ਇਸ ਰੂਲ ਦੀ ਉਲੰਘਣਾ ਕੀਤੀ ਗਈ ਹੈ ਅਤੇ ਲੋਕਾਂ ਨੇ ਮਕਾਨ ਬਣਾਏ ਹਨ ਅਤੇ ਉਨ੍ਹਾਂ ਨੂੰ ਕਿਸੇ ਨੇ ਰੋਕਿਆ ਨਹੀਂ । ਇਕ ਤਾਂ ਇਸ ਵਿੱਚ

**Expunged/Not recorded as ordered by the Chair.

ਜੁਰਮਾਨੇ ਦੀ ਰਕਮ ਨੂੰ ਜਿਹੜੀ ਕਿ ਪਹਿਲਾਂ 10,000 ਰੁਪਏ ਸੀ ਉਸ ਨੂੰ ਘਟਾਉਣਾ ਚਾਹੁੰਦੇ ਹਨ ਲੇਕਿਨ ਦੋ ਸਾਲ ਦੀ ਸਜ਼ਾ ਕਰਨ ਦੀ ਮੰਗ ਕੀਤੀ ਗਈ ਹੈ। ਸਪੀਕਰ ਸਾਹਿਬ, ਜੇ ਇਸ ਬਿਲ ਤੇ ਸਹੀ ਤਰੀਕੇ ਨਾਲ ਅਮਲ ਕੀਤਾ ਜਾਵੇ ਅਤੇ ਕਿਸੇ ਦੀ ਤਰਫਦਾਰੀ ਨਾ ਕੀਤੀ ਜਾਵੇ ਤਾਂ ਘਟੋ ਘੱਟ 50,000 ਆਦਮੀ ਕੈਦ ਹੋ ਜਾਣਗੇ ਜੇ ਇਹ ਬਿਲ ਪਾਸ ਕਰ ਦਿਤਾ ਜਾਵੇਗਾ ਤੇ ਇਸ ਦੇ ਵਿਚ ਗਰੀਬ ਵੀ ਆਵੇਗਾ, ਝੁੱਗੀ ਵਾਲਾ ਵੀ ਆਵੇਗਾ, ਕਿਸਾਨ ਵੀ ਆਵੇਗਾ, ਸ਼ਹਿਰ ਦੇ ਨੇੜੇ ਵਾਲਾ ਵੀ ਆਵੇਗਾ। ਇਸ ਲਈ. ਸਪੀਕਰ ਸਾਹਿਬ, ਲੰਮਾ ਚੌੜਾ ਟਾਈਮ ਨਹੀਂ ਹੈ ਇਕਲੀ ਇਕਲੀ ਕਲਾਜ਼ ਉਤੇ ਬੋਲਣ ਦਾ। ਇਸ ਲਈ ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਨੂੰ, ਖਜ਼ਾਨਾ ਮੰਤਰੀ ਸਾਹਿਬ ਨੂੰ ਇਹ ਬੇਨਤੀ ਕਰਾਂਗਾ ਕਿ ਇਹ ਇਸ ਬਿੱਲ ਨੂੰ ਸਿਲੈਕਟ ਕਮੇਟੀ ਦੇ ਸਪੁਰਦ ਕਰ ਦੇਣ ਤਾਂਕਿ ਕਿਤੇ ਧੱਕਾ ਨਾ ਹੋ ਜਾਵੇ ਜਿਸ ਤਰ੍ਹਾਂ ਕਿ ਖਦਸ਼ਾ ਜ਼ਾਹਿਰ ਕੀਤਾ ਗਿਆ ਹੈ। ਆਜ਼ਾਦ ਜੀ ਦੇ ਕਹਿਣ ਮੁਤਾਬਿਕ ਸੱਚ ਮੁੱਚ ਹੀ ਇਹ ਗੱਲ ਹੋ ਸਕਦੀ ਹੈ। ਇਤਨੀ ਪਾਵਰਜ਼ ਦੇ ਦੇਣਾ ਠੀਕ ਨਹੀਂ ਹੈ। ਇਸ ਵਿਚ ਸ਼ਰਮਾ ਜੀ ਨੇ ਕਿਹਾ ਹੈ ਕਿ ਮੌਕਾ ਦੇਵਾਂਗੇ ਸੁਣਵਾਈ ਕਰਨ ਦਾ ਮੌਕਾ ਦਿਉਗੇ ਲੇਕਿਨ ਫੈਕਚੂਅਲ ਗੱਲ ਨਾ ਹੋਵੇ ਤਾਂ। ਪਰ ਫੈਕਟ ਇਹ ਹੈ ਕਿ ਪਿਛਲੇ 12 ਸਾਲਾਂ ਵਿਚ ਬਹੁਤ ਹੀ ਮਕਾਨ ਬਣ ਗਏ ਹਨ, ਫੈਕਟਰੀਆਂ ਬਣ ਗਈਆਂ ਹਨ। ਲੋਕਾਂ ਨੇ ਛੋਟੇ ਛੋਟੇ ਘਰ ਬਣਾ ਲਏ ਹਨ। ਮੇਰੇ ਹਲਕੇ ਵਿਚ ਖਾਸ ਤੌਰ ਤੇ ਲੁਧਿਆਣੇ ਵਿਚ, ਮੈਂ ਕਹਿੰਦਾ ਹਾਂ ਕਿ 50 ਹਜ਼ਾਰ ਮਕਾਨ ਇਸ ਤਰ੍ਹਾਂ ਨਾਲ ਢਾਏ ਜਾ ਸਕਦੇ ਹਨ, ਜੇਕਰ ਇਸ ਨੂੰ ਅੱਜ ਹੀ ਇਸ ਤਰ੍ਹਾਂ ਲਾਗੂ ਕਰ ਦਿੱਤਾ ਜਾਵੇ। ਔਰ ਇਹ ਹੀ ਗੱਲ ਜਲੰਧਰ ਵਿਚ ਹੋਵੇਗੀ, ਇਹ ਹੀ ਗੱਲ ਅੰਮ੍ਰਿਤਸਰ ਵਿਚ ਹੋਵੇਗੀ। ਇਸ ਲਈ ਮੈਂ ਸਮਝਦਾ ਹਾਂ ਕਿ ਆਜ਼ਾਦ ਸਾਹਿਬ ਤਾਂ ਭਾਵੇਂ ਐਕਸਟਰੀਮ ਤਕ ਚਲੇ ਗਏ ਹਨ ਪਰ ਮੈਂ ਤਾਂ ਰਿਕੁਐਸਟ ਹੀ ਕਰਾਂਗਾ ਕਿ ਇਹ ਸਾਰਾ ਬਿੱਲ ਸਿਲੈਕਟ ਕਮੇਟੀ ਦੇ ਸਪੁਰਦ ਕਰ ਦਿਤਾ ਜਾਵੇ ਤਾਕਿ ਇਸ ਵਿਚ ਜੋ ਗੰਭੀਰ ਮਸਲਾ ਹੈ, ਇਹ ਕਿਤੇ ਕਾਹਲੀ ਕਾਹਲੀ ਵਿਚ ਪਾਸ ਨਾ ਕਰ ਦੇਈਏ ਤੇ ਮਗਰੋਂ ਤਲਖੀ ਪੈਦਾ ਹੋਵੇ। ਮੈਂ ਇਤਨਾ ਹੀ ਕਹਿੰਦਾ ਹੋਇਆ ਆਸ ਕਰਦਾ ਹਾਂ ਕਿ ਮੇਰੀ ਬੇਨਤੀ ਨੂੰ ਪਰਵਾਨ ਕਰਨਗੇ। ਕਿਉਂਕਿ ਇਸ ਤਰ੍ਹਾਂ ਹੀ ਇਸ ਨੂੰ ਪਾਸ ਕਰ ਦੇਣ ਨਾਲ ਬਹੁਤ ਧੱਕਾ ਹੋ ਜਾਵੇਗਾ।

**ਗਿਆਨੀ ਅਰਜਨ ਸਿੰਘ ਲਿੱਟ (ਕਿਲਾ ਰਾਇਪੁਰ)** : ਸਪੀਕਰ ਸਾਹਿਬ, ਇਹ ਜਿਹੜਾ ਬਿੱਲ ਪੇਸ਼ ਕੀਤਾ ਗਿਆ ਹੈ ਮੈਂ ਇਸ ਦੀ ਮੁਖਾਲਫਤ ਕਰਦਾ ਹਾਂ। ਦਰਅਸਲ ਇਹ ਬਿੱਲ, ਸਪੀਕਰ ਸਾਹਿਬ, ਐਸਾ ਭੈੜਾ ਬਿੱਲ ਹੈ ਕਿ ਛੋਟੇ ਛੋਟੇ ਕੋਠੇ ਪਏ ਹੋਏ ਹਨ ਜੋ ਅਜ ਤੋਂ ਚਾਰ ਸਾਲ ਪਹਿਲਾਂ ਦੇ ਬਣੇ ਹੋਏ ਹਨ। ਇਸ ਤਰ੍ਹਾਂ ਨਾਲ ਪੀ. ਡਬਲਯੂ. ਡੀ. ਦਾ ਮਹਿਕਮਾ ਜਿਹੜਾ ਹੈ ਉਸ ਲਈ ਪੈਸੇ ਖਾਣ ਦਾ ਢੰਗ ਹੋਰ ਹੋ ਜਾਵੇਗਾ। ਮੈਂ ਤੁਹਾਨੂੰ ਇਕ ਮਿਸਾਲ ਦਿੰਦਾ ਹਾਂ। ਪਿੰਡ ਹਲਵਾਰਾ ਵਿਚ ਇਕ ਹਰੀਜਨ ਦਾ ਮਕਾਨ ਹੈ ਜੋ ਹੱਦ ਤੋਂ ਬਾਹਰ ਹੈ. ਉਸ ਨੂੰ ਵੀ ਨੋਟਿਸ ਦੇ ਦਿਤਾ ਹੈ। ਔਰ ਮੈਨੂੰ ਪਤਾ ਹੈ ਕਿ ਇਹ ਮਹਿਕਮਾਂ ਪੈਸੇ ਖਾਣ ਦੀ ਖਾਤ੍ਰ ਇਸ ਤਰ੍ਹਾਂ ਦੇ ਕੰਮ ਕਰਦਾ ਹੈ। ਬਹੁਤ ਸਾਰੇ ਸੜਕਾਂ ਤੇ ਮਕਾਨ ਪਾਏ ਗਏ ਹਨ। ਰਾਤੋ ਰਾਤ ਹੀ ਮਕਾਨ ਪੈ ਜਾਂਦੇ ਹਨ, ਔਰ ਬੜੀਆਂ ਬੜੀਆਂ

[ਗਿਆਨੀ ਅਰਜੁਨ ਸਿੰਘ ਲਿੱਟ]

ਮਿੱਲਾਂ ਚੰਦ ਸੜਕਾਂ ਉਤੇ ਬਣੀਆਂ ਹੋਈਆਂ ਹਨ। ਫਿਰ ਜਿਹੜੇ ਲੋਕ ਲਾਲ ਲਕੀਰ ਤੋਂ ਬਾਹਰ ਖੇਤਾਂ ਵਿਚ ਮਕਾਨ ਬਣਾਈ ਬੈਠੇ ਹਨ ਉਨ੍ਹਾਂ ਦਾ ਕੀ ਬਣਗਾ। ਮਿਊਂਸਪੈਲਟੀਆਂ ਦੀ ਹਾਲਤ ਵੀ ਤੁਸੀਂ ਵੇਖ ਲਈ ਹੈ। ਉਥੇ ਕਿਸ ਤਰ੍ਹਾਂ ਲੋਕ ਨਕਸ਼ਾ ਪਾਸ ਕਰਾਉਣ ਲਈ ਹੀ ਪਰੇਸ਼ਾਨ ਹੁੰਦੇ ਹਨ। ਫਿਰ ਹੋਰ ਵੀ ਮੁਸ਼ਕਲ ਹੋ ਜਾਵੇਗੀ। ਜੇਕਰ ਕਿਸੇ ਨੇ ਇਕ ਹਜ਼ਾਰ ਮਕਾਨ ਉਪਰ ਲਗਾਉਣਾ ਹੋਇਆ ਤਾਂ ਦੋ ਹਜ਼ਾਰ ਰੁਪਿਆ, ਰਿਸ਼ਵਤ ਦਾ, ਨਕਸ਼ਾ ਪਾਸ ਕਰਾਉਣ ਤੇ ਦੇਣਾ ਪਿਆ ਕਰੇਗਾ। ਮਿਊਂਸਪੈਲਿਟੀ ਵਲੋਂ ਪਹਿਲਾਂ ਕੋਈ ਵੀ ਨਕਸ਼ਾ ਪਾਸ ਨਹੀਂ ਹੁੰਦਾ। ਇਸ ਲਈ ਲੋਕ ਪਹਿਲਾਂ ਕੋਠਾ ਪਾ ਲੈਂਦੇ ਹਨ ਔਰ ਬਾਅਦ ਵਿਚ ਜ਼ੁਰਮਾਨਾ ਦੇ ਦਿੰਦੇ ਹਨ ਔਰ ਉਹ ਪਰੇਸ਼ਾਨੀ ਤੋਂ ਡਰਦੇ ਮਾਰੇ ਨਕਸ਼ਾ ਪਾਸ ਹੀ ਨਹੀਂ ਕਰਾਉਣਾ ਚਾਹੁੰਦੇ। ਇੰਮਪਰੂਵਮੈਂਟ ਟਰੱਸਟਾਂ ਨੇ ਇਸ ਤਰ੍ਹਾਂ ਬੜੀਆਂ ਜ਼ਮੀਨਾਂ ਔਰ ਸਸਤੀਆਂ ਜ਼ਮੀਨਾਂ ਪੁਲੀਟੀਕਲ ਸਫਰੱਰਜ਼ ਆਦਿ ਦਾ ਤੇ ਹੋਰ ਬਹਾਨੇ ਬਣਾ ਕੇ ਲੈ ਲਈਆਂ।

(ਆਵਾਜ਼ਾਂ : ਇਹ ਤਾਂ ਇਸ ਬਿੱਲ ਦੇ ਸਕੋਪ ਵਿਚ ਨਹੀਂ ਆਉਂਦਾ।)

ਸਪੀਕਰ ਸਾਹਿਬ, ਮੈਂ ਇਸ ਬਿੱਲ ਦੀ ਮੁਖਾਲਫਤ ਕਰਦਾ ਹਾਂ। ਸ਼ਰਮਾ ਜੀ ਨੂੰ ਬੇਨਤੀ ਕਰਾਂਗਾ ਕਿ ਇਹ ਬਿੱਲ ਵਾਪਸ ਲੈਣ। ਇਸ ਵਿਚ ਦੋ ਸਾਲ ਕੈਦ ਤੇ ਪੰਜ ਹਜ਼ਾਰ ਰੁਪਏ ਜ਼ੁਰਮਾਨਾ ਰਖ ਦਿਤਾ ਹੈ। ਇਤਨੀ ਸਜ਼ਾ ਤਾਂ ਸਮਗਲਿੰਗ ਵਾਲੇ ਨੂੰ ਵੀ ਨਹੀਂ ਹੁੰਦੀ। ਸਪੀਕਰ ਸਾਹਿਬ, ਇਹ ਕਿਧਰ ਦਾ ਇਨਸਾਫ ਹੈ? ਕੰਟਰੋਲਡ ਏਰੀਆ ਰਾਤੋ ਰਾਤ ਵਧ ਜਾਂਦਾ ਹੈ, ਰੋਜ਼ ਵਧ ਜਾਂਦਾ ਹੈ। ਹੁਸ਼ਿਆਰ ਔਰ ਬਲੈਕ ਮਾਰਕੀਟੀਏ ਕੀ ਕਰਦੇ ਹਨ? ਪਹਿਲਾਂ ਗਰੀਬ ਕਿਸਾਨਾਂ ਪਾਸੋਂ ਜ਼ਮੀਨ ਸਸਤੀ ਲੈ ਲੈਂਦੇ ਹਨ ਫਿਰ ਉਸ ਉਤੇ ਮਕਾਨ ਬਣਾ ਕੇ ਉਹ ਕਰਾਏ ਉਤੇ ਦੇ ਦਿੰਦੇ ਹਨ ਔਰ ਆਪ ਆਪਣੀਆਂ ਕੋਠੀਆਂ ਵਿਚ ਰਹਿੰਦੇ ਹਨ। ਬੰਦੋੜ ਹੈ, ਦੁਗਰੀ ਹੈ ਔਰ ਹੋਰ ਕਈ ਇਸ ਤਰ੍ਹਾਂ ਦੇ ਥਾਂ ਹਨ ਜਿਥੇ ਕਿ ਇਸ ਤਰ੍ਹਾਂ ਹੀ ਜ਼ਮੀਨ ਦੀ ਕੀਮਤ ਵਧਾਈ ਹੈ। ਇਸ ਲਈ ਮੈਂ ਆਸ ਕਰਦਾ ਹਾਂ ਕਿ ਸ਼ਰਮਾ ਜੀ ਇਸ ਬਿੱਲ ਨੂੰ ਵਾਪਸ ਲੈ ਲੈਣਗੇ।

**ਸਰਦਾਰ ਹਰਬੰਸ ਸਿੰਘ ਜਲਾਲ (ਫੂਲ)** : ਸਪੀਕਰ ਸਾਹਿਬ, ਸ਼ੈਡਿਊਲਡ ਰੋਡਜ਼ ਐਂਡ ਕੰਟਰੋਲਡ ਏਰੀਆਜ਼ ਦਾ ਬਿੱਲ ਪੇਸ਼ ਹੋਇਆ ਹੈ। ਜਿਥੋਂ ਤਕ ਤਾਂ, ਸਪੀਕਰ ਸਾਹਿਬ, ਇਸ ਦੀ ਧਾਰਾ 2 ਔਰ ਧਾਰਾ 12 ਦੀ ਅਮੈਂਡਮੈਂਟ ਦਾ ਸੰਬੰਧ ਹੈ, ਉਸ ਦੇ ਵਿਚ ਮੈਂ ਪਹਿਲੀ ਵਾਰ ਇਸ ਬਿੱਲ ਨੂੰ ਜੀ ਆਇਆਂ ਕਹਿੰਦਾ ਹਾਂ। ਇਸ ਵਿਚ ਜੋ ਕੰਟਰੋਲਡ ਏਰੀਏ ਨੂੰ, ਸ਼ੈਡਿਊਲਡ ਏਰੀਏ ਨੂੰ ਜਾਂ ਦੂਜਾ ਜੋ ਸਰਕਾਰ ਦਾ ਨੋਟੀਫਾਈਡ ਏਰੀਆ ਹੈ, ਜੋ ਉਸ ਬਾਰੇ ਸਰਕਾਰ ਕਰ ਰਹੀ ਹੈ, ਮੈਂ ਉਸ ਨੂੰ ਜੀ ਆਇਆਂ ਕਹਿੰਦਾ ਹਾਂ।

(ਇਸ ਸਮੇਂ ਵਿੱਤ ਮੰਤਰੀ ਜੀ ਗੱਲਾਂ ਕਰ ਰਹੇ ਸਨ।)

**ਸ੍ਰੀ ਸਪੀਕਰ** : ਸ਼ਰਮਾ ਜੀ (ਵਿੱਤ ਮੰਤਰੀ ਨੂੰ ਸੰਬੋਧਨ ਕਰਦੇ ਹੋਏ) ਸੁਣੋ, ਜੀ ਆਇਆਂ ਕਿਹਾ ਜਾ ਰਿਹਾ ਹੈ। (Sharma ji, please listen to the hon. Member; he is welcoming your Bill.)

**ਸਰਦਾਰ ਹਰਬੰਸ ਸਿੰਘ ਜਲਾਲ** : ਸਪੀਕਰ ਸਾਹਿਬ, ਜਿਥੋਂ ਤੱਕ ਧਾਰਾ 12 ਦੀ ਉਪ-ਧਾਰਾ 2 ਦਾ ਸਬੰਧ ਹੈ, ਇਸ ਵਿਚ ਜ਼ਬਰਦਸਤ ਰੀਲੈਕਸ਼ੇਸ਼ਨ ਦਿੱਤੀ ਗਈ ਹੈ । ਇਸ ਤਰ੍ਹਾਂ ਹੀ ਫਰਜ਼ ਕਰੋ ਕਿ ਦੋ ਚਾਰ ਸਾਲ ਲੰਘਾਏ ਜਾਣ ਤਾਂ ਬੜੀ ਹੀ ਮਾੜੀ ਗਲ ਹੈ । ਔਰ ਫਿਰ, ਸਪੀਕਰ ਸਾਹਿਬ, ਇਸ ਵਿਚ ਚੰਡੀਗੜ੍ਹ ਦਾ ਕੇਸ ਦਸ ਦਿੱਤਾ ਹੈ । ਉਸ ਦਾ ਹਵਾਲਾ ਦੇ ਦਿੱਤਾ ਹੈ ਕਿ ਹਾਈ ਕੋਰਟ ਵਿਚ ਚੈਲੰਜ ਕੀਤਾ ਗਿਆ ਸੀ ਔਰ ਇਹ ਕਿਹਾ ਗਿਆ ਹੈ ਕਿ ਪੰਜਾਬ ਦਾ ਐਕਟ ਵੀ ਇਸ ਦੇ ਨਾਲ ਮਿਲਦਾ ਹੈ । ਹੋ ਸਕਦਾ ਹੈ ਕਿ ਇਹ ਵੀ ਚੈਲੰਜ ਨਾ ਕਰ ਦਿਤਾ ਜਾਵੇ ।

ਸਪੀਕਰ ਸਾਹਿਬ, ਜਿਥੋਂ ਤਕ ਧਾਰਾ 7 ਦਾ ਸੰਬੰਧ ਹੈ, ਉਸ ਕੰਟਰੋਲਡ ਏਰੀਏ ਦੀ ਵਰਤੋਂ ਬਾਰੇ, ਮੈਂ ਤੁਹਾਡੇ ਸਾਹਮਣੇ ਦੋ ਤਿੰਨ ਮਿਸਾਲਾਂ ਲਿਆਉਣਾ ਚਾਹੁੰਦਾ ਹਾਂ ਔਰ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਹ ਇਸ ਵਲ ਧਿਆਨ ਦੇਣ । ਮੈਂ ਸਮਝਦਾ ਹਾਂ ਕਿ ਇਹ ਸ਼ਿਕਾਇਤ ਨਹੀਂ ਹੈ. ਐਲੀਗੇਸ਼ਨਜ਼ ਲਗਾਉਣ ਵਾਲਾ ਕੰਮ ਸ਼ੁਰੂ ਨਹੀਂ ਕਰਾਂਗਾ ।......

**ਸ੍ਰੀ ਸਪੀਕਰ** : ਜਲਾਲ ਜੀ, ਤੁਸੀਂ ਕੋਈ ਸੁਝਾਉ ਦੇਣਾ ਚਾਹੁੰਦੇ ਹੋ ਤਾਂ ਦਿਉ । ਐਲੀਗੇਸ਼ਨਜ਼ ਵਾਲੀ ਗੱਲ ਨਾ ਕਰੋ । (Jalal Ji, do not make a mention of the allegations. Please give some suggestion, if you want to.)

(ਵਿੱਤ ਮੰਤਰੀ ਜੀ ਵਲੋਂ ਵਿਘਨ ।)

**ਸਰਦਾਰ ਹਰਬੰਸ ਸਿੰਘ ਜਲਾਲ** : ਸ਼ਰਮਾ ਜੀ ਤੁਸੀਂ ਬਿੱਲ ਨੂੰ ਮੇਰੇ ਨਾਲੋਂ ਜ਼ਿਆਦਾ ਨਹੀਂ ਸਮਝ ਸਕਦੇ । ਤੁਸੀਂ ਆਪ ਹੀ ਅਮੈਂਡਮੈਂਟ ਦਿਤੀ ਹੈ । ਧਾਰਾ 12 ਨੂੰ ਅਮੈਂਡ ਕੀਤਾ ਹੈ । ਮੈਂ ਕਲਾਜ਼ ਦੇ ਉਪਰ ਬੋਲ ਰਿਹਾ ਹਾਂ । ਰੀਲੈਕਸੇਸ਼ਨ ਪਹਿਲਾਂ ਵੀ ਦਿੱਤੀ ਸੀ ਔਰ ਉਸ ਦੇ ਤਹਿਤ ਸਕੈਂਡਲ ਹੋਏ ਹਨ । ਔਰ ਇਸ ਦੇ ਨਾਲ ਉਹ ਸਕੈਂਡਲ ਹੋਰ ਵਧ ਜਾਣਗੇ । ਪਹਿਲਾਂ ਬਹੁਤ ਸਕੈਂਡਲ ਹੋਏ ਹਨ ।

**ਸ੍ਰੀ ਸਪੀਕਰ** : ਉਹ ਕਹਿਣ ਦੀ ਲੋੜ ਨਹੀਂ ਹੈ ਤੁਸੀਂ ਲਿਖ ਕੇ ਦੇ ਦਿਓ । (There is no need to mention the scandal, you can give them in writing.)

**ਸਰਦਾਰ ਹਰਬੰਸ ਸਿੰਘ ਜਲਾਲ** : ਸਪੀਕਰ ਸਾਹਿਬ, ਸਕੈਂਡਲ ਨਹੀਂ ਕਹਿੰਦਾ, ਐਕਟ ਦੀਆਂ ਕਮਜ਼ੋਰੀਆਂ ਦਸਦਾ ਹਾਂ । ਇਕ ਸਪੀਕਰ ਸਾਹਿਬ, ਕੰਟਰੋਲਡ ਏਰੀਆ ਹੈ । ਉਥੇ ਕਿਸੇ ਮਾਲਕ ਦੀ ਚਾਰ ਏਕੜ ਜ਼ਮੀਨ ਹੈ । ਉਸ ਜ਼ਮੀਨ ਨੂੰ ਖਰੀਦਣ ਦੀ ਖਾਤਰ ਨੋਟੀਫਾਈਡ ਏਰੀਆ ਕਰਾਰ ਦੇ ਦਿੱਤਾ । ਲੱਖਾਂ ਰੁਪਏ ਉਸ ਜ਼ਮੀਨ ਦੀ ਕੀਮਤ ਹੈ । ਉਸ ਉਪਰ ਦੁਕਾਨਾਂ ਬਣਾ ਕੇ ਉਸ ਨੂੰ ਡੀਕੰਟਰੋਲਡ ਏਰੀਆ ਕਰ ਦਿਤਾ ਜਾਵੇ ਔਰ 35 ਰੁਪਏ ਗਜ਼ ਖਰੀਦਿਆ ਸੀ ਉਸ ਨੂੰ ਔਰ ਡੀਕੰਟਰੋਲਡ ਏਰੀਆ ਕਰਕੇ ਪੈਸੇ ਕਮਾਏ ਜਾਂਦੇ ਹਨ ।...... (ਘੰਟੀ)

**ਸ੍ਰੀ ਸਪੀਕਰ** : ਤੁਸੀਂ ਬੈਠੋ ਜੀ ਹੁਣ ।(Please resume your seat now.)

**ਸਰਦਾਰ ਹਰਬੰਸ ਸਿੰਘ ਜਲਾਲ** : ਸਪੀਕਰ ਸਾਹਿਬ, ਜਿਥੋਂ ਤਕ ਕਲਾਜ 18 ਦਾ ਸਬੰਧ ਹੈ ਮੈਂ ਬੇਨਤੀ ਕਰਾਂਗਾ ਕਿ ਉਥੇ ਕੰਟਰੋਲਡ ਏਰੀਆ ਸੀ।......

**Mr. Speaker** : Please resume your seat now.

**ਸਰਦਾਰ ਹਰਬੰਸ ਸਿੰਘ ਜਲਾਲ** : [** **]

**ਸ੍ਰੀ ਸਪੀਕਰ** : ਇਹ ਜੋ ਕੁਝ ਹੁਣ ਜਲਾਲ ਸਾਹਿਬ ਪਰਮਿਸ਼ਨ ਦੇ ਬਿਨਾਂ ਕਹਿ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ । ਜਲਾਲ ਸਾਹਿਬ, ਤੁਸੀਂ ਬੋਲ ਲਿਆ ਹੈ ਬਿਲ ਤੇ, ਬਿਲ ਦੀਆਂ ਕਲਾਜ਼ਿਜ਼ ਦਾ ਲਿਮਿਟਿਡ ਸਕੋਪ ਹੈ । (What ever Mr. Jalal is saying without the permission of the Chair, should not be recorded. Jalal Sahib, you have spoken on the Bill. The scope of the clauses of this Bill is limited.)

**ਚੌਧਰੀ ਦਰਸ਼ਨ ਸਿੰਘ (ਨੂਰਮਹਿਲ)** : ਸਪੀਕਰ ਸਾਹਿਬ, ਇਸ ਬਿਲ ਦੀ ਮਹਾਨਤਾ ਬਹੁਤ ਜ਼ਿਆਦਾ ਹੈ । ਵਧਦੀ ਹੋਈ ਟਰੈਫ਼ਿਕ ਵਿਚ, ਮਾਡਰਨ ਟਾਈਮਜ਼ ਦੇ ਵਿਚ ਇਸ ਬਿਲ ਦਾ ਮਨਸ਼ਾ ਇਹ ਹੈ ਕਿ ਜਿਹੜੀਆਂ ਸ਼ੈਡਿਊਲਡ ਰੋਡਜ਼ ਹਨ, ਉਨ੍ਹਾਂ ਦੇ ਦੋਨਾਂ ਪਾਸੇ 30—30 ਮੀਟਰ ਕੋਈ ਅਨਆਥੋਰਾਈਜ਼ਡ ਕਨਸਟਰਕਸ਼ਨ ਨਾ ਹੋਵੇ ਅਤੇ ਜੇ ਪੰਜਾਬ ਸਰਕਾਰ ਨੂੰ ਸੜਕ ਨੂੰ ਵਾਈਡਨ ਕਰਨ ਵਾਸਤੇ 30—30 ਮੀਟਰ ਜਗ੍ਹਾ ਦੀ ਦੋਨਾਂ ਪਾਸੇ ਲੋੜ ਹੋਵੇ ਤਾਂ ਜ਼ਮੀਨ ਐਕੁਆਇਰ ਕੀਤੀ ਜਾ ਸਕੇ । ਇਹ ਕਹਿਣਾ ਗਲਤ ਹੈ ਕਿ ਇਹ ਇਸ ਕਰਕੇ ਕੀਤਾ ਜਾ ਰਿਹਾ ਹੈ ਕਿ ਇਥੇ ਲੋਕਾਂ ਨੇ ਮਕਾਨ ਬਣਾ ਲੈਣੇ ਹਨ । ਇਸ ਦੇ ਵਿਚ ਦੋ ਅਮੈਂਡਮੈਂਟਾਂ ਆਈਆਂ । ਇਕ ਤਾਂ ਇਹ ਹੈ ਕਿ ਜੇ ਕੋਈ ਅਨਆਥੋਰਾਈਜ਼ਡ ਕਨਸਟਰਕਸ਼ਨ ਨਾ ਉਠਾਵੇ ਤਾਂ 10,000 ਰੁਪਿਆ ਜੁਰਮਾਨਾ ਕੀਤਾ ਜਾਵੇਗਾ । ਦੂਜੀ ਅਮੈਂਡਮੈਂਟ ਸੀ ਕਿ 3 ਮਹੀਨੇ ਦਾ ਨੋਟਿਸ ਦਿਤਾ ਜਾਵੇਗਾ ਕਿ ਮਕਾਨ ਚੁਕ ਲਿਆ ਜਾਵੇ ਅਤੇ ਜੇ ਕੋਈ ਨਾ ਚੁਕੇਗਾ ਤਾਂ ਡਿਮਾਲਿਸ਼ ਕਰ ਦਿੰਦੀ ਸੀ । ਕੈਦ ਦੇਣ ਬਾਰੇ ਨਹੀਂ ਸੀ । ਹਾਈ ਕੋਰਟ ਨੇ ਇਹ ਚੀਜ਼ ਸਟਰਾਈਕ ਡਾਊਨ ਕਰ ਦਿਤੀ ਕਿ ਕਿਸੇ ਨੂੰ ਸਜ਼ਾ ਦੇਣ ਤੋਂ ਪਹਿਲਾਂ ਉਸ ਨੂੰ ਰੀਜ਼ਨੇਬਲ ਆਪਰਚੁਨਿਟੀ ਮਿਲਣੀ ਚਾਹੀਦੀ ਹੈ । ਅਸੀਂ ਦੋਨੋਂ ਅਮੈਂਡਮੈਂਟਾਂ ਸਿਲੈਕਟ ਕਮੇਟੀ ਨੂੰ ਦੇਣ ਲਗੇ ਹਾਂ । ਪਰ ਜਿਹੜਾ ਪੇਅਰੈਂਟ ਐਕਟ ਹੈ, 1963 ਦਾ, ਉਹ ਸਟੈਂਡ ਕਰਦਾ ਹੈ ਅਤੇ ਉਸ ਦੀ ਇੰਪਲੀਮੈਂਟੇਸ਼ਨ ਕੰਟੀਨਿਊ ਰਹੇਗੀ । ਲੇਕਿਨ 10,000 ਦਾ ਜੁਰਮਾਨਾ ਕਰਨਾ ਹੈ ਅਤੇ ਸੜਕਾਂ ਦੀ ਸਫਾਈ ਕਰਨੀ ਹੈ, ਇਹ ਜਾਇਜ਼ ਕੰਮ ਹੈ ਅਤੇ ਇਹ ਸਾਰੀ ਚੀਜ਼ ਸਿਲੈਕਟ ਕਮੇਟੀ ਨੂੰ ਰੈਫਰ ਨਹੀਂ ਹੋਣੀ । ਜਿਹੜੀ ਚੀਜ਼ ਸਿਲੈਕਟ ਕਮੇਟੀ ਨੂੰ ਰੈਫਰ ਹੋਣੀ ਹੈ, ਉਹ ਇਹ ਹੈ ਕਿ ਜਿਹੜੀ ਪੈਨਲਟੀ ਹੈ, ਉਹ 10,000 ਤੋਂ 5,000 ਕਰਨੀ ਹੈ ਜਾਂ ਨਹੀਂ । ਸੋ, ਅਗਰ ਹਾਊਸ ਇਸ ਗਲ ਨੂੰ ਐਗਰੀ ਕਰੇ ਅਤੇ ਇਹ ਮੂਵ ਹੋਵੇ ਤਾਂ

**Not recorded, as ordered by the Chair.

ਉਹ ਕਮੇਟੀ ਮਹਿਜ਼ ਇਸ ਚੀਜ਼ ਨੂੰ ਐਗਜ਼ਾਮਿਨ ਕਰੇਗੀ ਕਿ ਪੈਨਲਟੀ ਜ਼ਿਆਦਾ ਹੈ ਅਤੇ ਦੋ ਸਾਲ ਦੀ ਸਜ਼ਾ ਹੈ । ਇਨ੍ਹਾਂ ਚੀਜ਼ਾਂ ਨੂੰ ਤਾਂ ਤੁਸੀਂ ਸਿਲੈਕਟ ਕਮੇਟੀ ਨੂੰ ਰੈਫਰ ਕਰ ਦੇਵੋ, ਪਰ ਜੇ ਤੁਸੀਂ ਰੀਜ਼ਨੇਬਲ ਆਪਰਚੁਨਿਟੀ ਵਾਲੀ ਅਮੈਂਡਮੈਂਟ ਵੀ ਨਾਲ ਹੀ ਰੈਫਰ ਕਰਨੀ ਹੈ ਤਾਂ ਫਿਰ ਜਿਹੜੇ ਜ਼ਿਲ੍ਹਿਆਂ ਵਿਚ ਹੁਣ ਕੰਮ ਹੋ ਰਹੇ ਹਨ, ਉਹ ਸਾਰੇ ਹੀ ਖਤਮ ਹੋ ਜਾਣਗੇ । ਇਸ ਕਰਕੇ ਸਰਕਾਰ ਇਸ ਬਾਰੇ ਐਗਜ਼ੈਕਟਿਵ ਇੰਨਸਟਰਕਸ਼ਨਜ਼ ਜਾਰੀ ਕਰ ਦੇਵੇ ਕਿ ਰੀਜ਼ਨੇਬਲ ਆਪਰਚੁਨਿਟੀ ਜ਼ਰੂਰ ਦਿੱਤੀ ਜਾਵੇ ਅਤੇ ਕੰਮ ਚਾਲੂ ਰਖਿਆ ਜਾਵੇ ਅਤੇ ਇਸ ਬਿਲ ਨੂੰ ਸਿਲੈਕਟ ਕਮੇਟੀ ਨੂੰ ਰੈਫਰ ਕਰ ਦਿੱਤਾ ਜਾਵੇ ।

ਇਹ ਬੜਾ ਜ਼ਰੂਰੀ ਬਿੱਲ ਹੈ । ਵਧਦੀ ਹੋਈ ਟਰੈਫਿਕ, ਐਕਸੀਡੈਂਟਸ ਨੂੰ ਰੋਕਣ ਵਾਸਤੇ, ਸੜਕਾਂ ਨੂੰ ਚੌੜਾ ਕਰਨ ਵਾਸਤੇ, ਇਹ ਬੜਾ ਜ਼ਰੂਰੀ ਬਿੱਲ ਹੈ । ਇਸ ਕਰਕੇ ਮੈਂ ਸ਼ਰਮਾ ਜੀ ਨੂੰ ਦਰਖਾਸਤ ਕਰਾਂਗਾ ਕਿ ਇਸ ਬਿੱਲ ਨੂੰ ਸਿਲੈਕਟ ਕਮੇਟੀ ਨੂੰ ਰੈਫਰ ਕਰ ਦਿਤਾ ਜਾਵੇ ।

ਸ੍ਰੀ ਪ੍ਰੇਮ ਗੁਪਤਾ (ਪਟਿਆਲਾ) : ਸਪੀਕਰ ਸਾਹਿਬ, ਜਿਥੋਂ ਤਕ ਇਸ ਬਿਲ ਦੇ ਏਮਜ਼ ਦਾ ਸਬੰਧ ਹੈ, ਇਹ ਬਹੁਤ ਐਪਰੀਸ਼ੀਏਬਲ ਹਨ । ਸ਼ਹਿਰਾਂ ਦੇ ਵਿਚ ਐਨਕਰੋਚਮੈਂਟ ਹੁੰਦੀ ਸੀ ਜਾਂ ਕੰਟਰੋਲਡ ਏਰੀਆ ਆ ਜਾਂਦਾ ਸੀ ਤਾਂ ਲੋਕੀ ਬਗੈਰ ਮਨਜ਼ੂਰੀ ਤੋਂ ਮਕਾਨ ਬਣਾ ਲੈਂਦੇ ਸਨ ਜਿਹੜੀ ਚੀਜ਼ ਪਲੈਂਡ ਡਿਵੈਲਪਮੈਂਟ ਨੂੰ ਡਿਸਟਰਬ ਕਰਦੀ ਸੀ । ਇਸ ਚੀਜ਼ ਨੂੰ ਰੋਕਣ ਵਾਸਤੇ, ਮੈਂ ਸਮਝਦਾ ਹਾਂ ਕਿ ਸਰਕਾਰ ਨੇ ਇਕ ਬਹੁਤ ਚੰਗਾ ਸਟੈਪ ਲਿਆ ਹੈ ਕਿਉਂਕਿ ਇਸ ਵਕਤ ਸ਼ਹਿਰਾਂ ਦੀ ਆਬਾਦੀ ਬਹੁਤ ਵਧ ਰਹੀ ਹੈ ਅਤੇ ਇਸ ਬਿਲ ਨੂੰ ਹੋਰ ਵੀ ਥੋੜੀ ਜਿਹੀ ਬਰੀਕੀ ਨਾਲ ਵੇਖਣ ਦੀ ਲੋੜ ਹੈ, ਇਸ ਲਈ ਮੈਂ ਮੂਵ ਕਰਦਾ ਹਾਂ ਕਿ ਇਸ ਬਿਲ ਨੂੰ ਸਿਲੈਕਟ ਕਮੇਟੀ ਨੂੰ ਰੈਫਰ ਕੀਤਾ ਜਾਵੇ ।

Sir, I beg to move—

That the Punjab Scheduled Roads and Controlled Areas Restriction of Unregulated Development (Amendment) Bill be referred to a Select Committee consisting of the following Members:—

1. Shri Hans Raj Sharma, Finance Minister.
2. Sardar Harchand Singh.
3. Shri Prem Gupta.
4. Chaudhri Jagat Ram.
5. Sardar Prem Singh Prem.
6. Shri Partap Chand Bhandari.
7. Captain Rattan Singh.
8. Chaudhri Darshan Singh.
9. Dr. Amir Singh Kalkat.
10. Shri Piara Ram Dhanowali.
11. Shri Kesho Ram.

[ਸ੍ਰੀ ਪ੍ਰੇਮ ਗੁਪਤਾ]

(12) Comrade Shamsher Singh Josh

(13) Giani Arjan Singh Litt

(14) Sardar Basant Singh Khalsa

with a direction to make the report by 30th June, 1975.

**Mr. Speaker** : Motion Moved :

That the Punjab Scheduled Roads and Controlled Areas Restriction of Unregulated Development (Amendment) Bill, 1975 be referred to a Select Committee consisting of the following Members:—

1. Shri Hans Raj Sharma, Finance Minister.
2. Sardar Harchand Singh.
3. Shri Prem Gupta.
4. Chaudhri Jagat Ram.
5. Sardar Prem Singh Prem.
6. Shri Partap Chand Bhandari.
7. Captain Rattan Singh.
8. Chaudhri Darshan Singh.
9. Dr. Amir Singh Kalkat.
10. Shri Piara Ram Dhanowali.
11. Shri Kesho Ram.
12. Comrade Shamsher Singh Josh.
13. Giani Arjan Singh Litt.
14. Sardar Basant Singh Khalsa.

with a direction to make a report by 30th June, 1975.

ਵਿੱਤ ਮੰਤਰੀ : ਸਪੀਕਰ ਸਾਹਿਬ, ਮੈਂ ਇਸ ਬਾਰੇ ਦੋ ਲਫਜ਼ ਕਹਿਣੇ ਹਨ ।

ਸ਼੍ਰੀ ਸਪੀਕਰ : ਗੁਪਤਾ ਜੀ ਨੇ ਜਿਹੜੀ ਮੋਸ਼ਨ ਮੂਵ ਕੀਤੀ ਹੈ, ਇਸ ਤੇ ਮਨਿਸਟਰ ਸਾਹਿਬ ਬੋਲਣਾ ਚਾਹੁੰਦੇ ਹਨ ? (The hon. Minister would like to speak on the Motion moved by Shri Prem Gupta.)

ਵਿੱਤ ਮੰਤਰੀ (ਸ੍ਰੀ ਹੰਸ ਰਾਜ ਸ਼ਰਮਾ) : ਸਪੀਕਰ ਸਾਹਿਬ, ਜਿਥੇ ਆਨਰੇਬਲ ਮੈਂਬਰ ਸਾਹਿਬਾਨ ਨੇ ਇਸ ਬਿਲ ਦੀ ਤਾਰੀਫ ਕੀਤੀ ਹੈ, ਉਥੇ ਕੁਝ ਖਦਸ਼ਾਤ ਵੀ ਜ਼ਾਹਿਰ ਕੀਤੇ ਹਨ ਕਿ ਚਾਹੇ ਇਸ ਨੂੰ ਸਿਲੈਕਟ ਕਮੇਟੀ ਨੂੰ ਰੈਫਰ ਕਰ ਦਿਤਾ ਜਾਵੇ ਤਾਂ ਵੀ ਲੋਕਾਂ ਨੇ ਮਕਾਨ ਬਣਾ ਲੈਣੇ ਹਨ । ਕਪਤਾਨ ਸਾਹਿਬ ਇਸ ਵੇਲੇ ਸੁਣ ਨਹੀਂ ਰਹੇ, ਮੈਂ ਉਨ੍ਹਾਂ ਨੂੰ ਕਹਾਂਗਾ ਕਿ ਪਿਛਲੇ 13 ਸਾਲ ਵਿਚ ਮਕਾਨ ਨਹੀਂ ਬਣੇ, 5-7 ਸਾਲਾਂ ਵਿਚ ਵੀ ਮਕਾਨ ਬਣੇ ਹਨ ਅਤੇ ਗਲਤ ਜਗ੍ਹਾ ਤੇ ਬਣੇ ਹਨ, ਮਾਸਟਰ ਪਲਾਨ ਤੋਂ ਉਲਟ ਬਣੇ । ਇੰਸਟਰੱਕਸ਼ਨਾਂ ਜਿਹੜੀਆਂ ਹਨ, ਉਹ 1963 ਦੀਆਂ ਹਨ । ਜਿਹੜਾ ਕਾਨੂੰਨ ਹੈ, ਉਹ 1963 ਦਾ ਹੈ ਅਤੇ ਉਸ ਵੇਲੇ ਤੋਂ ਅਨਆਥੋਰਾਈਜ਼ਡ ਕੰਸਟਰੱਕਸ਼ਨ ਹੋਈ ਹੈ । ਲੋਕੀਂ ਇਹ ਸੋਚਦੇ ਸਨ ਕਿ ਮਕਾਨ ਤਾਂ ਬਣਾ ਲਵੋ, 10,000, ਰੁਪਏ ਜੁਰਮਾਨਾ ਦੇ ਦੇਵਾਂਗੇ । ਇਸ ਕਰਕੇ ਵੈਸਟਿਡ ਇੰਟਰੈਸਟਸ ਨੂੰ ਇਸ ਦੇ ਵਿਚੋਂ ਬਾਹਰ ਕੱਢਣਾ ਚਾਹੀਦਾ ਹੈ ਅਤੇ ਕੋਈ ਢਿੱਲ ਨਹੀਂ ਕਰਨੀ ਚਾਹੀਦੀ ।

ਲੋਕ ਹੋਰ ਗਲ ਕਰਦੇ ਹਨ ਕਿ ਜਗ੍ਹਾ ਤੇ ਕਬਜ਼ਾ ਕਰ ਲਵੋ, 10,000/- ਰੁ: ਜੁਰਮਾਨਾ ਦੇ ਦੇਵਾਂਗੇ ਅਤੇ ਉਹ ਦੇ ਵੀ ਦਿੰਦੇ ਹਨ । ਉਹ ਸੋਚਦੇ ਹਨ ਕਿ ਪਹਿਲਾਂ ਜ਼ਮੀਨ ਤੇ ਕਬਜ਼ਾ ਤਾਂ ਕਰੋ, ਫਿਰ ਵੇਖਿਆ ਜਾਵੇਗਾ। ਸੋ ਲੋਕਾਂ ਨੂੰ ਰਹਿਣ ਵਾਸਤੇ ਤਕਲੀਫ਼ ਨਾ ਹੋਵੇ, ਹੈਰਾਸਮੈਂਟ ਨਾ ਹੋਵੇ, ਇਸ ਕਿਸਮ ਦੀਆਂ ਪਾਵਰਜ਼ ਵੀ ਹਨ ਤਾਂ ਜੋ ਇਸ ਚੀਜ਼ ਦੀ ਕਿਸੇ ਨੂੰ ਇਜਾਜ਼ਤ ਨਾ ਦਿੱਤੀ ਜਾਵੇ । ਇਸ ਬਾਰੇ ਐਡਮਨਿਸਟਰੇਟਿਵ ਹਿਦਾਇਤਾਂ ਵੀ ਦਿਤੀਆਂ ਗਈਆਂ ਹਨ ।

**ਸਰਦਾਰ ਬੇਅੰਤ ਸਿੰਘ (ਪਾਇਲ)** : ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਿਸ ਤਰੀਕੇ ਦੇ ਨਾਲ ਪਿਛਲੇ ਸਾਲ ਦੇ ਵਿਚ ਪੀ.ਡਬਲਿਊ.ਡੀ. ਦੀ ਜਗ੍ਹਾ ਤੇ ਜਾ ਹੋਰ ਸਰਕਾਰੀ ਜਗ੍ਹਾ ਤੇ ਕਬਜ਼ਾ ਹੋਇਆ ਹੈ ਅਤੇ ਇਹ ਜਗ੍ਹਾ ਲੋਕਾਂ ਵਲੋਂ ਦੱਬੀਆਂ ਗਈਆਂ ਹਨ । ਉਹ ਇਕ ਹਾਈਟ ਆਫ਼ ਇਨਡਿਸਿਪਲਿਨ ਹੈ। ਸਾਡੇ ਜ਼ਿਲ੍ਹੇ ਵਿਚ ਬੜੀਆਂ ਕੋਸ਼ਿਸ਼ਾਂ ਹੋਈਆਂ ਹਨ। ਇਕ ਡਿਪਟੀ ਕਮਿਸ਼ਨਰ ਉਥੇ ਆਏ ਸਨ ਅਤੇ ਉਨ੍ਹਾਂ ਨੇ ਬੜੀ ਕੋਸ਼ਿਸ਼ ਕੀਤੀ ਕਿ ਉਹ ਅਨਆਥੋਰਾਈਜ਼ਡ ਜਗ੍ਹਾਂ ਨੂੰ ਖਾਲੀ ਕਰਾ ਸਕਣ ਲੇਕਿਨ ਵੈਸਟਿਡ ਇੰਟਰੈਸਟਸ ਨੇ ਖਾਲੀ ਨਹੀਂ ਹੋਣ ਦਿਤੀਆਂ ਮੈਂ ਸਮਝਦਾ ਹਾਂ ਕਿ ਇਹ ਜਿਹੜੀ ਚੀਜ਼ ਹੋਈ ਹੈ ਕਿ ਸਾਰਿਆਂ ਸ਼ਹਿਰਾਂ ਦੀਆਂ ਸੜਕਾਂ ਦੇ ਕਿਨਾਰੇ ਕਿਨਾਰੇ ਕਈ ਜਗ੍ਹਾ ਤੇ ਇਸ ਤਰ੍ਹਾਂ ਦੀਆਂ ਕੰਸਟਰੱਕਸ਼ਨਾਂ ਹੋਈਆਂ ਹਨ, ਜਿਨ੍ਹਾਂ ਦੇ ਨਾਲ ਐਕਸੀਡੈਂਟਸ ਹੋਣ ਦਾ ਖਤਰਾ ਵਧ ਰਿਹਾ ਹੈ ਅਤੇ ਟਰੈਫ਼ਿਕ ਵਿਚ ਬੜੀ ਦਿੱਕਤ ਆਉਂਦੀ ਹੈ । ਇਸ ਕਰਕੇ ਸ਼ਰਮਾ ਸਾਹਿਬ ਨੇ ਜਿਹੜਾ ਇਹ ਬਿਲ ਲਿਆਂਦਾ ਹੈ ਕਿ 10,000 ਰੁ: ਜੁਰਮਾਨਾ ਹੋਵੇਗਾ ਅਤੇ ਸਜ਼ਾ ਵੀ ਦਿੱਤੀ ਜਾਵੇਗੀ, ਇਹ ਠੀਕ ਕੀਤਾ ਹੈ । ਸਾਨੂੰ ਡਿਸਿਪਲਿਨ ਵਿਚ ਰਹਿਣਾ ਵੀ ਸਿਖਣਾ ਚਾਹੀਦਾ ਹੈ । ਜੇ ਜਗ੍ਹਾ ਨੂੰ ਦੱਬੀ ਜਾਵਾਂਗੇ ਤਾਂ ਤੇ ਫਿਰ ਇਹ ਹੋਵੇਗਾ ਕਿ ਕਿਸੇ ਦੀ ਵੀ ਜਗ੍ਹਾ ਲੋਕ ਦੱਬਣੀ ਸ਼ੁਰੂ ਕਰ ਦੇਣਗੇ ਅਤੇ ਕਹਿਣਗੇ ਕਿ ਇਹ ਜਗ੍ਹਾ ਮੇਰੀ ਹੈ, ਮੈਂ ਦੱਬ ਲਈ ਹੈ । ਇਸ ਕਰਕੇ ਮੈਂ ਇਹ ਕਹਿੰਦਾ ਹਾਂ ਕਿ ਇਸ ਬਿਲ ਨੂੰ ਜਿਹੜਾ ਸਿਲੈਕਟ ਕਮੇਟੀ ਨੂੰ ਰੈਫ਼ਰ ਕਰਨਾ ਹੈ, ਇਹ ਚੰਗੀ ਗੱਲ ਹੈ ਕਿ ਸਿਲੈਕਟ ਕਮੇਟੀ ਇਸ ਬਿਲ ਨੂੰ ਐਗਜ਼ਾਮਿਨ ਕਰਕੇ ਫ਼ੈਸਲਾ ਕਰੇ ਅਤੇ ਜਿਹੜੀ ਇਥੇ ਮੋਸ਼ਨ ਪੇਸ਼ ਹੋਈ ਹੈ, ਮੈਂ ਉਸ ਦੀ ਤਾਈਦ ਕਰਦਾ ਹਾਂ।

**ਸਰਦਾਰ ਜਸਦੇਵ ਸਿੰਘ ਸੰਧੂ (ਡਕਾਲਾ)** : ਸਪੀਕਰ ਸਾਹਿਬ, ਜੋ ਮੋਸ਼ਨ ਇਸ ਬਿਲ ਨੂੰ ਸਿਲੈਕਟ ਕਮੇਟੀ ਨੂੰ ਰੈਫ਼ਰ ਕਰਨ ਵਾਸਤੇ ਇਥੇ ਪੇਸ਼ ਹੋਈ ਹੈ, ਮੈਂ ਇਸ ਨੂੰ ਅਪੋਜ਼ ਕਰਨ ਵਾਸਤੇ ਖੜ੍ਹਾ ਹੋਇਆ ਹਾਂ ਕਿਉਂਕਿ ਜਿਸ ਤੇਜ਼ੀ ਦੇ ਨਾਲ ਅਰਬਨਾਈਜ਼ੇਸ਼ਨ ਵੱਧ ਰਹੀ ਹੈ, ਉਸੇ ਤੇਜ਼ੀ ਨਾਲ ਜੇ ਸੜਕਾਂ ਤੇ ਖਾਲੀ ਥਾਵਾਂ ਤੇ ਅਨਆਥੋਰਾਈਜ਼ਡ ਕੰਸਟਰੱਕਸ਼ਨ ਵਧਦੀ ਰਹੀ ਅਤੇ ਸਰਕਾਰ ਦੀ ਪਰਾਪਰਟੀ ਤੇ ਇਸ ਤਰ੍ਹਾਂ ਕਬਜ਼ਾ ਹੁੰਦਾ ਰਿਹਾ ਤਾਂ ਗੱਲ ਠੀਕ ਨਹੀਂ ਹੈ । ਇਸ ਵੇਲੇ ਪੂਰੀ ਤੇਜ਼ੀ ਨਾਲ ਅਨਆਥੋਰਾਈਜ਼ਡ ਕੰਸਟਰੱਕਸ਼ਨ ਹੋ ਰਹੀ ਹੈ। ਇਸ ਗੱਲ ਦੇ ਬਾਵਜੂਦ ਕਿ ਪਹਿਲਾਂ ਵੀ ਬਿਲ ਪਾਸ ਕੀਤਾ ਹੋਇਆ ਸੀ। ਪੰਜਾਬ ਵਿਚ ਬੜੀ ਤੇਜ਼ੀ ਨਾਲ ਨਾਜਾਇਜ਼ ਕਬਜ਼ੇ ਹੋਏ ਅਤੇ ਇਹ ਕਬਜ਼ੇ ਇਸ ਕਰਕੇ ਹੋਏ ਕਿ ਜਿਹੜੀਆਂ ਪੁਲਿਟੀਕਲ ਪਾਰਟੀਜ਼ ਸਨ, ਕੋਈ ਵੀ ਪਾਰਟੀ ਹੋਵੇ, ਉਹ ਸ਼ਹਿ ਦੇ ਕੇ ਕਬਜ਼ੇ ਕਰਵਾਉਂਦੇ ਹਨ । ਜੇ ਸਰਕਾਰ ਦੀ ਮਰਜ਼ੀ ਹੋਵੇ ਤਾਂ ਸਾਰੇ ਨਾਜਾਇਜ਼ ਕਬਜੇ ਖਾਲੀ ਹੋ ਸਕਦੇ ਹਨ ਅਤੇ ਜਿਹੜੇ ਨਵੇਂ ਕਬਜ਼ੇ ਹੋ ਰਹੇ ਹਨ, ਉਹ ਵੀ ਰੋਕੇ ਜਾ ਸਕਦੇ ਹਨ ਪਰ ਸਰਕਾਰ ਦਾ ਇਹ ਕਬਜ਼ੇ ਰੋਕਣ ਦਾ ਮਨਸ਼ਾ ਹੀ ਨਹੀਂ ਹੈ । ਇਸ ਕਰਕੇ ਜਦੋਂ

[ਸਰਦਾਰ ਜਸਦੇਵ ਸਿੰਘ ਸੰਧੂ]

ਤਕ ਇਸ ਬਿਲ ਨੂੰ ਪਾਸ ਨਹੀਂ ਕਰਦੇ, ਇਹ ਨਾਜਾਇਜ਼ ਕਬਜ਼ੇ ਹੁੰਦੇ ਰਹਿਣਗੇ । ਹਰ ਆਦਮੀ ਨੂੰ ਪਤਾ ਲਗ ਜਾਵੇਗਾ ਕਿ ਕਬਜ਼ੇ ਖਾਲੀ ਕਰਵਾਉਣੇ ਹਨ, ਅਤੇ ਇਸ ਗੱਲ ਦਾ ਲੋਕੀਂ ਫਾਇਦਾ ਉਠਾਉਣਗੇ ਅਤੇ ਕੋਈ ਨਾ ਕੋਈ ਆਲਟਰਨੇਟਿਵ ਲੱਭਣ ਦੀ ਕੋਸ਼ਿਸ਼ ਕਰਨਗੇ । ਪੰਜਾਬ ਵਿਚ ਸੜਕਾਂ ਦੇ ਲਈ ਰੱਖੀ ਗਈ ਜਗ੍ਹਾ ਤੇ ਕਬਜ਼ੇ ਕਰਨ ਦਾ ਕੰਮ ਵਧਦਾ ਜਾ ਰਿਹਾ ਹੈ ਅਤੇ ਇਹ ਪ੍ਰਾਬਲਮ ਵਧਦਾ ਹੀ ਜਾ ਰਿਹਾ ਹੈ । ਇਸ ਲਈ ਮੈਂ ਕਹਾਂਗਾ ਕਿ ਸਰਕਾਰ ਨੂੰ ਇਹ ਬਿਲ ਛੇਤੀ ਛੇਤੀ ਪਾਸ ਕਰਨਾ ਚਾਹੀਦਾ ਹੈ । ਜੇ ਇਸ ਤਰ੍ਹਾਂ ਡੀਲੇ ਕੀਤੀ ਜਾਂਦੀ ਰਹੀ ਤਾਂ ਹੋਰ ਵੀ ਜਗ੍ਹਾਂ ਤੇ ਲੋਕਾਂ ਨੇ ਕਬਜ਼ੇ ਕਰ ਲੈਣੇ ਹਨ । ਇਕ ਗਲ ਮੈਂ ਇਹ ਵੀ ਕਹਾਂਗਾ ਕਿ ਸਰਕਾਰ ਨੂੰ ਬਿਲ ਪਾਸ ਕਰਾਉਣ ਉਪਰੰਤ ਇਸਤੇ ਸਖ਼ਤੀ ਨਾਲ ਅਮਲ ਕਰਾਉਣਾ ਚਾਹੀਦਾ ਹੈ । ਮੈਂ ਪੁਛਦਾ ਹਾਂ ਕਿ ਜਦੋਂ ਪਹਿਲਾਂ 10 ਹਜ਼ਾਰ ਰੁਪਏ ਜੁਰਮਾਨੇ ਦੀ ਸ਼ਰਤ ਸੀ ਤਾਂ ਬੇਕਾਇਦਗੀ ਕਰਨ ਵਾਲਿਆਂ ਤੋਂ ਕਿਉਂ ਨਾ ਅਮਲ ਕਰਵਾਇਆ ਅਤੇ ਜਿਸ ਨੇ ਹੁਕਮ ਨਹੀਂ ਮੰਨਿਆ ਸੀ ਉਸ ਨੂੰ ਕਿਉਂ ਜੁਰਮਾਨੇ ਦੀ ਸਜ਼ਾ ਨਹੀਂ ਦਿਤੀ ਗਈ ? ਇਸ ਜ਼ਿੰਮੇਵਾਰੀ ਤੋਂ ਸਰਕਾਰ ਬਚ ਨਹੀਂ ਸਕਦੀ । ਮੈਂ ਕਹਾਂਗਾ ਕਿ ਇਸ ਬਾਰੇ ਇਕ ਸਿਲੈਕਟ ਕਮੇਟੀ ਬਣਨੀ ਚਾਹੀਦੀ ਹੈ ਅਤੇ ਜਿਸ ਨੇ ਵੀ ਹੈਪਹੈਜ਼ਰਡ ਮੈਨਰ ਨਾਲ ਕਨਸਟਰੱਕਸ਼ਨ ਦਾ ਕੰਮ ਕਰਕੇ ਐਕਟ ਦੀ ਉਲੰਘਣਾ ਕੀਤੀ ਹੈ ਉਨ੍ਹਾਂ ਨੂੰ ਕਸੂਰ ਵਾਰ ਠਹਿਰਾ ਕੇ ਸਜ਼ਾ ਮਿਲਣੀ ਚਾਹੀਦੀ ਹੈ । ਫਿਰ ਜਿਸ ਤਰੀਕੇ ਦਾ ਇਹ ਬਿਲ ਲਿਆਏ ਹਨ ਉਹ ਇਨਕੰਪਲੀਟ ਹੈ । ਸਰਕਾਰ ਨੂੰ ਚਾਹੀਦਾ ਹੈ ਕਿ ਕਾਹਲੀ ਕਾਹਲੀ ਇਸ ਨੂੰ ਪਾਸ ਕਰਨ ਦੀ ਬਜਾਏ ਅਜੇ ਇਹ ਸਿਲੈਕਟ ਕਮੇਟੀ ਦੇ ਪੇਸ਼ ਕਰਨ ਲਈ ਮੁੜ ਵਿਚਾਰ ਕਰੇ ।

**ਰਾਜ ਮੰਤਰੀ** (ਲੋਕ ਨਿਰਮਾਣ) : ਸਪੀਕਰ ਸਾਹਿਬ, ਮੈਂ ਆਪਦੀ ਇਜਾਜ਼ਤ ਨਾਲ ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ ਜੀ ਦਾ ਇਕ ਭੁਲੇਖਾ ਦੂਰ ਕਰਨਾ ਚਾਹੁੰਦਾ ਹਾਂ । ਉਨ੍ਹਾਂ ਨੇ ਇਸ ਐਕਟ ਤੇ ਬੋਲਦਿਆਂ ਕਿਹਾ ਹੈ ਕਿ ਇਹ ਮਹਿਕਮਾ ਪੀ. ਡਬਲਿਊ. ਡੀ. ਡੀਪਾਰਟਮੈਂਟ ਦੇ ਅੰਡਰ ਸੀ । ਮੈਂ ਅਰਜ਼ ਕਰਾਂਗਾ ਕਿ, ਇਹ ਮਹਿਕਮਾ, ਜਦੋਂ ਦਾ ਇਹ ਐਕਟ ਬਣਿਆ ਹੈ, ਅਰਬਨ ਡੀਵੈਲਪਮੈਂਟ ਦੇ ਨਾਲ ਸੰਬੰਧ ਰਖਦਾ ਹੈ, ਪੀ. ਡਬਲੀਊ. ਡੀ. ਨਾਲ ਨਹੀਂ । ਇਹੋ ਵਜ੍ਹਾ ਹੈ ਕਿ ਇਹ ਬਿਲ ਵੀ ਕਨਸਰਨਡ ਡੀਪਾਰਟਮੈਂਟ ਨੇ ਹੀ ਪੇਸ਼ ਕੀਤਾ ਹੈ । ਮੇਰੇ ਇਤਨਾ ਕਹਿਣ ਦੇ ਨਾਲ ਉਨ੍ਹਾਂ ਦਾ ਭੁਲੇਖਾ ਦੂਰ ਹੋਣਾ ਚਾਹੀਦਾ ਹੈ ।

**Mr. Speaker** : Question is—

That the Punjab Scheduled Roads and Controlled Areas Restriction of Unregulated Development (Amendment) Bill, 1975 be referred to a Select Committee consisting of the following Members:—

1. Shri Hans Raj Sharma, Finance Minister
2. Sardar Harchand Singh
3. Shri Prem Gupta
4. Chaudhri Jagat Ram
5. Sardar Prem Singh Prem
6. Shri Partap Chand Bhandari

7. Captain Rattan Singh
8. Chaudhri Darshan Singh
9. Dr. Amir Singh Kalkat
10. Shri Piara Ram Dhanowali
11. Shri Kesho Ram
12. Comrade Shamsher Singh Josh
13. Giani Arjan Singh Litt.
14. Sardar Basant Singh Khalsa.,

with a direction to make a report by 30th June, 1975.

*The motion was carried.*

## PUNJAB PASSENGERS AND GOODS TAXATION (AMENDMENT) BILL, 1975.

**Excise and Taxation Minister** (Shri Yash Pal): Sir, I beg to introduce the Punjab Passengers and Goods Taxation (Amendment) Bill, Sir, I also move—

> That the Punjab Passengers and Goods Taxation (Amendment) Bill be taken into consideration at once.

**Mr. Speaker**: Motion moved—

> That the Punjab Passengers and Goods Taxation (Amendment) Bill be taken into consideration at once.

**ਸਰਦਾਰ ਕਰਨੈਲ ਸਿੰਘ ਮਰੜ੍ਹੀ** (ਜੰਡਿਆਲਾ ਐਸ.ਸੀ.) : ਇਹ ਜਿਹੜਾ ਬਿਲ ਗੱਡੀਆਂ, ਕਾਰਾਂ ਤੇ ਟੈਕਸ ਲਾਉਣ ਦਾ ਹੈ ਮੈਂ ਇਸ ਦੇ ਬਾਰੇ ਕੁਝ ਅਰਜ਼ ਕਰਨੀ ਚਾਹੁੰਦਾ ਹਾਂ। ਜਿਤਨੇ ਵੀ ਪ੍ਰਾਈਵੇਟ ਗੱਡੀਆਂ ਚਲਾਉਂਦੇ ਹਨ, ਉਹ ਇਸ 1952 ਦੇ ਐਕਟ ਅਧੀਨ ਆਉਣੇ ਚਾਹੀਦੇ ਹਨ। ਜਿਤਨੇ ਵੀ ਪ੍ਰਾਈਵੇਟ ਗੱਡੀਆਂ ਵਾਲੇ ਹਨ ਉਹ ਟੈਕਸ ਨਹੀਂ ਦੇਂਦੇ ਅਤੇ ਉਨ੍ਹਾਂ ਤੋਂ ਟੈਕਸੀਆਂ ਦਾ ਕੰਮ ਲੈਂਦੇ ਹਨ, ਇਹ ਨਹੀਂ ਹੋਣਾ ਚਾਹੀਦਾ। ਇਸ ਤਰ੍ਹਾਂ ਦੀਆਂ ਸਾਰਿਆਂ ਦੀਆਂ ਕਾਰਾਂ ਰਜਿਸਟਰ ਹੋਣੀਆਂ ਚਾਹੀਦੀਆਂ ਹਨ। ਇਕ ਮੇਰੀ ਹਾਊਸ ਨੂੰ ਇਹ ਵੀ ਰਾਏ ਹੈ ਕਿ ਜਿਤਨੇ ਵੀ ਥਾਣੇ ਹਨ ਉਨ੍ਹਾਂ ਨੂੰ ਇਕ ਇਕ ਗੱਡੀ ਮਿਲਣੀ ਚਾਹੀਦੀ ਹੈ ਤਾਂ ਜੋ ਉਹ ਆਪਣੀ ਡਿਊਟੀ ਠੀਕ ਤਰੀਕੇ ਦੇ ਨਾਲ ਦੇ ਸਕਣ ਅਤੇ ਗਰੀਬ ਲੋਕਾਂ ਤੋਂ ਜਿਹੜੇ ਪੁਲਿਸ ਵਾਲੇ ਬੇਗਾਰ ਲੈਂਦੇ ਹਨ ਉਹ ਨਾ ਲੈਣ। ਬੇਗਾਰ ਅੰਗਰੇਜ਼ਾਂ ਦੇ ਵੇਲੇ ਲੋਕ ਦਿੰਦੇ ਸਨ ........ (ਵਿਘਨ)।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਬਾਰੇ ਇਹ ਜਾਣਨਾ ਚਾਹੁੰਦਾ ਹਾਂ ਕਿ ਉਹ ਟਰਾਂਸਪੋਰਟ ਦੇ ਬਾਰੇ ਗੱਲ ਕਰ ਰਹੇ ਹਨ ਜਾਂ ਪੁਲਿਸ ਦੀ ਡੀਮਾਂਡ ਤੇ ਬੋਲ ਰਹੇ ਹਨ ?

**ਸ੍ਰੀ ਸਪੀਕਰ** : ਮਰੜ੍ਹੀ ਜੀ, ਬਿਲ ਦੇ ਮੁਤਾਲਿਕ ਹੀ ਬੋਲੋ। ਇਸ ਦਾ ਸਕੋਪ ਥੋੜ੍ਹਾ ਹੀ ਲਿਮਿਟਿਡ ਹੈ। (Marhari Ji, please confine yourself to the Bill only. Its scope is very limited.)

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਜਿਹੜੇ ਲੋਕ ਚੋਰੀ ਕਰਦੇ ਹਨ, ਜਿਹੜੇ ਪ੍ਰਾਈਵੇਟ ਟੈਕਸੀਆਂ ਵਾਹੁੰਦੇ ਹਨ, ਉਨ੍ਹਾਂ ਨੂੰ ਕਿਹਾ ਜਾਵੇ ਕਿ ਉਹ ਜ਼ਿਆਦਾ ਟੈਕਸ ਦੇਣ । ਇਸ ਤਰ੍ਹਾਂ ਉਹ ਵੀ ਟੈਕਸ ਦੀ ਚੋਰੀ ਤੋਂ ਹਟ ਜਾਣਗੇ ਅਤੇ ਸਰਕਾਰ ਦਾ ਵੀ ਕਾਫੀ ਫ਼ਾਇਦਾ ਹੋ ਜਾਵੇਗਾ । ਇਸ ਤੋਂ ਇਲਾਵਾ ਮੈਂ ਇਹ ਵੀ ਕਹਾਂਗਾ ਕਿ ਹਰੀਜਨਾਂ ਨੂੰ ਗੱਡੀਆਂ ਦਿਤੀਆਂ ਜਾਣ । ਉਨ੍ਹਾਂ ਦੀ ਇਸ ਤਰ੍ਹਾਂ ਰਜਿਸਟਰੇਸ਼ਨ ਵੀ ਹੋ ਜਾਵੇਗੀ ਅਤੇ ਟੈਕਸ ਦੀ ਚੋਰੀ ਵੀ ਬਚ ਜਾਵੇਗੀ । ਇਨ੍ਹਾਂ ਸ਼ਬਦਾਂ ਨਾਲ ਮੈਂ ਆਪਦਾ ਧੰਨਵਾਦ ਕਰਦਾ ਹਾਂ ।

ਆਬਕਾਰੀ ਅਤੇ ਕਰ ਮੰਤਰੀ (ਸ਼੍ਰੀ ਯਸ਼ਪਾਲ) : ਸਪੀਕਰ ਸਾਹਿਬ, ਮਰੜ੍ਹੀ ਸਾਹਿਬ ਨੇ ਜਿਤਨੀਆਂ ਵੀ ਗੱਲਾਂ ਕਹੀਆਂ ਹਨ ਉਹ ਸਾਰੀਆਂ ਹੀ ਇਸ ਬਿਲ ਦੀ ਹੱਦ ਵਿਚ ਨਹੀਂ ਆਉਂਦੀਆਂ । ਉਨ੍ਹਾਂ ਤੇ ਮੈਂ ਟੀਕਾ-ਟਿਪਣੀ ਕਰਨੀ ਨਹੀਂ ਚਾਹੁੰਦਾ ਜਿਹੜੀਆਂ ਰੈਲੇਵੈਂਟ ਨਹੀਂ ਹਨ । ਮੈਂ ਸਮਝਦਾ ਹਾਂ ਉਨ੍ਹਾਂ ਦਾ ਕੋਈ ਨੋਟਿਸ ਲੈਣ ਦੀ ਲੋੜ ਨਹੀਂ । ਇਸ ਲਈ ਇਹ ਬਿਲ ਪਾਸ ਕਰਨਾ ਚਾਹੀਦਾ ਹੈ ।

**Mr. Speaker**: Question is—

That the Punjab Passengers and Goods Taxation (Amendment) Bill be taken into consideration at once.

*The motion was carried.*

**Mr. Speaker**: Now the House will proceed to consider the Bill Clause by Clause.

CLAUSE 2

**Mr. Speaker**: Question is—

That Clause 2 stand part of the Bill.

*The motion was carried.*

CLAUSE 3

**Mr. Speaker**: Question is—

That Clause 3 stand part of the Bill.

*The motion was carried.*

CLAUSE 4

**Mr. Speaker**: Question is—

That Clause 4 stand part of the Bill.

*The motion was carried.*

CLAUSE 5

**Mr. Speaker**: Question is—

That Clause 5 stand part of the Bill.

*The motion was carried.*

CLAUSE 1

**Mr. Speaker**: Question is—

That Clause 1 stand part of the Bill.

*The motion was carried.*

TITLE

**Mr. Speaker**: Question is—

That Title be the Title of the Bill.

*The motion was carried.*

**Excise and Taxation Minister** (Shri Yash Pal): Sir, I move—

That the Punjab Passengers and Goods Taxation (Amendment) Bill, be passed.

**Mr. Speaker**: Motion moved—

That the Punjab Passengers and Goods Taxation (Amendment), Bill, be passed.

**Mr. Speaker** : Question is—

That the Punjab Passengers and Goods Taxation (Amendment Bill, be passed.

*The motion was carried.*

## CONSTITUTION OF THE COMMITTEE ON WELFARE OF SCHEDULED CASTES, SCHEDULED TRIBES AND BACKWARD CLASSES

**Minister for Revenue & Election** (Sardar Umrao Singh) : Sir I beg to move—

1. That a Committee of the House to be called the "Committee on Welfare of Scheduled Castes, Scheduled Tribes and Backward Calsses' be constituted, consisting of the following nine members of the Assembly :—

| | | |
|---|---|---|
| 1. | Sardar Harchand Singh, M.L.A. | .. *Chairman.* |
| 2. | Sardar Lachhman Singh, M.L.A. | .. *Member* |
| 3. | Sardar Darshan Singh, K.P. M.L.A. | .. Do |
| 4. | Sardar Kirpal Singh Randhawa, M.L.A. | .. Do |
| 5. | Chaudhri Jagat Ram, M.L.A. | .. Do |
| 6. | Shrimati Jaswant Kaur, M.L.A. | .. Do |
| 7. | Sardar Gurdev Singh Badal, M.L.A. | .. Do |
| 8. | Sardar Karnail Singh Marhari, M.L.A. | .. Do |
| 9. | Comrade Saghar Singh, M.L.A. | .. Do |

[Revenue and Election Minister]

2. That the functions of the Committee shall be—

(i) to consider and examine the recommendations contained in the reports of the Commissioner for Scheduled Castes and Scheduled Tribes, Government of India, in so far as the Punjab State is concerned and which fall within the purview of the State Government, and to report to the House as to the measures that should be taken by the State Government;

(ii) to report to the House on the action taken by the Government on the measures proposed by the Committee;

(iii) to examine the measures taken by the Government to secure due representation of the Scheduled Castes, Scheduled Tribes and Backward Classes in services and posts under its control (including appointments in the public sector undertakings, statutory and Semi-Government Bodies) having regard to the provisions of Article 335 of the Constitution;

(iv) to report to the House on the working of the welfare programmes for the Scheduled Castes, Scheduled Tribes and Backward Class es; and

(v) to examine such other matters as are specifically referred to it by the House or the Speaker.

3. That the term of office of the members of the Committee shall be up to the 31st March, 1976.

4. That in all other respects the Rules of Procedure and Conduct of Business in the Punjab Legislative Assembly shall apply with such variations and modifications as the Speaker may make.

**Mr. Speaker**: Motion moved—

1. That a Committee of the House to be called the "Committee on Welfare of Scheduled Castes, Scheduled Tribes and Backward Classes" be constituted, consisting of the following nine members of the Assembly:—

| | | |
|---|---|---|
| 1. | Sardar Harchand Singh, M.L.A. | .. *Chairman* |
| 2. | Sardar Lachhman Singh, M.L.A. | .. *Members* |
| 3. | Sardar Darshan Singh K.P., M.L.A. | .. Do |
| 4. | Sardar Kirpal Singh Randhawa, M.L.A. | .. Do |
| 5. | Chaudhri Jagat Ram, M.L.A. | .. Do |
| 6. | Shrimati Jaswant Kaur, M.L.A. | .. Do |
| 7. | Sardar Gurdev Singh Badal, M.L.A. | .. Do |
| 8. | Sardar Karnail Singh Marhari, M.L.A. | .. Do |
| 9. | Comrade Saghar Singh, M.L.A. | .. Do |

2. That the functions of the Committee shall be—

(i) to consider and examine the recommendations contained in the reports of the Commissioner for Scheduled Castes and Scheduled Tribes, Government of India, inso far as the Punjab State is concerned and which fall within the purview of the State Government, and to report to the House as to the measures that should be taken by the State Government;

(ii) to report to the House on the action taken by the Government on the measures proposed by the Committee;

(iii) to examine the measures taken by the Government to secure due representation of the Scheduled Castes, Scheduled Tribes and Backward Classes in services and Posts under its control (including appointments in the public sector undertakings, statutory and Semi-Government Bodies) having regard to the provisions of Article 335 of the Constitution;

(iv) to report to the House on the working of the welfare programmes for the Scheduled Castes, Scheduled Tribes and Backward Classes; and

(v) to examine such other matters as are specifically referred to it by the House or the Speaker.

3. That the term of office of the members of the Committee shall be up to the 31st March, 1976.

4. That in all other respects the Rules of Procedure and Conduct of Business in the Punjab Legislative Assembly shall apply with such variations and modifications as the Speaker may make.

**Mr. Speaker** : Question is—

1. That a Committee of the House to be called the 'Committee on Welfare of Scheduled Castes, Scheduled Tribes and Backward Classes' be constituted, consisting of the following nine Members of the Assembly :

| | | |
|---|---|---|
| 1. | Sardar Harchand Singh, M.L.A. .. | *Chairman* |
| 2. | Sardar Lachhman Singh, M.L.A. .. | *Member* |
| 3. | Sardar Darshan Singh K.P. M.L.A. .. | Do |
| 4. | Sardar Kirpal Singh Randhawa, M.L.A. .. | Do |
| 5. | Chaudhri Jagat Ram, M.L.A. .. | Do |
| 6. | Shrimati Jaswant Kaur, M.L.A. .. | Do |
| 7. | Sardar Gurdev Singh Badal, M.L.A. .. | Do |
| 8. | Sardar Karnail Singh Marhari, M.L.A. .. | Do |
| 9. | Comrade Saghar Singh, M.L.A. .. | Do |

2. That the functions of the Committee shall be—

(i) to consider and examine the recommendations contained in the reports of the Commissioner for Scheduled Castes and Scheduled Tribes, Government of India, inso far as the Punjab State is concerned and which fall within the purview of the State Government, and to report to the House as to the measures that should be taken by the State Government;

(ii) to report to the House on the action taken by the Government on the measures proposed by the Committee;

(iii) to examine the measures taken by the Government to secure due representation of the Scheduled Castes, Scheduled Tribes and Backward Classes in services and posts under its control (including appointments in the public sector undertakings, statutory and Semi-Government Bodies) having regard to the provisions of Article 335 of the Constitution.

[Mr. Speaker]

(iv) to report to the House on the working of the welfare programmes for the Scheduled Castes, Scheduled Tribes and Backward Classes; and

(v) to examine such other matters as are specifically referred to it by the House or the Speaker.

3. That the term of office of the members of the Committee shall be up to the 31st March, 1976.

4. That in all other respects the Rules of Procedure and Conduct of Business in the Punjab Legislative Assembly shall apply with such variations and modifications as the Speaker may make.

*The motion was carried.*

**Mr. Speaker** : The House stands adjourned till 1-00 P.M. on Monday, the 3rd February, 1975.

1.45 P.M. *(The Sabha then adjourned till 1.00 P.M. on Monday, the 3rd February, 1975.)*

1462—2-7-75—286—Pb. Govt. Press, Patiala.

17

SP.

# PUNJAB VIDHAN SABHA

## DEBATES

3rd February, 1975

Vol. I—No. 17

## OFFICIAL REPORT




CONTENTS

*Monday, the 3rd February, 1975*



Punjab Vidhan Sabha Secretariat, Chandigarh.

Price Rs. 39.85

# PUNJAB VIDHAN SABHA

*Monday, the 3rd February, 1975.*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 1.00 p.m. of the clock. Mr. Speaker ( Dr. Kewal Krishan) in the Chair.*

## POSTPONED STARRED QUESTIONS AND ANSWERS

### 1974-75 ਦੇ ਸਰਦੀ ਦੇ ਮੌਸਮ ਵਿਚ ਠੰਡ ਕਾਰਨ ਹੋਈਆਂ ਮੌਤਾਂ

***2979. ਕਾਮਰੇਡ ਸੱਘੜ ਸਿੰਘ**
**ਕਾਮਰੇਡ ਸੱਤ ਪਾਲ ਡਾਂਗ** } : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਉਨ੍ਹਾਂ ਵਿਅਕਤੀਆਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਕਿੰਨੀ ਹੈ, ਜਿਹਨਾਂ ਦੀਆਂ ਸਾਲ 1974—75 ਵਿੱਚ ਸਰਦੀ ਦੇ ਮੌਸਮ ਵਿਚ ਠੰਡ ਕਾਰਨ ਮੌਤਾਂ ਹੋਣ ਦਾ ਪਤਾ ਲਗਾ ਹੈ;

(ਅ) ਅਜਿਹੀਆਂ ਮੌਤਾਂ ਨੂੰ ਰੋਕਣ ਲਈ ਸਰਕਾਰ ਨੇ ਕੀ ਕਾਰਵਾਈ ਕੀਤੀ ਹੈ ?

**ਸਰਦਾਰ ਬਲਬੀਰ ਸਿੰਘ** (ਸਿਹਤ ਅਤੇ ਪਰਿਵਾਰ ਨਿਯੋਜਨ ਦੇ ਰਾਜ ਮੰਤਰੀ): (ੳ) ਪੰਜਾਬ ਰਾਜ ਵਿਚ ਸਾਲ 1974-75 ਵਿਚ ਸਰਦੀ ਦੇ ਮੌਸਮ ਦੌਰਾਨ ਠੰਡ ਦੇ ਕਾਰਨ ਕੋਈ ਮੌਤ/ਰਪੋਟ ਰਜਿਸਟਰ ਨਹੀਂ ਕੀਤੀ ਗਈ ।

(ਅ) ਉਪਰੋਕਤ (ੳ) ਭਾਗ ਦੇ ਉਤਰ ਨੂੰ ਮੁੱਖ ਰਖਦਿਆਂ ਕੋਈ ਕਾਰਵਾਈ ਨਹੀਂ ਕੀਤੀ ਗਈ ।

[(a) No death has been reported/registered due to cold in Punjab during the winter season of 1974-75.

(b) Nil, in view of the reply to part (a) above.]

**ਕਾਮਰੇਡ ਸੱਘੜ ਸਿੰਘ:** ਜਿਹੜੀਆਂ ਠੰਡ ਨਾਲ ਮੌਤਾਂ ਹੋਈਆਂ ਹਨ ਉਸਦੇ ਬਾਰੇ ਥਲਿਉਂ ਲਿਖ ਦਿੰਦੇ ਹਨ ਕਿ ਫਲਾਣੀ ਬੀਮਾਰੀ ਨਾਲ ਮੌਤ ਹੋਈ ਹੈ । ਉਹ ਜਾਣ ਬੁਝ ਕੇ ਇਸ ਤਰ੍ਹਾਂ ਲਿਖ ਦਿੰਦੇ ਹਨ । ਕੀ ਇਸ ਗੱਲ ਦੀ ਦੁਬਾਰਾ ਪੜਤਾਲ ਕਰਾਈ ਜਾਏਗੀ ?

**ਰਾਜ ਮੰਤਰੀ :** ਇਹ ਨੋਟਿਸ ਵਿਚ ਲੈ ਆਉਣ, ਜ਼ਰੂਰ ਕਾਰਵਾਈ ਕੀਤੀ ਜਾਵੇਗੀ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਸਪਸ਼ਟ ਕਰਨਾ ਚਾਹੁੰਦਾ ਹਾਂ ਕਿ ਕਈ ਵਾਰੀ ਇਸ ਤਰ੍ਹਾਂ ਹੋ ਸਕਦਾ ਹੈ ਕਿ ਨਮੋਨੀਏ ਦੀ ਬੀਮਾਰੀ ਨਾਲ ਜੇ ਥੋੜ੍ਹੀ ਜਿਹੀ ਵੀ ਐਕਸਪੋਜ਼ਰ ਹੋ ਜਾਏ ਤਾਂ ਉਸ ਨਾਲ ਮੌਤ ਹੋ ਸਕਦੀ ਹੈ । ਥੋੜੀ ਜਿਹੀ ਐਸੀ ਅਣਗਹਿਲੀ ਨਾਲ ਵੀ ਮੌਤ ਹੋ ਸਕਦੀ ਹੈ ।

POSTPONED STARRED QUESTIONS NO. 3149, 3051 and 3105

(These questions were not put, because the hon. Members concerned were not present in the House.)

POSTPONED STARRED QUESTION NO. 3087**

ਸ੍ਰੀ ਸਪੀਕਰ: ਇਹਦੇ ਲਈ ਐਕਸਟੈਨਸ਼ਨ ਮੰਗੀ ਹੋਈ ਹੈ। (Extension has been asked for in respect of this question)

---

POSTPONED STARRED QUESTION NO. 3110

(This question was not put, because the hon. Member concerned was not present in the House.)

---

ਟਿਊਬਵੈਲ ਕੁਨੈਕਸ਼ਨ ਲਈ ਪੈਂਡਿੰਗ ਪਈਆਂ ਦਰਖਾਸਤਾਂ

*3117. ਸਰਦਾਰ ਜਸਵਿੰਦਰ ਸਿੰਘ ਬਰਾੜ
ਸਰਦਾਰ ਸੁਖਦੇਵ ਸਿੰਘ ਢੀਂਡਸਾ
ਸਰਦਾਰ ਪ੍ਰਹਿਲਾਦ ਸਿੰਘ
ਸਰਦਾਰ ਸੁਰਜੀਤ ਸਿੰਘ ਸਿੱਧੂ
: ਕੀ ਸਿੰਜਾਈ ਤੇ ਬਿਜਲੀ ਦੇ ਰਾਜ ਮੰਤਰੀ ਕਿਰਪਾ ਕਰਕੇ ਇਹ ਦੱਸਣਗੇ ਕਿ—

(ੳ) ਰਾਜ ਵਿਚ ਚਾਲੂ ਮਾਲੀ ਸਾਲ ਦੇ ਦੌਰਾਨ ਟਿਊਬਵੈਲ ਦੇ ਕੁਨੈਕਸ਼ਨ ਲਈ ਮਿਲੀਆਂ ਦਰਖਾਸਤਾਂ ਦੀ, ਜ਼ਿਲ੍ਹਾਵਾਰ ਕੁਲ ਗਿਣਤੀ ਕਿੰਨੀ ਕਿੰਨੀ ਹੈ;

(ਅ) ਸਾਲ 1972-73 ਤੋਂ ਲੈ ਕੇ ਹੁਣ ਤੱਕ ਟਿਊਬਵੈਲਾਂ ਦੇ ਕੁਨੈਕਸ਼ਨਾਂ ਲਈ ਸਬੰਧਤ ਅਧਿਕਾਰੀਆਂ ਕੋਲ ਪੈਂਡਿੰਗ ਪਈਆਂ ਦਰਖਾਸਤਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਕਿੰਨੀ ਹੈ ?

**ਸਰਦਾਰ ਬਲਬੀਰ ਸਿੰਘ** (ਸਿਹਤ ਅਤੇ ਪਰਿਵਾਰ ਨਿਯੋਜਨ ਦੇ ਰਾਜ ਮੰਤਰੀ): (ੳ) ਅਕਤੂਬਰ, 1974 ਤੱਕ 8,424 ਅਰਜ਼ੀਆਂ ਆਈਆਂ। ਇਹਨਾਂ ਦਾ ਜ਼ਿਲ੍ਹਾਵਾਰ ਵੇਰਵਾ ਨਹੀਂ ਰਖਿਆ ਜਾਂਦਾ ਹੈ। ਡਵੀਜ਼ਨ ਵਾਰ ਵੇਰਵਾ ਨੱਥੀ ਕੀਤਾ ਜਾਂਦਾ ਹੈ।

(ਅ) ਅਕਤੂਬਰ, 1974 ਤੱਕ 98,120 ਅਰਜ਼ੀਆਂ ਪੈਂਡਿੰਗ ਸਨ (ਇਹਨਾਂ ਵਿਚ ਉਹ ਅਰਜ਼ੀਆਂ ਵੀ ਸ਼ਾਮਲ ਹਨ ਜੋ ਸਾਲ 1972-73 ਤੋਂ ਪਹਿਲਾਂ ਅਤੇ ਸਾਲ 1972-73 ਤੋਂ ਅਕਤੂਬਰ, 1974, ਤੱਕ ਪੈਂਡਿੰਗ ਸਨ।) ਇਹਨਾਂ ਦਾ ਜ਼ਿਲ੍ਹਾਵਾਰ ਵੇਰਵਾ ਨਹੀਂ ਰਖਿਆ ਜਾਂਦਾ, ਡਵੀਜ਼ਨਵਾਰ ਵੇਰਵਾ ਨੱਥੀ ਕੀਤਾ ਜਾਂਦਾ ਹੈ।

[(a) 8424 upto October, 1974. District wise breakup is not maintained. Division-wise detail is given in the enclosed statement.

(b) 98,120 upto October, 1974 (these include applications pending before the year, 1972-73 as well as during the period 1972-73 to October, 1974.) District wise break-up is not maintained. The Divisionwise detail is given in the enclosed statement.]

---

**For Postponed Starred Question No. 3087 and reply thereto please see Appendix to this Debate.

ਅਕਤੂਬਰ, 1974 ਤੱਕ ਪੈਂਡਿੰਗ ਦਰਖ਼ਾਸਤਾਂ ਦਾ ਡਵੀਜ਼ਨਵਾਰ ਵੇਰਵਾ

| ਲੜੀ ਨੰ: | ਡਵੀਜ਼ਨ ਦਾ ਨਾਂ | | ਅਕਤੂਬਰ 1974 ਤੱਕ ਪੈਂਡਿੰਗ ਦਰਖਾਸਤਾਂ |
|---|---|---|---|
| 1. | ਪਠਾਨਕੋਟ | .. | 73 |
| 2. | ਗੁਰਦਾਸਪੁਰ | .. | 2,238 |
| 3. | ਬਟਾਲਾ | .. | 3,434 |
| 4. | ਅੰਮ੍ਰਿਤਸਰ ਪੂਰਬ | .. | 1,003 |
| 5. | ਅੰਮ੍ਰਿਤਸਰ ਪੱਛਮ | .. | 3,783 |
| 6. | ਤਰਨ ਤਾਰਨ | .. | 4,961 |
| 7. | ਜੰਡਿਆਲਾ ਗੁਰੂ | .. | 2,569 |
| 8. | ਜਲੰਧਰ ਪੂਰਬ | .. | 211 |
| 9. | ਜਲੰਧਰ ਪੱਛਮ | .. | 1,297 |
| 10. | ਜਲੰਧਰ ਸ਼ਹਿਰ | .. | 2,117 |
| 11. | ਕਪੂਰਥਲਾ | .. | 5,872 |
| 12. | ਫਗਵਾੜਾ | .. | 1,722 |
| 13. | ਹੁਸ਼ਿਆਰਪੁਰ ਪੂਰਬ | .. | 2,715 |
| 14. | ਹੁਸ਼ਿਆਰਪੁਰ ਪੱਛਮ | .. | 3,319 |
| 15. | ਨਵਾਂ ਸ਼ਹਿਰ | .. | 3,346 |
| 16. | ਰੋਪੜ | .. | 2,698 |
| 17. | ਲੁਧਿਆਣਾ ਸ਼ਹਿਰ | .. | 871 |
| 18. | ਲੁਧਿਆਣਾ ਸੁਬਰਬਨ | .. | 2,582 |
| 19. | ਲੁਧਿਆਣਾ ਮਾਡਲ ਟਾਊਨ | .. | 1,608 |
| 20. | ਜਗਰਾਉਂ | .. | 4,193 |
| 21. | ਮੋਗਾ | .. | 6,055 |
| 22. | ਬਠਿੰਡਾ | .. | 1,894 |
| 23. | ਕੋਟ ਕਪੂਰਾ | .. | 1,493 |
| 24. | ਫੀਰੋਜ਼ਪੁਰ | .. | 4,445 |
| 25. | ਮੁਕਤਸਰ | .. | 2,801 |
| 26. | ਸੰਗਰੂਰ | .. | 6,916 |
| 27. | ਪਟਿਆਲਾ ਸ਼ਹਿਰ | ... | 2,103 |
| 28. | ਪਟਿਆਲਾ ਸੁਬਰਬਨ | .. | 3,370 |
| 29. | ਰਾਜਪੁਰਾ | | 3,034 |
| 30. | ਨਾਭਾ | .. | 6,094 |
| 31. | ਖੰਨਾ | .. | 3,239 |
| 32. | ਨਕੋਦਰ | .. | 4,054 |
| | | .. | 98,120 |

[ਸਿਹਤ ਅਤੇ ਪਰਿਵਾਰ ਨਿਯੋਜਨ ਦੇ ਰਾਜ ਮੰਤਰੀ]

ਅਕਤੂਬਰ, 1974 ਤੱਕ ਮਿਲੀਆਂ ਦਰਖ਼ਾਸਤਾਂ ਦਾ ਡਵੀਜ਼ਨਵਾਰ ਵੇਰਵਾ

| ਲੜੀ ਨੰਬਰ | ਡਵੀਜ਼ਨ ਦਾ ਨਾਂ | 4 ਅਪਰੈਲ, 1974 ਤੋਂ 10 ਅਕਤੂਬਰ, 1974 ਤੱਕ ਨਵੀਆਂ ਆਈਆਂ ਦਰਖ਼ਾਸਤਾਂ |
|---|---|---|
| 1. | ਪਠਾਨਕੋਟ | 26 |
| 2. | ਗੁਰਦਾਸਪੁਰ | 238 |
| 3. | ਬਟਾਲਾ | 630 |
| 4. | ਅੰਮ੍ਰਿਤਸਰ ਪੂਰਬ | 83 |
| 5. | ਅੰਮ੍ਰਿਤਸਰ ਪੱਛਮ | 260 |
| 6. | ਤਰਨ ਤਾਰਨ | 575 |
| 7. | ਜੰਡਿਆਲਾ ਗੁਰੂ | 285 |
| 8. | ਜਲੰਧਰ ਪੂਰਬ | 15 |
| 9. | ਜਲੰਧਰ ਪੱਛਮ | 159 |
| 10. | ਜਲੰਧਰ ਛਾਉਣੀ | 175 |
| 11. | ਕਪੂਰਥਲਾ | 379 |
| 12. | ਫਗਵਾੜਾ | 156 |
| 13. | ਹੁਸ਼ਿਆਰਪੁਰ ਪੂਰਬ | 256 |
| 14. | ਹੁਸ਼ਿਆਰਪਰ ਪੱਛਮ | 233 |
| 15. | ਨਵਾਂ ਸ਼ਹਿਰ | 180 |
| 16. | ਰੋਪੜ | 199 |
| 17. | ਲੁਧਿਆਣਾ ਸ਼ਹਿਰ | 80 |
| 18. | ਲੁਧਿਆਣਾ ਸੁਬਰਬਨ | 252 |
| 19. | ਲੁਧਿਆਣਾ ਮਾਡਲ ਟਾਊਨ | 149 |
| 20. | ਜਗਰਾਉਂ | 313 |
| 21. | ਮੋਗਾ | 424 |
| 22. | ਬਠਿੰਡਾ | 127 |
| 23. | ਕੋਟਕਪੂਰਾ | 167 |
| 24. | ਫ਼ੀਰੋਜ਼ਪੁਰ | 286 |
| 25. | ਮੁਕਤਸਰ | 185 |
| 26. | ਸੰਗਰੂਰ | 518 |
| 26. | ਪਟਿਆਲਾ ਸ਼ਹਿਰ | 209 |
| 28. | ਪਟਿਆਲਾ ਸੁਬਰਬਨ | 373 |
| 29. | ਰਾਜਪੁਰਾ | 260 |

| ਲੜੀ ਨੰਬਰ | ਡਵੀਜ਼ਨ ਦਾ ਨਾਂ | | 4 ਅਪਰੈਲ, 1974 ਤੋਂ 10 ਅਕਤੂਬਰ, 1974 ਤੱਕ ਨਵੀਆਂ ਆਈਆਂ ਦਰਖ਼ਾਸਤਾਂ |
|---|---|---|---|
| 30. | ਨਾਭਾ | .. | 786 |
| 31. | ਖੰਨਾ | .. | 217 |
| 32. | ਨਕੋਦਰ | .. | 239 |
| | ਕੁਲ | .. | 8,424 |

**ਸਰਦਾਰ ਜਸਵਿੰਦਰ ਸਿੰਘ ਬਰਾੜ:** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ, ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਐਨੀ ਥੁੜ ਹੈ ਇਸ ਚੀਜ਼ ਦੀ ਫੇਰ ਐਨੀਆਂ ਅਰਜ਼ੀਆਂ ਪੈਂਡਿੰਗ ਹੋਣ ਦੇ ਕੀ ਕਾਰਣ ਹਨ ?

**ਰਾਜ ਮੰਤਰੀ:** ਬਿਜਲੀ ਦੀ ਥੁੜ ਹੋਣ ਕਾਰਣ ਅਰਜ਼ੀਆਂ ਪੈਡਿੰਗ ਹਨ । ਬਰਾੜ ਸਾਹਿਬ ਨੇ ਸਵਾਲ ਦਾ ਜਵਾਬ ਆਪ ਹੀ ਦੇ ਦਿਤਾ ਹੈ ।

**ਚੌਧਰੀ ਰਾਮ ਸਿੰਘ:** ਜਿਹੜਾ ਬਾਰਡਰ ਦਾ ਏਰੀਆ ਹੈ, ਸਬ ਮਾਉਨਟੇਨੀਅਸ ਏਰੀਆ ਹੈ ਉਸ ਏਰੀਏ ਦੀਆਂ ਅਰਜ਼ੀਆਂ ਜੋ ਕਿ ਪੈਂਡਿੰਗ ਹਨ ਉਹਦਾ ਨੰਬਰ ਕੀ ਹੈ ?

**ਰਾਜ ਮੰਤਰੀ:** ਇਸ ਵਾਸਤੇ ਨੋਟਿਸ ਦੇ ਦੇਣ ਜਵਾਬ ਦੇ ਦਿੱਤਾ ਜਾਏਗਾ ।

**ਰਾਜ ਵਿਚ ਸੋਕੇ ਵਾਲੇ ਇਲਾਕਿਆਂ ਵਿਚ ਸਿੰਜਾਈ ਸਹੂਲਤਾਂ ਦਾ ਵਿਸਥਾਰ**

*3067. **ਸ੍ਰੀ ਸਰਦਾਰੀ ਲਾਲ ਕਪੂਰ:** ਕੀ ਸਿੰਜਾਈ ਅਤੇ ਬਿਜਲੀ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਸੋਕੇ ਵਾਲੇ ਇਲਾਕਿਆਂ ਦਾ ਤਾਰੀਖਵਾਰ ਵੇਰਵਾ ਕੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਇਲਾਕਿਆਂ ਵਿਚ ਸਿੰਜਾਈ ਦੀਆਂ ਸਹੂਲਤਾਂ ਵਿਚ ਵਾਧਾ ਕਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ ?

**ਚੌਧਰੀ ਬਲਰਾਮ** (ਉਪ ਮੰਤਰੀ, ਸਿੰਜਾਈ ਅਤੇ ਬਿਜਲੀ): (ੳ ਅਤੇ ਅ) ਜ਼ਿਲ੍ਹਾ ਰੋਪੜ, ਲੁਧਿਆਣਾ, ਗੁਰਦਾਸਪੁਰ, ਫਿਰੋਜ਼ਪੁਰ, ਬਠਿੰਡਾ, ਅੰਮ੍ਰਿਤਸਰ ਜਲੰਧਰ, ਅਤੇ ਹੁਸ਼ਿਆਰਪੁਰ ਵਿਚ ਕੋਈ ਸੋਕੇ ਵਾਲਾ ਇਲਾਕਾ ਨਹੀਂ ਹੈ ਜਿਵੇਂ ਕਿ ਇਹਨਾਂ ਜ਼ਿਲ੍ਹਿਆਂ ਦੇ ਡਿਪਟੀ ਕਮਿਸ਼ਨਰਾਂ ਨੇ ਦਸਿਆ ਹੈ । ਬਾਕੀ ਜ਼ਿਲ੍ਹਿਆਂ ਬਾਰੇ ਸੂਚਨਾ ਮਾਲ ਵਿਭਾਗ ਤੋਂ ਇਕਤਰ ਕੀਤੀ ਜਾ ਰਹੀ ਹੈ । ਸੂਚਨਾ ਪ੍ਰਾਪਤ ਹੋਣ ਤੇ ਮਾਨਯੋਗ ਮੈਂਬਰ ਸਾਹਿਬ ਨੂੰ ਸਪਲਾਈ ਕੀਤੀ ਜਾਵਗੀ ।

[(a) & (b) There is no drought affected area in Districts of Ropar, Ludhiana, Gurdaspur, Ferozepur, Bhatinda, Amritsar, Jullundur and Hoshiarpur as intimated by their Deputy Commissioners. The information in respect of remaining districts is being collected from the Revenue Department and will be supplied to the Hon'ble Member on its receipt.]

**ਸ੍ਰੀ ਸਰਦਾਰੀ ਲਾਲ ਕਪੂਰ :** ਮੇਰਾ ਖਿਆਲ ਹੈ ਕਿ ਜਿਹੜੀ ਇਨਫਰਮੇਸ਼ਨ ਮਨਿਸਟਰ ਸਾਹਿਬ ਨੇ ਦਿੱਤੀ ਹੈ ਇਹ ਖੇਤੀ ਬਾੜੀ ਨਾਲ ਸਬੰਧਤ ਨਹੀਂ ਹੈ ਅਤੇ ਇਹ ਤਾਂ ਕਿਸੇ ਹੋਰ ਸਵਾਲ ਦੀ ਇਨਫਰਮੇਸ਼ਨ ਲਗਦੀ ਹੈ। ਇਨ੍ਹਾਂ ਨੇ ਜਿਥੇ ਜਿਥੇ ਸੋਕਾ ਪਿਆ ਹੈ ਉਹਦੇ ਮੁਤੱਅਲਕ ਜਿੰਨੇ ਡੀ. ਸੀਜ਼ ਦਾ ਜ਼ਿਕਰ ਕੀਤਾ ਗਿਆ ਹੈ ਉਨ੍ਹਾਂ ਵਿਚੋਂ ਜ਼ਿਆਦਾ ਨੇ ਕਿਹਾ ਹੈ ਕਿ ਬਿਜਲੀ ਨਾ ਮਿਲਣ ਕਾਰਣ ਬੜੀ ਖੁਸ਼ਕੀ ਦੀ ਹਾਲਤ ਰਹੀ ਹੈ। ਅੱਗੇ ਜਾ ਕੇ ਲਿਖਿਆ ਹੈ ਆਨਰੇਬਲ ਮਨਿਸਟਰ ਸਾਹਿਬ ਨੇ ਕਿ ਬਾਕੀ ਰਿਪੋਰਟ ਦਾ ਇੰਤਜ਼ਾਰ ਕੀਤਾ ਜਾ ਰਿਹਾ ਹੈ। ਸਪੀਕਰ ਸਾਹਿਬ, ਹਾਲਤ ਦਰਅਸਲ ਇਹ ਹੈ ਪੰਜਾਬ ਦੀ ਕਿ ਜਿਥੇ ਜਿਥੇ ਪਾਣੀ ਨਹੀਂ ਪਿਆ ਜਾਂ ਜਿਥੇ ਜਿਥੇ ਇਸ ਤਰ੍ਹਾਂ ਦੀ ਹਾਲਤ ਹੋਈ ਹੈ ਉਥੇ ਉਥੇ ਖੇਤੀ ਬਾੜੀ ਦੀ ਹਾਲਤ ਕਿਸ ਤਰ੍ਹਾਂ ਸੁਧਰੇਗੀ ?

**उप मन्त्री :** इस में थोड़ा सा फर्क है। ड्राई एरिया दो किस्म का होता है। एक तो वह है जहां बरसात नहीं होती और दूसरा जहां नहरों में पानी तो है लेकिन पानी की कमी की वजह से वहां तक नहीं पहुंच सकता। फ़िरोज़पुर में पानी बहुत है। लेकिन सरहिन्द एरिया में तो एक तिहाई भी पानी नहीं दे सके। उसे कैटेगरी में लाने के लिए रूल्ज ऐण्ड रैगुलेशन्ज़ के मुताबिक कुछ हद तक ड्राउट अफैकटिड एरिया कह सकते हैं। जहां बरसात नहीं होती उस एरिया को ड्राउट अफैकटिड नहीं कहा जा सकता। अब बरसात हो गई है। इस लिए ड्राउट अफैकटिड नहीं कह सकते।

**ਕਾਮਰੇਡ ਦਾਨਾ ਰਾਮ :** ਲਾਂਬੀ, ਭਾਈਕੋਟ ਜ਼ਿਲ੍ਹਾ ਬਠਿੰਡੇ ਵਿਚ ਪਾਣੀ ਨਹੀਂ ਗਿਆ, ਕੀ ਉਸ ਏਰੀਆਂ ਨੂੰ ਸੋਕੇ ਦਾ ਏਰੀਆ ਕਰਾਰ ਦੇਣਗ ਜਾਂ ਨਹੀਂ ?

**उप मन्त्री :** जहां नहरों में पानी नहीं था उस एरिया को रूल्ज ऐन्ड रैगुलेशन्ज के मुताबिक ही ड्राउट अफैकटिड एरिया करार दिया जा सकता है।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਇਨ੍ਹਾਂ ਨੇ ਕਿਹਾ ਹੈ ਕਿ ਜਿਥੇ ⅓ ਹਿੱਸਾ ਪਾਣੀ ਦਿੱਤਾ ਜਾਏ ਉਨ੍ਹਾਂ ਤੇ ਈਰੀਗੇਸ਼ਨ ਐਕਟ ਲਾਗੂ ਹੁੰਦਾ ਹੈ ਕੀ ਅਜਿਹੇ ਕੇਸੀਜ਼ ਵਿਚ ਇਸ ਐਕਟ ਨੂੰ ਮੁੱਖ ਰੱਖਦੇ ਹੋਏ ਉਥੇ ਦਾ ਆਬਿਆਨਾ ਮੁਆਫ ਕੀਤਾ ਜਾਏਗਾ?

**उप मन्त्री :** कानून में कोई ऐसी चीज नहीं है कि अगर नहरों में पानी न चले तो आबयाना माफ कर दिया जाए। इस के लिए लोग ऐप्लीकेशन्ज देते हैं जोकि कन्सिडर करते हैं।

**ਕਾਮਰੇਡ ਸੱਘੜ ਸਿੰਘ :** ਪਹਿਲੀ ਗੱਲ ਤਾਂ ਇਹ ਹੈ ਕਿ ਇਕ ਮੀਟਿੰਗ ਵਿਚ ਇਸ ਬਾਰੇ ਸਵਾਲ ਉਠਾਇਆ ਗਿਆ ਸੀ ਕਿ 228 ਕੇਸ ਦਰਜ ਹੋਏ ਹਨ ਜਿਥੇ ਪਾਣੀ ਜਾਂਦਾ ਹੈ ਪਰ ਪਿਛੋਂ ਬੜੇ ਬੜੇ ਜ਼ਿਮੀਂਦਾਰ ਕੱਟ ਲਾ ਲੈਂਦੇ ਹਨ। ਇਸ ਤਰ੍ਹਾਂ ਕਰਨ ਨਾਲ ਕਿਸਾਨਾਂ ਨੂੰ ਪਾਣੀ ਨਹੀਂ ਮਿਲਦਾ ਅਤੇ ਇਨ੍ਹਾਂ ਕਿਸਾਨਾਂ ਦੀ ਫਸਲ ਸੁਕ ਗਈ ਹੈ। ਕੀ ਅਜਿਹੇ ਕੇਸਿਜ਼ ਵਿਚ ਇਨ੍ਹਾਂ ਗਰੀਬ ਕਿਸਨਾਂ ਨੂੰ ਮੁਆਵਜ਼ਾ ਦੇਣ ਨੂੰ ਤਿਆਰ ਹਨ ?

**उप मन्त्री :** मुआवजे का सवाल ही पैदा नहीं होता है।

**ਸਰਦਾਰ ਜਸਵਿੰਦਰ ਸਿੰਘ ਬਰਾੜ :** ਉਸ ਤੋਂ ਪਹਿਲਾਂ ਨਹਿਰਾਂ ਦੇ ਅਫ਼ਸਰਾਂ ਨੂੰ ਇਹ ਹੁਕਮ ਹੁੰਦਾ ਸੀ ਕਿ ਉਸ ਬਾਰੇ ਐਕਟ ਵਿਚ ਪਰੋਵੀਜ਼ਨ ਸੀ ਕਿ ਜਿਹੜਾ ਕਟ ਕਰਦਾ ਹੈ ਜਿਸ ਨਾਲ ਨਹਿਰਾਂ ਦੀਆਂ ਪਟੜੀਆਂ ਦੀ ਹਾਲਤ ਮਾੜੀ ਹੁੰਦੀ ਹੈ ਇਸ ਚੀਜ਼ ਦੀ ਰਿਪੋਰਟ ਐਸ.ਡੀ.ਓ. ਕਨਸਰਨਡ ਖੁਦ ਕਰਾਏ । ਬੜੇ ਬੜੇ ਜਾਗੀਰਦਾਰ ,ਥਾਨੇਦਾਰ ਨਾਲ ਮਿਲਕੇ ਇਸ ਤਰ੍ਹਾਂ ਕਰਦੇ ਹਨ ਅਤੇ ਬਾਅਦ ਵਿਚ ਕੇਸ ਦਰਜ ਨਹੀਂ ਹੁੰਦੇ । ਕੀ ਐਸ.ਡੀ.ਓਜ਼.ਔਰ ਐਕਸ.ਈ.ਐਨਜ਼. ਨੂੰ ਇਸ ਬਾਰੇ ਕਿਹਾ ਜਾਏਗਾ ਕਿ ਇਹ ਕੰਮ ਉਹ ਹੀ ਕਰਿਆ ਕਰਨ ?

**ਉਪ ਮੰਤਰੀ :** ਅੱਛੀ ਸਜੈਸ਼ਨ ਹੈ ।

---

### ਰਾਜ ਵਿਚ 1973 ਅਤੇ 1974 ਦੇ ਦੌਰਾਨ ਸਿੰਜਾਈ ਅਧੀਨ ਰਕਬਾ

*3116 **ਸਰਦਾਰ ਜਸਵਿੰਦਰ ਸਿੰਘ ਬਰਾੜ**
**ਸਰਦਾਰ ਸੁਖਦੇਵ ਸਿੰਘ ਢੀਂਡਸਾ**
**ਸਰਦਾਰ ਪ੍ਰਹਿਲਾਦ ਸਿੰਘ**
**ਸਰਦਾਰ ਸੁਰਜੀਤ ਸਿੰਘ ਸਿੱਧੂ** : ਕੀ ਸਿੰਜਾਈ ਅਤੇ ਬਿਜਲੀ ਦੇ ਰਾਜ ਮੰਤਰੀ

ਕ੍ਰਿਪਾ ਕਰਕੇ ਦੱਸਣਗੇ ਕਿ

(ੳ) ਸਾਲਾਂ 1973 ਅਤੇ 74 ਦੇ ਦੌਰਾਨ ਨਹਿਰਾਂ ਦੁਆਰਾ ਜ਼ਿਲ੍ਹਾਵਾਰ ਕੁਲ ਕਿੰਨੇ ਰਕਬੇ ਦੀ ਸਿੰਜਾਈ ਕੀਤੀ ਗਈ;

(ਅ) ਉਕਤ ਸਮੇਂ ਦੇ ਦੌਰਾਨ ਟਿਊਬਵੈਲਾਂ ਦੁਆਰਾ ਕੁਲ ਕਿੰਨਾ ਰਕਬਾ ਸਿੰਜਿਆ ਗਿਆ;

(ੲ) ਉਪਰ ਹਵਾਲਾ ਦਿੱਤੇ ਸਮੇਂ ਦੌਰਾਨ ਕੁਲ ਕਿੰਨਾ ਰਕਬਾ ਅਨਸਿੰਜਿਆ ਰਿਹਾ ?

**ਚੌਧਰੀ ਬਲ ਰਾਮ** (ਉਪ ਮੰਤਰੀ, ਸਿੰਜਾਈ ਅਤੇ ਬਿਜਲੀ): (ੳ) (ਅ) ਮੰਗੀ ਸੂਚਨਾ ਦਾ ਰਿਕਾਰਡ ਕੇਵਲ ਫਸਲਾਂ ਅਨੁਸਾਰ ਹੁੰਦਾ ਹੈ ਜਿਸ ਦਾ ਵੇਰਵਾ ਸਦਨ ਦੀ ਮੇਜ਼ ਤੇ ਰਖਿਆ ਜਾਂਦਾ ਹੈ ।

(ੲ) ਇਸ ਤਰ੍ਹਾਂ ਦਾ ਕੋਈ ਰਿਕਾਰਡ ਸਿੰਜਾਈ ਵਿਭਾਗ ਵਿਚ ਨਹੀਂ ਰਖਿਆ ਜਾਂਦਾ ।

[(a) (b) Information asked for is only maintained on crop basis. A statement is laid on the Table of the House accordingly.

(c) Abstract of such information is not maintained in the record of Irrigation Department.]

[ਉਪ ਮੰਤਰੀ, ਸਿੰਜਾਈ ਅਤੇ ਬਿਜਲੀ]

ਸਾਲ 1972—73 ,1973—74 ਅਤੇ ਖਰੀਫ 1974 ਦੇ ਦੌਰਾਨ ਨਹਿਰਾਂ ਦੁਆਰਾ ਜ਼ਿਲ੍ਹਾਵਾਰ ਹੋਈ ਸਿੰਜਾਈ ਦਾ ਵੇਰਵਾ ਇਸ ਪ੍ਰਕਾਰ ਹੈ :—

| ਲੜੀ ਨੰ: | ਜ਼ਿਲ੍ਹੇ ਦਾ ਨਾਂ | | 1972—73 ਏਕੜ ਵਿਚ | 1973—74 ਏਕੜ ਵਿੱਚ | ਖਰੀਫ 1974 ਕੱਚੇ ਅੰਕੜੇ ਏਕੜਾਂ ਵਿਚ |
|---|---|---|---|---|---|
| 1. | ਪਟਿਆਲਾ | .. | 2,58,269 | 2,66,395 | 1,19,932 |
| 2. | ਸੰਗਰੂਰ | .. | 5,90,625 | 6,03,905 | 2,96,731 |
| 3. | ਕਪੂਰਥਲਾ | .. | 11,355 | 11,205 | 6,130 |
| 4. | ਲੁਧਿਆਣਾ | .. | 1,24,583 | 1,25,394 | 65,123 |
| 5. | ਰੋਪੜ | .. | 8,595 | 7,856 | 3,129 |
| 6. | ਫਿਰੋਜ਼ਪੁਰ | .. | 9,39,550 | 9,91,816 | 4,94,932 |
| 7. | ਗੁਰਦਾਸਪੁਰ | .. | 2,51,153 | 2,32,936 | 1,39,757 |
| 8. | ਅੰਮ੍ਰਿਤਸਰ | .. | 10,00,133 | 9,90,719 | 4,70,211 |
| 9. | ਜਲੰਧਰ | .. | 1,05,658 | 1,01,260 | 52,361 |
| 10. | ਹੁਸ਼ਿਆਰਪੁਰ | .. | 72,389 | 73,020 | 41,791 |
| 11. | ਫਰੀਦਕੋਟ | .. | 11,34,232 | 11,62,168 | 6,45,706 |
| 12. | ਬਠਿੰਡਾ | .. | 11,25,123 | 11,40,063 | 5,71,043 |
| | ਜੋੜ | .. | 56,21,665 | 57,00,737 | 29,06,846 |

(ਅ) ਸਾਲ 1972-73 ,1973-74 ਤੇ ਖਰੀਫ, 1974 ਤੱਕ ਰਾਜ ਦੇ ਟਿਊਬਵੈਲਾਂ ਦੁਆਰਾ ਸਿੰਜੇ ਰਕਬੇ ਦਾ ਵੇਰਵਾ :—

| 1972—73 ਏਕੜਾਂ ਵਿਚ | 1973—74 ਏਕੜਾਂ ਵਿਚ | ਖਰੀਫ, 1974 ਏਕੜਾਂ ਵਿਚ |
|---|---|---|
| 1,29,558 | 1,39,498 | 55,118 |

[(a) Districtwise area irrigated by canal during the year 1972-73, 1973-74 and Kharif 1974 is as under :—

| Sr. No. | Name of District | | Year 1972-73 Area in acres | Year 1973-74 Area in acres | Kharif 1974 (Tentative) Area in Acres |
|---|---|---|---|---|---|
| 1. | Patiala | .. | 2,58,269 | 2,66,395 | 1,19,932 |
| 2. | Sangrur | .. | 5,90,625 | 6,03,905 | 2,96,731 |
| 3. | Kapurthala | .. | 11,355 | 11,205 | 6,130 |
| 4. | Ludhiana | .. | 1,24,583 | 1,25,394 | 65,123 |
| 5. | Ropar | .. | 8,595 | 7,856 | 3,129 |
| 6. | Ferozepur | .. | 9,39,550 | 9,91,816 | 4,94,932 |
| 7. | Gurdaspur | .. | 2,51,153 | 2,32,936 | 1,39,757 |
| 8. | Amritsar | .. | 10,00,133 | 9,90,719 | 4,70,211 |
| 9. | Jullundur | .. | 1,05,658 | 1,01,260 | 52,361 |
| 10. | Hoshiarpur | .. | 72,389 | 73,020 | 41,791 |
| 11. | Faridkot | .. | 11,34,232 | 11,62,168 | 6,45,706 |
| 12. | Bhatinda | .. | 11,25,123 | 11,40,063 | 5,71,043 |
| | Total | .. | 56,21,665 | 57,06,737 | 29,06,846 |

(b) Area Irrigated by State Tubewells during the period :—

| 1972-73 | 1973-74 | Kharif 1974 |
|---|---|---|
| Acres | Acres | Acres |
| 1,29,558 | 1,39,498 | 55,118] |

**ਸਰਦਾਰ ਜਸਵਿੰਦਰ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਜ਼ਿਲ੍ਹਾਵਾਰ ਸੂਚੀ ਦਿੱਤੀ ਹੈ ਔਰ ਜ਼ਿਲ੍ਹਾ ਫਰੀਦਕੋਟ ਦੀ ਸੂਚੀ ਜਿਹੜੀ ਹੈ ਉਸ ਅਨੁਸਾਰ 1972-73 ਨਾਲੋਂ 1973–74 ਵਿਚ ਰਕਬਾ ਬਿਲਕੁਲ ਅੱਧਾ ਰਹਿ ਗਿਆ ਹੈ। ਇਸ ਤਰ੍ਹਾਂ ਪੰਜਾਬ ਦੀ ਕਿਰਸਾਣੀ ਦੀ ਆਰਥਿਕਤਾ ਤਬਾਹ ਹੋ ਗਈ ਹੈ। ਅਜੇ ਪੰਜਾਬ ਦੇ ਕਿਸਾਨ ਨੂੰ ਪਾਣੀ ਘੱਟ ਮਿਲ ਰਿਹਾ ਹੈ ਅਤੇ ਇਸ ਤਰ੍ਹਾਂ ਉਨ੍ਹਾਂ ਦਾ ਕਾਫੀ ਨੁਕਸਾਨ ਹੋ ਰਿਹਾ ਹੈ। ਇਸ ਲਈ ਕੀ ਸਰਕਾਰ ਉਨ੍ਹਾਂ ਨੂੰ ਕੰਪੇਨਸੇਸ਼ਨ ਜਾਂ ਮੁਆਵਜ਼ਾ ਦੇਣ ਵਾਸਤੇ ਤਿਆਰ ਹੈ ? ਤਾਂਕਿ ਉਨ੍ਹਾਂ ਦੀ ਹਾਲਤ ਚੰਗੀ ਹੋ ਸਕੇ।

**ਆਬਕਾਰੀ ਅਤੇ ਕਰ ਮੰਤਰੀ (ਸ੍ਰੀ ਯਸ਼ ਪਾਲ)** : ਸਪੀਕਰ ਸਾਹਿਬ, ਇਹ ਸਵਾਲ ਦਾ ਜਵਾਬ ਮੰਗ ਰਹੇ ਹਨ ਜਾਂ ਮੁਆਵਜ਼ਾ ਮੰਗ ਰਹੇ ਹਨ ?

**उप मन्त्री सिंचाई और बिजली (चौधरी बलराम)** : इरिगेशन का काम पानी की अवेलेबिलिटी पर निर्भर है । अगर पानी ज्यादा आता है तो ज्यादा दिया जाता है और अगर पानी कम हो तो उसको बांट दिया जाता है ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਲਿਖ ਕੇ ਵੀ ਦਿੱਤਾ ਹੈ ਕਿ ਜ਼ਿਲ੍ਹਾ ਫਰੀਦਕੋਟ, ਸੰਗਰੂਰ, ਬਠਿੰਡਾ ਅਤੇ ਫਿਰੋਜ਼ਪੁਰ ਨੂੰ ਪਾਣੀ ਘੱਟ ਮਿਲਿਆ ਹੈ ਅਤੇ ਇਸ ਕਰਕੇ ਕਿ ਉਸ ਪਾਸੇ ਪਾਣੀ ਜ਼ਿਆਦਾ ਦਿੱਤਾ ਜਾਵੇ। ਇਸ ਲਈ ਕੀ ਇਹ ਇਸ ਕੰਮ ਵਾਸਤੇ ਤਿਆਰ ਹਨ ਤਾਂਕਿ ਹਰੀਕੇ ਪੱਤਣ ਤੋਂ ਨਹਿਰ ਕੱਢੀ ਜਾਵੇ ਅਤੇ ਜਿਨ੍ਹਾਂ ਕਿਸਾਨਾਂ ਦੇ ਟਿਊਬਵੈਲਾਂ ਦਾ ਪਾਣੀ ਮਾੜਾ ਹੈ ਉਨ੍ਹਾਂ ਵਾਸਤੇ ਹਰੀਕੇ ਪੱਤਣ ਤੋਂ ਨਹਿਰ ਕੱਢ ਕੇ ਮੋਗੇ ਕੋਲੋਂ ਦੀ ਬਠਿੰਡਾ ਵੱਲ ਲਿਜਾਈ ਜਾਵੇ ਤਾਂਕਿ ਇਸ ਤਰ੍ਹਾਂ ਜ਼ਿਮੀਦਾਰਾਂ ਨੂੰ ਪਾਣੀ ਮਿਲ ਸਕੇ ਅਤੇ ਉਨ੍ਹਾਂ ਦੀ ਜਿਹੜੀ ਪਾਣੀ ਦੀ ਸਕੇਅਰਸਿਟੀ ਹੈ ਉਹ ਖਤਮ ਹੋ ਜਾਵੇ ?

**उप मन्त्री** : पानी नीचे से ऊपर कभी नहीं आया करता ।

**ਸਰਦਾਰ ਪੰਨਾ ਸਿੰਘ ਗੁਲਸ਼ਨ** : ਮੈਂ ਤੁਹਾਡੇ ਰਾਹੀਂ ਪੁਛਣਾ ਚਾਹੁੰਦਾ ਹਾਂ ਕਿ ਇਹ ਗੱਲ ਠੀਕ ਹੈ ਕਿ ਜ਼ਿਲ੍ਹਾ ਬਠਿੰਡਾ ਹਰ ਪੱਖ ਤੋਂ ਪਛੜਿਆ ਹੋਇਆ ਹੈ ਅਤੇ ਪਾਣੀ ਦੇ ਹਿਸਾਬ ਨਾਲ ਵੀ ਇਹ ਜ਼ਿਲ੍ਹਾ ਸਰਹੱਦ ਤੇ ਹੈ ਅਤੇ ਟੇਲ ਤੇ ਪਾਣੀ ਮੁਸ਼ਕਲ ਨਾਲ ਹੀ ਪਹੁੰਚਦਾ ਹੈ। ਟਿਊਬਵੈਲਾਂ ਨੂੰ ਵੀ ਅੱਧੇ ਜ਼ਿਲ੍ਹੇ ਵਿਚ ਪਾਣੀ ਨਹੀਂ ਮਿਲਦਾ ਅਤੇ ਜੇ ਕਿਤੇ ਮਿਲਦਾ ਹੈ ਤਾਂ ਉਹ ਕੌੜਾ ਹੈ । ਇਸ ਲਈ ਕੀ ਸਰਕਾਰ ਆਪਣੇ ਖਰਚ ਤੇ ਪਾਣੀ ਦੇ ਡੀਪ ਟਿਊਬਵੈਲ ਲਾਕੇ ਬਠਿੰਡਾ ਜ਼ਿਲ੍ਹੇ ਵਿਚ ਲੋਕਾਂ ਨੂੰ ਪਾਣੀ ਦੇਣ ਦਾ ਪ੍ਰਬੰਧ ਕਰੇਗੀ ?

**उप मन्त्री** : यह इस सवाल से पैदा नहीं होता ।

**ਕਾਮਰੇਡ ਅੱਛਰਾ ਸਿੰਘ** : ਜ਼ਿਲ੍ਹਾ ਸੰਗਰੂਰ ਵਿਚ ਜ਼ਮੀਨ ਇਰੀਗੇਸ਼ਨ ਥੱਲੇ ਘੱਟ ਹੈ ਅਤੇ ਉਥੇ ਕੱਲਰ ਵਾਲੀ ਜ਼ਮੀਨ ਬਹੁਤ ਹੈ, ਇਸ ਲਈ ਉਥੇ ਨਹਿਰ ਦੇ ਪਾਣੀ ਦੀ ਵੀ ਜ਼ਰੂਰਤ ਹੈ । ਕੀ ਵਜ਼ੀਰ ਸਾਹਿਬ ਜ਼ਿਲ੍ਹਾ ਸੰਗਰੂਰ ਵਿਚ ਇਹ ਜਿਹੜਾ ਪਾਣੀ ਦਾ ਘਾਟਾ ਹੈ ਇਸ ਪਾਣੀ ਦੇ ਪੈਮਾਨੇ ਨੂੰ ਪੂਰਾ ਕਰਨਗੇ ?

**उप मन्त्री** : कल्लर को देखने के लिए हमारी एक स्कीम है और हमने काम शुरू किया है। संगरूर जिले में पानी की इन्टेन्सिटी 2.75 से 3.05 क्यूसेक करने का विचार है ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਮੈਂ ਪੁਛਣਾ ਚਾਹੁੰਦਾ ਹਾਂ ਕਿ ਜਿਹੜਾ ਸੰਗਰੂਰ ਜ਼ਿਲ੍ਹੇ ਵਾਸਤੇ ਪਾਣੀ ਵਧਿਆ ਹੈ ਇਹ ਕਦੋਂ ਤੋਂ ਚਾਲੂ ਕਰ ਦਿੱਤਾ ਜਾਵੇਗਾ ?

**उप मन्त्री** : जैसे जैसे रीमाडलिंग होती जाएगी वैसे ही यह काम होता जाएगा ।

**ਸਰਦਾਰ ਸਾਧੂ ਸਿੰਘ :** ਕਪੂਰਥਲਾ ਜ਼ਿਲ੍ਹੇ ਵਿਚ ਸੁਲਤਾਨਪੁਰ ਤਹਿਸੀਲ ਵਿਚ ਕੱਲਰ ਵਾਲੀ ਜ਼ਮੀਨ ਬਹੁਤ ਹੈ ਅਤੇ ਉਥੋਂ ਦਾ ਜਿਹੜਾ ਪਾਣੀ ਹੈ ਉਹ ਮਿੱਠਾ ਹੈ । ਇਸ ਲਈ ਕੀ ਇਹ ਉਥੇ ਡੀਪ ਟਿਊਬਵੈਲ ਲਾਕੇ ਕੱਲਰ ਠੀਕ ਕਰਨ ਦਾ ਪ੍ਰਬੰਧ ਕਰਨਗੇ ?

**उप मन्त्री :** यह सजेशन है, इस पर गौर किया जाएगा ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਇਨ੍ਹਾਂ ਨੇ ਫਿਗਰਜ਼ ਦਿੱਤੇ ਹਨ ਉਸ ਮੁਤਾਬਕ ਜ਼ਿਲ੍ਹਾ ਬਠਿੰਡਾ ਵਿਚ ਪਾਣੀ ਦੀ ਕਮੀ ਦੇ ਕਾਰਨ ਬਹੁਤ ਸਾਰਾ ਰਕਬਾ ਘਟਿਆ ਹੈ ਅਤੇ ਅਗਲੇ ਸਾਲ ਇਸ ਦਾ ਜ਼ਿਮੀਦਾਰਾਂ ਤੇ ਹੋਰ ਅਸਰ ਪੈਣਾ ਹੈ । ਇਸ ਲਈ ਜਿਥੇ ਦਾ ਪਾਣੀ ਚੰਗਾ ਹੈ ਅਤੇ ਪਾਣੀ ਡੂੰਘਾ ਹੈ ਕੀ ਉਥੇ ਇਹ ਡੀਪ ਟਿਊਬਵੈਲ ਲਾ ਕੇ ਪਾਣੀ ਦਾ ਪ੍ਰਬੰਧ ਕਰਨਗੇ ਅਤੇ ਕੀ ਇਹ ਜ਼ਿਲ੍ਹਾ ਬਠਿੰਡਾ ਵਿਚ ਪਾਣੀ ਦੀ ਮਾਤਰਾ ਵਧਾਉਣ ਵਾਸਤੇ ਤਿਆਰ ਹਨ ?

**उप मन्त्री :** जब बारिश हो जाती हो इस की जरूरत नहीं होती । वैसे भी स्कीम है कि डीप टयूबवैल लगा कर पानी का प्रबन्ध किया जाए । यह भी ठीक है कि नहरें पक्की करने का भी प्रोग्राम है जिस से हम पानी सेव कर सकें । यह तमाम कीजें हैं ।

**ਚੌਧਰੀ ਰਾਮ ਸਿੰਘ :** ਕੀ ਵਜ਼ੀਰ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ ਜਿਹੜੇ ਕੱਟ ਲੱਗਦੇ ਹਨ ਇਨ੍ਹਾਂ ਕੱਟਾਂ ਨੂੰ ਘੱਟ ਕਰਨ ਵਾਸਤੇ ਇਹ ਕਿਹੜੇ ਕਿਹੜੇ ਐਕਸ਼ਨ ਲੈ ਰਹੇ ਹਨ ?

**उप मन्त्री :** स्पीकर साहिब, कट के मुतालिक यह अर्ज है कि जब पानी की तंगी होती है तब कट ज्यादा होते हैं । इस वर्ष कट बहुत हुए हैं । हम ने बहुत कदम उठाए हैं । पुलिस स्पैशल पैट्रोलिंग करती है । नहरी महकमें को भी जीपें प्रोवाइड की हैं । मगर तब भी कट होते हैं । हम कड़े कदम उठा रहे हैं ताकि मुजरिमों को सजा दी जाए और कट कम हों ।

**ਸਰਦਾਰ ਜਸਵਿੰਦਰ ਸਿੰਘ ਬਰਾੜ :** ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਨਹਿਰ ਸਰਹੰਦ 4-5 ਜ਼ਿਲ੍ਹਿਆਂ ਨੂੰ ਪਾਣੀ ਦਿੰਦੀ ਹੈ। ਇਨ੍ਹਾਂ ਨੇ ਖਾਲ ਅਤੇ ਸੂਏ ਪੱਕੇ ਕਰਨ ਦੀ ਗੱਲ ਕੀਤੀ ਹੈ ਜਿੱਥੇ ਜ਼ਿਆਦਾ ਪਾਣੀ ਲੀਕ ਹੁੰਦਾ ਹੈ । ਇਸ ਲਈ, ਇਹ ਇਨ੍ਹਾਂ ਨੂੰ ਪੱਕਾ ਕਰਨ ਦਾ ਪ੍ਰਬੰਧ ਕਦੋਂ ਤੱਕ ਕਰ ਦੇਣਗੇ ?

**उप मन्त्री :** टाइम नहीं बता सकते मगर यह भी पलान में आएगा ।

**ਕਾਮਰੇਡ ਦਾਨਾ ਰਾਮ :** ਇਹ ਕਹਿੰਦੇ ਹਨ ਕਿ ਸਰਹਿੰਦ ਫੀਡਰ ਵਿਚ ਪਾਣੀ ਜ਼ਿਆਦਾ ਹੋਣ ਕਰਕੇ ਕੱਟਾਂ ਜ਼ਿਆਦਾ ਹੁੰਦੀਆਂ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕੀ ਇਹ ਮੋਘੇ ਵੱਡੇ ਕਰ ਦੇਣਗੇ ?

**उप मन्त्री :** मैंने यह नहीं कहा कि पानी ज्यादा होने से कट ज्यादा होते हैं । मैंने कहा हैं कि कट बेईमानी के कारण होते हैं ।

ਸਰਦਾਰ ਗੁਰਬਚਨ ਸਿੰਘ (ਰੋਪੜ) : ਸਪੀਕਰ ਸਾਹਿਬ, ਰੋਪੜ ਤੋਂ ਲੈਕੇ ਦੁਰਾਹਾ ਤੱਕ ਸਰਹਿੰਦ ਕੈਨਾਲ ਦੇ ਦੋਨੋ ਪਾਸੇ ਗਹਿਰੇ ਪਾਣੀ ਦੇ ਟਿਊਬਵੈਲ ਲਗਾਏ ਗਏ ਹਨ ਅਤੇ ਉਥੋਂ ਪਾਣੀ ਲੈ ਜਾਣ ਦੀ ਕੋਸ਼ਿਸ਼ ਕੀਤੀ ਗਈ ਹੈ। ਇਸ ਤਰ੍ਹਾਂ ਜਿਹੜੇ ਉਥੇ ਛੋਟੇ, ਸ਼ੈਲੋ ਟਿਊਬਵੈਲ ਹਨ ਉਨ੍ਹਾਂ ਦਾ ਪਾਣੀ ਘੱਟ ਗਿਆ ਹੈ ਅਤੇ ਉਨ੍ਹਾਂ ਦਾ ਪਾਣੀ ਹੋਰ ਥੱਲੇ ਜਾ ਰਿਹਾ ਹੈ। ਇਸ ਤਰ੍ਹਾਂ ਇਨ੍ਹਾਂ ਸ਼ੈਲੋ ਟਿਊਬਵੈਲਾਂ ਦਾ ਪਾਣੀ ਬੰਦ ਹੋ ਜਾਵੇਗਾ। ਮੈਂ ਪੁਛਣਾ ਚਾਹੁੰਦਾ ਹਾਂ ਕਿ ਜੇ ਇਸ ਤਰ੍ਹਾਂ ਪਾਣੀ ਖਤਮ ਹੋ ਗਿਆ ਤਾਂ ਫਿਰ ਜ਼ਿਲ੍ਹਾ ਰੋਪੜ ਅਤੇ ਜ਼ਿਲ੍ਹਾ ਲੁਧਿਆਣਾ ਵਿਚ ਦੇ ਇਲਾਕਿਆਂ ਵਿਚ ਇਹ ਸੇਰਾਬ ਕਰਨ ਦਾ ਕੀ ਇੰਤਜ਼ਾਮ ਕਰਨਗੇ ?

उप मन्त्री : हमारा वाटर सैल है और वह सैल सर्वे करता है। तमाम पंजाब का हमने सर्वे किया है। उस से रीचार्जिंग के प्रासैस का पता चलता है कि वहाँ पानी ज्यादा है। ज्यालोजिसटस हमारे पास हैं। मगर हम इस तर्फ पूरा ध्यान दे रहे हैं कि, जैसे आप ने कहा है कि शैलो टयूबवैल को नुकसान हो रहा है, उन्हें नुकसान नहीं पहुंचे।

---

POSTPONED STARRED QUESTION NO. 3054

(This question was not put because the hon. Member concerned was not present in the House.)

---

**ਪਿੰਡ ਭਾਗੀ ਬੁੰਦੜ, ਜ਼ਿਲ੍ਹਾ ਬਠਿੰਡਾ ਵਿਚ ਹਰੀਜਨ ਕਲੋਨੀ ਬਨਾਉਣ ਲਈ ਅਲਾਟ ਕੀਤੀ ਗਈ ਜ਼ਮੀਨ**

*3137. 1. ਕਾਮਰੇਡ ਸ਼ਮਸ਼ੇਰ ਸਿੰਘ ਜੋਸ਼
2. ਕਾਮਰੇਡ ਸੱਘੜ ਸਿੰਘ : ਕੀ ਸਮਾਜ ਭਲਾਈ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਪਿੰਡ ਭਾਗੀ ਬੁੰਦੜ, ਤਹਿਸੀਲ ਅਤੇ ਜ਼ਿਲ੍ਹਾ ਬਠਿੰਡਾ ਵਿਚ ਭੂਮੀ ਹੀਣ ਵਿਅਕਤੀਆਂ ਨੂੰ ਮਕਾਨ ਲਈ ਮੁਫਤ ਥਾਂ ਦੇਣ ਦੀ ਸਕੀਮ ਅਧੀਨ ਅਲਾਟ ਕੀਤੀ ਗਈ ਜ਼ਮੀਨ ਤੇ ਮੁੱਖ ਮੰਤਰੀ ਨੇ ਹਰੀਜਨ ਕਲੋਨੀ ਬਣਾਉਣ ਦਾ ਨੀਂਹ ਪੱਥਰ ਰੱਖਿਆ;

(ਅ) ਕੀ ਇਹ ਵੀ ਠੀਕ ਹੈ ਕਿ ਉਕਤ ਪਿੰਡ ਦੇ ਕੁਝ ਜ਼ਮੀਨ ਮਾਲਕਾਂ ਨੇ ਨੀਂਹ ਪੱਥਰ ਨੂੰ ਉਖਾੜ ਦਿਤਾ ਹੈ ਅਤੇ ਭੂਮੀ ਹੀਣ ਵਿਅਕਤੀਆਂ ਨੂੰ ਅਲਾਟ ਕੀਤੀ ਗਈ ਸਾਰੀ ਜ਼ਮੀਨ ਵਾਹ ਲਈ; ਜੇਕਰ ਅਜਿਹਾ ਹੋਵੇ ਤਾਂ ਅਧਿਕਾਰੀਆਂ ਦੁਆਰਾ ਇਸ ਮਾਮਲੇ ਤੇ ਕੀ ਕਾਰਵਾਈ ਕੀਤੀ ਗਈ ?

ਸ਼੍ਰੀ ਹੰਸ ਰਾਜ ਸ਼ਰਮਾ (ਵਿੱਤ ਮੰਤਰੀ) : (ੳ) ਇਹ ਗੱਲ ਗਲਤ ਹੈ ਕਿ ਮੁੱਖ ਮੰਤਰੀ ਜੀ ਨੇ ਬਠਿੰਡਾ ਜ਼ਿਲ੍ਹੇ ਦੇ ਪਿੰਡ ਭਾਗੀ-ਬੁੰਦੜ ਵਿਚ ਭੂਮੀਹੀਣ ਕਿਰਤੀਆਂ ਨੂੰ ਮਕਾਨਾਂ ਲਈ ਮੁਫ਼ਤ ਥਾਂ ਦੇਣ ਦੀ ਸਕੀਮ ਅਧੀਨ ਅਲਾਟ ਕੀਤੀ ਗਈ ਜ਼ਮੀਨ ਤੇ ਹਰੀਜਨ ਕਲੋਨੀ ਬਨਾਉਣ ਦਾ ਨੀਂਹ ਪੱਥਰ ਰਖਿਆ ਹੋਵੇ। ਮੁੱਖ ਮੰਤਰੀ ਜੀ ਨੇ ਇਸ ਪਿੰਡ ਵਿਚ ਭੂਮੀ ਹੀਣ ਕਿਰਤੀਆਂ ਨੂੰ ਅਲਾਟਮੈਂਟ ਪੱਤਰ ਆਪਣੀਂ ਹੱਥੀਂ ਵੰਡੇ ਹਨ।

(ਅ) (ੲ) ਭਾਗ ਦੇ ਉੱਤਰ ਨੂੰ ਮੁੱਖ ਰਖਦੇ ਹੋਏ ਜ਼ਿਲ੍ਹਾ ਅਧਿਕਾਰੀਆਂ ਵਲੋਂ ਇਸ ਸਬੰਧੀ ਕਿਸੇ ਕਾਰਵਾਈ ਕਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

[(a) It is incorrect that the Chief Minister laid the foundation stone of a Harijan Colony in Village Bhagi Bandar, Bhatinda District, under the Scheme "Allotment of house-sites to the landless workers." However, the Chief Minister distributed allotment letters to the homeless workers in the village.

(b) Keeping in view the answer given to part (a) above, question does not arise.]

**ਕਾਮਰੇਡ ਸੱਘੜ ਸਿੰਘ :** ਸਪੀਕਰ ਸਾਹਿਬ, ਸਾਡੇ ਇਲਮ ਵਿਚ ਆਇਆ ਹੈ ਕਿ ਗਿਆਨੀ ਜੀ ਨੇ ਨੀਂਹ ਪੱਥਰ ਰਖਣ ਦਾ ਵਾਅਦਾ ਕੀਤਾ ਸੀ ਤੇ ਜਿਨ੍ਹਾਂ ਨੂੰ ਅਲਾਟਮੈਂਟ ਕੀਤੀ ਹੈ, ਪਰਚੀਆਂ ਦਿਤੀਆਂ ਹਨ ਉਹ ਗਿਆਨੀ ਜੀ ਦੇ ਹੱਥੀਂ ਵੰਡੀਆਂ ਗਈਆਂ ਹਨ। ਕੀ ਇਹ ਸੱਚ ਹੈ ਜਾਂ ਜੋ ਹੁਣ ਮਨਿਸਟਰ ਸਾਹਿਬ ਨੇ ਜਵਾਬ ਦਿੱਤਾ ਹੈ, ਇਹ ਠੀਕ ਹੈ ?

**ਵਿੱਤ ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਜਵਾਬ ਠੀਕ ਹੀ ਦਿੱਤਾ ਹੈ।

---

**ਜ਼ਿਲ੍ਹਾ ਬਠਿੰਡਾ ਦੇ ਪਿੰਡਾਂ ਵਿਚ ਭੂਮੀ ਹੀਣ ਵਿਅੱਕਤੀਆਂ ਨੂੰ ਅਲਾਟ ਕੀਤੀ ਗਈ ਜ਼ਮੀਨ ਤੇ ਕਥਿਤ ਕਾਸ਼ਤ**

***3138 1. ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**
**2. ਕਾਮਰੇਡ ਸੱਘੜ ਸਿੰਘ** : ਕੀ ਹਾਊਸਿੰਗ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰੀ ਵਿਭਾਗ ਨੂੰ ਇਸ ਗੱਲ ਦਾ ਪਤਾ ਲਗਾ ਹੈ ਕਿ ਕੁਝ ਲੋਕਾਂ ਨੇ ਉਸ ਭੂਮੀ ਤੇ ਕਾਸ਼ਤ ਕੀਤੀ ਹੈ ਜਿਹੜੀ ਜ਼ਿਲ੍ਹਾ ਬਠਿੰਡਾ ਦੇ ਪਿੰਡਾਂ ਵਿਚ ਭੂਮੀਹੀਣ ਵਿਅੱਕਤੀਆਂ ਨੂੰ ਮਕਾਨ ਬਣਾਉਣ ਲਈ ਮੁਫਤ ਥਾਂ ਦੇਣ ਦੀ ਸਕੀਮ ਅਧੀਨ ਅਲਾਟ ਕੀਤੀ ਗਈ ਸੀ, ਜੇ ਅਜਿਹਾ ਹੋਵੇ ਤਾਂ ਜ਼ਿਲ੍ਹਾ ਅਧਿਕਾਰੀਆਂ ਦੁਆਰਾ ਇਸ ਮਾਮਲੇ ਵਿਚ ਕੀ ਕਾਰਵਾਈ ਕੀਤੀ ਗਈ ?

**ਸ੍ਰੀ ਹੰਸ ਰਾਜ ਸ਼ਰਮਾ** (ਵਿੱਤ ਮੰਤਰੀ) : ਪਿੰਡ ਤਿਉਣਾ ਵਿਚ ਭੂਮੀ ਹੀਣ ਕਿਰਤੀਆਂ ਨੂੰ ਮਕਾਨ ਬਣਾਉਣ ਵਾਸਤੇ ਦਿੱਤੀ ਗਈ ਥਾਂ ਤੇ ਇਕ ਵਿਅੱਕਤੀ ਦੁਆਰਾ ਕਾਸ਼ਤ ਕਰਨ ਦੀ ਸ਼ਿਕਾਇਤ ਡਿਪਟੀ ਕਮਿਸ਼ਨਰ, ਬਠਿੰਡਾ ਪਾਸ ਪ੍ਰਾਪਤ ਹੋਈ ਸੀ, ਜਿਸ ਤੇ ਜ਼ਿਲ੍ਹਾ ਅਧਿਕਾਰੀਆਂ ਦੁਆਰਾ ਪੜਤਾਲ ਕਰਵਾਈ ਗਈ ਹੈ। ਉਹ ਜ਼ਮੀਨ ਹੁਣ ਨਾਜਾਇਜ਼ ਕਾਬਜ਼ ਵਿਅਕਤੀ ਨੇ ਛੱਡ ਦਿਤੀ ਹੈ ਅਤੇ ਲਿਖਤੀ ਰੂਪ ਵਿਚ ਬਿਆਨ ਦਿੱਤਾ ਹੈ ਕਿ ਇਹ ਜ਼ਮੀਨ ਉਸ ਦੀ ਮਲਕੀਅਤ ਨਹੀਂ ਅਤੇ ਅਲਾਟੀ ਇਸ ਜ਼ਮੀਨ ਉਤੇ ਆਪਣੇ ਘਰ ਬਣਾ ਸਕਦੇ ਹਨ।

(A complaint from village "Tiona" was received by Deputy Commissioner, Bhatinda, that one person had cultivated the land allotted to the landless workers in the village. Necessary inquiry was conducted by the district authorities. The encroacher has vacated the land and has given in writing that the land in question is not his property and that the allottees can construct their houses on this land.)

## STARRED QUESTIONS AND ANSWERS

### ਨੀਮ ਪਹਾੜੀ ਇਲਾਕਿਆਂ ਵਿਚ ਬਰਸਾਤੀ ਨਾਲਿਆਂ ਤੇ ਪੁਲੀਆਂ ਬਣਾਉਣਾ

*3237. **ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ :** ਕੀ ਲੋਕ ਕਾਰਜ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਕਿਸੇ ਸਕੀਮ ਅਧੀਨ ਜ਼ਿਲ੍ਹਾ ਰੋਪੜ ਦੇ ਨੀਮ ਪਹਾੜੀ ਇਲਾਕਿਆਂ ਦੇ ਬਰਸਾਤੀ ਨਾਲਿਆਂ ਜੋ ਅਨੰਦਪੁਰ ਸਾਹਿਬ, ਰੋਪੜ ਤੇ ਸਿਆਲਬਾ ਮਜਾਰੀ ਦੇ ਬਲਾਕ ਵਿਕਾਸ ਇਲਾਕਿਆਂ ਵਿੱਚ ਵਹਿੰਦੇ ਹਨ, ਤੇ ਪੁਲੀਆਂ ਤੇ ਪੁਲ ਬਣਾਉਣ ਦਾ ਇਰਾਦਾ ਰੱਖਦੀ ਹੈ; ਜੇਕਰ ਅਜਿਹਾ ਹੋਵੇ ਤਾਂ ਕਿਸ ਸਮੇਂ ਤਕ ਇਨ੍ਹਾਂ ਤੇ ਪੁਲੀਆਂ/ਪੁਲਾਂ ਦੀ ਉਸਾਰੀ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਜੋਗਿੰਦਰ ਪਾਲ ਪਾਂਡੇ :** ਹਾਂ ਜੀ, ਸਰਵੇ ਹੋਣ ਤੋਂ ਬਾਅਦ ਅਤੇ ਜੇ ਵਿੱਤ ਵਿਭਾਗ ਦੀ ਮਨਜ਼ੂਰੀ ਦੀ ਲੋੜ ਹੋਈ ਤਾਂ ਉਸ ਤੋਂ ਬਾਅਦ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ :** ਸਪੀਕਰ ਸਾਹਿਬ, ਇਹ ਸਿਰਫ ਇਤਨਾ ਹੀ ਦੱਸ ਦੇਣ ਕਿ ਸਰਵੇ ਕਦੋਂ ਤੱਕ ਸ਼ੁਰੂ ਕਰਵਾ ਦੇਣਗੇ ?

**ਰਾਜ ਮੰਤਰੀ, ਲੋਕ ਕਾਰਜ :** ਸਰਵੇ ਜਲਦੀ ਹੀ ਸ਼ੁਰੂ ਕਰਵਾ ਦਿਆਂਗੇ ਜੀ ।

---

### STARRED QUESTION NO. 3260

**ਸ੍ਰੀ ਸਪੀਕਰ :** ਇਸ ਕੁਐਸਚਨ ਲਈ ਐਕਸਟੈਨਸ਼ਨ ਮੰਗ ਲਈ ਗਈ ਹੈ । (ਵਿਘਨ) (Extension has been asked for in respect of this question.)

**ਸਰਦਾਰ ਗੁਰਬਚਨ ਸਿੰਘ :** ਸਪੀਕਰ ਸਾਹਿਬ, ਜੇ ਹੁਣ ਐਕਸਟੈਨਸ਼ਨ ਮੰਗ ਲਈ ਹੈ ਤਾਂ ਫਿਰ ਜਵਾਬ ਇਹ ਕਦੋਂ ਦੇਣਗੇ ?

**ਸ੍ਰੀ ਸਪੀਕਰ :** ਜਵਾਬ ਤੁਹਾਡੇ ਘਰ ਆ ਜਾਵੇਗਾ। (The reply will be sent to you at your home address).

ਅ. ਸ. ਪ. ਨੰ: ਏ. ਸ. 11/75/

**ਜੋਗਿੰਦਰ ਪਾਲ ਪਾਂਡੇ**

ਰਾਜ ਮੰਤਰੀ,
ਲੋਕ ਕਾਰਜ ਵਿਭਾਗ, ਪੰਜਾਬ,
ਚੰਡੀਗੜ੍ਹ

ਮਿਤੀ 31 ਜਨਵਰੀ, 1975

ਪਿਆਰੇ,

ਵਿਧਾਨ ਸਭਾ ਸਟਾਰਡ ਸਵਾਲ ਨੰ: 3260 ਜੋ ਮਿਤੀ 3 ਫਰਵਰੀ, 1975 ਲਈ ਸਵਾਲਾਂ ਦੀ ਸੂਚੀ ਵਿਚ ਸਰਦਾਰ ਗੁਰਬਚਨ ਸਿੰਘ (ਰੋਪੜ) ਐਮ. ਐਲ. ਏ. ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ । ਲੋੜੀਂਦੀ ਸੂਚਨਾ ਇਕੱਤਰ ਕੀਤੀ ਜਾ ਰਹੀ ਹੈ । ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕੀਤਾ ਜਾਵੇ ਅਤੇ ਇਸ ਨੂੰ

ਮਿਤੀ 3 ਫਰਵਰੀ, 1975 ਤੋਂ ਪਿਛੋਂ ਦੀ ਕਿਸੇ ਮਿਤੀ ਲਈ ਸਵਾਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ ।

ਹਿਤੂ

ਸਹੀ/-

ਡਾ: ਕੇਵਲ ਕ੍ਰਿਸ਼ਨ, (ਜੋਗਿੰਦਰ ਪਾਲ ਪਾਂਡੇ)

ਸਪੀਕਰ, ਪੰਜਾਬ ਵਿਧਾਨ ਸਭਾ ।

ਰਾਜ ਵਿੱਚ ਮੁਰਗੀਆਂ ਪਾਲਣ ਦੇ ਸਰਕਾਰੀ ਫਾਰਮ

*3157. ਸਰਦਾਰ ਜਸਵਿੰਦਰ ਸਿੰਘ ਬਰਾੜ,
ਸਰਦਾਰ ਸੁਖਦੇਵ ਸਿੰਘ ਢੀਂਡਸਾ,
ਸਰਦਾਰ ਪ੍ਰਹਿਲਾਦ ਸਿੰਘ,
ਸਰਦਾਰ ਸੁਰਜੀਤ ਸਿੰਘ ਸਿੱਧੂ : ਕੀ ਵਿਕਾਸ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਇਸ ਸਮੇਂ ਰਾਜ ਵਿੱਚ ਮੁਰਗੀਆਂ ਪਾਲਣ ਦੇ ਕੁੱਲ ਕਿੰਨੇ ਸਰਕਾਰੀ ਫਾਰਮ ਹਨ;

(ਅ) ਕਲੰਡਰੀ ਸਾਲਾਂ 1973 ਅਤੇ 1974 ਦੇ ਦੌਰਾਨ ਉਕਤ ਫਾਰਮਾਂ ਤੇ ਕੁੱਲ ਕਿੰਨਾਂ ਖਰਚ ਹੋਇਆ ਅਤੇ ਉਕਤ ਸਮੇਂ ਦੇ ਦੌਰਾਨ ਸਰਕਾਰ ਨੂੰ ਕੁੱਲ ਕਿੰਨਾ ਲਾਭ ਜਾਂ ਹਾਨੀ ਹੋਈ;

(ੲ) ਕਲੰਡਰੀ ਸਾਲ 1974 ਦੇ ਦੌਰਾਨ ਸਰਕਾਰ ਦੁਆਰਾ ਕਿੰਨੇ ਵਿਅੱਕਤੀਆਂ ਨੂੰ ਮੁਰਗੀਆਂ ਪਾਲਣ ਲਈ ਕਰਜ਼ੇ ਦੀਆਂ ਸਹੂਲਤਾਂ ਦਿੱਤੀਆਂ ਗਈਆਂ ਅਤੇ ਕਿਨਿਆਂ ਦੀਆਂ ਕਰਜ਼ੇ ਦੀਆਂ ਸਹੂਲਤਾਂ ਲਈ ਦਰਖਾਸਤਾਂ ਰੱਦ ਕੀਤੀਆਂ ਗਈਆਂ ?

ਸਰਦਾਰ ਸੰਤੋਖ ਸਿੰਘ ਰੰਧਾਵਾ : (ੳ) ਚਾਰ ।

(ਅ) ਖਰਚਾ—12,03,651 ਰੁਪਏ
ਲਾਭ—2,33,643 ਰੁਪਏ ।

(ੲ) ਭਾਗ—1. 216 ਪਾਰਟੀਆਂ ।
ਭਾਗ—2. 429 ਦਰਖਾਸਤਾਂ ।

[(a) Four.

(b) Expenditure Rs. 12,03,651
Profit Rs. 2,33,643

(c) Part I.—216 Parties
Part II.—429 Applications.]

**ਸਰਦਾਰ ਜਸਵਿੰਦਰ ਸਿੰਘ ਬਰਾੜ :** ਸਪੀਕਰ ਸਾਹਿਬ, ਇਨ੍ਹਾਂ ਨੇ ਇਹ ਅਨੁਮਾਨ ਲਾ ਕੇ ਦੱਸਿਆ ਹੈ। ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਗਰੀਬ ਆਦਮੀਆਂ ਨੂੰ ਕਰਜ਼ੇ ਦਿੱਤੇ ਗਏ ਹਨ ਉਨ੍ਹਾਂ ਦੇ ਇਨਟਰੈਸਟ ਦੀ ਪਰਸੈਂਟੇਜ਼ ਘੱਟ ਕਰਨ ਦਾ ਸਰਕਾਰ ਦਾ ਕੋਈ ਵਿਚਾਰ ਹੈ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇੰਡਸਟਰੀਅਲ ਡਿਪਾਰਟਮੈਂਟ ਇਹ ਲੋਨਜ਼ ਦਿੰਦਾ ਹੈ। ਇਹ ਇਨਫਰਮੇਸ਼ਨ ਮੈਂ ਉਨ੍ਹਾਂ ਤੋਂ ਮੰਗਵਾ ਲਵਾਂਗਾ ਜੀ।

---

## STARRED QUESTION No. 3247

**ਸ੍ਰੀ ਸਪੀਕਰ :** ਇਸ ਸਵਾਲ ਦੀ ਐਕਸਟੈਨਸ਼ਨ ਮੰਗ ਲਈ ਗਈ ਹੈ। (Extension has been asked for in respect of this question).

ਵਿਸ਼ਾ:—ਪੰਜਾਬ ਵਿਧਾਨ ਸਭਾ ਦੇ ਸਟਾਰਡ ਸਵਾਲ ਨੰ: 3247 ਦਾ ਜਵਾਬ।

ਪੰਜਾਬ ਵਿਧਾਨ ਸਭਾ ਦੇ ਸਟਾਰਡ ਸਵਾਲ ਨੰ: 3247 ਜੋ ਮਿਤੀ 3 ਫਰਵਰੀ, 1975 ਲਈ ਸਵਾਲਾਂ ਦੀ ਸੂਚੀ ਵਿਚ ਜਥੇਦਾਰ ਜਗਦੇਵ ਸਿੰਘ, ਐਮ.ਐਲ.ਏ. ਅਤੇ ਸਰਦਾਰ ਜਸਦੇਵ ਸਿੰਘ ਸੰਧੂ, ਐਮ.ਐਲ.ਏ. ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ ਕਿਉਂਕਿ ਇਸ ਬਾਰੇ ਸੂਚਨਾ ਬਲਾਕ ਵਿਕਾਸ ਅਤੇ ਪੰਚਾਇਤ ਅਫਸਰ, ਮੁਕੇਰੀਆਂ ਤੋਂ ਇਕੱਤਰ ਕਰਨੀ ਹੈ। ਇਹ ਸੂਚਨਾ ਸਪੀਕਰ ਸਾਹਿਬ ਜੀ ਦੀ ਸੇਵਾ ਵਿਚ ਭੇਜ ਕੇ ਬੇਨਤੀ ਕੀਤੀ ਜਾਂਦੀ ਹੈ ਕਿ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 41 ਦੇ ਉਪਬੰਧ (11) ਦੇ ਅਧੀਨ ਇਸ ਸਵਾਲ ਦਾ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਦੀ ਕਿਰਪਾਲਤਾ ਕੀਤੀ ਜਾਵੇ। ਇਸ ਸਵਾਲ ਦਾ ਜਵਾਬ ਦੇਣ ਦੀ ਮਿਆਦ ਵਿਚ 13 ਫਰਵਰੀ, 1975 ਤੱਕ ਵਾਧਾ ਕਰਨ ਦੀ ਕਿਰਪਾਲਤਾ ਕੀਤੀ ਜਾਵੇ।

ਸਹੀ/-
ਸਿਖਿਆ ਮੰਤਰੀ, ਪੰਜਾਬ।

ਸੇਵਾ ਵਿਖੇ

ਸਪੀਕਰ,
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ

ਮਿਤੀ 31 ਜਨਵਰੀ, 1975

ਗੈ. ਸ. ਨੰ. ਸੀ 2–75/183.

**ਸਰਦਾਰ ਜਗਦੇਵ ਸਿੰਘ :** ਸਪੀਕਰ ਸਾਹਿਬ, ਇਹ ਤਾਂ ਸਵਾਲ ਹੀ ਬੜਾ ਸਿੱਧਾ ਸੀ (ਵਿਘਨ)

---

## STARRED QUESTION No. 3261

(This question was not put because the hon. Member concerned was not present in the House.)

ਜ਼ਿਲ੍ਹਾ ਬਠਿੰਡਾ ਵਿਚ ਰਜਬਾਹਿਆਂ ਨੂੰ ਪੱਕਾ ਕਰਨ ਦਾ ਕੰਮ

*3245. **ਸਰਦਾਰ ਸੁਖਦੇਵ ਸਿੰਘ ਢਿੱਲੋਂ,**
**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਕੀ ਸਿੰਜਾਈ ਅਤੇ ਬਿਜਲੀ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਰਜਬਾਹਿਆਂ ਨੂੰ ਪੱਕਿਆਂ ਕਰਨ ਦਾ ਕੰਮ ਤਲਵੰਡੀ ਸਾਬੋ, ਜ਼ਿਲ੍ਹਾ ਬਠਿੰਡਾ ਵਿਚ ਸ਼ੁਰੂ ਕੀਤਾ ਗਿਆ ਸੀ: ਜੇਕਰ ਅਜਿਹਾ ਹੋਵੇ ਤਾਂ ਕਦੋਂ;

(ਅ) ਜੇ ਉਪਰੋਕਤ ਭਾਗ (ੳ) ਦਾ ਉਤਰ ਹਾਂ ਵਿਚ ਹੋਵੇ ਤਾਂ ਉਕਤ ਜ਼ਿਲ੍ਹੇ ਵਿਚ 31 ਦਸੰਬਰ, 1974 ਤੱਕ ਰਜਬਾਹਿਆਂ ਨੂੰ ਪੱਕੇ ਕਰਨ ਦਾ ਕੰਮ ਕਿਥੋਂ ਤੱਕ ਮੁਕੰਮਲ ਹੋ ਗਿਆ ਹੈ;

(ੲ) ਉਕਤ ਕੰਮ ਤੇ 31 ਦਸੰਬਰ, 1974 ਤੱਕ ਕੁੱਲ ਕਿੰਨੀ ਰਕਮ ਖਰਚ ਕੀਤੀ ਗਈ ?

**ਚੌਧਰੀ ਬਲਰਾਮ** (ਉਪ ਮੰਤਰੀ, ਸਿੰਜਾਈ ਅਤੇ ਬਿਜਲੀ) : (ੳ) ਨਹੀਂ ਜੀ।

(ਅ) (ੲ) ਸਵਾਲ ਹੀ ਪੈਦਾ ਨਹੀਂ ਹੁੰਦਾ।

[(a) No, Sir.

(b) & (c) Question does not arise.]

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਸਪੀਕਰ ਸਾਹਿਬ, ਪਿਛਲੀ ਵਿਸਾਖੀ ਵਾਲੇ ਦਿਨ ਤਲਵੰਡੀ ਸਾਬੋ ਤੱਕ ਖਾਲੇ ਪੱਕੇ ਕਰਨ ਵਾਸਤੇ ਚੀਫ਼ ਮਨਿਸਟਰ ਸਾਹਿਬ ਨੇ ਸਟੇਟ ਪੱਧਰ ਤੇ ਇਕ ਸਮਾਗਮ ਕੀਤਾ ਸੀ। ਹੁਣ ਵਜ਼ੀਰ ਸਾਹਿਬ ਨੇ ਜਵਾਬ ਦਿਤਾ ਹੈ ਕਿ ਨਹੀਂ ਜੀ। ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਉਸ ਤੇ ਕੰਮ ਸ਼ੁਰੂ ਹੋਇਆ ਸੀ ਜਾਂ ਨਹੀਂ? ਜੇ ਨਹੀਂ ਤਾਂ ਕੀ ਕੰਮ ਸ਼ੁਰੂ ਕਰਨ ਦਾ ਕੋਈ ਵਿਚਾਰ ਹੈ ਜਾਂ ਨਹੀਂ ?

**उप-मन्त्री** : स्पीकर साहिब, ग्रानरेबल मैंबर साहिब ने जिस सवाल का नोटिस दिया है उस की तरफ़ इन्हों ने ध्यान नहीं दिया। यह इस के लिए अलहदा सवाल कर दें, हम उस का जवाब दे देंगे।

**ਸਰਦਾਰ ਧੰਨਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਵਿਸਾਖੀ ਦੇ ਮੌਕੇ ਦਮਦਮਾ ਸਾਹਿਬ ਤੋਂ ਲੈਕੇ ਮੋਗੇ ਤੱਕ ਖਾਲੇ ਪੱਕੇ ਕਰਨ ਵਾਸਤੇ ਨੀਂਹ ਪੱਥਰ ਰੱਖਿਆ ਗਿਆ ਸੀ ਜਾਂ ਨਹੀਂ ? ਜੇ ਰਖਿਆ ਗਿਆ ਸੀ ਤਾਂ ਨਾਲ ਇਹ ਵੀ ਕਿਹਾ ਗਿਆ ਸੀ ਕਿ ਪਾਣੀ ਬਹੁਤ ਮਿਲੇਗਾ। (ਵਿਘਨ) ਕੀ ਇਹ ਠੀਕ ਹੈ ਕਿ ਸਿੰਜਾਈ ਮੰਤਰੀ ਨੇ ਬਠਿੰਡੇ ਦਾ ਸਾਰਾ ਕੋਟਾ ਸੰਗਰੂਰ ਵਿਚ ਖਰਚ ਕਰ ਦਿੱਤਾ ?

**उप-मंत्री** : स्पीकर साहिब, जो मैंबर साहिब, की इनफरमेशन है वह गलत है। यह काम टयूबवैल्ज़ कारपोरेशन की तरफ़ से होना था। बाद में बटवारा हो गया

[उप-मन्त्री सिंचाई तथा बिजली]
और यह काम सायल कन्जरवेशन वालों के पास चला गया है । इन के हलके का यह काम अब वह करेंगे । (विघ्न)

**ਸਰਦਾਰ ਬਸੰਤ ਸਿੰਘ ਖਾਲਸਾ :** ਕੀ ਵਜ਼ੀਰ ਸਾਹਿਬ ਦੱਸਣਗੇ ਕਿ ਮੇਰੇ ਹਲਕੇ ਵਿਚ ਇਕ ਬੁੱਢਾ ਦਰਿਆ ਜਾਂਦਾ ਹੈ । (ਵਿਘਨ) ਸਪੀਕਰ ਸਾਹਿਬ ਗੱਲ ਸੁਣਨ ਵਾਲੀ ਹੈ । (ਵਿਘਨ) ਉਸ ਨੂੰ ਚੌੜਾ ਕਰਕੇ ਉਥੇ ਦੇ ਕਿਸਾਨਾਂ ਲਈ ਸੇਗਲ ਪੈਦਾ ਕੀਤੀ ਗਈ ਹੈ। ਇਨ੍ਹਾਂ ਦਾ ਇਕ ਰਿਟਾਇਰ ਵਜ਼ੀਰ ਹੈ ਜਿਸ ਦੇ ਕੋਲ ਹਰਚੰਦ ਸਿੰਘ ਵਾਲੀ ਕਮੇਟੀ ਦੀ ਜ਼ਮੀਨ ਹੈ ਔਰ ਉਸ ਜ਼ਮੀਨ ਨੂੰ ਪਾਣੀ ਲਾਉਣ ਲਈ ਦਰਿਆ ਨੂੰ ਬੰਨ੍ਹ ਲਾਕੇ ਸਾਰੇ ਮੇਰੇ ਹਲਕੇ ਦੇ ਕਿਸਾਨਾਂ ਦੀ ਜ਼ਮੀਨ ਸੇਗਲ ਕਰਕੇ ਆਪਣੇ ਪਾਸ ਵਲ ਲਿਜਾ ਰਹੇ ਹਨ । (ਵਿਘਨ) ਮੇਰਾ ਸਵਾਲ ਇਹ ਹੈ ਕਿ ਕੀ ਉਨ੍ਹਾਂ ਕਿਸਾਨਾਂ ਨੂੰ ਸੇਮ ਤੋਂ ਬਚਾਉਣ ਲਈ ਉਸਨੂੰ ਉਠਾਉਣਗੇ ਜਾਂ ਨਹੀਂ ?

**उप मंत्री :** यह लिख कर दे दें, हम इस का जवाब दे देंगे ।

---

STARRED QUESTION NO. 3262

(This question was not put because the Member concerned was not present in the House.)

---

**ਸਬਸੀਡਾਈਜ਼ਡ ਇੰਡਸਟਰੀਅਲ ਹਾਊਸਿੰਗ ਸਕੀਮ ਅਧੀਨ ਬਣਾਏ ਗਏ ਮਕਾਨ ਕਰਾਇਆ-ਖਰੀਦ ਆਧਾਰ ਤੇ ਕਾਮਿਆਂ ਨੂੰ ਦੇਣਾ**

*3039. 1. **ਕਾਮਰੇਡ ਸਤਪਾਲ ਡਾਂਗ**
2. **ਕਾਮਰੇਡ ਦਾਨਾ ਰਾਮ** : ਕੀ ਮਕਾਨ ਉਸਾਰੀ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਬਸੀਡਾਈਜ਼ਡ ਇੰਡਸਟਰੀਅਲ ਹਾਊਸਿੰਗ ਸਕੀਮ ਅਧੀਨ ਕਸਬਾਵਾਰ ਕੁੱਲ ਕਿੰਨੇ ਮਕਾਨ ਬਣਾਏ ਗਏ ਜੋ ਕਾਮਿਆਂ ਨੂੰ ਕਰਾਇਆ–ਖਰੀਦ ਆਧਾਰ ਤੇ ਦਿੱਤੇ ਗਏ ਹਨ;

(ਅ) ਉਕਤ ਹਰੇਕ ਕਸਬੇ ਵਿਚ ਅਜਿਹੇ ਕਿੰਨੇ ਮਕਾਨ ਹਨ ਜੋ ਕਾਮਿਆਂ ਨੂੰ ਕਰਾਇਆ–ਖਰੀਦ ਅਧਾਰ ਤੇ ਅਜੇ ਵੀ ਨਹੀਂ ਦਿਤੇ ਗਏ ਅਤੇ ਇਸਦੇ ਕੀ ਕਾਰਨ ਹਨ ?

**ਸ਼੍ਰੀ ਹੰਸ ਰਾਜ ਸ਼ਰਮਾ** (ਵਿੱਤ ਮੰਤਰੀ) : (ੳ) ਅਤੇ (ਅ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

ਸਟੇਟ ਸੈਕਟਰ ਵਿਚ ਸਬਸੀਡਾਈਜ਼ਡ ਇੰਡਸਟਰੀਅਲ ਹਾਊਸਿੰਗ ਸਕੀਮ ਅਧੀਨ ਬਣਾਏ ਗਏ ਮਕਾਨਾਂ ਤੇ ਉਨ੍ਹਾਂ ਨੂੰ ਕਰਾਇਆ–ਖਰੀਦ ਤੇ ਦੇਣ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | ਕਸਬੇ ਦਾ ਨਾਂ | | ਕੁੱਲ ਮਕਾਨ ਜੋ ਬਣਾਏ ਗਏ ਹਨ | ਹਾਇਰ ਪਰਚੇਜ਼ ਤੇ ਦਿਤੇ ਗਏ ਮਕਾਨਾਂ ਦੀ ਗਿਣਤੀ |
|---|---|---|---|---|
| (ੳ) 1. | ਇਸਲਾਮਾਬਾਦ | .. | 300 | 105 |
| 2. | ਛੇਹਰਟਾ | .. | 108 | 47 |
| 3. | ਫਗਵਾੜਾ | .. | 100 | 71 |

| 1 | | 2 | 3 |
|---|---|---|---|
| 4. ਭੋਗਪੁਰ | .. | 200 | 7 |
| 5. ਲੁਧਿਆਣਾ | .. | 250 | 10 |
| 6. ਰਾਜਪੁਰਾ | .. | 40 | 12 |
| 7. ਗੋਬਿੰਦਗੜ੍ਹ | .. | 100 | 33 |
| 8. ਬਟਾਲਾ | .. | 58 | — |
| 9. ਧਾਰੀਵਾਲ | | 60 | — |
| ਜੋੜ | .. | 1,216 | 285 |

(ਅ) ਉਨ੍ਹਾਂ ਮਕਾਨਾਂ ਦਾ ਵੇਰਵਾ ਜੋ ਅਜੇ ਕਰਾਇਆ-ਖਰੀਦ ਤੇ ਨਹੀਂ ਦਿਤੇ ਗਏ :—

| ਲੜੀ ਨੰ. | ਕਸਬੇ ਦਾ ਨਾਂ | ਮਕਾਨਾਂ ਦੀ ਗਿਣਤੀ ਜੋ ਹਾਲੇ ਤੀਕ ਕਿਰਾਇਆ-ਖਰੀਦ ਤੇ ਦੇਣੇ ਬਾਕੀ ਹਨ | ਵੇਰਵਾ |
|---|---|---|---|
| 1. | ਇਸਲਾਮਾਬਾਦ | 195 | ਸਬੰਧਤ ਮਕਾਨਾਂ ਵਿਚ ਰਹਿ ਰਹੇ ਕਿਰਤੀਆਂ ਵਲੋਂ ਕਿਰਾਇਆ-ਖਰੀਦ ਤੇ ਮਕਾਨ ਖਰੀਦਣ ਲਈ ਅਰਜ਼ੀਆਂ ਦੀ ਪੜਚੋਲ ਕੀਤੀ ਜਾ ਰਹੀ ਹੈ। |
| 2. | ਛੇਹਰਟਾ | 61 | |
| 3. | ਫਗਵਾੜਾ | 29 | |
| 4. | ਭੋਗਪੁਰ | 193 | |
| 5. | ਲੁਧਿਆਣਾ | 240 | |
| 6. | ਰਾਜਪੁਰਾ | 28 | |
| 7. | ਗੋਬਿੰਦਗੜ੍ਹ | 67 | |
| 8. | ਬਟਾਲਾ | 58 | |
| 9. | ਧਾਰੀਵਾਲ | 60 | |
| | ਜੋੜ | 931 | |

**ਸਰਦਾਰ ਧੰਨਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ, ਜਿਹੜੀਆਂ ਨਵੀਆਂ ਬਸਤੀਆਂ ਵਿਚ ਬੇਘਰਿਆਂ ਨੂੰ ਮਕਾਨ ਅਲਾਟ ਕੀਤੇ ਗਏ ਹਨ, ਕੀ ਵਜ਼ੀਰ ਸਾਹਿਬ ਦੱਸਣ ਦੀ ਕਿਰਪਾ ਕਰਨਗੇ ਕਿ ਕਿਹੜੇ ਜ਼ਿਲ੍ਹੇ ਵਿਚ ਕਿੰਨੀਆਂ ਅਜਿਹੀਆਂ ਬਸਤੀਆਂ ਹਨ ਜਿਨ੍ਹਾਂ ਵਿਚ ਪਲਾਟ ਦਿਤੇ ਗਏ ਹਨ ਅਤੇ ਉਨ੍ਹਾਂ ਤੇ ਕੋਈ ਕਿਸੇ ਨੇ ਮਕਾਨ ਬਣਾਇਆ ਹੋਵੇ ?

**ਵਿੱਤ ਮੰਤਰੀ** : ਸਪੀਕਰ ਸਾਹਿਬ, ਇਸ ਸਵਾਲ ਦੇ ਨਾਲ ਇਸ ਦਾ ਤਾਂ ਕੋਈ ਤੱਅਲਕ ਨਹੀਂ ਹੈ

**ਸਰਦਾਰ ਬਸੰਤ ਸਿੰਘ ਖਾਲਸਾ** : ਕੀ ਵਜ਼ੀਰ ਸਾਹਿਬ ਕਿਰਪਾ ਕਰਕੇ ਦਸਣਗੇ ਕਿ ਜ਼ਿਲ੍ਹਾ ਲੁਧਿਆਣਾ ਦੇ ਵਿਚ ਇਮਪਰੂਵਮੈਂਟ ਟਰੱਸਟ ਬਣਾਇਆ ਹੈ, ਜਦੋਂ ਦੀ ਇਹ ਨਵੀਂ ਸਰਕਾਰ ਬਣੀ ਹੈ ਕੀ ਉਸ ਨੇ ਕੋਈ ਪਲਾਟ ਦਿੱਤਾ ਹੈ ?

**ਮੰਤਰੀ** : ਸਪੀਕਰ ਸਾਹਿਬ, ਇਸ ਸਵਾਲ ਨਾਲ ਤਾਂ ਇਸ ਸਪਲੀਮੈਂਟਰੀ ਦਾ ਕੋਈ ਤੱਅਲਕ ਨਹੀਂ ਹੈ ਜੀ ।

## 1973 ਅਤੇ 1974 ਦੇ ਦੌਰਾਨ ਸੜਕ ਦੁਰਘਟਨਾਵਾਂ

*3143. **ਸ੍ਰੀ ਸਰਦਾਰੀ ਲਾਲ ਕਪੂਰ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ:—

(ੳ) ਰਾਜ ਵਿੱਚ ਵੱਖ ਵੱਖ ਸਾਲਾਂ 1973 ਅਤੇ 1974 ਦੇ ਦੌਰਾਨ ਹੋਈਆਂ ਸੜਕ ਦੁਰਘਟਨਾਵਾਂ ਦੀ ਜ਼ਿਲ੍ਹਾਵਾਰ ਕੁੱਲ ਗਿਣਤੀ ਕਿੰਨੀ ਹੈ;

(ਅ) ਉਪ੍ਰੋਕਤ ਭਾਗ (ੳ) ਵਿਚ ਵਰਣਿਤ ਦੁਰਘਟਨਾਵਾਂ ਜਿਨ੍ਹਾਂ ਵਿੱਚ ਮੌਤਾਂ ਹੋ ਗਈਆਂ ਸਨ, ਦੀ ਗਿਣਤੀ ਕਿੰਨੀ ਹੈ ਤੇ ਉਨ੍ਹਾਂ ਦਾ ਵੇਰਵਾ ਕੀ ਹੈ;

(ੲ) ਰਾਜ ਵਿੱਚ ਸਰਕਾਰ ਸੜਕ ਦੁਰਘਟਨਾਵਾਂ ਦੇ ਵਾਕਿਆਤ ਨੂੰ ਘੱਟ ਕਰਨ ਲਈ ਕੀ ਕਾਰਵਾਈ ਕਰਨ ਦਾ ਵਿਚਾਰ ਰੱਖਦੀ ਹੈ ?

**ਸਰਦਾਰ ਗੁਰਚਰਨ ਸਿੰਘ** ਨਿਹਾਲਸਿੰਘਵਾਲਾ (ਮੁੱਖ ਸੰਸਦੀ ਸਕੱਤਰ) : (ੳ) ਅਤੇ (ਅ) ਸੂਚੀਆਂ ਸਦਨ ਦੀ ਮੇਜ਼ ਤੇ ਰਖੀਆਂ ਜਾਂਦੀਆਂ ਹਨ ।

(ੲ) ਸੜਕਾਂ ਤੇ ਗਸ਼ਤ ਅਤੇ ਚੈਕਿੰਗ ਤੇਜ਼ ਕਰ ਦਿੱਤੀ ਗਈ ਹੈ। ਮੋਟਰ ਵੈਹੀਕਲ ਐਕਟ ਨੂੰ ਜ਼ਿਆਦਾ ਤਨਦੇਹੀ ਨਾਲ ਕੀਤਾ ਜਾ ਰਿਹਾ ਹੈ। ਨਤੀਜੇ ਦੇ ਤੌਰ ਤੇ ਸੰਨ 1974 ਵਿਚ ਸੰਨ 1973 ਨਾਲੋਂ ਦੁਰਘਟਨਾਵਾਂ ਘੱਟ ਹੋਈਆਂ ।

### ਸੂਚੀ

(ੳ) ਰਾਜ ਵਿੱਚ ਵੱਖ ਵੱਖ ਸਾਲਾਂ 1973 ਅਤੇ 1974 ਦੇ ਦੌਰਾਨ ਹੋਈਆਂ ਸੜਕ ਦੁਰਘਟਨਾਵਾਂ ਦੀ ਜ਼ਿਲ੍ਹਾ ਵਾਰ ਗਿਣਤੀ ਨਿਮਨ-ਲਿਖਤ ਹੈ :—

| | ਜ਼ਿਲ੍ਹਾ | 1973 | 1974 |
|---|---|---|---|
| 1. | ਪਟਿਆਲਾ | 107 | 83 |
| 2. | ਰੋਪੜ | 47 | 38 |
| 3. | ਗੁਰਦਾਸਪੁਰ | 60 | 77 |
| 4. | ਫ਼ਰੀਦਕੋਟ | 88 | 54 |
| 5. | ਬਠਿੰਡਾ | 41 | 54 |
| 6. | ਕਪੂਰਥਲਾ | 30 | 34 |
| 7. | ਹੁਸ਼ਿਆਰਪੁਰ | 33 | 36 |
| 8. | ਸੰਗਰੂਰ | 25 | 23 |
| 9. | ਫਿਰੋਜ਼ਪੁਰ | 53 | 52 |
| 10. | ਲੁਧਿਆਣਾ | 150 | 113 |
| 11. | ਅੰਮ੍ਰਿਤਸਰ | 53 | 110 |
| 12. | ਜਲੰਧਰ | 160 | 104 |
| | ਜੋੜ | 847 | 778 |

(ਅ) ਸੜਕ ਦੁਰਘਟਨਾਵਾਂ ਜਿਨ੍ਹਾਂ ਵਿਚ ਮੌਤਾਂ ਹੋ ਗਈਆਂ ਸਨ, ਦਾ ਵੇਰਵਾ :—

| | | | 1973 | 1974 |
|---|---|---|---|---|
| 1. | ਟਰੱਕਾਂ ਨਾਲ | .. | 201 | 165 |
| 2. | ਕਾਰਾਂ ਨਾਲ | .. | 25 | 27 |
| 3. | ਬੱਸਾਂ ਨਾਲ | .. | 75 | 82 |
| 4. | ਮੋਟਰ ਸਾਈਕਲਾਂ ਨਾਲ | .. | 3 | 9 |
| 5. | ਟੈਂਪੂ ਨਾਲ | .. | 7 | 4 |
| 6. | ਟਰੈਕਟਰਾਂ ਨਾਲ | .. | 25 | 24 |
| 7. | ਜੀਪਾਂ ਨਾਲ | .. | 10 | 6 |
| 8. | ਸਟੇਸ਼ਨ ਵੈਗਨ ਨਾਲ | .. | 1 | 2 |
| 9. | ਸਕੂਟਰਾਂ ਨਾਲ | .. | 3 | 2 |
| 10. | ਬੈਲ ਗੱਡੀਆਂ ਨਾਲ | .. | 2 | — |
| 11. | ਟਾਂਗੇ ਨਾਲ | .. | — | 1 |
| 12. | ਫੁਟਕਲ | .. | 16 | 16 |
| | ਜੋੜ | .. | 368 | 348 |

**ਸ੍ਰੀ ਸਰਦਾਰੀ ਲਾਲ ਕਪੂਰ :** ਕੀ ਸੀ. ਪੀ. ਐਸ. ਸਾਹਿਬ. ਮੇਹਰਬਾਨੀ ਕਰਕੇ ਦੱਸਣਗੇ ਕਿ ਜਿਹੜੇ ਜ਼ਿਆਦਾ ਐਕਸੀਡੈਂਟ ਹੋਏ ਹਨ ਪਿਛੇ ਜਿਹੇ, ਇਹ ਕਹਿੰਦੇ ਹਨ ਕਿ ਘੱਟ ਹੋਏ ਹਨ, ਉਨ੍ਹਾਂ ਵਿਚ ਜ਼ਿਆਦਾਤਰ ਇਹ ਹੁੰਦਾ ਸੀ ਕਿ ਡਰਾਈਵਰਜ਼ ਜਾਂ ਹੋਰ ਇਸ ਤਰ੍ਹਾਂ ਦੇ ਬੰਦਿਆਂ ਨੇ ਸ਼ਰਾਬ ਪੀਤੀ ਹੁੰਦੀ ਸੀ। ਇਨ੍ਹਾਂ ਨੂੰ ਰੋਕਣ ਵਾਸਤੇ ਇਨ੍ਹਾਂ ਲੋਕਾਂ ਨੂੰ ਮੁੜ ਕੇ ਲਾਈਸੈਂਸ ਨਾ ਦਿਤੇ ਜਾਣ, ਕੀ ਇਹ ਚੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਮੁੱਖ ਸੰਸਦੀ ਸਕੱਤਰ :** ਇਹ ਸੁਜੇਸ਼ਨ ਹੈ। ਜਿਹੜੇ ਐਕਸੀਡੈਂਟਸ ਹਨ ਉਹ ਸ਼ਰਾਬ ਪੀਣ ਨਾਲ ਵੀ ਹੁੰਦੇ ਹਨ ਅਤੇ ਹੋਰ ਵੀ ਕਈ ਕਾਰਨਾਂ ਕਰਕੇ ਹੁੰਦੇ ਹਨ ਜਿਸ ਤਰ੍ਹਾਂ ਟਰੈਫਿਕ ਦਾ ਵੱਧ ਜਾਣਾ, ਆਬਾਦੀ ਦਾ ਵੱਧ ਜਾਣਾ, ਲੇਕਿਨ ਜਿੰਨ੍ਹੇ ਐਕਸੀਡੈਂਟ 1973 ਵਿਚ ਹੋਏ ਸੀ, 1974 ਵਿਚ ਘੱਟ ਹੋਏ ਹਨ। ਸਰਕਾਰ ਨੇ ਇਨ੍ਹਾਂ ਨੂੰ ਕੰਮ ਕਰਨ ਲਈ ਪੁਲਿਸ ਦੀ ਹੋਰ ਜ਼ਿਆਦਾ ਗਸ਼ਤ ਕਰ ਦਿਤੀ ਹੈ। ਰੂਲਜ਼ ਨੂੰ ਹੋਰ ਜ਼ਿਆਦਾ ਕੜੇ ਹੱਥਾਂ ਵਿਚ ਇੰਪਲੀਮੈਂਟ ਕਰਨ ਦਾ ਕੰਮ ਸ਼ੁਰੂ ਕਰ ਦਿੱਤਾ ਹੈ। ਉਨ੍ਹਾਂ ਦਾ ਚਲਾਨ ਕਰਕੇ ਕੋਰਟ ਵਿਚ ਪੇਸ਼ ਕੀਤੇ ਜਾਂਦੇ ਹਨ। ਇਟ ਇਜ਼ ਅੱਪ ਟੂ ਦੀ ਕੋਰਟ; ਉਹ ਜੋ ਮਰਜ਼ੀ ਆਏ, ਸਜ਼ਾ ਦੇਵੇ।

**ਸਰਦਾਰ ਜਸਵਿੰਦਰ ਸਿੰਘ ਬਰਾੜ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕੁਝ ਕਾਰਨ ਦਸੇ ਹਨ ਕਿ ਇਨ੍ਹਾਂ ਕਾਰਨਾਂ ਕਰਕੇ ਐਕਸੀਡੈਂਟਸ ਹੁੰਦੇ ਹਨ ਅਤੇ ਉਹ ਕਹਿੰਦੇ ਹਨ ਕਿ ਉਨ੍ਹਾਂ ਨੂੰ ਰੋਕਣ ਵਾਸਤੇ ਅਸੀਂ ਯਤਨ ਕੀਤੇ ਹਨ। ਮੈਂ ਪੁਛਦਾ ਹਾਂ ਕਿ ਕੀ ਇਹ ਵੀ ਇਕ ਕਾਰਨ ਹੈ ਇਨ੍ਹਾਂ ਐਕਸੀਡੈਂਟਸ ਦਾ ਕਿ ਜਿਹੜੀਆਂ ਸਾਡੀਆਂ ਹਾਈ-ਵੇ ਰੋਡਜ਼ ਹਨ ਉਹ ਘੱਟ ਚੌੜੀਆਂ ਹਨ ਅਤੇ ਟਰੈਫਿਕ ਜ਼ਿਆਦਾ ਹੈ ?

**ਮੁੱਖ ਸੰਸਦੀ ਸਕੱਤਰ :** ਸਪੀਕਰ ਸਾਹਿਬ, ਚਾਰ ਕਿਸਮ ਦੀਆਂ ਸੜਕਾਂ ਹੁੰਦੀਆਂ ਹਨ । ਨੈਸ਼ਨਲ ਹਾਈ ਵੇ, ਸਟੇਟ ਹਾਈ ਵੇ , ਡਿਸਟ੍ਰਿਕਟਸ ਰੋਡਜ਼ ਅਤੇ ਲਿੰਕ ਰੋਡਜ਼ । ਜਿਹੜੀਆਂ ਨੈਸ਼ਨਲ ਹਾਈ ਵੇ ਰੋਡਜ਼ ਹੁੰਦੀਆਂ ਹਨ ਉਹ ਘੱਟ ਚੌੜੀਆਂ ਕਦੇ ਨਹੀਂ ਹੁੰਦੀਆਂ। ਜਿਹੜੇ ਐਕਸੀਡੈਂਟਸ ਜ਼ਿਆਦਾ ਹੁੰਦੇ ਹਨ ਉਹ ਜ਼ਿਆਦਾ ਟਰੈਫਿਕ ਅਤੇ ਅਣਗਹਿਲੀ ਕਰਕੇ ਹੁੰਦੇ ਹਨ।

**ਸ੍ਰੀ ਪਿਆਰਾ ਰਾਮ ਧੰਨੋਵਾਲੀ :** ਸਪੀਕਰ ਸਾਹਿਬ, ਜੇ ਇਹ ਪਤਾ ਲਗ ਜਾਵੇ ਕਿ ਸ਼ਰਾਬ ਪੀ ਕੇ ਗੱਡੀ ਚਲਾ ਰਿਹਾ ਸੀ ਅਤੇ ਐਕਸੀਡੈਂਟ ਕਰਕੇ ਮੌਤ ਹੋ ਗਈ ਹੈ ਤਾਂ ਉਸ ਦੇ ਲਈ ਮੌਜੂਦਾ ਐਕਟ ਵਿਚ ਸਜ਼ਾ ਬਹੁਤ ਘੱਟ ਹੈ। ਕੀ ਇਹ ਦਸਣਗੇ ਕਿ ਇਹ ਜਿਹੜੀ ਸਜ਼ਾ ਘੱਟ ਹੈ ਇਸ ਨੂੰ ਹੋਰ ਜ਼ਿਆਦਾ ਵਧਾਉਣ ਦੀ ਕੋਸ਼ਿਸ਼ ਕਰਨਗੇ ਤਾ ਕਿ ਐਕਸੀਡੈਂਟਸ ਘੱਟ ਹੋਣ।

**ਮੁੱਖ ਸੰਸਦੀ ਸਕੱਤਰ :** ਇਸ ਦੇ ਵਿਚ ਅਮੈਂਡਮੈਂਟ ਅਸੈਂਬਲੀ ਲਿਆ ਸਕਦੀ ਹੈ।

**ਗਿਆਨੀ ਅਰਜਨ ਸਿੰਘ ਲਿੱਟ :** ਕੀ ਇਹ ਦੱਸਣਗੇ ਕਿ ਜਿਹੜੇ ਆਟੋਮੋਬਾਇਲ ਇਨਸਪੈਕਟਰਜ਼ ਹਨ ਉਹ ਸਹੀ ਤੌਰ ਤੇ ਗੱਡੀਆਂ ਪਾਸ ਨਹੀਂ ਕਰਦੇ, ਇਸ ਕਰਕੇ ਇਹ ਐਕਸੀਡੈਂਟ ਜ਼ਿਆਦਾ ਹੁੰਦੇ ਹਨ ?

**ਮੁਖ ਸੰਸਦੀ ਸਕੱਤਰ :** ਸਪੀਕਰ ਸਾਹਿਬ, ਕਈ ਦਫ਼ਾ ਹੋ ਸਕਦਾ ਹੈ ਕਿ ਉਹ ਕੋਈ ਜ਼ਿਆਦਤੀ ਕਰ ਜਾਂਦੇ ਹੋਣ, ਜਿਹੜੀ ਕਿ ਨਹੀਂ ਹੋਣੀ ਚਾਹੀਦੀ, ਪਰ ਜਿਹੜੀ ਚੀਜ਼ ਸਰਕਾਰ ਦੇ ਨੋਟਿਸ ਵਿਚ ਆ ਜਾਂਦੀ ਹੈ , ਉਸ ਦਾ ਪੂਰਾ ਨੋਟਿਸ ਲਿਆ ਜਾਂਦਾ ਹੈ ਅਤੇ ਐਕਸ਼ਨ ਵੀ ਲਿਆ ਜਾਂਦਾ ਹੈ।

**ਸਰਦਾਰ ਸੁਖਦੇਵ ਸਿੰਘ ਢੀਂਡਸਾ :** ਸੀ. ਪੀ. ਐਸ. ਸਾਹਿਬ ਨੇ ਫ਼ਰਮਾਇਆ ਹੈ ਕਿ ਐਕਸੀਡੈਂਟਸ ਨੂੰ ਰੋਕਣ ਵਾਸਤੇ ਪੁਲਿਸ ਦੀ ਮੋਬਿਲਾਈਜ਼ੇਸ਼ਨ ਜ਼ਿਆਦਾ ਕਰ ਦਿੱਤੀ ਹੈ । ਮੈਂ ਪੁਛਦਾ ਹਾਂ ਕਿ ਕੀ ਇਨ੍ਹਾਂ ਦੇ ਨਾਲਿਜ ਵਿਚ ਹੈ ਕਿ ਜਿਹੜੇ ਚਲਾਨ ਹੁੰਦੇ ਹਨ ਉਹ ਜ਼ਿਆਦਾ ਤਰ ਰਾਂਗ ਡਰਾਈਵਿੰਗ ਕਰਕੇ ਨਹੀਂ ਹੁੰਦੇ ਬਲਕਿ ਕਾਗਜ਼ਾਂ ਦੀ ਕਮੀ ਕਰਕੇ ਹੁੰਦੇ ਹਨ । ਕੀ ਇਹ ਦਸਣਗੇ ਕਿ ਰਾਂਗ ਡਰਾਈਵਿੰਗ ਦੇ ਕੁੱਲ ਕਿੰਨੇ ਚਲਾਨ ਹੋਏ ਹਨ ?

**ਮੁੱਖ ਸੰਸਦੀ ਸਕੱਤਰ :** ਮੇਰੇ ਕੋਲੋਂ ਇਹ ਅਲਹਿਦਾ ਫਿਗਰਜ਼ ਤਾਂ ਨਹੀਂ ਹਨ। ਇਸ ਦੇ ਲਈ ਫ਼ਰੈਸ਼ ਨੋਟਿਸ ਦੇ ਦੇਣ, ਮੈਂ ਉਹ ਵੀ ਦਸ ਦਿਆਂਗਾ । ਜਿਹੜੇ ਟੋਟਲ 1973 ਵਿਚ ਹੋਏ ਹਨ ਉਹ ਹਨ 886,144 ਅਤੇ 1974 ਵਿਚ 64,130 ।

**ਸ੍ਰੀ ਸਰਦਾਰੀ ਲਾਲ ਕਪੂਰ :** ਸਪੀਕਰ ਸਾਹਿਬ , ਮੈਂ ਪੁਛਦਾ ਹਾਂ ਕਿ ਕੀ ਇਹ ਇਨ੍ਹਾਂ ਦੇ ਇਲਮ ਵਿਚ ਹੈ ਕਿ ਇਹ ਜਿਹੜਾ ਮਹਿਕਮਾ ਹੈ ਟਰੈਫਿਕ ਦਾ ਇਸ ਦੇ ਵਿਚ ਜ਼ਬਰਦਸਤ ਕੁਰੱਪਸ਼ਨ ਹੈ। ਇਕ ਟਰੱਕ ਲੰਘਾਉਣ ਲਈ 50 ਰੁਪੈ ਲਏ ਜਾਂਦੇ ਹਨ। ਕੀ ਇਸ ਨੂੰ ਰੋਕਣ ਦੇ ਯਤਨ ਕੀਤੇ ਜਾਣਗੇ ਤਾ ਕਿ ਐਕਸੀਡੈਂਟਸ ਘੱਟ ਹੋਣ ?

**ਮੁੱਖ ਸੰਸਦੀ ਸਕੱਤਰ :** ਸਪੀਕਰ ਸਾਹਿਬ, ਕਿਸੇ ਸਰਕਾਰ ਦੀ ਮਨਸ਼ਾ ਨਹੀਂ ਹੁੰਦੀ ਕਿ ਉਸ ਦੇ ਅਫ਼ਸਰ ਇਸ ਤਰ੍ਹਾਂ ਦੀ ਕੋਈ ਜ਼ਿਆਦਤੀ ਕਰਨ ਅਤੇ ਐਕਸੀਡੈਂਟਸ ਹੋਣ, ਲੇਕਿਨ ਫਿਰ ਵੀ ਹੋ ਸਕਦਾ ਹੈ ਕਿ ਕੋਈ ਅਫ਼ਸਰ ਕਰਦਾ ਹੋਵੇ। ਪਰ ਅਸੀਂ ਉਨ੍ਹਾਂ ਦੀ ਚੈਕਿੰਗ ਕਰਨ ਵਾਸਤੇ ਹੋਰ ਅਫ਼ਸਰ ਉਨ੍ਹਾਂ ਦੇ ਇੰਚਾਰਜ ਦੇ ਤੌਰ ਤੇ ਲਾਏ ਹੋਏ ਹਨ । ਅਗਰ ਕੋਈ ਐਸੀ ਚੀਜ਼ ਹੋਵੇ ਤਾਂ ਉਸ ਦੇ ਨੋਟਿਸ ਵਿਚ ਲਿਆਂਦੀ ਜਾਵੇ, ਜ਼ਰੂਰ ਐਕਸ਼ਨ ਲਿਆ ਜਾਵੇਗਾ।

**ਸਰਦਾਰ ਗੁਰਬਚਨ ਸਿੰਘ :** ਸਪੀਕਰ ਸਾਹਿਬ, ਜਿਸ ਜਗ੍ਹਾ ਜਿਸ ਥਾਣੇ ਦੀ ਜੁਰਿਸਡਿਕਸ਼ਨ ਵਿਚ ਐਕਸੀਡੈਂਟਸ ਹੁੰਦੇ ਹਨ ਕਈ ਦਫਾ ਉਹ ਥਾਣੇ ਵਾਲੇ ਇਤਫਾਕਿਆ ਲਿਖ ਕੇ ਕੇਸ ਖੁਰਦਬੁਰਦ ਕਰ ਦਿੰਦੇ ਹਨ। ਕੀ ਇਸ ਬਾਰੇ ਸਰਕਾਰ ਜ਼ਿਆਦਾ ਧਿਆਨ ਦੇਵੇਗੀ ਤਾ ਕਿ ਐਕਸੀਡੈਂਟਸ ਘੱਟ ਹੋਣ ?

**ਮੁੱਖ ਸੰਸਦੀ ਸਕੱਤਰ :** ਸਪੀਕਰ ਸਾਹਿਬ, ਮੋਰ ਔਰ ਲੈਸ ਇਟ ਇਜ਼ ਦੀ ਸੇਮ ਕੁਐਸਚਨ । ਅਫ਼ਸਰ ਛੱਡ ਦਿੰਦੇ ਹਨ, ਹੁੰਦਾ ਹੋਵੇਗਾ, ਪਰ ਸਰਕਾਰ ਦੀ ਇਹ ਮਨਸ਼ਾ ਕਦੇ ਨਹੀਂ ਹੁੰਦੀ ।

**ਸਰਦਾਰ ਸੁਖਦੇਵ ਸਿੰਘ ਢਿਲੋਂ :** ਸਪੀਕਰ ਸਾਹਿਬ, ਕੀ ਇਨ੍ਹਾਂ ਨੇ ਆਪਣੀ ਟਰਾਂਸਪੋਰਟ ਇਸ ਕਰਕੇ ਵੇਚ ਦਿੱਤੀ ਕਿਉਂਕਿ ਐਮ. ਵੀ. ਆਈ. ਅਤੇ ਟਰੈਫਿਕ ਵਾਲੇ ਜ਼ਿਆਦਾ ਪੈਸੇ ਮੰਗਦੇ ਸਨ ?

**ਮੁੱਖ ਸੰਸਦੀ ਸਕੱਤਰ :** ਸਪੀਕਰ ਸਾਹਿਬ, ਮੈਂ ਤਾਂ ਇਸ ਕਰਕੇ ਟਰਾਂਸਪੋਰਟ ਛੱਡੀ ਹੈ ਕਿਉਂਕਿ ਉਸ ਵਿਚ ਇਨਕਮ ਟੈਕਸ ਦਾ ਚੱਕਰ ਸੀ। ਦੂਸਰੇ ਮੈਂ ਐਗਰੀਕਲਚਰ ਨੂੰ ਜ਼ਿਆਦਾ ਪਸੰਦ ਕਰਦਾ ਸੀ ਇਸ ਲਈ ਮੈਂ ਉਹ ਕੰਮ ਰਖ ਲਿਆ ਹੈ।

**ਚੌਧਰੀ ਸੁੰਦਰ ਸਿੰਘ :** ਇਨ੍ਹਾਂ ਨੇ ਆਪ ਮੰਨਿਆ ਹੈ ਕਿ ਟਰੈਫਿਕ ਵਾਲੇ ਪੈਸੇ ਲੈਂਦੇ ਹਨ ਅਤੇ ਇਹ ਰੋਕ ਨਹੀਂ ਸਕਦੇ । ਮੈਂ ਕਹਿੰਦਾ ਹਾਂ ਕਿ ਇਸ ਮਹਿਕਮੇ ਦਾ ਸਿਆਪਾ ਹੀ ਖਤਮ ਕਰੋ (ਵਿਘਨ) ਕੀ ਇਸ ਮਹਿਕਮੇ ਨੂੰ ਬੰਦ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਮੁੱਖ ਸੰਸਦੀ ਸਕੱਤਰ :** ਵੈਸੇ ਸਰਕਾਰ ਨੂੰ ਟਰਾਈ ਕਰਨੀ ਚਾਹੀਦੀ ਹੈ। ਮੈਂ ਸੀ. ਐਮ. ਸਾਹਿਬ ਨਾਲ ਸਲਾਹ ਕਰ ਲਵਾਂਗਾ ।

**ਸਰਦਾਰ ਦਰਬਾਰਾ ਸਿੰਘ :** ਇਨ੍ਹਾਂ ਨੇ ਕਿਹਾ ਹੈ ਕਿ ਕਿਉਂਕਿ ਟਰਾਂਸਪੋਰਟ ਵਿਚ ਇਨਕਮ ਟੈਕਸ ਦਾ ਚੱਕਰ ਸੀ ਅਤੇ ਇਸ ਲਈ ਉਹ ਛੱਡ ਦਿੱਤੀ ਹੈ। ਹੁਣ ਇਨ੍ਹਾਂ ਨੇ ਸੀ. ਪੀ.ਐਸ. ਦੀ ਨੌਕਰੀ ਕਰ ਲਈ ਹੈ ਇਸ ਦੇ ਵਿਚ ਵੀ ਇਨਕਮ ਟੈਕਸ ਦਾ ਚੱਕਰ ਹੈ ਇਸ ਬਾਰੇ ਇਨ੍ਹਾਂ ਦਾ ਕੀ ਵਿਚਾਰ ਹੈ ? (ਹਾਸਾ)

**Mr. Speaker :** No supplementary.

**ਸਰਦਾਰ ਦਰਸ਼ਨ ਸਿੰਘ ਕੇ. ਪੀ. :** ਸਪੀਕਰ ਸਾਹਿਬ, ਇਹ ਜਿਹੜੇ ਜ਼ਿਆਦਾ ਐਕਸੀਡੈਂਟਸ ਹੁੰਦੇ ਹਨ ਇਹ ਜਿਹੜੇ ਗੱਡੀਆਂ ਚਲਾਉਂਦੇ ਹਨ ਉਹ ਸ਼ਰਾਬ ਪੀਕੇ ਚਲਾਉਂਦੇ ਹਨ। ਕੀ ਇਨ੍ਹਾਂ ਨੂੰ ਰੋਕਣ ਵਾਸਤੇ ਸਰਕਾਰ ਕੋਈ ਯਤਨ ਕਰੇਗੀ ?

**ਮੁੱਖ ਸੰਸਦੀ ਸਕੱਤਰ :** ਸਰਕਾਰ ਦਾ ਤਾਂ ਅਗੇ ਹੀ ਕਾਨੂੰਨ ਹੈ ਕਿ ਕੋਈ ਵੀ ਸ਼ਰਾਬ ਪੀ ਕੇ ਗੱਡੀ ਨਹੀਂ ਚਲਾ ਸਕਦਾ। ਅਗਰ ਕੋਈ ਚਲਾਉਂਦਾ ਹੈ ਅਤੇ ਤੁਹਾਨੂੰ ਪਤਾ ਲਗ ਜਾਵੇ ਤਾਂ ਉਸ ਨੂੰ ਸਿੱਧਾ ਹੀ ਥਾਣੇ ਵਿਚ ਲੈ ਜਾਵੋ, ਜ਼ਰੂਰ ਐਕਸ਼ਨ ਹੋਵੇਗਾ।

**ਚੌਧਰੀ ਰਾਮ ਸਿੰਘ :** ਸਪੀਕਰ ਸਾਹਿਬ, ਜਿਹੜੇ ਲਸੰਸ ਬਣਾਉਂਦੇ ਹਨ ਉਹ ਉਨ੍ਹਾਂ ਨੂੰ ਵੀ ਲਸੰਸ ਦੇ ਦਿੰਦੇ ਹਨ ਜਿਹੜੇ ਅੱਜ 15 ਦਿਨ ਵੀ ਨਹੀਂ ਸਿਖੇ ਹੁੰਦੇ ਕਿਉਂਕਿ ਇੰਸਪੈਕਟਰ ਨਾਲ ਉਹ ਰਲ ਜਾਂਦੇ ਹਨ ਇਸ ਦੀ ਵਜ੍ਹਾ ਕਰਕੇ ਜ਼ਿਆਦਾ ਐਕਸੀਡੈਂਟ ਹੁੰਦੇ ਹਨ ਕਿਉਂਕਿ ਉਹ ਅਜੇ 18–20 ਸਾਲ ਦੇ ਮੁੰਡੇ ਹੁੰਦੇ ਹਨ। ਕੀ ਸਰਕਾਰ ਇਹ ਯਤਨ ਕਰੇਗੀ ਕਿ ਇਹ ਜਿਹੜਾ ਲਸੰਸ ਹੈ ਇਹ ਐਕਸਪੀਰਿਐਂਸਡ ਪਰਸਨਜ਼ ਨੂੰ ਦੇਣਾ ਚਾਹੀਦਾ ਹੈ ਤਾ ਕਿ ਐਕਸੀਡੈਂਟਸ ਘੱਟ ਹੋਣ ?

**ਮੁੱਖ ਸੰਸਦੀ ਸਕੱਤਰ :** ਸਪੀਕਰ ਸਾਹਿਬ, ਮੈਂ ਇਸ ਗੱਲ ਦੇ ਨਾਲ ਇਤਫ਼ਾਕ ਨਹੀਂ ਕਰਦਾ ਕਿ ਲਸੰਸ ਅਨਜਾਣ ਬੰਦਿਆਂ ਨੂੰ ਦਿੱਤੇ ਜਾਂਦੇ ਹੋਣ ਜਿਹੜੇ ਕਿ ਦਿੱਲੀ ਨੂੰ ਜਾਂ ਹੋਰ ਬਾਹਰਲੀਆਂ ਸਟੇਟਾਂ ਵਿਚ ਗੱਡੀਆਂ ਲੈ ਕੇ ਜਾਂਦੇ ਹਨ। ਇਹ ਜਿਹੜੇ ਐਕਸੀਡੈਂਟ ਹੁੰਦੇ ਹਨ ਇਹ ਤਾਂ ਤੇਜ਼ ਰਫ਼ਤਾਰ ਅਤੇ ਟਰੈਫ਼ਿਕ ਦੇ ਵੱਧ ਜਾਣ ਕਰਕੇ ਹੁੰਦੇ ਹਨ।

**ਸਰਦਾਰ ਜਸਵਿੰਦਰ ਸਿੰਘ ਬਰਾੜ :** ਸਪੀਕਰ ਸਾਹਿਬ, ਇਨ੍ਹਾਂ ਨੇ ਫ਼ਰਮਾਇਆ ਹੈ ਕਿ ਟਰੈਫ਼ਿਕ ਵਾਲੇ ਪੈਸੇ ਲੈ ਲੈਂਦੇ ਹਨ (ਵਿਘਨ) ਅਤੇ ਅਸੀਂ ਰੋਕ ਨਹੀਂ ਸਕਦੇ। ਕੀ ਇਹ ਕੰਮ ਅਜ਼ ਕੰਮ ਕਿਸਾਨ ਦੇ ਹਿਤ ਨੂੰ ਮੁੱਖ ਰਖਦੇ ਹੋਏ ਉਨ੍ਹਾਂ ਨੂੰ ਇਹ ਕਹਿਣਗੇ ਕਿ ਟਰੈਕਟਰਜ਼ ਵਾਲਿਆਂ ਤੋਂ ਪੈਸੇ ਨਾ ਲਿਆ ਕਰਨ, ਕਿਉਂਕਿ ਉਹ ਤਾਂ ਗੱਡਿਆਂ ਦੀ ਥਾਂ ਤੇ ਵਰਤਦੇ ਹਨ ?

**ਮੁੱਖ ਸੰਸਦੀ ਸਕੱਤਰ :** ਸਪੀਕਰ ਸਾਹਿਬ, ਮੈਂ ਖਿਲਕੁਲ ਨਹੀਂ ਕਿਹਾ ਕਿ ਉਹ ਪੈਸੇ ਲੈਂਦੇ ਹਨ। ਮੈਂ ਤਾਂ ਕਿਹਾ ਹੈ ਕਿ ਹੋ ਸਕਦਾ ਹੈ। ਸਰਕਾਰ ਬੜੀ ਜ਼ਿਮੇਦਾਰੀ ਨਾਲ ਵਾਚ ਕਰਦੀ ਹੈ ਕਿ ਕੋਈ ਕੁਰੱਪਸ਼ਨ ਨਾ ਹੋਵੇ। ਅਗਰ ਕੋਈ ਇਸ ਤਰ੍ਹਾਂ ਕਿਸਾਨ ਤੋਂ ਵੱਧ ਪੈਸੇ ਲੈਣ ਵਾਲਾ ਕੇਸ ਸਰਕਾਰ ਦੇ ਨੋਟਿਸ ਵਿਚ ਆ ਜਾਏ ਤਾਂ ਸਖਤ ਤੋਂ ਸਖਤ ਐਕਸ਼ਨ ਲਿਆ ਜਾਏਗਾ।

**ਸਰਦਾਰ ਦਿਲਬਾਗ ਸਿੰਘ :** ਸਪੀਕਰ ਸਾਹਿਬ, ਅਸਲ ਜਿਹੜੀ ਐਕਸੀਡੈਂਟਸ ਹੋਣ ਦੀ ਵਜ੍ਹਾ ਹੈ ਉਹ ਇਹ ਹੈ ਕਿ ਸਾਡੀਆਂ ਨਵੀਆਂ ਸੜਕਾਂ ਬਹੁਤ ਬਣ ਗਈਆਂ ਹਨ ਅਤੇ ਟਰੈਫਿਕ ਵੱਧ ਗਈ ਹੈ। ਇਹ ਸ਼ਰਾਬ ਪੀਣ ਵਾਲੀ ਗੱਲ ਵੀ ਠੀਕ ਹੈ। ਪਰ ਨਾ ਤਾਂ ਚਲਾਉਣ ਵਾਲੇ ਵਿਚ ਰੋਡ ਸੈਂਸ ਹੈ ਅਤੇ ਨਾ ਚੱਲਣ ਵਾਲੇ ਵਿਚ। ਕੀ ਲੋਕਾਂ ਵਿਚ ਰੋਡ ਸੈਂਸ ਲਿਆਉਣ ਵਾਸਤੇ ਇਹ ਯਤਨ ਕਰਨਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ਸ਼ਰਾਬ ਪੀ ਕੇ ਗੱਡੀਆਂ ਚਲਾਉਣ ਦਾ ਜਿਹੜਾ ਇਸ ਵਕਤ ਪਰੋਵੀਜ਼ਨ ਪਰੈਜ਼ੈਂਟ ਐਕਟ ਦੇ ਵਿਚ ਹੈ ਉਸ ਦੇ ਮੁਤਾਬਕ ਡਿਸਕਰੀਸ਼ਨਰੀ ਪਾਵਰਜ਼ ਜ਼ਿਆਦਾ ਹਨ ਕਿ ਸਜ਼ਾ ਕਮ ਤੋਂ ਕਮ ਦਿੱਤੀ ਜਾ ਸਕਦੀ ਹੈ। ਅਸੀਂ ਇਹ ਪਰੋਵੀਜ਼ਨ ਕਰਨਾ ਹੈ ਕਿ ਕਮ ਸੇ ਕਮ ਸਜ਼ਾ ਜਿਹੜੀ ਹੈ ਉਹ ਜ਼ਿਆਦਾ ਹੋਵੇ / ਲਾਈਸੈਂਸ ਕੈਂਸਲੇਸ਼ਨ ਦੀ ਮਿਆਦ ਵੀ ਵਧਾਈ ਜਾਵੇ, ਪਹਿਲੀ ਵਾਰੀ, ਫਿਰ ਦੂਜੀ ਵਾਰੀ ਅਤੇ ਫਿਰ ਹੋਰ ਜ਼ਿਆਦਾ ਸਜ਼ਾ ਕਰ ਦਿੱਤੀ ਜਾਵੇ। ਇਸ ਤੋਂ ਇਲਾਵਾ ਇਹ ਵੀ ਵਿਚਾਰ ਅਧੀਨ ਹੈ ਕਿ ਜਿਸ ਵਹੀਕਲ ਦੇ ਡਰਾਈਵਰ ਨੇ ਤਾਂ ਸ਼ਰਾਬ ਨਾ ਪੀਤੀ ਹੋਵੇ ਮਗਰ ਜਿਹੜੀਆਂ ਸਵਾਰੀਆਂ ਬੈਠੀਆਂ ਹੁੰਦੀਆਂ ਹਨ ਅਗਰ ਉਨ੍ਹਾਂ ਨੇ ਸ਼ਰਾਬ ਪੀਤੀ ਹੋਵੇ ਅਤੇ ਡਰਾਈਵਰ ਨੂੰ ਤੰਗ ਕਰਨ ਤਾਂ ਉਨ੍ਹਾਂ ਉਤੇ ਐਕਸ਼ਨ ਲੈਣ ਦਾ ਪਰਬੰਧ ਕੀਤਾ ਜਾਵੇਗਾ। ਤਾਂ ਕਿ ਐਕਸੀਡੈਂਟਸ ਨੂੰ ਘਟਾਇਆ ਜਾ ਸਕੇ।

**ਕਾਮਰੇਡ ਅੱਛਰਾ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਥੇ ਐਕਸੀਡੈਂਟਸ ਹੋਣ ਦੇ ਇਹ ਵੀ ਕਾਰਨ ਹਨ ਕਿ ਸੜਕਾਂ ਘੱਟ ਚੌੜੀਆਂ ਹੁੰਦੀਆਂ ਹਨ ਜਾਂ ਡਰਾਈਵਰਾਂ ਨੇ ਸ਼ਰਾਬ ਪੀਤੀ ਹੁੰਦੀ ਹੈ, ਉਥੇ ਕੀ ਇਹ ਵੀ ਇਕ ਕਾਰਨ ਨਹੀਂ ਕਿ ਡਰਾਈਵਰਾਂ ਤੋਂ ਉਨ੍ਹਾਂ ਦੇ ਮਾਲਕ ਜ਼ਿਆਦਾ ਕੰਮ ਲੈਂਦੇ ਹਨ। ਕੀ ਸਰਕਾਰ ਦੇ ਵਿਚਾਰ ਅਧੀਨ ਇਹ ਗੱਲ ਹੈ ਕਿ ਉਨ੍ਹਾਂ ਦੇ ਟਾਈਮ ਫਿਕਸ ਕਰ ਦਿੱਤੇ ਜਾਣ ?

**ਮੁੱਖ ਸੰਸਦੀ ਸਕੱਤਰ :** ਸਪੀਕਰ ਸਾਹਿਬ, ਇਹ ਤਾਂ ਯੂਨੀਅਨ ਨੂੰ ਵਿਚ ਲਿਆਉਣ ਵਾਲੀ ਗੱਲ ਹੈ। ਮਾਲਕ ਮੁਲਾਜ਼ਮ ਤੋਂ ਜ਼ਿਆਦਾ ਕੰਮ ਨਾ ਲੈਣ। ਇਸ ਦਾ ਇਸ ਸਵਾਲ ਨਾਲ ਤਾਂ ਕੋਈ ਰੈਲੇਵੈਂਸੀ ਨਹੀਂ।

**ਸਰਦਾਰ ਬਸੰਤ ਸਿੰਘ ਖਾਲਸਾ :** ਸਪੀਕਰ ਸਾਹਿਬ, ਜਿਥੇ ਐਕਸੀਡੈਂਟਸ ਦੇ ਹੋਰ ਵੀ ਕਈ ਕਾਰਨ ਹਨ ਉਥੇ ਕੀ ਇਹ ਵੀ ਇਕ ਕਾਰਨ ਨਹੀਂ ਕਿ ਜੀ. ਟੀ. ਰੋਡ ਦੇ ਨਾਲ ਬਹੁਤ ਸਾਰੀਆਂ ਰੇੜ੍ਹੀਆਂ ਵਾਲੇ ਜਿਹੜੇ ਕਿ ਉਥੇ ਚੀਜ਼ਾਂ ਵੇਚਦੇ ਹਨ ਉਨ੍ਹਾਂ ਦੇ ਕੇਲਿਆਂ, ਗੰਨਿਆਂ ਜਾਂ ਹੋਰ ਗੰਦ ਦੇ ਨਾਲ ਤਾਂ ਐਕਸੀਡੈਂਟ ਜ਼ਿਆਦਾ ਨਹੀਂ ਹੁੰਦੇ ?

**ਮੁੱਖ ਸੰਸਦੀ ਸਕੱਤਰ :** ਸਪੀਕਰ ਸਾਹਿਬ, ਹੋ ਸਕਦਾ ਹੈ ਕਿ ਜਿਥੇ ਜ਼ਿਆਦਾ ਭੀੜ ਹੋਵੇ ਉਥੇ ਰੇੜ੍ਹੀਆਂ ਦੀ ਵਜ੍ਹਾ ਨਾਲ ਐਕਸੀਡੈਂਟਸ ਹੁੰਦੇ ਹੋਣ । ਮੈਂ ਤੁਹਾਨੂੰ ਦਸਿਆ ਹੈ ਕਿ ਸ਼ਰਾਬ ਵੀ ਇਕ ਕਾਰਨ ਹੋ ਸਕਦੀ ਹੈ , ਅਣਗਹਿਲੀ ਵੀ ਹੋ ਸਕਦੀ ਹੈ, ਟਰੈਫਿਕ ਦੀ ਤੇਜ਼ ਰਫਤਾਰ ਵੀ ਇਸ ਦਾ ਕਾਰਣ ਹੋ ਸਕਦੀ ਹੈ। ਸੜਕਾਂ ਨੂੰ ਸਰਕਾਰ ਚੌੜੀਆਂ ਕਰ ਰਹੀ ਹੈ ਅਤੇ ਸੜਕਾਂ ਤੇ ਇਸ ਕਿਸਮ ਦੀ ਐਨਕਰੋਚ-ਮੈਂਟ ਨੂੰ ਹਟਾਉਣ ਬਾਰੇ ਵੀ ਸੋਚ ਰਹੀ ਹੈ।

**ਸਰਦਾਰ ਜਸਵਿੰਦਰ ਸਿੰਘ ਬਰਾੜ :** ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਹੁਣੇ ਹਣੇ ਕਿਹਾ ਹੈ ਕਿ ਜਿਥੇ ਡਰਾਈਵਰ ਨੇ ਸ਼ਰਾਬ ਨਾ ਪੀਤੀ ਹੋਵੇ ਉਥੇ ਜੇ ਵਿੱਚ ਬੈਠੀਆਂ ਸਵਾਰੀਆਂ ਨੇ ਸ਼ਰਾਬ ਪੀਤੀ ਹੋਵੇ ਤਾਂ ਐਕਸੀਡੈਂਟ ਹੋ ਸਕਦੇ ਹਨ । ਕੀ ਚੀਫ਼ ਮਨਿਸਟਰ ਸਾਹਿਬ ਆਸ਼ਵਾਸ਼ਨ ਦੇਣਗੇ ਕਿ ਸ਼ਰਾਬਬੰਦੀ ਕਰ ਦਿੱਤੀ ਜਾਵੇਗੀ ਤਾਂ ਕਿ ਐਕਸੀਡੈਂਟ ਰੋਕੇ ਜਾ ਸਕਣ ।

(ਕੋਈ ਜਵਾਬ ਨਹੀਂ ਦਿੱਤਾ ਗਿਆ)

(ਇਸ ਸਮੇਂ ਸਰਦਾਰ ਦਰਬਾਰਾ ਸਿੰਘ ਸਪਲੀਮੈਂਟਰੀ ਕਰਨ ਲਈ ਖੜ੍ਹੇ ਹੋਏ ਪਰ ਸਪੀਕਰ ਸਾਹਿਬ ਨੇ ਅਗਲਾ ਸਵਾਲ ਕਾਲ ਕਰ ਲਿਆ)

---

**1974 ਦੌਰਾਨ ਕਾਰਾਂ, ਟਰੱਕਾਂ, ਸਕੂਟਰਾਂ ਮੋਟਰ ਸਾਈਕਲਾਂ ਅਤੇ ਸਾਈਕਲਾਂ ਦੀਆਂ ਚੋਰੀਆਂ ਦੇ ਕੇਸ**

***3144. ਸ਼੍ਰੀ ਸਨ੍ਹਦਾਰੀ ਲਾਲ ਕਪੂਰ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਰਾਜ ਵਿੱਚ ਵੱਖ ਵੱਖ ਸਾਲਾਂ 1973 ਅਤੇ 1974 ਦੌਰਾਨ ਕਾਰਾਂ, ਟਰੱਕਾਂ, ਸਕੂਟਰਾਂ ਮੋਟਰ ਸਾਈਕਲਾਂ ਅਤੇ ਬਾਈਸਾਇਕਲਾਂ ਦੀਆਂ ਹੋਈਆਂ ਚੋਰੀਆਂ ਦੇ ਜ਼ਿਲ੍ਹਾਵਾਰ ਕਿੰਨੇ ਕਿੰਨੇ ਕੇਸ ਹਨ ;

(ਅ) ਜੇਕਰ ਸਾਲ 1974 ਦੌਰਾਨ ਅਜਿਹੀਆਂ ਚੋਰੀਆਂ ਦੀ ਗਿਣਤੀ ਵੱਧੀ ਸੀ ਤਾਂ ਸਰਕਾਰ ਭਵਿਖ ਵਿਚ ਅਜਿਹੀਆਂ ਚੋਰੀਆਂ ਨੂੰ ਘੱਟ ਕਰਨ ਲਈ ਕੀ ਕਾਰਵਾਈ ਕਰਨ ਦਾ ਵਿਚਾਰ ਰਖਦੀ ਹੈ ?

**ਗਿਆਨੀ ਜ਼ੈਲ ਸਿੰਘ :** (ੳ) ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ ।

(ਅ) ਗਸ਼ਤ, ਨਿਗਰਾਨੀ ਅਤੇ ਨਾਕਾਬੰਦੀ ਤੇਜ਼ ਕੀਤੀ ਗਈ ਹੈ ।

[ ਮੁੱਖ ਮੰਤਰੀ ]

| ਜ਼ਿਲ੍ਹੇ ਦਾ ਨਾਂ | | ਕਾਰਾਂ | | ਟਰੱਕਾਂ | | ਸਕੂਟਰਾਂ ਮੋਟਰ ਸਾਈਕਲ | | | | ਸਾਈਕਲਾਂ | |
|---|---|---|---|---|---|---|---|---|---|---|---|
| | | 1973-1974 | | 1973-1974 | | 1973-1974 | | 1973-1974 | | 1973-1974 | |
| 1. | ਹੁਸ਼ਿਆਰਪੁਰ .. | — | 2 | 2 | 1 | — | 1 | 4 | 1 | 12 | 34 |
| 2. | ਜਲੰਧਰ .. | 13 | 11 | 1 | 1 | 14 | 13 | 14 | 14 | 50 | 57 |
| 3. | ਲੁਧਿਆਣਾ .. | 8 | 9 | — | 7 | 26 | 24 | 6 | 13 | 49 | 63 |
| 4. | ਫਿਰੋਜ਼ਪੁਰ .. | 1 | 2 | — | 1 | 4 | 3 | 4 | 2 | — | 3 |
| 5. | ਸੰਗਰੂਰ .. | 2 | — | 1 | — | — | — | — | 2 | 11 | 10 |
| 6. | ਅੰਮ੍ਰਿਤਸਰ .. | 13 | 2 | 1 | 5 | 27 | 32 | 19 | 26 | 33 | 53 |
| 7. | ਰੋਪੜ .. | — | 2 | — | — | — | 1 | — | 2 | 2 | 2 |
| 8. | ਪਟਿਆਲਾ .. | 3 | 2 | 5 | 3 | 7 | 11 | 14 | 21 | 41 | 33 |
| 9. | ਗੁਰਦਾਸਪੁਰ .. | 4 | 4 | 4 | 2 | 5 | 6 | 2 | 1 | 17 | 23 |

| | | | | | | | | | | | |
|---|---|---|---|---|---|---|---|---|---|---|---|
| 10. | ਫ਼ਰੀਦਕੋਟ .. | — | — | — | 2 | — | 2 | 1 | 1 | 23 | 13 |
| 11. | ਬਠਿੰਡਾ .. | — | 2 | 1 | — | — | 1 | — | 3 | 6 | 23 |
| 12. | ਕਪੂਰਥਲਾ .. | 2 | 3 | 1 | — | 1 | 1 | 1 | 2 | 14 | 8 |
| | ਜੋੜ .. | 46 | 39 | 16 | 22 | 84 | 95 | 65 | 88 | 268 | 322 |

**ਸਰਦਾਰ ਬੇਅੰਤ ਸਿੰਘ :** ਸਪੀਕਰ ਸਾਹਿਬ, ਕੀ ਚੀਫ਼ ਪਾਰਲੀਮੈਂਟਰੀ ਸੈਕਟਰੀ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਇੱਕ ਤਰੀਕਾ ਪਹਿਲਾਂ ਸ਼ੁਰੂ ਕੀਤਾ ਸੀ ਮੋਬਾਈਲ ਵੈਨਜ਼ ਦਾ ਜਿਹੜਾ ਕਿ ਚੋਰ ਉਚੱਕਿਆਂ ਜਾਂ ਐਕਸੀਡੈਂਟਸ ਵਗੈਰਾ ਦੀ ਆਪਣੇ ਹੈਡਕੁਆਰਟਰ ਨੂੰ ਇਤਲਾਹ ਦਿੰਦਾ ਸੀ। ਇਹ ਅੱਜ ਕਲ ਬੰਦ ਹੋ ਗਿਆ ਹੈ। ਕੀ ਉਸ ਤਰੀਕੇ ਨੂੰ ਦੁਬਾਰਾ ਅਪਣਾਉਣ ਦੀ ਕੋਸ਼ਿਸ਼ ਕਰਨਗੇ ?

**ਮੁੱਖ ਸੰਸਦੀ ਸਕੱਤਰ :** ਸਾਰੇ ਤਰੀਕੇ ਅਖ਼ਤਿਆਰ ਕੀਤੇ ਹੋਏ ਹਨ। ਇਸ ਸਕੀਮ ਦੀਆਂ, ਸਕੂਟਰ ਸਾਈਕਲ, ਕਾਰਾਂ ਅਤੇ ਜੀਪਾਂ ਦੀ ਚੋਰੀ ਵਗੈਰਾ ਲਈ ਗ਼ਸ਼ਤ ਤੇ ਨਾਕਾਬੰਦੀ ਤੇਜ਼ ਕਰ ਦਿੱਤੀ ਗਈ ਹੈ। ਇਸ ਕਰਕੇ ਹੀ ਸਫੇਦ ਕਪੜਿਆਂ ਵਿਚ ਵੀ ਪੁਲਿਸ ਛੱਡੀ ਜਾਂਦੀ ਹੈ ਕਿ ਉਹ ਲੋਕਾਂ ਨੂੰ ਮਜ਼ਬੂਰ ਕਰੇ ਕਿ ਆਪਣੇ ਸਕੂਟਰਾਂ ਅਤੇ ਕਾਰਾਂ ਆਦਿ ਨੂੰ ਤਾਲਾ ਲਗਾਉਣ। ਲੇਕਿਨ ਫਿਰ ਵੀ ਆਬਾਦੀ ਵੱਧਦੀ ਜਾਂਦੀ ਹੈ ਇਸ ਲਈ ਵੇਹੀਕਲਜ਼ ਵੀ ਵਧਦੇ ਜਾ ਰਹੇ ਹਨ ਅਤੇ ਇਸੇ ਤਰ੍ਹਾਂ ਹੀ ਚੋਰੀਆਂ ਦਾ ਨੰਬਰ ਵੀ ਥੋੜ੍ਹਾ ਬਹੁਤ ਜ਼ਿਆਦਾ ਹੋ ਗਿਆ ਹੋਵੇਗਾ।

**ਕਾਮਰੇਡ ਅੱਛਰਾ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜ਼ਿਲ੍ਹਾ ਸੰਗਰੂਰ ਵਿਚ, ਨਹੀਂ ਜੀ ਅੰਮ੍ਰਿਤਸਰ ਵਿੱਚ ਇੱਕ ਕਾਰ ਚੋਰਾਂ ਦਾ ਗਿਰੋਹ ਫੜਿਆ ਸੀ। ਉਥੋਂ ਦੇ ਡਿਪਟੀ ਕਮਿਸ਼ਨਰ ਨੇ ਮੁੱਖ ਮੰਤਰੀ ਸਾਹਿਬ ਨੂੰ ਲਿਖਿਆ ਸੀ ਕਿ ਉਨ੍ਹਾਂ ਦਾ ਕੇਸ ਦਰਜ ਕਰਨ ਵਿੱਚ ਕੋਈ ਅੜਿੱਕਾ ਹੈ। ਉਸ ਬਾਰੇ ਕੀ ਵਜ਼ੀਰ ਸਾਹਿਬ ਦੱਸਣਗੇ ?

**ਮੁੱਖ ਸੰਸਦੀ ਸਕੱਤਰ :** ਸਪੀਕਰ ਸਾਹਿਬ, ਜਨਰਲ ਕੁਐਸ਼ਚਨ ਪੁਛਿਆ ਹੈ। ਇਨ੍ਹਾਂ ਨੇ ਤਾਂ ਆਪਣੇ ਜ਼ਿਲ੍ਹੇ ਸੰਗਰੂਰ ਦਾ ਸਵਾਲ ਕੀਤਾ ਹੈ। ਇਹ ਨੋਟਿਸ ਅਲਹਿਦਾ ਦੇ ਦੇਣ, ਮੈਂ ਜਵਾਬ ਦੇ ਦੇਵਾਂਗਾ।

**ਸ਼੍ਰੀ ਸਰਦਾਰੀ ਲਾਲ ਕਪੂਰ :** ਸਪੀਕਰ ਸਾਹਿਬ, ਥੈਫਟ ਅੱਗੇ ਨਾਲੋਂ ਵਧੀ ਹੈ ਘੱਟੀ ਨਹੀਂ। ਇਸਦਾ ਮਤਲਬ ਹੈ ਕਿ ਇਸ ਨੂੰ ਰੋਕਣ ਲਈ ਜੋ ਵੀ ਸਟੈਪਸ ਲਏ ਗਏ ਹਨ ਉਹ ਪੂਰੇ ਨਹੀਂ ਅਤੇ ਇੰਤਜ਼ਾਮ ਠੀਕ ਨਹੀਂ ਹੋ ਸਕਿਆ। ਇਥੇ ਕਿਹਾ ਗਿਆ ਹੈ ਕਿ ਤਾਲੇ ਲਾਕੇ ਰੱਖਣ। ਚੋਰ ਤਾਂ ਤਾਲੇ ਤੋੜ ਲੈਂਦੇ ਹਨ ਅਤੇ ਇਥੋਂ ਤੱਕ ਕਿ ਨੰਬਰ ਵੀ ਬਦਲ ਦਿੰਦੇ ਹਨ। ਕੀ ਵਜ਼ੀਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਇਸ ਦੇ ਲਈ ਕੋਈ ਅਲਹਿਦਾ ਡਿਪਾਰਟਮੈਂਟ ਬਣਾਇਆ ਜਾਵੇਗਾ ਜਿਸਦੇ ਜ਼ਰੀਏ ਚੋਰੀ ਦੇ ਕੇਸ ਜਲਦੀ ਤੋਂ ਜਲਦੀ ਨਿਪਟਾਏ ਜਾਣ।

**ਮੁੱਖ ਸਸੰਦੀ ਸਕੱਤਰ :** ਇਹ ਇਕ ਚੰਗੀ ਸੁਜੈਸ਼ਨ ਹੈ। ਇਸ ਤੇ ਪੂਰੀ ਤਰ੍ਹਾਂ ਗ਼ੌਰ ਕੀਤਾ ਜਾਵੇਗਾ।

**ਡਾਕਟਰ ਅਮੀਰ ਸਿੰਘ ਕਲਕਟ :** ਸਪੀਕਰ ਸਾਹਿਬ, ਜਿਥੇ ਥਾਣੇਦਾਰਾਂ ਦੀ ਅਣਗਹਿਲੀ ਹੁੰਦੀ ਹੈ ਅਤੇ ਉਹ ਬਦਮਾਸ਼ਾਂ ਤੋਂ ਮਹੀਨਾ ਲੈਂਦੇ ਹਨ ਉਥੇ ਬਦਮਾਸ਼ੀ ਜ਼ਿਆਦਾ ਹੁੰਦੀ ਹੈ, ਕੀ ਇਸ ਤਰ੍ਹਾਂ ਦੀ ਟੈਂਡੈਂਸੀ ਨੂੰ ਰੋਕਣ ਦਾ ਸਰਕਾਰ ਯਤਨ ਕਰੇਗੀ ?

**ਮੁੱਖ ਸੰਸਦੀ ਸਕੱਤਰ :** ਕਦੇ ਸਰਕਾਰ ਜਾਂ ਉੱਚ ਸਰਕਾਰੀ ਅਫ਼ਸਰ ਇਹ ਨਹੀਂ ਚਾਹੁੰਦੇ ਕਿ ਉਨ੍ਹਾਂ ਦਾ ਛੋਟਾ ਮੁਲਾਜ਼ਮ ਰਿਸ਼ਵਤ ਲੈ ਕੇ ਚੋਰੀਆਂ ਕਰਵਾਏ। ਜੇ ਕੋਈ ਅਜਿਹਾ ਕੇਸ ਹੈ ਤਾਂ ਇਹ ਨੋਟਿਸ ਵਿੱਚ ਲਿਆਉਣ, ਸਰਕਾਰ ਜ਼ਰੂਰ ਐਕਸ਼ਨ ਲਵੇਗੀ। ਸਰਕਾਰ ਹੈ ਕਿਸ ਲਈ।

**ਚੌਧਰੀ ਸੁੰਦਰ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ਼ ਪਾਰਲੀਮੈਂਟਰੀ ਸੈਕਟਰੀ ਨੂੰ ਪੁਛਣਾ ਚਾਹੁੰਦਾ ਹਾਂ ਕਿ ਪੰਜਾਬ ਅਸੈਂਬਲੀ ਕਾਂਗਰਸ ਪਾਰਟੀ ਦੇ ਕਲਰਕ ਦਾ ਸਾਈਕਲ, ਜਿਸ ਦਾ ਕਿ ਤਾਲਾ ਲੱਗਿਆ ਹੋਇਆ ਸੀ, ਇਥੋਂ ਚੁਕ ਕੇ ਕੋਈ ਲੈ ਗਿਆ ਹੈ। ਇਸ ਨੂੰ ਵਾਪਸ ਦਿਵਾਉਣ ਦਾ ਕੋਈ ਇੰਤਜ਼ਾਮ ਕਰਨਗੇ ?

**ਮੁੱਖ ਸੰਸਦੀ ਸਕੱਤਰ** : ਮੇਰਾ ਖਿਆਲ ਹੈ ਕਿ ਉਸਦਾ ਕੋਈ ਦੋਸਤ ਮੁਲਾਜ਼ਮ ਨਾ ਲੈ ਗਿਆ ਹੋਵੇ ।

**ਸਰਦਾਰ ਗੁਰਬਚਨ ਸਿੰਘ (ਰੋਪੜ)** : ਸਪੀਕਰ ਸਾਹਿਬ, ਜਿਹੜੀਆਂ ਪਹਿਲਾਂ ਮੋਬਾਇਲ ਵੈਨਜ਼ ਸਨ ਇਨ੍ਹਾਂ ਨੂੰ ਇੱਕ ਕੰਮ ਵਾਸਤੇ ਲਾਇਆ ਸੀ ਕਿ ਇਹ ਜੀ.ਟੀ. ਰੋਡ ਤੇ ਰਾਤ ਨੂੰ ਪੈਟਰੋਲਿੰਗ ਕਰਨ । ਪਰ ਇਹ ਮੋਬਾਇਲ ਵੈਨਜ਼ ਜਦੋਂ ਰਾਤ ਦਾ ਹਨੇਰਾ ਹੁੰਦਾ ਸੀ ਅਤੇ ਟਰੱਕ ਇਨ੍ਹਾਂ ਦੇ ਨੇੜੇ ਆਉਂਦਾ ਸੀ ਤਾਂ ਆਪਣੀਆਂ ਜੇਬਾਂ ਭਰਨ ਤੋਂ ਸਿਵਾਏ ਹੋਰ ਕੁਝ ਨਹੀਂ ਸੀ ਕਰਦੇ । ਇਕ ਪਾਸੇ ਤਾਂ ਉਹ ਸਰਕਾਰ ਤੇ ਬੋਝ ਹਨ ਅਤੇ ਦੂਜੇ ਪਾਸੇ ਲੁੱਟ ਕਰ ਰਹੇ ਹਨ, ਕੀ ਸਰਕਾਰ ਇਸ ਚੀਜ਼ ਨੂੰ ਰੋਕੇਗੀ ?

**ਮੁੱਖ ਸੰਸਦੀ ਸਕੱਤਰ** : ਇਸ ਗਲ ਤੇ ਪੂਰਾ ਗ਼ੌਰ ਕੀਤਾ ਗਿਆ ਹੈ । ਸਖਤੀ ਨਾਲ ਇਸ ਤੇ ਅਮਲ ਕੀਤਾ ਜਾਵੇਗਾ ।

**ਸ਼੍ਰੀ ਸਰਦਾਰੀ ਲਾਲ ਕਪੂਰ** : ਸਪੀਕਰ ਸਾਹਿਬ, ਜਿਹੜੇ ਸਕੂਟਰ ਚੋਰੀ ਹੁੰਦੇ ਹਨ ਅਤੇ ਪੁਲਿਸ ਉਨ੍ਹਾਂ ਨੂੰ ਚੁਕ ਕੇ ਥਾਣੇ ਨੂੰ ਲੈ ਆਉਂਦੀ ਹੈ । ਉਥੇ ਉਨ੍ਹਾਂ ਦਾ ਸਭ ਕੁਝ ਬਦਲਿਆ ਜਾਂਦਾ ਹੈ ਅਤੇ ਥਾਣੇ ਵਾਲਿਆਂ ਦੀ ਮਿਹਰਬਾਨੀਂ ਨਾਲ ਸਿਰਫ ਢਾਂਚਾ ਹੀ ਉਨ੍ਹਾਂ ਨੂੰ ਮਿਲਦਾ ਹੈ, ਇਸ ਨੂੰ ਰੋਕਣ ਦਾ ਕੋਈ ਪਰਬੰਧ ਕਰਨਗੇ ?

**ਮੁੱਖ ਸੰਸਦੀ ਸਕੱਤਰ** : ਇਹਦਾ ਇੰਤਜ਼ਾਮ ਤਾਂ ਇਹ ਹੈ ਕਿ ਅਸੀਂ ਸਾਰੇ ਇਕੱਠੇ ਹੋ ਕੇ ਨੈਸ਼ਨਲ ਕਰੈਕਟਰ ਨੂੰ ਬਿਲਡ ਅਪ ਕਰੀਏ ।

---

STARRED QUESTION NO. 3264

(This question was not put because the Member concerned was not present in the House.)

---

**31–12–1974 ਤੱਕ ਰੋਜ਼ਗਾਰ ਕੇਂਦਰਾਂ ਵਿਚ ਰਜਿਸਟਰ ਕੀਤੇ ਗਏ ਅਤੇ ਉਨ੍ਹਾਂ ਦੁਆਰਾ ਨਿਯੁਕਤ ਕਰਵਾਏ ਗਏ ਵਿਅਕਤੀ**

***3160 ਸਰਦਾਰ ਜਸਵਿੰਦਰ ਸਿੰਘ ਬਰਾੜ, ਸਰਦਾਰ ਸੁਖਦੇਵ ਸਿੰਘ ਢੀਂਡਸਾ, ਸਰਦਾਰ ਪ੍ਰਹਿਲਾਦ ਸਿੰਘ** : ਕੀ ਵਿੱਤ ਮੰਤਰੀ, ਕਿਰਪਾ ਕਰਕੇ ਦੱਸਣਗੇ :—

(ੳ) ਕਿ 31 ਦਸੰਬਰ, 1974 ਤੱਕ ਰਾਜ ਵਿਚ ਰੋਜ਼ਗਾਰ ਕੇਂਦਰਾਂ ਦੇ ਦਫਤਰਾਂ ਅਤੇ ਉਪ-ਦਫਤਰਾਂ ਵਿਚ ਕੁੱਲ ਕਿੰਨੇ ਵਿਅਕਤੀ ਰਜਿਸਟਰ ਕੀਤੇ ਗਏ ;

(ਅ) ਸਾਲ 1974 ਵਿੱਚ ਕਿੰਨੇ ਪ੍ਰਾਰਥੀਆਂ ਨੂੰ ਰੋਜ਼ਗਾਰ ਮੁਹੱਈਆ ਕੀਤਾ ਗਿਆ ?

**ਸ਼੍ਰੀ ਹੰਸ ਰਾਜ ਸ਼ਰਮਾ** : (ੳ) 31 ਦਸੰਬਰ, 1974 ਨੂੰ ਰਾਜ ਦੇ ਰੋਜ਼ਗਾਰ ਦਫਤਰਾਂ ਵਿਚ ਰੋਜ਼ਗਾਰ ਸਹਾਇਤਾ ਲਈ ਕੁੱਲ 2.67 ਲੱਖ ਵਿਅਕਤੀਆਂ ਦੇ ਨਾਂ ਦਰਜ ਸਨ ।

[ ਵਿੱਤ ਮੰਤਰੀ ]

(ਅ) ਸਾਲ 1974 ਵਿੱਚ ਕੁੱਲ 38.9 ਹਜ਼ਾਰ ਵਿਅਕਤੀਆਂ ਨੂੰ ਰਾਜ ਦੇ ਰੋਜ਼ਗਾਰ ਦਫਤਰਾਂ ਰਾਹੀਂ ਰੋਜ਼ਗਾਰ ਮੁਹੱਈਆ ਕੀਤਾ ਗਿਆ ਸੀ ਜੀ ।

[(a) 2.67 lakh persons were on the live registers of the Employment Exchanges in the State as on 31st December, 1974.

(b) 38.9 thousand persons have been provided with employment during the year, 1974.]

**ਸਰਦਾਰ ਜਸਵਿੰਦਰ ਸਿੰਘ ਬਰਾੜ:** ਸਪੀਕਰ ਸਾਹਿਬ, ਇਸ ਖੂਬਸੂਰਤ ਵਜ਼ੀਰ ਸਾਹਿਬ ਨੇ ਸਾਹਮਣੇ ਖੜ੍ਹੇ ਹੋ ਕੇ ਕਿਹਾ ਹੈ ਕਿ 2.67 ਲੱਖ ਵਿਅਕਤੀਆਂ ਨੇ ਆਪਣੇ 31 ਦਸੰਬਰ, 1974 ਤਕ ਨਾਂ ਦਰਜ ਕਰਾ ਦਿੱਤੇ ਸਨ। ਸਰਕਾਰ ਨੇ 38.9 ਹਜ਼ਾਰ ਨੂੰ ਨੌਕਰੀਆਂ ਪਰੋਵਾਈਡ ਕੀਤੀਆਂ । ਮੈਂ ਖੂਬਸੂਰਤ ਵਜ਼ੀਰ ਸਾਹਿਬ ਤੋਂ ਇਹ ਖੂਬਸੂਰਤ ਸਵਾਲ ਪੁੱਛਣਾ ਚਾਹੁੰਦਾ ਹਾਂ ਕਿ ਕੋਈ ਐਸਾ ਕਰੈਸ਼ ਪਰੋਗਰਾਮ ਬਣਾਉਣਗੇ ਜਿਸ ਨਾਲ ਇਸ ਕੰਮ ਨੂੰ ਸਪੀਡ ਅਪ ਕੀਤਾ ਜਾਵੇ ਅਤੇ ਸਾਰਿਆਂ ਨੂੰ ਨੌਕਰੀ ਮਿਲੇ ?

**ਵਿੱਤ ਮੰਤਰੀ :** ਸਪੀਕਰ ਸਾਹਿਬ, ਕਰੈਸ਼ ਪਰੋਗਰਾਮ ਬਣਾ ਰਹੇ ਹਾਂ । ਪਹਿਲੀ ਵਾਰ 2 ਕਰੋੜ ਰੁਪਿਆ ਇਸ ਸਾਲ ਦੇ ਬਜਟ ਵਿਚ ਰੱਖਿਆ ਗਿਆ ਹੈ ਐਜੂਕੇਟਿਡ ਅਨਇੰਪਲਾਇਡ ਲਈ । ਜਿਹੜੇ ਮੈਟਰੀਕੁਲੇਟ ਥਰਡ ਡਿਵੀਜ਼ਨਰ ਹਨ ਜਾਂ ਅੰਡਰ-ਮੈਟ੍ਰਿਕ ਹਨ ਉਨ੍ਹਾਂ ਦਾ ਜ਼ਿਆਦਾ ਮਸਲਾ ਹੈ। ਇਨ੍ਹਾਂ ਦੀ ਤਾਦਾਦ ਹਰ ਸਾਲ ਵੱਧਦੀ ਜਾਂਦੀ ਹੈ। ਬਾਕੀ ਜਿਹੜੇ ਇੰਜੀਨੀਅਰਜ਼ ਹਨ ਜਾਂ ਬੀ. ਟੀ. ਬੀ. ਐਡ, ਟੀਚਰਜ਼ ਹਨ ਉਨ੍ਹਾਂ ਦਾ ਕੋਈ ਮਸਲਾ ਨਹੀਂ ਅਤੇ ਕਾਫੀ ਹਦ ਤਕ ਇਹ ਹੱਲ ਕੀਤਾ ਗਿਆ ਹੈ ਜਿਹੜੇ ਥਰਡ ਡਿਵੀਜ਼ਨਰ ਮੈਟਰੀਕੁਲੇਟ ਹਨ ਜਾਂ ਅੱਠਵੀਂ—ਨੌਵੀਂ ਪੜ੍ਹੇ ਹੋਏ ਹਨ ਉਨ੍ਹਾਂ ਦੇ ਵਾਸਤੇ ਸੈਲਫ—ਇੰਪਲਾਇੰਗ ਸਕੀਮ ਬਣਾ ਰਹੇ ਹਾਂ ਤਾਕਿ ਉਹ ਕੰਮ ਕਰ ਸਕਣ ।

**ਸ੍ਰੀ ਪ੍ਰੇਮ ਗੁਪਤਾ :** ਸਪੀਕਰ ਸਾਹਿਬ, ਇਹ ਇੰਪਲਾਇਮੈਂਟ ਐਕਸਚੇਂਜਾਂ ਵਿਚ ਜਿਹੜੇ ਬੰਦੇ ਹਨ, ਸਰਕਾਰੀ ਜਾਂ ਨੀਮ-ਸਰਕਾਰੀ ਅਦਾਰਿਆਂ ਵਿਚ ਐਡਹਾਕ ਬੇਸਿਜ਼ ਤੇ ਲਗਾਉਂਦੇ ਹਨ ; ਮੈਂ ਮਨਿਸਟਰ ਸਾਹਿਬ ਤੋਂ ਇਹ ਗੱਲ ਪੁੱਛਣਾ ਚਾਹੁੰਦਾ ਹਾਂ ਕਿ ਸੂਬੇ ਵਿਚ ਮਿਉਂਸਪਲ ਕਮੇਟੀਆਂ ਨੇ ਜਿਹੜੇ ਬਗੈਰ ਇੰਪਲਾਇਮੈਂਟ ਐਕਸਚੇਂਜ ਦੀਆਂ ਰਿਕੁਮੈਂਡੇਸ਼ਨਜ਼ ਤੋਂ ਕਲਾਸ ਥਰੀ ਜਾਂ ਕਲਾਸ ਫੋਰ ਵਿਚ ਮੁਲਾਜ਼ਮ ਰਖੇ ਹਨ, ਉਨ੍ਹਾਂ ਦੇ ਖਿਲਾਫ ਕੋਈ ਐਕਸ਼ਨ ਲੈਣਗੇ ?

**ਮੰਤਰੀ :** ਅਗਰ ਐਸੀ ਗੱਲ ਨੋਟਿਸ ਵਿਚ ਆਵੇਗੀ ਤਾਂ ਜ਼ਰੂਰ ਐਕਸ਼ਨ ਲਵਾਂਗੇ ਜੀ ।

**ਸਰਦਾਰ ਬਸੰਤ ਸਿੰਘ ਖਾਲਸਾ :** ਸਪੀਕਰ ਸਾਹਿਬ, ਬਹੁਤ ਸਾਰੇ ਲੋਕ ਇੰਪਲਾਇਮੈਂਟ ਐਕਸਚੇਂਜਾਂ ਵਿਚ ਆਪਣਾ ਨਾਉਂ ਤਾਂ ਦਰਜ ਕਰਵਾ ਲੈਂਦੇ ਹਨ ਪਰ ਬੜਾ ਬੜਾ ਚਿਰ ਨੰਬਰ ਨਹੀਂ ਆਉਂਦਾ ਜਿਸ ਦਾ ਨਤੀਜਾ ਇਹ ਹੁੰਦਾ ਹੈ ਕਿ ਉਸ ਦੀ ਉਮਰ ਜ਼ਿਆਦਾ ਹੋ ਜਾਂਦੀ ਹੈ। ਕੀ ਸਰਕਾਰ ਉਸ ਪੀਰੀਅਡ ਨੂੰ ਪੱਕੀ ਨੌਕਰੀ ਲਈ ਛੋਟ ਲਈ ਵੀ ਕਨਸਿਡਰ ਕਰਨ ਨੂੰ ਤਿਆਰ ਹੈ।

**ਮੰਤਰੀ :** ਇਹ ਗੌਰਮਿੰਟ ਆਫ ਇੰਡੀਆ ਦਾ ਐਕਟ ਹੈ ਜੀ । ਵੈਸੇ ਅਸੀਂ ਸੁਜੇਸਟ ਕੀਤਾ ਸੀ ਜਦੋਂ ਸਾਰੇ ਲੇਬਰ ਮਨਿਸਟਰਜ਼ ਦੀ ਕਾਨਫਰੰਸ ਹੋਈ ਸੀ ਕਿ ਇਸ ਗੱਲ ਵਲ ਧਿਆਨ ਦੇਣਾ ਚਾਹੀਦਾ ਹੈ ।

**ਕਾਮਰੇਡ ਅੱਛਰਾ ਸਿੰਘ :** ਸਪੀਕਰ ਸਾਹਿਬ, ਅੱਜ ਦੋ ਲੱਖ ਤੋਂ ਵੱਧ ਪੜ੍ਹੇ ਲਿਖੇ ਲੋਕ ਬੇਰੁਜ਼ਗਾਰ ਹਨ, ਕੀ ਸਰਕਾਰ ਕੋਈ ਤਾਰੀਖ ਨਿਸ਼ਚਿਤ ਕਰੇਗੀ ਉਨ੍ਹਾਂ ਨੂੰ ਇੰਪਲਾਇਮੈਂਟ ਦੇਣ ਵਾਸਤੇ ?

**ਮੰਤਰੀ :** ਸਪੀਕਰ ਸਾਹਿਬ, ਸਰਕਾਰ ਨੇ ਤਾਂ ਸਕੀਮ ਬਣਾਈ ਹੈ । ਇਸ ਵਾਸਤੇ ਦੋ ਕਰੋੜ ਰੁਪਿਆ ਅਲੱਗ ਰਖਿਆ ਹੈ । ਔਰ ਤੁਸੀਂ ਵੇਖ ਲਵੋ ਕਿ 20-25 ਸਾਲਾਂ ਵਿਚ ਪਹਿਲਾਂ ਇਸ ਤਰ੍ਹਾਂ ਕਦੇ ਨਹੀਂ ਹੋਇਆ । ਜਿਸ ਤਰ੍ਹਾਂ ਹਰ ਡਿਪਾਰਟਮੈਂਟ ਵਿਚ ਬਜਟ ਪਰੋਵੀਜ਼ਨ ਹੈ, ਐਗਰੀਕਲਚਰ ਦੇ ਬਾਰੇ ਬਜਟ ਪਰੋਵੀਜ਼ਨ ਹੈ ਜਾਂ ਹੋਰ ਡੀਵੈਲਪਮੈਂਟ ਦੇ ਪਰੋਗਰਾਮ ਹਨ, ਉਨ੍ਹਾਂ ਵਿਚ ਵੀ ਬਹੁਤ ਸਾਰੇ ਆਦਮੀ ਐਬਜ਼ਾਰਬ ਹੋਣਗੇ । ਇਸ ਤਰ੍ਹਾਂ ਜਿਹੜਾ ਪੈਸਾ ਇਸ ਪਾਸੇ ਰਖਿਆ ਹੈ ਉਹ ਵੀ ਹੌਲੀ ਹੌਲੀ ਵਧਾਂਦੇ ਜਾਵਾਂਗੇ ।

**ਸਰਦਾਰ ਦਿਲਬਾਗ ਸਿੰਘ :** ਸਪੀਕਰ ਸਾਹਿਬ, ਹੁਣ ਸਬ ਡਵੀਜ਼ਨਜ਼ ਵਿਚ ਉਤਨੇ ਇੰਪਲਾਇ-ਮੈਂਟ ਐਕਸਚੇਂਜਿਜ਼ ਨਹੀਂ ਹਨ ਜਿਤਨੈ ਕਿ ਚਾਹੀਦੇ ਹਨ । ਕੀ ਸਰਕਾਰ ਹਰ ਇਕ ਸਬ ਡਵੀਜ਼ਨ ਵਿਚ ਇੰਪਲਾਇਮੈਂਟ ਐਕਸਚੇਂਜ ਖੋਲ੍ਹਣ ਲਈ ਤਿਆਰ ਹੈ ਤਾਕਿ ਜਿਹੜੇ ਲੜਕੇ ਆਪਣਾ ਨਾਉਂ ਦਰਜ ਕਰਾਉਣਾ ਚਾਹੁੰਦੇ ਹੋਣ ਉਨ੍ਹਾਂ ਨੂੰ ਜ਼ਿਆਦਾ ਕਿਰਾਇਆ ਭਾੜਾ ਨਾ ਲਗਾਉਣਾ ਪਵੇ ?

**ਮੰਤਰੀ :** ਸਪੀਕਰ ਸਾਹਿਬ, ਕਈ ਜਗ੍ਹਾ ਤਾਂ ਇੰਪਲਾਇਮੈਂਟ ਐਕਸਚੇਂਜਿਜ਼ ਖੁਲ੍ਹੇ ਹੋਏ ਹਨ । ਕਈ ਜਗ੍ਹਾ ਖੋਲ੍ਹਦੇ ਵੀ ਪਏ ਹਾਂ । ਪਰ ਇਕ ਗੱਲ ਹੈ ਕਿ ਜੇਕਰ ਛੋਟੀ ਜਗ੍ਹਾ ਤੇ ਖੋਲ੍ਹੇ ਜਾਣ ਤਾਂ ਉਥੇ ਦਫਤਰ ਘੱਟ ਹੁੰਦੇ ਹਨ ।

ਇਸ ਦੇ ਉਲਟ, ਸਪੀਕਰ ਸਾਹਿਬ, ਮੈਂ ਮੈਂਬਰਜ਼ ਨੂੰ ਇਹ ਦੱਸ ਦੇਵਾਂ ਕਿ ਇਹ ਰੀਪਰੈਜ਼ੈਂਟੇਸ਼ਨ ਆਈ ਹੈ ਕਿ ਬਜਾਏ ਇਸ ਦੇ ਕਿ ਛੋਟੇ ਜਗ੍ਹਾ ਤੇ ਹੀ ਇੰਪਲਾਇਮੈਂਟ ਐਕਸਚੇਂਜਿਜ ਖੋਲ੍ਹੇ ਜਾਣ, ਜ਼ਿਲ੍ਹੇ ਦੇ ਇੰਪਲਾਇਮੈਂਟ ਐਕਸਚੇਂਜ ਨੂੰ ਹੀ ਸਟਰੈਂਗਥਨ ਕੀਤਾ ਜਾਵੇ ਤਾਕਿ ਜ਼ਿਲ੍ਹੇ ਦੇ ਅੰਦਰ ਜਦੋਂ ਨੌਕਰੀਆਂ ਨਿਕਲਣ ਤਾਂ ਸਬ ਡਵੀਜ਼ਨ ਵਾਲੇ ਉਸਦਾ ਜ਼ਿਆਦਾ ਫਾਇਦਾ ਉਠਾ ਸਕਣ । ਕਿਉਂਕਿ ਜਿਸ ਜਗ੍ਹਾ ਤੇ ਇੰਪਲਾਈਮੈਂਟ ਐਕਸਚੇਂਜ ਹੁੰਦਾ ਹੈ, ਉਥੋਂ ਦੇ ਲੋਕਾਂ ਨੂੰ ਪਰੈਫਰੈਂਸ ਮਿਲ ਜਾਂਦੀ ਹੈ ।

**ਸਰਦਾਰ ਜਸਵਿੰਦਰ ਸਿੰਘ ਬਰਾੜ :** ਸਪੀਕਰ ਸਾਹਿਬ, ਜਿਹੜੇ ਅਨਐਜੂਕੇਟਿਡ ਲੋਕ ਗੰਦੀਆਂ ਬਸਤੀਆਂ ਵਿਚ ਰਹਿੰਦੇ ਹਨ, ਪਿੰਡਾਂ ਵਿਚ ਰਹਿੰਦੇ ਹਨ ਔਰ ਬੇਰੁਜ਼ਗਾਰ ਹਨ, ਉਨ੍ਹਾਂ ਦੀ ਤਾਦਾਦ ਵੀ ਲੱਖਾਂ ਦੀ ਹੈ, ਕੀ ਸਰਕਾਰ ਉਨ੍ਹਾਂ ਨੂੰ ਇਮਪਲਾਇਮੈਂਟ ਦੇਣ ਵਾਸਤੇ ਵੀ ਕੋਈ ਇੰਤਜ਼ਾਮ ਕਰੇਗੀ ?

**ਮੰਤਰੀ :** ਸਪੀਕਰ ਸਾਹਿਬ, ਜਿੱਥੋਂ ਤਕ ਤਾਂ ਲੇਬਰ ਦਾ ਸਵਾਲ ਹੈ, ਮੈਂਬਰ ਸਾਹਿਬ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਸੜਕਾਂ ਬਣਾਉਣ ਲਈ ਜਾਂ ਹੋਰ ਡਿਵੈਲਪਮੈਂਟ ਦੇ ਕੰਮਾਂ ਲਈ ਜਿਹੜੀ ਲੇਬਰ ਚਾਹੀਦੀ ਹੁੰਦੀ ਹੈ, ਉਹ ਗਵਾਂਢੀ ਸੂਬਿਆਂ ਵਿਚੋਂ ਆਉਂਦੀ ਹੈ। ਪੰਜਾਬ ਵਿਚ ਖੇਤੀ ਬਾੜੀ ਦੀ ਡਿਵੈਲਪਮੈਂਟ ਨਾਲ ਜ਼ਿਆਦਾ ਰੁਜ਼ਗਾਰ ਮਿਲਿਆ ਹੈ । ਇਸ ਲਈ ਜਦੋਂ ਵੀ ਲੇਬਰ ਦੀ ਹੋਰ ਲੋੜ ਹੁੰਦੀ ਹੈ ਤਾਂ ਗਵਾਂਢੀ ਸੂਬਿਆਂ ਵਿਚੋਂ ਆਉਂਦੀ ਹੈ ਕਿਉਂਕਿ ਸਾਡੇ ਸੂਬੇ ਵਿਚ ਲੇਬਰ ਅਨਇੰਪਲਾਇ-ਮੈਂਟ ਨਹੀਂ ਹੈ, ਨਾ ਹੋਣ ਦੇ ਹੀ ਬਰਾਬਰ ਹੈ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਸਪੀਕਰ ਸਾਹਿਬ, ਕਈ ਮਹਿਕਮਿਆਂ ਵਿਚ ਆਰਜ਼ੀ ਤੌਰ ਤੇ ਦੋ ਦੋ, ਚਾਰ ਚਾਰ ਸੌ ਮੁਲਾਜ਼ਮ ਰਖ ਲਏ ਜਾਂਦੇ ਹਨ ਔਰ ਬਾਅਦ ਵਿਚ ਮਹਿਕਮਾਂ ਟੁੱਟ ਜਾਂਦਾ ਹੈ ਤਾਂ ਉਹ ਮੁਲਾਜ਼ਮ ਬੇਕਾਰ ਹੋ ਜਾਂਦੇ ਹਨ, ਕੀ ਸਰਕਾਰ ਇਸ ਤਰ੍ਹਾਂ ਕਰਨ ਨੂੰ ਤਿਆਰ ਹੈ ਕਿ ਜਿਹੜੇ ਇਸ ਤਰ੍ਹਾਂ ਵੇਹਲੇ ਮੁਲਾਜ਼ਮ ਹੋਏ ਹੋਣ ਉਨ੍ਹਾਂ ਨੂੰ ਜਿੱਥੇ ਵੀ ਨੌਕਰੀਆਂ ਹੋਣ ਉਥੇ ਹੀ ਪਹਿਲ ਦਿੱਤੀ ਜਾਵੇ ?

**ਮੰਤਰੀ :** ਸਪੀਕਰ ਸਾਹਿਬ, ਨਾਰਮਲ ਇਨਸਟਰਕਸ਼ਨਜ਼ ਤਾਂ ਹਨ ਕਿ ਜਿਥੇ ਇਸ ਤਰ੍ਹਾਂ ਹੋਵੇ ਉਥੇ ਹੀ ਉਨ੍ਹਾਂ ਮੁਲਾਜ਼ਮਾਂ ਨੂੰ ਪਰੈਫਰੈਂਸ ਦਿੱਤੀ ਜਾਵੇ । ਫਿਰ ਵੀ ਅਸੀਂ ਇਸ ਉਤੇ ਵਿਚਾਰ ਕਰ ਲਵਾਂਗੇ।

**ਸ਼੍ਰੀ ਸਰਦਾਰੀ ਲਾਲ ਕਪੂਰ** : ਜਦੋਂ ਇੰਪਲਾਇਮੈਂਟ ਐਕਸਚੇਂਜ ਵਾਲੇ ਲਿਸਟ ਭੇਜਦੇ ਹਨ ਤਾਂ ਅਫਸਰ ਕਿਸੇ ਹੋਰ ਦੋਹਾਂ ਵਿਚ ਇਨਟਰਸਟਿਡ ਹੁੰਦਾ ਹੈ ਉਹ ਉਨ੍ਹਾਂ ਕੈਂਡੀਡੇਟਸ ਨੂੰ ਵਾਪਸ ਭੇਜ ਦਿੰਦਾ ਹੈ ਇਹ ਕਹਿ ਕੇ ਕਿ ਕੋਈ ਵੀ ਇਨ੍ਹਾਂ ਵਿਚੋਂ ਫਿੱਟ ਨਹੀਂ ਹੈ ਕਿਉਂਕਿ ਉਹ ਕਿਸੇ ਹੋਰ ਵਿਚ ਇਨਟਰਸਟਿਡ ਹੁੰਦਾ ਹੈ। ਉਹ ਫਿਰ ਲਿਖ ਕੇ ਭੇਜਦੇ ਹਨ ਪਰ ਸਿਲੈਕਟ ਫਿਰ ਕੋਈ ਨਹੀਂ ਕੀਤਾ ਜਾਂਦਾ। ਇਸ ਵਾਸਤੇ ਇਸ ਵਿਚ ਵੀ ਖਰਾਬੀ ਹੁੰਦੀ ਹੈ। ਕੀ ਵਜ਼ੀਰ ਸਾਹਿਬ ਇਸ ਨੂੰ ਦੂਰ ਕਰਨ ਦਾ ਕੋਈ ਤਰੀਕਾ ਅਖ਼ਤਿਆਰ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਇਨਸਟਰੱਕਸ਼ਨਜ਼ ਹਨ ਕਿ ਜਿਹੜੇ ਆਦਮੀ ਪਹਿਲੀ ਵਾਰੀ ਭੇਜੇ ਜਾਂਦੇ ਹਨ, ਜੇਕਰ ਉਨ੍ਹਾਂ ਵਿਚੋਂ ਕੋਈ ਨਹੀਂ ਲਿਆ ਜਾਂਦਾ ਤਾਂ ਅਗਲੀ ਵਾਰੀ ਵੀ ਉਨ੍ਹਾਂ ਨੂੰ ਹੀ ਨੰਬਰਵਾਰ ਭੇਜਿਆ ਜਾਵੇ। ਉਥੇ ਬਾਕਾਇਦਾ ਰਜਿਸਟਰ ਹੁੰਦਾ ਹੈ ਅੌਰ ਉਹ ਰਜਿਸਟਰ ਨੰਬਰ ਨੂੰ ਕੋਈ ਤੋੜ ਨਹੀਂ ਸਕਦਾ। ਪ੍ਰਾਇਰਟੀ ਨੂੰ ਚੇਂਜ ਨਹੀਂ ਕੀਤਾ ਜਾ ਸਕਦਾ।

**ਸਰਦਾਰ ਦਿਲਬਾਗ ਸਿੰਘ** : ਸਪੀਕਰ ਸਾਹਿਬ, ਸਰਕਾਰ ਇਕ ਪਾਸੇ ਸਬ-ਡਵੀਜ਼ਨਜ਼ ਨੂੰ ਜ਼ਿਆਦਾ ਪਾਵਰਜ਼ ਦੇ ਰਹੀ ਹੈ, ਡੀ. ਐਸ. ਪੀਜ਼. ਨੂੰ ਜਾਂ ਐਸ. ਡੀ. ਐਮਜ਼ ਨੂੰ ਜ਼ਿਆਦਾ ਪਾਵਰਜ਼ ਦਿੱਤੀਆਂ ਜਾ ਰਹੀਆ ਹਨ, ਉਥੇ ਦੂਸਰੇ ਪਾਸੇ ਜਿੱਥੇ ਪਹਿਲਾਂ ਵੀ ਇੰਪਲਾਇਮੈਂਟ ਐਕਸਚੇਂਜ ਹਨ ਉਨ੍ਹਾਂ ਨੂੰ ਵੀ ਬੰਦ ਕਰ ਰਹੀ ਹੈ। ਇਸ ਲਈ ਇਨ੍ਹਾਂ ਨੂੰ ਹੋਰ ਇੰਪਲਾਇਮੈਂਟ ਐਕਸਚੇਂਜਿਜ਼ ਖੋਲ੍ਹਣੇ ਚਾਹੀਦੇ ਹਨ, ਬੰਦ ਨਹੀਂ ਕਰਨੇ ਚਾਹੀਦੇ ।

**ਮੰਤਰੀ** : ਅਸੀਂ ਬੰਦ ਤਾਂ ਨਹੀਂ ਕਰ ਰਹੇ ।

**ਸਰਦਾਰ ਦਰਸ਼ਨ ਸਿੰਘ ਕੇ. ਪੀ** : ਸਪੀਕਰ ਸਾਹਿਬ ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਮੁੰਡੇ ਇੰਪਲਾਇਮੈਂਟ ਐਕਸਚੇਂਜ ਵਾਲੇ ਭੇਜਦੇ ਹਨ ਕੀ ਉਨ੍ਹਾਂ ਵਿਚ ਹਰੀਜਨ ਰੇਜ਼ਰਵੇਸ਼ਨ ਦਾ ਵੀ ਖਿਆਲ ਰਖਿਆ ਜਾਂਦਾ ਹੈ ?

**ਮੰਤਰੀ** : ਹਾਂ ਜੀ, ਉਨ੍ਹਾਂ ਦੀ ਰੇਜ਼ਰਵੇਸ਼ਨ ਦੇ ਮੁਤਾਬਿਕ, ਪਰਸੈਨਟੇਜ ਦੇ ਮੁਤਾਬਿਕ ਹੀ ਮੁੰਡੇ ਭੇਜੇ ਜਾਂਦੇ ਹਨ। ਇਹ ਮਹਿਕਮੇ ਨੂੰ ਇਨਸਟਰੱਕਸ਼ਨਜ਼ ਹਨ।

**ਸ਼੍ਰੀ ਪਿਆਰਾ ਰਾਮ ਧੰਨੋਵਾਲੀ** : ਸਪੀਕਰ ਸਾਹਿਬ, ਪਹਿਲਾਂ ਵਜ਼ੀਰ ਸਾਹਿਬ ਨੇ ਕਿਹਾ ਸੀ ਕਿ ਸਬ ਡਵੀਜ਼ਨਜ਼ ਤੇ ਇੰਪਲਾਇਮੈਂਟ ਐਕਸਚੇਂਜ ਬੰਦ ਕੀਤੇ ਜਾਣੇ ਹਨ ਅੌਰ ਹੁਣ ਕਿਹਾ ਹੈ ਕਿ ਸਬ ਡਵੀਜ਼ਨ ਲੈਵਲ ਤੇ ਬੰਦ ਨਹੀਂ ਕਰ ਰਹੇ। ਸਪੀਕਰ ਸਾਹਿਬ, ਫਗਵਾੜਾ ਸੈਂਟਰਲ ਪਲੇਸ ਹੈ ਅੌਰ ਕਪੂਰਥਲਾ ਜ਼ਿਲ੍ਹਾ ਦੇ ਨਾਲ ਲੱਗਿਆ ਹੋਇਆ ਹੈ। ਇਕ ਲੱਖ 40 ਹਜ਼ਾਰ ਤੋਂ ਜ਼ਿਆਦਾ ਆਬਾਦੀ ਹੈ ਉਥੇ ਇਸ ਲਈ ਪਹਿਲਾਂ ਇਕ ਫੁਲ-ਫਲੈਜਡ ਇੰਪਲਾਇਮੈਂਟ ਐਕਸਚੇਂਜ ਸੀ ਪਰ ਉਸ ਨੂੰ ਹੁਣ ਘੱਟ ਕਰ ਦਿੱਤਾ ਹੈ। ਕੀ ਵਜ਼ੀਰ ਸਾਹਿਬ ਮੁੜ ਫੁਲ-ਫਲੈਜਡ ਇੰਪਲਾਇਮੈਂਟ ਐਕਸਚੇਂਜ ਉਥੇ ਬਣਾਉਣ ਲਈ ਵਿਚਾਰ ਕਰੇਗੀ ?

**ਮੰਤਰੀ** : ਇਸ ਨੂੰ ਐਗਜ਼ਾਮਿਨ ਕਰ ਲਵਾਂਗੇ ਜੀ। ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਇਹ ਨਹੀਂ ਸੀ ਕਿਹਾ ਕਿ ਸਬ ਡਵੀਜ਼ਨ ਲੈਵਲ ਤੇ ਅਸੀਂ ਇੰਪਲਾਇਮੈਂਟ ਐਕਸਚੇਂਜ ਬੰਦ ਕਰ ਰਹੇ ਹਾਂ। ਮੈਂ ਕਿਹਾ ਸੀ ਕਿ ਇਹ ਸੁਜੈਸ਼ਨ ਆਈ ਹੈ ਪਰ ਸਰਕਾਰ ਨੇ ਉਸ ਉਤੇ ਕੋਈ ਵਿਚਾਰ ਨਹੀਂ ਕੀਤਾ।

**ਡਾਕਟਰ ਅਮੀਰ ਸਿੰਘ ਕਲਕਟ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਜਿਹੜੇ ਸਬ ਡਵੀਜ਼ਨ ਤੇ ਇੰਪਲਾਇਮੈਂਟ ਐਕਸਚੇਂਜ ਖੋਲ੍ਹੇ ਹੋਏ ਹਨ, ਉਨ੍ਹਾਂ ਨੂੰ ਬੰਦ ਨਹੀਂ ਕਰ ਰਹੇ। ਸਬ ਡਵੀਜ਼ਨ ਲੈਵਲ ਤੇ ਕਿਉਂਕਿ ਇੰਪਲਾਇਮੈਂਟ ਅਪਰਚੂਨਿਟੀਜ਼ ਘੱਟ ਹਨ, ਇਸ ਲਈ ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਇਹ ਇਸ ਗੱਲ ਤੇ ਗੌਰ ਕਰਨਗੇ ਕਿ ਜਿਹੜੇ ਬੰਦੇ ਸਬਡਵੀਜ਼ਨ ਤੇ ਆਪਣਾ ਨਾਉਂ ਰਜਿਸਟਰ ਕਰਵਾਉਂਦੇ ਹਨ ਉਹ ਡਿਸਟ੍ਰਿਕਟ ਲੈਵਲ ਤੇ ਵੀ ਆਪਣਾ ਨਾਉਂ ਦਰਜ ਕਰਵਾ ਸਕਣ ਤਾਕਿ ਇੰਪਲਾਇਮੈਂਟ ਅਪਰਚੂਨਿਟੀਜ਼ ਵੱਧ ਸਕਣ ?

**ਮੰਤਰੀ :** ਇਸ ਨੂੰ ਐਗਜ਼ਾਮਿਨ ਕਰ ਲਵਾਂਗੇ ਜੀ।

**ਸਰਦਾਰ ਗੁਰਬਚਨ ਸਿੰਘ (ਰੋਪੜ) :** ਸਪੀਕਰ ਸਾਹਿਬ, ਕੀ ਵਜ਼ੀਰ ਸਾਹਿਬ ਦੇ ਇਹ ਗੱਲ ਨੋਟਿਸ ਵਿਚ ਹੈ ਕਿ ਕਈ ਬੰਦਿਆਂ ਦੇ ਨਾਉਂ ਇਸ ਕਰਕੇ ਇੰਪਲਾਇਮੈਂਟ ਐਕਸਚੇਂਜ ਵਿਚੋਂ ਤਿੰਨ ਤਿੰਨ ਚਾਰ ਚਾਰ ਸਾਲ ਨਹੀਂ ਕੱਢੇ ਜਾਂਦੇ ਕਿਉਂਕਿ ਉਹ ਪੈਸੇ ਨਹੀਂ ਦੇ ਸਕਦੇ ?

**ਮੰਤਰੀ :** ਸਪੀਕਰ ਸਾਹਿਬ, ਇਸ ਤਰ੍ਹਾਂ ਪਹਿਲਾਂ ਤਾਂ ਸ਼ਾਇਦ ਹੁੰਦਾ ਹੋਵੇਗਾ ਪਰ ਹੁਣ ਤਾਂ ਬਿਲਕੁਲ ਇਸ ਤਰ੍ਹਾਂ ਨਹੀਂ ਹੁੰਦਾ। ਉਮੀਦਵਾਰ ਨੰਬਰਵਾਰ ਭੇਜੇ ਜਾਂਦੇ ਹਨ।

**ਚੌਧਰੀ ਰਾਮ ਸਿੰਘ :** ਜਿਸ ਤਰ੍ਹਾਂ ਕਿ ਸਬ ਮਾਂਟੇਨੀਅਸ ਏਰੀਆਜ਼ ਵਿਚ ਸਪੈਸ਼ਲ ਐਡਵਾਂਟੇਜ਼ ਦੇ ਰਹੇ ਹਨ ਹੋਰ ਕੰਮਾਂ ਵਿਚ ਕੀ ਸਰਕਾਰ ਨੌਕਰੀਆਂ ਵਿਚ ਵੀ ਉਸ ਤਰ੍ਹਾਂ ਸਪੈਸ਼ਲ ਤਵੱਜੋ ਦੇਣ ਲਈ ਤਿਆਰ ਹੈ ਤਾਕਿ ਉਨ੍ਹਾਂ ਲੋਕਾਂ ਨੂੰ ਨੌਕਰੀਆਂ ਛੇਤੀ ਮਿਲ ਜਾਣ ?

**ਮੰਤਰੀ :** ਸਪੀਕਰ ਸਾਹਿਬ, ਹਾਲੇ ਤਾਂ ਸ਼ੈਡਿਊਲਡ ਕਾਸਟਸ ਔਰ ਬੈਕਵਰਡ ਕਲਾਸਿਜ਼ ਲਈ ਹੀ ਰਿਜ਼ਰਵੇਸ਼ਨ ਹੈ। ਇਸ ਤਰ੍ਹਾਂ ਸਬ ਮਾਂਟੇਨੀਅਸ ਏਰੀਏ ਲਈ ਰਿਜ਼ਰਵੇਸ਼ਨ ਵਗੈਰਾ ਕਰਨਾ ਤਾਂ ਕਾਨਸਟੀ-ਚਿਊਸ਼ਨ ਦੇ ਵਿਰੁੱਧ ਹੋਵੇਗਾ।

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ, ਸੁਲਤਾਨਪੁਰ ਸਬ-ਡਵੀਜ਼ਨ ਬੜਾ ਬੈਕਵਰਡ ਸਬ ਡਵੀਜ਼ਨ ਹੈ। ਇਸ ਚੀਜ਼ ਨੂੰ ਮੁੱਖ ਰੱਖ ਕੇ ਕੀ ਸਰਕਾਰ ਉਥੇ ਇੰਪਲਾਇਮੈਂਟ ਐਕਸਚੇਂਜ ਖੋਲ੍ਹੇਗੀ ?

**ਮੰਤਰੀ :** ਇਸ ਉਪਰ ਵਿਚਾਰ ਕਰ ਲਵਾਂਗੇ ਜੀ।

**Mr. Speaker :** Question Hour is over. The remaining questions shall be deemed to have been answered under rule 38 of the Rules of Procedure and Conduct of Business in the Punjab Legislative Assembly.

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### STARRED QUESTION NO. 3082

(Extension has been asked for in respect of Starred Question No. 3082).

---

[Mr. Speaker]
ਗੁਰਮੇਲ ਸਿੰਘ

ਅ. ਸ. ਪੱ. ਨੰ: 1532–ਸਿ2 (3ਸ)–75/
Education Minister,
Punjab, Chandigarh.
ਮਿਤੀ 31–1–75

ਪਿਆਰੇ ਸਪੀਕਰ ਸਾਹਿਬ,

ਪੰਜਾਬ ਵਿਧਾਨ ਸਭਾ ਦੇ ਸਟਾਰਡ ਸਵਾਲ ਨੰ: 3082, ਜੋ ਮਿਤੀ 3–2–1975 ਲਈ ਸਵਾਲਾਂ ਦੀ ਸੂਚੀ ਵਿਚ ਕਾਮਰੇਡ ਸੱਤ ਪਾਲ ਡਾਂਗ, ਐਮ. ਐਲ, ਏ, ਅਤੇ ਕਾਮਰੇਡ ਦਾਨਾ ਰਾਮ, ਐਮ. ਐਲ. ਏ. ਵਲੋਂ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ। ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ। ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸਵਾਲ ਨੂੰ ਮਿਤੀ 10–2–75 ਤੋਂ ਪਿਛੋਂ ਦੀ ਕਿਸੇ ਮਿਤੀ ਲਈ ਸਵਾਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ।

ਹਿਤੂ,
ਸਹੀ/–
(ਗੁਰਮੇਲ ਸਿੰਘ)

ਸ੍ਰੀ ਕੇਵਲ ਕ੍ਰਿਸ਼ਨ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ।

---

## 1975 ਦੇ ਦੌਰਾਨ ਅਪਗਰੇਡ ਕੀਤੇ ਜਾਣ ਵਾਲੇ ਸਕੂਲ

*3158. **ਸ੍ਰੀ ਸਰਦਾਰੀ ਲਾਲ ਕਪੂਰ :** ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਰਾਜ ਵਿੱਚ ਸਾਲ 1975 ਦੇ ਦੌਰਾਨ ਸਰਕਾਰ ਦੀ ਕਿੰਨੇ ਪ੍ਰਾਇਮਰੀ ਅਤੇ ਕਿੰਨੇ ਮਿਡਲ ਸਕੂਲ ਅਪਗਰੇਡ ਕਰਨ ਦੀ ਤਜਵੀਜ਼ ਹੈ ?

**ਸ੍ਰੀ ਗੁਰਮੇਲ ਸਿੰਘ :** ਸਾਲ 1975–76 ਦੇ ਦੌਰਾਨ 200 ਸਰਕਾਰੀ ਪ੍ਰਾਇਮਰੀ ਸਕੂਲਾਂ ਦਾ ਪੱਧਰ ਮਿਡਲ ਅਤੇ 50 ਸਰਕਾਰੀ ਮਿਡਲ ਸਕੂਲਾਂ ਦਾ ਪੱਧਰ ਹਾਈ ਕਰਨ ਦੀ ਤਜ਼ਵੀਜ਼ ਹੈ।

---

## STARRED QUESTION No. 3243

(Extension has been asked for in respect of Starred Question No. 3243)

ਗੁਰਮੇਲ ਸਿੰਘ,

ਅ: ਸ: ਪ: ਨੰ: 1546–ਸਿ2 (5)–75/
ਚੰਡੀਗੜ੍ਹ, ਫਰਵਰੀ, 1975

ਪਿਆਰੇ ਸਪੀਕਰ ਸਾਹਿਬ,

ਪੰਜਾਬ ਵਿਧਾਨ ਸਭਾ ਦੇ ਸਟਾਰਡ ਸਵਾਲ ਨੰ: 3243, ਜੋ ਮਿਤੀ 3 ਫਰਵਰੀ, 1975 ਲਈ ਸਵਾਲਾਂ ਦੀ ਸੂਚੀ ਵਿਚ ਕਾਮਰੇਡ ਅੱਛਰਾ ਸਿੰਘ, ਐਮ. ਐਲ. ਏ, ਦੇ ਨਾਂ ਹੇਠ (ਵਲੋਂ) ਦਰਜ਼ ਹੈ, ਦਾ ਜਵਾਬ ਅਜੇ

ਤਿਆਰ ਨਹੀਂ ਹੋ ਸਕਿਆ। ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸਵਾਲ ਨੂੰ ਮਿਤੀ 10 ਫਰਵਰੀ, 1975 ਤੋਂ ਪਿਛੋਂ ਦੀ ਕਿਸੇ ਮਿਤੀ ਲਈ ਸਵਾਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ।

ਆਪ ਦਾ ਹਿਤੂ,
ਸਹੀ/–
(ਗੁਰਮੇਲ ਸਿੰਘ)

ਸ੍ਰੀ ਕੇਵਲ ਕ੍ਰਿਸ਼ਨ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ।

---

## ਗੌਰਮਿੰਟ ਹਾਈ ਸਕੂਲ, ਬਾਗੜੀਆਂ, ਜ਼ਿਲ੍ਹਾ ਸੰਗਰੂਰ ਦੇ ਵਿਦਿਆਰਥੀਆਂ ਦੁਆਰਾ ਹੜਤਾਲ

*3244. **ਕਾਮਰੇਡ ਅੱਛਰਾ ਸਿੰਘ :** ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਗੌਰਮਿੰਟ ਹਾਈ ਸਕੂਲ ਬਾਗੜੀਆਂ, ਜ਼ਿਲ੍ਹਾ ਸੰਗਰੂਰ ਦੇ ਵਿਦਿਆਰਥੀਆਂ ਨੇ 11 ਤੇ 12 ਦਸੰਬਰ 1974 ਨੂੰ ਹੜਤਾਲ ਕੀਤੀ, ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕੀ ਕਾਰਨ ਸਨ;

(ਅ) ਉਕਤ ਸਕੂਲ ਦੇ ਵਿਦਿਆਰਥੀਆਂ ਦੀਆਂ ਸ਼ਕਾਇਤਾਂ ਨੂੰ ਦੂਰ ਕਰਨ ਲਈ ਸਰਕਾਰ ਨੇ ਕੀ ਕਾਰਵਾਈ ਕੀਤੀ ?

**ਸ੍ਰੀ ਗੁਰਮੇਲ ਸਿੰਘ** (ੳ) ਹਾਂ ਜੀ। ਬੱਚਿਆਂ ਨੂੰ ਪੁਛਣ ਤੋਂ ਪਤਾ ਲਗਾ ਕਿ ਉਹ ਸਕੂਲ ਦਾ ਸਮਾਂ 9 ਤੋਂ 3–45 ਸ਼ਾਮ ਦੀ ਥਾਂ 9–15 ਤੋਂ 4.00 ਵਜੇ ਸ਼ਾਮ ਚਾਹੁੰਦੇ ਹਨ। ਉਨ੍ਹਾਂ ਨੇ ਇਹ ਵੀ ਮੰਗ ਕੀਤੀ ਕਿ ਮੁੱਖ ਅਧਿਆਪਕਾ ਅਤੇ ਹਿੰਦੀ ਅਧਿਆਪਕਾ (ਸ੍ਰੀਮਤੀ ਹਰਜੀਤ ਕੌਰ) ਨੂੰ ਤੁਰੰਤ ਬਦਲਿਆ ਜਾਵੇ।

(ਅ) ਸਕੂਲ ਦਾ ਸਮਾਂ 9.15 ਤੋਂ 4 ਵਜੇ ਤਕ ਕਰ ਦਿੱਤਾ ਗਿਆ। ਜਿਥੋਂ ਤਕ ਮੁੱਖ ਅਧਿਆਪਕਾ ਅਤੇ ਸਬੰਧਤ ਅਧਿਆਪਕਾਂ ਦੀ ਬਦਲੀ ਦਾ ਸਬੰਧ ਹੈ ਉਸ ਸਬੰਧੀ ਵਿਦਿਆਰਥੀਆਂ ਨੂੰ ਸਮਝਾਇਆ ਗਿਆ ਕਿ ਇਸ ਸਮੇਂ ਇਹ ਉਨ੍ਹਾਂ ਦੇ ਆਪਣੇ ਹਿੱਤ ਵਿਚ ਨਹੀਂ। ਜਿਸ ਨਾਲ ਉਹ ਸਹਿਮਤ ਹੋ ਗਏ।

---

## STARRED QUESTION No. 3263

(Extension has been asked for in respect of Starred Question No. 3263)

ਮੰਤਰੀ,
ਖੇਤੀਬਾੜੀ ਅਤੇ ਵਣ ਵਿਭਾਗ, ਪੰਜਾਬ,
ਚੰਡੀਗੜ੍ਹ।

ਮਾਸਟਰ ਗੁਰਬੰਤਾ ਸਿੰਘ

ਅ:ਸ: ਪੰ: ਨੰ: 427–ਆਰ–ਡੀ–1–75/1922
ਚੰਡੀਗੜ੍ਹ, ਮਿਤੀ 31–1–1975

ਵਿਸ਼ਾ :—ਸਟਾਰਡ ਵਿਧਾਨ ਸਭਾ ਸੁਆਲ ਨੰ: 3263 ਵਲੋਂ ਸਰਦਾਰ ਹਰਬੰਸ ਸਿੰਘ ਜਲਾਲ, ਐਮ.ਐਲ.ਏ.।

ਪਿਆਰੇ ਡਾਕਟਰ ਸਾਹਿਬ,

ਪੰਜਾਬ ਵਿਧਾਨ ਸਭਾ ਦੇ ਸਟਾਰਡ ਸੁਆਲ ਨੰ: 3263 ਜੋ ਮਿਤੀ 3 ਫਰਵਰੀ, 1975 ਲਈ ਸਟਾਰਡ ਸੁਆਲਾਂ ਦੀ ਸੂਚੀ ਵਿਚ ਸਰਦਾਰ ਹਰਬੰਸ ਸਿੰਘ, ਜਲਾਲ ਐਮ. ਐਲ. ਏ. ਦੇ ਨਾਂ ਹੇਠ ਦਰਜ ਹੈ, ਦਾ ਜਵਾਬ

[ਖੇਤੀ ਬਾੜੀ ਅਤੇ ਜੰਗਲਾਤ ਮੰਤਰੀ]

ਅਜੇ ਤਿਆਰ ਨਹੀਂ ਹੋ ਸਕਿਆ ਹੈ। ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ। ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸੁਆਲ ਦੇ ਜਵਾਬ ਦੇਣ ਦੀ ਮਿਆਦ ਵਿੱਚ 15 ਦਿਨਾਂ ਦਾ ਵਾਧਾ ਕਰਨ ਦੀ ਕਿਰਪਾ ਕੀਤੀ ਜਾਵੇ।

ਆਪ ਦਾ ਵਿਸ਼ਵਾਸਪਾਤਰ,

ਸਹੀ/—

(ਗੁਰਬੰਤਾ ਸਿੰਘ)

ਡਾਕਟਰ ਕੇਵਲ ਕ੍ਰਿਸ਼ਨ,
ਸਪੀਕਰ, ਪੰਜਾਬ ਵਿਧਾਨ ਸਭਾ।

---

### 1973—74 ਅਤੇ 1974—75 ਦੌਰਾਨ ਪੰਜਾਬ ਰਾਜ ਖੇਤੀਬਾੜੀ ਮੰਡੀਕਰਣ ਬੋਰਡ ਦੁਆਰਾ ਕੀਤੀਆਂ ਬੈਠਕਾਂ

*3265. **ਜਥੇਦਾਰ ਗੁਰਬਚਨ ਸਿੰਘ :** ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਸਾਲ 1973—74 ਅਤੇ 1974—75 ਤੋਂ ਲੈ ਕੇ ਹੁਣ ਤੱਕ ਦੇ ਸਮੇਂ ਦੇ ਦੌਰਾਨ ਪੰਜਾਬ ਰਾਜ ਖੇਤੀਬਾੜੀ ਮੰਡੀਕਰਣ ਬੋਰਡ ਦੀਆਂ ਕਿੰਨੀਆਂ ਬੈਠਕਾਂ ਹੋਈਆਂ ਅਤੇ ਹਰ ਇਕ ਮੈਂਬਰ ਨੇ ਕਿੰਨਾ—ਕਿੰਨਾ ਸਫ਼ਰ ਭੱਤਾ ਲਿਆ;

(ਅ) ਹਰ ਇਕ ਬੈਠਕ ਤੇ ਕੀਤੇ ਗਏ ਖਰਚ ਦਾ ਤਰੀਕਵਾਰ ਵੇਰਵਾ ਕੀ ਕੀ ਹੈ;

(ੲ) ਸਰਕਾਰੀ ਮੈਂਬਰਾਂ ਨੇ ਉਕਤ ਕਿੰਨੀਆਂ ਬੈਠਕਾਂ ਵਿਚ ਹਿੱਸਾ ਲਿਆ?

**ਮਾਸਟਰ ਗੁਰਬੰਤਾ ਸਿੰਘ :** (ੳ) 28

ਸੂਚਨਾ ਅਨੁਲਗ—ਏ ਵਿੱਚ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਅ) ਸੂਚਨਾ ਅਨੁਲਗ—ਏ ਦੇ ਕਾਲਮ 2, 9, 10 ਅਤੇ 11 ਵਿੱਚ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ੲ) ਸੂਚਨਾ ਅਨੁਲਗ—ਬੀ ਵਿੱਚ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

[(a) 28.

Information is laid on the Table of the House in Annexure A.

(b) Information is laid on the Table of the House in columns 2,9,10 and 11 of Annexure A.

(c) Information is laid on the Table of the House in Annexure B.

## ਅਨੁਲੱਗ 'ਏ'

ਸਾਲ 1973—74 ਅਤੇ 1974—75 ਵਿੱਚ ਪੰਜਾਬ ਰਾਜ ਖੇਤੀ ਬਾੜੀ ਮੰਡੀਕਰਣ ਬੋਰਡ ਦੀਆਂ ਬੈਠਕਾਂ ਅਤੇ ਗੈਰ ਸਰਕਾਰੀ ਮੈਂਬਰਾਂ ਵਲੋਂ ਇਸ ਸਬੰਧੀ ਲਿਆ ਸਫ਼ਰੀ ਭੱਤਾ ਅਤੇ ਹਰ ਇਕ ਮੀਟਿੰਗ ਤੇ ਕੁੱਲ ਕੀਤੇ ਖਰਚ ਦੀ ਸੂਚੀ ।

| ਲੜੀ ਨੰ: | ਮੀਟਿੰਗ ਮਿਤੀ | ਮੈਂਬਰ ਦਾ ਨਾਂ | ਮੈਂਬਰ ਦਾ ਨਾਂ | ਮੈਂਬਰ ਦਾ ਨਾਂ | ਮੈਂਬਰ ਦਾ ਨਾਂ | ਮੈਂਬਰ ਦਾ ਨਾਂ | ਮੈਂਬਰ ਦਾ ਨਾਂ | ਅਦਾ ਕੀਤੀ ਗਈ ਸਫ਼ਰੀ ਭੱਤੇ ਦੀ ਰਕਮ | ਐਂਟਰਟੇਨਮੈਂਟ ਦਾ ਖ਼ਰਚਾ | ਹਰ ਇਕ ਮੀਟਿੰਗ ਤੇ ਕੁੱਲ ਖਰਚਾ |
|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 | 11 |
| | | ਸ਼੍ਰੀ ਸਿੱਕਦਰ ਸਿੰਘ | ਸ਼੍ਰੀ ਜੋਗਿੰਦਰ ਸਿੰਘ ਸਾਂਤ | ਸ਼੍ਰੀ ਗੁਰਬਚਨ ਸਿੰਘ ਚੀਮਾ | ਸ਼੍ਰੀ ਜਗਜੀਤ ਸਿੰਘ | ਸ਼੍ਰੀ ਦਿਲਬਾਗ ਸਿੰਘ ਚਿੱਟੀ | ਸ਼੍ਰੀ ਮੁਨਸ਼ੀ ਰਾਮ | | | |
| | | ਰੁਪਏ ਪੈਸੇ | ਰੁਪਏ ਪੈਸੇ | ਰੁਪਏ ਪੈਸੇ | ਰੁਪਏ ਪੈਸੇ | ਰੁਪਏ ਪੈਸੇ | ਰੁਪਏ ਪੈਸੇ | ਰੁਪਏ ਪੈਸੇ | ਰੁਪਏ ਪੈਸੇ | ਰੁਪਏ ਪੈਸੇ |
| 1. | 4.4.73 | 237.60 | 210.60 | 105.30 | — | — | — | 553.50 | — | 553.50 |
| 2. | 27.4.73 | 237.60 | 210.60 | 105.30 | 139.50 | — | — | 693.00 | — | 693.00 |
| 3. | 14.6.73 | 237.60 | 210.60 | 105.30 | 139.50 | — | — | 693.00 | — | 693.00 |
| 4. | 20 ਅਤੇ 21.6.73 | 267.60 | 240.60 | 135.30 | 169.50 | — | — | 813.00 | — | 813.00 |

[ਖੇਤੀ ਬਾੜੀ ਅਤੇ ਜੰਗਲਾਤ ਮੰਤਰੀ]

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| | | ਰੁਪਏ ਪੈਸੇ | ਰੁਪਏ ਪੈਸੇ | ਰੁਪਏ ਪੈਸੇ | ਰੁਪਏ ਪੈਸੇ | ਰੁਪਏ ਪੈਸੇ | ਰੁਪਏ ਪੈਸੇ | ਰੁਪਏ ਪੈਸੇ | ਰੁਪਏ ਪੈਸੇ | ਰੁਪਏ ਪੈਸੇ |
| 5. | 23.8.73 | 252.60 | 225.60 | — | 154.50 | — | — | 632.70 | — | 632.70 |
| 6. | 14.9.73 | 252.60 | 225.60 | 120.30 | 154.50 | — | | 753.00 | — | 753.00 |
| 7. | 16.10.73 | 252.60 | 225.60 | 120.30 | 154.50 | — | — | 753.00 | — | 753.00 |
| 8. | 29 ਅਤੇ 30.10.73 | — | 225.60 | 105.30 | 154.50 | — | — | 485.40 | — | 485.40 |
| 9. | 12.11.73 | 252.60 | 225.60 | 120.30 | 154.50 | — | — | 753.00 | — | 753.00 |
| 10. | 9.1.74 | 252.60 | 225.60 | 120.30 | — | 160.80 | — | 759.30 | — | 759.30 |
| 11. | 15.1.74. | 225.60 | 225.60 | 120.30 | — | 160.80 | — | 732.30 | — | 732.30 |
| 12. | 28.1.74 | 225.60 | 225.60 | 120.30 | — | 160.80 | — | 732.30 | — | 732.30 |
| 13. | 15.2.74 | 252.60 | 225.60 | 120.30 | — | 160.80 | — | 759.30 | 39.55 | 798.85 |

| | | | | | | | | | | |
|---|---|---|---|---|---|---|---|---|---|---|
| 14. | 26 ਅਤੇ 27.2.74 | — | 240.60 | 135.30 | — | 175.80 | — | 551.70 | — | 551.70 |
| 15. | 6.3.74 | 267.00 | 240.60 | 135.30 | — | 175.80 | — | 819.30 | — | 819.30 |
| 16. | 18.3.74 | 252.60 | 225.60 | 120.30 | — | 160.80 | — | 759.30 | — | 759.30 |
| 17. | 26.3.74 | 252.60 | 225.60 | 120.30 | — | 160.80 | — | 759.30 | — | 759.30 |
| 18. | 11.4.74 | 252.60 | 225.60 | 120.30 | — | 175.80 | — | 774.30 | — | 774.30 |
| 19. | 17 ਅਤੇ 18.4.74 | 267.60 | 240.60 | 135.30 | — | 160.80 | — | 804.30 | — | 804.30 |
| 20. | 6.5.74 | 252.60 | 225.60 | 120.30 | — | 160.80 | 286.80 | 1046.10 | — | 1,046.10 |
| 21. | 11 ਅਤੇ 12.6.74 | — | 240.60 | 135 30 | | 160.80 | 286.80 | 823.50 | — | 823.50 |
| 22. | 28.6.74 | 252.60 | 225.60 | 120.30 | — | 160.80 | 286.80 | 1,046.10 | — | 1,046.10 |
| 23. | 13.7.74 | 252.60 | 225.60 | 120.30 | — | — | — | 598.50 | — | 598.50 |
| 24. | 16.7.74 | 252.60 | 225.60 | 120.30 | — | 160.80 | 286.80 | 1,046.10 | — | 1,046.10 |
| 25. | 12 ਅਤੇ 13.8.74 | 252.60 | 225.60 | 120.30 | — | 160.80 | 286.80 | 1,046.10 | — | 1,046.10 |

| 1 | 2 | 3 | 4 | 5 | 6 | 7 | 8 | 9 | 10 | 11 |
|---|---|---|---|---|---|---|---|---|---|---|
| 26. | 10 ਅਤੇ 11.9.74 | 267.60 | 240.60 | 135.30 | — | 175.80 | — | 819.30 | — | 819.30 |
| 27. | 18.10.74 | 267.60 | 240.60 | 135.30 | — | 175.80 | 301.80 | 1121.10 | — | 1,121.10 |
| 28. | 2 ਅਤੇ 3.12.74 | 245.10 | 225.60 | 135.30 | — | 175.80 | 301.80 | 1,083.60 | — | 1,083.60 |
| | ਜੋੜ | 6,283.50 | 6,376.80 | 3,308.10 | 1,221.00 | 2,984.40 | 2,037.60 | 22,211.40 | 39.55 | 22,250.95 |

ਅਨੁਲਗ 'ਬੀ'

ਸਾਲ 1973—74 ਅਤੇ 1974—75 ਵਿਚ ਸਰਕਾਰੀ ਮੈਂਬਰਾਂ ਵਲੋਂ ਪੰਜਾਬ ਰਾਜ ਖੇਤੀ ਬਾੜੀ ਮੰਡੀਕਰਣ ਬੋਰਡ ਦੀਆਂ ਅਟੈਂਡ ਕੀਤੀਆਂ ਮੀਟਿੰਗਾਂ ਦੀ ਸੂਚੀ ।

ਬੋਰਡ ਦੀਆਂ ਹੁਣ ਤਕ ਕੁੱਲ ਹੋਈਆਂ ਮੀਟਿੰਗਾਂ ਦੀ ਗਿਣਤੀ ... 28

| ਲੜੀ ਨੰ: | ਅਹੁਦਾ | ਕੁੱਲ ਅਟੈਂਡ ਕੀਤੀਆਂ ਮੀਟਿੰਗਾਂ ਦੀ ਗਿਣਤੀ |
|---|---|---|
| 1. | ਡਾਇਰੈਕਟਰ, ਖੇਤੀ ਬਾੜੀ, ਪੰਜਾਬ | ... 5 |
| 3. | ਡਾਇਰੈਕਟਰ, ਪਸ਼ੂ ਪਾਲਣ, ਪੰਜਾਬ | ... 10 |
| 3. | ਰਜਿਸਟਰਾਰ, ਸਹਿਕਾਰੀ ਸਭਾਵਾਂ, ਪੰਜਾਬ. | ... 4 |
| 4. | ਸੰਯੁਕਤ ਡਾਇਰੈਕਟਰ ਮਾਰਕਟਿੰਗ,ਡਾਇਰੈਕਟਰ ਮਾਰਕੀਟਿੰਗ | ... 28 |

[Minister for Agriculture and Forests]

[Annexure 'B']

STATEMENT SHOWING THE DATES OF THE MEETINGS OF THE PUNJAB STATE AGRICULTURAL MARKETING BOARD, CHANDIGARH HELD DURING THE YEAR S 1973-74 AND 1974-75 AND THE AMOUNT OF T.A. DRAWN BY EACH NON-OFFICIAL MEMBER AND TOTAL EXPENDITURE ON EACH MEETING

| Serial No. | Date of meeting | Name of Member Sh. Sikender Singh | Name of Member Sh. Joginder Singh Shant | Name of Member Sh. Gurbachan Singh Cheema | Name of Member Sh. Jagjit Singh | Name of Member Sh. Dilbag Singh Chitti | Name of Member Sh. Munshi Ram | Amount drawn as T.A. | Expenditure on entertainment | Total Expenditure on each meeting |
|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 | 11 |
| | | Rs. Paise | Rs. Paise | Rs. Paise | Rs. Paise | Rs. Paise | Rs. Paise | Rs. Paise | Rs. Paise | Rs. Paise |
| 1. | 4-4-1973 .. | 237.60 | 210.60 | 105.30 | 202.50 | .. | .. | 553.50 | .. | 853.60 |
| 2. | 27-4-73 .. | 237.60 | 210.60 | 105.30 | 139.50 | .. | .. | 693.00 | .. | 693.00 |
| 3. | 14-6-73 .. | 237.60 | 210.60 | 105.30 | 139.50 | .. | .. | 693.00 | .. | 693.00 |
| 4. | 20-6-73 and 21-6-73 | 267.60 | 240.60 | 135.30 | 169.50 | .. | .. | 813.00 | .. | 813.00 |
| 5. | 23-8-73 .. | 252.60 | 225.60 | .. | 154.50 | .. | .. | 632.70 | .. | 632.70 |
| 6. | 14-9-73 .. | 252.60 | 225.60 | 120.30 | 154.50 | .. | .. | 753.00 | .. | 753.00 |
| 7. | 16-10-73 | 252.60 | 225.60 | 120.30 | 154.50 | .. | .. | 753.00 | .. | 753.00 |
| 8. | 29 and 30-10-73 .. | — | 225.60 | 105.30 | 154.50 | .. | .. | 485,40 | .. | 485.40 |
| 9. | 12-11-73 .. | 252.60 | 225.60 | 120.30 | 154.50 | .. | .. | 753.00 | .. | 753.00 |
| 10. | 9-1-74 .. | 252.60 | 225.60 | 120.30 | .. | 160.80 | .. | 759.30 | .. | 759.30 |
| 11. | 15-1-74 .. | 225.60 | 225.60 | 120.30 | .. | 160.80 | .. | 732.30 | .. | 732.30 |
| 12. | 28-1-74 .. | 225.60 | 225.60 | 120.30 | .. | 160.80 | .. | 732.30 | .. | 732.30 |

| | | | | | | | | | | | |
|---|---|---|---|---|---|---|---|---|---|---|---|
| 13. | 15-2-74 | .. | 252.60 | 225.60 | 120.30 | .. | 160.80 | .. | 759.30 | 39.55 | 798.85 |
| 14. | 26 and 27-2-74 | .. | .. | 240.60 | 135.30 | .. | 175.80 | .. | 551.70 | .. | 551.70 |
| 15. | 6-3-74 | .. | 267.60 | 240.60 | 135.30 | .. | 175.80 | .. | 819.30 | .. | 819.30 |
| 16. | 18-3-74 | .. | 252.60 | 225.60 | 120.30 | .. | 160.80 | .. | 759.30 | .. | 7 59.30 |
| 17. | 26-3-74 | .. | 252.60 | 225.60 | 120.30 | .. | 160.80 | .. | 759.30 | .. | 759.30 |
| 18. | 11-4-74 | .. | 252.60 | 225.60 | 120.30 | .. | 175.80 | .. | 774.30 | .. | 774.30 |
| 19. | 17 and 18-4-74 | | 267.60 | 240.60 | 135.30 | .. | 160.80 | .. | 804.30 | .. | 804.30 |
| 20 | 6-5-74 | .. | 252.60 | 225 60 | 120 30 | .. | 160 80 | 286 80 | 1,046 10 | .. | 1,406.10 |
| 21 | 11 and 12-6-74 | | .. | 240.60 | 135.30 | .. | 160.80 | 2868.80 | 823.50 | .. | 823.50 |
| 22 | 28-6-74 | .. | 252.60 | 225.60 | 120.30 | .. | 160.80 | 287.80 | 1,046.10 | .. | 1,046.10 |
| 23. | 13-7-74 | | 252.60 | 225.60 | 120.30 | .. | .. | .. | 598.50 | .. | 598.50 |
| 24. | 16-7-74 | | 252.60 | 225.60 | 120.30 | .. | 160.80 | 286.30 | 1,046.10 | .. | 1,046.10 |
| 25. | 12 and 13-8-74 | .. | 252.60 | 225.60 | 120.30 | .. | 160.80 | 286.80 | 1,046.10 | .. | 1,046.10 |
| 26. | 10 and 11-9-74 | .. | 267.60 | 240.60 | 135.30 | .. | 175.80 | .. | 819.30 | .. | 81 9.30 |
| 27. | 18-10-74 | .. | 267.60 | 240.60 | 135.30 | .. | 175.80 | 301.80 | 1,121.10 | .. | 1,121.10 |
| 28. | 2 and 3-12-74 | | 245.10 | 225.60 | 135.30 | .. | 175.80 | 301.80 | 1,083.60 | .. | 1,083.60 |
| | Total | .. | 6,283.50 | 6,376.80 | 3,308.10 | 1,221.00 | 2,984.10 | 2,037.60 | 22,211.40 | 39.55 | 22,250.95 |

[Minister for Agriculture and Forests]

[Annexure 'B']

STATEMENT SHOWING THE DESIGNATION OF OFFICIAL MEMBERS WHO ATTENDED THE MEETINGS OF THE BOARD DURING THE YEARS 1973-74 AND 1974-75

Total Number of meetings of the Board held .. 28

| Serial No. | Designation | No. of meetings attended. |
|---|---|---|
| 1. | Director, Agriculture, Punjab. .. | 5 |
| 2. | Director, Animal Husbandry, Punjab. .. | 10 |
| 3. | Registrar, Co-operative Societies, Punjab. .. | 4 |
| 4. | Joint Director, Marketing/Director Marketing. .. | 28] |

ਰਾਜ ਵਿਚ ਵਿਦੇਸ਼ੀ ਸ਼ਰਾਬ ਅਤੇ ਦੇਸੀ ਸ਼ਰਾਬ ਦੀ ਵਿਕਰੀ ਰੋਕਣ ਦੀ ਤਜ਼ਵੀਜ਼

*3140 ਸਰਦਾਰ ਜਸਵਿੰਦਰ ਸਿੰਘ ਬਰਾੜ
ਸਰਦਾਰ ਸੁਖਦੇਵ ਸਿੰਘ ਢੀਂਡਸਾ
ਸਰਦਾਰ ਪ੍ਰਹਿਲਾਦ ਸਿੰਘ
ਸਰਦਾਰ ਧੰਨਾ ਸਿੰਘ ਗੁਲਸ਼ਨ : ਕੀ ਆਬਕਾਰੀ ਤੇ ਕਰ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਸਰਕਾਰ ਦੀ ਰਾਜ ਵਿਚ ਵਿਦੇਸ਼ੀ ਸ਼ਰਾਬ ਅਤੇ ਦੇਸ਼ੀ ਸ਼ਰਾਬ ਦੀ ਵਿਕਰੀ/ਵਰਤੋਂ ਤੋਂ ਰੋਕ ਲਾਉਣ ਦੀ ਤਜਵੀਜ਼ ਹੈ ? ਜੇਕਰ ਅਜਿਹਾ ਹੋਵੇ ਤਾਂ ਇਸ ਸਕੀਮ ਦੇ ਕਦੋਂ ਸ਼ੁਰੂ ਹੋਣ ਦੀ ਸੰਭਾਵਨਾ ਹੈ ?

**ਸ੍ਰੀ ਯੱਸ਼ ਪਾਲ** : ਰੋਕ ਲਾਉਣ ਦਾ ਮਤਲਬ ਅਗਰ ਕਾਨੂੰਨੀ ਤੌਰ ਤੇ ਨਸ਼ਾ ਬੰਦੀ ਹੈ ਤਾਂ ਕੋਈ ਤਜਵੀਜ਼ ਇਸ ਵੇਲੇ ਪੰਜਾਬ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ । ਪੰਜਾਬ ਸਰਕਾਰ ਦੀ ਇਹ ਇੱਛਾ ਜ਼ਰੂਰ ਹੈ ਕਿ ਸ਼ਰਾਬ ਦੀ ਵਿਕਰੀ ਤੇ ਵਰਤੋਂ ਘੱਟ ਜਾਵੇ ।

[If the meaning of banning of liquor in its legal term is prohibition, then there is no such proposal under the consideration of Government. However, the Government is been that the sale and consumption of liquor is reduced.]

---

ਸੈਲ ਸਪਾਟਾ ਵਿਭਾਗ ਦੁਆਰਾ ਅੰਮ੍ਰਿਤਸਰ ਵਿਖੇ ਉਸਾਰਿਆ ਗਿਆ ਯੁਵਕ ਹੋਸਟਲ

*3083 ਕਾਮਰੇਡ ਸੱਤ ਪਾਲ ਡਾਂਗ
ਕਾਮਰੇਡ ਦਾਨਾ ਰਾਮ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ:—

(ੳ) ਕੀ ਸੈਲ ਸਪਾਟਾ ਵਿਭਾਗ ਅੰਮ੍ਰਿਤਸਰ ਵਿਖੇ ਇਕ ਯੁਵਕ ਹੋਸਟਲ ਉਸਾਰਿਆ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਕਿਸ ਤਰੀਕ ਨੂੰ ਮੁਕੰਮਲ ਕੀਤਾ ਗਿਆ ;

(ਅ) ਇਹ ਇਸ ਤਰ੍ਹਾਂ ਕਿਸ ਤਰੀਕ ਤੋਂ ਪ੍ਰਯੋਗ ਕੀਤਾ ਜਾ ਰਿਹਾ ਹੈ;

(ੲ) ਉਕਤ ਹੋਸਟਲ ਆਦਿ ਸੈਲਾਨੀਆਂ ਲਈ ਰਿਹਾਇਸ਼ ਅਤੇ ਖਾਣੇ ਆਦਿ ਲਈ ਕੀ ਦਰਾਂ ਨਿਸ਼ਚਿਤ ਕੀਤੀਆਂ ਗਈਆਂ ਹਨ;

(ਸ) ਉਕਤ ਹੋਸਟਲ ਵਿਚ ਕਿਸ ਕਿਸਮ ਦੇ ਸੈਲਾਨੀ ਠਹਿਰਨ ਦੇ ਹੱਕਦਾਰ ਹਨ ;

(ਹ) ਜੇਕਰ ਹੋਸਟਲ ਇਸ ਮੰਤਵ ਲਈ ਪ੍ਰਯੋਗ ਨਹੀਂ ਕੀਤਾ ਜਾ ਰਿਹਾ ਤਾਂ ਇਸ ਦੇ ਕੀ ਕਾਰਨ ਹਨ ;

(ਕ) ਹੋਸਟਲ ਦੀ ਉਸਾਰੀ ਤੇ ਕੁੱਲ ਕਿੰਨਾ ਖਰਚ ਕੀਤਾ ਗਿਆ ?

**ਗਿਆਨੀ ਜ਼ੈਲ ਸਿੰਘ** : (ੳ) ਹਾਂ ਜੀ, ਭਾਰਤ ਸਰਕਾਰ ਵਲੋਂ ਕੀਤੀ ਗਈ ਵਿੱਤੀ ਸਹਾਇਤਾ ਨਾਲ ਇਮਾਰਤ ਦਾ ਕੰਮ ਪੂਰਾ ਹੋ ਗਿਆ ਹੈ । ਪਰੰਤੂ ਯੁਵਕ ਹੋਸਟਲ ਨੂੰ ਫਰਨਿਸ਼ ਕਰਨਾ ਅਜੇ ਬਾਕੀ ਹੈ ।

(ਅ) ਉਪਰੋਕਤ (ੳ) ਅਨੁਸਾਰ ਇਹ ਅਜੇ ਵਰਤੋਂ ਵਿਚ ਨਹੀਂ ਆਇਆ ।

[ਮੁੱਖ ਮੰਤਰੀ]

(ੲ) ਠਹਿਰਨ ਲਈ ਕਿਰਾਇਆ 4 ਰੁਪਏ ਪ੍ਰਤੀ ਬਿਸਤਰ ਪ੍ਰਤੀ ਦਿਨ ਹੋਵੇਗਾ ਅਤੇ ਕੇਟਰਿੰਗ ਯਾਨੀ ਖਾਣੇ ਆਦਿ ਦੀ ਸੁਵਿਧਾ ਨਾ ਹਾਨੀ ਨਾ ਲਾਭ ਦੇ ਆਧਾਰ ਤੇ ਕੀਤੀ ਜਾਵੇਗੀ।

(ਸ) ਯੁਵਕ ਯਾਤਰੀਆਂ ਲਈ।

(ਹ) ਫਰਨਿਸ਼ਿੰਗ ਲਈ ਫੰਡਜ਼ ਭਾਰਤ ਸਰਕਾਰ ਨੇ ਦੇਣੇ ਸਨ ਪਰੰਤੂ ਉਨ੍ਹਾਂ ਨੇ ਇਹ ਫੰਡ ਅਜੇ ਤਕ ਉਪਲਬਧ ਨਹੀਂ ਕੀਤੇ। ਇਸ ਲਈ ਹਾਲੇ ਇਹ ਹੋਸਟਲ ਵਰਤੋਂ ਵਿਚ ਨਹੀਂ ਲਿਆਂਦਾ ਜਾ ਸਕਿਆ।

(ਕ) ਹੁਣ ਤੱਕ ਦਾ ਕੁੱਲ ਖਰਚਾ 6,31,352 ਰੁਪਏ ਹੈ।

---

ਚੌਥੇ ਦਰਜੇ ਦੇ ਸਰਕਾਰੀ ਕਰਮਚਾਰੀਆਂ ਦੀ ਯੂਨੀਅਨ, ਪੰਜਾਬ ਦੀਆਂ ਮੰਗਾਂ

*3258 **ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ :—

(ੳ) ਚੌਥੇ ਦਰਜੇ ਦੇ ਸਰਕਾਰੀ ਕਰਮਚਾਰੀਆਂ ਦੀ ਯੂਨੀਅਨ, ਪੰਜਾਬ, ਹੈਡ ਆਫ਼ਿਸ 1680, ਸੈਕਟਰ 22—ਬੀ ,ਚੰਡੀਗੜ੍ਹ ਵਲੋਂ ਮਈ-ਜੂਨ 1974 ਦੇ ਦੌਰਾਨ ਅਫ਼ਸਰਾਂ ਦੀ ਕਮੇਟੀ ਨੂੰ ਦਿਤੇ ਗਏ ਮੈਮੋਰੰਡਮ ਵਿਚਲੀਆਂ ਮੰਗਾਂ ਦਾ ਵੇਰਵਾ ਕੀ ਹੈ;

(ਅ) ਉਕਤ ਕਮੇਟੀ ਦੁਆਰਾ ਹਰ ਕੇਸ ਵਿਚ ਕੀਤੀਆਂ ਗਈਆਂ ਸਿਫਾਰਸ਼ਾਂ ਕਿਸ ਕਿਸਮ ਦੀਆਂ ਹਨ ;

(ੲ) ਸਰਕਾਰ ਨੇ ਉਨ੍ਹਾਂ ਤੇ ਕੀ ਕਾਰਵਾਈ ਕੀਤੀ ਹੈ ?

**ਸ੍ਰੀ ਹੰਸ ਰਾਜ ਸ਼ਰਮਾ** (ਵਿੱਤ ਮੰਤਰੀ) : (ੳ) ਸੈਕਟਰ 22, ਚੰਡੀਗੜ੍ਹ ਵਿਖੇ ਚੌਥੇ ਦਰਜੇ ਦੇ ਕਰਮਚਾਰੀਆਂ ਦੀ ਕਿਸੇ ਯੂਨੀਅਨ ਨੂੰ ਸਰਕਾਰ ਦੀ ਮਾਨਤਾ ਪ੍ਰਾਪਤ ਨਹੀਂ। ਅਫ਼ਸਰਾਂ ਦੀ ਕਮੇਟੀ ਕਰਮਚਾਰੀਆਂ ਦੇ ਵੱਖ ਵੱਖ ਸੰਗਠਨਾਂ ਵਲੋਂ ਪੇਸ਼ ਕੀਤੇ ਸਬੂਤ (ਐਵੀਡੈਂਸ) ਮੰਗਾਂ ਸੁਣਦੀ ਹੈ। 1680, ਸੈਕਟਰ 22—ਬੀ, ਚੰਡੀਗੜ੍ਹ ਵਿਖੇ ਸਥਿਤ ਸੰਗਠਨ ਵਲੋਂ ਆਈਆਂ ਮੰਗਾਂ ਦੀ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਅ) ਅਤੇ (ੲ) ਇਹ ਮੰਗਾਂ ਅਤੇ ਦੂਜੇ ਸੰਗਠਨ ਵਲੋਂ ਪੇਸ਼ ਕੀਤੀਆਂ ਮੰਗਾਂ ਦਾ ਅਫ਼ਸਰੀ ਕਮੇਟੀ ਪ੍ਰੇਖਣ ਕਰ ਰਹੀ ਹੈ।

[(a) There is no Class IV Government Employees Union recognised by the Punjab Government with its headquarters in Sector 22, Chandigarh. The Officers' Committee hears all evidence/demands that may be placed before it by various organisations. List of demands received from the organisation located at 1680, 22-B, Chandigarh is laid on the Table of the House.

(b) & (c) These demands, alongwith others, submitted by other organisations of the employees are being examined by the Officers' Committee.]

LIST OF DEMANDS OF PUNJAB CLASS IV EMPLOYEES SUBMITTED BY CLASS IV UNION H. O. 1680 22-B, CHANDIGARH.

1. Restoration of cut imposed in the grant of dearness allowance vide F.D. letter No. 346-5-FR-74/885, dated 15th January, 1974 and letter issued thereafter from time to time.

2. Introduction of Revised Pay scales on the basis of recommendations of 3rd Pay Commission.

3. Opening of stores for employees to provide wheat and other essential commodities at reasonable fixed prices.

4. Grant of house rent allowance to Employees on West Bengal pattern and to link the question of House rent allowance with the rates of house rent instead of with population.

5. Overtime allowance on Central pattern.

6. Grant of uniform at Central pattern and washing allowance to all Class IV employees.

7. Construction of colonies for employees at district and block level at hire-purchase rates.

8. Statutory ban on Beggar (forced labour) from Class IV employees.

9. Pass books to maintain provident fund account.

10. Payment of salary for the 9th January, 1974 (strike day) by granting leave of the kind due. The policy followed so far may be continued.

11. Free education for Class IV employees, children.

12. Fixed T. A. raised with price index.

13. Regularisation and confirmation of work charged staff on the basis of Award of Industrial Tribunal.

14. Statutory promotion chances and rules for all class IV staff.

15. Time scale promotion to all employees after six years of service to maintain incentive.

16. Rationalise the rates of annual increments and to link the same with basically.

17. Introduction of permanent negotiating machinery on Central Government pattern.

18. The representatives of the Union may be associated for improvements in administrative work and eradication of corruption. Quarterly meetings with Chief Minister/Chief Secretary, Minister/Secretary to the Government may be held.

19. Raising the rates of House rent allowance in 'A' Class city and 'B' Class cities in view of extreme rising rent rates.

20. Fixed medical allowance on Central Government pattern of medical reimbursement by option.

21. Cashment of casual leave on Tamil Naidu, Karnataka and U. P. etc. pattern.

22. 'B' Class City Allowance to employees posted at Amritsar.

[Finance Minister]

23. Hills and Backward Area Allowance to employees working in sub mountaneous area of Ropar, Hoshiarpur and Gurdaspur District.

24. Linking grant of pension with price index on Central pattern.

25. Leave rules on Central Pattern.

26. Scrapping the scheme of annual confidential reports as in Kerala and replacing it with agreed code of conduct for public servants. Granting facilities to employees giving assistance departmental enquires on Central Pattern.

27. Democratic Trade Union, Civil and Political rights to employees on Siri Lanka and Great Britain pattern.

28. Liberalised travelling facilities to employees and their family members for visit to their homes.

29. Recognition of only one Federation and one Union may be given all facilities on Central Pattern.

30. Providing Umbrellas, Rain coat of good quality and leather bag to the class IV employees who are detained to distribute local dak.

31. To declare the Class IV employees as a Backward Class on the basis of an affidavit that he has no other source of income.

32. Complete ban of transfer of a class IV employee to another station without his written request/written consent.

33. Restoration of cleaning allowance of Rs. 15/- to the sweeper.

34. Allowing higher grade to the Class IV employees who are promoted from work charge establishment to the post of mali, Head mali etc.

35. Weekly rest and gazetted holidays to all Class IV employees particularly to Chowkidars etc.

## ਹੈਡ ਕਲੱਰਕ ਸਰਕਾਰੀ ਕਾਲਜ, ਪੱਟੀ ਦੇ ਦਫਤਰ ਵਿਚ ਭੈੜੇ ਪ੍ਰਬੰਧ ਸਬੰਧੀ ਮੇਜਰਨਾਮਾ

*3246 ਕਾਮਰੇਡ ਦਾਨਾ ਰਾਮ
ਕਾਮਰੇਡ ਸੱਤ ਪਾਲ ਡਾਂਗ } ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਜਨਵਰੀ,1975 ਵਿਚ ਉਨ੍ਹਾਂ ਨੂੰ ਕਿਸੇ ਵਿਧਾਇਕ ਨੇ ਕਾਲਜ ਦੇ ਹੈਡ ਕਲਰਕ ਦੇ ਦਫਤਰ ਵਿਚ ਭੈੜੇ ਪ੍ਰਬੰਧ ਆਦਿ ਸਬੰਧੀ ਸਰਕਾਰੀ ਕਾਲਜ, ਪੱਟੀ ਦੇ ਵਿਦਿਆਰਥੀਆਂ ਵਲੋਂ 20 ਨਵੰਬਰ, 1974 ਦਾ ਕੋਈ ਮੇਜਰਨਾਮਾ ਦਿਤਾ ,ਜੇਕਰ ਅਜਿਹਾ ਹੋਵੇ ਤਾਂ ਇਸ ਦੀ ਨਕਲ ਅਤੇ ਇਸ ਤੇ ਕੀਤੀ ਗਈ ਕਾਰਵਾਈ ਸਦਨ ਦੀ ਮੇਜ਼ ਤੇ ਰੱਖੀ ਜਾਵੇ ;

(ਅ) ਉਕਤ ਕਾਲਜ ਵਿਚ ਉਹਨਾਂ ਕਲਾਸ ਫੋਰ ਕਰਮਚਾਰੀਆਂ ਦੀ ਕੁੱਲ ਗਿਣਤੀ ਕਿੰਨੀ ਹੈ ,ਜਿਹਨਾਂ ਦੀ ਸੇਵਾ 5 ਸਾਲ ਅਤੇ ਇਸ ਤੋਂ ਵੱਧ ਹੈ, ਜਿਹਨਾਂ ਨੂੰ ਹਾਲਾਂ ਤਕ ਪੱਕਿਆਂ ਨਹੀਂ ਕੀਤਾ ਗਿਆ ਅਤੇ ਇਸ ਦੇ ਕਾਰਣ ਕੀ ਹਨ?

**ਸ੍ਰੀ ਗੁਰਮੇਲ ਸਿੰਘ** (ੳ) ਹਾਂ ਜੀ। ਮੇਜਰਨਾਮੇ ਦੀ ਨਕਲ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ। ਗੁਪਤ ਰੂਪ ਵਿਚ ਦੂਸ਼ਣਾਂ ਦੀ ਪੜਤਾਲ ਕੀਤੀ ਗਈ ਹੈ। ਪੜਤਾਲ ਰਿਪੋਰਟ ਅਨੁਸਾਰ ਮੇਜਰਨਾਮੇ ਵਿਚ ਮੁਖ ਕਲਰਕ ਵਿਰੁਧ ਦੋਸ਼ ਬੇਬੁਨਿਆਦ ਹਨ। ਪੜਤਾਲ ਰਿਪੋਰਟ ਹਾਲੀ ਘੋਖੀ ਜਾ ਰਹੀ ਹੈ, ਇਸ ਕਾਰਨ ਸਦਨ ਦੀ ਮੇਜ਼ ਤੇ ਨਹੀਂ ਰੱਖੀ ਜਾ ਸਕਦੀ।

(ਅ) ਪੰਜ ਜਿਨ੍ਹਾਂ ਅਸਾਮੀਆਂ ਵਿਰੁਧ ਇਹ ਪੰਜ ਕਰਮਾਚਾਰੀ ਕੰਮ ਕਰ ਰਹੇ ਹਨ ਉਹ ਅਜੇ ਪੱਕੀਆਂ ਨਹੀਂ ਹਨ । ਇਸ ਲਈ ਇਨ੍ਹਾਂ ਕਰਮਚਾਰੀਆਂ ਨੂੰ ਪੱਕਾ ਨਹੀਂ ਕੀਤਾ ਗਿਆ।

ਮੇਜਰਨਾਮੇ ਦੀ ਨਕਲ

ਸੇਵਾ ਵਿਖੇ,

ਸ੍ਰੀ ਮਾਨ ਕਾਮਰੇਡ ਸੱਤ ਪਾਲ ਜੀ ਡਾਂਗ ,
ਐਮ.ਐਲ.ਏ. ਪੰਜਾਬ,ਚੰਡੀਗੜ੍ਹ ।

ਸ੍ਰੀ ਮਾਨ ਜੀ,

ਬੇਨਤੀ ਹੈ ਕਿ ਅਸੀਂ ਗੌਰਮਿੰਟ ਕਾਲਜ, ਪੱਟੀ ਜ਼ਿਲ੍ਹਾ ਅੰਮ੍ਰਿਤਸਰ ਦੇ ਵਿਦਿਆਰਥੀ ਆਪ ਜੀ ਦੇ ਨੋਟਿਸ ਵਿਚ ਲਿਆਉਣਾ ਚਾਹੁੰਦੇ ਹਾਂ ਕਿ ਸਰਕਾਰੀ ਕਾਲਜ ਪੱਟੀ ਦੇ ਹੈਡ ਕਲਰਕ ਸਾਹਿਬ ਸ੍ਰੀ ਰਾਜ ਨਾਥ ਮਲਹੋਤਰਾ ਵਿਦਿਆਰਥੀਆਂ ਨੂੰ ਬਹੁਤ ਤੰਗ ਕਰਦੇ ਹਨ ਤੇ ਉਨ੍ਹਾਂ ਦਾ ਵਿਵਹਾਰ ਵਿਦਿਆਰ-ਥੀਆਂ ਪ੍ਰਤੀ ਬਹੁਤ ਹੀ ਡਿਕਟੇਟਰਾਨਾ ਅਤੇ ਨਿੰਦਣਯੋਗ ਹੈ । ਕਾਲਜ ਦੇ ਬਹੁਤ ਸਾਰੇ ਵਿਦਿਆਰਥੀਆਂ ਦੇ ਦਾਖਲੇ ਸਮੇਂ ਹੈਡ ਕਲਰਕ ਨੇ ਨਜਾਇਜ਼ ਤੌਰ ਤੇ ਦਖਲ ਦੇ ਕੇ ਬਹੁਤ ਸਾਰੇ ਵਿਦਿਆਰਥੀਆਂ ਨੂੰ ਦਾਖਲ ਹੋਣ ਤੋਂ ਵਾਂਝਿਆ ਰੱਖਿਆ ਹੈ । ਸਾਨੂੰ ਇਸ ਗੱਲ ਬਾਰੇ ਪਤਾ ਨਹੀਂ ਕਿ ਇਹ ਇਸ ਤਰ੍ਹਾਂ ਕਿਉਂ ਕਰਦੇ ਹਨ । ਹੁਣ ਜਦੋਂ ਅਸੀਂ ਕਿਸੇ ਕੰਮ ਲਈ ਵੀ ਪ੍ਰਿੰਸੀਪਲ ਸਾਹਿਬ ਨਾਲ ਕੋਈ ਗਲ ਬਾਤ ਕਰਦੇ ਹਾਂ ਤਾਂ ਇਹ ਦਫ਼ਤਰ ਵਿਚੋਂ ਉਠਕੇ ਸਾਡੀ ਗਲਬਾਤ ਸਮੇਂ ਨਜਾਇਜ਼ ਤੌਰ ਤੇ ਦਖਲ ਅੰਦਾਜ਼ੀ ਕਰਦੇ ਹਨ । ਜਿਸ ਕਾਰਨ ਕਾਲਜ ਦੇ ਸਾਰੇ ਵਿਦਿਆਰਥੀ ਹੈਡ ਕਲਰਕ ਸਾਹਿਬ ਦੇ ਇਸ ਵਤੀਰੇ ਤੋਂ ਦੁਖੀ ਹਨ ।

ਸੋ ਅਸੀਂ ਬੇਨਤੀ ਕਰਦੇ ਹਾਂ ਕਿ ਹੈਡ ਕਲਰਕ ਨੂੰ ਜਲਦੀ ਤੋਂ ਜਲਦੀ ਇਥੋਂ ਟਰਾਂਸਫਰ ਕਰ ਦਿਤਾ ਜਾਵੇ ਅਤੇ ਜੇਕਰ ਸਰਕਾਰ ਨੇ ਸਾਡੀ ਬੇਨਤੀ ਵੱਲ ਧਿਆਨ ਨਾ ਦਿਤਾ ਤਾਂ ਸਾਨੂੰ ਹੈਡ ਕਲਰਕ ਦੇ ਵਤੀਰੇ ਵਿਰੁਧ ਕਾਲਜ ਵਿਚ ਹੜਤਾਲ ਕਰਨੀ ਪਵੇਗੀ ,ਜਿਸ ਦੀ ਸਾਰੀ ਜ਼ਿੰਮੇਵਾਰੀ ਸਰਕਾਰ ਦੇ ਸਿਰ ਹੋਵੇਗੀ । ਸੋ ਸਾਨੂੰ ਆਸ ਹੈ ਕਿ ਸਰਕਾਰ ਸਾਡੀ ਇਸ ਸਮੱਸਿਆ ਨੂੰ ਮੁੱਖ ਰਖ ਕੇ ਹੈਡ-ਕਲਰਕ ਨੂੰ ਇਥੋਂ ਟਰਾਂਸਫਰ ਕਰਕੇ ਵਿਦਿਆਰਥੀਆਂ ਦੀ ਬੇਚੈਨੀ ਨੂੰ ਦੂਰ ਕਰਕੇ ਆਪਣਾ ਧੰਨਵਾਦੀ ਬਣਾਵੇਗੀ ।

ਅਸੀਂ ਹਾਂ ਤੁਹਾਡੇ ਸ਼ੁਭ ਚਿੰਤਕ ,
ਦੇਵਿੰਦਰਜੀਤ ਸਿੰਘ ਬੀ.ਏ.ਭਾਗ ਦੂਜਾ,
ਪ੍ਰਧਾਨ ,ਪੰਜਾਬ ਸਟੂਡੈਂਟ ਯੂਨੀਅਨ,(ਐਸ.ਐਫ.ਆਈ)

ਮਿਤੀ 20.11..74

ਬਿਕਰ ਸਿੰਘ, ਬੀ.ਏ.ਭਾਗ ਪਹਿਲਾ
ਸਕੱਤਰ, ਪੰਜਾਬ ਸਟੂਡੈਂਟ ਯੂਨੀਅਨ,
ਗੌਰਮਿੰਟ ਕਾਲਜ, ਪੱਟੀ, ਜ਼ਿਲ੍ਹਾ ਅੰਮ੍ਰਿਤਸਰ
(ਐਸ.ਐਫ.ਆਈ)

ਅਤੇ ਬਾਕੀ ਸਾਰੇ ਵਿਦਿਆਰਥੀ

[ਵਿਦਿਆ ਮੰਤਰੀ]

ਇਸ ਦਾ ਉਤਾਰਾ ਹੇਠ ਲਿਖੇ ਅਨੁਸਾਰ ਭੇਜਿਆ ਜਾਂਦਾ ਹੈ:—

1. ਵਿਦਿਆ ਮੰਤਰੀ ,ਪੰਜਾਬ ।
2. ਮੁੱਖ ਮੰਤਰੀ, ਪੰਜਾਬ ।
3. ਡੀ.ਪੀ.ਆਈ., ਪੰਜਾਬ ।
4. ਸੈਕਟਰੀ, ਵਿਦਿਆ ਵਿਭਾਗ, ਪੰਜਾਬ।
5. ਸ਼੍ਰੀ ਸੱਤ ਪਾਲ ਜੀ ਡਾਂਗ ।

**ਪਿੰਡ ਸੀਹਾਂਲਾ ਬਲਾਕ, ਮਾਛੀਵਾੜਾ ਦਾ ਅੱਪਗਰੇਡ ਕੀਤਾ ਗਿਆ ਸਕੂਲ ।**

*3248 **ਸਰਦਾਰ ਗੁਰਦੇਵ ਸਿੰਘ ਸਿੱਧੂ** : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਪਿੰਡ ਸੀਹਾਲਾ, ਬਲਾਕ ਮਾਛੀਵਾੜਾ ਦਾ ਅਪਗਰੇਡ ਕੀਤਾ ਗਿਆ ਸਕੂਲ ਉਹ ਸ਼ਰਤਾਂ ਪੂਰੀਆਂ ਕਰਦਾ ਹੈ ਜੋ ਮਿਡਲ ਸਕੂਲਾਂ ਨੂੰ ਹਾਈ ਸਕੂਲਾਂ ਤਕ ਅਪਗਰੇਡ ਕਰਨ ਲਈ ਰਖੀਆਂ ਗਈਆਂ ਹਨ ?

**ਸ਼੍ਰੀ ਗੁਰਮੇਲ ਸਿੰਘ** : ਸਕੂਲਾਂ ਦਾ ਪੱਧਰ ਉਚਾ ਕਰਨ ਲਈ ਸਰਕਾਰ ਵਲੋਂ ਕੋਈ ਵਿਸ਼ੇਸ਼ ਸ਼ਰਤਾਂ ਨਹੀਂ ਰੱਖੀਆਂ ਹੋਈਆਂ ਪਰੰਤੂ ਖੇਡ ਦੇ ਮੈਦਾਨ ਅਤੇ ਬਿਲਡਿੰਗ ਦਾ ਪ੍ਰਬੰਧ ਲੋੜ ਮੁਤਾਬਕ ਇਲਾਕੇ ਦੇ ਲੋਕਾਂ ਵਲੋਂ ਬਿਨਾਂ ਕਿਸੇ ਕੀਮਤ ਦੇ ਕਰਨ ਦੀ ਮੰਗ ਵਿਭਾਗ ਵਲੋਂ ਕੀਤੀ ਜਾਂਦੀ ਹੈ । ਸਕੂਲ ਅਪਗਰੇਡ ਕਰਨ ਦਾ ਕੰਮ ਇਲਾਕੇ ਦੀਆਂ ਵਿਦਿਅਕ ਲੋੜਾਂ ਨੂੰ ਮੁੱਖ ਰਖਕੇ ਕੀਤਾ ਜਾਂਦਾ ਹੈ ।

**ਸਾਲ 1972 ਤੋਂ 1974 ਦੇ ਦੌਰਾਨ ਤਹਿਸੀਲ ਮੋਗਾ ਵਿਚ ਕੁਝ ਸਰਕਾਰੀ ਹਾਈ ਸਕੂਲਾਂ ਦਾ ਸਿਫਰ ਪ੍ਰਤੀਸ਼ਤ ਨਤੀਜਾ ।**

*3256 **ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦਸਣਗੇ ਕਿ:—

(ੳ) ਤਹਿਸੀਲ ਮੋਗਾ ਦੇ ਉਨ੍ਹਾਂ ਸਰਕਾਰੀ ਹਾਈ ਸਕੂਲਾਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਦੇ ਸਾਲ 1972 ਤੋਂ 1974 ਤਕ ਦੇ ਸਮੇਂ ਦੇ ਦੌਰਾਨ ਦਸਵੀਂ ਜਮਾਤ/ਸਕੂਲ ਨਤੀਜੇ ਸਿਫਰ ਪ੍ਰਤੀਸ਼ਤ ਸਨ ;

(ਅ) ਉਨ੍ਹਾਂ ਹੈਡਮਾਸਟਰਾਂ/ਕਾਇਮ ਮੁਕਾਮ ਹੈਡ ਮਾਸਟਰਾਂ ਦੇ ਨਾਂ ਕੀ ਕੀ ਹਨ ਜੋ ਅਜਿਹੇ ਸਕੂਲਾਂ ਵਿਚ ਕੰਮ ਕਰ ਰਹੇ ਸਨ ਅਤੇ ਹਰ ਇਕ ਕੇਸ ਵਿਚ ਉਹਨਾਂ ਦੇ ਨਿਜੀ ਨਤੀਜੇ ਕੀ ਕੀ ਸਨ ;

(ੲ) ਕੀ ਉਪਰੋਕਤ ਭਾਗ (ਅ) ਵਿਚ ਵਰਣਿਤ ਹੈਡਮਾਸਟਰਾਂ/ਕਾਇਮ ਮੁਕਾਮ ਹੈਡਮਾਸਟਰਾਂ ਵਿਚੋਂ ਕਿਸੇ ਹੈਡਮਾਸਟਰ ਨੂੰ ਪੰਜਾਬ ਲੋਕ ਸੇਵਾ ਕਮਿਸ਼ਨ ਦੁਆਰਾ 300—600 ਰੁਪਏ ਦੇ ਗਰੇਡ ਵਿਚ ਚੁਣਿਆ ਗਿਆ ਹੈ ;

(ਸ) ਕਿਨ੍ਹਾਂ ਹਾਲਤਾਂ ਵਿਚ ਉਹ ਹੈਡਮਾਸਟਰ ਨਿਯੁਕਤ ਕੀਤੇ ਗਏ ਸਨ ?

**ਸ਼੍ਰੀ ਗੁਰਮੇਲ ਸਿੰਘ** : (ੳ) ਤਖਾਣਵਧ ।

(ਅ) ਸ਼੍ਰੀ ਮਲਕੀਤ ਸਿਘ ।

ਸਾਲ 1972—73 ਵਿਚ ਮੁੱਖ ਅਧਿਆਪਕ ਨੇ ਕੋਈ ਵਿਸ਼ਾ ਨਹੀਂ ਪੜ੍ਹਾਇਆ । 1973—74 ਦਾ ਨਿਜੀ ਨਤੀਜਾ 10.27% ਹੈ ।

(ੲ) ਨਹੀਂ ਜੀ ।

(ਸ) ਸਵਾਲ ਹੀ ਪੈਦਾ ਨਹੀਂ ਹੁੰਦਾ ।

---

**Starred Question No 3257**

(Extension has been asked for in respect of Starred Question No. 3257)

ਅ:ਸ:ਪੱ:ਨੰ: 1531ਸਿ2(3ਸ)–75

ਗੁਰਮੇਲ ਸਿੰਘ,

Education Minister,
Punjab, Chandigarh.

ਮਿਤੀ 31—1—75

ਪਿਆਰੇ ਸਪੀਕਰ ਸਾਹਿਬ,

ਪੰਜਾਬ ਵਿਧਾਨ ਸਭਾ ਦੇ ਸਟਾਰਡ ਸਵਾਲ ਨੰ: 3257, ਜੋ ਮਿਤੀ 3 ਫਰਵਰੀ, 1975 ਲਈ ਸਵਾਲਾਂ ਦੀ ਸੂਚੀ ਵਿਚ ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ ਐਮ.ਐਲ.ਏ. ਵਲੋਂ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ । ਲੋੜੀਂਦੀ ਸੂਚਨਾਂ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ। ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸਵਾਲ ਨੂੰ ਮਿਤੀ 10 ਫਰਵਰੀ, 1975 ਤੋਂ ਪਿਛੋਂ ਦੀ ਕਿਸੇ ਮਿਤੀ ਲਈ ਸਵਾਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ ।

ਹਿਤੂ,

ਸਹੀ/—

(ਗੁਰਮੇਲ ਸਿਘ )

ਸ੍ਰੀ ਕੇਵਲ ਕ੍ਰਿਸ਼ਨ, ਸਪੀਕਰ,
ਪੰਜਾਬ ਵਿਧਾਨ ਸਭਾ ,
ਚੰਡੀਗੜ੍ਹ ।

---

## SHORT NOTICE QUESTION

**ਵੱਖ ਵੱਖ ਏਜੰਸੀਆਂ ਦੁਆਰਾ ਪੰਜਾਬ ਸਰਕਾਰ ਰਾਹੀਂ ਕਮੀ ਵਾਲੇ ਰਾਜਾਂ ਨੂੰ ਵੇਚੀ ਗਈ ਕਣਕ**

* 3270 1. ਸਰਦਾਰ ਸੁਰਜੀਤ ਸਿੰਘ ਬਰਨਾਲਾ
2. ਸਰਦਾਰ ਪ੍ਰਕਾਸ਼ ਸਿੰਘ ਬਾਦਲ } ਕੀ ਖੁਰਾਕ ਤੇ ਸਪਲਾਈਜ਼ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ :—

(ੳ) ਪਹਿਲੀ ਮਈ,1971 ਤੋਂ 31 ਦਸੰਬਰ,1974 ਤਕ ਦੇ ਸਮੇਂ ਦੇ ਦੌਰਾਨ ਪੰਜਾਬ ਸਰਕਾਰ ਰਾਹੀਂ ਦੇਸ਼ ਦੇ ਕਮੀ ਵਾਲੇ ਰਾਜਾਂ ਨੂੰ ਵੱਖ ਵੱਖ ਏਜੰਸੀਆਂ ਦੁਆਰਾ ਕੁਲ ਕਿੰਨੀ ਕਣਕ ਵੇਚੀ ਗਈ :

[ਸਰਦਾਰ ਸੁਰਜੀਤ ਸਿੰਘ ਬਰਨਾਲਾ]

(ਅ) ਉਪਰੋਕਤ ਏਜੰਸੀਆਂ ਦੁਆਰਾ ਉਕਤ ਕਣਕ ਰਾਜ ਦੇ ਕਿਸਾਨਾਂ ਤੋਂ ਕਿਸ ਭਾਅ ਤੇ ਖਰੀਦੀ ਗਈ ਸੀ ;

(ੲ) ਕੀ ਉਕਤ ਭਾਗ (ੳ) ਵਿਚ ਵਰਣਿਤ ਕਮੀ ਵਾਲੇ ਰਾਜਾਂ ਨੂੰ ਜਾਂ ਉਨ੍ਹਾਂ ਦੇ ਨੁਮਾਇੰਦਿਆਂ ਨੂੰ ਪੰਜਾਬ ਸਰਕਾਰ ਨੇ ਨਿਰਯਾਤ ਪਰਮਿਟ ਦਿਤੇ ਸਨ ? ਜੇਕਰ ਅਜਿਹਾ ਹੋਵੇ , ਤਾਂ ਅਜਿਹੇ ਕਮੀ ਵਾਲੇ ਰਾਜਾਂ ਜਾਂ ਉਨ੍ਹਾਂ ਦੇ ਨੁਮਾਇੰਦਿਆਂ , ਜਿਹੀ ਵੀ ਸੂਰਤ ਹੋਵੇ, ਦੇ ਨਾਂ ਕੀ ਕੀ ਹਨ, ਅਤੇ ਹਰ ਇਕ ਨੂੰ ਕਿੰਨੀ ਕਿੰਨੀ ਮਾਤਰਾ ਲਈ ਪਰਮਿਟ ਦਿਤੇ ਗਏ ਸਨ ;

(ਸ) ਕੀ ਰਾਜ ਵਿਚੋਂ ਕਣਕ ਨਿਰਯਾਤ ਕਰਨ ਲਈ ਪਰਮਿਟ ਦੇਣ ਦੀ ਪਾਲਿਸੀ ਨੂੰ ਹੁਣ ਬਦਲ ਦਿਤਾ ਗਿਆ ਹੈ, ਜੇਕਰ ਅਜਿਹਾ ਹੋਵੇ ਤਾਂ ਨਵੀਂ ਪਾਲਿਸੀ ਦੇ ਵੇਰਵੇ ਕੀ ਹਨ ?

**ਸਰਦਾਰ ਗੁਰਦਰਸ਼ਨ ਸਿੰਘ :** (ੳ) ਪਹਿਲੀ ਮਈ, 1974 ਤੋਂ 31 ਦਸੰਬਰ, 1974 ਤਕ ਦੇ ਸਮੇਂ ਦੇ ਦੌਰਾਨ ਪੰਜਾਬ ਸਰਕਾਰ ਰਾਹੀਂ ਦੇਸ਼ ਦੇ ਕਮੀ ਵਾਲੇ ਰਾਜਾਂ ਨੂੰ ਵੱਖ ਵੱਖ ਏਜੰਸੀਆਂ ਦੁਆਰਾ ਕੁਲ 15.19 ਲੱਖ ਟਨ ਕਣਕ ਵੇਚੀ ਗਈ । ਇਸ ਵਿਚ ਲੈਵੀ ਕਣਕ ਜੋ ਪੰਜਾਬ ਸਰਕਾਰ ਵਲੋਂ ਐਫ. ਸੀ. ਆਈ. ਨੂੰ ਦੂਜੇ ਰਾਜਾਂ ਨੂੰ ਭੇਜਣ ਲਈ ਦਿਤੀ ਗਈ ਅਤੇ ਐਫ.ਸੀ.ਆਈ. ਵਲੋਂ ਆਪਣੀ ਖਰੀਦ ਵਿਚੋਂ ਦੂਜੇ ਰਾਜਾਂ ਨੂੰ ਭੇਜੀ ਗਈ, ਵੀ ਸ਼ਾਮਲ ਹੈ ।

(ਅ) ਉਪਰੋਕਤ ਏਜੰਸੀਆਂ ਨੇ ਕਿਸਾਨਾਂ ਤੋਂ ਇਹ ਕਣਕ 105/-ਰੁਪਏ ਤੋਂ 132-/ਰੁਪਏ ਪ੍ਰਤਿ ਕੁਵਿੰਟਲ ਦੇ ਭਾਅ ਤੇ ਖਰੀਦੀ ਸੀ ।

(ੲ) ਪੰਜਾਬ ਸਰਕਾਰ ਨੇ ਬਾਹਰ ਦੇ ਕਮੀ ਵਾਲੇ ਰਾਜਾਂ ਜਾਂ ਉਨ੍ਹਾਂ ਦੇ ਕਿਸੇ ਨੁਮਾਇੰਦੇ ਦੇ ਨਾਂ ਕੋਈ ਪਰਮਿਟ ਜਾਰੀ ਨਹੀਂ ਕੀਤਾ । ਪਰਮਿਟ ਕੇਵਲ ਵਪਾਰੀਆਂ ਵਲੋਂ ਨਿਰਯਾਤ ਕੀਤੀ ਗਈ ਕਣਕ ਦੇ ਸਬੰਧ ਵਿਚ ਅਤੇ ਜੋ ਕਣਕ ਪੰਜਾਬ ਸਟੇਟ ਸਿਵਲ ਸਪਲਾਈਜ਼ ਕਾਰਪੋਰੇਸ਼ਨ ਲਿਮਟਿਡ ਅਤੇ ਪੰਜਾਬ ਰਾਜ ਕੋ—ਆਪਰੇਟਿਵ ਸਪਲਾਈ ਅਤੇ ਮਾਰਕਿਟਿੰਗ ਫੈਡਰੇਸ਼ਨ ਵਲੋਂ ਐਲੋਕੇਟ ਕੀਤੀ ਗਈ ਸੀ, ਦੇ ਸਬੰਧ ਵਿਚ ਹੀ ਜਾਰੀ ਕੀਤੇ ਗਏ ਅਤੇ ਉਨ੍ਹਾਂ ਦੇ ਵਿਰੁਧ 7.80 ਲੱਖ ਟਨ ਕਣਕ ਦੂਸਰੇ ਕਮੀ ਵਾਲੇ ਰਾਜਾਂ ਨੂੰ ਵੇਚੀ ਗਈ । ਐਫ.ਸੀ.ਆਈ. ਵਲੋਂ 3.68 ਲੱਖ ਟਨ ਅਤੇ ਪੰਜਾਬ ਸਰਕਾਰ ਵਲੋਂ 3.71 ਲੱਖ ਟਨ ਕਣਕ ਦੂਜੇ ਰਾਜਾਂ ਨੂੰ ਭੇਜੀ ਗਈ ਜਿਸ ਲਈ ਉਨ੍ਹਾਂ ਨੂੰ ਪਰਮਿਟ ਦੀ ਲੋੜ ਨਹੀਂ ਸੀ । ਕਮੀ ਵਾਲੇ ਰਾਜਾਂ ਦੇ ਨੁਮਾਇੰਦਿਆਂ ਨੂੰ ਕੁੱਲ 88,040 ਟਨ ਕਣਕ ਐਲੋਕੇਟ ਕੀਤੀ ਗਈ ਸੀ । ਕਮੀ ਵਾਲੇ ਰਾਜਾਂ ਦੇ ਨਾਂ (ਸੂਚੀ ਨੰ:1) ਅਤੇ ਨੁਮਾਇੰਦਿਆਂ ਦੀ ਨਾਵਾਂ ਦੀ ਸੂਚੀ (ਸੂਚੀ ਨੰ:2) ਸਦਨ ਦੀ ਮੇਜ਼ ਤੇ ਰਖੀਆਂ ਜਾਂਦੀਆਂ ਹਨ । ਅਜਿਹੇ ਨੁਮਾਇੰਦਿਆਂ ਦੇ ਨਾਂ ਜਿਨ੍ਹਾਂ ਨੂੰ ਵਪਾਰੀਆਂ ਨੇ ਕਣਕ ਵੇਚੀ, ਦਾ ਵੇਰਵਾ ਦੇਣਾ ਸਰਕਾਰ ਲਈ ਮੁਸ਼ਕਲ ਹੈ ।

(ਸ) ਨਹੀਂ ਜੀ ।

ਸੂਚੀ ਨੰ:1

ਮਿਤੀ 1 ਮਈ,1974 ਤੋਂ 31 ਦਸੰਬਰ,1974 ਤਕ ਪਬਲਿਕ ਏਜੰਸੀਆਂ (ਮਾਰਕਫੈਡ ਅਤੇ ਪਨਸਪ)

ਅਤੇ ਵਪਾਰੀਆਂ ਵਲੋਂ ਥੁੜ ਵਾਲੇ ਰਾਜਾਂ ਨੂੰ ਵੇਚੀ ਗਈ ਲੈਵੀ ਰਹਿਤ ਕਣਕ ਦਾ ਵੇਰਵਾ:—

| ਕ੍ਰਮ ਨੰ: | ਥੁੜ ਵਾਲੇ ਰਾਜ ਦਾ ਨਾਂ | ਮਾਰਕਫੈਡ ਅਤੇ ਪਨਸਪ ਵੱਲੋਂ ਵੇਚੀ ਗਈ ਕਣਕ | ਵਪਾਰੀਆਂ ਵਲੋਂ ਵੇਚੀ ਗਈ ਕਣਕ | ਕੁੱਲ ਵੇਚੀ ਗਈ ਕਣਕ |
|---|---|---|---|---|
| 1. | ਤਾਮਿਲ ਨਾਡੂ | 22,970 | 32,476 | 55,446 |
| 2. | ਕਰਨਾਟਕ | 35,800 | 18,082 | 53,882 |
| 3. | ਪੱਛਮੀ ਬੰਗਾਲ | 41,840 | 85,718 | 1,27,558 |
| 4. | ਮਹਾਰਾਸ਼ਟਰ | 43,440 | 90,357 | 1,33,797 |
| 5. | ਕੇਰਲ | 25,120 | 23,343 | 48,463 |
| 6. | ਦਿੱਲੀ | 47,700 | 9,018 | 56,718 |
| 7. | ਗੁਜਰਾਤ | 30,080 | 5,154 | 35,234 |
| 8. | ਆਸਾਮ | 52,092 | 5,308 | 57,400 |
| 9. | ਆਂਧਰਾ ਪ੍ਰਦੇਸ਼ | 33,200 | 12,635 | 45,835 |
| 10. | ਤ੍ਰਿਪੁਰਾ | 3,680 | — | 3,680 |
| 11. | ਨਾਗਾਲੈਂਡ | 5,600 | — | 5,600 |
| 12. | ਬਿਹਾਰ | 31,850 | 62,942 | 94,792 |
| 13. | ਉੜੀਸਾ | 25,120 | 5,510 | 30,630 |
| 14. | ਜੰਮੂ ਅਤੇ ਕਸ਼ਮੀਰ | 5,000 | 2,040 | 7,040 |
| 15. | ਇੰਡੋ ਤਿੱਬਤੀਅਨ ਬਾਰਡਰ ਪੁਲਿਸ | 250 | — | 250 |
| 16. | ਪੱਛਮੀ ਰੇਲਵੇ | 36 | — | 36 |
| 17. | ਉਤਰ ਪ੍ਰਦੇਸ਼ | 9,350 | — | 9,350 |
| 18. | ਗੋਆ | 200 | 992 | 1,192 |
| 19. | ਪਾਂਡੀਚਰੀ | — | 242 | 242 |
| 20. | ਹਿਮਾਚਲ ਪ੍ਰਦੇਸ਼ | — | 12,720 | 12,720 |
| | ਕੁੱਲ | 4,13,328 | 3,66,537 | 7,79,865 |

7.80 ਲੱਖ ਟਨ

[Minister of State for Food and Supplies]

[ANNEXURE I

Statement of the levy-paid wheat sold by the public agencies (Markfed and the Punjab State Civil Supplies Corporation) and the private wholesale traders to the deficit States.

(in tonnes)

| S. No. | Name of the deficit States | | Quantity sold by Markfed and punsup | Quantity sold by wholesale dealers | Total |
|---|---|---|---|---|---|
| 1. | Tamilnadu | .. | 22,970 | 32,476 | 55,446 |
| 2. | Karnataka | .. | 35,000 | 18,082 | 53,882 |
| 3. | West Bengal | .. | 41,840 | 85,718 | 1,27,558 |
| 4. | Maharashtra | .. | 43,440 | 90,357 | 1,33,797 |
| 5. | Kerala | .. | 25,120 | 23,343 | 48,463 |
| 6. | Delhi | .. | 47,700 | 9,018 | 56,718 |
| 7. | Gujarat | .. | 30,080 | 5,154 | 35,234 |
| 8. | Assam | .. | 52,092 | 5,308 | 57,400 |
| 9. | Andhra Pradesh | .. | 33,200 | 12,635 | 45,835 |
| 10. | Tripura | .. | 3,680 | — | 3,680 |
| 11. | Nagaland | .. | 5,600 | — | 5,600 |
| 12. | Bihar | .. | 31,850 | 62,942 | 94,792 |
| 13. | Orissa | .. | 25,120 | 5,510 | 30,630 |
| 14. | Jammu and Kashmir | .. | 5,000 | 2,040 | 7,040 |
| 15. | Indo Tibetan Border Police | .. | 250 | — | 250 |
| 16. | Western Railway | .. | 36 | — | 36 |
| 17. | Uttar Pradesh | .. | 9,350 | — | 9,350 |
| 18. | Goa | .. | 200 | 992 | 1,192 |
| 19. | Pondicherry | .. | — | 242 | 242 |
| 20. | Himachal Pradesh | .. | — | 12,720 | 12,720 |
| | Total | .. | 4,13,328 | 3 66,537 | 7,79,865] |

ਸੂਚੀ ਨੰ: 2

ਥੁੜ ਵਾਲੇ ਰਾਜਾਂ ਦੀਆਂ ਸਰਕਾਰਾਂ ਵਲੋਂ ਨਾਮਜ਼ਦ ਕੀਤੇ ਨੁਮਾਇੰਦਿਆਂ ਅਤੇ ਉਨ੍ਹਾਂ ਨੂੰ ਮਾਰਕਫੈੱਡ ਅਤੇ ਪਨਸਪ ਦੇ ਲੇਵੀ ਰਹਿਤ ਕਣਕ ਦੇ ਸਟਾਕ ਵਿਚ ਕੀਤੀ ਗਈ ਐਲੋਕੇਸ਼ਨ ਦਾ ਵੇਰਵਾ । (ਸਥਿਤੀ ਮਿਤੀ 1 ਮਈ, 1974 ਤੋਂ 31 ਦਸੰਬਰ,1974 ਤਕ)

(ਅੰਕੜੇ ਟਨ ਵਿੱਚ )

| ਕ੍ਰਮ ਨੰ: | ਥੁੜ ਵਾਲੇ ਰਾਜ ਦਾ ਨਾਉਂ | ਨਾਮੀਨੀ ਦਾ ਨਾਉਂ | ਕਣਕ ਦੀ ਮਾਤਰਾ ਜਿਸ ਦੀ ਐਲੋਕੇਸ਼ਨ ਕੀਤੀ ਗਈ । | |
|---|---|---|---|---|
| 1. | ਤਾਮਿਲ ਨਾਡੂ | 1. ਮੈ: ਗੁਪਤਾ ਟਰੇਡਿੰਗ ਕੰਪਨੀ, ਮਦਰਾਸ | 5,000 | 17,930 |
| | | 2. ਮੈ: ਬਰੀਟੇਨੀਆਂ ਬਿਸਕੁਟ ਕੰਪਨੀ, ਮਦਰਾਸ | 1,680 | |
| | | 3. ਮੈ: ਸਾਹੂਵਾਲਾ ਫਲੋਰ ਮਿਲਜ਼, ਮਦਰਾਸ । | 5,000 | |
| | | 4. ਮੈ: ਮਹਾ ਲਕਸ਼ਮੀ ਰੋਲਰ ਫਲੋਰ ਮਿਲਜ਼, ਮਦਰਾਸ । | 1,250 | |
| | | 5. ਮੈ: ਮਦਰਾਸ ਏਜੰਸੀਜ਼ ,ਮਦਰਾਸ | 5,000 | |
| 2. | ਕਰਨਾਟਕ | 1. ਮੈ: ਚਮੰਦੀ ਰੋਲਰ ਫਲੋਰ ਮਿਲਜ਼, ਬੰਗਲੌਰ | 5,000 | 14,000 |
| | | 2. ਮੈ: ਆਜ਼ਾਦ ਰੋਲਰ ਫਲੋਰ ਮਿਲਜ਼, ਚਿਤਰਾ ਦੁਰਗਾ । | 1,000 | |
| | | 3. ਮੈ: ਸਾਹੂਵਾਲਾ ਫਲੋਰ ਮਿਲਜ਼, ਬੰਗਲੌਰ | 5,000 | |
| | | 4. ਮੈ: ਸ਼ਿਵ ਚੰਦ ਰਾਇ ਓਮ ਪ੍ਰਕਾਸ਼ ਗਰੇਨ ਮਰਚੈਂਟ ਐਂਡ ਕਮਿਸ਼ਨ ਏਜੰਟ, ਬੰਗਲੌਰ । | 1,000 | |
| | | 5. ਮੈ: ਸਿਰੀ ਨਿਵਾਸਾ ਇੰਡਸਟਰੀਜ਼ ਫਲੋਰ ਮਿਲਜ਼, ਰਾਇਚੁਰ । | 2,000 | |
| 3. | ਮਹਾਂਰਾਸ਼ਟਰਾ | 1. ਮੈ: ਸਾਊਥ ਇੰਡੀਅਨ ਕੋਆਪਰੇਟਿਵ ਸਟੋਰ, ਬੰਬਈ । | 5,000 | 20,000 |
| | | 2. ਮੈ: ਜੋਗੇਸ਼ਵਰ ਸੇਵਾ ਮੰਡਲ ਕੋਆਪਰੇਟਿਵ ਕੰਜ਼ਿਊਮਰਜ਼ ਸਟੋਰ, ਬੰਬਈ | 5,000 | |
| | | 3. ਮੈ: ਮਹਾਰਾਸ਼ਟਰ ਰਾਜ ਹੋਲਸੇਲ ਕੰਜ਼ਿਊਮਰਜ਼ ਕੋਆਪਰੇਟਿਵ ਸੋਸਾਈਟੀਜ਼ ਫੈਡਰੇਸ਼ਨ ਲਿਮਟਿਡ, ਬੰਬਈ। | 5,000 | |

[ਰਾਜ ਮੰਤਰੀ, ਖੁਰਾਕ ਅਤੇ ਸਪਲਾਈ]

| | | | | | |
|---|---|---|---|---|---|
| | | 4. | ਰੀਟੇਲ ਗਰੇਨ ਡੀਲਰਜ਼ ਕੋਆਪਰੇਟਿਵ ਸੋਸਾਈਟੀਜ਼ ਲਿਮਟਿਡ, ਬੰਬਈ । | 5,000 | |
| 4. | ਆਸਾਮ | 1. | ਮੈ: ਕਾਮਰੂਪ ਫਲੋਰ ਮਿਲਜ਼, ਗੋਹਾਟੀ । | 1,680 | 3,360 |
| | | 2. | ਮੈ: ਬਿਸ਼ਵਾ ਨਾਥ-ਟਰੇਡਿੰਗ ਕੰਪਨੀ, ਤਨਸੁਕੀਆ | 1,680 | |
| 5. | ਦਿੱਲੀ | 1. | ਸੁਪਰ ਬਾਜ਼ਾਰ, ਦਿੱਲੀ | 1,700 | 1,700 |
| 6. | ਆਂਧਰਾ ਪ੍ਰਦੇਸ਼ | 1. | ਮੈ: ਵੈਨਕੋਟੇਸਵਰਾ ਰੋਲਰ ਫਲੋਰ ਮਿਲਜ਼, ਸਿਕੰਦਰਾਬਾਦ । | 1,000 | 21,500 |
| | | 2. | ਮੈ: ਉਸ਼ਾ ਫਲੋਰ ਐਂਡ ਜਨਰਲ ਮਿਲਜ਼, ਕੁਕਟਾਪਾਲੀ | 1,000 | |
| | | 3. | ਮੈ: ਸਵਾਸਤਿਕ ਰੋਲਰ ਫਲੋਰ ਮਿਲਜ਼, ਨਰਸਿੰਗੀ ਹੈਦਰਾਬਾਦ । | 1,000 | |
| | | 4. | ਮੈ: ਹੈਦਰਾਬਾਦ ਰੋਲਰ ਫਲੋਰ ਮਿਲਜ਼, ਹੈਦਰਾਬਾਦ । | 1,000 | |
| | | 5. | ਮੈ: ਮਾਡਰਨ ਨਿਊਟਰੀਸ਼ਨ ਕੰਪਨੀ, ਹੈਦਰਾਬਾਦ । | 5,000 | |
| | | 6. | ਮੈ: ਆਂਧਰਾ ਪ੍ਰਦੇਸ਼ ਰੋਲਰ ਫਲੋਰ ਮਿਲਜ਼, ਹੈਦਰਾਬਾਦ । | 5,000 | |
| | | 7. | ਮੈ: ਈਸਟ ਕੋਸਟ ਫਲੋਰ ਮਿਲਜ਼, ਤਾਦੇਪਲੀ ਗੁਨਟੂਰ । | 5,000 | |
| | | 8. | ਮੈ: ਤਿਰੂਪਾਠੀ ਰੋਲਰ ਫਿਲੋਰ ਮਿਲਜ਼ ਇੰਡਸਟਰੀਅਲ ਐਸਟੇਟ, ਵਿਭਾਗ । | 600 | |
| | | 9. | ਮੈ: ਵਿਸਾਖਾ ਰੋਲਰ ਫਲੋਰ ਮਿਲਜ਼, ਵਿਸ਼ਾਖਾ ਪਟਨਮ । | 400 | |
| | | 10. | ਮੈ: ਆਂਧਰਾ ਪ੍ਰਦੇਸ਼ ਪੰਜਾਬੀ ਸਭਾ, ਹੈਦਰਾਬਾਦ । | 500 | |
| | | 11. | ਮੈ: ਪਦਮਾਵਥੀ ਫਿਲੋਰ ਮਿਲਜ਼ ਰੈਨੀਗਨਟਾ ਰੋਡ, ਤਿਰੂਪਾਠੀ ਜ਼ਿਲ੍ਹਾ ਚਿਤੋੜ । | 1,000 | |

| | | | | | |
|---|---|---|---|---|---|
| 7. | ਗੋਆ | 1. | ਮੰਗੁਏਸ਼ ਮਹਾਲਸਾ ਮਹਿਲਾ ਸਾਹਕਾਰੀ ਗਰਾਹਕ ਭੰਡਾਰ ਮਰਡੋਲ ਗੋਆ । | 200 | 200 |
| 8. | ਉਤਰ ਪ੍ਰਦੇਸ਼ | 1. | ਆਗਰਾ ਰੋਲਰ ਫਲੋਰ ਮਿਲਜ਼, ਆਗਰਾ । | 645 | |
| | | 2. | ਮਹਾਂਬੀਰ ਟਰੇਡਿੰਗ ਕੰਪਨੀ,ਆਗਰਾ । | 285 | |
| | | 3. | ਸ੍ਰੀ ਰਾਮੇਸ਼ਵਰ ਜੀ.ਡੀ.ਐਂਡ ਰੋਲਰ ਫਲੋਰ ਮਿਲਜ਼, ਆਗਰਾ । | 220 | |
| | | 4. | ਸ੍ਰੀ ਬਲਦਿਉ ਰੋਲਰ ਫਲੋਰ ਮਿਲਜ਼, ਅਲੀਗੜ੍ਹ । | 210 | |
| | | 5. | ਅਲਾਹਾ ਰਾਜ ਮਿਲਿੰਗ ਕੰਪਨੀ, ਪਰਾਈਵੇਟ ਲਿਮਿਟਿਡ, ਅਲਾਹਾਬਾਦ । | 660 | |
| | | 6. | ਪਰਯਾਗ ਫਲੋਰ ਮਿਲਜ਼, ਨੈਨੀ । | 300 | |
| | | 7. | ਏਲਣ ਰੋਲਰ ਫਲੋਰ ਮਿਲਜ਼, ਬਰੇਲੀ । | 395 | |
| | | 8. | ਰਾਮੇਸ਼ਵਰ ਰੋਲਰ ਫਲੋਰ ਮਿਲਜ਼, ਬਰੇਲੀ । | 140 | |
| | | 9. | ਰਾਜ ਨਰੈਣ ਰੋਲਰ ਫਲੋਰ ਮਿਲਜ਼, ਡੇਹਰਾਦੂਨ । | 740 | |
| | | 10. | ਸੇਠੀ ਫਿਲੋਰ ਮਿਲਜ਼ (ਪ੍ਰਾ) ਲਿਮਿਟਡ, ਗੋਰਖਪੁਰ । | 175 | |
| | | 11. | ਗੇਜ਼ਿਜ ਫਲੋਰ ਮਿਲਜ਼ ਕਾਨਪੁਰ | 735 | |
| | | 12. | ਨਿਉ ਕਾਨਪੁਰ ਫਲੋਰ ਮਿਲਜ਼, ਕਾਨਪੁਰ | 800 | |
| | | 13. | ਸ੍ਰੀ ਰਾਮ ਮਹਾਂ ਦਿਉ ਪ੍ਰਸ਼ਾਦ ਰੋਲਰ ਫਲੋਰ ਮਿਲਜ਼, ਕਾਨਪੁਰ । | 595 | |
| | | 14. | ਸ੍ਰੀ ਵੈਨਕੇਟਸਵਰ ਫਲੋਰ ਮਿਲਜ਼ (ਪ੍ਰ.) ਲਿਮਟਿਡ, ਲਖਨਾਉ । | 885 | |
| | | 15. | ਦੀ ਕਿਸ਼ਨ ਫਲੋਰ ਮਿਲਜ਼, ਮੇਰਠ | 395 | |
| | | 16. | ਦੀ ਰਾਮਾ ਰੋਲਰ ਫਲੋਰ ਮਿਲਜ਼, ਮੇਰਠ | 320 | 9,350 |
| | | 17. | ਰਾਜਿੰਦਰਾ ਫਲੋਰ ਐਂਡ ਅਲਾਈਡ ਇੰਡਸਟਰੀਜ਼ (ਪ੍ਰ.) ਲਿਮਿਟਿਡ, ਮੁਰਾਦਾਬਾਦ । | 420 | |
| | | 18. | ਸ੍ਰੀ ਲਕਸ਼ਮੀ ਡਿਸਟਰੀਬਿਊਟਿੰਗ ਏਜੰਸੀ (ਪ੍ਰ.) ਲਿਮਟਿਡ, ਸਹਾਰਨਪੁਰ । | 295 | |
| | | 19. | ਹਰਖਚੰਦ ਫਲੋਰ ਮਿਲਜ਼, ਸੀਤਾ ਪੁਰ | 495 | |
| | | 20. | ਕਲੋਡੀਆ ਫਲਰ ਮਿਲਜ਼, ਵਾਰਾ ਨਸੀ | 330 | |
| | | 21. | ਸ੍ਰੀ ਅਨਾ ਪੂਰਨਾ ਮਿਲਜ਼, ਵਾਰਾ ਨਸੀ | 310 | |
| | | | ਕੁਲ ਜੋੜ | 83,040 | 88,040 |

[Minister of State for Food and Supplies]

[ANNEXURE 2

Allocation made through the nominees of deficit States from the levy-paid wheat stocks of Markfed/Punsup upto 31st December, 1974.

(in tonnes)

| Sr. No. | Name of the State | Name of rhe nominees | Quantity allocated | Total |
|---|---|---|---|---|
| 1. | Tamilnadu | (1) M/S Gupta Trading Company, Madras. .. | 5,000 | 17,930 |
| | | (2) M/S Britannia Biscuit Company Ltd. .. | 1,680 | |
| | | (3) M/S Sahuwala Flour Mills, Madras. .. | 5,000 | |
| | | (4) M/S Mahalakshmi Roller Flour Mills, Madras. .. | 1,250 | |
| | | (5) Madras Agencies, Madras. .. | 5,000 | |
| 1. | Karnataka | (1) M/S Chamundi Roller Flour Mills Pvt. Ltd., Bangalore. .. | 5,000 | 14,000 |
| | | (2) M/S Azad Roller Flour Mills, Santhepet, Chitradurga. .. | 1,000 | |
| | | (3) M/S Sahuwala Roller Flour Mills, Bangalore. .. | 5,000 | |
| | | (4) M/S Shivchandrai Om Parkash Grain Merchants and Commission Agents, Bangalore. .. | 1,000 | |
| | | (5) M/S Siri Nivasa Industries Flour Mills, Raichur. .. | 2,000 | |
| 3. | Maharashtra | (1) South Indian Coop. Store, Bombay. .. | 5,000 | 2 000 |
| | | (2) M/S Jogeshwari Sewa Mandal, Coop. Consumers Store, Bombay. .. | 5,000 | |
| | | (3) M/S Maharashtra Rajya Wholesale Consumers Coop. Societies Federation Ltd. Bombay. .. | 5.000 | |
| | | (4) Retail Grain Dealers Coop. Societies Ltd., Bombay. .. | 5,000 | |
| 4. | Assam | (1) M/S Kamrup Flour Mills, Gauhati. .. | 1,680 | 3,360 |
| | | (2) M/S Biswanath Trading Co., Tinsukia. .. | 1,680 | |
| 5. | Delhi | (1) Super Bazar, Delhi. .. | 1,700) | 1700 |

| | | | | | |
|---|---|---|---|---|---|
| 6. | Andhra Pradesh | (1) Ven Kateswara Roller Flour Mill, Pvt. Ltd. Secunderabad. .. | 1,000 | | |
| | | (2) Usha Flour and General Mills, Ltd. Kukatpali. .. | 1,000 | | |
| | | (3) Swastik Roller Flour Mills, Narsingi, Hyderabad. .. | 1,000 | | |
| | | (4) Hyderabad Roller Flour Mills, Hyderabad. .. | 1,000 | | |
| | | (5) Moderen Nutrition Company, Hyderabad. .. | 5,000 | | |
| | | (6) Andhra pradesh Roller Flour Mills, Hyderabad. .. | 5,000 | 21,500 | |
| | | (7) East Coast Flour Mills, Pvt. Ltd. Tadepali, Guntur. .. | 5,000 | | |
| | | (8) Tirupathi Roller Flour Mills, Industrial Estate, Vizag. .. | 600 | | |
| | | (9) Visakha Roller Flour Mills, Visakha Patnam. .. | 400 | | |
| | | (10) Andhra Pradesh Punjabi Sabha, Hyderabad. .. | 500 | | |
| | | (11) M/S Padmavathi Flour Mills, Renigunta Road, Tirupathi, District Chittor. .. | 1,000 | | |
| 7. | Goa | (1) Manguesh Mahalsa Mahila Sahakari Grahak Dhandar Mardal, Goa. .. | 200 | 200 | |
| 8. | Uttar Pradesh | (1) The Agra Roller Flour Mills, Agra. .. | 645 | | |
| | | (2) Mahabir Trading Company, Agra .. | 205 | | |
| | | (3) Shri Rameshwar G. D. and Roller Flour Mills, Agra. .. | 220 | | |
| | | (4) Shri Baldoo Roller Flour Mills, Aligarh. .. | 210 | | |
| | | (5) Allahabad Milling Company (Pvt.) Ltd., Allahabad. .. | 660 | | |
| | | (6) Paryag Flour Mills, Naino. .. | 300 | | |
| | | (7) Allen Roller Flour Mills, Bareilly. .. | 395 | | |
| | | (8) Rameshwar Roller Flour Mills, Bareilly. .. | 140 | 9,350 | |
| | | (9) Raj Narain Roller Flour Mills, Dehradun. .. | 740 | | |
| | | (10) Sethi Flour Mills (Pvt.) Ltd., Gorakhpur. .. | 175 | | |
| | | (11) Ganges Flour Mills, Kanpur. .. | 735 | | |

[Minister of State for Food and Supplies]

| | | | |
|---|---|---|---|
| (12) | New Cawnpore Flour Mills, Kanpur. | .. | 800 |
| (13) | Shri Ram Mahadeo Parshad Roller Flour Mills, Kanpur. | .. | 595 |
| (14) | Shri Venkateshwar Flour Mills, (Pvt.) Ltd. Lucknow. | .. | 885 |
| (15) | The Kishen Flour Mills, Meerut. | .. | 395 |
| (16) | The Rama Roller Flour Mills, Meerut. | .. | 320 |
| (17) | Rajindra Flour and Allied Industries (Pvt.) Ltd. Moradabad. | .. | 420 |
| (18) | Shri Laxmi Distributing Agency (Pvt.) Ltd. Saharanpur. | .. | 295 |
| (19) | Herakh Chand Flour Mills, Sita Pur. | .. | 495 |
| (20) | Kanodia Flour Mills, Varanasi. | .. | 330 |
| (21) | Shri Annapurna Mills, Varanasi.. | .. | 310 |

Total .. 88,040 88,040

**ਸਰਦਾਰ ਪਰਕਾਸ਼ ਸਿੰਘ ਬਾਦਲ** : ਮਨਿਸਟਰ ਸਾਹਿਬ ਨੇ ਫਰਮਾਇਆ ਹੈ ਕਿ 88 ਹਜ਼ਾਰ 40 ਟਨ ਵੀਟ ਇਨ੍ਹਾਂ ਨੇ ਲੋੜ ਵਾਲਿਆਂ ਸੂਬਿਆਂ ਨੂੰ ਦਿਤੀ ਹੈ । ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਵਿਚ ਕੁਝ ਇਸ ਤਰ੍ਹਾਂ ਦੇ ਵੀ ਨੁਮਾਇੰਦੇ ਸਨ, ਜਿਨ੍ਹਾਂ ਕੋਲ ਸਿਰਫ ਨੋ-ਆਬਜੇਕਸ਼ਨ ਸਰਟੀਫਿਕੇਟ ਹੀ ਸੀ ?

**ਰਾਜ ਮੰਤਰੀ ਖੁਰਾਕ ਅਤੇ ਸਪਲਾਈਜ਼** : ਜੋ ਐਲੋਕੇਸ਼ਨ ਸਟੇਟ ਲੈਵਲ ਸਬ-ਕਮੇਟੀ ਨੇ ਕੀਤੀ ਹੈ, ਉਸ ਦੇ ਵਿਚ ਸਟੇਟ ਨਾਮੀਨੀਜ਼ ਲੀਤੇ ਸਨ । ਨੋ-ਆਬਜੇਕਸ਼ਨ ਦਾ ਵੀ ਮੈਂ ਕੱਢ ਲਿਆ ਹੈ। ਤੁਹਾਡੇ ਕੋਲ ਸ਼ਾਇਦ ਗਲਤ ਇਨਫਰਮੇਸ਼ਨ ਹੋਵੇਗੀ । ਇਹ ਲਿਖਿਆ ਹੋਇਆ ਹੈ :—

'Such and such Government has no objection to such and such Flour Mill to import/export as this State's sponsored agent.'

**ਸਰਦਾਰ ਪਰਕਾਸ਼ ਸਿੰਘ ਬਾਦਲ** : ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਨੋ-ਆਬਜੇਕਸ਼ਨ ਸਰਟੀਫਿਕੇਟ ਦਾ ਇਕੋ ਹੀ ਕੇਸ ਹੈ । ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਸ ਤਰ੍ਹਾਂ ਦੇ ਹੋਰ ਵੀ ਕੇਸ ਹਨ?

**ਰਾਜ ਮੰਤਰੀ** : ਅਸੀਂ ਜੋ ਪਰਮਿਟ ਦਿਤੇ ਹਨ, ਉਹ ਸਟੇਟ ਨਾਮੀਨੀਜ਼ ਨੂੰ ਹੀ ਦਿਤੇ ਹਨ, ਹੋਰ ਕਿਸੇ ਇੰਡੀਵਿਜੁਅਲ ਜਾਂ ਅਜੈਂਸੀ ਨੂੰ ਨਹੀਂ ਦਿਤੇ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਸ ਗਲ ਦੀ ਕੀ ਯਾਰਡ-ਸਟਿਕ ਹੈ ਕਿ ਕੋਈ ਨਾਮੀਨੀ ਕਿਸ ਸਟੇਟ ਦਾ ਹੈ? ਕੀ ਸਰਕਾਰ ਇਹ ਲਿਖ ਕੇ ਦੇਂਦੀ ਸੀ ਕਿ ਫਲਾਂ ਨਾਮੀਨੀ ਮਹਾਰਾਸ਼ਟਰ ਸਟੇਟ ਦਾ ਹੈ ਜਾਂ ਕਿਸੇ ਹੋਰ ਸਟੇਟ ਦਾ ਹੈ ?

**ਰਾਜ ਮੰਤਰੀ** : ਪੋਜ਼ੀਸ਼ਨ ਇਹ ਹੈ ਕਿ ਜਿਸ ਵੇਲੇ ਵਪਾਰੀ ਵਪਾਰੀਆਂ ਨੂੰ ਬਾਹਰ ਐਕਸਪਰਟ ਕਰਦੇ ਸੀ ਤਾਂ ਪੰਜਾਬ ਸਰਕਾਰ ਕੋਲ ਜੂਨ ਵਿਚ ਸ਼ਿਕਾਇਤਾਂ ਆਉਣੀਆਂ ਸ਼ੁਰੂ ਹੋ ਗਈਆਂ ਸਨ ਕਿ ਅੰਡਰ-ਦੀ-ਟੇਬਲ ਉਹ ਜ਼ਿਆਦਾ ਚਾਰਜ ਕਰ ਰਹੇ ਹਨ ਅਤੇ ਪੰਜਾਬ ਦੀ ਬਦਨਾਮੀ ਹੋ ਰਹੀ ਹੈ। ਇਸ ਚੀਜ਼ ਨੂੰ ਖਤਮ ਕਰਨ ਵਾਸਤੇ ਹੀ ਤਬਦੀਲੀ ਕੀਤੀ ਸੀ। ਉਹ ਵਪਾਰੀ ਬਿਲਟੀ 150 ਰੁਪਏ ਦੀ ਸ਼ੋ ਕਰਦੇ ਸਨ ਪਰ ਚਾਰਜ ਜ਼ਿਆਦਾ ਕਰਦੇ ਸਨ। ਇਸ ਗੱਲ ਦਾ ਪੰਜਾਬ ਅਤੇ ਦੂਜੇ ਸੂਬਿਆਂ ਨੂੰ ਵੀ ਆਬਜੈਕਸ਼ਨ ਸੀ ਅਤੇ ਇਹ ਫੈਸਲਾ ਕੀਤਾ ਗਿਆ ਕਿ ਕਣਕ ਆਪਣੀਆਂ ਏਜੰਸੀਆਂ ਰਾਹੀਂ ਐਕਸ-ਪੋਰਟ ਕੀਤੀ ਜਾਵੇ ਤਾਂ ਜੋ ਪੰਜਾਬ ਸਰਕਾਰ ਦੀ ਜਾ ਹੋਰ ਸਟੇਟਾਂ ਦੀ ਬਦਨਾਮੀ ਨਾ ਹੋਵੇ। ਇਸ ਕਰਕੇ ਵਪਾਰੀਆਂ ਨੂੰ ਪਰਮਿਟ ਦੇਣ ਦਾ ਸਿਸਟਮ ਬੰਦ ਕਰਨਾ ਪਿਆ। ਕਿਉਂਕਿ ਦੂਜੀਆਂ ਸਟੇਟਾਂ ਮਾਰ-ਕੀਟ ਵਿਚੋਂ ਕਣਕ ਇਥੋਂ ਖਰੀਦ ਨਹੀਂ ਸੀ ਸਕਦੀਆਂ, ਇਸ ਕਰਕੇ ਸਟੇਟਸ ਦੇ ਨਾਮੀਨੀਜ਼ ਨੂੰ ਪਰਮਿਟ ਦੇਣ ਦਾ ਫੈਸਲਾ ਕੀਤਾ ਗਿਆ। ਫਿਰ ਵੀ ਇਸ ਸਰਕਾਰ ਨੇ ਅਤੇ ਐਲੋਕੇਸ਼ਨ ਸਬ-ਕਮੇਟੀ ਨੇ 5,000 ਟਨ ਤੋਂ ਵਧ ਕਣਕ ਕਿਸੇ ਪਰਮਿਟ ਵਾਲੇ ਨੂੰ ਨਹੀਂ ਦਿਤੀ ਜਦ ਕਿ ਪਾਰਟੀਆਂ 10,000 ਜਾਂ 15,000 ਟਨ ਕਣਕ ਦੇ ਪਰਮਿਟ ਮੰਗਦੀਆਂ ਸਨ। ਸਟੇਟਾਂ ਦੀ ਲੋੜ ਦੇ ਮੁਤਾਬਿਕ ਪਰਮਿਟ ਦਿੱਤੇ ਗਏ ਸਨ।

**ਸਰਦਾਰ ਪਰਕਾਸ਼ ਸਿੰਘ ਬਾਦਲ** : ਜਿੰਨੇ ਵੀ ਬਾਹਰਲੀਆਂ ਸਟੇਟਾਂ ਤੋਂ ਨੋ-ਆਬਜੈਕਸ਼ਨ ਸਰਟੀ-ਫਿਕੇਟ ਆਏ ਕੀ ਉਨ੍ਹਾਂ ਸਾਰਿਆਂ ਨੂੰ ਹੀ ਪਰਮਿਟ ਦੇ ਦਿੱਤੇ ਗਏ ਸਨ ਜਾਂ ਕੋਈ ਡਿਸਕਰੀਸ਼ਨ ਵਰਤਦੇ ਰਹੇ ?

**ਰਾਜ ਮੰਤਰੀ** : ਉਨ੍ਹਾਂ ਸਾਰਿਆਂ ਦੀ ਡਿਮਾਂਡ ਤਾਂ 9 ਲੱਖ ਟਨ ਦੀ ਸੀ ਅਤੇ ਸਾਰਿਆਂ ਨੂੰ ਅਸੀਂ ਦੇ ਨਹੀਂ ਸੀ ਸਕਦੇ ਅਤੇ ਦੇ ਸਕਦੇ ਸੀ ਸਿਰਫ ਲਿਮਟਿਡ ਆਦਮੀਆਂ ਨੂੰ। ਜਿਸ ਸਟੇਟ ਦੀ ਜਿੰਨੀ ਮੰਗ ਸੀ ਅਤੇ ਜਿਸ ਸਟੇਟ ਦੀ ਜਿੰਨੀ ਲੋੜ ਸੀ ਉਸ ਨੂੰ ਮੁੱਖ ਰਖਦਿਆਂ ਹੋਇਆਂ ਸਟੇਟ ਦੇ ਨਾਮੀ-ਨੀਜ਼ ਨੂੰ ਪਰਮਿਟ ਦਿੱਤੇ ਗਏ।

**ਸ਼੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਇਨ੍ਹਾਂ ਦੀ ਗੱਲ ਠੀਕ ਹੈ ਕਿ ਜੋ ਵਪਾਰੀਆਂ ਨੇ ਲੁਟ ਖਸੁਟ ਮਚਾਈ ਹੋਈ ਸੀ ਸਾਰੇ ਹਿੰਦੁਸਤਾਨ ਵਿਚ, ਉਸ ਨੂੰ ਖਤਮ ਕਰਨਾ ਚਾਹੀਦਾ ਸੀ ਅਤੇ ਸਰਕਾਰ ਨੇ ਚੰਗਾ ਕੀਤਾ, ਪਰ ਮੈਂ ਪੁਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਕਣਕ ਸੀ, ਇਹ ਸਰਕਾਰ ਨੇ ਕਿਸ ਭਾਅ ਤੇ ਖਰੀਦੀ ਅਤੇ ਇੰਸੀਡੈਂਟਲ ਚਾਰਜਿਜ਼ ਵਗੈਰਾ ਲਗਾ ਕੇ ਕਿਸ ਭਾਅ ਵੇਚੀ ?

**ਰਾਜ ਮੰਤਰੀ** : ਇਹ ਬੜਾ ਵੈਲਿਡ ਪੁਆਇੰਟ ਹੈ, ਸਪੀਕਰ ਸਾਹਿਬ, ਕਿਉਂਕਿ ਇਹ ਇਕ ਗਲਤ ਇੰਪਰੈਸ਼ਨ ਕ੍ਰਿਏਟ ਕੀਤਾ ਗਿਆ ਹੈ ਕਿ ਸਰਕਾਰ ਨੇ ਕਿਸਾਨਾਂ ਨੂੰ ਨੁਕਸਾਨ ਪੁਚਾਇਆ ਹੈ। ਸਪੀਕਰ ਸਾਹਿਬ, ਇਕ ਗੱਲ ਇਹ ਹੈ ਕਿ ਅਗਰ ਮਾਰਕਫੈਡ ਅਤੇ ਸਿਵਿਲ ਸਪਲਾਈਜ਼ ਕਾਰਪੋਰੇਸ਼ਨ ਮਾਰਕਿਟ ਵਿਚ ਨਾ ਆਉਂਦੇ ਤਾਂ ਕਣਕ ਦੀ ਕੀਮਤ 105 ਜਾਂ 108 ਰੁਪਏ ਤੋਂ ਵੀ ਹੋਰ ਗਿਰਨ ਦੀ ਸੰਭਾਵਨਾ ਸੀ। ਇਸ ਕਰਕੇ ਕਣਕ 105 ਤੋਂ ਲੈ ਕੇ 132 ਰੁਪਏ ਤਕ ਖਰੀਦੀ ਗਈ। ਅਗਰ 116 ਰੁਪਏ ਐਵਰੇਜ ਲਗਾ ਲਈਏ ਤਾਂ ਦੋ ਕੁਇੰਟਲ ਦੀ ਕੀਮਤ 232 ਰੁਪਏ ਬਣੀ। ਇਸ ਦੇ ਵਿਚ ਮਾਰ-ਕਿਟ ਫੀਸ 5 ਰੁ. 25 ਪੈਸੇ ਦਾਮੀ 3 ਰੁ. 48, ਪੈਸੇ ਇੰਸੀਡੈਂਟਲ ਵਗੈਰਾ 1 ਰੁਪਿਆ ਅਤੇ ਇਸ ਤਰ੍ਹਾਂ ਇਹ ਟੋਟਲ 244 ਰੁ. 70 ਪੈਸੇ ਬਣਿਆ। ਫਿਰ ਇਸ ਹਿਸਾਬ ਨਾਲ ਅੱਧੀ ਕਣਕ ਲੈਵੀ ਵਾਲੀ, 105 ਰੁਪਏ ਵਾਲੀ ਲਗਾਈ ਜਾਵੇ ਤਾਂ ਇਹ ਕੀਮਤ 136.70 ਪੈਸੇ ਬਣ ਜਾਂਦੀ ਹੈ। ਇਸ ਤੇ ਇਨਟਰੈਸਟ 2 ਰੁ. 30 ਪੈਸੇ ਲਗਾ ਲਵੋ, ਸਟੋਰੇਜ ਚਾਰਜਿਜ਼ 50 ਪੈਸੇ ਅਤੇ ਇਹ ਸਾਰਾ 139.50 ਪੈਸੇ ਬਣ ਜਾਂਦਾ ਹੈ। ਫਿਰ ਜਿਸ ਵੇਲੇ ਐਕਸਪੋਰਟ ਕਰਦੇ ਹਾਂ ਤਾਂ ਬੋਰੀ ਦੀ ਕੀਮਤ 4.70 ਪੈਸੇ ਵੀ ਦੇਣੀ ਪੈਂਦੀ ਹੈ ਅਤੇ ਫਿਰ ਇੰਟਰ-ਸਟੇਟ ਸੇਲਜ਼-ਟੈਕਸ ਵੀ 3% ਹੁੰਦਾ ਹੈ ਅਤੇ ਇਹ ਸਾਰੇ

[ਰਾਜ ਮੰਤਰੀ ਖੁਰਾਕ ਅਤੇ ਸਪਲਾਈਜ਼]

ਖਰਚ ਲਗਾ ਕੇ 148 ਰੁਪਏ 38 ਪੈਸੇ ਇਕ ਕੁਇੰਟਲ ਕਣਕ ਦੀ ਕੀਮਤ ਬਣਦੀ ਹੈ । ਇਸ ਤੋਂ ਇਲਾਵਾ ਸਟੇਸ਼ਨ ਦੇ ਲਦਣ ਵਗੈਰਾ ਦਾ ਵੀ ਡੇਢ੍ਹ ਦੋ ਰੁਪਿਆ ਖਰਚ ਆ ਜਾਂਦਾ ਹੈ । ਇਸ ਕਰਕੇ ਸਰਕਾਰ ਨੇ ਇਸ ਵਿਚ ਬੜਾ ਮੁਨਾਫਾ ਕਮਾਇਆ ਹੈ, ਇਹ ਕਹਿਣਾ ਗਲਤ ਹੈ ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਜਵਾਬ ਦੇਂਦੇ ਹੋਏ ਇਹ ਗੱਲ ਕਹੀ ਹੈ ਕਿ ਪੰਜਾਬ ਸਰਕਾਰ ਨੇ ਕਮੀ ਵਾਲੇ ਰਾਜਾਂ ਨੂੰ ਸਰਟੀਫਿਕੇਟ ਜਾਰੀ ਕਰਕੇ ਪਰਮਿਟ ਦਿਤੇ । ਦੂਸਰੇ ਪਾਸੇ ਇਹ ਦਸਿਆ ਹੈ ਕਿ ਜਿਹੜੇ ਨੋ-ਆਬਜੈਕਸ਼ਨ ਸਰਟੀਫਿਕੇਟ ਲੈ ਕੇ ਆਉਂਦੇ ਹਨ ਉਨ੍ਹਾਂ ਨੂੰ ਪਰਮਿਟ ਦਿੱਤੇ ਗਏ ਹਨ । ਮੈਂ ਜਾਣਨਾ ਚਾਹੁੰਦਾ ਹਾਂ ਇਨ੍ਹਾਂ ਨੇ ਕਿਸ ਪ੍ਰੋਸੀਜਰ ਨੂੰ ਮੱਦੇਨਜ਼ਰ ਰਖ ਕੇ ਪਰਮਿਟ ਦਿੱਤੇ ਹਨ?

**ਰਾਜ ਮੰਤਰੀ** : ਜਦੋਂ ਮੈਂ ਜਵਾਬ ਦਿੱਤਾ ਸੀ, ਆਨਰੇਬਲ ਮੈਂਬਰ ਨੇ ਮੇਰਾ ਖਿਆਲ ਹੈ ਸੁਣਿਆ ਨਹੀਂ । ਪੰਜਾਬ ਸਰਕਾਰ ਨੇ ਕਿਸੇ ਇੰਡੀਵਿਜੂਅਲ ਨੂੰ ਪਰਮਿਟ ਇਸ਼ੂ ਨਹੀਂ ਕੀਤੇ । ਅਸੀਂ ਉਨ੍ਹਾਂ ਏਜੰਸੀਆਂ ਨੂੰ ਪਰਮਿਟ ਦਿਤੇ ਹਨ ਜਿਨ੍ਹਾਂ ਦਾ ਸਿਵਲ ਸਪਲਾਈਜ਼ ਕਾਰਪੋਰੇਸ਼ਨਜ਼ ਜਾਂ ਮਾਰਕ-ਫੈੱਡ ਦੇ ਨਾਲ ਸਬੰਧ ਸੀ ਜਾਂ ਉਨ੍ਹਾਂ ਦੇ ਉਹ ਨਾਮਿਨੀ ਸਨ ।

**ਸਰਦਾਰ ਬਸੰਤ ਸਿੰਘ ਖਾਲਸਾ** : ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਦੋਂ ਪਹਿਲਾਂ ਸਟੇਟ ਟੂ ਸਟੇਟ ਬਿਜ਼ਨੈਸ ਚਲ ਰਿਹਾ ਸੀ ਅਤੇ ਦੂਜੇ ਰਾਜਾਂ ਨੂੰ ਬੜੀ ਚੰਗੀ ਤਰ੍ਹਾਂ ਕਣਕ ਸਪਲਾਈ ਕੀਤੀ ਜਾ ਰਹੀ ਸੀ, ਫੇਰ ਕੀ ਕਾਰਨ ਹੈ ਕਿ ਇਨ੍ਹਾਂ ਨੇ ਇਹ ਨਵਾਂ ਸਿਸਟਮ ਐਡਾਪਟ ਕੀਤਾ ?

**ਰਾਜ ਮੰਤਰੀ** : ਪੰਜਾਬ ਦੀ ਪੁਜ਼ੀਸ਼ਨ ਬੜੀ ਕਲੀਅਰ ਹੈ, ਪਹਿਲਾਂ ਜਦੋਂ ਸਟੇਟ ਟਰੇਡਿੰਗ ਕੀਤੀ ਸੀ ਤਾਂ ਇਸੇ ਗੱਲ ਨੂੰ ਮੁਖ ਰੱਖ ਕੇ ਕੀਤੀ ਸੀ ਕਿ ਲੋਕਾਂ ਨੂੰ ਵਧ ਤੋਂ ਵਧ ਫਾਇਦਾ ਪਹੁੰਚਾਇਆ ਜਾਵੇ ਪਰ ਜਦੋਂ ਇਹ ਵੇਖਿਆ ਕਿ ਲੋਕਾਂ ਦੀ ਬਜਾਏ ਵਪਾਰੀ ਹੀ ਫਾਇਦਾ ਉਠਾਉਂਦੇ ਹਨ, ਮਾਸਿਜ਼ ਦਾ ਕੋਈ ਭਲਾ ਨਹੀਂ ਹੋ ਰਿਹਾ ਤਾਂ ਅਸੀਂ ਵਪਾਰੀਆਂ ਨੂੰ ਇਲੀਮੀਨੇਟ ਕਰਕੇ ਸੈਂਟਰ ਦੀ ਕੋਆਪਰੇਸ਼ਨ ਨਾਲ ਪਰਮਿਟ ਸਿਸਟਮ ਜਾਰੀ ਕੀਤਾ ।

**ਡਾਕਟਰ ਬਲਦੇਵ ਪ੍ਰਕਾਸ਼** : ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਦੂਸਰੀਆਂ ਸਟੇਟਾਂ ਦੇ ਨਾਮਿਨੀ ਮੁਕੱਰਰ ਕਰਨ ਦੀਆਂ ਕੀ ਸ਼ਰਤਾਂ ਹਨ, ਕੀ ਉਨ੍ਹਾਂ ਤੋਂ ਪਹਿਲਾਂ ਐਪਲੀਕੇਸ਼ਨ ਲਿਖ ਕੇ ਲਈ ਜਾਂਦੀ ਹੈ? ਜੋ ਕਣਕ ਦੂਸਰੀਆਂ ਸਟੇਟਾਂ ਨੂੰ ਦਿੱਤੀ ਗਈ ਉਹ ਕਿਸ ਕੀਮਤ ਤੇ ਵੇਚੀ ਗਈ ਅਤੇ ਉਸ ਵਿਚੋਂ ਪੰਜਾਬ ਸਰਕਾਰ ਨੇ ਕੀ ਕਮਿਸ਼ਨ ਲਿਆ?

**ਰਾਜ ਮੰਤਰੀ** : ਪੰਜਾਬ ਸਰਕਾਰ ਨੇ ਕਿਸੇ ਨੂੰ ਨਹੀਂ ਲਿਖਿਆ ਕਿ ਉਹ ਨਾਮਿਨੀ ਬਣਨ । ਪੰਜਾਬ ਸਰਕਾਰ ਨੇ ਜੋ ਕਣਕ ਵੇਚੀ ਉਸ ਵਿਚੋਂ ਕੋਈ ਕਮਿਸ਼ਨ ਨਹੀਂ ਲਿਆ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਜਿਹੜੇ ਨਾਮਿਨੀ ਸਨ, ਕੀ ਉਨ੍ਹਾਂ ਦੇ ਵਿਚ ਕੋਈ ਔਰਤ ਵੀ ਸੀ ? ਕੀ ਵਜ਼ੀਰ ਸਾਹਿਬ ਦਸਣਗੇ ਕਿ ਕੀ ਕਿਸੇ ਔਰਤ ਨੂੰ ਪਰਮਿਟ ਦਿੱਤਾ ਗਿਆ ਸੀ, ਕੀ ਵਜ਼ੀਰ ਸਾਹਿਬ ਪੜਤਾਲ ਕਰਨਗੇ ?

**ਰਾਜ ਮੰਤਰੀ** : ਟਰੇਡਰਜ਼, ਜਿਨ੍ਹਾਂ ਨੂੰ ਪਰਮਿਟ ਦਿੱਤੇ ਗਏ ਹਨ ਉਨ੍ਹਾਂ ਦੇ ਨਾਉਂ ਦੀ ਸੂਚੀ ਮੈਂ ਸਦਨ ਦੀ ਮੇਜ਼ ਤੇ ਰਖ ਦਿੱਤੀ ਹੈ । ਇਹ ਆਪ ਵੇਖ ਸਕਦੇ ਹਨ ਕਿ ਇਸ ਸੂਚੀ ਦੇ ਵਿਚ ਕੋਈ ਔਰਤ ਵੀ ਹੈ । ਜੇ ਕੋਈ ਔਰਤ ਕੋਈ ਕਾਰਪੋਰੇਸ਼ਨ ਦੀ ਮੈਂਬਰ ਹੋਵੇ ਵੀ ਤਾਂ ਅਸੀਂ ਆਬਜੈਕਟ ਨਹੀਂ ਕਰ ਸਕਦੇ । ਇਹ ਲਿਸਟ ਤਾਂ ਤੁਸੀਂ ਆਪ ਚੈਕ ਕਰ ਸਕਦੇ ਹੋ, ਮੇਰੇ ਤੋਂ ਕੀ ਪੁਛਦੇ ਹੋ ?

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਗੱਲ ਪੁਛਣੀ ਚਾਹੁੰਦਾ ਹਾਂ ਕਿ ਸਰਕਾਰ ਨੇ ਵਿਉਪਾਰੀਆਂ ਦੀ ਲੁੱਟ–ਖਸੁੱਟ ਖਤਮ ਕਰਕੇ ਨਵਾਂ ਸਿਸਟਮ ਜਾਰੀ ਕੀਤਾ ਹੈ । ਪਰ ਐਸਾ ਕਰਨ ਨਾਲ ਜੋ ਬਾਦਲ ਸਾਹਿਬ ਅਤੇ ਡਾਕਟਰ ਬਲਦੇਵ ਪ੍ਰਕਾਸ਼ ਨੂੰ ਤਕਲੀਫ ਹੋਈ ਹੈ ਉਸ ਦਾ ਸਰਕਾਰ ਨੇ ਕੀ ਇਲਾਜ ਕੀਤਾ ? (ਹਾਸਾ)

**ਸ੍ਰੀ ਸਪੀਕਰ** : ਇਹ ਸਵਾਲ ਰੂਲ ਆਊਟ ਕੀਤਾ ਜਾਂਦਾ ਹੈ । (This question is ruled out.)

**ਸਰਦਾਰ ਪਰਕਾਸ਼ ਸਿੰਘ ਬਾਦਲ** : ਪਹਿਲਾਂ ਜੋ ਸਟੇਟ ਟਰੇਡਿੰਗ ਹੋਈ ਸੀ ਉਹ ਸੈਂਟਰਲ ਇਨ-ਸਟੀਚਿਊਸ਼ਨ ਦੇ ਮਾਤਹਿਤ ਹੋਈ ਸੀ । ਕੀ ਇਹ ਦਰੁਸਤ ਹੈ ਕਿ ਬਾਹਰਲੀਆਂ ਸਟੇਟਾਂ ਦੇ ਟਰੇਡਰਜ਼ ਨੂੰ ਜਿਨ੍ਹਾਂ ਪਾਸ ਨੋ-ਆਬਜੈਕਸ਼ਨ ਸਰਟੀਫਿਕੇਟ ਸਨ ਉਨ੍ਹਾਂ ਨੂੰ ਹੀ ਕਣਕ ਦੀ ਖਰੀਦ ਦੇ ਪਰਮਿਟ ਦਿੱਤੇ ਗਏ ?

**ਰਾਜ ਮੰਤਰੀ**: ਪੰਜਾਬ ਸਰਕਾਰ ਨੇ ਵ੍ਹੀਟ ਪਰਮਿਟ ਸਿਰਫ ਸਹਕਾਰੀ ਕਾਰਪੋਰੇਸ਼ਨਜ਼ ਅਤੇ ਮਾਰਕ-ਫੈਡਜ਼ ਨੂੰ ਹੀ ਦਿੱਤੀ ਹੈ । ਇਹ ਪਾਲਿਸੀ 23 ਅਗਸਤ, 1974 ਤੋਂ ਬਾਅਦ ਅਡਾਪਟ ਕੀਤੀ ਜਦੋਂ ਕਿ ਪ੍ਰਾਈਵੇਟ ਟਰੇਡਰਜ਼ ਨੇ ਬਾਹਰਲੇ ਵਪਾਰੀਆਂ ਨਾਲ ਮਿਲਕੇ ਸਾਰਾ ਵਾਤਾਵਰਨ ਖਰਾਬ ਕੀਤਾ ।

**ਸਰਦਾਰ ਜਸਵਿੰਦਰ ਸਿੰਘ ਬਰਾੜ**: ਮੈਂ ਕਿਸਾਨ ਮਾਰੂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ....

**ਸ੍ਰੀ ਸਪੀਕਰ** : ਤੁਸੀਂ ਤਾਂ ਡਿਪਟੀ ਲੀਡਰ ਹੋ, ਤਹਾਨੂੰ ਇਹ ਸ਼ਬਦ ਸ਼ੋਭਾ ਨਹੀਂ ਦੇਂਦੇ । (You are the Deputy Leader of the Opposition. It does not behove you to speak like that).

**ਸਰਦਾਰ ਜਸਵਿੰਦਰ ਸਿੰਘ ਬਰਾੜ** : ਮੈਂ ਟਰੇਡਰਜ਼ ਦੇ ਯਾਰ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੇ ਦਿੱਲੀ ਦੇ ਕਿਸੇ ਵਜ਼ੀਰ ਦੀ ਨੂੰਹ ਨੂੰ ਵੀ ਪਰਮਿਟ ਦਿੱਤਾ ਹੈ? ਦੂਸਰੇ ਮੈਂ ਇਹ ਵੀ ਜਾਣਨਾ ਚਾਹੁੰਦਾ ਹਾਂ ਕਿ ਜਿਹੜੀ ਗੁਪਤਾ ਟਰੇਡਿੰਗ ਕੰਪਨੀ ਮਦਰਾਸ ਨੂੰ ਵੀਟ ਦਿੱਤੀ ਗਈ ਅਤੇ ਮੈਂ: ਮਹਾਲਕਸ਼ਮੀ ਫਲੋਰ ਮਿਲਜ਼ ਨੂੰ ਵੀਟ੍ਹ ਦਿੱਤੀ ਗਈ, ਇਨ੍ਹਾਂ ਦੇ ਨਾਲ ਹੀ ਹੋਰ ਵੀ ਕਿਤਨੇ ਹੀ ਕਨਸਰਨ ਹਨ ਇਸ ਲਿਸਟ ਵਿਚ ਜਿਨ੍ਹਾਂ ਤੋਂ ਵਜ਼ੀਰਾਂ ਨੇ ਪੈਸੇ ਲਏ ਹਨ, ਕੀ ਇਹ ਦਸਣਗੇ ਕਿ ਉਨ੍ਹਾਂ ਨੇ ਕਿਤਨੇ ਕਿਤਨੇ ਪੈਸੇ ਲਏ ਹਨ ? (ਸ਼ੋਰ)

**ਰਾਜ ਮੰਤਰੀ** : ਜਿਥੋਂ ਤੱਕ ਸੈਂਟਰ ਦੇ ਮਨਿਸਟਰ ਦੀ ਨੂੰਹ ਨੇ ਕੋਈ ਇਥੋਂ ਪਰਮਿਟ ਲੈਣ ਦੀ ਇਨ੍ਹਾਂ ਨੇ ਗੱਲ ਕੀਤੀ ਹੈ, ਇਹ ਬੇਬੁਨਿਆਦ ਚੀਜ਼ ਹੈ ਅਤੇ ਇਹ ਤਾਂ ਇਕ ਬੇਸਲੈਸ ਗੱਲ ਹੈ । ਜਿਹੜੀ ਗੱਲ ਇਹ ਪੈਸੇ ਲੈਣ ਵਾਲੀ ਕਰਦੇ ਹਨ ਇਹ ਵੀ ਬੇਬੁਨਿਆਦ ਅਤੇ ਬੇਸਲੈਸ ਜੇਹੀ ਗੱਲ ਹੈ ।

**ਸਰਦਾਰ ਸੁਰਜੀਤ ਸਿੰਘ** (ਬਰਨਾਲਾ): ਜਿਨ੍ਹਾਂ ਨੂੰ ਲੈਟਰ ਫਾਰ ਪਰਚੇਜ਼ ਦਿੱਤਾ ਕੀ ਉਨ੍ਹਾਂ ਸਾਰਿਆਂ ਨੂੰ ਅਨਾਜ ਦਿੱਤਾ ਸੀ ਜਾਂ ਅਜੇ ਕੁਝ ਰਹਿੰਦੇ ਸੀ?

**ਰਾਜ ਮੰਤਰੀ**: 9 ਲੱਖ ਟਨ ਦੀ ਸਾਰੀ ਮੰਗ ਸੀ ਅਤੇ ਸਾਡੇ ਕੋਲ ਤਾਂ 4 ਲੱਖ ਟਨ ਕਣਕ ਸੀ ਅਸੀਂ ਸਾਰਿਆਂ ਨੂੰ ਕਿਸ ਤਰ੍ਹਾਂ ਸੈਟਿਸਫਾਈ ਕਰ ਸਕਦੇ ਸੀ?

**ਸਰਦਾਰ ਬਲਵਿੰਦਰ ਸਿਘ ਭੂੰਦੜ** : ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਤਨੇ ਨਾਮਿਨੀਜ਼ ਨੂੰ ਕਣਕ ਦੇ ਪਰਮਿਟਸ ਦਿੱਤੇ ਹਨ, ਕੀ ਕੋਈ ਇਹੋ ਜਿਹਾ ਨਾਮਿਨੀ ਵੀ ਸੀ ਜਿਹੜਾ ਕਿ ਆਬਜੈਕਸ਼ਨੇਬਲ ਸਰਟੀਫੀਕੇਟ ਹੋਲਡ ਕਰਦਾ ਸੀ, ਕੀ ਉਸ ਨੂੰ ਵੀ ਪਰਮਿਟ ਦਿੱਤਾ ਗਿਆ ਸੀ?

**ਰਾਜ ਮੰਤਰੀ** : ਕਿਸੇ ਪ੍ਰਾਈਵੇਟ ਨਾਮਿਨੀ ਨੂੰ ਜਾਂ ਆਬਜੈਕਸ਼ਨੇਬਲ ਸਰਟੀਫਿਕੇਟ ਵਾਲੇ ਨੂੰ ਕੋਈ ਪਰਮਿਟ ਨਹੀਂ ਦਿੱਤਾ ਗਿਆ। ਇਹ ਪਰਮਿਟ ਸਿਰਫ ਉਨ੍ਹਾਂ ਸਟੇਟ ਕਨਸਰਨਜ਼ ਨੂੰ ਦਿੱਤੇ ਗਏ ਹਨ ਜਿਹੜੇ ਗਵਰਨਮੈਂਟ ਨਾਲ ਡੀਲ ਕਰਦੇ ਹਨ।

**ਸਰਦਾਰ ਸੁਖਦੇਵ ਸਿੰਘ ਢਿਲੋਂ** : ਕੀ ਕੋਈ ਦਿੱਲੀ ਦਾ ਐਸਾ ਨਾਮਿਨੀ ਵੀ ਹੈ ਜਿਸ ਨੂੰ ਵੀ. ਆਈ. ਪੀ. ਟਰੀਟ ਕਰਕੇ ਪਰਮਿਟ ਦਿੱਤਾ ਗਿਆ ਹੈ?

**ਰਾਜ ਮੰਤਰੀ** : ਮੈਨੂੰ ਤਾਂ ਇਹ ਪਤਾ ਨਹੀਂ ਕਿ ਕੌਣ ਕੀ ਕੀ ਕੰਮ ਕਰਦਾ ਹੈ, ਉਨ੍ਹਾਂ ਨੂੰ ਹੀ ਪਤਾ ਹੋਵੇਗਾ ਜਿਹੜੇ ਹਰ ਵਕਤ ਸੁੰਘਦੇ ਫਿਰਦੇ ਹਨ ਕਿ ਕੌਣ ਕੀ ਹੈ।

**ਸ੍ਰੀ ਪ੍ਰੇਮ ਗੁਪਤਾ** : ਪੰਜਾਬ ਇਕ ਸਰਪਲੱਸ ਸਟੇਟ ਹੋਣ ਦੇ ਬਾਵਜੂਦ ਵੀ ਇਸ ਤਰ੍ਹਾਂ ਸਾਰੀਆਂ ਸਟੇਟਾਂ ਨੂੰ ਅਨਾਜ ਸਪਲਾਈ ਕਰ ਰਿਹਾ ਹੈ ਕਿ ਆਪਣੀ ਜ਼ਰੂਰੀਆਤ ਦੇ ਨਾਲ ਸਾਰੀਆਂ ਸਟੇਟਸ ਨੂੰ ਅਨਾਜ ਦਿੱਤਾ ਜਾ ਰਿਹਾ ਹੈ। ਮੈਂ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਇਨ੍ਹਾਂ ਸੇਵਾ ਦਲ ਦੇ ਲਈ ਇਕ ਲੱਖ ਵਾਲੰਟੀਅਰ ਭਰਨ ਦਾ ਐਲਾਨ ਕੀਤਾ ਹੈ ਕੀ ਉਸ ਦੇ ਲਈ ਵੀ ਕਣਕ ਦਾ ਕੋਈ ਪ੍ਰਬੰਧ ਕੀਤਾ ਗਿਆ ਹੈ?

**ਸ੍ਰੀ ਸਪੀਕਰ** : ਇਹ ਰੂਲ ਆਊਟ ਕੀਤਾ ਜਾਂਦਾ ਹੈ। (It is ruled out.)

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਵੇਂ ਵਜ਼ੀਰ ਸਾਹਿਬ ਨੇ ਦਸਿਆ ਹੈ ਕਿ ਇਨ੍ਹਾਂ ਨੇ 88 ਹਜ਼ਾਰ ਟਨ ਕਣਕ ਦਾ ਪਰਮਿਟ ਦਿੱਤਾ ਹੈ ਜਿਹੜੇ ਕਿ ਗੌਰਮਿੰਟ ਦੇ ਨਾਮਿਨੀ ਸਨ। ਕੀ ਇਸ ਤੋਂ ਇਲਾਵਾ ਇਨ੍ਹਾਂ ਨੇ ਪ੍ਰਾਈਵੇਟ ਏਜੰਸੀਆਂ ਨੂੰ ਵੀ ਪਰਮਿਟ ਦਿੱਤੇ ਹਨ? ਕੀ ਸਬ ਕਮੇਟੀ ਨੇ ਇਨ੍ਹਾਂ ਤੋਂ ਇਲਾਵਾ ਕਿਸੇ ਹੋਰ ਨੂੰ ਵੀ ਕੋਈ ਪਰਮਿਟ ਦਿੱਤਾ ਹੈ?

**ਰਾਜ ਮੰਤਰੀ** : ਸਬ ਕਮੇਟੀ ਨੇ ਤਾਂ ਸਾਰੀ ਹੀ 4,13,300 ਟਨ ਹੀ ਕਣਕ ਦਿੱਤੀ ਹੈ 15.19 ਲੱਖ ਟਨ ਜਿਹੜੀ ਐਲੋਕੇਟ ਕਮੀ ਵਾਲੇ ਰਾਜਾਂ ਨੂੰ ਹੋਈ ਸੀ ਇਹਦੇ ਵਿਚ ਐਫ. ਸੀ. ਆਈ. ਦੀ, ਪੰਜਾਬ ਸਰਕਾਰ ਦੀ ਜਿਹੜੀ 50% ਲੇਵੀ ਵਾਲੀ ਸੀ ਇਹ ਵੀ ਸ਼ਾਮਲ ਸੀ।

**ਸਰਦਾਰ ਸੁਰਜੀਤ ਸਿੰਘ** (ਬਰਨਾਲਾ): ਮੈਂ ਵਜ਼ੀਰ ਸਾਹਿਬ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਕੀ ਕਰਾਈਟੇਰੀਆ ਰਖਿਆ ਹੈ ਪਰਮਿਟ ਦੇਣ ਦਾ, ਜਾਂ ਸਿਲੈਕਸ਼ਨ ਕਰਨ ਦੀਆਂ ਕੀ ਕੀ ਵਜੂਹਾਤ ਹਨ?

ਰਾਜ ਮੰਤਰੀ : ਸਪੀਕਰ ਸਾਹਿਬ, ਕ੍ਰਾਈਟੇਰੀਆ ਇਹ ਹੀ ਹੈ ਕਿ ਜਿਹੜੀਆਂ ਇੰਪਾਰਟੈਂਟ ਸਟੇਟਸ ਦੀਆਂ ਲੋੜਾਂ ਹੁੰਦੀਆਂ ਹਨ ਉਨ੍ਹਾਂ ਲੋੜਾਂ ਦੇ ਮੁਤਾਬਕ ਹੀ ਪਰਮਿਟ ਦਿੰਦੇ ਹਾਂ ਪਰ ਵਧ ਤੋਂ ਵਧ 5 ਹਜ਼ਾਰ ਦਾ ਪਰਮਿਟ ਦਿੰਦੇ ਹਾਂ । ਭਾਵੇਂ ਮੰਗ ਕਿੰਨੀ ਹੀ ਕਿਉਂ ਨਾ ਹੋਵੇ 5 ਹਜ਼ਾਰ ਤੋਂ ਵਧ ਨਹੀਂ ਦਿੰਦੇ ਤਾਂ ਕਿ ਅਸੀਂ ਵਧ ਤੋਂ ਵਧ ਲੋਕਾਂ ਨੂੰ ਅਕਾਮੋਡੇਟ ਕਰ ਸਕੀਏ ।

ਕਾਮਰੇਡ ਅੱਛਰਾ ਸਿੰਘ: ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਦੋਂ ਇਨ੍ਹਾਂ ਨੇ ਇਹ ਗੱਲ ਆਪ ਮੰਨੀ ਹੈ ਕਿ ਇਹ ਨਵੀਂ ਪਾਲਿਸੀ ਗਰੋਅਰ ਵਿਰੋਧੀ ਅਤੇ ਕਨਜ਼ਿਊਮਰ ਵਿਰੋਧੀ ਹੈ ਤਾਂ ਅਜਿਹੀ ਕਿਹੜੀ ਮਜਬੂਰੀ ਸੀ ਜਿਸ ਕਾਰਨ ਪਹਿਲੀ ਪਾਲਿਸੀ ਬਦਲਨੀ ਪਈ?

(ਕੋਈ ਜਵਾਬ ਨਹੀਂ ਦਿਤਾ ਗਿਆ )

ਸਰਦਾਰ ਪਰਕਾਸ਼ ਸਿੰਘ ਬਾਦਲ : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਫਰਮਾਇਆ ਹੈ ਕਿ ਪਰਮਿਟ ਐਲੋਕੇਟ ਕਰਨ ਲਈ ਇਕ ਕਮੇਟੀ ਬਣੀ ਸੀ, ਮੈਂ ਪੁਛਣਾ ਚਾਹੁੰਦਾ ਹਾਂ ਕਿ ਜੇ ਇਹ ਰੁਟੀਨ ਮੈਟਰ ਸੀ ਤਾਂ ਕਿਉਂ ਨਹੀਂ ਮਨਿਸਟਰ ਇੰਚਾਰਜ ਨੇ ਆਪ ਇਹ ਐਲੋਕੇਟ ਕੀਤੇ, 3–4 ਮਨਿਸਟਰਾਂ ਦੀ ਕਮਟੀ ਕਿਉਂ ਬਣਾਈ । ਕਿਤੇ ਇਸ ਦਾ ਰੀਜ਼ਨ ਇਹ ਤਾਂ ਨਹੀਂ ਸੀ ਕਿ ਪ੍ਰੈਜ਼ੈਂਟ ਫੂਡ ਮਨਿਸਟਰ ਇਸ ਗੱਲ ਤੇ ਬਜ਼ਿਦ ਸੀ ਕਿ ਕਿਸੇ ਇੰਡੀਵੀਜੂਅਲ ਨੂੰ, ਭਾਵੇਂ ਉਹ ਨੋ–ਆਬਜੈਕਸ਼ਨ ਸਰਟੀਫੀਕੇਟ ਦੇਂਦੇ ਤਾਂ ਵੀ, ਪਰਮਿਟ ਨਹੀਂ ਦੇਣਾ ?

ਮੁੱਖ ਮੰਤਰੀ: ਸਪੀਕਰ ਸਾਹਿਬ, ਮੈਂ ਇਸ ਗੱਲ ਨੂੰ ਸਪਸ਼ਟ ਕਰ ਦਿੰਦਾ ਹਾਂ । ਬਾਦਲ ਸਾਹਿਬ ਨੂੰ ਚਾਹੀਦਾ ਸੀ ਕਿ ਉਹ ਇਸ ਗੱਲ ਦੀ ਪ੍ਰਸ਼ੰਸਾ ਕਰਦੇ ਕਿਉਂਕਿ ਇਹ ਜੋ ਨਵੀਂ ਫੂਡ ਪਾਲਿਸੀ ਹੈ ਇਹ ਕੰਜ਼ਿਊਮਰ ਅਤੇ ਪਰੋਡਿਊਸਰ ਦੇ ਭਲੇ ਲਈ ਹੈ । ਦੂਸਰੀ ਗੱਲ ਪਰਮਿਟਾਂ ਬਾਰੇ ਪੈਦਾ ਹੁੰਦੀ ਹੈ। ਪ੍ਰਾਈਵੇਟ ਵਪਾਰੀ ਵਿਚ ਹਣ ਕਰਕੇ ਕਿਸਾਨ ਨੂੰ ਵੀ ਨੁਕਸਾਨ ਸੀ ਅਤੇ ਕੰਜ਼ਿਊਮਰ ਨੂੰ ਵੀ ਨੁਕਸਾਨ ਸੀ, ਇਸ ਲਈ ਸਰਕਾਰ ਨੇ ਪ੍ਰਾਈਵੇਟ ਵਪਾਰੀਆ ਨੂੰ ਵਿਚੋਂ ਕੱਢ ਦਿਤਾ । ਇਸ ਬਾਰੇ ਇਹ ਜ਼ਰੂਰੀ ਸੀ ਕਿ ਇਹ ਸਾਰੀ ਗੱਲ ਬੜੀ ਸੋਚ ਵਿਚਾਰ ਕੇ ਕੀਤੀ ਜਾਂਦੀ । ਫਿਰ ਜਿਥੇ ਤਕ ਇਸ ਬਾਰੇ ਕਮੇਟੀ ਬਣਨ ਦਾ ਸਵਾਲ ਹੈ, ਮੈਂ ਸਮਝਦਾ ਹਾਂ ਕਿ ਇਹ ਸਬੰਧਤ ਵਜ਼ੀਰ ਸਾਹਿਬ ਦੀ ਸ਼ਰਾਫ਼ਤ ਹੈ ਕਿ ਉਨ੍ਹਾਂ ਨੇ ਆਪਣੇ ਸਾਥੀ ਮਨਿਸਟਰਾਂ ਨੂੰ ਵੀ ਕਾਨਫੀਡੈਂਸ ਵਿਚ ਲਿਆ ਤਾਂ ਕਿ ਕਲ ਨੂੰ ਕੋਈ ਗੱਲ ਨਾ ਹੋਵੇ । ਵੈਸੇ ਉਨ੍ਹਾਂ ਕੋਲ ਇਹ ਅਧਿਕਾਰ ਸੀ ਕਿ ਉਹ ਆਪ ਇਹ ਪਰਮਿਟ ਦੇ ਸਕਦੇ ਸਨ । ਪਰ ਉਨ੍ਹਾਂ ਦੀ ਇਸ ਗੱਲ ਦੀ ਪ੍ਰਸ਼ੰਸਾ ਕੀਤੀ ਜਾਣੀ ਚਾਹੀਦੀ ਹੈ ਕਿ ਉਨ੍ਹਾਂ ਨੇ ਇਸ ਬਾਰੇ ਇਕ ਕਮੇਟੀ ਬਣਾ ਦਿੱਤੀ ਹੈ ਜਿਸ ਵਿਚ 3–4 ਮਨਿਸਟਰ ਅਤੇ ਅਫ਼ਸਰ ਵੀ ਹਨ ਅਤੇ ਉਹ ਹੀ ਸਾਰੀ ਛਾਣ ਬੀਣ ਕਰਕੇ ਫੈਸਲਾ ਕਰਦੇ ਹਨ । ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਜਿਤਨੇ ਸਵਾਲ ਇਨ੍ਹਾਂ ਨੇ ਕਰਨੇ ਸੀ ਉਹ ਕਰ ਲਏ ਹਨ ਅਤੇ ਜੋ ਹੋਰ ਕਰਨੇ ਹਨ ਤਾਂ ਉਹ ਇਰਰੇਲੇਵੈਂਟ ਹੋਣਗੇ, ਉਹ ਬੇਸ਼ਕ ਕਰੀ ਜਾਣ । (ਵਿਘਨ)

ਸਰਦਾਰ ਸੁਰਜੀਤ ਸਿੰਘ (ਬਰਨਾਲਾ): ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਿਆ ਸੀ ਕਿ ਕੀ ਕ੍ਰਾਈਟੇਰੀਆ ਇਨ੍ਹਾਂ ਨੇ ਰਖਿਆ ਹੈ ਪਰ ਇਨ੍ਹਾਂ ਨੇ ਉਸ ਦਾ ਕੋਈ ਸਪੱਸ਼ਟ ਜਵਾਬ ਨਹੀਂ ਦਿਤਾ ਸਗੋਂ ਗੋਲ ਮੋਲ ਉੱਤਰ ਦੇ ਦਿੱਤਾ ਹੈ ਕਿ ਅਸੀਂ ਡਿਮਾਂਡ ਦੇਖਦੇ ਹਾਂ ਅਤੇ ਫਿਰ ਪਰਮਿਟ ਦੇਂਦੇ ਹਾਂ । ਹੁਣ ਮੈਂ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਕਈ ਚੀਜ਼ ਲਿਖਤੀ ਵੀ ਹੈ ਕਿਸੇ ਫਾਰਮ ਵਿਚ ਜਾਂ ਇਨ੍ਹਾਂ ਦੀ ਮਰਜ਼ੀ ਹੈ ਜਿਸ ਤਰ੍ਹਾਂ ਮਰਜ਼ੀ ਕਰੀ ਜਾਣ, ਜੇ ਕੋਈ ਚੀਜ਼ ਲਿਖਤੀ ਹੈ ਤਾਂ ਕੀ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਕ੍ਰਾਈਟੇਰੀਏ ਬਾਰੇ ਤਾਂ ਮੈਂ ਜਵਾਬ ਦੇ ਦਿੱਤਾ ਸੀ । ਬਾਕੀ ਪਰਮਿਟ ਦੇਣ ਬਾਰੇ ਇਕ ਹਾਈਪਾਵਰਡ ਕਮੇਟੀ ਇਸੇ ਲਈ ਬਣਾਈ ਸੀ ਕਿ ਸ਼ਾਇਦ ਇਕ ਆਦਮੀ ਤੇ ਇਨ੍ਹਾਂ ਨੂੰ ਸੈਟਿਸਫੈਕਸ਼ਨ ਨਾ ਹੋਵੇ । ਪਰ ਜੇ ਹੁਣ ਵੀ ਇਨ੍ਹਾਂ ਦੀ ਸੈਟਿਸਫੈਕਸ਼ਨ ਨਹੀਂ ਤਾਂ ਭਾਵੇਂ 10 ਆਦਮੀਆਂ ਦੀ ਕਮੇਟੀ ਹੋਵੇ ਜਾਂ 50 ਆਦਮੀਆਂ ਦੀ ਕਮੇਟੀ ਹੋਵੇ ਇਨ੍ਹਾਂ ਦੀ ਸੈਟਿਸਫੈਕਸ਼ਨ ਨਹੀਂ ਹੋ ਸਕਣੀ । (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਇਸ ਸਵਾਲ ਨੂੰ ਤਕਰੀਬਨ ਅੱਧਾ ਘੰਟਾ ਹੋ ਗਿਆ ਹੈ, ਇਸ ਲਈ ਇਸ ਤੇ ਸਪਲੀਮੈਂਟਰੀ ਬੰਦ ਕਰਕੇ ਅਗਲਾ ਬਿਜ਼ਨੈਸ ਚਲਣਾ ਚਾਹੀਦਾ ਹੈ । (ਵਿਘਨ) (Almost half an hour has been spent on this question. Further supplementaries should be stopped and the next business be taken up now.) (*Interruption*)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਇਹ ਬੜਾ ਇੰਪਾਰਟੈਂਟ ਸਵਾਲ ਹੈ

**ਸ੍ਰੀ ਸਪੀਕਰ** : ਚਲੋ ਇਸ ਤੇ 3—4 ਹੋਰ ਸਪਲੀਮੈਂਟਰੀ ਕਰ ਲਓ । (ਵਿਘਨ) ਹੋਰ ਸਾਰਾ ਟਾਈਮ ਇਸੇ ਸਵਾਲ ਤੇ ਹੀ ਤਾਂ ਨਹੀਂ ਲਾਉਣਾ । (All right, let 3-4 more supplementaries be asked. (*Interruption*) Whole of the time is not to be devoted to this question.)

**ਸਰਦਾਰ ਪਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇਹ ਸਿਸਟਮ ਕਿਸਾਨ ਦੇ ਫਾਇਦੇ ਵਿਚ ਵੀ ਹੈ ਅਤੇ ਕੰਜ਼ਿਊਮਰ ਦੇ ਫਾਇਦੇ ਵਿਚ ਵੀ ਹੈ । ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਸ ਨਾਲ ਕਿਸਾਨ ਦਾ ਫਾਇਦਾ ਕਿਸ ਤਰ੍ਹਾਂ ਹੋਇਆ ਹੈ ਅਤੇ ਕੰਜ਼ਿਊਮਰ ਦਾ ਫਾਇਦਾ ਕਿਸ ਤਰ੍ਹਾਂ ਹੋਇਆ ਹੈ?(ਵਿਘਨ) ਇਕ ਗਲ ਹੋਰ ਪੁਛਣੀ ਹੈ, ਇਕੱਠੇ ਹੀ ਜਵਾਬ ਦੇ ਦੇਣਾ । ਦੂਜੀ ਗੱਲ ਇਹ ਹੈ ਕਿ ਕੁਝ ਏਜੰਸੀਆਂ ਹਨ ਜਿਨ੍ਹਾਂ ਨੂੰ ਪਰਮਿਟ ਦਿਤੇ ਗਏ ਹਨ ਉਨ੍ਹਾਂ ਨੂੰ ਪਰਮਿਟ ਦੇਣ ਨਾਲ ਕਿਸਾਨਾਂ ਦਾ ਅਤੇ ਕੰਜ਼ਿਊਮਰ ਦਾ ਕੀ ਫਾਇਦਾ ਹੋਇਆ ਹੈ ਜਿਸ ਤਰ੍ਹਾਂ ਕਿ "ਓਮ ਪ੍ਰਕਾਸ਼ ਗਰੇਨ ਐਂਡ ਕਮਿਸ਼ਨ ਏਜੰਟ, ਬੰਗਲੌਰ ਅਤੇ ਇਸੇ ਤਰ੍ਹਾਂ ਰਿਟੇਲਰ ਗਰੇਨ ਕੋਆਪ੍ਰੇਟਿਵ ਸੋਸਾਇਟੀ ਲਿਮਟਿਡ, ਬੰਬਈ, ਇਨ੍ਹਾਂ ਨੂੰ ਪਰਮਿਟ ਦੇਣ ਨਾਲ ਕੀ ਲਾਭ ਹੋਇਆ ਹੈ? ਇਸੇ ਤਰ੍ਹਾਂ ਹੋਰ ਕਈ ਬੋਗਸ ਏਜੰਸੀਜ਼ ਹਨ ।

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਏਜੰਸੀਜ਼ ਬੋਗਸ ਹਨ ਜਾਂ ਨਹੀਂ ਇਸ ਬਾਰੇ ਮੈਂ ਕੁਝ ਨਹੀਂ ਕਹਿ ਸਕਦਾ । ਸਿਰਫ਼ ਇੰਨਾ ਕਹਿ ਸਕਦਾ ਹਾਂ ਕਿ ਡੈਫੀਸਿਟ ਸਟੇਟਸ ਦੀਆਂ ਗੌਰਮਿੰਟਸ ਨੇ ਉਨ੍ਹਾਂ ਦੇ ਨਾਂ ਭੇਜੇ । ਇਹ ਉਨ੍ਹਾਂ ਸਟੇਟਸ ਦੀਆਂ ਗੌਰਮਿੰਟਸ ਦਾ ਕੰਮ ਸੀ ਕਿ ਉਹ ਆਪਣੇ ਲੋਕਾਂ ਨੂੰ ਕਿਸ ਤਰ੍ਹਾਂ ਆਟਾ ਸਪਲਾਈ ਕਰਦੇ ਹਨ । ਅਸੀਂ ਤਾਂ ਉਨ੍ਹਾਂ ਦੇ ਨਾਮੀਨੇਟ ਕੀਤੇ ਹੋਏ ਨਾਵਾਂ ਨੂੰ ਪਰਮਿਟ ਦਿੱਤੇ ਹਨ ।

**ਅਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਆਨ ਏ ਪੁਆਇੰਟ ਆਫ਼ ਆਰਡਰ, ਸਰ ....

**ਸ੍ਰੀ ਸਪੀਕਰ** : ਆਚਾਰਿਆ ਜੀ, ਕੁਐਸ਼ਚਨ ਆਵਰ ਵਿਚ ਪੁਆਇੰਟ ਆਫ਼ ਆਰਡਰ ਰੇਜ਼ ਨਹੀਂ ਕੀਤਾ ਜਾ ਸਕਦਾ । (Acharya ji, point of order cannot be raised during the question hour.)

ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ: ਸਪੀਕਰ ਸਾਹਿਬ, ਇਕ ਸਵਾਲ ਤੇ ਸਿਰਫ 5 ਸਪਲੀਮੈਂਟਰੀ ਪੁਛੇ ਜਾ ਸਕਦੇ ਹਨ, ਇਸ ਸਵਾਲ ਤੇ 50–60 ਸਪਲੀਮੈਂਟਰੀ ਪੁਛੇ ਗਏ ਹਨ, ਇਹ ਕੁਐਸਚਨ ਕਦ ਖਤਮ ਹੋਵੇਗਾ ?

ਸ੍ਰੀ ਸਪੀਕਰ : ਤੁਸੀਂ ਬੈਠ ਜਾਉ। (ਵਿਘਨ) (Please resume your seat.) (*Interruption*)

ਕੈਪਟਨ ਰਤਨ ਸਿੰਘ : ਕੀ ਵਜ਼ੀਰ ਸਾਹਿਬ ਇਹ ਦਸਣਗੇ ਕਿ ਇਨ੍ਹਾਂ ਕੋਲ ਅਜਿਹੇ ਫਾਰਮ ਹਨ ਜਿਹੜੇ ਕਿ ਦੂਜੀਆਂ ਸਰਕਾਰਾਂ ਨੇ ਨਾਮੀਨੇਸ਼ਨ ਕਰਕੇ ਜੋ ਨਾਮ ਭੇਜੇ ਸਨ, ਉਹ ਫਾਰਮ ਇਨ੍ਹਾਂ ਕੋਲ ਹਨ, ਜੇ ਉਹ ਹਨ ਤਾਂ ਇਹ ਉਨ੍ਹਾਂ ਨੂੰ ਪੜ੍ਹ ਦੇਣ, ਤਾਂ ਕਿ ਸਾਰਾ ਖਦਸ਼ਾ ਹੀ ਮੁਕ ਜਾਵੇ।

ਰਾਜ ਮੰਤਰੀ : ਉਹ ਫਾਰਮ ਡਿਫਰੈਂਟ ਗੌਰਮਿੰਟਸ ਦੇ ਡਿਫਰੈਂਟ ਸੀ। ਮਿਸਾਲ ਦੇ ਤੌਰ ਤੇ ਮੈਂ ਤਾਮਿਲ ਨਾਡੂ ਸਰਕਾਰ ਦਾ ਜੋ ਫਾਰਮ ਆਇਆ ਸੀ ਉਹ ਪੜ੍ਹ ਦਿੰਦਾ ਹਾਂ :

'As you would be aware, Tamil Nadu does not produce wheat at all. Our needs with regard to wheat are to be met by movement from surplus States. This Government has appointed an agent, whose details are furnished, for purchasing of 5,000 (Five thousand) tonnes of wheat on the account of and as an authorised agent of the State Government. For all purchases he makes on behalf of this Government, he will meet all the financial liabilities.'

No objection from Karnatka has also been received.

Now I read out the form of Maharashtra—

'I hope it will be possible for you to consider giving us a further allotment of 50,000 tonnes of wheat over the next few months. Of this at least 25,000 tonnes may be allotted to such and such parties'..

We have also received a telegram from the South Indian Consumers' Co-operative.

ਸ੍ਰੀ ਸਪੀਕਰ : ਆਖਰੀ ਸਪਲੀਮੈਂਟਰੀ ਪੁਛੋ, ਬਰਾੜ ਸਾਹਿਬ। (ਵਿਘਨ) (ਸ਼ੋਰ) ਨਹੀਂ ਜੀ, ਇਹ ਆਖਰੀ ਸਪਲੀਮੈਂਟਰੀ ਹੈ। ਹੋਰ ਦੀ ਇਜਾਜ਼ਤ ਨਹੀਂ ਦਿਤੀ ਜਾ ਸਕਦੀ। (You may ask the last supplementary, Mr. Brar. (*Interruption*) (*Noise*) No please, this is to be the last supplementary. More supplementaries cannot be allowed.)

ਸਰਦਾਰ ਜਸਵਿੰਦਰ ਸਿੰਘ ਬਰਾੜ : ਕੀ ਵਜ਼ੀਰ ਸਾਹਿਬ ਇਹ ਦਸਣਗੇ ਕਿ ਇਹ ਜੋ ਫਾਈਲ ਇਹ ਆਪਣੀ ਬੁਕਲ ਵਿਚ ਲਈ ਬੈਠੇ ਹਨ ....(ਵਿਘਨ)

ਸ੍ਰੀ ਸਪੀਕਰ: ਇਕ ਪਾਰਟੀ ਦੇ ਡਿਪਟੀ ਲੀਡਰ ਨੂੰ ਅਜਿਹੇ ਸ਼ਬਦ ਕਹਿਣੇ ਸ਼ੋਭਾ ਨਹੀਂ ਦਿੰਦੇ, ਤੁਹਾਡਾ ਬੀਹੇਵੀਅਰ ਇਕ ਆਨਰੇਬਲ ਮੈਂਬਰ ਵਾਂਗ ਹੋਣਾ ਚਾਹੀਦਾ ਹੈ। (ਵਿਘਨ) (Such words do not behove the Deputy Leader of a Party. Your behaviour should be that of an hon. Member.)

(*Interruption*)

ਰਾਜ ਮੰਤਰੀ : ਇਹ ਹਾਲੇ ਵਜ਼ੀਰ ਨਹੀਂ ਬਣੇ। (ਵਿਘਨ) ਮੈਂ ਤਾਂ ਬੁਕਲ ਵਿਚ ਫਾਈਲ ਲਈ ਫਿਰਦਾ ਹਾਂ ਇਹ ਪਤਾ ਨਹੀਂ ਕਿਸ ਨੂੰ ਲਈ ਫਿਰਦੇ ਹਨ। (ਹਾਸਾ) (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ**: ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਫਾਈਲ ਜੋ ਉਨ੍ਹਾਂ ਨੇ ਹਥ ਵਿਚ ਫੜੀ ਹੋਈ ਹੈ ਕੀ ਉਹ ਹਾਊਸ ਦੀ ਮੇਜ਼ ਤੇ ਰਖਣਗੇ ਤਾਂ ਕਿ ਸਾਰੇ ਮੈਂਬਰ ਇਸ ਨੂੰ ਪੜ੍ਹ ਸਕਣ ? (ਵਿਘਨ)

**ਸ੍ਰੀ ਸਪੀਕਰ** : ਉਹ ਉਸ ਵਿਚੋਂ ਜਵਾਬ ਦੇ ਚੁਕੇ ਹਨ । (ਵਿਘਨ) (He has read out the reply from there in.) (*Interruption*)

---

## UNSTARRED QUESTIONS AND ANSWERS

### ਪੰਚਾਇਤ ਨਿਹਾਲ ਸਿੰਘ ਵਾਲਾ ਨੂੰ ਜੰਜ-ਘਰ ਲਈ ਮੁੱਖ ਸੰਸਦੀ ਸਕੱਤਰ ਦੁਆਰਾ ਦਿਤੀ ਗਈ ਰਕਮ

973. **ਕਾਮਰੇਡ ਸੱਘੜ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਮੁੱਖ ਸੰਸਦੀ ਸਕੱਤਰ ਨੇ 1974 ਵਿਚ ਆਪਣੇ ਅਖ਼ਤਿਆਰੀ ਫੰਡ ਵਿਚੋਂ 5,000 ਰੁਪਏ ਦੀ ਰਕਮ ਨਿਹਾਲ ਸਿੰਘ ਵਾਲਾ ਦੀ ਪੰਚਾਇਤ ਨੂੰ ਜੰਜ-ਘਰ ਲਈ ਦਿੱਤੀ ਸੀ ;

(ਅ) ਕੀ ਇਹ ਵੀ ਠੀਕ ਹੈ ਕਿ ਉਕਤ ਰਕਮ ਪੰਚਾਇਤ ਤੋਂ ਵਾਪਸ ਲਈ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਸੰਤੋਖ ਸਿੰਘ ਰੰਧਾਵਾ** (ਰਾਜ ਮੰਤਰੀ ਵਿਕਾਸ): (ੳ) ਹਾਂ ਜੀ ।

(ਅ) ਹਾਂ ਜੀ । ਅਖ਼ਤਿਆਰੀ ਫੰਡ ਵਿਚੋਂ 5000 ਰੁਪਏ ਦੀ ਦਿੱਤੀ ਗਰਾਂਟ ਵਿਚੋਂ 2,936 ਰੁਪਏ ਖਰਚ ਹੋ ਚੁਕੇ ਹਨ ਅਤੇ ਬਾਕੀ 2,064 ਰੁਪਏ ਦੀ ਅਣ-ਵਰਤੀ ਰਕਮ ਗ੍ਰਾਮ ਪੰਚਾਇਤ ਪਾਸੋਂ ਵਾਪਸ ਕਰਵਾ ਲਈ ਗਈ ਹੈ ।

ਸਰਕਾਰ ਵਲੋਂ ਵਿਵੇਕੀ ਗਰਾਂਟਾਂ ਸਬੰਧੀ ਕੀਤੀਆਂ ਪਾਲਸੀ ਹਦਾਇਤਾਂ ਅਨੁਸਾਰ ਇਹ ਗ੍ਰਾਂਟ 30 ਸਤੰਬਰ, 1974 ਤੱਕ ਵਰਤੀ ਜਾਣੀ ਸੀ । ਅਜਿਹਾ ਨਾ ਕਰਨ ਦੀ ਸੂਰਤ ਵਿਚ ਗਰਾਂਟੀ ਨੂੰ ਰਕਮ ਵਾਪਸ ਕਰਨੀ ਪੈਂਦੀ ਹੈ । ਇਨ੍ਹਾਂ ਹਦਾਇਤਾਂ ਅਨੁਸਾਰ 2064 ਰੁਪਏ ਦੀ ਅਣ-ਵਰਤੀ ਰਕਮ ਵਾਪਸ ਕਰਵਾ ਲਈ ਗਈ ਹੈ ਤਾਂ ਕਿ ਇਸ ਦੀ ਕੁਵਰਤੋਂ ਤੇ ਆਡਟ ਇਤਰਾਜ਼ ਦੀ ਸੰਭਾਵਨਾ ਨਾ ਰਹੇ ।

---

### ਵਿਤ ਕਮਿਸ਼ਨਰ ਦੇ ਦਫ਼ਤਰ ਦੇ ਕਰਮਚਾਰੀਆਂ ਦੇ ਸੇਵਾ ਨਿਯਮ

974. **ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਕੀ ਮਾਲ ਅਤੇ ਚੋਣ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਵਿੱਤ ਕਮਿਸ਼ਨਰ ਦੇ ਦਫਤਰ ਦੇ ਕਰਮਚਾਰੀਆਂ ਦੀਆਂ ਕਿਨ੍ਹਾਂ ਕਿਨ੍ਹਾਂ ਸ਼੍ਰੇਣੀਆਂ ਦੇ ਸੇਵਾ ਨਿਯਮਾਂ ਨੂੰ ਅੰਤਿਮ ਰੂਪ ਦਿੱਤਾ ਜਾ ਚੁਕਾ ਹੈ । ਅਧਿਸੂਚਿਤ ਕੀਤਾ ਜਾ ਚੁਕਾ ਹੈ ;

(ਅ) ਕੀ ਸਾਲਾਂ 1973 ਅਤੇ 1974 ਦੇ ਦੌਰਾਨ ਕਰਮਚਾਰੀਆਂ ਦੀਆਂ ਕਿਸੇ ਐਸੋਸ਼ੀਏਸ਼ਨਾਂ ਨੇ ਸਰਕਾਰ ਨੂੰ ਉਕਤ ਸੇਵਾ ਨਿਯਮਾਂ ਵਿੱਚ ਸੁਧਾਰ ਲਈ ਪ੍ਰਤਿਬੇਨਤੀਆਂ ਕੀਤੀਆਂ ਸਨ, ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੇ ਨਾਂ ਕੀ ਕੀ ਹਨ?

**ਸਰਦਾਰ ਉਮਰਾਓ ਸਿੰਘ** (ਮਾਲ ਅਤੇ ਚੋਣ ਮੰਤਰੀ) : (ੳ) ਦਫਤਰ ਵਿੱਤੀ ਕਮਿਸ਼ਨਰ, ਪੰਜਾਬ ਦੇ ਕਰਮਚਾਰੀਆਂ ਦੀਆਂ ਹੇਠ ਲਿਖੀਆਂ ਦੋ ਸ਼੍ਰੇਣੀਆਂ ਦੇ ਸੇਵਾ ਨਿਯਮਾਂ ਨੂੰ ਅੰਤਿਮ ਰੂਪ ਦਿੱਤਾ ਜਾ ਚੁਕਾ ਹੈ ਤੇ ਅਧਿਸੂਚਿਤ ਕੀਤਾ ਜਾ ਚੁਕਾ ਹੈ :—

(1) ਸ਼੍ਰੇਣੀ II ਅਤੇ
(2) ਸ਼੍ਰੇਣੀ III.

(ਅ) ਨਹੀਂ ਜੀ ।

---

**ਖੁਰਾਕ ਤੇ ਸਪਲਾਈਜ਼ ਵਿਭਾਗ ਦੇ ਕਰਮਚਾਰੀਆਂ ਦੇ ਸੇਵਾ ਨਿਯਮ**

975. **ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਕੀ ਖੁਰਾਕ ਅਤੇ ਸਪਲਾਈਜ਼ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਖੁਰਾਕ ਅਤੇ ਸਪਲਾਈਜ਼ ਵਿਭਾਗ ਵਿਚ ਕਰਮਚਾਰੀਆਂ ਦੀਆਂ ਕਿਨ੍ਹਾਂ ਕਿੰਨ੍ਹਾਂ ਸ਼੍ਰੇਣੀਆਂ ਦੇ ਸੇਵਾ ਨਿਯਮ ਅਧਿਸੂਚਿਤ ਕੀਤੇ ਜਾ ਚੁਕੇ ਹਨ ;

(ਅ) ਕੀ 1974 ਵਿਚ ਪੰਜਾਬ ਖੁਰਾਕ ਵਿਭਾਗ ਕਰਮਚਾਰੀਆਂ ਦੀ ਐਸੋਸ਼ੀਏਸ਼ਨ ਨੇ ਉਕਤ ਨਿਯਮਾਂ ਦੀ ਸੋਧਨਾ ਲਈ ਬੇਨਤੀ ਕੀਤੀ ਸੀ, ਜੇਕਰ ਅਜਿਹਾ ਹੋਵੇ ਤਾਂ ਉਸਤੇ ਕੀ ਕਾਰਵਾਈ ਕੀਤੀ ਗਈ ?

**ਸਰਦਾਰ ਗੁਰਦਰਸ਼ਨ ਸਿੰਘ** : (ੳ) ਕਲਾਸ 2 ਅਤੇ 3 ਦੇ ਸੇਵਾ ਨਿਯਮ ਕ੍ਰਮਵਾਰ 25 ਮਾਰਚ, 1966 ਅਤੇ 6 ਅਗਸਤ, 1968 ਨੂੰ ਅਧਿਸੂਚਿਤ ਕੀਤੇ ਗਏ ਸਨ । ਕਲਾਸ I ਬਾਬਤ ਨਿਯਮ ਬਨਾਉਣ ਲਈ ਮਾਮਲਾ ਵਿਚਾਰ ਅਧੀਨ ਹੈ ।

(ਅ) ਹਾਂ ਜੀ ਸੋਧਨਾ ਲਈ ਜਿਥੇ ਜ਼ਰੂਰੀ ਸਮਝਿਆ ਗਿਆ, ਕਾਰਵਾਈ ਕੀਤੀ ਜਾ ਰਹੀ ਹੈ ।

((a) Rules for Class II and Class III were notified on 25th March, 1966 and 6th August, 1968, respectively. Matter regarding the formulation of Class I Rules is under consideration of Government.

(b) Yes, Sir. Wherever it is considered necessary, action is being taken for the amendment of these rules.)

---

**ਸਿੰਜਾਈ ਵਿਭਾਗ ਵਿਚ ਕਰਮਚਾਰੀਆਂ ਦੇ ਸੇਵਾ ਨਿਯਮ**

976. **ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਕੀ ਸਿੰਜਾਈ ਅਤੇ ਬਿਜਲੀ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਸਿੰਜਾਈ ਵਿਭਾਗ ਵਿੱਚ ਕਰਮਚਾਰੀਆਂ ਦੀਆਂ ਕਿਨ੍ਹਾਂ ਕਿਨ੍ਹਾਂ ਸ਼੍ਰੇਣੀਆਂ ਦੇ ਸੇਵਾ ਨਿਯਮ ਹੁਣ ਤੱਕ ਅਧਿਸੂਚਿਤ ਕੀਤੇ ਗਏ ਹਨ;

(ਅ) ਕੀ ਸਾਲ 1971–74 ਦੇ ਦੌਰਾਨ ਕਰਮਚਾਰੀਆਂ ਦੀਆਂ ਐਸੋਸ਼ੀਏਸ਼ਨਾਂ ਨੇ ਉਕਤ ਨਿਯਮਾਂ ਨੂੰ ਸੋਧਣ ਲਈ ਕੋਈ ਬੇਨਤੀ ਕੀਤੀ ਸੀ, ਜੇਕਰ ਅਜਿਹਾ ਹੋਵੇ, ਤਾਂ ਉਸਤੇ ਕੀ ਕਾਰਵਾਈ ਕੀਤੀ ਗਈ ?

**ਸਰਦਾਰ ਗੁਰਬਖਸ਼ ਸਿੰਘ ਸਿਬੀਆ** : (ੳ) ਹੇਠ ਲਿਖੀਆਂ ਸ਼੍ਰੇਣੀਆਂ ਦੇ ਸੇਵਾ ਨਿਯਮ ਅਧਿਸੂਚਿਤ ਕੀਤੇ ਹੋਏ ਹਨ :—

1. ਦੀ ਪੰਜਾਬ ਸਰਵਿਸ ਆਫ਼ ਇੰਜਨੀਅਰਿੰਗ ਕਲਾਸ 1 ਪੀ. ਡਬਲਯੂ. ਡੀ., ਇਰੀਗੇਸ਼ਨ ਬਰਾਂਚ।
2. ਦੀ ਪੰਜਾਬ ਸਰਵਿਸ ਆਫ ਇੰਜਨੀਅਰਿੰਗ ਕਲਾਸ 2 ਪੀ.ਡਬਲਯੂ.ਡੀ., ਇਰੀਗੇਸ਼ਨ ਬਰਾਂਚ ਰੂਲਜ਼, 1941।
3. ਦੀ ਪੰਜਾਬ ਇਰੀਗੇਸ਼ਨ ਰਿਸਰਚ ਕਲਾਸ 1 ਰੂਲਜ਼, 1964।
4. ਦੀ ਪੰਜਾਬ ਰਿਸਰਚ (ਇਰੀਗੇਸ਼ਨ) ਕਲਾਸ 2 ਸਰਵਿਸ ਰੂਲਜ਼, 1964।
5. ਦੀ ਪੰਜਾਬ ਪੀ. ਡਬਲਯੂ. ਡੀ. ਇਰੀਗੇਸ਼ਨ ਬਰਾਂਚ ਡਿਪਟੀ ਕੁਲੈਕਟਰ ਸਟੇਟ ਸਰਵਿਸਜ਼ ਕਲਾਸ 2 ਰੂਲਜ਼, 1955।
6. ਪੰਜਾਬ ਲੋਕ ਨਿਰਮਾਣ ਵਿਭਾਗ, ਸਿੰਜਾਈ ਸ਼ਾਖਾ, ਮੁਖ ਦਫਤਰ ਸੁਪਰਡੈਂਟ-ਕਲਾਸ 2 ਸੇਵਾ ਨਿਯਮ 1965।
7. ਪੰਜਾਬ ਲੋਕ ਨਿਰਮਾਣ ਵਿਭਾਗ, ਸਿੰਜਾਈ ਸ਼ਾਖਾ, ਮੁੱਖ ਦਫਤਰ ਕਲਰਕੀ ਸੇਵਾ ਨਿਯਮ, 1965।
8. ਪੰਜਾਬ ਲੋਕ ਨਿਰਮਾਣ ਵਿਭਾਗ, ਸਿੰਜਾਈ ਸ਼ਾਖਾ, ਮੁੱਖ ਦਫਤਰ ਡਰਾਈਵਰ ਸ਼੍ਰੇਣੀ 3, ਨਿਯਮ 1965।
9. ਸਰਵਿਸ ਨਿਯਮ ਭਾਗ ਅਫਸਰ, ਪੀ. ਡਬਲਯੂ. ਡੀ. ਇਰੀਗੇਸ਼ਨ ਬਰਾਂਚ, 1955।
10. ਸਰਵਿਸ ਨਿਯਮ ਡਰਾਫਟਸਮੈਨ ਅਤੇ ਟਰੇਸਰ ਪੀ. ਡਬਲਯੂ. ਡੀ. (ਆਈ. ਬੀ.) 1960।
11. ਸਰਵਿਸ ਨਿਯਮ ਜ਼ਿਲ੍ਹੇਦਾਰ ਪੀ. ਡਬਲਯੂ. ਡੀ. (ਆਈ. ਬੀ.) 1955।
12. ਸਰਵਿਸ ਨਿਯਮ ਮਾਲ ਕਲਰਕ ਪੀ. ਡਬਲਯੂ. ਡੀ. (ਆਈ. ਬੀ. 1956)।
13. ਸਰਵਿਸ ਨਿਯਮ ਪਟਵਾਰੀ ਪੀ. ਡਬਲਯੂ. ਡੀ. (ਆਈ. ਬੀ. 1955)।
14. ਸਰਵਿਸ ਨਿਯਮ ਕੰਮਪਯੂਟਰ ਪੀ. ਡਬਲਯੂ. ਡੀ. (ਆਈ. ਬੀ. 1966)।
15. ਸਰਵਿਸ ਨਿਯਮ ਆਰਟੀਫਿਸ਼ਰ ਪੀ. ਡਬਲਯੂ. ਡੀ. (ਆਈ. ਬੀ. 1966)।
16. ਸਰਵਿਸ ਨਿਯਮ ਸਰਵੇਅਰ ਕਲਾਸ 3 ਪੀ. ਡਬਲਯੂ. ਡੀ. (ਆਈ. ਬੀ. 1966)।
17. ਸਰਵਿਸ ਨਿਯਮ ਸਟੋਰਕੀਪਰ ਕਲਾਸ 3 ਪੀ. ਡਬਲਯੂ. ਡੀ. (ਆਈ. ਬੀ. 1955)।
18. ਸਰਵਿਸ ਨਿਯਮ ਸਿਲਟ ਐਨਲਿਸਟ ਅਤੇ ਸਿਲਟ ਅਬਜ਼ਰਵਰ ਪੀ. ਡਬਲਯੂ. ਡੀ. (ਆਈ.ਬੀ. 1955)।
19. ਸਰਵਿਸ ਨਿਯਮ ਡਰਾਈਵਰ ਪੀ. ਡਬਲਯੂ. ਡੀ. (ਆਈ.ਈ. 1965)।
20. ਸਰਵਿਸ ਨਿਯਮ ਸਰਕਲ ਕਲੈਰੀਕਲ ਅਮਲਾ ਪੀ. ਡਬਲਯੂ ਡੀ. (ਆਈ.ਬੀ. 1955)

(ਅ) ਸਾਲ 1971–74 ਦੇ ਦੌਰਾਨ ਇੰਜੀਨੀਅਰਜ਼ ਦੀਆਂ ਐਸੋਸ਼ੀਏਸ਼ਨਜ਼ ਵਲੋਂ ਪੀ.ਐਸ.ਈ. ਕਲਾਸ 1 ਰੂਲਜ਼ ਦੇ ਰੂਲ 2 (5), 6 (ੲ) ਅਤੇ (5) ਅਤੇ ਰਿਸਰਚ ਕਲਾਸ I, II ਰੂਲਜ਼ ਦੇ ਰੂਲ 6(ੲ) (I) ਤੋਂ (III) ਦੀ ਸੋਧ ਦੀ ਮੰਗ ਸੀ ਇਹ ਮੁਆਮਲਾ ਸਰਕਾਰ ਦੇ ਵਿਚਾਰ ਅਧੀਨ ਹੈ। ਪੀ.ਐਸ. ਈ. ਕਲਾਸ II ਰੂਲਜ਼, 1941 ਨੂੰ ਰੀਵਾਈਜ਼ ਕਰਨ ਦੀ ਵੀ ਮੰਗ ਸੀ, ਇਹ ਮੁਆਮਲਾ ਵੀ ਸਰਕਾਰ ਦੇ ਵਿਚਾਰ ਅਧੀਨ ਹੈ।

---

UNSTARRED QUESTION No. 977

(Reply not received from the Govt.)

## QUESTIONS OF PRIVILEGE

**Mr. Speaker** : (1) On the 29th January, 1975, I informed the House that I had received notice of a Privilege Motion from Sardar Harbans Singh Jalal, M.L.A, alleging that the P.W.D. Rest House situated at Sujan Singh Park, New Delhi had been handed over to a retired Security Officer. I had also then stated that I would examine the matter and give my ruling later on.

The matter has since been examined. There is no question of breach of privilege involved because the returning of a requisitioned building by the State Government, when no longer required by it, does not in any way affect the Privileges of the Members.

I would, however, request the Government to ensure that as far as possible the requests of Punjab M.L.As. for allotment of accommodation in the Punjab House should be acceded to.

For these reasons, I do not give my consent to the question of Privilege being raised.

(2) Then there is another Privilege Motion given notice of by Sardar Surjit Singh Barnala, M.L.A., wherein he has stated that the Government publication "Statistical Abstract of Punjab" was made available to the Members of the House on 31st January, 1975 when the financial business was almost over. He has also stated in the motion that the Abstract is usually supplied with the budget documents and its non-supply in time constitutes a breach of privilege of the House.

I may point out that copies of the Statistical Abstract of Punjab, 1974 were distributed among the members on the 31st January, 1975. On the receipt of the notice of Privilege Motion on the 31st January, 1975, I wrote a letter to the Minister for Finance requesting him to clarify the position. In reply he has stated—

> "although the Statistical Abstract was being supplied to the members of the House along with the budget documents, it is not a part of the Budget and has nothing to do with the Financial Business of the House. This year, it was decided to present the budget about 1½ months earlier than the usual date. It was not found possible to have the Statistical Abstract printed from the Press along with the budget documents due to shortage of time. It was, therefore, decided to supply the documents connected with the budget while presenting the budget and to supply the Statistical Abstract subsequently as soon as it was printed. The Statistical Abstract was received from the Press on the 30th January, 1975 and 175 copies thereof were sent to the Vidhan Sabha Secretariat the same day for distribution among the Members."

I would also like to point out that had the Statistical Abstract of 1974 been a part of the budget documents for 1975-76, the Members who are ever alert and well-informed would have pointed out much earlier when the budget documents were supplied that they had not been supplied with the Statistical Abstract.

]Mr. Speaker]

For the reasons stated above, I regret I cannot give my consent to the question of privilege being raised.

(3) I have also received notice of a Privilege Motion from Sardar Balwinder Singh Bhunder, Sardar Surjit Singh Sidhu and Sardar Sukhdev Singh Dhindsa, M.L.As. alleging that in 'Dharkan' Weekly, dated the 30th January, 1975 an objectionable article regarding the Punjab Assembly has appeared.

Since the notice is not accompanied by the article on which it is based, it is not in order under Rule 253. I, therefore, do not give my consent to the question of privilege being raised.

(4) I have received another notice of a Privilege Motion from S. Surjit Singh Barnala and S. Jaswinder Singh Brar alleging that the Chief Minister while replying to Starred Question No. 3186 on 27th December, 1975, made a mis-statement.

I may mention for the information of the hon. Members that the Punjab Vidhan Sabha did not meet on 27th December, 1975 as stated in the Privilege Motion.

In fact, that date is yet to come. Therefore, the notice of the motion is not in order.

(5) On the 30th January, 1975, I informed the House that Chaudhri Darshan Singh, M.L.A., had given notice of a Privilege Motion saying that 10 Akali M.L.A's. had, during the sitting of the Sabha held on 29th January, 1975, accused the Chair, deliberately obstructed the proceedings of the House, hurled paper missiles on the Chair, and rushed towards the podium of the Speaker in a bid to prevent him from the discharge of his constitutional duties, and they have thereby lowered the dignity of the House and committed a grave breach of privilege of the House.

I had then informed the House that I was examining the matter and would give my ruling later on.

Since, however, the matter was grave, affecting the dignity and prestige of the House and Members were very much excited and agitated over it, I allowed them to express their views on Thursday. Some of the Akali Members mentioned in the motion also tried to clarify their position.

I am happy to say that, by and large, the Members did not approve of the incident and, in fact, some Members vehemently criticised it and wanted the motion to be referred to the Committee on Privileges.

The incident is unquestionably serious and very delicate. Therefore, before giving my ruling, I would like to hear the Leader of the Opposition once again.

**ਸਰਦਾਰ ਪਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਤਾਂ ਇਸ ਸਿਲਸਿਲੇ ਵਿਚ ਇਹ ਕਹਿ ਸਕਦਾ ਹਾਂ ਕਿ ਮੂਵਰ ਨੂੰ ਮੈਂ ਕਹਾਂਗਾ ਕਿ ਅੱਛਾ ਮਹੌਲ ਰਖਣ ਵਾਸਤੇ ਇਹ ਵਾਪਸ ਲੈ ਲੈਣ। ਮੈਂ ਇੱਕ ਚੀਜ਼ ਜ਼ਰੂਰ ਕਹਿ ਦੇਣੀ ਚਾਹੁੰਦਾ ਹਾਂ ਕਿ ਜੋ ਕੁਝ ਕੀਤਾ ਹੈ ਸਾਡੇ ਮੈਂਬਰਜ਼ ਨੇ ਆਪਣੀ ਡਿਊਟੀ ਪਬਲਿਕ ਵਾਸਤੇ ਜੋ ਹੈ, ਉਸ ਦੇ ਵਾਸਤੇ ਇਨ੍ਹਾਂ ਨੇ ਸਭ ਕੁਝ ਕੀਤਾ ਹੈ। ਅਸੀਂ ਚੇਅਰ ਦੀ ਰਸਪੈਕਟ ਕੋਈ ਘਟ ਨਹੀਂ ਕਰਦੇ। ਮੈਂ ਸਮਝਦਾ ਹਾਂ ਕਿ ਸਾਹਮਣੇ ਬੈਂਚਿਜ਼ ਨਾਲੋਂ ਅਸੀਂ ਇਹ ਜ਼ਿਆਦਾ ਕਰਦੇ ਹਾਂ। ਕਈ ਦਫਾ ਇਹੋ ਜਿਹੀਆਂ ਗੱਲਾਂ ਹੋ ਜਾਂਦੀਆਂ ਹਨ ਜਿਸ ਵੇਲੇ ਕਿ ਕੋਈ ਗੱਲ ਮੰਨੀ ਨਾ ਜਾਏ ਉਸ ਵਲੇ ਮੈਂਬਰਜ਼ ਐਜੀਟੇਟਿਡ ਹੋ ਜਾਂਦੇ ਹਨ। ਮੈਂ ਤਾਂ ਇਹੀ ਕਹਾਂਗਾ ਕਿ ਹਾਊਸ ਦਾ ਮਾਹੌਲ ਚੰਗਾ ਰਖਣ ਵਾਸਤੇ ਇਹ ਮੋਸ਼ਨ ਮੂਵਰ ਸਾਹਿਬ ਨੂੰ ਵਾਪਸ ਲੈ ਲੈਣੀ ਚਾਹੀਦੀ ਹੈ।

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਮੈਂ ਉਸ ਦਿਨ ਵੀ ਬੋਲਦਿਆਂ ਆਖਿਆ ਸੀ ਕਿ ਮੈਂ ਇਹ ਮੋਸ਼ਨ ਵਿਦ ਹੈਵੀ ਹਾਰਟ ਮੂਵ ਕਰ ਰਿਹਾ ਹਾਂ ਲੇਕਿਨ ਆਨਰੇਬਲ ਮੈਂਬਰਜ਼ ਨੇ ਜਮਹੂਰੀਅਤ ਨੂੰ ਬਚਾਉਣ ਵਾਸਤੇ ਜਿਸ ਵੇਲੇ ਰੂਲਿੰਗ ਆਈ ਸੀ ਤਾਂ ਉਧਰੋਂ ਵੀ ਅਤੇ ਗੌਰਮਿੰਟ ਬੈਂਚਿਜ਼ ਵਲੋਂ ਵੀ ਆਖਿਆ ਗਿਆ ਸੀ ਕਿ ਇਹ ਵਾਪਸ ਲੈ ਲਉ। ਤੁਸੀਂ ਨੈਕਸਟ ਡੇ ਰੀਵਾਈਜ਼ ਕਰ ਲਈ। ਮੈਂ ਆਨਰੇਬਲ ਮੈਂਬਰਜ਼ ਅਕਾਲੀ ਦਸਤਾਂ ਨੂੰ ਇਹ ਰਿਕੁਐਸਟ ਕਰਾਂਗਾ, ਜਦੋਂ ਕਿ ਅਸੀਂ ਅੱਜ ਵਿਛੜ ਰਹੇ ਹਾਂ, ਇਹ ਮੈਨੂੰ ਤਾਂ ਕਹਿੰਦੇ ਹਨ ਕਿ ਵਾਪਸ ਲੈ ਲਉ, ਪਰ ਜਦੋਂ ਚੇਅਰ ਨੇ ਫੈਸਲਾ ਰੀਵਾਈਜ਼ ਕਰ ਲਿਆ ਸੀ ਤਾਂ ਤੁਸੀਂ ਆਪਣਾ ਕੰਡਕਟ, ਬੀਹੇਵੀਅਰ ਰੀਵਾਈਜ਼ ਕਰ ਲਉ। Why don't you revise your own conduct, your behaviour in the House, ਤੁਸੀਂ ਇਹ ਕਹਿੰਦੇ ਹੋ (ਆਨਰੇਬਲ ਮੈਂਬਰ ਕੈਪਟਨ ਰਤਨ ਸਿੰਘ ਨੇ ਆਖਿਆ ਸੀ)। This motion is a very mild, very lenient view.

ਇਹ ਕੈਪਟਨ ਸਾਹਿਬ ਨੇ ਹਸਦਿਆਂ ਆਖਿਆ ਸੀ। ਇਹ ਨਹੀਂ ਇਹ ਮੇਰੇ ਸਾਥੀ ਪੜ੍ਹੇ ਲਿਖੇ ਹੋਏ ਹਨ। ਮੈਂ ਇਸ ਕਰਕੇ ਪ੍ਰਿਵਿਲੇਜ਼ ਮੋਸ਼ਨ ਲਿਆਂਦੀ ਸੀ। ਮੈਂ ਅੱਜ ਵੀ ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਮੈਜਾਰਿਟੀ ਦੇ ਬਲ ਬੋਤੇ ਤੇ ਨਹੀਂ ਕਹਿਣਾ ਚਾਹੁੰਦਾ। We know and you also know that we are absolutely in thick majority on this side. ਅਗਰ ਮੈਜਾਰਟੀ ਦੇ ਬੇਸ ਤੇ ਕਰਦੇ ਤਾਂ ਮੂਵ ਨਾ ਹੁੰਦੀ। (ਵਿਘਨ) ਸਰਦਾਰ ਉਮਰਾਓ ਸਿੰਘ ਨੇ ਕਿਹਾ ਸੀ Government has no objection if the Chair revises this ruling. ਅਸੀਂ ਮੈਜਾਰਟੀ ਦੇ ਬੇਸ ਤੇ ਨਹੀਂ ਚਾਹੁੰਦੇ। ਅਸੀਂ ਪਾਰਲੀਮੈਂਟਰੀ ਡੈਮੋਕ੍ਰੇਸੀ ਨੂੰ ਮਜ਼ਬੂਤ ਕਰਨਾ ਚਾਹੁੰਦੇ ਹਾਂ। ਲੇਕਿਨ ਇਹ ਕਿਸ ਤਰ੍ਹਾਂ ਹੋ ਸਕਦਾ ਹੈ (ਵਿਘਨ) ਅਗਰ ਜਮਹੂਰੀਅਤ ਦਾ ਰਸਤਾ ਅਖਤਿਆਰ ਕਰਨਾ ਹੈ — It is the only voice. ਮੈਂ ਲੀਡਰ ਆਫ਼ ਦੀ ਆਪੋਜ਼ੀਸ਼ਨ ਨੂੰ ਕਹਿਣਾ ਚਾਹੁੰਦਾ ਹਾਂ ਬਰੂਟ ਮੈਜਾਰਿਟੀ ਦਾ ਤੁਹਾਨੂੰ ਪਤਾ ਹੈ ਕੀ ਹੋਇਆ ਹੈ। Have you seen what happened in the neighbouring Assembly. ਮੈਂ ਰਿਕੁਐਸਟ ਕਰਨਾ ਚਾਹੁੰਦਾ ਹਾਂ ਕਿ ਕਮ-ਅਜ਼-ਕਮ ਇਨ੍ਹਾਂ ਨੂੰ ਰਿਗਰੇਟ ਅਤੇ ਰਿਸਪੈਕਟ ਟੂਵਰਡਜ਼ ਚੇਅਰ ਸ਼ੋ ਕਰਨਾ ਚਾਹੀਦਾ ਹੈ। (ਵਿਘਨ) ਅਗਰ ਤੁਸੀਂ ਗਲਤ ਗਲ ਕੀਤੀ ਹੈ ਤਾਂ ਤੁਸੀਂ ਆਪਣਾ ਡਿਸੀਜ਼ਨ ਰੀਵਾਈਜ਼ ਕਰ ਲਿਆ ਹੈ। ਫੇਰ ਇਹ ਆਪਣਾ ਡਿਸੀਜ਼ਨ ਰੀਵਾਈਜ਼ ਕਿਉਂ ਨਹੀਂ ਕਰਦੇ। Why don't you revise your own decision?

[ਚੌਧਰੀ ਦਰਸ਼ਨ ਸਿੰਘ]

ਤੁਸੀਂ ਇਸ ਕਰਕੇ, ਇਸ ਫੈਸਲੇ ਨੂੰ ਬਦਲੋ । ਮੈਂ ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਰਿਕੁਐਸਟ ਕਰਾਂਗਾ ਕਿ ਜਦੋਂ ਅਸੀਂ ਅੱਜ ਜੁਦਾ ਹੋ ਰਹੇ ਹਾਂ ਐਂਡ ਵੀ ਆਰ ਗੋਇੰਗ ਟੂ ਅਵਰ ਕੰਸਟੀਚਐਂਸੀਜ਼, ਇਸ ਕਰਕੇ ਉਹ ਆਪਣੇ ਫੈਸਲੇ ਨੂੰ ਬਦਲਣ। ਉਹ ਰਿਗਰੈਟ ਸ਼ੋ ਕਰਨ ਤਾਂ ਹੀ ਕੁਝ ਗੱਲ ਬਣੇਗੀ ਨਹੀਂ ਤੇ ਇਹ ਪ੍ਰਿਵਿਲੇਜ ਕਮੇਟੀ ਨੂੰ ਰੈਫਰ ਕੀਤਾ ਜਾਵੇ । (ਵਿਘਨ)

**ਸਰਦਾਰ ਜਗਦੇਵ ਸਿੰਘ ਤਲਵੰਡੀ** : ਤੁਸੀਂ ਚੌਧਰੀ ਜੀ ਦੀ ਗੱਲ ਮੰਨ ਲਵੋ ਅਤੇ ਸਾਨੂੰ ਸਾਰਿਆਂ ਨੂੰ ਕੱਢ ਦਿਉ । (ਵਿਘਨ)

**ਵਿੱਤ ਮੰਤਰੀ** : ਸਪੀਕਰ ਸਾਹਿਬ, ਮੈਂ ਆਪਣੇ ਵਿਚਾਰ ਅੱਗੇ ਹੀ ਦੱਸੇ ਹਨ ਕਿ ਇਹ ਬਹੁਤ ਹੀ ਮਾੜਾ ਇਨਸੀਡੈਂਟ ਉਸ ਦਿਨ ਹੋਇਆ ਹੈ ।

**ਸ੍ਰੀ ਸਪੀਕਰ** : ਮੈਂ ਕਹਿੰਦਾ ਹਾਂ ਕਿ ਬਹਿਸ ਨਾ ਹੋਵੇ । (I would request that this matter may not be discussed any more.)

**ਵਿੱਤ ਮੰਤਰੀ** : ਉਸ ਦਿਨ ਜੋ ਹੋਇਆ ਉਸ ਨਾਲ ਇਸ ਹਾਊਸ ਦੀ ਸ਼ਾਨ ਨਹੀਂ ਵਧੀ । ਲੀਡਰ ਆਫ ਦੀ ਹਾਊਸ ਨੇ ਮੈਜਾਰਿਟੀ ਦਾ ਫਾਇਦਾ ਨਹੀਂ ਉਠਾਇਆ (ਵਿਘਨ) ਅਤੇ ਕਿਸੇ ਕਿਸਮ ਦੀ ਗੱਲ ਨਹੀਂ ਕੀਤੀ। ਅਸੀਂ ਇਸ ਨੂੰ ਪਰੈਸੀਪੀਟੇਟ ਨਹੀਂ ਕਰਨਾ ਚਾਹੁੰਦੇ। (ਵਿਘਨ) ਪ੍ਰਿਵਲਿਜ ਕਮੇਟੀ ਨੂੰ ਇਸ ਤੇ ਗੌਰ ਕਰਨ ਦਿਉ ਤਾਕਿ ਅੱਗੇ ਨੂੰ ਇਸ ਤਰ੍ਹਾਂ ਦਾ ਕੋਈ ਵਾਕਿਆ ਨਾ ਹੋਵੇ। ਪ੍ਰਿਵਲਿਜ ਕਮੇਟੀ ਇਸ ਤੇ ਸੋਚੇਗੀ ਤਾਕਿ ਹਾਉਸ ਦੀ ਸ਼ਾਨ ਨੂੰ ਵਧਾ ਸਕੀਏ ।

**ਆਬਕਾਰੀ ਅਤੇ ਕਰ ਮੰਤਰੀ**: ਸਪੀਕਰ ਸਾਹਿਬ, ਮੈਂ ਬਹਿਸ ਨਹੀਂ ਕਰਨਾ ਚਾਹੁੰਦਾ। ਮੈਂ ਸਿਰਫ ਇਕਬਾਲ ਦਾ ਇਕ ਸ਼ੇਅਰ ਪੜ੍ਹਨਾ ਚਾਹੁੰਦਾ ਹਾਂ । (ਵਿਘਨ )

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਇਸ ਵਿਚ ਇਕਬਾਲ ਦਾ ਸ਼ੇਅਰ ਕਿਥੋਂ ਆ ਗਿਆ ? (ਵਿਘਨ) ਤੁਸੀਂ ਸ਼ਰਾਬ ਮੰਤਰੀ ਨੂੰ ਬਿਠਾਓ । (ਵਿਘਨ)

**ਆਬਕਾਰੀ ਅਤੇ ਕਰ ਮੰਤਰੀ** : ਇਕਬਾਲ ਦਾ ਸ਼ੇਅਰ ਇਸ ਤਰ੍ਹਾਂ ਹੈ :—

फूल की पत्ती से कट सकता है हीरे का जिगर ।
मर्दे नादां पर कलामे नर्मो नाज़ुक बे असर ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰਾ ਵੀ ਅੰਗਰੇਜ਼ੀ ਦਾ ਫਿਕਰਾ ਸੁਣ ਲਵੋ :

It is folly to be wise where ignorance is bliss.

**ਡਾਕਟਰ ਅਮੀਰ ਸਿੰਘ ਕਲਕਟ** : ਪੁਆਇੰਟ ਆਫ ਆਰਡਰ, ਸਰ । ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਥੇ ਆਪੋਜ਼ੀਸ਼ਨ ਦੇ ਲੀਡਰ ਨੇ ਕਿਹਾ ਕਿ ਅਸੀਂ ਆਪਣੀ ਡਿਊਟੀਜ਼ ਵਾਸਤੇ ਖੜ੍ਹੇ ਹੋਏ ਸੀ ਅਤੇ ਆਪਣੀ ਡਿਊਟੀਜ਼ ਵਾਸਤੇ ਖੜ੍ਹੇ ਹੁੰਦੇ ਹਾਂ । (ਵਿਘਨ) ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੈਂਬਰਜ਼ ਦੀ ਇਹ ਡਿਊਟੀ ਹੈ ਕਿ ਉਹ ਚੇਅਰ ਵਲੋਂ ਪੇਪਰ ਮਿਸਾਈਲ ਸੁੱਟਣ ? (ਵਿਘਨ) ਇਨ੍ਹਾਂ ਨੂੰ ** ਚਾਹੀਦਾ ਹੈ । (ਵਿਘਨ) (ਸ਼ੋਰ)

---

*Expundeged as ordered by the Chair.

**ਸ੍ਰੀ ਸਪੀਕਰ :** ਇਹ * * * * ਦੇ ਸ਼ਬਦ ਐਕਸਪੰਜ ਕਰ ਦਿੱਤੇ ਜਾਣ। (The words ** * * should be expunged.)

**ਸਰਦਾਰ ਜਸਵਿੰਦਰ ਸਿੰਘ ਬਰਾੜ :** * × × × (ਵਿਘਨ) (ਸ਼ੋਰ)

**ਸ੍ਰੀ ਸਪੀਕਰ :** ਮੈਂ ਇਸ ਵਿਸ਼ੇ ਤੇ ਆਪਣੀ ਰੂਲਿੰਗ ਰਿਜ਼ਰਵ ਰੱਖੀ ਹੈ। ਮੈਂ ਲੀਡਰ ਆਫ ਦੀ ਆਪੋਜ਼ੀਸ਼ਨ ਨਾਲ ਚੈਂਬਰ ਵਿਚ ਗੱਲ ਕਰਨਾ ਚਾਹੁੰਦਾ ਹਾਂ ਅਤੇ ਉਨ੍ਹਾਂ ਨਾਲ ਗੱਲ ਬਾਤ ਕਰਨ ਤੋਂ ਬਾਅਦ ਹੀ ਅੱਜ ਕਿਸੇ ਸਮੇਂ ਇਸ ਤੇ ਰੂਲਿੰਗ ਦਿੱਤੀ ਜਾ ਸਕੇਗੀ। (I have reserved my ruling on this subject. I want to talk to the Leader of the Opposition and after that I will give my ruling some time today.)

**ਸਰਦਾਰ ਦਰਬਾਰਾ ਸਿੰਘ :** ਸਪੀਕਰ ਸਾਹਿਬ, ਤੁਸੀਂ ਇਸ ਤੇ ਰੂਲਿੰਗ ਰਿਜ਼ਰਵ ਰੱਖੀ ਹੈ। (ਵਿਘਨ) ਤੁਸੀਂ ਵੋਟਿੰਗ ਕਰਾ ਲਵੋ। (ਵਿਘਨ) (ਸ਼ੋਰ)

**ਸ੍ਰੀ ਸਪੀਕਰ :** ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਮੌਕਾ ਦਿੱਤਾ ਗਿਆ ਹੈ ਅਤੇ ਇਸੇ ਵਾਸਤੇ ਮੈਂ ਆਪਣੀ ਰੂਲਿੰਗ ਰਿਜ਼ਰਵ ਰੱਖੀ ਹੈ। (I have given a chance to the Leader of the Opposition and for that reason, I have kept my ruling in reserve.)

**ਚੌਧਰੀ ਦਰਸ਼ਨ ਸਿੰਘ :** ਪੁਆਇੰਟ ਆਫ ਆਰਡਰ, ਸਰ। ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਪ੍ਰਿਵਲਿਜ਼ ਮੋਸ਼ਨਜ਼ ਦੋ ਕਿਸਮ ਦੀਆਂ ਹੁੰਦੀਆਂ ਹਨ। ਇਕ ਆਰਡੀਨਰੀ ਪ੍ਰਿਵਲਿਜ਼ ਮੋਸ਼ਨ ਹੁੰਦੀ ਹੈ ਅਤੇ ਦੂਸਰੀ ਸਪੈਸ਼ਲ ਹੁੰਦੀ ਹੈ। ਜਿਹੜੀ ਆਰਡੀਨਰੀ ਪ੍ਰਿਵਲਿਜ਼ ਮੋਸ਼ਨ ਹੁੰਦੀ ਹੈ ਉਸ ਵਿਚ ਐਵੀਡੈਂਸ ਬਾਹਰ ਲੈਣੇ ਹੁੰਦੇ ਹਨ ਅਤੇ ਜਿਹੜੀ ਸਪੈਸ਼ਲ ਕਿਸਮ ਦੀ ਹੁੰਦੀ ਹੈ ਉਸ ਵਿਚ ਐਵੀ-ਡੈਂਸ ਹਾਊਸ ਦੇ ਦੋਨੋਂ ਪਾਸਿਆਂ ਦੇ ਮੈਂਬਰ ਤੋਂ ਅਤੇ ਸਟਾਫ ਤੋਂ ਲੈਣੀ ਪੈਣੀ ਹੈ। ਇਸ ਵਾਸਤੇ ਇਨ੍ਹਾਂ ਨੂੰ ਚਾਹੀਦਾ ਹੈ ਕਿ ਜਾਂ ਤਾਂ ਉਹ ਰਿਗਰੈਟ ਸ਼ੋ ਕਰਨ ਨਹੀਂ ਤਾਂ ਇਹ ਮਾਮਲਾ ਕਮੇਟੀ ਨੂੰ ਸੌਂਪਿਆ ਜਾਵੇ। (ਵਿਘਨ)

**ਸਰਦਾਰ ਸੁਰਜੀਤ ਸਿੰਘ** (ਬਰਨਾਲਾ) : ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਤੁਸੀਂ ਮੇਰੀ ਮੋਸ਼ਨ ਇਸ ਗੱਲ ਤੇ ਡਿਸਅਲਾਊ ਕੀਤੀ ਹੈ ਕਿ ਇਸ ਦੀ ਡੇਟ ਦਾ ਫਰਕ ਸੀ। (ਵਿਘਨ) ਸਪੀਕਰ ਸਾਹਿਬ, ਇਹ ਕਲੈਰੀਕਲ ਮਿਸਟੇਕ ਹੋ ਸਕਦੀ ਹੈ।

**ਸ੍ਰੀ ਸਪੀਕਰ :** ਤਸੀਂ ਦੁਬਾਰਾ ਦੇ ਦੇਣਾ। (ਵਿਘਨ) ਫਿਰ ਕਿਸੇ ਵੇਲੇ ਵੀ ਹਾਊਸ ਚੱਲਦੇ ਵਿਚ ਹੋ ਸਕਦੀ ਹੈ। (You may give a fresh notice there of. (*Interruption*) It can be taken up at any time during the sitting of the House.)

**ਕੈਪਟਨ ਰਤਨ ਸਿੰਘ :** ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪਿਊਰਲੀ ਟੈਕਨੀਕਲ ਪੁਆਇੰਟ ਆਫ ਆਰਡਰ ਹੈ। ਇਕ ਪ੍ਰਿਵਲਿਜ਼ ਮੋਸ਼ਨ ਤੁਹਾਡੇ ਕੋਲ ਆਈ ਅਤੇ ਉਸ ਦੇ ਉਤੇ ਜੋ ਪੂਰਾ ਦਿਨ ਬਹਿਸ ਹੋਈ, ਉਹ ਸਾਰਿਆਂ ਨੇ ਸੁਣੀ। ਉਸ ਬਹਿਸ ਨੂੰ ਸੁਣਨ ਤੋਂ ਬਾਅਦ ਤੁਸੀਂ ਆਪਣੀ

**Expunged as ordered by the Chair.

[ਕੈਪਟਨ ਰਤਨ ਸਿੰਘ]

ਰੂਲਿੰਗ ਰਿਜ਼ਰਵ ਰੱਖੀ। ਅੱਜ ਫਿਰ ਇਹ ਮਸਲਾ ਹਾਊਸ ਦੇ ਸਾਹਮਣੇ ਤੁਸੀਂ ਪੇਸ਼ ਕੀਤਾ ਹੈ। (ਵਿਘਨ) ਲੀਡਰ ਆਫ ਦੀ ਆਪੋਜ਼ੀਸ਼ਨ ਨੇ ਆਬਜੈਕਟ ਕੀਤਾ ਅਤੇ ਇਨਡਾਇਰੈਕਟਲੀ ਆਬਜੈਕਟ ਕੀਤਾ। (ਵਿਘਨ) ਸਪੀਕਰ ਸਾਹਿਬ, ਮੈਂ ਤੁਹਾਡੀ ਰੂਲਿੰਗ ਨੂੰ ਚੈਲਿੰਜ ਨਹੀਂ ਕਰਦਾ। ਲੀਡਰ ਆਫ ਦੀ ਆਪੋਜ਼ੀਸ਼ਨ ਨੇ ਇਹ ਆਬਜੈਕਸ਼ਨ ਕੀਤਾ ਕਿ ਇਸ ਦੇ ਮੂਵਰ ਇਸ ਨੂੰ ਵਾਪਸ ਲੈ ਲੈਣ। ਉਨ੍ਹਾਂ ਨੇ ਕਿਹਾ ਕਿ ਮਾਹੌਲ ਅੱਛਾ ਕਰਨ ਲਈ ਉਹ ਇਸ ਨੂੰ ਵਿਦਡਰਾ ਕਰ ਲਵੇ। ਪਰ ਇਸ ਦੇ ਮੂਵਰ ਚੌਧਰੀ ਦਰਸ਼ਨ ਸਿੰਘ ਇਨਸਿਸਟ ਕਰਦੇ ਹਨ। ਹੁਣ ਗੱਲ ਇਹ ਹੈ ਕਿ ...

**ਸ੍ਰੀ ਸਪੀਕਰ :** ਮੈਨੂੰ ਮਾਈਂਡ ਅਪਲਾਈ ਕਰਨ ਦਿਓ। ਇਹ ਡੈਲੀਕੇਟ ਮਸਲਾ ਹੈ। ਮੈਨੂੰ ਉਨ੍ਹਾਂ ਨਾਲ ਗੱਲ ਬਾਤ ਕਰ ਲੈਣ ਦਿਓ। (Let me first apply my mind to it. It is a delicate matter. Let me first talk to the Leader of the Opposition.)

**ਕੈਪਟਨ ਰਤਨ ਸਿੰਘ :** ਅਸੀਂ ਇਸ ਦੀ ਡੈਲੀਕੇਸੀ ਨੂੰ ਬੜਾ ਸਮਝਦੇ ਹਾਂ। ਅਸੀਂ ਇਸੇ ਕਰਕੇ ਥੋੜ੍ਹਾ ਜਿਹਾ ਸੋਚਦੇ ਹਾਂ ਕਿ ਕੁਰੈਕਟਲੀ ਜੋ ਟੈਕਨੀਕਲ ਗੱਲ ਹੈ ਉਹ ਕਹਾਂ ਜਾਂ ਨਾ ਕਹਾਂ।(ਵਿਘਨ) ਮੇਰੇ ਖਿਆਲ ਦੇ ਮੁਤਾਬਿਕ, ਹੋ ਸਕਦਾ ਹੈ ਤੁਸੀਂ ਉਸ ਨੂੰ ਵੀ ਰੂਲ ਆਊਟ ਕਰ ਦਿਉ। (ਵਿਘਨ) ਹੁਣ ਇਹ ਮਸਲਾ ਤੁਹਾਡੇ ਵੱਸ ਦਾ ਨਹੀਂ ਰਿਹਾ। ਇਹ ਮਸਲਾ ਹੁਣ ਹਾਊਸ ਦੇ ਵੱਸ ਵਿਚ ਹੈ।

**Mr. Speaker :** The House is supreme.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਜੋ ਤੁਸੀਂ ਅੱਜ ਰੂਲਿੰਗ ਦਿੱਤੀ ਹੈ ਅਤੇ ਇਸ ਮਸਲੇ ਤੇ ਅਪਣੀ ਰੂਲਿੰਗ ਰਿਜ਼ਰਵ ਰੱਖੀ ਹੈ, ਮੈਂ ਇਸ ਦੀ ਸ਼ਲਾਘਾ ਕਰਦਾ ਹਾਂ। ਇਸ ਦਾ ਫੈਸਲਾ ਹੋਣਾ ਚਾਹੀਦਾ ਹੈ ਭਾਵੇਂ ਕਿਸੇ ਤਰ੍ਹਾਂ ਫੈਸਲਾ ਹੋਵੇ, ਇਸ ਦਾ ਫੈਸਲਾ ਹੋਣਾ ਚਾਹੀਦਾ ਹੈ। ਪਰ ਜਿਹੜੀ ਤੁਸੀਂ ਇਸ ਤੇ ਬਹਿਸ ਸ਼ੁਰੂ ਕਰਵਾ ਦਿੱਤੀ ਹੈ...

**Mr. Speaker :** I can't allow discussion.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਜੇ ਇਸੇ ਬਹਿਸ ਵਿਚ ਹੀ ਪਏ ਰਹੇ ਤਾਂ ਹਾਊਸ ਦੇ ਸਾਹਮਣੇ ਹੋਰ ਬਹੁਤ ਸਾਰੇ ਮਸਲੇ ਹਨ ਫਿਰ ਉਹ ਰਹਿ ਜਾਣਗੇ। ਇਸ ਲਈ ਇਸ ਦਾ ਕੋਈ ਰਾਹ ਕੱਢੋ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ :** ** * * (ਵਿਘਨ) (ਸ਼ੋਰ)

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਬਣਦਾ। (This is no point of order.)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ :** ਮੇਰਾ ਪੁਆਇੰਟ ਆਫ ਆਰਡਰ ਬੜਾ ਅਹਿਮ ਹੈ। (ਵਿਘਨ) ਮੈਂ ਅਰਜ਼ ਕਰ ਦਿਆਂ ਕਿ ਅਗਰ ਮੈਂ ਆਪਣੀ ਗੱਲ ਨਾ ਕਹਿ ਸਕਿਆ ਤਾਂ ਤੁਸੀਂ .........

**ਸ੍ਰੀ ਸਪੀਕਰ :** ਤੁਸੀਂ ਬਜ਼ੁਰਗ ਹੋ, ਪੁਰਾਣੇ ਲੈਜਿਸਲੇਟਰ ਹੋ, ਤੁਸੀਂ ਨੇਤਾ ਹੋ। ਇਹ ਤੁਹਾਡਾ ਪੁਆਇੰਟ ਆਫ ਆਰਡਰ ਨਹੀਂ ਬਣਦਾ। (You are an elder and seasoned parliamentarian. More over you are a leader and should be well aware that that is no point of order.)

---

**Expunged as ordered by the Chair.

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਪੁਆਇੰਟ ਆਫ ਆਰਡਰ ਇਸ ਵਾਸਤੇ ਬਣਦਾ ਹੈ ਕਿ ਮੈਂ ਇਕ ਸਮੱਸਿਆ ਵੱਲ ਪੁਆਇੰਟ ਆਫ ਆਰਡਰ ਦੇ ਰਾਹੀਂ ਸਰਕਾਰ ਦਾ ਧਿਆਨ ਤੁਹਾਡੇ ਰਾਹੀਂ ਦਿਵਾਉਣਾ ਚਾਹੁੰਦਾ ਹਾਂ ।

ਮੈਂ ਪੁਆਇੰਟ ਆਫ ਆਰਡਰ ਦੇ ਰਾਹੀਂ......... (ਵਿਘਨ)

**ਸ੍ਰੀ ਸਪੀਕਰ** : ਹਾਊਸ ਦਾ ਅਗੇ ਹੀ ਬਿਜ਼ਨਸ ਕਾਫੀ ਹੈ । (There is a lot of business before the House.)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਸਪੀਕਰ ਸਾਹਿਬ, ** * * (ਵਿਘਨ)

**ਸ੍ਰੀ ਸਪੀਕਰ** : ਆਚਾਰਿਆ ਸਾਹਿਬ ਤਸ਼ਰੀਫ ਰੱਖੋ । (ਵਿਘਨ) This is no point of order (ਵਿਘਨ) (Acharya Sahib, please resume your seat. (*Interruption*) This is no point of order.( (*Interruption*)

**ਸ੍ਰੀ ਪਿਆਰਾ ਰਾਮ ਧੰਨੋਵਾਲੀ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਚੌਧਰੀ ਦਰਸ਼ਨ ਸਿੰਘ ਜੀ ਨੇ ਵੀ ਇਨਸਿਸਟ ਕੀਤਾ . .

**ਸ੍ਰੀ ਸਪੀਕਰ** : ਥੋੜ੍ਹੀ ਦੇਰ ਹੋਰ ਇੰਤਜ਼ਾਰ ਕਰ ਲਓ । (Please wait for some time more.)

**ਸ੍ਰੀ ਪਿਆਰਾ ਰਾਮ ਧੰਨੋਵਾਲੀ** : ਤੁਸੀਂ ਮੂਵਰ ਸਾਹਿਬ ਨੂੰ ਹੁਕਮ ਕਰ ਦਿਉ ਕਿ ਆਪੋਜ਼ੀਸ਼ਨ ਦੇ ਲੀਡਰ ਦੇ ਉਹ ਪੈਰ ਫੜ ਲਵੇ ਤਾਂ ਕਿ ਮਾਮਲਾ ਸੁਲਝ ਜਾਵੇ । (ਵਿਘਨ) (ਸ਼ੋਰ)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੈਂ ਇਕ ਪ੍ਰਿਵਲਿਜ਼ ਮੋਸ਼ਨ ਦਿੱਤੀ ਸੀ ਉਸਨੂੰ ਤੁਸੀਂ ਡਿਸਅਲਾਉ ਕਰ ਦਿਤਾ ਇਹ ਕਹਿ ਕੇ ਕਿ ਡਾਕੂਮੈਂਟ ਨਹੀਂ ਭੇਜਿਆ । ਮੈਂ ਆਪਣੇ ਵਲੋਂ ਸਾਈਨ ਕਰਕੇ ਭੇਜਿਆ ਹੈ । ਦੁਬਾਰਾ ਫਿਰ ਪੇਪਰ ਭੇਜਦਾ ਹਾਂ ਤਾਂ ਕਿ ਸਾਰਿਆਂ ਨੂੰ ਪਤਾ ਲਗ ਜਾਵੇ . . . .(ਵਿਘਨ)

**ਸ੍ਰੀ ਸਪੀਕਰ** : ਤੁਸੀਂ ਭੇਜ ਦਿਉ । ਮੈਂ ਅਗਜ਼ਾਮਿਨ ਕਰ ਲਵਾਂਗਾ । (You may send it to me. I will examine it.)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ** * * *

**Mr. Speaker** : Whatever the hon. Member is saying, should not be recorded.

*(At this stage the hon. Member came to the Table with a view to place some papers thereon, but the hon. Speaker did not permit him to do so and these were sent to the hon. Speaker.)*

**ਸਰਦਾਰ ਪਰਕਾਸ਼ ਸਿੰਘ ਬਾਦਲ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਅੱਜ ਅਸੈਂਬਲੀ ਐਡਜਰਨ ਸਾਈਨੇਡਾਈ ਹੋ ਜਾਣੀ ਹੈ । ਚੰਡੀਗੜ੍ਹ ਦਾ ਸਭ ਤੋਂ ਵਡਾ ਮਸਲਾ ਹੈ, ਮੈਂ ਉਹ ਰਖਣਾ ਚਾਹੁੰਦਾ ਹਾਂ । (ਵਿਘਨ)

---

**Expunged/Not recorded as ordered by the Chair.

**ਸ੍ਰੀ ਸਪੀਕਰ** : ਇਹ ਇਕ ਚੀਫ਼ ਮਨਿਸਟਰ ਸਾਹਿਬ ਦੀ ਚਿੱਠੀ ਆਈ ਹੈ, (ਚਿੱਠੀ ਦਿਖਾਉਂਦੇ ਹੋਏ) ਉਹ ਸਰ ਖਿਜ਼ਰ ਹਯਾਤ ਖਾਂ ਲਈ ਔਬੀਚੂਅਰੀ ਰੈਫਰੈਂਸ ਕਰਨਾ ਚਾਹੁੰਦੇ ਹਨ। ਉਹ ਪਹਿਲਾਂ ਕਰ ਲੈਣ, ਉਸ ਦੇ ਬਾਅਦ ਜੋ ਤੁਸੀਂ ਕਹਿਣਾ ਹੈ, ਕਹਿ ਲੈਣਾ। (I have got a letter from the hon. Chief Minister. He wants to make obituary references to the death of Sir Khizar Hayat Khan. You may have your say afterwards.)

---

## OBITUARY REFERENCES TO THE DEATH OF SIR KHIZAR HAYAT KHAN TIWANA

**ਮੁੱਖ ਮੰਤਰੀ** (ਗਿਆਨੀ ਜ਼ੈਲ ਸਿੰਘ) : ਸਪੀਕਰ ਸਾਹਿਬ, ਪੰਜਾਬ ਦੇ ਸਾਬਕਾ ਵਜ਼ੀਰੇਆਲਾ ਸਰ ਖਿਜ਼ਰ ਹਯਾਤ ਖਾਂ ਇਸ ਸੰਸਾਰ ਤੋਂ ਚਲੇ ਗਏ ਹਨ। ਉਨ੍ਹਾਂ ਦਾ ਪੰਜਾਬ ਦੇ ਵਿਚ ਇਕ ਬਹੁਤ ਵੱਡਾ ਰੋਲ ਰਿਹਾ ਹੈ। ਮੁਸ਼ਤਰਕਾ ਪੰਜਾਬ ਦੇ ਇਕ ਵਜ਼ੀਰੇਆਲਾ ਦੀ ਹੈਸੀਅਤ ਵਿਚ ਉਹ ਬੜੀ ਹਿੰਮਤ ਨਾਲ ਖਿਦਮਤ ਕਰਦੇ ਰਹੇ ਹਨ ਔਰ ਉਨ੍ਹਾਂ ਨੇ ਪੂਰੀ ਕੋਸ਼ਿਸ਼ ਕੀਤੀ ਸੀ ਕਿ ਫਿਰਕਾਦਾਰਾਨਾ ਤਾਕਤਾਂ ਪੰਜਾਬ ਵਿਚ ਨਾ ਉਠਣ। ਇਸ ਤੋਂ ਇਲਾਵਾ ਉਹ ਇਕ ਬੇਹਤਰੀਨ ਪਾਰਲੀਮੈਂਟੇਰੀਅਨ ਸਨ। ਉਨ੍ਹਾਂ ਨੇ ਛੋਟੀ ਉਮਰ ਵਿਚ ਹੀ ਰਾਜਨੀਤਕ ਮੈਦਾਨ ਵਿਚ ਬੜਾ ਭਾਰੀ ਹਿੱਸਾ ਪਾਇਆ ਸੀ। ਉਨ੍ਹਾਂ ਦੇ ਚਲੇ ਜਾਣ ਨਾਲ, ਭਾਵੇਂ ਉਹ ਸਾਡੇ ਪੜੋਸੀ ਮੁਲਕ ਵਿਚ ਰਹਿੰਦੇ ਸਨ ਅਤੇ ਉਥੇ ਦੇ ਸਿਟੀਜ਼ਨ ਸਨ, ਪਰ ਉਨ੍ਹਾਂ ਦੇ ਪੁਰਾਣੇ ਸਾਥੀ ਅਤੇ ਉਨ੍ਹਾਂ ਦੇ ਜਜ਼ਬਾਤ ਸਾਨੂੰ ਇਹ ਕਹਿਣ ਤੇ ਮਜਬੂਰ ਕਰਦੇ ਹਨ ਕਿ ਸਾਨੂੰ ਉਨ੍ਹਾਂ ਦੇ ਸੁਰਗਵਾਸ ਹੋਣ ਤੇ ਬੜਾ ਭਾਰੀ ਦੁਖ ਹੋਇਆ ਹੈ। ਅਸੀਂ ਉਨ੍ਹਾਂ ਦੀ ਮੌਤ ਤੇ ਅਫ਼ਸੋਸ ਪ੍ਰਗਟ ਕਰਦੇ ਹਾਂ। ਇਹੋ ਜਿਹੀਆਂ ਸਖਸ਼ੀਅਤਾਂ ਵਾਰ ਵਾਰ ਪੈਦਾ ਨਹੀਂ ਹੁੰਦੀਆਂ। ਉਨ੍ਹਾਂ ਦੀ ਜ਼ਿੰਦਗੀ ਅਗਰ ਹੋਰ ਹੁੰਦੀ ਤਾਂ ਸ਼ਾਇਦ ਉਹ 2 ਮੁਲਕਾਂ ਦੇ ਚੰਗੇ ਤਾਅਲੁਕਾਤ ਬਣਾਉਣ ਵਿਚ ਕਿਸੇ ਵੇਲੇ ਚੰਗਾ ਰੋਲ ਅਦਾ ਕਰ ਸਕਦੇ, ਜਿਸ ਤਰ੍ਹਾਂ ਕਿ ਉਨ੍ਹਾਂ ਦੀ ਸੋਚ ਸੀ। ਪਰ ਪ੍ਰਮਾਤਮਾ ਨੂੰ ਇਹੋ ਮਨਜ਼ੂਰ ਸੀ ਅਤੇ ਉਹ ਇਸ ਸੰਸਾਰ ਤੋਂ ਚਲੇ ਗਏ ਹਨ। ਮੈਂ ਉਨ੍ਹਾਂ ਦੇ ਅਫ਼ਸੋਸ ਵਿਚ ਪ੍ਰਾਰਥਨਾ ਕਰਦਾ ਹਾਂ ਕਿ ਹਾਊਸ 2 ਮਿੰਟ ਲਈ ਖੜ੍ਹਾ ਹੋ ਕੇ ਉਨ੍ਹਾਂ ਦੇ ਲਈ ਪ੍ਰਾਰਥਨਾ ਕਰੇ ਔਰ ਸਾਡਾ ਅਫਸੋਸ ਦਾ ਮਤਾ ਵੀ ਉਨ੍ਹਾਂ ਦੇ ਪਰਿਵਾਰ ਨੂੰ ਥਰੂ ਐਕਸਟਰਨਲ ਅਫੇਅਰਜ਼ ਮਨਿਸਟਰੀ ਭੇਜਿਆ ਜਾਵੇ।

**ਸਰਦਾਰ ਜਸਦੇਵ ਸਿੰਘ ਸੰਧੂ** (ਡਕਾਲਾ) : ਸਪੀਕਰ ਸਾਹਿਬ, ਜੋ ਚੀਫ਼ ਮਨਿਸਟਰ ਸਾਹਿਬ ਨੇ ਸਰ ਖਿਜ਼ਰ ਹਯਾਤ ਖਾਨ ਟਿਵਾਣਾ ਦੇ ਸੁਰਗਵਾਸ ਹੋ ਜਾਣ ਦੇ ਸਿਲਸਿਲੇ ਵਿਚ ਸ਼ੋਕ ਦਾ ਪ੍ਰਸਤਾਵ ਪੇਸ਼ ਕੀਤਾ ਹੈ, ਮੈਂ ਆਪਣੀ ਪਾਰਟੀ ਵਲੋਂ ਉਸ ਦੀ ਪ੍ਰੋੜ੍ਹਤਾ ਕਰਨ ਲਈ ਖੜ੍ਹਾ ਹੋਇਆ ਹਾਂ। ਸਰ ਖ਼ਿਜ਼ਰ ਹਯਾਤ ਖਾਨ ਟਿਵਾਣਾ ਜੀ 1937 ਵਿਚ ਪਹਿਲੇ ਯੂਨਾਈਟਿਡ ਪੰਜਾਬ ਅਸੈਂਬਲੀ ਦੇ ਮੈਂਬਰ ਚੁਣੇ ਗਏ। ਉਸ ਦੇ ਬਾਅਦ 1946 ਵਿਚ ਮੁੜ ਕੇ ਫਿਰ ਉਹ ਯੂਨਾਈਟਿਡ ਪੰਜਾਬ ਅਸੈਂਬਲੀ ਦੇ ਮੈਂਬਰ ਚੁਣੇ ਗਏ। 1946 ਵਿਚ ਜਦੋਂ ਮੁਸਲਿਮ ਲੀਗ ਦਾ ਬੜਾ ਜ਼ੋਰ ਸੀ ਅਤੇ ਮੁਸਲਮਾਨਾਂ ਤੇ ਬੜਾ ਭਾਰੀ ਜ਼ੋਰ ਦੇਣ ਤੇ ਵੀ ਉਨ੍ਹਾਂ ਨੇ ਮੁਸਲਿਮ ਲੀਗ ਨਾਲ ਮਿਲਣ ਦੀ ਬਜਾਏ ਪੰਜਾਬ ਦੇ ਵਿਚ ਕਾਂਗਰਸ ਤੇ ਅਕਾਲੀ ਦੱਲ ਨਾਲ ਮਿਲ ਕੇ ਇਥੇ ਕੁਲੀਸ਼ਨ ਸਰਕਾਰ ਬਣਾਈ। ਮੁਸ਼ਤਰਕਾ ਪੰਜਾਬ ਦੇ ਵਿਚ ਸਾਂਝੀ ਹਕੂਮਤ ਦੇ ਵਿਚ ਉਨ੍ਹਾਂ ਦਾ ਬੜਾ ਭਾਰੀ ਝੁਕਾ ਸੀ। ਉਹ ਚਾਹੁੰਦੇ ਸਨ ਕਿ ਪੰਜਾਬ ਦੇ ਵਿਚ ਇਕ ਫਿਰਕੇ ਦੀ ਸਰਕਾਰ ਨਾ ਚੱਲੇ। ਸਪੀਕਰ ਸਾਹਿਬ, ਸਭ ਤੋਂ ਵੱਡੀ ਗੱਲ ਜੋ ਪੰਜਾਬ ਦੇ ਲਈ ਉਨ੍ਹਾਂ ਦੀ ਦੇਣ ਹੈ ਉਹ ਇਹ ਹੈ ਕਿ ਪੰਜਾਬ ਦੀ ਰਾਜ ਸੱਤਾ ਉਨ੍ਹਾਂ ਨੇ ਪੰਜਾਬ ਦੇ ਪੇਂਡੂ ਲੋਕਾਂ ਦੇ ਕੋਲ ਲਿਆਂਦੀ। ਇਨ੍ਹਾਂ ਤੋਂ ਪਹਿਲਾਂ ਪੰਜਾਬ ਦੀ ਰਾਜ ਸੱਤਾ ਦੇ ਜੋ ਮਾਲਕ ਸੀ ਉਨ੍ਹਾਂ ਦਾ ਬਹੁਤਾ ਹਿੱਸਾ ਸ਼ਹਿਰੀਆਂ ਦਾ ਸੀ। ਸ਼ਹਿਰੀ ਲੋਕਾਂ ਦਾ ਇਸ ਦੇ ਵਿਚ ਜ਼ਿਆਦਾ ਕਬਜ਼ਾ ਸੀ ਪਰ ਉਨ੍ਹਾਂ ਨੇ ਪੰਜਾਬ ਦੀ ਰਾਜ ਸੱਤਾ ਪਿੰਡਾਂ ਦੇ ਰਹਿਣ ਵਾਲੇ ਲੋਕਾਂ ਕੋਲ ਲਿਆਂਦੀ। ਉਨ੍ਹਾਂ ਨੂੰ ਦਿਹਾਤੀ ਸੁਧਾਰ ਲਹਿਰ ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਇਹ ਲਹਿਰ

ਜਿਨ੍ਹਾਂ ਨੇ ਚਲਾਈ ਸੀ ਅਤੇ ਜਿਸ ਦਾ ਨਿਸ਼ਾਨਾ ਹੀ ਪਿੰਡਾਂ ਵਿਚ ਸੁਧਾਰ ਲਿਆਉਣਾ ਸੀ। ਸਪੀਕਰ ਸਾਹਿਬ, ਇਹ ਬਹੁਤ ਹੀ ਇਮਾਨਦਾਰ ਸ਼ਖ਼ਸ ਸਨ। ਇਹ ਕਿੰਨੇ ਇਮਾਨਦਾਰ ਅਤੇ ਇਖਲਾਕ ਦੇ ਅਲਕ ਸ਼ਖ਼ਸ ਸਨ। ਇਸ ਦੀ ਮੈਂ ਇਕ ਮਿਸਾਲ ਦੇਣੀ ਚਾਹੰਦਾ ਹਾਂ। 1946 ਤੋਂ ਬਅਦ 1947 ਵਿਚ ਇਨ੍ਹਾਂ ਨੇ ਦੇਖਿਆ ਕਿ ਫਿਰਕਾਦਾਰਾਨਾ ਤਾਕਤਾਂ ਅਗੇ ਆ ਗਈਆਂ ਹਨ। ਇਕ ਪਾਸੇ ਮੁਸਲਮਾਨ ਸਨ ਅਤੇ ਇਕ ਪਾਸ ਗੈਰ-ਮੁਸਲਮਾਨ ਸਨ ਔਰ ਉਸ ਵਲੋਂ ਪੰਜਾਬ ਨੂੰ ਚਲਾਉਣਾ ਬੜਾ ਮੁਸ਼ਕਲ ਹੋ ਗਿਆ ਤਾਂ ਉਨ੍ਹਾਂ ਨੇ ਅਸਤੀਫਾ ਦੇ ਦਿੱਤਾ। ਪਾਕਿਸਤਾਨ ਬਣਨ ਤੋਂ ਪਹਿਲਾਂ ਉਥੇ ਦੇ ਪਾਰਲੀਮੈਂਟਰੀ ਸਿਸਟਮ ਵਿਚ ਉਨ੍ਹਾਂ ਨੇ ਸ਼ਾਮਲ ਹੋਣ ਤੋਂ ਸਾਫ ਇਨਕਾਰ ਕਰ ਦਿੱਤਾ। ਜੇ ਉਹ ਚਾਹੁੰਦੇ ਤਾਂ ਉਹ ਸਿਆਸੀ ਅਹੁਦਿਆਂ ਤੇ ਜਾ ਸਕਦੇ ਸੀ ਪਰ ਉਨ੍ਹਾਂ ਨੇ ਕਿਹਾ ਕਿ ਜਿਹੜੇ ਖ਼ਾਬਾਂ ਦੀ ਦੁਨੀਆਂ ਵਿਚ ਮੈਂ ਪਾਰਟੀ ਬਣਾਈ ਸੀ ਉਨ੍ਹਾਂ ਨੂੰ ਦੇਖਦੇ ਹੋਏ ਅੱਜ ਮੈਂ ਕਿਸ ਮੂੰਹ ਨਾਲ ਇਨ੍ਹਾਂ ਦਾ ਸਾਥ ਦੇ ਕੇ ਰਾਜ ਸੱਤਾ ਵਿਚ ਭਾਈਵਾਲ ਬਣਾਂ। ਮੈਂ ਸਮਝਦਾ ਹਾਂ ਕਿ ਇਹ ਉਨ੍ਹਾਂ ਦੀ ਦਲੇਰੀ ਸੀ ਕਿ 1947 ਤੋਂ ਲੈ ਕੇ ਅੱਜ ਤਕ ਉਨ੍ਹਾਂ ਨੇ ਕਦੇ ਉਨ੍ਹਾਂ ਦੇ ਨਾਲ ਚਲਣ ਦੀ ਕੋਸ਼ਿਸ਼ ਨਹੀਂ ਕੀਤੀ ਅਤੇ ਉਧਰ ਚੋਣ ਲੜਨ ਦੀ ਕੋਸ਼ਿਸ਼ ਨਹੀਂ ਕੀਤੀ। ਉਨ੍ਹਾਂ ਨੂੰ ਕਈ ਮੌਕੇ ਮਿਲੇ ਜਦੋਂ ਉਹ ਆਜ਼ਾਦ ਪਾਕਿਸਤਾਨ ਵਿਚ ਬੜੇ ਵਡੇ ਅਹੁਦਿਆਂ ਤੇ ਜਾ ਸਕਦੇ ਸਨ। ਪਰ ਉਨ੍ਹਾਂ ਨੇ ਕਦੇ ਕੋਈ ਅਹੁਦਾ ਲੈਣ ਦੀ ਕੋਸ਼ਿਸ਼ ਨਹੀਂ ਕੀਤੀ। ਉਹ ਇਮਾਨਦਾਰ ਬਹੁਤ ਸਨ। ਮੈਂ ਸਮਝਦਾ ਹਾਂ ਕਿ ਅੱਜ ਦੇ ਪੋਲੀਟੀਸ਼ਨਜ਼ ਨੂੰ ਉਨ੍ਹਾਂ ਤੋਂ ਇਕ ਸਬਕ ਲੈਣਾ ਚਾਹੀਦਾ ਹੈ। ਮੈਂ ਉਨ੍ਹਾਂ ਦੀ ਇਮਾਨਦਾਰੀ ਦੀ ਇਕ ਮਿਸਾਲ ਦੇਣੀ ਚਾਹੁੰਦਾ ਹਾਂ ਕਿ ਜਦੋਂ ਮੁਲਕ ਦੀ ਵੰਡ ਹੋਈ ਤਾਂ ਉਹ ਯੂਨੀਅਨਿਸਟ ਪਾਰਟੀ ਦੇ ਪ੍ਰਧਾਨ ਸਨ, ਜਾਟ ਮਹਾਂ ਸਭਾ ਦੇ ਪ੍ਰਧਾਨ ਸਨ। ਉਸ ਪਾਰਟੀ ਦੇ ਉਨ੍ਹਾਂ ਦੇ ਕੋਲ ਲੱਖਾਂ ਰੁਪਏ ਦੇ ਬੈਂਕ ਅਕਾਊਂਟਸ ਸਨ। ਪਾਕਿਸਤਾਨ ਬਣਨ ਤੋਂ ਪਿਛੋਂ ਉਨ੍ਹਾਂ ਨੇ ਜਾਟ ਮਹਾਂ ਸਭਾ ਦਾ 40 ਪ੍ਰਤੀਸ਼ਤ ਹਿੱਸਾ ਜਿਹੜਾ ਕਿ ਤਕਰੀਬਨ ਢਾਈ ਲੱਖ ਰੁਪਿਆ ਬਣਦਾ ਹੈ ਉਹ ਉਨ੍ਹਾਂ ਨੇ ਪਾਕਿਸਤਾਨ ਬਣਨ ਤੋਂ ਪਿਛੋਂ ਇਧਰ ਭੇਜ ਦਿੱਤਾ। ਇਸੇ ਤਰ੍ਹਾਂ ਯੂਨੀਅਨਿਸਟ ਪਾਰਟੀ ਦਾ ਜ ਰੁਪਿਆ ਸੀ ਉਹ ਵੀ ਉਨ੍ਹਾਂ ਨੇ ਭੇਜ ਦਿੱਤਾ ਮੈਂ ਸਮਝਦਾ ਹਾਂ ਕਿ ਇਸ ਤੋਂ ਵੱਡੀ ਪਬਲਿਕ ਫੰਡਾਂ ਦੀ ਇਮਾਨਦਾਰੀ ਨਾਲ ਵਰਤੋਂ ਜਿਹੜੀ ਹੈ ਅਸੀਂ ਅੱਜ ਤਕ ਕਿਸੇ ਵੀ ਲੀਡਰ ਵਿਚ ਨਹੀਂ ਵੇਖੀ। ਦੋ ਮੁਲਕ ਅੱਡ ਹੋ ਜਾਣ ਅਤੇ ਜਿਹੜੇ ਪ੍ਰਧਾਨ ਸਨ ਉਨ੍ਹਾਂ ਨੇ ਦੂਜਿਆਂ ਦਾ ਹਿੱਸਾ ਇਸ ਤਰ੍ਹਾਂ ਦੂਜੇ ਮੁਲਕ ਵਿਚ ਭੇਜ ਦਿੱਤਾ। ਇਹੀ ਨਹੀਂ ਜਦੋਂ 1955 ਵਿਚ ਮਲਿਕ ਸਾਹਿਬ, ਭਾਰਤ ਆਏ ਤਾਂ ਕਿਸੇ ਨਾਮਾਂ ਨਿਗਾਰ ਨੇ ਉਨ੍ਹਾਂ ਨੂੰ ਪੁਛਿਆ ਕਿ ਮਲਿਕ ਸਾਹਿਬ ਤੁਸੀਂ ਕਿਉਂ ਨਹੀਂ ਮੁੜ ਪਾਕਿਸਤਾਨ ਦੀ ਪਾਲਿਟਿਕਸ ਵਿਚ ਦਖ਼ਲ ਦਿੱਤਾ ਤਾਂ ਉਨ੍ਹਾਂ ਨੇ ਕਿਹਾ, "I have had my innings. ਹੁਣ ਜੋ ਮੌਜੂਦਾ ਪਾਲੋਟਿਕਸ ਹੈ, ਮੈਂ ਇਸ ਦੇ ਫਿਟ ਨਹੀਂ ਹਾਂ। ਮੈਂ ਫ਼ੈਸਲਾ ਕੀਤਾ ਹੈ ਕਿ ਮੈਂ ਪਾਲਟਿਕਸ ਵਿਚ ਦਖਲ ਨਹੀਂ ਦੇਣਾ।" ਉਹ ਸਾਰੀ ਉਮਰ ਪੰਜਾਬ ਦੀ ਤਰੱਕੀ ਅਤੇ ਪੰਜਾਬ ਦੇ ਪਿੰਡਾਂ ਨੂੰ ਅੱਗੇ ਵਧਾਉਣ ਦੀ ਕੋਸ਼ਿਸ਼ ਕਰਦੇ ਰਹੇ। ਉਨ੍ਹਾਂ ਦੇ ਚਲਾਣੇ ਨਾਲ ਜਿਥੇ ਮਗਰਬੀ ਪਾਕਿਸਤਾਨ ਵਿਚ ਪੰਜਾਬ ਨੂੰ ਘਾਟਾ ਪਿਆ ਹੈ ਉਥੇ ਮੈਂ ਸਮਝਦਾ ਹਾਂ ਕਿ ਇਥੇ ਦੇ ਲੋਕ ਵੀ ਉਨ੍ਹਾਂ ਦੀ ਯਾਦ ਨੂੰ ਭੁਲਾ ਨਹੀਂ ਸਕਦੇ। ਉਸ ਸਾਂਝੇ ਪੰਜਾਬ ਦੇ ਸਪੂਤ ਨੂੰ ਮੈਂ ਸ਼ਰਧਾਂਜਲੀ ਭੇਂਟ ਕਰਦਾ ਹਾਂ ਔਰ ਜੋ ਮੁੱਖ ਮੰਤਰੀ ਸਾਹਿਬ ਨੇ ਮਤਾ ਪੇਸ਼ ਕੀਤਾ ਹੈ, ਮੈਂ ਆਪਣੀ ਪਾਰਟੀ ਵਲੋਂ ਉਸ ਵਿਚ ਆਪਣੇ ਆਪ ਨੂੰ ਸ਼ਾਮਲ ਕਰਦਾ ਹਾਂ।

3.00 p.m. | (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼(ਖਰੜ)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮਲਿਕ ਖਿਜ਼ਰ ਹਯਾਤ ਖਾਨ ਟਿਵਾਣਾ ਦੇ ਸੁਰਗਵਾਸ ਹੋਣ ਦੇ ਸਬੰਧ ਵਿਚ ਜੋ ਮਤਾ ਮੁੱਖ ਮੰਤਰੀ ਸਾਹਿਬ ਨੇ ਲਿਆਂਦਾ ਹੈ ਮੈਂ ਆਪਣੀ ਪਾਰਟੀ ਵਲੋਂ ਉਸ ਵਿਚ ਸ਼ਾਮਲ ਹੋਣ ਲਈ ਖੜ੍ਹਾ ਹੋਇਆ ਹਾਂ ਉਨ੍ਹਾਂ ਦੇ ਸਬੰਧ ਵਿਚ ਬਹੁਤ ਕੁਝ ਕਹਿਣ ਦੀ ਲੋੜ ਨਹੀਂ ਕਿਉਂਕਿ ਉਨ੍ਹਾਂ ਦੇ ਜੀਵਨ ਬਾਰੇ ਇਥੇ ਬਹਤ ਕੁਝ ਕਿਹਾ ਜਾ ਚੁਕਾ ਹੈ। ਮੈਂ ਤਾਂ ਇਤਨਾ ਹੀ ਕਹਿੰਦਾ ਹਾਂ ਕਿ ਪਾਕਿਸਤਾਨ ਦੇ ਲੀਡਰਾਂ ਵਿਚੋਂ, ਪਾਕਿਸਤਾਨ ਬਣਨ

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਤੋਂ ਬਾਅਦ ਉਹ ਦ੍ਰਿੜ੍ਹਤਾ ਨਾਲ ਸੈਕੂਲਰਿਜ਼ਮ ਤੇ ਖੜ੍ਹੇ ਰਹੇ। 1947 ਵਿਚ ਉਨ੍ਹਾਂ ਨੇ ਮੁਸਲਿਮ ਲੀਗ ਨਾਲ ਸਮਝੌਤਾ ਕਰਨ ਤੋਂ ਇਨਕਾਰ ਕਰ ਦਿੱਤਾ। ਉਨ੍ਹਾਂ ਨੇ ਮੁਸਲਿਮ ਲੀਗ ਨਾਲ ਸਮਝੌਤਾ ਕਰਕੇ ਪਾਵਰ ਵਿਚ ਰਹਿਣਾ ਪਸੰਦ ਨਹੀਂ ਕੀਤਾ। ਇਹ ਚੀਜ਼ ਅੱਜ ਦੁਨੀਆ ਵਿਚੋਂ ਮੁਕਦੀ ਜਾ ਰਹੀ ਹੈ। ਲੋਕੀਂ ਸਿਆਸੀ ਤਾਕਤ ਲੈਣ ਲਈ ਪੱਗਾਂ ਵਟਾ ਲੈਂਦੇ ਹਨ, ਲੇਕਿਨ ਮਲਿਕ ਜੀ ਆਪਣੇ ਸਿਧਾਂਤਾਂ ਤੇ ਦ੍ਰਿੜ੍ਹ ਰਹੇ। ਉਹ ਸਾਰਿਆਂ ਦੇ ਸਾਂਝੇ ਲੀਡਰ ਸਨ। ਉਨ੍ਹਾਂ ਦੇ ਸੁਰਗਵਾਸ ਹੋਣ ਦਾ ਸਾਨੂੰ ਸਾਰਿਆਂ ਨੂੰ ਦੁੱਖ ਹੈ।

**ਡਾਕਟਰ ਬਲਦੇਵ ਪ੍ਰਕਾਸ਼** : ਡਿਪਟੀ ਸਪੀਕਰ ਸਾਹਿਬ, ਟਿਵਾਣਾ ਸਾਹਿਬ, ਜਿਹੜੇ ਪਹਿਲਾਂ ਸਾਂਝੇ ਪੰਜਾਬ ਦੇ ਮੁੱਖ ਮੰਤਰੀ ਰਹਿ ਚੁਕੇ ਹਨ, ਉਨ੍ਹਾਂ ਦੇ ਸੁਰਗਵਾਸ ਹੋਣ ਤੇ ਪ੍ਰਸਤਾਵ ਹਾਊਸ ਵਿਚ ਲਿਆਂਦਾ ਗਿਆ ਹੈ ਮੈਂ ਉਸ ਸ਼ੋਕ ਪ੍ਰਸਤਾਵ ਨਾਲ ਸ਼ਾਮਲ ਹੋਣ ਲਈ ਖੜਾ ਹੋਇਆ ਹਾਂ। ਉਨ੍ਹਾਂ ਦੇ ਸੁਰਗਵਾਸ ਹੋਣ ਨਾਲ ਬੜੀ ਘਾਟ ਹੋਈ ਹੈ। ਉਨ੍ਹਾਂ ਦਾ ਨਜ਼ਰੀਆ ਬੜਾ ਸੈਕੂਲਰ ਸੀ ਔਰ ਉਹ ਪਾਕਿਸਤਾਨ ਦੇ ਜਿਹੜੇ ਨੇਤਾ ਹੋ ਚੁਕੇ ਹਨ ਉਨ੍ਹਾਂ ਸਾਰਿਆਂ ਵਿਚੋਂ ਵੱਡੇ ਦਿਲ ਵਾਲੇ ਔਰ ਇਕੱਠੇ ਹਿੰਦੂਸਤਾਨ ਦੇ ਨੈਸ਼ਨਲਿਸਟ ਕਹੇ ਜਾ ਸਕਦੇ ਹਨ। ਇਨ੍ਹਾਂ ਸ਼ਬਦਾਂ ਨਾਲ ਮੈਂ ਸੋਗ ਪ੍ਰਸਤਾਵ ਨਾਲ ਸ਼ਾਮਲ ਹੁੰਦਾ ਹਾਂ।

**ਮਾਸਟਰ ਚੰਦ ਸਿੰਘ** : ਡਿਪਟੀ ਸਪੀਕਰ ਸਾਹਿਬ, ਜਿਹੜਾ ਮਤਾ ਸੀ. ਐਮ. ਸਾਹਿਬ ਨੇ ਇਸ ਹਾਊਸ ਵਿਚ ਲਿਆਂਦਾ, ਮੈਂ ਉਸ ਦੇ ਨਾਲ ਸਹਿਮਤੀ ਪ੍ਰਗਟ ਕਰਦਾ ਹਾਂ। ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵਲੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ ਅਤੇ ਕਹਿੰਦਾ ਹਾਂ ਕਿ ਇਹ ਮਤਾ ਉਨ੍ਹਾਂ ਦੇ ਪਰਿਵਾਰ ਨੂੰ ਭੇਜਿਆ ਜਾਵੇ।

**ਸ੍ਰੀ ਡਿਪਟੀ ਸਪੀਕਰ** : ਮੁੱਖ ਮੰਤਰੀ, ਪੰਜਾਬ ਵਲੋਂ ਜਿਹੜਾ ਮਤਾ ਹਾਊਸ ਵਿਚ ਪੇਸ਼ ਕੀਤਾ ਗਿਆ ਹੈ ਮਲਿਕ ਖਿਜ਼ਰ ਹਯਾਤ ਖਾਂ ਟਿਵਾਣਾ ਜੀ ਦੇ ਸੁਰਗਵਾਸ ਹੋਣ ਤੇ ਮੈਂ ਉਸ ਦੇ ਨਾਲ ਆਪਣੇ ਆਪ ਨੂੰ ਸ਼ਾਮਲ ਕਰਦਾ ਹਾਂ ਅਤੇ ਨਾਲ ਹੀ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਦੋ ਮਿੰਟ ਵਾਸਤੇ ਖੜ੍ਹੇ ਹੋ ਕੇ ਉਨ੍ਹਾਂ ਦੀ ਆਤਮਾ ਦੀ ਸ਼ਾਂਤੀ ਵਾਸਤੇ ਅਰਦਾਸ ਕੀਤੀ ਜਾਏ ਤਾਂਕਿ ਪ੍ਰਮਾਤਮਾ ਉਨ੍ਹਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੇ। (I associate myself with the resolution moved in the House, by the Chief Minister in connection with the passing away of Malik Khizar Hayat Khan Tiwana. I would also request the hon. Members to rise in their seats to observe silence for two minutes as a mark of respect to the memory of the deceased and pray to God to grant peace to the departed soul.)

(ਇਸ ਸਮੇਂ ਹਾਊਸ ਵਿਚ ਹਾਜ਼ਰ ਸਾਰੇ ਮੈਂਬਰ ਸਾਹਿਬਾਨ ਨੇ ਦੋ ਮਿੰਟ ਲਈ ਖੜ੍ਹੇ ਹੋ ਕੇ ਮੌਨ ਧਾਰਿਆ)

## POINTS REGARDING CENSURE MOTION

**ਸਰਦਾਰ ਜਸਦੇਵ ਸਿੰਘ ਸੰਧੂ** : X* * * (ਵਿਘਨ)

**Mr Deputy Speaker**: These words should be expunged(*Interruption*) You cannot argue this point. That has been rightly disallowed.

**ਸਰਦਾਰ ਜਸਦੇਵ ਸਿੰਘ ਸੰਧੂ** : ਡਿਪਟੀ ਸਪੀਕਰ ਸਾਹਿਬ, ਅਸੀਂ ਜੋ ਉਹ ਤੁਹਾਡੇ ਆਰਡਰ ਨਾਲ ਮੋਸ਼ਨ ਲੈ ਆਏ, ਉਸ ਬਾਰੇ .................।

**Expunged as ordered by the Chair.

**ਸ੍ਰੀ ਡਿਪਟੀ ਸਪੀਕਰ** : ਤੁਸੀਂ ਕੋਈ ਰੂਲ ਦਾ ਹਵਾਲਾ ਦਿਉ, ਮੈਂ ਕਿਸ ਤਰ੍ਹਾਂ ਇੰਟਰਵੀਨ ਕਰ ਸਕਦਾ ਹਾਂ ..................। (How can I intervene unless you quote some rule under which I can do so?)

**ਸਰਦਾਰ ਜਸਦੇਵ ਸਿੰਘ ਸੰਧੂ** : ਡਿਪਟੀ ਸਪੀਕਰ ਸਾਹਿਬ, ਅਸੀਂ ਰੂਲਜ਼ ਦੇ ਮੁਤਾਬਕ ਸੈਂਸ਼ਰ ਮੋਸ਼ਨ ਦਿੱਤੀ। (ਵਿਘਨ) ** ** ** (ਵਿਘਨ)

**ਸ੍ਰੀ ਡਿਪਟੀ ਸਪੀਕਰ** : ਇਹ ਲਫ਼ਜ਼ ਪਰੋਸੀਡਿੰਗਜ਼ ਦਾ ਭਾਗ ਨਾ ਬਣਨ। (ਵਿਘਨ) (These words should not form part of the proceedings.) (*interruption*)

**ਸਰਦਾਰ ਸੁਰਿੰਦਰ ਸਿੰਘ ਕੈਰੋਂ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ 2.70 ਲੱਖ ਜਿਹੜਾ ਹੈ ਇਹ ਕੈਪਟਨ ਰਤਨ ਸਿੰਘ ਵੇਲੇ ਮੰਜ਼ੂਰ ਹੋਇਆ ਸੀ, ਇਹ ਐਵੇਂ ਝੂਠ ਬੋਲ ਰਹੇ ਹਨ..................(ਵਿਘਨ)

**ਮਾਲ ਮੰਤਰੀ** : ਡਿਪਟੀ ਸਪੀਕਰ ਸਾਹਿਬ, ਰੂਲ 58 ਅਮੈਂਡ ਹੋ ਚੁਕਾ ਹੈ। ਉਸ ਦੇ ਮੁਤਾਬਿਕ ਜੋ ਸੈਂਸ਼ਰ ਮੋਸ਼ਨ ਹੈ ਉਹ ਠੀਕ ਨਹੀਂ। (ਵਿਘਨ)

**ਸਰਦਾਰ ਪਰਕਾਸ਼ ਸਿੰਘ ਬਾਦਲ** : ਡਿਪਟੀ ਸਪੀਕਰ ਸਾਹਿਬ, ਅੱਜ ਸਾਡਾ ਹਾਊਜ਼ ਐਡਜਰਨ ਹੋ ਰਿਹਾ ਹੈ। ਮੈਂ ਸਮਝਦਾ ਹਾਂ ਕਿ ਅੱਜ ਸਾਰੇ ਪੰਜਾਬ ਦੇ ਸਾਹਮਣੇ ਜੋ ਸਭ ਤੋਂ ਵੱਡਾ ਮਸਲਾ ਹੈ ਉਹ ਹੈ ਚੰਡੀਗੜ੍ਹ ਦਾ।

**ਖੇਤੀਬਾੜੀ ਮੰਤਰੀ** : ਡਿਪਟੀ ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ਼ ਪਰਸਨਲ ਐਕਸ-ਪਲੇਨੇਸ਼ਨ।....

**ਸ੍ਰੀ ਡਿਪਟੀ ਸਪੀਕਰ** : ਜੋ ਸੰਧੂ ਸਾਹਿਬ ਨੇ ਕਿਹਾ ਹੈ ਉਹ ਐਕਸਪੰਜ ਹੋ ਗਿਆ ਹੈ......... (Whatever Mr. Sandhu has said, has been expunged....)

**ਖੇਤੀਬਾੜੀ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੇਰੇ ਤੇ ਝੂਠਾ ਇਲਜ਼ਾਮ ਲਾਇਆ ਗਿਆ ਹੈ। ਤੁਸੀਂ ਮੇਰੀ ਗੱਲ ਸੁਣ ਲਓ ਮੈਂ ਆਪਣੀ ਪਰਸਨਲ ਐਕਸਪਲੇਨੇਸ਼ਨ ਦੇਣਾ ਚਾਹੁੰਦਾ ਹਾਂ.........।

**ਸ੍ਰੀ ਡਿਪਟੀ ਸਪੀਕਰ** : ਉਹ ਸਾਰਾ ਕੁਝ ਰਿਕਾਰਡ ਤੇ ਨਹੀਂ ਆਉਣ ਦਿੱਤਾ ਅਤੇ ਨਾ ਹੀ ਉਹ ਆ ਸਕਦਾ ਹੈ। ਤੁਸੀਂ ਆਪਣੇ ਆਪ ਬਦੋ ਬਦੀ ਪਰਸਨਲ ਐਕਸਪਲੇਨੇਸ਼ਨ ਨਹੀਂ ਦੇ ਸਕਦੇ। (All that has not been allowed to come on record nor it can. You cannot, therefore, give your personal explanation.)

## ISSUE REGARDING TRANSFER OF CHANDIGARH

**ਸਰਦਾਰ ਪਰਕਾਸ਼ ਸਿੰਘ ਬਾਦਲ** (ਗਿਦੜਬਾਹ): ਡਿਪਟੀ ਸਪੀਕਰ ਸਾਹਿਬ, ਅੱਜ ਪੰਜਾਬ ਦਾ ਸਭ ਤੋਂ ਵੱਡਾ ਮਸਲਾ ਚੰਡੀਗੜ੍ਹ ਦਾ ਮਸਲਾ ਹੈ। ਸਾਰੇ ਪੰਜਾਬੀਆਂ ਨੂੰ ਇਸ ਗੱਲ ਦੀ ਆਸ ਸੀ ਕਿ 29 ਜਨਵਰੀ ਨੂੰ ਜਿਸ ਤਰ੍ਹਾਂ ਕਿ ਸੈਂਟਰ ਦੀ ਸਰਕਾਰ ਨੇ ਵਾਇਦਾ ਕੀਤਾ ਸੀ ਕੁਮਿਟਮੈਂਟ ਦਿੱਤੀ ਸੀ ਕਿ ਚੰਡੀਗੜ੍ਹ ਪੰਜਾਬ ਨੂੰ ਦੇ ਦਿੱਤਾ ਜਾਵੇਗਾ। ਲੇਕਿਨ 29 ਜਨਵਰੀ ਤੋਂ ਬਾਅਦ ਦੀਆਂ ਜੋ ਖਬਰਾਂ ਸਾਨੂੰ ਮਿਲੀਆਂ ਹਨ ਉਨ੍ਹਾਂ ਤੋਂ ਪਤਾ ਲਗਦਾ ਹੈ ਕਿ ਅੱਜੇ ਪੰਜਾਬ ਨੂੰ ਚੰਡੀਗੜ੍ਹ ਨਹੀਂ ਮਿਲਣਾ ਅਤੇ ਇਸ ਦੀ ਕੋਈ ਆਸ ਨਜ਼ਰ

**Expunged as ordered by the Chair.

[ਸਰਦਾਰ ਪਰਕਾਸ਼ ਸਿੰਘ ਬਾਦਲ]

ਨਹੀਂ ਆਉਂਦੀ। ਮੈਂ ਇਸ ਨੂੰ ਪਲੀਟੀਕਲ ਇਸ਼ੂ ਨਹੀਂ ਬਣਾਉਣਾ ਚਾਹੁੰਦਾ। ਸਾਡੀ ਪਾਰਟੀ ਇਸ ਮਸਲੇ ਤੇ ਸਰਕਾਰ ਦੇ ਵੱਧ ਤੋਂ ਵੱਧ ਹੱਥ ਮਜ਼ਬੂਤ ਕਰਨਾ ਚਾਹੁੰਦੀ ਹੈ। ਜਿਸ ਤਰ੍ਹਾਂ ਇਹ ਚਾਹੁਣ ਕਿ ਚੰਡੀਗੜ੍ਹ ਪੰਜਾਬ ਨੂੰ ਮਿਲੇ, ਸਾਡੀ ਪਾਰਟੀ ਇਨ੍ਹਾਂ ਦੀ ਮਦਦ ਕਰਨਾ ਚਾਹੁੰਦੀ ਹੈ। (ਥੰਪਿੰਗ) ਇਹ ਮਸਲਾ ਅਕਾਲੀ ਪਾਰਟੀ, ਸੀ ਪੀ. ਆਈ., ਕਾਂਗਰਸ ਪਾਰਟੀ, ਸੀ. ਪੀ. ਐਮ. ਜਾਂ ਜਨਸੰਘ ਪਾਰਟੀ ਦਾ ਮਸਲਾ ਨਹੀਂ, ਸਗੋਂ ਇਹ ਤਾਂ ਸਾਰੇ ਪੰਜਾਬ ਦਾ ਮਸਲਾ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਇਸ ਹਾਊਸ ਨੂੰ ਯੂਨਾਨੀਮਸਲੀ ਰੈਜ਼ਲਿਊਸ਼ਨ ਪਾਸ ਕਰਨਾ ਚਾਹੀਦਾ ਹੈ ਤਾਕਿ ਇਹ ਸਦਨ ਉਠਣ ਤੋਂ ਪਹਿਲਾਂ ਪੰਜਾਬੀਆਂ ਦੀ ਮੰਗ ਨੂੰ ਪੂਰੇ ਜ਼ੋਰ ਨਾਲ ਸੈਂਟਰ ਦੀ ਸਰਕਾਰ ਅੱਗੇ ਪੰਜਾਬ ਸਰਕਾਰ ਦੇ ਰਾਹੀਂ ਰੱਖ ਸਕੇ। ਮੈਂ ਪਹਿਲਾਂ ਰੈਜ਼ੋਲਿਊਸ਼ਨ ਪੜ੍ਹਦਾ ਹਾਂ।

**ਵਿਦਿਆ ਮੰਤਰੀ** : ਡਿਪਟੀ ਸਪੀਕਰ ਸਾਹਿਬ, ਜਿਤਨਾ ਚਿਰ ਨੋਟਿਸ ਨਾ ਦਿੱਤਾ ਹੋਵੇ ਤਦ ਤਕ ਰੈਜ਼ੋਲਿਊਸ਼ਨ ਨਹੀਂ ਪੜ੍ਹ ਸਕਦੇ।

**ਸ੍ਰੀ ਡਿਪਟੀ ਸਪੀਕਰ** : ਬਾਦਲ ਸਾਹਿਬ, ਰੈਜ਼ੋਲਿਊਸ਼ਨ ਦੇਣ ਵਾਸਤੇ ਤਾਂ 7 ਦਿਨ ਦਾ ਨੋਟਿਸ ਚਾਹੀਦਾ ਹੈ। (Badal Sahib, a notice of 7 days is required for moving a Resolution.)

**ਸਰਦਾਰ ਪਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ ਨਾਲ ਮੀਟਿੰਗ ਹੋਈ ਸੀ। ਉਨ੍ਹਾਂ ਨੇ ਕਿਹਾ ਸੀ ਕਿ ਰੈਜ਼ੋਲਿਊਸ਼ਨ ਹੋ ਸਕਦਾ ਹੈ। ਮੈਂ ਇਹ ਨਹੀਂ ਕਹਿੰਦਾ ਕਿ ਮੇਰੀ ਪਾਰਟੀ ਵਲੋਂ ਇਹ ਰੈਜ਼ੋਲਿਊਸ਼ਨ ਆਵੇ। ਕਿਸੇ ਪਾਰਟੀ ਵਲੋਂ ਵੀ ਇਹ ਆਵੇ। ਮੈਂ ਤਾਂ ਇਹ ਕਹਿੰਦਾ ਹਾਂ ਕਿ ਇਹ ਮੌਕਾ ਨਹੀਂ ਗਵਾਉਣਾ ਚਾਹੀਦਾ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਇਹ ਰੈਜ਼ੋਲਿਊਸ਼ਨ ਲਿਆਉਣਾ ਚਾਹੁੰਦੇ ਹੋ ਕਿ ਸੈਂਟਰ ਦੀ ਸਰਕਾਰ ਨੇ ਜੋ ਫੈਸਲਾ ਕੀਤਾ ਸੀ ਉਹ ਲਾਗੂ ਕੀਤਾ ਜਾਵੇ। (Do you want to bring the resolution that the decision of the Central Government should be implemented?)

**ਸਰਦਾਰ ਪਰਕਾਸ਼ ਸਿੰਘ ਬਾਦਲ** : ਚੰਡੀਗੜ੍ਹ ਤੁਰੰਤ ਪੰਜਾਬ ਨੂੰ ਦਿੱਤਾ ਜਾਵੇ।

**ਸ੍ਰੀ ਡਿਪਟੀ ਸਪੀਕਰ** : ਫੈਸਲਾ ਤਾਂ ਤੁਸੀਂ ਸਾਰਾ ਮੰਨਿਆ ਸੀ। (You had agreed to the decision as a whole.)

**ਸਰਦਾਰ ਪਰਕਾਸ਼ ਸਿੰਘ ਬਾਦਲ** : ਡਿਪਟੀ ਸਪੀਕਰ ਸਾਹਿਬ, ਮੈਂ ਇਸ ਅਨਨਸੈਸਰੀ ਕੰਟਰੋਵਰਸੀ ਵਿੱਚ ਨਹੀਂ ਪੈਣਾ ਚਾਹੁੰਦਾ। ਨਾ ਹੀ ਮੈਂ ਸਾਹਮਣੇ ਬੈਠੇ ਵੀਰਾਂ ਤੇ ਚਿੱਕੜ ਸੁਟਣਾ ਚਾਹੁੰਦਾ ਹਾਂ ਅਤੇ ਨਾ ਹੀ ਇਨ੍ਹਾਂ ਤੋਂ ਆਪਣੇ ਤੇ ਸੁਟਵਾਉਣਾ ਚਾਹੁੰਦਾ ਹਾਂ। ਇਸ ਨਾਲ ਪੰਜਾਬ ਦਾ ਮਸਲਾ ਹਲ ਨਹੀਂ ਹੁੰਦਾ। ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਜਿਹੜੀ ਗੱਲ ਜਾਇਜ਼ ਹੋਵੇ ਉਸ ਤੇ ਜ਼ਰੂਰੀ ਨਹੀਂ ਕਿ ਐਜੀਟੇਸ਼ਨ ਕੀਤਾ ਜਾਵੇ। ਮੈਂ ਗਿਆਨੀ ਜ਼ੈਲ ਸਿੰਘ ਨੂੰ ਦੁਬਾਰਾ ਕਹਿੰਦਾ ਹਾਂ ਕਿ ਸਾਡੀ ਪਾਰਟੀ ਪੂਰੇ ਜ਼ੋਰ ਨਾਲ ਅਤੇ ਐਕਸ਼ਨਜ਼ ਨਾਲ ਜਿਸ ਤਰ੍ਹਾਂ ਇਹ ਕਹਿਣ ਕਰਨ ਨੂੰ ਤਿਆਰ ਹੈ ਲੇਕਿਨ ਚੰਡੀਗੜ੍ਹ ਦਾ ਜਿਹੜਾ ਮਸਲਾ ਹੈ ਇਸ ਨੂੰ ਛੇਤੀ ਹਲ ਕਰਵਾਉਣਾ ਚਾਹੀਦਾ ਹੈ ਨਹੀਂ ਤਾਂ ਪੰਜਾਬੀ ਐਜੀ-ਟੇਸ਼ਨ ਕਰਨ ਤੇ ਮਜਬੂਰ ਹੋ ਜਾਣਗੇ। ਜਿਥੋਂ ਤਕ ਚੰਡੀਗੜ੍ਹ ਦੇ ਮਸਲੇ ਦਾ ਤੁਅੱਲਕ ਹੈ, ਡਿਪਟੀ ਸਪੀਕਰ

ਸਾਹਿਬ, ਸਾਡਾ ਦੇਸ਼ ਆਜ਼ਾਦ ਹੋਇਆ, ਆਜ਼ਾਦੀ ਵਾਸਤੇ ਸਭ ਤੋਂ ਜ਼ਿਆਦਾ ਮੁੱਲ ਪੰਜਾਬੀਆਂ ਨੇ ਚੁਕਾਇਆ, ਅਸੀਂ ਆਪਣੇ ਘਰ ਬਾਰ ਲਾਇਲਪੁਰ ਅਤੇ ਮਿੰਟਗੁਮਰੀ ਵਿਚ ਸਭ ਕੁਝ ਛੱਡ ਕੇ ਇਥੇ ਆਏ। ਲਾਹੌਰ ਪੰਜਾਬ ਦੀ ਰਾਜਧਾਨੀ ਹੋਣ ਕਾਰਣ ਸਭ ਲੋਕਾਂ ਦਾ ਬਹੁਤ ਪਿਆਰ ਰੱਖਦੀ ਸੀ। ਉਹ ਵੀ ਅਸੀਂ ਛੱਡ ਆਏ। ਸਾਨੂੰ ਇਹ ਉਮੀਦ ਸੀ ਕਿ ਇਹ ਮਸਲਾ ਹਲ ਹੋ ਜਾਵੇਗਾ। ਪਹਿਲਾਂ ਸ਼ਿਮਲਾ ਪੰਜਾਬ ਦੀ ਕੈਪੀਟਲ ਬਣਾਈ ਗਈ ਫਿਰ ਫੈਸਲਾ ਹੋਇਆ ਕਿ ਚੰਡੀਗੜ੍ਹ ਕੈਪੀਟਲ ਬਣਾਈ ਜਾਵੇਗੀ। ਜਿਸ ਵਕਤ ਚੰਡੀਗੜ੍ਹ ਕੈਪੀਟਲ ਬਣਾਈ ਗਈ ਤਾਂ 100 ਦੇ ਕਰੀਬ ਪੰਜਾਬੀ ਪਿੰਡ ਉਜਾੜੇ ਗਏ ਅਤੇ ਉਹ ਲੋਕ ਅਜੇ ਤਕ ਵੀ ਦਰ ਬਦਰ ਠੋਕਰਾਂ ਖਾਂਦੇ ਫਿਰਦੇ ਹਨ। ਉਸਤੋਂ ਬਾਅਦ ਰੀਆਰਗੇਨਾਈਜ਼ੇਸ਼ਨ ਦਾ ਮਸਲਾ ਆਇਆ। ਰੀਆਰਗੇਨਾਈਜ਼ੇਸ਼ਨ ਦੇ ਮਸਲੇ ਤੋਂ ਬਾਅਦ ਮੈਂ ਸਮਝਦਾ ਹਾਂ ਕਿ ਸੈਂਟਰ ਦੀ ਸਰਕਾਰ ਦਾ ਇਹ ਜੋ ਫੈਸਲਾ ਸੀ ਕਿ ਇਹ ਪੰਜਾਬ ਨੂੰ ਨਾ ਦੇ ਕੇ ਯੂਨੀਅਨ ਟੈਰੇਟਰੀ ਬਣਾ ਦਿੱਤੀ ਜਾਵੇਗੀ, ਉਸ ਵਾਸਤੇ ਸਾਰੀਆਂ ਪਾਰਟੀਆਂ ਵਲੋਂ ਜਦੋ ਜਹਿਦ ਹੋਈ, ਮੈਮੋਰੰਡਮ ਦਿੱਤੇ ਗਏ। 10 ਲੱਖ ਲੋਕਾਂ ਨੇ ਦਸਤਖਤ ਕੀਤੇ। ਇਹ ਮੈਮੋਰੰਡਮ ਸਾਰੀਆਂ ਪਾਰਟੀਆਂ ਵੱਲੋਂ ਦਿੱਤਾ ਗਿਆ ਸੀ। ਉਹ ਮੈਂ ਪੜ੍ਹ ਕੇ ਸੁਣਾਉਂਦਾ ਹਾਂ :

> "Chandigarh, which was built by uprooting pure Punjabi speaking villages, and which, from historical, geographical; cultural and linguistic angles belongs to Punjab and Punjab alone, be handed over to Punjab immediately."

ਡਿਪਟੀ ਸਪੀਕਰ ਸਾਹਿਬ, ਇਸ ਦੇ ਵਿੱਚ ਗਿਆਨੀ ਜੀ ਦੇ ਵੀ ਦਸਤਖਤ ਹਨ। ਇਸ ਵਿੱਚ ਡਾਕਟਰ ਸਾਹਿਬ ਦੇ ਵੀ ਦਸਤਖਤ ਹਨ। ਸੰਤ ਫਤਿਹ ਸਿੰਘ ਜੀ ਦੇ ਵੀ ਦਸਤਖਤ ਹਨ, ਸਾਰੀਆਂ ਪਾਰਟੀਆਂ ਵਲੋਂ ਦਸਤਖਤ ਕੀਤੇ ਗਏ ਹਨ। ਹਰਬੰਸ ਸਿੰਘ, ਸਤਵੰਤ ਸਿੰਘ, ਅਤੇ ਮੇਰੇ ਕਹਿਣ ਦਾ ਭਾਵ ਇਹ ਹੈ ਕਿ ਰੀਜ਼ਨਜ਼ ਦਿੱਤੇ ਗਏ ਹਨ ਅਤੇ ਲੋਕਾਂ ਦੀ ਇੱਛਾ ਦਾ ਪ੍ਰਗਟਾਵਾ ਕੀਤਾ ਗਿਆ ਹੈ। ਇਹ ਸਾਰੇ ਪੰਜਾਬੀਆਂ ਵਲੋਂ ਕੀਤਾ ਗਿਆ ਸੀ। ਇਸ ਲਈ ਮੈਂ ਸਮਝਦਾ ਹਾਂ ਕਿ ਅੱਜ ਇਸ ਤੇ ਕੋਈ ਦੂਸਰਾ ਸੂਬਾ ਕਲੇਮ ਨਹੀਂ ਕਰ ਸਕਦਾ। ਇੱਕ ਗੱਲ ਮੈਂ ਵਾਜ਼ਿਆ ਕਰਨਾ ਚਾਹੁੰਦਾ ਹਾਂ ਕਿ ਇਸ ਵਿੱਚ ਕੋਈ ਇੰਟਰ-ਸਟੇਟ ਡਿਸਪਿਊਟ ਨਹੀਂ ਕਿਉਂਕਿ ਕਿਸੇ ਯੂਨੀਅਨ ਟੈਰਟਰੀ ਨੂੰ ਕਿਸੇ ਸੂਬੇ ਨੂੰ ਦੇਣ ਨਾਲ ਦੂਜੇ ਸੂਬੇ ਦਾ ਮਸਲਾ ਖੜਾ ਨਹੀ ਹੁੰਦਾ। ਸਾਡੀ ਮੰਗ ਚੰਡੀਗੜ੍ਹ ਹੈ ਅਤੇ ਸੈਂਟਰ ਦੀ ਸਰਕਾਰ ਨੇ ਇਹ ਮੰਗ ਪ੍ਰਵਾਨ ਕਰਨ ਦਾ ਸਾਨੂੰ ਭਰੋਸਾ ਦਿਵਾਇਆ ਸੀ। ਇਸ ਕਰਕੇ ਮੈਂ ਕਹਾਂਗਾ ਕਿ ਅੱਜ ਚੰਡੀਗੜ੍ਹ ਪੰਜਾਬ ਨੂੰ ਮਿਲਣ ਵਿੱਚ ਜੋ ਦੇਰੀ ਹੋ ਰਹੀ ਹੈ, ਪੰਜ ਸਾਲ ਦਾ ਟਾਈਮ ਹੋ ਗਿਆ ਹੈ ਇਹ ਖਤਮ ਹੋਣੀ ਚਾਹੀਦੀ ਹੈ। ਹਰਿਆਣੇ ਨੂੰ 20 ਕਰੋੜ ਰੁਪਿਆ ਦਿੱਤਾ ਜਾਣਾ ਸੀ ਤਾਂ ਕਿ ਇਸ ਟਾਈਮ ਦੇ ਦੌਰਾਨ ਉਹ ਆਪਣੀ ਕੈਪੀਟਲ ਬਣਾ ਲੈਣ। ਲੇਕਿਨ ਜੋ ਹਾਲਾਤ ਸਾਨੂੰ ਸਾਹਮਣੇ ਨਜ਼ਰ ਆਉਂਦੇ ਹਨ, ਉਸ ਤੋਂ ਲੱਗਦਾ ਹੈ ਕਿ ਹਰਿਆਣੇ ਨੇ ਕੋਈ ਸਾਈਟ ਸਿਲੈਕਟ ਨਹੀਂ ਕੀਤਾ ਅਤੇ ਨਾ ਹੀ ਉਨ੍ਹਾਂ ਨੂੰ 20 ਕਰੋੜ ਰੁਪਿਆ ਮਿਲਿਆ ਹੈ, ਇਸ ਤੋਂ ਸਾਨੂੰ ਸ਼ਕ ਪੈਦਾ ਹੋ ਗਿਆ ਹੈ ਕਿ ਇਸ ਵਿੱਚ ਦੇਰੀ ਦੀਦਾ ਦਾਨਿਸ਼ਤਾ ਹੋ ਰਹੀ ਹੈ। ਚੰਡੀਗੜ੍ਹ ਜਿਹੜਾ ਕਿ ਅਲਟੀਮੇਟਲੀ ਸਾਨੂੰ ਆਉਣਾ ਹੈ ਅਤੇ ਇਸ ਵਿੱਚ ਸ਼ੱਕ ਵਾਲੀ ਵੀ ਕੋਈ ਗਲ ਨਹੀਂ ਹੈ, ਉਸ ਵਿੱਚ ਦੇਰੀ ਹੋ ਰਹੀ ਹੈ। ਇਹ ਸ਼ਹਿਰ ਸਾਰੀ ਦੁਨੀਆਂ ਵਿੱਚ ਖੂਬਸੂਰਤੀ ਵਿਚ ਪਹਿਲੇ ਨੰਬਰ ਤੇ ਹੈ ਅਤੇ ਇਸ ਸ਼ਹਿਰ ਦੀ ਖੂਬਸੂਰਤੀ ਕਾਰਨ ਇਸ ਨੂੰ ਇਨਾਮ ਮਿਲਿਆ ਹੈ। ਦੂਜੀ ਗੱਲ ਇਹ ਹੈ ਕਿ ਚੰਡੀਗੜ੍ਹ ਵਿਚ ਜਿਹੜੀਆਂ ਸਾਡੀਆਂ ਇੰਸਟੀਚਿਊਸ਼ਨਜ਼ ਹਨ ਉਨ੍ਹਾਂ ਦੀ ਹਾਲਤ ਡਿਟੀਰੀਓਰੇਟ ਹੋ ਰਹੀ ਹੈ। ਦੂਜੀ ਸਟੇਟ ਦਾ ਇੰਟਰੈਸਟ ਨਾ ਹੋਣ ਕਰਕੇ, ਸੈਂਟਰ ਦਾ ਇਨਟਰੈਸਟ ਨਾ ਹੋਣ ਕਰਕੇ ਅਤੇ ਯੂਨੀਅਨ ਟੈਰੇਟਰੀ ਦਾ ਇੰਟਰੈਸਟ ਨਾ ਹੋਣ ਕਾਰਣ ਇਨ੍ਹਾਂ ਦਾ ਸਟੈਂਡਰਡ ਹੇਠਾਂ ਜਾ ਰਿਹਾ ਹੈ। ਇਸ ਕਰਕੇ ਇਹ ਗੱਲ ਪੰਜਾਬ ਦੇ ਹਿੱਤ ਵਿਚ ਹੈ ਕਿ ਇਹ ਜਲਦੀ ਤੋਂ ਜਲਦੀ ਪੰਜਾਬ ਨੂੰ ਦਿੱਤਾ ਜਾਵੇ। ਮੈਂ ਆਪਣੀ ਪਾਰਟੀ ਵਲੋਂ ਪੁਰਜ਼ੋਰ ਲਫਜ਼ਾਂ ਨਾਲ

[ਸਰਦਾਰ ਪਰਕਾਸ਼ ਸਿੰਘ ਬਾਦਲ]
ਗਿਆਨੀ ਜ਼ੈਲ ਸਿੰਘ ਨੂੰ ਕਹਾਂਗਾ ਕਿ ਉਹ ਜਲਦੀ ਕਦਮ ਚੁਕਣ ਤਾਕਿ ਲੋਕਾਂ ਵਿਚ ਜੋ ਵਿਸ਼ਵਾਸ ਖੋ ਚੁਕਿਆ ਹੈ ਉਹ ਵਾਪਸ ਆ ਜਾਵੇ । (ਘੰਟੀ) ਸਰਕਾਰ ਜੇ ਕੋਈ ਲੋਕਾਂ ਨੂੰ ਵਿਸ਼ਵਾਸ ਦਿਵਾਏ ਅਤੇ ਉਹ ਪੂਰਾ ਨਾ ਹੋਵੇ ਤਾਂ ਲੋਕਾਂ ਵਿਚ ਉਹ ਸਰਕਾਰ ਵਿਸ਼ਵਾਸ ਖੋਹ ਬਹਿੰਦੀ ਹੈ ਅਤੇ ਉਨ੍ਹਾਂ ਵਿਚ ਬੜੀ ਨਾਰਾਜ਼ਗੀ ਹੁੰਦੀ ਹੈ । ਅੱਜ ਚੰਡੀਗੜ੍ਹ ਟਰਾਂਸਫਰ ਹੋਣ ਦੀ ਢਿੱਲ ਕਾਰਣ ਸਾਰੇ ਪੰਜਾਬੀਆਂ ਨੂੰ ਬੜੀ ਪਰੇਸ਼ਾਨੀ ਅਤੇ ਗੁੱਸਾ ਹੈ । ਜੇ ਇਹ ਸਮੇਂ ਸਿਰ ਪੰਜਾਬ ਨੂੰ ਟਰਾਂਸਫਰ ਨਾ ਹੋਇਆ ਤਾਂ ਇਹ ਗੁੱਸਾ ਇੱਕ ਵੱਡੀ ਲਹਿਰ ਦੀ ਸ਼ਕਲ ਵਿੱਚ ਬਦਲ ਸਕਦਾ ਹੈ । ਇਸਦੀ ਸਾਰੀ ਜ਼ਿੰਮੇਵਾਰੀ ਸੂਬੇ ਦੀ ਸਰਕਾਰ ਦੀ ਹੋਵੇਗੀ । ਮੈਂ ਜ਼ਿਆਦਾ ਕੰਟਰੋਵਰਸੀ ਵਿੱਚ ਨਹੀਂ ਜਾਣਾ ਚਾਹੁੰਦਾ । ਮੈਂ ਜ਼ਿਆਦਾ ਨਾ ਕਹਿੰਦਾ ਹੋਇਆ ਇਤਨਾ ਕਹਾਂਗਾ ਕਿ ਇਹ ਰੈਜ਼ੋਲਿਊਸ਼ਨ ਭਾਵੇਂ ਕਿਸੇ ਵੀ ਪਾਰਟੀ ਦੀ ਤਰਫੋਂ ਆਵੇ ਪਰ ਇਹ ਯੂਨਾਨੀਮਸਲੀ ਪਾਸ ਜ਼ਰੂਰ ਹੋਣਾ ਚਾਹੀਦਾ ਹੈ ।

**ਸਰਦਾਰ ਦਰਬਾਰਾ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਇਸ ਗੱਲ ਉੱਤੇ ਕਿ ਚੰਡੀਗੜ੍ਹ ਪੰਜਾਬ ਦਾ ਹੈ ਸਾਰੇ ਪੰਜਾਬੀਆਂ ਨੇ.................

**ਸ੍ਰੀ ਡਿਪਟੀ ਸਪੀਕਰ** : ਤੁਸੀਂ ਤਾਂ ਤਕਰੀਰ ਕਰਨਾ ਚਾਹੁੰਦੇ ਹੋ । ਇਸ ਲਈ ਤੁਸੀਂ ਜੋਸ਼ ਸਾਹਿਬ ਦੇ ਬਾਅਦ ਬੋਲ ਲੈਣਾ । (You want to make a speech. You may do so after Mr. Josh.)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** (ਖਰੜ) : ਡਿਪਟੀ ਸਪੀਕਰ ਸਾਹਿਬ, ਜਿਥੇ ਸਾਨੂੰ ਇਸ ਗੱਲ ਦਾ ਬੜਾ ਦੁੱਖ ਹੈ ਕਿ 29 ਜਨਵਰੀ ਨੂੰ ਚੰਡੀਗੜ੍ਹ ਸਾਨੂੰ ਮਿਲਣਾ ਚਾਹੀਦਾ ਸੀ ਪਰ ਉਹ ਨਹੀਂ ਮਿਲਿਆ। ਇਸ ਦੇ ਨਾਲ ਹੀ ਇੱਕ ਹੋਰ ਪਹਿਲੂ ਵੀ ਵਿਚਾਰਨ ਵਾਲਾ ਹੈ । ਜਿਹੜਾ ਇਹ ਫੈਸਲਾ ਸੈਂਟਰ ਦੀ ਸਰਕਾਰ ਨੇ ਕੀਤਾ ਸੀ ਉਸਦੇ ਮੁਤਾਬਿਕ ਚੰਡੀਗੜ੍ਹ ਤਾਂ ਸਾਨੂੰ ਮਿਲਣਾ ਸੀ ਲੇਕਿਨ ਫਾਜ਼ਿਲਕਾ ਅਤੇ ਅਬੋਹਰ ਦੀ ਸੋਨੇ ਵਰਗੀ ਧਰਤੀ ਜਿਹੜੀ ਕਿ ਕਰੋੜਾਂ ਰੁਪਏ ਦੀ ਕਪਾਹ ਪੈਦਾ ਕਰਦੀ ਹੈ ਉਹ ਹਰਿਆਣੇ ਨੂੰ ਦੇਣੀ ਪੈਣੀ ਸੀ ।

ਇਹ ਫੈਸਲਾ ਜਿਹੜਾ ਲਾਗੂ ਨਾ ਹੋਣ ਕਰਕੇ 29 ਜਨਵਰੀ ਨੂੰ ਰੀਓਪਨ ਹੋ ਗਿਆ ਹੈ ਜਿਸਨੂੰ ਕਿ ਸਾਰਾ ਹੀ ਪੰਜਾਬ ਚਾਹੁੰਦਾ ਸੀ ਕਿ ਇਸ ਨੂੰ ਰੀਓਪਨ ਕੀਤਾ ਜਾਵੇ ਔਰ ਇਸ ਨੂੰ ਮੈਰਿਟ ਤੇ ਰੀਕਨਸਡਰ ਕੀਤਾ ਜਾਵੇ । ਚੰਡੀਗੜ੍ਹ ਪੰਜਾਬ ਨੂੰ ਮਿਲਣਾ ਚਾਹੀਦਾ ਹੈ । ਇਸ ਨੂੰ ਫ਼ਾਜ਼ਿਲਕਾ ਔਰ ਅਬੋਹਰ ਨਾਲ ਲਿੰਕ ਨਾ ਕੀਤਾ ਜਾਵੇ । ਇਸ ਨੂੰ ਆਨ ਇਟਸ ਮੈਰਿਟਸ ਹੀ ਸੋਚਿਆ ਜਾਵੇ ।

ਹਰਿਆਣੇ ਦਾ ਇਹ ਸਟੈਂਡ ਹੈ ਕਿ ਇਹ ਇਕ ਅਵਾਰਡ ਹੈ । ਪਰ ਡਿਪਟੀ ਸਪੀਕਰ ਸਾਹਿਬ, ਅਵਾਰਡ ਤਾਂ ਪੰਚ ਨਿਰਣਾ ਹੁੰਦਾ ਹੈ ਜਿਹੜਾ ਕਿ ਦੋਹਾਂ ਦੀ ਧਿਰਾਂ ਤੇ ਲਾਗੂ ਹੁੰਦਾ ਹੈ । ਇਹ ਅਵਾਰਡ ਨਹੀਂ ਹੈ, ਡਿਸੀਜ਼ਨ ਹੈ, ਇਹ ਸਾਡਾ ਵਿਚਾਰ ਹੈ । ਸੈਂਟਰ ਨੇ ਇਸ ਉਪਰ ਇਕ ਕਮਯੂਨੀਕੇ ਕੱਢਿਆ ਹੈ ਔਰ ਉਸ ਵਿਚ ਇਹ ਕਿਹਾ ਹੈ ਕਿ ਅਸੀਂ ਆਸ ਕਰਦੇ ਹਾਂ ਕਿ ਪੰਜਾਬ ਔਰ ਹਰਿਆਣਾ ਦੀਆਂ ਸਰਕਾਰਾਂ ਇਸ ਫੈਸਲੇ ਨੂੰ ਮੰਨਣਗੀਆਂ । ਡਿਪਟੀ ਸਪੀਕਰ ਸਾਹਿਬ, ਜੇਕਰ ਇਹ ਅਵਾਰਡ ਹੁੰਦਾ ਤਾਂ ਪੰਜਾਬ ਦੀ ਸਰਕਾਰ ਔਰ ਹਰਿਆਣਾ ਸਰਕਾਰ ਨੂੰ ਸੈਂਟਰ ਦੀ ਸਰਕਾਰ ਕੋਈ ਅਪੀਲ ਨਾ ਕਰਦੀ । ਉਸਨੂੰ ਇਨ੍ਹਾਂ ਸਟੇਟਾਂ ਨੂੰ ਅਪੀਲ ਕਰਨ ਦੀ ਲੋੜ ਨਹੀਂ ਸੀ ਪਰ ਸ੍ਰੀਮਤੀ ਇੰਦਰਾ ਗਾਂਧੀ ਨੇ ਆਪ ਹੀ ਇਸ ਫੈਸਲੇ ਤੋਂ ਬਾਅਦ ਯੂ.ਪੀ. ਵਿਚ ਬਾਂਦਾ ਵਿਚ ਕਿਹਾ ਹੈ :—

The Prime Minister, Mrs. Indira Gandhi said that she thought that Union Government's decision on Chandigarh was fair to both the States.

ਡਿਸੀਜ਼ਨ ਸ਼ਬਦ ਵਰਤਿਆ ਹੈ । ਸ੍ਰੀ ਮਿਰਧਾ, ਡਿਪਟੀ ਹੋਮ ਮਨਿਸਟਰ ਹੈ ਉਸ ਨੇ 13 ਅਪਰੈਲ, 1973 ਨੂੰ ਪ੍ਰੈਸ ਨਾਲ ਗੱਲ ਕਰਦਿਆਂ ਕਿਹਾ ਹੈ :—

The Union Government would reopen the Chandigarh issue only if both the parties desired. Other-wise it stood committed to the decision announced by the Prime Minister.

ਡਿਪਟੀ ਸਪੀਕਰ ਸਾਹਿਬ, ਮੇਰਾ ਐਮਫੇਸਿਜ਼ ਸ਼ਬਦ 'ਡਿਸੀਜ਼ਨ' ਉਤੇ ਹੈ ਕਿ ਇਹ ਫੈਸਲਾ ਹੈ, ਅਵਾਰਡ ਨਹੀਂ ਹੈ । ਸਰਦਾਰ ਹੁਕਮ ਸਿੰਘ ਜੀ ਨੇ 26 ਦਸੰਬਰ, 1966 ਨੂੰ ਸੰਤ ਫਤਿਹ ਸਿੰਘ ਜੀ ਨੂੰ ਕਿਹਾ ਸੀ ਕਿ ਚੰਡੀਗੜ੍ਹ ਭਾਖੜਾ ਕੰਪਲੈਕਸ ਐਂਡ ਅਦਰ ਇਸ਼ੂਜ਼ ਪੰਜਾਬ ਔਰ ਹਰਿਆਣਾ ਦੇ ਮੁੱਖ ਮੰਤਰੀਆਂ ਦੇ ਕਹਿਣ ਉਤੇ ਆਰਬਿਟਰੇਟ ਕਰਨਗੇ । Provided both the Chief Ministers of Punjab and Haryana desire so.

ਹੁਣ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਇਤਹਾਸ ਦੇ ਪਿਛਲੇ ਪੰਨਿਆਂ ਵਲ ਦਿਵਾਉਣਾ ਚਾਹੁੰਦਾ ਹਾਂ । ਉਸ ਮੌਕੇ ਉਤੇ ਸ੍ਰੀ ਭਗਵਤ ਦਿਆਲ ਸ਼ਰਮਾ ਹਰਿਆਣੇ ਦੇ ਮੁੱਖ ਮੰਤਰੀ ਸਨ । ਉਨ੍ਹਾਂ ਨੇ ਕਿਹਾ ਕਿ ਮੈਂ ਪ੍ਰਾਈਮ ਮਨਿਸਟਰ ਨੂੰ ਆਰਬਿਟਰੇਸ਼ਨ ਲਈ ਨਹੀਂ ਕਿਹਾ । ਉਸ ਤੋਂ ਬਾਅਦ ਰਾਓ ਬੀਰਿੰਦਰ ਸਿੰਘ ਜੀ ਮੁੱਖ ਮੰਤਰੀ ਬਣੇ । ਉਨ੍ਹਾਂ ਨੇ 8 ਜਨਵਰੀ, 1967 ਨੂੰ ਹਰਿਆਣਾ ਅਸੈਂਬਲੀ ਵਿਚ ਇਕ ਰੈਜ਼ੋਲਿਊਸ਼ਨ ਪਾਸ ਕਰਵਾਇਆ ਜਿਸ ਦੇ ਅੱਖਰ ਮੈਂ ਤੁਹਾਨੂੰ ਪੜ੍ਹ ਕੇ ਸੁਣਾਉਣਾ ਚਾਹੁੰਦਾ ਹਾਂ :—

Haryana Assembly passed a resolution demanding inclusion of entire Kharar Tehsil including Chandigarh without further investigation or reference to any commission,

ਡਿਪਟੀ ਸਪੀਕਰ ਸਾਹਿਬ, ਇਹ ਹਰਿਆਣਾ ਅਸੈਂਬਲੀ ਦਾ ਰੈਜ਼ੋਲਿਊਸ਼ਨ ਹੈ ਕਿ ਖਰੜ ਤਹਿਸੀਲ ਸਾਰੀ ਹੀ ਇਨਕਲੂਡਿੰਗ ਚੰਡੀਗੜ੍ਹ ਹਰਿਆਣੇ ਵਿਚ ਇਨਕਲੂਡ ਕਰਾਉਣੀ ਚਾਹੁੰਦੇ ਹਾਂ । ਉਨ੍ਹਾਂ ਦਾ ਪਲੀ ਹੈ ਕਿ ਸ਼ਾਹ ਕਮਿਸ਼ਨ ਦੀ ਰਿਕੁਮੈਂਡੇਸ਼ਨਜ਼ ਦੇ ਅਧਾਰ ਤੇ ਚੰਡੀਗੜ੍ਹ ਹਰਿਆਣੇ ਨੂੰ ਮਿਲਣਾ ਚਾਹੀਦਾ ਹੈ । ਸਰਦਾਰ ਗੁਰਨਾਮ ਸਿੰਘ ਨੇ ਬੜੇ ਯਤਨ ਕੀਤੇ ਕਿ ਆਰਬਿਟਰੇਸ਼ਨ ਲਈ ਹਰਿਆਣੇ ਵਾਲੇ ਮੰਨ ਜਾਣ ਪਰ ਡਿਪਟੀ ਸਪੀਕਰ ਸਾਹਿਬ, ਉਹ ਫੇਲ ਹੋ ਗਏ । ਇਹ ਗੱਲ ਮੰਨਣ ਨੂੰ ਬੰਸੀ ਲਾਲ ਨੇ ਇਨਕਾਰ ਕਰ ਦਿੱਤਾ । ਉਨ੍ਹਾਂ ਨੇ ਕਿਹਾ ਕਿ ਮੈਂ ਇੰਦਰਾ ਗਾਂਧੀ ਨੂੰ ਸਾਲਸ ਮੰਨਣ ਲਈ ਤਿਆਰ ਨਹੀਂ ਹਾਂ । ਸਰਦਾਰ ਗੁਰਨਾਮ ਸਿੰਘ ਜੀ ਨੇ ਕਿਹਾ ਕਿ ਮੈਂ ਇਕ ਨਾਨ—ਕਾਂਗਰਸੀ ਮੁੱਖ ਮੰਤਰੀ ਹਾਂ, ਮੈਂ ਤਾਂ ਇਹ ਫੈਸਲਾ ਮੰਨਣ ਲਈ ਤਿਆਰ ਹਾਂ ਪਰ ਇਕ ਕਾਂਗਰਸੀ ਮੁੱਖ ਮੰਤਰੀ ਮੰਨਣ ਲਈ ਤਿਆਰ ਨਹੀਂ ਹੈ ।

ਡਿਪਟੀ ਸਪੀਕਰ ਸਾਹਿਬ, ਹਰਿਆਣੇ ਦਾ ਮੁੱਖ ਮੰਤਰੀ ਕਿਸ ਤਰ੍ਹਾਂ ਇਹ ਕਲੇਮ ਕਰ ਸਕਦਾ ਹੈ ਕਿ ਇਹ ਅਵਾਰਡ ਸੀ ਔਰ ਲਾਗੂ ਕੀਤਾ ਜਾਵੇ ਜਦੋਂ ਕਿ (1) ਉਨ੍ਹਾਂ ਦੀ ਅਸੈਂਬਲੀ ਨਹੀਂ ਮੰਨਦੀ; (2) ਸੈਂਟਰਲ ਗੌਰਮਿੰਟ ਨੇ ਇਹ ਗੱਲ ਤਸਲੀਮ ਨਹੀਂ ਕੀਤੀ । ਉਨ੍ਹਾਂ ਦੇ ਆਪਣੇ ਐਲਾਨ ਵਿਚ ਪੈਰਾ 12 ਵਿਚ ਉਨ੍ਹਾਂ ਨੇ ਆਪ ਕਿਹਾ ਹੈ । ਉਸ ਵਿਚ ਸਾਫ ਤੌਰ ਤੇ ਇਹ ਲਫਜ਼ ਹਨ :—

That the decision of January 29, 1970 is not an award is evident from Para 12 of the announcement which expressed the hope that the decision to give Chandigarh to Punjab and Fazilka to Haryana would be accepted by both the Governments.

ਸੋ, ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਅਗਲੀ ਗੱਲ ਤੇ ਆਉਂਦਾ ਹਾਂ ਕਿ ਜਦੋਂ ਇਹ ਫੈਸਲਾ ਸੁਣਾਇਆ ਗਿਆ ਤਾਂ ਸਾਰੇ ਪੰਜਾਬ ਨੇ ਉਸ ਨੂੰ ਰੱਦ ਕਰ ਦਿੱਤਾ । ਪੰਜਾਬ ਦੇ ਚੀਫ ਮਨਿਸਟਰ ਸਰਦਾਰ ਗੁਰਨਾਮ ਸਿੰਘ ਜੀ ਨੇ, ਡਿਪਟੀ ਸਪੀਕਰ ਸਾਹਿਬ, ਇਹ ਕਿਹਾ :—

I must place it on record that I cannot agree to barter away the tehsil of Fazilka including Abohar. If I do, it will be inducing an animus of communalism..........

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਇਹ ਉਨ੍ਹਾਂ ਨੇ ਸ਼ਬਦ ਕਹੇ ਔਰ ਕਮਿਊਨਿਸਟ ਪਾਰਟੀ ਦੇ ਲੀਡਰ ਸ੍ਰੀ ਅਵਤਾਰ ਸਿੰਘ ਮਲਹੋਤਰਾ ਨੇ ਕਿਹਾ :— We totally reject this decision. It is unacceptable to us.

ਉਸ ਵੇਲੇ ਕਾਂਗਰਸ (ਓ) ਦੇ ਲੀਡਰ ਸਨ ਸ੍ਰੀ ਮੋਹਨ ਲਾਲ ਜੀ, ਉਨ੍ਹਾਂ ਨੇ ਕਿਹਾ ਸੀ ਕਿ ਅਸੀਂ ਫਾਜ਼ਿਲਕਾ ਹਰਿਆਣਾ ਨੂੰ ਨਹੀਂ ਜਾਣ ਦੇਣਾ। ਜਨਸੰਘ ਨੇ ਇਸ ਨੂੰ ਰਿਜੈਕਟ ਕੀਤਾ। ਅਕਾਲੀ ਦਲ ਦੀ ਆਪਣੀ ਪਾਰਟੀ ਨੇ ਜਿਨ੍ਹਾਂ ਦੀ ਉਸ ਵੇਲੇ ਹਕੂਮਤ ਸੀ ਉਨ੍ਹਾਂ ਨੇ ਵੀ ਰਿਜੈਕਟ ਕੀਤਾ। ਡਿਪਟੀ ਸਪੀਕਰ ਸਾਹਿਬ, ਇਸ ਆਧਾਰ ਤੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਬੇਇਨਸਾਫੀ ਸ਼ਾਹ ਕਮਿਸ਼ਨ ਵੀ ਨਹੀਂ ਕਰ ਸਕਿਆ, ਉਹ ਬੇਇਨਸਾਫੀ ਅੱਜ ਕੇਂਦਰ ਸਰਕਾਰ ਕਰ ਰਹੀ ਹੈ। ਫਾਜ਼ਿਲਕਾ ਤਹਿਸੀਲ ਨੂੰ ਜਿਓਗਰਾਫੀਕਲ ਹਮਿਓਜੀਨਿਟੀ ਦੇ ਲਿਹਾਜ਼ ਨਾਲ ਸ਼ਾਹ ਕਮਿਸ਼ਨ ਵੀ ਹਰਿਆਣੇ ਨੂੰ ਨਹੀਂ ਦੇ ਸਕਿਆ, ਇਤਨੀ ਬੇਇਨਸਾਫੀ ਉਹ ਵੀ ਨਹੀਂ ਕਰ ਸਕਿਆ ਜਿਤਨੀ ਕਿ ਸੈਂਟਰਲ ਗੌਰਮਿੰਟ ਨੇ ਇਸ ਫੈਸਲੇ ਨਾਲ ਸਾਡੇ ਨਾਲ ਕੀਤੀ ਹੈ। (ਥੰਪਿੰਗ)

ਡਿਪਟੀ ਸਪੀਕਰ ਸਾਹਿਬ, ਮੈਂ ਇਹ ਹੀ ਕਹਿਣਾ ਚਾਹੁੰਦਾ ਹਾਂ ਕਿ ਚੰਡੀਗੜ੍ਹ ਆਨ ਮੈਰਿਟਸ ਪੰਜਾਬ ਦਾ ਹੈ। ਇਸ ਵਿਚ ਸਿਫਾਰਸ਼ਾਂ ਦੀ ਲੋੜ ਨਹੀਂ ਹੈ। ਕਿਉਂਕਿ ਡਿਪਟੀ ਸਪੀਕਰ ਸਾਹਿਬ, ਸਿਫਾਰਸ਼ਾਂ ਤਾਂ ਉਥੇ ਚਾਹੀਦੀਆਂ ਹਨ, ਸਿਫਾਰਸ਼ ਤਾਂ ਉਥੇ ਕਰਵਾਈ ਜਾਂਦੀ ਹੈ, ਜਿੱਥੇ ਕਿ ਮੁਕੱਦਮਾ ਕਮਜ਼ੋਰ ਹੋਵੇ। ਇਸ ਲਈ ਸਾਨੂੰ ਕੋਈ ਕੀਮਤ ਦੇਣ ਦੀ ਲੋੜ ਨਹੀਂ ਹੈ। ਇਹ ਸ਼ਹਿਰ ਹੀ ਪੰਜਾਬ ਦੀ ਧਰਤੀ ਤੇ ਬਣਿਆ ਹੈ। 17 ਪਿੰਡ ਜਿਹੜੇ ਕਿ ਪਹਿਲਾਂ ਉਜਾੜੇ ਗਏ ਔਰ ਜਿਹੜੇ ਕਿ ਹੁਣ ਉਜਾੜੇ ਜਾ ਰਹੇ ਹਨ, ਇਹ ਸਾਰੇ ਹੀ ਪੰਜਾਬਦੇ ਹੀ ਹਨ। ਵਿਧਾਨ ਸਭਾ ਜਿਹੜੀ ਬੈਠੀ ਹੈ ਇਹ ਕਾਂਸਲ ਪਿੰਡ ਉਤੇ ਬਣੀ ਹੈ, ਔਰ ਇਹ ਪਿੰਡ ਹਾਲੇ ਵੀ ਪੰਜਾਬ ਦਾ ਹੀ ਹਿੱਸਾ ਹੈ। ਚੰਡੀਗੜ੍ਹ ਦਾ ਜਿਹੜਾ ਇਹ ਇਲਾਕਾ ਹੈ ਇਹ ਪੰਜਾਬ ਦਾ ਹੈ, ਪੰਜਾਬ ਨੂੰ ਮਿਲਣਾ ਚਾਹੀਦਾ ਹੈ, ਇਹ ਗੱਲ ਕਹਿਣ ਲਗਿਆਂ ਸਾਨੂੰ ਡਰਨ ਦੀ ਲੋੜ ਨਹੀਂ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਸ੍ਰੀ ਦੱਤਾ ਨੂੰ ਜ਼ਰੂਰ ਸ਼ਰਧਾਂਜਲੀ ਭੇਟ ਕਰਨੀ ਚਾਹੁੰਦਾ ਹਾਂ ਜਿਹੜੇ ਕਿ ਕਮਿਸ਼ਨ ਦੇ ਮੈਂਬਰ ਸਨ। ਕਮਿਸ਼ਨ ਦੇ ਤਿੰਨ ਮੈਂਬਰ ਸਨ। ਮੈਜਾਰਿਟੀ ਨੇ ਫੈਸਲਾ ਕੀਤਾ ਕਿ ਚੰਡੀਗੜ੍ਹ ਪੰਜਾਬ ਨੂੰ ਨਾ ਜਾਏ ਪਰ ਮਿਸਟਰ ਦੱਤਾ ਨੇ ਪੰਜਾਬ ਦੀ ਆਵਾਜ਼ ਉਠਾਈ ਔਰ ਲਿਖਿਆ। ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਨੇ ਕੀ ਲਿਖਿਆ :—

I would recommend that the whole of Kharar minus Kalka Police Station but including Chandigarh should be merged with it.

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਜ਼ਰਾ ਇਸ ਪਾਸੇ ਵਲ ਆਉਂਦਾ ਹਾਂ ਕਿ ਕੀ ਲੋੜ ਪਈ ਸੀ ਕਮਿਸ਼ਨ ਬਠਾਉਣ ਦੀ? ਪਹਿਲਾਂ ਸੱਚਰ ਫਾਰਮੂਲਾ ਬਣਾਇਆ ਗਿਆ ਜਿਸ ਨਾਲ ਇਕ ਹਿੱਸਾ ਪੰਜਾਬੀ ਬੋਲਦਾ ਰਖਿਆ ਗਿਆ ਔਰ ਇਕ ਹਿੰਦੀ ਬੋਲੀ ਬੋਲਦਾ ਜ਼ੋਨ ਬਣਾ ਦਿੱਤਾ ਗਿਆ। ਸੰਨ 1957 ਨੂੰ ਆਰਡਰ ਜਾਰੀ ਕਰ ਦਿਤਾ ਗਿਆ ਜਿਸ ਨਾਲ ਇਸ ਸੂਬੇ ਦੀਆਂ ਦੋ ਕਮੇਟੀਆਂ ਬਣਾਈਆਂ ਗਈਆਂ। ਇਕ ਪੰਜਾਬੀ ਰਿਜਨਲ ਕਮੇਟੀ ਔਰ ਇਕ ਹਿੰਦੀ ਰਿਜਨਲ ਕਮੇਟੀ। ਪੰਜਾਬੀ ਰਿਜਨਲ ਕਮੇਟੀ ਵਿਚ ਸਾਡੇ ਚੰਡੀਗੜ੍ਹ ਦੇ ਨੁਮਾਇੰਦੇ ਸ਼ਾਮਲ ਕੀਤੇ ਗਏ। ਪੰਜਾਬ ਦੋ ਕਿੱਤਿਆਂ ਵਿਚ ਵੰਡਿਆ ਗਿਆ। ਫਿਰ ਇਸ ਤਰ੍ਹਾਂ ਹੀ ਹੁਕਮ ਸਿੰਘ ਕਮੇਟੀ ਬਣੀ ਜਿਸ ਨੇ ਆਪਣੀ ਰਿਪੋਰਟ 18 ਮਾਰਚ, 1966 ਨੂੰ ਦਿੱਤੀ ਔਰ ਉਸ ਨੇ ਕਿਹਾ ਕਿ ਪੰਜਾਬੀ ਬੋਲੀ ਦੇ ਆਧਾਰ ਤੇ ਪੰਜਾਬੀ ਸੂਬਾ ਬਣਾਇਆ ਜਾਵੇ। ਇਹ ਪਾਰਲੀਮੈਂਟ ਦੀ ਕਮੇਟੀ ਸੀ। ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕਮਿਸ਼ਨ ਨੇ ਜਿਹੜਾ ਫੈਸਲਾ ਕੀਤਾ ਸੀ ਉਸ

ਨੇ ਖੁਦ ਇਹ ਮਹਿਸੂਸ ਕੀਤਾ ਕਿ ਇਹ ਫੈਸਲਾ ਗਲਤ ਹੈ। ਉਸ ਨੇ ਕਿਹਾ ਕਿ ਖਰੜ ਨੂੰ ਪੰਜਾਬ ਨੂੰ ਦਿੱਤਾ ਹੈ, ਸੋ ਫੈਸਲਾ ਤਾਂ ਬਦਲ ਦਿੱਤਾ ਗਿਆ ਪਰ ਖਰੜ ਪੂਰਾ ਨਹੀਂ ਦਿੱਤਾ ਗਿਆ। (ਘੰਟੀ) ਡਿਪਟੀ ਸਪੀਕਰ ਸਾਹਿਬ, ਅੰਤ ਵਿਚ ਮੈਂ ਦੋ ਤਿੰਨ ਗੱਲਾਂ ਕਹਿਣੀਆਂ ਚਾਹੁੰਦਾ ਹਾਂ।

ਪਹਿਲੀ ਗੱਲ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਇਹ ਗੱਲ ਜ਼ਾਬਤੇ ਨਾਲ ਨਜਿੱਠਣ ਦੀ ਲੋੜ ਹੈ। ਇਹ ਹਰਿਆਣੇ ਤੇ ਪੰਜਾਬ ਦਾ ਮਸਲਾ ਹੈ, ਇਹ ਕੋਈ ਪਾਕਿਸਤਾਨ ਤੇ ਬੰਗਲਾ ਦੇਸ਼ ਦਾ ਝਗੜਾ ਨਹੀਂ ਹੈ। ਇਹ ਦੋਨੋਂ ਹੀ ਸੂਬੇ ਭਾਰਤਵਰਸ਼ ਦੇ ਹਿੱਸੇ ਹਨ। ਇਸ ਲਈ ਸਾਨੂੰ ਚੰਗੇ ਢੰਗ ਨਾਲ ਆਪਣੇ ਆਪ ਤੇ ਕੰਟਰੋਲ ਰੱਖ ਕੇ ਗੱਲ ਕਰਨੀ ਚਾਹੀਦੀ ਹੈ। ਜੇਕਰ ਇਸ ਤਰ੍ਹਾਂ ਨਹੀਂ ਕਰਾਂਗੇ ਤਾਂ ਸ਼ਾਇਦ ਸਾਡੀ ਸਾਰੀ ਗੱਲ ਪੂਰੀ ਨਹੀਂ ਹੋਵੇਗੀ। ਹਰਿਆਣੇ ਵਿਚ ਵੀ ਸਾਡੇ ਹੀ ਭਾਈ ਵਸਦੇ ਹਨ। ਇਸ ਲਈ ਸਾਨੂੰ ਜ਼ਾਬਤੇ ਤੋਂ ਕੰਮ ਲੈਂਦੇ ਹੋਏ ਇਹ ਕੰਮ ਕਰਨਾ ਚਾਹੀਦਾ ਹੈ। ਯੂਨਾਈਟਿਡ ਹੋਕੇ ਲੜਨਾ ਚਾਹੀਦਾ ਹੈ। ਇਹ ਸਾਰੇ ਪੰਜਾਬ ਦਾ ਸਵਾਲ ਹੈ ਔਰ ਕਿਸੇ ਇਕ ਪਾਰਟੀ ਦਾ ਮਸਲਾ ਨਹੀਂ ਹੈ। (ਥੰਪਿੰਗ)

ਡਿਪਟੀ ਸਪੀਕਰ ਸਾਹਿਬ, ਮੈਂ ਅੰਤ ਵਿਚ ਇਕ ਗੱਲ ਗਿਆਨੀ ਜੀ ਨੂੰ ਕਹਾਂਗਾ, ਉਹ ਅੱਜ ਪੰਜਾਬ ਦੇ ਮੁੱਖ ਮੰਤਰੀ ਹਨ। ਡਿਪਟੀ ਸਪੀਕਰ ਸਾਹਿਬ, ਹਰਿਆਣੇ ਨੇ ਪੰਜਾਬ ਯੂਨੀਵਰਸਿਟੀ ਤੋਂ ਸਾਰੇ ਹੀ ਕਾਲਜ ਡਿਸਐਫਿਲੀਏਟ ਕਰ ਦਿੱਤੇ ਹਨ। ਹੁਣ 12 ਕਾਲਜ ਚੰਡੀਗੜ੍ਹ ਦੇ ਔਰ 75 ਕਾਲਜ ਪੰਜਾਬ ਦੇ ਹੀ ਹਨ। ਇਸ ਲਈ ਇਸ ਯੂਨੀਵਰਸਿਟੀ ਦਾ ਐਡਮਨਿਸਟਰੇਟਿਵ ਕੰਟਰੋਲ ਸਰਕਾਰ ਨੂੰ ਲੈਣਾ ਚਾਹੀਦਾ ਹੈ ਔਰ ਚੰਡੀਗੜ੍ਹ ਲੈਣ ਲਈ ਆਪਣੇ ਕੇਸ ਨੂੰ ਹੋਰ ਵੀ ਮਜ਼ਬੂਤ ਕਰਨਾ ਚਾਹੀਦਾ ਹੈ। ਇਸ ਨਾਲ ਚੰਡੀਗੜ੍ਹ ਲੈਣ ਵਾਸਤੇ ਇਕ ਗਰਾਉਂਡ ਬਣੇਗੀ। ਇਹ ਐਡਮਨਿਸਟਰੇਟਿਵ ਕੰਟਰੋਲ ਲੈਣਾ ਇਨ੍ਹਾਂ ਦੇ ਹੱਕ ਦੀ ਗੱਲ ਹੈ। ਇਸ ਯੂਨੀਵਰਸਿਟੀ ਵਿਚ ਹਰਿਆਣੇ ਦਾ ਕੰਟਰੋਲ ਨਹੀਂ ਰਿਹਾ। ਇਸ ਲਈ ਜੋ ਜਜ਼ਬਾਤ ਇਥੇ ਬਾਦਲ ਸਾਹਿਬ ਨੇ ਰੱਖੇ ਹਨ ਮੈਂ ਉਨ੍ਹਾਂ ਸਬੰਧੀ ਪੂਰੀ ਤਰ੍ਹਾਂ ਨਾਲ ਸਹਿਮਤ ਹਾਂ ਔਰ ਅਸੀਂ ਪੂਰੀ ਤਰ੍ਹਾਂ ਆਪਣੀ ਵੱਲੋਂ ਸਹਿਮਤੀ ਪ੍ਰਗਟ ਕਰਦੇ ਹਾਂ (ਥੰਪਿੰਗ) ਇਹ ਮੈਂ ਸਾਰੇ ਹਾਊਸ ਨੂੰ ਬੇਨਤੀ ਕਰਾਂਗਾ ਕਿ ਯੂਨਾਈਟਿਡਲੀ ਇਸ ਸਵਾਲ ਨੂੰ ਲਉ। ਜ਼ਾਬਤੇ ਨੂੰ ਕਾਇਮ ਰੱਖਦੇ ਹੋਏ ਸਾਨੂੰ ਆਪਣੇ ਹੱਕ ਲਈ ਲੜਨਾ ਚਾਹੀਦਾ ਹੈ ਔਰ ਮੈਂ ਸਮਝਦਾ ਹਾਂ ਕਿ ਜੇਕਰ ਇਸ ਤਰ੍ਹਾਂ ਨਾਲ ਅਸੀਂ ਲੜਾਂਗੇ ਤਾਂ ਚੰਡੀਗੜ੍ਹ ਸਾਨੂੰ ਮਿਲੇਗਾ। ਚੰਡੀਗੜ੍ਹ ਸਾਡਾ ਹੈ ਔਰ ਅਸੀਂ ਚੰਡੀਗੜ੍ਹ ਨੂੰ ਲੈ ਕੇ ਰਹਾਂਗੇ। (ਥੰਪਿੰਗ)

**ਕੈਪਟਨ ਰਤਨ ਸਿੰਘ** (ਕੁੰਮ ਕਲਾਂ) : ਡਿਪਟੀ ਸਪੀਕਰ ਸਾਹਿਬ, ਅਜ ਜਿਹੜਾ ਮਸਲਾ ਹਾਊਸ ਵਿਚ ਆਇਆ ਹੈ ਅਤੇ ਜਿਸ ਤੇ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਆਪਣੇ ਖਿਆਲਾਤ ਦਾ ਇਜ਼ਹਾਰ ਕੀਤਾ ਹੈ। ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਲਈ 29 ਜਨਵਰੀ, 1975 ਬਹੁਤ ਅੱਛਾ ਦਿਨ ਚੜ੍ਹਿਆ ਹੈ। ਜਿਹੜਾ 29 ਜਨਵਰੀ, 1970 ਦੇ ਫੈਸਲੇ ਦੇ ਨਾਲ ਪੰਜਾਬ ਦੇ ਨਾਲ ਧੱਕਾ ਹੋਇਆ ਸੀ, ਉਹ ਦਿਨ ਅਸੀਂ ਅੱਜ ਵੇਖਿਆ ਹੈ ਕਿ ਸਾਡਾ ਪਾਸਾ ਉਲਟ ਰਿਹਾ ਹੈ। ਮੈਂ ਜੋਸ਼ ਜੀ ਨਾਲ ਮੁਤਫਿਕ ਹਾਂ ਕਿ ਸਾਨੂੰ ਬੜੇ ਤਹੱਮਲ ਦੇ ਨਾਲ, ਬੜੇ ਠੰਡੇ ਦਿਲ ਦੇ ਨਾਲ ਆਪਣੇ ਵਿਚਾਰ ਪ੍ਰਗਟ ਕਰਨੇ ਚਾਹੀਦੇ ਹਨ। ਸਾਡਾ ਆਪਣੇ ਪੜੋਸੀਆਂ ਦੇ ਨਾਲ ਪਿਆਰ ਪਾਇਆਂ ਹੀ ਕੰਮ ਬਣ ਸਕਦਾ ਹੈ, ਲੜ ਝਗੜ ਕੇ ਕੰਮ ਨਹੀਂ ਬਣ ਸਕਦਾ। 29 ਜਨਵਰੀ, 1970 ਤੋਂ ਬਾਅਦ ਕੁਝ ਉਸ ਵੇਲੇ ਦੀ ਸਰਕਾਰ ਨੇ ਮਹਿਸੂਸ ਵੀ ਕੀਤਾ ਸੀ ਕਿ ਉਨ੍ਹਾਂ ਨੇ ਗਲਤੀ ਕੀਤੀ, ਕੁਝ ਉਨ੍ਹਾਂ ਨੇ ਇਸ ਗੱਲ ਨੂੰ ਸਵੀਕਾਰ ਕਰਨ ਲਈ ਲਾਈਟਾਂ ਵੀ ਜਗਾਈਆਂ ਸਨ ਤੇ ਖੁਸ਼ੀ ਵੀ ਪ੍ਰਗਟ ਕੀਤੀ ਸੀ। ਮੈਂ ਉਸ ਜਗ੍ਹਾ ਤੋਂ, ਜਿਥੇ ਅੱਜ ਸਰਦਾਰ ਸੁਰਜੀਤ ਸਿੰਘ ਜੀ ਬਰਨਾਲਾ ਬੈਠੇ ਹਨ, ਕਿਹਾ ਸੀ ਸਰਦਾਰ ਗੁਰਨਾਮ ਸਿੰਘ ਜੀ ਨੂੰ ਕਿ ਫਾਜ਼ਿਲਕਾ ਪੰਜਾਬ ਲਈ ਕਿੰਨਾ ਫਾਇਦੇਮੰਦ ਹੈ, ਕਿੰਨਾ ਜ਼ਰੂਰੀ ਹੈ, ਕਿਉਂਕਿ ਉਹ ਪੰਜਾਬ ਦਾ ਅਣ–ਟੁੱਟ ਅੰਗ ਹੈ ਅਤੇ ਇਸ ਬਾਰੇ ਮੈਂ ਸਾਰੇ ਫੈਕਟਸ ਅਤੇ ਫਿਗਰਜ਼ ਦਿੱਤੇ ਸੀ ਔਰ ਨਾਲ ਦੀ ਨਾਲ ਸਵਰਗੀਯ ਸਰਦਾਰ ਗੁਰਨਾਮ ਸਿੰਘ ਜੀ ਨੂੰ ਕਿਹਾ ਸੀ...

**ਸਰਦਾਰ ਸੁਰਜੀਤ ਸਿੰਘ (ਬਰਨਾਲਾ)**: ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ।

**ਸ੍ਰੀ ਡਿਪਟੀ ਸਪੀਕਰ**: ਬਰਨਾਲਾ ਜੀ, ਪੁਆਇੰਟ ਆਫ ਆਰਡਰ ਤਾਂ ਬਣਦਾ ਨਹੀਂ ਇਸ ਵੇਲੇ। (Barnala Ji, this is not the time to raise Point of order.)

**ਸਰਦਾਰ ਸੁਰਜੀਤ ਸਿੰਘ (ਬਰਨਾਲਾ)**. ਡਿਪਟੀ ਸਪੀਕਰ ਸਾਹਿਬ, ਸਪੀਕਰ ਸਾਹਿਬ ਦੇ ਨਾਲ ਜਿਹੜੀ ਪਾਰਟੀ ਲੀਡਰਜ਼ ਦੀ ਮੀਟਿੰਗ ਹੋਈ ਸੀ, ਉਥੇ ਇਹ ਫੈਸਲਾ ਹੋਇਆ ਸੀ ਕਿ ਚੰਡੀਗੜ੍ਹ ਦੇ ਮਸਲੇ ਤੇ ਕੋਈ ਕੰਟਰੋਵਰਸ਼ੀਅਲ ਗੱਲ ਨਾ ਕੀਤੀ ਜਾਵੇ। ਬਾਦਲ ਸਾਹਿਬ ਨੇ ਵੀ ਆਪਣੀ ਸਪੀਚ ਸਮੂਥ ਰਖੀ। ਇਸ ਕਰਕੇ ਮੈਂ ਬੇਨਤੀ ਕਰਾਂਗਾ ਕਿ ਕਿਉਂਕਿ ਇਹ ਸਾਰਿਆਂ ਦਾ ਸਾਂਝਾ ਮਸਲਾ ਹੈ, ਇਸ ਕਰਕੇ ਕੋਈ ਕੰਟਰੋਵਰਸ਼ੀਅਲ ਗੱਲ ਨਾ ਕਹੀ ਜਾਵੇ।

**ਸ੍ਰੀ ਡਿਪਟੀ ਸਪੀਕਰ**: ਠੀਕ ਹੈ ਜੀ। ਤਲਵੰਡੀ ਸਾਹਿਬ, ਬੈਠੇ ਬੈਠੇ ਕੋਈ ਗੱਲ ਨਾ ਕਰੋ। (That is right. Talwandi Ji, don't interrupt while sitting.)

**ਕੈਪਟਨ ਰਤਨ ਸਿੰਘ**: ਡਿਪਟੀ ਸਪੀਕਰ ਸਾਹਿਬ, ਸਰਦਾਰ ਸੁਰਜੀਤ ਸਿੰਘ ਜੀ ਬਰਨਾਲ ਨੂੰ ਸ਼ਾਇਦ ਪਤਾ ਹੈ ਕਿ ਮੈਂ ਕਦੀਂ ਗ਼ੈਰ ਜ਼ਿੰਮੇਦਾਰੀ ਦਾ ਸਬੂਤ ਨਹੀਂ ਦਿੱਤਾ। ਲੇਕਿਨ ਮੈਂ ਇਹ ਲਫਜ਼ ਜ਼ਰੂਰ ਕਹੇ ਸੀ ਅਤੇ ਇਹ ਪਾਰਟ ਆਫ ਹਿਸਟਰੀ ਹਨ ਅਤੇ ਇਸ ਅਸੈਂਬਲੀ ਦੇ ਰਿਕਾਰਡ ਵਿਚ ਹਨ। ਮੈਂ ਇਹ ਕਿਹਾ ਸੀ ਕਿ ਅਜ ਸਾਨੂੰ ਖੁਸ਼ੀ ਨਹੀਂ ਮਨਾਉਣੀ ਚਾਹੀਦੀ, ਸਾਡੇ ਨਾਲ ਧੱਕਾ ਹੋਇਆ ਹੈ ਅਤੇ ਕਿਹਾ ਸੀ ਕਿ "ਮੱਝ ਵੇਚ ਕੇ ਘੋੜੀ ਲੈ ਆਏ, ਦੁਧ ਪੀਣੋਂ ਗਏ, ਲਿੱਦ ਚੁਕਣੀ ਪਈ" ਮੈਂ ਇਹ ਕਿਹਾ ਅਤੇ ਇਹ ਸਹੀ ਹੈ, ਅਸੈਂਬਲੀ ਦੇ ਰਿਕਾਰਡ ਵਿਚ ਹੈ। (ਵਿਘਨ)

**ਸ੍ਰੀ ਡਿਪਟੀ ਸਪੀਕਰ**: ਤਲਵੰਡੀ ਜੀ, ਇੰਟਰਪਟ ਨਾ ਕਰੋ। (Talwandi Ji, please don't interrupt.)

**ਕੈਪਟਨ ਰਤਨ ਸਿੰਘ**: ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਫਾਜ਼ਿਲਕਾ ਅਤੇ ਅਬੋਹਰ ਦਾ ਇਸ਼ੂ ਅਤੇ ਚੰਡੀਗੜ੍ਹ ਦਾ ਇਸ਼ੂ ਰੀਓਪਨ ਹੈ। ਇੰਨਡਾਇਰੈਕਟਲੀ 29 ਜਨਵਰੀ, 1975 ਵਿਚ ਉਸ ਦਾ ਨਾ ਲਾਗੂ ਕਰਨਾ, ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਨੂੰ, ਸਾਡੀ ਸਾਰੀ ਵਿਧਾਨ ਸਭਾ ਨੂੰ ਸਾਡੇ ਮੁੱਖ ਮੰਤਰੀ ਜੀ ਦੀ ਸਿਆਣਪ ਨੂੰ ਵਧਾਈ ਦੇਣੀ ਚਾਹੀਦੀ ਹੈ ਕਿ ਜਿਸ ਤਰ੍ਹਾਂ ਉਨ੍ਹਾਂ ਨੇ ਇਸ ਡੈਲੀਕੇਟ ਮਸਲੇ ਨੂੰ ਹੈਂਡਲ ਕੀਤਾ ਅਤੇ ਅੱਜ ਸਾਨੂੰ ਨਾਲ ਦੀ ਨਾਲ ਇਹ ਗੁਜ਼ਾਰਿਸ਼ ਵੀ ਕਰਨੀ ਚਾਹੀਦੀ ਹੈ ਕਿ ਜਿਸ ਸਿਆਣਪ ਦੇ ਨਾਲ ਉਨ੍ਹਾਂ ਨੇ ਇਸ ਇਸ਼ੂ ਨੂੰ ਰੀਓਪਨ ਕਰਾਇਆ, ਉਹ ਪੰਜਾਬ ਦੇ ਲੋਕਾਂ ਦੇ ਜਜ਼ਬਾਤ ਦੇ ਨਾਲ ਹਰਿਆਣੇ ਵਾਲਿਆਂ ਨੂੰ ਅਤੇ ਸਾਰੇ ਹਿੰਦੁਸਤਾਨ ਨੂੰ ਜ਼ਰੂਰ ਜਾਣੂ ਕਰਾਉਣ। ਤੁਹਾਨੂੰ ਇਸ ਗੱਲ ਦਾ ਸਾਰਿਆਂ ਨੂੰ ਪਤਾ ਹੈ ਕਿ ਇਹ ਇਕ ਪਲੇਨ ਕੰਨਸੈਪਟ ਹੈ ਕਿ ਜਿਹੜਾ ਅਬੋਹਰ ਅਤੇ ਫਾਜ਼ਿਲਕਾ ਦਾ ਕਾਰੀਡੋਰ ਦੇਣਾ ਹੈ, ਇਕ ਫਰਲਾਂਗ ਚੌੜਾ ਅਤੇ 5 ਜਾਂ 9 ਮੀਲ ਲੰਮਾ, ਇਹ ਸਾਰੇ ਹਿੰਦੁਸਤਾਨ ਨੇ ਕਦੀ ਮੰਨਿਆਂ ਨਹੀਂ। ਕਾਰੀਡੋਰ ਤਾਂ ਪਾਕਿਸਤਾਨ ਨੂੰ ਵੀ ਜ਼ਰੂਰ ਦਿੱਤਾ, ਪਰ ਸਵਰਗੀ ਪੰਡਿਤ ਜਵਾਹਰ ਲਾਲ ਨਹਿਰੂ ਅਤੇ ਮਹਾਤਮਾ ਗਾਂਧੀ ਤਾਂ ਪਾਰਟੀਸ਼ਨ ਦੇ ਹੀ ਖਿਲਾਫ ਸਨ ਅਤੇ ਪੰਡਿਤ ਜੀ ਨੇ ਅਤੇ ਸਾਰਿਆਂ ਲੀਡਰਾਂ ਨੇ ਇਸ ਗੱਲ ਨੂੰ ਨਹੀਂ ਸੀ ਸਵੀਕਾਰ ਕੀਤਾ ਪਰ ਇਹ ਜਿਹੜਾ ਸਾਡਾ ਇਕ ਇਸ਼ੂ ਹੈ ਕਿ ਕਾਰੀਡੋਰ ਦਿੱਤਾ ਜਾਵੇ, ਇਸ ਫੈਸਲੇ ਦੇ ਵਿਚ ਹੈ। ਮੈਂ ਸਮਝਦਾ ਹਾਂ ਕਿ ਸਾਡੇ ਪੰਜਾਬ ਦੇ ਸਾਰਿਆਂ ਦੇ ਜਜ਼ਬਾਤ ਗੁੱਸੇ ਨਾਲ ਨਹੀਂ, ਬਲਕਿ ਪਿਆਰ ਦੇ ਨਾਲ

ਆਉਣੇ ਚਾਹੀਦੇ ਹਨ । ਪਰ ਜਿਹੜੀ ਚੀਜ਼ ਅਸੀ ਕਦੀਂ ਵੀ ਨਹੀਂ ਸੀ ਮੰਨੀ, ਉਹ ਇਸ ਇਸ਼ੂ ਵਿਚ ਮੰਨੀ। ਪੰਜਾਬ ਛੋਟਾ ਹੋ ਗਿਆ। ਪੰਜਾਬ ਕਿਸੀ ਵਕਤ ਪੇਸ਼ਾਵਰ ਤੋਂ ਦਿੱਲੀ ਤੋਂ ਵੀ ਅਗੇ ਤਕ ਸੀ। ਪਹਿਲਾਂ ਤਾਂ 1947 ਵਿਚ ਮੁਲਕ ਦੀ ਡਿਵੀਜ਼ਨ ਕਰਕੇ ਪੰਜਾਬ ਛੋਟਾ ਹੋ ਗਿਆ। ਫਿਰ ਸਾਡੀ ਆਪਣੀ ਗਲਤੀ ਸਮਝ ਲਵੋ, ਅੱਕਲਮੰਦੀ ਸਮਝ ਲਵੋ, ਅਸੀਂ ਇਹ ਹੋਰ ਛੋਟਾ ਕਰ ਲਿਆ ਅਤੇ ਸਾਡੇ ਕੋਲੋਂ, ਕੁਝ ਸਾਡੀ ਗਲਤੀ ਸਮਝ ਲਵੋ, ਕਿ ਠੀਕ ਤਰੀਕੇ ਨਾਲ ਧਿਆਨ ਨਾ ਦੇਕੇ ਕਿ ਪੰਜਾਬ ਦਾ ਕਿੰਨਾ ਨੁਕਸਾਨ ਹੋਵੇਂਗਾ, ਇਕ ਅਜਿਹੇ ਜਜ਼ਬਾਤ ਦੀ ਰੌਅ ਵਿਚ ਬਹਿ ਕੇ ਪੰਜਾਬ ਛੋਟਾ ਹੋ ਗਿਆ। ਸਾਨੂੰ ਇਹ ਕਿਹਾ ਗਿਆ ਕਿ ਚੰਡੀਗੜ੍ਹ ਤਾਂ ਤੁਹਾਨੂੰ ਦੇ ਦਿੱਤਾ ਗਿਆ ਹੈ, ਕਿਉਂਕਿ ਚੰਡੀਗੜ੍ਹ ਤੇ ਹੱਕ ਪੰਜਾਬ ਦਾ ਬਣਦਾ ਹੈ। ਲਾਹੌਰ ਤੋਂ ਆਕੇ ਪੰਜਾਬ ਦੇ ਕੈਪੀਟਲ ਨੂੰ ਬਣਾਉਣ ਦੀ ਕੋਈ ਜਗ੍ਹਾ ਨਹੀਂ ਸੀ ਅਤੇ ਕਿਉਂਕਿ ਪੰਜਾਬ ਨੇ ਮੁਲਕ ਲਈ ਬੜੀਆਂ ਕੁਰਬਾਨੀਆਂ ਦਿੱਤੀਆਂ ਹਨ, ਲੜਾਈਆਂ ਲੜੀਆਂ ਹਨ, ਇਸ ਕਰਕੇ ਪੰਜਾਬ ਨੂੰ ਰੀਹੈਬੀਲੀਟੇਟ ਕਰਨ ਵਾਸਤੇ ਚੰਡੀਗੜ੍ਹ ਬਣਾਇਆ ਸੀ ਅਤੇ ਚੰਡੀਗੜ੍ਹ ਇਕ ਐਸਾ ਇਸ਼ੂ ਹੈ ਜਿਹੜਾ ਕਿ ਪੰਜਾਬ ਨੂੰ ਆਉਣਾ ਹੈ, ਕਾਹਲੀ ਨਹੀਂ ਕਰਨੀ ਚਾਹੀਦੀ, ਝਗੜਾ ਨਹੀਂ ਕਰਨਾ ਚਾਹੀਦਾ। ਚੰਡੀਗੜ੍ਹ ਦਾ ਖਰਚ ਸੈਂਟਰ ਵਾਲੇ ਕਰ ਰਹੇ ਹਨ ਅਤੇ ਇਸ ਦੀ ਡਿਵੈਲਪਮੈਂਟ ਦਾ ਫਾਇਦਾ ਕਿਸੀ ਵਕਤ ਪੰਜਾਬ ਨੂੰ ਹੀ ਪੁੱਜਣਾ ਹੈ। ਇਸ ਦੇ ਨਾਲ ਇਹ ਗੱਲ ਹੈ ਕਿ ਜਿਹੜੀ ਇਹ ਲਿੰਗੁਇਸਟਿਕ ਡਿਵੀਜ਼ਨ ਹੈ, ਹੈ, ਇਸ ਬਾਰੇ ਤਾਂ ਸਾਡੀ ਮੰਨੀ ਪਰ ਮੰਨੀ ਗੱਲ ਹੈ ਅਤੇ ਉਸ ਦੇ ਹਿਸਾਬ ਨਾਲ ਕਰਨੀ ਚਾਹੀਦੀ ਹੈ। ਕਾਂਗਰਸ ਨੇ 1947 ਤੋਂ ਪਹਿਲਾਂ ਵੀ ਇਹ ਚੀਜ਼ ਮੰਨੀ ਸੀ ਔਰ ਉਹ ਅੱਜ ਮੰਨੀ ਹੈ। (ਘੰਟੀ) ਬਸ ਜੀ, ਮੈਂ ਦੋ ਮਿੰਟ ਵਿਚ ਹੀ ਖਤਮ ਕਰ ਦੇਵਾਂਗਾ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਸਮਝਦਾ ਹਾਂ ਕਿ ਜਿਹੜੀ ਲਿੰਗੁਇਸਟਿਕ ਡਿਵੀਜ਼ਨ ਹੈ, ਇਸ ਤੇ ਜਦੋਂ ਵੀ ਕੋਈ ਗੱਲ ਕਰਨੀ ਪਈ, 1931 ਤੋਂ ਬਾਅਦ ਕੋਈ ਸੈਂਸਜ਼ ਪੰਜਾਬ ਦੇ ਵਿਚ ਲੈ ਲਵੋ—1941 ਦੇ ਵਿਚ ਲੜਾਈ ਸੀ, ਇਸ ਕਰਕੇ ਨਹੀਂ ਹੋ ਸਕਿਆ। ਉਸ ਤੋਂ ਬਾਅਦ ਜਿੰਨੇ ਵੀ ਸੈਂਸਜ਼ ਹੋਏ, 1951 ਵਿਚ, 1961 ਵਿਚ ਅਤੇ 1971 ਵਿਚ, ਉਨ੍ਹਾਂ ਦੇ ਵਿਚ ਲੋਕਾਂ ਨੇ ਆਜ਼ਾਦਾਨਾ ਤੌਰ ਤੇ ਆਪਣੀ ਰਾਏ ਦਾ ਇਜ਼ਹਾਰ ਨਹੀਂ ਕੀਤਾ, ਇਸ ਕਰਕੇ ਇਨ੍ਹਾਂ ਨੂੰ ਕਦੀ ਆਧਾਰ ਨਹੀਂ ਮੰਨਣਾ ਚਾਹੀਦਾ ਭਾਵੇਂ ਕੋਈ ਵੀ ਕਮਿਸ਼ਨ ਬਣੇ ਅਤੇ ਕੋਈ ਇਸ ਤਰ੍ਹਾਂ ਦਾ ਫੈਸਲਾ ਕਰਨਾ ਹੋਵੇ। ਝਗੜਾ ਸਾਡਾ ਕੋਈ ਨਹੀਂ। ਪੰਜਾਬ ਔਰ ਹਰਿਆਣਾ ਬਣ ਗਏ। ਹਰਿਆਣ ਵਾਲਿਆਂ ਨੇ ਸਾਡੀ ਗੱਲ ਮੰਨ ਲਈ ਹੈ। 1966 ਵਿਚ ਡਿਵੀਜ਼ਨ ਹੋਈ, 9 ਸਾਲ ਹੋ ਗਏ ਹਨ ਗੱਲ ਮੰਨੀ ਨੂੰ, ਉਸ ਗੱਲ ਨੂੰ ਚਲਾਉਣ ਦਾ ਕੋਈ ਫਾਇਦਾ ਨਹੀਂ। ਚੰਡੀਗੜ੍ਹ ਪੰਜਾਬ ਨੂੰ ਮਿਲਣਾ ਚਾਹੀਦਾ ਹੈ ਅਤੇ ਜਿਸ ਵੇਲੇ ਵੀ ਕੋਈ ਗੱਲ ਹੋਵੇ ਇਹ ਸਪੋਕਨ ਲੈਂਗੁਏਜ਼ ਦੇ ਆਧਾਰ ਤੇ ਹੋਣੀ ਚਾਹੀਦੀ ਹੈ ਅਤੇ ਦੂਜਾ ਕੋਈ ਆਧਾਰ ਨਹੀਂ ਹੋਣਾ ਚਾਹੀਦਾ। ਔਰ ਉਸ ਵੇਲੇ ਜਿਸ ਵੇਲੇ ਕਦੀਂ ਕਿਸੀ ਨੂੰ ਪਤਾ ਨਹੀਂ ਸੀ ਕਿ ਕਦੀਂ ਇਸ ਦੇਸ਼ ਦੀ ਲਿੰਗੁਇਸਟਿਕ ਵੰਡ ਵੀ ਹੋਣੀ ਹੈ, ਉਸ ਵੇਲੇ ਦੀਆਂ ਰਿਪੋਰਟਸ ਹਨ, ਕਮਿਸ਼ਨ ਹਨ ਅਤੇ ਉਨ੍ਹਾਂ ਦੀਆਂ ਜਿਹੜੀਆਂ ਗੱਲਾਂ ਹਨ, ਉਨ੍ਹਾਂ ਨੂੰ ਮੰਨਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਟਾਈਮ ਥੋੜ੍ਹਾ ਹੈ। ਮੈਂ ਸਮਝਦਾ ਹਾਂ ਕਿ ਸਾਰੇ ਪੰਜਾਬ ਵਾਸੀਆਂ ਨੂੰ ਅਤੇ ਸਾਰਿਆਂ ਨੂੰ ਅੱਜ ਇਸ ਗੱਲ ਨੂੰ ਮੰਨਣਾ ਪਵੇਗਾ ਕਿ ਜਿਹੜੀ ਗਲਤੀ ਸੈਂਟਰ ਤੋਂ 1970 ਵਿਚ ਹੋ ਗਈ ਸੀ, ਗਿਆਨੀ ਜੀ ਦੀ ਅਕਲ ਔਰ ਮੇਹਨਤ ਦੇ ਨਾਲ ਉਸ ਇਸ਼ੂ ਨੂੰ ਰੀਓਪਨ ਕਰਨ ਦਾ ਫੈਸਲਾ ਕੀਤਾ ਹੈ ਸੈਂਟਰ ਨੇ ਅਤੇ ਅਸੀਂ ਇਨ੍ਹਾਂ ਦੇ ਬੜੇ ਧੰਨਵਾਦੀ ਹਾਂ ਕਿਉਂਕਿ ਪੰਜਾਬ ਨੇ ਬੜਾ ਨੁਕਸਾਨ ਉਠਾਇਆ ਹੈ, ਬੜੀਆਂ ਕੁਰਬਾਨੀਆਂ ਕੀਤੀਆਂ ਹਨ, ਆਜ਼ਾਦੀ ਲੈਣ ਵਿਚ ਵੀ, ਅਤੇ ਆਜ਼ਾਦੀ ਦੀ ਰਖਿਆ ਕਰਨ ਵਾਸਤੇ ਵੀ ਬੜੀਆਂ ਕੁਰਬਾਨੀਆਂ ਕੀਤੀਆਂ ਹਨ ਅਤੇ ਪਿਛਲੀਆਂ ਦੋਨਾਂ ਲੜਾਈਆਂ ਵਿਚ ਵੀ ਬੜਾ ਹਿੱਸਾ ਪਾਇਆ ਹੈ ਅਤੇ ਕੁਰਬਾਨੀਆਂ ਕੀਤੀਆਂ ਹਨ। ਇਸ ਦਾ ਮਤਲਬ ਇਹ ਨਹੀਂ ਕਿ ਹਰਿਆਣੇ ਵਾਲਿਆਂ ਨੇ ਡਿਫੈਂਸ ਵਾਸਤੇ ਕੁਝ ਨਹੀਂ ਕੀਤਾ ਜਾਂ ਹੋਰ ਕੁਝ ਨਹੀਂ ਕੀਤਾ, ਉਨ੍ਹਾਂ ਨੇ ਵੀ ਕੁਰਬਾਨੀਆਂ ਕੀਤੀਆਂ ਹਨ। ਪਰ ਹਰਿਆਣੇ ਵਾਲਿਆਂ ਨੂੰ ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜੇ ਉਨ੍ਹਾਂ ਨੂੰ ਹੋਰ ਇਲਾਕਾ ਚਾਹੀਦਾ ਹੈ ਤਾਂ ਉਨ੍ਹਾਂ ਦੇ ਨਾਲ ਨਾਲ

[ਕੈਪਟਨ ਰਤਨ ਸਿੰਘ]

ਹੋਰ ਸੂਬੇ ਵੀ ਜੁੜੇ ਹੋਏ ਹਨ, ਜਿਸ ਤਰ੍ਹਾਂ ਯੂ. ਪੀ. ਹੈ, ਉਨ੍ਹਾਂ ਤੋਂ ਲੈ ਲੈਣ, ਉਨ੍ਹਾਂ ਦਾ ਹੱਕ ਵੈਸਟ ਯੂ. ਪੀ. ਤੇ ਬਣਦਾ ਹੈ, ਉਹ ਆਪਣੀ ਸਟੇਟ ਵੱਡੀ ਕਰ ਲੈਣ। ਡਿਪਟੀ ਸਪੀਕਰ ਸਾਹਿਬ, ਮੈਂ ਆਪਦਾ ਧੰਨਵਾਦੀ ਹਾਂ ਕਿ ਆਪ ਨੇ ਮੈਨੂੰ ਬੋਲਣ ਦਾ ਟਾਈਮ ਦਿੱਤਾ। ਅਸੀਂ ਤਾਂ ਪੰਜਾਬ ਨੂੰ ਛੋਟਾ ਕਰਨ ਦੇ ਹੱਕ ਵਿਚ ਨਹੀਂ ਸੀ ਪਰ ਇਨ੍ਹਾਂ ਸਾਹਮਣੇ ਬੈਠੇ ਵੀਰਾਂ ਨੇ ਇਸ ਨੂੰ ਛੋਟਾ ਕਰ ਦਿੱਤਾ।

**ਸਰਦਾਰ ਦਰਬਾਰਾ ਸਿੰਘ** (ਨਕੋਦਰ): ਡਿਪਟੀ ਸਪੀਕਰ ਸਾਹਿਬ, ਚੰਡੀਗੜ੍ਹ ਬਾਰੇ ਕੋਈ ਦੋ ਰਾਵਾਂ ਨਹੀਂ ਹੋ ਸਕਦੀਆਂ ਕਿ ਚੰਡੀਗੜ੍ਹ ਪੰਜਾਬ ਵਿਚ ਹੈ, ਅਤੇ ਇਹ ਪੰਜਾਬ ਦੇ ਇਲਾਕੇ ਦੇ ਵਿਚ ਹੀ ਦਾਰੁਲ ਖਿਲਾਫਾ ਬਨਾਉਣ ਲਈ ਇਹ ਜਗ੍ਹਾ ਨਿਯਤ ਕੀਤੀ ਗਈ ਸੀ। ਇਸ ਹਕੀਕਤ ਨੂੰ ਵੀ ਝੁਠਲਾਇਆ ਨਹੀਂ ਜਾ ਸਕਦਾ ਕਿ ਚੰਡੀਗੜ੍ਹ ਨੂੰ ਸ਼ਾਹ ਕਮਿਸ਼ਨ ਦੀ ਰਿਪੋਰਟ ਤੋਂ ਬਾਅਦ ਜਿਨ੍ਹਾਂ ਪਰੀਕੇਰੀਅਸ ਅਤੇ ਮੁਸ਼ਕਲ ਹਾਲਾਤ ਵਿਚੋਂ ਕਢ ਕੇ ਮੌਜੂਦਾ ਪੁਜ਼ੀਸ਼ਨ ਦੇ ਵਿਚ ਲਿਆਂਦਾ ਹੈ, ਇਸ ਵਿਚ ਵੀ ਮੇਰੀ ਪਾਰਟੀ ਦਾ ਬੜਾ ਹੱਥ ਹੈ। ਮੈਨੂੰ ਮਾਣ ਹੈ ਕਿ ਮੇਰੀ ਪਾਰਟੀ ਨੇ ਅਤੇ ਕਾਂਗਰਸ ਪਾਰਟੀ ਦੇ ਲੈਜਿਸਲੇਟਰਜ਼ ਨੇ ਮਜਮੂਈ ਕੋਸ਼ਿਸ਼ਾਂ ਕਰਕੇ ਐਸੇ ਹਾਲਾਤ ਪੈਦਾ ਕੀਤੇ ਕਿ ਸ਼ਾਹ ਕਮਿਸ਼ਨ ਦੀ ਰਿਪੋਰਟ ਵਿਚ ਸੈਂਟਰਲ ਗੌਰਮਿੰਟ ਨੂੰ ਤਬਦੀਲੀ ਕਰਨੀ ਪਈ। ਚੰਡੀਗੜ੍ਹ ਦਾ ਜੇ ਹਰਿਆਣੇ ਨੂੰ ਜਾਣ ਦਾ ਫੈਸਲਾ ਦਿੱਤਾ ਜਾਂਦਾ ਤਾਂ ਪੰਜਾਬ ਦੇ ਵਿਚ ਕੀ ਰਹਿਣਾ ਸੀ। ਜਿਥੋਂ ਤਕ ਸੈਂਟਰਲ ਐਵਾਰਡ ਦੀ ਗਲ ਆਉਂਦੀ ਹੈ, ਇਹ ਹਕੀਕਤ ਹੈ ਕਿ ਇਹ ਨਾ ਕੋਈ ਐਵਾਰਡ ਹੈ ਅਤੇ ਨਾ ਕੋਈ ਡਿਸੀਜ਼ਨ ਹੈ, ਇਹ ਤਾਂ ਇਕ ਪਰੋਪੋਜ਼ਲ ਹੈ ਤਾਂ ਜੋ ਇਕ ਤਰ੍ਹਾਂ ਦੇ ਘਿਨਾਵਨੇ ਅਤੇ ਸੀਰੀਅਸ ਹਾਲਾਤ ਇਸ ਸਟੇਟ ਵਿਚ ਪੈਦਾ ਨਾ ਹੋਣ। ਇਹ ਇਸ ਲਈ ਕਿ ਸੰਤ ਜੀ ਨੇ ਜੋ ਮਰਨ ਵਰਤ ਰਖ ਲਿਆ ਸੀ ਉਸ ਤੋਂ ਕਾਫੀ ਖਤਰਨਾਕ ਹਾਲਾਤ ਪੈਦਾ ਹੋ ਸਕਦੇ ਸੀ। ਜਿਹੜਾ ਐਵਾਰਡ ਦਿੱਤਾ ਗਿਆ ਦੂਜੇ ਪਾਸੇ ਦੇ ਸਜਣਾਂ ਨੇ ਉਸ ਦੀ ਤਹਿ ਤੱਕ ਪਹੁੰਚਣ ਦੀ ਕੋਸ਼ਿਸ਼ ਨਹੀਂ ਕੀਤੀ। 29 ਜਨਵਰੀ ਨੂੰ ਜਿਹੜੀ ਅਕਾਲ ਤਖਤ ਵਿਖੇ ਮੀਟਿੰਗ ਹੋਈ ਸੀ ਉਥੇ ਮੈਂ ਹੀ ਇਕ ਵਾਹਦ ਆਦਮੀ ਸੀ ਜਿਸ ਨੇ ਉਥੇ ਕਿਹਾ ਸੀ ਕਿ ਇਹ ਫੈਸਲਾ ਗਲਤ ਹੋਇਆ ਹੈ। ਮੈਂ ਉਥੇ ਕਿਹਾ ਸੀ ਕਿ ਇਹ ਗੱਲ ਸਾਡੇ ਹਿਤ ਵਿਚ ਨਹੀਂ ਜਾਂਦੀ ਕਿ ਚੰਡੀਗੜ੍ਹ ਦਾ ਸ਼ਹਿਰ ਲੈ ਕੇ ਅਬੋਹਰ ਅਤੇ ਫਾਜ਼ਿਲਕਾ ਦਾ ਇਲਾਕਾ ਦਿੱਤਾ ਜਾਵੇ। ਮੈਂ ਇਹ ਵੀ ਕਿਹਾ ਸੀ ਕਿ ਇਹ ਇਲਾਕਾ ਦੇ ਕੇ ਜਿਹੜਾ ਬਾਰਟਰ ਕੀਤਾ ਗਿਆ ਹੈ, ਸੌਦਾ ਕੀਤਾ ਹੈ ਇਹ ਸੈਂਟ ਪਰਸੈਂਟ ਘਾਟੇ ਦਾ ਸੌਦਾ ਹੈ। ਪਰ ਇਹ ਸਜਣ ਕਹਿੰਦੇ ਸਨ ਕਿ ਸਹੀ ਗੱਲ ਹੋਈ ਹੈ। ਮੈਂ ਇਨ੍ਹਾਂ ਨੂੰ ਉਦੋਂ ਵੀ ਕਿਹਾ ਸੀ ਕਿ ਇਹ ਠੀਕ ਹੈ ਕਿ ਤੁਸੀਂ ਸੰਤ ਜੀ ਦੀ ਜਾਨ ਤਾਂ ਇਸ ਤਰ੍ਹਾਂ ਕਹਿ ਕੇ ਬਚਾ ਲਈ, ਪਰ ਤੁਸੀਂ ਜੇ ਸਚ ਪੁਛੋ ਪੰਜਾਬ ਦੇ ਹਿਤਾਂ ਨਾਲ, ਪੰਜਾਬ ਦੇ ਲੋਕਾਂ ਨਾਲ, ਸਖਤ ਧਰੋਹ ਕੀਤਾ ਹੈ। ਉਸ ਵੇਲੇ ਮੈਂ ਉਨ੍ਹਾਂ ਨੂੰ ਸ਼ਾਹ ਮੁਹੰਮਦ ਦੀ ਇਹ ਤੁਕ ਵੀ ਪੜ੍ਹ ਕੇ ਸੁਣਾਈ ਸੀ :—

ਘਰੋਂ ਗਏ ਸੀ ਫਰੰਗੀਆਂ ਦੇ ਮਾਰਨੇ ਨੂੰ ਉਲਟਾ ਕੁੰਜੀਆਂ ਹੱਥ ਫੜਾ ਆਏ,
ਸ਼ਾਹ ਮੁਹੰਮਦਾ ਆਖਦੇ ਲੋਕ ਸਿੰਘ ਜੀ ਤੁਸੀਂ ਚੰਗੀਆਂ ਪੂਰੀਆਂ ਪਾ ਆਏ।

ਮੈਂ ਕਹਾਂਗਾ ਕਿ ਇਨ੍ਹਾਂ ਭਰਾਵਾਂ ਨੇ ਇਹ ਗੱਲ ਮੰਨ ਕੇ ਇਕ ਅਜੀਬ ਜਿਹੀ ਸਮੱਸਿਆ ਖੜੀ ਕਰ ਦਿੱਤੀ। ਚੰਡੀਗੜ੍ਹ ਮਿਲ ਜਾਣਾ ਸੀ ਪਰ ਇਨ੍ਹਾਂ ਨੇ ਪੰਜਾਬ ਦੇ ਲੋਕਾਂ ਨੂੰ ਹੋਰ ਉਲਝਣ ਦੇ ਵਿਚ ਪਾ ਦਿੱਤਾ, ਅਤੇ ਇਸ ਦੇ ਲਈ ਸਾਰੀ ਦੀ ਸਾਰੀ ਜ਼ਿੰਮੇਵਾਰੀ ਮੇਰੇ ਇਨ੍ਹਾਂ ਭਰਾਵਾਂ ਦੇ ਉਤੇ ਹੈ। ਜੇ ਮੈਂ ਇਸ ਗੱਲ ਦੀ ਵਿਰੋਧਤਾ ਕੀਤੀ ਕਿ ਇਹ ਪੰਜਾਬ ਦੇ ਹਿਤ ਵਿਚ ਗੱਲ ਨਹੀਂ ਹੈ, ਇਹ ਸੈਕੂਲਰਿਜ਼ਮ ਦੇ ਖਿਲਾਫ ਹੈ, ਆਮ ਲੋਕਾਂ ਦੇ ਮੋਟਿਵਜ਼ ਦੇ ਵਿਰੁੱਧ ਹੈ, ਇਕ ਪਾਸੇ ਲੋਕਾਂ ਨੂੰ 'ਲਉ' ਕਹੋ ਅਤੇ ਦੂਸਰੇ ਪਾਸੇ ਲੋਕਾਂ ਨੂੰ 'ਦੇਵੋ' ਕਹੋ ਮੈਂ ਕਿਹਾ ਸੀ ਕਿ ਪੰਜਾਬ ਦੇ ਵਿਚ ਨੈਸ਼ਨਲਿਸਟਸ ਭਾਵਨਾਵਾਂ ਦੀ ਸਾਂਝ ਹੈ, ਪਰ ਕੁਝ ਸਜਣਾਂ ਨੇ, ਖਾਸ ਤੌਰ ਤੇ ਲਾਲਪੁਰਾ ਜੀ ਨੇ ਤਲਵਾਰਾਂ ਕੱਢੀਆ ਅਤੇ ਪਿਸਟਲ ਵੀ ਮੇਰੇ ਤੇ ਚਲਾਉਣ ਦੀ ਧਮਕੀ ਦਿੱਤੀ। (ਸ਼ੋਰ)

**ਸਰਦਾਰ ਰਣਧੀਰ ਸਿੰਘ ਚੀਮਾ** : ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ । (This is no point of order.)

**ਸਰਦਾਰ ਦਰਬਾਰਾ ਸਿੰਘ** : ਇਹ ਗੱਲ ਤਾਂ ਇਨ੍ਹਾਂ ਨੂੰ ਮੰਨਣੀ ਹੀ ਪੈਣੀ ਹੈ ਕਿ ਇਹ ਫੈਸਲਾ ਸੰਤਾਂ ਦੀ ਜਾਨ ਬਚਾਉਣ ਦੇ ਵਾਸਤੇ ਹੀ ਕੀਤਾ ਸੀ। ਇਕ ਪ੍ਰੈਸ ਨੋਟ ਵੀ ਜਾਰੀ ਕੀਤਾ ਗਿਆ ਸੀ, ਅਜ ਉਹ ਮਹਿਸੂਸ ਕਰ ਰਹੇ ਹਨ ਕਿ ਗਲਤ ਫੈਸਲਾ ਹੋਇਆ ਸੀ।

**ਸ੍ਰੀ ਪ੍ਰੇਮ ਗੁਪਤਾ** : ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। (ਸ਼ੋਰ) ਜੋ ਕੁਝ ਵੀ ਆਨਰੇਬਲ ਮੈਂਬਰ ਬੈਠੇ ਬੈਠੇ ਕਹਿ ਰਹੇ ਹਨ ਉਹ ਰੀਕਾਰਡ ਨਾ ਕੀਤਾ ਜਾਵੇ । (This is no point of order. (*Noise*) Whatever the hon. Members are saying while sitting, should not be recorded.)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਆਨ ਏ ਪੁਆਇੰਟ ਆਫ ਆਰਡਰ ਸਰ, ਇਸ ਤੋਂ ਪਹਿਲਾਂ, ਸਪੀਕਰ ਸਾਹਿਬ, ਇਕ ਮੀਟਿੰਗ ਦੇ ਵਿਚ ਇਹ ਫੈਸਲਾ ਕੀਤਾ ਗਿਆ ਸੀ ਕਿ ਸਿਰਫ ਚੰਡੀਗੜ੍ਹ ਦੇ ਰੈਜ਼ੋਲਿਊਸ਼ਨ ਤੇ 3 ਜਾਂ 4 ਸਪੀਕਰ ਹੀ ਬੋਲਣਗੇ । ਇਹ ਵੀ ਫੈਸਲਾ ਕੀਤਾ ਗਿਆ ਸੀ ਕਿ ਜਿਤਨੇ ਵੀ ਸਪੀਕਰ ਬੋਲਣਗੇ ਉਹ ਕਿਸੇ ਇਕ ਦੂਸਰੇ ਦੇ ਉੱਤੇ ਕੋਈ ਚਿੱਕੜ ਨਹੀਂ ਸੁਟਣਗੇ, ਕਿਉਂਕਿ ਇਸ ਹਾਊਸ ਵਲੋਂ ਇਸ ਮਤੇ ਤੇ ਇਕ ਸਾਂਝਾ ਫੈਸਲਾ ਭੇਜਣਾ ਹੈ, ਪਰ ਅਫਸੋਸ ਦੀ ਗਲ ਹੈ ਕਿ ਕਾਂਗਰਸ ਪਾਰਟੀ ਦੇ ਮੈਂਬਰ ਵਲੋਂ ਹੀ ਕੀਤੇ ਗਏ ਫੈਸਲੇ ਦੀ ਉਲੰਘਣਾ ਕੀਤੀ ਗਈ ਹੈ। ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ। ਇਹ ਇਕ ਸਾਂਝਾ ਮਾਮਲਾ ਹੈ। ਇਹ ਮੇਰੀ ਬੇਨਤੀ ਹੈ।

**ਸਰਦਾਰ ਪਰਕਾਸ਼ ਸਿੰਘ ਬਾਦਲ** : ਡਿਪਟੀ ਸਪੀਕਰ ਸਾਹਿਬ, ਜੋ ਗੱਲ ਜੋਸ਼ ਸਾਹਿਬ ਨੇ ਇਥੇ ਕਹੀ ਹੈ, ਬਿਲਕੁਲ ਠੀਕ ਹੈ। ਕਿਤਨੇ ਅਫਸੋਸ ਦੀ ਗੱਲ ਹੈ ਕਿ ਇਨ੍ਹਾਂ ਦੇ ਬੰਦੇ ਅੰਦਰੋਂ ਕਰਕੇ ਕੁਝ ਆਉਂਦੇ ਹਨ ਅਤੇ ਆਕੇ ਕਰਦੇ ਕੀ ਹਨ। ਜੇ ਤਾਂ ਇਸ ਤਰ੍ਹਾਂ ਹੀ ਕਰਨਾ ਹੈ ਤਾਂ ਅਸੀ ਵੀ ਆਪਣੇ ਮੈਂਬਰਾਂ ਨੂੰ ਕਹਾਂਗੇ ਕਿ ਉਹ ਵੀ ਇਨ੍ਹਾਂ ਦੀਆਂ ਗੱਲਾਂ ਦੇ ਜਵਾਬ ਦੇਣ, ਉਹ ਵੀ ਤਕੜੇ ਬੁਲਾਰੇ ਹਨ । ਨਹੀਂ ਉਹ ਸਾਂਝੀ ਗੱਲ ਕਰਨ ਉਨ੍ਹਾਂ ਨੂੰ ਕਿਸੇ ਇਕ ਪੱਖ ਦੀ ਗੱਲ ਨਹੀਂ ਕਰਨੀ ਚਾਹੀਦੀ ਇਸ ਤਰ੍ਹਾਂ ਮੈਂ ਇਹ ਵੀ ਕਹਾਂਗਾ ਕਿ ਇਥੇ ਗੁਪਤਾ ਜੀ ਨੇ ਵੀ ਕੁਝ ਕਿਹਾ ਹੈ, ਉਨ੍ਹਾਂ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਜੋ ਕੁਝ ਉਹ ਕਹਿ ਰਹੇ ਹਨ, ਇਹ ਸਾਰਾ ਰਿਕਾਰਡ ਹੋ ਰਿਹਾ ਹੈ।

**ਸਰਦਾਰ ਦਰਬਾਰਾ ਸਿੰਘ** : ਡਿਪਟੀ ਸਪੀਕਰ ਸਾਹਿਬ, ਦੂਸ਼ਣ ਲਾਉਣੇ ਮਾੜੀ ਗੱਲ ਹੈ ਔਰ ਮੈਂ ਕਿਸੇ ਤੇ ਵੀ ਦੂਸ਼ਣ ਨਹੀਂ ਲਾ ਰਿਹਾ ਸਗੋਂ ਜਿਹੜੀ ਹਕੀਕਤ ਹੈ ਉਹ ਸਾਰਿਆਂ ਦੇ ਸਾਹਮਣੇ ਰਖ ਰਿਹਾ ਹਾਂ। ਮੈਂ ਇਹ ਜ਼ਿੰਮੇਵਾਰੀ ਨਾਲ.........(ਵਿਘਨ) ਜੇ ਅਸੀਂ ਆਪਣੀ ਆਪਣੀ ਜ਼ਿੰਮੇਵਾਰੀ ਲੇ ਲਈਏ ਤਾਂ ਉਸ ਨਾਲ ਗਲਾਂ ਸਿੱਧੀਆਂ ਹੋ ਸਕਦੀਆਂ ਹਨ, ਔਰ ਕੁਝ ਸੁਧਾਰ ਹੋ ਸਕਦਾ ਹੈ ਨਹੀਂ ਤਾਂ ਕੋਈ ਸੁਧਾਰ ਨਹੀਂ ਹੋ ਸਕਦਾ। ਡਿਪਟੀ ਸਪੀਕਰ ਸਾਹਿਬ, ਮੈਂ ਦਾਦ ਦਿੰਦਾ ਹਾਂ ਗਿਆਨੀ ਜੀ ਦੀ ਸੂਝ ਬੂਝ ਦੀ, ਸਿਆਣਪ ਦੀ ਔਰ ਸਟੇਟਮੈਨਸ਼ਿਪ ਦੀ, ਜਿਨ੍ਹਾਂ ਨੇ ਐਨਾ ਉਲਝਿਆ ਹੋਇਆ ਮਸਲਾ ਸੁਲਝਾ ਲਿਆ ਹੈ। (ਵਿਘਨ) (ਸ਼ੋਰ)

**Expunged/Not recorded, as ordered by the Chair.

**ਸ੍ਰੀ ਡਿਪਟੀ ਸਪੀਕਰ :** ਬੈਠੇ ਬੈਠੇ ਗੱਲਾਂ ਨਾ ਕਰੋ । (Please do not talk while sitting.)

**ਸਰਦਾਰ ਦਰਬਾਰਾ ਸਿੰਘ :** ਕੁਝ ਸੱਜਣਾਂ ਨੇ ਇਹ ਮਸਲਾ ਬੜਾ ਉਲਝਾਇਆ ਹੋਇਆ ਸੀ, ਪਰ ਗਿਆਨੀ ਜੀ ਨੇ ਆਪਣੀ ਸਿਆਣਪ ਨਾਲ ਇਹ ਸੁਲਝਾ ਲਿਆ ਹੈ ਅਤੇ ਇਹ ਗੱਲ ਮੰਨੀ ਜਾਣ ਲਗ ਪਈ ਹੈ ਕਿ ਜਿਹੜਾ ਡਿਸੀਜ਼ਨ ਚੰਡੀਗੜ੍ਹ ਅਤੇ ਫਾਜ਼ਿਲਕਾ-ਅਬੋਹਰ ਬਾਰੇ ਦਿੱਤਾ ਗਿਆ ਹੈ ਉਹ ਕੋਈ ਐਵਾਰਡ ਨਹੀਂ ਹੈ ਸਗੋਂ ਇਕ ਪਰੋਪੋਜ਼ਲ ਹੈ । ਇਹ ਸਾਰੀ ਸਿਆਣਪ ਗਿਆਨੀ ਜੀ ਦੀ ਹੈ । ਮੈਂ ਇਨ੍ਹਾਂ ਵੀਰਾਂ ਨੂੰ ਵੀ ਬੇਨਤੀ ਕਰਾਂਗਾ ਕਿ ਇਹ ਬੀਬੇ ਬਣ ਕੇ ਇਨ੍ਹਾਂ ਯਤਨਾਂ ਵਿਚ ਗਿਆਨੀ ਜੀ ਦਾ ਹੱਥ ਵਟਾਉਂਦੇ ਰਹਿਣ । ਜਿਸ ਢੰਗ ਨਾਲ, ਜਿਸ ਸੁਚੱਜੇ ਤਰੀਕੇ ਨਾਲ, ਇਹ ਮਸਲਾ ਨਜਿੱਠਿਆ ਜਾ ਰਿਹਾ ਹੈ ਉਸ ਤੋਂ ਆਸ ਹੈ ਕਿ ਚੰਡੀਗੜ੍ਹ ਪੰਜਾਬ ਨੂੰ ਮਿਲੇਗਾ ਹੀ ਸਗੋਂ ਫਾਜ਼ਿਲਕਾ ਤੇ ਅਬੋਹਰ ਜੋ ਕਿ ਹਰਿਆਣਾ ਮੰਗ ਰਿਹਾ ਹੈ, ਉਹ ਵੀ ਪੰਜਾਬ ਦੇ ਕੋਲ ਹੀ ਰਹਿਣਗੇ ।

ਫਿਰ ਡਿਪਟੀ ਸਪੀਕਰ ਸਾਹਿਬ, ਇਸ ਦੇ ਨਾਲ ਹੀ ਮੈਂ ਇਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ ਕਿ ਜਿਹੜੇ ਵਾਟਰ-ਵਰਕਸ ਬੇਸਿਨ ਹਨ ਉਹਨਾਂ ਦੀ ਵੰਡ ਇਸ ਆਧਾਰ ਤੇ ਕੀਤੀ ਜਾਵੇ ਕਿ ਜਿਹੜੇ ਵਾਟਰ-ਵਰਕਸ ਸਤਲੁਜ ਅਤੇ ਰਾਵੀ ਦੇ ਹਨ ਉਹ ਪੰਜਾਬ ਦੇ ਕਬਜ਼ੇ ਵਿਚ ਹੋਣੇ ਚਾਹੀਦੇ ਹਨ, ਘੱਘਰ ਤਕ ਦੇ ਸਾਰੇ ਵਾਟਰ-ਵਰਕਸ ਪੰਜਾਬ ਦੇ ਹਨ, ਉਧਰ ਦੇ, ਘੱਘਰ ਪਾਰ ਦੇ ਅਤੇ ਜਮਨਾ ਦੇ ਜਿਹੜੇ ਵਾਟਰ-ਵਰਕਸ ਹਨ ਉਹ ਬੇਸ਼ਕ ਉਹ ਲੈ ਲੈਣ । ਇਸ ਲਈ, ਮੈਂ ਗਿਆਨੀ ਜੀ ਨੂੰ ਬੇਨਤੀ ਕਰਾਂਗਾ ਕਿ ਇਸ ਲਈ ਬੜੀ ਜਦੋ ਜਹਿਦ ਕਰਨੀ ਪਏਗੀ ਅਤੇ ਸਾਨੂੰ ਜ਼ੋਰ ਦੇਣਾ ਚਾਹੀਦਾ ਹੈ ਕਿ ਪੌਂਗ ਡੈਮ, ਥੀਨ ਡੈਮ ਅਤੇ ਰਾਵੀ ਅਤੇ ਬਿਆਸ ਦੇ ਦਰਿਆਵਾਂ ਵਿਚੋਂ ਜਿਹੜਾ ਪਾਣੀ ਮਿਲਦਾ ਹੈ ਉਹ ਪੰਜਾਬ ਨੂੰ ਹੀ ਮਿਲਣਾ ਚਾਹੀਦਾ ਹੈ ।

ਆਖੀਰ ਵਿਚ, ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਸ਼ਬਦਾਂ ਨਾਲ ਬੇਨਤੀ ਕਰਦਾ ਹਾਂ ਕਿ ਗਿਆਨੀ ਜੀ ਦੀ ਇਸ ਗੱਲ ਲਈ ਪ੍ਰਸ਼ੰਸਾ ਕਰਨੀ ਚਾਹੀਦੀ ਹੈ ਕਿ ਉਨ੍ਹਾਂ ਨੇ ਇਸ ਉਲਝੇ ਹੋਏ ਮਸਲੇ ਨੂੰ ਬੜੇ ਚੰਗੇ ਢੰਗ ਨਾਲ ਸੁਲਝਾਇਆ ਹੈ ।

**ਸਰਦਾਰ ਪ੍ਰੇਮ ਸਿੰਘ ਪ੍ਰੇਮ** (ਰਾਏਪਰ) : ਡਿਪਟੀ ਸਪੀਕਰ ਸਾਹਿਬ, ਇਥੇ ਬਾਦਲ ਸਾਹਿਬ ਨੇ ਚੰਡੀਗੜ੍ਹ ਬਾਰੇ ਜੋ ਕੁਝ ਕਿਹਾ ਹੈ, ਉਸ ਉਤੇ ਕੁਝ ਹੋਰ ਦੋਸੱਤਾਂ ਨੇ ਵੀ ਆਪਣੇ ਵਿਚਾਰ ਰਖੇ । ਇਸ ਵਿਚ ਕੋਈ ਦੋ ਰਾਵਾਂ ਨਹੀਂ ਕਿ ਚੰਡੀਗੜ੍ਹ ਪੰਜਾਬ ਦਾ ਹੈ ਅਤੇ ਪੰਜਾਬ ਨੂੰ ਹੀ ਮਿਲੇਗਾ । ਜੇ ਕੋਈ ਆਦਮੀ ਇਹ ਕਹੇ ਕਿ ਇਹ ਪੰਜਾਬ ਨੂੰ ਨਹੀਂ ਮਿਲੇਗਾ ਤਾਂ ਅਸੀਂ ਸਾਰੇ ਡਟ ਕੇ ਇਸ ਦਾ ਮੁਕਾਬਲਾ ਕਰਾਂਗੇ ਅਤੇ ਚੰਡੀਗੜ੍ਹ ਨੂੰ ਪੰਜਾਬ ਤੋਂ ਪਰ੍ਹੇ ਨਹੀਂ ਜਾਣ ਦਿਆਂਗੇ । ਅਜ ਬਾਦਲ ਸਾਹਿਬ ਨੇ ਇਹ ਮਸਲਾ ਹਾਊਸ ਵਿਚ ਰੇਜ਼ ਕੀਤਾ ਹੈ । ਇਸ ਤੋਂ ਪਹਿਲਾਂ ਵੀ ਇਹ ਮਸਲਾ ਹਾਊਸ ਤੋਂ ਬਾਹਰ ਡਿਸਕੱਸ ਕੀਤਾ ਜਾਂਦਾ ਰਿਹਾ ਹੈ । ਡਿਪਟੀ ਸਪੀਕਰ ਸਾਹਿਬ, ਇਸ ਚੰਡੀਗੜ੍ਹ ਨੂੰ ਪੰਜਾਬ ਵਿਚ ਮਿਲਾਉਣ ਲਈ ਵਰਤ ਵੀ ਰਖੇ ਗਏ ਔਰ ਬੜੇ ਬਿਆਨ ਵੀ ਦਿੱਤੇ ਗਏ । ਪਰ ਮੈਂ ਇਹ ਗੱਲ ਹਾਊਸ ਦੇ ਰਿਕਾਰਡ ਤੇ ਲਿਆਉਣਾ ਚਾਹੁੰਦਾ ਹਾਂ ਕਿ ਕਾਂਗਰਸ ਪਾਰਟੀ ਨੇ ਕੰਨਸਿਸਟੈਂਟਲੀ ਚੰਡੀਗੜ੍ਹ ਬਾਰੇ ਸਟੈਂਡ ਲਿਆ ਹੈ । ਸਭ ਤੋਂ ਪਹਿਲਾਂ ਸ਼ਾਹ ਕਮਿਸ਼ਨ ਬਣਿਆ । ਕਾਂਗਰਸ ਪਾਰਟੀ ਨੇ ਉਸ ਦੇ ਸਾਹਮਣੇ ਇਹ ਕੇਸ ਪਲੀਡ ਕੀਤਾ । ਫਿਰ, ਡਿਪਟੀ ਸਪੀਕਰ ਸਾਹਿਬ, ਸਾਰੇ ਮਨਿਸਟਰਾਂ ਨੇ ਆਪਣੇ ਆਪਣੇ ਅਸਤੀਫ਼ੇ ਲਿਖ ਕੇ ਦੇ ਦਿੱਤੇ । ਮੈਂ ਵੀ ਉਸ ਵੇਲੇ ਕੈਬਿਨਿਟ ਵਿਚ ਮਨਿਸਟਰ ਸੀ । ਅਸਾਂ ਸਾਰਿਆਂ ਨੇ ਆਪਣੇ ਅਸਤੀਫੇ ਲਿਖ ਕੇ ਦੇ ਦਿੱਤੇ ਕਿ ਜੇ ਚੰਡੀਗੜ੍ਹ ਪੰਜਾਬ ਨੂੰ ਨਾ ਮਿਲਿਆ ਤਾਂ ਸਾਡੇ ਅਸਤੀਫੇ ਮਨਜ਼ੂਰ ਕਰ ਲਉ । ਮੈਂ ਸਰਦਾਰ ਸਵਰਨ ਸਿੰਘ ਦਾ ਧੰਨਵਾਦੀ ਹਾਂ ਕਿ ਜਿਨ੍ਹਾਂ ਨੇ ਸਾਡਾ ਕੇਸ ਪਲੀਡ ਕੀਤਾ ਅਤੇ ਸਾਡੀਆਂ ਗੱਲ ਉਪਰ ਪਹੁੰਚਾਈਆਂ ਕਿ

ਚੰਡੀਗੜ੍ਹ ਤੇ ਸਾਡਾ ਹੱਕ ਹੈ ਅਤੇ ਇਹ ਸਾਨੂੰ ਹੀ ਮਿਲਣਾ ਚਾਹੀਦਾ ਹੈ। ਮੈਂ ਸਰਦਾਰ ਹੁਕਮ ਸਿੰਘ ਦੀ ਤਾਰੀਫ਼ ਕੀਤੇ ਬਿਨਾ ਨਹੀਂ ਰਹਿ ਸਕਦਾ, ਜਿਨ੍ਹਾਂ ਨੇ ਸਾਨੂੰ ਕਿਹਾ ਕਿ ਚੰਡੀਗੜ੍ਹ ਬਾਰੇ ਵਿਚ ਜੋ ਵੀ ਕਦਮ ਤੁਸੀਂ ਚੁਕੋਗੇ, ਮੈਂ ਤੁਹਾਡੇ ਨਾਲ ਹਾਂ, ਹਾਲਾਂ ਕਿ ਉਹ ਉਸ ਸਮੇਂ ਪਾਰਲੀਮੈਂਟ ਦੇ ਸਪੀਕਰ ਸਨ। ਜਿਸ ਵੇਲੇ ਸੰਤ ਜੀ ਨੇ ਵਰਤ ਰਖਿਆ ਅਤੇ ਜਲ ਮਰਨ ਦਾ ਫੈਸਲਾ ਕੀਤਾ ਤਾਂ ਮੈਂ ਸਰਦਾਰ ਹੁਕਮ ਸਿੰਘ ਜੀ ਨੂੰ ਦਿੱਲੀ ਤੋਂ ਹਵਾਈ ਜਹਾਜ਼ ਤੇ ਲਿਆਇਆ। ਮੇਰੇ ਨਾਲ ਉਸ ਵੇਲੇ ਸਰਦਾਰ ਲਛਮਣ ਸਿੰਘ ਜੀ ਗਿੱਲ, ਸਰਦਾਰ ਉੱਤਮ ਸਿੰਘ ਅਤੇ ਸਰਦਾਰ ਭੁਪਿੰਦਰ ਸਿੰਘ ਬਰਾੜ ਆਦਿ ਸੱਜਣ ਸਨ। ਸਾਡਾ ਯਤਨ ਇਹ ਸੀ ਕਿ ਕਿਸੇ ਤਰ੍ਹਾਂ ਇਹ ਮਾਮਲਾ ਸੁਲਝ ਜਾਵੇ। ਜਦੋਂ ਅਸੀਂ ਗਿਆਨੀ ਗੁਰਮੁਖ ਸਿੰਘ ਮੁਸਾਫ਼ਰ ਨੂੰ ਇਹ ਖਬਰ ਦਿੱਤੀ ਕਿ ਮਾਮਲਾ ਪ੍ਰਧਾਨ ਮੰਤਰੀ ਤੇ ਛਡ ਦਿੱਤਾ ਗਿਆ ਹੈ, ਤਾਂ ਉਸ ਵੇਲੇ ਮੁਸਾਫ਼ਰ ਜੀ ਨੇ, ਜੋ ਕਿ ਉਸ ਵੇਲੇ ਪੰਜਾਬ ਦੇ ਚੀਫ਼ ਮਨਿਸਟਰ ਸੀ, ਇਹ ਕਿਹਾ ਕਿ ਇਸ ਤੋਂ ਵਧ ਖੁਸ਼ੀ ਦੀ ਗੱਲ ਮੇਰੇ ਲਈ ਹੋਰ ਕਿਹੜੀ ਹੋ ਸਕਦੀ ਹੈ ਕਿ ਮੇਰੇ ਲੀਡਰ ਤੇ ਸਾਰਾ ਫੈਸਲਾ ਛੱਡ ਦਿੱਤਾ ਗਿਆ ਹੈ। ਇਸ ਨਾਲ ਸੰਤਾਂ ਦੀ ਜਾਨ ਵੀ ਬਚ ਗਈ। ਮੈਂ ਸਮਝਦਾ ਹਾਂ ਕਿ ਇਹ ਸਾਰੀ ਗੱਲ ਕਾਂਗਰਸ ਪਾਰਟੀ ਨੇ ਕੀਤੀ। ਮੈਂ ਕਿਸੇ ਤੇ ਕੋਈ ਗਿਲ੍ਹਾ ਨਹੀਂ ਕਰਦਾ ਲੇਕਿਨ ਅਫਸੋਸ ਦੀ ਗੱਲ ਇਹ ਹੈ ਕਿ ਉਨ੍ਹਾਂ ਨੇ ਦੁਬਾਰਾ ਫਿਰ ਵਰਤ ਰਖਿਆ ਉਸ ਵੇਲੇ ਸਰਦਾਰ ਗੁਰਨਾਮ ਸਿੰਘ ਦੀ ਮਨਿਸਟਰੀ ਸੀ, ਉਸ ਵੇਲੇ ਇਹ ਫੈਸਲਾ ਹੋਇਆ ਕਿ ਚੰਡੀਗੜ੍ਹ ਦੇ ਬਦਲੇ ਫਾਜ਼ਿਲਕਾ ਅਤੇ ਅਬੋਹਰ ਦਾ ਇਲਾਕਾ ਹਰਿਆਣੇ ਨੂੰ ਦਿੱਤਾ ਜਾਵੇ। ਮੈਂ ਨਹੀਂ ਕਹਿ ਸਕਦਾ ਕਿ ਦੀਪਮਾਲਾ ਹੋਈ ਕਿ ਨਾ ਹੋਈ ਪਰ ਇਹ ਗੱਲ ਜ਼ਰੂਰ ਹੈ ਕਿ ਸਰਦਾਰ ਗੁਰਨਾਮ ਸਿੰਘ ਜੀ ਨੇ ਸੰਤਾਂ ਦੀ ਜਾਨ ਬਚਾਉਣ ਲਈ ਫਾਜ਼ਿਲਕਾ ਅਤੇ ਅਬੋਹਰ ਦੇ ਇਲਾਕੇ ਦੇਣੇ ਮੰਨੇ। (ਵਿਘਨ) ਸੰਤਾਂ ਦੀ ਜਾਨ ਸਾਨੂੰ ਵੀ ਅਜੀਜ਼ ਸੀ ਜਿੰਨੀ ਕਿਸੇ ਹੋਰ ਨੂੰ ਅਜੀਜ਼ ਸੀ। ਪਰ ਉਸ ਦੇ ਨਾਲ ਗਿਆਨੀ ਜ਼ੈਲ ਸਿੰਘ ਜੀ ਨੇ, ਜੋ ਉਸ ਵੇਲੇ ਪ੍ਰਦੇਸ਼ ਕਾਂਗਰਸ ਪਾਰਟੀ ਦੇ ਪ੍ਰਧਾਨ ਸੀ, ਐਲਾਨ ਕੀਤਾ ਕਿ ਅਸੀਂ ਇਸ ਫੈਸਲੇ ਨੂੰ ਨਹੀਂ ਮੰਨਦੇ ਅਤੇ ਫਾਜ਼ਿਲਕਾ ਅਤੇ ਅਬੋਹਰ ਪੰਜਾਬ ਦੇ ਹੀ ਹਨ, ਇਨ੍ਹਾਂ ਨੂੰ ਹਰਿਆਣੇ ਨੂੰ ਨਹੀਂ ਦਿੱਤਾ ਜਾਣਾ ਚਾਹੀਦਾ। ਇਹ ਸਾਨੂੰ ਮਨਜ਼ੂਰ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਅਜ ਜਦੋਂ ਇਹ ਮਸਲਾ ਮੁੜ ਸਾਡੇ ਸਾਹਮਣੇ ਆਇਆ ਹੈ ਤਾਂ ਮੈਂ ਸਮਝਦਾ ਹਾਂ ਕਿ ਤਾਰੀਖੀ ਹਕੀਕਤਾਂ ਤੋਂ ਪਰੇ ਨਹੀਂ ਜਾਇਆ ਜਾ ਸਕਦਾ। ਮੈਨੂੰ ਦੁੱਖ ਹੁੰਦਾ ਹੈ ਜਦੋਂ ਮੈਂ ਇਹ ਦੇਖਦਾ ਹਾਂ ਕਿ ਜਿਹੜਾ ਪੰਜਾਬ ਕਦੇ ਅਟਕ ਤੋਂ ਅਲਵਰ ਤਕ ਸੀ ਅਤੇ ਜਿਸ ਦੀ ਆਵਾਜ਼ ਹਿੰਦੁਸਤਾਨ ਦੀ ਸਰਕਾਰ ਕੋਈ ਵੀ ਫੈਸਲਾ ਕਰਨ ਵੇਲੇ ਅਖੋਂ ਪਰ੍ਹੇ ਨਹੀਂ ਸੀ ਕਰ ਸਕਦੀ, ਅਜ ਆਪਣੀ ਆਵਾਜ਼ ਗਵਾ ਬੈਠਾ ਹੈ। ਜਦੋਂ ਰੀਜਨਲ ਫਾਰਮੂਲਾ ਬਣਿਆ ਤਾਂ ਮੈਂ ਗਿਆਨੀ ਕਰਤਾਰ ਸਿੰਘ ਜੀ, ਜਿਨ੍ਹਾਂ ਦੀ ਮੈਂ ਬੜੀ ਇੱਜ਼ਤ ਅਤੇ ਸਤਕਾਰ ਕਰਦਾ ਹਾਂ, ਨੂੰ ਕਿਹਾ ਕਿ ਕਾਂਗੜਾ ਤਾਂ ਪੰਜਾਬੀ ਬੋਲਦਾ ਇਲਾਕਾ ਹੈ, ਉਹ ਹਿੰਦੀ ਰਿਜਨ ਵਿਚ ਨਹੀਂ ਜਾਣਾ ਚਾਹੀਦਾ ਪਰ ਪਤਾ ਨਹੀਂ ਕਿਉਂ ਉਨ੍ਹਾਂ ਨੇ ਮੇਰੀ ਗੱਲ ਉਸ ਵੇਲੇ ਨਹੀਂ ਮੰਨੀ, । ਸ਼ਾਇਦ ਇਸ ਲਈ ਕਿ ਉਥੋਂ ਦੇ ਜਿਹੜੇ 12 ਮੈਂਬਰ ਸੀ, ਉਹ ਸਾਡੇ ਨਾਲ ਨਾ ਬੈਠਣ। ਡਿਪਟੀ ਸਪੀਕਰ ਸਾਹਿਬ, ਪੰਜਾਬੀ ਸੂਬਾ ਮਿਲ ਗਿਆ ਹੈ ਇਹ ਕੀ ਹੈ, ਕਿਉਂ ਇਸ ਤਰ੍ਹਾਂ ਹੈ, ਇਹ ਕਿਨ੍ਹਾਂ ਸੱਜਣਾਂ ਨੇ ਲਿਆ, ਮੈਂ ਇਨ੍ਹਾਂ ਗੱਲਾਂ ਵਿਚ ਨਹੀਂ ਜਾਂਦਾ ਪਰ ਜਿਹੜੀ ਪੰਜਾਬੀ ਕਦੇ ਅਲਵਰ ਤਕ ਪੜ੍ਹੀ ਜਾਂਦੀ ਸੀ, ਉਥੇ ਦੇ ਮੀਲ ਪੱਥਰਾਂ ਤੇ ਪੰਜਾਬੀ ਵਿਚ ਲਿਖਿਆ ਹੋਂਦਾ ਸੀ, ਲਾਹੌਲ ਸਪਿਤੀ ਦੇ ਲੋਕ ਸਕੂਲਾਂ ਵਿਚ ਪੰਜਾਬੀ ਪੜ੍ਹਦੇ ਸੀ, ਕਾਂਗੜਾ ਕੁੱਲੂ ਅਤੇ ਸ਼ਿਮਲੇ ਵਿਚ ਪੰਜਾਬੀ ਪੜ੍ਹੀ ਜਾਂਦੀ ਸੀ। ਪਰ ਅਜ ਕੀ ਹਾਲ ਹੋ ਰਿਹਾ ਹੈ ਸਾਡਾ :

"ਨਾ ਖੁਦਾ ਹੀ ਮਿਲਾ ਨਾ ਵਿਸਾਲੇ ਸਨਮ,
ਨਾ ਇਧਰ ਕੇ ਰਹੇ ਨਾ ਉਧਰ ਕੇ ਰਹੇ।"

ਅਜ ਅਸੀਂ ਸ਼ਿਮਲੇ ਜਾਈਏ ਜਾਂ ਕਿਸੇ ਹੋਰ ਥਾਂ ਜਾਈਏ ਤਾਂ ਜਿਹੜਾ ਹਾਲ ਸਾਡਾ ਉਥੇ ਹੁੰਦਾ ਹੈ, ਉਸ ਹਾਲ ਤੇ ਮੈਨੂੰ ਅਫ਼ਸੋਸ ਆਉਂਦਾ ਹੈ। (ਘੰਟੀ) 29 ਜਨਵਰੀ, ਨੂੰ ਚੰਡੀਗੜ੍ਹ ਨੇ ਸਾਡੇ ਕੋਲ ਆਉਣਾ

[ਸਰਦਾਰ ਪ੍ਰੇਮ ਸਿੰਘ ਪ੍ਰੇਮ]

ਸੀ, ਹੁਣ ਵੀ ਚੰਡੀਗੜ੍ਹ ਸਾਡੇ ਕੋਲ ਹੈ, ਅਸੀਂ ਸ਼ਾਨ ਨਾਲ ਇਥੇ ਰਹਿ ਰਹੇ ਹਾਂ। ਲੋਕ ਕਹਿੰਦੇ ਹਨ ਕਿ ਅਸੀਂ ਕਿਰਾਏ ਤੇ ਰਹਿ ਰਹੇ ਹਾਂ, ਅਸੀਂ ਕਿਉਂ ਕਿਰਾਇਆ ਦੇਈਏ, ਆਪਣੀ ਚੀਜ਼ ਦਾ। ਪਰ ਮੈਂ ਸਮਝਦਾ ਹਾਂ ਕਿ ਇਹ ਮਸਲਾ ਫਿਰ ਓਪਨ ਹੋ ਗਿਆ ਹੈ ਅਤੇ ਇਹ ਓਪਨ ਹੋਇਆ ਹੈ, ਗਿਆਨੀ ਜ਼ੈਲ ਸਿੰਘ ਦੀ ਅਕਲ ਅਤੇ ਹਿੰਮਤ ਨਾਲ। ਅਜ ਇਹ ਗਲ ਮੰਨ ਲਈ ਗਈ ਹੈ ਕਿ ਇਹ ਪ੍ਰਾਈਮ ਮਨਿਸਟਰ ਦਾ ਵਿਚ ਐਵਾਰਡ ਨਹੀਂ ਸੀ, ਗੌਰਮਿੰਟ ਆਫ਼ ਇੰਡੀਆ ਨੇ ਕੋਈ ਫੈਸਲਾ ਦਿੱਤਾ ਸੀ। ਹੁਣ ਇਹ ਮਸਲਾ ਫਿਰ ਰੀਓਪਨ ਹੋ ਗਿਆ ਹੈ। ਇਸ ਲਈ ਜੇ ਕੋਈ ਕਮਿਸ਼ਨ ਹੁਣ ਫਿਰ ਬਣਿਆ ਤਾਂ ਇਹ ਗੱਲ ਉਸ ਦੇ ਨੋਟਿਸ ਵਿਚ ਲਿਆਂਦੀ ਜਾਵੇਗੀ ਕਿ ਫਾਜਿਲਕਾ ਅਤੇ ਅਬੋਹਰ ਪੰਜਾਬੀ ਬੋਲਦੇ ਇਲਾਕੇ ਹਨ ਅਤੇ ਇਸ ਤੋਂ ਬਿਨਾਂ ਕੋਈ ਪੰਜਾਬੀ ਬੋਲਦੇ ਇਲਾਕੇ ਜਿਹੜੇ ਇਸ ਪੰਜਾਬੀ ਸੂਬੇ ਤੋਂ ਬਾਹਰ ਰਹਿ ਗਏ ਹਨ, ਉਹ ਮੁੜ ਪੰਜਾਬ ਵਿਚ ਸ਼ਾਮਲ ਕੀਤੇ ਜਾਣ। ਔਰ ਇਹ ਮਸਲਾ ਰੀਓਪਨ ਕਰਨ ਤੇ ਮੈਂ ਪੰਜਾਬ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ। ਇਸ ਵਾਸਤੇ ਮੈਂ ਬਾਦਲ ਸਾਹਿਬ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਇਸ ਗੱਲ ਦਾ ਉਨ੍ਹਾਂ ਨੇ ਮਸਲਾ ਰੇਜ਼ ਕੀਤਾ ਹੈ। ਲੇਕਿਨ ਸਾਰੀ ਤਵਾਰੀਖ ਜੋ ਕੁਝ ਖੋਦਿਆ ਇਨ੍ਹਾਂ ਭਰਾਵਾਂ ਦੀ ਹਿੰਮਤ ਨਾਲ (ਅਕਾਲੀ ਬੈਂਚਿਜ਼ ਵਲ ਇਸ਼ਾਰਾ ਕਰਦੇ ਹੋਏ) ਔਰ ਜੋ ਕੁਝ ਪਾਇਆ ਇਨ੍ਹਾਂ ਭਰਾਵਾਂ ਦੀ ਹਿੰਮਤ ਨਾਲ (ਟਰੇਜ਼ਰੀ ਬੈਂਚਿਜ਼ ਵਲ ਇਸ਼ਾਰਾ ਕਰਦੇ ਹੋਏ) ਜੇ ਮੈਂ ਨਾ ਕਹਾਂ, ਹਿਸਟੋਰੀਕਲ ਬੈਕਗਰਾਉਂਡ ਨੂੰ ਟੱਚ ਕਰੇ ਬਗੈਰ ਕੋਈ ਗੱਲ ਕਹਿ ਦਿਆਂ ਤਾਂ ਠੀਕ ਨਹੀਂ ਹੋਏਗਾ। ਇਨ੍ਹਾਂ ਸ਼ਬਦਾਂ ਨਾਲ ਮੈਂ ਆਗਿਆ ਲੈਂਦਾ ਹਾਂ ਅਤੇ ਆਸ ਕਰਦਾ ਹਾਂ ਕਿ ਸਾਰਾ ਹਾਊਸ ਮੁਤਫਿਕ ਤੌਰ ਤੇ ਇੱਕ ਅਵਾਜ਼ ਉੱਤੇ ਪਹੁੰਚਾਏਗਾ ਕਿ ਚੰਡੀਗੜ੍ਹ ਸਾਡਾ ਹੈ, ਫਾਜ਼ਿਲਕਾ–ਅਬੋਹਰ ਵੀ ਸਾਡਾ ਹੈ ਅਤੇ ਇਹ ਦੇਣ ਵਾਸਤੇ ਤਿਆਰ ਨਹੀਂ। ਇੱਕ ਗੱਲ ਕਹਿ ਕੇ ਖਤਮ ਕਰਦਾ ਹਾਂ। ਇਹ ਠੀਕ ਹੈ ਮੈਂ ਉਨ੍ਹਾਂ ਲੋਕਾਂ ਨਾਲ ਨਹੀਂ ਹਾਂ ਜਿਨ੍ਹਾਂ ਦੀ ਮਾਤ–ਭਾਸ਼ਾ ਪੰਜਾਬੀ ਹੋਵੇ ਔਰ ਲਿਖਵਾਉਣ ਦੂਸਰੀ ਬੋਲੀ। ਪਹਿਲਾਂ ਇਥੇ ਉਰਦੂ ਲਿਖਵਾਉਂਦੇ ਸੀ। ਇਸ ਵਿਚ ਜ਼ਿੰਮੇਵਾਰੀ ਕਿਸ ਦੀ ਹੈ ਬੋਲਣ ਵਾਲਿਆਂ ਦੀ। ਕਾਂਗੜੇ ਵਾਲਿਆਂ ਨੂੰ ਧੱਕ ਕੇ ਬਾਹਰ ਕੱਢਿਆ ਗਿਆ। ਅਗਰ ਦੋਵੇਂ ਪਾਸਿਉਂ ਇਸ ਤਰ੍ਹਾਂ ਦਾ ਵਾਤਾਵਰਨ ਨਹੀਂ ਹੋਏਗਾ ਤਾਂ ਜਿਤਨਾ ਨੁਕਸਾਨ ਅੱਗੇ ਉਠਾਇਆ ਸੀ ਅੱਗੋਂ ਵੀ ਨੁਕਸਾਨ ਉਠਾਉਣਾ ਪਏਗਾ। 1931 ਦੀ ਮਰਦਮ ਸ਼ੁਮਾਰੀ ਉਤੇ ਫੈਸਲਾ ਹੋਣਾ ਚਾਹੀਦਾ ਹੈ ਕਿ ਕਿਹੜੇ ਕਿਹੜੇ ਪੰਜਾਬੀ ਬੋਲਣ ਵਾਲੇ ਇਲਾਕੇ ਹਨ ਅਤੇ ਕਿਹੜੇ ਕਿਹੜੇ ਹਿੰਦੀ ਬੋਲਣ ਵਾਲੇ ਇਲਾਕੇ ਹਨ।

**ਡਾਕਟਰ ਬਲਦੇਵ ਪ੍ਰਕਾਸ਼** (ਅੰਮ੍ਰਿਤਸਰ): ਡਿਪਟੀ ਸਪੀਕਰ ਸਾਹਿਬ, ਜਿਹੜਾ ਪ੍ਰਸਤਾਵ ਬਾਦਲ ਸਾਹਿਬ ਨੇ ਹਾਊਸ ਦੇ ਸਾਹਮਣੇ ਰਖਿਆ ਹੈ ਇਹ ਬੜਾ ਨਿਰਦੋਸ਼ ਪ੍ਰਸਤਾਵ ਹੈ। ਇਸ ਉਤੇ ਬੋਲਦਿਆਂ ਹੋਇਆਂ ਗੱਢੇ ਮੁਰਦੇ ਉਖਾੜਨ ਵਾਲੀਆਂ ਗੱਲਾਂ ਨਹੀਂ ਹੋਣੀਆਂ ਚਾਹੀਦੀਆਂ ਹਨ। ਇਸ ਤੇ ਤਾਂ ਸਾਰੀਆਂ ਪਾਰਟੀਆਂ ਨੂੰ ਮਿਲਕੇ ਸਾਰੇ ਪੰਜਾਬ ਦੀ ਜਨਤਾ ਨੂੰ ਮੰਗ ਇਹ ਕਰਨੀ ਚਾਹੀਦੀ ਹੈ ਕਿ ਚੰਡੀਗੜ੍ਹ ਸਾਨੂੰ ਮਿਲਣਾ ਚਾਹੀਦਾ ਹੈ।

**ਸ਼੍ਰੀ ਡਿਪਟੀ ਸਪੀਕਰ**: ਸਰਦਾਰ ਪ੍ਰੇਮ ਸਿੰਘ ਪ੍ਰੇਮ ਨੇ ਪੁਆਇੰਟ ਰੇਜ਼ ਕੀਤਾ ਹੈ 1931 ਦੀ ਮਰਦਮ ਸ਼ੁਮਾਰੀ ਦਾ। (Sardar Prem Singh Prem has raised the point regarding the Census of 1931.)

**ਡਾਕਟਰ ਬਲਦੇਵ ਪ੍ਰਕਾਸ਼**: ਮੈਂ ਆ ਰਿਹਾ ਹਾਂ ਜੀ। ਜਿਹੜਾ ਚੰਡੀਗੜ੍ਹ ਦੇ ਮਸਲੇ ਦੇ ਨਾਲ ਅਬੋਹਰ ਔਰ ਫਾਜ਼ਿਲਕਾ ਦਾ ਮਸਲਾ ਜੋੜ ਦਿੱਤਾ ਗਿਆ ਸੀ ਚਾਹੇ ਅਵਾਰਡ ਕਹੀਏ ਜਾਂ ਡਿਸੀਜ਼ਨ ਕਹੀਏ ਉਹ ਰੀ–ਓਪਨ ਹੋ ਗਿਆ ਹੈ, ਵਖਰੀ ਗਲ ਹੈ। ਉਸ ਵੇਲੇ ਚੰਡੀਗੜ੍ਹ ਨਾਲ ਫਾਜ਼ਿਲਕਾ ਔਰ ਅਬੋਹਰ

ਦਾ ਜੋੜਨਾ ਸਿਆਸੀ ਰੰਗਤ ਦੇਣਾ ਸੀ (ਵਿਘਨ) ਉਦੋਂ ਕੋਈ ਲਿੰਗੁਇਸਟਕ ਕਮਿਸ਼ਨ ਨਹੀਂ ਸੀ ਬਠਾਇਆ ਹੋਇਆ ਕਿ ਹਿੰਦੀ ਬੋਲਣ ਵਾਲੇ ਇਲਾਕੇ ਬਾਹਰ ਨਹੀਂ ਜਾਣੇ ਚਾਹੀਦੇ। ਉਹਦੇ ਵਾਸਤੇ ਕਮਿਸ਼ਨ ਬਠਾਉਣਾ ਚਾਹੀਦਾ ਹੈ। ਕਿ ਪੰਜਾਬ ਵਿਚ ਕਿਹੜੇ ਕਿਹੜੇ ਇਲਾਕੇ ਹੋਰ ਆਉਣੇ ਚਾਹੀਦੇ ਹਨ। ਉਹ ਡੀਮਾਰਕ ਕਰਕੇ ਦਸੇ ਜਾਣ। ਔਰ 1931 ਦੀ ਮਰਦਮਸ਼ੁਮਾਰੀ ਦੇ ਮੁਤਾਬਿਕ ਕੀਤਾ ਜਾਵੇ। ਉਸ ਵੇਲੇ ਕੋਈ ਫੈਸਲਾ ਨਹੀਂ ਹੋ ਰਿਹਾ ਸੀ। ਉਸ ਵੇਲੇ ਸਿਰਫ ਚੰਡੀਗੜ੍ਹ ਦਾ ਫੈਸਲਾ ਹੋ ਰਿਹਾ ਸੀ। ਚੰਡੀਗੜ੍ਹ ਦੇ ਮਸਲੇ ਨੂੰ ਸਿਆਸੀ ਬਣਾਉਣ ਵਾਸਤੇ (ਵਿਘਨ).........

**ਸ੍ਰੀ ਪ੍ਰੇਮ ਗੁਪਤਾ** : ਹੁਣ ਡਾਕਟਰ ਬਲਦੇਵ ਪ੍ਰਕਾਸ਼ ਕੀ ਕਹਿ ਰਹੇ ਹਨ। ਇਹਦੀ ਐਨੇਲਿਟਿਕ ਸਟੱਡੀ ਕਰਾ ਲਉ। ਇਹ ਐਕਿਊਜ਼ ਕਰ ਰਹੇ ਹਨ। ਜੇ ਇਹ ਇਸ ਤਰ੍ਹਾਂ ਕਹਿਣਗੇ ਤਾਂ ਮੈਂ ਵੀ ਕਹਾਂਗਾ ਇਨ੍ਹਾਂ ਦੀ ਐਕਿਊਜ਼ੇਸ਼ਨ ਕਿਉਂ ਨਹੀਂ ਬੰਦ ਕਰਾ ਰਹੇ। ਮੈਂ ਜੇ ਹੋਰ ਗੱਲ ਕਹਿ ਦਿੱਤੀ ਤਾਂ......

** ** (ਵਿਘਨ)

(ਇਸ ਵੇਲੇ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

**ਡਾਕਟਰ ਬਲਦੇਵ ਪ੍ਰਕਾਸ਼** : ਮੈਂ ਨਹੀਂ ਸਮਝਦਾ ਇਹ ** ** (ਵਿਘਨ)

**ਸ੍ਰੀ ਸਪੀਕਰ** : ਇਹ ਲਫ਼ਜ਼ ਠੀਕ ਨਹੀਂ। ਦੋਨਾਂ ਤਰਫੋਂ ਜੋ ਇਹ ਲਫ਼ਜ਼ ਕਹੇ ਗਏ ਹਨ ਐਕਸਪੰਜ ਕਰ ਦਿੱਤੇ ਜਾਣ। ਡਾਕਟਰ ਸਾਹਿਬ ਗੁਸੇ ਵਿਚ ਨਾ ਆਉ। (These words are not in good taste. These words which have been used from both the sides may be expunged. Doctor Sahib, please do not lose your temper.)

**ਡਾਕਟਰ ਬਲਦੇਵ ਪ੍ਰਕਾਸ਼** : ਇਹ ਹਾਊਸ ਹੈ। ਅੱਗੇ ਵੀ ਤਿੰਨ ਵਾਰੀ ਮੈਂ ਸੁਣ ਚੁਕਿਆ ਹਾਂ ਕੋਈ ਲਿਮਿਟ ਹੋਣੀ ਚਾਹੀਦੀ ਹੈ। (ਵਿਘਨ)

**ਸ੍ਰੀ ਪ੍ਰੇਮ ਗੁਪਤਾ** : ਤੁਹਾਨੂੰ ਐਕਿਊਜ਼ੇਸ਼ਨ ਕਰਨ ਦੀ ਇਜਾਜ਼ਤ ਹੋਵੇ, ਇਹ ਨਹੀਂ ਹੋਣਾ ਚਾਹੀਦਾ ਹੈ। (ਵਿਘਨ)

**Mr. Speaker**: Please resume your seat.

**ਡਾਕਟਰ ਬਲਦੇਵ ਪ੍ਰਕਾਸ਼** : ਇਹ ਮੌਕਾ ਨਹੀਂ ਸੀ, ਇਸ ਮੌਕੇ ਨੂੰ ਸਿਆਸੀ ਰੰਗਤ ਦੇਕੇ ਪਿਛਲੇ ਗੜ੍ਹੇ ਮੁਰਦੇ ਉਖਾੜਨ ਵਾਲੀ ਗੱਲ ਹੈ। (ਵਿਘਨ)

**ਸ੍ਰੀ ਸਪੀਕਰ** : ਤੁਸੀਂ ਕੰਸਟਰਕਟਿਵ ਸੁਝਾਉ ਦਿਉ। (Please give some constructive suggestion.)

**ਡਾਕਟਰ ਬਲਦੇਵ ਪ੍ਰਕਾਸ਼** : ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਰੇ ਹਾਊਸ ਨੂੰ ਯੂਨੇਨੀਮਸਲੀ ਰੈਜ਼ੋਲਿਊਸ਼ਨ ਕਰਨਾ ਚਾਹੀਦਾ ਹੈ ਕਿ ਸੈਂਟ੍ਰਲ ਗੌਰਮਿੰਟ ਚੰਡੀਗੜ੍ਹ ਨੂੰ ਜਲਦੀ ਤੋਂ ਜਲਦੀ ਪੰਜਾਬ ਨੂੰ ਦੇਵੇ ਔਰ ਚੰਡੀਗੜ੍ਹ ਦੇ ਮਸਲੇ ਨਾਲ ਫਾਜ਼ਿਲਕਾ ਔਰ ਅਬੋਹਰ ਦਾ ਮਸਲਾ ਜੋੜਨਾ ਨਹੀਂ ਚਾਹੀਦਾ ਕਿਉਂਕਿ ਇਹਦੇ ਨਾਲ ਜੋੜਨਾ ਇਸ ਨੂੰ ਸਿਆਸੀ ਰੰਗਤ ਦੇਣਾ ਹੈ (ਘੰਟੀ) ਪੰਜਾਬੀ ਬੋਲਣ ਵਾਲਾ ਇਲਾਕਾ ਪੰਜਾਬ ਨੂੰ ਦੇਣਾ ਚਾਹੀਦਾ ਹੈ। ਚੰਡੀਗੜ੍ਹ ਨਾਲ ਇਹ ਮਸਲਾ ਨਹੀਂ ਜੋੜਿਆ ਜਾ ਸਕਦਾ ਮੈਂ ਗਿਆਨੀ ਜੀ ਨੂੰ ਕਹਾਂਗਾ ਕਿ ਰੈਜ਼ੋਲਿਊਸ਼ਨ ਪਾਸ ਹੋਣਾ ਚਾਹੀਦਾ ਹੈ।

**Expunged as ordered by the Chair.

**ਮੁੱਖ ਮੰਤਰੀ** (ਗਿਆਨੀ ਜ਼ੈਲ ਸਿੰਘ ) : ਸਪੀਕਰ ਸਾਹਿਬ, ਚੰਡੀਗੜ੍ਹ ਦੇ ਸਬੰਧ ਵਿਚ ਪੰਜਾਬ ਅਸੈਂਬਲੀ ਇਸ ਤੋਂ ਪਹਿਲਾਂ ਇਤਫਾਕ ਰਾਏ ਨਾਲ ਦੋ ਵਾਰੀ ਰੈਜ਼ੋਲਿਊਸ਼ਨ ਕਰ ਚੁੱਕੀ ਹੈ। ਇਕ ਵਾਰੀ 1967 ਵਿਚ ਅਤੇ ਦੂਜੀ ਵਾਰੀ 1970 ਵਿਚ। ਇਨ੍ਹਾਂ ਦੋਨਾਂ ਰੈਜ਼ੋਲਿਊਸ਼ਨਾਂ ਵਿਚ ਸਾਰਿਆਂ ਪਾਸਿਆਂ ਤੋਂ ਭਰਪੂਰ ਸੁਪੋਰਟ ਹੋਈ ਸੀ। ਔਰ ਇਤਫਾਕ ਰਾਏ ਨਾਲ ਮਤੇ ਪਾਸ ਕੀਤੇ ਗਏ ਸਨ। ਅੱਜ ਵੀ ਹਾਊਸ ਇਸ ਗੱਲ ਵਿਚ ਮੁਤਫਿਕ ਹੈ। ਇਸ ਉਤੇ ਕਿਸੇ ਦੀਆਂ ਦੋ ਰਾਵਾਂ ਨਹੀਂ ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਵਿਰੋਧੀ ਦਲ ਦੇ ਨੇਤਾ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਸ਼ੁਰੂ ਵਿਚ ਇਹ ਗੱਲ ਕਹੀ ਹੈ ਕਿ ਇਹ ਮਸਲਾ ਕੋਈ ਇੱਕ ਪਾਰਟੀ ਦਾ ਨਹੀਂ ਔਰ ਮੈਂ ਸਮਝਦਾ ਹਾਂ ਕਿ ਜ਼ਿੰਮੇਵਾਰੀ ਦੀ ਗੱਲ ਹੈ। ਇਹੋ ਜਿਹਾ ਇਸ਼ੂ ਕਿਸੇ ਇਕ ਪਾਰਟੀ ਦਾ ਨਹੀਂ ਬਣਨਾ ਚਾਹੀਦਾ। ਕਿਸੇ ਸਮੇਂ ਕਿਸੇ ਪਾਰਟੀ ਨੇ ਅਗਰ ਕੋਈ ਕਮਜ਼ੋਰੀ ਵਿਖਾਈ ਹੋਵੇ ਤਾਂ ਸਟੇਟ ਦੇ ਮੁਫਾਦ ਵਿਚ ਇਹ ਗੱਲ ਹੈ ਕਿ ਉਨ੍ਹਾਂ ਮਸਲਿਆਂ ਨੂੰ ਦੁਬਾਰਾ ਨਾ ਲਿਆ ਜਾਵੇ। ਮੁਕੰਮਲ ਯੂਨਿਟੀ ਔਰ ਐਂਗਜ਼ਾਇਟੀ ਨਾਲ ਛੇਤੀ ਫੈਸਲਾ ਕਰਾਉਣ ਦਾ ਯਤਨ ਕਰਨਾ ਚਾਹੀਦਾ ਹੈ।

ਸਪੀਕਰ ਸਾਹਿਬ, ਤੁਸੀਂ ਔਰ ਸਾਰਾ ਹਾਊਸ ਮੇਰੇ ਨਾਲ ਇਤਫਾਕ ਕਰੋਗੇ ਕਿ ਇਹੋ ਜਿਹੇ ਇਸ਼ੂ ਜਿਹੜੇ ਹਨ ਉਨ੍ਹਾਂ ਨੂੰ ਇਸ ਤਰੀਕੇ ਨਾਲ ਨਿਬੇੜਨਾ ਚਾਹੀਦਾ ਹੈ ਕਿ ਮੁਲਕ ਦੀ ਯਕਜਹਿਤੀ ਅਤੇ ਪੜੋਸੀ ਰਿਆਸਤਾਂ ਨਾਲ ਜੋ ਸਾਡੇ ਤਾਲੁਕਾਤ ਹਨ ਉਹ ਵਿਗੜਨ ਨਾ ਅਤੇ ਉਨ੍ਹਾਂ ਵਿਚ ਕੋਈ ਵਿਘਨ ਨਾ ਪਏ। ਅਸੀਂ ਜੋ ਬਟਵਾਰਾ ਕਰ ਬੈਠੇ ਹਾਂ, ਦ ਸੂਬੇ ਬਣਾ ਲਏ ਹਨ। ਉਸ ਦੇ ਬਾਵਜੂਦ ਸਾਡੇ ਸਬੰਧ ਪੜੋਸੀ ਸੂਬਿਆਂ ਨਾਲ ਚਗੇ ਰਹਿਣ। ਚੰਗੇ ਸਬੰਧ ਰਖਣ ਵਾਸਤੇ ਕਿਸੇ ਫੈਸਲੇ ਨੂੰ ਥੋੜ੍ਹੀ ਦੇਰ ਵਾਸਤੇ ਲੇਟ ਕਰ ਦੇਣਾ ਦੋਸਤੀ ਨਾਲੋਂ ਬਹੁਤ ਵਡੀ ਕੀਮਤ ਨਹੀਂ। ਸਾਡਾ ਪੜੋਸੀ ਪਰਾਂਤ ਜੋ ਖਾਸ ਕਰਕੇ ਪੰਜਾਬੀ ਸੂਬੇ ਦੀ ਬਾਈ–ਪਰਾਡਕਟ ਹੈ ਉਹ ਹਰਿਆਣਾ ਹੈ ਔਰ ਹਿਮਾਚਲ ਵੀ ਪੰਜਾਬੀ ਸੂਬਾ ਬਨਣ ਦੇ ਕਾਰਨ ਹੀ ਵਜੂਦ ਕਾਇਮ ਰਖ ਸਕਿਆ ਹੈ ਨਹੀਂ ਤਾਂ ਉਸ ਦਾ ਵਜੂਦ ਮਿਟ ਜਾਣਾ ਸੀ। ਉਨ੍ਹਾਂ ਦੇ ਸਬੰਧ ਠੀਕ ਰਹਿਣੇ ਚਾਹੀਦੇ ਹਨ। ਹਿਮਾਚਲ ਪ੍ਰਦੇਸ਼ ਦੀ ਆਬਾਦੀ ਬਹੁਤ ਥੋੜੀ ਸੀ ਉਹ ਸਟੇਟ ਰਹਿ ਨਹੀਂ ਸੀ ਸਕਦੀ ਮਗਰ ਉਹ ਸਮਾਂ ਬੀਤ ਚੁਕਾ ਹੈ। ਪਛਤਾਵਾ ਕਰਨ ਦੀ ਅੱਜ ਕੋਈ ਜ਼ਰੂਰਤ ਨਹੀਂ ਹੈ। ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਇਹ ਮਾਮਲਾ, ਜੋ ਕਿ ਗਿਆਨੀ ਗੁਰਮੁਖ ਸਿੰਘ ਮੁਸਾਫਿਰ ਦੀ ਹਕੂਮਤ ਵੇਲੇ ਅਕਾਲੀ ਪਾਰਟੀ ਦੇ ਨੇਤਾਵਾਂ ਨਾਲ ਰੇਜ਼ ਹੋਇਆ ਸੀ ਅਗਰ ਇਸ ਦਾ ਪ੍ਰਧਾਨ ਮੰਤਰੀ ਜੀ ਸਾਲਸੀ ਫੈਸਲਾ ਕਰ ਦੇਂਦੇ ਤਾਂ ਸ਼ਾਇਦ ਕਿਸੇ ਨੂੰ ਇਸ ਤੇ ਇਤਰਾਜ਼ ਨਾ ਹੁੰਦਾ। ਲਕਿਨ ਸਾਲਿਸੀ ਫੈਸਲੇ ਦਾ ਇੰਤਜ਼ਾਰ ਨਹੀਂ ਹੋ ਸਕਿਆ। ਉਸ ਦੇ ਕਈ ਕਾਰਨ ਹੋ ਸਕਦੇ ਹਨ। ਸਰਦਾਰ ਦਰਸ਼ਨ ਸਿੰਘ ਫੇਰੂਮਾਨ ਇਸ ਮੰਗ ਦੇ ਬਦਲੇ, ਆਪਣੀ ਰਵਾਇਅਤ ਨੂੰ ਕਾਇਮ ਰੱਖਦੇ ਹੋਏ, ਸ਼ਹੀਦ ਹੋ ਗਏ। ਉਸ ਦੇ ਬਾਅਦ ਫੈਸਲਾ ਹੋਣ ਹੀ ਵਾਲਾ ਸੀ ਕਿ ਫਿਰ ਸਾਡੇ ਪੰਜਾਬ ਦੇ ਬਜ਼ੁਰਗ ਸੰਤ ਫਤਿਹ ਸਿੰਘ ਨੇ ਮਰਨ ਵਰਤ ਰੱਖਿਆ। ਇਸ ਨਾਲ ਕੁਝ ਬੇਚੈਨੀ ਪੈਦਾ ਹੋ ਗਈ। ਦੋਨੋਂ ਪਾਸਿਆਂ ਤੋਂ ਕਾਫੀ ਕੋਸ਼ਿਸ਼ ਕੀਤੀ ਗਈ ਕਿ ਇਸ ਮਾਮਲੇ ਨੂੰ ਸੁਲਝਾਇਆ ਜਾਵੇ। ਤੁਸੀਂ ਜਾਣਦੇ ਹੋ ਕਿ ਜਦੋਂ ਇਸ ਤਰ੍ਹਾਂ ਜਲਦੀ ਵਿਚ ਹਲ ਕਰਨ ਲਈ ਮਾਮਲੇ ਆਉਣ ਤਾਂ ਉਨ੍ਹਾਂ ਵਿਚ ਕੋਈ ਨਾ ਕੋਈ ਨੁਕਸ ਰਹਿ ਹੀ ਜਾਂਦਾ ਹੈ। ਸਾਡੀ ਲਗਾਤਾਰ ਕੋਸ਼ਿਸ਼ ਰਹੀ ਹੈ, ਬਤੌਰ ਕਾਂਗਰਸ ਪਾਰਟੀ ਦੇ ਵੀ ਜਦੋਂ ਕਿ ਸਾਡੀ ਹਕੂਮਤ ਨਹੀਂ ਸੀ ਅਤੇ ਅੱਜ ਵੀ ਜਦੋਂ ਕਿ ਕਾਂਗਰਸ ਪਾਰਟੀ ਦੀ ਹਕੂਮਤ ਹੈ, ਸਾਡੀ ਇਹ ਕੋਸ਼ਿਸ਼ ਹੈ ਕਿ ਇਹ ਪੁਰਾਣਾ ਫੈਸਲਾ, ਜਿਸ ਦੇ ਨਾਲ ਚੰਡੀਗੜ੍ਹ ਤੋਂ ਇਲਾਵਾ ਸਾਡਿਆਂ ਦੋਨਾਂ ਸੂਬਿਆਂ ਦੀਆਂ ਹੱਦਾਂ ਅਤੇ ਨਾਲ ਫਾਜ਼ਿਲਕਾ ਅਤੇ ਅਬੋਹਰ ਦਾ ਮਸਲਾ ਵੀ ਹੈ, ਅਸੀਂ ਉਸ ਫੈਸਲੇ ਨੂੰ ਰਿਵਾਈਜ਼ ਕਰਵਾਈਏ। ਇਹੀ ਕਾਰਨ ਸੀ ਕਿ ਅਸੀਂ ਸਭ ਤੋਂ ਪਹਿਲਾਂ ਇਸ ਗੱਲ ਤੇ ਜ਼ੋਰ ਦਿੱਤਾ। ਸਪੀਕਰ ਸਾਹਿਬ, ਕੁਝ ਗਲਤ ਫਹਿਮੀਆਂ ਪਾਈਆਂ ਜਾਂਦੀਆਂ ਹਨ ਕਿ ਇਹ ਪ੍ਰਾਈਮ ਮਨਿਸਟਰ ਦਾ ਐਵਾਰਡ ਹੈ ਅਤੇ ਦੂਸਰਾ ਇਹ ਕਿ ਅਸੀਂ ਇਸ ਪ੍ਰਾਈਮ ਮਨਿਸਟਰ ਦੇ ਐਵਾਰਡ ਦਾ ਵਿਰੋਧ ਕੀਤਾ

ਹੈ। ਮੇਰੇ ਖਿਲਾਫ ਉਥੇ ਇਹ ਸ਼ਿਕਾਇਤ ਕੀਤੀ ਗਈ ਕਿ ਗ਼ੈਲ ਸਿੰਘ ਪ੍ਰਾਈਮ ਮਨਿਸਟਰ ਦੇ ਐਵਾਰਡ ਨੂੰ ਮੰਨਣ ਤੋਂ ਇਨਕਾਰ ਕਰਦਾ ਹੈ। ਉਹ ਸ਼ਖਸ ਅੱਜ ਇਥੇ ਹੈ ਨਹੀਂ, ਉਹ ਇਸ ਵੇਲੇ ਇਸ ਸੰਸਾਰ ਵਿਚ ਨਹੀਂ ਹਨ ਇਸ ਕਰਕੇ ਮੈਂ ਉਨ੍ਹਾਂ ਨੂੰ ਦੋਸ਼ ਨਹੀਂ ਦਿੰਦਾ ਜਿਨ੍ਹਾਂ ਨੇ ਮੇਰੇ ਖਿਲਾਫ਼ ਇਹ ਕਿਹਾ। ਮੈਂ ਉਸ ਵਕਤ ਕਿਹਾ ਸੀ ਕਿ ਮੈਂ ਪ੍ਰਾਈਮ ਮਨਿਸਟਰ ਦੇ ਐਵਾਰਡ ਨੂੰ ਮੰਨਦਾ ਹਾਂ। ਮੇਰਾ ਮਤਲਬ ਹੈ ਕਿ ਜੇ ਉਹ ਪ੍ਰਾਈਮ ਮਨਿਸਟਰ ਦਾ ਐਵਾਰਡ ਹੁੰਦਾ ਅਸੀਂ ਮੰਨਣ ਨੂੰ ਤਿਆਰ ਸੀ ਪਰ ਇਹ ਅਵਾਰਡ ਨਹੀਂ ਸੀ। ਇਹ ਯੂਨੀਅਨ ਗੌਰਮਿੰਟ ਨੇ ਫੈਸਲਾ ਕੀਤਾ ਸੀ ਅਤੇ ਪਤਾ ਨਹੀਂ ਇਸ ਫੈਸਲੇ ਨੂੰ ਦੂਜੀ ਧਿਰ ਪ੍ਰਵਾਨ ਕਰਦੀ ਹੈ ਜਾਂ ਨਹੀਂ ਕਰਦੀ। ਮੇਰੇ ਖਿਆਲ ਦੇ ਮੁਤਾਬਿਕ ਉਸ ਵੇਲੇ ਦੇ ਜੋ ਮੁੱਖ ਮੰਤਰੀ ਸਨ, ਉਨ੍ਹਾਂ ਦੀਆਂ ਚਿੱਠੀਆਂ ਹਨ ਉਨ੍ਹਾਂ ਨੇ ਇਸ ਮਸਲੇ ਨੂੰ ਪਰਵਾਨ ਨਹੀਂ ਕੀਤਾ। ਮਗਰ ਕੁਝ ਫ਼ੈਸਲੇ ਜੋ ਮੰਨਣ ਵਾਲੇ ਸਨ, ਜਿਨ੍ਹਾਂ ਨੂੰ ਉਹ ਪਰਵਾਨ ਕਰਦੇ ਸਨ ਉਹ ਮੰਨੇ ਬਾਕੀ ਮੰਨਣ ਤੋਂ ਇਨਕਾਰ ਕੀਤਾ। ਉਹ ਚੀਜ਼ ਮੈਂ ਇਥੇ ਦੁਬਾਰਾ ਨਹੀਂ ਲਿਆਉਣਾ ਚਾਹੁੰਦਾ ਕਿਉਂਕਿ ਉਸ ਨਾਲ ਕਾਜ਼ ਵਿਗੜਦਾ ਹੈ। ਪਰ ਮੈਂ ਇਕ ਗੱਲ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਇਸ ਬਾਰੇ ਪਹਿਲਾਂ ਦੋ ਰੈਜ਼ੋਲਿਊਸ਼ਨ ਹੋਏ ਹਨ, ਹੁਣ ਦੁਬਾਰਾ ਰੈਜ਼ੋਲਿਊਸ਼ਨ ਕਰਨ ਦੀ ਜ਼ਰੂਰਤ ਨਹੀਂ ਹੈ। ਸਾਰੇ ਹਾਊਸ ਦੇ ਸੈਂਟੀਮੈਂਟਸ ਇਹ ਹਨ ਅਤੇ ਐਂਗਜ਼ਾਇਟੀ ਇਹ ਹੈ ਕਿ ਚੰਡੀਗੜ੍ਹ ਪੰਜਾਬ ਦਾ ਹੈ ਅਤੇ ਇਹ ਪੰਜਾਬ ਨੂੰ ਮਿਲਣਾ ਚਾਹੀਦਾ ਹੈ, ਇਹ ਪੰਜਾਬ ਦੀ ਹੀ ਰਾਜਧਾਨੀ ਹੈ ਅਤੇ ਜਿੰਨੀ ਜਲਦੀ ਸਾਡੇ ਕੋਲ ਆ ਜਾਵੇ ਓਨਾ ਚੰਗਾ ਹੈ। ਇਹ ਜਿਹੜੇ ਹਾਊਸ ਦੇ ਸੈਂਟੀਮੈਂਟਸ ਹਨ ਇਹ ਲੈ ਕੇ ਆਪਣਾ ਕੇਸ ਪਲੀਡ ਕਰਨ ਲਈ ਤੁਸੀਂ ਸਰਕਾਰ ਦੇ ਹੱਥ ਮਜ਼ਬੂਤ ਕੀਤੇ ਹਨ। ਇਸ ਨੂੰ ਕੋਈ ਰਿਫਿਊਟ ਨਹੀਂ ਕਰੇਗਾ ਅਤੇ ਇਸ ਨੂੰ ਕੋਈ ਚੈਲੰਜ ਨਹੀਂ ਕਰੇਗਾ ਕਿਉਂਕਿ ਪਹਿਲਾਂ ਵੀ ਦੋ ਰੈਜ਼ਲਿਊਸ਼ਨ ਹੋਏ ਹਨ ਮਗਰ ਮੈਂ ਫਿਰ ਵੀ ਕਹਿਣਾ ਚਾਹੁੰਦਾ ਹਾਂ ਕਿ ਜਿੰਨਾ ਅਸੀਂ ਇਸ ਮਾਮਲੇ ਵਾਸਤੇ ਝਗੜਾ ਕਰਾਂਗੇ ਇਸ ਨਾਲ ਸਾਡੀ ਗਵਾਂਢੀ ਸਟੇਟ ਵਿਚ ਵੀ ਇਹ ਮਸਲਾ ਉਠੇਗਾ ਅਤੇ ਇਸ ਤਰ੍ਹਾਂ ਇਹ ਮਾਮਲਾ ਜਿਆਦਾ ਕੰਪਲੀਕੇਟਿਡ ਹੋ ਜਾਂਦਾ ਹੈ। ਮੇਰੀ ਕੋਸ਼ਿਸ਼ ਹੈ ਕਿ ਅਸੀਂ ਭਰਾਵਾਂ ਦੀ ਤਰ੍ਹਾਂ ਬੈਠ ਕੇ ਜਿਹੜਾ ਸਾਡਾ ਕੋਈ ਝਗੜਾ ਹੋਵੇ ਉਸ ਨੂੰ ਨਿਪਟਾ ਲਈਏ। ਸਾਡਾ ਚੰਡੀਗੜ੍ਹ ਦੇ ਮਾਮਲੇ ਤੇ ਸਾਡਾ ਕਿਸੇ ਸੂਬੇ ਨਾਲ ਝਗੜਾ ਨਹੀਂ। ਪੰਜਾਬ ਚੰਡੀਗੜ੍ਹ ਮੰਗਦਾ ਹੈ। ਇਸ ਮਾਮਲੇ ਦਾ ਸਬੰਧ ਸੈਂਟਰਲ ਗੌਰਮਿੰਟ ਨਾਲ ਹੈ। ਅਸੀਂ ਕਿਸੇ ਵੀ ਸੂਬੇ ਦੇ ਇਲਾਕੇ ਦਾ ਕੋਈ ਝਗੜਾ ਇਸ ਝਗੜੇ ਨਾਲ ਸ਼ਾਮਲ ਨਹੀਂ ਕਰਨਾ ਚਾਹੁੰਦੇ। ਇਸ ਕਰਕੇ ਮੈਂ ਹਿਦ ਸਰਕਾਰ ਨੂੰ ਇਕ ਲੈਟਰ ਵੀ ਲਿਖੀ ਸੀ ਅਤੇ ਪ੍ਰਾਰਥਨਾ ਕੀਤੀ ਸੀ ਕਿ ਇਸ ਪੁਰਾਣੇ ਫੈਸਲੇ ਨੂੰ ਤੁਸੀਂ ਰਿਵਾਈਜ਼ ਕਰੋ ਕਿਉਂਕਿ ਇਸ ਫੈਸਲੇ ਦੇ ਨਾਲ ਰਾਜਸਥਾਨ, ਜੋ ਸਾਡਾ ਗਵਾਂਢੀ ਹੈ, ਉਸ ਨਾਲ ਪੰਜਾਬ ਦਾ ਗਵਾਂਢੀ ਟੁੱਟ ਜਾਂਦਾ ਹੈ। ਇਸ ਤਰ੍ਹਾਂ ਰਾਜਸਥਾਨ ਪੰਜਾਬ ਦਾ ਗਵਾਂਢੀ ਨਹੀਂ ਰਹਿੰਦਾ। ਫਾਜ਼ਿਲਕਾ ਅਤੇ ਅਬੋਹਰ ਦੇ ਲੋਕ ਪੰਜਾਬੀ ਬੋਲਦੇ ਹਨ ਭਾਵੇਂ ਕਿ ਉਨ੍ਹਾਂ ਦੀ ਮੈਜਾਰਿਟੀ ਹਿੰਦੂ ਹੈ। ਇਹ ਨਹੀਂ ਕਿ ਉਹ ਪੰਜਾਬੀ ਸਪੀਕਿੰਗ ਨਹੀਂ। ਇਸ ਵਾਸਤੇ ਇਸ ਏਰੀਏ ਨੂੰ ਹਰਿਆਣਾ ਵਿਚ ਸ਼ਾਮਲ ਕਰਨ ਦਾ ਪ੍ਰਿੰਸੀਪਲ ਚੰਗਾ ਨਹੀਂ ਹੋਵੇਗਾ। ਇੰਟਰਨੈਸ਼ਨਲ ਬਾਊਂਡਰੀ ਤੇ ਦੋ ਸੂਬਿਆਂ, ਰਾਜਸਥਾਨ ਅਤੇ ਪੰਜਾਬ, ਦੀਆਂ ਹੱਦਾਂ ਮਿਲਦੀਆਂ ਹਨ। ਜੇ ਅਬੋਹਰ ਅਤੇ ਫਾਜ਼ਿਲਕਾ ਹਰਿਆਣਾ ਨੂੰ ਦੇ ਦਿਤੇ ਗਏ ਤਾਂ ਹਰਿਆਣਾ ਦੀ 9 ਮੀਲ ਦੀ ਬਾਊਂਡਰੀ ਇੰਟਰਨੈਸ਼ਨਲ ਬਾਊਂਡਰੀ ਬਣ ਜਾਵੇਗੀ ਅਤੇ ਉਸ ਦੇ ਨਾਲ ਪ੍ਰਬੰਧ ਕਰਨ ਵਿਚ ਹੋਰ ਇਕ ਰਿਆਸਤ ਨੂੰ ਵੀ ਆਪਣੀ ਜ਼ਿੰਮੇਵਾਰੀ ਨਿਭਾਉਣੀ ਪਵੇਗੀ। ਇਸ ਤਰ੍ਹਾਂ ਕਿਸੇ ਨੂੰ ਜਿਆਦਾ ਫਾਇਦਾ ਨਹੀਂ ਹੋਵੇਗਾ। ਸਾਡੇ ਪਾਣੀ ਦੇ ਜਿਹੜੇ ਸਾਧਨ ਹਨ, ਜੋ ਨਹਿਰਾਂ ਅਤੇ ਖਾਲੇ ਹਨ, ਉਹ ਸਾਰੇ ਦੇ ਸਾਰੇ ਫਾਜ਼ਿਲਕਾ ਅਤੇ ਅਬੋਹਰ ਨੂੰ ਇਸ ਪਾਸੇ ਤੋਂ ਜਾਂਦੇ ਹਨ। ਬਿਜਲੀ ਸਾਰੀ ਦੀ ਸਾਰੀ ਪੰਜਾਬ ਏਰੀਆ ਵਿਚੋਂ ਜਾਂਦੀ ਹੈ। ਫਾਜ਼ਿਲਕਾ ਅਤੇ ਅਬੋਹਰ ਜਿਹੜੀਆਂ ਦੋ ਮੰਡੀਆਂ ਹਨ ਇਹ ਸਾਡੇ ਇਲਾਕੇ ਤੇ ਨਿਰਭਰ ਹਨ ਅਤੇ ਜੇ ਇਹ ਇਲਾਕੇ ਕੱਢੇ ਗਏ ਤਾਂ ਇਨ੍ਹਾਂ ਮੰਡੀਆਂ ਤੇ ਵੀ ਪ੍ਰਭਾਵ ਪਵੇਗਾ। ਇਸ ਵਾਸਤੇ ਅਸੀਂ ਉਸ ਫੈਸਲੇ ਨੂੰ ਰਿਵਾਈਜ਼ ਕਰਾਉਣ ਦੀ ਕੋਸ਼ਿਸ਼ ਕੀਤੀ ਸੀ। ਮੈਂ ਸਮਝਦਾ ਹਾਂ ਕਿ ਇਸ ਦੇ ਡਿਲੇ ਹੋ ਜਾਣ ਤੇ ਐਜੀਟੇਟ ਨਹੀਂ ਹੋਣਾ ਚਾਹੀਦਾ। ਸਾਡੀ ਇਸ ਰਿਕੁਐਸਟ ਤੇ ਸੈਂਟਰ ਨੇ ਸੋਚਣਾ ਸ਼ੁਰੂ ਕੀਤਾ ਹੈ ਤਾਕਿ ਇਹ

(ਮੁੱਖ ਮੰਤਰੀ)

ਫੈਸਲਾ ਰਿਵਾਈਜ਼ ਹੋਵੇ। ਲੇਕਿਨ ਮੈਂ ਫਿਰ ਬੇਨਤੀ ਕਰਦਾ ਹਾਂ ਕਿ ਐਜੀਟੇਸ਼ਨ ਕਰਨ ਦੀ ਜ਼ਰੂਰਤ ਨਹੀਂ ਰਹਿਣੀ ਚਾਹੀਦੀ ਅਤੇ ਮੈਨੂੰ ਆਸ ਹੈ ਕਿ ਐਜੀਟੇਸ਼ਨ ਨਹੀਂ ਹੋਵੇਗੀ। ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਹਰਿਆਣਾ ਦੇ ਲੋਕ, ਹਰਿਆਣਾ ਦੀ ਸਰਕਾਰ, ਸਾਡੇ ਮਿੱਤਰ ਹੀ ਨਹੀਂ ਬਲਕਿ ਜੇ ਉਹ ਪੰਜਾਬ ਵਿਚ ਆਉਣ ਤਾਂ ਉਨ੍ਹਾਂ ਦਾ ਪੂਰਾ ਹੱਕ ਹੈ ਅਤੇ ਜੇ ਅਸੀਂ ਉਨ੍ਹਾਂ ਦੇ ਸੂਬੇ ਵਿਚ ਜਾਈਏ ਇਹ ਸਾਡਾ ਵੀ ਪੂਰਾ ਹੱਕ ਹੈ। ਸਾਡੀ ਉਨ੍ਹਾਂ ਨਾਲ ਦੋਸਤੀ ਹੈ। ਸਾਡਾ ਗਵਾਂਢੀਆਂ ਨਾਲ ਗਵਾਢੀਆਂ ਵਾਂਗ ਰਹਿਣਾ ਨਿਹਾਇਤ ਜ਼ਰੂਰੀ ਹੈ। ਮੈਂ ਆਸ ਕਰਦਾ ਹਾਂ ਅਤੇ ਯਕੀਨ ਰੱਖਦਾ ਹਾਂ ਕਿ ਇਹ ਮੁਨਾਸਿਬ ਅਤੇ ਜਾਇਜ਼ ਹੈ ਕਿ ਚੰਡੀਗੜ੍ਹ ਹੀ ਪੰਜਾਬ ਦੀ ਰਾਜਧਾਨੀ ਰਹਿਣੀ ਚਾਹੀਦੀ ਹੈ ਅਤੇ ਇਹ ਪੰਜਾਬ ਨੂੰ ਮਿਲਣਾ ਚਾਹੀਦਾ ਹੈ।(ਤਾੜੀਆਂ) ਹਾਊਸ ਨੂੰ ਇਸ ਮਾਮਲੇ ਤੇ ਅੱਗੇ ਜ਼ਿਆਦਾ ਕੁਝ ਕਹਿਣ ਦੀ ਜ਼ਰੂਰਤ ਨਹੀਂ। ਅਗਰ ਬਾਦਲ ਸਾਹਿਬ ਹੋਰ ਕੁਝ ਕਹਿਣਾ ਚਾਹੁੰਦੇ ਹਨ ਤਾਂ ਉਹ ਬੇਸ਼ੱਕ ਕਹਿ ਦੇਣ, ਪਰ ਮੇਰੀ ਰਾਏ ਵਿਚ ਜ਼ਿਆਦਾ ਕੁਝ ਕਹਿਣ ਦੀ ਜ਼ਰੂਰਤ ਨਹੀਂ ਹੈ।

**ਸਰਦਾਰ ਪਰਕਾਸ਼ ਸਿੰਘ ਬਾਦਲ :** ਮੈਂ ਸਿਰਫ ਇਹੀ ਕਹਿਣਾ ਚਾਹੁੰਦਾ ਹਾਂ ਕਿ ਜਿਸ ਵਕਤ ਤੁਹਾਡੇ ਨਾਲ ਮੀਟਿੰਗ ਹੋਈ ਸੀ ਉਸ ਵਿਚ ਇਹ ਫੈਸਲਾ ਹੋਇਆ ਸੀ ਕਿ ਕੋਈ ਕੰਟਰੋਵਰਸ਼ੀਅਲ ਗੱਲ ਨਾ ਹੋਵੇ ਮੈਂ ਸਮਝਦਾ ਹਾਂ ਕਿ ਉਨ੍ਹਾਂ ਨੇ ਗਲਤ ਗੱਲ ਕੀਤੀ ਹੈ। ਸਾਡੇ ਵੱਲੋਂ ਕੋਈ ਗਲਤ ਗੱਲ ਨਹੀਂ ਕੀਤੀ ਗਈ ਭਾਵੇਂ ਦੋ ਰੈਜ਼ੋਲਿਊਸ਼ਨ ਹੋਏ ਹਨ, ਪਰ ਉਨ੍ਹਾਂ ਦੀ ਵੱਖ ਵੱਖ ਸਮੇਂ ਤੇ ਜਰੂਰਤ ਸੀ। ਅੱਜ ਫਿਰ ਰੈਜ਼ੋਲਿਊਸ਼ਨ ਹੋਣ ਦੀ ਜ਼ਰੂਰਤ ਹੈ। ਜੇ ਅਸੀਂ ਨਹੀਂ ਕਰ ਸਕਦੇ, ਮਨਿਸਟਰ ਸਾਹਿਬ ਕਰ ਦੇਣ। ਅਤੇ ਉਹ ਰੈਜ਼ੋ-ਲਿਊਸ਼ਨ ਯੂਨਾਨੀਮਸਲੀ ਪਾਸ ਹੋਵੇ ਅਤੇ ਇਸ ਤਰ੍ਹਾਂ ਇਨ੍ਹਾਂ ਦੇ ਹੱਥ ਮਜ਼ਬੂਤ ਹੁੰਦੇ ਹਨ।

**ਮਾਲ ਅਤੇ ਚੋਣ ਮੰਤਰੀ :** ਸਾਰੇ ਹਾਊਸ ਦੀ ਕਨਸੈਂਸ ਆ ਗਈ ਹੈ। ਜਿਸ ਤਰ੍ਹਾਂ ਸਾਰੇ ਮੈਂਬਰਜ਼ ਨੇ ਇਸ ਨੂੰ ਸਟਰੈਸ ਕੀਤਾ ਹੈ ਇਹ ਗੌਰਮਿੰਟ ਇਸੇ ਤਰ੍ਹਾਂ ਹੀ ਜ਼ੋਰ ਪਾਏਗੀ।

**ਸ੍ਰੀ ਸਪੀਕਰ :** ਮੇਰਾ ਖਿਆਲ ਹੈ ਕਿ ਹਾਊਸ ਦਾ ਇਹ ਯੂਨੈਨੀਮਸ ਫੈਸਲਾ ਹੈ ਕਿ ਚੰਡੀਗੜ੍ਹ ਪੰਜਾਬ ਪਾਸ ਰਹੇ। ਇਸ ਬਾਰੇ ਹਾਊਸ ਦੀ ਇਕ ਰਾਏ ਹੈ। ਇਹ ਰਾਏ ਪ੍ਰੈਸ ਵਿਚ ਵੀ ਆ ਜਾਵੇਗੀ। (I think it is the unanimous decision of the House that Chandigarh should remain with Punjab. The House is united in this respect. This thing will also appear in the Press.)

**ਸਰਦਾਰ ਪਰਕਾਸ਼ ਸਿੰਘ ਬਾਦਲ :** ਤੁਸੀਂ ਆਪ ਕਹਿਕੇ ਮੁੱਕਰ ਜਾਂਦੇ ਹੋ।

**ਸ੍ਰੀ ਸਪੀਕਰ :** ਮੈਂ ਕਹਾਂਗਾ ਕਿ ਜੇ ਗੌਰਮਿੰਟ ਰੈਜ਼ੋਲਿਊਸ਼ਨ ਲਿਆਉਣਾ ਚਾਹੁੰਦੀ ਹੈ ਤਾਂ ਲੈ ਆਵੇ। ਮੈਨੂੰ ਕੋਈ ਇਤਰਾਜ਼ ਨਹੀਂ ਹੈ। (I have no objection if the Govt. wants to bring a resolution.)

**ਸਰਦਾਰ ਪਰਕਾਸ਼ ਸਿੰਘ ਬਾਦਲ :** ਤੁਸੀਂ ਫੈਸਲਾ ਕਰਕੇ ਮੁੱਕਰ ਜਾਂਦੇ ਹੋ ਅਤੇ ਫਿਰ ਝਗੜੇ ਪੈਦਾ ਹੁੰਦੇ ਹਨ।

**ਮੁੱਖ ਮੰਤਰੀ :** ਜਿਥੋਂ ਤੱਕ ਮੇਰੀ ਯਾਦਦਾਸ਼ਤ ਹੈ, ਫੈਸਲਾ ਇਹ ਹੋਇਆ ਸੀ ਕਿ ਬਹੁਤੀਆਂ ਤਕਰੀਰਾਂ ਨਾ ਹੋਣ ਤਾਕਿ ਤੁਅੱਲਕਾਤ ਵਿਚ ਖਰਾਬੀ ਨਾ ਹੋਵੇ ਅਤੇ ਸਾਡੇ ਕਾਜ਼ ਨੂੰ ਕੋਈ ਨੁਕਸਾਨ ਨਾ ਹੋਵੇ ਇਹ ਫੈਸਲਾ ਹੋਇਆ ਸੀ ਕਿ ਇਸ ਬਾਰੇ ਬਾਦਲ ਸਾਹਿਬ ਸ਼ੁਰੂ ਕਰਨਗੇ ਅਤੇ ਉਸ ਦੇ ਬਾਅਦ ਸਾਰੀਆਂ

ਪਾਰਟੀਆਂ ਦੇ ਲੀਡਰ ਥੋੜ੍ਹਾ ਥੋੜ੍ਹਾ ਕਹਿ ਦੇਣ। ਕਾਂਗਰਸ ਵਾਲੇ ਦੋ ਬੋਲੇ ਹਨ ਕਿਉਂਕਿ ਇਸ ਦੇ ਮੈਂਬਰ ਜ਼ਿਆਦਾ ਹਨ। ਉਸ ਦੇ ਬਾਅਦ ਇਹ ਸੀ ਕਿ ਮੈਂ ਦੋ ਚਾਰ ਸ਼ਬਦ ਕਹਿ ਦਿਆਂਗਾ। ਇਸ ਮਾਮਲੇ ਤੇ ਫਾਰਮਲ ਰੈਜ਼ੋਲਿਊਸ਼ਨ ਦੀ ਜ਼ਰੂਰਤ ਨਹੀਂ ਹੈ, ਸਾਰੇ ਹਾਊਸ ਦੀ ਕੰਸੈਂਸਿਜ਼ ਆ ਗਈ ਹੈ। ਮੈਂ ਇਹ ਵੀ ਕਹਿ ਦਿੱਤਾ ਹੈ ਕਿ ਹਾਊਸ ਦੀ ਕੰਸੈਂਸਿਜ਼ ਨੂੰ ਕਨਵੇ ਕਰ ਦਿੱਤਾ ਜਾਵੇਗਾ। ਇਹ ਰੈਜ਼ੋਲਿਊਸ਼ਨ ਨਾਲੋਂ ਘੱਟ ਨਹੀਂ ਰਹਿੰਦਾ। ਮੈਂ ਹਾਊਸ ਦੀ ਕੰਸੈਂਸਜ਼ ਕਨਵੇ ਕਰਨੀ ਹੈ, ਸਾਰਿਆਂ ਨੇ ਇਤਫਾਕ ਨਾਲ ਇਸ ਤੇ ਇਨਸਿਸਟ ਕੀਤਾ ਹੈ ਕਿ ਚੰਡੀਗੜ੍ਹ ਪੰਜਾਬ ਨੂੰ ਮਿਲਣਾ ਚਾਹੀਦਾ ਹੈ।

**ਸਰਦਾਰ ਸੁਰਜੀਤ ਸਿੰਘ** (ਬਰਨਾਲਾ) : ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਸੈਂਟੀਮੈਂਟਸ ਕਨਵੇ ਕਰ ਦਿੱਤੇ ਜਾਣਗੇ ਸੈਂਟਰ ਨੂੰ ਬੇਹਤਰ ਇਹ ਹੈ ਕਿ ਰੈਜ਼ੋਲਿਊਸ਼ਨ ਰਾਹੀਂ ਹੋ ਜਾਣ ਕਿਉਂਕਿ ਇਸ ਤਰ੍ਹਾਂ ਦੀ ਹੀ ਸਲਾਹ ਬਣੀ ਸੀ...(ਵਿਘਨ)

**ਸ੍ਰੀ ਸਪੀਕਰ** : ਦੋ ਦਫਾ ਅਗੇ ਰੈਜ਼ੋਲਿਊਸ਼ਨ ਹੋ ਗਿਆ ਹੈ। (Resolution regarding transfer of Chandigarh to Punjab has been passed twice in the past.)

**ਸਰਦਾਰ ਸੁਰਜੀਤ ਸਿੰਘ** : ਫਿਰ ਵੀ ਕਰ ਦੇਣਾ ਚਾਹੀਦਾ ਹੈ। ਸਾਰਿਆਂ ਦੀ ਖਾਹਸ਼ ਹੈ ਕਿ ਮੁੜ ਕੇ ਰੈਜ਼ੋਲਿਊਸ਼ਨ ਸੈਂਟਰ ਦੇ ਕੋਲ ਭੇਜਿਆ ਜਾਵੇ। (ਵਿਘਨ)

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਬਰਨਾਲਾ ਜੀ ਨੇ ਕਿਹਾ ਹੈ ਕਿ ਫਾਰਮਲੀ ਰੈਜ਼ੋ-ਲਿਊਸ਼ਨ ਕਰਨਾ ਚਾਹੀਦਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਰੈਜ਼ੋਲਿਊਸ਼ਨ ਕੋਈ ਇਹੋ ਜਿਹਾ ਵੈਪਨ ਨਹੀਂ ਜਿਹੜਾ ਗਿਆਨੀ ਜੀ ਨੇ ਫਾਇਰ ਕਰ ਦੇਣਾ ਹੈ। ਹਾਊਸ ਗਿਆਨੀ ਜੀ ਨੂੰ ਫੁੱਲੀ ਆਰਮਡ ਕਰਕੇ ਭੇਜਦਾ ਹੈ ਕਿ ਸਾਰਾ ਪੰਜਾਬ ਇਸ ਗੱਲ ਤੇ ਯੂਨੈਨਿਮਸ ਹੈ। ਗਿਆਨੀ ਜੀ ਉਥੇ ਆਰਗੂ ਕਰਨ ਜਿਸ ਤਰ੍ਹਾਂ ਹੁਣ ਇਨ੍ਹਾਂ ਨੇ ਕੀਤਾ ਹੈ। ਜੇ ਇਸ ਤਰ੍ਹਾਂ ਉਹ ਨਾ ਕਰਦੇ ਤਾਂ ਮੈਟਰਜ਼ ਵੁਡ ਹੈਵ ਬੀਨ ਡਿਫਰੈਂਟ। ਇਸ ਲਈ ਮੇਰੀ ਅਰਜ਼ ਹੈ ਕਿ ਰੈਜ਼ੋਲਿਊਸ਼ਨ ਦੀ ਕੋਈ ਲੋੜ ਨਹੀਂ ਹੈ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਜਿਸ ਦਿਨ ਪਹਿਲਾਂ ਇਹ ਵਾਕਿਆ ਹੋਇਆ ਸੀ ਤਾਂ ਉਥੇ ਗੱਲ ਕੋਈ ਹੋਰ ਕਰਕੇ ਆਏ ਸੀ ਅਤੇ ਇਥੇ ਆ ਕੇ ਉਸੀ ਗੱਲ ਤੋਂ ਮੁਕਰ ਗਏ। ਮੇਰੀ ਗੁਜ਼ਾਰਸ਼ ਹੈ ਕਿ.........(ਵਿਘਨ)

**ਸ੍ਰੀ ਸਪੀਕਰ** : ਸਾਰਾ ਹਾਊਸ ਮੁਤਫਿਕ ਹੈ ਕਿ ਚੰਡੀਗੜ੍ਹ ਪੰਜਾਬ ਨੂੰ ਮਿਲਨਾ ਚਾਹੀਦਾ ਹੈ। ਚੀਫ਼ ਮਨਿਸਟਰ ਸਾਹਿਬ ਇਸ ਦਾ ਰੈਫਰੈਂਸ ਕਰ ਦੇਣਗੇ, ਇਹ ਰੈਜ਼ੋਲਿਊਸ਼ਨ ਹੀ ਹੈ ਹੋਰ ਕੀ ਹੈ ? (The whole House is unanimous that Chandigarh should be transfrered to Punjab. The hon. Chief Minister will take up the case with the Central Government. It is a sort of resolution.)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਜੇ 2 ਲਾਈਨਾਂ ਲਿਖ ਕੇ ਭੇਜੀਆਂ ਜਾਣ ਤਾਂ ਉਸ ਦੇ ਨਾਲ ਹਾਊਸ ਦਾ ਕੋਰਮ ਵੀ ਖਰਾਬ ਨਹੀਂ ਹੁੰਦਾ, ਤਹਾਡੀ ਕਮਿਟਮੈਂਟ ਵੀ ਪੂਰੀ ਹੋ ਜਾਂਦੀ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਚੰਡੀਗੜ੍ਹ ਦੇ ਮਾਮਲੇ ਤੇ ਜੋ ਕੁਝ ਵੀ ਹੁੰਦਾ ਰਿਹਾ ਹੈ ਉਸ ਦੇ ਲਈ ਮੈਂ ਆਪੋਜ਼ੀਸ਼ਨ ਦੇ ਲੀਡਰਾਂ ਨੂੰ ਕਾਂਨਫੀਡੈਂਸ ਵਿਚ ਲੈਂਦਾ ਰਿਹਾ ਹਾਂ। ਇਸ ਤੋਂ ਪਹਿਲਾਂ ਮੈਂ ਸਾਲ ਦੇ ਕਰੀਬ ਹੋ ਗਿਆ ਹੈ, ਇਨ੍ਹਾਂ ਦੇ ਨਾਲ ਮਸ਼ਵਰਾ ਕੀਤਾ ਸੀ। ਹੁਣ ਇੱਕੱਲਾ

(ਮੁੱਖ ਮੰਤਰੀ)

ਚੰਡੀਗੜ੍ਹ ਦਾ ਨਾਮ ਲੈ ਕੇ ਰੈਜ਼ੋਲਿਊਸ਼ਨ ਕਰਦੇ ਹਨ, ਉਹ ਪੁਰਾਣਾ ਡਿਸੀਜ਼ਨ ਸੀ। ਨਾਲੇ ਤੁਸੀਂ ਕਹਿੰਦੇ ਹੋ ਕਿ ਕਿਉਂ ਨਹੀਂ ਇੰਪਲੀਮੈਂਟ ਕਰਦੇ, ਇਸ ਦਾ ਮਤਲਬ ਇਹ ਹੈ ਕਿ ਉਸ ਡਿਸੀਜ਼ਨ ਨੂੰ ਇਧਰ ਜੋੜਦੇ ਹੋ। ਉਸ ਡਿਸੀਜ਼ਨ ਨੂੰ ਜੋੜਨ ਦੀ ਲੋੜ ਨਹੀਂ ਹੈ। ਸਾਰੀਆਂ ਤਕਰੀਰਾਂ ਜੋ ਹੋਈਆਂ ਹਨ ਉਹ ਮੈਂ ਨਾਲ ਲਿਜਾ ਸਕਦਾ ਹਾਂ। ਇਹ ਵੀ ਕਹਿ ਸਕਦਾ ਹਾਂ ਕਿ ਇਸ ਦੇ ਵਿਚ ਦੋ ਰਾਵਾਂ ਨਹੀਂ ਸਨ। ਲੇਕਿਨ ਜਿਹੜਾ ਤੁਸੀਂ ਕੇਸ ਲੈਣਾ ਹੈ ਹਮੇਸ਼ਾ ਦੋ ਗਲਾਂ ਨੂੰ ਸਾਹਮਣੇ ਰਖਣ ਦੀ ਲੋੜ ਹੈ। ਸਾਡਾ ਪਰਪਜ਼ ਹੱਲ ਹੋਵੇ ਕਿ ਚੰਡੀਗੜ੍ਹ ਛੇਤੀ ਤੋਂ ਛੇਤੀ ਪੰਜਾਬ ਨੂੰ ਮਿਲੇ ਅਤੇ ਹੋਰ ਕੋਈ ਕਮਪਲੀਕੇਸ਼ਨ ਪੈਦਾ ਨਾ ਹੋਵੇ ਅਤੇ ਦੂਸਰਾ ਪੜੋਸੀ ਸਟੇਟਾਂ ਨੂੰ ਸਾਡੀ ਕੋਈ ਗੱਲ ਬੁਰੀ ਨਾ ਲਗੇ। ਸਾਡੀ ਉਨ੍ਹਾਂ ਦੇ ਨਾਲ ਦੋਸਤੀ ਹੈ, ਮਿੱਤਰਤਾ ਹੈ। ਅਸੀਂ ਕੋਈ ਉਨ੍ਹਾਂ ਦੇ ਨਾਲ ਝਗੜਾ ਨਹੀਂ ਕਰਨਾ ਚਾਹੁੰਦੇ। ਇਸ ਲਈ ਮੇਰੀ ਇਹ ਰਾਏ, ਅਕਾਲੀ ਵੀਰ ਜੇ ਇਸ ਨੂੰ ਠੰਡੇ ਦਿਲ ਨਾਲ ਸੋਚਣਗੇ ਤਾਂ ਇਸ ਦੇ ਨਾਲ ਇਤਫਾਕ ਕਰਨਗੇ ਕਿ ਜੋ ਅਸੀਂ ਹੁਣ ਕਰ ਰਹੇ ਹਾਂ ਇਹ ਗੱਲ ਠੀਕ ਹੈ।

---

## CALL ATTENTION NOTICES UNDER RULE 66

(ਕ੍ਰਮ ਨੰ: 164)

**ਮਾਸਟਰ ਚੰਦ ਸਿੰਘ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ, ਪੰਜਾਬ ਸਰਕਾਰ ਵਲੋਂ ਨਿਕਾਸੀ ਤੇ ਹੋਰ ਸਰਕਾਰੀ ਬੰਜਰ ਜ਼ਮੀਨਾਂ ਦੀ ਵੰਡ ਬਾਰੇ ਜਾਰੀ ਕੀਤੇ ਗਏ ਨਵੇਂ ਐਲਾਨ ਨੇ ਪੰਜਾਬ ਭਰ ਦੇ ਆਬਾਦਕਾਰਾਂ ਵਿਚ ਬੇਚੈਨੀ ਪੈਦਾ ਕਰ ਦਿੱਤੀ ਹੈ। ਕਹਿਣ ਨੂੰ ਤਾਂ ਇਹ ਐਲਾਨ ਅਬਾਦਕਾਰਾਂ ਨੂੰ ਮਾਲਕੀ ਹੱਕ ਦਿਵਾਉਂਦਾ ਹੈ ਪਰ ਅਸਲੀਅਤ ਇਹ ਹੈ ਕਿ ਮਾਲ ਵਿਭਾਗ ਨੇ ਗਿਰਦਾਵਰੀ ਅੰਦਰਾਜ਼ ਗਲਤ ਦਰਜ਼ ਕੀਤੇ ਹੋਏ ਹਨ। ਇਸ ਤਰ੍ਹਾਂ ਅਬਾਦਕਾਰ ਬੇਦਖਲ ਹੋ ਰਹੇ ਹਨ। ਪੰਜਾਬ ਭਰ ਵਿਚ ਇਕ ਇਕ ਦੋ ਦੋ ਏਕੜ ਵਾਲੇ ਸਭ ਆਬਾਦਕਾਰ ਅਜ ਬੇਦਖਲ ਕੀਤੇ ਜਾ ਰਹੇ ਹਨ ਕਿਉਂਕਿ ਉਨ੍ਹਾਂ ਦੇ ਨਾਮ ਗਿਰਦਾਵਰੀਆਂ ਨਹੀਂ ਕੀਤੀਆਂ ਗਈਆਂ ਪਰ ਉਹ ਉਸ ਜ਼ਮੀਨ ਤੇ ਬਹੁਤ ਸਾਰੇ ਸਾਲਾਂ ਤੋਂ ਕਾਬਜ਼ ਹਨ। ਇਸ ਤੇ ਪੰਜਾਬ ਭਰ ਦੇ ਆਬਾਦਕਾਰਾਂ ਵਿਚ ਭਾਰੀ ਬੇਚੈਨੀ ਪਾਈ ਜਾਂਦੀ ਹੈ ਅਤੇ ਉਨ੍ਹਾਂ ਨੇ 30 ਜਨਵਰੀ, 1975 ਨੂੰ ਕਨਵੈਨਸ਼ਨ ਬੁਲਾਈ ਹੈ ਅਤੇ ਕਨਵੈਨਸ਼ਨ ਵਿਚ ਅਗਾਹਾਂ ਐਕਸ਼ਨ ਉਲੀਕੇ ਜਾਣ ਦੀ ਸੰਭਾਵਨਾ ਹੈ। ਸੋ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਪੰਜਾਬ ਦੇ ਸਾਰੇ ਆਬਾਦਕਾਰਾਂ ਨੂੰ ਜੋ ਮੌਕੇ ਤੇ ਜ਼ਮੀਨ ਤੇ ਕਾਬਜ਼ ਹਨ, ਉਨ੍ਹਾਂ ਨੂੰ ਮਾਲਕੀ ਦੇ ਹੱਕ ਦੇਣ ਲਈ ਬਿਆਨ ਦੇਵੇ ਤਾਂ ਜੋ ਉਨਾਂ ਵਿਚ ਫੈਲੀ ਬੇਚੈਨੀ ਦੂਰ ਹੋ ਸਕੇ।

**ਸ਼੍ਰੀ ਸਪੀਕਰ** : ਪ੍ਰਵਾਨ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ। Next Call Attention Notice No. 169. (Admitted. The hon. Minister concerned may please make a statement. Next Call Attention Notice No. 169 by Comrade Shamsher Singh Josh.)

(ਕ੍ਰਮ ਨੰ: 169)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਹੁਣੇ ਹੀ ਪਿੰਡ ਪੂਰਨ ਪਟੀ, ਥਾਨਾ ਅਬੋਹਰ ਜ਼ਿਲਾ ਫਿਰੋਜ਼ਪੁਰ ਵਿਖੇ ਕੁਝ ਵੱਡੇ ਜ਼ਿਮੀਂਦਾਰਾਂ ਨੇ ਜਬਰਦਸਤੀ ਮੁਜਾਰਿਆਂ ਦੀ ਬੀਜੀ ਹੋਈ 30 ਏਕੜ ਕਣਕ ਟਰੈਕਟਰਾਂ ਨਾਲ ਉਜਾੜ ਦਿੱਤੀ ਹੈ। ਇਨ੍ਹਾਂ ਜ਼ਿਮੀਂਦਾਰਾਂ ਨਾਲ ਬਦਮਾਸ਼ਾਂ ਦੀ ਢਾਣੀ ਸੀ ਅਤੇ ਇਹ ਕੰਮ ਇਨ੍ਹਾਂ ਨੇ

ਦਿਨ ਦਿਹਾੜੇ ਕੀਤਾ ਹੈ। ਥਾਨਾ ਅਬੋਹਰ ਵਿਚ ਦੋਸ਼ੀਆਂ ਵਿਰੁੱਧ ਮੁਕੱਦਮਾ ਵੀ ਦਰਜ ਹੈ ਪਰੰਤੂ ਅਜੇ ਤਕ ਸਬੰਧਤ ਦੋਸ਼ੀ ਗਰਿਫ਼ਤਾਰ ਨਹੀਂ ਕੀਤੇ ਗਏ। ਇਲਾਕੇ ਵਿਚ ਦਹਿਸ਼ਤ ਫੈਲੀ ਹੋਈ ਹੈ। ਮਾਮਲੇ ਦੀ ਮਹੱਤਤਾ ਨੂੰ ਸਾਹਮਣੇ ਰਖਕੇ ਸਰਕਾਰ ਨੂੰ ਸਦਨ ਵਿਚ ਬਿਆਨ ਦੇਣ ਲਈ ਕਿਹਾ ਜਾਵੇ।

**ਸ੍ਰੀ ਸਪੀਕਰ :** ਪ੍ਰਵਾਨ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ। ਨੈਕਸਟ ਕਾਲ ਅਟੈਨਸ਼ਨ ਮੋਸ਼ਨ—ਕਾਮਰੇਡ ਦਰਸ਼ਨ ਸਿੰਘ ਕਨੇਡੀਅਨ। (Admitted. The hon. Minister concerned may please make a statement. Next Call Attention Motion No. 171 by Comrade Darshan Singh Canadian.)

(Serial No. 171)

(ਮੈਂਬਰ ਸਾਹਿਬ ਹਾਜ਼ਰ ਨਹੀਂ ਸਨ, ਇਸ ਲਈ ਇਹ ਕਾਲ ਅਟੈਨਸ਼ਨ ਮੋਸ਼ਨ ਨਹੀਂ ਪੜ੍ਹੀ ਗਈ)

## STATEMENTS IN REPLY TO CALL ATTENTION NOTICES LAID ON THE TABLE OF THE HOUSE

**Chief Parliamentary Secretary :** Sir, I beg to lay on the Table of the House replies to Call Attention Notices Nos. 99 and 142.

(ਕ੍ਰਮ ਨੰ: 99)

**ਮਾਸਟਰ ਦਲੀਪ ਚੰਦ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਰੋਪੜ ਸਬ-ਡਿਪੂ ਰੋਡਵੇਜ਼ ਵਿਚ ਕੁੱਲ 35-36 ਬੱਸਾਂ ਹਨ। ਇਨ੍ਹਾਂ ਵਿਚ 11–12 ਬੱਸਾਂ ਚਲਦੀਆਂ ਹਨ ਅਤੇ ਬਾਕੀ ਦਸ ਦਿਨਾਂ ਤੋਂ 23–24 ਬੱਸਾਂ ਡਿਪੂ ਵਿਚ ਖਰਾਬ ਖੜ੍ਹੀਆਂ ਹਨ। ਬਲਾਚੌਰ, ਨੂਰਪੁਰ ਬੇਦੀ ਅਤੇ ਚਮਕੌਰ ਸਾਹਿਬ, ਆਨੰਦਪੁਰ ਸਾਹਿਬ ਅਤੇ ਨਵਾਂ ਸ਼ਹਿਰ ਦੇ ਜੋਨਾਂ ਵਿਚ ਇਨ੍ਹਾਂ ਬੱਸਾਂ ਦੇ ਬੰਦ ਹੋ ਜਾਣ ਨਾਲ ਬਹੁਤ ਤਕਲੀਫ ਅਤੇ ਘਬਰਾਹਟ ਹੋ ਗਈ ਹੈ। ਸਰਕਾਰ ਸਦਨ ਵਿਚ ਇਸ ਬਾਰੇ ਜਵਾਬ ਦੇਣ ਦੀ ਕਿਰਪਾਲਤਾ ਕਰੇ।

**ਸਰਦਾਰ ਦਿਲਬਾਗ ਸਿੰਘ ਡਾਲੇਕੇ** (ਰਾਜ ਮੰਤਰੀ, ਟਰਾਂਸਪੋਰਟ ਅਤੇ ਸ਼ਹਿਰੀ ਹਵਾਬਾਜ਼ੀ) : ਪੰਜਾਬ ਰੋਡਵੇਜ਼ ਦੇ ਰੋਪੜ ਸਬ–ਡਿਪੂ ਵਿਚ ਕੁੱਲ 35 ਬੱਸਾਂ ਹਨ। ਇਨ੍ਹਾਂ ਵਿਚੋਂ 8 ਬੱਸਾਂ ਭਾਰੀ ਮੁਰੰਮਤ ਵਾਸਤੇ ਚੰਡੀਗੜ੍ਹ ਵਰਕਸ਼ਾਪ ਵਿਚ ਕੁਝ ਸਮੇਂ ਤੋਂ ਖੜ੍ਹੀਆਂ ਹਨ। ਮਿਥੇ ਨਾਰਮ ਅਨੁਸਾਰ 15 ਪ੍ਰਤੀਸ਼ਤ ਗੱਡੀਆਂ ਦਾ ਰੀਜ਼ਰਵ ਫਲੀਟ ਹੁੰਦਾ ਹੈ, ਜਿਸ ਅਧਾਰ ਤੇ ਰੋਪੜ ਸਬ-ਡਿਪੂ ਦੀਆਂ 35 ਗੱਡੀਆਂ ਪਿਛੇ 5 ਗੱਡੀਆਂ ਦਾ ਰੀਜਰਵ ਫਲੀਟ ਬਣਦਾ ਹੈ। ਇਸ ਕਰਕੇ ਰੋਪੜ ਸਬ ਡਿਪੂ ਦੀਆਂ ਅੱਠ ਗੱਡੀਆਂ ਖੜ੍ਹੀਆਂ ਹੋਣ ਕਾਰਨ 15 ਪ੍ਰਤੀਸ਼ਤ ਡੀਟੈਨਸ਼ਨ ਦੇ ਮਿਥੇ ਨਾਰਮ ਦੇ ਮੁਕਾਬਲੇ 23 ਪ੍ਰਤੀਸ਼ਤ ਡੀਟੈਨਸ਼ਨ ਬਣਦੀ ਹੈ ਜਿਹੜੀ ਕਿ ਕੁਝ ਜ਼ਿਆਦਾ ਹੈ। ਧਿਆਨ ਦਿਵਾਊ ਮਤੇ ਵਿਚ ਰੋਪੜ ਸਬ ਡਿਪੂ ਅਧੀਨ ਨੂਰਪੁਰ ਬੇਦੀ, ਚਮਕੌਰ ਸਾਹਿਬ, ਆਨੰਦਪਰ ਸਾਹਿਬ ਅਤੇ ਨਵਾਂ ਸ਼ਹਿਰ ਦਰਸਾਏ ਰੂਟਾਂ (ਸਟੇਸ਼ਨਾਂ) ਦੀ ਸਥਿਤੀ ਬਾਬਤ ਮਿਸਡ ਮਾਈਲੇਜ ਮਿਤੀ 1 ਜਨਵਰੀ, 1975 ਤੋਂ 20 ਜਨਵਰੀ, 1975 ਦਾ ਵੇਰਵਾ ਸਦਨ ਦੀ ਮੇਜ਼ ਤੇ ਰਖਿਆ ਜਾਂਦਾ ਹੈ। ਬਲਾਚੌਰ, ਹਸ਼ਿਆਰਪੁਰ ਡਿਪੂ ਅਧੀਨ ਹੈ ਇਸ ਲਈ ਉਸ ਵੇਰਵੇ ਵਿਚ ਸ਼ਾਮਲ ਨਹੀਂ ਕੀਤਾ ਗਿਆ। 1 ਜਨਵਰੀ, 1975 ਤੋਂ 20 ਜਨਵਰੀ, 1975 ਤਕ ਕੁੱਲ 19,155 ਕਿਲੋਮੀਟਰ ਮਿਸ ਕੀਤੇ ਗਏ ਜਦੋਂ ਕਿ ਰੋਪੜ ਸਬ-ਡਿਪੂ ਦੀਆਂ ਗੱਡੀਆਂ ਵਾਸਤੇ ਕੁੱਲ ਰੋਜ਼ਾਨਾ ਚਲਣ ਦਾ ਕਿਲੋ ਮੀਟਰੇਜ਼ 6,707 ਨਿਰਧਾਰਤ ਹੈ। (ਇਨ੍ਹਾਂ ਰੂਟਾਂ ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ) ਇਨ੍ਹਾਂ ਅੰਕੜਿਆਂ ਤੋਂ ਸਪੱਸ਼ਟ ਹੈ ਕਿ 1 ਜਨਵਰੀ, 1975 ਤੋਂ 20 ਜਨਵਰੀ 1975 ਤੱਕ ਕੁੱਲ ਕਿਲੋ ਮੀਟਰੇਜ਼ ਦਾ ਕੋਈ 15 ਪ੍ਰਤੀਸ਼ਤ ਮਿਸ ਕੀਤਾ ਗਿਆ। ਸਰਕਾਰ ਇਸ ਬਾਰੇ ਉਚਿਤ ਕਾਰਵਾਈ ਕਰ ਰਹੀ ਹੈ, ਪਰ ਸਥਿਤੀ ਅਜਿਹੀ ਨਹੀਂ ਜਿਸ ਤੋਂ ਘਬਰਾਹਟ ਪੈਦਾ ਹੋਣੀ ਚਾਹੀਦੀ ਹੈ।

[ਰਾਜ ਮੰਤਰੀ ਟ੍ਰਾਂਸਪੋਰਟ ਅਤੇ ਸ਼ਹਿਰੀ ਹਵਾਬਾਜ਼ੀ]

ਪੰਜਾਬ ਰੋਡਵੇਜ਼ ਦੇ ਰੋਪੜ ਸਬ ਡਿਪੂ ਅਧੀਨ ਨੂਰਪੁਰ ਬੇਦੀ, ਚਮਕੌਰ ਸਾਹਿਬ, ਆਨੰਦਪੁਰ ਸਾਹਿਬ ਅਤੇ ਨਵਾਂ ਸ਼ਹਿਰ ਰੂਟਾਂ (ਸਟੇਸ਼ਨਾਂ) ਦੀ ਸਥਿਤੀ ਬਾਬਤ ਮਿਸਡ ਮਾਈਲੇਜ਼ ਮਿਤੀ 1 ਜਨਵਰੀ, 1975 ਤੋਂ 20 ਜਨਵਰੀ, 1975 ਤੀਕ ।

| ਸ਼ਹਿਰ | ਮਿਤੀ | ਰੋਪੜ ਅਧੀਨ ਰੂਟ (ਮਿਸਡ ਕਿ. ਮੀ.) |
|---|---|---|
| ਨੂਰਪੁਰ ਬੇਦੀ | 3-1-75 | — |
| | 5-1-75 | — |
| | 7-1-75 | — |
| | 8-1-75 | — |
| | 11-1-75 | — |
| | 12-1-75 | 10 |
| | 13-1-75 | — |
| | 14-1-75 | — |
| | 15-1-75 | — |
| | 16-1-75 | — |
| | 20-1-75 | — |
| | ਜੋੜ | 10 |
| ਚਮਕੌਰ ਸਾਹਿਬ | 2-1-75 | 30 |
| | 4-1-75 | — |
| | 8-1-75 | 32 |
| | 9-1-75 | 32 |
| | 12-1-75 | 32 |
| | 13-1-75 | 22 |
| | 16-1-75 | 45 |
| | ਜੋੜ | 193 |
| ਆਨੰਦਪੁਰ ਸਾਹਿਬ | 3-1-75 | 42 |
| | 8-1-75 | — |
| | 10-1-75 | 170 |
| | 13-1-75 | 120 |
| | 15-1-75 | 204 |
| | 16-1-75 | 102 |
| | 18-1-75 | 204 |
| | ਜੋੜ | 842 |

| ਸ਼ਹਿਰ | ਮਿਤੀ | ਰੋਪੜ ਅਧੀਨ ਰੂਟ (ਮਿਸਡ ਕਿ.ਮੀ.) |
|---|---|---|
| ਨਵਾਂ ਸ਼ਹਿਰ | 1-1-75 | — |
| | 3-1-75 | — |
| | 5-1-75 | — |
| | 6-1-75 | — |
| | 7-1-75 | — |
| | 8-1-75 | — |
| | 9-1-75 | — |
| | 10-1-75 | — |
| | 11-1-75 | — |
| | 13-1-75 | — |
| | 14-1-75 | — |
| | 15-1-75 | — |
| | 16-1-75 | — |
| | ਜੋੜ | — |

ਚੱਲਦੇ ਰੂਟ

| | | *Distance* | *R. Trips* | *Total* K.Ms. |
|---|---|---|---|---|
| 1. | ਰੋਪੜ—ਲੁਧਿਆਣਾ | 86 | 4 | 688 |
| 2. | ਰੋਪੜ—ਸਰਹਿੰਦ | 48 | 9 | 864 |
| 3. | ਚੰਡੀਗੜ—ਨੰਗਲ | 102 | 2 | 408 |
| 4. | ਨੰਗਲ—ਭਲਾਨ | 18.5 | 1 | 37 |
| 5. | ਰੋਪੜ—ਹਵਾਰਾ ਵਾਇਆ ਮੋਰਿੰਡਾ | 40 | 2 | 160 |
| 6. | ਰੋਪੜ—ਹਵਾਰਾ ਵਾਇਆ ਬੇਲਾ | 45 | 2 | 180 |
| 7. | ਰੋਪੜ—ਅੰਬਾਲਾ ਵਾਇਆ ਰਾਜਪੁਰਾ | 87 | 2 | 348 |
| 8. | ਰੋਪੜ—ਚਮਕੌਰ ਸਾਹਿਬ ਵਾਇਆ ਬੇਲਾ | 22.5 | 1 | 45 |
| 9. | ਰੋਪੜ—ਪਰਖਾਲੀ | 16 | 4 | 128 |
| 10. | ਕੁਰਾਲੀ—ਹਰੀ ਪੁਰ | 39 | 1 | 78 |
| 11. | ਰੋਪੜ—ਖੰਨਾ | 64 | 4 | 512 |

[ਰਾਜ ਮੰਤਰੀ ਟ੍ਰਾਂਸਪੋਰਟ ਅਤੇ ਸ਼ਹਿਰੀ ਹਵਾਬਾਜ਼ੀ]

| | | Distance | R. Trips | Total Km. |
|---|---|---|---|---|
| 12. | ਚੰਡੀਗੜ੍ਹ—ਡ.ਬ.ਜੈਮਲ ਸਿੰਘ | 194 | 1 | 388 |
| 13. | ਰੋਪੜ—ਖਰੜ ਕੁਰਾਲੀ (ਲੋਕਲ) | 220 | — | 200 |
| 14. | ਰੋਪੜ—ਤਖਤਗੜ੍ਹ ਵਾਇਆ ਕੀਰਤਪੁਰ ਪੱਤਣ | 43 | 2 | 172 |
| 15. | ਤਖਤਗੜ੍ਹ—ਨਗਲ ਵਾਇਆ ਪੱਤਣ | 45 | 2 | 180 |
| 16. | ਰੋਪੜ—ਨੂਰਪੁਰ ਬੇਦੀ | 29 | 3 | 174 |
| 17. | ਰੋਪੜ—ਨੰਗਲ ਵਾਇਆ ਨੂਰਪੁਰ ਬੇਦੀ | 61 | 1 | 122 |
| 18. | ਰੋਪੜ— ਭੰਗਾਲਾ ਵਾਇਆ ਨੂਰਪੁਰ ਬੇਦੀ | 55 | 1 | 110 |
| 19. | ਚੰਡੀਗੜ੍ਹ —ਕਾਲਕਾ ਵਾਇਆ ਨਾਲਾ ਗੜ੍ਹ | 101 | 1 | 202 |
| 20. | ਰੋਪੜ—ਚੰਡੀਗੜ੍ਹ | 42 | 6 | 504 |
| 21. | ਰੋਪੜ—ਨਿੱਗੀ | 16 | 1 | 32 |
| 22. | ਰੋਪੜ—ਅੰਬਾਲਾ ਸਿੱਟੀ | 92 | 1 | 184 |
| 23. | ਰੋਪੜ—ਚਮਕੌਰ ਸਾਹਿਬ ਵਾਇਆ ਕਨਾਲ | 19 | 1 | 38 |
| 24. | ਚੰਡਗੜ੍ਹ—ਅੰਬਾਲਾ ਕੈਂਟ ਭਲਾਣ—ਅੰਬਾਲਾ—ਸਿਟੀ—ਰੋਪੜ— ਅੰਬਾਲਾ ਸਿੱਟੀ ਨੰਗਲ ਚੰਡੀਗੜ੍ਹ | | | 833 |
| | | | | 6,707 |

(ਕ੍ਰਮ ਨੰ: 142)

**ਮਾਸਟਰ ਕੁੰਦਨ ਸਿੰਘ**: ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਪਿਛਲੇ 2,3 ਸਾਲਾਂ ਤੋਂ ਪੰਜਾਬ ਦੇ ਲੱਗਭੱਗ 15,000 ਚੌਕੀਦਾਰਾਂ ਨੂੰ ਤਨਖਾਹ ਨਹੀਂ ਮਿਲੀ ਜਿਹੜੇ ਕਿ ਘੱਟ ਤਨਖਾਹ ਵਾਲੇ ਕਰਮਚਾਰੀ ਹਨ ਅਤੇ ਉਹ ਸੁਸਾਇਟੀ ਦਾ ਗਰੀਬ ਤਬਕਾ ਹੈ। ਆਮ ਤੌਰ ਤੇ ਇਹ ਚੌਕੀਦਾਰ ਹਰੀਜਨ ਜਾਂ ਪੱਛੜੀਆਂ ਸ੍ਰੇਣੀਆਂ ਨਾਲ ਸਬੰਧ ਰਖਦੇ ਹਨ, ਇਨ੍ਹਾਂ ਨੂੰ ਰੈਗੂਲਰ ਤਨਖਾਹ ਨਾ ਮਿਲਣ ਕਰਕੇ ਬੜੀ ਬੇਚੈਨੀ ਹੈ। ਵਜ਼ੀਰ ਸਾਹਿਬ, ਇਨ੍ਹਾਂ ਨੂੰ ਰੈਗੂਲਰ ਤਨਖਾਹ ਦੇਣ ਬਾਰੇ ਬਿਆਨ ਦੇਣ ਦੀ ਕਿਰਪਾਲਤਾ ਕਰਨ।

**ਮੁੱਖ ਮੰਤਰੀ:** ਪੰਜਾਬ ਸਰਕਾਰ ਵਲੋਂ ਰਾਜ ਦੇ ਅਨੁਸੂਚਿਤ ਜਾਤੀਆਂ ਦੇ ਲੋਕਾਂ ਨੂੰ 30 ਜੁਲਾਈ 1971 ਅਤੇ ਪੱਛੜੀਆਂ ਸ਼੍ਰੇਣੀਆਂ ਦੇ ਲੋਕਾਂ ਨੂੰ 17 ਅਗਸਤ, 1973 ਤੋਂ ਚੌਕੀਦਾਰਾ ਟੈਕਸ ਤੋਂ ਛੋਟ ਦਿਤੀ ਗਈ ਸੀ । ਇਹ ਛੋਟ ਦੇਣ ਨਾਲ, ਖਾਸ ਕਰਕੇ ਰਾਜ ਦੇ ਉਨ੍ਹਾਂ ਪਿੰਡਾਂ ਵਿਚ, ਜਿਨ੍ਹਾਂ ਵਿਚ ਅਨੁਸੂਚਿਤ ਜਾਤੀਆਂ/ਪਛੜੀਆਂ ਸ਼੍ਰੇਣੀਆਂ ਦੇ ਲੋਕਾਂ ਦੀ ਗਿਣਤੀ ਬਹੁਤੀ ਸੀ, ਚੌਕੀਦਾਰਾਂ ਨੂੰ ਪੂਰੀ ਤਨਖਾਹ ਦੇਣ ਲਈ ਔਕੜ ਪੇਸ਼ ਆਈ ਸੀ । ਇਸ ਔਕੜ ਨੂੰ ਦੂਰ ਕਰਨ ਲਈ ਸਰਕਾਰ ਵਲੋਂ ਫੈਸਲਾ ਕੀਤਾ ਗਿਆ ਸੀ ਕਿ ਅਨੁਸੂਚਿਤ ਜਾਤੀਆਂ/ਪੱਛੜੀਆਂ ਸ਼੍ਰੇਣੀਆਂ ਦੇ ਲੋਕਾਂ ਨੂੰ ਚੌਕੀਦਾਰਾ ਟੈਕਸ ਤੋਂ ਛੋਟ ਦੇਣ ਨਾਲ ਜਿੰਨੀ ਰਕਮ ਚੌਕੀਦਾਰਾਂ ਦੀ ਤਨਖਾਹ ਵਿਚੋਂ ਘੱਟ ਗਈ ਹੈ,ਉਹ ਸਾਰੀ ਰਕਮ ਸਰਕਾਰ ਵਲੋਂ ਦਿਤੀ ਜਾਵੇ । ਇਸ ਫੈਸਲੇ ਮੁਤਾਬਕ ਰਾਜ ਦੇ ਸਮੂਹ ਡਿਪਟੀ ਕਮਿਸ਼ਨਰਾਂ ਤੋਂ ਅੰਕੜੇ ਇਕੱਠੇ ਕਰਕੇ 1971, 1972 ਅਤੇ 1973 ਦੇ ਸਾਲਾਂ ਦੀ ਚੌਕੀਦਾਰਾਂ ਦੀ ਸਾਰੀ ਬਕਾਇਆ ਤਨਖਾਹ ਦੇਣ ਲਈ ਸਰਕਾਰ ਵਲੋਂ 29,61,350 ਰੁਪਏ ਦੀ ਮਨਜ਼ੂਰੀ 14 ਫਰਵਰੀ, 1974 ਨੂੰ ਦਿਤੀ ਗਈ ਸੀ। ਡਿਪਟੀ ਕਮਿਸ਼ਨਰਾਂ ਵਲੋਂ ਇਸ ਰਕਮ ਦੀ ਲੋੜ ਅਨੁਸਾਰ ਸਾਰੇ ਚੌਕੀਦਾਰਾਂ ਦੀ ਤਨਖਾਹ ਦੀ ਅਦਾਇਗੀ ਕੀਤੀ ਜਾ ਚੁੱਕੀ ਹੈ । 1974—75 ਦੇ ਸਾਲ ਲਈ ਇਸ ਮੰਤਵ ਵਾਸਤੇ 18,79,000 ਰੁਪਏ ਦੀ ਮਨਜ਼ੂਰੀ 16 ਅਪ੍ਰੈਲ, 1974 ਨੂੰ ਦਿਤੀ ਜਾ ਚੁੱਕੀ ਹੈ । ਇਸ ਰਕਮ ਵਿਚੋ ਕੁਝ ਰਕਮ ਦੀ ਅਦਾਇਗੀ ਹੋ ਚੁੱਕੀ ਹੈ ਅਤੇ ਬਾਕੀ ਰਕਮ 31 ਮਾਰਚ, 1975 ਤਕ ਖਰਚ ਕੀਤੀ ਜਾਣੀ ਹੈ । 1975-76 ਦੇ ਸਾਲ ਲਈ ਵੀ ਸਰਕਾਰ ਵਲੋਂ ਇਸ ਖਰਚੇ ਦੀ ਪੂਰਤੀ ਵਾਸਤੇ 20 ਨਵੰਬਰ, 1974 ਨੂੰ 18,86,000 ਰੁਪਏ ਦੀ ਮਨਜ਼ੂਰੀ ਦਿਤੀ ਗਈ ਹੈ। ਇਸ ਰਕਮ ਵਿਚੋਂ ਲੋੜੀਂਦਾ ਖਰਚਾ 31 ਮਾਰਚ, 1975 ਤੋਂ ਬਾਅਦ ਆਰੰਭ ਕੀਤਾ ਜਾਵੇਗਾ ।

4.25 p.m.

(ਇਸ ਵਕਤ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

---

## QUESTION ARISING OUT OF REPLY TO CALL ATTENTION NOTICE

**ਸ੍ਰੀ ਡਿਪਟੀ ਸਪੀਕਰ :** ਪਿਛਲੀਆਂ ਕਾਲ ਅਟੈਨਸ਼ਨ ਮੋਸ਼ਨਜ਼ ਤੇ ਕਿਸੇ ਮਾਨਯੋਗ ਮੈਂਬਰ ਨੇ ਕੋਈ ਸਪਲੀਮੈਂਟਰੀ ਕਰਨਾ ਹੋਵੇ ਤਾਂ ਕਰ ਲੈਣ । (If any hon. Member wants to put a supplementary question on the replies to Call Attention Motions, he may do so.)

**ਕਾਮਰੇਡ ਅਰਜਨ ਸਿੰਘ ਮਸਤਾਨਾ :** ਹਾ ਜੀ, ਮੈਂ ਕਰਨਾ ਹੈ । ਮੇਰੀ ਕਾਲ ਅਟੈਨਸ਼ਨ ਮੋਸ਼ਨ ਨੰਬਰ 103 ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਦਸਣਾ ਚਾਹੁੰਦਾ ਹਾਂ ਕਿ ਉਥੇ ਨਹਿਰ ਟੁੱਟ ਗਈ ਹੈ ਔਰ ਅਸੀਂ ਐਸ.ਡੀ.ਓ. ਨੂੰ ਅਤੇ ਓਵਰਸੀਅਰ ਨੂੰ ਪਹਿਲੇ ਹੀ ਕਿਹਾ ਸੀ ਕਿ ਇਸ ਦੇ ਟੁੱਟਣ ਦਾ ਖਤਰਾ ਹੈ । ਹੁਣ ਉਨ੍ਹਾਂਨੇ ਲਿਖਕੇ ਘਲਿਆ ਹੈ ਕਿ ਕਿਸੇ ਨੇ ਤੋੜੀ ਹੈ । ਮੈਂ ਵਜ਼ੀਰ ਸਾਹਿਬ ਨੂੰ ਤੁਹਾਡੀ ਮਾਰਫਤ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਉਥੇ ਕੋਈ ਆਪਣਾ ਕਰਮਚਾਰੀ ਭੇਜ ਕੇ ਉਸ ਦੀ ਇਨਕੁਆਰੀ ਕਰਾਉਣਗੇ? ਕਿਉਂਕਿ ਉਥੇ ਬੜਾ ਨੁਕਸਾਨ ਹੋਇਆ ਹੈ, ਕਈ ਮਕਾਨ ਢਹਿ ਗਏ ਹਨ ਅਤੇ 3-4 ਕਿੱਲੇ ਜ਼ਮੀਨ ਵਿਚ ਰੇਤਾ ਪੈ ਗਿਆ ਹੈ ।

**ਚੌਧਰੀ ਬਲਰਾਮ (ਉਪ ਮੰਤਰੀ ਸਿੰਜਾਈ ਅਤੇ ਬਿਜਲੀ) :** ਜ਼ਰੂਰ ਕਰਮਚਾਰੀ ਭੇਜ ਕੇ ਇਨਕੁਆਰੀ ਕਰਾਂਗੇ ਜੀ ।

## PRESENTATION OF REPORTS

**Chairman, Committee of Privileges (Shri Prem Gupta):** Sir, I beg to present the First Report of the Committee of Privileges on a question of privilege regarding alleged detention of Sardar Dhanna Singh Gulshan, M.L.A. by the District Authorities of Bhatinda on 30th June, 1974.

Mr. Deputy Speaker, it has not been possible to get the appendix printed for want of time. I have to present a cyclo-styled copy of the appendix along with the printed Report and copy of the appendix, when printed, will be distributed to the Members.

---

**Chairman, Committee on Subordinate Legislation (Sardar Surjit Singh Barnala):** Sir, I beg to present the Thirteenth Report of the Committee on Subordinate Legislation (1974-75)

---

**Chairman, Committee on Government Assurances (Sardar Prem Singh Prem):** Sir, I beg to present the Seventeenth Report of the Committee on Government Assurances (1974-75).

Mr. Deputy Speaker, it has not been possible to get the copies of the Report printed for want of time. I have to present a cyclostyled copy of the Report. The printed copy of the report will be distributed amongst the hon. Members as soon as these are printed.

---

**Chairman, Committee on Public Undertakings** (Shri Sardari Lal Kapur) : Sir, I beg to present the Tenth, Eleventh and Twelfth Reports of the Committee on Public Undertakings on the general working of the Punjab Housing Development Board, the Land Development and Seed Corporation and the Punjab Export Corporation Limited. respectively.

---

## OFFICIAL RESOLUTIONS

### RESOLUTION UNDER ARTICLE 252(1) OF THE CONSTITUTION OF INDIA REGARDING THE HAZARDS OF CIGARETTE SMOKING BAN ON ADVERTISEMENTS AND PRINTING OF WARNING ON CIGARETTE PACKETS/CARTONS FOR CAUTIONING PEOPLE

**Minister of State for Health and Family Planning** (Sardar Balbir Singh) Sir, I beg to move—

WHEREAS smoking of cigarettes constitutes a grave hazard to the health of the persons who smoke;

AND WHEREAS it is intended that provisions should be made by law to ban all cigarette advertisements and to provide for the printing of a warning on the packets of cigarettes that smoking is dangerous to health and for all other matters connected therewith or incidental thereto;

AND WHEREAS legislation for the purpose mentioned above is related to matters enumerated in entry 6 of the State List in the Seventh Schedule to the Constitution of India with respect to which Parliament has no power to make law for the State except as provided in Articles 249 and 250 thereto;

AND WHEREAS, it appears to this Assembly to be desireable that such legislation should be undertaken by Parliament;

NOW, THEREFORE, in pursuance of clause (1) of Article 252 of the Constitution of India, this Assembly hereby resolves that banning of cigarette advertisements and printing of warnings on cigarette packets about the harmful use of cigarettes and other matters connected therewith or incidental thereto should be regulated in the State of Punjab by Parliament by law.

**Mr. Deputy Speaker :** Motion moved—

WHEREAS smoking of cigarettes constitutes a grave hazard to the health of the persons who smoke;

AND WHEREAS it is intended that provisions should be made by law to ban all cigarette advertisements and to provide for the printing of a warning on the packets of cigarettes that smoking is dangerous to health and for all other matters connected therewith or incidental thereto;

AND WHEREAS legislation for the purpose mentioned above is related to matters enumerated in entry 6 of the State List in the Seventh Schedule to the Constitution of India with respect to which Parliament has no power to make law for the State except as provided in Articles 249 and 250 thereto;

AND WHEREAS, it appears to this Assembly to be desirable that such legislation should be undertaken by Parliament;

NOW, THEREFORE, in pursuance of clause (1) of Article 252 of the Constitution of India, this Assembly hereby resolves that banning of cigarette advertisements and printing of warnings on cigarette packets about the harmful use of cigarettes and other matters connected therewith or incidental there to should be regulated in the State of Punjab by Parliament by law."

**Mr. Deputy Speaker :** Question is—

WHEREAS smoking of cigarettes constitutes a grave hazard to the health of the persons who smoke;

AND WHEREAS it is intended that provisions should be made by law to ban all cigarette advertisements and to provide for the printing of a warning on the packets of cigarettes that smokings is dangerous to health and for all other matters connected therewith or incidental thereto;

AND WHEREAS legislation for the purpose mentioned above is related to matter enumerated in entry 6 of the State List in the Seventh Schedule to the Constitution of India with respect to which Parliament has no power to make law for the State except as provided in Articles 249 and 250 thereto;

AND WHEREAS, it appears to this Assembly to be desirable that such legislation should be undertaken by Parliament;

NOW, THEREFORE, in pursuance of clause (1) of Article 252 of the Constitution of India, this Assembly hereby resolves that banning of cigarette advertisements and printing of warnings on cigarette packets about the harmful use of cigarettes and other matters connected therewith or incidental thereto should be regulated in the State of Punjab by Parliament by law.

*The motion was carried.*

## RESOLUTION REGARDING CONFERMENT OF POWERS ON THE EXECUTIVE MAGISTRATES UNDER SECTIONS 108,109, AND 110 OF THE NEW CODE OF CRIMINAL PROCEDURE, 1973.

**Revenue and Election Minister** (Sardar Umrao Singh) : Sir, I beg to move:—

WHEREAS according to the provision of sections 108, 109 and 110 of the Code of Criminal Procedure, 1973, the power to take cognizance of the proceedings relating to breach of peace and security measures vests with the Judicial Magistrates of the first class;

[Revenue and Election Minister]

AND WHEREAS it appears expedient to this Assembly that in the interest of the speedy disposal of such proceedings it is desirable that the power under the aforesaid provisions should be vested in the Executive Magistrates;

NOW, THEREFORE, in pursuance of section 478 of the Code of Criminal Procedure, 1973, this Assembly hereby requires that the power to dispose of cases under the provisions of sections 108, 109 and 110, should be vested in the Executive Magistrates and resolves accordingly.

**Mr. Deputy Speaker :** Motion moved—

WHEREAS according to the provisions of sections 108, 109 and 110 of the Code of Criminal Procedure 1973, the power to take cognizance of the proceedings relating to breach of peace and security measures vests with the Judicial Magistrates of the first class;

AND WHEREAS it appears expedient to this Assembly that in the interest of the speedy disposal of such proceedings it is desirable that the power under the aforesaid provisions should be vested in the Executive Magistrates;

NOW, THEREFORE, in pursuance of section 478 of the Code of Criminal Procedure, 1973, this Assembly hereby requires that the power to dispose of cases under the provisions of sections 108, 109 and 110, should be vested in the Executive Magistrates and resolves accordingly.

**ਸਰਦਾਰ ਸੁਰਜੀਤ ਸਿੰਘ** (ਬਰਨਾਲਾ): ਡਿਪਟੀ ਸਪੀਕਰ ਸਾਹਿਬ, ਇਸ ਮਾਮਲੇ ਨੂੰ, ਜੋ ਪੇਸ਼ ਕੀਤਾ ਹੈ ਸਰਦਾਰ ਉਮਰਾਓ ਸਿੰਘ ਜੀ ਨੇ, ਆਪਣੀ ਪਾਰਟੀ ਵਲੋਂ ਮੈਂ ਆਪੋਜ਼ ਕਰਦਾ ਹਾਂ। ਇਸ ਵਿਚ ਦਸਿਆ ਗਿਆ ਹੈ ਕਿ ਮਹਿਜ਼ ਇਸ ਲਈ ਕਰਨ ਲਗੇ ਹਾਂ ਜੁਡੀਸ਼ੀਅਲ ਮੈਜਿਸਟਰੇਟ ਨੂੰ ਕੱਢ ਕੇ ਐਗਜ਼ੈਕਟਿਵ ਮੈਜਿਸਟਰੇਟ ਦੇ ਕੋਲ ਲਿਆਉਣ ਲਗੇ ਹਾਂ ਤਾਕਿ ਕੇਸਾਂ ਦਾ ਨਿਪਟਾਰਾ ਛੇਤੀ ਹੋਵੇ ਮੇਰਾ ਖਿਆਲ ਹੈ ਸ਼ਾਇਦ ਸਰਦਾਰ ਉਮਰਾਓ ਸਿੰਘ ਨੂੰ ਵੀ ਥੋੜ੍ਹਾ ਬਹੁਤਾ ਤਜਰਬਾ ਹੋਵੇ ਕਿਸੇ ਵੇਲੇ ਇਹ ਵੀ ਪ੍ਰੈਕਟਿਸ ਕਰਦੇ ਰਹੇ ਹਨ ਕਿ ਜੋ ਐਗਜ਼ੈਕਟਿਵ ਮੈਜਿਸਟਰੇਟ ਕੋਲ ਕੇਸ ਹੁੰਦੇ ਹਨ ਉਹ ਲਮਕ ਜਾਂਦੇ ਹਨ ਅਤੇ ਜੁਡੀਸ਼ੀਅਲ ਮੈਜਿਸਟਰੇਟ ਕੋਲ ਛੇਤੀ ਨਿਪਟਦੇ ਹਨ। ਐਗਜ਼ੈਕਟਿਵ ਮੈਜਿਸਟਰੇਟ ਕੋਲ ਇਤਨਾ ਕੰਮ ਹੁੰਦਾ ਹੈ ਕਿ ਕਈ ਵਾਰੀ ਉਸ ਦੇ ਰੀਡਰ ਹੀ ਪੇਸ਼ੀਆਂ ਪਾਉਂਦੇ ਹਨ। ਉਨ੍ਹਾਂ ਨੂੰ ਕਦੇ ਕਦੇ ਕੇਸਿਜ਼ ਸੁਣਨ ਦਾ ਮੌਕਾ ਮਿਲਦਾ ਹੈ। ਜੋ ਇਹ ਕਰਨਾ ਚਾਹੁੰਦੇ ਹਨ ਉਹ ਕੁਝ ਹੋਰ ਹੈ। ਸਮਾਂ ਬਚਾਉਣ ਵਾਲੀ ਗੱਲ ਨਹੀਂ ਹੈ। ਮਕਸਦ ਕੁਝ ਹੋਰ ਹੈ। ਜਿਸ ਤਰ੍ਹਾਂ ਹੁਣ ਮਿਸਯੂਜ਼ ਕੀਤਾ ਜਾਂਦਾ ਹੈ ਦਫਾ 107 ਦਾ ਉਸੇ ਤਰ੍ਹਾਂ ਇਸ ਦਾ ਵੀ ਮਿਸਯੂਜ਼ ਕਰਨਾ ਚਾਹੁੰਦੇ ਹਨ। ਜਿਸ ਤਰ੍ਹਾਂ ਕੋਈ ਤੁਰਿਆ ਜਾਂਦਾ ਹੈ ਅਤੇ ਉਸ ਨੂੰ ਜੇਕਰ ਹੈਰਾਸ ਕਰਨਾ ਹੈ ਤਾਂ ਉਸ ਨੂੰ 107/151 ਵਿਚ ਫੜ ਲੈਂਦੇ ਹਨ ਅਤੇ ਪ੍ਰੋਸੀਡਿੰਗਜ਼ ਸਟਾਰਟ ਕਰ ਦਿਤੀਆਂ ਜਾਂਦੀਆਂ ਹਨ। ਜੇ ਮਨਸ਼ਾ 4–5 ਦਿਨ ਅੰਦਰ ਰਖਣ ਦੀ ਹੋਵੇ ਤਾਂ ਖਾਸੀ ਵੱਡੀ ਰਕਮ ਜ਼ਮਾਨਤ ਦੀ ਮੰਗ ਲੈਂਦੇ ਹਨ। (ਵਿਘਨ)

**ਸ੍ਰੀ ਡਿਪਟੀ ਸਪੀਕਰ :** ਬਰਨਾਲਾ ਜੀ, ਤੁਸੀਂ 107 ਤੇ ਬੋਲਦੇ ਹੋ ਜਾਂ 108 ਤੇ? (ਵਿਘਨ)

(Mr. Barnala, are you speaking on section 107 or 108 ? (*Interruptions*)

**ਸਰਦਾਰ ਸੁਰਜੀਤ ਸਿੰਘ :** ਡਿਪਟੀ ਸਪੀਕਰ ਸਾਹਿਬ, ਜੋ 107 ਨਾਲ ਬੀਤ ਰਹੀ ਹੈ ਉਹੀ ਉਸ ਨਾਲ ਵੀ ਬੀਤੇਗੀ। ਮੈਂ ਤੁਹਾਡਾ ਧਿਆਨ ਦਿਲਾਉਣਾ ਚਾਹੁੰਦਾ ਹਾਂ ਕਿ ਇਹ ਕਿਹਾ ਜਾਂਦਾ ਹੈ ਅਸੀਂ ਤਸਦੀਕ ਕਰਾਵਾਂਗੇ ਤਹਿਸੀਲਦਾਰ ਪਾਸੋਂ, ਤਹਿਸੀਲਦਾਰ ਕਾਨੂੰਗੋ ਕੋਲ ਭੇਜ ਦਿੰਦਾ ਹੈ ਅਤੇ ਕਾਨੂੰਗੋ ਪਟਵਾਰੀ ਕੋਲ। ਅਸੀਂ ਵੇਖਿਆ ਹੈ ਕਿ ਉਹ ਪਟਵਾਰੀ ਛੁੱਟੀ ਤੇ ਚਲਿਆ ਜਾਂਦਾ ਹੈ। ਪਿਛੇ

ਜਿਹੇ ਬਾਦਲ ਸਾਹਿਬ ਨੂੰ ਗ੍ਰਿਫਤਾਰ ਕਰ ਲਿਆ ਗਿਆ । ਅਸੀਂ ਜ਼ਮਾਨਤ ਕਰਾਉਣ ਲਈ ਗਏ । ਬਹੁਤ ਵੱਡੀ ਜ਼ਮਾਨਤ ਦਿੱਤੀ । ਉਨ੍ਹਾਂ ਨੇ ਆਪਣੇ ਬੈਂਕ ਅਕਾਂਉਟਸ ਰਖੇ, ਕਾਰ ਅਤੇ ਟਰੈਕਟਰਾਂ ਦੀ ਰਜਿਸਟਰੇਸ਼ਨ ਰਖੀ, ਪਰ ਕਹਿ ਦਿਤਾ ਗਿਆ ਕਿ ਤਹਿਸੀਲਦਾਰ ਕੋਲੋਂ ਤਸਦੀਕ ਹੋਵੇ । ਉਸ ਨੇ ਕਿਹਾ ਕਿ ਮੇਰੀ ਮਜਬੂਰੀ ਹੈ ਕਾਨੂੰਗੋ ਕੋਲੋਂ ਤਸਦੀਕ ਕਰਾਉਣੀ ਪਏਗੀ । ਬੜੀ ਵੱਡੀ ਜ਼ਮਾਨਤ ਦੀ ਪੇਸ਼ਕਸ਼ ਕੀਤੀ, ਪਰ ਜਦੋਂ ਪਟਵਾਰੀ ਦੀ ਤਸਦੀਕ ਆਈ ਤਾਂ ਅਸੀਂ ਬਾਦਲ ਸਾਹਿਬ ਨੂੰ ਕੱਢਵਾ ਸਕੇ ।

**ਮਾਲ ਮੰਤਰੀ** : ਇਹ ਤਾਂ 107 ਦੀ ਗੱਲ ਕਰਦੇ ਹਨ, ਇਹ ਇਰੈਲੇਵੈਂਟ ਹੈ ।

**ਸਰਦਾਰ ਸੁਰਜੀਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਦਸਣਾ ਚਾਹੁੰਦਾ ਹਾਂ ਕਿ ਇਹ 107 ਦਾ ਮਿਸਯੂਜ਼ ਕਰ ਰਹੇ ਹਨ ਅਤੇ 108 ਦਾ ਕਰਨਾ ਚਾਹੁੰਦੇ ਹਨ । ਜਿਸ ਤਰ੍ਹਾਂ ਅਜ ਮੀਸਾ ਨੂੰ ਮਿਸਯੂਜ਼ ਕਰਨ ਲਗੇ ਹੋਏ ਹਨ। ਅੱਜ ਦਿਲੀ ਵਿਚ ਇਕ ਸ਼ਖਸ ਗ੍ਰਿਫਤਾਰ ਹੋ ਗਿਆ ਹੈ ਅਤੇ 8 ਬੰਦੇ ਮਾਰੇ ਗਏ ਹਨ । ਇਕ ਮਸੀਤ ਦਾ ਹੈਡ ਸੀ ਉਸ ਨੂੰ ਗ੍ਰਿਫਤਾਰ ਕਰ ਲਿਆ ਗਿਆ ਹੈ । ਇਸ ਦੇ ਨਾਲ ਇਨ੍ਹਾਂ ਨੂੰ ਅਮ੍ਰਿਤਧਾਰਾ ਮਿਲੇਗਾ . .

> Section 108. Security for good behaviour from persons disseminating seditious matters.

ਇਹ ਕਿਸੇ ਨੂੰ ਵੀ ਕਹਿ ਸਕਣਗੇ ਅਤੇ ਉਹ ਲਟਕਦਾ ਫਿਰੇਗਾ —

> Section 110. Security for good behaviour from habitual offenders.

ਕੌਣ ਹੈਬਿਚੁਅਲ ਔਫੈਂਡਰ ਹੈ ਕੌਣ ਨਹੀਂ। ਜਿਸਨੂੰ ਇਨ੍ਹਾਂ ਨੇ ਕਿਹਾ ਉਸ ਨੂੰ ਪਕੜ ਕੇ ਅੰਦਰ ਦੇ ਦਿੱਤਾ ਜਾਏਗਾ । ਜਿਸ ਨੂੰ ਜੀ ਚਾਹੇ 110 ਦੇ ਤਹਿਤ ਅੰਦਰ ਕਰ ਦੇਣ । ਮੈਂ ਥੋੜ੍ਹੇ ਸਮੇਂ ਵਿਚ ਇਤਨੀ ਬੇਨਤੀ ਕਰਾਂਗਾ ਕਿ ਇਹ ਮਸਲਾ ਇਤਨਾ ਗੰਭੀਰ ਹੈ ਇਸ ਲਈ ਇਸ ਨੂੰ ਲਾਈਟਲੀ ਨਹੀਂ ਲੈਣਾ ਚਾਹੀਦਾ । ਮੈਂ ਹਾਊਸ ਦਾ ਧਿਆਨ ਦਿਲਾਉਣਾ ਚਾਹੁੰਦਾ ਹਾਂ ਕਿ ਇਸ ਨੂੰ ਜੁਡੀਸ਼ੀਅਲ ਮੈਜਿਸਟਰੇਟ ਕੋਲ ਰਹਿਣ ਦਿਉ । ਉਹ ਜਲਦੀ ਨਿਪਟਾਰਾ ਕਰ ਸਕਦੇ ਹਨ । ਸਾਡਾ ਪਰਸਨਲ ਤਜ਼ਰਬਾ ਹੈ ਕਿ 107 ਦੀ ਕਾਰਵਾਈ ਦੇ ਕੇਸ 1—1 ਸਾਲ ਚਲਦੇ ਰਹਿੰਦੇ ਹਨ ਐਗਜ਼ੈਕਟਿਵ ਮੈਜਿਸਟਰੇਟ ਕੋਲ । ਪੇਸ਼ੀਆਂ ਵੀ ਰੀਡਰਜ਼ ਨੂੰ ਦੇਣੀਆਂ ਪੈਂਦੀਆਂ ਹਨ ਕਿਉਂਕਿ ਮੈਜਿਸਟਰੇਟ ਸਾਹਿਬ ਹਾਜ਼ਰ ਨਹੀਂ ਹੁੰਦੇ ਉਹ ਦੌਰੇ ਰਖ ਲੈਂਦੇ ਹਨ 50—50 ਮੀਲ ਤੇ ਅਤੇ ਲੋਕਾਂ ਨੂੰ ਉਥੇ ਜਾਣਾ ਪੈਂਦਾ ਹੈ । (ਵਿਘਨ) ਪਰ ਜੁਡੀਸ਼ੀਅਲ ਕੋਰਟ ਵਿਚ ਇਸ ਤਰ੍ਹਾਂ ਨਹੀਂ ਹੁੰਦਾ। ਉਹ ਆਪਣੇ ਹੱਥ ਨਾਲ ਕਾਰਵਾਈ ਲਿਖਦੇ ਹਨ ਜਾਂ ਆਪਣੀ ਮੌਜੂਦਗੀ ਵਿਚ ਲਿਖਵਾਉਂਦੇ ਹਨ, ਇਸ ਤਰ੍ਹਾਂ ਗਵਾਹਾਂ ਨੂੰ ਮੋੜਦੇ ਨਹੀਂ, ਜਿਸ ਤਰ੍ਹਾਂ ਐਗਜ਼ੈਕਟਿਵ ਅਦਾਲਤਾਂ ਵਿਚ ਕੀਤਾ ਜਾਂਦਾ ਹੈ। ਇਹ ਜੁਡੀਸ਼ੀਅਲ ਕੇਸਿਜ਼ ਹਨ ਇਨ੍ਹਾਂ ਨੂੰ ਐਗਜ਼ੈਕਿਟਵ ਮੈਜਿਸਟਰੇਟ ਕੋਲ ਨਹੀਂ ਭੇਜਣਾ ਚਾਹੀਦਾ । ਅਗਰ ਜ਼ਿਆਦਾ ਪਾਵਰਜ਼ ਐਗਜ਼ੈਕਟਿਵ ਮੈਜਿਸਟਰੇਟ ਨੂੰ ਦਿੱਤੀਆਂ ਜਾਣ ਤਾਂ ਮੈਂ ਸਮਝਦਾ ਹਾਂ ਕਿ ਇਹ ਗ਼ਲਤ ਹੋਵੇਗਾ । ਮੈਂ ਆਪਣੀ ਪਾਰਟੀ ਵਲੋਂ ਇਸ ਦੀ ਵਿਰੋਧਤਾ ਕਰਦਾ ਹਾਂ ।

**ਕਾਮਰੇਡ ਰਾਜ ਕੁਮਾਰ**: ( ਧਾਰੀਵਾਲ) : ਡਿਪਟੀ ਸਪੀਕਰ ਸਾਹਿਬ, ਇਹ ਰੈਜ਼ੋਲਿਊਸ਼ਨ ਜਿੰਨਾ ਮਾਸੂਮ ਤਰੀਕੇ ਨਾਲ ਪੇਸ਼ ਕੀਤਾ ਗਿਆ ਹੈ ਉਤਨਾ ਮਾਸੂਮ ਇਹ ਹੈ ਨਹੀਂ । ਮੈਂ ਬਰਨਾਲਾ ਜੀ ਨਾਲ ਐਗਰੀ ਕਰਦਾ ਹਾਂ। ਇਹ ਦਲੀਲ ਕਿ ਕੇਸਾਂ ਦਾ ਨਿਪਟਾਰਾ ਛੇਤੀ ਕਰਨ ਵਾਸਤੇ ਇਹ ਕੰਮ ਐਗ-ਜ਼ੈਕਟਿਵ ਮੈਜਿਸਟਰੇਟ ਨੂੰ ਦੇ ਦਿੱਤਾ ਜਾਏ ਇਹ ਗੱਲ ਹਕੀਕਤ ਤੋਂ ਉਲਟ ਹੈ । ਸਗੋਂ ਹਕੀਕਤ ਇਹ ਹੈ ਕਿ ਜਿਹੜੇ ਐਗਜ਼ੈਕਟਿਵ ਮੈਜਿਸਟਰੇਟ ਹਨ ਉਨ੍ਹਾਂ ਕੋਲ ਜੁਡੀਸ਼ੀਅਲ ਕੰਮ ਇਨਸੀਡੈਂਟਲ ਹੈ, ਮੇਨ ਕੰਮ ਨਹੀਂ । ਇਸ ਲਈ, ਇਹ ਕੇਸਿਜ਼ ਉਨ੍ਹਾਂ ਕੋਲ ਹੋਰ ਜ਼ਿਆਦਾ ਲਟਕਣਗੇ । ਡਿਲੇ ਰੋਕਣ ਵਾਸਤੇ ਇਹ ਉਨ੍ਹਾਂ ਨੂੰ ਦੇ ਦਿੱਤੇ ਜਾਣ ਇਹ ਗ਼ਲਤ ਹੋਵੇਗਾ, ਸਗੋਂ ਡਿਲੇ ਜ਼ਿਆਦਾ ਹੋਵੇਗੀ ।

[ਕਾਮਰੇਡ ਰਾਜ ਕੁਮਾਰ]

ਦੂਸਰੀ ਗੱਲ ਡਿਪਟੀ ਸਪੀਕਰ ਸਾਹਿਬ, ਇਹ ਹੈ ਮੈਂ ਇਸ ਦਾ ਸਕੋਪ ਦਸਣਾ ਚਾਹੁੰਦਾ ਹਾਂ—

'This section is directed against the dissemination in any manner, by speech or writing of any matter, the publication of which:—

(a) is punishable under Section 124-A of the Indian Penal Code (Sedition) ; or

(b) under Section 153-A of the Indian Penal Code(promoting enmity between classes);

(c) under Section 153-B of the Indian Penal Code (imputations, assertions prejudicial to national integration);

(d) under Section 295-A of the Indian Penal Code (malicious act insulting the religion or the religious beliefs of any class) ;

(e) under Section 503 (intimidation) or Section 499 (defamation) of the Indian Penal Code, being a matter concerning a Judge, acting or purporting to act in the discharge of his official duties; and

(f) making, producing or keeping for sale, import, export conveying, selling, letting to hire, distributing, publicily, exhibiting or in any other manner putting into circulation any obscene matter such as is referred to in Section 292 of the Indian Penal Code.

ਇਹ ਮੈਂ ਇਸ ਕਰਕੇ ਪੜ੍ਹਿਆ ਹੈ ਕਿ ਇਸ ਦਾ ਸਕੋਪ ਬੜਾ ਵਾਈਡ ਹੈ । ਅਗਰ ਇਹ ਕੰਮ ਜੁਡੀਸ਼ੀਅਲ ਮੈਜਿਸਟਰੇਟ ਕੋਲੋਂ ਲੈਕੇ ਐਗਜ਼ੈਕਟਿਵ ਮੈਜਿਸਟਰੇਟ ਨੂੰ ਦੇ ਦਿੱਤਾ ਗਿਆ ਤਾਂ, ਵਿਦ ਡਿਊ ਰਿਸਪੈਕਟ ਟੂ ਦੀ ਐਗਜ਼ੈਕਟਿਵ ਮੈਜਿਸਟਰੇਟਸ,ਉਨ੍ਹਾਂ ਦਾ ਕੰਮ ਕਿਉਂਕਿ ਇਨਸੀਡੈਂਟਲ ਹੈ ਅਤੇ ਜੁਡੀਸ਼ੀਅਰੀ ਦੇ ਡੇ-ਟੂ-ਡੇ ਕੰਮ ਦਾ ਬਹੁਤਾ ਤਜ਼ਰਬਾ ਨਹੀਂ ਅਤੇ ਉਨ੍ਹਾਂ ਦਾ ਕੰਮ ਸਿਰਫ ਐਗਜ਼ੈਕਟਿਵ ਹੈ ਅਤੇ ਉਹ ਡਾਇਰੈਕਟਲੀ ਐਗਜ਼ੈਕਿਟਿਵ ਦੇ ਮਤਾਹਿਤ ਹਨ ਅਤੇ ਇਸ ਸਕੋਪ ਵਿੱਚ ਇੰਟਰਫੀਅਰੈਂਸ ਗ਼ਲਤ ਗੱਲ ਹੋਵੇਗੀ । ਇਹ ਇੰਡੀਵੀਜੂਅਲ ਦੀ ਆਜ਼ਾਦੀ ਵਿੱਚ ਦਖਲ ਦੇ ਸਕਣ ਦਾ ਅਧਿਕਾਰ ਹੈ। ਸਾਡਾ ਕੁਝ ਤਜ਼ਰਬਾ ਵੀ ਇਸ ਸਬੰਧ ਵਿੱਚ ਹੈ । ਡਿਪਟੀ ਸਪੀਕਰ ਸਾਹਿਬ, 107 ਅੱਗੇ ਐਗਜ਼ੈਕਟਿਵ ਮੈਜਿ-ਸਟਰੇਟਸ ਕੋਲ ਹੈ । ਜਿਸ ਇਨਡਿਸਕਰੀਮੀਨੇਟ ਤਰੀਕੇ ਨਾਲ ਇਸ ਦਫਾ ਦਾ ਇਸਤੇਮਾਲ ਹੋ ਰਿਹਾ ਹੈ ਅਤੇ ਜਿਨ੍ਹਾਂ ਅਥਾਰਟੀਜ਼ ਕੋਲ ਇਹ ਪਾਵਰ ਹੈ ਇਹ ਐਬਯੂਜ਼ ਹੋ ਰਹੀ ਹੈ। ਆਪਣੇ ਇੰਟਰੈਸਟ ਵਾਸਤੇ 108 ਵਰਗੀ ਦਫਾ ਦਾ ਵੀ ਗ਼ਲਤ ਇਸਤੇਮਾਲ ਹੋ ਸਕਦਾ ਹੈ । ਇਹ ਪੰਜਾਬ ਦੇ ਲੋਕਾਂ ਦੀ ਸਿਵਲ ਲਿਬਰਟੀ ਤੇ ਹੋਰ ਜ਼ਿਆਦਾ ਛਾਪਾ ਹੋਵੇਗਾ। ਇਹ ਅਖਤਿਆਰ ਜੁਡੀਸ਼ੀਅਲ ਮੈਜਿਸਟਰੇਟ ਕੋਲ ਹੀ ਰਹਿਣੇ ਚਾਹੀਦੇ ਹਨ ਅਤੇ ਜਿਸ ਤਰੀਕੇ ਨਾਲ ਇਸ ਸਵਾਲ ਨੂੰ ਲੈਣਾ ਚਾਹੀਦਾ ਹੈ ਉਸ ਤਰੀਕੇ ਨਾਲ ਹੀ ਲਿਆ ਜਾਣਾ ਚਾਹੀਦਾ ਹੈ। ਇਸ ਸਵੀਪਿੰਗ ਤਰੀਕੇ ਨਾਲ ਇਹ ਪਾਵਰਜ਼ ਜੁਡੀਸ਼ੀਅਲ ਮੈਜਿਸਟਰੇਟਸ ਤੋਂ ਖੋਹ ਕੇ ਐਗਜ਼ੈਕਟਿਵ ਮੈਜਿਸਟਰੇਟਸ ਨੂੰ ਨਹੀਂ ਦੇਣੀਆਂ ਚਾਹੀਦੀਆਂ ।

**ਡਾਕਟਰ ਬਲਦੇਵ ਪ੍ਰਕਾਸ਼** (ਅੰਮ੍ਰਿਤਸਰ, ਪੂਰਬ): ਡਿਪਟੀ ਸਪੀਕਰ ਸਾਹਿਬ, ਪੰਜਾਬ ਵਿਧਾਨ ਸਭਾ ਵਿਚ ਬੜੀ ਜੱਦੋ ਜਹਿਦ ਤੋਂ ਬਾਅਦ ਸਰਦਾਰ ਪ੍ਰਤਾਪ ਸਿੰਘ ਕੈਰੋਂ ਜਦੋਂ ਚੀਫ ਮਨਿਸਟਰ ਸਨ ਉਦੋਂ ਜੂਡੀਸ਼ੀਅਰੀ ਨੂੰ ਐਗਜ਼ੈਕਟਿਵ ਤੋਂ ਅਲਹਿਦਾ ਕਰਨ ਦਾ ਬਿਲ ਪਾਸ ਹੋਇਆ ਸੀ। ਇਹ ਇਸ ਕਰਕੇ ਹੋਇਆ ਸੀ ਕਿ ਲੋਕਾਂ ਨੂੰ ਇਨਸਾਫ ਮਿਲ ਸਕੇ। ਐਗਜ਼ੈਕਟਿਵ ਕੋਲੋਂ ਸੈਪਰੇਟ ਹੋ ਜਾਣ ਨਾਲ ਸਰਕਾਰ ਦਾ ਦਬਾਉ ਜੂਡੀਸ਼ੀਅਰੀ ਤੇ ਨਹੀਂ ਪਵੇਗਾ ਅਤੇ ਲੋਕਾਂ ਨੂੰ ਇਨਸਾਫ ਮਿਲੇਗਾ ਅਤੇ ਕਿਸੇ ਪੁਲੀਟੀਕਲ ਪਰੈਸ਼ੱਰ ਜਾਂ ਪੁਲਿਸ ਦੇ ਕਹਿਣ ਤੇ ਉਨ੍ਹਾਂ ਲੋਕਾਂ ਨਾਲ ਬੇਇਨਸਾਫੀ ਨਹੀਂ ਹੋਵੇਗੀ ਅਤੇ ਅਦਾਲਤਾਂ ਉਨ੍ਹਾਂ ਨੂੰ ਇਨਸਾਫ ਹੀ ਦੇਣਗੀਆਂ। ਅੱਜ ਇਹ ਦੋ ਤਿੰਨ ਧਾਰਾਵਾਂ ਜੂਡੀਸ਼ੀਅਰੀ ਤੋਂ ਮੁੜ ਕੇ ਕੱਢ ਕੇ ਐਗਜ਼ੈਕਟਿਵ

ਨੂੰ ਦਿੱਤੀਆਂ ਜਾ ਰਹੀਆਂ ਹਨ ਅਤੇ ਇਸ ਦਾ ਕਾਰਨ ਕੋਈ ਨਹੀਂ ਦਿੱਤਾ ਗਿਆ । ਇਹ ਕਿਹਾ ਗਿਆ ਹੈ ਕਿ ਕਿਉਂਕਿ ਇਸ ਵਿਧਾਨ ਸਭਾ ਨੂੰ ਉਚਿਤ ਪ੍ਰਤੀਤ ਹੁੰਦਾ ਹੈ ਅਤੇ ਇਸ ਤਰ੍ਹਾਂ ਦੀ ਕਾਰਵਾਈ ਦਾ ਛੇਤੀ ਨਿਪਟਾਰਾ ਕਰਨ ਲਈ ਇਹ ਕੀਤਾ ਜਾ ਰਿਹਾ ਹੈ । ਇਹ ਤਾਂ ਅਨਉਚਿਤ ਪ੍ਰਤੀਤ ਹੁੰਦਾ ਹੈ । ਇਹ ਅਨਜਸਟੀਫਾਈਡ ਹੈ । ਇਹ ਜੁਡੀਸ਼ਰੀ ਤੋਂ ਕੱਢ ਕੇ ਐਗਜ਼ੈਕਟਿਵ ਨੂੰ ਪਾਵਰਜ਼ ਦੇਣ ਦਾ ਕੋਈ ਕਾਰਨ ਨਹੀਂ । ਇਸ ਨਾਲ ਤਾਂ ਜੁਡੀਸ਼ਰੀ ਜਿਹੜੀ ਕਿ ਐਗਜ਼ੈਕਟਿਵ ਤੋਂ ਅਲਹਿਦਾ ਕੀਤੀ ਗਈ ਸੀ ਉਸ ਦਾ ਪਰਪਜ਼ ਹੀ ਡਿਫੀਟ ਹੋ ਜਾਂਦਾ ਹੈ । ਜੇ ਇਹ ਹੌਲੀ ਹੌਲੀ ਇਸੇ ਤਰ੍ਹਾਂ ਕਰਦੇ ਰਹੇ ਤਾਂ ਸਾਰਾ ਕੁਝ ਹੀ ਬਦਲ ਜਾਵੇਗਾ । ਕਈ ਧਾਰਾਵਾਂ ਦੇ ਬਾਰੇ ਵਿੱਚ ਹਾਈ ਕੋਰਟਸ ਨੇ ਫੈਸਲੇ ਕਰਨੇ ਹੁੰਦੇ ਹਨ । ਮਾਮੂਲੀ ਧਾਰਾਵਾਂ ਵਿੱਚ ਪੁਲਿਸ ਆਮ ਸਿਟੀਜ਼ਨ ਨੂੰ ਨੁਕਸਾਨ ਪਹੁੰਚਾ ਸਕਦੀ ਹੈ । 107, 108 ਵਿੱਚ ਪੁਲਿਸ ਫੜ ਕੇ ਲੈ ਜਾਵੇਗੀ ਅਤੇ ਐਗਜ਼ੈਕਟਿਵ ਮੈਜਿਸਟਰੇਟ ਨੇ ਉਹੀ ਕਰਨਾ ਹੈ ਜੋ ਪੁਲਿਸ ਨੇ ਕਹਿਣਾ ਹੈ । ਇਸ ਤਰ੍ਹਾਂ ਆਮ ਸਿਟੀਜ਼ਨ ਨੂੰ ਦੋ ਦੋ ਦਿਨ ਅੰਦਰ ਰੱਖਿਆ ਜਾਵੇਗਾ ਅਤੇ ਦੋ ਦੋ ਲੱਖ ਰੁਪਏ ਦੀ ਜ਼ਮਾਨਤ ਮੰਗੀ ਜਾਵੇਗੀ । ਤਹਿਸੀਲਦਾਰ ਕੋਲੋਂ ਵੈਰੀਫਾਈ ਕਰਾਉਣਾ ਪਵੇਗਾ । ਇਸ ਨਾਲ ਤਾਂ ਜੁਡੀਸ਼ਰੀ ਅਤੇ ਐਗਜ਼ੈਕਟਿਵ ਨੂੰ ਸੈਪਰੇਟ ਕਰਨ ਦਾ ਪਰਪਜ਼ ਹੀ ਡਿਫੀਟ ਹੋ ਜਾਂਦਾ ਹੈ। ਇਹ ਬੜਾ ਰਿਟਰੋਗਰੇਡ ਸਟੈਪ ਹੈ । ਇਹ ਪੰਜਾਬ ਦੀ ਸ਼ਹਿਰੀ ਆਜ਼ਾਦੀ ਤੇ ਹਮਲਾ ਹੈ । ਮੈਂ ਇਸ ਦੀ ਮੁਖਾਲਫਤ ਕਰਦਾ ਹਾਂ ਕਿ ਇਹ ਵਾਪਸ ਲੈਣਾ ਚਾਹੀਦਾ ਹੈ ਇਹ ਪੰਜਾਬ ਦੀ ਜੰਤਾ ਦੇ ਬੁਨਿਆਦੀ ਹੱਕਾਂ ਤੇ ਛਾਪਾ ਹੈ ।

**ਮਾਲ ਤੇ ਚੋਣ ਮੰਤਰੀ :** ਡਿਪਟੀ ਸਪੀਕਰ ਸਾਹਿਬ, ਮੈਨੂੰ ਬੜੀ ਹੈਰਾਨੀ ਹੈ ਕਿ ਸਰਦਾਰ ਸੁਰਜੀਤ ਸਿੰਘ ਬਰਨਾਲਾ ਵਰਗੇ ਸਿਆਣੇ ਆਦਮੀ ਇਸ ਰੈਜ਼ੋਲਿਊਸ਼ਨ ਦੀ ਵਿਰੋਧਤਾ ਕਰ ਰਹੇ ਹਨ । ਕਿਥੇ 107, 151 ਮਿਸਯੂਜ਼ ਹੋ ਰਹੀ ਹੈ ਮੇਰੀ ਗੁਜ਼ਾਰਿਸ਼ ਇਹ ਹੈ ਕਿ 107,151 ਸੀ. ਆਰ. ਪੀ. ਸੀ. ਤਾਂ ਅੱਗੇ ਐਗਜ਼ੈਕਟਿਵ ਮੈਜਿਸਟਰੇਟਸ ਟਰਾਈ ਕਰਦੇ ਹਨ । ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਨਵਾਂ ਸੀ. ਆਰ. ਪੀ. ਸੀ: ਬਣਾਇਆ ਹੈ ਇਸ ਦੇ ਵਿੱਚ ਇਹ ਪਰੋਵੀਜ਼ਨ ਹੈ ਕਿ 108,109, 110 ਜੁਡੀਸ਼ਲ ਮੈਜਿਸਟਰੇਟ ਟਰਾਈ ਕਰਨਗੇ । ਪਰ ਪਾਰਲੀਮੈਂਟ ਵਿੱਚ ਇਹ ਮਸਲਾ ਖੜ੍ਹਾ ਹੋਇਆ ਜੁਡੀਸ਼ਰੀ ਕੋਲ ਅੱਗੇ ਹੀ ਕੰਮ ਜ਼ਿਆਦਾ ਹੈ ਇਸ ਲਈ ਇਹ ਛੋਟੇ ਛੋਟੇ ਓਫੈਂਸ ਟਰਾਈ ਕਰਨ ਲਈ ਜੁਡੀਸ਼ਰੀ ਕੋਲ ਨਹੀਂ ਜਾਣੇ ਚਾਹੀਦੇ ।

**ਸ੍ਰੀ ਡਿਪਟੀ ਸਪੀਕਰ :** ਇਹ ਤਾਂ ਪ੍ਰੀਵੈਂਟਿਵ ਮਯੀਰਜ ਹਨ । (These are preventive measures only.)

**ਮੰਤਰੀ:** ਇਹ ਤਾਂ ਓਫੈਂਸ ਨੂੰ ਪ੍ਰੀਵੈਂਟ ਕਰਨ ਲਈ ਮਯੀਰਜ਼ ਹਨ । ਜੇ ਕੋਈ ਵੱਡਾ ਓਫੈਂਸ ਕਰਦਾ ਹੈ ਤਾਂ ਉਸਨੂੰ ਤਾਂ ਕੋਰਟ ਟਰਾਈ ਕਰੇਗਾ । ਓਫੈਂਸ ਨੂੰ ਰੋਕਣ ਵਾਸਤੇ ਅਤੇ ਇਸ ਦੀ ਇਮੀਜੀਏਟ ਡਿਸਪੋਜਲ ਵਾਸਤੇ ਇਹ ਕੀਤਾ ਜਾ ਰਿਹਾ ਹੈ । ਕਿਉਂਕਿ ਦੂਜੀਆਂ ਅਦਾਲਤਾਂ ਪਾਸ ਕੰਮ ਬਹੁਤ ਹੈ ।

**ਕਾਮਰੇਡ ਰਾਜ ਕੁਮਾਰ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਇਹ ਪਾਰਲੀਮੈਂਟ ਦਾ ਕਿਸ ਕੰਟੈਕਸਟ ਵਿੱਚ ਜ਼ਿਕਰ ਕਰ ਰਹੇ ਹਨ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਮਾਮਲਾ ਲਾਅ ਕਮਿਸ਼ਨ ਨੇ ਡੀਲ ਕੀਤਾ ਸੀ ਅਤੇ ਲਾਅ ਕਮਿਸ਼ਨ ਨੇ ਆਪਣੀ ਲੇਟੈਸਟ ਰਿਪੋਰਟ ਵਿੱਚ ਇਸ ਗੱਲ ਦੀ ਸਖਤ ਮੁਖਾਲਫਤ ਕੀਤੀ ਹੈ ।

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ 478 ਨਹੀਂ ਪੜ੍ਹਿਆ ਜਿਸ ਦੇ ਥੱਲੇ ਇਹ ਸੀ ਆਰ. ਪੀ. ਸੀ. ਦਾ ਇਹ ਰੈਜ਼ੋਲਿਊਸ਼ਨ ਲਿਆਂਦਾ ਹੈ । ਸਟੇਟ ਲੈਜਿਸਲੇਚਰ ਇਹ ਕੰਮ

[ਮਾਲ ਤੇ ਚੋਣ ਮੰਤਰੀ]

ਐਗਜ਼ੈਕਟਿਵ ਮੈਜਿਸਟਰੇਟਸ ਨੂੰ ਵੀ ਐਂਟਰਸੱਟ ਕਰ ਸਕਦੀ ਹੈ । ਇਸ ਬਾਰੇ ਪੰਜਾਬ ਗੌਰਮਿੰਟ ਜੁਡੀਸ਼ਰੀ ਨੂੰ ਸੇਫਗਾਰਡ ਕਰਨ ਵਾਸਤੇ ਹਾਈਕੋਰਟ ਨਾਲ ਗਲ ਬਾਤ ਕਰੇਗੀ । 478 ਦੇ ਮੁਤਾਬਿਕ ਹਾਈ ਕੋਰਟ ਨਾਲ ਗੱਲਬਾਤ ਕਰਾਂਗੇ । ਅਗਰ ਹਾਈ ਕੋਰਟ ਆਬਜੈਕਟ ਕਰੇਗਾ ਤਾਂ ਗੌਰਮਿੰਟ ਰੀਕੰਸਿਡਰ ਕਰ ਸਕਦੀ ਹੈ । ਇਹ ਤਾਂ ਇੱਕ ਐਕਸੈਪਟਿਡ ਪ੍ਰਿੰਸੀਪਲ ਹੈ ਕਿ ਜੁਡੀਸ਼ਰੀ ਐਗਜ਼ੈਕਟਿਵ ਤੋਂ ਸੈਪਰੇਟ ਹੋਣੀ ਚਾਹੀਦੀ ਹੈ । ਉਸਦੇ ਨਾਲ ਇਨ੍ਹਾਂ ਦਾ ਕੋਈ ਤੁਅੱਲਕ ਨਹੀਂ । 108, 109, 110 ਵਿੱਚ ਉਹ ਓਫੈਂਸ ਆਉਂਦੇ ਹਨ ਜਿਹੜਾ ਕਿ ਸਾਡੇ ਸਾਹਮਣੇ ਬੈਠੇ ਸਾਥੀ ਜਾਂ ਕਾਮਰੇਡ ਭਰਾ ਨਹੀਂ ਕਰ ਸਕਦੇ । ਇਸ ਲਈ ਇਨ੍ਹਾਂ ਨੂੰ ਕੋਈ ਐਪਰੀਹੈਨਸ਼ਨ ਨਹੀਂ ਹੋਣੀ ਚਾਹੀਦੀ । ਇਹ ਸੈਡੀਸ਼ਨ ਵਰਗੇ ਓਫੈਂਸ ਤਾਂ ਕੋਈ ਭਲਾ ਆਦਮੀ ਨਹੀਂ ਕਰ ਸਕਦਾ । 109 ਦੇ ਵਿੱਚ ਸਸਪੈਕਟਿਡ ਆਦਮੀ ਆਉਂਦੇ ਹਨ ਅਤੇ 110 ਵਿੱਚ ਹੈਬਿਚੁਅਲ ਓਫੈਂਡਰਜ਼ ਆਉਂਦੇ ਹਨ । ਅਜਿਹੇ ਓਫੈਂਡਰਜ਼ ਨੂੰ ਰੋਕਣ ਵਾਸਤੇ ਕਿ ਉਹ ਇਸ ਕਿਸਮ ਦਾ ਕੋਈ ਓਫੈਂਸ ਨਾ ਕਰੇ ਅਤੇ ਇਸ ਲਈ ਉਹ ਸ਼ਿਉਰਟੀ ਜਾਂ ਬਾਂਡ ਦੋ ਤਿੰਨ ਹਜ਼ਾਰ ਰੁਪਏ ਦਾ ਭਰ ਦੇਵੇ । ਮੈਨੂੰ ਹੈਰਾਨੀ ਹੈ ਕਿ ਇਹ ਸਾਥੀ ਸੁਸਾਇਟੀ ਵਿੱਚ ਅਜਿਹੇ ਐਲੀਮੈਂਟ ਦੀ ਹਮਾਇਤ ਕਰਦੇ ਹਨ । ਇਹ ਹਿਮਾਇਤ ਨਹੀਂ ਤਾਂ ਹੋਰ ਕੀ ਹੈ? ਸੋਸਾਇਟੀ ਵਿੱਚ ਅਜਿਹੇ ਐਲੀਮੈਂਟ ਦੀ ਵਿਰੋਧਤਾ ਕਰਨੀ ਚਾਹੀਦੀ ਹੈ । ਇਸ ਕਰਕੇ ਮੇਰੀ ਗੁਜ਼ਾਰਿਸ਼ ਹੈ ਕਿ ਜੋ ਐਪਰੀਹੈਨਸ਼ਨ ਸਾਡੇ ਸਾਥੀਆਂ ਨੂੰ ਹੈ, ਇਹ ਗਲਤ ਹੈ । ਇਹ ਤਾਂ ਸਪੀਡੀ ਡਿਸਪੋਜ਼ਲ ਆਫ ਦੀ ਕੇਸਿਜ਼ ਲਈ ਰੈਜ਼ੋਲਿਉਸ਼ਨ ਲਿਆਂਦਾ ਗਿਆ ਹੈ ।

**Mr. Deputy Speaker** : Question is—

WHEREAS according to the provision of sections 108, 109 and 110 of the Code of Criminal Procedure, 1973, the power to take cognizance of the proceedings relating to breach of peace and security measures vests with the Judicial Magistrates of the first class;

AND WHEREAS it appears expedient to this Assembly that in the interest of the speedy disposal of such proceedings it is desirable that the power under the aforesaid provisions should be vested in the Executive Magistrates;

NOW, THEREFORE, in pursuance of section 478 of the Code of Criminal Procedure, 1973, this Assembly hereby requires that the power to dispose of cases under the provisions of sections 108, 109 and 110, should be vested in the Executive Magistrates and resolves accordingly.

*After taking the sense of the House by voices Mr. Deputy Speaker said I think Ayes have it.' This opinion was challanged. The Members were asked to rise in their places. Thirty three Members rose in support of the Motion and fourteen against the Motion. The Motion was declared carried.)*

Ayes — 33

Noes — 14

*The Motion was declared carried.*

---

## RESOLUTION UNDER ARTICLE 252(2) OF THE CONSTITUTION OF INDIA REGARDING THE WATER (PREVENTION AND CONTROL OF POLLUTION) ACT, 1974.

**Minister for Finance and Local Government** (Shri Hans Raj Sharma):

Sir, I beg to move—

WHEREAS the problem of pollution of water is becoming serious day by day, and indiscriminate discharge of industrial wastes and other effluents are deteriorating the quality of water;

AND WHEREAS it is intended that provision should be made by law to prevent and control water pollution ;

AND WHEREAS, legislation for the purpose mentioned above is related to matters enumerated in entries 6 and 17 of the State List in the Seventh Schedule to the Constitution of India;

AND WHEREAS the Parliament of India have enacted the Water (Prevention and Control of Pollution) Act, 1974 (Act 6 of 1974), for the prevention and control of water pollution and the maintaining or restoring of wholesomeness of water, for the establishment, with a view to carrying out the purposes aforesaid, of Boards for the prevention and control of water pollution, for conferring and assigning to such Boards powers and functions relating thereto and for matters connected therewith;

NOW, THEREFORE, in pursuance of clause (2) of Article 252 of the Constitution of India, this Legislative Assembly hereby resolves that the aforesaid Water (Prevention and Control of Pollution) Act, 1974 be adopted by the State of Punjab.

**Mr. Deputy Speaker :** Motion moved—

WHEREAS the problem of pollution of water is becoming serious day by day, and indiscriminate discharge of industrial wastes and other effluents are deteriorating the quality of water;

AND WHEREAS it is intended that provision should be made by law to prevent and control water pollution;

AND WHEREAS, legislation for the purpose mentioned above is related to matters enumerated in entries 6 and 17 of the State List in the Seventh Schedule to the Constitution of India;

AND WHEREAS the Parliament of India have enacted the Water (Prevention and Control of Pollution) Act 1974 (Act 6 of 1974), for the prevention and control of water pollution and the maintaining or restoring of wholesomeness of water, for the establishment, with a view to carrying out the purposes aforesaid, of Boards for the prevention and control of water pollution, for conferring and assigning to such Boards powers and functions relating there to and for matters connected therewith;

NOW, THEREFORE, in pursuance of clause (2) of Article 252 of the Constitution of India, this Legislative Assembly hereby resolves that the aforesaid Water (Prevention and Control of Pollution) Act, 1974 be adopted by the State of Punjab.

**Mr. Deputy Speaker :** Question is—

WHEREAS the problem of pollution of water is becoming serious day by day, and indiscriminate discharge of industrial wastes and other effluents are deteriorating the quality of water;

AND WHEREAS it is intended that provision should be made by law to prevent and control water pollution;

AND WHEREAS, legislation for the purpose mentioned above is related to matters enumerated in entries 6 and 17 of the State List in the Seventh Schedule to the Constitution of India;

AND WHEREAS the Parliament of India have enacted the Water (Prevention and Control of Pollution) Act, 1974 (Act 6 of 1974), for the prevention and control of water pollution and the maintaining or restoring of wholesomeness of

[Mr. Deputy Speaker]

water, for the establishment, with a view to carrying out the purposes aforesaid, of Boards for the prevention and control of water pollution, for conferring and assigning to such Boards powers and functions relating thereto and for matters connected therewith;

NOW, THEREFORE, in pursuance of clause (2) of Article 252 of the Constitution of India, this Legislative Assembly hereby resolves that the aforesaid Water (Prevention and Control of Poluution) Act, 1974 be adopted by the State of Punjab.

*The motion was carried.*

---

## LEGISLATIVE BUSINESS

### (i) THE PUNJAB URBAN ESTATES (DEVELOPMENT AND REGULATION) AMENDMENT BILL, 1975.

**Minister for Finance and Urban Development** (Shri Hans Raj Sharma) : Sir, I beg to introduce the Punjab Urban Estates (Development and Regulation) Amendment Bill.

Sir, I also beg to move—

That the Punjab Urban Estates (Development and Regulation) Amendment Bill be taken into consideration at once.

**Mr. Deputy Speaker :** Motion moved—

That the Punjab Urban Estates (Development and Regulation) Amendment Bill be taken into consideration at once.

**ਸਰਦਾਰ ਪੰਨਾ ਸਿੰਘ ਗੁਲਸ਼ਨ** (ਨਥਾਨਾ, ਐਸ. ਸੀ): ਡਿਪਟੀ ਸਪੀਕਰ ਸਾਹਿਬ, ਜੋ ਇਹ ਬਿੱਲ ਪੰਜਾਬ ਬਸਤੀਆਂ ਦੀ ਤਰਤੀਬ ਬਿਲ 1975 ਪੇਸ਼ ਕੀਤਾ ਗਿਆ ਹੈ, ਮੈਂ ਇਸ ਦੇ ਬਾਰੇ ਅਰਜ਼ ਕਰਾਂਗਾ ਕਿ ਇਸ ਬਿਲ ਦੀ ਭਾਵਨਾ ਅੱਛੀ ਹੈ। ਕਿਉਂਕਿ ਇਸ ਬਿੱਲ ਨੇ ਸ਼ਹਿਰਾਂ ਨੂੰ ਸੁੰਦਰ ਬਣਾਉਣਾ ਹੈ। ਸ਼ਹਿਰਾਂ ਨੂੰ ਸੁੰਦਰ ਬਣਾਉਣ ਵਾਸਤੇ, ਆਸ ਪਾਸ ਜਿਹੜੇ ਨਿੱਕੇ ਨਿੱਕੇ ਮਕਾਨ ਪਾ ਲੈਂਦੇ ਹਨ।

**ਸਰਦਾਰ ਹਰਚੰਦ ਸਿੰਘ** ਉਹ ਬਿੱਲ ਤਾਂ ਇਸ ਤੋਂ ਅਗਲਾ ਬਿੱਲ ਹੈ। (ਹਾਸਾ)

(ਆਵਾਜ਼ਾਂ : ਠੀਕ ਹੈ, ਠੀਕ ਹੈ, ਇਸ ਉਤੇ ਹੀ ਬੋਲ ਲਉ)

**ਵਿੱਤ ਮੰਤਰੀ** : ਡਿਪਟੀ ਸਪੀਕਰ ਸਾਹਿਬ, ਉਹ ਤਾਂ ਜੀ ਅਗਲਾ ਬਿੱਲ ਹੈ। ਇਹ ਬੜਾ ਸਿੰਪਲ ਬਿੱਲ ਹੈ। ਹਾਈ ਕੋਰਟ ਦੇ ਡਿਸੀਜ਼ਨਜ਼ ਹਨ, ਉਨ੍ਹਾਂ ਦੇ ਮੁਤਾਬਿਕ ਹੀ ਇਹ ਸਾਰਾ ਕੁਝ ਕੀਤਾ ਹੈ। ਹੋਰ ਇਸ ਵਿਚ ਡਿਪਟੀ ਸਪੀਕਰ ਸਾਹਿਬ, ਕੋਈ ਐਸੀ ਗੱਲ ਨਹੀਂ ਹੈ।

**Mr. Deputy Speaker :** Question is—

That the Punjab Urban Estates (Development and Regulation) Amendment Bill be taken into consideration at once.

*The motion was carried.*

**Mr. Deputy Speaker :** Now the House will proceed to consider the Bill Clause by Clause.

CLAUSE 2

**Mr. Deputy Speaker** : Question is—

That Clause 2 stand part of the Bill.

*The motion was carried.*

CLAUSE 3

**Mr. Deputy Speaker** : Question is—

That Clause 3 stand part of the Bill.

*The motion was carried*

CLAUSE 4

**Mr. Deputy Speaker** : Question is—

That Clause 4 stand part of the Bill.

*The motion was carried*

CLAUSE 5

**Mr. Deputy Speaker** : Question is—

That Clause 5 stand part of the Bill.

*The motion was carried.*

CLAUSE 6

**Mr. Deputy Speaker** : Question is—

That Clause 6 stand part of the Bill.

*The motion was carried.*

CLAUSE 7

**Mr. Deputy Speaker** : Question is—

That Clause 7 stand part of the Bill.

*The motion was carried.*

CLAUSE 1

**Mr. Deputy Speaker** : Question is—

That Clause 1 stand part of the Bill.

*The motion was carried.*

TITLE

**Mr. Deputy Speaker :** Question is—

That Title be the Title of the Bill.

*The motion was carried.*

**Minister for Finance and Urban Development :** Sir, I beg to move—

That the Punjab Urban Estates (Development and Regulation) Amendment Bill be passed.

**Mr. Deputy Speaker :** Motion moved—

That the Punjab Urban Estates (Development and Regulation) Amendment Bill be passed.

**Mr. Deputy Speaker :** Question is—

That the Punjab Urban Estates (Development and Regulation) Amendment) Bill be passed.

*The motion was carried.*

## (ii) THE PUNJAB REGULATION OF COLONIES BILL, 1975

**Minister for Finance and Urban Development** (Shri Hans Raj Sharma): Sir, I beg to introduce the Punjab Regulation of Colonies Bill.

Sir I also beg to move—

That the Punjab Regulation of Colonies Bill be taken into consideration at once.

**Mr. Deputy Speaker :** Motion moved—

That the Punjab Regulation of Colonies Bill be taken into consideration at once.

**ਸਰਦਾਰ ਧੰਨਾ ਸਿੰਘ ਗੁਲਸ਼ਨ** (ਨਥਾਨਾ ਐਸ.ਸੀ.) : ਡਿਪਟੀ ਸਪੀਕਰ ਸਾਹਿਬ, ਇਹ ਬਿੱਲ ਜੋ ਕਿ ਪੰਜਾਬ ਬਸਤੀਆਂ ਦੀ ਤਰਤੀਬ ਦਾ ਸਭਾ ਦੇ ਸਾਹਮਣੇ ਪੇਸ਼ ਹੋਇਆ ਹੈ, ਮੈਂ ਇਸ ਬਿੱਲ ਨੂੰ ਨਾ ਤਾਂ ਬਹੁਤ ਜ਼ਿਆਦਾ ਸਲਾਹ ਸਕਦਾ ਹਾਂ ਅਤੇ ਨਾ ਹੀ ਨਿੰਦਿਆਂ ਕਰਨਾ ਚਾਹੁੰਦਾ ਹਾਂ ।

(ਆਵਾਜ਼ਾਂ : ਗੱਲ ਤਾਂ ਚੰਗੀ ਕਰਿਆ ਕਰੋ ।)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਹਾਂ, ਚੰਗੀ ਗੱਲ ਹੀ ਕਰਨੀ ਚਾਹੁੰਦਾ ਹਾਂ ।

**Mr. Deputy Speaker :** No interruption please.

**ਸਰਦਾਰ ਧੰਨਾ ਸਿੰਘ ਗੁਲਸ਼ਨ** : ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਸ ਬਿੱਲ ਦੀ ਭਾਵਨਾ ਚੰਗੀ ਹੈ ਕਿਉਂਕਿ ਇਹ ਸ਼ਹਿਰਾਂ ਨੂੰ ਸੁੰਦਰ ਬਣਾਉਣ ਵਾਸਤੇ ਸ਼ਹਿਰਾਂ ਦੇ ਆਸ ਪਾਸ ਜਿਹੜੀਆਂ ਨਵੀਆਂ ਬਸਤੀਆਂ ਹਨ ਉਨ੍ਹਾਂ ਲਈ ਹੈ । ਲੋਕ ਇਕਲਾ ਇਕਲਾ, ਦੋ ਦੋ, ਜਾਂ ਚਾਰ ਚਾਰ ਮਕਾਨ ਬਣਾ ਲੈਂਦੇ ਹਨ । ਜਿਹੜੇ ਜ਼ਮੀਨਾਂ ਦੇ ਮਾਲਕ ਹੁੰਦੇ ਹਨ, ਉਹ ਜ਼ਮੀਨ ਦੇ ਟੋਟੇ ਟੋਟੇ ਕਰਕੇ ਪਲਾਟ ਬਣਾ ਕੇ ਵੇਚ ਦਿੰਦੇ ਹਨ, ਇਸ ਲਈ ਪਲਾਨਿੰਗ ਕੋਈ ਨਹੀਂ ਹੁੰਦੀ । ਗਲੀਆਂ ਕਿਸੇ ਪਾਸੇ ਨਹੀਂ ਹੁੰਦੀਆਂ । ਪਾਣੀ ਨਿਕਲਣ ਨੂੰ ਰਸਤਾ ਕਿਸੇ ਪਾਸੇ ਨਹੀਂ ਹੁੰਦਾ । ਔਰ ਲੋਕ ਉਹਨਾਂ ਬਸਤੀਆਂ

ਨੂੰ ਗੰਦੀਆਂ ਬਣਾ ਲੈਂਦੇ ਹਨ । ਇਸ ਕਰਕੇ ਤਾਂ ਇਹ ਬਿੱਲ ਚੰਗਾ ਹੈ । ਇਸ ਨੇ ਸ਼ਹਿਰਾਂ ਨੂੰ ਸੁੰਦਰ ਬਣਾਉਣਾ ਹੈ ।

ਜਿਥੋਂ ਤੱਕ ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿੰਦਾ ਹਾਂ ਕਿ ਜੀ ਨਹੀਂ ਕਰਦਾ ਕਿ ਇਸ ਬਿੱਲ ਦੀ ਤਾਰੀਫ ਕਰਾਂ, ਉਸ ਦਾ ਕਾਰਨ ਇਹ ਹੈ ਕਿ ਇਸ ਬਿੱਲ ਨੇ ਉਨ੍ਹਾਂ ਬਸਤੀਆਂ ਨੂੰ ਇਕ ਕਾਨੂੰਨ ਨਾਲ ਜਕੜ ਦੇਣਾ ਹੈ ਜਿਸ ਤਰ੍ਹਾਂ ਕਿ ਜੇਲ੍ਹ ਦੇ ਕੈਦੀ ਜਕੜੇ ਹੁੰਦੇ ਹਨ ਇਸ ਕਰਕੇ ਮੈਂ ਅਰਜ਼ ਕਰਾਂਗਾ ਕਿ ਇਕ ਤਾਂ ਇਨ੍ਹਾਂ ਨੂੰ ਇਹ ਕਹਾਂਗਾ ਕਿ ਜੋ ਬਸਤੀ ਵਿਚ ਰਹਿਣ ਵਾਲੇ ਹੋਣਗੇ ਉਹ ਲਾਇਸੈਂਸ ਲੈਣਗੇ, ਲਾਈਸੈਂਸ ਲੈ ਕੇ ਹਰ ਸਾਲ ਉਸ ਨੂੰ ਰੀਨਿਊ ਕਰਵਾਇਆ ਕਰਨਗੇ ਜਿਸ ਤਰ੍ਹਾਂ ਕਿ ਬੰਦੂਕ ਦਾ ਲਾਇਸੈਂਸ ਲਵੋ ਔਰ ਉਸ ਨੂੰ ਹਰ ਸਾਲ ਰੀਨਿਊ ਕਰਵਾਓ । ਇਸ ਕਰਕੇ ਮੈਂ ਸਮਝਦਾ ਕਿ ਇਹ ਵੱਡੀ ਪਾਬੰਦੀ ਹੈ । ਇਸ ਦੇ ਨਾਲ ਹੋਰ ਪਾਬੰਦੀ ਲਗਾ ਦਿੱਤੀ ਹੈ ਕਿ ਉਹ ਆਦਮੀ ਬੈਂਕ ਵਿਚ ਡਾਇਰੈਕਟਰ ਦੇ ਨਾਲ ਆਪਣਾ ਹਿਸਾਬ ਕਿਤਾਬ ਰੱਖੇ ਔਰ ਡਾਇਰੈਕਟਰ ਦੇ ਨਾਲ ਹੀ ਉਹ ਸਾਰੇ ਪੈਸੇ ਦਾ ਹਿਸਾਬ ਕਿਤਾਬ ਰੱਖ ਸਕੇਗਾ । ਇਨ੍ਹਾਂ ਗੱਲਾਂ ਕਰਕੇ ਮੈਂ ਇਹ ਵੀ ਕਹਾਂਗਾ ਕਿ ਜੇਕਰ ਡਾਇਰੈਕਟਰ ਕਿਸੇ ਦੇ ਖਿਲਾਫ਼, ਪਲਾਟ ਵੇਚਣ ਵਾਲੇ ਦੇ ਖਿਲਾਫ਼ ਫ਼ੈਸਲਾ ਕਰ ਦੇਵੇ ਤਾਂ ਕੋਈ ਵੀ ਉਸ ਦੀ ਸੁਣਵਾਈ ਨਹੀਂ ਹੋ ਸਕੇਗੀ ।......ਅਤੇ ਰਜਿਸਟਰ ਬਣਾਕੇ ਰੱਖੇਗਾ, ਹਰ ਆਦਮੀ ਆਪਣਾ ਹਿਸਾਬ ਡਾਇਰੈਕਟਰ ਨੂੰ ਵਿਖਾਏਗਾ। ਲਾਈਸੈਂਸ ਲਵੇਗਾ ਅਤੇ ਹਰ ਸਾਲ ਉਸ ਨੂੰ ਰੀਨਿਊ ਕਰਾਏਗਾ। ਸੋ, ਮੈਂ ਸੱਮਝਦਾ ਹਾਂ ਕਿ ਇਹ ਇਕ ਬੜਾ ਅਧੂਰਾ ਬਿੱਲ ਹੈ ਅਤੇ ਇਸ ਦੇ ਨਾਲ ਗੱਲ ਠੀਕ ਨਹੀਂ ਹੋਣੀ । ਆਖਿਰ ਵਿਚ ਮੈਂ ਇਹ ਕਹਿੰਦਾ ਹਾਂ ਕਿ ਬਿੱਲ ਦੀ ਭਾਵਨਾ ਤਾਂ ਚੰਗੀ ਹੈ ਪਰ ਇਸ ਨੂੰ ਹੋਰ ਚੰਗਾ ਕਰਨ ਵਾਸਤੇ ਇਸ ਦੇ ਵਿਚ ਹੋਰ ਚੰਗੀ ਸੋਧ ਲਿਆਉਣ ਵਾਸਤੇ, ਇਸ ਨੂੰ ਸਿਲੈਕਟ ਕਮੇਟੀ ਨੂੰ ਰੈਫਰ ਕੀਤਾ ਜਾਵੇ ਅਤੇ ਕਮੇਟੀ ਤੇ ਇਹ ਪਾਬੰਦੀ ਲਗਾ ਦਿੱਤੀ ਜਾਵੇ ਕਿ 1 ਜਾਂ ਡੇਢ ਮਹੀਨੇ ਵਿਚ ਉਹ ਅਪਣੀ ਰਿਪੋਰਟ ਪੇਸ਼ ਕਰ ਦੇਵੇ ਤਾਂ ਜੋ ਇਸ ਦੇ ਵਿਚ ਸੋਧ ਕਰਕੇ ਜਲਦੀ ਦੋਬਾਰਾ ਪੇਸ਼ ਕਰ ਦਿੱਤਾ ਜਾਵੇ ।

**ਸਰਦਾਰ ਬਸੰਤ ਸਿੰਘ ਖਾਲਸਾ** (ਦਾਖਾ, ਐਸ. ਸੀ.): ਡਿਪਟੀ ਸਪੀਕਰ ਸਾਹਿਬ, ਇਹ ਜੋ ਬਿੱਲ ਵਿਧਾਨ ਸਭਾ ਦੇ ਸਾਹਮਣੇ ਹੈ, ਮੈਂ ਸੱਮਝਦਾ ਹਾਂ ਕਿ ਇਹ ਇਕ ਬੜਾ ਲੰਮਾਂ ਚੌੜਾ ਬਿੱਲ ਹੈ, 8 ਪੇਜ ਦਾ ਹੈ, 20–25 ਕਲਾਜ਼ਾਂ ਹਨ ਅਤੇ ਕਈ ਸਬ–ਕਲਾਜ਼ਾਂ ਹਨ । ਜੇ ਇਹ ਬਿੱਲ ਤੇਜ਼ੀ ਨਾਲ ਪਾਸ ਹੋ ਜਾਵੇ ਤਾਂ ਉਨ੍ਹਾਂ ਕਿਸਾਨਾਂ ਨੂੰ ਵੀ, ਜਿਹੜੇ ਕਾਲੋਨਾਈਜ਼ਰਜ਼ ਨੂੰ ਜ਼ਮੀਨ ਦੇਂਦੇ ਹਨ, ਉਨ੍ਹਾਂ ਕਾਲੋਨਾਈਜ਼ਰਜ਼ ਨੂੰ ਵੀ, ਜਿਹੜੇ ਛੋਟੇ ਛੋਟੇ ਆਦਮੀਆਂ ਨੂੰ ਪਲਾਟ ਕੱਟ ਕੇ ਦੇਂਦੇ ਹਨ ਅਤੇ ਉਨ੍ਹਾਂ ਲੋਕਾਂ ਨੂੰ ਵੀ ਜਿਹੜੇ ਛੋਟੇ ਛੋਟੇ ਪਲਾਟ ਲੈਕੇ ਕਿਸ਼ਤਾਂ ਤੇ ਪੈਸੇ ਦੇਂਦੇ ਹਨ ਨਾਲ ਬੜੀ ਬੇਇਨਸਾਫੀ ਹੋਵੇਗੀ ਕਿਉਂਕਿ ਇਹ ਬਿੱਲ ਬੜੀ ਤੇਜ਼ੀ ਦੇ ਨਾਲ ਪਾਸ ਹੋ ਰਿਹਾ ਹੈ। ਜਿਹੜੇ ਕਾਲੋਨਾਈਜ਼ਰ ਪੰਜਾਬ ਵਿਚ ਕੰਮ ਕਰਦੇ ਹਨ, ਖਾਸ ਕਰਕੇ 2-3 ਸ਼ਹਿਰਾਂ ਵਿਚ, ਲੁਧਿਆਣਾ, ਜਲੰਧਰ ਅਤੇ ਅੰਮ੍ਰਿਤਸਰ ਜਿਥੇ ਬਹੁਤ ਵੱਧ ਇੰਡਸਟਰੀਅਲ ਵਰਕਰਜ਼ ਹਨ, ਜਾਂ ਹਰੀਜਨ ਹਨ ਜਾਂ ਜਿਹੜੇ ਭਈਏ ਉਜੜ ਕੇ ਆਏ ਹਨ, ਉਨ੍ਹਾਂ ਲੋਕਾਂ ਨੇ ਕਾਲੋਨਾਈਜ਼ਰਜ਼ ਤੋਂ ਛੋਟੀਆਂ ਛੋਟੀਆਂ ਕਿਸ਼ਤਾਂ ਤੇ ਪਲਾਟ ਲਏ ਸਨ, ਇਸ ਕਰਕੇ ਜੇ ਇਹ ਬਿੱਲ ਪਾਸ ਹੋ ਜਾਵੇਗਾ ਤਾਂ ਉਨ੍ਹਾਂ ਲੋਕਾਂ ਨਾਲ ਬੜੀ ਬੇਇਨਸਾਫ਼ੀ ਹੋਵੇਗੀ, ਕਿਉਂਕਿ ਉਨ੍ਹਾਂ ਵਾਸਤੇ ਕੋਈ ਪ੍ਰੋਵੀਜ਼ਨ ਨਹੀਂ ਹੈ ਕਿ ਉਨ੍ਹਾਂ ਦੇ ਮਕਾਨ ਰੈਗੂਲਰ ਹੋ ਜਾਣਗੇ ਜਾਂ ਨਹੀਂ ਅਤੇ ਇਹ ਇਕ ਬਹੁਤ ਵੱਡੀ ਬੇਇਨਸਾਫੀ ਹੋਵੇਗੀ । ਨਾ ਪੁਰਾਣੇ ਮਕਾਨਾਂ ਦੀ ਰਜਿਸਟਰੀ ਹੋਵੇਗੀ ਅਤੇ ਨਾ ਉਨ੍ਹਾਂ ਦਾ ਕੁਝ ਹੋਰ ਹੋ ਸਕੇਗਾ । ਵੈਸੇ ਮੈਂ ਇਸ ਹੱਕ ਵਿਚ ਹਾਂ ਕਿ ਕਾਲੋਨੀਜ਼ ਜ਼ਰੂਰ ਇੰਪਰੂਵਡ ਹੋਣੀਆਂ ਚਾਹੀਦੀਆਂ ਹਨ। ਉਨ੍ਹਾਂ ਕਾਲੋਨਾਈਜ਼ਰਜ਼ ਨੇ ਥੋੜ੍ਹੀ ਬਹੁਤ ਆਪਣੀ ਹਿੰਮਤ ਨਾਲ ਡਿਵੈਲਪਮੈਂਟ ਕੀਤੀ ਹੈ ਅਤੇ ਵਿੱਤ ਅਨੁਸਾਰ ਹੋਰ ਵੀ ਡਿਵੈਲਪਮੈਂਟ ਹੋਣੀ ਚਾਹੀਦੀ ਹੈ। ਫਿਰ ਇਸ ਬਿੱਲ ਵਿਚ ਇਹ ਨਹੀਂ ਦੱਸਿਆ ਗਿਆ

[ਸਰਦਾਰ ਬਸੰਤ ਸਿੰਘ ਖਾਲਸਾ]

ਕਿ ਇਹ ਬਿੱਲ ਕਿਹੜੇ ਕਿਹੜੇ ਏਰੀਏ ਤੇ ਲਾਗੂ ਹੋਵੇਗਾ। ਆਇਆ ਕੰਟਰੋਲਡ ਏਰੀਏ ਵਿਚ ਹੋਵੇਗਾ ਜਾਂ ਇਸ ਦਾ ਓਪਰੇਸ਼ਨ ਪਿੰਡਾਂ ਵਿਚ ਵੀ ਲਾਗੂ ਹੋਵੇਗਾ, ਇਸ ਬਾਰੇ ਬਿੱਲ ਦੇ ਵਿਚ ਕਲੀਅਰ ਨਹੀਂ ਕੀਤਾ ਗਿਆ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇੰਪਰੂਵਮੈਂਟ ਟਰੱਸਟ ਸਰਕਾਰ ਨੇ ਬਣਾਏ। ਸਾਡੇ ਲੁਧਿਆਣੇ ਦੇ ਇੰਪਰੂਵਮੈਂਟ ਟਰੱਸਟ ਨੇ, ਜਦੋਂ ਦੀ ਇਹ ਸਰਕਾਰ ਆਈ ਹੈ, ਇਕ ਪਲਾਟ ਜਾਂ ਮਕਾਨ ਇਸ ਇੰਪਰੂਵਮੈਂਟ ਟਰੱਸਟ ਨੇ ਬਣਾ ਕੇ ਨਹੀਂ ਦਿੱਤਾ। ਪਟਿਆਲੇ ਤੋਂ ਬਗੈਰ, ਜਿਸ ਨੇ ਰਾਜਪੁਰੇ ਵਿਚ ਇਕ ਕਾਲੋਨੀ ਬਣਾਈ ਹੈ, ਉਸ ਤੋਂ ਬਗੈਰ ਕਿਸੇ ਇੰਪਰੂਵਮੈਂਟ ਟਰੱਸਟ ਨੇ ਮਕਾਨ ਬਣਾ ਕੇ ਨਹੀਂ ਦਿੱਤੇ । ਇਹ ਇੰਪਰੂਵਮੈਂਟ ਟਰੱਸਟ ਐਂਵੇਂ ਬੈਠੇ ਸਟੇਟ ਦਾ ਪੈਸਾ ਖਰਚੀ ਜਾਂਦੇ ਹਨ । ਹਾਊਸਿੰਗ ਪਰਾਬਲਮ ਇਕ ਬਹੁਤ ਵੱਡੀ ਪਰਾਬਲਮ ਹੈ । ਮੈਨੂੰ ਖੁਸ਼ੀ ਹੈ ਕਿ ਪ੍ਰਾਈਵੇਟ ਕਾਲੋਨਾਈਜ਼ਰਜ਼ ਨੇ ਇਸ ਕੰਮ ਵਿਚ ਆਪਣਾ ਹਿੱਸਾ ਪਾਇਆ ਹੈ, ਉਸ ਨਾਲ ਹਾਊਸਿੰਗ ਪ੍ਰਾਬਲਮ ਕਾਫ਼ੀ ਹੱਦ ਤੱਕ ਦੂਰ ਹੋਈ ਹੈ । ਜਿਹੜੇ ਇੰਪਰੂਵਮੈਂਟ ਟਰੱਸਟਸ ਹਨ, ਅਰਬਨ ਐਸਟੇਟਸ ਵਾਲੇ ਹਨ, ਉਨ੍ਹਾਂ ਨੇ ਕਿਸੇ ਨੂੰ ਇੰਨੀ ਛੋਟੀਆਂ ਕਿਸ਼ਤਾਂ ਤੇ ਪਲਾਟ ਨਹੀਂ ਦਿੱਤੇ । ਇਸ ਕਰਕੇ ਜੇ ਇਹ ਬਿੱਲ ਪਾਸ ਕਰ ਦਿੱਤਾ ਗਿਆ ਤਾਂ ਉਨ੍ਹਾਂ ਕਾਲੋਨਾਈਜ਼ਰਜ਼ ਦੇ ਨਾਲ ਧੱਕਾ ਹੋਵੇਗਾ ਅਤੇ ਜਿਨ੍ਹਾਂ ਲੋਕਾਂ ਨੇ ਪਲਾਟ ਲਏ ਹੋਏ ਹਨ, ਉਨ੍ਹਾਂ ਨਾਲ ਵੀ ਬੜੀ ਭਾਰੀ ਬੇ-ਇਨਸਾਫ਼ੀ ਹੋਵੇਗੀ, ਉਨ੍ਹਾਂ ਵਾਸਤੇ ਵੀ ਕੋਈ ਪ੍ਰੋਵੀਜ਼ਨ ਹੋਣੀ ਚਾਹੀਦੀ ਸੀ । ਇਸ ਦੇ ਨਾਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਬਿਲ ਵਿਚੋਂ ਕੁਝ ਪਾਵਰਜ਼ ਸਰਕਾਰ ਨੇ ਡਾਇਰੈਕਟਰ ਕੋਲ ਰੱਖੀਆਂ ਹਨ ਅਤੇ ਕੁਝ ਸੈਕਟਰੀ ਕੋਲ ਰੱਖੀਆਂ ਹਨ । ਮੈਂ ਇਹ ਕਹਿੰਦਾਂ ਹਾਂ ਕਿ ਸਾਰੀਆਂ ਪਾਵਰਜ਼ ਬਿੱਲ ਦੇ ਵਿਚ ਆਉਣੀਆਂ ਚਾਹੀਦੀਆਂ ਹਨ ਨਹੀਂ ਤਾਂ ਇਹ ਪਾਵਰਜ਼ ਇਕ ਕੁਰੱਪਸ਼ਨ ਦਾ ਸੋਰਸ ਬਣਦੀਆਂ ਹਨ । ਇਸ ਕਰਕੇ ਸਾਰਾ ਕੁਝ ਵਿਧਾਨ ਸਭਾ ਵਿਚ ਆਉਣਾ ਚਾਹੀਦਾ ਹੈ । ਕਈ ਜਗ੍ਹਾਂ ਇਸ ਬਿੱਲ ਦੇ ਵਿਚ ਲੇ ਆਊਟ ਦੀ ਗੱਲ ਕੀਤੀ ਗਈ ਹੈ। ਡਿਪਟੀ ਸਪੀਕਰ ਸਾਹਿਬ, ਮਿਊਂਸਿਪਲ ਕਮੇਟੀਆਂ ਜਿਹੜੀਆਂ ਕੰਟਰੋਲਡ ਏਰੀਏ ਲਈ ਕਮ ਹੁੰਦੀਆਂ ਹਨ, 4-4, 5—5 ਸਾਲ ਕਾਗਜ਼ ਉਨ੍ਹਾਂ ਕੋਲ ਪਏ ਰਹਿੰਦੇ ਹਨ, ਨਾ ਲੇ- ਆਊਟ, ਨਾ ਨਕਸ਼ਾ ਪਾਸ ਕਰਦੀਆਂ ਹਨ ਅਤੇ ਇਸ ਕਾਰਨ ਨਾ ਕੋਈ ਮਕਾਨ ਬਣਾ ਸਕਦਾ ਹੈ ਅਤੇ ਨਾ ਕੋਈ ਕਮੇਟੀਆਂ ਨੂੰ ਕੁਝ ਕਹਿੰਦਾ ਹੈ। ਇਸ ਕਰਕੇ ਗਰੀਬਾਂ ਨਾਲ ਬੜੀ ਬੇਇਨਸਾਫ਼ੀ ਹੁੰਦੀ ਹੈ । ਸੋ ਮੈਂ ਅਰਜ਼ ਕਰਾਂਗਾ ਕਿ ਇਸ ਬਿੱਲ ਨੂੰ ਸਿਲੈਕਟ ਕਮੇਟੀ ਦੇ ਸਪੁਰਦ ਕਰਨਾ ਚਾਹੀਦਾ ਹੈ, ਜਿਹੜੀ ਕਿ ਸਾਰੀਆਂ ਚੀਜ਼ਾਂ ਨੂੰ ਵਿਚਾਰ ਕਰ ਲਵੇ ਅਤੇ ਫਿਰ ਇਸ ਚੀਜ਼ ਨੂੰ ਇਥੇ ਪੇਸ਼ ਕੀਤਾ ਜਾਵੇ ।

**ਸ੍ਰੀ ਬ੍ਰਿਜ ਲਾਲ ਗੋਇਲ** (ਰਾਜਪੁਰਾ): ਡਿਪਟੀ ਸਪੀਕਰ ਸਾਹਿਬ ਜਿਹੜਾ ਬਿੱਲ ਵਜ਼ੀਰ ਸਾਹਿਬ ਲਿਆਏ ਹਨ, ਇਹ ਬਹੁਤ ਪਹਿਲਾਂ ਆ ਜਾਣਾ ਚਾਹੀਦਾ ਸੀ । ਬਹੁਤ ਸਾਰੇ ਲੋਕਾਂ ਨੇ ਪਲਾਟ ਖਰੀਦ ਕੇ ਅਤੇ ਉਨ੍ਹਾਂ ਵਿਚ ਕਾਲੋਨੀਜ਼ ਬਣਾ ਕੇ ਲੱਖਾਂ ਰੁਪਏ ਪੰਜਾਬ ਵਿਚ ਕਮਾਏ ਹਨ ਜਿਥੋਂ ਤੱਕ ਇਹ ਕਿਹਾ ਗਿਆ ਹੈ ਕਿ ਇਸ ਬਿੱਲ ਨੂੰ ਸਿਲੈਕਟ ਕਮੇਟੀ ਨੂੰ ਰੈਫਰ ਕੀਤਾ ਜਾਵੇ, ਮੈਂ ਇਹ ਸਮਝਦਾ ਹਾਂ ਕਿ ਇਹ ਬਿੱਲ ਅਗੇ ਹੀ ਬਹੁਤ ਲੇਟ ਹੈ ਅਤੇ ਇਹ ਤਿੰਨ ਸਾਲ ਪਹਿਲਾਂ ਆਉਣਾ ਚਾਹੀਦਾ ਸੀ । ਪੰਜਾਬ ਦੇ ਵਿਚ ਇਹੋ ਜਿਹੀਆਂ ਬਹੁਤ ਸਾਰੀਆਂ ਕਾਲੋਨੀਜ਼ ਬਣ ਗਈਆਂ ਹਨ । ਜਿਹੜੀਆਂ ਨਾ ਸਾਫ ਹਨ, ਨਾ ਉਥੇ ਸੜਕਾਂ ਹਨ, ਨਾ ਲਾਈਟਾਂ ਵਗੈਰਾ ਦਾ ਕੋਈ ਇੰਤਜ਼ਾਮ ਹੈ । ਹੋਇਆ ਕੀ ਹੈ ਕਿ ਲੋਕ ਪਲਾਟ ਵੇਚ ਕੇ ਆਪਣੇ ਘਰ ਚਲੇ ਗਏ ਅਤੇ ਗਰੀਬ ਲੋਕਾਂ ਨੂੰ ਬੜਾ ਨੁਕਸਾਨ ਹੋਇਆ, ਜਿਨ੍ਹਾਂ ਨੇ ਪਲਾਟ ਖਰੀਦੇ ਸਨ। ਇਸ ਕਰਕੇ ਜੇ ਅਸੀਂ ਚਾਹੁੰਦੇ ਹਾਂ ਕਿ ਪੰਜਾਬ ਦੀ ਹਰ ਜਗ੍ਹਾ ਵਿਚ ਸਫਾਈ ਹੋਵੇ, ਹਰ ਸਹੂਲਤ ਹੋਵੇ ਅਤੇ ਇਕ ਨਵਾਂ ਪੰਜਾਬ ਬਣਾਉਣ ਵਿਚ ਕੋਈ ਰੁਕਾਵਟ ਨਾ ਪਵੇ, ਤਾਂ ਇਹ ਬਿੱਲ ਪਾਸ ਕਰਨਾ ਬੜਾ ਜ਼ਰੂਰੀ ਹੈ ਅਤੇ ਮੈਂ ਤਾਂ ਇਹ ਕਹਾਂਗਾ ਕਿ ਸਰਕਾਰ ਨੇ ਇਹ ਬਿੱਲ ਲਿਆ ਕੇ ਪੰਜਾਬ ਦੇ ਲੋਕਾਂ ਦਾ ਬੜਾ ਭਲਾ ਕੀਤਾ ਹੈ । ਇਹ ਕਹਿਣਾ ਕਿ ਇਸ ਬਿੱਲ ਨੂੰ ਸਿਲੈਕਟ ਕਮੇਟੀ ਦੇ ਸਪੁਰਦ ਕਰ ਦਿੱਤਾ ਜਾਵੇ, ਇਹ ਗੱਲ ਮੇਰੇ ਸਾਹਮਣੇ ਬੈਠੇ ਵੀਰ, ਕੁਝ ਵੱਡੇ ਲੋਕਾਂ ਨੂੰ ਫਾਇਦਾ ਪਹੁੰਚਾਉਣ ਕਰਕੇ

ਕਹਿ ਰਹੇ ਹਨ, ਕਿਉਂਕਿ ਬਿੱਲ ਸਿਲੈਕਟ ਕਮੇਟੀ ਵਿਚ ਜਾਵੇਗਾ, ਫਿਰ ਉਸ ਦੀ ਰਿਪੋਰਟ ਆਵੇਗੀ, ਫਿਰ ਉਸ ਤੇ ਗੌਰ ਕੀਤਾ ਜਾਵੇਗਾ ਅਤੇ ਇਸ ਕੰਮ ਨੂੰ ਲੰਮਾ ਪਾਉਣ ਵਾਲੀ ਗੱਲ ਹੋਵੇਗੀ । ਇਸ ਕਰਕੇ ਇਹ ਬਿੱਲ ਪਾਸ ਹੋਣਾ ਚਾਹੀਦਾ ਹੈ । ਇਹ ਸਰਕਾਰ ਦਾ ਪਰੋਗ੍ਰੈਸਿਵ ਕਦਮ ਹੈ ਅਤੇ ਮੈਂ ਇਸ ਦੀ ਤਾਈਦ ਕਰਦਾ ਹਾਂ ।

**ਸ੍ਰੀ ਪ੍ਰੇਮ ਗੁਪਤਾ** (ਪਟਿਆਲਾ): ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਿੱਲ ਆਇਆ ਹੈ ਇਸ ਦੇ ਏਮਜ਼ ਐਂਡ ਆਬਜੈਕਟਸ ਵਿਚ ਸਾਫ਼ ਲਿਖਿਆ ਹੈ ਕਿ ਜਿਹੜੀਆਂ ਅਨਪਲੈਂਡ ਕਾਲੋਨੀਜ਼ ਬਣੀਆਂ ਹਨ ਅਤੇ ਜਿਥੇ ਕੋਈ ਸਹੂਲਤ ਜਾਂ ਸਫਾਈ ਵਗੈਰਾ ਨਹੀਂ ਹੈ, ਉਨ੍ਹਾਂ ਚੀਜ਼ਾਂ ਨੂੰ ਠੀਕ ਕਰਨ ਵਾਸਤੇ ਹੈ ਅਤੇ ਜਿਹੜੀਆਂ ਅਨਪਲੈਂਡ ਕਾਲੋਨੀਜ਼ ਬਣ ਰਹੀਆਂ ਹਨ, ਉਨ੍ਹਾਂ ਤੇ ਕੰਟਰੋਲ ਕੀਤਾ ਜਾ ਸਕੇ । ਇਸ ਤਰ੍ਹਾਂ ਦੀ ਜਿਹੜੀ ਬੈਡ ਪਲੈਨਿੰਗ ਨਾਲ ਅਨਕੰਟਰੋਲਡ ਗ੍ਰੋਥ ਹੈ, ਉਸ ਨੂੰ ਰੋਕਣ ਵਾਸਤੇ ਇਹ ਬਿੱਲ ਲਿਆਇਆ ਗਿਆ ਹੈ । ਜਿਹੜੀਆਂ ਇਸ ਤਰ੍ਹਾਂ ਦੀ ਬੈਡ ਪਲੈਨਿੰਗ ਦੇ ਨਾਲ ਸਲੱਮਜ਼ ਵਗੈਰਾ ਦੀਆਂ ਪਰਾਬਲਮਜ਼ ਕ੍ਰੀਏਟ ਹੋ ਜਾਂਦੀਆਂ ਹਨ ਉਨ੍ਹਾਂ ਨੂੰ ਦੂਰ ਕਰਨ ਵਾਸਤੇ ਇਹ ਜਿਹੜਾ ਬਿੱਲ ਇਥੇ ਪੇਸ਼ ਹੋਇਆ ਹੈ, ਇਹ ਇਕ ਚੰਗਾ ਮਯੀਅਰ ਹੈ । ਕਿਉਂਕਿ ਸ਼ਹਿਰਾਂ ਦੇ ਵਿਚ ਮਕਾਨਾਂ ਦੀ ਬੜੀ ਜ਼ਰੂਰਤ ਹੈ, ਇਸ ਕਰਕੇ ਬੈਡ ਪਲੈਨਿੰਗ ਦੇ ਨਾਲ ਬਹੁਤ ਸਾਰੀਆਂ ਕਾਲੋਨੀਜ਼ ਬਣ ਜਾਂਦੀਆਂ ਹਨ ਅਤੇ ਇਸ ਚੀਜ਼ ਨੂੰ ਠੀਕ ਕਰਨ ਵਾਸਤੇ ਇਹ ਚੰਗਾ ਬਿੱਲ ਹੈ । ਹਰ ਸਟੇਟ ਵਿਚ ਦੋ ਤਿੰਨ ਏਜੰਸੀਜ਼ ਹਨ, ਜਿਸ ਤਰ੍ਹਾਂ ਇੰਪਰੂਵਮੈਂਟ ਟਰੱਸਟਸ ਹਨ, ਹਾਊਸਿੰਗ ਬੋਰਡਜ਼ ਅਤੇ ਅਰਬਨ ਡਿਵਲਪਮੈਂਟ ਐਸਟੇਟਸ ਹਨ,ਲੇਕਿਨ ਲੋਕਾਂ ਦੀ ਮਕਾਨਾਂ ਦੀ ਇੰਨੀ ਜ਼ਰੂਰਤ ਹੈ ਕਿ ਫਿਰ ਵੀ ਉਹ ਪੂਰੀ ਨਹੀ ਹੋ ਸਕਦੀ। ਸਟੇਟ ਕੋਲ ਇੰਨੇ ਰਿਸੋਰਸਿਜ਼ ਨਹੀਂ ਕਿ ਇਨ੍ਹਾਂ ਸਾਰੀਆਂ ਕਾਲੋਨੀਜ਼ ਨੂੰ ਆਪ ਬਣਾਵੇ। ਇਸ ਦੇ ਨਾਲ ਪ੍ਰਾਈਵੇਟ ਕਾਲੋਨਾਈਜ਼ਰਜ਼ ਆ ਜਾਂਦੇ ਹਨ, ਮਕਾਨ ਬਣਾਉਂਦੇ ਹਨ ਅਤੇ ਕਿਸ਼ਤਾਂ ਤੇ ਵੀ ਦਿੰਦੇ ਹਨ ਜਿਸ ਤਰ੍ਹਾਂ ਖਾਲਸਾ ਜੀ ਨੇ ਕਿਹਾ ਹੈ ਪ੍ਰਾਈਵੇਟ ਕਾਲੋਨਾਈਜ਼ਰਜ਼ ਕਿਸ਼ਤਾਂ ਤੇ ਪਲਾਟ ਦੇਂਦੇ ਹਨ, ਉਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਬਿੱਲ ਕਿਸ਼ਤਾਂ ਤੇ ਪਲਾਟ ਜਾਂ ਮਕਾਨ ਦੇਣ ਤੇ ਪਾਬੰਦੀ ਨਹੀਂ ਲਗਾਉਂਦਾ, ਪਰ ਇਹ ਇਕ ਡਿਮਾਂਡ ਹੈ ਕਿ ਜਿਹੜੀਆਂ ਕਾਲੋਨੀਜ਼ ਬਣਨ, ਉਹ ਡਿਵੈਲਪਡ ਹੋਣ ਅਤੇ ਉਨ੍ਹਾਂ ਵਿਚ ਹਰ ਕਿਸਮ ਦੀ ਸਹੂਲਤ ਹੋਵੇ । ਇਸ ਦੇ ਨਾਲ ਕੁਝ ਸਲੱਮਜ਼ ਮਿਊਨਿਸਪਲ ਏਰੀਏ ਦੇ ਵਿਚ ਬਣ ਜਾਂਦੇ ਹਨ ਅਤੇ ਮਿਊਨਿਸਪਲ ਕਮੇਟੀ ਕੋਲ ਕਿਉਂਕਿ ਇੰਨੇ ਰਿਸੋਰਸਿਜ਼ ਨਹੀ ਹੁੰਦੇ ਇਸ ਕਰਕੇ ਉਹ ਉਨ੍ਹਾਂ ਜਗ੍ਹਾਂ ਨੂੰ ਡਿਵੈਲਪ ਨਹੀਂ ਕਰ ਸਕਦੀ । ਇਸ ਕਰਕੇ ਸਰਕਾਰ ਜਿਹੜਾ ਬਿੱਲ ਲਿਆਈ ਹੈ, ਉਸ ਦੇ ਨਾਲ ਚੰਗੀਆਂ, ਸਾਫ਼ ਸੁਥਰੀਆਂ ਔਰ ਜਿਥੇ ਹਰ ਸਹੂਲਤ ਹੋਵੇਗੀ, ਕਾਲੋਨੀਜ਼ ਡਿਵੈਲਪ ਹੋ ਸਕਣਗੀਆਂ ਅਤੇ ਜਿਥੇ ਸਲੱਮਜ਼ ਵਗੈਰਾ ਕ੍ਰੀਏਟ ਹੋ ਜਾਂਦੇ ਹਨ, ਉਥੇ ਵੀ ਡਿਵੈਲਪਡ ਕਾਲੋਨੀਜ਼ ਬਣਾ ਕੇ ਮਕਾਨ ਵਗੈਰਾ ਬਣਾਏ ਜਾ ਸਕਣਗੇ। ਇਹ ਸਰਕਾਰ ਨੇ ਇਕ ਬੜਾ ਚੰਗਾ ਕੰਮ ਕੀਤਾ ਹੈ ਤਾਂ ਜੋ ਲੋਕਾਂ ਨੂੰ ਰਹਿਣ ਵਾਸਤੇ ਸਾਫ ਸੁਥਰੇ ਮਕਾਨ ਪ੍ਰੋਵਾਈਡ ਕੀਤੇ ਜਾਣ । ਇਸ ਬਿੱਲ ਨੂੰ ਸਿਲੈਕਟ ਕਮੇਟੀ ਨੂੰ ਰੈਫਰ ਕਰਨ ਦੀ ਕੀ ਗੱਲ ਹੈ । ਮੈਂ ਪਹਿਲਾਂ ਵੀ ਅਰਜ਼ ਕਰ ਚੁਕਾ ਹਾਂ ਕਿ ਰੂਲਜ਼ ਸਪੀਡੀਲ਼ੀ ਬਣਨੇ ਚਾਹੀਦੇ ਹਨ ਤਾਂਕਿ ਉਹ ਲੋਕ ਜਿਹੜੇ ਕਾਲੋਨੀਆਂ ਬਣਾ ਕੇ ਫਾਇਦਾ ਉਠਾ ਰਹੇ ਹਨ ਉਹ ਹੋਰ ਫ਼ਾਇਦਾ ਨਾ ਉਠਾਉਣ। ਇਹ ਆਲਰੈਡੀ ਬੈਨੀਫਿਟਿਡ ਕਲਾਸ ਨੂੰ ਹੋਰ ਫਾਇਦਾ ਨਹੀਂ ਹੋਣਾ ਚਾਹੀਦਾ ਪਰ ਇਹ ਚਾਹੁੰਦੇ ਹਨ ਸਿਲੈਕਟ ਕਮੇਟੀ ਦੇ ਸਪੁਰਦ ਕਰੀਏ ਤਾਂ ਜੋ ਹੋਰ ਦੇਰ ਲਗੇ ਅਤੇ ਉਨ੍ਹਾਂ ਲੋਕਾਂ ਨੂੰ ਜਿਹੜੇ ਕਾਲੋਨੀਜ਼ ਬਣਾਈ ਬੈਠੇ ਹਨ ਫਾਇਦਾ ਉਠਾ ਸਕਣ । ਮੈਂ ਇਸ ਲਈ ਦਰਖਾਸਤ ਕਰਾਂਗਾ ਕਿ ਇਹ ਬਿੱਲ ਜਲਦੀ ਤੋਂ ਜਲਦੀ ਪਾਸ ਹੋਣਾ ਚਾਹੀਦਾ ਹੈ ਤਾਂ ਜੋ ਪ੍ਰਾਈਵੇਟ ਕਾਲੋਨਾਈਜ਼ਰਜ਼ ਕੋਈ ਫ਼ਾਇਦਾ ਹੀ ਨਾ ਉਠਾ ਸਕੇ ।

**ਚੌਧਰੀ ਰਾਮ ਸਿੰਘ** (ਪਠਾਨਕੋਟ): ਜਿਹੜਾ ਇਹ ਬਿੱਲ ਪ੍ਰਾਈਵੇਟ ਕਾਲੋਨਾਈਜ਼ਰਜ਼ ਦੇ ਮੁਤਾਲਿਕ ਪੇਸ਼ ਕੀਤਾ ਗਿਆ ਹੈ ਮੈਂ ਸੱਮਝਦਾ ਹਾਂ ਨਿਹਾਇਤ ਹੀ ਜ਼ਰੂਰੀ ਸੀ । ਐਸੀਆਂ ਬਸਤੀਆਂ ਲੋਕੀਂ ਆਪਣੀਆਂ ਜ਼ਮੀਨਾਂ ਵਿਚ ਬਣਾ ਲੈਂਦੇ ਹਨ, ਕਿ ਨਾ ਉਸ ਦੇ ਵਿਚ ਕੋਈ ਸੀਵਰੇਜ਼ ਦਾ ਪ੍ਰਬੰਧ ਹੁੰਦਾ ਹੈ, ਨਾ ਵਾਟਰ ਸਪਲਾਈ ਦਾ ਇੰਤਜ਼ਾਮ ਹੁੰਦਾ ਹੈ, ਬਿਜਲੀ ਦੀ ਪ੍ਰੋਵੀਜ਼ਨ ਨਹੀਂ ਹੁੰਦੀ, ਹੋਰ ਕਈ ਤਰ੍ਹਾਂ ਦੀਆਂ ਫੈਸਿਲਿਟੀਜ਼ ਜਿਹੜੀਆਂ ਕਿ ਹਰ ਇਨਸਾਨੀ ਜ਼ਿੰਦਗੀ ਲਈ ਜ਼ਰੂਰੀ ਹਨ, ਨਹੀਂ ਹੁੰਦੀਆਂ । ਇਹ ਬਿੱਲ ਲਿਆਕੇ, ਜਿਹੜੇ ਪ੍ਰਾਈਵੇਟ ਕਾਲੋਨਾਈਜ਼ਰ ਪੈਸਾ ਕਮਾਉਣ ਵਿਚ ਲਗੇ ਹੋਏ ਸੀ, ਉਨ੍ਹਾਂ ਤੇ ਇਕ ਬੜਾ ਚੰਗਾ ਕਟੰਰੋਲ ਕੀਤਾ ਗਿਆ ਹੈ । ਮੈਨੂੰ ਖੁਸ਼ੀ ਹੈ ਕਿ ਇਹਦੇ ਵਿਚ ਇਹ ਵੀ ਪ੍ਰੋਵੀਜ਼ਨ ਕੀਤੀ ਗਈ ਹੈ ਕਿ ਉਨ੍ਹਾਂ ਨੂੰ ਜਿਹੜੇ ਕਾਲੋਨੀਜ਼ ਬਣਾਉਣਗੇ ਬਾਕਾਇਦਾ ਸਾਰੀ ਅਮਾਉਂਟ ਦਾ ਅਕਾਊਂਟ ਰੱਖਣਾ ਪਵੇਗਾ ਅਤੇ ਉਹ ਸਬਜੈਕਟ ਟੂ ਆਡਿਟ ਹੋਵੇਗਾ । ਜੇ ਕੋਈ ਉਹ ਇਸ ਤਰ੍ਹਾਂ ਦੀ ਗ਼ਲਤੀ ਕਰਨਗੇ ਤਾਂ ਉਨ੍ਹਾਂ ਦਾ ਚਾਲਾਨ ਹੋ ਸਕੇਗਾ ਅਤੇ ਉਨ੍ਹਾਂ ਨੂੰ ਸਜ਼ਾ ਦੇ ਤੌਰ ਤੇ ਤਿੰਨ ਸਾਲ ਤੱਕ ਦੀ ਸਜ਼ਾ ਵੀ ਹੋ ਸਕਦੀ ਹੈ, ਕੈਦ ਹੋ ਸਕਦੀ ਹੈ । ਇਹ ਹੁਣ ਕਹਿੰਦੇ ਹਨ, ਅਕਾਲੀ ਭਰਾ, ਕਿ ਕਿਵੇਂ ਨਾ ਕਿਵੇਂ ਇਹ ਰਹਿ ਜਾਵੇ ਅਤੇ ਇਹ ਹੋਰ ਫਾਇਦਾ ਉਠਾਉਣ । ਇਨ੍ਹਾਂ ਨੇ ਲੱਖਾਂ ਰੁਪਿਆ ਕਮਾਇਆ ਹੈ ਪਰ ਲੋਕਾਂ ਨੂੰ ਫੈਸਿਲਿਟੀਜ਼ ਕੋਈ ਨਹੀਂ ਦਿੱਤੀਆਂ । ਇਹ ਅਮੀਰ ਤਬਕੇ ਦੇ ਲੋਕ ਹੋਰ ਅਮੀਰ ਹੋਣਾ ਚਾਹੁੰਦੇ ਹਨ । ਜਿਹੜੇ ਇਸ ਕੰਮ ਵਿਚ ਦੇਰੀ ਦੀਆਂ ਗੱਲਾਂ ਕਰਦੇ ਹਨ, ਉਹ ਇਨ੍ਹਾਂ ਦੇ ਹਿੱਸੇਦਾਰ ਹੋ ਸਕਦੇ ਹਨ । ਮੈਂ ਸਮਝਦਾ ਹਾਂ ਕਿ ਇਹ ਬਿੱਲ ਛੇਤੀ ਤੋਂ ਛੇਤੀ ਪਾਸ ਹੋਣਾ ਚਾਹੀਦਾ ਹੈ, ਤਾਂ ਜੋ ਇਸ ਸਟੇਟ ਵਿਚ ਸੋਸ਼ਲ ਰੀਫਾਰਮਜ਼ ਹੋਣ ਅਤੇ ਉਨ੍ਹਾਂ ਰੀਫਾਰਮਜ਼ ਦੀਆਂ ਗੱਲਾਂ ਤੇ ਸਰਕਾਰ ਦਾ ਪੂਰਾ ਕਟੰਰੋਲ ਹੋਵੇ । ਇਥੇ ਖਾਲਸਾ ਸਾਹਿਬ ਨੇ ਬੋਲਦਿਆਂ ਕਿਹਾ ਕਿ ਅਜੇ ਰੂਲਜ਼ ਬਣਨੇ ਹਨ ਅਤੇ ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਜੋ ਰੂਲਜ਼ ਬਣਨੇ ਹਨ ਉਨ੍ਹਾਂ ਦੀ ਮਨਜ਼ੂਰੀ ਵੀ ਇਸੇ ਹਾਊਸ ਨੇ ਹੀ ਦੇਣੀ ਹੈ । ਇਸ ਲਈ ਮੈਂ ਕਹਾਂਗਾ ਕਿ ਇਹ ਜਲਦੀ ਤੋਂ ਜਲਦੀ ਪਾਸ ਹੋਣਾ ਚਾਹੀਦਾ ਹੈ ।

**ਸਰਦਾਰ ਗੁਰਬਚਨ ਸਿੰਘ** (ਰੋਪੜ): ਡਿਪਟੀ ਸਪੀਕਰ ਸਾਹਿਬ, ਇਸ ਬਿੱਲ ਦਾ ਮਨਸ਼ਾ ਪੰਜਾਬ ਦੇ ਸ਼ਹਿਰਾਂ ਨੂੰ ਖੂਬਸੂਰਤ ਬਣਾਉਣ ਦਾ ਹੈ । ਇਨ੍ਹਾਂ ਦਾ ਮਤਲਬ ਹੈ ਕਿ ਜਿਹੜੀਆਂ ਬਿਲਡਿੰਗਾਂ ਹੋਣ, ਉਨ੍ਹਾਂ ਦੇ ਬਣਨ ਤੋਂ ਪਹਿਲਾਂ ਸੀਵਰੇਜ, ਸੜਕਾਂ ਅਤੇ ਬਿਜਲੀ ਆਦਿ ਦਾ ਪੂਰਾ ਪ੍ਰਬੰਧ ਹੋਣਾ ਚਾਹੀਦਾ ਹੈ । ਇਸ ਤਰ੍ਹਾਂ ਦੀਆਂ ਜਿਹੜੀਆਂ ਬਿਲਡਿੰਗਾਂ ਬਗੈਰ ਪਲੈਨਿੰਗ ਤੋਂ ਬਣਦੀਆਂ ਹਨ, ਉਥੇ ਨਾ ਕੋਈ ਸੀਵਰੇਜ ਦਾ ਇੰਤਜ਼ਾਮ ਹੈ, ਨਾ ਕੋਈ ਹੋਰ ਫੈਸਿਲਿਟੀਜ਼ ਹਨ, ਜੇ ਇਹ ਬਿੱਲ ਪਾਸ ਹੋ ਗਿਆ ਤਾਂ ਕਾਲੋ-ਨਾਈਜ਼ਰਜ਼ ਨੂੰ ਪੂਰੀ ਪਲੈਨਿੰਗ ਕਰਨੀ ਪਿਆ ਕਰੇਗੀ, ਉਨ੍ਹਾਂ ਨੂੰ ਇਕ ਡੀਜ਼ਾਈਨ ਦੇ ਮਕਾਨ ਵੀ ਤਿਆਰ ਕਰਨੇ ਪਿਆ ਕਰਨਗੇ । ਇਸ ਲਈ ਸਾਰੀਆਂ ਸਹੂਲਤਾਂ ਦਾ ਖਿਆਲ ਰੱਖਦੇ ਹੋਏ ਅਤੇ ਲੋਕਾਂ ਨੂੰ ਆਉਣ ਵਾਲੀਆਂ ਮੁਸ਼ਕਲਾਂ ਤੋਂ ਬਚਾਉਣ ਲਈ ਇਹ ਬਿੱਲ ਲਿਆਂਦਾ ਗਿਆ ਹੈ, ਇਹ ਪੰਜਾਬ ਦੇ ਸ਼ਹਿਰਾਂ ਨੂੰ ਮਾਡਲ ਸ਼ਹਿਰ ਬਣਾਉਣ ਦੇ ਲਈ ਹੈ । ਇਸ ਵਿਚ ਪੰਜਾਬ ਦੀ ਜਨਤਾ ਦਾ ਫਾਇਦਾ ਹੈ । ਇਹ ਸਰਕਾਰ ਦਾ ਇਕ ਬਹੁਤ ਅਛਾ ਸਟੈਪ ਹੈ । ਇਸ ਲਈ ਮੈਂ ਕਹਾਂਗਾ ਕਿ ਇਹ ਛੇਤੀ ਤੋਂ ਛੇਤੀ ਪਾਸ ਹੋਣਾ ਚਾਹੀਦਾ ਹੈ ।

**ਡਾਕਟਰ ਬਲਦੇਵ ਪ੍ਰਕਾਸ਼** (ਅੰਮ੍ਰਿਤਸਰ ਪੂਰਬ): ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਪੰਜਾਬ ਕਾਲੋਨਾਈਜ਼ੇਸ਼ਨ ਦਾ ਬਿੱਲ ਹੈ, ਇਹ ਠੀਕ ਹੈ ਕਿ ਸਾਰੀਆਂ ਕਾਲੋਨੀਜ਼ ਨੂੰ ਰੈਗੂਲਰ ਕਰਨ ਵਾਸਤੇ ਇਹ ਬੜਾ ਚੰਗਾ ਬਿੱਲ ਹੈ । ਪਰ ਮੈਂ ਅਰਜ਼ ਕਰਾਂਗਾ ਕਿ ਇਹ 8 ਸਫੇ ਦਾ ਬਿੱਲ ਹੈ ਅਤੇ ਇਸ ਦੀਆਂ 20 ਧਾਰਾਵਾਂ ਹਨ, ਇਸ ਨੂੰ ਹੁਣੇ ਇਥੇ ਹਾਊਸ ਵਿਚ ਪੇਸ਼ ਕਰਕੇ 30 ਮਿੰਟ ਦੇ ਅੰਦਰ ਅੰਦਰ ਪਾਸ ਕਰਨਾ ਮੈਂ ਸਮਝਦਾ ਹਾਂ ਸਰਕਾਰ ਦਾ ਇਕ ਬਹੁਤ ਹੀ ਹੇਸਟੀ ਸਟੈਪ ਹੈ । ਇਸ ਰਾਹੀਂ ਕਾਲੋਨੀਜ਼

ਨੂੰ ਡਿਵੈਲਪ ਕਰਨ ਵਾਸਤੇ ਸਰਕਾਰ ਨੇ ਰੈਗੂਲਰਾਈਜ਼ ਕਰਨਾ ਹੈ, ਇਸ ਵਿਚ ਬਹੁਤ ਸਾਰੀਆਂ ਖਾਮੀਆਂ ਰਹਿ ਸਕਦੀਆਂ ਹਨ ਜਿਨ੍ਹਾਂ ਰਾਹੀਂ ਕਿ ਆਫਟਰ ਇਫੈਕਟਸ ਕਿਸੇ ਧਾਰਾ ਦੇ ਵਿਚ ਖਾਮੀ ਰਹਿ ਜਾਣ ਕਰਕੇ ਮਾੜੇ ਵੀ ਹੋ ਸਕਦੇ ਹਨ। ਮੈਂ ਕਹਾਂਗਾ ਕਿ ਇਸ ਲੈਜਿਸਲੇਸ਼ਨ ਨੂੰ ਇਤਨੀ ਜਲਦੀ ਪਾਸ ਨਾ ਕੀਤਾ ਜਾਵੇ, ਕਿਸੇ ਧਾਰਾ ਦੇ ਵਿਚ ਨੁਕਸ ਰਹਿ ਜਾਣਾ ਲਾਜ਼ਮੀ ਹੈ। ਫੇਰ ਇਸ ਵਿਚ ਜਿਹੜੀ ਸੈਕਸ਼ਨ 4 ਦੀ ਸਬ ਕਲਾਜ਼ 3 ਹੈ, ਇਸ ਰਾਹੀਂ ਪ੍ਰੋਵੀਜ਼ਨ ਕੀਤੀ ਗਈ ਹੈ ਕਿ ਹਰ ਸਾਲ ਬਣਨ ਵਾਲੇ ਮਕਾਨਾਂ ਦੀ ਲਿਸਟ ਰੀਨੀਊ ਹੋਵੇਗੀ। ਹੁਣ, ਮਕਾਨ ਬਣਨ ਤੇ 4 ਸਾਲ ਲਗਣ, ਲਾਈਸੈਂਸ ਰੀਨੀਊ ਨਾ ਹੋਵੇ ਤਾਂ ਕੀ ਪੁਜ਼ੀਸ਼ਨ ਹੋਵੇਗੀ, ਇਸ ਵਿਚ ਕੋਈ ਖਾਸ ਗਾਈਡੈਂਸ ਨਹੀਂ। ਇਸ ਲਈ ਮੈਂ ਕਹਾਂਗਾ ਕਿ ਇਹ ਬਿੱਲ ਇਤਨੀ ਜਲਦੀ ਪਾਸ ਨਹੀਂ ਕਰਨਾ ਚਾਹੀਦਾ, ਇਸ ਤੇ ਮੁੜ ਵਿਚਾਰ ਕਰਨ ਲਈ ਇਹ ਅਜੇ ਸਿਲੈਕਟ ਕਮੇਟੀ ਦੇ ਸਪੁਰਦ ਹੋਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ** : ਇਥੇ ਲਫਜ਼ 'ਕਾਲੋਨਾਈਜ਼ਰ' ਹੈ। ਲਾਈਸੈਂਸ ਰੀਨੀਊ ਹੋ ਸਕਦਾ ਹੈ। (The word is 'Colonizer'. The Licence can be renewed.)

**ਡਾਕਟਰ ਬਲਦੇਵ ਪ੍ਰਕਾਸ਼** : ਜੇ ਕਾਲੋਨਾਈਜ਼ਰ ਦਾ ਹੀ ਲਾਈਸੈਂਸ ਖਤਮ ਹੋ ਗਿਆ ਤਾਂ ਸਾਰਾ ਕੇਸ ਹੀ ਖ਼ਤਮ ਹੋ ਜਾਵੇਗਾ। ਫੇਰ ਇਸ ਦੇ ਵਿਚ ਸਜ਼ਾ ਦੀ ਕਲਾਜ਼ ਤਿੰਨ ਸਾਲ ਦੀ ਰੱਖੀ ਹੈ। ਮੈਟੀਰੀਅਲ ਵਿਚ ਜੇ 19–21 ਹੋਵੇ ਜਾਂ ਹੋਰ ਕਈ ਗੱਲ ਹੋਵੇ ਤਾਂ 3 ਸਾਲ ਲਈ ਬਿਨਾਂ ਕਿਸੇ ਪੁੱਛ ਦੇ ਅੰਦਰ ਕਰ ਦਿੱਤਾ ਜਾਵੇਗਾ।

**ਸ੍ਰੀ ਡਿਪਟੀ ਸਪੀਕਰ** : ਤਿੰਨ ਸਾਲ ਮੈਕਸੀਮਮ ਰੱਖੀ ਹੈ। (Maximum limit is 3 years.)

**ਡਾਕਟਰ ਬਲਦੇਵ ਪ੍ਰਕਾਸ਼**: ਇਹ ਤਾਂ ਹਰ ਗੱਲ ਤੇ ਹੋ ਸਕਦੀ ਹੈ, ਮੈਂ ਕਹਾਂਗਾ ਕਿ ਇਤਨੀ ਹੇਸਟੀ ਲੈਜਿਸਲੇਸ਼ਨ ਨਹੀਂ ਹੋਣੀ ਚਾਹੀਦੀ। ਇਹ ਸਿਲੈਕਟ ਕਮੇਟੀ ਨੂੰ ਪੇਸ਼ ਕਰਨਾ ਚਾਹੀਦਾ ਹੈ ਤਾਕਿ ਉਹ ਮੁੜ ਵਿਚਾਰ ਕਰਨ।

**ਵਿੱਤ ਮੰਤਰੀ** (ਸ੍ਰੀ ਹੰਸ ਰਾਜ ਸ਼ਰਮਾ): ਡਿਪਟੀ ਸਪੀਕਰ ਸਾਹਿਬ, ਇਥੇ ਡਾਕਟਰ ਸਾਹਿਬ ਨੇ ਬੋਲਦੇ ਹੋਏ ਕਿਹਾ ਹੈ ਕਿ ਅਸੀਂ ਜਲਦੀ ਕਰ ਰਹੇ ਹਾਂ, ਪਰ ਉਨ੍ਹਾਂ ਨੂੰ ਯਾਦ ਹੋਣਾ ਚਾਹੀਦਾ ਹੈ ਕਿ ਉਹ ਆਪਣੀ ਵਾਰੀ ਨੂੰ ਸਾਰੀ ਲੈਜਿਸਲੇਸ਼ਨ 11–12 ਵਜੇ ਤੱਕ ਹੀ ਪਾਸ ਕਰਦੇ ਰਹੇ ਹਨ। ਮੈਂਬਰਾਨ ਜਿਹੜੇ ਬੋਲਦੇ ਹੁੰਦੇ ਹਨ ਉਹ ਘਰੋਂ ਤਿਆਰੀ ਕਰਕੇ ਆਉਂਦੇ ਹਨ। ਇਹ ਬਿਲ ਪਹਿਲਾਂ ਸਾਰੇ ਮੈਂਬਰਾਨ ਨੂੰ ਸਰਕੂਲੇਟ ਹੋਇਆ ਹੈ। ਸਾਡੇ ਮੈਂਬਰਾਂ ਨੇ ਬਾਕਾਇਦਾ ਸਟੱਡੀ ਕਰਕੇ ਅਮੈਂਡਮੈਂਟਸ ਦਿੱਤੀਆਂ ਹਨ। ਇਹ ਹੁਣ ਕਹਿਣਾ ਕਿ ਹੇਸਟੀ ਹੈ ਇਹ ਗੱਲ ਮੰਨੀ ਨਹੀਂ ਜਾ ਸਕਦੀ। ਅਸੀਂ ਇਸ ਤੇ ਆਪਣੇ ਵੱਲੋਂ ਪੂਰੇ ਧਿਆਨ ਨਾਲ ਵਿਚਾਰ ਕਰਕੇ ਲਿਆਂਦਾ ਹੈ, ਉਹ ਬਾਕਾਇਦਾ ਆਪਣੇ ਵਿਚਾਰ ਦੇਣ ਅਸੀਂ ਵੈਲਕਮ ਕਰਦੇ ਹਾਂ। ਇਹ ਬਿੱਲ ਕਈ ਸਾਲ ਦਾ ਘੁੰਮਦਾ ਫਿਰ ਰਿਹਾ ਹੈ। ਮੈਂ ਸੱਮਝਦਾ ਹਾਂ ਕਿ ਡਾਕਟਰ ਸਾਹਿਬ ਦੇ ਵੇਲੇ ਦਾ ਹੈ। ਉਹ ਹੁਣ ਵੀ ਅਪਣ ਵਿਚਾਰ ਇਸ ਬਾਰੇ ਦੇ ਸਕਦੇ ਹਨ। ਅਸੀਂ ਸਾਰੀ ਪੁਜ਼ੀਸ਼ਨ ਬੜੀ ਦਿਆਨਤਦਾਰੀ ਨਾਲ ਵਰਕ ਆਊਟ ਕਰਕੇ ਲਿਆਂਦੀ ਹੈ, ਕੋਈ ਹੇਸਟੀ ਵਾਲੀ ਗੱਲ ਨਹੀਂ ਹੈ। ਬਜਾਏ ਇਸ ਦੇ ਕਿ ਉਹ ਐਪਰੀਸ਼ੀਏਟ ਕਰਨ, ਉਹ ਹੇਸਟੀ ਸਟੈਪਸ ਦੀ ਗੱਲ ਕਰਦੇ ਹਨ। ਉਨ੍ਹਾਂ ਨੂੰ ਨਹੀਂ ਪਤਾ ਕਿ ਪ੍ਰਾਈਵੇਟ ਕਾਲੋਨਾਈਜ਼ਰ ਪੈਸੇ ਵੱਟ ਕੇ ਅੱਗੇ ਨਿਕਲ ਜਾਂਦੇ ਹਨ, ਉਸ ਕਾਲੋਨੀ ਦੀ ਡਿਵੈਲਪਮੈਂਟ ਦਾ ਖਰਚਾ ਸਰਕਾਰ ਨੂੰ ਦੇਣਾ ਪੈਂਦਾ ਹੈ। ਕਿਉਂ ਨਾ ਇਹ ਪੈਸੇ ਉਹੀ ਦੇਵੇ ਜਿਸ ਨੇ ਉਹ ਜ਼ਮੀਨ ਵੇਚੀ ਅਤੇ ਪੈਸਾ ਕਮਾਇਆ। ਅੱਜ ਲੁਧਿਆਣੇ ਦੀ ਇਹ ਹਾਲਤ ਹੈ ਕਿ 55 ਕਰੋੜ ਰੁਪਿਆ ਉਥੇ ਦੀ ਡਿਵੈਲਪਮੈਂਟ ਵਾਸਤੇ ਮਿਊਂਸਪਲ ਕਮੇਟੀ ਨੂੰ

[ਵਿੱਤ ਮੰਤਰੀ]

ਚਾਹੀਦਾ ਹੈ। ਅੱਜ ਧੰਨਾ ਸਿੰਘ ਗੁਲਸ਼ਨ ਜੀ ਨੂੰ ਇਹ ਖਿਆਲ ਕਿਥੋਂ ਆ ਗਿਆ ਕਿ ਸਰਕਾਰ ਦਾ ਇਸ ਬਿੱਲ ਦੇ ਨਾਲ ਕੋਈ ਸਬੰਧ ਨਹੀਂ। ਅਸੀਂ ਉਨ੍ਹਾਂ ਸਾਰੀਆਂ ਕਾਲੋਨੀਜ਼ ਨੂੰ ਰੈਗੂਲੇਟ ਕੀਤਾ ਹੈ ਜਿਹੜੀਆਂ ਸ਼ਹਿਰਾਂ ਦੇ ਨਾਲ ਨਾਲ ਬਣ ਰਹੀਆਂ ਹਨ। ਇਸ ਤਰ੍ਹਾਂ ਉਨ੍ਹਾਂ ਨੂੰ ਕਾਲੋਨੀ ਡਿਕਲੇਅਰ ਕਰਨ ਤੋਂ ਪਹਿਲਾਂ ਮਾਸਟਰ ਪਲੈਨ ਬਣਾਉਣੀ ਪਿਆ ਕਰੇਗੀ ਅਤੇ 50% ਸਰਕਾਰ ਕੋਲ ਪੈਸਾ ਜਮ੍ਹਾ ਕਰਾਉਣਾ ਪਿਆ ਕਰੇਗਾ। ਇਸ ਵਿਚ ਉਹ ਸਾਰੀਆਂ ਗੱਲਾਂ ਹੋਣਗੀਆਂ ਕਿ ਮਕਾਨ ਕਿਸ ਤਰ੍ਹਾਂ ਬਣਨ, ਉਨ੍ਹਾਂ ਵਿਚ ਸਾਰੀਆਂ ਅਮੈਨਟੀਜ਼ ਦਾ ਖਿਆਲ ਵੀ ਰਖਿਆ ਗਿਆ ਹੈ ਜਾਂ ਨਹੀਂ। ਇਹ ਸਾਰਾ ਮਯੀਅਰ ਸੋਚ ਸਮਝ ਕੇ ਲਿਆਂਦਾ ਹੈ। ਮੈਂ ਆਚਾਰਿਆ ਜੀ ਅਤੇ ਪ੍ਰੇਮ ਜੀ ਨੂੰ ਕਹਾਂਗਾ ਕਿ ਜੋ ਉਹ ਚਾਹੁੰਦੇ ਹਨ ਉਹ ਕਲਾਜ਼ 4 ਵਿਚ ਆਲਰੈਡੀ ਹੈ। ਜੋ ਚੌਧਰੀ ਰਾਮ ਸਿੰਘ ਅਤੇ ਸ੍ਰੀ ਬਾਲਮੁਕੰਦ ਸ਼ਰਮਾ ਜੀ ਨੇ ਅਮੈਂਡਮੈਂਟਸ ਪੇਸ਼ ਕੀਤੀਆਂ ਹਨ, ਇਹ ਠੀਕ ਹਨ। ਇਹ ਮੈਂ ਮੰਨ ਲੈਂਦਾ ਹਾਂ।

**Mr. Deputy Speaker :** Question is—

That the Punjab Regulation of Colonies Bill, be taken into consideration at once.

*The Motion was carried.*

**Mr. Deputy Speaker :** Now the House will proceed to consider the Bill Clauseby Clause.

*Sub Clause (2) of Clause 1*

**Mr. Deputy Speaker :** Question is—

That Sub-Clause (2) of Clause 1 stand partof the Bill.

*The motion was carried.*

CLAUSE 2

**Mr. Deputy Speaker .** Now clause 2 is before the House. There is a notice of amendment to this Clause from Chaudhri Ram Singh and Shri Balmukand Sharma.

**Shri Balmukand Sharma :** Sir, I beg to move—

That in part (i) of sub-clause (c), lines 1-2, *delete* "without any motive of earning profit,".

**Mr. Deputy Speaker :** Motion moved—

That in part (i) of sub-clause (c), lines 1-2, *delete* "without any motive of earning profit,".

**Mr. Deputy Speaker :** Question is—

That in part (i) of sub-clause (c), lines 1-2, *delete* "without any motive of earning profit,".

*The motion was carried.*

**Mr. Deputy Speaker :** Question is—

That Clause 2, as amended, stand part of the Bill.

*The motion was carried.*

CLAUSE 3

**Mr. Deputy Speaker** : Question is—

That Clause 3 stand part of the Bill.

*The motion was carried.*

CLAUSE 4

**Mr. Deputy Speaker** : Question is—

That Clause 4 stand part of the Bill.

*The motion was carried.*

CLAUSE 5

**Mr. Deputy Speaker** : There is a notice of amendment to this Clause from Chaudhri Ram Singh and Shri Balmukand Sharma.

**Shri Balmukand Sharma** : Sir, I beg to move—

In lines 3—5, *for* "said registers shall be available for inspection without any charge by all interested persons and such persons shall be entitled to have extracts therefrom" *Substitute* "said registers shall be available for inspection by all interested persons, and such persons shall also be entitled to have copies of the entries therein, on payment of prescribed fees".

**Mr. Deputy Speaker** : Motion moved—

In lines 3—5, *for* "said registers shall be available for inspection without any charge by all interested persons and such persons shall be entitled to have extracts therefrom" *Substitute* "said registers shall be available for inspection by all interested persons, and such persons shall also be entitled to have copies of the entries therein, on payment of prescribed fees".

**Mr. Deputy Speaker** : Question is—

In lines 3—5, *for* "said registers shall be available for inspection without any charge by all interested persons and such persons shall be entitled to have extracts there from" *Substitute* "said registers shall be available for inspection by all interested persons, and such persons shall also be entitled to have copies of the entries therein, on payment of prescribed fees".

*The motion was carried.*

**Mr. Deputy Speaker** : Question is—

That Clause 5, as amended, stand part of the Bill.

*The motion was carried.*

CLAUSE 6

**Mr. Deputy Speaker** : Question is—

That Clause 6 stand part of the Bill.

*The motion was carried.*

CLAUSE 7

**Mr. Deputy Speaker** : Question is—

That Clause 7 stand part of the Bill.

*The motion was carried.*

CLAUSE 8

**Mr. Deputy Speaker** : Question is—

That Clause 8 stand part of the Bill.

*The motion was carried.*

CLAUSE 9

**Mr. Deputy Speaker** : Question is—

That Clause 9 stand part of the Bill.

*The motion was carried.*

CLAUSE 10

**Mr. Deputy Speaker** : Question is—

That Clause 10 stand part of the Bill.

*The motion was carried.*

CLAUSE 11

**Mr. Deputy Speaker** : Question is—

That Clause 11 stand part of the Bill.

*The motion was carried.*

CLAUSE 12

**Mr. Deputy Speaker** : Question is—

That Clause 12 stand part of the Bill.

*The motion was carried.*

CLAUSE 13

**Mr. Deputy Speaker** : Question is—

That Clause 13 stand part of the Bill.

*The motion was carried.*

CLAUSE 14

**Mr. Deputy Speaker** : Question is—

That Clause 14 stand part of the Bill.

*The motion was carried.*

CLAUSE 15

**Mr. Deputy Speaker** : There is a notice of amendment to Clause 15 from Chaudhri Ram Singh and Shri Balmukand Sharma.

**Shri Balmukand Sharma** : Sir, I beg to move—

That in sub-clause (1), line 2, *for* "any person" *Substitute* "any officer or other employee of the Government".

**Mr. Deputy Speaker** : Motion moved—

That in sub-clause (1), line 2, *for* "any person" *Substitute* "any officer or other employee of the Government".

**Mr. Deputy Speaker** : Question is—

That in sub-clause (1), line 2, *for* "any person" *Substitute* "any officer or other employee of the Government".

*The motion was carried.*

**Mr. Deputy Speaker** : Question is—

That Clause 15, as amended, stand part of the Bill.

*The motion was carried.*

CLAUSE 16

**Mr. Deputy Speaker** : Question is—

That Clause 16 stand part of the Bill.

*The motion was carried.*

CLAUSE 17

**Mr. Deputy Speaker** : Question is—

That Clause 17 stand part of the Bill.

*The motion was carried*

CLAUSE 18

**Mr. Deputy Speaker** : Question is—

That Clause 18 stand part of the Bill.

*The motion was carried.*

CLAUSE 19

**Mr. Deputy Speaker :** Question is—

That Clause 19 stand part of the Bill.

*The motion was carried.*

CLAUSE 20

**Mr. Deputy Speaker :** There is a notice of amendment to this Clause from Chaudhri Ram Singh and Shri Balmukand Sharma.

**Shri Balmukand Sharma** Sir, I beg to move—

That in part (e) of sub-clause (2), *add* the following at the end :—

"and the fees payable for inspection of, and for getting copies of the entries in, such registers".

**Mr. Deputy Speaker :** Motion moved—

That in part (e) of sub-clause (2) *add* the following at the end :

"and the fees payable for inspection of, and for getting copies of the entries in, such registers",

**Mr. Deputy Speaker :** Question is—

That in part (e) of sub-clause (2) *add* the following at the end :—

"and the fees payable for inspection of, and for getting copies of the entries in, such registers".

*The motion was carried.*

**Mr. Deputy Speaker :** Question is—

That Clause 20, as amended, stand part of the Bill.

*The motion was carried.*

*Sub-Clause* (1) *of Clause* 1.

**Mr. Deputy Speaker :** Question is—

That Sub-clause (1) of Clause 1 stand part of the Bill.

*The motion was carried.*

TITLE

**Mr. Deputy Speaker :** Question is—

That Title be the Title of the Bill.

*The motion was carried.*

**Minister for Finance and Urban Development** : Sir, I beg to move—

That the Punjab Regulation of Colonies Bill, as amended be passed.

**Mr. Deputy Speaker** : Motion moved—

That the Punjab Regulation of Colonies Bill, as amended, be passed.

**Mr. Deputy Speaker** : Question is—

That the Punjab Regulation of Colonies Bill, as amended, be passed.

*The motion was carried.*

## (iii) THE PUNJAB CO-OPERATIVE SOCIETIES (AMENDMENT) BILL, 1975

**Deputy Minister for Cooperation** (Shri Bal Ram) : Sir, I beg to introduce the Punjab Co-operative Societies (Amendment) Bill.

Sir, I also beg to move.

That the Punjab Co-operative Societies (Amendment) Bill be taken into consideration at once.

**Mr. Deputy Speaker** : Motion moved—

That the Punjab Co-operative Societies (Amendment) Bill be taken into consideration at once.

**Mr. Deputy Speaker** : Question is—

That the Punjab Co-operative Societies (Amendment) Bill be taken into consideration at once.

*The motion was carried.*

**Mr. Deputy Speaker** : Now the House will proceed to consider the Bill clause by clause.

CLAUSE 2

**Mr. Deputy Speaker** : Now Clause 2 is before the House. There is a notice of amendment to this Clause from Shri Prem Gupta.

**Shri Prem Gupta** : Sir, I beg to move—

That in the second proviso line 5, *for* "and" *Substitute* "or".

**Mr. Deputy Speaker** : Motion moved—

That in the second proviso line 5, *for* "and" *Substitute* "or".

**Mr. Deputy Speaker** : Question is—

That in the second proviso line 5 *for* "and" *Substitute* "or".

*The motion was carried.*

**Mr, Deputy Speaker :** Question is—

That clause 2, as amended, stand part of the Bill.

*The motion was carried*

CLAUSE 3

**Mr. Deputy Speaker :** Question is—

That clause 3 stand part of the Bill.

*The motion was carried.*

CLAUSE 1

**Mr. Deputy Speaker :** Question is—

That clause 1 stand part of the Bill.

*The motion was carried.*

TITLE

**Mr. Deputy Speaker :** Question is—

That Title be the Title of the Bill.

*The motion was carried.*

**Deputy Minister for Co-operation :** Sir, I move—

That the Punjab Co-operative Societies (Amendment) Bill as amended be passed.

**Mr. Deputy Speaker:** Motion moved —

That the Punjab Co-operative Societies (Amendment) Bill as amended be passed.

**Mr. Deputy Speaker :** Question is—

That the Punjab Co-operatiave Societies (Amendment) Bill as amended be passed.

*The motion was carried.*

## (iv) THE PUNJAB MOTOR VEHICLES TAXATION (AMENDMENT) BILL, 1975

**Finance Minister** (Shri Hans Raj Sharma) : Sir, I beg to introduce the Punjab Motor Vehicles Taxation (Amendment) Bill.

I also move—

That the Punjab Motor Vehicles Taxation (Amendment) Bill be taken into consideraion at once.

**Mr. Deputy Speaker :** **Motion moved**—

That the Punjab Motor Vehicles Taxation (Amendment) Bill be taken into consideration at once.

**Mr. Deputy Speaker :** Question is—

That the Punjab Motor Vehicles Taxation (Amendment) Bill be taken into consideration at once.

*The motion was carried.*

**Mr. Deputy Speaker** : Now the House will proceed to consider the Bill clause by clause.

CLAUSE 2

**Mr. Deputy Speaker** : Question is—

That clause 2 stand part of the Bill.

*The motion was carried.*

CLAUSE 1

**Mr. Deputy Speaker** : Question is—

That clause 1 stand part of the Bill.

*The motion was carried.*

TITLE

**Mr. Deputy Speaker** : Question is—

That Title be the Title of the Bill.

*The motion was carried.*

**Finance Minister** : Sir, I move—

That the Punjab Motor Vehicles Taxation (Amendment) Bill be passed.

**Mr. Deputy Speaker** : Motion moved —

That the Punjab Motor Vehicles Taxation (Amendment) Bill be passed.

**Mr. Deputy Speaker** : Question is—

That the Punjab Motor Vehicles Taxation (Amendment) Bill be passed.

*The motion was carried.*

## (V) THE PUNJAB LEGISLATIVE ASSEMBLY (ALLOWANCES OF MEMBERS) AMENDMENT BILL, 1975

**Finance Minister** (Shri Hans Raj Sharma) : Sir, I beg to introduce the Punjab Legislative Assembly (Allowances of Members) Amendment Bill.

I also move—

That the Punjab Legislative Assembly (Allowances of Members) Amendment Bill be taken into consideration at once.

**Mr. Deputy Speaker :** Motion moved—

That the Punjab Legislative Assembly (Allowances of Members) Amendment Bill be taken into consideration at once.

**ਕਾਮਰੇਡ ਰਾਜ ਕੁਮਾਰ:** (ਧਾਰੀਵਾਲ): ਡਿਪਟੀ ਸਪੀਕਰ ਸਾਹਿਬ, ਇਹ ਗੱਲ ਅਸੀਂ ਬੜੀ ਦੇਰ ਤੋਂ ਸੁਣ ਰਹੇ ਸੀ ਮੈਂਬਰਜ਼ ਦਾ ਅਲਾਊਂਸ ਵਧਾਉਣ ਵਾਸਤੇ ।

**ਸ਼੍ਰੀ ਡਿਪਟੀ ਸਪੀਕਰ:** ਇੱਕ ਚੀਜ਼ ਮੈਂ ਸਾਰੇ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ 8-00 ਵਜੇ ਸਾਰੇ ਮੈਂਬਰਜ਼ ਦਾ ਖਾਣਾ ਸਪੀਕਰ ਸਾਹਿਬ ਵੱਲੋਂ ਇਥੇ ਲਾਊਂਜ ਵਿਚ ਹੋਵੇਗਾ । (I would Like to inform the House that all the hon. Members are invited to dinner which is being hosted by Mr. Speaker at 8.00 p.m. in the lounge.)

**ਕਾਮਰੇਡ ਰਾਜਕੁਮਾਰ :** ਮੇਰਾ ਇਹ ਖਿਆਲ ਸੀ ਕਿ ਜਿਸ ਤਰ੍ਹਾਂ ਦੀ ਹਾਲਤ ਵਿਚ ਲੋਕ ਗੁਜ਼ਰ ਰਹੇ ਹਨ ਸਾਡਾ ਕੋਈ ਵੀ ਫੈਸਲਾ ਘਟੋ ਘੱਟ ਉਨ੍ਹਾਂ ਦੀ ਹਾਲਤ ਨੂੰ ਮੁੱਖ ਰੱਖਕੇ ਹੋਵੇਗਾ । ਮੈਨੂੰ ਇਸ ਗੱਲ ਦੀ ਸਮਝ ਨਹੀਂ ਪੈਂਦੀ ਕਿ ਕਿਸ ਪਾਸੇ ਦੇ ਲੋਕਾਂ ਦੀ ਵਿਲ ਦਾ ਇਜ਼ਹਾਰ ਹੈ । ਇਸ ਪਰ ਕੈਪਿਟਾ ਘਟਦੀ ਹੋਈ ਆਮਦਨ ਨੂੰ ਧਿਆਨ ਵਿਚ ਨਾ ਰਖਿਆ ਗਿਆ, ਆਮ ਆਦਮੀਂ ਦੀ ਇਸ ਗੱਲ ਨੂੰ ਧਿਆਨ ਵਿਚ ਨਾ ਰਖਿਆ ਗਿਆ । ਜਿਹੜੇ ਛੋਟੇ ਮੁਲਾਜ਼ਮ ਹਨ, ਫਿਕਸਡ ਆਮਦਨ ਵਾਲੇ ਗਰੁਪ ਹਨ, ਨੂੰ ਜੇ ਕਿਸੇ ਵੇਲੇ ਰੀਲੀਫ ਦਿੱਤੀ ਹੈ ਤਾਂ ਉਸ ਨੇ ਕਦੇ ਵੀ ਮਹਿੰਗਾਈ ਇੰਡੈਕਸ ਨਾਲ ਮੇਲ ਨਹੀਂ ਖਾਧੀ । ਔਰ ਇਸ ਗੱਲ ਨੂੰ ਧਿਆਨ ਵਿਚ ਰੱਖੇ ਬਗੈਰ ਅੱਜ ਜੋ ਅਲਾਊਂਸ ਪੰਜਾਬ ਦੇ ਮੈਂਬਰਜ਼ ਨੂੰ ਮਿਲਦਾ ਹੈ ਇਹ ਸਾਰੇ ਮੁਲਕ ਵਿਚ ਕਿਸੇ ਵੀ ਸੂਬੇ ਨਾਲੋਂ ਵੱਧ ਹੈ । ਇਹ ਉਸ ਵੇਲੇ ਬਿੱਲ ਆਉਣਾ ਹਕੀਕਤ ਵਿਚ ਉਸ ਐਟੀਚਿਊਡ ਨੂੰ ਜ਼ਾਹਿਰ ਨਹੀਂ ਕਰਦਾ ਜੋ ਜ਼ਾਹਿਰ ਹੋਣਾ ਚਾਹੀਦਾ ਹੈ । ਸੈਲਫ ਡਿਨਾਇਲ ਐਟੀਚਿਊਡ ਅਸੀਂ ਇਹ ਉਮੀਦ ਕਰ ਸਕਦੇ ਹਾਂ ਕਿ ਮੈਂਬਰਜ਼ ਨੂੰ ਬਤੌਰ ਮੈਂਬਰਜ਼ ਦੇ ਫਰਜ਼ ਅਦਾ ਕਰਨ ਵਾਸਤੇ ਬਹੁਤ ਲੋੜੀਂਦੀ ਸਹੂਲਤਾਂ ਦੇ ਸਬੰਧ ਵਿਚ ਅਮੈਂਡਮੈਂਟ ਆਉਂਦੀ ਤਾਂ ਅਸੀਂ ਵੀ ਵਿਚਾਰ ਕਰਦੇ ਅਤੇ ਉਸ ਵਿਚ ਅਸੀਂ ਵੀ ਹਮਾਇਤ ਕਰਦੇ ਲੇਕਿਨ ਅੱਜ 35 ਰੁ: ਤੋਂ ਵਧਾ ਕੇ 45ਰੁ: ਰੋਜ਼ ਮੈਂਬਰਾਂ ਦੇ ਅਲਾਊਂਸ ਕਰਨ ਦਾ ਜੋ ਬਿੱਲ ਲਿਆਂਦਾ ਜਾ ਰਿਹਾ ਹੈ, ਮੈਂ ਮਹਿਸੂਸ ਕਰਦਾ ਹਾਂ ਕਿ ਪੰਜਾਬ ਵਿਚ ਐਸੇ ਮਯੀਅਰ ਦਾ ਸਵਾਗਤ ਨਹੀਂ ਹੋਏਗਾ । ਖਾਸ ਤੌਰ ਤੇ ਫਿਕਸਡ ਇਨਕਮ ਗਰੁਪ ਵਾਲੇ, ਸੈਲਰੀਡ ਗਰੁਪ ਦੇ ਲੋਕ, ਘੱਟ ਆਮਦਨ ਵਾਲੇ ਲੋਕ ਜੋ ਕਿ ਇਕਤਸਾਦੀ ਤੌਰ ਤੇ ਬਹੁਤ ਮੰਦੇ ਹਾਲਾਤ ਵਚ ਦੀ ਗੁਜ਼ਰ ਰਹੇ ਹਨ ਉਹ ਇਸ ਚੀਜ਼ ਦਾ ਸਵਾਗਤ ਨਹੀਂ ਕਰਨਗੇ । (ਵਿਘਨ) ਪਿਛਲੇ ਦਿਨਾਂ ਵਿਚ ਤਾਂ ਇਨ੍ਹਾਂ ਦੀ ਹਾਲਤ ਇਥੋਂ ਤੱਕ ਪੁੱਜ ਗਈ ਹੈ ਕਿ ਵਰਕਰਜ਼ ਬਿਜਲੀ ਦੇ ਕਰਾਈਸਿਜ਼ ਕਰਕੇ ਹਿੱਟ ਹੋਏ ਔਰ ਜੇ ਉਨ੍ਹਾਂ ਨੇ ਰਲੀਫ ਮੰਗਿਆਂ ਤਾਂ ਉਨ੍ਹਾਂ ਨੂੰ ਕੋਈ ਰਲੀਫ ਨਹੀਂ ਮਿਲਿਆ । ਅਜਿਹੀ ਹਾਲਤ ਵਿਚ ਮੈਂਬਰਜ਼ ਦਾ ਅਲਾਊਂਸ 35 ਰੁ: ਤੋਂ ਵਧਾ ਕੇ 45ਰੁ: ਕਰ ਦੇਣਾ, ਇਹਦੇ ਲਈ ਸਾਡੇ ਕੋਲੋਂ ਇਖਲਾਕੀ ਸਪੋਰਟ ਨਹੀਂ ਹੋਏਗੀ (ਵਿਘਨ)

**ਸ਼੍ਰੀ ਪਿਆਰਾ ਰਾਮ ਧੰਨੋਵਾਲੀ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਰਾਜ ਜੀ ਨੇ ਬਹੁਤ ਬੜੀ ਵਿਰੋਧਤਾ ਕੀਤੀ ਹੈ । ਇਨ੍ਹਾਂ ਲੈ ਵੀ ਲੈਣੇ ਹਨ । ਇਨ੍ਹਾਂ ਨੇ ਚੀਪ ਪਾਪੂਲੈਰਿਟੀ ਹਾਸਲ ਕਰਨ ਲਈ ਇਸ ਤਰ੍ਹਾਂ ਕੀਤਾ ਹੈ ।

**ਕਾਮਰੇਡ ਰਾਜ ਕੁਮਾਰ:** ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ, ਡਿਪਟੀ ਸਪੀਕਰ ਸਾਹਿਬ, ਭਾਵੇਂ ਸਾਡੀ ਪਾਰਟੀ ਦੇ ਮੈਂਬਰਜ਼ ਪੈਸੇ ਸਾਰੇ ਲੈਂਦੇ ਹਨ ਲੇਕਿਨ ਸੋਸ਼ਲ ਪਰਪਜ਼ਿਜ਼ ਵਾਸਤੇ ਆਪਣਾ ਤਮਾਮ ਅਲਾਊਂਸ, ਡੇਲੀ ਅਲਾਊਂਸ ਆਪਣੀ ਪਾਰਟੀ ਨੂੰ ਦੇ ਦਿੰਦੇ ਹਨ । (ਵਿਘਨ) ਅਸੀਂ ਸਾਰੇ ਪੈਸੇ ਦੇ ਦਿੰਦੇ ਹਾਂ । (ਵਿਘਨ)

**Mr. Deputy Speaker**: No interruption. Please resume your seat now.

**ਸਰਦਾਰ ਬਸੰਤ ਸਿੰਘ ਖਾਲਸਾ** (ਦਾਖਾ ਐਸ. ਸੀ.): ਇਹ ਜੋ ਕਾਮਰੇਡ ਜੀ ਨੇ ਕਿਹਾ ਹੈ ਡਿਪਟੀ ਸਪੀਕਰ ਸਾਹਿਬ ਪਿਛਲੀ ਦਫ਼ਾ ਜਦੋਂ ਇਸ ਬਾਰੇ ਮਤਾ ਆਇਆ ਸੀ ਤਾਂ ਉਦੋਂ ਵੀ ਉਸ ਦੀ ਵਿਰੋਧਤਾ ਇਨ੍ਹਾਂ ਵੱਲੋਂ ਇਸ ਤਰ੍ਹਾਂ ਹੀ ਹੋਈ ਸੀ ਪਰ ਪੈਸੇ ਕੰਟੀਨੂਅਸਲੀ ਇਹ ਲਈ ਜਾਂਦੇ ਹਨ। (ਵਿਘਨ) ਜੇ ਹੁਣ ਇਨ੍ਹਾਂ ਨੇ ਵਿਰੋਧਤਾ ਕੀਤੀ ਹੈ ਤਾਂ ਹੁਣ ਵੀ ਇਨ੍ਹਾਂ ਨੇ ਪੈਸੇ ਲਈ ਜਾਣੇ ਹਨ। (ਵਿਘਨ) ਜਿਹੜਾ ਇਹ ਕਹਿੰਦੇ ਹਨ ਕਿ ਅਸੀਂ ਆਪਣੀ ਜੇਬ ਵਿਚ ਪੈਸੇ ਨਹੀਂ ਪਾਉਂਦੇ । ਜੇ ਜੇਬ ਵਿਚ ਨਹੀਂ ਪਾਉਂਦੇ ਤਾਂ ਪੈਸੇ ਆਪਣੀ ਪਾਰਟੀ ਨੂੰ ਦਿੰਦੇ ਹਨ ਜਿਹੜਾ ਕਿਤੇ ਕਿਸੇ ਗਰੀਬ ਨੂੰ ਦੇ ਦਿੰਦੇ ਹਨ । ਇਹ ਜਿਹੜਾ 35 ਰੁ: ਤੋਂ 45 ਰੁ: ਕੀਤੇ ਗਏ ਹਨ ਇਹਦੇ ਵਿਚ ਸਿਰਫ ਸੌ ਡੇਢ ਸੌ ਰੁਪਏ ਦਾ ਫਰਕ ਪਿਆ ਹੈ * * * *

**ਸ੍ਰੀ ਡਿਪਟੀ ਸਪੀਕਰ** : ਇਹ ਰਿਕਾਰਡ ਨਹੀਂ ਕਰਨਾ ਚਾਹੀਦਾ, ਬੈਠੋ । ( It should not be recorded. Please resume your seat.)

**ਸਰਦਾਰ ਬਸੰਤ ਸਿੰਘ ਖਾਲਸਾ** : ਸਾਡਾ ਹੱਕ ਬਣਦਾ ਹੈ । ਮੈਨੂੰ ਦੋ ਮਿੰਟ ਕਹਿ ਲੈਣ ਦਿਉ । (ਵਿਘਨ)

**ਸ੍ਰੀ ਡਿਪਟੀ ਸਪੀਕਰ** : ਇਹ ਚੀਜ਼ ਦੇਖਣੀ ਤਾਂ ਮੇਰੀ ਡੀਊਟੀ ਹੈ । (It is my duty to allot time to the hon. Members.)

**ਸਰਦਾਰ ਬਸੰਤ ਸਿੰਘ ਖਾਲਸਾ** : ਮੇਰੀ ਬੇਨਤੀ ਇਹ ਹੈ ਕਿ ਇਹ ਗੱਲ ਠੀਕ ਹੈ ਕਿ ਦਸ ਰੁਪਏ ਦਾ ਲਾਭ ਹੈ । ਇਹ ਕੋਈ ਆਪਣੇ ਵਾਸਤੇ ਨਹੀਂ ਇਹ ਤਾਂ ਲੋਕਾਂ ਦੇ ਹਿੱਤਾਂ ਵਾਸਤੇ ਆਉਂਦੇ ਹਨ । ਇਹ ਲੋਕਾਂ ਨੂੰ ਰਿਪਰੇਜ਼ੈਂਟ ਕਰਦੇ ਹਨ ਜਿਨ੍ਹਾਂ ਵਾਸਤੇ ਇਨ੍ਹਾਂ ਨੇ ਰੂਲਜ਼ ਬਣਾਉਣੇ ਹਨ । ਇਹ ਤੁਹਾਡੇ ਕੋਲ ਗੱਲ ਹੈ ।

ਮੈਂ ਇਸ ਤੋਂ ਅਗੇ ਚੱਲਦਾ ਹਾਂ । ਮੈਂ ਕਹਿੰਦਾਂ ਹਾਂ ਕਿ ਕੁਝ ਆਦਮੀ ਐਸੇ ਹਨ ਜੋ ਇਹ ਚੀਜ਼ਾਂ ਪਬਲਿਕ ਵਾਸਤੇ ਰਿਕਾਰਡ ਕਰਾਉਂਦੇ ਹਨ । ਉਨ੍ਹਾਂ ਕੋਲ ਚੰਗੇ ਸਾਧਨ ਹਨ । ਉਨ੍ਹਾਂ ਕੋਲ ਮੋਟਰ ਕਾਰਾਂ ਹਨ ਅਤੇ ਵੱਧੀਆਂ ਕੋਠੀਆਂ ਹਨ । ਪਰ ਕੁਝ ਗਰੀਬ ਹਨ । ਜਿਹੜੇ ਤਕੜੇ ਹਨ ਉਨ੍ਹਾਂ ਨੂੰ ਤਾਂ ਛਕਣ ਛਕਾਉਣ ਵਾਸਤੇ ਖੁਲ੍ਹਾ ਹੈ । ਇਸ ਲਈ ਸਾਡੇ ਵਰਗਿਆ ਗਰੀਬਾਂ ਦੀ ਵੀ ਕੋਈ ਇੰਕਰੀਮੈਂਟ ਵਧਾਉਣੀ ਚਾਹੀਦੀ ਹੈ । ਮੈਂ ਕਹਿੰਦਾ ਹਾਂ ਕਿ ਬਹੁਤ ਸਾਰੇ ਲੋਕ ਇਥੇ ਅਜਿਹੇ ਐਮ.ਐਲ. ਏ. ਬਣਕੇ ਆਉਂਦੇ ਹਨ ਜੋ ਜੰਤਾ ਦਾ ਕੰਮ ਕਰਦੇ ਹੋਏ ਤੇ ਪੰਜ ਸਾਲ ਪੂਰੇ ਕਰਦੇ ਹੋਣ ਅਤੇ ਜਦ ਉਹ ਰਿਟਾਇਰ ਹੋ ਜਾਂਦੇ ਹਨ ਤਾਂ ਜਿਹੜੇ ਗਰੀਬ ਹੁੰਦੇ ਹਨ ਉਹ ਕੁਝ ਕਰ ਨਹੀਂ ਸਕਦੇ ਤੇ ਕੋਈ ਸਾਧਨ ਨਹੀਂ ਹੁੰਦਾ ਅਤੇ ਉਨ੍ਹਾਂ ਦਾ ਫਿਰ ਬੁਰਾ ਹਾਲ ਹੁੰਦਾ ਹੈ। ਅਤੇ ਉਹ ਖੂੰਡੀ ਲੈ ਕੇ ਫਿਰਦੇ ਹਨ ਇਸ ਲਈ ਉਨ੍ਹਾਂ ਵਾਸਤੇ ਵੀ ਪੈਨਸ਼ਨ ਲਾ ਦਿਉ । ਪਰ ਜਿਹੜੇ ਤਕੜੇ ਆਦਮੀ ਹੁੰਦੇ ਹਨ ਉਹ ਤਾਂ ਨਾਲ ਹੀ ਸਰਕਾਰ ਦੇ ਰਲਕੇ ਤੁਰ ਜਾਂਦੇ ਹਨ । (ਘੰਟੀ)

**ਕਾਮਰੇਡ ਰਾਜ ਕੁਮਾਰ** : ਪੁਆਇੰਟ ਆਫ ਆਰਡਰ, ਸਰ। ਮੈਂ ਇਹ ਅਰਜ਼ ਕਰ ਰਿਹਾ ਸੀ ਕਿ (ਵਿਘਨ) ਮੈਨੂੰ ਖੁਸ਼ੀ ਇਸ ਗੱਲ ਦੀ ਹੋਈ ਹੈ ਕਿ ਇਸ ਇੰਟਰੱਪਸ਼ਨ ਦੇ ਵਿਚ ਖਾਲਸਾ ਜੀ ਨੇ ਸੰਸ਼ੋਧਨ ਪੇਸ਼ ਕੀਤੀ ਹੈ ਕਿ 500 ਰੁਪਏ ਵਿਚ ਵ੍ਹੀ ਵਾਧਾ ਕੀਤਾ ਜਾਵੇ ਅਤੇ ਇਹ ਵੀ ਕਿਹਾ ਹੈ ਕਿ ਲੈਜਿਸਲੇਟਰਜ਼ ਨੂੰ ਪੈਨਸ਼ਨ ਮਿਲਣੀ ਚਾਹੀਦੀ ਹੈ । ਉਨ੍ਹਾਂ ਨੇ ਆਪਣੀ ਪਾਰਟੀ ਦੀ ਪੋਜ਼ੀਸ਼ਨ ਦੱਸੀ ਹੈ। ਮੈਂ, ਡਿਪਟੀ ਸਪੀਕਰ ਸਾਹਿਬ, ਬੇਨਤੀ ਕਰਾਂਗਾ ਕਿ ਇਹ ਜਿਹੜਾ ਬਿੱਲ ਹੈ ਇਹ ਮੋਸਟ ਅਨ-ਟਾਈਮਲੀ ਬਿੱਲ ਹੈ, ਬੇਵਕਤ ਇਸ ਬਿੱਲ ਨੂੰ ਲਿਆਂਦਾ ਗਿਆ ਹੈ ।

---

**Not recorded as ordered by the Chair.

**ਸ਼੍ਰੀ ਪ੍ਰੇਮ ਗੁਪਤਾ** : ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਇਸ ਬਿੱਲ ਦਾ ਸਾਰਿਆਂ ਨੂੰ ਸਵਾਗਤ ਕਰਨਾ ਚਾਹੀਦਾ ਸੀ ਲੇਕਿਨ ਕਾਮਰੇਡ ਰਾਜ ਕੁਮਾਰ ਇਸ ਦੀ ਵਿਰੋਧਤਾ ਕਰ ਰਹੇ ਹਨ। ਉਹ ਕਹਿੰਦੇ ਹਨ ਕਿ ਅਸੀਂ ਪੈਸੇ ਆਪਣੀ ਪਾਰਟੀ ਨੂੰ ਦੇ ਦਿੰਦੇ ਹਾਂ ਅਤੇ ਜਿਹੜੇ ਪੈਸੇ ਵੱਧਣਗੇ ਉਹ ਅਸੀਂ ਆਪਣੀ ਪਾਰਟੀ ਨੂੰ ਦੇ ਦਿਆਂਗੇ ਅਤੇ ਕਹਿੰਦੇ ਹਨ ਕਿ ਅਸੀਂ ਆਪਣੀ ਪਾਰਟੀ ਨੂੰ ਚੰਦਾ ਦਿੰਦੇ ਹਾਂ। ਮੈਨੂੰ ਸਮਝ ਨਹੀਂ ਆਉਂਦੀ ਇਹ ਅਜਿਹੀਆਂ ਗੱਲਾਂ ਕਰਦੇ ਹਨ । ਪੈਸੇ ਵੱਧਣ ਨਾਲ ਇਨ੍ਹਾਂ ਦੀ ਪਾਰਟੀ ਕੋਲ ਚੰਦਾ ਜ਼ਿਆਦਾ ਜਾਵੇਗਾ ਅਤੇ ਇਸ ਤਰ੍ਹਾਂ ਇਨ੍ਹਾਂ ਨੂੰ ਹੋਰ ਕਿਸੇ ਤੋਂ ਪੈਸੇ ਨਹੀਂ ਮੰਗਣੇ ਪੈਣਗੇ ।

**ਕਾਮਰੇਡ ਰਾਜ ਕੁਮਾਰ** : ਜਿਹੜੀ ਚੰਦੇ ਦੀ ਗੱਲ ਕੀਤੀ ਗਈ ਹੈ . . . .

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ਰੈਲੇਵੈਂਟ ਰਹੋ (Please be relevant).

**ਕਾਮਰੇਡ ਰਾਜ ਕੁਮਾਰ** : ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਬਿੱਲ ਨੂੰ ਵਾਪਸ ਲਿਆ ਜਾਵੇ । ਇਹ ਬੜਾ ਬੇਵਕਤ ਬਿੱਲ ਹੈ ਅਤੇ ਇਹ ਲੋਕਾਂ ਦੀ ਡਾਇਰੈਕਟ ਇਨਸਲਟ ਹੈ । (ਘੰਟੀ)

**ਡਾਕਟਰ ਬਲਦੇਵ ਪ੍ਰਕਾਸ਼** (ਅੰਮ੍ਰਿਤਸਰ ਪੂਰਬ): ਡਿਪਟੀ ਸਪੀਕਰ ਸਾਹਿਬ, ਇਸ ਵਿਚ ਦੋ ਗੱਲਾਂ ਹਨ, ਇਕ ਤਾਂ ਟੈਲੀਫੋਨ ਦਾ ਖਰਚਾ 50 ਰੁਪਏ ਤੋਂ 100 ਰੁਪਏ ਕਰਨ ਬਾਰੇ ਹੈ, ਅਤੇ ਦੂਸਰਾ ਡੀ. ਏ. 35 ਰੁਪਏ ਤੋਂ 50 ਰੁਪਏ ਕਰਨ ਬਾਰੇ ਹੈ। ਜਿਥੋਂ ਤੱਕ ਟੈਲੀਫੋਨ ਦਾ ਸਵਾਲ ਹੈ, ਟੈਲੀਫੋਨ ਦਾ ਖਰਚਾ ਗੌਰਮਿੰਟ ਨੇ ਡਬਲ ਕਰ ਦਿੱਤਾ ਹੈ, ਇਹ ਜਿਹੜਾ 50 ਰੁਪਏ ਤੋਂ 100 ਰੁਪਏ ਕਰ ਦਿੱਤਾ ਹੈ ਇਹ ਗੌਰਮਿੰਟ ਨੂੰ ਦੇਣਾ ਪੈਣਾ ਹੈ ਅਤੇ ਇਸ ਤੋਂ ਵੀ ਵੱਧ ਐਮ.ਐਲ.ਏਜ਼. ਨੂੰ ਦੇਣਾ ਪੈਂਦਾ ਹੈ । ਇਹ ਸਰਕਾਰ ਦਾ ਖਰਚਾ ਵਧਿਆ ਹੈ । ਬਾਕੀ ਜਿਹੜੀ ਗੱਲ ਡੀ. ਏ. 35 ਰੁਪਏ ਤੋਂ 50 ਰੁਪਏ ਕਰਨ ਦੀ ਗੱਲ ਹੈ, ਮੈਂ ਸਮਝਦਾ ਹਾਂ ਕਿ ਇਸ ਵੇਲੇ ਇਹ ਮੁਨਾਸਿਬ ਨਹੀਂ ਹੈ । ਉਸ ਦਾ ਕਾਰਨ ਇਹ ਹੈ ਕਿ, ਜਿਵੇਂ ਇਥੇ ਕਿਹਾ ਗਿਆ ਕਿ ਜਿਹੜਾ ਐਮ. ਐਲ.ਏ. ਨਹੀਂ ਲੈਣਾ ਚਾਹੁੰਦਾ ਉਹ ਨਾ ਲਵੇ, ਫਿਰ ਵੀ ਖਜ਼ਾਨੇ ਨੂੰ ਕੋਈ ਫਰਕ ਨਹੀਂ ਪੈਣਾ । (ਵਿਘਨ) ਇਸ ਦਾ ਮਤਲਬ ਇਹ ਹੋਇਆ ਕਿ ਹਾਊਸ ਵਿਚ ਜਿਹੜਾ ਕੋਈ ਦਲੀਲ ਦੇਣਾ ਚਾਹੇ ਉਹ ਨਹੀਂ ਦੇ ਸਕਦਾ । ਫਿਰ ਇਸ ਤਰ੍ਹਾਂ ਇਥੇ ਲੋਕਾਂ ਦੇ ਮਸਲੇ ਦੀ ਕੋਈ ਗੱਲ ਨਹੀਂ ਆ ਸਕਦੀ। ਸਾਨੂੰ ਇਸ ਬਿੱਲ ਦਾ ਪਤਾ ਹੀ ਨਹੀਂ ਸੀ ਪਰ ਜਦ ਇਥੇ ਕਾਗਜ਼ ਪੜ੍ਹੇ ਤਾਂ ਪਤਾ ਲੱਗਾ ਕਿ ਇਹ ਬਿੱਲ ਹਾਊਸ ਵਿਚ ਆ ਗਿਆ ਹੈ । (ਵਿਘਨ) ਇਸ ਦੇ ਨਾਲ ਮੈਂਬਰਾਂ ਨੂੰ ਕੋਈ ਫਰਕ ਨਹੀਂ ਪੈਣਾ । ਸਾਲ ਵਿਚ ਹਾਊਸ ਦੀਆਂ ਸਾਰੀਆਂ 20-22 ਸਿਟਿੰਗਜ਼ ਹੁੰਦੀਆਂ ਹਨ ਅਤੇ ਇਸ ਤਰ੍ਹਾਂ ਇਕ ਮੈਂਬਰ ਨੂੰ ਡੇਢ ਸੌ ਰੁਪਿਆ ਜ਼ਿਆਦਾ ਮਿਲ ਜਾਵੇਗਾ ਤਾਂ ਇਸ ਤਰ੍ਹਾਂ ਕੋਈ ਫਰਕ ਨਹੀਂ ਪੈਣਾ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦ ਅਸੀਂ ਹੋਰਨਾਂ ਨੂੰ ਕੁਝ ਨਹੀਂ ਦੇ ਸਕੇ ਪਰ ਅਸੀਂ ਆਪਦੇ ਵਧਾ ਲਈਏ, ਇਹ ਮੁਨਾਸਿਬ ਨਹੀਂ ਲਗਦਾ । ਮੈਂ ਇਸ ਦੀ ਵਿਰੋਧਤਾ ਕਰਦਾ ਹਾਂ ।

**ਵਿੱਤ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਮੈਂਬਰਾਂ ਦੇ ਅਲਾਊਂਸ ਬਾਰੇ ਬਿੱਲ ਹੈ, ਇਹ ਬੜੀ ਐਂਬੈਰੇਸਿੰਗ ਜਿਹੀ ਗੱਲ ਹੁੰਦੀ ਹੈ ਜਦ ਇਕ ਦੋ ਮੈਂਬਰ ਕਹਿ ਦੇਣ ਕਿ ਇਹ ਨਹੀਂ ਹੋਣਾ ਚਾਹੀਦਾ । ਇਹ ਜਿਹੜਾ ਬਿੱਲ ਹੈ ਇਹ ਆਮ ਕਰਕੇ ਜਿਹੜੇ ਗਰੀਬ ਮੈਂਬਰ ਹੁੰਦੇ ਹਨ ਅਤੇ ਜਿਨ੍ਹਾਂ ਦੇ ਸਾਧਨ ਘੱਟ ਹਨ ਉਨ੍ਹਾਂ ਵਾਸਤੇ ਲਿਆਂਦਾ ਹੈ । ਜਿਹੜੇ ਮੈਂਬਰ ਅੱਛੇ ਹਨ, ਖਾਂਦੇ ਪੀਂਦੇ ਹਨ, ਉਹ ਪੈਸੇ ਲੈਣ ਜਾਂ ਨਾ ਲੈਣ ਇਹ ਉਨ੍ਹਾਂ ਦੀ ਮਰਜ਼ੀ ਹੈ। ਜਿਸ ਨੇ ਲੈ ਕੇ ਪਾਰਟੀ ਨੂੰ ਦੇਣੇ ਹਨ ਉਹ ਪਾਰਟੀ ਨੂੰ ਦੇ ਦੇਣ, ਇਹ ਉਨ੍ਹਾਂ ਦੀ ਮਰਜ਼ੀ ਹੈ। ਪਰ ਜਿਹੜੇ ਮੈਂਬਰ ਐਸੇ ਹਨ ਕਿ ਉਨ੍ਹਾਂ ਦੇ ਘਰ ਦੀ ਹਾਲਤ ਠੀਕ ਨਹੀਂ ਹੈ ਉਨ੍ਹਾਂ ਨੂੰ ਇਸ ਦੀ ਮਦਦ ਮਿਲਦੀ ਹੈ । ਪਿਛਲੇ ਸਾਲ ਜਦ

ਕੁਝ ਮੈਂਬਰਾਂ ਨੇ ਕਿਹਾ ਕਿ ਇਹ ਪੈਸੇ ਵਧਾਉਣੇ ਚਾਹੀਦੇ ਹਨ ਤਾਂ ਮੈਂ ਕਿਹਾ ਸੀ ਕਿ ਹੁਣ ਨਹੀਂ ਅਗਲੇ ਸਾਲ ਬੱਜਟ ਦੇਖਕੇ ਦੇਖਾਂਗੇ ।

(ਇਸ ਸਮੇਂ ਸ੍ਰੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਪਹਿਲਾਂ ਅਸੀਂ ਚਾਹੁੰਦੇ ਸੀ ਕਿ ਕਲਾਸ 4, ਕਲਾਸ 3, ਕਲਾਸ 2 ਅਤੇ ਕਲਾਸ 1 ਨੂੰ ਸੈਂਟਰਲ ਪੈਟਰਨ ਤੇ ਡੀ. ਏ. ਕਰ ਦੇਈਏ ਉਹ ਪਹਿਲਾਂ ਕੀਤਾ ਹੈ । ਕਲਾਸ ਇਕ ਦਾ ਅਸੀਂ ਕੀਤਾ ਹੈ ਉਸ ਦੇ ਬਾਅਦ ਅਸੀਂ ਪੈਨਸ਼ਨਾਂ ਦਾ ਵੀ ਇਸ ਬੱਜਟ ਵਿਚ ਕਰ ਦਿੱਤਾ ਹੈ ਤਾਂਕਿ ਕੋਈ ਆਦਮੀ ਪੰਜਾਬ ਦਾ ਇਹ ਨਾ ਕਹੇ ਕਿ ਉਸ ਨਾਲ ਵਿਤਕਰਾ ਕੀਤਾ ਹੈ । ਮਿੱਲ ਵਰਕਰਜ਼ ਦਾ ਅਤੇ ਹੋਰਨਾ ਦਾ ਕਨਜ਼ਿਊਮਰ ਪਰਾਈਸ ਇੰਡੈਕਸ ਨਾਲ ਜੋੜਿਆ ਹੈ । ਯਾਨੀ ਕਿ ਸਾਰਿਆਂ ਨੂੰ ਰਾਹਿਤ ਦਿੱਤੀ ਹੈ । ਜੋ ਜਿਨ੍ਹਾਂ ਲੋਕਾਂ (ਐਮ. ਐਲ. ਏ.) ਨੂੰ ਪੈਸੇ ਦੀ ਲੋੜ ਹੈ, ਇਸ ਚੀਜ਼ ਨੂੰ ਮੁੱਖ ਰੱਖ ਕੇ ਮੇਰਾ ਖਿਆਲ ਹੈ ਕਿ ਸਾਨੂੰ ਸਾਰੇ ਮੈਂਬਰਜ਼ ਨੂੰ ਇਸ ਨੂੰ ਪਾਸ ਕਰਨਾ ਚਾਹੀਦਾ ਹੈ ।

**Mr. Speaker :** Question is—

That the Punjab Legislative Assembly (Allowances of Members) Amendment Bill, 1975 be taken into consideration at once.

*The Motion was carried.*

**Mr. Speaker :** Now the House will proceed to consider the Bill Clause by Clause.

CLAUSE 2

**Mr. Speaker :** Question is—

That Clause 2 stand part of the Bill.

*The Motion was carried.*

CLAUSE 3

**Mr. Speaker :** Now Clause 3 is before the House. There is an amendment to this clause.

**Minister for Revenue and Election** (Sardar Umrao Singh) : Sir, I beg to move—

That for Clause 3, the following shall be *substituted*.

3. In the principal Act, in sub-section (2) of section 4-A, the words "if such facility is available at such place at normal rates and without incurring any additional cost" shall be omitted and in the proviso, *for* the words "fifty rupees" the words "one hundred rupees" shall be *substituted*."

ਸਪੀਕਰ ਸਾਹਿਬ, ਜਦੋਂ ਇਕ ਮੈਂਬਰ ਨੂੰ ਟੈਲੀਫੋਨ ਮਿਲਦਾ ਹੈ ਅਤੇ ਜਿਨ੍ਹਾਂ ਦਾ ਰੈਜ਼ੀਡੈਂਸ ਪਿੰਡ ਵਿਚ ਹੈ ਉਨ੍ਹਾਂ ਨੂੰ ਲਾਈਨ ਦੇ ਐਡੀਸ਼ਨਲ ਚਾਰਜਿਜ਼ ਦੇਣੇ ਪੈਂਦੇ ਹਨ ਅਤੇ ਉਹ ਉਸ ਵਿਚ ਕਵਰ ਨਹੀਂ ਹੁੰਦੇ । ਇਸ ਕਰਕੇ ਅਸੀਂ ਕਿਹਾ ਕਿ ਸੌ ਰੁਪਏ ਵਿਚ ਟਰੰਕ ਕਾਲ ਹੋਵੇ, ਲੋਕਲ ਬਿੱਲ ਹੋਵੇ ਅਤੇ ਲਾਈਨ ਦੇ ਚਾਰਜਿਜ਼ ਉਹ ਇਸ ਵਿਚ ਕਵਰ ਹੋ ਜਾਣ । ਇਸ ਕਰਕੇ ਇਹ ਬਿੱਲ ਲਿਆਂਦਾ ਹੈ ।

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਜੋ ਲਾਈਨ ਦੇ ਚਾਰਜਿਜ਼ ਹੋਣਗੇ ਉਹ ਇਸ ਵਿਚ ਮੀਟ ਕੀਤੇ ਜਾ ਸਕਣਗੇ । ਤੁਸੀਂ 50 ਰੁਪਏ ਦੀ ਬਜਾਏ ਸੌ ਰੁਪਿਆ ਕਰ ਦਿੱਤਾ ਹੈ ਕੀ ਤੁਸੀਂ ਅਮੈਂਡਮੈਂਟ ਲਿਆਂਦੀ ਹੈ?

**ਮਾਲ ਅਤੇ ਚੋਣ ਮੰਤਰੀ** : ਮੈਂ ਅਮੈਂਡਮੈਂਟ ਲਿਆਂਦੀ ਹੈ ਅਤੇ ਉਹ ਮੈਂ ਪਹਿਲਾਂ ਹੀ ਮੂਵ ਕਰ ਚੁਕਿਆ ਹਾਂ ।

**Mr. Speaker :** Motion moved—

That for Clause 3, the following shall be *substituted*:—

3. In the Principal Act in sub-section (2) of section 4-A the words" if such facility is available at such place at normal rates and without incurring any additional cost" shall be omitted and in the proviso, for the words "fifty rupees" the words "one hundred rupees" shall be *substituted*.

**Mr. Speaker :** Question is—

That for Clause 3, the following shall be *substituted*:

3. In the Principal Act in sub-section (2) of section 4-A the words "if such facility is available at such place at normal rates and without incurring any additonal cost" shall be omitted and in the proviso for the words "fifty rupees" the words "one hundred rupees" shall be substituted "

*The motion was carried.*

**Mr. Speaker :** Question is—

That Clause 3 as amended stand part of the Bill.

*The motion was carried.*

CLAUSE 1

**Mr. Speaker :** Question is—

That Clause 1 stand part of the Bill.

*The motion was carried.*

TITLE

**Mr. Speaker :** Question is—

That Title be the Title of the Bill.

*The motion was carried.*

**Finance Minister** (Shri Hans Raj Sharma) : Sir, I beg to move—

That the Punjab Legislative Assembly (Allowances of Members) Amendment Bill, as amended, be passed.

**Mr. Speaker :** Motion moved—

That the Punjab Legislative Assembly (Allowances of Members) Amendment Bill, as amended, be passed.

**Mr. Speaker** : Question is—

That the Punjab Legislative Assembly (Allowances of Members) Amendment Bill, as amended, be passed

*The motion was carried.*

## (vi) THE PUNJAB GENERAL SALES TAX (AMENDMENT) BILL, 1975.

**Excise and Taxation Minister** (Shri Yash Pal): Sir, I beg to introduce the Punjab General Sales Tax (Amendment) Bill.

Sir, I also move—

That the Punjab General Sales Tax (Amendment) Bill be taken into consideration at once.

**Mr. Speaker** : Motion moved—

That the Punjab General Sales Tax (Amendment) Bill be taken into consideration at once.

**Mr. Speaker** : Question is—

That the Punjab General Sales Tax (Amendment) Bill be taken into consideration at once.

*The motion was carried.*

**Mr. Speaker** : Now the House will proceed to consider the Bill clause by clause.

### CLAUSE 2

**Mr. Speaker** : Question is—

That Clause 2 stand part of the Bill.

*The motion was carried.*

### CLAUSE 3

**Mr. Speaker** : Question is—

That Clause 3 stand part of the Bill.

*The motion was carried.*

### CLAUSE 1

**Mr. Speaker** : **Question is—**

That Clause 1 stand part of the Bill.

*The motion was carried.*

TITLE

**Mr. Speaker :** Question is—

That Title be the Title of the Bill.

*The motion was carried.*

**Excise and Taxation Minister :** Sir, I move—

That the Punjab General Sales Tax (Amendment) Bill be passed.

**Mr. Speaker :** Motion moved—

That the Punjab General Sales Tax (Amendment) Bill be passed.

**Mr. Speaker :** Question is—

That the Punjab General Sales Tax (Amendment) Bill be passed.

*The motion was carried.*

QUESTION OF PRIVILEGE

**ਸ੍ਰੀ ਪਰੇਮ ਗੁਪਤਾ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਜਿਹੜੀ ਤੁਸੀਂ ਰਲਿੰਗ ਪ੍ਰਿਵਿਲਜ ਮੋਸ਼ਨ ਤੇ ਰਿਜ਼ਰਵ ਰੱਖੀ ਸੀ ਉਸ ਦਾ ਕੀ ਬਣਿਆ, ਉਹ ਸਾਨੂੰ ਦੱਸ ਦਿਉ।

**ਸਰਦਾਰ ਜਸਵਿੰਦਰ ਸਿੰਘ ਬਰਾੜ :** ਮੈਂ ਤਾਂ ਸਪੀਕਰ ਸਾਹਿਬ, ਮਾਨਯੋਗ ਮੈਂਬਰ ਚੌਧਰੀ ਦਰਸ਼ਨ ਸਿੰਘ ਜੀ ਨੂੰ ਤੁਹਾਡੇ ਰਾਹੀਂ ਗੁਜ਼ਾਰਿਸ਼ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਇਹ ਮੋਸ਼ਨ ਵਾਪਸ ਲੈ ਲੈਣੀ ਚਾਹੀਦੀ ਹੈ। ਉਹ ਮਾਮਲਾ ਹੁਣ ਆਇਆ ਗਿਆ ਹੋ ਗਿਆ ਹੈ, ਗੱਲ ਸਾਰੀ ਹੋ ਗਈ ਹੈ। ਇਸ ਲਈ ਉਹ ਮੋਸ਼ਨ ਵਿਦਡਰਾ ਕਰ ਲੈਣ। (ਵਿਘਨ)

**Mr. Speaker :** I hold the motion in order and I give my consent to the question of privilege being raised under rule 252 of the Rules of Procedure and Conduct of Business in the Punjab Legislative Assembly. Now Chaudhri Darshan Singh may ask for leave of the House to raise the Question of Privilege.

**Chaudhri Darshan Singh.** Sir, I beg to ask for leave of the House to raise the following question of Privilege —:

"Since the following Members during the sitting of the Vidhan Sabha held yesterday accused the Chair, deliberately obstructed the proceedings of the House, hurled paper missiles on the Chair, and rushed towards the podium of the Speaker in a bid to prevent him from the discharge of his constitutional duties, they have thereby lowered the dignity of the House and have thus committed a grave breach of Privilege of this August House and its Hon'ble Members:—

1. Sardar Harbans Singh Jalal.
2. Sardar Balwinder Singh Bhunder.
3. Sardar Gurdev Singh Sidhu.
4. Sardar Jaswinder Singh Brar.
5. Sardar Gurdev Singh Badal.
6. Sardar Randhir Singh Cheema.

7. Sardar Basant Singh Khalsa.
8. Sardar Dhanna Singh Gulshan.
9. Jathedar Gurbachan Singh.
10. Sardar Sukhdev Singh Dhillon.

I also move—

that this motion may be referred to the Privileges 'Committee with a direction to submit the report to the House within 3 months."

My motion fulfils the requirements of Rule 254 of the Rules of Procedure and Conduct of Business in the Punjab Legislative Assembly, i.e.,

(i) not more than one question shall be raised at the same sitting;

(ii) the question shall be restricted to a specific matter of recent occurrence;

(iii) the matter requires the intervention of the Assembly.

**Mr. Speaker** : Any objection to the leave being granted?

**ਸਰਦਾਰ ਸੁਰਜੀਤ ਸਿੰਘ** (ਬਰਨਾਲਾ): ਅਸੀਂ ਔਬਜੈਕਸ਼ਨ ਤਾਂ, ਸਪੀਕਰ ਸਾਹਿਬ, ਪਹਿਲੇ ਦਿਨ ਵੀ ਕੀਤਾ ਸੀ ਕਿ ਵਾਤਾਵਰਣ ਠੀਕ ਹੋਇਆ ਹੈ, ਸੁਖਾਵਾਂ ਹੋਇਆ ਹੈ ਔਰ ਇਸ ਨੂੰ ਸੁਖਾਵਾਂ ਰੱਖਣ ਵਾਸਤੇ ਇਨ੍ਹਾਂ ਨੂੰ ਪ੍ਰਿਵਲਿਜ ਮੋਸ਼ਨ ਵਾਪਸ ਲੈ ਲੈਣੀ ਚਾਹੀਦੀ ਸੀ । ਉਹ ਹੀ ਰਿਕੁਐਸਟ ਹੁਣ ਹੈ ।

**Mr. Speaker** : Since objection has been raised, those hon'ble Members who are in favour of the leave being granted, may please rise in their seats.

*(At this tage 53 Members rose in favour of the leave being granted.)*

**Mr. Speaker** : Since 53 hon'ble Members have risen in favour of leave being granted, which is more than the number required under rule 255 of the Rules of Procedure and Conduct of Business in the Punjab Legislative Assembly, the leave is granted.

**Chaudhri Darshan Singh** : Sir, I move—

That this question of privilege be referred to the Committee of Privileges for examination with a direction to make a report within a period of three months.

**Mr. Speaker** : Motion moved—

That this question of privilege be referred to the Committee of Privileges for examination with a direction to make a report within a period of three months.

**Mr. Speaker** : Question is—

That this question of privilege be referred to the Committee of Privileges for examination with a direction to make a report within a period of three months.

*The motion was carried.*

**Mr. Speaker** : The question of privilege stands referred to the Committee of Privileges with a direction to make a report within three months from today.

**Mr. Speaker** : The House stands adjourned *sine die*.

6.00 p.m.

(*The Sabha then adjourned* sine die.)

1409—5-5-75—286—Govt. Press, Patiala

# APPENDIX

## To

## PUNJAB VIDHAN SABHA DEBATES

*Dated the 3rd February,* 1975

**Vol. I—No. 17**

## POSTPONED STARRED QUESTION AND ANSWER

**ਰੋਪੜ ਜ਼ਿਲੇ ਦੇ ਬੇਟ ਇਲਾਕੇ ਵਿਚ ਆਉਂਦੇ ਪਿੰਡਾਂ ਨੂੰ ਬਿਜਲੀ ਦੇਣਾ ।**

***3087. ਸਰਦਾਰ ਗੁਰਬਚਨ ਸਿੰਘ** (ਰੋਪੜ) : ਕੀ ਜਨ ਸਿਹਤ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਜ਼ਿਲ੍ਹਾ ਰੋਪੜ ਦੇ ਬੇਟ ਇਲਾਕੇ ਵਿਚ ਆਉਂਦੇ ਉਹਨਾਂ ਪਿੰਡਾਂ ਦੀ ਕੁਲ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਹੁਣ ਤੱਕ ਬਿਜਲੀ ਨਹੀਂ ਦਿੱਤੀ ਗਈ ਹੈ ;

(ਅ) ਕੀ ਉਕਤ ਪਿੰਡਾਂ ਨੂੰ ਬਿਜਲੀ ਦੇਣ ਬਾਰੇ ਕੋਈ ਸਕੀਮ ਹੈ, ਜੇਕਰ ਅਜਿਹਾ ਹੋਵੇ, ਤਾਂ ਕਿਸ ਸਮੇਂ ਤੱਕ ਇਹਨਾਂ ਪਿੰਡਾਂ ਨੂੰ ਬਿਜਲੀ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਖੁਸ਼ਹਾਲ ਬਹਿਲ** (ਉਪ-ਮੰਤਰੀ, ਘਰੇਲੂ ਉਦਯੋਗ) : (ੳ) 128.

(ਅ) ਜੀ ਹਾਂ । ਇਹ ਸਾਰੇ ਪਿੰਡ ਆਰ. ਈ. ਸੀ. ਯੋਜਨਾਵਾਂ ਹੇਠ ਲਿਆਂਦੇ ਗਏ ਹਨ ਜੋ ਜਾਂ ਤਾਂ ਚਾਲੂ ਹਨ ਜਾਂ ਮਨਜ਼ੂਰ ਹੋ ਚੁੱਕੀਆਂ ਹਨ ਪਰ ਕੰਮ ਚਾਲੂ ਨਹੀਂ ਹੋਇਆ । ਨਿਸ਼ਚਿਤ ਸਮਾਂ ਦੱਸਣਾ ਕਠਿਨ ਹੋਵੇਗਾ ਜਦੋਂ ਤੱਕ ਪਿੰਡਾਂ ਨੂੰ ਬਿਜਲੀ ਦਿੱਤੀ ਜਾ ਸਕੇਗੀ ਕਿਉਂਕਿ ਕਿਸੇ ਹੱਦ ਤੱਕ ਕੁਨੈਕਸ਼ਨਾਂ ਦੀ ਮੰਗ ਤੇ ਭੀ ਇਹ ਨਿਰਭਰ ਕਰਦਾ ਹੈ ।

[(a) 128.

(b) Yes, please. All these villages have been included in R.E.C. Schemes which are either under operation or have been sanctioned but work is yet to start. It would be difficult to indicate the time by which these villages can be electrified because this depends to some extent on the demand for connections.]

18
S.P.

# PUNJAB VIDHAN SABHA

## DEBATES

*6th May, 1975*

Vol. II—No. 1

OFFICIAL REPORT



CONTENTS

*Tuesday, the 6th May, 1975*



Punjab Vidhan Sabha Secretariat, Chandigarh.

Price Rs. 39-60

# PUNJAB VIDHAN SABHA

**Tuesday, the 6th May, 1975**

*[The Vidhan Sabha met in the Punjab Vidhan Sabha Hall, Vidhan Bhawan, Chandigarh, at 2.00 P.M. of the Clock. Mr. Speaker (Dr. Kewal Krishan) in the Chair.]*

---

## OBITUARY REFERENCES

**ਮੁੱਖ ਮੰਤਰੀ** (ਗਿਆਨੀ ਜ਼ੈਲ ਸਿੰਘ): ਸਪੀਕਰ ਸਾਹਿਬ, ਸਾਡੇ ਸਾਬਕਾ ਰਾਸ਼ਟਰਪਤੀ ਡਾਕਟਰ ਸਰਵਾਪੱਲੀ ਰਾਧਾ ਕ੍ਰਿਸ਼ਨਨ 17 ਅਪ੍ਰੈਲ, 1975 ਨੂੰ ਪਰਲੋਕ ਸੁਧਾਰ ਗਏ ਹਨ । ਉਨ੍ਹਾਂ ਦੀ ਮ੍ਰਿਤੂ ਨਾਲ ਸਾਡੇ ਮੁਲਕ ਵਿਚ ਇਕ ਅਜਿਹਾ ਖੱਪਾ ਪੈ ਗਿਆ ਹੈ ਜੋ ਕਦੇ ਭੀ ਪੂਰਾ ਨਹੀਂ ਹੋ ਸਕੇਗਾ । ਸ਼ਾਇਦ ਹੀ ਕੋਈ ਅਜਿਹਾ ਲੀਡਰ ਹੋਵੇ ਜਿਸ ਵਿਚ ਡਾਕਟਰ ਰਾਧਾ ਕ੍ਰਿਸ਼ਨਨ ਜੀ ਵਰਗੀ ਵਿਦਵਤਾ ਅਤੇ ਸਿਆਸਤ ਦੀ ਸੂਝ ਹੋਵੇ । ਉਹ ਬਹੁਤ ਹੀ ਮੰਨੇ ਪ੍ਰਮੰਨੇ ਫਿਲਾਸਫਰ ਸਨ । ਕੇਵਲ ਹਿੰਦੁਸਤਾਨ ਅਤੇ ਏਸ਼ੀਆ ਹੀ ਨਹੀਂ ਸਗੋਂ ਸਾਰੀ ਦੁਨੀਆ ਦੇ ਫਿਲਾਸਫਰਾਂ ਵਿਚੋਂ ਚੋਟੀ ਦੇ ਫਿਲਾਸਫਰ ਮੰਨੇ ਜਾਂਦੇ ਸਨ । ਫਿਲਾਸਫਰ ਦੇ ਰੂਪ ਵਿਚ ਉਨ੍ਹਾਂ ਨੇ ਪੁਰਾਤਨ ਭਾਰਤੀ ਫਲਸਫੇ ਨੂੰ ਪੱਛਮੀ ਜਗਤ ਤੱਕ ਪਹੁੰ-ਚਾਇਆ ਅਤੇ ਸਹੀ ਅਰਥਾਂ ਵਿਚ ਪਲਾਟੋ ਦੇ ਕਥਨ ਅਨੁਸਾਰ "ਫਿਲਾਸਫਰ ਕਿੰਗ" ਸਨ । ਗਾਂਧੀ ਜੀ ਨੂੰ ਜਦੋਂ ਉਨ੍ਹਾਂ ਨੇ ਆਪਣੇ ਵਲੋਂ ਭਗਵਤ ਗੀਤਾ ਦਾ ਕੀਤਾ ਹੋਇਆ ਅਨੁਵਾਦ ਭੇਂਟ ਕੀਤਾ ਤਾਂ ਗਾਂਧੀ ਜੀ ਨੇ ਅਤਿ ਭਾਵਕ ਹੋਕੇ ਆਖਿਆ "ਮੈਂ ਅਰਜਨ ਹਾਂ, ਤੁਸੀਂ ਮੇਰੇ ਕ੍ਰਿਸ਼ਨ ਹੋ, ਅਰਜਨ ਵਾਂਗ ਮੈਂ ਵੀ ਉਲਝਣ ਵਿਚ ਹਾਂ" ।

ਉਨ੍ਹਾਂ ਨੇ ਧਰਮ ਦੀ ਨਿਰਪੇਖਤਾ ਦਾ ਰਸਤਾ ਦਰਸਾਉਂਦੇ ਹੋਏ ਸਪਿਰਚੂਅਲਿਜ਼ਮ ਦੀ ਮਹਾਨਤਾ ਪ੍ਰਗਟਾਈ । ਕੌਮਿਊਨਲਿਜ਼ਮ ਤੋਂ ਬਹੁਤ ਉੱਚੇ ਸਨ ਪਰ ਆਪ ਬਹੁਤ ਬੜੇ ਸਪਿਰਚੂਅਲਿਸਟ ਸਨ ।

1952 ਵਿਚ ਉਹ ਭਾਰਤ ਦੇ ਉਪ-ਰਾਸ਼ਟਰਪਤੀ ਚੁਣੇ ਗਏ ਅਤੇ ਰਾਜ ਸਭਾ ਦੇ ਪਹਿਲੇ ਚੇਅਰਮੈਨ ਬਣੇ । ਉਨ੍ਹਾਂ ਨੇ ਇਸ ਪਦਵੀ ਦੇ ਫ਼ਰਜ਼ਾਂ ਨੂੰ ਜਿਸ ਸੁਚੱਜਤਾ ਅਤੇ ਮਹਾਨਤਾ ਨਾਲ ਨਿਭਾਇਆ ਉਹ ਹਮੇਸ਼ਾ ਲਈ ਇਕ ਚਾਨਣ ਮੁਨਾਰੇ ਵਾਂਗ ਚਮਕਦਾ ਰਹੇਗਾ ।

1962 ਵਿੱਚ ਜਦ ਉਹ ਭਾਰਤ ਦੇ ਰਾਸ਼ਟਰਪਤੀ ਚੁਣੇ ਗਏ ਤਾਂ ਸਾਰੀ ਦੁਨੀਆ ਵਲੋਂ ਭਰਪੂਰ ਸਵਾਗਤ ਕੀਤਾ ਗਿਆ । ਇਸ ਪਦਵੀ ਤੇ ਉਨ੍ਹਾਂ ਨੇ ਬੜੀ ਸਿਆਣਪ ਨਾਲ ਸਰਕਾਰ ਦੀ ਅਗਵਾਈ ਅਤੇ ਹੌਸਲਾ ਅਫ਼ਜ਼ਾਈ ਕੀਤੀ । ਉਹ ਬਹੁਤ ਹੀ ਵਡੇ ਨੀਤੀਵਾਨ ਸਨ ਅਤੇ ਅੰਤਰ-ਰਾਸ਼ਟਰੀ ਮਸਲਿਆਂ ਉਤੇ ਉਨ੍ਹਾਂ ਦੇ ਸਮੇਂ ਤੋਂ ਪਹਿਲਾਂ ਜੋ ਅੰਦਾਜ਼ੇ ਹੁੰਦੇ ਸਨ ਉਹ ਹਮੇਸ਼ਾ ਹੀ ਠੀਕ ਸਿੱਧ ਹੁੰਦੇ ਸਨ । ਅਧਿਆਪਕ ਦੇ ਰੂਪ ਵਿਚ ਉਨ੍ਹਾਂ ਨੇ ਨੌਜਵਾਨਾਂ ਦੀ ਭਲਾਈ ਅਤੇ ਅਨੇਕ ਵਿਦਿਅਕ ਸੰਸਥਾਵਾਂ ਦੀ ਪਰਗਤੀ ਲਈ ਅਣਥੱਕ ਯਤਨ ਕੀਤੇ । ਉਨ੍ਹਾਂ ਦਾ ਜਨਮ ਦਿਨ ਸਾਰੇ ਭਾਰਤ ਵਿਚ ਅਧਿਆਪਕ ਦਿਵਸ (ਟੀਚਰਜ਼ ਡੇ) ਦੇ ਤੌਰ ਤੇ ਮਨਾਇਆ ਜਾਂਦਾ ਹੈ ।

ਅੱਜ ਭਾਵੇਂ ਉਹ ਸਾਡੇ ਪਾਸੋਂ ਜਿਸਮਾਨੀ ਤੌਰ ਤੇ ਜੁਦਾ ਹੋ ਗਏ ਹਨ ਪਰ ਉਨ੍ਹਾਂ ਦੀਆਂ ਸਪੀਚਾਂ ਅਤੇ ਫਲਸਫੇ ਨਾਲ ਭਰੀਆਂ ਲਿਖਤਾਂ ਸਾਨੂੰ ਹਮੇਸ਼ਾ ਉਨ੍ਹਾਂ ਦੀ ਯਾਦ ਤਾਜ਼ਾ ਕਰਵਾਉਂਦੀਆਂ ਰਹਿਣਗੀਆਂ । ਉਨ੍ਹਾਂ ਦਾ ਘਾਟਾ ਅਜਿਹਾ ਹੈ ਜੋ ਕਦੇ ਪੂਰਾ ਨਹੀਂ ਹੋ ਸਕੇਗਾ ।

[ਮੁੱਖ ਮੰਤਰੀ]

ਸਪੀਕਰ ਸਾਹਿਬ, ਸ੍ਰੀ ਖੰਡੂਭਾਈ ਦੇਸਾਈ ਇਕ ਪ੍ਰਸਿਧ ਸੁਤੰਤਰਤਾ ਸੰਗਰਾਮੀਏ ਅਤੇ ਮਜ਼ਦੂਰ ਵਰਗਾਂ ਦੇ ਹਿਤਾਂ ਲਈ ਘੋਲ ਕਰਨ ਵਾਲੇ ਸਨ । ਉਹ ਭਾਰਤ ਦੀ ਮਜ਼ਦੂਰ ਸੰਘ ਲਹਿਰ ਦੇ ਮੋਢੀਆਂ ਵਿਚੋਂ ਸਨ। ਮਜ਼ਦੂਰ ਸੰਘ ਲਹਿਰ ਦੀ ਚਾਰ ਦਹਾਕਿਆਂ ਤੱਕ ਕੀਤੀ ਉਨ੍ਹਾਂ ਦੀ ਸੇਵਾ ਮਜ਼ਦੂਰ ਵਰਗਾਂ ਨੂੰ ਸਦਾ ਯਾਦ ਰਹੇਗੀ ।

ਗਾਂਧੀ ਜੀ ਨੇ ਖੁਦ ਸ੍ਰੀ ਦੇਸਾਈ ਨੂੰ ਮਜ਼ਦੂਰ ਸੰਘ ਲਹਿਰ ਦੀ ਸਰਪਰਸਤੀ ਕਰਨ ਲਈ ਉਤਸਾਹਿਤ ਕੀਤਾ ਸੀ। ਗਾਂਧੀ ਜੀ ਦੇ ਇਕ ਸੱਚੇ ਸ਼ਿਸ਼ ਦੇ ਰੂਪ ਵਿਚ ਉਨ੍ਹਾਂ ਨੇ ਮਜ਼ਦੂਰ ਲਹਿਰ ਵਿਚ ਅਹਿੰਸਾ ਦੀ ਭਾਵਨਾ ਭਰੀ। ਉਨ੍ਹਾਂ ਨੇ ਗਾਂਧੀ ਜੀ ਦੇ ਕੌਮਪ੍ਰਸੱਤੀ ਅਤੇ ਸਮਾਜਕ ਨਿਆਂ ਦੀ ਪਰੰਪਰਾਵਾਂ ਨੂੰ ਸੁਰਜੀਤ ਰਖਿਆ ।

ਇੰਡੀਅਨ ਨੈਸ਼ਨਲ ਟਰੇਡ ਯੂਨੀਅਨ ਕਾਂਗਰਸ ਦਾ ਜਨਮ 1947 ਵਿਚ ਹੋਇਆ ਜਿਸ ਦੇ ਉਹ 1950 ਤੱਕ ਸੱਕਤਰ ਰਹੇ । ਬਾਅਦ ਵਿਚ ਉਹ ਇਸ ਦੇ ਪਰਧਾਨ ਬਣ ਗਏ । 1960 ਵਿਚ ਉਨ੍ਹਾਂ ਨੇ ਅੰਤਰ-ਰਾਸ਼ਟਰੀ ਮਜ਼ਦੂਰ ਸੰਘ ਕਾਨਫਰੰਸ ਵਿਖੇ ਅਤੇ 1962 ਵਿਚ ਸਤਵੀਂ ਅੰਤਰ-ਰਾਸ਼ਟਰੀ ਕਾਨਫੈਡਰੇਸ਼ਨ ਆਫ ਫ੍ਰੀ ਟ੍ਰੇਡ ਯੂਨੀਅਨ ਵਿਖੇ ਭਾਰਤੀ ਮਜ਼ਦੂਰਾਂ ਦੀ ਪ੍ਰਤੀਨਿੱਧਤਾ ਕੀਤੀ ।

ਉਹ ਇਕ ਸੁਲਝੇ ਹੋਏ ਪਾਰਲੀਮੈਂਟੇਰੀਅਨ ਸਨ ਅਤੇ ਅਨੇਕਾਂ ਅਹੁਦਿਆਂ ਤੇ ਰਹਿ ਕੇ ਉਨ੍ਹਾਂ ਨੇ ਦੇਸ਼ ਦੀ ਸੇਵਾ ਕੀਤੀ ।

ਉਨ੍ਹਾਂ ਦੀ ਮੌਤ ਕਾਰਨ ਦੇਸ਼ ਇਕ ਗਾਂਧੀਵਾਦ ਵਿਚਾਰਾਂ ਵਾਲੇ ਲੀਡਰ, ਇਕ ਪ੍ਰਸਿੱਧ ਮਜ਼ਦੂਰ ਸੰਘ ਲਹਿਰ, ਆਗੂ, ਜਿਸਨੇ ਆਪਣਾ ਜੀਵਨ ਮਜ਼ਦੂਰਾਂ ਅਤੇ ਲਤਾੜੇ ਹੋਏ ਲੋਕਾਂ ਦੇ ਹਿੱਤਾਂ ਦੀ ਰਾਖੀ ਲਈ ਅਰਪਣ ਕੀਤਾ, ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ । ਆਪ ਜੀ ਦੀ ਮ੍ਰਿਤੂ ਮਿਤੀ 17 ਅਪ੍ਰੈਲ, 1975 ਨੂੰ ਹੋਈ ।

ਸਪੀਕਰ ਸਾਹਿਬ, ਕੁਮਾਰੀ ਪਦਮਾਜਾ ਨਾਈਡੋ ਇਕ ਜੁਸ਼ੀਲੇ ਸੁਤੰਤਰਤਾ ਸੰਗਰਾਮੀ, ਸਮਾਜ ਸੁਧਾਰਕ ਅਤੇ ਕੌਮੀ ਆਗੂ ਸਨ। ਇਸਤਰੀਆਂ ਵਿਚੋਂ ਉਹ ਗਾਂਧੀ ਜੀ ਦੇ ਕੁਝ ਇਕ ਖਾਸ ਨਿਕਟ-ਵਰਤੀਆਂ ਵਿਚੋਂ ਸਨ ਜਿਨ੍ਹਾਂ ਨੇ ਆਜ਼ਾਦੀ ਦੀ ਲਹਿਰ ਅਤੇ ਔਰਤਾਂ ਦੇ ਹਿੱਤਾਂ ਦੇ ਘੋਲ ਵਿਚ ਚੋਖ ਹਿੱਸਾ ਪਾਇਆ। ਆਜ਼ਾਦ ਭਾਰਤ ਵਿਚ ਉਨ੍ਹਾਂ ਨੇ ਅਹਿਮ ਰੋਲ ਅਦਾ ਕੀਤਾ ਅਤੇ ਕਈ ਉੱਚੇ ਔਹਦਿਆਂ ਦੇ ਵਿਸ਼ੇਸ਼ ਯੋਗਤਾ ਨਾਲ ਕੰਮ ਕੀਤਾ ।

ਉਨ੍ਹਾਂ ਨੂੰ ਸਿਆਸਤ ਵਿਚ ਅਹਿਮ ਪ੍ਰਾਪਤੀਆਂ ਲਈ ਇਤਨਾ ਯਾਦ ਨਹੀਂ ਕੀਤਾ ਜਾਵੇਗਾ ਜਿਨਾ ਕਿ ਮਨੁਖਤਾ ਦੀ ਭਲਾਈ ਲਈ ਆਪਣਾ ਸਮੁੱਚਾ ਜੀਵਨ ਅਰਪਣ ਕਰਨ ਲਈ ਯਾਦ ਕੀਤਾ ਜਾਵੇਗਾ । 1971 ਵਿਚ ਬੰਗਾਲ ਦੇਸ਼ ਤੋਂ ਆਏ ਲਖਾਂ ਸ਼ਰਨਾਰਥੀਆਂ ਦੀ ਉਨ੍ਹਾਂ ਨੇ ਬਹੁਤ ਸੇਵਾ ਕੀਤੀ। ਸ਼ਰਨਾਰਥੀਆਂ ਲਈ ਉਨ੍ਹਾਂ ਦੀ ਕੀਤੀ ਗਈ ਅਣਥਕ ਸੇਵਾ ਭਾਰਤ ਦੇ ਇਤਿਹਾਸ ਵਿਚ ਸੁਨਹਿਰੀ ਅਖਰਾਂ ਵਿਚ ਲਿਖੀ ਜਾਵੇਗੀ ।

ਗਾਂਧੀ ਜੀ ਦੇ ਅਸਰ ਥੱਲੇ ਉਨ੍ਹਾਂ ਨੇ 1941 ਦੀ "ਭਾਰਤ ਛਡੋ" ਲਹਿਰ ਵਿਚ ਸਰਗਰਮ ਹਿੱਸਾ ਪਾਇਆ ਅਤੇ ਜੇਲ੍ਹ ਯਾਤਰਾ ਵੀ ਕੀਤੀ । 1950-51 ਵਿਚ ਉਹ ਹੈਦਰਾਬਾਦ ਤੋਂ ਪਾਰਲੀ-ਮੈਂਟ ਦੇ ਮੈਂਬਰ ਚੁਣੇ ਗਏ ਅਤੇ 1956 ਤੋਂ 11 ਵਰ੍ਹਿਆਂ ਦੇ ਦੌਰਾਨ ਉਹ ਪੱਛਮੀ ਬੰਗਾਲ ਦੇ ਰਾਜਪਾਲ

ਰਹੇ। ਉਸ ਪਿਛੋਂ ਉਨ੍ਹਾਂ ਨੇ ਸਿਆਸਤ ਦੇ ਖੇਤਰ ਨੂੰ ਤਿਆਗ ਕੇ ਸਮਾਜ ਸੇਵਾ ਦੇ ਰਸਤੇ ਨੂੰ ਅਪਣਾ ਲਿਆ।

ਉਹ ਨਹਿਰੂ ਮੈਮੋਰੀਅਲ ਮਿਊਜ਼ੀਅਮ ਅਤੇ ਲਾਇਬ੍ਰੇਰੀ ਦੇ ਚੇਅਰਮੈਨ ਅਤੇ ਨਹਿਰੂ ਮੈਮੋਰੀਅਲ ਫੰਡ ਦੇ ਵਾਈਸ-ਚੇਅਰਮੈਨ ਸਨ। ਉਨ੍ਹਾਂ ਦੁਆਰਾ ਕੀਤੀ ਗਈ ਮਨੁਖਤਾ ਦੀ ਸੇਵਾ ਦਾ ਸਨਮਾਨ ਕਰਦੇ ਹੋਏ ਉਨ੍ਹਾਂ ਨੂੰ ਪਦਮ ਵਿਭੂਸ਼ਣ ਦਾ ਖ਼ਿਤਾਬ ਦਿੱਤਾ ਗਿਆ। ਉਨ੍ਹਾਂ ਦੀ ਮੌਤ 2 ਮਈ, 1975 ਨੂੰ ਹੋਈ।

ਸਪੀਕਰ ਸਾਹਿਬ, ਸਰਦਾਰ ਹਰਚਰਨ ਸਿੰਘ ਜੀ ਇਕ ਸੱਚੇ ਦੇਸ਼ ਭਗਤ, ਸਮਾਜ ਸੇਵਕ ਅਤੇ ਉਘੇ ਵਿਧਾਨਕਾਰ ਸਨ। ਉਹ 23 ਫਰਵਰੀ, 1975 ਨੂੰ ਸਵਰਗਵਾਸ ਹੋਏ ਹਨ। ਉਹ ਆਪਣੇ ਸਮੁਚੇ ਜੀਵਨ ਵਿਚ ਲੋਕਰਾਜੀ ਸਿਧਾਂਤਾਂ, ਧਰਮ ਨਿਰਪੇਖਤਾ ਅਤੇ ਰਾਸ਼ਟਰਵਾਦ ਦਾ ਪੱਖ ਲੈਂਦੇ ਰਹੇ। ਉਹ ਮਹਾਤਮਾਂ ਗਾਂਧੀ ਵਲੋਂ ਚਲਾਈ ਗਈ ਸਿਵਲ ਨਾ ਮਿਲਵਰਤਣ ਲਹਿਰ ਅਤੇ ਉਨ੍ਹਾਂ ਦੀ ਸਿਖਿਆ ਤੋਂ ਬਹੁਤ ਪ੍ਰਭਾਵਤ ਸਨ। ਉਨ੍ਹਾਂ ਨੇ ਉਚੇ ਅਦਰਸ਼ਾਂ ਦੀ ਪ੍ਰਾਪਤੀ ਲਈ ਆਪਣਾ ਸਾਰਾ ਜੀਵਨ ਅਰਪਣ ਕਰ ਦਿੱਤਾ ਅਤੇ ਉਹ ਆਜ਼ਾਦੀ ਦੀ ਲਹਿਰ ਦੇ ਮੋਹਰੀਆਂ ਵਿਚੋਂ ਸਨ। ਉਹ ਸਵਦੇਸ਼ੀ ਲਹਿਰ ਤੋਂ ਪ੍ਰਭਾਵਤ ਹੋਏ ਅਤੇ ਹਮੇਸ਼ਾ ਸਵਦੇਸ਼ੀ ਵਸਤਾਂ ਦੀ ਵਰਤੋਂ ਕਰਦੇ ਰਹੇ। ਉਹ ਪਟਿਆਲਾ ਸਟੇਟ ਪਰਜਾ ਮੰਡਲ ਵਿਚ ਹਿਸਾ ਲੈਂਦੇ ਰਹੇ ਅਤੇ ਬ੍ਰਿਟਿਸ਼ ਸ਼ਾਸਨਕਾਲ ਦੇ ਦੌਰਾਨ ਰਜਵਾੜਾਸ਼ਾਹੀ ਦੇ ਵਿਰੁੱਧ ਲੜੇ। ਉਹ ਸਾਬਕਾ ਪਟਿਆਲਾ ਸਟੇਟ ਪਰਜਾ ਮੰਡਲ ਲਹਿਰ ਦੇ ਮੋਢੀ ਉਸਰਈਆਂ ਵਿਚੋਂ ਇਕ ਸਨ।

ਉਨ੍ਹਾਂ ਨੇ ਕਿਸਾਨਾਂ ਅਤੇ ਲਤਾੜੇ ਹੋਏ ਲੋਕਾਂ ਨੂੰ ਉਚਾ ਚੁੱਕਣ ਲਈ ਅਣਥਕ ਕੋਸ਼ਿਸ਼ ਕੀਤੀ। ਉਨ੍ਹਾਂ ਨੇ ਪੰਜਾਬ ਦੇ ਦਿਹਾਤੀ ਲੋਕਾਂ ਦੀ ਗਰੀਬੀ ਨੂੰ ਦੂਰ ਕਰਨ ਲਈ ਆਪਣਾ ਜੀਵਨ ਅਰਪਣ ਕਰ ਦਿੱਤਾ। ਉਨ੍ਹਾਂ ਨੇ ਮੁਜ਼ਾਰਿਆਂ ਦੇ ਹੱਕਾਂ ਦੀ ਰਾਖੀ ਲਈ ਨਿਧੜਕ ਹੋਕੇ ਘੋਲ ਕੀਤਾ।

ਉਹ ਹਰੀਜਨ ਸੇਵਕ ਸੰਘ ਅਤੇ ਭਾਰਤ ਸਮਾਜ ਦੇ ਇੱਕ ਉੱਘੇ ਆਗੂ ਸਨ। ਉਨ੍ਹਾਂ ਨੇ ਪੈਪਸੂ ਪਰਦੇਸ਼ ਕਾਂਗਰਸ ਦੇ ਪਰਧਾਨ ਦੇ ਤੌਰ ਤੇ ਪ੍ਰਸੰਸਾਯੋਗ ਕੰਮ ਕੀਤਾ।

1948 ਵਿਚ ਅਤੇ 1954 ਤੋਂ 1956 ਤੱਕ ਉਹ ਪੈਪਸੂ ਵਿਚ ਮੰਤਰੀ ਰਹੇ। ਪੈਪਸੂ ਅਤੇ ਪੰਜਾਬ ਪੁਨਰਗਠਨ ਪਿਛੋਂ 1956 ਤੋਂ 1957 ਤੱਕ ਪੰਜਾਬ ਦੇ ਮਾਲ ਮੰਤਰੀ ਵੀ ਰਹੇ ਅਤੇ ਆਪਣਾ ਕੰਮ ਸੁੱਚਜਤਾ ਨਾਲ ਨਿਭਾਉਂਦੇ ਰਹੇ।

ਉਨ੍ਹਾਂ ਦੀ ਮੌਤ ਨਾਲ ਪੰਜਾਬ ਇਕ ਸੱਚੇ ਦੇਸ਼ ਭਗਤ, ਉਘੇ ਵਿਧਾਨਕਾਰ ਅਤੇ ਸਮਾਜ ਸੇਵਕ ਤੋਂ ਵਾਂਝਾ ਹੋ ਗਿਆ ਹੈ।

ਸਪੀਕਰ ਸਾਹਿਬ, ਡਾਕਟਰ ਸ਼ਿਆਮ ਲਾਲ ਥਾਪਰ ਇਕ ਸਿਦਕੀ ਅਤੇ ਮਜ਼ਬੂਤ ਇਰਾਦੇ ਵਾਲੇ ਦੇਸ਼-ਭਗਤ ਸਨ। ਉਹ ਸੱਚੇ ਅਤੇ ਇਮਾਨਦਾਰ ਇਨਸਾਨ ਸਨ ਅਤੇ ਆਪਣੀ ਪ੍ਰਭਾਵਸ਼ਾਲੀ ਸ਼ਖਸੀਅਤ ਅਤੇ ਨਿਘੇ ਸੁਭਾਉ ਸਦਕਾ ਉਨ੍ਹਾਂ ਨੇ ਰਾਜ ਵਿਚ ਆਪਣੇ ਆਪ ਨੂੰ ਹਰਮਨ ਪਿਆਰਾ ਬਣਾ ਲਿਆ ਸੀ। ਉਹ ਆਜ਼ਾਦੀ ਦੀ ਲੜਾਈ ਦੀ ਮੁਹਰਲੀ ਕਤਾਰ ਦੇ ਬਹਾਦਰ ਯੋਧੇ ਸਨ। ਉਹ ਲਗਾਤਾਰ ਸੁਤੰਤਰਤਾ ਅੰਦੋਲਨ ਦੇ ਮੁਹਰਲੇ ਜਥੇ ਵਿਚ ਰਹੇ। 1941 ਵਿਚ ਉਨ੍ਹਾਂ ਨੂੰ ਰਾਸ਼ਟਰਵਾਦੀ ਅਤੇ ਦੇਸ਼ ਭਗਤੀ ਸਬੰਧੀ ਸਰਗਰਮੀਆਂ ਕਾਰਨ ਸਵੈ-ਸਤਿਆਗ੍ਰਿਹ ਲਈ 15 ਮਹੀਨੇ ਦੀ ਕੈਦ ਹੋਈ। ਉਨ੍ਹਾਂ ਨੇ 1942 ਵਿਚ 'ਭਾਰਤ ਛੱਡੋ ਅੰਦੋਲਨ' ਵਿਚ ਸਰਗਰਮ ਰੂਪ ਵਿਚ ਹਿੱਸਾ

[ਮੁੱਖ ਮੰਤਰੀ]

ਲਿਆ ਅਤੇ ਛੇ ਮਹੀਨੇ ਤਕ ਰੂਪੋਸ਼ ਰਹੇ। ਉਨ੍ਹਾਂ ਨੂੰ ਮੋਗੇ ਵਿਚ ਗ੍ਰਿਫਤਾਰ ਕਰਕੇ ਭਾਰਤ ਰਖਿਆ ਨਿਯਮਾਂ ਅਧੀਨ ਨਜ਼ਰਬੰਦ ਕੀਤਾ ਗਿਆ। ਉਨ੍ਹਾਂ ਦੇ ਪਰਵਾਰ ਦੇ ਕਈ ਹੋਰ ਮੈਂਬਰ ਵੀ ਗ੍ਰਿਫ਼ਤਾਰ ਕੀਤੇ ਗਏ।

ਉਹ ਦਿੱਲੀ ਦੀ ਮਹਾਨ ਕਰਾਂਤੀਕਾਰੀ ਸ੍ਰੀਮਤੀ ਸਤਿਆਵਤੀ ਦੇ ਖਾਨਦਾਨ ਵਿਚੋਂ ਸਨ। ਉਨ੍ਹਾਂ ਨੇ ਆਪਣੇ ਵਿਦਿਆਰਥੀ ਜੀਵਨ ਵਿਚ ਹੀ ਜਲੂਸਾਂ, ਲੋਕ ਸਭਾਵਾਂ ਅਤੇ ਨਾ ਮਿਲਵਰਤਣ ਅੰਦੋਲਨ ਵਿਚ ਹਿੱਸਾ ਲੈਣਾ ਸ਼ੁਰੂ ਕਰ ਦਿਤਾ ਸੀ।

ਉਹ 1936 ਤੋਂ ਭਾਰਤੀ ਰਾਸ਼ਟਰੀ ਕਾਂਗਰਸ ਦੇ ਮੈਂਬਰ ਸਨ। ਉਹ ਗਾਂਧੀਵਾਦੀ ਵਿਚਾਰਧਾਰਾ ਵਿਚ ਵਿਸ਼ਵਾਸ਼ ਰਖਣ ਵਾਲੇ ਕਾਂਗਰਸੀ ਸਨ। ਆਜ਼ਾਦੀ ਤੋਂ ਬਾਅਦ ਉਨ੍ਹਾਂ ਨੇ ਰਾਸ਼ਟਰੀ ਵਿਕਾਸ ਅੰਦੋਲਨ ਅਤੇ ਵਿਕਾਸ ਪ੍ਰੋਗਰਾਮ ਵਿਚ ਡੂੰਘੀ ਦਿਲਚਸਪੀ ਲਈ। ਉਹ ਜਨਤਾ ਦੇ ਤੇ ਖਾਸ ਤੌਰ ਤੇ ਲਤਾੜੇ ਹੋਏ ਲੋਕਾਂ ਦੇ ਨੇਤਾ ਸਨ। ਉਨ੍ਹਾਂ ਹਰੀਜਨਾਂ ਦੀ ਭਲਾਈ ਵਿਚ ਡੂੰਘੀ ਦਿਲਚਸਪੀ ਲਈ ਅਤੇ ਉਹ ਸਰਵ-ਭਾਰਤੀ ਹਰੀਜਨ ਸੇਵਕ ਸੰਘ ਦੇ ਮੈਂਬਰ ਵੀ ਸਨ। 1964 ਵਿਚ ਉਹ ਵਿਧਾਨ ਪਰਿਸ਼ਦ ਦੇ ਮੈਂਬਰ ਚੁਣੇ ਗਏ। 1966 ਵਿਚ ਪੰਜਾਬ ਦੇ ਪੁਨਰਗਠਨ ਮਗਰੋਂ ਉਹ ਗਿਆਨੀ ਗੁਰਮੁਖ ਸਿੰਘ ਮੁਸਾਫ਼ਰ ਦੀ ਵਜ਼ਾਰਤ ਵਿਚ ਸਿਹਤ ਖੁਰਾਕ ਤੇ ਸਪਲਾਈ ਅਤੇ ਕਰ ਵਿਭਾਗ ਦੇ ਉਪ-ਮੰਤਰੀ ਬਣਾਏ ਗਏ।

ਉਨ੍ਹਾਂ ਦੀ ਮੌਤ ਕਾਰਨ ਰਾਜ ਵਿਚ ਦੇਸ਼ ਭਗਤ, ਧੀਰਜਵਾਨ, ਜੁਸ਼ੀਲੇ ਸੁਤੰਤਰਤਾ ਸੰਗਰਾਮੀਏ ਤੇ ਲਤਾੜੀ ਹੋਈ ਜਨਤਾ ਦੇ ਮਿੱਤਰ ਤੋਂ ਵਾਂਝਾ ਹੋ ਗਿਆ ਹੈ। ਉਨ੍ਹਾਂ ਦੀ ਮ੍ਰਿਤੂ 29 ਅਪਰੈਲ, 1975 ਨੂੰ ਹੋਈ।

ਸਪੀਕਰ ਸਾਹਿਬ, ਰਾਏ ਬਿਕਰਮ ਚੰਦ ਇਕ ਸੱਚੇ ਦੇਸ਼-ਭਗਤ, ਉੱਘੇ ਸਮਾਜ ਸੇਵਕ ਅਤੇ ਇਕ ਮੰਨੇ-ਪ੍ਰਮੰਨੇ ਵਿਦਵਾਨ ਸਨ। ਉਨ੍ਹਾਂ ਨੇ ਇਕ ਪਛੜੇ ਹੋਏ ਇਲਾਕੇ ਵਿਚ ਜਨਮ ਲੈ ਕੇ ਐਮ. ਬੀ. ਬੀ.ਐਸ. ਤੀਕ ਦੀ ਵਿਦਿਆ ਪਰਾਪਤ ਕੀਤੀ। ਸਿਖਿਆ ਦੇ ਖੇਤਰ ਵਿਚ ਉਨ੍ਹਾਂ ਨੇ ਬਹੁਤ ਕੰਮ ਕੀਤਾ ਅਤੇ ਇਕ ਪਛੜੇ ਹੋਏ ਇਲਾਕੇ ਵਿਚ ਵਿਦਿਆ ਦੇ ਪਰਸਾਰ ਲਈ ਬਹੁਤ ਯਤਨ ਕੀਤੇ। ਉਹ ਗੁਰੂ ਨਾਨਕ ਯੂਨੀਵਰਸਿਟੀ, ਅੰਮ੍ਰਿਤਸਰ, ਦੀ ਸੈਨੇਟ ਦੇ ਮੈਂਬਰ ਵੀ ਸਨ। ਉਨ੍ਹਾਂ ਦੀ ਉੱਚ ਵਿਦਿਆ ਅਤੇ ਇਮਾਨਦਾਰੀ ਦੇ ਸਿਟੇ ਵਜੋਂ ਪੰਜਾਬ ਸਰਕਾਰ ਨੇ ਉਨ੍ਹਾਂ ਨੂੰ ਪੰਜਾਬ ਸੁਬਾਰਡੀਨੇਟ ਸਰਵਿਸਿਜ਼ ਸਿਲੈਕਸ਼ਨ ਬੋਰਡ ਦਾ ਚੇਅਰਮੈਨ ਨਿਯੁਕਤ ਕੀਤਾ ਸੀ। ਪਰ ਅਫਸੋਸ ਦੀ ਗੱਲ ਹੈ ਕਿ ਪਰਮਾਤਮਾਂ ਨੇ ਉਨ੍ਹਾਂ ਨੂੰ ਇਸ ਪਦਵੀ ਤੇ ਕੰਮ ਕਰਨ ਦਾ ਮੌਕਾ ਨਾ ਬਖਸ਼ਿਆ ਅਤੇ ਉਨ੍ਹਾਂ ਦੀ ਦਿਲ ਦੇ ਦੌਰੇ ਕਾਰਨ ਅਚਾਨਕ ਮੌਤ ਹ ਗਈ। ਨੂਰਪੁਰ ਬੇਦੀ ਬਲਾਕ ਵਿਚ 1948 ਤਕ ਕੋਈ ਉਚ ਸਕੂਲ ਨਹੀਂ ਸੀ ਅਤੇ ਇਨ੍ਹਾਂ ਦੀਆਂ ਅਣਥਕ ਕੋਸ਼ਿਸ਼ਾਂ ਦੇ ਸਿਟੇ ਵਜੋਂ ਨੂਰਪੁਰ ਬੇਦੀ ਦੇ ਨੇੜੇ ਤਖਤ-ਗੜ੍ਹ ਦੇ ਸਥਾਨ ਤੇ ਡੀ. ਏ. ਵੀ. ਹਾਈ ਸਕੂਲ ਦੀ ਸਥਾਪਨਾ ਕੀਤੀ ਗਈ ਉਨ੍ਹਾਂ ਨੇ ਇਸ ਸਕੂਲ ਨੂੰ ਸਥਾਪਤ ਕਰਨ ਲਈ ਪਿੰਡ ਪਿੰਡ ਜਾਕੇ ਚੰਦਾ ਇਕੱਠਾ ਕੀਤਾ ਅਤੇ ਇਸ ਸਕੂਲ ਨੂੰ ਚਾਲੂ ਕਰਵਾਇਆ। ਉਨ੍ਹਾਂ ਨੇ ਆਪਣੇ ਜੀਵਨ ਦਾ ਵੱਡਾ ਹਿਸਾ ਨੂਰਪਰ ਬੇਦੀ ਦੇ ਵਿਕਾਸ ਕਰਨ ਵਿਚ ਬਤੀਤ ਕੀਤਾ। 1951 ਦੀਆਂ ਉਹ ਚੋਣਾਂ ਵਿਚ ਕਾਂਗਰਸ ਦੇ ਉਮੀਦਵਾਰ ਦੇ ਰੂਪ ਵਿਚ ਪੰਜਾਬ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ। ਉਹ ਨੂਰਪੁਰ ਬੇਦੀ ਪੰਚਾਇਤ ਸੰਮਤੀ ਦੇ 1960 ਤੋਂ ਲੈ ਕੇ 1973 ਤਕ ਚੇਅਰ-ਮੈਨ ਰਹੇ ਅਤੇ 1964 ਤੋਂ ਲੈ ਕੇ 1966 ਤੀਕ ਜ਼ਿਲ੍ਹਾ ਪਰੀਸ਼ਦ ਹੁਸ਼ਿਆਰਪੁਰ ਦੇ ਮੀਤ ਪਰਧਾਨ ਰਹੇ। ਆਪ ਦੀ ਮ੍ਰਿਤੂ ਨਾਲ ਪੰਜਾਬ ਇਕ ਸੱਚੇ ਸੁੱਚੇ ਲੋਕ ਸੇਵਕ ਦੀ ਸੇਵਾ ਤੋਂ ਵਾਂਝਿਆ ਹੋ ਗਿਆ ਹੈ।

ਆਪ ਦੀ ਮਿਰਤੂ 17 ਅਪੈਰਲ, 1975 ਨੂੰ ਹੋਈ।

ਸਪੀਕਰ ਸਾਹਿਬ, ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਪਾਸ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਸਾਰੇ ਵਿਅਕਤੀਆਂ ਦੇ ਪਰਵਾਰਾਂ ਨੂੰ ਇਸ ਸਦਨ ਦੀ ਹਮਦਰਦੀ ਵਜੋਂ ਸੁਨੇਹੇ ਭੇਜ ਦਿਤੇ ਜਾਣ । ਮੈਂ ਇਹ ਵੀ ਪਰਸਤਾਵ ਕਰਦਾ ਹਾਂ ਕਿ ਸਦਨ ਦੋ ਮਿੰਟ ਖੜ੍ਹਾ ਹੋ ਕੇ ਇਨ੍ਹਾਂ ਦੀ ਆਤਮਾ ਦੀ ਸ਼ਾਂਤੀ ਲਈ ਅਰਦਾਸ ਕਰੇ ।

**ਸਰਦਾਰ ਜਸਵਿੰਦਰ ਸਿੰਘ ਬਰਾੜ** (ਕੋਟਕਪੂਰਾ) : ਸਪੀਕਰ ਸਾਹਿਬ, ਡਾਕਟਰ ਰਾਧਾ ਕ੍ਰਿਸ਼ਨਨ ਹਿੰਦੁਸਤਾਨ ਦੀ ਬਹੁਤ ਵਡੀ ਹਸਤੀ ਸਨ । ਉਨ੍ਹਾਂ ਨੇ ਫਿਲਾਸਫੀ ਦੀ ਐਮ. ਏ. ਕਰਨ ਤੋਂ ਬਾਅਦ ਬਜਾਏ ਇਸ ਦੇ ਕਿ ਕਿਸੇ ਵਡੇ ਅਹੁਦੇ ਦੀ ਲਾਲਸਾ ਕਰਦੇ, ਯੂਨੀਵਰਸਿਟੀ ਦੇ ਪ੍ਰੋਫੈਸਰ ਬਣੇ ਅਤੇ ਇਸ ਤਰ੍ਹਾਂ ਹਿੰਦੁਸਤਾਨ ਦਾ ਭਵਿਖ ਉਜਲ ਕਰਨ ਦਾ ਯਤਨ ਕੀਤਾ । ਸ੍ਰੀ ਰਾਧਾ ਕ੍ਰਿਸ਼ਨਨ ਇਕ ਬਹੁਤ ਵਡੇ ਨੀਤੀਵਾਨ, ਐਜੂਕੇਸ਼ਨਿਸਟ ਅਤੇ ਫਿਲਾਸਫਰ ਸਨ । ਉਨ੍ਹਾਂ ਨੇ ਗਾਂਧੀ ਫਿਲਾਸਫੀ ਨੂੰ ਅਪਨਾਇਆ ਅਤੇ ਇਸ ਤਰ੍ਹਾਂ ਦੇਸ਼ ਦੀ ਸੇਵਾ ਕੀਤੀ । ਜਿਹੜੀ ਉਨ੍ਹਾਂ ਨੇ ਦੇਸ਼ ਦੀ ਸਭ ਤੋਂ ਵਡੀ ਸੇਵਾ ਕੀਤੀ ਉਹ ਇਹ ਸੀ ਕਿ ਜਦੋਂ ਇੰਮਪੀਰੀਆਲਿਜ਼ਮ ਦੀ ਚੜ੍ਹਦੀ ਕਲਾ ਸੀ ਤਾਂ ਉਨ੍ਹਾਂ ਨੇ ਹਿੰਦੁ-ਸਤਾਨ ਨੂੰ ਰੂਸ ਵਰਗਾ ਸਮਾਜਵਾਦੀ ਦੇਸ਼ ਦੋਸਤ ਢੂੰਡ ਕੇ ਦਿਤਾ ਜਿਸ ਨੇ ਹਰ ਔਖੇ ਵੇਲੇ ਹਿੰਦੁਸਤਾਨ ਦੀ ਮਦਦ ਕੀਤੀ ਅਤੇ ਜਿਸ ਦੇ ਸਿਟੇ ਵਜੋਂ ਹਿੰਦੁਸਤਾਨ ਮੁਸ਼ਕਲਾਂ ਤੋਂ ਬਚਦਾ ਬਚਾਂਦਾ ਅੱਜ ਵਰਗੀ ਹਾਲਤ ਤੇ ਆ ਪਹੁੰਚਿਆ ਹੈ ਅਤੇ ਇਥੇ ਡਿਵੈਲਪਮੈਂਟ ਦੇ ਕੰਮ ਹੋ ਰਹੇ ਹਨ । ਇਹ ਹਿੰਦੁਸਤਾਨ ਦਾ ਸੱਚਾ ਮਿਤਰ ਪਹਿਲੀ ਵਾਰ ਡਾਕਟਰ ਰਾਧਾ ਕ੍ਰਿਸ਼ਨਨ ਨੇ ਹੀ ਖੱਟ ਕੇ ਹਿੰਦੁਸਤਾਨ ਨੂੰ ਦਿਤਾ ਸੀ । ਇਹ ਸਭ ਕੁਝ ਡਾਕਟਰ ਸਾਹਿਬ ਦੀ ਸੂਝ ਅਤੇ ਅਗਾਂਹ ਵੇਖਣੀ ਕਰਕੇ ਹੀ ਹੋਇਆ ।

ਫਿਲਾਸਫੀ ਦੀ ਐਮ. ਏ. ਕਰਨ ਤੋਂ ਬਾਅਦ ਜਦੋਂ 5 ਸਾਲ ਦੀ ਟਰਮ ਖ਼ਤਮ ਹੋਈ ਤਾਂ ਉਨ੍ਹਾਂ ਕਲਕੱਤਾ ਯੂਨੀਵਰਸਿਟੀ ਵਿਚ ਲਾਈਫ਼ ਪ੍ਰੋਫੈਸਰੀ ਕਬੂਲ ਕਰ ਲਈ । ਫਿਰ ਉਹ ਬਾਹਰਲੇ ਮੁਲਕਾਂ ਵਿਚ ਹਿੰਦੁਸਤਾਨ ਦੇ ਅੰਬੈਸੇਡਰ ਵੀ ਬਣ ਕੇ ਗਏ ਅਤੇ ਬਾਹਰਲੇ ਮੁਲਕ ਜੋ ਮਾਦਾ ਪ੍ਰਸਤੀ ਵਿਚ ਡੁਬੇ ਹੋਏ ਸੀ, ਉਨ੍ਹਾਂ ਨੂੰ ਉਨ੍ਹਾਂ ਨੇ ਸਪਿਰਚੂਲਿਜ਼ਮ ਦਾ ਸੰਦੇਸ਼ ਦਿਤਾ ਅਤੇ ਦਸਿਆ ਕਿ ਸਪਿਰ-ਚੂਲਿਜ਼ਮ ਦੀ ਰੋਸ਼ਨੀ ਨਾਲ ਹੀ ਸੱਚੀ ਖੁਸ਼ੀ ਅਤੇ ਸੱਚੀ ਸ਼ਾਂਤੀ ਪ੍ਰਾਪਤ ਹੋ ਸਕਦੀ ਹੈ । ਉਹ ਪੋਲੀ-ਟੀਸ਼ਨ ਵੀ ਸਨ, ਐਜੂਕੇਸ਼ਨਿਸਟ ਵੀ ਸਨ ਅਤੇ ਉਨ੍ਹਾਂ ਦੀ ਪੋਲੇਟਿਕਸ ਧਰਮ ਨੂੰ ਸਾਹਮਣੇ ਰਖਕੇ ਹੁੰਦੀ ਸੀ । ਇਸ ਤੋਂ ਇਲਾਵਾ ਉਨ੍ਹਾਂ ਨੇ ਹਿੰਦੁਸਤਾਨ ਵਿਚ ਜੋ ਪਛੜੀਆਂ ਸ਼੍ਰੇਣੀਆਂ ਹਨ, ਜਾਂ ਘੱਟ ਗਿਣਤੀਆਂ ਹਨ, ਜਦੋਂ ਵੀ ਮੌਕਾ ਮਿਲਿਆ ਉਨ੍ਹਾਂ ਨੇ ਉਨ੍ਹਾਂ ਦੀ ਮਦਦ ਕਰਨ ਦੀ ਕੋਸ਼ਿਸ਼ ਕੀਤੀ । ਹਿੰਦੁਸਤਾਨ ਦੇ ਸੰਵਿਧਾਨ ਮੁਤਾਬਿਕ ਵੀ ਅਤੇ ਆਪਣੇ ਗੁੱਡ ਆਫ਼ਿਸਿਜ਼ ਵਰਤ ਕੇ ਵੀ ਉਨ੍ਹਾਂ ਨੂੰ ਘੱਟ ਗਿਣਤੀ ਦੀ ਮੱਦਦ ਕਰਨ ਦਾ ਉਪਰਾਲਾ ਕੀਤਾ ।

ਉਨ੍ਹਾਂ ਨੇ ਜਰਮਨ ਬੁੱਕ ਟਰੇਡ ਲਿਖ ਕੇ ਵਰਡ ਪੀਸ ਪ੍ਰਾਈਜ਼ ਪ੍ਰਾਪਤ ਕੀਤਾ । ਜਦੋਂ ਸਪੀਕਰ ਸਾਹਿਬ, ਅਜਿਹੀਆਂ ਸ਼ਖਸ਼ੀਅਤਾਂ ਅਕਾਲ ਚਲਾਣਾ ਕਰ ਜਾਣ ਤਾਂ ਮੁਲਕਾਂ ਨੂੰ ਘਾਟੇ ਪੈਂਦੇ ਹੀ ਹਨ ਅਤੇ ਉਨ੍ਹਾਂ ਨੂੰ ਧੱਕਾ ਵੀ ਲਗਦਾ ਹੈ ਪਰ ਡਾਕਟਰ ਰਾਧਾ ਕ੍ਰਿਸ਼ਨਨ ਜੀ ਦੀ ਮੌਤ ਨਾਲ ਘੱਟ ਗਿਣਤੀਆਂ ਨੂੰ ਬਹੁਤ ਵੱਡਾ ਨੁਕਸਾਨ ਹੋਇਆ ਹੈ । ਮੈਂ ਪਰਮੇਸ਼ਵਰ ਅਗੇ ਅਰਦਾਸ ਕਰਦਾ ਹਾਂ ਕਿ ਉਹ ਉਨ੍ਹਾਂ ਦੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੇ । ਇਹ ਚਰਚਾ ਆਮ ਹੁੰਦੀ ਹੈ ਕਿ ਜਿਸ ਚੰਗੇ ਬੰਦੇ ਦੀ ਇਥੇ ਦੁਨੀਆਂ ਵਿਚ ਲੋੜ ਹੁੰਦੀ ਹੈ ਉਸ ਦੀ ਪਰਮੇਸ਼ਵਰ ਦੇ ਘਰ ਵੀ ਲੋੜ ਹੁੰਦੀ ਹੈ । ਡਾਕਟਰ ਸਾਹਿਬ ਵੀ ਇਕ ਨਿਹਾਇਤ ਚੰਗੇ ਇਨਸਾਨ ਸਨ ਪਰਮੇਸ਼ਵਰ ਉਨ੍ਹਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੇ ਅਤੇ ਪਿਛੇ ਉਨ੍ਹਾਂ ਦੇ ਪਰਿਵਾਰ ਨੂੰ ਅਤੇ ਹਿੰਦੁਸਤਾਨ ਦੇ ਲੋਕਾਂ ਨੂੰ ਜੋ ਇਹ ਅਸਿਹ ਤਸੀਹਾ ਸਹਾਰਨਾ ਪਿਆ ਹੈ, ਇਸ ਨੂੰ ਸਹਾਰਣ ਦਾ ਬਲ ਬਖਸ਼ੇ ।

[ਸਰਦਾਰ ਜਸਵਿੰਦਰ ਸਿੰਘ ਬਰਾੜ]

ਇਸ ਤੋਂ ਬਾਅਦ, ਸਪੀਕਰ ਸਾਹਿਬ, ਸ੍ਰੀ ਖੰਡੂ ਭਾਈ ਦੇਸਾਈ 17 ਅਪ੍ਰੈਲ, 1975 ਨੂੰ ਚਲਾਣਾ ਕਰ ਗਏ । ਮੇਰੀ ਛੋਟੀ ਉਮਰ ਹੋਣ ਕਰਕੇ ਉਨ੍ਹਾਂ ਨੂੰ ਮੈਂ ਜ਼ਾਤੀ ਤੌਰ ਤੇ ਤਾਂ ਨਹੀਂ ਜਾਣਦਾ ਪਰ ਜੋ ਕੁਝ ਮੈਂ ਉਨ੍ਹਾਂ ਬਾਰੇ ਪ੍ਰੈਸ ਵਿਚ ਰਸਾਲਿਆਂ ਵਿਚ ਅਤੇ ਮੈਗਜ਼ੀਨਾਂ ਵਿਚ ਪੜ੍ਹਿਆ ਹੈ ਉਸ ਤੋਂ ਪਤਾ ਲਗਿਆ ਹੈ ਕਿ ਉਨ੍ਹਾਂ ਨੇ ਗਰੀਬਾਂ ਅਤੇ ਮਜ਼ਲੂਮਾਂ ਦੀ ਹਮਦਰਦੀ ਦਾ ਦੀਵਾ ਬਲਦਾ ਰਖਿਆ ਹੈ । ਔਰ ਇਹੀ ਕਾਰਨ ਹੈ ਕਿ ਜਦੋਂ ਹਿੰਦੁਸਤਾਨ ਵਿਚ ਅੰਗਰੇਜ਼ਾਂ ਦਾ ਕਬਜ਼ਾ ਸੀ, ਇਸ ਤੇ ਇੰਪੀਰੀਆ-ਲਿਸਟਾਂ ਦਾ ਕਬਜ਼ਾ ਸੀ ਔਰ ਇਥੇ ਕਮਿਊਨਲਿਜ਼ਮ ਐਨੀਆਂ ਜੜ੍ਹਾਂ ਫ਼ੈਲ੍ਹਾ ਬੈਠਾ ਸੀ ਉਸ ਵੇਲੇ ਇਨ੍ਹਾਂ ਨੇ ਟ੍ਰੇਡ ਯੂਨੀਅਨ ਨੂੰ ਆਰਗੇਨਾਈਜ਼ ਕੀਤਾ ਔਰ ਇਹ ਉਸ ਯੂਨੀਅਨ ਦੇ ਸਕੱਤਰ ਰਹੇ ਔਰ ਗਰੀਬਾਂ ਦੇ ਹੱਕਾਂ ਵਾਸਤੇ ਲੜਦੇ ਰਹੇ । ਇਹ ਗਲ ਵਰਣਨ ਯੋਗ ਹੈ ਕਿ ਉਸ ਵੇਲੇ ਜਦੋਂ ਕਿ ਮੁਲਕ ਤੋਂ ਬਾਹਰ ਬੈਠੇ ਲੋਕ ਇਹ ਸਮਝਦੇ ਸੀ ਕਿ ਹਿੰਦੁਸਤਾਨ ਦੀ ਸਿਆਸਤ ਸਾਡੀ ਮੁੱਠੀ ਵਿਚ ਹੈ ਉਸ ਵੇਲੇ ਖੰਡੂ ਭਾਈ ਦੇਸਾਈ ਜੀ ਨੇ ਗਰੀਬਾਂ ਲਈ ਨਾਅਰਾ ਲਗਾਇਆ ਸੀ । ਇਨ੍ਹਾਂ ਨੇ ਇਹ ਨਾਅਰਾ ਲਾਇਆ ਸੀ ਕਿ ਗਰੀਬ ਮਜ਼ਦੂਰਾਂ ਦਾ ਖੇਤਾਂ ਵਿਚ ਹਿੱਸਾ ਹੋਣਾ ਚਾਹੀਦਾ ਹੈ । ਇਨ੍ਹਾਂ ਦਾ ਜ਼ਮੀਨਾਂ ਵਿਚ ਹਿੱਸਾ ਹੋਣਾ ਚਾਹੀਦਾ ਹੈ । ਲੇਬਰ ਜੋ ਇੰਡਸਟਰੀਜ਼ ਵਿਚ ਕੰਮ ਕਰਦੀ ਹੈ ਇਸ ਦਾ ਕਾਰਖਾਨਿਆਂ ਵਿਚ ਹਿੱਸਾ ਹੋਣਾ ਚਾਹੀਦਾ ਹੈ । ਇਸ ਦਾ ਕਰੈਡਿਟ ਜਾਂਦਾ ਹੈ ਖੰਡੂ ਭਾਈ ਦੇਸਾਈ ਜੀ ਨੂੰ ਜਿਨ੍ਹਾਂ ਨੇ ਇਸ ਗਲ ਦੇ ਬਾਵਜੂਦ ਜਿਸ ਦਾ ਹਰ ਵਰਗ ਸੰਕੋਚ ਕਰਦਾ ਸੀ ਇਨ੍ਹਾਂ ਨੇ ਨਾਅਰਾ ਲਗਾਇਆ ਕਿ ਮਜ਼ਦੂਰਾਂ ਵਾਸਤੇ ਹੱਕ ਰਾਖਵੇਂ ਰਖਣੇ ਚਾਹੀਦੇ ਹਨ, ਉਨ੍ਹਾਂ ਵਾਸਤੇ ਕਾਇਦੇ ਕਾਨੂੰਨ ਬਨਾਉਣੇ ਚਾਹੀਦੇ ਹਨ ਤਾਂ ਕਿ ਇਹ ਲੋਕ ਵੀ ਆਪਣਾ ਜੀਵਨ ਚੰਗੀ ਤਰ੍ਹਾਂ ਨਾਲ ਬਿਤਾ ਸਕਣ । 1927 ਵਿਚ ਇਹ ਕਾਂਗਰਸ ਦੇ ਸਕੱਤਰ ਰਹੇ । ਮਜ਼ਦੂਰਾਂ ਲਈ, ਬੈਕ-ਵਰਡ ਕਲਾਸਿਜ਼ ਲਈ, ਗਰੀਬਾਂ ਲਈ ਅਤੇ ਹੋਰ ਕੁਚਲੇ ਹੋਏ ਵਰਗ ਲਈ ਇਹ ਸੇਵਾ ਕਰਦੇ ਰਹੇ ਇਨ੍ਹਾਂ ਦੇ ਅਕਾਲ ਚਲਾਣੇ ਕਰ ਜਾਣ ਨਾਲ ਜਿਥੇ ਸਮੁਚੇ ਹਿੰਦੁਸਤਾਨ ਨੂੰ ਨੁਕਸਾਨ ਹੋਇਆ ਹੈ ਉਥੇ ਮਜ਼ਦੂਰਾਂ ਦੇ ਵਰਗ ਨੂੰ ਪਛੜੀਆਂ ਸ਼ਰੇਣੀਆਂ ਨੂੰ ਅਤੇ ਉਨ੍ਹਾਂ ਨੂੰ ਜਿਨ੍ਹਾਂ ਦਾ ਕੋਈ ਰਾਖਾ ਨਹੀਂ ਸੀ ਉਨ੍ਹਾਂ ਨੂੰ ਵੀ ਹੱਦ ਤੋਂ ਵੱਧ ਨੁਕਸਾਨ ਹੋਇਆ ਹੈ । ਮੈਂ ਪਰਮੇਸ਼ਵਰ ਅੱਗੇ ਅਰਦਾਸ ਕਰਦਾ ਹਾਂ ਕਿ ਪਰਮਾਤਮਾਂ ਇਨ੍ਹਾਂ ਦੀ ਰੂਹ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੇ ਅਤੇ ਇਨ੍ਹਾਂ ਦੇ ਪਰਿਵਾਰ ਨੂੰ ਇਹ ਭਾਣਾ ਮੰਨਣ ਦਾ ਬਲ ਬਖਸ਼ੇ ।

ਕੁਮਾਰੀ ਪਦਮਾਜਾ ਨਾਈਡੋ ਜੀ ਦਾ ਜਦੋਂ ਦਿਹਾਂਤ ਹੋਇਆ ਤਾਂ ਮੈਂ ਉਨ੍ਹਾਂ ਦਿਨਾਂ ਵਿਚ ਦਿੱਲੀ ਵਿਚ ਹੀ ਸੀ ਅਤੇ ਇਹ ਖਬਰ ਸੁਣਦਿਆਂ ਹੀ ਮੈਂ ਉਨ੍ਹਾਂ ਦੇ ਦਰਸ਼ਨ ਕਰਨ ਗਿਆ। ਇਹ ਇੱਕ ਨੇਕ, ਇਮਾਨਦਾਰ, ਐਜੂਕੇਸ਼ਨਿਸਟ ਦੀ ਲੜਕੀ, ਮੇਰੇ ਕਹਿਣ ਤੋਂ ਭਾਵ ਹੈ ਸ਼੍ਰੀਮਤੀ ਸਰਜੋਨੀ ਨਾਈਡੋ ਤੋਂ ਹੈ ਜਿਨ੍ਹਾਂ ਨੇ ਸਮਾਜ ਸੇਵਾ ਵਿਚ ਆਪਣਾ ਨਾਮ ਪੈਦਾ ਕੀਤਾ । ਇਹ ਉਨ੍ਹਾਂ ਦੀ ਲੜਕੀ ਨੇ ਸਮਾਜ ਸੇਵਾ ਵਿਚ ਹਿੰਦੁਸਤਾਨ ਭਰ ਵਿਚ ਆਪਣਾ ਨਾਮ ਪੈਦਾ ਕੀਤਾ । ਇਨ੍ਹਾਂ ਦੇ ਮਨ ਵਿਚ ਇਨਸਾਨੀ ਹਮਦਰਦੀ ਕੁਟ ਕੁਟ ਕੇ ਭਰੀ ਹੋਈ ਸੀ । ਇਹ ਆਪ ਡਾਕਟਰ ਸੀ । ਸਭ ਤੋਂ ਵੱਧ ਕਰੈਡਿਟ ਇਨ੍ਹਾਂ ਨੂੰ ਇਸ ਗੱਲ ਦਾ ਜਾਂਦਾ ਹੈ ਕਿ ਇਨ੍ਹਾਂ ਦੇ ਮੰਨ ਵਿਚ ਇਨਸਾਨੀ ਸੇਵਾ ਲਈ ਸਮੁੰਦਰ ਠਾਠਾਂ ਮਾਰਦਾ ਸੀ। ਜੋ ਲੋਕ ਲੱਖਾਂ ਕਰੋੜਾਂ ਦੀ ਗਿਣਤੀ ਵਿਚ ਬੰਗਾਲ ਵਿਚ ਰਫ਼ਿਊਜੀ ਬਣਕੇ ਆਏ ਜੋ ਕਿ ਬਹੁਤ ਤਕਲੀਫ਼ਾਂ ਝਲ ਰਹੇ ਸੀ ਇਨ੍ਹਾਂ ਨੇ ਉਨ੍ਹਾਂ ਦੀਆਂ ਤਕਲੀਫ਼ਾਂ ਦੂਰ ਕਰਨ ਵਿਚ ਇੰਤਜ਼ਾਮ ਕੀਤੇ ਅਤੇ ਇਹ ਇੰਤਜ਼ਾਮ ਕਰਨ ਵਿਚ ਰਾਤ ਦਿਨ ਇਕ ਕਰ ਦਿਤੇ । ਇੱਕ ਵਾਰ ਕਿਹਾ ਜਾਂਦਾ ਹੈ ਕਿ ਇਨ੍ਹਾਂ ਨੂੰ 102 ਜਾਂ 103 ਡਿਗਰੀ ਬਖਾਰ ਸੀ ਅਤੇ ਇਹ ਬੰਗਾਲ ਵਿਚ ਗਵਰਨਰ ਦੇ ਔਹਦੇ ਤੇ ਲੱਗੇ ਹੋਏ ਸੀ ਉਸ ਵੇਲੇ ਹੜ੍ਹਾਂ ਵਿਚ ਬੀਮਾਰਾਂ ਦੀ ਇਨ੍ਹਾਂ ਨੇ ਆਪ ਸੇਵਾ ਕੀਤੀ । ਜਿਹੜੇ ਲੋਕ ਆਪਣੇ ਬਾਲ

ਬੱਚੇ ਛੱਡ ਕੇ, ਬੇਹੁਰਮਤੀ ਕਰਾਕੇ ਬੰਗਾਲ ਛੱਡ ਕੇ ਹਿੰਦੁਸਤਾਨ ਵਿਚ ਆਸਰਾ ਲੈਣ ਆਏ ਸੀ ਉਨ੍ਹਾਂ ਦਾ ਵੀ ਇਨ੍ਹਾਂ ਨੇ ਵੱਧ ਤੋਂ ਵੱਧ ਸਤਿਕਾਰ ਕੀਤਾ । ਇਨਸਾਨੀ ਹਮਦਰਦੀ ਲਈ ਤਾਂ ਇਨ੍ਹਾਂ ਨੂੰ ਸਭ ਤੋਂ ਵੱਧ ਕਰੈਡਿਟ ਜਾਂਦਾ ਹੈ । 1944 ਵਿਚ 'ਹਿੰਦੁਸਤਾਨ ਛੋੜੋ' ਲਹਿਰ ਵਿਚ ਵੀ ਇਨ੍ਹਾਂ ਨੇ ਹਿੱਸਾ ਲਿਆ । ਗਾਂਧੀ ਜੀ ਦੇ ਅਸੂਲਾਂ ਤੇ ਚਲ ਕੇ ਇਨ੍ਹਾਂ ਨੇ ਦੇਸ਼ ਦੀ ਸੇਵਾ ਕੀਤੀ । ਇਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਨਾਲ ਜਿਥੇ ਸਮੁੱਚੇ ਹਿੰਦੁਸਤਾਨ ਨੂੰ ਨੁਕਸਾਨ ਹੋਇਆ ਹੈ ਉਥੇ ਕਮਜ਼ੋਰ ਵਰਗ ਦੇ ਲੋਕਾਂ ਨੂੰ ਖਾਸ ਕਰਕੇ ਔਰਤਾਂ ਦੇ ਸੈਕਸ਼ਨ ਨੂੰ ਕਾਫ਼ੀ ਨੁਕਸਾਨ ਹੋਇਆ ਹੈ । ਇਨ੍ਹਾਂ ਦਾ ਆਪਣਾ ਕੋਈ ਬੈਂਕ ਬੈਲੈਂਸ ਨਹੀਂ ਹੈ । ਜੋ ਪੈਸੇ ਇਨ੍ਹਾਂ ਕੋਲ ਸੀ ਉਹ ਇਨ੍ਹਾਂ ਨੇ ਇਨਸਾਨੀ ਭਲਾਈ ਤੇ ਲਗਾ ਦਿੱਤੇ ਸੀ । ਇਨ੍ਹਾਂ ਦੀ ਆਪਣੀ ਕੋਈ ਜਾਇਦਾਦ ਨਹੀਂ ਨਿਕਲੀ । ਇਨ੍ਹਾਂ ਦੀ ਮੌਤ ਨਾਲ ਜਿਥੇ ਹਿੰਦੁਸਤਾਨ ਭਰ ਨੂੰ ਨੁਕਸਾਨ ਹੋਇਆ ਹੈ ਉਥੇ ਕਮਜ਼ੋਰ ਵਰਗ ਨੂੰ ਔਰਤਾਂ ਦੇ ਸੈਕਸ਼ਨ ਨੂੰ ਵੀ ਕਾਫ਼ੀ ਨੁਕਸਾਨ ਹੋਇਆ ਹੈ । ਮੈਂ ਅਰਦਾਸ ਕਰਦਾ ਹਾਂ ਕਿ ਸੱਚੇ ਪਾਤਸ਼ਾਹ ਇਨ੍ਹਾਂ ਦੀ ਰੂਹ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੇ ਅਤੇ ਸਾਕ ਸਬੰਧੀਆਂ ਨੂੰ ਇਹ ਭਾਣਾ ਮੰਨਣ ਦਾ ਬਲ ਬਖਸ਼ੇ ।

ਸਰਦਾਰ ਹਰਚਰਨ ਸਿੰਘ ਜੀ ਪੈਪਸੂ ਵਿਚ ਰੈਵੇਨਿਊ ਮਨਿਸਟਰ ਰਹੇ । ਇਨ੍ਹਾਂ ਨੇ ਇਹ ਅਹੁਦਾ ਐਨੀ ਨੇਕ ਨੀਤੀ ਨਾਲ ਅਤੇ ਇਮਾਨਦਾਰੀ ਨਾਲ ਨਿਭਾਇਆ ਕਿ ਰੈਵੇਨਿਊ ਮਹਿਕਮੇ ਵਿਚ ਇਨ੍ਹਾਂ ਦੀ ਧਾਕ ਬੈਠ ਗਈ ਸੀ । ਮੇਰੇ ਕਹਿਣ ਤੋਂ ਭਾਵ ਹੈ ਕਿ ਮਰੱਬਾਬੰਦੀ ਇਨ੍ਹਾਂ ਦੇ ਵੇਲੇ ਸਭ ਤੋਂ ਪਹਿਲਾਂ ਸ਼ੁਰੂ ਕੀਤੀ ਗਈ ਅਤੇ ਜੋ ਅਫ਼ਸਰ ਉਸ ਕੰਮ ਲਈ ਤਾਇਨਾਤ ਕੀਤੇ ਗਏ ਉਹ ਉਹੀ ਹੀ ਲਗਾਏ ਗਏ ਜੋ ਕਿ ਇਸ ਕੰਮ ਨੂੰ, ਜ਼ਮੀਨਾਂ ਦੇ ਕੰਮ ਕਾਜ ਨੂੰ ਠੀਕ ਠਾਕ ਰਖ ਸਕਣ । ਇਨ੍ਹਾਂ ਦਾ ਜਨਮ ਕਾਲਾਵਾਲੀ ਜ਼ਿਲ੍ਹਾ ਬਠਿੰਡਾ ਵਿਚ ਹੋਇਆ । ਇਨ੍ਹਾਂ ਨੂੰ ਵੱਧ ਕਰੈਡਿਟ ਜੋ ਜਾਂਦਾ ਹੈ ਉਹ ਇਹ ਮੈਂ ਸਮਝਦਾ ਹਾਂ ਕਿ ਇਕ ਅਮੀਰ ਆਦਮੀ ਨੂੰ ਇਮਾਨਦਾਰ ਰਹਿਣਾ ਔਖਾ ਨਹੀਂ ਹੈ, ਉਹ ਇਮਾਨਦਾਰ ਰਹਿ ਸਕਦਾ ਹੈ । ਪਰ ਗਰੀਬ ਆਦਮੀ ਜਿਸ ਕੋਲ ਹੋਰ ਕੋਈ ਸਾਧਨ ਨਾ ਹੋਣ ਅਤੇ ਜੇ ਉਹ ਇਮਾਨਦਾਰ ਰਹਿੰਦਾ ਹੈ ਤਾਂ ਇਸ ਚੀਜ਼ ਦਾ ਕਰੈਡਿਟ ਉਸ ਨੂੰ ਜ਼ਰੂਰ ਜਾਣਾ ਚਾਹੀਦਾ ਹੈ । ਭਾਵੇਂ ਇਹ ਇਕ ਚੰਗੇ ਘਰਾਣੇ ਵਿਚ ਪੈਦਾ ਹੋਏ ਸੀ ਪਰ ਫੇਰ ਵੀ ਇਨ੍ਹਾਂ ਨੂੰ ਕਰੈਡਿਟ ਜਾਂਦਾ ਹੈ ਕਿ ਇਨ੍ਹਾਂ ਨੇ ਗਰੀਬਾਂ ਨਾਲ ਸੰਪਰਕ ਰਖ ਕੇ ਉਨ੍ਹਾਂ ਦੇ ਫ਼ਾਇਦੇ ਦੀਆਂ ਗੱਲਾਂ ਕੀਤੀਆਂ । ਇਨ੍ਹਾਂ ਨੇ ਹਰੀਜਨਾਂ ਦੇ ਸੁਧਾਰ ਵਾਸਤੇ ਕੰਮ ਕੀਤੇ ਉਸ ਵੇਲੇ ਜੋ ਰਾਜਵਾੜਾ ਸ਼ਾਹੀ ਸੀ, ਗਰੀਬਾਂ ਦੇ ਫ਼ਾਇਦੇ ਲਈ ਇਨ੍ਹਾਂ ਨੇ ਉਸ ਨਾਲ ਟੱਕਰ ਲਈ। ਪਰਜਾ ਮੰਡਲ ਦੀ ਲਹਿਰ ਵਿਚ ਹਿੱਸਾ ਲਿਆ ਅਤੇ ਜੋ ਉਸ ਵੇਲੇ ਰਾਜਾ ਸ਼ਾਹੀ ਦੇਸ਼ ਨੂੰ ਆਜ਼ਾਦ ਕਰਾਉਣ ਵਿਚ ਰੋੜਾ ਬਣਦੇ ਸੀ ਉਨ੍ਹਾਂ ਨਾਲ ਟੱਕਰ ਲਈ ਅਤੇ ਉਸ ਕਰੜੇ ਵੇਲੇ ਇਨ੍ਹਾਂ ਨੇ ਦੇਸ਼ ਦੀ ਖਾਤਰ ਕੰਮ ਕੀਤਾ, ਗਰੀਬਾਂ ਦੀ ਖਾਤਰ ਕੰਮ ਕੀਤਾ ਅਤੇ ਇਸ ਲਈ ਇਨ੍ਹਾਂ ਨੇ ਆਪਣਾ, ਸਾਰਾ ਜ਼ੋਰ ਲਗਾ ਦਿਤਾ। ਉਹ ਗਾਂਧੀਵਾਦੀ ਸਨ। ਪਰਜਾ ਮੰਡਲ ਲਹਿਰ ਵਿਚ ਇਨ੍ਹਾਂ ਨੇ ਹਿੱਸਾ ਲਿਆ ਅਤੇ ਅੰਗਰੇਜ਼ਾਂ ਨੂੰ ਇਥੋਂ ਬਾਹਰ ਕੱਢਣ ਵਾਸਤੇ ਕਾਫ਼ੀ ਯਤਨ ਕੀਤੇ । ਇਨ੍ਹਾਂ ਨੇ ਪੈਪਸੂ ਨੂੰ ਡਿਵੈਲਪਿੰਗ ਸਟੇਟ ਬਣਾਉਣ ਵਾਸਤੇ ਵੀ ਬੜਾ ਹਿੱਸਾ ਪਾਇਆ । ਇਹ ਕੁਝ ਸਮੇਂ ਲਈ ਇਹ ਪੈਪਸੂ ਪਰਦੇਸ਼ ਕਾਂਗਰਸ ਦੇ ਪਰਧਾਨ ਰਹੇ । ਇਨ੍ਹਾਂ ਨੇ ਇਸ ਔਹਦੇ ਨੂੰ ਬੜੀ ਇਮਾਨਦਾਰੀ ਅਤੇ ਨੇਕ ਨੀਤੀ ਨਾਲ ਚਲਾਇਆ । ਇਨ੍ਹਾਂ ਦੀ ਮੌਤ ਨਾਲ ਪੈਪਸੂ ਨੂੰ, ਪੰਜਾਬ ਨੂੰ ਔਰ ਖਾਸ ਕਰਕੇ ਬਠਿੰਡੇ ਜ਼ਿਲ੍ਹੇ ਨੂੰ ਬਹੁਤ ਨੁਕਸਾਨ ਹੋਇਆ ਹੈ। ਮੈਂ ਅਰਦਾਸ ਕਰਦਾ ਹਾਂ ਕਿ ਪਰਮਾਤਮਾਂ ਇਨ੍ਹਾਂ ਦੀ ਰੂਹ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੇ ਅਤੇ ਇਨ੍ਹਾਂ ਦੇ ਪਰਿਵਾਰ ਨੂੰ ਇਹ ਭਾਣਾ ਮੰਨਣ ਦਾ ਬਲ ਬਖਸ਼ੇ ।

ਮੇਰੇ ਆਪਣੇ ਜ਼ਿਲ੍ਹੇ ਦੀ ਫਰੀਡਮ-ਫਾਈਟਰ ਡਾਕਟਰ ਸ਼ਿਆਮ ਲਾਲ ਥਾਪਰ ਬਾਰੇ ਮੈਂ ਬਹੁਤ ਜ਼ਿਆਦਾ ਤਾਂ ਨਹੀਂ ਜਾਣਦਾ ਕਿਉਂਕਿ ਅਸੀਂ ਬਹੁਤਾ ਚਿਰ ਇੱਕਠੇ ਨਹੀਂ ਰਹੇ ਪਰ ਫੇਰ ਵੀ ਜਿੰਨਾ ਚਿਰ ਬੈਠੇ ਇਨ੍ਹਾਂ ਵਿਚੋਂ ਅਜੀਬ ਜਿਹੀ ਖੁਸ਼ਬੂ ਆਉਂਦੀ ਸੀ । ਇਨ੍ਹਾਂ ਵਿਚੋਂ ਦੇਸ਼ ਭਗਤੀ ਦਾ ਜਜ਼ਬਾ

[ਸਰਦਾਰ ਜਸਵਿੰਦਰ ਸਿੰਘ ਬਰਾੜ]

ਟਪਕਦਾ ਸੀ ਜੋ ਕਿ ਇਨ੍ਹਾਂ ਨੇ ਡਾਕਟਰ ਸਤਿਆ ਪਾਲ ਔਰ ਡਾਕਟਰ ਗੋਪੀ ਚੰਦ ਭਾਰਗਵ ਤੋਂ ਲਿਆ ਸੀ। ਇਨ੍ਹਾਂ ਤੋਂ ਦੇਸ਼-ਭਗਤੀ ਦੀ ਖੁਸ਼ਬੂ ਆਉਂਦੀ ਸੀ ਜੋ ਕਿ ਇਹ ਅੱਗੇ ਲੋਕਾਂ ਨੂੰ ਵੰਡਦੇ ਸੀ । ਇਹ ਹਰ ਇਕ ਨੂੰ ਆਪਣੇ ਪਿਆਰ ਨਾਲ ਮੋਹ ਲੈਂਦੇ ਸੀ । ਮੋਗੇ ਵਿਚ 15 ਮਹੀਨੇ ਦੀ ਕੈਦ ਕੱਟੀ । ਫਰੀਡਮ ਲਈ ਕੁਇਟ ਇੰਡੀਆ ਮੂਵਮੈਂਟ ਵਿਚ ਇਨ੍ਹਾਂ ਨੇ ਹਿੱਸਾ ਲਿਆ। ਗਾਂਧੀਵਾਦ ਦੇ ਖਿਆਲਾਂ ਨੂੰ ਇਨ੍ਹਾਂ ਨੇ ਫੈਲਾਇਆ। ਜਦੋਂ ਹਿੰਦੁਸਤਾਨ ਵਿਚ ਕਮਿਊਨਲ ਰਾਇਟਸ ਹੁੰਦੇ ਸੀ ਤਾਂ ਉਸ ਵੇਲੇ ਇਨ੍ਹਾਂ ਨੇ ਇਸ ਨੂੰ ਖ਼ਤਮ ਕਰਾਉਣ ਵਿਚ ਬੜਾ ਹਿੱਸਾ ਪਾਇਆ। ਇਹ ਹਰ ਇੱਕ ਨੂੰ ਚਾਹੇ ਉਹ ਮੁਸਲਮਾਨ ਹੋਵੇ, ਚਾਹੇ ਹਿੰਦੂ ਹੋਵੇ ਜਾਂ ਸਿੱਖ ਹੋਵੇ ਹਰ ਇਕ ਨੂੰ ਇਹ ਹਿੰਦੁਸਤਾਨੀ ਹੀ ਸਮਝਦੇ ਸਨ । ਅਤੇ ਇਨ੍ਹਾਂ ਨੇ ਕਮਿਊਨਲ ਰਾਇਟਸ ਨੂੰ ਖਤਮ ਕਰਾਉਣ ਵਿਚ ਆਪਣਾ ਬੜਾ ਹਿੱਸਾ ਪਾਇਆ ਹੈ। ਇਹ ਫਿਰਕਾਪਰਸਤੀ ਦੇ ਬੜੇ ਖਿਲਾਫ ਸਨ । ਇਹ ਪੰਜਾਬ ਵਿਚ ਡਿਪਟੀ ਮਨਿਸਟਰ ਰਹੇ । ਇਨ੍ਹਾਂ ਨੇ ਪੰਜਾਬ ਦੀ ਡਿਵੈਲਪਮੈਂਟ ਵਾਸਤੇ ਬੜਾ ਕੰਮ ਕੀਤਾ ਅਤੇ ਇਨ੍ਹਾਂ ਨੇ ਗਰੀਬ ਵਰਗ ਨੂੰ ਉਚਾ ਚੁਕਣ ਲਈ ਗਾਂਧੀ ਜੀ ਦੇ ਅਸੂਲਾਂ ਤੇ ਚਲਣ ਦੀ ਕੋਸ਼ਿਸ਼ ਕੀਤੀ । ਇਸ ਦੇਸ਼ ਭਗਤ ਦੀ ਮੌਤ ਨਾਲ ਸਾਡੇ ਪੰਜਾਬ ਨੂੰ ਬੜਾ ਨੁਕਸਾਨ ਹੋਇਆ ਹੈ । ਖਾਸ ਕਰਕੇ ਪੰਜਾਬ ਦੇ ਜ਼ਿਲ੍ਹੇ ਫਰੀਦਕੋਟ ਨੂੰ ਇਸ ਦਾ ਬਹੁਤ ਨੁਕਸਾਨ ਹੋਇਆ ਹੈ । ਕਿਉਂਕਿ ਇਹੋ ਜਿਹੇ ਦੇਸ਼ ਭਗਤ ਦਾ ਇਸ ਸੰਸਾਰ ਤੋਂ ਚਲੇ ਜਾਣਾ, ਜਿਹੜਾ ਕਿ ਦੂਜਿਆਂ ਨੂੰ ਪ੍ਰੇਮ ਦੀ ਖੁਸ਼ਬੂ ਵੰਡਦਾ ਸੀ, ਇਹ ਬੜੀ ਘਾਟੇ ਵਾਲੀ ਗੱਲ ਹੈ । ਮੈਂ ਪਰਮੇਸ਼ਵਰ ਅੱਗੇ ਅਰਦਾਸ ਕਰਦਾ ਹਾਂ ਕਿ ਸੱਚੇ ਪਾਤਸ਼ਾਹ ਉਨ੍ਹਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਦੇਵੇ ਅਤੇ ਉਨ੍ਹਾਂ ਦੇ ਪਰਿਵਾਰ ਨੂੰ ਭਾਣਾ ਮੰਨਣ ਦਾ ਬਲ ਬਖਸ਼ੇ । ਪਰਮਾਤਮਾ ਸਾਨੂੰ ਸਾਰਿਆਂ ਨੂੰ ਉਨ੍ਹਾਂ ਤੋਂ ਪਰੇਰਨਾ ਲੈਕੇ ਪਰਮੇਸ਼ਰ ਨਾਲ ਜੋੜਨ ਦਾ ਬਲ ਬਖਸ਼ੇ ਅਤੇ ਉਨ੍ਹਾਂ ਦੇ ਪੂਰਨਿਆਂ ਤੇ ਚੱਲਣ ਦਾ ਬਲ ਬਖਸ਼ੇ ਅਤੇ ਉਨ੍ਹਾਂ ਦੇ ਪੂਰਨਿਆਂ ਤੇ ਚੱਲਦੇ ਹੋਏ ਅਸੀਂ ਇਖਲਾਕੀ ਤੌਰ ਤੇ, ਸਮਾਜਿਕ ਤੌਰ ਤੇ ਪੰਜਾਬ ਨੂੰ ਅਤੇ ਹਿੰਦੁਸਤਾਨ ਨੂੰ ਤਕੜਿਆਂ ਕਰਨ ਦੀ ਕੋਸ਼ਿਸ਼ ਕਰੀਏ ।

ਰਾਏ ਬਿਕਰਮ ਚੰਦ ਜੀ ਨਾਲ, ਸਪੀਕਰ ਸਾਹਿਬ, ਮੇਰਾ ਜ਼ਾਤੀ ਤੌਰ ਤੇ ਸਬੰਧ ਰਿਹਾ ਹੈ । ਜਦੋਂ ਉਥੇ ਨੂਰਪੁਰ ਬੇਦੀ ਇਲੈਕਸ਼ਨ ਹੋਇਆ ਸੀ ਤਾਂ ਮੈਂ ਅਕਾਲੀ ਪਾਰਟੀ ਦੇ ਕੈਂਡੀਡੇਟ ਦੀ ਮੱਦਦ ਕਰਨ ਵਾਸਤੇ ਉਥੇ ਗਿਆ ਸੀ । ਉਨ੍ਹਾਂ ਦਾ ਨੂਰਪੁਰ ਬੇਦੀ ਵਿਚ ਫ਼ਾਰਮ ਸੀ । ਉਹ ਬੜੇ ਉੱਚੇ ਘਰਾਣੇ ਵਿਚ ਪੈਦਾ ਹੋਏ । ਉਹ ਬੜੀ ਜਾਇਦਾਦ ਦੇ ਮਾਲਿਕ ਸਨ । ਜਿਹੜਾ ਅਮੀਰ ਘਰਾਣੇ ਵਿਚ ਪੈਦਾ ਹੋਇਆ ਹੋਵੇ ਤਾਂ ਉਸਨੂੰ ਗਰੀਬਾਂ ਵਿਚ ਜਾਣ ਤੋਂ ਬੂ ਆਉਂਦੀ ਹੈ ਲੇਕਿਨ ਉਹ ਇਕ ਅਜਿਹੇ ਮਹਾਨ ਇਨਸਾਨ ਸਨ ਕਿ ਡਾਕਟਰੀ ਕਰਨ ਤੋਂ ਬਾਅਦ ਲੋਕ ਸੇਵਾ ਕਰਨ ਵਿਚ ਉਨ੍ਹਾਂ ਨੇ ਆਪਣਾ ਫਰਜ਼ ਸਮਝਿਆ । ਉਨ੍ਹਾਂ ਨੇ ਰੋਪੜ ਜ਼ਿਲ੍ਹੇ ਵਿਚ, ਖਾਸ ਕਰਕੇ ਨੂਰਪੁਰ ਬਲਾਕ ਵਿਚ, ਜਿਥੇ ਕਿ ਨੇੜੇ ਉਨ੍ਹਾਂ ਦਾ ਪਿੰਡ ਸੀ, ਉਥੋਂ ਦੀ ਡਿਵੈਲਪਮੈਂਟ ਕਰਨ ਵਾਸਤੇ ਉਨ੍ਹਾਂ ਨੇ ਉਪਰਾਲਾ ਕੀਤਾ। ਉਥੋਂ ਦੇ ਲੋਕ ਉਨ੍ਹਾਂ ਦਾ ਇਹ ਅਹਿਸਾਨ ਕਦੇ ਵੀ ਨਹੀਂ ਭੁੱਲ ਸਕਦੇ । ਉਹ ਐਮ. ਐਲ. ਏ. ਵੀ ਰਹੇ ਹਨ ਅਤੇ ਜ਼ਿਲ੍ਹਾ ਪਰੀਸ਼ਦ ਦੇ ਮੈਂਬਰ ਵੀ ਰਹੇ ਹਨ । ਉਨ੍ਹਾਂ ਨੂੰ ਇਸ ਗੱਲ ਦਾ ਕਰੈਡਿਟ ਜਾਂਦਾ ਹੈ ਕਿ ਬੜੇ ਚੰਗੇ ਘਰ ਵਿਚ ਪੈਦਾ ਹੋ ਕੇ ਗਰੀਬਾਂ ਵਾਸਤੇ, ਮਜ਼ਲੂਮਾਂ ਵਾਸਤੇ, ਛੋਟੇ ਵਰਗ ਨੂੰ ਪਿਆਰ ਕਰਦੇ ਸਨ। ਸੋ ਇਹ ਜਿਹੜਾ ਛੋਟੇ ਵਰਗ ਦੇ ਲੋਕਾਂ ਵਾਸਤੇ ਉਨ੍ਹਾਂ ਨੇ ਕੰਮ ਕੀਤੇ ਹਨ ਇਨ੍ਹਾਂ ਨੂੰ ਪੰਜਾਬੀ ਖਾਸ ਕਰਕੇ ਉਸ ਜ਼ਿਲ੍ਹੇ ਦੇ ਵਸਨੀਕ ਦੇਣ ਨਹੀਂ ਦੇ ਸਕਦੇ । ਮੈਂ ਇਨ੍ਹਾਂ ਸਾਰੀਆਂ ਸਖਸ਼ੀਅਤਾਂ, ਜੋ ਸਾਡੇ ਕੋਲੋਂ ਚਲੀਆਂ ਗਈਆਂ ਹਨ, ਵਾਸਤੇ ਪਰਮੇਸ਼ਵਰ ਕੋਲ ਅਰਦਾਸ ਕਰਦਾ ਹਾਂ ਕਿ ਸੱਚੇ ਪਾਤ-ਸ਼ਾਹ ਉਨ੍ਹਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੇ ਅਤੇ ਉਨ੍ਹਾਂ ਦੇ ਪਰਿਵਾਰ ਨੂੰ ਭਾਣਾ ਮੰਨਣ ਦਾ ਬਲ ਬਖਸ਼ੇ ਅਤੇ ਹਰ ਸੂਬੇ ਵਿਚ ਜਿਥੇ ਉਹ ਪੈਦਾ ਹੋਏ ਹਨ ਉਥੋਂ ਦੇ ਲੋਕਾਂ ਨੂੰ ਬਲ ਬਖਸ਼ੇ ਅਤੇ ਉਨ੍ਹਾਂ ਦੇ ਪੂਰਨਿਆਂ ਤੇ ਚੱਲਕੇ, ਉਨ੍ਹਾਂ ਦੇ ਨਕਸ਼ੇ ਕਦਮਾਂ ਤੇ ਚੱਲਕੇ ਅਸੀਂ ਨਵੇਂ ਹਿੰਦੁਸਤਾਨ ਦੀ ਉਸਾਰੀ

ਵਿਚ ਉਨ੍ਹਾਂ ਤੋਂ ਜ਼ਿਆਦਾ ਹਿੱਸਾ ਪਾਈਏ । ਸੱਚੇ ਪਾਤਸ਼ਾਹ ਉਨ੍ਹਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੇ ਅਤੇ ਸਾਨੂੰ ਸਾਰਿਆਂ ਨੂੰ ਬਲ ਬਖਸ਼ੇ ਅਤੇ ਅਸੀਂ ਉਨ੍ਹਾਂ ਦੇ ਪੂਰਨਿਆਂ ਤੇ ਚੱਲ ਸਕੀਏ ।

**ਕਾਮਰੇਡ ਜਗੀਰ ਸਿੰਘ ਜੋਗਾ** (ਮਾਨਸਾ): ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਜਿਹੜਾ ਸ਼ੋਕ ਦਾ ਮਤਾ ਰੱਖਿਆ ਹੈ, ਸਾਡੀ ਪਾਰਟੀ ਉਸ ਮਤੇ ਦਾ ਸਮਰਥਨ ਕਰਦੀ ਹੈ ਕਿਉਂਕਿ ਡਾਕਟਰ ਰਾਧਾ ਕ੍ਰਿਸ਼ਨਨ ਜਿਥੇ ਇਕ ਉਸਤਾਦ ਦੇ ਤੌਰ ਤੇ ,ਇਕ ਟੀਚਰ ਦੇ ਤੌਰ ਤੇ ਮੰਨੇ ਜਾਂਦੇ ਸਨ ਉਥੇ ਵਿਦਵਾਨ ਦੇ ਤੌਰ ਤੇ, ਸਿਆਸਤ ਦੇ ਤੌਰ ਤੇ ਵੀ ਬੜੇ ਸੁਲਝੇ ਹੋਏ ਸਿਆਸਤਦਾਨ ਵੀ ਸਨ। ਅੱਜ ਸਾਡੇ ਦੇਸ਼ ਨੂੰ ਆਜ਼ਾਦ ਹੋਏ ਨੂੰ ਕਾਫ਼ੀ ਦੇਰ ਹੋ ਗਈ ਹੈ । ਦੁਨੀਆ ਦੇ ਵਿਚ ਸਾਮਰਾਜੀ ਤਾਕਤਾਂ ਹਿੰਦੁਸਤਾਨ ਨੂੰ ਹਮੇਸ਼ਾਂ ਨੀਚਾ ਦਿਖਾਉਣ ਦੀ ਕੋਸ਼ਿਸ਼ ਕਰਦੀਆਂ ਹਨ, ਡਾਕਟਰ ਰਾਧਾ ਕ੍ਰਿਸ਼ਨਨ ਜੀ ਨੇ ਸੋਸ਼ਲਿਸਟ ਦੇਸ਼ਾਂ ਦੇ ਨਾਲ, ਜਿਸ ਵੇਲੇ ਆਪ ਮਾਸਕੋ ਵਿਚ ਸਫੀਰ ਸਨ, ਬੜੇ ਅੱਛੇ ਸਬੰਧ ਕਾਇਮ ਕੀਤੇ। ਹਿੰਦੁਸਤਾਨ ਅਤੇ ਰੂਸ ਵਿਚਕਾਰ ਅੱਛੇ ਸਬੰਧ ਡਾਕਟਰ ਰਾਧਾ ਕ੍ਰਿਸ਼ਨਨ ਨੇ ਹੀ ਕਾਇਮ ਕੀਤੇ ਸਨ ਅੱਜ ਇਹ ਸਬੰਧ ਹੋਰ ਵੀ ਗੂੜ੍ਹੇ ਹੋ ਗਏ ਹਨ ਅਤੇ ਅਸੀਂ ਇਕ ਦੂਜੇ ਦੀ ਆਰਥਕ ਤੌਰ ਤੇ ਅਤੇ ਸਮਾਜਿਕ ਤੌਰ ਤੇ ਮੱਦਦ ਕਰਦੇ ਹਾਂ । ਮੈਂ ਸਮਝਦਾ ਹਾਂ ਕਿ ਡਾਕਟਰ ਰਾਧਾ ਕ੍ਰਿਸ਼ਨਨ ਦੀ ਹਿੰਦੁਸਤਾਨ ਦੇ ਲੋਕਾਂ ਨੂੰ ਬੜੀ ਭਾਰੀ ਦੇਣ ਹੈ ।

ਸ੍ਰੀ ਖੰਡੂ ਭਾਈ ਦੇਸਾਈ ਸਾਡੇ ਟਰੇਡ ਯੂਨੀਅਨਿਸਟ ਸਨ । ਉਹ ਮਜ਼ਦੂਰਾਂ ਦੀ ਸੇਵਾ ਕਰਦੇ ਰਹੇ ਹਨ। ਜਦ ਗੌਰਮਿੰਟ ਵਿਚ ਵੀ ਰਹੇ ਤਾਂ ਉਥੇ ਵੀ ਉਹ ਲੇਬਰ ਦਾ ਮਹਿਕਮਾ ਕੋਲ ਰੱਖਦੇ ਰਹੇ ਤਾਂਕਿ ਲੇਬਰ ਨੂੰ ਇਨਸਾਫ ਦਿਵਾ ਸਕਣ । ਇਸ ਵਿਚ ਉਹ ਹਮੇਸ਼ਾਂ ਹੀ ਤੱਤਪਰ ਰਹੇ ਹਨ ।

ਸਰਦਾਰ ਹਰਚਰਨ ਸਿੰਘ ਆਪਣੇ ਸੂਬੇ ਦੇ ਸਨ । ਮੇਰੀ ਉਨ੍ਹਾਂ ਨਾਲ ਜ਼ਾਤੀ ਵਾਕਫੀਅਤ ਸੀ। ਉਹ ਪਰਜਾ ਮੰਡਲ ਦੀ ਤਹਿਰੀਕ ਵਿਚ ਕਾਂਗਰਸ ਵਿਚ ਸਨ । ਅਜੇ ਪੰਜਾਬ ਵੱਖ ਵੱਖ ਨਹੀਂ ਸੀ ਹੋਇਆ, ਉਨ੍ਹਾਂ ਨੇ ਕਾਂਗਰਸ ਦੇ ਟਿਕਟ ਤੇ ਹਿਸਾਰ ਜ਼ਿਲ੍ਹੇ ਵਿਚ ਇਲੈਕਸ਼ਨ ਲੜੀ। ਭਾਵੇਂ ਉਹ ਇਲੈਕਸ਼ਨ ਵਿਚ ਕਾਮਯਾਬ ਨਹੀਂ ਹੋ ਸਕੇ ਪਰ ਉਸ ਵੇਲੇ ਤੋਂ ਉਹ ਕਾਂਗਰਸ ਵਿਚ ਕੰਮ ਕਰਦੇ ਰਹੇ । ਸਰਦਾਰ ਹਰਚਰਨ ਸਿੰਘ ਦਾ ਨਾਮ ਪੈਪਸੂ ਵਿਚ ਬੜਾ ਜਾਣਿਆ ਜਾਏਗਾ । ਅਜੇ ਤੱਕ 140-145 ਕਾਨੂੰਨ ਜ਼ਮੀਨ ਦੇ ਬਣੇ ਹਨ ਪਰ ਇਹ ਅਸੀਂ ਦਾਅਵੇ ਨਾਲ ਕਹਿ ਸਕਦੇ ਹਾਂ ਕਿ ਪੈਪਸੂ ਵਿਚ ਟੇਨੈਂਸੀ ਐਕਟ ਉਨ੍ਹਾਂ ਨੇ ਪਾਸ ਕੀਤਾ ਸੀ ਅਤੇ ਉਹ ਪੈਪਸੂ ਅਸੈਂਬਲੀ ਨੇ ਪਾਸ ਕੀਤਾ ਸੀ । ਇਹ ਗੱਲ ਅਜੇ ਤਕ ਵੀ ਸੁਨਹਿਰੀ ਅੱਖਰਾਂ ਵਿਚ ਲਿਖਣ ਵਾਲੀ ਹੈ । ਉਨ੍ਹਾਂ ਨੇ ਮਜ਼ਦੂਰਾਂ ਨੂੰ ਆਪਣਾ ਹੱਕ ਦਿੱਤਾ । ਉਸ ਤੋਂ ਬਾਅਦ ਜੋ ਗੌਰਮਿੰਟਾਂ ਆਈਆਂ ਹਨ ਉਨ੍ਹਾਂ ਨੇ ਉਸ ਕਾਨੂੰਨ ਨੂੰ ਖੋਹਣ ਦੀ ਕੋਸ਼ਿਸ਼ ਕੀਤੀ, ਪੈਪਸੂ ਟੇਨੈਂਸੀ ਐਕਟ ਨੂੰ ਮਲੀਆਮੇਟ ਕਰਨ ਦੀ ਕੋਸ਼ਿਸ਼ ਕੀਤੀ ਪਰ ਉਹ ਕਾਨੂੰਨ ਅੱਜੇ ਤੱਕ ਵੀ ਵਜੂਦ ਵਿਚ ਹੈ । ਉਸ ਕਾਨੂੰਨ ਤੋਂ ਜਿਨ੍ਹਾਂ ਲਕਾਂ ਨੇ ਲਾਭ ਉਠਾਇਆ ਹੈ ਅਤੇ ਜ਼ਮੀਨ ਦੀ ਮਾਲਕੀ ਜਿਨ੍ਹਾਂ ਨੂੰ ਉਸ ਕਾਨੂੰਨ ਨਾਲ ਮਿਲੀ ਹੈ, ਇਸ ਦੇ ਨਾਲ ਸਰਦਾਰ ਹਰਚਰਨ ਸਿੰਘ ਜੀ ਜਾਣੇ ਜਾਂਦੇ ਹਨ ਅਤੇ ਜਾਣੇ ਜਾਣਗੇ। ਆਪ ਕਾਂਗਰਸ ਦੇ ਵਿਚ ਬੜੇ ਨਿਡਰ ਹੋ ਕੇ ਆਪਣੀ ਪਾਲਿਸੀ, ਆਪਣੀ ਨੀਤੀ ਰੱਖਦੇ ਸਨ। ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀ ਬਹੁਤ ਦੇਣ ਹੈ । ਉਨ੍ਹਾਂ ਨੇ ਜਦ ਤੋਂ ਉਹ ਪਾਲਿਟਿਕਸ ਵਿਚ ਆਏ ਹਨ, ਹਮੇਸ਼ਾਂ ਹੀ ਕਾਂਗਰਸ ਦੀ ਸੇਵਾ ਕੀਤੀ ਅਤੇ ਪਰਤੱਖ ਤੌਰ ਤੇ ਸੇਵਾ ਕੀਤੀ ਆਪ ਗਾਂਧੀ ਜੀ ਦੀ ਪਾਲਿਸੀ ਨੂੰ ਮੰਨਦੇ ਸਨ ।

ਡਾਕਟਰ ਸ਼ਿਆਮ ਲਾਲ ਥਾਪਰ ਸਾਡੇ ਪੰਜਾਬ ਦੇ ਸਨ । ਅਸੀਂ ਦੋ ਵਾਰ ਜੇਲ੍ਹ ਵਿਚ ਇੱਕਠੇ ਰਹੇ ਹਾਂ । ਸਾਨੂੰ ਦੋ ਵਾਰ ਜੇਲ੍ਹ ਵਿਚ ਇੱਕਠਿਆਂ ਰਹਿਣ ਦਾ ਮੌਕਾ ਮਿਲਿਆ ਹੈ । ਉਹ ਸਾਡੇ ਪੰਜਾਬ ਦੀ ਗੌਰਮਿੰਟ ਵਿਚ ਡਿਪਟੀ ਮਨਿਸਟਰ ਵੀ ਰਹੇ ਹਨ । ਉਨ੍ਹਾਂ ਨੇ ਮੁਲਕ ਦੀ ਆਜ਼ਾਦੀ ਵਿਚ ਬੜਾ ਹਿੱਸਾ ਪਾਇਆ ਹੈ ।

[ਕਾਮਰੇਡ ਜੰਗੀਰ ਸਿੰਘ ਜੋਗਾ]

ਮਿੱਸ ਪਦਮਾਜਾ ਨਾਈਡੋ ਨੂੰ ਕੌਣ ਨਹੀਂ ਜਾਣਦਾ । ਆਪ ਸਰੋਜਨੀ ਨਾਈਡੋ ਦੀ ਸਪੁੱਤਰੀ ਸਨ । ਸਰੋਜਨੀ ਨਾਈਡੋ ਨੂੰ ਕੌਣ ਨਹੀਂ ਜਾਣਦਾ। ਆਪ ਨੇ ਹਿੰਦੁਸਤਾਨ ਦੀ ਤਹਿਰੀਕ ਵਿਚ ਹਿੱਸਾ ਲਿਆ । ਹਿੰਦੁਸਤਾਨ ਨੇ ਜਿਹੜੀਆਂ ਲੜਾਈਆਂ ਲੜੀਆਂ ਉਨ੍ਹਾਂ ਵਿਚ ਨਾਈਡੋ ਦਾ ਨਾਮ ਸਭ ਨੂੰ ਯਾਦ ਹੈ । ਉਨ੍ਹਾਂ ਨੇ ਸਮਾਜ ਦੀ ਬੜੀ ਸੇਵਾ ਕੀਤੀ । ਜਿਹੜੀਆਂ ਸਖਸ਼ੀਅਤਾਂ ਸਾਡੇ ਕੋਲੋਂ ਵਿੱਛੜ ਗਈਆਂ ਹਨ, ਸਾਨੂੰ ਉਨ੍ਹਾਂ ਸਖਸ਼ੀਅਤਾਂ ਦੇ ਗੁਣਾਂ ਅਤੇ ਉਨ੍ਹਾਂ ਦੇ ਕੀਤੇ ਹੋਏ ਕੰਮਾਂ ਨੂੰ ਯਾਦ ਰੱਖਣਾ ਚਾਹੀਦਾ ਹੈ ਅਤੇ ਉਨ੍ਹਾਂ ਦੇ ਪਾਏ ਪੂਰਨਿਆਂ ਤੇ ਚੱਲਕੇ ਦੇਸ਼ ਨੂੰ ਉੱਚਾ ਕਰਨਾ ਚਾਹੀਦਾ ਹੈ । ਮੈਂ ਐਨਾ ਕੁਝ ਕਹਿੰਦਾ ਹੋਇਆ ਉਨ੍ਹਾਂ ਦੇ ਪਰਿਵਾਰ ਨਾਲ ਪੂਰੀ ਹਮਦਰਦੀ ਕਰਦਾ ਹਾਂ ਅਤੇ ਸਾਨੂੰ ਚਾਹੀਦਾ ਹੈ ਕਿ ਅਸੀਂ ਉਨ੍ਹਾਂ ਦੇ ਪਾਏ ਹੋਏ ਪੂਰਨਿਆਂ ਤੇ ਚੱਲਕੇ, ਉਨ੍ਹਾਂ ਦੇ ਪਾਏ ਨਕਸ਼ੇ ਕਦਮਾਂ ਤੇ ਚੱਲਕੇ ਆਪਣੇ ਦੇਸ਼ ਨੂੰ ਉਚਾ ਕਰਨ ਲਈ, ਆਪਣੇ ਦੇਸ਼ ਨੂੰ ਅੱਗੇ ਲਿਜਾਣ ਲਈ ਯਤਨ ਕਰੀਏ ਅਤੇ ਉਨ੍ਹਾਂ ਦੇ ਗੁਣਾਂ ਤੋਂ ਫਾਇਦਾ ਉਠਾਈਏ । ਐਨਾ ਕਹਿੰਦਾ ਹੋਇਆ, ਸਪੀਕਰ ਸਾਹਿਬ, ਮੈਂ ਉਨ੍ਹਾਂ ਦੇ ਪਰੀਵਾਰ ਨਾਲ ਦਿਲੀ ਹਮਦਰਦੀ ਪਰਗਟ ਕਰਦਾ ਹਾਂ ।

**ਡਾਕਟਰ ਬਲਦੇਵ ਪ੍ਰਕਾਸ਼** (ਅੰਮ੍ਰਿਤਸਰ ਪੂਰਬ): ਸਪੀਕਰ ਸਾਹਿਬ, ਜਿਹੜਾ ਸ਼ੋਕ ਪਰਸਤਾਵ ਚੀਫ ਮਨਿਸਟਰ ਨੇ ਸਦਨ ਦੇ ਸਾਹਮਣੇ ਰੱਖਿਆ ਹੈ ਮੈਂ ਆਪਣੀ ਪਾਰਟੀ ਵੱਲੋਂ ਉਸ ਦਾ ਸਮਰਥਨ ਕਰਨ ਵਾਸਤੇ ਖੜ੍ਹਾ ਹੋਇਆ ਹਾਂ । ਡਾਕਟਰ ਸਰਵਾਪਲੀ ਰਾਧਾ ਕ੍ਰਿਸ਼ਨਨ ਇਸ ਯੁਗ ਦੇ ਸਭ ਤੋਂ ਵੱਡੇ ਫਿਲਾਸਫਰ, ਵਿਦਵਾਨ ਹੋਏ ਹਨ । ਹਿੰਦੁਸਤਾਨ ਦੇ ਰਾਸ਼ਟਰਪਤੀ ਹੋਣ ਤੋਂ ਪਹਿਲਾਂ ਔਰ ਉਪ-ਰਾਸ਼ਟਰ-ਪਤੀ ਬਣਨ ਤੋਂ ਪਹਿਲਾਂ ਉਨ੍ਹਾਂ ਦੇ ਖਿਆਲਾਂ ਦੀ ਅਤੇ ਉਨ੍ਹਾਂ ਦੀ ਫ਼ਿਲਾਸਫ਼ੀ ਦੀ ਚਰਚਾ ਸਾਰੀ ਦੁਨੀਆਂ ਵਿਚ ਹੋ ਚੁੱਕੀ ਸੀ। ਸਾਰੀ ਦੁਨੀਆਂ ਵਿਚ ਉਨ੍ਹਾਂ ਦੀ ਫ਼ਿਲਾਸਫ਼ੀ ਦੇ ਉਤੇ ਲੈਕਚਰ ਵੱਖ ਵੱਖ ਯੂਨੀ-ਵਰਸਿਟੀਆਂ ਵਿਚ ਹੋ ਚੁਕੇ ਸਨ । ਉਨ੍ਹਾਂ ਨੇ ਰਾਸ਼ਟਰਪਤੀ ਬਣ ਕੇ ਹਿੰਦੁਸਤਾਨ ਦਾ ਨਾਮ ਬੜਾ ਉਚਾ ਕੀਤਾ ਹੈ । ਹਿੰਦੁਸਤਾਨ ਦੀ ਫ਼ਿਲਾਸਫ਼ੀ ਪਰਾਚੀਨ ਇੰਡੀਅਨ ਫ਼ਿਲਾਸਫ਼ੀ ਹਿੰਦੂ ਫਿਲਾਸਫੀ ਸੀ ਉਨ੍ਹਾਂ ਨੇ ਉਸ ਭਾਸ਼ਾ ਨੂੰ ਚੰਗਾ ਰੂਪ ਦੇ ਕੇ ਆਪਣੀ ਪੁਸਤਕ ਦੁਆਰਾ ਦੁਨੀਆਂ ਦੇ ਸਾਹਮਣੇ ਰੱਖਿਆ ਅਤੇ ਲੋਕਾਂ ਨੂੰ ਜਾਣੂ ਕਰਵਾਇਆ । ਸਪੀਕਰ ਸਾਹਿਬ, ਉਨ੍ਹਾਂ ਨੇ ਫ਼ਿਲਾਸਫ਼ੀ ਨਵੇਂ ਰੂਪ ਵਿਚ ਦੁਨੀਆਂ ਦੇ ਸਾਹਮਣੇ ਰੱਖੀ। ਉਨ੍ਹਾਂ ਨੇ ਦੱਸਿਆ ਕਿ ਈਸ਼ਵਰ ਨੂੰ ਜੋ ਅਸੀਂ ਪਾਉਣਾ ਹੈ ਤਾਂ ਆਓ ਅਸੀਂ ਮਨੁੱਖ ਨੂੰ ਬਰਾਬਰ ਸਮਝਕੇ ਆਪਣਾ ਸਮਾਂ ਉਨ੍ਹਾਂ ਦੀ ਸੇਵਾ ਵਾਸਤੇ ਅਰਪਣ ਕਰੀਏ । ਉਨ੍ਹਾਂ ਨੇ ਇਸ ਰੂਪ ਵਿਚ ਸੰਸਾਰ ਨੂੰ ਵੇਖਿਆ । ਵੱਖ ਵੱਖ ਆਸ਼ਰਮਾਂ ਦੇ ਵੱਖ ਵੱਖ ਰੂਪ ਵੇਖੇ । ਜਨਮ ਮਰਨ ਦੀਆਂ ਵੱਖ ਵੱਖ ਫਿਲਾਸਫ਼ੀਆਂ ਰਖੀਆਂ। ਮਨੁਖ ਮਾਤ੍ਰ ਵਿਚ ਜਾਣਨ ਵਾਲੀ ਜਿਹੜੀ ਗੱਲ ਹੈ ਉਹ ਪ੍ਰਮਾਤਮਾਂ ਦਾ ਅੰਸ਼ ਹੈ । ਇਸ ਵਾਸਤੇ ਮਨੁਸ਼ ਮਾਤ੍ਰ ਦੇ ਜਨਮ ਦਾ ਔਰ ਪ੍ਰਾਣੀ ਦਾ ਪ੍ਰਾਣੀ ਵਿਚ ਕੋਈ ਭੇਦ ਨਹੀਂ ਇਹ ਚੀਜ਼ ਉਨ੍ਹਾਂ ਨੇ ਸੰਸਾਰ ਦੇ ਸਾਹਮਣੇ ਰਖੀ । ਜਿਹੜੀ ਮਨੁਸ਼ ਦੀ ਮਨੁਸ਼ ਵਿਚ ਖਾਈ ਪੈਦਾ ਹੋ ਗਈ ਹੈ ਉਨ੍ਹਾਂ ਨੇ ਉਸ ਨੂੰ ਦੂਰ ਕਰਨ ਲਈ ਆਪਣੀ ਫਿਲਾਸਫ਼ੀ ਵਿਚ ਇਕ ਰਸਤਾ ਕਢਿਆ । ਇਹ ਉਸ ਦਾ ਨਤੀਜਾ ਸੀ ਕਿ ਹਿੰਦੁਸਤਾਨ ਇਕ ਧਾਰਮਿਕ ਔਰ ਅਧਿਆਤਮਕ ਦੇਸ਼ ਸੀ ਅਤੇ ਰੂਸ ਇਕ ਸਾਮਵਾਦੀ ਅਤੇ ਈਸ਼ਵਰ ਨੂੰ ਨਾ ਮੰਨਣ ਵਾਲਾ ਦੇਸ਼ ਸੀ । ਪਰ ਜਦੋਂ ਉਹ ਰਸ਼ੀਆ ਵਿਚ ਬਤੌਰ ਅੰਬੈਸਡਰ ਗਏ ਅਤੇ ਸਟਾਲਨ ਨਾਲ ਭੇਂਟ ਵਿਚ ਜੋ ਵਾਰਤਾ ਹੋਈ ਉਨ੍ਹਾਂ ਨੇ ਆਪਣੀ ਯੋਗਤਾ ਨਾਲ ਉਨ੍ਹਾਂ ਨੂੰ ਪ੍ਰਭਾਵਤ ਕੀਤਾ ਅਤੇ ਹਿੰਦੁਸਤਾਨ ਦੀ ਵਿਚਾਰਧਾਰਾ ਨਾਲ ਉਨ੍ਹਾਂ ਤੇ ਇਕ ਅਸਰ ਪੈਦਾ ਕੀਤਾ ਅਤੇ ਸਬੰਧ ਸਥਾਪਤ ਕੀਤੇ ਜਿਹੜਾ ਅੱਜ ਇਕ ਅਟੁੱਟ ਦੋਸਤ ਦੇ ਨਾਤੇ ਵਿਚ ਬਦਲ ਗਏ ਹਨ । ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਉਨ੍ਹਾਂ ਦਾ ਇਥੋਂ ਚਲੇ ਜਾਣਾ ਹਿੰਦੁਸਤਾਨ ਵਿਚ ਹੀ ਨਹੀਂ ਬਲਕਿ ਸਾਰੀ ਦੁਨੀਆਂ ਵਿਚ ਬੜੀ ਭਾਰੀ ਘਾਟ ਪੈਦਾ ਹੋ ਗਈ ਹੈ ਜੋ ਕਿ ਪੂਰੀ ਹੋਣ ਵਾਲੀ ਨਹੀਂ ।

ਸ੍ਰੀ ਖੰਡੂ ਭਾਈ ਦੇਸਾਈ ਇਕ ਪ੍ਰਸਿਧ ਸਤੰਤਰਤਾ ਸੈਨਾਨੀ ਸਨ ਔਰ ਟਰੇਡ ਯੂਨੀਆਨਿਸਟ ਸਨ । ਕੁਮਾਰੀ ਪਦਮਾਜਾ ਨਾਈਡੋ, ਸਰੋਜਿਨੀ ਨਾਈਡੋ ਦੀ ਸਪੁਤਰੀ ਸੀ । ਉਨ੍ਹਾਂ ਨੇ ਆਪਣਾ ਜੀਵਨ ਲੋਕ ਭਲਾਈ ਦੇ ਕੰਮਾਂ ਵਿਚ ਲਗਾ ਦਿੱਤਾ । ਸ੍ਰੀ ਹਰਚਰਨ ਸਿੰਘ, ਸ਼ਿਆਮ ਲਾਲ ਥਾਪਰ ਅਤੇ ਰਾਏ ਬਿਕਰਮ ਚੰਦ ਹੋਰਾਂ ਨਾਲ ਸਾਡਾ ਸਿਧਾ ਸਬੰਧ ਰਿਹਾ ਹੈ । ਮੈਂ ਵੀ ਉਸ ਵਕਤ ਮੈਂਬਰ ਸੀ ਜਦੋਂ ਉਹ ਸਨ। ਉਨ੍ਹਾਂ ਦਾ ਜਿਹੜਾ ਰਾਜਨੀਤਕ ਜੀਵਨ ਸੀ ਉਹ ਬੜਾ ਸਾਫ਼ ਅਤੇ ਸੁੱਚਾ ਸੀ ਅਤੇ ਆਦਰਸ਼ ਦਾ ਰਸਤਾ ਵਿਖਾਉਣ ਵਾਲਾ ਸੀ । ਇਨ੍ਹਾਂ ਸਾਰੇ ਮਹਾਂਪੁਰਸ਼ਾਂ ਨੂੰ ਜੋ ਛੱਡ ਕੇ ਚਲੇ ਗਏ ਹਨ, ਨੂੰ ਹਾਰਦਿਕ ਸ਼ਰਧਾਂਜ਼ਲੀ ਭੇਂਟ ਕਰਦਾ ਹਾਂ ਅਤੇ ਪ੍ਰਾਰਥਨਾ ਕਰਦਾ ਹਾਂ ਕਿ ਪਰਮਾਤਮਾ ਉਨ੍ਹਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਦੇਵੇ ਅਤੇ ਉਨ੍ਹਾਂ ਦੇ ਪਰਿਵਾਰਾਂ ਨੂੰ ਇਹ ਭਾਣਾ ਮੰਨਣ ਦਾ ਬਲ ਬਖਸ਼ੇ ।

**ਮਾਸਟਰ ਚੰਦ ਸਿੰਘ** : (ਸ਼ੇਰਪੁਰ, ਐਸ. ਸੀ.) ਸਪੀਕਰ ਸਾਹਿਬ, ਸੀ. ਐਮ. ਸਾਹਿਬ ਨੇ ਜੋ ਮਤਾ ਹਾਊਸ ਵਿਚ ਪੇਸ਼ ਕੀਤਾ ਹੈ ਮੈਂ ਆਪਣੀ ਪਾਰਟੀ ਵਲੋਂ ਸਹਿਮਤੀ ਪ੍ਰਗਟ ਕਰਦਾ ਹਾਂ । ਉਹ ਮਹਾਨ ਵਿੱਅਕਤੀ, ਫ਼ਿਲਾਸਫ਼ਰ, ਰਾਜਨੀਤਿਕ ਅਧਿਆਪਕ ਅਤੇ ਹੋਰ ਜਿਹੜੇ ਸਾਡੇ ਨਾਲੋਂ ਵਿਛੜ ਗਏ ਹਨ ਉਨ੍ਹਾਂ ਨਾਲ ਸਾਡੇ ਦੇਸ਼ ਨੂੰ ਜੋ ਘਾਟਾ ਹੋਇਆ ਹੈ ਉਹ ਨਾ-ਪੂਰਾ ਹੋਣ ਵਾਲਾ ਘਾਟਾ ਹੈ । ਮੈਂ ਉਨ੍ਹਾਂ ਸ਼ਖਸੀਅਤਾਂ ਨੂੰ ਆਪਣੇ ਵਲੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ ਅਤੇ ਉਨ੍ਹਾਂ ਦੇ ਪਰਿਵਾਰਾਂ ਨਾਲ ਹਮਦਰਦੀ ਪ੍ਰਗਟ ਕਰਦਾ ਹਾਂ ।

**ਸ੍ਰੀ ਸਪੀਕਰ** : ਭਾਰਤ ਰਤਨ ਸਰਵਾਪਲੀ ਡਾਕਟਰ ਰਾਧਾ ਕ੍ਰਿਸ਼ਨਨ, ਸਾਬਕ ਰਾਸ਼ਟਰਪਤੀ ਭਾਰਤ ਮਾਤਾ ਦੇ ਸਿਰ ਤੇ ਸਸ਼ੋਭਿਤ ਮੁੱਕਟ ਦੇ ਚਮਕਦੇ ਰਤਨਾਂ ਵਿਚੋਂ ਆਪਣੀ ਯੋਗਤਾ ਤੇ ਦਾਰਸ਼ਿਨਿਕਤਾ ਦੀ ਬੇਜੋੜ ਚਮਕ ਰੱਖਣ ਵਾਲੇ ਦੇਸ਼ ਦੇ ਸਭ ਤੋਂ ਉਚੇ ਅਹੁਦੇ ਦੀ ਸ਼ੋਭਾ ਬੜ੍ਹਾਉਣ ਵਾਲੇ ਰਤਨ ਸਨ। 1929 ਤੋਂ 1958 ਤਕ ਦੇਸ਼ ਵਿਦੇਸ਼ ਦੀਆਂ ਵੱਖ ਵੱਖ ਯੂਨੀਵਰਸਿਟੀਆਂ ਦੇ ਉਚਿਆਂ ਅਹੁਦਿਆਂ ਤੇ ਰਹਿਣ ਵਾਲੇ ਸਨਮਾਨਯੋਗ ਡਾਕਟਰ ਰਾਧਾ ਕ੍ਰਿਸ਼ਨਨ ਨੇ 1931 ਨੂੰ ਬ੍ਰਿਟਿਸ਼ ਨਾਈਟਹੁਡ, 1957 ਨੂੰ ਮਾਸਟਰ ਆਫ਼ ਵਿਜ਼ਡਮ (ਮੰਗੋਲੀਆ), 1959 ਵਿਚ ਗੋਇਥਪਲੈਕਿਉਟ (ਫ਼ਰਾਂਸ), 1962 ਵਿਚ ਫ਼ੈਲੋ ਆਫ਼ ਬ੍ਰਿਟਿਸ਼ ਅਕੈਡਿਮੀ, 1975 ਵਿਚ ਟੈਂਪਲਟਨ ਫ਼ਾਉਂਡੇਂਸ਼ਨ ਪ੍ਰਾਈਜ਼ ਫ਼ਾਰ ਪ੍ਰੋਗ੍ਰੈਸ ਇੰਨ ਰਿਲੀ-ਜੀਅੱਨ ਪ੍ਰਾਪਤ ਕੀਤਾ । ਉਹ ਭਾਰਤ ਦੀ ਜ਼ੋਰਦਾਰ ਆਵਾਜ਼ ਬਣ ਕੇ 1931 ਵਿਚ ਦਖਣੀ ਅਫ਼ਰੀਕਾ, 1941 ਵਿਚ ਚੀਨ, 1946 ਵਿਚ ਅਮਰੀਕਾ (ਯੂ. ਐਸ. ਏ.) ਗਏ । 1948 ਵਿਚ ਉਨ੍ਹਾਂ ਨੂੰ ਯੂਨੀ-ਵਰਸਿਟੀ ਗ੍ਰਾਂਟ ਕਮਿਸ਼ਨ ਦਾ ਸਭਾਪਤੀ ਮੁਕਰੱਰ ਕੀਤਾ ਗਿਆ । 1949 ਵਿਚ ਰੂਸ ਵਿਚ ਭਾਰਤ ਦੇ ਰਾਜਦੂਤ ਬਣ ਕੇ ਜਾਣ ਤੇ ਮਾਰਸ਼ਲ ਸਟਾਲਨ ਵਲੋਂ ਕੀਤੇ ਗਏ ਸੁਆਗਤ ਸਮਾਰੋਹ ਨੂੰ ਇਕ ਇਤਿਹਾਸਕ ਮਹੱਤਤਾ ਦਿਤੀ ਜਾਂਦੀ ਹੈ । 17 ਅਪ੍ਰੈਲ, 1975 ਨੂੰ ਉਨ੍ਹਾਂ ਦੇ ਹੋਏ ਵਿਛੋੜੇ ਨੂੰ ਕਦੀ ਵੀ ਭੁਲਾਇਆ ਨਹੀਂ ਜਾ ਸਕਦਾ । ਉਨ੍ਹਾਂ ਦੀ ਅਮਰ ਸਮਰਿਤੀ ਭਾਰਤ ਦਾ ਇਕ ਸਦੀਆਂ ਤੀਕ ਚਮਕਣ ਵਾਲਾ ਚਾਨਣ ਮੁਨਾਰਾ ਬਣੀ ਰਹੇਗੀ। ਕਿਸੇ ਕਵੀ ਦੇ ਲਿਖੇ ਸ਼ਬਦ ਉਨ੍ਹਾਂ ਦੀ ਮਹਾਨਤਾ ਤੇ ਪੂਰੇ ਢੁਕਦੇ ਹਨ :—

"ਹਜ਼ਾਰੋਂ ਸਾਲ ਨਰਗਸ ਅਪਨੀ ਬੇਨੂਰੀ ਪੇ ਰੋਤੀ ਹੈ,
ਬੜੀ ਮੁਸ਼ਕਲ ਸੇ ਹੋਤਾ ਹੈ ਚਮਨ ਮੇਂ ਦੀਦਾਵਰ ਪੈਦਾ ।"

ਕਿਰਤੀ ਕਾਮਿਆਂ ਤੇ ਮਜ਼ਦੂਰਾਂ ਦੇ ਹਰਮਨ ਪਿਆਰੇ ਨੇਤਾ ਸ੍ਰੀ ਖੰਡੂ ਭਾਈ ਦੇਸਾਈ 5 ਸਤੰਬਰ, 1888 ਨੂੰ ਦੱਖਣੀ ਗੁਜਰਾਤ ਵਿਚ ਜਨਮੇ । ਟਰੇਡ ਯੂਨੀਅਨ ਮੂਵਮੈਂਟ ਜਿਹੜੀ ਭਾਰਤ ਵਿਚ ਮਹਾਤਮਾਂ ਗਾਂਧੀ ਜੀ ਵੱਲੋਂ ਸੀ, ਉਨ੍ਹਾਂ ਦੀ ਲਹਿਰ ਦੇ ਅਸੂਲਾਂ ਨਾਲ ਆਰੰਭ ਹੋਈ ਸੀ । ਉਨ੍ਹਾਂ ਦੇ ਸਹਿਯੋਗ ਨਾਲ ਦੇਸ਼ ਵਿਚ ਫੈਲੀ ਇੰਟਕ ਦੇ ਉਹ ਪਹਿਲੇ ਜਨਰਲ ਸੈਕਟਰੀ ਬਣੇ ਫਿਰ ਪ੍ਰਧਾਨ । ਉਨ੍ਹਾਂ ਭਾਰਤ ਵਲੋਂ

[ਸ੍ਰੀ ਸਪੀਕਰ]

ਅੰਤਰ ਰਾਸ਼ਟਰੀ ਮਜ਼ਦੂਰ ਕਾਨਫ਼ਰੰਸ ਵਿਚ 1950 ਤੇ 1962 ਵਿਚ ਦੇਸ਼ ਦੀ ਨੁਮਾਇੰਦਗੀ ਕੀਤੀ। ਉਹ ਬੰਬਈ ਲੈਜਿਸਲੇਟਿਵ ਅਸੈਂਬਲੀ ਦੇ 1937 ਵਿਚ, ਕੰਨਟੀਚੁਐਂਟ ਅਸੈਂਬਲੀ ਦੇ 1946 ਵਿਚ, ਲੋਕ ਸਭਾ ਦੇ 1952 ਤੋਂ 1957 ਤੀਕ, ਅਤੇ ਰਾਜ ਸਭਾ ਦੇ 1959 ਤੋਂ 1968 ਤਕ ਮੈਂਬਰ ਰਹੇ। 1954 ਤੋਂ 1957 ਤੀਕ ਸੈਂਟਰ ਵਿਚ ਲੇਬਰ ਮਨਿਸਟਰ ਰਹਿਣ ਵਾਲੇ ਸ੍ਰੀ ਖੰਡੂ ਭਾਈ ਦੇਸਾਈ 1969 ਵਿਚ ਆਂਧਰਾ ਪ੍ਰਦੇਸ਼ ਦੇ ਗਵਰਨਰ ਬਣੇ। 17 ਅਪ੍ਰੈਲ, 1975 ਨੂੰ ਉਨ੍ਹਾਂ ਦਾ ਸਾਡੇ ਤੋਂ ਜੁਦਾ ਹੋ ਜਾਣਾ ਇਕ ਦੁਖਦਾਈ ਘਟਨਾ ਹੈ। ਮਜ਼ਦੂਰ ਜਥੇ ਬੰਦੀ ਦੇ ਉਘੇ ਕਾਰਨਾਮੇ ਤੇ ਉਨ੍ਹਾਂ ਦੇ ਕਿਰਤੀ ਕਾਮਿਆਂ ਦੇ ਪ੍ਰਤੀ ਪਿਆਰ ਨੂੰ ਹਮੇਸ਼ਾਂ ਯਾਦ ਕੀਤਾ ਜਾਵੇਗਾ। ਮਜ਼ਦੂਰਾਂ ਲਈ ਉਨ੍ਹਾਂ ਦੇ ਦਿਲ ਦਾ ਦਰਦ ਦਵਾ ਅਤੇ ਦੁਆ ਬਣਿਆ ਰਹੇਗਾ।

ਕੁਮਾਰੀ ਪਦਮਾਜਾ ਨਾਈਡੋ, ਸਾਬਕ ਗਵਰਨਰ, ਬੰਗਾਲ, ਭਾਰਤ ਦੀ ਮਹਾਨ ਨੇਤਾ, ਜਾਦੂਅਸਰ ਵਕਤਾ ਮਿਸਿਜ਼ ਸਰੋਜਨੀ ਨਾਈਡੋ ਦੀ ਸਪੁਤਰੀ ਸਨ। ਆਪਣੀ ਸਨਮਾਨ ਯੋਗ ਮਾਤਾ ਜੀ ਵਾਂਗ ਉਨ੍ਹਾਂ ਦੀ ਸਮਾਜ ਸੇਵਾ, ਦੇਸ਼ ਸੇਵਾ ਅਤੇ ਆਪਣੀ ਯੋਗਤਾ ਨਾਲ ਦੇਸ਼ ਵਿਦੇਸ਼ ਵਿਚ ਆਪਣਾ ਨਾਂ ਰੌਸ਼ਨ ਕੀਤਾ। ਕਿਸੇ ਵੀ ਕਾਲਜ ਸਕੂਲ ਵਿਚ ਨਾ ਪੜ੍ਹਨ ਵਾਲੀ ਇਸ ਮਹਾਨ ਦੇਵੀ ਨੇ ਘਰ ਵਿਚ ਵਿਦਿਆ ਦੀ ਉਚ ਯੋਗਤਾ ਪ੍ਰਾਪਤ ਕੀਤੀ। ਮਹਾਤਮਾ ਗਾਂਧੀ ਜੀ ਦੇ ਪਰਭਾਵ ਤੋਂ ਪਰਭਾਵਤ ਹੋ ਕੇ ਉਨ੍ਹਾਂ ਜੰਗੇ ਆਜ਼ਾਦੀ ਦੀ ਲੜਾਈ ਵਿਚ ਉਘਾ ਹਿੱਸਾ ਪਾਇਆ। ਜੇਲ੍ਹ ਯਾਤਰਾ ਕੀਤੀ। 1929 ਵਿਚ ਪਲੇਗ ਪੀੜਤਾਂ ਦੀ ਹੈਦਰਾਬਾਦ ਵਿਚ ਸੇਵਾ ਨਾਲ ਉਨ੍ਹਾਂ ਜਨਤਾ ਦਾ ਮਨ ਜਿਤਿਆ। ਉਹ ਹੈਦਰਾਬਾਦ ਤੋਂ ਪਾਰਲੀਆਮੈਂਟ ਦੇ ਮੈਂਬਰ ਰਹੇ। 1956 ਤੋਂ 11 ਸਾਲ ਤਕ ਪੱਛਮੀ ਬੰਗਾਲ ਦੇ ਰਾਜਪਾਲ ਦੇ ਅਹੁਦੇ ਤੇ ਰਹਿ ਕੇ ਜਿਹੜੀ ਉਨ੍ਹਾਂ ਸੇਵਾ ਕੀਤੀ ਉਹ ਭੁਲਾਈ ਨਹੀਂ ਜਾ ਸਕਦੀ।

ਨਹਿਰੂ ਪਰਿਵਾਰ ਵਿਚ ਇੱਜ਼ਤ ਤੇ ਮਾਣ ਵਾਲੀ ਇਸ ਮਹਾਨ ਦੇਵੀ ਦੇ ਸੁਅਰਗਵਾਸ ਹੋਣ ਤੇ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਜੀ ਦਾ ਜਮਾਇਕਾ ਤੋਂ ਤੁਰਤ ਵਾਪਸ ਆ ਜਾਣਾ ਤੇ ਸ਼ਰਧਾ ਭਰੇ ਜਜ਼ਬੇ ਥਲੇ ਵਿਛੋੜੇ ਦੇ ਸਦਮੇ ਤੋਂ ਵਿਆਕੁਲ ਹੋ ਕੇ ਹੰਝੂਆਂ ਦੇ ਮੋਤੀ ਚਰਨਾਂ ਵਿਚ ਭੇਂਟ ਕਰਨਾ, ਹਮੇਸ਼ਾਂ ਹਮੇਸ਼ਾਂ ਯਾਦ ਰਹਿਣ ਵਾਲੀ ਯਾਦਗਾਰ ਹੈ।

ਸਰਦਾਰ ਹਰਚਰਨ ਸਿੰਘ, ਸਾਬਕ ਮਾਲ ਮੰਤਰੀ, ਪੈਪਸੂ ਤੇ ਪੰਜਾਬ, ਮਾਹਰ ਕਾਨੂੰਨਦਾਨ ਲਾਇਕ ਵਕੀਲ, ਲੋਕਾਂ ਦੇ ਹਰਮਨ ਪਿਆਰੇ ਕਾਂਗਰਸੀ ਨੇਤਾ ਸਨ। ਉਹ ਪੈਪਸੂ ਪ੍ਰਦੇਸ਼ ਕਾਂਗਰਸ ਦੇ ਪ੍ਰਧਾਨ ਰਹੇ। ਛੋਟੀ ਸਨੱਅਤਾਂ ਦੇ ਫ਼ੈਲਾਅ ਵਿਚ ਹਰੀਜਨਾਂ ਤੇ ਪਛੜੀਆਂ ਸ੍ਰੇਣੀਆਂ ਦੀ ਸੇਵਾ ਵਿਚ ਭਾਰੀ ਦਿਲਚਸਪੀ ਲੈ ਕੇ ਉਨ੍ਹਾਂ ਜੋ ਖ਼ਿਆਤੀ ਪ੍ਰਾਪਤ ਕੀਤੀ ਹੈ ਉਹ ਹਮੇਸ਼ਾ ਯਾਦ ਰਹੇਗੀ।

ਡਾਕਟਰ ਸ਼ਿਆਮ ਲਾਲ ਥਾਪਰ, ਪੰਜਾਬ ਦੇ ਸਾਬਕ ਡਿਪਟੀ ਮਨਿਸਟਰ ਸੱਚੇ ਸੁਚੇ ਨਿਹਾਇਤ ਇਮਾਨਦਾਰ, ਮਹਾਤਮਾਂ ਗਾਂਧੀ ਜੀ ਦੇ ਅਸੂਲਾਂ ਤੇ ਸਖ਼ਤੀ ਨਾਲ ਅਮਲ ਕਰਨ ਵਾਲੇ ਕਾਂਗਰਸੀ ਨੇਤਾ ਦਾ ਬੇ-ਵਕਤ ਅਕਾਲ ਚਲਾਣਾ ਪੰਜਾਬ ਦੇ ਲੋਕਾਂ ਵਾਸਤੇ ਇਕ ਨਾਕਾਬਲੇ ਬਰਦਾਸ਼ਤ ਸਦਮਾ ਹੈ। ਉਨ੍ਹਾਂ ਜੰਗੇ ਆਜ਼ਾਦੀ ਦੀ ਲਹਿਰ ਵਿਚ ਬੜ੍ਹ ਚੜ੍ਹ ਕੇ ਹਿੱਸਾ ਲਿਆ। ਜੇਲ੍ਹ ਦੀ ਤਕਲੀਫ਼ ਭੀ ਵਤਨ ਦੇ ਪਿਆਰ ਖ਼ਾਤਰ ਸਹੀ। ਉਹ ਪੰਜਾਬ ਲੈਜਿਸਲੇਟਿਵ ਕੌਂਸਲ ਦੇ ਮੈਂਬਰ ਰਹੇ। ਇੰਡੀਅਨ ਮੈਡੀਕਲ ਐਸੋਸੀਏਸ਼ਨ, ਇੰਡੀਅਨ ਰੈਡਕਰੌਸ ਸੋਸਾਇਟੀ, ਲਾਲਾ ਲਾਜਪਤ ਰਾਏ ਜਨਮ ਸਥਾਨ ਮੈਮੋਰੀਅਲ ਕਮੇਟੀ ਦੇ ਮੈਂਬਰ ਸਨ। ਆਲ ਇੰਡੀਆਂ ਹਰੀਜਨ ਸੇਵਕ ਸੰਘ ਤੇ ਆਲ ਇੰਡੀਆ ਨਸ਼ੇ ਬੰਦੀ ਕੌਂਸਲ ਦੇ ਪ੍ਰਧਾਨ ਦੇ ਅਹੁਦੇ ਦੀ ਸ਼ੋਭਾ ਕਈ ਸਾਲਾਂ ਤੋਂ ਉਨ੍ਹਾਂ ਦੀ ਸ਼ਖਸੀਅੱਤ ਨਾਲ ਬਣੀ ਹੋਈ ਸੀ।

ਆਦਰਸ਼ਵਾਦੀ ਥਾਪਰ ਸਾਹਿਬ, ਕਥਨੀ ਕਰਨੀ ਇਕ ਰੱਖਣ ਵਾਲੇ, ਗ਼ਰੀਬਾਂ ਦੇ ਹਮਦਰਦ ਮਜ਼ਲੂਮਾਂ ਦੇ ਦੋਸਤ ਤੇ ਬੇਸਹਾਰਾ ਲੋਕਾਂ ਨੂੰ ਆਸਰਾ ਦੇਣ ਵਾਲੇ ਸਨ । ਦਿਆਨਤਦਾਰੀ ਤੇ ਇਮਾਨ-ਦਾਰੀ ਦੇ ਮੁਜੱਸਮਾ ਸਨ। ਉਨ੍ਹਾਂ ਦੀ ਜ਼ਿੰਦਗੀ ਦੀ ਆਵਾਜ਼ ਹੈ:

"ਖ਼ੁਦਾਇਆ ਮੁਝੇ ਵੁਹ ਖ਼ੁਦਾਈ ਨਾ ਦੇ,
ਕਿ ਅਪਨੇ ਸਿਵਾ ਕੁਛ ਦਿਖਾਈ ਨਾ ਦੇ ।"

ਹਮੇਸ਼ਾ ਸਾਡਾ ਮਾਰਗ ਦਰਸ਼ਨ ਕਰਦੀ ਰਹੇਗੀ ।

ਰਾਏ ਬਿਕਰਮ ਚੰਦ ਸਾਬਕ ਕਾਂਗਰਸ ਐਮ. ਐਲ. ਏ. ਪੰਜਾਬ ਸਮਾਜ ਸੇਵਾ ਤੇ ਲੋਕ ਭਲਾਈ ਦੇ ਕੰਮਾਂ ਵਿਚ ਭਾਰੀ ਦਿਲਚਸਪੀ ਲੈਂਦੇ ਸੀ । ਰੋਪੜ ਜ਼ਿਲੇ ਦੇ ਉਘੇ ਨੇਤਾਵਾਂ ਵਿਚੋਂ ਇਕ ਸਨ । ਪੰਜਾਬ ਸਬਾਰਡੀਨੇਟ ਸਰਵਿਸਿਜ਼ ਸਿਲੈਕਸ਼ਨ ਬੋਰਡ ਦੇ ਚੇਅਰਮੈਨ ਦੇ ਅਹੁਦੇ ਦੀ ਨਿਯੁਕਤੀ ਦੇ ਬਾਅਦ ਚਾਰਜ ਲੈਣ ਤੋਂ ਪਹਿਲਾਂ ਹੀ ਉਨਾਂ ਦਾ ਜੁਦਾ ਹੋ ਜਾਣਾ ਇਕ ਭਾਰੀ ਦੁਖਦਾਈ ਘਟਨਾ ਹੈ ।

ਮੈਂ ਇਨ੍ਹਾਂ ਦੁਖ ਭਰੇ ਸ਼ਬਦਾਂ ਨਾਲ ਆਪਣੇ ਆਪ ਨੂੰ ਹਾਊਸ ਦੇ ਸਨਮਾਨਯੋਗ ਲੀਡਰ, ਆਪੋ-ਜ਼ੀਸ਼ਨ ਦੇ ਨੇਤਾ ਤੇ ਵੱਖ ਵੱਖ ਰਾਜਸੀ ਪਾਰਟੀ ਦੇ ਮੁਖੀਆਂ ਵਲੋਂ ਪ੍ਰਗਟ ਕੀਤੇ ਜਜ਼ਬਾਤ ਨਾਲ ਸ਼ਾਮਲ ਕਰਦਾ ਹੋਇਆ ਸਰਵਸ਼ਕਤੀ ਮਾਨ ਅਕਾਲ ਪੁਰਖ ਪਰਮਾਤਮਾ ਅਗੇ ਪ੍ਰਾਰਥਨਾਂ ਕਰਦਾ ਹਾਂ ਕਿ ਉਹ ਸਾਡੇ ਤੋਂ ਵਿਛੜੀਆਂ ਮਹਾਨ ਆਤਮਾਵਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਦੇਣ ਤੇ ਸਾਨੂੰ ਅਤੇ ਉਨ੍ਹਾਂ ਦੇ ਇਸ਼ਟ ਮਿੱਤਰਾਂ ਤੇ ਸੰਬੰਧੀਆਂ ਨੂੰ ਭਾਣਾ ਮੰਨਣ ਦਾ ਬਲ ਬਖ਼ਸ਼ਣ। ਹਾਊਸ ਦੇ ਜਜ਼ਬਾਤ ਪੱਤਰ ਰਾਹੀਂ ਉਨ੍ਹਾਂ ਦੇ ਸੰਬੰਧੀਆਂ ਨੂੰ ਪਹੁੰਚਾ ਦਿਤੇ ਜਾਣਗੇ ।

ਮੈਂ ਬੇਨਤੀ ਕਰਾਂਗਾ ਕਿ ਮਾਨ ਯੋਗ ਹਾਊਸ ਦੇ ਮੈਂਬਰ ਖੜੇ ਹੋ ਕੇ ਦੋ ਮਿੰਟ ਖ਼ਾਮੋਸ਼ੀ ਨਾਲ ਆਪਣੀ ਸ਼ਰਧਾ ਭੇਂਟ ਕਰਨ ।

(Bharat Ratna Dr. Sarvapali Radha Krishnan, a former President of India was a lustrous pearl decorating the crown of Bharat Mata, a matchless philosopher possessing high capabilities. He was one who lent glamour to the highest office in the country that he occupied. From 1929 to 1958, Dr. Radha Krishnan held high position in various foreign and Indian Universities. He received British Knighthood in 1931, Master of Wisdom (Mangolia) in 1957, Goethe Plaquete (France) in 1959, Fellow of British Academy in 1962 and got the Prize for Progress in Religion from the Templeton Foundation in 1975. He went to South Africa in 1931, to China in 1941 and to America (U.S.A.) in 1946 as the forceful voice of India. He was appointed the Chairman of the University Grants Commission in 1948. The rousing reception given by Marshal Stalin in his honour on his appointment as Ambassador to Soviet Russia in 1941, is considered an event of historical importance. His passing away on the 17th April, 1975 can never be forgotten. His immortal memory will continue to act as a guiding star for India for many centuries. The following words of a poet are quite apt in his case :

*"Hazaron Sal Nargis apni benoori pai roti hai,*
*Bari mushkil se hota hai chaman main deedavar paida".*

[Mr. Speaker]

Shri Khandu Bhai Desai, a great labour leader, was born on 5th September, 1888 in South Gujarat. The trade union movement started by Mahatma Gandhi in India, was being conducted on the principles laid down by him. Sh. Desai became the General Secretary and then the President of the INTUC which spread all over the country with his co-operation. He represented India in the International Labour Conference held in 1950 and 1962. He was Member of the Bombay Legislative Assembly in 1937, of the Constituent Assembly in 1946, of the Lok Sabha from 1952 to 1957 and that of the Rajya Sabha from 1959 to 1968. He was the Labour Minister in the Central Government from 1954 to 1957 and was appointed Governor of Andhra Pradesh in 1969. His passing away on the 17th April, 1975 is a sad event. His contribution to the Labour movement and love for workers will always be remembered. His deep love and sympathy for the workers will always help them in their cause.

Kumari Padmaja Naidu, a former Governor of West Bengal, was the daughter of Sarojini Naidu, the Nightingale of India. Like her mother, she won fame inside the country as well as in foreign lands by dint of her qualities of head and heart and through her services to the society and the country. She attended no school and acquired the highest education at home. She made impressive contribution and went to jail during the struggle for freedom under the inspiration of Mahatma Gandhi. She won the hearts of the people by her service of the victims of plague in Hyderabad in 1929. She was elected to Parliament from Hyderabad. Her services as Governor of West Bengal for 11 years from 1956 onwards cannot be forgotten.

The immediate return of Smt. Indira Gandhi, Prime Minister of India, from Jamaica on the death of this beloved lady and the tears shed by the Prime Minister at that occasion was indicative of great love and respect which this lady commanded in the Nehru family. This event will always be remembered.

S. Harcharan Singh, a former Revenue Minister of PEPSU and Punjab, and was a capable lawyer, a shrewd advocate and a popular Congress leader. He was also a former President of PEPSU Pradesh Congress. The fame achieved by him by taking interest in the service of the Scheduled Castes and Backward Classes in the field of spread of small-scale industries among them will always be remembered.

The demise of Dr. Shyam Lal Thapar, a former Minister of Punjab, who was an honest and disciplined follower of Mahatma Gandhi's principles, is an unbearable loss to the people of Punjab. He was in the fore front of the independence movement. He happily suffered the rigours of prison life for the sake of his country. He was a former member of the Punjab Legislative Council. He was also a member of the Indian Medical Association, Indian Red Cross Society and the Lala Lajpat Rai Birth Place Memorial Committee. His personality lent glamour to the posts of the presidents of the All-India Harijan Sewak Sangh and the All-India Prohibition Council.

Shri Thapar was an idealist who acted upon what he preached. He sympathised with the poor, be-friended the under dog and gave refuge to the helpless. He was a monument of the honesty and civility. His ideal is apty stated in the couplet :

*Khudaia Mujhe Voh Khudai Na de,*
*Ke apne siwa kuchh dikhai na de.*

It will continue to show us our path.

Rai Bikram Chand was a former M.L.A. He took interest in social service and welfare of the community. He was one of the top leaders of district Ropar. His passing away even before taking over as the Chairman of Subordinate Services Selection Board to which he was recently appointed, was a great shock.

With these sorrowful words, I associate myself with the sentiments expressed in the House by the respected Leader of the House, Deputy Leader of the Opposition and leaders of other political parties, and pray to the All Mighty to give shelter to the departed souls and also give strength to all of us including the berieved families to bear the loss. The sentiments expressed in the House shall be conveyed to their families.

I will request the hon. Members to rise in their seats and to observe silence for two minutes in honour of the deceased.)

(ਇਸ ਸਮੇਂ ਹਾਊਸ ਦੇ ਸਾਰੇ ਹਾਜ਼ਰ ਮਾਨਯੋਗ ਮੈਂਬਰ ਸਾਹਿਬਾਨ ਨੇ ਦੋ ਮਿੰਟ ਮੌਨ ਖੜੇ ਹੋ ਕੇ ਉਪਰੋਕਤ ਲੀਡਰਾਂ ਨੂੰ ਸ਼ਰਧਾਂਜਲੀ ਭੇਂਟ ਕੀਤੀ)

---

## STARRED QUESTIONS AND ANSWERS

### ਅਨੰਦਪੁਰ ਸਬ-ਡਵੀਜ਼ਨ, ਜ਼ਿਲ੍ਹਾ ਰੋਪੜ ਵਿਚ ਪੈਨਸ਼ਨ ਲੈ ਰਹੇ ਸੁਤੰਤਰਤਾ ਸੰਗਰਾਮੀ

*3276. **ਡਾਕਟਰ ਬਲਦੇਵ ਪ੍ਰਕਾਸ਼** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਅਨੰਦਪੁਰ ਸਬ-ਡਵੀਜ਼ਨ, ਜ਼ਿਲ੍ਹਾ ਰੋਪੜ ਵਿਚ ਇਸ ਸਮੇਂ ਉਨ੍ਹਾਂ ਵਿਅਕਤੀਆਂ ਦੀ ਗਿਣਤੀ ਅਤੇ ਨਾਂ ਕੀ ਕੀ ਹਨ ਜਿਨ੍ਹਾਂ ਨੂੰ ਉਨ੍ਹਾਂ ਦੁਆਰਾ ਸੁਤੰਤਰਤਾ ਅੰਦੋਲਨ ਵਿਚ ਦਿੱਤੀਆਂ ਗਈਆਂ ਕੁਰਬਾਨੀਆਂ ਕਾਰਨ ਪੈਨਸ਼ਨਾਂ ਮਿਲ ਰਹੀਆਂ ਹਨ ;

(ਅ) ਕੀ ਸਰਕਾਰ ਦੇ ਧਿਆਨ ਵਿਚ ਆਇਆ ਹੈ ਕਿ ਉਕਤ ਵਿਅਕਤੀਆਂ ਵਿਚੋਂ ਕੁਝ, ਜਿਨ੍ਹਾਂ ਨੂੰ ਸਰਕਾਰ ਦੁਆਰਾ ਪੈਨਸ਼ਨਾਂ ਮਨਜ਼ੂਰ ਕੀਤੀਆਂ ਗਈਆਂ ਹਨ, 1930 ਦੇ ਦਹਾਕੇ ਦੇ ਅੰਤ ਵਿਚ ਫ਼ੌਜਦਾਰੀ ਅਪਰਾਧਾਂ ਵਿਚ ਸ਼ਾਮਲ ਸਨ ਅਤੇ ਉਨ੍ਹਾਂ ਨੇ ਜੇਲ੍ਹਾਂ ਵਿਚ ਆਪਣੀ ਨਜ਼ਰਬੰਦੀ ਨੂੰ ਰਾਜਨੀਤਕ ਅੰਦੋਲਨ ਲਈ ਸਜ਼ਾ ਦਰਸਾਇਆ ਹੈ ?

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ**(ਮੁੱਖ ਸੰਸਦੀ ਸੱਕਤਰ): (ੳ) ਅਜਿਹੇ ਵਿਅਕਤੀਆਂ ਦੀ ਗਿਣਤੀ 44 ਹੈ। ਇਨ੍ਹਾਂ ਦੇ ਨਾਂ ਦੀ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਅ) ਨਹੀਂ ਜੀ।

[(a) The number of such persons is 44. A statement showing their names is placed on the Table of the House.

(b) No., Sir.]

ਸੂਚੀ

ਅਨੰਦਪੁਰ ਸਾਹਿਬ ਸਬ-ਡਵੀਜ਼ਨ ਜ਼ਿਲ੍ਹਾ ਰੋਪੜ ਦੇ ਉਨ੍ਹਾਂ ਵਿਅਕਤੀਆਂ ਦੇ ਨਾਂ ਜੋ ਸੁਤੰਤਰਤਾ ਅੰਦੋਲਨਾਂ ਵਿਚ ਦਿੱਤੀਆਂ ਗਈਆਂ ਕੁਰਬਾਨੀਆਂ ਕਾਰਨ ਪੈਨਸ਼ਨ ਲੈ ਰਹੇ ਹਨ:—

| ਲੜੀ ਨੰ: | ਨਾਂ |
|---|---|
| 1. | ਸ੍ਰੀਮਤੀ ਪਰਮੇਸ਼ਵਰੀ ਦੇਵੀ |
| 2. | ਸ੍ਰੀ ਮਲਕੀਅਤ ਸਿੰਘ |
| 3. | ਸ੍ਰੀ ਹੇਮ ਰਾਜ |
| 4. | ਸ੍ਰੀ ਬਿਸ਼ੰਬਰ ਦਾਸ |
| 5. | ਸ੍ਰੀ ਅਜੀਤ ਸਿੰਘ |
| 6. | ਸ੍ਰੀ ਮਨਸ਼ਾ ਸਿੰਘ |
| 7. | ਸ੍ਰੀ ਧੰਨਾ ਸਿੰਘ |
| 8. | ਸ੍ਰੀ ਹਾਕਮ ਸਿੰਘ |
| 9. | ਸ੍ਰੀਮਤੀ ਹਰਨਾਮ ਕੌਰ |
| 10. | ਸ੍ਰੀ ਹਜ਼ਾਰਾ ਸਿੰਘ ਉਰਫ ਅਮਰ ਸਿੰਘ |
| 11. | ਸ੍ਰੀ ਜੱਥੇਦਾਰ ਉਧਮ ਸਿੰਘ |
| 12. | ਸ੍ਰੀ ਰਾਮ ਸਿੰਘ |
| 13. | ਸ੍ਰੀ ਕਿਰਪਾ ਸਿੰਘ |
| 14. | ਸ੍ਰੀ ਸੁੱਚਾ ਸਿੰਘ |
| 15. | ਸ੍ਰੀ ਜਸਵੰਤ ਸਿੰਘ |
| 16. | ਸ੍ਰੀ ਰਤਨ ਸਿੰਘ |
| 17. | ਸ੍ਰੀ ਧਿਆਨ ਸਿੰਘ |
| 18. | ਸ੍ਰੀ ਜਸਵੰਤ ਸਿੰਘ ਬਿੰਦਰਾ |
| 19. | ਸ੍ਰੀਮਤੀ ਰਾਮ ਪਿਆਰੀ |
| 20. | ਸ੍ਰੀ ਬਿਸ਼ਨ ਦਾਸ |
| 21. | ਸ੍ਰੀ ਗੋਪਾਲ ਦਾਸ |
| 22. | ਸ੍ਰੀ ਧਰਮ ਸਿੰਘ |

| 1 | 2 |
|---|---|
| 23. | ਸ੍ਰੀਮਤੀ ਭਾਂਬੋ ਦੇਵੀ |
| 24. | ਸ੍ਰੀ ਹਰੀ ਸਿੰਘ |
| 25. | ਸ੍ਰੀਮਤੀ ਪਰੀਤਮ ਦੇਵੀ |
| 26. | ਸ੍ਰੀ ਸੁਰਜਨ ਸਿੰਘ |
| 27. | ਸ੍ਰੀਮਤੀ ਸਵਿਤਰੀ ਦੇਵੀ |
| 28. | ਸ੍ਰੀ ਬਹਾਦਰ ਸਿੰਘ |
| 29. | ਸ੍ਰੀ ਗਿਆਨ ਸਿੰਘ |
| 30. | ਸ੍ਰੀ ਮਨਸਾ ਸਿੰਘ |
| 31. | ਸ੍ਰੀ ਹੀਰਾ ਸਿੰਘ ਉਰਫ਼ ਜਗਤ ਸਿੰਘ |
| 32. | ਸ੍ਰੀ ਹਿੰਮਤ ਸਿੰਘ ਰਮਤਾ |
| 33. | ਸ੍ਰੀਮਤੀ ਹਰਨਾਮ ਕੌਰ |
| 34. | ਸ੍ਰੀ ਸੰਤ ਸਿੰਘ |
| 35. | ਸ੍ਰੀ ਮਿਲਖੀ ਰਾਮ |
| 36. | ਸ੍ਰੀ ਰਘੁਨਾਥ ਸਿੰਘ |
| 37. | ਸ੍ਰੀ ਪਰੀਤਮ ਸਿੰਘ |
| 38. | ਸ੍ਰੀ ਬੰਤਾ ਸਿੰਘ |
| 39. | ਸ੍ਰੀ ਗੁਰਦਿਆਲ ਸਿੰਘ |
| 40. | ਸ੍ਰੀ ਗੁਰਚਰਨ ਸਿੰਘ |
| 41. | ਸ੍ਰੀ ਹਰਨਾਮ ਸਿੰਘ |
| 42. | ਸ੍ਰੀ ਸੰਤੋਖ ਸਿੰਘ |
| 43 | ਸ੍ਰੀ ਭਗਤ ਸਿੰਘ |
| 44. | ਸ੍ਰੀ ਨਰਿੰਦਰ ਸਿੰਘ |

**Statement showing the names of the persons belonging to Anandpur Sahib Sub-Division of District Ropar, who are getting pension on account of their sacrifices made by them in the freedom movements**

| Sr. No. | Name |
|---|---|
| 1. | Shrimari Parmeshri Devi. |
| 2. | Shri Malkiat Singh. |
| 3. | Shri Hem Raj |
| 4. | Shri Bishamber Dass. |
| 5. | Shri Ajit Singh. |
| 6. | Shri Mansa Singh. |
| 7. | Shri Dhanna Singh. |
| 8. | Shri Hakam Singh. |
| 9. | Shrimati Harnam Kaur. |
| 10. | Shri Hazara Singh. Alias Amar Singh. |
| 11. | Jathedar Udham Singh. |
| 12. | Shri Ram Singh. |

[Chief Parliamentary Secretary]

| 1 | 2 |
|---|---|
| 13. | Shri Kirpa Singh. |
| 14. | Shri Sucha Singh. |
| 15. | Shri Jaswant Singh. |
| 16. | Shri Rattan Singh. |
| 17. | Shri Dhian Singh. |
| 18. | Shri Jaswant Singh Bindra. |
| 19. | Shrimati Ram Piari. |
| 20. | Shri Bishan Dass. |
| 21. | Shri Gopal Dass. |
| 22. | Shri Dharam Singh. |
| 23. | Shrimati Bhambo Devi. |
| 24. | Shri Hari Singh. |
| 25. | Shrimati Pritam Devi. |
| 26. | Shri Surjan Singh. |
| 27. | Shrimati Sawitri Devi. |
| 28. | Shri Bahadur Singh. |
| 29. | Shri Gian Singh. |
| 30. | Shri Mansa Singh. |
| 31. | Shri Hira Singh Alias Jagat Singh. |
| 32. | Shri Himmat Singh Ramtta. |
| 33. | Shrimati Harnam Kaur. |
| 34. | Shri Sant Singh. |
| 35. | Shri Milkhi Ram. |
| 36. | Shri Raghunath Singh. |
| 37. | Shri Pritam Singh. |
| 38. | Shri Banta Singh. |
| 39. | Shri Gurdial Singh. |
| 40. | Shri Gurcharan Singh. |
| 41. | Shri Harnam Singh. |
| 42. | Shri Santokh Singh. |
| 43. | Shri Bhagat Singh |
| 44. | Shri Narinder Singh. |

**ਡਾਕਟਰ ਬਲਦੇਵ ਪ੍ਰਕਾਸ਼** : ਕੀ ਚੀਫ਼ ਪਾਰਲੀਮੈਂਟਰੀ ਸੈਕਟਰੀ ਸਾਹਿਬ ਇਹ ਦੱਸਣਗੇ ਕਿ ਸਰਕਾਰ ਨੂੰ ਇਸ ਕਿਸਮ ਦੀ ਕੋਈ ਸ਼ਿਕਾਇਤ ਮਿਲੀ ਹੈ ਕਿ ਇਨ੍ਹਾਂ ਵਿਚੋਂ ਕੁਝ ਵਿਅਕਤੀ ਐਸੇ ਸਨ ਜਿਹੜੇ ਕਿ ਹੋਰ ਕੇਸਾਂ ਵਿੱਚ ਇਨਵਾਲਵਡ ਸਨ?

**ਮੁੱਖ ਸੰਸਦੀ ਸਕੱਤਰ** : ਮੈਂ ਅਰਜ਼ ਕੀਤੀ ਹੈ ਕਿ ਇਹ ਟੋਟਲ 44 ਵਿਅਕਤੀ ਹਨ। ਸਰਕਾਰ ਨੂੰ ਹੁਣ ਤਕ ਕੋਈ ਸ਼ਿਕਾਇਤ ਨਹੀਂ ਮਿਲੀ। ਜੇ ਇਨ੍ਹਾਂ ਕੋਲ ਕਿਸ ਦੇ ਮੁਤਲਿਕ ਸ਼ਿਕਾਇਤ ਹੈ ਤਾਂ ਦੱਸ ਦੇਣ, ਅਸੀਂ ਇਨਕੁਆਇਰੀ ਕਰਨ ਨੂੰ ਤਿਆਰ ਹਾਂ।

**ਕਾਮਰੇਡ ਸੱਤ ਪਾਲ ਡਾਂਗ** : ਕੀ ਚੀਫ਼ ਪਾਰਲੀਮੈਂਟਰੀ ਸੈਕਟਰੀ ਸਾਹਿਬ ਇਹ ਦੱਸਣਗੇ ਕਿ 1946 ਵਿੱਚ ਹਰਸਾ ਛੀਨਾ ਦਾ ਜਿਹੜਾ ਮੋਰਚਾ ਲੱਗਿਆ ਸੀ ਉਸ ਵਿੱਚ ਜਿਨ੍ਹਾਂ ਲੋਕਾਂ ਨੂੰ ਕੈਦ ਹੋਈ ਸੀ, ਪੰਜਾਬ ਸਰਕਾਰ ਨੇ ਹਿੰਦ ਸਰਕਾਰ ਨੂੰ ਸਿਫ਼ਾਰਸ਼ ਕੀਤੀ ਕਿ ਉਨ੍ਹਾਂ ਨੂੰ ਵੀ ਫਰੀਡਮ ਫਾਈਟਰ ਗਿਣ ਕੇ ਪੈਨਸ਼ਨ ਦਾ ਐਨਟਾਈਟਲ ਬਣਾਇਆ ਜਾਵੇ। ਹਿੰਦ ਸਰਕਾਰ ਨੇ ਹਾਲੇ ਤਕ ਇਹ ਸਿਫਾਰਸ਼ ਨਹੀਂ ਮੰਨੀ। ਕੀ ਪੰਜਾਬ ਸਰਕਾਰ ਯਤਨ ਕਰੇਗੀ ਕਿ ਉਹ ਸਿਫ਼ਾਰਸ਼ ਮੰਨ ਲਈ ਜਾਵੇ ?

**ਮੁੱਖ ਸੰਸਦੀ ਸਕੱਤਰ** : ਇੱਕ ਸਬ-ਡਵੀਜ਼ਨ ਦੇ ਬਾਰੇ ਡੈਫੀਨਟ ਸਵਾਲ ਹੈ ਕਿ ਉਸ ਵਿਚ ਕਿਤਨੇ ਦੇਸ਼ ਭਗਤ ਹਨ ਜਿਨ੍ਹਾਂ ਨੂੰ ਪੈਨਸ਼ਨ ਮਿਲ ਰਹੀ ਹੈ। ਜੇ ਕੋਈ ਜਨਰਲ ਪਾਲਿਸੀ ਬਾਰੇ ਜਾਂ ਸਮੁੱਚੇ ਪੰਜਾਬ ਬਾਰੇ ਕੋਈ ਸੂਚਨਾ ਲੈਣੀ ਹੈ ਤਾਂ ਫ਼ਰੈੱਸ਼ ਨੋਟਿਸ ਦੇ ਦੇਣ ਅਸੀਂ ਜਵਾਬ ਦੇ ਦੇਵਾਂਗੇ।

## ਵਿੱਤ ਵਿਭਾਗ ਵਿਚ ਸਟਾਫ ਇੰਸਪੈਕਸ਼ਨ ਯੂਨਿਟ

*3274. **ਮਾਸਟਰ ਚੰਦ ਸਿੰਘ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਵਿੱਤ ਵਿਭਾਗ ਦੁਆਰਾ ਕੋਈ ਸਟਾਫ ਇੰਸਪੈਕਸ਼ਨ ਯੂਨਿਟ ਸਿਰਜਤ ਕੀਤਾ ਗਿਆ ਸੀ; ਜੇਕਰ ਅਜਿਹਾ ਹੋਵੇ, ਤਾਂ ਕਦੋਂ;

(ਅ) ਉਕਤ ਯੂਨਿਟ ਦੁਆਰਾ ਹੁਣ ਤਕ ਕਿੰਨੇ ਵਿਭਾਗਾਂ ਦਾ ਮੁਆਇਨਾ ਕੀਤਾ ਗਿਆ ਅਤੇ ਸਰਕਾਰ ਦੁਆਰਾ ਉਕਤ ਯੂਨਿਟ ਦੀਆਂ ਕਿੰਨੀਆਂ ਰਿਪੋਰਟ ਤੇ ਅਮਲ ਕੀਤਾ ਗਿਆ?

**ਸ੍ਰੀ ਹੰਸ ਰਾਜ ਸ਼ਰਮਾ** : (ੳ) ਹਾਂ ਜੀ। ਮਿਤੀ 30 ਜੂਨ, 1969 ਨੂੰ।

(ਅ) (1) ਹਾਲ ਤਕ ਜਿੰਨੇ ਮਹਿਕਮਿਆਂ ਦਾ ਮੁਆਇਨਾਂ ਕੀਤਾ :173

(2) ਹਾਲ ਤਕ ਜਿੰਨੀਆਂ ਰਿਪੋਰਟਾਂ ਤੇ ਅਮਲ ਕੀਤਾ ਗਿਆ :117

[(a) Yes please. On the 30th June, 1969.

(b) (i) Number of Departments inspected so far : 173

(ii) Number of Reports implemented so far : 117]

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਟਾਫ਼ ਇਨਸਪੈਕਸ਼ਨ ਯੂਨਿਟ 1969 ਵਿੱਚ ਸਥਾਪਤ ਕੀਤੀ ਗਈ ਸੀ। ਛੇ ਸਾਲ ਹੋ ਗਏ ਹਨ 173 ਵਿਚੋਂ 117 ਤੇ ਹੀ ਅਮਲ ਹੋਇਆ ਹੈ। 64 ਕੇਸਿਜ਼ ਅਜੇ ਰਹਿੰਦੇ ਹਨ। ਉਨ੍ਹਾਂ ਤੇ ਕਦੋਂ ਤਕ ਅਮਲ ਹੋ ਜਾਵੇਗਾ ?

**ਵਿੱਤ ਮੰਤਰੀ** : 173 ਵਿਚੋਂ 117 ਤੇ ਅਮਲ ਹੋ ਗਿਆ ਹੈ। ਇਹ 173 ਤਮਾਮ ਡਿਪਾਰਟਮੈਂਟਾਂ ਨੂੰ ਇਨਸਪੈਕਟ ਕਰਕੇ ਕੇਸ ਬਣੇ ਸੀ। ਬਾਕੀ ਦੇ ਮਹਿਕਮਿਆਂ ਨਾਲ ਗੱਲ-ਬਾਤ ਜਾਰੀ ਹੈ। ਅਸੀਂ ਕੋਸ਼ਿਸ਼ ਕਰਾਂਗੇ ਕਿ ਇਸ ਤੇ ਜਲਦੀ ਤੋਂ ਜਲਦੀ ਅਮਲ ਹੋਵੇ।

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ 173 ਮਹਿਕਮਿਆਂ ਦੀ ਇਨਸਪੈਕਸ਼ਨ ਹੋਈ ਹੈ। ਕੀ ਮੈਂ ਵਜ਼ੀਰ ਸਾਹਿਬ ਤੋਂ ਤੁਹਾਡੇ ਰਾਹੀਂ ਜਾਣ ਸਕਦਾ ਹਾਂ ਕਿ ਰਾਜ ਵਿੱਚ ਸਾਰੇ ਡਿਪਾਰਟਮੈਂਟਾਂ ਦੀ ਗਿਣਤੀ ਕਿਤਨੀ ਹੈ?

**ਮੰਤਰੀ** : ਇਸ ਵੇਲੇ ਤਾਂ ਮੇਰੇ ਕੋਲ ਇਹ ਇਨਫ਼ਰਮੇਸ਼ਨ ਨਹੀਂ ਹੈ।

———

## ਸ਼ਹਿਰ ਵਿਕਾਸ ਵੱਲ ਹਾਊਸ ਟੈਕਸ ਦਾ ਬਣਦਾ ਬਕਾਇਆ

*3272. **ਕਾਮਰੇਡ ਸੱਤ ਪਾਲ ਡਾਂਗ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦਸਣਗੇ ਕਿ :—

(ੳ) ਕੀ ਛੇਹਰਟਾ ਦੀਆਂ ਮਿਉਂਸਪਲ ਹੱਦਾਂ ਦੇ ਅੰਦਰ ਅੰਦਰ ਸ਼ਹਿਰੀ ਵਿਕਾਸ ਵਿਭਾਗ ਦੇ ਕੋਈ ਮਕਾਨ/ਕੁਆਟਰ ਹਨ;

[ਕਾਮਰੇਡ ਸੱਤ ਪਾਲ ਡਾਂਗ]

(ਅ) ਕੀ ਵਿਭਾਗ ਵੱਲੋਂ ਮਿਊਂਸਪਲ ਕਮੇਟੀ, ਛੇਹਰਟਾ ਨੂੰ ਹਾਊਸ ਟੈਕਸ ਜਾਂ ਹਾਊਸ ਟੈਕਸ ਦੇ ਬਕਾਏ ਵਜੋਂ ਕੋਈ ਰਕਮ ਦੇਣੀ ਬਣਦੀ ਹੈ;

(ੲ) ਉਕਤ ਟੈਕਸ ਦੇ ਬਕਾਇਆ ਦੀ ਰਕਮ ਕਿੰਨੀ ਹੈ ਅਤੇ ਉਹ ਕਿਹੜੇ ਕਿਹੜੇ ਸਾਲਾਂ ਨਾਲ ਸਬੰਧਤ ਹੈ;

(ਸ) ਕਿਹੜੇ ਕਾਰਨਾਂ ਕਰਕੇ ਰਕਮ ਅਦਾ ਨਹੀਂ ਕੀਤੀ ਗਈ ਹੈ ?

**ਸ਼੍ਰੀ ਹੰਸ ਰਾਜ ਸ਼ਰਮਾ** : (ੳ) ਨਹੀਂ, ਜੀ ।

(ਅ) (ੲ) (ਸ) ਉਪਰੋਕਤ (ੳ) ਨੂੰ ਮੁੱਖ ਰੱਖਦੇ ਹੋਏ ਸਵਾਲ ਹੀ ਪੈਦਾ ਨਹੀਂ ਹੁੰਦਾ ।

[ (a) No. Sir.

(b)
(c) } In view of (a) above, question does not arise.]
(d)

---

**ਵਿਦਿਆ ਵਿਭਾਗ ਵਿਚ ਪ੍ਰਾਇਮਰੀ ਪੱਧਰ ਤੇ ਪ੍ਰਾਇਮਰੀ ਸਕੂਲਾਂ ਲਈ ਸਥਾਪਿਤ ਕੀਤੇ ਗਏ ਕੇਂਦਰ**

*3273. **ਮਾਸਟਰ ਚੰਦ ਸਿੰਘ** : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਵਿਦਿਆ ਵਿਭਾਗ ਵਿਚ ਪ੍ਰਾਇਮਰੀ ਪੱਧਰ ਤੇ ਪ੍ਰਾਇਮਰੀ ਸਕੂਲਾਂ ਲਈ ਕੋਈ ਕੇਂਦਰ ਸਥਾਪਿਤ ਕੀਤੇ ਗਏ ਹਨ, ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਨੂੰ ਸਥਾਪਿਤ ਕਰਨ ਲਈ ਅਤੇ ਉਨ੍ਹਾਂ ਦੇ ਇੰਚਾਰਜ ਦੀ ਨਿਯੁਕਤੀ ਲਈ ਕੀ ਸ਼ਰਤਾਂ ਰਖੀਆਂ ਗਈਆਂ ਹਨ ?

**ਸ਼੍ਰੀ ਗੁਰਮੇਲ ਸਿੰਘ** : ਹਾਂ ਜੀ। ਪ੍ਰਾਇਮਰੀ ਪੱਧਰ ਤੇ ਸਰਕਾਰੀ ਪ੍ਰਾਇਮਰੀ ਸਕੂਲਾਂ ਦੇ ਬਹੁਮੁੱਖੀ ਕੰਮਕਾਰ ਦੀ ਤਾਲ ਮੇਲ ਦੇ ਕੰਮ ਲਈ ਅਤੇ ਖੰਡ ਸਿਖਿਆ ਅਫਸਰਾਂ ਦੀ ਸਹੂਲਤ ਕਰਕੇ ਕੇਂਦਰ ਗੌਰਮਿੰਟ ਪ੍ਰਾਇਮਰੀ ਸਕੂਲ ਦੇ ਸੀਨੀਅਰ ਅਧਿਆਪਕ ਨੂੰ ਸੈਂਟਰ ਸਕੂਲ ਨਾਲ ਲਗਾਏ ਗਏ ਗੌਰਮਿੰਟ ਪ੍ਰਾਇਮਰੀ ਸਕੂਲਾਂ ਦਾ ਇੰਚਾਰਜ ਬਣਾਇਆ ਜਾਂਦਾ ਹੈ ।

[Yes. In order to co-ordinate the activities of Government primary Schools at Primary level and to facilitate working of the Block Education Officers primary Schools are attached to a Central School. A senior teacher of the school is put incharge of these schools.]

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਜਿਹੜੇ ਪ੍ਰਾਇਮਰੀ ਸਕੂਲਾਂ ਦੇ ਸੈਂਟਰ ਬਣਾਏ ਜਾਂਦੇ ਹਨ ਉਨ੍ਹਾਂ ਸੈਂਟਰ ਇਨਚਾਰਜਾਂ ਨੂੰ ਕੰਮ ਬਹੁਤ ਜ਼ਿਆਦਾ ਹੁੰਦਾ ਹੈ । ਕੀ ਵਜ਼ੀਰ ਸਾਹਿਬ ਦਸਣਗੇ ਕਿ ਸੈਂਟਰ ਇਨਚਾਰਜ ਨੂੰ ਕੋਈ ਵੱਖਰਾ ਗਰੇਡ ਜਾਂ ਸਪੈਸ਼ਲ ਪੇ ਦੇਣ ਨੂੰ ਤਿਆਰ ਹਨ?

**ਵਿਦਿਆ ਮੰਤਰੀ** : ਇਸ ਵੇਲੇ ਕੋਈ ਪਰੋਪੋਜ਼ਲ ਨਹੀਂ ਹੈ ।

**ਸਰਦਾਰ ਬਸੰਤ ਸਿੰਘ ਖਾਲਸਾ**: ਜਿਹੜਾ ਸਕੂਲ ਪ੍ਰਾਇਮਰੀ ਸਕੂਲਾਂ ਦਾ ਸੈਂਟਰ ਬਣਾਇਆ ਜਾਂਦਾ ਹੈ,ਉਸ ਸਕੂਲ ਵਿੱਚ ਜਿਹੜੇ ਟੀਚਰ ਕੰਮ ਕਰਦੇ ਹਨ ਉਹ ਬੜੀ ਲੇਬਰ ਕਰਦੇ ਹਨ । ਉਥੇ ਬਹੁਤ ਸਾਰੇ ਸਕੂਲ ਵੀ ਇਕੱਠੇ ਹੁੰਦੇ ਹਨ । ਕੀ ਸਰਕਾਰ ਦਾ ਉਨ੍ਹਾਂ ਨੂੰ ਸਪੈਸ਼ਲ ਪੇ ਦੇਣ ਦਾ ਹਾਲੇ ਕੋਈ ਵਿਚਾਰ ਨਹੀਂ ਹੈ? ਜਿਸ ਤਰ੍ਹਾਂ ਪ੍ਰਾਇਮਰੀ ਸਕੂਲਾਂ ਵਾਸਤੇ ਨਵਾਂ ਡਾਇਰੈਕਟੋਰੇਟ ਖੋਲ੍ਹਣ ਦਾ ਵਿਚਾਰ ਅਜੇ ਚਲ ਰਿਹਾ ਹੈ, ਕੀ ਇਸੇ ਤਰ੍ਹਾਂ ਹੀ ਇਸ ਨੂੰ ਵੀ ਲਟਕਾਈ ਜਾਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਵੀ ਐਜੂਕੇਸ਼ਨ ਦੇ ਡਿਪਟੀ ਮਨਿਸਟਰ ਰਹੇ ਹਨ । ਇਨ੍ਹਾਂ ਨੇ ਕਿਸੇ ਫਾਈਲ ਤੇ ਇਨ੍ਹਾਂ ਸੈਂਟਰ ਇਨਚਾਰਜਾਂ ਨੂੰ ਵਖਰਾ ਗਰੇਡ ਦੇਣ ਦਾ ਫ਼ੈਸਲਾ ਨਹੀਂ ਕੀਤਾ । ਬਾਕੀ ਪ੍ਰਾਇਮਰੀ ਸਕੂਲਾਂ ਦੇ ਡਾਇਰੈਕਟੋਰੇਟ ਦਾ ਸਵਾਲ ਇਸ ਵਿਚੋਂ ਪੈਦਾ ਹੀ ਨਹੀਂ ਹੁੰਦਾ ਹੈ ।

## ਜੇ. ਬੀ. ਟੀ. ਕਲਾਸੀਕਲ ਅਤੇ ਵਰਨੈਕੂਲਰ ਅਤੇ ਬੀ. ਟੀ. ਅਧਿਆਪਕਾਂ ਨੂੰ ਪੱਕਾ ਕਰਨਾ

*3283. **ਮਾਸਟਰ ਚੰਦ ਸਿੰਘ** : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦਸਣਗੇ ਕਿ:—

(ੳ) ਰਾਜ ਵਿਚ 31 ਦਸੰਬਰ, 1974 ਨੂੰ ਸਰਕਾਰੀ ਪ੍ਰਾਇਮਰੀ ਮਿਡਲ ਸਕੂਲ ਅਤੇ ਹਾਈ ਸਕੂਲਾਂ ਵਿਚ ਜ਼ਿਲ੍ਹਾਵਾਰ ਜੇ.ਬੀ.ਟੀ. ਅਤੇ ਸੀ ਤੇ ਵੀ. ਅਤੇ ਬੀ. ਟੀ. ਕਾਡਰ ਦੀਆਂ ਅਸਾਮੀਆਂ ਦੀ ਵੱਖ ਵੱਖ ਗਿਣਤੀ ਕਿੰਨੀ ਸੀ;

(ਅ) ਉਕਤ ਭਾਗ (ੳ) ਵਿਚ ਵਰਣਿਤ ਜੇ. ਬੀ. ਟੀ. ਸੀ ਤੇ ਵੀ ਅਤੇ ਬੀ. ਟੀ. ਅਧਿਆਪਕਾਂ ਵਿਚੋਂ 31 ਦਸੰਬਰ 1974 ਤੱਕ ਕਿੰਨੀਆਂ ਨੂੰ ਪੱਕਾ ਕੀਤਾ ਜਾ ਚੁਕਾ ਸੀ ?

**ਸ਼੍ਰੀ ਗੁਰਮੇਲ ਸਿੰਘ** : (ੳ) ਜੇ. ਬੀ. ਟੀ. ਤੇ ਸੀ. ਤੇ ਵੀਂ ਅਤੇ ਬੀ.ਟੀ. ਟੀਚਰਾਂ ਸਬੰਧੀ ਮੰਗੀ ਸੂਚਨਾ ਸਦਨ ਦੀ ਮੇਜ਼ ਉਤੇ ਰੱਖੀ ਜਾਂਦੀ ਹੈ ।

(ਅ) ਜਿੰਨੀ ਸੂਚਨਾ ਉਪਲਬਧ ਸੀ, ਉਹ ਸਦਨ ਦੀ ਮੇਜ਼ ਤੇ ਰੱਖ ਦਿੱਤੀ ਗਈ ਹੈ ਤੇ ਬਾਕੀ ਸੂਚਨਾ ਅਧੀਨ ਦਫ਼ਤਰਾਂ ਤੋਂ ਇਕੱਠੀ ਕੀਤੀ ਜਾ ਰਹੀ ਹੈ ।

ਵਿਧਾਨ ਸਭਾ ਪ੍ਰਸ਼ਨ ਨੰ: 3283 ਦੇ ਭਾਗ (ੳ) ਸਬੰਧੀ ਜੇ.ਬੀ.ਟੀ. ਅਤੇ ਸੀ. ਤੇ ਵੀਂ., ਸੂਚਨਾਂ ਹੇਠ ਲਿਖੇ ਅਨੁਸਾਰ ਹੈ :—

1—11—74 **ਦੀ ਸਥਿਤੀ**

| **ਲੜੀ ਨੰ.** | **ਜ਼ਿਲ੍ਹੇ ਦਾ ਨਾਂ** | **ਜੇ.ਬੀ.ਟੀ.** | **ਸੀ. ਤੇ ਵੀ.** |
|---|---|---|---|
| 1. | ਅੰਮ੍ਰਿਤਸਰ | 6422 | 1127 |
| 2. | ਫਿਰੋਜ਼ਪੁਰ | 5628 | 1170 |
| 3. | ਗੁਰਦਾਸਪੁਰ | 4329 | 793 |
| 4. | ਹੁਸ਼ਿਆਰਪੁਰ | 5341 | 910 |
| 5. | ਜਲੰਧਰ | 4765 | 1012 |
| 6. | ਕਪੂਰਥਲਾ | 1645 | 375 |
| 7. | ਲੁਧਿਆਣਾ | 4720 | 112[illegible] |
| 8. | ਬਠਿੰਡਾ | 2981 | 764 |
| 9. | ਸੰਗਰੂਰ | 2946 | 952 |
| 10. | ਰੋਪੜ | 2314 | 632 |
| 11. | ਪਟਿਆਲਾ | 4183 | 1107 |
| | ਜੋੜ | 45274 | 4969 |

[ਵਿਦਿਆ ਮੰਤਰੀ]

12. ਫ਼ਰੀਦਕੋਟ:—ਇਹ ਜ਼ਿਲ੍ਹਾ 7 ਅਗੱਸਤ 1972 ਤੋਂ ਹੋਂਦ ਵਿਚ ਆਇਆ ਹੈ, ਇਸ ਸਬੰਧੀ ਸੂਚਨਾ ਜ਼ਿਲ੍ਹਾ ਫਿਰੋਜ਼ਪੁਰ ਅਤੇ ਬਠਿੰਡਾ ਵਿਚ ਹੀ ਸ਼ਾਮਲ ਹੈ ।

ਜਿਥੋਂ ਤੱਕ ਬੀ. ਟੀ. ਮਾਸਟਰਾਂ ਦਾ ਸਬੰਧ ਹੈ, ਇਹ ਸਟੇਟ ਕਾਡਰ ਹੈ, ਇਹਨਾਂ ਦੀ ਸੂਚਨਾ ਜ਼ਿਲ੍ਹੇਵਾਰ ਨਹੀਂ ਦਿੱਤੀ ਜਾ ਸਕਦੀ, ਫਿਰ ਵੀ ਕੁੱਲ ਗਿਣਤੀ 6999 ਹੈ ।

**ਪੱਕੇ ਟੀਚਰਾਂ ਦੀ ਸੂਚੀ ਜ਼ਿਲ੍ਹੇਵਾਰ ਹੇਠ ਅਨੁਸਾਰ ਹੈ :—**

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਜੇ.ਬੀ.ਟੀ. | ਸੀ. ਤੇ ਵੀ. | ਕੁੱਲ |
|---|---|---|---|---|
| 1. | ਅੰਮ੍ਰਿਤਸਰ | — | — | — |
| 2. | ਫ਼ਿਰੋਜ਼ਪੁਰ | 128 | — | 128 |
| 3. | ਗੁਰਦਾਸਪੁਰ | — | — | — |
| 4. | ਹੁਸ਼ਿਆਰਪੁਰ | 29 | — | 29 |
| 5. | ਜਲੰਧਰ | 120 | — | 120 |
| 6. | ਕਪੂਰਥਲਾ | — | — | — |
| 7. | ਲੁਧਿਆਣਾ | 214 | 179 | 393 |
| 8. | ਬਠਿੰਡਾ | — | — | — |
| 9. | ਸੰਗਰੂਰ | 326 | — | 326 |
| 10. | ਰੋਪੜ | 326 | — | 326 |
| 11. | ਪਟਿਆਲਾ | 2450 | 301 | 2751 |
| 12. | ਫ਼ਰੀਦਕੋਟ | — | — | — |

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦਸਿਆ ਹੈ ਕਿ 31 ਦਸੰਬਰ, 1974 ਤਕ ਜੇ. ਬੀ. ਟੀ. ਟੀਚਰਜ਼ ਦੀ ਗਿਣਤੀ 45274 ਸੀ, ਕਲਾਸੀਕਲ ਅਤੇ ਵਰਨੈਕੂਲਰ ਟੀਚਰਜ਼ ਦੀ ਗਿਣਤੀ 4969 ਸੀ ਅਤੇ ਬੀ. ਟੀ. ਮਾਸਟਰਾਂ ਦੀ ਗਿਣਤੀ 6999 ਹੈ । ਇਨ੍ਹਾਂ ਵਿਚੋਂ 3889 ਜੇ.ਬੀ.ਟੀ. ਟੀਚਰਜ਼ ਹੁਣ ਤੱਕ ਪੱਕੇ ਕੀਤੇ ਹਨ । ਕਲਾਸੀਕਲ ਅਤੇ ਵਰਨੈਕੂਲਰ 480 ਪੱਕੇ ਕੀਤੇ ਹਨ । ਬੀ. ਟੀ. ਮਾਸਟਰਾਂ ਬਾਰੇ ਦਸਿਆ ਹੀ ਨਹੀਂ ਹੈ । ਚੀਫ਼ ਸੈਕਟਰੀ ਸਾਹਿਬ ਦਾ ਇਕ ਆਰਡਰ ਹੈ ਜਿਸ ਅਨੁਸਾਰ ਤਿੰਨ ਸਾਲਾਂ ਦੇ ਬਾਅਦ 80% ਪੋਸਟਾਂ ਰੈਗੂਲਰ ਹੋ ਜਾਣੀਆਂ ਚਾਹੀਦੀਆਂ ਹਨ । ਕੀ 80% ਪੋਸਟਾਂ ਨੂੰ ਰੈਗੂਲਰ ਕਰਕੇ ਉਨ੍ਹਾਂ ਜਗ੍ਹਾ ਦੇ ਅਗੇਂਸਟ ਮਾਸਟਰਾਂ ਨੂੰ ਪੱਕਾ ਕਰ ਦੇਣਗੇ ?

**ਮੰਤਰੀ** : ਫ਼ੀਲਡ ਵਿਚੋਂ ਸਾਨੂੰ ਸੂਚਨਾ ਆ ਰਹੀ ਹੈ ਅਤੇ ਜਦੋਂ ਸਾਰੀ ਸੂਚਨਾ ਆ ਜਾਵੇਗੀ ਫਿਰ ਐਕਸ਼ਨ ਲੈ ਲਵਾਂਗੇ ।

STARRED QUESTION No. 3275**

**ਸ਼੍ਰੀ ਸਪੀਕਰ:** ਇਸ ਸੁਆਲ ਦੇ ਲਈ ਐਕਸਟੈਨਸ਼ਨ ਮੰਗੀ ਗਈ ਹੈ। (Extension has been asked for in respect of starred Question No. 3275)

ਯਸ਼ ਪਾਲ

ਅ: ਸ: ਨੰ: 311-ਵਿ:ਸ:ਸ:—1ਜਅ-75/
Excise & Taxation Minister, Punjab
Chandigarh.

ਮਈ 5, 1975

ਪਿਆਰੇ ਸਪੀਕਰ ਸਾਹਿਬ ਜੀ,

ਪੰਜਾਬ ਵਿਧਾਨ ਸਭਾ ਦੇ ਸਟਾਰਡ ਸਵਾਲ ਨੰ: 3275 ਜੋ ਮਿਤੀ 6 ਮਈ,1975 ਲਈ ਸਵਾਲਾਂ ਦੀ ਸੂਚੀ ਵਿਚ ਗਿਆਨੀ ਕੁੰਦਨ ਸਿੰਘ ਪਤੰਗ, ਐਮ. ਐਲ. ਏ. ਦੇ ਨਾਂ ਵਲੋਂ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ ਹੈ। ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ। ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦੇ ਜਵਾਬ ਦੇਣ ਦੀ ਮਿਆਦ ਵਿਚ ਘੱਟੋ ਘੱਟ 15 ਦਿਨਾਂ ਦਾ ਵਾਧਾ ਕਰਨ ਦੀ ਕਿਰਪਾ ਕੀਤੀ ਜਾਵੇ।

ਹਿੱਤੂ,
ਸਹੀ।-
(ਯਸ਼ ਪਾਲ)

ਡਾਕਟਰ ਕੇਵਲ ਕ੍ਰਿਸ਼ਨ,
ਸਪੀਕਰ,
ਪੰਜਾਬ ਵਿਧਾਨ ਸਭਾ, ਚੰਡੀਗੜ੍ਹ।

---

## ਮਿਊਂਸਪਲ ਕਮੇਟੀ ਛੇਹਰਟਾ, (ਅੰਮ੍ਰਿਤਸਰ) ਦਾ ਮਕਾਨ ਉਸਾਰੀ ਵਿਭਾਗ ਵੱਲ ਬਣਦਾ ਹਾਊਸ ਟੈਕਸ ਦਾ ਬਕਾਇਆ

*3271. **ਕਾਮਰੇਡ ਸੱਤਪਾਲ ਡਾਂਗ** : ਕੀ ਮਕਾਨ ਉਸਾਰੀ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ :—

(ੳ) ਕੀ ਛੇਹਰਟਾ ਦੀਆਂ ਮਿਊਂਸਪਲ ਹੱਦਾਂ ਦੇ ਅੰਦਰ ਅੰਦਰ ਮਕਾਨ ਉਸਾਰੀ ਵਿਭਾਗ ਦੇ ਕੋਈ ਮਕਾਨ ਕੁਆਰਟਰ ਹਨ;

(ਅ) ਕੀ ਵਿਭਾਗ ਵਲੋਂ ਮਿਊਂਸਪਲ ਕਮੇਟੀ, ਛੇਹਰਟਾ ਨੂੰ ਹਾਊਸ ਟੈਕਸ ਜਾਂ ਹਾਊਸ ਟੈਕਸ ਦੇ ਬਕਾਏ ਵਜੋਂ ਕੋਈ ਰਕਮ ਦੇਣੀ ਬਣਦੀ ਹੈ ;

(ੲ) ਉਕਤ ਟੈਕਸ ਦੇ ਬਕਾਇਆ ਦੀ ਰਕਮ ਕਿੰਨੀ ਹੈ ਅਤੇ ਉਹ ਕਿਹੜੇ ਕਿਹੜੇ ਸਾਲਾਂ ਨਾਲ ਸਬੰਧ ਰਖਦੀ ਹੈ ;

(ਸ) ਕਿਹੜੇ ਕਾਰਨਾਂ ਕਰਕੇ ਰਕਮ ਅਦਾ ਨਹੀਂ ਕੀਤੀ ਗਈ ਹੈ।

---

**For Starred Question No. 3275 and reply thereto please see Appendix to this Debate.

**ਸ੍ਰੀਮਤੀ ਗੁਰਬ੍ਰਿੰਦਰ ਕੌਰ ਬਰਾੜ** : (ੳ) ਹਾਂ ਜੀ ।

(ਅ) ਹਾਂ ਜੀ ।

(ੲ) ਹਾਂ ਜੀ 1972—73 ਤੋਂ 1974—75 ਲਈ 7603.20 ਰੁਪਏ ।

(ਸ) ਮੁਆਮਲਾ ਮਕਾਨ ਉਸਾਰੀ ਡਾਇਰੈਕਟੋਰੇਟ, ਕਿਰਤ ਵਿਭਾਗ ਅਤੇ ਨਗਰ-ਪਾਲਕਾ, ਛੇਹਰਟਾ ਦੇ ਵਿਚਕਾਰ ਚਲਦਾ ਰਿਹਾ ਹੈ । ਕਿਰਤ ਕਮਿਸ਼ਨਰ, ਪੰਜਾਬ ਨੂੰ ਇਹ ਕਹਿ ਦਿੱਤਾ ਗਿਆ ਹੈ ਕਿ ਉਹ ਲੋੜੀਂਦੀ ਅਦਾਇਗੀ ਨਗਰਪਾਲਕਾ ਨੂੰ ਕਰ ਦੇਣ ।

ਬਾਕੀ ਇਨ੍ਹਾਂ ਨੇ ਕਾਰਨ ਪੁੱਛੇ ਹਨ ਹਾਊਜ਼ਿੰਗ ਡਿਪਾਰਟਮੈਂਟ ਨੇ ਸਬਸੀਡਾਈਜ਼ਡ ਇੰਡਸਟ੍ਰੀਅਲ ਹਾਊਸਿਜ਼ ਬਣਾ ਕੇ ਲੇਬਰ ਡਿਪਾਰਟਮੈਂਟ ਦੇ ਹਵਾਲੇ ਕਰ ਦਿੱਤੇ । ਅਗਰ ਇਨ੍ਹਾਂ ਨੇ ਇਸ ਦੇ ਬਾਰ ਕਾਰਨ ਪੁਛਣੇ ਹਨ ਤਾਂ ਕ੍ਰਿਤ ਮੰਤਰੀ ਜੀ ਨੂੰ ਪੁਛਣ ਉਹ ਜ਼ਿਆਦਾ ਅੱਛੀ ਤਰ੍ਹਾਂ ਜਵਾਬ ਦੇ ਸਕਣਗੇ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਜੋ ਲਿਖਿਆ ਹੋਇਆ ਜਵਾਬ ਸਦਨ ਦੀ ਮੇਜ਼ ਤੇ ਰੱਖਿਆ ਹੈ ਉਹ ਹੋਰ ਹੈ ਅਤੇ ਜਿਹੜਾ ਬੀਬੀ ਜੀ ਨੇ ਪੜ੍ਹਿਆ ਹੈ ਉਹ ਹੋਰ ਹੈ । ਜਵਾਬ ਵਿੱਚ ਲਿਖਿਆ ਹੈ ਕਿ ਲੇਬਰ ਕਮਿਸ਼ਨਰ ਨੂੰ ਹਦਾਇਤ ਕਰ ਦਿੱਤੀ ਗਈ ਹੈ ਕਿ ਉਹ ਨਗਰ ਪਾਲਿਕਾ ਨੂੰ ਵਾਜਿਬ ਹਾਊਸ ਟੈਕਸ ਦੇ ਦੇਣ । ਮੈਂ ਬੀਬੀ ਜੀ ਕੋਲੋਂ ਪੁਛਾਂਗਾਂ ਕਿ ਇਹ ਜਵਾਬ ਜਿਹੜਾ ਲਿੱਖ ਕੇ ਦਿੱਤਾ ਹੈ ਇਹ ਕਿਤੇ ਗ਼ਲਤੀ ਨਾਲ ਤਾਂ ਨਹੀਂ ਲਿੱਖ ਕੇ ਦੇ ਦਿੱਤਾ ਜਾਂ ਇਹ ਠੀਕ ਹੈ ।

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਗਲਤੀ ਨਾਲ ਬਿਲਕੁਲ ਨਹੀਂ ਲਿਖਿਆ ਕਿ "ਕਿਰਤ ਕਮਿਸ਼ਨਰ ਨੂੰ ਕਹਿ ਦਿਤਾ ਗਿਆ ਹੈ ਕਿ ਉਹ ਲੋੜੀਂਦੀ ਅਦਾਇਗੀ ਨਗਰਪਾਲਕਾ ਨੂੰ ਕਰ ਦੇਣ ।" ਕਿਉਂਕਿ ਪਹਿਲਾਂ ਕਿਸੇ ਨੂੰ ਪਤਾ ਨਹੀਂ ਸੀ ਕਿ ਆਇਆ ਇਹ ਪੈਸੇ ਹਾਊਸਿੰਗ ਡਿਪਾਰਟਮੈਂਟ ਨੇ ਦੇਣੇ ਹਨ ਜਾਂ ਕਿ ਕਿਰਤ ਵਿਭਾਗ ਨੇ ਦੇਣੇ ਹਨ । ਇਸ ਲਈ ਉਨ੍ਹਾਂ ਦੀ ਆਪਸ ਵਿਚ ਖ਼ਤੋ ਕਿਤਾਬਤ ਚਲਦੀ ਰਹੀ। ਹੁਣ ਹਾਊਸਿੰਗ ਡਿਪਾਰਟਮੈਂਟ ਦੇ ਡਾਇਰੈਕਟਰ ਨੇ ਕਿਰਤ ਕਮਿਸ਼ਨਰ ਨੂੰ ਲਿਖ ਦਿਤਾ ਹੈ ਕਿ ਉਹ ਇਹ ਪੈਸੇ ਦੇ ਦੇਣ । ਬਾਕੀ ਤਾਂ ਕਿਰਤ ਵਜ਼ੀਰ ਸਾਹਿਬ ਦੱਸ ਸਕਣਗੇ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਡਾਇਰੈਕਟਰ, ਹਾਊਸਿੰਗ ਵਿਭਾਗ ਨੇ ਲਿਖ ਦਿਤਾ ਹੈ ਪਰ ਮੈਂ ਬੀਬੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਡਾਇਰੈਕਟਰ ਸਾਹਿਬ ਨੇ ਜ਼ਿੰਮੇਵਾਰੀ ਨਾਲ ਲਿਖਿਆ ਹੈ ਜਾਂ ਕਿ ਗੈਰ-ਜ਼ਿੰਮੇਵਾਰੀ ਨਾਲ ਲਿਖਿਆ ਹੈ ਔਰ ਕੀ ਕਿਰਤ ਕਮਿਸ਼ਨਰ ਸਾਹਿਬ ਮਿਉਂਸਪੈਲਿਟੀ ਦਾ ਟੈਕਸ ਪੇ ਕਰ ਦੇਣਗੇ ਜਾਂ ਲੇਬਰ ਕਮਿਸ਼ਨਰ ਸਾਹਿਬ ਵੀ ਇਹ ਹੀ ਕਹਿ ਦੇਣਗੇ ਕਿ ਬੀਬੀ ਜੀ ਦੇ ਡਾਇਰੈਕਟਰ ਨੇ ਪੇਮੈਂਟ ਕਰਨੀ ਹੈ । (ਹਾਸਾ)

**ਰਾਜ ਮੰਤਰੀ** : ਡਾਇਰੈਕਟਰ ਨੇ ਜ਼ਿੰਮੇਵਾਰੀ ਨਾਲ ਤਾਂ ਜ਼ਰੂਰ ਲਿਖਿਆ ਹੋਵੇਗਾ । ਲੇਕਿਨ ਇਹ ਗਲ ਮੈਂ ਦਸ ਦੇਵਾਂ ਕਿ ਕਿਰਤ ਵਿਭਾਗ ਹਾਊਸਿੰਗ ਵਿਭਾਗ ਦੇ ਅੰਡਰ ਨਹੀਂ ਹੈ । ਇਸ ਲਈ ਮੈਂ ਸਮਝਦੀ ਹਾਂ ਕਿ ਡਾਇਰੈਕਟਰ ਨੇ ਤਾਂ ਰਿਕੁਐਸਟ ਕੀਤੀ ਹੈ । ਉਨ੍ਹਾਂ ਨੂੰ ਇਹ ਨਹੀਂ ਕਿਹਾ ਕਿ ਤੁਸੀਂ ਜ਼ਰੂਰ ਦੇ ਦਿਓ। ਮੈਂ ਵੀ ਇਸ ਗਲ ਨਾਲ ਸਹਿਮਤ ਹਾਂ ਕਿ ਇਹ ਟੈਕਸ ਜ਼ਰੂਰ ਦੇਣਾ ਚਾਹੀਦਾ ਹੈ ਤਾਕਿ ਮਿਉਂਸਪੈਲਿਟੀ ਖ਼ਰਚ ਕਰ ਸਕੇ । ਉਨ੍ਹਾਂ ਦੀਆਂ ਸਲੱਮ ਕਲੀਅਰੈਂਸ ਜਾਂ ਹੋਰ ਡਿਵੈਲਪਮੈਂਟ ਦੀਆਂ ਸਕੀਮਾਂ ਸਿਰੇ ਚੜ੍ਹ ਸਕਣ। ਲੇਕਿਨ ਜੋ ਦੇਣਾ ਹੈ ਇਹ ਕਿਰਤ ਵਿਭਾਗ ਨੇ ਦੇਣਾ ਹੈ । ਇਸ ਦੇ ਬਾਰੇ ਕਿਰਤ ਮੰਤਰੀ ਜੀ ਹੀ ਦੱਸ ਸਕਣਗੇ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਬੀਬੀ ਜੀ ਨੇ ਇਹ ਦੱਸ ਦਿੱਤਾ ਕਿ ਇਹ ਕੁਆਰਟਰ ਤਾਂ ਬਣੇ ਹੋਏ ਹਨ । ਕੀ ਇਹ ਹਕੀਕਤ ਹੈ ਕਿ ਨਹੀਂ ਕਿ ਇਹ ਕੁਆਰਟਰ ਜਿਹੜੇ ਬਣੇ ਹੋਏ ਹਨ ਉਨ੍ਹਾਂ ਦਾ ਕਿਰਾਇਆ ਸਰਕਾਰ ਲੈਂਦੀ ਰਹੀ ਹੈ ਔਰ ਦਸ ਬਾਰਾਂ ਸਾਲ ਹੋ ਗਏ ਹਨ ਉਨ੍ਹਾਂ ਨੂੰ ਬਣਿਆਂ, ਸਰਕਾਰ ਉਨ੍ਹਾਂ ਦਾ ਕਰਾਇਆ ਵਸੂਲ ਕਰਦੀ ਰਹੀ ਹੈ। ਕੀ ਬੀਬੀ ਜੀ ਇਹ ਵੀ ਦੱਸਣਗੇ ਕਿ ਉਹ ਕਿਰਾਇਆ ਕਿਹੜੇ ਮਹਿਕਮੇ ਨੂੰ ਜਾਂਦਾ ਰਿਹਾ ਹੈ ਔਰ ਉਹ ਮਹਿਕਮਾ ਹਾਊਸ ਟੈਕਸ ਕਿਉਂ ਨਹੀਂ ਦਿੰਦਾ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਕਿਰਤ ਵਿਭਾਗ ਦਾ ਇਸ ਨਾਲ ਸਬੰਧ ਹੈ, ਉਸ ਦੀ ਹੀ ਇੰਤਜ਼ਾਮ ਲਈ ਜ਼ਿਮਾਵਾਰੀ ਹੈ । ਉਹ ਹੀ ਕਰਾਏ ਵਗੈਰਾ ਤੇ ਅਲਾਟਮੈਂਟ ਕਰਦਾ ਹੈ ਔਰ ਕਰਾਏ ਆਦਿ ਦੀ ਆਮਦਨ ਵਿਚੋਂ ਉਹ ਹੀ ਖਰਚ ਕਰਦਾ ਹੈ । ਇਸ ਲਈ ਕਿਰਤ ਕਮਿਸ਼ਨਰ ਸਾਹਿਬ ਨੂੰ ਅਸੀਂ ਰਿਕੁਐਸਟ ਕੀਤੀ ਸੀ ਕਿ ਹਾਊਸ ਟੈਕਸ ਪੇ ਕਰ ਦਿਉ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਬੀਬੀ ਜੀ ਨੇ ਤਾਂ ਜ਼ਿਮੇਵਾਰੀ ਕਿਰਤ ਮੰਤਰੀ ਜੀ ਤੇ ਪਾ ਦਿਤੀ ਹੈ ਪਰ ਉਹ ਚੁਪ ਬੈਠੇ ਹਨ । ਉਹ ਕਰਾਇਆ ਵਸੂਲ ਕਰਦੇ ਹਨ । ਕੀ ਲੇਬਰ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਮਿਊਂਸਪਲ ਕਮੇਟੀ ਨੂੰ ਉਨ੍ਹਾਂ ਦਾ ਬਣਦਾ ਵਾਜਬ ਟੈਕਸ ਪੇ ਕਰ ਦੇਣਗੇ ? (ਵਿਘਨ) Speaker Sahib, I should get a reply.

**ਕਿਰਤ ਅਤੇ ਵਿੱਤ ਮੰਤਰੀ** (ਸ੍ਰੀ ਹੰਸ ਰਾਜ ਸ਼ਰਮਾ): ਸਪੀਕਰ ਸਾਹਿਬ, ਡਾਂਗ ਸਾਹਿਬ ਭੁਲ ਗਏ ਹਨ । ਇਨ੍ਹਾਂ ਨੂੰ ਸਵਾਲ ਮੈਨੂੰ ਪੁੱਛਣਾ ਚਾਹੀਦਾ ਸੀ । ਮੈਂ ਇਹ ਮਸਲਾ ਇਨ੍ਹਾਂ ਨਾਲ ਡਿਸਕਸ ਕਰ ਲਵਾਂਗਾ ਔਰ ਜੋ ਚੀਜ਼ ਮੁਨਾਸਿਬ ਹੋਵੇਗੀ ਕਰ ਲਵਾਂਗੇ । (ਹਾਸਾ)

---

## STARRED QUESTIONS NOS. 3277 and 3278

**Mr. Speaker**: Extension has been asked for in respect of starred questions Nos. 3277 and 3278.

ਅੱਧ ਸਰਕਾਰੀ ਪੱਤਰ ਨੰ: 3964-1ਸੀ2-75/

ਹੰਸ ਰਾਜ ਸ਼ਰਮਾ

ਵਿੱਤ ਅਤੇ ਸਥਾਨਕ ਸਰਕਾਰ ਮੰਤਰੀ,
ਸਥਾਨਕ ਸਰਕਾਰ ਵਿਭਾਗ, ਪੰਜਾਬ,
ਚੰਡੀਗੜ੍ਹ ।
ਮਿਤੀ 5 ਮਈ, 1975.

ਵਿਸ਼ਾ :— ਤਾਰਾ ਪ੍ਰਸ਼ਨ ਨੰ: 3277 ਵਲੋਂ ਡਾਕਟਰ ਬਲਦੇਵ ਪ੍ਰਕਾਸ਼, ਐਮ. ਐਲ. ਏ. ਸਬੰਧੀ ਮਿਊਂ-ਸਪਲ ਕਮੇਟੀ, ਅਬੋਹਰ ਦੇ ਇੱਕ ਮੌਜੂਦਾ ਮੈਂਬਰ ਅਤੇ ਉਸ ਦੇ ਪਿਤਾ ਦੇ ਕਬਜ਼ੇ ਅਧੀਨ ਮਿਊਂਸਪਲ ਕਮੇਟੀ ਦੀ ਜ਼ਮੀਨ ਦਾ ਕੁੱਝ ਰਕਬਾ ।

ਪਿਆਰੇ ਸਪੀਕਰ ਸਾਹਿਬ,

ਪੰਜਾਬ ਵਿਧਾਨ ਸਭਾ ਦੇ ਸਟਾਰਡ ਸੁਆਲ ਨੰ: 3277 ਜੋ ਮਿਤੀ 6 ਮਈ, 1975 ਲਈ ਸੁਆਲਾਂ ਦੀ ਸੂਚੀ ਵਿਚ ਡਾਕਟਰ ਬਲਦੇਵ ਪ੍ਰਕਾਸ਼, ਐਮ. ਐਲ. ਏ. ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ ਹੈ। ਲੋੜੀਂਦੀ ਸੂਚਨਾ ਪ੍ਰਾਪਤ ਕਰਨ ਹਿੱਤ ਪਹਿਲਾਂ ਹੀ ਲਿਖਿਆ ਜਾ ਚੁੱਕਾ ਹੈ। ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸੁਆਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸੁਆਲ ਨੂੰ ਮਿਤੀ 16 ਮਈ, 1975 ਤੋਂ ਪਿੱਛੋਂ ਦੀ ਕਿਸੇ ਮਿਤੀ ਲਈ ਸੁਆਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕ੍ਰਿਪਾ ਕੀਤੀ ਜਾਵੇ ।

ਆਪ ਦਾ ਵਿਸ਼ਵਾਸ਼ਪਾਤਰ,
ਸਹੀ—
(ਹੰਸ ਰਾਜ ਸ਼ਰਮਾ)

ਡਾਕਟਰ ਕੇਵਲ ਕ੍ਰਿਸ਼ਨ
ਸਪੀਕਰ,
ਪੰਜਾਬ ਵਿਧਾਨ ਸਭਾ ।

ਹੰਸ ਰਾਜ ਸ਼ਰਮਾ ਅ: ਸ: ਪ: ਨੰ: 7544-ਸੀ 1 (ਏ. ਐਸ. ਓ)-75/1498
ਵਿੱਤ ਮੰਤਰੀ ਪੰਜਾਬ, ਚੰਡੀਗੜ੍ਹ ।
ਮਿਤੀ, 5/6 ਮਈ, 1975 ।

ਪਿਆਰੇ ਡਾ: ਕੇਵਲ ਕ੍ਰਿਸ਼ਨ ਜੀ,

ਪੰਜਾਬ ਵਿਧਾਨ ਸਭਾ ਦੇ ਸਟਾਰਡ ਸਵਾਲ ਨੰ: 3278, ਜੋ ਮਿਤੀ 6 ਮਈ, 1975 ਲਈ ਸੁਆਲਾਂ ਦੀ ਸੂਚੀ ਵਿਚ ਡਾ: ਬਲਦੇਵ ਪ੍ਰਕਾਸ਼, ਐਮ. ਐਲ. ਏ. ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ ਹੈ । ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇੱਕਤਰ. ਕੀਤੀ ਜਾ ਰਹੀ ਹੈ। ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸੁਆਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਹ ਸੁਆਲ ਨੂੰ ਮਿਤੀ 16 ਮਈ, 1975 ਤੋਂ ਪਿਛੋਂ ਦੀ ਕਿਸੇ ਮਿਤੀ ਲਈ ਸੁਆਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ ।

ਸ੍ਰੀ ਕੇਵਲ ਕ੍ਰਿਸ਼ਨ , ਹਿੱਤੂ
ਸਪੀਕਰ, ਸਹੀ/-
ਪੰਜਾਬ ਵਿਧਾਨ ਸਭਾ । (ਹੰਸ ਰਾਜ ਸ਼ਰਮਾ)

---

## UNSTARRED QUESTIONS AND ANSWERS

### ENQUIRY AGAINST THE DEPUTY DIRECTOR OF EDUCATION DEPARTMENT

**979. Master Chand Singh** : Will the Minister for Education be pleased to :—

(a) state whether any inquiry through Vigilance Department or otherwise was held against any Deputy Director in the Education Department during the period from 1st January, 1971 to 31st December, 1974; if so, his/her name;

(b) lay on Table of the House a copy of the report of the enquiry stating the action taken thereon ?

**Shri Gurmail Singh** : (a) Enquiries were held against certain Deputy Directors of the Education Department during the period from 1st January, 1971 to 31st December, 1974. It is, however, not in the public interest to disclose the names.

(b) For the reasons stated above the copy of the reports cannot be laid on the Table of the House.

[ਸਿਖਿਆ ਵਿਭਾਗ ਦੇ ਕੁਝ ਉਪ-ਡਾਇਰੈਕਟਰਾਂ ਵਿਰੁੱਧ 1 ਜਨਵਰੀ, 1971 ਤੋਂ 31 ਦਸੰਬਰ, 1974 ਤਕ ਪੜਤਾਲ ਕੀਤੀ ਗਈ ਸੀ । ਉਨ੍ਹਾਂ ਦੇ ਨਾਂ ਦੱਸਣਾ ਲੋਕ ਹਿੱਤ ਵਿਚ ਨਹੀਂ ਹਨ ।

(ਅ) ਉਪਰ (ੳ) ਵਿਚ ਦੱਸੀ ਵਜ੍ਹਾ ਕਰਕੇ ਪੜਤਾਲ ਰਪੋਟ ਦੀਆਂ ਕਾਪੀਆਂ ਸੱਦਨ ਦੀ ਮੇਜ਼ ਤੇ ਨਹੀਂ ਰੱਖੀਆਂ ਜਾ ਸਕਦੀਆਂ ।]

**ਰਾਜ ਵਿਚ ਲਗਾਏ ਗਏ ਐਨ. ਐਫ. ਸੀ. ਕਰਮਚਾਰੀਆਂ ਦੇ ਤਨਖ਼ਾਹ ਸਕੇਲ ਆਦਿ।**

980. **ਸ੍ਰੀ ਗੁਰਦਿਆਲ ਸੈਣੀ** : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦਸਣਗੇ ਕਿ:—

(ੳ) ਕਿ ਕੀ ਇਹ ਠੀਕ ਹੈ ਕਿ ਕੇਂਦਰ ਸਰਕਾਰ ਨੇ ਰਾਜ ਵਿਚ ਨੈਸ਼ਨਲ ਫ਼ਿਟਨੈਸ ਕੋਰ ਦੇ ਕਰਮਚਾਰੀਆਂ ਨੂੰ ਲਗਾਏ ਜਾਣ ਦੇ ਸਬੰਧ ਵਿਚ ਵਿੱਤੀ ਲੋੜ ਨੂੰ ਪੂਰਾ ਕਰਨ ਲਈ ਰਾਜ ਸਰਕਾਰ ਨੂੰ ਸਹਿਮਤੀ ਦੇ ਦਿਤੀ ਹੈ।

(ਅ) ਕੀ ਇਹ ਵੀ ਠੀਕ ਹੈ ਕਿ ਕੇਂਦਰ ਸਰਕਾਰ ਨੇ ਰਾਜ ਸਰਕਾਰ ਨੂੰ ਉਨ੍ਹਾਂ ਨੂੰ ਰਾਜ ਦੇ ਸਕੇਲ ਅਰਥਾਤ, ਫਿਜ਼ੀਕਲ ਐਜੂਕੇਸ਼ਨ ਦਾ ਡਿਪਲੋਮਾ, ਫਿਜ਼ੀਕਲ ਐਜੂਕੇਸ਼ਨ ਦਾ ਸਰਟੀਫਿਕੇਟ ਅਤੇ 1966 ਤੋਂ ਲੈ ਕੇ ਸਿਲੈਕਸ਼ਨ ਗਰੇਡ ਦੇਣ ਦੀ ਸਿਫਾਰਸ਼ ਕੀਤੀ ਹੈ, ਜੇਕਰ ਅਜਿਹਾ ਹੋਵੇ ਤਾਂ ਰਾਜ ਸਰਕਾਰ ਦੁਆਰਾ ਇਸ ਸਬੰਧ ਵਿਚ ਕੀ ਕਾਰਵਾਈ ਕੀਤੀ ਗਈ ?

**ਸ੍ਰੀ ਗੁਰਮੇਲ ਸਿੰਘ** : (ੳ) ਹਾਂ ਜੀ। ਕੇਂਦਰੀ ਸਰਕਾਰ ਨੇ ਇਸ ਬਾਰੇ ਪਰਵਾਨਗੀ ਦੇ ਦਿਤੀ ਹੈ। ਪਰ ਹਾਲੀ ਤਫ਼ਸੀਲ ਨਾਲ ਸਾਰੇ ਵੇਰਵਿਆਂ ਬਾਰੇ ਵਿਚਾਰਿਆ ਜਾ ਰਿਹਾ ਹੈ।

(ਅ) ਪਹਿਲਾਂ ਕੇਂਦਰ ਸਰਕਾਰ ਦਾ ਇਹ ਇਰਾਦਾ ਸੀ ਕਿ ਡੀ:ਪੀ:ਈ: ਅਤੇ ਸਰਟੀਫਿਕੇਟ ਇਨ ਫਿਜ਼ੀਕਲ ਐਜੂਕੇਸ਼ਨ ਦੀਆਂ ਯੋਗਤਾਵਾਂ ਵਾਲੇ ਪੇ ਸਕੇਲਜ਼ ਉਨ੍ਹਾਂ ਨੂੰ ਦਿਤੇ ਜਾਣ, ਪਰ ਹੁਣ ਦੀ ਸਥਿਤੀ ਅਨੁਸਾਰ ਕੇਵਲ ਸਰਟੀਫ਼ਿਕੇਟ ਇਨ ਫ਼ਿਜ਼ੀਕਲ ਅਜੂਕੇਸ਼ਨ ਵਾਲੇ ਗਰੇਡ ਦੇਣ ਬਾਰੇ ਮਾਮਲਾ ਭਾਰਤ ਸਰਕਾਰ ਨਾਲ ਵਿਚਾਰਿਆ ਜਾ ਰਿਹਾ ਹੈ।

[(a) Yes, the Central Government have agreed regarding this. However the details are being worked out.

(b) In the beginning it was the intention of the Central Government to treat the N.F.C. Instructors at par with D.P. Eds/ C. P. Eds. in the matter of pay scales. But according to the latest position the question of absorbing them in the grades meant for C. P. Eds has been taken up with Central Government.]

---

## QUESTIONS OF PRIVILEGE

Mr. Speaker : I have received notice of a Privilege Motion from Comrade Satya Pal Dang, M.L.A. wherein he has stated that he had pointed out to me that the reply to Unstarred Question No. 846 regarding construction of school building in Chheharta contained a wrong statement and that thereupon I had written to the Minister in November, 1974, requesting him to intimate the correct position. The Member has further stated in his Privilege Motion that he has not yet been informed about the correct position and it is obvious that the Minister has not given a reply to me.

[Mr. Speaker]

I may point out that it is a fact that when I was approached by the Member, I wrote to the Minister. Today I have received a reply from the Minister stating therein that the correct position would be intimated to me shortly. I would request the Minister to expedite the matter and intimate to me the correct position so that necessary further action is taken in the matter.

Undoubtedly, there has been delay in the matter. I would, therefore, request the Minister to ensure that such delays are avoided in future.

I would give my ruling on receipt of the final reply from the Minister intimating the correct position.

---

**Mr. Speaker** : I have received another notice of Question of Privilege from Comrade Raj Kumar, M.L.A., wherein he has stated that Sardar Umrao Singh, Revenue Minister gave wrong information while replying to starred questions Nos. 822 and 823 regarding 'Declaration of villages within 10 miles belt from International Border in Punjab' and 'Representation from the Government Employees of Dhariwal for Declaration of Dhariwal town within 10 miles belt of Border' respectively.

As per past practice, I am writing to the Minister concerned to clarify the position. On receipt of his reply I will examine the matter and then give my ruling.

**Mr. Speaker**: Now the House will take up Call Attention Notices.

(*Interruptions and Noise in the House*)

(ਇਸ ਸਮੇਂ ਕਈ ਮੈਂਬਰ ਸਾਹਿਬਾਨ ਅਕਾਲੀ ਪਾਰਟੀ ਵਲੋਂ ਖੜੇ ਹੋ ਕੇ ਪੁਆਇੰਟ ਆਫ਼ ਆਰਡਰ ਦੀ ਮੰਗ ਕਰਨ ਲਗ ਪਏ ।)

**ਸ੍ਰੀ ਸਪੀਕਰ**: ਤੁਸੀਂ ਵਾਰੀ ਵਾਰੀ ਆਪਣਾ ਆਪਣਾ ਪੁਆਇੰਟ ਆਫ਼ ਆਰਡਰ ਰੇਜ਼ ਕਰ ਲਵੋ । ਪਹਿਲਾਂ ਬਰਨਾਲਾ ਜੀ ਤੁਸੀਂ ਬੋਲੋ । (You may raise your point of order turn by turn. Barnala Ji, you may please first raise your point of order.)

**ਸਰਦਾਰ ਸੁਰਜੀਤ ਸਿੰਘ** (ਬਰਨਾਲਾ) : ਸਪੀਕਰ ਸਾਹਿਬ, ਮੈਂ ਇਕ ਸ਼ਾਰਟ ਨੋਟਿਸ ਕੁਐਸਚਨ ਦਿੱਤਾ ਸੀ ਜਿਹੜਾ ਕਿ ਰੂਲ 47 ਦੇ ਅੰਡਰ ਦਿੱਤਾ ਸੀ । ਮੈਂ ਬੇਨਤੀ ਕੀਤੀ ਸੀ ਕਿ ਆਇਆ ਮਿਸਿਜ਼ ਸੰਧੂ ਦਾ ਅਸਤੀਫਾ ਮਨਜ਼ੂਰ ਕਰ ਲਿਆ ਜਾਂ ਨਹੀਂ । ਤੁਸੀਂ ਉਹ ਡਿਸਅਲਾਓ ਕਰ ਦਿੱਤਾ ਇਹ ਕਹਿ ਕੇ ਕਿ ਇਹ ਇੰਡੀਵਿਜੂਅਲ ਕੇਸ ਹੈ । ਰੂਲ 47 ਬਿਲਕੁਲ ਕਲੀਅਰ ਹੈ :—

"A question relating to a matter of public importance may be asked.."

ਸਪੀਕਰ ਸਾਹਿਬ, ਇਹ ਪਬਲਿਕ ਇਮਪਾਰਟੈਂਸ ਦਾ ਸਵਾਲ ਸੀ । ਸਾਨੂੰ ਕੋਰਟ ਵਿਚ ਜਾਣਾ ਪਿਆ ਉਥੇ ਹਜ਼ਾਰ ਆਦਮੀ ਕੋਰਟ ਵਿਚ ਪ੍ਰੋਸੀਡਿੰਗਜ਼ ਵੇਖਣ ਲਈ ਆਏ ਹੋਏ ਸਨ । ਤੁਸੀਂ ਕਹਿੰਦੇ ਹੋ ਕਿ ਇਹ ਇੰਡੀਵਿਜੁਅਲ ਕੇਸ ਹੈ । ਮੈਂ ਚਾਰ ਦਿਨਾਂ ਦਾ ਨੋਟਿਸ ਦਿਤਾ ਸੀ ਇਸ ਸ਼ਾਰਟ ਕੁਐਸਚਨ ਲਈ । Ths is valid, within the rules and the Minister should have been asked to make a reply in the House.

**ਸ੍ਰੀ ਸਪੀਕਰ** ; ਇਹ ਤਾਂ ਇੰਡੀਵਿਜੁਅਲ ਨਾਲ ਤੁਅੱਲਕ ਰਖਦਾ ਹੈ । ਅਗਰ ਮਨਿਸਟਰ ਸਾਹਿਬ ਕੁਝ ਕਲੈਰੀਫਾਈ ਕਰਨਾ ਚਾਹੁੰਦੇ ਹਨ ਤਾਂ ਉਹ ਕਰ ਲੈਣ । (This concerns an individual. However if the hon'ble Minister wants to clarify something, he can do so.)

## STATEMENT BY THE EDUCATION MINISTER REGARDING ACCEPTANCE OF THE RESIGNATION OF MRS. SATWANT KAUR SANDHU, ART & CRAFT TEACHER

**ਵਿਦਿਆ ਮੰਤਰੀ** : ਸਪੀਕਰ ਸਾਹਿਬ, ਸ੍ਰੀਮਤੀ ਸਤਵੰਤ ਕੌਰ ਸੰਧੂ ,ਆਰਟ ਐਂਡ ਕਰਾਫਟ ਟੀਚਰੈਸ ਦਾ ਅਸਤੀਫਾ 22 ਅਪਰੈਲ ਨੂੰ ਡੀ.ਪੀ.ਆਈ. ਦੇ ਦਫਤਰ ਪੁੱਜਾ ਔਰ ਉਸ ਨੇ ਟੈਲੀਫੂਨ ਕਰਕੇ ਡੀ.ਈ.ਓ. ਰੋਪੜ ਤੋਂ ਉਸ ਦਾ ਸਾਰਾ ਰਿਕਾਰਡ ਮੰਗਵਾਇਆ । 23 ਤਾਰੀਖ ਨੂੰ ਜੋ ਯੂ.ਟੀ. ਵਾਲਿਆਂ ਨੇ ਕਾਗਜ਼ ਦਿਤੇ ਉਹ ਡੀ.ਈ.ਓ. ਨੂੰ ਭੇਜ ਦਿਤੇ ਕਿ ਉਸ ਦਾ ਸਾਰਾ ਰਿਕਾਰਡ ਭੇਜ ਦਿਤਾ ਜਾਵੇ । 24 ਤਾਰੀਖ ਨੂੰ ਛੁੱਟੀ ਸੀ ਔਰ ਉਸ ਤੋਂ ਬਾਅਦ 25 ਤਾਰੀਖ ਨੂੰ ਡਿਸਟ੍ਰਿਕਟ ਐਜੂਕੇਸ਼ਨ ਅਫਸਰ, ਰੋਪੜ ਨੇ ਯੂ. ਟੀ. ਨੂੰ ਚਿਠੀ ਲਿਖੀ ਕਿ ਸਾਨੂੰ ਫਲਾਂ ਫਲਾਂ ਰਿਕਾਰਡ ਚਾਹੀਦਾ ਹੈ, ਸਰਵਿਸ ਬੁਕ ਵਗੈਰਾ ਵਗੈਰਾ । ਉਸ ਤੋਂ ਬਾਅਦ 26 ਅਤੇ 27 ਤਾਰੀਖ ਨੂੰ ਦੋ ਛੁਟੀਆਂ ਸਨ । 28 ਤਾਰੀਖ ਨੂੰ ਇਹ ਕੇਸ ਹਾਈ ਕੋਰਟ ਵਿਚ ਚਲਾ ਗਿਆ ਔਰ 28 ਤਾਰੀਖ ਨੂੰ ਹਾਈਕੋਰਟ ਦੀਆਂ ਇਨਸਟਰਕਸ਼ਨਾਂ ਦੇ ਮੁਤਾਬਕ ਇਸ ਦਾ ਜੋ ਅਸਤੀਫਾ ਸੀ ਉਹ ਮਨਜ਼ੂਰ ਕੀਤਾ ਗਿਆ (ਥੰਪਿੰਗ) (ਅਕਾਲੀ ਪਾਰਟੀ ਵਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ) (ਸ਼ੋਰ) ।

**Mr. Speaker**: Order Please.

**ਵਿਦਿਆ ਮੰਤਰੀ** : ਸਪੀਕਰ ਸਾਹਿਬ, ਮੈਂ ਕਲੈਰੀਫਾਈ ਕਰਨਾ ਚਾਹੁੰਦਾ ਹਾਂ । ਅਸਤੀਫਾ ਅਸੈਪਟ ਕਰਨ ਲਈ ਜੋ ਪ੍ਰੋਸੀਜਰ ਹੈ, ਉਹ ਇਹ ਹੈ ਕਿ ਜੇ ਟੈਂਪਰੇਰੀ ਐਂਪਲਾਈ ਹੋਵੇ ਤਦ ਵੀ ਉਸ ਨੂੰ ਇਕ ਮਹੀਨੇ ਦਾ ਨੋਟਿਸ ਦੇਣਾ ਪੈਂਦਾ ਹੈ ਅਤੇ ਤਾਂ ਹੀ ਅਸਤੀਫਾ ਮੰਨਿਆ ਜਾਂਦਾ ਹੈ ਅਤੇ ਜੇ ਕੋਈ ਐਂਪਲਾਈ ਟੈਂਪਰੇਰੀ ਨਾ ਹੋਵੇ , ਪਰਮਾਨੈਂਟ ਹੋਵੇ ਤਾਂ ਜੋ ਨਾਰਮਲ ਪ੍ਰੋਸੀਜਰ ਹੈ, ਜੋ ਸੀ.ਐਸ.ਆਰ. ਦੀਆਂ ਇੰਸਟਰਕਸ਼ਨਜ਼ ਹਨ, ਉਨ੍ਹਾਂ ਦੇ ਮੁਤਾਬਿਕ 3 ਮਹੀਨੇ ਦੇ ਨੋਟਿਸ ਦਾ ਟਾਈਮ ਮੁਕੱਰਰ ਕੀਤਾ ਗਿਆ ਹੈ । ਇਸ ਗਲ ਨੂੰ ਇਹ (ਅਕਾਲੀ ਪਾਰਟੀ ਵਲ ਇਸ਼ਾਰਾ ਕਰਦੇ ਹੋਏ) ਅਨਡਿਊ ਪਬਲਿਸਿਟੀ ਦੇਣਾ ਚਾਹੁੰਦੇ ਹਨ ਤੇ ਇਸ ਚੀਜ਼ ਨੂੰ ਇਕ ਪੋਲੀਟੀਕਲ ਸਟੰਟ ਬਣਾਉਣਾ ਚਾਹੁੰਦੇ ਹਨ ।

**Voices**: No, no. (*Interruptions*)

**ਸ੍ਰੀ ਸਪੀਕਰ** : ਮਨਿਸਟਰ ਸਾਹਿਬ ਨੂੰ ਸੁਣ ਲਵੋ । (Please listen to the hon. Minister.)

**ਵਿਦਿਆ ਮੰਤਰੀ** : ਸਾਡੇ ਕਿਸੇ ਅਫਸਰ ਨੇ ਵੀ ਆਪਣੇ ਪਾਰਟ ਤੇ ਕਿਸੇ ਕਿਸਮ ਦੀ ਢਿਲ ਵਗੈਰਾ ਨਹੀਂ ਕੀਤੀ ਅਤੇ ਪੂਰੀ ਤੇਜ਼ੀ ਨਾਲ ਕੰਮ ਲਿਆ ਹੈ ਅਤੇ ਆਪਣੇ ਅਫਸਰਾਂ ਤੋਂ ਜੋ ਇਨਫਰਮੇਸ਼ਨ ਚਾਹੀਦੀ ਸੀ, ਉਹ ਇਕ ਦਮ ਮੰਗੀ ਗਈ ਹੈ। ਇਸ ਕਰਕੇ, ਸਪੀਕਰ ਸਾਹਿਬ, ਇਹ ਹੁਣ ਇਸ ਗਲ ਨੂੰ ਪੋਲੀਟੀਕਲ ਸਟੰਟ ਬਣਾਉਣਾ ਚਾਹੁੰਦੇ ਹਨ। (ਵਿਘਨ) ਇਹ ਹਾਈ ਕੋਰਟ ਚਲੇ ਗਏ ਅਸਤੀਫਾ ਮਨਜ਼ੂਰ ਕਰਵਾਉਣ ਲਈ। ਸਪੀਕਰ ਸਾਹਿਬ, ਇਹ ਸਾਰੀਆਂ ਚੀਜ਼ਾਂ ਵੇਖਣੀਆਂ ਪੈਂਦੀਆਂ ਹਨ ਕਿ ਕਿਸੇ ਐਂਪਲਾਈ ਦੇ ਖਿਲਾਫ ਕੋਈ ਇਨਕੁਆਰੀ ਤਾਂ ਨਹੀਂ, ਕੋਈ ਡਿਊਜ਼ ਤਾਂ ਨਹੀਂ; ਕੋਈ ਗੌਰਮਿੰਟ ਦੀ ਪਰਾਪਰਟੀ ਤਾਂ ਨਹੀਂ, ਕੋਈ ਕਿਤਾਬਾਂ ਜਾਂ ਰਜਿਸਟਰ ਵਗੈਰਾ ਤਾਂ ਨਹੀਂ ਅਤੇ ਇਸ ਤੋਂ ਇਲਾਵਾ ਹਾਊਸ ਰੈਂਟ ਵੀ ਹੋ ਸਕਦਾ ਹੈ। ਸੋ, ਇਨ੍ਹਾਂ ਗਲਾਂ ਦੀ ਕਲੈਰੀਫਿਕੇਸ਼ਨ ਤੋਂ ਬਾਅਦ ਅਤੇ ਸਾਰੇ ਪ੍ਰੋਸੀਜਰ ਨੂੰ ਮੁਕੰਮਲ ਕਰਨ ਤੋਂ ਬਾਅਦ ਅਸਤੀਫਾ ਮਨਜ਼ੂਰ ਹੋਣਾ ਸੀ।

**ਕੁਝ ਆਵਾਜ਼ਾਂ** : ਹੁਣ ਅਸਤੀਫਾ ਮਨਜ਼ੂਰ ਹੋ ਗਿਆ ਹੈ ਕਿ ਨਹੀਂ ?

**ਸ੍ਰੀ ਸਪੀਕਰ** : ਅਸਤੀਫਾ ਮਨਜ਼ੂਰ ਕਰ ਲਿਆ ਗਿਆ ਹੈ, ਮਨਿਸਟਰ ਸਾਹਿਬ ਨੇ ਦਸਿਆ ਹੈ। 28 ਤਾਰੀਖ ਨੂੰ ਮਨਜ਼ੂਰ ਕਰ ਲਿਆ ਸੀ। (The resignation was accepted on the 28th instant as stated by the hon. Minister.)

## ADJOURNMENT MOTION

**ਕਾਮਰੇਡ ਸਤ ਪਾਲ ਡਾਂਗ** : ਸਪੀਕਰ ਸਾਹਿਬ, ਜਨਵਰੀ, 1975 ਦੇ ਵਿਚ ਫਾਈਨੈਂਸ ਅਤੇ ਲੇਬਰ ਮਨਿਸਟਰ ਸਾਹਿਬ ਨੇ ਇਸ ਫੈਸਲੇ ਦਾ ਐਲਾਨ ਕੀਤਾ ਸੀ ਕਿ 10 ਲੱਖ ਰੁਪਿਆ ਉਨ੍ਹਾਂ ਵਰਕਰਾਂ ਨੂੰ, ਜਿਹੜੇ ਬਿਜਲੀ ਦੀ ਕੱਟ ਕਰਕੇ ਨੁਕਸਾਨ ਉਠਾਉਣ ਵਾਲੇ ਸਨ ਬਿਨਾਂ ਸੂਦ, ਕਰਜ਼ੇ ਦੇ ਤੌਰ ਤੇ ਵੰਡਿਆ ਜਾਵੇਗਾ। ਕੁਝ ਉਸ ਵਾਸਤੇ ਸ਼ਰਤਾਂ ਵੀ ਲਗਾਈਆਂ ਗਈਆਂ, ਪਰ ਇਹ ਰੁਪਿਆ ਉਨ੍ਹਾਂ ਨੂੰ ਅਜੇ ਤਕ ਨਹੀਂ ਦਿਤਾ ਗਿਆ ਹਾਲਾਂਕਿ ਇਹ ਕਿਹਾ ਗਿਆ ਹੈ ਕਿ ਅਪਰੈਲ ਦੇ ਆਖ਼ੀਰ ਤਕ ਇਹ ਰੁਪਿਆ ਵੰਡ ਦਿਤਾ ਜਾਵੇਗਾ। ਮਨਿਸਟਰ ਸਾਹਿਬ ਨੂੰ ਇਹ ਵੀ ਰਿਕੁਐਸਟ ਕੀਤੀ ਸੀ ਕਿ ਇਹ 10 ਲੱਖ ਰੁਪਿਆ ਥੋੜਾ ਹੈ ਤਾਂ ਉਨ੍ਹਾਂ ਨੇ ਕਿਹਾ ਸੀ ਕਿ ਹੋਰ ਵੀ ਵਧਾ ਦੇਵਾਂਗੇ ਅਤੇ ਸ਼ਰਤਾਂ ਵੀ ਨਰਮ ਕਰ ਦੇਵਾਂਗੇ। ਪਰ ਹਾਲਾਂ ਤੀਕ ਇਕ ਪੈਸਾ ਵੀ ਨਹੀਂ ਵੰਡਿਆ ਗਿਆ। ਵਰਕਰਾਂ ਦੀ ਹਾਲਤ ਚੰਗੀ ਨਹੀਂ ਹੁੰਦੀ ਅਤੇ ਜੇ ਸਾਰਾ ਸਾਲ ਉਨ੍ਹਾਂ ਨੂੰ ਤਨਖਾਹ ਵੀ ਮਿਲਦੀ ਰਹੇ ਤਾਂ ਵੀ ਉਨ੍ਹਾਂ ਦਾ ਗੁਜ਼ਾਰਾ ਨਹੀਂ ਹੁੰਦਾ। ਲੇਕਿਨ ਇਥੇ ਪੰਜਾਬ ਵਿਚ ਤਾਂ ਸਾਰਾ ਸਾਲ ਬਿਜਲੀ ਦੀ ਕੱਟ ਕਰਕੇ ਇੰਡਸਟਰੀਆਂ ਬੰਦ ਰਹੀਆਂ ਅਤੇ ਵਰਕਰਾਂ ਨੂੰ ਬਹੁਤ ਨੁਕਸਾਨ ਹੋਇਆ। ਇਸ ਗਲ ਨੂੰ 5 ਮਹੀਨੇ ਹੋ ਗਏ ਹਨ, ਪਰ ਉਸ ਫੈਸਲੇ ਦੀ ਇੰਪਲੀਮੈਂਟੇਸ਼ਨ ਨਹੀਂ ਹੋਈ। ਹੁਣ ਇਸ ਬਾਰੇ ਐਡਜਰਨਮੈਂਟ ਮੋਸ਼ਨ ਦਿਤੀ ਸੀ।

**ਸ੍ਰੀ ਸਪੀਕਰ** : ਡਾਂਗ ਸਾਹਿਬ, ਇਹ ਮੈਟਰ ਰੀਸੈਂਟ ਔਕਰੈਂਸ ਦਾ ਨਹੀਂ ਹੈ, ਤੁਸੀਂ ਤਾਂ ਸਿਆਣੇ ਪਾਰਲੀਮੈਂਟਰੀਅਨ ਹੋ, ਇਹ ਐਡਜਰਨਮੈਂਟ ਮੋਸ਼ਨ ਦਾ ਵਿਸ਼ਾ ਨਹੀਂ ਬਣਦਾ। (Dang Sahib, you are an old Parliamentarian. This matter is not of recent occurrence and as such it does not form the subject matter of an Adjournment Motion.)

**ਕਾਮਰੇਡ ਸੱਤ ਪਾਲ ਡਾਂਗ** : ਕਾਲ ਅਟੈਨਸ਼ਨ ਤਾਂ ਬਣ ਸਕਦੀ ਹੈ।

**ਸ੍ਰੀ ਸਪੀਕਰ:** ਇਸ ਦੀ ਕਾਪੀ ਮਨਿਸਟਰ ਸਾਹਿਬ ਨੂੰ ਭੇਜ ਦਿਤੀ ਗਈ ਹੈ । ਮਨਿਸਟਰ ਸਾਹਿਬ ਇਸ ਬਾਰੇ ਕੁਝ ਕਹਿਣ ਵੀ ਲਗੇ ਹਨ । (A copy has been sent to the hon. Minister. He is going to say something about the matter).

## STATEMENT BY THE FINANCE MINISTER REGARDING PAYMENT TO WORKERS HIT BY POWER-CUT

**ਵਿੱਤ ਮੰਤਰੀ** (ਸ੍ਰੀ ਹੰਸ ਰਾਜ ਸ਼ਰਮਾ) : ਸਰਕਾਰ ਦੀ ਪਾਲਸੀ ਦੇ ਮੁਤਾਬਕ ਪਿਛੇ ਵੀ ਅਜਿਹੇ ਲੋਨ ਮਨਿਸਟਰੀਆਂ ਦੇ ਦਿੰਦੀਆਂ ਸਨ । ਸਾਰਾ ਹਾਊਸ ਜਾਣਦਾ ਹੈ ਕਿ ਉਸ ਕਰਜ਼ੇ ਦੇ ਵਿਚ ਤਬਦੀਲੀ ਕਰ ਦਿਤੀ ਗਈ ਸੀ । ਇਥੇ ਪਹਿਲੀ ਦਫਾ ਪਾਵਰ ਕੱਟ ਦੀ ਵਜ੍ਹਾ ਨਾਲ, ਬਿਜਲੀ ਦੀ ਸ਼ਾਰਟੇਜ ਦੀ ਵਜ੍ਹਾ ਨਾਲ ਹੋਏ ਨੁਕਸਾਨ ਵਾਸਤੇ ਵਰਕਰਾਂ ਲਈ ਫਸਟ ਟਾਈਮ ਅਸੀਂ ਇਸ ਵਾਸਤੇ 10 ਲੱਖ ਰੁਪਿਆ ਰਖਿਆ ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ** **

**ਸ੍ਰੀ ਸਪੀਕਰ** : ਇਹ ਜੋ ਕੁਝ ਬਰਾੜ ਸਾਹਿਬ ਕਹਿ ਰਹੇ ਹਨ ਇਹ ਰਿਕਾਰਡ ਨਾ ਕੀਤਾ ਜਾਵੇ । (Whatever Brar Sahib is saying should not be recorded.)

**ਵਿੱਤ ਮੰਤਰੀ** : ਇਸ ਤੋਂ ਪਹਿਲਾਂ ਕਿਸੇ ਸਰਕਾਰ ਨੇ ਵੀ ਇਸ ਤਰ੍ਹਾਂ ਦਾ ਕਦਮ ਨਹੀਂ ਚੁਕਿਆ ਹੈ ਕਿ ਪਾਵਰ ਕੱਟ ਦੀ ਵਜ੍ਹਾ ਨਾਲ ਵਰਕਰਾਂ ਨੂੰ ਜਿਹੜਾ ਨੁਕਸਾਨ ਹੋਇਆ ਹੈ, ਉਸ ਨੂੰ ਵੀ ਕੰਪਨਸੇਟ ਕੀਤਾ ਜਾਵੇ । (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ** : ** **

**ਸ੍ਰੀ ਸਪੀਕਰ** : ਇਹ ਜੋ ਬਰਾੜ ਸਾਹਿਬ ਕਹਿ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ । (Whatever Brar Sahib is saying should not be recorded).

**ਵਿੱਤ ਮੰਤਰੀ** : ਇਹ 10 ਲੱਖ ਰੁਪਿਆ ਵਰਕਰਾਂ ਨੂੰ ਅਪਰੈਲ ਤਕ ਵੰਡਣਾ ਸੀ ਅਤੇ ਉਨ੍ਹਾਂ ਵਿਚ ਵੰਡਿਆ ਜਾਣਾ ਸੀ, ਜਿਥੇ 40% ਕੱਟ ਹੋਵੇ ਅਤੇ ਇਸ ਕੱਟ ਦਾ ਕਰਾਈਟੀਰੀਆ ਰਖਣ ਲਈ ਇਹ ਕੀਤਾ ਸੀ ਕਿ ਜਿਨ੍ਹਾਂ ਨੂੰ 10 % ਵੇਜਿਜ਼ ਵਿਚ ਨੁਕਸਾਨ ਹੋਇਆ ਸੀ, ਉਨ੍ਹਾਂ ਨੂੰ ਇਹ ਲੋਨ ਦਿਤਾ ਜਾਵੇ । ਇਸ ਬਾਰੇ ਡਾਂਗ ਸਾਹਿਬ ਨੂੰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਦੋ ਚਾਰ ਦਿਨ ਹੋਏ ਇਕ ਮੀਟਿੰਗ ਕੀਤੀ ਗਈ ਸੀ ਅਤੇ ਇਸ ਚੀਜ਼ ਵਿਚ ਇਕ ਹੋਰ ਤਬਦੀਲੀ ਵੀ ਕਰ ਦਿਤੀ ਗਈ ਹੈ ਕਿ ਇਹ ਕਰਜ਼ਾ ਕੁਝ ਹੋਰ ਮਜ਼ਦੂਰਾਂ ਨੂੰ ਵੀ ਵੰਡਿਆ ਜਾਵੇਗਾ । ਫਿਰ ਇਹ ਕਿਹਾ ਗਿਆ ਕਿ ਇਹ ਪੈਸਾ ਅਪਰੈਲ ਤਕ ਨਹੀਂ ਦਿਤਾ ਗਿਆ । ਇਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਬਾਰੇ ਦਰਖਾਸਤਾਂ ਆਈਆਂ ਸਨ ਕਿ ਜਿਹੜੀ ਇਕ ਮਹੀਨੇ ਦੀ ਮਿਆਦ ਰਖੀ ਹੈ, ਇਸ ਨੂੰ ਵਧਾ ਦਿਤਾ ਜਾਵੇ ਅਤੇ ਇਹ ਅਸੀਂ ਵਧਾ ਦਿਤੀ ਹੈ । ਇਹ ਰਿਕੁਐਸਟ ਬਹੁਤ ਸਾਰੇ ਵਰਕਰਾਂ ਵਲੋਂ ਹੀ ਆਈ ਸੀ ਅਤੇ ਉਨ੍ਹਾਂ ਵਲੋਂ ਦਰਖ਼ਾਸਤਾਂ ਆਈਆਂ ਸਨ । ਸੋ ,ਇਹ ਅਪਰੈਲ ਦੇ ਆਖੀਰ ਤਕ ਹੋ ਜਾਣਾ ਸੀ, ਪਰ ਕਿਉਂਕਿ ਇਸ ਬਾਰੇ ਤਾਰੀਖ਼ ਵਧਾ ਦਿਤੀ ਗਈ ਹੈ , ਇਸ ਕਰਕੇ ਦੇਰ ਲਗੀ ਹੈ ।

**Not recorded as ordered by the Chair.

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਤੁਸੀਂ ਇਸ ਹਾਊਸ ਦੇ ਕਸਟੋਡੀਅਨ ਹੋ । ਪਿਛਲੇ ਸੈਸ਼ਨ ਦੇ ਵਿਚ ਇਥੇ ਚੀਫ ਮਨਿਸਟਰ ਸਾਹਿਬ ਨੇ , ਜਦੋਂ ਕੁਝ ਮਨਿਸਟਰਾਂ ਦੇ ਖਿਲਾਫ ਕੁਰਪਸ਼ਨ ਅਤੇ ਬੇਈਮਾਨੀ ਦੇ ਅਲੀਗੇਸ਼ਨਜ਼ ਲਗੇ ਸਨ ......

**ਸ੍ਰੀ ਸਪੀਕਰ**: ਬਰਾੜ ਸਾਹਿਬ, ਕੀ ਤੁਸੀ ਕੋਈ ਕਾਲ ਅਟੈਨਸ਼ਨ ਮੋਸ਼ਨ ਜਾਂ ਐਡਜਰਨਮੈਂਟ ਮੋਸ਼ਨ ਦਿਤੀ ਹੈ ? (ਵਿਘਨ) ਹੈਪਹੈਜ਼ਰਡਲੀ ਕੋਈ ਇਸ਼ੂ ਇਸ ਤਰੀਕੇ ਨਾਲ ਰੇਜ਼ ਨਾ ਕਰੋ। ਜਿਨ੍ਹਾਂ ਮੈਂਬਰ ਸਾਹਿਬਾਨ ਨੇ ਕੋਈ ਕਾਲ ਅਟੈਨਸ਼ਨ ਮੋਸ਼ਨ ਜਾਂ ਐਡਜਰਨਮੈਂਟ ਮੋਸ਼ਨ ਹੀ ਨਹੀਂ ਦਿਤੀ , ਉਨ੍ਹਾਂ ਦੇ ਇਸ ਤਰ੍ਹਾਂ ਪੁਆਇੰਟ ਆਫ ਆਰਡਰ ਰੇਜ਼ ਕਰਨ ਤੇ ਮੈਂ ਡਿਸਕਸ਼ਨ ਅਲਾਓ ਨਹੀਂ ਕਰਾਂਗਾ। (Brar Sahib have you given notice of any Call Attention Motion or Adjournment Motion? (*Interruptions*) Don't try to raise any issue in such haphazard manner. Those hon. Members, who have not given notice of any Call-Attention Motion or Adjournment Motion should not rise on points of order like this. I will not allow any discussion.)

**ਸਰਦਾਰ ਜਸਵਿੰਦਰ ਸਿੰਘ ਬਰਾੜ** : ** **

**ਸ੍ਰੀ ਸਪੀਕਰ** : ਇਹ ਜੋ ਕੁਝ ਬਰਾੜ ਸਾਹਿਬ ਨੇ ਕਿਹਾ ਹੈ ਇਹ ਪ੍ਰੋਸੀਡਿੰਗਜ਼ ਦਾ ਭਾਗ ਨਾ ਬਣੇ (Whatever Brar Sahib has said should not form part of the proceedings).

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰੀ ਅਰਜ਼ ਤਾਂ ਸੁਣੋ .....

**Mr. Speaker**: *Addressing Sardar Jaswinder Singh Brar* : You are interrupting the proceedings of the House. You do not know the Rule relating to Point of Order. The Rule 105 of the Rules of Procedure and Conduct of Business in the Punjab Legislative Assembly relating to Point of Order is very clear which reads as under :—

> "A point of order shall relate to the interpretation or enforcement of these Rules or such Articles of the Constitution as regulate the business of the House and shall raise a question which is within the cognizance of the Speaker."

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਇਹ ਜ਼ੀਰੋ ਆਵਰ ਹੈ ।

**ਸ੍ਰੀ ਸਪੀਕਰ** : ਇਸ ਦਾ ਇਹ ਮਤਲਬ ਤਾਂ ਨਹੀਂ ਕਿ ਜੋ ਮਰਜ਼ੀ ਕਹੀ ਜਾਵੋ ।(It does not mean that you may go on saying whatever you like.)

**ਸਰਦਾਰ ਜਸਵਿੰਦਰ ਸਿੰਘ ਬਰਾੜ** : ** **

**ਸ੍ਰੀ ਸਪੀਕਰ** ; ਇਹ ਜੋ ਕੁਝ ਬਰਾੜ ਸਾਹਿਬ ਕਹਿ ਰਹੇ ਹਨ ਇਹ ਰਿਕਾਰਡ ਨਾ ਕੀਤਾ ਜਾਵੇ । (ਵਿਘਨ)। (Whatever Brar Sahib is saying should not be recorded.) (*Interruption*)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰੀ ਅਰਜ਼ ਤਾਂ ਸੁਣੋ .....

---

**Expunged/Not recorded as ordered by the Chair.

**ਸ੍ਰੀ ਸਪੀਕਰ** : ਬਰਾੜ ਸਾਹਿਬ, ਤੁਸੀਂ ਇਸ ਤਰ੍ਹਾਂ ਕਿਉਂ ਕਰਦੇ ਹੋ । ਨਾ ਤੁਹਾਡੀ ਕੋਈ ਕਾਲ-ਅਟੈਨਸ਼ਨ ਮੋਸ਼ਨ ਹੈ ਅਤੇ ਨਾ ਹੀ ਕੋਈ ਐਡਜਰਨਮੈਂਟ ਮੋਸ਼ਨ ਹੈ ਅਤੇ ਤੁਸੀਂ ਕਿਸੇ ਹੋਰ ਗਲ ਤੇ ਹੀ ਬੋਲੀ ਜਾਂਦੇ ਹੋ । ਸਰਦਾਰ ਬਲਵਿੰਦਰ ਸਿੰਘ ਜੀ ਆਨ ਏ ਪੁਆਇੰਟ ਆਫ ਆਰਡਰ । (Brar Sahib why do you act like this? You have neither given notice of any Call Attention Motion nor any Adjournment Motion and yet you go on speaking on one point or the other. Sardar Balwinder Singh is on a point of order).

POINTS OF ORDER RE-ADJOURNMENT MOTION ETC.

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਤੁਸੀਂ ਮੇਰੀ ਐਡਜਰਮੈਂਟ ਮੋਸ਼ਨ ਰਿਜੈਕਟ ਕਰ ਦਿਤੀ ਅਤੇ ਇਹ ਕਿਹਾ ਗਿਆ ਹੈ ਕਿ ਇਸ ਸਬਜੈਕਟ ਤੇ ਪਹਿਲਾਂ ਕਾਲ ਅਟੈਨਸ਼ਨ ਮੋਸ਼ਨ ਦਾਖਲ ਕਰ ਲਈ ਗਈ ਹੈ । ਜੇ ਤਾਂ ਇਸ ਤੋਂ ਪਹਿਲਾਂ ਕਾਲ ਅਟੈਨਸ਼ਨ ਮੋਸ਼ਨ ਹੋਵੇ....

**ਸ੍ਰੀ ਸਪੀਕਰ** : ਕਾਲ ਅਟੈਨਸ਼ਨ ਮੋਸ਼ਨ ਐਡਮਿਟ ਕੀਤੀ ਗਈ ਹੈ । (The Call-Attention Motion has been admitted.)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੇਰੀ ਗਲ ਸੁਣ ਲਵੋ ਜੀ । ਰੂਲ ਇਹ ਕਹਿੰਦੇ ਹਨ ਕਿ ਜੇ ਸਬਜੈਕਟ ਮੈਟਰ ਇਕੋ ਹੋਵੇ ਤਾਂ ਜਿਹੜੀ ਪਹਿਲਾਂ ਮੋਸ਼ਨ ਦਿਤੀ ਗਈ ਹੋਵੇ, ਉਹ ਐਡਮਿਟ ਹੁੰਦੀ ਹੈ ।

**ਸ੍ਰੀ ਸਪੀਕਰ** : ਪਹਿਲਾਂ ਜੋਸ਼ ਸਾਹਿਬ ਵਲੋਂ ਦਿਤੀ ਗਈ ਹੈ, ਉਹ ਐਡਮਿਟ ਹੋ ਗਈ ਹੈ । (The notice of the motion by Com. Josh was received earlier and that has been admitted.)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਜੇ ਤਾਂ ਉਹ ਪਹਿਲਾਂ ਆਵੇ ਤਾਂ ਐਡਜਰਨਮੈਂਟ ਮੋਸ਼ਨ ਕਾਲ ਅਟੈਨਸ਼ਨ ਮੋਸ਼ਨ ਤੋਂ ਪਹਿਲਾਂ ਬਣ ਜਾਂਦੀ ਹੈ । ਸਪੀਕਰ ਸਾਹਿਬ, ਸੈਂਟਰ ਨੇ ਹੋਰ ਸੂਬਿਆਂ ਦਾ ਕਣਕ ਦਾ ਭਾਅ ਜ਼ਿਆਦਾ ਫਿਕਸ ਕੀਤਾ ਹੈ ਅਤੇ ਪੰਜਾਬ ਦਾ ਸਿਰਫ 105/- ਰੁਪਏ ਫਿਕਸ ਕੀਤਾ ਹੈ ਅਤੇ ਪੰਜਾਬ ਦੇ ਕਿਸਾਨ ਨਾਲ ਧੱਕਾ ਕੀਤਾ ਹੈ । ਸੈਂਟਰ ਨੇ ਗੁਜਰਾਤ ਤੋਂ 160/- ਰੁਪਏ ਦੇ ਭਾਅ ਤੇ ਕਣਕ ਲਈ ਹੈ ਅਤੇ ਅਮਰੀਕਾ ਵਾਲਿਆਂ ਤੋਂ 220/- ਰੁਪਏ ਤੇ ਲਈ ਹੈ । ਪੰਜਾਬ ਦੇ ਕਿਸਾਨ ਨਾਲ ਬਹਤ ਧੱਕਾ ਹੋ ਰਿਹਾ ਹੈ ।

**ਸ੍ਰੀ ਸਪੀਕਰ** ; ਇਸ ਸਬਜੈਕਟ ਤੇ ਕਾਲ-ਅਟੈਨਸ਼ਨ ਮੋਸ਼ਨ ਐਡਮਿਟ ਹੋ ਚੁਕੀ ਹੈ । Please resume your seat. (A Call Attention Motion on the subject has already been admitted. Please resume your seat.)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**: ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੈਂ ਇਕ ਕੰਮ ਰੋਕੂ ਮਤੇ ਦਾ ਨੋਟਿਸ ਦਿਤਾ ਸੀ ਜਿਹੜਾ ਕਿ ਭੂਮੀ ਸੁਧਾਰ ਐਕਟ ਦੇ ਬਾਰੇ ਵਿਚ ਸੀ । ਇਹ ਭੂਮੀ ਸੁਧਾਰ ਐਕਟ ਹੁਣ ਤਕ ਲਾਗੂ ਨਹੀਂ ਕੀਤਾ ਗਿਆ । ਜ਼ਮੀਨਾਂ ਛੁੜਵਾਈਆਂ ਨਹੀਂ ਗਈਆਂ....

**ਸ੍ਰੀ ਸਪੀਕਰ**: ਇਹ ਤਾਂ ਬੜਾ ਪੁਰਾਨਾ ਮਸਲਾ ਹੈ । (This is an old matter.)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਠੀਕ ਹੈ ਜਨਾਬ, ਪਰ ਇਹ ਐਕਟ ਹੁਣ ਤਕ ਲਾਗੂ ਨਹੀਂ ਕੀਤਾ ਗਿਆ । ਮੈਂ ਕਹਿੰਦਾ ਹਾਂ ਕਿ ਤੁਸੀਂ ਇਸ ਨੂੰ ਕਾਲ-ਅਟੈਨਸ਼ਨ ਮੋਸ਼ਨ ਵਿਚ ਕਨਵਰਟ ਕਰ ਲਓ ਤਾਂਕਿ ਗੌਰਮਿੰਟ ਇਸ ਦਾ ਕੋਈ ਜਵਾਬ ਦੇ ਸਕੇ ਕਿ ਇਸ ਵਿਚ ਕੀ ਕਾਨੂੰਨੀ ਰੁਕਾਵਟਾਂ ਹਨ ਜਾਂ ਹੋਰ ਕਿਹੜੇ ਕਾਰਣਾਂ ਕਰਕੇ ਇਹ ਐਕਟ ਹੁਣ ਤਕ ਲਾਗੂ ਨਹੀਂ ਹੋਇਆ ।....

**ਸ੍ਰੀ ਸਪੀਕਰ** : ਜੋਸ਼ ਸਾਹਿਬ, ਹੁਣ ਇਹ ਕਾਲ-ਅਟੈਨਸ਼ਨ ਮੋਸ਼ਨ ਐਡਮਿਟ ਨਹੀਂ ਹੋ ਸਕਦੀ ਕਿਉਂ ਕਿ ਵਕਤ ਨਹੀਂ ਹੈ ..(ਸ਼ੋਰ) (Josh Sahib, at this stage this call-attention notice cannot be admitted due to shortage of time.)

(ਇਸ ਵੇਲੇ ਅਕਾਲੀ ਪਾਰਟੀ ਵਲੋਂ ਕਈ ਮੈਂਬਰ ਬੋਲਣ ਲਈ ਖੜੇ ਹੋ ਗਏ ।)

**Mr. Speaker**: Please resume your seats. Sardar Surjit Singh.

**ਸਰਦਾਰ ਸੁਰਜੀਤ ਸਿੰਘ ਬਰਨਾਲਾ**: ਸਪੀਕਰ ਸਾਹਿਬ, ਸਰਦਾਰ ਬਲਵਿੰਦਰ ਸਿੰਘ ਜੀ ਨੇ ਜਿਹੜੀ ਐਡਜਰਨਮੈਂਟ ਮੋਸ਼ਨ ਦਿਤੀ ਸੀ ਇਹ ਬੜਾ ਗੰਭੀਰ ਮਸਲਾ ਹੈ ਇਸ ਨਾਲ ਪੰਜਾਬ ਦੇ ਕਿਸਾਨ ਨੂੰ ਸਵਾ ਕਰੋੜ ਰੁਪਏ ਦਾ ਘਾਟਾ ਪੈਣਾ ਹੈ (ਸ਼ੋਰ) ਤੁਸੀਂ ਇਸ ਨੂੰ ਐਡਮਿਟ ਕਰ ਲਓ । ਇਸ ਨਾਲ ਸਾਰੇ ਪੰਜਾਬ ਦੀ ਅਕਾਨੋਮੀ ਸ਼ੈਟਰ ਹੋਵੇਗੀ ......

**Mr. Speaker**: Please resume your seat. ਇਸ ਤੇ ਕਾਲ-ਅਟੈਨਸ਼ਨ ਆ ਗਈ ਹੈ । ਉਸ ਤੇ ਜਵਾਬ ਆ ਜਾਵਗਾ । ਗੌਰਮਿੰਟ ਇਸ ਸਬਜੈਕਟ ਤੇ ਸਟੇਟਮੈਂਟ ਦੇ ਰਹੀ ਹੈ । (Please resume your seat. A call-attention notice has been admitted on the subject and the Government shall give the reply.)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਜਦੋਂ ਜੋਸ਼ ਸਾਹਿਬ ਆਪਣੀ ਐਡਜਰਨਮੈਂਟ ਮੋਸ਼ਨ ਦੇ ਬਾਰੇ ਬੋਲ ਰਹੇ ਸਨ, ਇਹ ਬੜਾ ਗੰਭੀਰ ਮਸਲਾ ਹੈ, ਇਹ 15 ਅਗੱਸਤ, 1973 ਦਾ ਟਾਈਮ-ਬਾਉਂਡ ਸੀ । ਮਨਿਸਟਰ ਸਾਹਿਬ ਉਸ ਵਕਤ ਬਿਆਨ ਦੇਣ ਲਗੇ ਸਨ, ਪਰ ਸ਼ੋਰ ਪੈ ਗਿਆ। ਉਨ੍ਹਾਂ ਨੂੰ ਹੁਣ ਬਿਆਨ ਦੇ ਲੈਣ ਦਿਉ । ਸ਼ਾਇਦ ਤੁਸੀਂ ਉਨ੍ਹਾਂ ਨੂੰ ਵੇਖਿਆ ਨਹੀਂ ।

**ਸਰਦਾਰ ਰਣਧੀਰ ਸਿੰਘ ਚੀਮਾ** : ਸਪੀਕਰ ਸਾਹਿਬ, ਮੇਰੀ ਇਕ ਅਡਜਰਨਮੈਂਟ ਮੋਸ਼ਨ ਸੀ । ਪੰਜਾਬ ਦੇ ਕਿਸਾਨਾਂ ਨਾਲ ਬਹੁਤ ਧੱਕਾ ਹੋ ਰਿਹਾ ਹੈ ......

**ਸ੍ਰੀ ਸਪੀਕਰ** : ਚੀਮਾ ਸਾਹਿਬ, ਤੁਹਾਡੀ ਐਡਜਰਨਮੈਂਟ ਮੋਸ਼ਨ ਇਨਕੰਪਲੀਟ ਹੈ ਤੁਸੀਂ ਐਕਸਪਲੇਨੇਟਰੀ ਮੇਮੋਰੰਡਮ ਵੀ ਨਹੀਂ ਦਿਤਾ ਸੀ ....(ਸ਼ੋਰ) (Cheema Sahib, your Adjournment Motion is incomplete. You had not appended the explanatory memorandum.)

**ਸਰਦਾਰ ਰਣਧੀਰ ਸਿੰਘ ਚੀਮਾ**: ਜਿਹੜਾ ਬੋਨਸ ਦਿਤਾ ਹੈ ਇਸ ਨਾਲ ਪੰਜਾਬ ਦੇ ਕਿਸਾਨ ਨਾਲ ਧੱਕਾ ਹੋਇਆ ਹੈ ਸਰਕਾਰ ਨੂੰ ਅਸਤੀਫ਼ਾ ਦੇਣਾ ਚਾਹੀਦਾ ਹੈ ।

**ਸ੍ਰੀ ਸਪੀਕਰ** : Order please. Please resume your seat. (ਵਿਘਨ) ਸਰਕਾਰ ਇਸ ਤੇ ਸਟੇਟਮੈਂਟ ਦੇ ਰਹੀ ਹੈ । (ਸ਼ੋਰ) (Order please. Please resume your seat. The Government is going to make a statement in this respect.)

**ਕਾਮਰੇਡ ਰਾਜ ਕੁਮਾਰ**: ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਮੇਰੀ ਇਕ ਕਾਲ-ਐਟਨਸ਼ਨ ਮੋਸ਼ਨ ਨੰ: 8 ਜਿਹੜੀ ਕਿ ਕੌਨੈਕਟਿਡ ਵਿਦ ਫੰਕਸ਼ਨਿੰਗ ਆਫ ਇੰਡਸਟਰੀਅਲ ਟ੍ਰਿਬਿਊਨਲ ਇਨ ਪੰਜਾਬ ਦੇ ਬਾਰੇ ਵਿਚ ਸੀ ......

**ਸ੍ਰੀ ਸਪੀਕਰ** : ਕਾਲ ਅਟੈਨਸ਼ਨ ਤਾਂ ਹਾਲੇ ਸ਼ੁਰੂ ਨਹੀਂ ਹੋਈ । (Call Attention Notices are not yet before the House.)

**ਕਾਮਰੇਡ ਰਾਜ ਕੁਮਾਰ**: ਨਹੀਂ ਜੀ, ਤੁਸੀਂ ਰਿਜੈਕਟ ਕਰ ਦਿਤੀ ਹੈ ।

**ਸ੍ਰੀ ਸਪੀਕਰ** : ਕਾਲ ਅਟੈਨਸ਼ਨ ਨੂੰ ਸ਼ੁਰੂ ਕਰ ਲੈਣ ਦਿਉ । Please resume your seat. ਕਾਲ ਅਟੈਨਸ਼ਨ ਨੰ: 2 ਸ੍ਰੀ ਸਰਦਾਰੀ ਲਾਲ ਕਪੂਰ (I have not yet called for Call Attention Motions to be taken up. Please resume your seat. Call-Attention Motion No. 2 by Shri Sardari Lal Kapur.)

(ਇਸ ਵੇਲੇ ਕਈ ਮੈਂਬਰ ਬੋਲਣ ਲਈ ਖੜੇ ਹੋਏ )

**ਚੌਧਰੀ ਦਰਸ਼ਨ ਸਿੰਘ**: ਸਪੀਕਰ ਸਾਹਿਬ, ਇਕ ਮੋਸ਼ਨ ਆਈ ਹੈ to adjourn the House *sine die* ਜਿਹੜੀ ਕਿ ਹਾਲੇ ਡਿਸਕਸ ਹੋਣੀ ਹੈ। ਲੇਕਿਨ ਮੇਰੀ ਇਕ ਐਡਜਰਨਮੈਂਟ ਮੋਸ਼ਨ ਹੈ ਜਿਹੜੀ ਕਿ ਪ੍ਰਾਇਮਰੀ ਸਕੂਲਾਂ ਦਾ ਡਾਇਰੈਕਟੋਰੇਟ ਜੁਦਾ ਕਰਨ ਬਾਰੇ ਹੈ । ਤੁਹਾਡੇ ਵਲੋਂ ਇਸ ਦਾ ਜਵਾਬ ਵੀ ਆ ਗਿਆ ਹੈ ਤੁਸੀਂ ਲਿਖਿਆ ਹੈ ਕਿ ਐਡਜਰਨਮੈਂਟ ਮੋਸ਼ਨ ਐਡਮਿਟ ਨਹੀਂ ਹੋਈ ਅਤੇ ਇਸਦੀ ਕਾਪੀ ਵਜ਼ੀਰ ਸਾਹਿਬ ਨੂੰ ਭੇਜੀ ਜਾਂਦੀ ਹੈ। ਸਪੀਕਰ ਸਾਹਿਬ, ਮੈਂ ਦਰਖਾਸਤ ਕਰਦਾ ਹਾਂ ਕਿ ਰੂਲ 61 ਦੇ ਅਨੁਸਾਰ ਜੇ ਹਾਊਸ ਫਾਰ ਏ ਵੀਕਸ ਟਾਈਮ ਲਈ ਮੀਟ ਕਰਨਾ ਹੋਵੇ ....

**Mr. Speaker**: This is neither an urgent matter nor of recent occurrence.

**Chaudhri Darshan Singh** : Regarding recent occurrence, Rule 61 lays down some restrictions for discussing a definite matter of urgent public importance. This is the wording.

ਸਪੀਕਰ ਸਾਹਿਬ, ਸਾਡੀ ਸਟੇਟ ਵਿਚ 9,000 ਸਕੂਲ ਹਨ ਜਿਨ੍ਹਾਂ ਵਿਚ ਕਿ 80,000 ਟੀਚਰਜ਼ ਕੰਮ ਕਰਦੇ ਹਨ ਅਤੇ ਇਨ੍ਹਾਂ ਸਕੂਲਾਂ ਵਿਚ 18 ਲੱਖ ਸਟੂਡੈਂਟਸ ਪੜ੍ਹਦੇ ਹਨ । ਇਨ੍ਹਾਂ ਦਾ ਡਾਇਰੈਕਟੋਰੇਟ ਸੈਪਰੇਟ ਕਰਨ ਵਾਸਤੇ ਮਨਿਸਟਰ ਸਾਹਿਬ ਨੇ ਵੀ ਐਲਾਨ ਕੀਤਾ ਸੀ ।

**ਸ੍ਰੀ ਸਪੀਕਰ** . ਇਹ ਪਾਲਿਸੀ ਮੈਟਰ ਹੈ । (This is a matter of Government policy).

**ਚੌਧਰੀ ਦਰਸ਼ਨ ਸਿੰਘ:** ਸਪੀਕਰ ਸਾਹਿਬ, ਪ੍ਰਾਇਮਰੀ ਸਕੂਲਾਂ ਦਾ ਡਾਇਰੈਕਟੋਰੇਟ ਸੈਪਰੇਟ ਕੀਤਾ ਜਾਵੇ, ਇਸ ਬਾਰੇ ਪਹਿਲੇ ਐਲਾਨ ਵੀ ਹੋਇਆ ਸੀ ।

**ਮਾਲ ਅਤੇ ਚੋਣ ਮੰਤਰੀ** : ਸਪੀਕਰ ਸਾਹਿਬ, ਜਿਹੜੀ ਮੋਸ਼ਨ ਇਨ੍ਹਾਂ ਨੇ ਦਿਤੀ ਹੈ ਉਸ ਵਿਚ ਅਤੇ ਇਨ੍ਹਾਂ ਦੇ ਬੋਲਣ ਵਿਚ ਤਾਂ ਬੜਾ ਫਰਕ ਹੈ । ਇਨ੍ਹਾਂ ਨੇ ਮੋਸ਼ਨ ਵਿਚ ਲਿਖਿਆ ਹੈ:—

> ....has given notice of his intention for adjournment of business of the House to discuss a matter of urgent public importance, namely, the hunger-strike undertaken by the Primary School Teachers in different parts of the State which has caused a great resentment. Government has made pronouncement in and out of the Assembly that there shall be a separate Directorate of Education but nothing has been done.

ਡਾਇਰੈਕਟਰ ਆਫ਼ ਐਜੂਕੇਸ਼ਨ ਤਾਂ ਅਗੇ ਹੀ ਸੈਪਰੇਟ ਹੈ । ਪ੍ਰਾਇਮਰੀ ਸਕੂਲਾਂ ਦਾ ਡਾਇਰੈਕਟੋਰੇਟ ਸੈਪਰੇਟ ਨਹੀਂ ਹੈ । (ਹਾਸਾ)

**Chaudhri Darshan Singh**: I have definitely written Primary Education.

ਸਪੀਕਰ ਸਾਹਿਬ, ਇਹ ਟਾਈਪਿੰਗ ਮਿਸਟੇਕ ਹੋ ਸਕਦੀ ਹੈ । ਤੁਸੀਂ ਚੈਕ ਕਰਵਾ ਲਵੋ ਤੁਹਾਡੇ ਵਲੋਂ ਜਿਹੜਾ ਜਵਾਬ ਆਇਆ ਹੈ ਉਸ ਵਿਚ ਪ੍ਰਾਇਮਰੀ ਐਜੂਕੇਸ਼ਨ ਹੀ ਲਿਖਿਆ ਹੈ ।

**ਸ਼੍ਰੀ ਸਪੀਕਰ**: ਸੈਂਸ ਤੁਹਾਡੀ ਉਹੀ ਹੈ । (The sense of your motion is the same.)

**Chaudhri Darshan Singh**: It may be converted into a Call-Attention Notice and the Chief Minister should make a statement in this House.

**ਵਿਦਿਆ ਮੰਤਰੀ** : ਸਪੀਕਰ ਸਾਹਿਬ, ਤੁਸੀਂ ਤਾਂ ਇਸ ਐਡਜਰਨਮੈਂਟ ਮੋਸ਼ਨ ਦੀ ਸੈਂਸ ਬਣਾ ਦਿਤੀ ਹੈ । ਸਾਨੂੰ ਵੀ ਸਮਝਾ ਦਿਓ ਕਿ ਇਸ ਦੀ ਸੈਂਸ ਕੀ ਹੈ (ਹਾਸਾ)

**Mr. Speaker**: Order please.

**ਸ਼੍ਰੀ ਪ੍ਰੇਮ ਗੁਪਤਾ**: ** **

**ਸ਼੍ਰੀ ਸਪੀਕਰ**: ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ । (This is no point of order.)

**ਡਾਕਟਰ ਬਲਦੇਵ ਪ੍ਰਕਾਸ਼**: ਸਪੀਕਰ ਸਾਹਿਬ, ਮੈਂ ਆਪਣੇ ਪੁਆਇੰਟ ਆਫ਼ ਆਰਡਰ ਦੁਆਰਾ ਇਹ ਜਾਨਣਾ ਚਾਹੁੰਦਾ ਹਾਂ ਕਿ, ਇਹ ਕਾਲ-ਅਟੈਨਸ਼ਨ ਮੋਸ਼ਨ ਨੰ: 2 ਤੇ ਗਲ ਚਲ ਰਹੀ ਹੈ ਪਰ ਇਸ ਤੋਂ ਪਹਿਲੀ ਨੰ: 1 ਤੇ ਜਿਹੜੀ ਮੇਰੀ ਮੋਸ਼ਨ ਸੀ ਉਹ ਤੁਸੀਂ ਰਿਜੈਕਟ ਕਰ ਦਿਤੀ ਹੈ । ਰੀਜੈਕਟ ਵੀ ਇਸ ਕਰਕੇ ਕੀਤੀ ਹੈ ਕਿ ਇਸ ਵੇਲੇ ਬਿਜਲੀ ਦੀ ਕੋਈ ਸ਼ਾਰਟੇਜ ਨਹੀਂ ਹੈ । ਪਰ ਮੈਂ ਬਿਜਲੀ ਦੀ ਸ਼ਾਰਟੇਜ ਬਾਰੇ ਕੋਈ ਕਾਲ ਅਟੈਨਸ਼ਨ ਮੋਸ਼ਨ ਦਿਤੀ ਹੀ ਨਹੀਂ ।

**Expunged as ordered by the Chair.

ਮੈਂ ਤਾਂ ਇਹ ਰੀਜ਼ਨ ਆਪਣੀ ਮੋਸ਼ਨ ਦੇ ਵਿਚ ਦਿਤਾ ਹੈ ਕਿ ਸਰਕਾਰ ਨੇ ਜਿਹੜੀ ਬਿਜਲੀ ਦਿਤੀ ਹੈ ਦਿੱਲੀ ਨੂੰ, ਉਹ ਪੰਜਾਬ ਦੇ ਕਿਸਾਨ ਦੇ ਹਿੱਤਾਂ ਦੀ ਰਾਖੀ ਕਰਨ ਦੇ ਵਿਚ ਫੇਲ੍ਹ ਹੋਈ ਹੈ। ਇਹੋ ਬਿਜਲੀ ਉਨ੍ਹਾਂ ਨੂੰ ਪੰਜਾਬ ਦੀ ਐਗਰੀਕਲਚਰ ਵਧਾਉਣ ਵਾਸਤੇ ਕਿਸਾਨਾਂ ਨੂੰ ਦੇਣੀ ਚਾਹੀਦੀ ਸੀ, ਜਿਹੜੀ ਦਿੱਲੀ ਨੂੰ ਦਿਤੀ ਹੈ ਇਹ ਕਹਿੰਦੇ ਹਨ ਕਿ ਸ਼ਾਰਟੇਜ ਨਹੀਂ ਪਰ ਫੇਰ ਵੀ ਇਨ੍ਹਾਂ ਨੇ ਕਟ ਲਾਈ ਹੋਈ ਹੈ। ਐਗਰੀਕਲਚਰ ਦੇ ਲਈ ਇਹ ਕਟ ਖਤਮ ਹੋਣੀ ਚਾਹੀਦੀ ਹੈ। (ਵਿਘਨ-ਸ਼ੋਰ) ਸਰਕਾਰ ਨੇ ਜੋ ਆਰਗੂਮੈਂਟਸ ਮੇਰੀ ਮੋਸ਼ਨ ਦੇ ਰੀਜੈਕਟ ਕਰਨ ਦੇ ਵਿਚ ਦਿਤੀ ਹੈ ਉਹ ਮੇਰਾ ਹਰਗਿਜ਼ ਕੋਈ ਭਾਵ ਨਹੀਂ ਸੀ, ਮੇਰਾ ਤਾਂ ਇਹ ਪੁਆਇੰਟ ਸੀ ਕਿ ਜੋ ਬਿਜਲੀ ਸਰਕਾਰ ਨੇ ਦਿੱਲੀ ਨੂੰ ਦਿਤੀ ਹੈ ਇਹ ਪੰਜਾਬ ਦੀ ਬਿਹਤਰੀ ਵਾਸਤੇ ਸਰਕਾਰ ਨੇ ਕਿਉਂ ਖਰਚ ਨਹੀਂ ਕੀਤੀ ਇਸ ਲਈ ਮੇਰੀ ਮੋਸ਼ਨ ਰੀਕੰਸਿਡਰ ਹੋਣੀ ਚਾਹੀਦੀ ਹੈ ਅਤੇ ਐਡਮਿਟ ਹੋਣੀ ਚਾਹੀਦੀ ਹੈ। ਭਾਖੜਾ ਮੈਨੇਜਮੈਂਟ ਬੋਰਡ ਦਾ ਫੈਸਲਾ ਸਾਡੇ ਤੇ ਠੋਸਣਾ ਨਹੀਂ ਚਾਹੀਦਾ।

**ਸ੍ਰੀ ਸਪੀਕਰ** : ਭਾਖੜਾ ਮੈਨੇਜਮੈਂਟ ਬੋਰਡ ਸੈਂਟਰ ਨੇ ਮੁਕੱਰਰ ਕੀਤਾ ਹੈ। (Bhakra Management Board has been set up by the Central Government.)

**ਕੈਪਟਨ ਰਤਨ ਸਿੰਘ** : ਮੇਰਾ ਪੁਆਇੰਟ ਆਫ ਆਰਡਰ ਡਾਕਟਰ ਬਲਦੇਵ ਪ੍ਰਕਾਸ਼ ਦੀ ਸਪੀਚ ਤੋਂ ਪੈਦਾ ਹੋਇਆ ਹੈ। ਮੈਂ ਸਪੀਕਰ ਸਾਹਿਬ, ਤੁਹਾਡੀ ਇਜਾਜ਼ਤ ਦੇ ਨਾਲ ਅਰਜ਼ ਕਰਾਂਗਾ ਕਿ ਜਿਹੜੇ ਰੀਜ਼ਨਜ਼ ਡਾਕਟਰ ਬਲਦੇਵ ਪ੍ਰਕਾਸ਼ ਜੀ ਨੇ ਦਿਤੇ ਹਨ, ਮੈਂ ਉਨ੍ਹਾਂ ਦੇ ਅਧਾਰ ਤੇ ਹੀ ਕਹਾਂਗਾ ਕਿ ਜੇ ਦਿੱਲੀ ਦੇ ਨਾਲ ਭਾਖੜਾ ਮੈਨੇਜਮੈਂਟ ਬੋਰਡ ਦਾ ਕੋਈ ਕੰਟਰੈਕਟ ਸੀ ,ਪੰਜਾਬ ਦੀ ਬਿਹਤਰੀ ਨੂੰ ਸੋਚਦੇ ਹੋਏ ਜੇ ਦਿੱਲੀ ਨੂੰ ਬਿਜਲੀ ਦੇਣੀ ਬੰਦ ਕਰ ਦਿਤੀ ਜਾਂਦੀ ,ਤਾਂ ਇਹ ਇਕ ਅੱਛੀ ਚੀਜ਼ ਸੀ।

ਇਕ ਗਲ ਹੋਰ ਜੇਕਰ ਤੁਸੀਂ ਇਜਾਜ਼ਤ ਦਿਉ ਤਾਂ ਮੈਂ ਅਰਜ਼ ਕਰਦਾ ਹਾਂ, ਭਾਖੜਾ ਮੈਨੇਜਮੈਂਟ ਬੋਰਡ ਵਿਚ ਪੰਜਾਬ, ਰਾਜਸਥਾਨ ਅਤੇ ਹਰਿਆਣੇ ਦਾ ਹਿਸਾ ਹੈ। ਦਿੱਲੀ ਨੂੰ ਤਾਂ ਕੁਮਰਸ਼ੀਅਲ ਬੇਸ ਤੇ ਬਿਜਲੀ ਦੇਣ ਦਾ ਕੰਟਰੈਕਟ ਸੀ, ਜਿਹੜਾ ਕਿ ਪੂਰਾ ਹੋ ਚੁਕਾ ਹੈ। ਇਹ ਠੀਕ ਹੈ ਕਿ ਇਸ ਤਰ੍ਹਾਂ ਜੋ ਹਿੱਸਾ ਬਚਦਾ ਹੈ ਉਹ ਬਿਜਲੀ ਅਸੀਂ ਜੇਕਰ ਆਪਣੇ ਹਿੱਸੇ ਦੀ ਪੰਜਾਬ ਦੇ ਵਿਚ ਵਰਤੀਏ ਤਾਂ ਇਸ ਦਾ ਸਟੇਟ ਨੂੰ ਫਾਇਦਾ ਹੋ ਸਕਦਾ ਹੈ। ਹੁਣ ਤਾਂ ਹਿਸੇਦਾਰਾਂ ਦੀ ਮਰਜ਼ੀ ਹੈ ਕਿ ਉਹ ਦਿੱਲੀ ਨੂੰ ਹੋਰ ਦੇਣ ਜਾਂ ਨਾ। ਮੈਂ ਅਰਜ਼ ਕਰਾਂਗਾ ਕਿ ਦਿੱਲੀ ਕੋਲ ਬਿਜਲੀ ਹੋਰ ਜਗ੍ਹਾ ਤੋਂ ਹਾਸਲ ਕਰਨ ਦੇ ਜਦੋਂ ਰਿਸੋਰਸਿਜ਼ ਹਨ ਫੇਰ ਇਹ ਬਿਜਲੀ ਪੰਜਾਬ, ਰਾਜਿਸਥਾਨ ਅਤੇ ਹਰਿਆਣੇ ਦੇ ਇਸਤੇਮਾਲ ਲਈ ਕਿਉਂ ਨਹੀਂ ਦਿਤੀ ਜਾਂਦੀ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਜਿਹੜੀ ਤੁਸੀਂ ਮੇਰੀ ਕਾਲ ਅਟੈਨਸ਼ਨ ਮੋਸ਼ਨ ਰੱਦ ਕੀਤੀ ਹੈ ਇਸ ਦੇ ਬਾਰੇ ਮੈਂ ਹੰਬਲੀ ਬੇਨਤੀ ਕਰਨਾ ਚਾਹੁੰਦਾ ਹਾਂ। ਪਿਛਲੀ ਟਰਮ ਜੋ ਸੈਟਲ ਹੋਈ ਸੀ ਉਹ ਤਾਂ ਖਤਮ ਹੋ ਹੀ ਚੁਕੀ ਹੈ ਨਵੀਂ ਟਰਮ ਬਾਰੇ ਪੰਜਾਬ ਦਾ ਬਿਜਲੀ ਬੋਰਡ ਆਪ ਬੈਠ ਕੇ ਫੈਸਲਾ ਕਰੇ ਕਿ ਆਇਆ ਉਹ ਇਸ ਪੁਜੀਸ਼ਨ ਵਿਚ ਹਨ ਕਿ ਦਿੱਲੀ ਨੂੰ ਹੋਰ ਪੀਰੀਅਡ ਲਈ ਬਿਜਲੀ ਦੇ ਸਕਣ ਥੋੜੇ ਦਿਨ ਹੋਏ ਅਖਬਾਰਾਂ ਦੇ ਵਿਚ ਇਹ ਖਬਰ ਆਈ ਸੀ ਕਿ ਬਿਜਲੀ ਦੇ ਦੇਣ ਬਾਰੇ ਪੰਜਾਬ ਸਰਕਾਰ ਨੇ ਸੈਂਟਰ ਦੀ ਸਰਕਾਰ ਦੇ ਇਕ ਮਨਿਸਟਰ ਨੂੰ ਆਰਬਿਟਰੇਟਰ ਮੰਨ ਲਿਆ ਹੈ। ਮੈਂ ਪੁਛਦਾ ਹਾਂ ਕਿ ਇਹ ਹਰਿਆਣਾ ਸਰਕਾਰ ਦੀ ਤਰ੍ਹਾਂ ਕਿਉਂ ਕੋਈ ਡਟਵਾਂ ਫੈਸਲਾ ਨਹੀਂ ਕਰਦੇ। ਇਹ ਮਸਲਾ ਪੰਜਾਬ ਦੀ ਖੇਤੀ ਬਾੜੀ ਦੇ ਨਾਲ ਇਕ ਡੂੰਘਾ ਸਬੰਧ ਰਖਦਾ ਹੈ, ਇਸ ਲਈ ਮੈਂ ਕਹਾਂਗਾ ਕਿ ਇਸ ਮੁਆਮਲੇ ਤੇ ਸਦਨ ਤੇ ਵਿਚ ਬਹਿਸ ਹੋਣੀ ਚਾਹੀਦੀ ਹੈ।

**ਸਰਦਾਰ ਬਸੰਤ ਸਿੰਘ ਖਾਲਸਾ** : ਸਪੀਕਰ ਸਾਹਿਬ, ਮੇਰੀ ਮੋਸ਼ਨ ਇਹ ਕਹਿਕੇ ਰੱਦ ਕਰ ਦਿਤੀ ਗਈ ਹੈ ਕਿ ਇਹ ਕੋਈ ਪਬਲਿਕ ਇਮਪਾਰਟੈਂਸ ਦਾ ਮਆਮਲਾ ਨਹੀਂ ਹੈ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੇਰੇ ਹਲਕੇ ਦੇ ਕਈ ਪਿੰਡਾਂ ਵਿਚ ਅਤੇ ਹੋਰ ਕਈ ਥਾਈਂ, ਜਿਸ ਤਰ੍ਹਾਂ ਕਿ ਹਲਕਾ ਡਕਾਲਾ ਹੈ ਐਕਸ-ਸਰਵਿਸਮੈਨ, ਆਈ.ਐਨ.ਏ. ਦੇ ਆਦਮੀਆਂ ਨੂੰ ਅਤੇ ਹਰੀਜਨਾਂ ਨੂੰ ਜਿਹੜੇ ਕਿ 20-20 ਸਾਲ ਦੇ ਕਾਬਜ਼ ਹਨ ਉਠਾਇਆ ਜਾ ਰਿਹਾ ਹੈ । ਗਲ ਦਰਅਸਲ ਇਹ ਹੈ ਕਿ ਸਰਕਾਰ ਉਨ੍ਹਾਂ ਨੂੰ ਸਾਡੀ ਪਾਰਟੀ ਦੇ ਵਰਕਰ ਸਮਝਦੀ ਹੈ ਤਾਂ ਹੀ ਇਸ ਤਰ੍ਹਾਂ ਹੋ ਰਿਹਾ ਹੈ । ਜੜਾਵਾ, ਬਟਾਵਾ ਅਤੇ ਹੋਰ ਇਸ ਤਰ੍ਹਾਂ ਦੇ ਕਈ ਪਿੰਡਾਂ ਵਿਚ ਹੋਇਆ ਹੈ, ਜੇ ਮੈਂ ਮੋਸ਼ਨ ਦਿਤੀ ਹੈ ਤਾਂ ਇਹ ਕਹਿ ਕੇ ਕਿ ਪਬਲਿਕ ਇਮਪਾਰਟੈਂਸ ਦਾ ਮੁਆਮਲਾ ਨਹੀਂ ਹੈ । (ਸ਼ੋਰ)

**ਸਰਦਾਰ ਜਸਵਿੰਦਰ ਸਿੰਘ ਬਰਾੜ**: ਮੈਂ ਇਕ ਪੁਆਇੰਟ ਆਫ਼ ਆਰਡਰ ਦੇ ਰਾਹੀਂ ਇਹ ਗੁਜ਼ਾਰਸ਼ ਕਰਨੀ ਚਾਹੁੰਦਾ ਹਾਂ ਕਿ ਬਿਜਲੀ ਪੂਰੀ ਨਾ ਮਿਲਣ ਕਰਕੇ ,ਪੰਜਾਬ ਦੀ ਇੰਡਸਟਰੀ ਤਬਾਹ ਹੋਈ ਹੈ ਅਤੇ ਐਗਰੀਕਲਚਰ ਵੀ ਤਬਾਹ ਹੋਈ ਹੈ । (ਸ਼ੋਰ) ਹਾਰਵੈਸਟਿੰਗ ਦਿਨਾਂ ਦੇ ਅੰਦਰ ਬਿਜਲੀ ਕਿਸਾਨਾਂ ਨੂੰ 12 ਘੰਟੇ ਮਿਲਣੀ ਚਾਹੀਦੀ ਹੈ ਦਿੱਲੀ ਨੂੰ ਬਿਜਲੀ ਦੇਣ ਦਾ ਕੋਈ ਨਵਾਂ ਮੁਆਇਦਾ ਨਹੀਂ ਕਰਨਾ ਚਾਹੀਦਾ । ਪਹਿਲਾਂ ਪੰਜਾਬ ਦੇ ਹਿੱਤਾਂ ਦਾ ਖਿਆਲ ਰਖਣਾ ਚਾਹੀਦਾ ਹੈ ਜਿਸ ਤਰ੍ਹਾਂ ਆਪਣੀਆਂ ਲੋੜਾਂ ਪੂਰੀਆਂ ਕਰਨ ਲਈ ਹਰਿਆਣਾ ਡਟ ਕੇ ਮੁਕਾਬਲਾ ਕਰ ਰਿਹਾ ਹੈ ਇਸੇ ਤਰ੍ਹਾਂ ਪੰਜਾਬ ਨੂੰ ਵੀ ਤਕੜੇ ਹੋ ਕੇ ਆਪਣੀਆਂ ਮੰਗਾਂ ਪਹਿਲਾਂ ਪੂਰੀਆਂ ਕਰਨੀਆਂ ਚਾਹੀਦੀਆਂ ਹਨ ।(ਸ਼ੋਰ)

**ਸਰਦਾਰ ਰਣਧੀਰ ਸਿੰਘ ਚੀਮਾ** : ਮੈਂ ਇਕ ਹੋਰ ਪੁਆਇੰਟ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਿਤਨੀ ਵੀ ਕਟ ਲਗਦੀ ਹੈ ਉਹ ਪਿੰਡਾਂ ਵਾਲਿਆਂ ਤੇ ਲਗਦੀ ਹੈ । ਸ਼ਹਿਰੀ ਥਾਵਾਂ ਤੇ ਦਿਨ ਰਾਤ ਬਿਜਲੀ ਦੀ ਸਪਲਾਈ ਹੁੰਦੀ ਹੈ। ਇਹ ਡਿਸਕਰੀਮੀਨੇਟਰੀ ਸਲੂਕ ਦਿਹਾਤੀ ਲੋਕਾਂ ਨਾਲ ਕਿਉਂ ਵਰਤਿਆ ਜਾਂਦਾ ਹੈ ? ਜਿਤਨਾ ਚਿਰ ਸਾਨੂੰ ਬਿਜਲੀ ਦਿਤੀ ਜਾਂਦੀ ਹੈ ਉਤਨਾ ਚਿਰ ਹੀ ਸ਼ਹਿਰ ਵਾਲਿਆਂ ਨੂੰ ਦੇਣੀ ਚਾਹੀਦੀ ਹੈ । ਜੇ ਬਿਜਲੀ ਘੱਟ ਹੈ ਤਾਂ ਬੇਸ਼ੱਕ ਸਾਨੂੰ ਵੀ ਘਟ ਦੇਣ ਪਰ ਉਤਨਾ ਟਾਈਮ ਹੀ ਸ਼ਹਿਰੀਆਂ ਨੂੰ ਵੀ ਮਿਲਣੀ ਚਾਹੀਦੀ ਹੈ ।

**ਰਾਜ ਮੰਤਰੀ, ਵਿਕਾਸ** : ਸਪੀਕਰ ਸਾਹਿਬ, ਇਥੇ ਖਾਲਸਾ ਜੀ ਨੇ ਇਹ ਇਲਜ਼ਾਮ ਲਗਾਇਆ ਹੈ ਕਿ ਕੁਝ ਹਰੀਜਨਾਂ ਅਤੇ ਕੁਝ ਐਕਸ ਸਰਵਿਸ-ਮੈਨ ਆਈ.ਐਨ.ਏ. ਦੇ ਬੰਦੇ ਉਜਾੜੇ ਜਾ ਰਹੇ ਹਨ । (ਵਿਘਨ) ਇਹ ਗਲ ਬਿਲਕੁਲ ਗੱਲਤ ਹੈ ਅਤੇ ਬੇ ਬੁਨਿਆਦ ਹੈ । (ਵਿਘਨ)(ਸ਼ੋਰ) ਤੁਸੀਂ ਹੁਣ ਸੁਣ ਤਾਂ ਲਓ । (ਵਿਘਨ) ਇਹ ਇਲਜ਼ਾਮ ਬਿਲਕੁਲ ਬੇਬੁਨਿਆਦ ਹੈ । ਇਹ ਜ਼ਮੀਨਾਂ ਪੰਚਾਇਤ ਦੀਆਂ ਹਨ । (ਵਿਘਨ)(ਸ਼ੋਰ)

**ਸ੍ਰੀ ਸਪੀਕਰ** : ਪਹਿਲਾਂ ਮਨਿਸਟਰ ਸਾਹਿਬ ਨੂੰ ਸੁਣ ਤਾਂ ਲਓ (ਵਿਘਨ) (First listen to the hon. Minister.) (*Interruption*)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਤੁਸੀਂ ਹਾਊਸ ਦੀ ਇਕ ਕਮੇਟੀ ਮੁਕੱਰਰ ਕਰ ਦਿਓ ਔਰ ਜੇ ਅਸੀਂ ਗਲਤ ਬਿਆਨੀ ਕਰਦੇ ਹੋਈਏ ਤਾਂ --- (ਵਿਘਨ (ਸ਼ੋਰ)

**ਸ੍ਰੀ ਸਪੀਕਰ** : ਪਹਿਲਾਂ ਮਨਿਸਟਰ ਸਾਹਿਬ ਨੂੰ ਸੁਣ ਤਾਂ ਲਓ । (ਵਿਘਨ) (First listen to the hon. Minister.) (*Interruption*)

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ** **

**ਸ੍ਰੀ ਸਪੀਕਰ** : ਜੋ ਕੁਝ ਇਹ ਚੇਅਰ ਦੀ ਪਰਮਿਸ਼ਨ ਤੋਂ ਬਗੈਰ ਕਹਿ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ । (Whatever the hon. Member is saying without the permission of the Chair, should not be recorded.)

**ਰਾਜ ਮੰਤਰੀ, ਵਿਕਾਸ** : ਮੈਂ ਸਪੀਕਰ ਸਾਹਿਬ, ਅਰਜ਼ ਕਰ ਰਿਹਾ ਸੀ ਕਿ ਉਹ ਜ਼ਮੀਨਾਂ ਪੰਚਾਇਤਾਂ ਦੀਆਂ ਹਨ ਅਤੇ ਉਨ੍ਹਾਂ ਬਾਰੇ ਕੇਸਿਜ਼ ਚਲ ਰਹੇ ਹਨ, ਕੋਈ ਐਸ.ਡੀ.ਓ. ਸਿਵਿਲ ਦੀ ਕੋਰਟ ਵਿਚ ਚਲ ਰਿਹਾ ਹੈ ਅਤੇ ਕੋਈ ਡਿਪਟੀ ਕਮਿਸ਼ਨਰ ਅਤੇ ਕਮਿਸ਼ਨਰ ਦੀ ਕੋਰਟ ਵਿਚ ਚਲ ਰਿਹਾ ਹੈ। ਮੈਂ ਕਹਿੰਦਾ ਹਾਂ ਕਿ ਪਹਿਲਾਂ ਰੂਲ ਤਾਂ ਪੜ੍ਹੋ, ਪੰਚਾਇਤਾਂ ਦੀ ਜ਼ਮੀਨ ਸਰਕਾਰ ਬਿਨਾਂ ਰੈਗੂਲੇਸ਼ਨ ਦੇ ਇਕ ਮਰਲਾ ਵੀ ਨਾ ਕਿਸੇ ਨੂੰ ਦੇ ਸਕਦੀ ਹੈ ਅਤੇ ਨਾ ਕਿਸੇ ਤੋਂ ਖੋਹ ਸਕਦੀ ਹੈ । ਬਾਕੀ ਰਹੀ ਹਰੀਜਨਾਂ ਦੀ ਗਲ, ਹਰੀਜਨਾਂ ਦੇ ਹਮਦਰਦ ਇਧਰ ਬੈਠੇ ਹਨ, ਤੁਸੀਂ ਨਹੀਂ ਹੋ ਹਮਦਰਦ ਜਿਹੜੇ ਹਰੀਜਨਾਂ ਦੀਆਂ ਲੜਕੀਆਂ ਚੁਕਦੇ ਰਹੇ ਹੋ । (ਵਿਘਨ)(ਸ਼ੋਰ)

**ਸਰਦਾਰ ਦਰਬਾਰਾ ਸਿੰਘ** : ਸਪੀਕਰ ਸਾਹਿਬ, ਇਥੇ ਇਕ ਬੜਾ ਸੀਰੀਅਸ ਇਲਜ਼ਾਮ ਵਜ਼ੀਰ ਸਾਹਿਬ ਨੇ ਲਾਇਆ ਹੈ– – –

(ਇਸ ਵੇਲੇ ਗਿਆਨੀ ਅਰਜਨ ਸਿੰਘ ਲਿੱਟ ਕੁਝ ਕਹਿਣ ਲਈ ਆਪਣੀ ਸੀਟ ਤੇ ਖੜੇ ਹੋਏ )

**ਸ੍ਰੀ ਸਪੀਕਰ** : ਗਿਆਨੀ ਅਰਜਨ ਸਿੰਘ ਜੀ ਸ਼ਾਇਦ ਉਸ ਬਾਰੇ ਹੀ ਕੁਝ ਕਹਿਣ ਲਗੇ ਹਨ । (Giani Ji is already on his legs, perhaps to say something about this matter.)

**ਗਿਆਨੀ ਅਰਜਨ ਸਿੰਘ ਲਿੱਟ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕਣਕ ਤੇ ਜਿਹੜਾ ਬੋਨਸ ਮਿਲਦਾ ਹੈ ਉਸ ਦੀ ਮਿਆਦ ਸਿਰਫ 15 ਦਿਨ ਹੈ, ਇਹ ਮਿਆਦ ਬਹੁਤ ਹੀ ਥੋੜੀ ਹੈ ਕਿਉਂਕਿ ਕੂਪਨ ਲੈਂਦੇ ਹੀ ਬੜਾ ਵਕਤ ਲਗ ਜਾਂਦਾ ਹੈ । ਇਸ ਲਈ ਇਹ ਮਿਆਦ ਵਧਾ ਕੇ 3 ਮਹੀਨੇ ਕਰ ਦੇਣੀ ਚਾਹੀਦੀ ਹੈ । ਅਤੇ ਇਸ ਦੇ ਨਾਲ ਹੀ ਦੂਸਰੀ ਬੇਨਤੀ ਇਹ ਹੈ ਕਿ ਜਿਹੜੀ ਖਾਦ ਹੈ ਉਹ ਜ਼ਿਮੀਂਦਾਰ ਨੂੰ ਪਿੰਡਾਂ ਦੀਆਂ ਸੁਸਾਇਟੀਆਂ ਦੇ ਰਾਹੀਂ ਮਿਲਣੀ ਚਾਹੀਦੀ ਹੈ । ਹੁਣ ਕੀ ਹੁੰਦਾ ਹੈ ਕਿ ਕਿਸਾਨ ਕਣਕ ਤਾਂ ਕਿਸੇ ਥਾਂ ਤੇ ਵੇਚਦਾ ਹੈ ਅਤੇ ਖਾਦ ਦੇ ਕੂਪਨ ਉਸ ਨੂੰ ਕਿਸੇ ਹੋਰ ਥਾਂ ਦੇ ਮਿਲਦੇ ਹਨ । ਇਸ ਲਈ ਇਹ ਸਾਰੀਆਂ ਚੀਜ਼ਾਂ ਉਸ ਨੂੰ ਇਕੋ ਥਾਂ ਤੇ, ਪਿੰਡਾਂ ਦੀਆਂ ਸੁਸਾਇਟੀਆਂ ਰਾਹੀਂ ਮਿਲਣੀਆਂ ਚਾਹੀਦੀਆਂ ਹਨ ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ:** ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਹੁਣੇ ਆਨਰੇਬਲ ਸਟੇਟ ਮਨਿਸਟਰ ਨੇ ਇਲਜ਼ਾਮ ਲਗਾਇਆ ਹੈ ਕਿ ਇਸ ਪਾਸੇ ਵਾਲੇ (ਅਕਾਲੀ ਪਾਰਟੀ ਵਲ ਇਸ਼ਾਰਾ ਕਰਦੇ ਹੋਏ ) ਹਰੀਜਨਾਂ ਦੀਆਂ ਕੁੜੀਆਂ ਚੁਕਦੇ ਹਨ । ਮੈਂ ਮੰਗ ਕਰਦਾ ਹਾਂ ਕਿ ਸਰਕਾਰ ਇਕ ਲਿਸਟ ਤਿਆਰ ਕਰੇ ਕਿ ਕਿਤਨੀਆਂ ਹਰੀਜਨ ਲੜਕੀਆਂ ਉਠਾਈਆਂ ਗਈਆਂ ਹਨ , ਕਿਸ ਨੇ ਉਠਾਈਆਂ ਹਨ ਅਤੇ ਉਨ੍ਹਾਂ ਦੇ ਖਿਲਾਫ਼ ਕੀ ਕਾਰਵਾਈ ਕੀਤੀ ਗਈ ਹੈ , ਕਿਉਂਕਿ ਇਹ ਸਰਕਾਰ ਦਾ ਕੰਮ ਹੈ ਕਿ ਉਹ ਗਰੀਬਾਂ ਦੀ ਹਿਫ਼ਾਜ਼ਤ ਕਰੇ, ਨਹੀਂ ਤਾਂ ਜੇ ਇਨ੍ਹਾਂ ਨੂੰ ਇਸ ਤਰ੍ਹਾਂ ਖੁਲ੍ਹੀ ਛੁੱਟੀ ਦੇ ਦਿਤੀ ਗਈ ਤਾਂ ਇਹ ਇਹੋ ਹੀ ਕੰਮ ਕਰਨਗੇ ਜਿਹੜਾ ਮਨਿਸਟਰ ਸਾਹਿਬ ਨੇ ਕਿਹਾ ਹੈ (ਵਿਘਨ) (ਬਹੁਤ ਸ਼ੋਰ)

**Not recorded as ordered by the Chair.

**ਰਾਜ ਮੰਤਰੀ, ਵਿਕਾਸ** ਸੰਗਰੂਰ ਜ਼ਿਲ੍ਹੇ ਵਿਚ ਉਠਾਈਆਂ ਗਈਆਂ ਹਨ (ਵਿਘਨ) ਮੈਂ ਆਪ ਬੰਦੇ ਅਰੈਸਟ ਕਰਵਾਏ ਹਨ, ਥਾਣੇਦਾਰ ਨੂੰ ਸਸਪੈਂਡ ਕਰਵਾਇਆ ਹੈ । (ਵਿਘਨ) (ਸ਼ੋਰ) (ਥੰਪਿੰਗ) ।

(ਇਸ ਵੇਲੇ ਬਹੁਤ ਸਾਰੇ ਅਕਾਲੀ ਪਾਰਟੀ ਦੇ ਮੈਂਬਰ ਸਾਹਿਬਾਨ ਬੋਲ ਰਹੇ ਸਨ ਪਰ ਸ਼ੋਰ ਕਾਰਨ ਸੁਣਾਈ ਨਹੀਂ ਸੀ ਦੇ ਰਿਹਾ ।)

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਸਪੀਕਰ ਸਾਹਿਬ, ਮੈਨੂੰ ਆਸ ਸੀ ਕਿ ਰੰਧਾਵਾ ਸਾਹਿਬ ਕੋਈ ਚੰਗੀ ਗਲ ਕਰਨਗੇ, ਪਰ ਉਨ੍ਹਾਂ ਨੇ ਇਕ ਗਲੀਜ਼ ਅਤੇ ਫਾਹਸ਼ ਇਲਜ਼ਾਮ ਲਗਾਇਆ ਹੈ । ਇਹ ਠੀਕ ਹੈ ਕਿ ਉਥੇ ਲੜਕੀਆਂ ਹਰੀਜਨਾਂ ਦੀਆਂ ਚੁਕੀਆਂ ਗਈਆਂ । ਅਸੀਂ ਬੜਾ ਵਾਵੇਲਾ ਮਚਾਇਆ ਤਾਂ ਜਾਕੇ ਐਕਸ਼ਨ ਹੋਇਆ ਅਤੇ ਮੈਂ ਇਥੇ ਜ਼ਿਮੇਵਾਰੀ ਨਾਲ ਇਲਜ਼ਾਮ ਲਗਾਉਂਦਾ ਹਾਂ ਕਿ ਜੋ ਬੰਦੇ ਅਰੈਸਟ ਕੀਤੇ ਗਏ ਹਨ ਉਹ ਕਾਂਗਰਸੀ ਹਨ, ਅਕਾਲੀ ਨਹੀਂ ਹਨ (ਅਕਾਲੀ ਪਾਰਟੀ ਵਲੋਂ ਥੰਪਿੰਗ) ਮੈਂ ਅਰਜ਼ ਕਰਦਾ ਹਾਂ ਕਿ ਇਹੋ ਜਿਹਾ ਇਲਜ਼ਾਮ ਇਸ ਹਾਊਸ ਵਿਚ ਲਗਾਉਣਾ ਉਨ੍ਹਾਂ ਨੂੰ ਸਜਦਾ ਨਹੀਂ ਹੈ ।

**Mr. Speaker**: Call Attention No.......(*Noise*)

(ਇਸ ਵੇਲੇ ਅਕਾਲੀ ਪਾਰਟੀ ਦੇ ਕਈ ਮੈਂਬਰ ਸਾਹਿਬ ਖੜੇ ਹੋ ਕੇ ਬੋਲ ਰਹੇ ਸੀ ** **)

**ਸ੍ਰੀ ਸਪੀਕਰ**: ਜੋ ਕੁਝ ਬਗੈਰ ਪਰਮਿਸ਼ਨ ਦੇ ਕਿਹਾ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ । ਮੈਂ ਮੈਂਬਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਬੈਠ ਜਾਣ । (ਵਿਘਨ)(ਸ਼ੋਰ)
(Whatever is being said without the permission of the Chair, should not be recorded. I would request the hon. Members to take their seats.)

**ਸਰਦਾਰ ਬਸੰਤ ਸਿੰਘ ਖਾਲਸਾ** : ਸਪੀਕਰ ਸਾਹਿਬ, ਮੇਰੇ ਕੰਮ ਰੋਕੂ ਪ੍ਰਸਤਾਵ ਦਾ ਜਵਾਬ ਵਜ਼ੀਰ ਸਾਹਿਬ ਨੇ ਦਿਤਾ । ਮੇਰੇ ਕੋਲ ਸਬੂਤ ਮੌਜੂਦ ਹਨ ਕਿ ਉਹ ਜ਼ਮੀਨਾਂ ਉਨ੍ਹਾਂ ਨੂੰ ਪੱਟੇ ਤੇ ਦਿਤੀਆਂ ਗਈਆਂ । ਪਰ ਛਡੋ ਇਸ ਗਲ ਨੂੰ । ਵਜ਼ੀਰ ਸਾਹਿਬ ਨੇ ਇਕ ਖਾਸ ਕਮਿਊਨਿਟੀ ਬਾਰੇ, ਜੋ ਕਿ ਪਹਿਲਾਂ ਹੀ ਬੜੀ ਡੀਜ਼ਰਟਿਡ ਹੈ, ਇਕ ਖਾਸ ਪਾਰਟੀ ਵਲ ਇਸ਼ਾਰਾ ਕਰਕੇ ਇਕ ਇਲਜ਼ਾਮ ਲਗਾਇਆ ਹੈ , ਔਰ ਇਸ ਤਰ੍ਹਾਂ ਸਾਰੀ ਕਮਿਊਨਿਟੀ ਦਾ ਮਖੌਲ ਉਡਾਇਆ ਹੈ। ਇਸ ਗਲ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ । ਇਹ ਸਾਡੀ ਹੱਤਕ ਹੈ ਅਤੇ ਜਦੋਂ ਤਕ ਉਹ ਆਪਣੇ ਲਫਜ਼ ਵਾਪਸ ਨਹੀਂ ਲੈਂਦੇ ਅਸੀਂ ਹਾਊਸ ਨਹੀਂ ਚਲਣ ਦੇਣਾ । (ਵਿਘਨ)(ਸ਼ੋਰ)।

(ਸਰਦਾਰ ਕਰਨੈਲ ਸਿੰਘ ਮਰੜ੍ਹੀ ਬੋਲਣ ਲਈ ਖੜੇ ਹੋਏ ।)

**ਸ੍ਰੀ ਸਪੀਕਰ** : ਮਰੜ੍ਹੀ ਸਾਹਿਬ, ਤੁਸੀਂ ਤਸ਼ਰੀਫ ਰਖੋ (Marhari Sahib, please resume your seat.)

**ਸਰਦਾਰ ਕਰਨੈਲ ਸਿੰਘ ਮਰੜ੍ਹੀ**: ਮੈਂ ਵੀ ਵਿਧਾਨ ਸਭਾ ਦਾ ਮੈਂਬਰ ਹਾਂ, ਮੈਨੂੰ ਵੀ ਬੋਲਣ ਦਾ ਹੱਕ ਹੈ । ਕਈ ਵਾਰ ਮੈਂ ਖੜਾ ਹੋ ਚੁਕਿਆ ਹਾਂ । ---(ਵਿਘਨ) ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਕਹਾਂਗਾ ਕਿ ਇਕ ਕਮੇਟੀ ਬਣਾਈ ਜਾਵੇ ਭਾਵੇਂ ਹਰੀਜਨ ਮੈਂਬਰ ਦੀ

**Not recorded as ordered by the Chair.

ਹੋਵੇ, ਭਾਵੇਂ ਹਰਚੰਦ ਸਿੰਘ ਨੂੰ ਲਾ ਦਿਓ, ਜਿਹੜਾ ਇਸ ਗਲ ਦੀ ਇਨਕੁਆਰੀ ਕਰੇ ਕਿ ਕੌਣ ਹਰੀਜਨਾਂ ਦੀਆਂ ਲੜਕੀਆਂ ਚੁਕਦਾ ਹੈ । (ਵਿਘਨ) (ਸ਼ੋਰ) ਇਹ ਸਾਡੀ ਸਾਰੀ ਕੌਮ ਦੀ ਹੱਤਕ ਹੈ ਇਨ੍ਹਾਂ ਨੂੰ ਇਹ ਲਫਜ਼ ਵਾਪਸ ਲੈਣੇ ਚਾਹੀਦੇ ਹਨ ਨਹੀਂ ਤਾਂ ਅਸੀਂ ਹਾਊਸ ਨਹੀਂ ਚਲਣ ਦਿਆਂਗੇ । (ਵਿਘਨ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਧੀਆਂ ਭੈਣਾਂ ਸਾਰਿਆਂ ਦੀਆਂ ਸਾਂਝੀਆਂ ਹੁੰਦੀਆਂ ਹਨ ਅਤੇ ਇਜ਼ਤ ਵੀ ਸਭ ਦੀ ਸਾਂਝੀ ਹੁੰਦੀ ਹੈ । ਮੈਂ ਬੜੇ ਅਦਬ ਅਤੇ ਸਤਿਕਾਰ ਨਾਲ ਇਹ ਕਹਿਣਾ ਚਾਹੁੰਦਾ ਹਾਂ ਕਿ ਕਿਸੇ ਖਾਸ ਪਾਰਟੀ ਬਾਰੇ ਵੀ ਇਸ ਤਰ੍ਹਾਂ ਨਹੀਂ ਕਹਿਣਾ ਚਾਹੀਦਾ, ਇਸ ਦੇ ਵੀ ਮੈਂ ਹੱਕ ਵਿਚ ਹਾਂ । ਮੈਂ ਰੰਧਾਵਾ ਜੀ ਨੂੰ ਪ੍ਰਾਰਥਨਾ ਕਰਾਂਗਾ ਕਿ ਉਹ ਆਪਣੇ ਲਫਜ਼ ਵਾਪਸ ਲੈ ਲੈਣ । (ਵਿਰੋਧੀ ਪੱਖ ਵਲੋਂ ਪ੍ਰਸ਼ੰਸਾ)

**ਰਾਜ ਮੰਤਰੀ, ਵਿਕਾਸ** : ਸਪੀਕਰ ਸਾਹਿਬ, ਇਥੇ ਬਹੁਤ ਸਾਰੀਆਂ ਗੱਲਾਂ ਹੁੰਦੀਆਂ ਰਹੀਆਂ....

**ਆਵਾਜ਼ਾਂ** : ਆਪਣੇ ਲੀਡਰ ਦੀ ਗਲ ਤਾਂ ਮੰਨੋ ।

**ਰਾਜ ਮੰਤਰੀ, ਵਿਕਾਸ** : ਮੈਂ ਗਲ ਕਰਨ ਉਠਿਆ ਹਾਂ ਗਲ ਕਰਕੇ ਹੀ ਬੈਠਾਂਗਾ (ਵਿਘਨ) ਮੈਂ ਆਪਣੀ ਗਲ ਕਰਨੀ ਚਾਹੁੰਦਾ ਹਾਂ (ਸ਼ੋਰ) ਮੈਨੂੰ ਇੰਟਰਪਟ ਨਾ ਕਰੋ (ਵਿਘਨ) ।

**ਸ੍ਰੀ ਸਪੀਕਰ** : ਇਨਟਰਪਰਟ ਨਾ ਕਰੋ । (Please don't interrupt.)

**ਰਾਜ ਮੰਤਰੀ, ਵਿਕਾਸ** : ਸਵਾਲ ਇਹ ਹੈ ਕਿ ਜਦੋਂ ਵੀ ਸੈਸ਼ਨ ਹੁੰਦਾ ਹੈ ਤਾਂ ਇਸ ਤਰ੍ਹਾਂ ਦੀਆਂ ਗਲਾਂ ਹੁੰਦੀਆਂ ਹਨ । ਹੁਣੇ ਹੀ ਇਨ੍ਹਾਂ ਦੇ ਡਿਪਟੀ ਲੀਡਰ ਨੇ ਐਧਰ ਦੇ ਪਾਸੇ ਤੇ ਇਲਜ਼ਾਮ ਲਗਾਇਆ ਹੈ । ** ** (ਸ਼ੋਰ)

**ਆਵਾਜ਼ਾਂ** : ** **

(ਇਸ ਵੇਲੇ ਇੰਨਾਂ ਸ਼ੋਰ ਸੀ ਕਿ ਕੁਝ ਸੁਣਾਈ ਨਹੀਂ ਦਿੰਦਾ ਸੀ )

**ਸ੍ਰੀ ਸਪੀਕਰ** : ਜੋ ਕੁਝ ਵੀ ਆਨਰੇਬਲ ਮੈਂਬਰ ਬਗੈਰ ਪਰਮਿਸ਼ਨ ਆਫ਼ ਦੀ ਚੇਅਰ ਕਹਿ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ । ਰੰਧਾਵਾ ਜੀ ਜੋ ਕੁਝ ਮੁੱਖ ਮੰਤਰੀ ਜੀ ਨੇ ਕਿਹਾ ਹੈ ਉਸ ਦੇ ਮੁਤਾਬਕ ਜੋ ਕੁਝ ਤੁਸੀਂ ਕਹਿਣਾ ਚਾਹੁੰਦੇ ਹੋ ਉਹ ਕਹੋ । (Whatever the hon. Members are saying without the permission of the Chair should not be recorded. Randhawa Ji, please confine your speech to the observations made by the Chief Minister.)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਆਨ ਏ ਪੁਆਇੰਟ ਆਫ ਆਰਡਰ, ਸਰ । (ਵਿਘਨ)

**Not recorded as ordered by the Chair.

**ਰਾਜ ਮੰਤਰੀ, ਵਿਕਾਸ** : ਲੀਡਰ ਆਫ਼ ਦੀ ਹਾਊਸ ਦੇ ਕਹਿਣ ਦੇ ਮੁਤਾਬਕ ਮੈਂ ਸਮਝਦਾ ਹਾਂ ਕਿ ਇਹ ਲਫਜ਼ ਮੈਨੂੰ ਨਹੀਂ ਕਹਿਣੇ ਚਾਹੀਦੇ ਸੀ । ਇਹ ਲਫ਼ਜ਼ ਮੈਂ ਵਾਪਸ ਲੈਂਦਾ ਹਾਂ (ਵਿਘਨ) ਗਲ ਤਾਂ ਸੁਣ ਲਉ ।(ਵਿਘਨ)

**ਆਵਾਜ਼ਾਂ** : ਮੁਆਫੀ ਮੰਗੋ । (ਵਿਘਨ)

**ਰਾਜ ਮੰਤਰੀ, ਵਿਕਾਸ** : ਛੰਗਾਣੀ ਕਮਿਸ਼ਨ ਅਗੇ ਜਾ ਕੇ ਪਿੱਟੋ । (ਵਿਘਨ)

(ਇਸ ਵੇਲੇ ਇੰਨਾ ਸ਼ੋਰ ਸੀ ਕਿ ਕੁਝ ਸੁਣਾਈ ਨਹੀਂ ਦਿੰਦਾ ਸੀ।)

**Mr. Speaker**: Call-Attention Notice given by Shri Sardari Lal Kapur.

(**ਇਸ** ਵੇਲੇ ਕਾਮਰੇਡ ਸੱਤਪਾਲ ਡਾਂਗ ਅਤੇ ਸਰਦਾਰ ਜਸਵਿੰਦਰ ਸਿੰਘ ਬਰਾੜ ਪੁਆਇੰਟ ਆਫ਼ ਆਰਡਰ ਦੀ ਮੰਗ ਕਰ ਰਹੇ ਸਨ ।)

**Mr. Speaker**: Call-Attention Notices Nos. 2, 3 and 4 by Master Dalip Chand.)

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਜੋ ਮੁਆਫੀ ਮੰਗਦਾ ਹੁੰਦਾ ਹੈ ਉਹ ਅਸਤੀਫ਼ਾ ਵੀ ਦਿੰਦਾ ਹੁੰਦਾ ਹੈ । (ਵਿਘਨ) ਸ਼ੋਰ) ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਜੋ ਪ੍ਰਾਰਥਨਾ ਕੀਤੀ ਸੀ ਉਹਦਾ ਮਤਲਬ ਐਨਾ ਸੀ (ਵਿਘਨ) ਸਿਆਸੀ ਤੌਰ ਤੇ ਤਾਂ ਇਕ ਦੂਸਰੇ ਦੇ ਖਿਲਾਫ ਕਹਿੰਦੇ ਹਨ, ਬੋਲਦੇ ਹਨ (ਵਿਘਨ) ਪਰ ਮੇਰਾ ਮਤਲਬ ਸੀ ਕਿ ਲੜਕੀਆਂ ਬਾਰੇ ਇਸ ਤਰ੍ਹਾਂ ਨਹੀਂ ਕਹਿਣਾ ਚਾਹੀਦਾ, ਜਿਸ ਤਰਾਂ ਇਨ੍ਹਾਂ ਨੇ ਕਹਿ ਦਿਤਾ ਹੈ । ਰੰਧਾਵਾ ਜੀ ਨੇ ਆਪਣੇ ਲਫਜ਼ ਵਾਪਿਸ ਲੈ ਲਏ ਹਨ । ਇਸੇ ਤਰ੍ਹਾਂ ਬਰਨਾਲਾ ਸਾਹਿਬ ਨੂੰ ਵੀ ਜਿਹੜੇ ਲਫਜ਼ ਇਨ੍ਹਾਂ ਨੇ ਕਾਂਗਰਸ ਬੈਂਚਾਂ ਨੂੰ ਸੰਬੋਧਨ ਕਰਕੇ ਕਹੇ ਹਨ ਉਹ ਵਾਪਸ ਲੈਣੇ ਚਾਹੀਦੇ ਹਨ । (ਵਿਘਨ) ਮੈਂ ਤਾਂ ਇਹ ਵੀ ਨਹੀਂ ਕਹਿੰਦਾ ਕਿ ਹਜ਼ਫ ਕਰ ਦਿਉ । ਮੈਂ ਤਾਂ ਐਨੀ ਗਲ ਹੀ ਕਹੀ ਹੈ ਕਿ ਅਜਿਹੀਆਂ ਗਲਾਂ ਕਰਨੀਆਂ ਸ਼ੋਭਾ ਨਹੀਂ ਦਿੰਦੀਆਂ ਹਨ । ਇਸ ਨਾਲ ਸਾਡੀ ਸ਼ਾਨ ਘਟਦੀ ਹੈ । ਬਰਨਾਲਾ ਸਾਹਿਬ ਨੇ ਕੁਝ ਗਲਾਂ ਕਾਂਗਰਸ ਦਾ ਨਾਉਂ ਲੈ ਕੇ ਕਹੀਆਂ ਹਨ ਅਤੇ ਕੁਝ ਗਲਾਂ ਕਾਂਗਰਸ ਵਾਲਿਆਂ ਨੇ ਉਨ੍ਹਾਂ ਦਾ ਨਾਂ ਲੈਕੇ ਕਹੀਆਂ ਹਨ । ਮੇਰੀ ਤਾਂ ਇਹੀ ਬੇਨਤੀ ਹੈ ਕਿ ਇਹ ਦੋਵੇਂ ਪਾਸਿਆਂ ਤੋਂ ਗਲਾਂ ਵਾਪਸ ਲੈਣੀਆਂ ਚਾਹੀਦੀਆਂ ਹਨ ।

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਜੋ ਮਨਿਸਟਰ ਸਾਹਿਬ ਤੇ ਇਲਜ਼ਾਮ ਲਗਾਉਣ ਵਾਲੀ ਗਲ ਹੈ ਉਹ ਮੈਨੂੰ ਮਜ਼ਬੂਰਨ ਗਲ ਕਹਿਣੀ ਪਈ ਔਰ ਹਕੀਕਤ ਕੁਝ ਕਹਿਣੀ ਪਈ। ਇਹ ਗਲ ਪਾਰਟੀ ਦੇ ਤੌਰ ਤੇ ਮੈਨੂੰ ਨਹੀਂ ਕਹਿਣੀ ਚਾਹੀਦੀ ਸੀ । ਮੈਂ ਇਹ ਵਾਪਿਸ ਲੈਂਦਾ ਹਾਂ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ**: ਆਨ ਏ ਪੁਆਇੰਟ ਆਫ਼ ਪਰਸਨਲ ਐਕਸਪਲੇਸ਼ਨ, ਸਰ ।

**ਸ੍ਰੀ ਸਪੀਕਰ** : ਬਰਾੜ ਸਾਹਿਬ, ਤੁਸੀਂ ਬਾਅਦ ਵਿਚ ਕਹਿ ਲੈਣਾ ਪਹਿਲਾਂ ਡਾਂਗ ਸਾਹਿਬ ਨੂੰ ਕਹਿ ਲੈਣ ਦਿਉ । (Brar Sahib, let Dang Sahib speak first. You may follow him.)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਖੁਸ਼ਅਸਲੂਬੀ ਨਾਲ ਸਾਰੀ ਗਲ ਚੀਫ਼ ਮਨਿਸਟਰ ਸਾਹਿਬ ਨੇ ਰੁਕਵਾ ਦਿਤੀ । ਪਰ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਹਰੀਜਨਾਂ ਨਾਲ ਬਹੁਤ ਧੱਕੇ ਹੋਏ ਹਨ ਉਨ੍ਹਾਂ ਦੀਆਂ ਝੁਗੀਆਂ ਸਾੜ ਦਿਤੀਆਂ ਹਨ, ਉਨ੍ਹਾਂ ਦੀਆਂ ਲੜਕੀਆਂ ਚੁਕਵਾਈਆਂ ਜਾਂਦੀਆਂ ਹਨ ਅਤੇ ਚੁਕਵਾਉਣ ਵਾਲੇ ਲੈਂਡ ਲਾਰਡ ਹੁੰਦੇ ਹਨ । ਮੇਰੀ ਬੇਨਤੀ ਇਹ ਹੈ ਕਿ ਉਹ ਜਿਥੇ ਕਿਤੇ ਵੀ ਹੋਣ ਉਨ੍ਹਾਂ ਦਾ ਇਲਾਜ ਹੋਣਾ ਚਾਹੀਦਾ ਹੈ । ਇਸ ਗਲ ਨਾਲ ਰੰਧਾਵਾ ਸਾਹਿਬ ਸਾਡੇ ਨਾਲ ਹਨ । (ਵਿਘਨ)

**ਸ੍ਰੀ ਸਪੀਕਰ** : ਤੁਹਾਡਾ ਪਰਸਨਲ ਐਕਸਪਲੇਨੇਸ਼ਨ ਕੀ ਹੈ ਬਰਾੜ ਸਾਹਿਬ । (What is your personal explanation ?

**ਸਰਦਾਰ ਜਸਵਿੰਦਰ ਸਿਘ ਬਰਾੜ** : ** **

**ਸ੍ਰੀ ਸਪੀਕਰ** : ਇਹ ਕੋਈ ਪਰਸਨਲ ਐਕਸਪਲੇਨੇਸ਼ਨ ਨਹੀਂ ਹੈ । ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਯਸ਼ ਜੀ ਤੁਸੀਂ ਬੋਲੋ । (This is no personal explanation. This is no point of order. Shri Yash may please speak.)

---

## PERSONAL EXPLANATION BY EXCISE AND TAXATION MINISTER

**ਆਬਕਾਰੀ ਤੇ ਕਰ ਮੰਤਰੀ** (ਸ੍ਰੀ ਯਸ਼ ਪਾਲ ) : ਬਰਾੜ ਸਾਹਿਬ ਨੇ ਜੋ ਕੁਝ ਕਿਹਾ ਹੈ ਜੇ ਤਾਂ ਉਹ ਰਿਕਾਰਡ ਤੇ ਹੈ ਤਾਂ ਤੇ ਕੁਝ ਕਹਿਣਾ ਚਾਹੁੰਦਾ ਹਾਂ ਜੇ ਉਹ ਰਿਕਾਰਡ ਤੇ ਨਹੀਂ ਤੇ ਫੇਰ ਮੈਂ ਨਹੀਂ ਕਹਿੰਦਾ । (ਵਿਘਨ)

**ਸ੍ਰੀ ਸਪੀਕਰ** : ਨਹੀਂ ਜੀ । ਪਰ ਤੁਸੀਂ ਬੋਲ ਸਕਦੇ ਹੋ । (That is not on the record. But you can speak.)

**ਆਬਕਾਰੀ ਤੇ ਕਰ ਮੰਤਰੀ** : ਮੇਰਾ ਮਤਲਬ ਹੈ ਕਿ ਕਈ ਐਲੀਗੇਸ਼ਨਜ਼ ਗੈਰ ਜ਼ਿਮੇਦਾਰੀ ਨਾਲ ਲਗਾਏ ਜਾਂਦੇ ਹਨ । ਉਨ੍ਹਾਂ ਦਾ ਨੋਟਿਸ ਨਾ ਲੈਣਾ ਸਭ ਤੋਂ ਵਡਾ ਜਵਾਬ ਹੈ (ਵਿਘਨ) ਮੇਰੀ ਬੇਨਤੀ ਇਹ ਹੈ ਕਿ ਇਨ੍ਹਾਂ ਨੇ ਇਕ ਐਸੀ ਬੇ ਬੁਨਿਆਦ ਔਰ ਬਗੈਰ ਕਿਸੇ ਵਜ੍ਹਾ ਤੋਂ ਗਲ ਕਹੀ ਹੈ ਜਿਸ ਤੇ ਇਨ੍ਹਾਂ ਨੂੰ ਆਪ ਯਕੀਨ ਨਹੀਂ ਹੈ। ਜੇ ਇਨ੍ਹਾਂ ਨੂੰ ਯਕੀਨ ਹੁੰਦਾ ਤਾਂ ਇਹ ਕਾਲ-ਅਟੈਨਸ਼ਨ ਮੋਸ਼ਨ ਜਾਂ ਐਡਜਰਨਮੈਂਟ ਮੋਸ਼ਨ ਦਿੰਦੇ । ਇਥ ਐਵੇਂ ਬੈਠੇ ਬੈਠੇ ਖਿਆਲ ਆ ਜਾਂਦਾ ਹੈ । ਇਨ੍ਹਾਂ ਨੂੰ ਤਾਂ ਇਹ ਵੀ ਨਹੀਂ ਪਤਾ ਕਿ ਐਕਸਾਈਜ਼ ਮਨਿਸਟਰ ਦਾ ਕੀ ਮਤਲਬ ਹੁੰਦਾ ਹੈ । (ਵਿਘਨ)(ਸ਼ੋਰ)

**ਸ੍ਰੀ ਸਪੀਕਰ** : ਆਨਰੇਬਲ ਮੈਂਬਰਜ਼, ਨੂੰ ਹਾਊਸ ਦੀ ਡਿਗਨਿਟੀ ਅਤੇ ਡੇਕੋਰਮ ਦਾ ਖਿਆਲ ਰਖਣਾ ਚਾਹੀਦਾ ਹੈ । (The hon. Members should maintain the dignity and decorum of the House.)

**ਸਰਦਾਰ ਕਰਨੈਲ ਸਿੰਘ ਮਰੜੀ** : ਸ਼ਰਾਬੀ ਹੋਇਆ ਵਜ਼ੀਰ ਗਲਾਂ ਕਰੀ ਜਾਂਦਾ ਹੈ (ਵਿਘਨ)

**ਆਬਕਾਰੀ ਤੇ ਕਰ ਮੰਤਰੀ** : ਇਹ ਮੈਂਬਰ ਕਿਉਂਕਿ ਅਨਪੜ੍ਹ ਹੈ, ਇਸ ਲਈ ਮੈਂ ਕੁਝ ਕਹਿਣਾ ਜ਼ਰੂਰੀ ਨਹੀਂ ਸਮਝਦਾ ਹਾਂ (ਵਿਘਨ) ।

---

**Expunged as ordered by the Chair

**ਰਾਜ ਮੰਤਰੀ, ਵਿਕਾਸ**: ਇਨਾਂ ਨੇ ਕਿਹਾ ਹੈ ਕਿ ਸ਼ਰਾਬੀ ਹੋਇਆ ਵਜ਼ੀਰ ਗਲਾਂ ਕਰੀ ਜਾਂਦਾ ਹੈ ਇਹ ਲਫਜ਼ ਵਾਪਿਸ ਲੈਣੇ ਚਾਹੀਦੇ ਹਨ ।

**ਸ੍ਰੀ ਸਪੀਕਰ** : ਉਨ੍ਹਾਂ ਨੇ ਮਹਿਕਮੇ ਦੀ ਗਲ ਕਹੀ ਹੈ । (He was referring to his Department.)

(ਬਰਾੜ ਸਾਹਿਬ ਵਲੋਂ ਵਿਘਨ)

**ਸ੍ਰੀ ਸਪੀਕਰ** : ਤਸ਼ਰੀਫ ਰਖੋ ਜੀ । (Please resume your seat.)

**ਰਾਜ ਮੰਤਰੀ, ਵਿਕਾਸ** : ਸਪੀਕਰ ਸਾਹਿਬ, ਅਸਲ ਗਲ ਹੋਰ ਹੈ। ਗਲ ਇਹ ਹੈ ਕਿ ਮੇਰੇ ਕੋਲ ਤਾਂ ਪੰਚਾਇਤ ਦਾ ਮਹਿਕਮਾ ਹੈ ਅਤੇ ਸ੍ਰੀ ਯਸ਼ ਜੀ ਕੋਲ ਐਕਸਾਈਜ਼ ਦਾ ਮਹਿਕਮਾ ਹੈ ।

**ਆਵਾਜ਼ਾਂ** : ਡਾਕਟਰ ਤੋਂ ਮੁਆਇਨਾ ਕਰਾਉ ਕਿ ਇਹ ਸ਼ਰਾਬੀ ਹੈ ਜਾਂ ਨਹੀਂ । (ਵਿਘਨ)

**ਰਾਜ ਮੰਤਰੀ ਵਿਕਾਸ**: ਇਨ੍ਹਾਂ ਦੇ ਆਦਮੀਆਂ ਨੇ ਜਿਥੇ ਜਿਥੇ ਡਿਸਟਿਲਰੀਆਂ ਲਗਾਇਆਂ ਹਨ । (ਵਿਘਨ) ਉਥੇ ਉਥੇ ਯਸ਼ ਜੀ ਨੇ ਠੇਕੇ ਖੁਲ੍ਹਾ ਦਿਤੇ । ਇਸ ਕਰਕੇ ਹੀ ਇਹ ਨਰਾਜ਼ ਹਨ । (ਵਿਘਨ)

---

## CALL ATTENTION NOTICES UNDER RULE 66
(ਕ੍ਰਮ ਨੰ: 4)

**ਮਾਸਟਰ ਦਲੀਪ ਚੰਦ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਸਲੇ ਵਲ ਦਿਵਾਉਂਦਾ ਹਾਂ, ਅਰਥਾਤ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਹਲਕਾ ਬਲਾਚੌਰ ਵਿਚ ਮਹਿਮੂਦਪੁਰ ਡਰੇਨ ਪਿਛਲੇ ਸਾਲ 10 ਕਿਲੋਮੀਟਰ ਪੁੱਟੀ ਗਈ ਸੀ । ਇਸ ਡਰੇਨ ਦੀ ਕੁਲ ਲੰਬਾਈ 15 ਕਿਲੋਮੀਟਰ ਹੈ ਅਤੇ 5 ਕਿਲੋਮੀਟਰ ਅਜੇ ਬਕਾਇਆ ਪੁੱਟਣ ਵਾਲੀ ਹੈ ਜੋ ਕਿ ਸੇਮ ਵਿਚ ਬੁਰੀ ਤਰ੍ਹਾਂ ਡੁਬੀ ਹੋਈ ਹੈ ਅਤੇ ਪਿਛਲੇ ਸਾਲ ਤੋਂ ਇਸ ਡਰੇਨ ਦਾ ਕੰਮ ਬੰਦ ਹੈ । ਇਸ ਨਾਲ ਹਜ਼ਾਰਾਂ ਲੋਕਾਂ ਵਿਚ ਬਹੁਤ ਘਬਰਾਹਟ ਤੇ ਬੇਚੈਨੀ ਫੈਲੀ ਹੋਈ ਹੈ ਕਿਉਂਕਿ ਲੋਕਾਂ ਦੀ ਹਜ਼ਾਰਾਂ ਏਕੜ ਜ਼ਮੀਨ ਬਰੀ ਤਰ੍ਹਾਂ ਸੇਮ ਵਿਚ ਨਕਾਰਾ ਪਈ ਹੈ । ਇਸ ਡਰੇਨ ਦੇ ਮੁਕੰਮਲ ਹੋਣ ਨਾਲ ਉਪਜ ਵਿਚ ਬਹੁਤ ਵਾਧਾ ਹ ਸਕਦਾ ਹੈ । ਸਰਕਾਰ ਇਸ ਸਬੰਧੀ ਤੁਰੰਤ ਬਿਆਨ ਦੇਵੇ ।

**ਸ੍ਰੀ ਸਪੀਕਰ** : ਪ੍ਰਵਾਨ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਖੇਚਲ ਕਰਨ । ਕਾਲ ਅਟੈਨਸ਼ਨ ਨੰ: 5 (Admitted. The hon. Minister concerned may please make a statement. Call Attention Motion No. 5.)

**ਸਰਦਾਰ ਜਸਵਿੰਦਰ ਸਿੰਘ ਬਰਾੜ**: ** **

**Mr. Speaker** : This is no point of order. (*Interruption*) You are obstructing the proceedings of the House. Please resume your seats.

**ਸਰਦਾਰ ਬਲਵਿੰਦਰ ਸਿੰਘ ਭੂੰਦੜ** ; ਤੁਸੀਂ ਸਾਡੀ ਗਲ ਨਹੀਂ ਸੁਣਦੇ । ** **

**ਸ੍ਰੀ ਸਪੀਕਰ** : ਇਹ ਜੋ ਕੁਝ ਬਗੈਰ ਪਰਮਿਸ਼ਨ ਦੇ ਕਹਿ ਰਹੇ ਹਨ ,ਉਹ ਰਿਕਾਰਡ ਨਾ ਕੀਤਾ ਜਾਵੇ । (Whatever is being said without the permission of the Chair, should not be recorded.)

---

**Expunged/Not recorded as ordered by the Chair.

**ਸਰਦਾਰ ਹਰਬੰਸ ਸਿੰਘ ਜਲਾਲ** : ** **

**ਸ੍ਰੀ ਸਪੀਕਰ** : ਇਹ ਜੋ ਕੁਝ ਕਹਿ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ । (Whatever the hon. Member is saying, should not be recorded.)

**ਸਰਦਾਰ ਹਰਬੰਸ ਸਿੰਘ ਜਲਾਲ** : ਇਸ ਤਰ੍ਹਾਂ ਹਾਊਸ ਨਹੀਂ ਚਲਣ ਦਿਤਾ ਜਾਵੇਗਾ ।

**ਸ੍ਰੀ ਸਪੀਕਰ** : ਤੁਸੀਂ ਥਰੈਟ ਕਰ ਰਹੇ ਹੋ । Your behaviour is very objectionable. (ਵਿਘਨ) ਇਥੇ ਕਰੋੜਾਂ ਲੋਕਾਂ ਦੇ ਨੁਮਾਇੰਦੇ ਚੁਣਕੇ ਆਏ ਹੋਏ ਹਨ ਅਤੇ ਤੁਸੀਂ ਇਸ ਤਰ੍ਹਾਂ ਵਿਚ ਇੰਟਰਪਸ਼ਨ ਕਰ ਰਹੇ ਹੋ , ਇਹ ਤੁਹਾਡਾ ਬੀਹੇਵੀਅਰ ਆਬਜੈਕਸ਼ਨੇਬਲ ਹੈ । Please resume your seat otherwise I will have to name you. (You are giving threats. Your behaviour is very objectionable. (*Interruption*) You are obstructing the proceedings of the House whose Members represent crores of people. Your behaviour is objectionable. Please resume your seat, otherwise I will have to name you.)

(*Serial No. 5*)

**Comrade Raj Kumar** : I beg to draw the attention of the Government towards a matter of urgent public importance namely, sugar depot-holders appointed by co-operative societies in countryside all over the State are not distributing levy sugar to village population regularly every month in spite of the fact that they take delivery of each village Quota from Civil Supplies Corporation according to norms. A situation of near paralysis in rural distribution system of sugar prevails. There is great resentment in rural areas.

In view of the obvious importance of the matter the Government be please asked to make a statement in the House.

**Mr. Speaker** : Admitted. The Minister concerned may please make a statement.

(*Serial No. 6*)

**Comrade Raj Kumar** : I beg to draw the attention of the Government towards a matter of urgent public importance, namely, Malaria in the State has broken out as an epidemic after a short spell of relief from the disease. Malaria eradication measures; such as D.D.T. spray, treatment of stagnant waters, etc., with Maleroil have not been undertaken since the last 4 years which has resulted in sudden outbreak of the disease.

In view of the obvious importance of the matter the Government be please be asked to make a statement in the House.

**Mr. Speaker** : Admitted. The Minister concerned may please make a statement.

---

**Not recorded as ordered by the Chair.

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਤੁਸੀਂ ਮੈਨੂੰ ਇਜ਼ਾਜ਼ਤ ਦਿਤੀ ਸੀ ।

**Mr. Speaker** : Please resume your seat.

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਮੈਂ ਕਾਲ ਅਟੈਨਸ਼ਨ ਮੋਸ਼ਨ ਨੰ: 7 ਅਤੇ 8 ਦੇ ਬਾਰੇ ਗੱਲ ਕਰਨੀ ਹੈ ।

**ਸ੍ਰੀ ਸਪੀਕਰ** : ਤੁਸੀਂ ਬਾਅਦ ਵਿਚ ਕਹਿ ਲੈਣਾ । (You may have your say later on.)

(*Serial No. 9*)

**Comrade Raj Kumar** : I beg to draw the attention of the Government towards a matter of urgent public importance, namely, power supply bills of thousands of Tube-well Operators in Gurdaspur District have been going in arrears for the last so many months, resulting in accummulation of large sums payable by the individual operators. Recoveries of the bills by Punjab State Electricity Board stands suspended till such time as the Government and Board would take to settle question of flat rate linked with quantum of power supply. There is widespread discontentment among Tube-well Operators of Gurdaspur District.

In view of the obvious importance of the matter the Government may be asked to make a statement in the House.

**Mr. Speaker** : Admitted. The Minister concerned may please make a statement.

**ਸਰਦਾਰ ਸਾਧੂ ਸਿੰਘ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ, ਹਾਂ ਅਰਥਾਤ ਮਿਤੀ 23-24 ਮਾਰਚ, 1975 ਦੀ ਦਰਮਿਆਨੀ ਰਾਤ ਨੂੰ ਗੜੇ ਪੈਣ ਕਾਰਨ ਤਹਿਸੀਲ ਸੁਲਤਾਨਪੁਰ ਲੋਧੀ ਦੇ 63 ਪਿੰਡਾਂ ਦੇ ਰਕਬੇ ਵਿਚ ਕਣਕ ਤੇ ਚਾਰੇ ਦੀ ਫਸਲ ਬਿਲਕੁਲ ਤਬਾਹ ਹੋ ਗਈ ਹੈ ਜਿਸ ਨੂੰ ਖੇਤੀ ਬਾੜੀ ਮੰਤਰੀ ਜੀ ਨੇ ਮੌਕੇ ਤੇ ਜਾ ਕੇ ਦੇਖਿਆ ਹੈ ਅੱਜ ਤਕ ਜ਼ਿਮੀਂਦਾਰਾਂ ਨੂੰ ਉਸ ਦਾ ਕੋਈ ਮੁਆਵਜ਼ਾ ਨਹੀਂ ਦਿਤਾ ਗਿਆ। ਜਿਸ ਕਾਰਨ ਇਲਾਕੇ ਵਿਚ ਬਹੁਤ ਬੇਚੈਨੀ ਪਾਈ ਜਾਂਦੀ ਹੈ । ਸਰਕਾਰ ਇਸ ਦੀ ਬਾਬਤ ਬਿਆਨ ਦੇਣ ਦੀ ਕਿਰਪਾਲਤਾ ਕਰੇ ।

**Mr. Speaker** : Admitted. The Minister concerned may please make a statement.

(*Serial No. 11*)

**Comrade Shamsher Singh Josh** : I beg to draw the attention of the Government towards a matter of urgent public importance, namely, non-payment of adequate Bonus in cash to the farmers, to ensure Remunerative price of wheat i.e., Rs. 125 per quintal to Farmers and imposition of levy price on Landlords for their produce. The declared Bonus of Rs. 7.75 per quintal is totally inadequate. The declared procurement price of Rs. 105 per quintal is utterly inadequate in view of the fact that it was sold between Rs. 115 to 125 per quintal last year.

In view of the importance of the matter, a statement of the Government is called for.

**Mr. Speaker** : Admitted. The Minister concerned may please make a statement.

## STATEMENT BY THE MINISTER OF STATE FOR FOOD AND SUPPLIES IN REPLY TO CALL-ATTENTION NOTICE NO. 11

**Minister of State for Food and Supplies** (Sardar Gurdarshan Singh) : Food is a concurrent subject. Policy of the Central Government with regard to prices and procurement of food grains is binding on the State Governments. While prices are determined on the basis of recommendation of an expert body, the Agricultural Prices Commission, policy regarding procurement is determined in the light of condition of crops and availability of foodgrains in the State.

## WALK-OUT

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜੋ ਕੁਝ ਪੜ੍ਹ ਰਹੇ ਹਨ ਇਸ ਦੀ ਕੋਈ ਸਮਝ ਨਹੀਂ ਪੈ ਰਹੀ । (ਵਿਘਨ) ਇਹ ਸਾਰੇ ਪੰਜਾਬ ਵਿਚੋਂ ਆ ਕੇ ਗੈਲਰੀਆਂ ਵਿਚ ਜੋ ਜਨਤਾ ਬੈਠੀ ਹੈ ਉਨ੍ਹਾਂ ਨੂੰ ਵੀ ਕੁਝ ਪਤਾ ਨਹੀਂ ਲਗ ਰਿਹਾ ਕਿ ਇਹ ਕੀ ਕਹਿ ਰਹੇ ਹਨ । (ਵਿਘਨ) ਇਨ੍ਹਾਂ ਨੂੰ ਚਾਹੀਦਾ ਕਿ ਇਹ ਪੰਜਾਬੀ ਵਿਚ ਪੜ੍ਹਦੇ । ਇਹ ਪੰਜਾਬੀ ਵਿਚ ਨਹੀਂ ਪੜ੍ਹ ਰਹੇ । (ਵਿਘਨ) ਸਪੀਕਰ ਸਾਹਿਬ, ਮੈਂ ਪਰੋਟੈਸਟ ਵਜੋਂ ਵਾਕ-ਆਊਟ ਕਰਦਾ ਹਾਂ ।

(ਇਸ ਸਮੇ ਸਰਦਾਰ ਕਰਨੈਲ ਸਿੰਘ ਮਰੜ੍ਹੀ ਵਾਕ-ਆਉਟ ਕਰ ਗਏ)

**ਸ੍ਰੀ ਸਪੀਕਰ** : ਉਹ ਪੰਜਾਬੀ ਵਿਚ ਵੀ ਦਸ ਦੇਣਗੇ । (He will also explain in Punjabi.)

---

## STATEMENT BY THE MINISTER OF STATE FOR FOOD AND SUPPLIES IN REPLY TO CALL-ATTENTION NOTICE NO. 11

*(Resumption)*

**Minister of State for Food and Supplies** : I want to assure the House that the view-point of Punjab was placed most forcefully by the State Government before the Central Government. The latter, however, has to take an all-India view of the matter and has to strike a balance between the price demanded by the producing States and the one which the consumers at large can afford to pay. The present Government of Punjab, ever-since it came into power, has been striving, and with considerable success, for getting better prices for agricultural produce generally, and for foodgrains particularly. In 1972-73 price of wheat was Rs. 76 per quintal. In 1973-74, it was virtually raised to Rs. 81 per quintal with Rs. 5 per quintal as the bonus added to it. For 1974-75 the price recommended by the Agricultural Prices Commission was Rs. 85 per quintal. It was mainly because of the efforts of the Punjab Government that the price was ultimately fixed at Rs. 105 per quintal. This was an increase of Rs. 24 per quintal i. e. 29% over the prices in 1973-74. In the larger national interest, the Central Govt. did not consider it advisable to increase the price this year, but demand of the State Govt. for compensating

[Minister of State for Food and Supplies]

the Punjabi producer was conceded when bonus was announced. There is no doubt that the bonus scheme would bring in a substantial sum of money to Punjab from the Centre, but realising that the grower here required more encouragement, the State Government have decided to supplement the Central Bonus of nearly 14 crores by more than Rs. 10 crores from the State Exchequer without resorting to additional taxation.

This State Government has always been of the view that there can be no sufficient recompense for the hard work and labour of the Punjabi farmer at a time of critical food situation in the country. The bonus of Rs. 8/- per quintal is only by way of an incentive to him for his herculean efforts and I am sure he will react to it in the same spirit and will not be misled by any hollow political propaganda. The Governments immediately preceding the present Government did nothing more than paying lip sympathy to the cause of the farmer. Substantial results have been produced only by the present Government.

Decision to pay bonus in kind is the right one and in the best interests of the producer and the nation. It not only ensures proper utilization of the bonus money, but also assures supply of the much-needed essential inputs which otherwise are so scarce. The State Government has arranged supply of fertilizer against bonus in a manner that would be most convenient to the farmer.

In view of this, to say that the bonus is an 'eye-wash' is deliberately to belittle the effort of the State Government and is motivated purely by political objectives which I am sure the opposition will not succeed in.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼:** ਸਪੀਕਰ ਸਾਹਿਬ, ਮੇਰਾ ਸੁਆਲ ਇਹ ਹੈ ਕਿ ਇਸ ਗਲ ਦੀ ਰੋਸ਼ਨੀ ਵਿਚ ਕਿ ਕਣਕ ਦੀਆਂ ਕੀਮਤਾਂ ਦੇ ਸੁਆਲ ਤੇ ਪੰਜਾਬ ਸਰਕਾਰ ਕਿਸਾਨਾਂ ਨੂੰ ਇਨਸਾਫ ਨਹੀਂ ਦਿਲਾ ਸਕੀ ਅਤੇ ਕੀ ਘੱਟ ਤੋਂ ਘੱਟ ਇਨ੍ਹਾਂ ਕਰਨ ਨੂੰ ਇਹ ਤਿਆਰ ਹਨ ਕਿ ਜੋ ਐਡੀਸ਼ਨਲ ਟੈਕਸ ਕਿਸਾਨਾਂ ਤੇ ਲਾਏ ਹਨ ਜਿਸ ਤਰ੍ਹਾਂ ਕਿ ਆਬਿਆਨਾ ਵਧਾਇਆ ਹੈ ਤਿਜਾਰਤੀ ਫਸਲ ਤੇ ਟੈਕਸ ਲਾਇਆ ਹੈ ਕੀ ਉਨ੍ਹਾਂ ਤੋਂ ਛੋਟੇ ਅਤੇ ਦਰਮਿਆਨੇ ਕਿਸਾਨ ਨੂੰ ਛੋਟ ਦਿਤੀ ਜਾਵੇਗੀ ?

**ਰਾਜ ਮੰਤਰੀ, ਖੁਰਾਕ ਅਤੇ ਸਪਲਾਈ:** ਜੋ ਜੋਸ਼ ਸਾਹਿਬ ਨੇ ਕਿਹਾ ਹੈ ਕਿ ਕਿਸਾਨਾਂ ਨੂੰ ਸਹੀ ਕੀਮਤ ਨਹੀਂ ਦਿਲਾ ਸਕੀ, ਇਸ ਬਾਰੇ ਮੈਂ ਕਹਿੰਦਾ ਹਾਂ ਕਿ ਪੰਜਾਬ ਇਕ ਵਾਹਦ ਸਰਕਾਰ ਹੈ ਜਿਸ ਨੇ 10 ਕਰੋੜ ਰੁਪਿਆ ਆਪਣੇ ਐਕਸਚੇਕਰ ਵਿਚੋਂ ਕਢ ਕੇ ਬਤੌਰ ਬੋਨਸ ਦਿਤਾ ਹੈ । ਜਿਥੋਂ ਤਕ ਛੋਟੇ ਕਿਸਾਨਾਂ ਦਾ ਸਵਾਲ ਹੈ ਉਨ੍ਹਾਂ ਨੂੰ 45% ਰਮੀਸ਼ਨ ਦੇ ਦਿਤੀ ਗਈ ਹੈ ।

## CALL-ATTENTION NOTICES UNDER RULE 66 (*Resumption*)

**ਸ੍ਰੀ ਸਪੀਕਰ:** ਕਾਲ ਅਟੈਨਸ਼ਨ ਮੋਸ਼ਨ ਨੰ: 12 ,ਸਰਦਾਰ ਦਰਬਾਰਾ ਸਿੰਘ (ਵਿਘਨ)(ਸ਼ੋਰ)

(ਇਸ ਸਮੇਂ ਵਿਰੋਧੀ ਬੈਂਚਾਂ ਤੇ ਕਈ ਆਨਰੇਬਲ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜੇ ਹੋ ਕੇ ਪੁਆਇੰਟ ਆਫ਼ ਆਰਡਰ ਤੇ ਬੋਲਣ ਦੀ ਮੰਗ ਕਰ ਰਹੇ ਸਨ ਅਤੇ ਹਾਊਸ ਵਿਚ ਬਹੁਤ ਸ਼ੋਰ ਸੀ ।)

**ਸ੍ਰੀ ਸਪੀਕਰ** : ਪਹਿਲਾਂ ਸਰਦਾਰ ਦਰਬਾਰਾ ਸਿੰਘ ਨੂੰ ਆਪਣੀ ਕਾਲ ਅਟੈਨਸ਼ਨ ਮੋਸ਼ਨ ਪੜ੍ਹ ਲੈਣ ਦਿਉ ,ਫਿਰ ਬਾਅਦ ਵਿਚ ਤੁਹਾਨੂੰ ਵੀ ਟਾਈਮ ਦਿਤਾ ਜਾਵੇਗਾ । (ਸ਼ੋਰ) ਵਿਘਨ)। (Let Sardar Darbara Singh read his Call Attention Notice first, you will also be given time afterwards. (*Interruption*)

**ਸਰਦਾਰ ਰਣਧੀਰ ਸਿੰਘ ਚੀਮਾ** : ਸਪੀਕਰ ਸਾਹਿਬ, ਇਸ ਬਾਰੇ ਸਾਡੀ ਐਡਜਰਨਮੈਂਟ ਮੋਸ਼ਨ ਸੀ ਅਤੇ ਤੁਸੀਂ ਸਾਨੂੰ ਸੁਆਲ ਤਕ ਨਹੀਂ ਪੁੱਛਣ ਦਿੰਦੇ । (ਵਿਘਨ)

**ਸ੍ਰੀ ਸਪੀਕਰ** : ਉਹ ਡਿਸਅਲਾਉ ਹੋ ਗਈ ਹੈ । (ਵਿਘਨ) (That has been disallowed. (*Interruption*)

**ਸਰਦਾਰ ਰਣਧੀਰ ਸਿੰਘ ਚੀਮਾ** : ਸਪੀਕਰ ਸਾਹਿਬ, ਤੁਸੀਂ ਸਾਡਾ ਪੁਆਇੰਟ ਆਫ਼ ਆਰਡਰ ਤਾਂ ਸੁਣੋ । (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਪਹਿਲਾਂ ਉਨ੍ਹਾਂ ਨੂੰ ਕਾਲ ਅਟੈਨਸ਼ਨ ਮੋਸ਼ਨ ਪੜ੍ਹ ਲੈਣ ਦਿਉ, ਫਿਰ ਤੁਹਾਨੂੰ ਵੀ ਟਾਈਮ ਦਿਆਂਗੇ । ਤੁਸੀਂ ਆਪਣਾ ਪੁਆਇੰਟ ਆਫ਼ ਆਰਡਰ ਬਾਅਦ ਵਿਚ ਕਰ ਲੈਣਾ ।(ਵਿਘਨ) (Firstlet him read his Call-Attention Notice. you will also be given time. You may raise your point of order later on.) (*Interruption*)

**ਡਾਕਟਰ ਬਲਦੇਵ ਪ੍ਰਕਾਸ਼** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ ਇਰਰੇਲੇਵੈਂਟ ਤਾਂ ਹੋ ਸਕਦਾ ਹੈ । ਪਰ ਇਸ ਵੇਲੇ ਉਠਾਉਣਾ ਉਸ ਵੇਲੇ ਉਠਾਉਣਾ ਇਹ ਠੀਕ ਨਹੀਂ । (ਵਿਘਨ)

**ਸ੍ਰੀ ਸਪੀਕਰ** : ਡਾਕਟਰ ਸਾਹਿਬ, ਤੁਸੀਂ ਤਸ਼ਰੀਫ ਰੱਖੋ । (Dr. Sahib, please. resume your seat.)

**ਸਰਦਾਰ ਰਣਧੀਰ ਸਿੰਘ ਚੀਮਾ** : * ** ** **

**ਸ੍ਰੀ ਸਪੀਕਰ** : ਇਹ ਜੋ ਕੁਝ ਬਗੈਰ ਇਜਾਜ਼ਤ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ । (ਵਿਘਨ) (Whatever the hon. Member is saying without the permission of the Chair, should not be recorded.) (*Interruption*)

(Serial No. 12)

**Sardar Darbara Singh**: I beg to draw the attention of the Government towards a matter of urgent public importance, namely, the extreme fall in the sale price of potatoes and exhorbitant charges being demanded by the cold storage owners. This has resulted in a complete financial ruin of small potato growers in the State. There is a wide spread dis-satisfaction and resentment against the Government for not maintaining a remunerative price and not controlling the cold storage charges.

---

**Not recorded as ordered by the Chair.

[Sardar Darbara Singh]

In view of the obvious and urgent importance of the matter, the Government may please be asked to make a statement in the House. ** ** ** (*Interruption*)

**ਸ੍ਰੀ ਸਪੀਕਰ** : ਆਖਰੀ ਫਿਕਰਾ ਕਾਲ ਅਟੈਨਸ਼ਨ ਮੋਸ਼ਨ ਵਿਚ ਨਹੀਂ ਹੈ, ਇਹ ਰਿਕਾਰਡ ਨਾ ਕੀਤਾ ਜਾਵੇ ।

ਕਾਲ ਅਟੈਨਸ਼ਨ ਨੋਟਿਸ ਪ੍ਰਵਾਨ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (ਵਿਘਨ) (The last sentence is not there in the text of the Call Attention Notice. It may not be recorded.

Call-Attention Notice is admitted. The Minister concerned may please make a statement in this respect.) (*Interruption*)

---

## ANNOUNCEMENTS BY THE SPEAKER

(i) **Panel of Chairmen.**

**Mr. Speaker** : Under Rule 13 (i) of the Rules of Procedure and Conduct of Business in the Punjab Legislative Assembly, I nominate the following Members to serve on the Panel of Chairmen:—

(1) Sardar Prem Singh Prem.

(2) Captain Rattan Singh.

(3) Sardar Surjit Singh Barnala.

(4) Comrade Shamsher Singh Josh.

(ii) **Report by the Committee of Privileges**

**Mr. Speaker** : I have to inform the House that the Committee of Privileges could not answer the reference made to it on 3.2.1975 by the House regarding the attempt made by some Akali Members on 29th January, 1975 to prevent the Speaker from discharging his constitutional duties in the House, within three months of the date on which reference to the Committee was made, i.e., before 2nd May, 1975.

As the House was not in Session, I was approached by the Chairman to extend the time for making of the Report up to 31st October, 1975. Under Rule 200 (1) of the Rules of Procedure and Conduct of Business in the Punjab Legislative Assembly, I have on behalf of the House, granted extension of time.

Now I am making a report to the House in this matter accordingly.

---

**Not recorded, as ordered by the Chair.

I have further to inform the House that in pursuance of Rule 203 of the Rules ot Procedure and Conduct of Business in the Punjab Legislative Assembly, the Second Report of the Committee of Privileges (1974-75). Thirteenth Report of the Committee on Public Undertakings (1974-75) and the First Report of the Committee on Petitions (1974-75) were presented to me by the Chairmen of these Committees as the same could not be presented to the House before the expiry of the term of office of these Committees for the year, 1974-75 because the House was not in Session.

In pursuance of the aforesaid Rule, I had ordered the printing, publication and circulation of these Reports.

I also lay a copy each of these Reports on the Table of the House.

Now the Secretary will make an announcement.

## ANNOUNCEMENT BY THE SECRETARY

**ਸ੍ਰੀ ਸਕੱਤਰ:** ਮੈਂ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ 8ਵੇਂ (ਬਜਟ) ਸਮਾਗਮ, 1975 ਦੇ ਦੌਰਾਨ ਪਾਸ ਕੀਤੇ ਗਏ ਬਿਲਾਂ, ਜਿਨ੍ਹਾਂ ਤੇ ਰਾਜਪਾਲ ਦੁਆਰਾ ਸਹਿਮਤੀ ਦੇ ਦਿਤੀ ਗਈ ਹੈ, ਦਰਸਾਉਂਦਾ ਵਿਵਰਣ ਸਦਨ ਦੀ ਮੇਜ਼ ਦੇ ਰਖਦਾ ਹਾਂ।

**Statement showing the Bills which were passed by The Punjab Vidhan Sabha during its Eighth (Budget) Session, 1975 and which have since been Assented to by the Governor**

1. The Punjab Appropriation Bill, 1975.
2. The Punjab Panchayat Samitis and Zila Parishads (Amendment) Bill, 1975.
3. The Punjab Contingency Fund (Amendment) Bill, 1975.
4. The Punjab Appropriation (No. 2) Bill, 1975.
5. The Punjab Compulsory Service (Repeal) Bill, 1975.
6. The Punjab Passengers and Goods Taxation (Amendment) Bill, 1975.
7. The Punjab Motor Vehicles Taxation (Amendment) Bill, 1975.
8. The Punjab General Sales Tax (Amendment) Bill, 1975,
9. The Punjab Legislative Assembly (Allowance of Members) Amendment Bill, 1975.

**[ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ ਅੱਠਵੇਂ (ਬਜਟ) ਸਮਾਗਮ 1975 ਦੇ ਦੌਰਾਨ ਪਾਸ ਕੀਤੇ ਗਏ ਬਿਲ ਅਤੇ ਜਿਨ੍ਹਾਂ ਤੇ ਰਾਜਪਾਲ ਦੁਆਰਾ ਸਹਿਮਤੀ ਦੇ ਦਿੱਤੀ ਗਈ ਹੈ। ਦਰਸਾਉਣ ਦਾ ਵਿਵਰਣ।**

1. ਪੰਜਾਬ ਨਮਿੱਤਣ ਬਿਲ, 1975
2. ਪੰਜਾਬ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪਰਿਸ਼ਦ (ਸੋਧਨਾ) ਬਿਲ, 1975
3. ਪੰਜਾਬ ਅਚੇਤ ਫੰਡ (ਸੋਧਨਾ) ਬਿਲ, 1975
4. ਪੰਜਾਬ ਨਮਿੱਤਣ (ਨੰ:2) ਬਿਲ, 1975

[ਸ੍ਰੀ ਸਕੱਤਰ]

5. ਪੰਜਾਬ ਲਾਜ਼ਮੀ ਸੇਵਾ (ਮਨਸੂਖੀ) ਬਿਲ, 1975
6. ਪੰਜਾਬ ਮੁਸਾਫ਼ਰ ਅਤੇ ਸਾਮਾਨ ਤੇ ਕਰ (ਸੋਧਨਾ) ਬਿਲ, 1975
7. ਪੰਜਾਬ ਮੋਟਰ ਗੱਡੀਆਂ ਤੇ ਕਰ (ਸੋਧਨਾ) ਬਿਲ, 1975
8. ਪੰਜਾਬ ਆਮ ਵਿਕਰੀ ਕਰ (ਸੋਧਨਾ) ਬਿਲ, 1975
9. ਪੰਜਾਬ ਵਿਧਾਨ ਸਭਾ (ਮੈਂਬਰਾਂ ਦੇ ਭੱਤੇ) ਸੋਧਨਾ ਬਿਲ, 1975]

## MOTION UNDER RULE 16

**Revenue and Election Minister** (Sardar Umrao Singh) Sir I beg to move.

That the Assembly at its rising this day shall stand adjourned *sine die.*

**Mr. Speaker** : Motion moved—

That the Assembly at its rising this day shall stand adjourned *sine die*

## WALK OUT

**ਸਰਦਾਰ ਜਸਵਿੰਦਰ ਸਿੰਘ ਬਰਾੜ** : ** **

(ਇਸ ਸਮੇਂ ਅਕਾਲੀ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ ** ** ਦੇ ਨਾਹਰੇ ਲਾਉਂਦੇ ਹੋਏ ਸਦਨ ਵਿਚੋਂ ਵਾਕ ਆਊਟ ਕਰ ਗਏ )

**ਸ੍ਰੀ ਸਪੀਕਰ**: ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਇਹ ਪਰੋਸੀਡਿੰਗਜ਼ ਦਾ ਹਿੱਸਾ ਨਾ ਬਣੇ। ਜਿਹੜੇ ਨਾਹਰੇ ਲਗਾਏ ਜਾ ਰਹੇ ਹਨ ਇਹ ਵੀ ਪਰੋਸੀਡਿੰਗਜ਼ ਦਾ ਹਿੱਸਾ ਨਾ ਬਣਨ।

(This is no point of order. These words should not form part of the proceedings. The slogans being raised by the Members should also not form part of the proceedings.)

**ਰਾਜ ਮੰਤਰੀ, ਵਿਕਾਸ**: ਸਪੀਕਰ ਸਾਹਿਬ, ਇਹ ਤਾਂ ਲੈਂਡਲਾਰਡ ਹਨ। ਇਹ ਤਾਂ ਐਵੇਂ ਹੀ ਨਾਹਰੇ ਲਾਉਂਦੇ ਫਿਰਦੇ ਹਨ। ਕਿਸਾਨਾਂ ਦੇ ਨਾਲ ਇਨ੍ਹਾਂ ਨੂੰ ਕੋਈ ਹਮਦਰਦੀ ਨਹੀਂ ਹੈ।

## MOTION UNDER RULE 16 (*Resumption of Consideration*)

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ ਪੱਛਮ) : ਸਪੀਕਰ ਸਾਹਿਬ, ਇਹ ਜਿਹੜੀ ਮੋਸ਼ਨ ਪਾਰਲੀਮੈਂਟਰੀ ਮਨਿਸਟਰ ਸਰਦਾਰ ਉਮਰਾਓ ਸਿੰਘ ਹੋਰਾਂ ਨੇ ਹਾਊਸ ਦੇ ਸਾਹਮਣੇ ਰੱਖੀ ਹੈ, ਮੈਂ ਇਸ ਦੇ ਬਾਰੇ ਦੋ ਤਿੰਨ ਮਿੰਟ ਬੇਨਤੀ ਕਰਨਾ ਚਾਹੁੰਦਾ ਹਾਂ। ਤਿੰਨ ਫਰਵਰੀ ਨੂੰ ਪਿਛਲਾ ਇਜਲਾਸ ਖ਼ਤਮ ਹੋਇਆ ਸੀ। ਤਿੰਨ ਚਾਰ ਮਹੀਨੇ ਹੋ ਗਏ ਹਨ। ਅਸੈਂਬਲੀ ਦਾ ਕੰਮ ਸਰਕਾਰ ਦੇ ਵੱਲੋਂ ਤਜਵੀਜ਼ ਸ਼ੁਦਾ ਨਵੇਂ ਕਾਨੂੰਨ ਬਣਾਉਣਾ ਵੀ ਹੁੰਦਾ ਹੈ। ਜਨਤਾ ਦੇ ਜਿਹੜੇ ਮੁਖਤਲਿਫ ਕਿਸਮ ਦੇ ਮਸਲੇ ਹਨ ਉਨ੍ਹਾਂ ਨੂੰ ਉਨ੍ਹਾਂ ਦੇ ਨੁਮਾਇੰਦੇ ਹੀ ਹਾਊਸ ਵਿਚ ਪੇਸ਼ ਕਰ ਸਕਦੇ ਹਨ। ਅੱਜ ਇਥੇ ਬੜੇ ਪੁੱਠੇ ਵਿੰਗੇ ਢੰਗ ਨਾਲ ਮੈਂਬਰਾਂ ਨੇ ਪੁਆਇੰਟ ਆਫ਼

**Expunged as ordered by the Chair.

ਆਰਡਰਜ਼ ਦੇ ਰਾਹੀਂ ਮਸਲੇ ਉਠਾਉਣੇ ਚਾਹੇ ਜਿਹੜੇ ਕਿ ਇਸ ਸਮੇਂ ਜਨਤਾ ਮਹਿਸੂਸ ਕਰ ਰਹੀ ਹੈ। ਸਭ ਨੂੰ ਪਤਾ ਹੈ ਕਿ ਇਜੱਲਾਸ ਇੱਕ ਦਿਨ ਦੇ ਲਈ ਹੈ। ਅਗਰ ਇਜਲਾਸ ਮੁਨਾਸਿਬ ਸਮੇਂ ਲਈ ਹੋਵੇ ਤਾਂ ਫਿਰ ਰੂਲਜ਼ ਦੀ ਉਲੰਘਣਾ ਕਰਨ ਦਾ ਕੋਈ ਯਤਨ ਨਹੀਂ ਕਰਦਾ। ਅੱਜ ਪੰਜਾਬ ਦੇ ਬੜੇ ਇਮਪਾਰਟੈਂਟ ਮਸਲੇ ਹਨ। ਭਾਖੜਾ ਡੈਮ ਦਾ ਦਿਲੀ ਦੇ ਨਾਲ ਬਿਜਲੀ ਦੀ ਫਰਦਰ ਸਪਲਾਈ ਕਰਨ ਬਾਰੇ ਫੈਸਲਾ ਹੋਣਾ ਹੈ। ਇਥੇ ਲੈਂਡ ਸੀਲਿੰਗ ਐਕਟ ਬਣਿਆ ਸੀ। ਸਰਦਾਰ ਉਮਰਾਓ ਸਿੰਘ ਨੇ ਐਲਾਨ ਕੀਤਾ ਸੀ ਕਿ ਨਵੇਂ ਕਾਨੂੰਨ ਦੇ ਹੇਠਾਂ 1 ਲੱਖ ਏਕੜ ਜ਼ਮੀਨ ਬੇਜ਼ਮੀਨਿਆਂ ਵਿੱਚ ਵੰਡੀ ਜਾਵੇਗੀ। ਦੋ ਸਾਲ ਹੋ ਗਏ ਹਨ। ਸਰਕਾਰ ਵੀ ਮੰਨਦੀ ਹੈ ਕਿ 242 ਏਕੜ ਜ਼ਮੀਨ ਵੰਡੀ ਗਈ ਹੈ। ਬੇਜ਼ਮੀਨੇ ਲੋਕਾਂ ਵਿਚ ਬੜੀ ਬੇਚੈਨੀ ਹੈ। ਭਾਵਾਂ ਦਾ ਮਸਲਾ ਵੀ ਬੜਾ ਤਿੱਖਾ ਮਸਲਾ ਹੈ। ਪ੍ਰਾਇਮਰੀ ਸਕੂਲਾਂ ਦਾ ਅਲਹਿਦਾ ਡਾਇਰੈਕਟੋਰੇਟ ਬਣਾਉਣ ਦਾ ਵੀ ਮਸਲਾ ਚਲ ਰਿਹਾ ਹੈ। ਪੰਜਾਬ ਦੇ ਵਿੱਚ ਸਭ ਤੋਂ ਵੱਡੀ ਸੱਨਅਤ ਟੈਕਸਟਾਈਲ ਦੀ ਹੈ। ਇਸ ਇੰਡਸਟਰੀ ਦੇ ਵਿਚ ਘੱਟ ਤੋਂ ਘੱਟ ਤਨਖਾਹਾਂ ਮੁਕੱਰਰ ਕੀਤਿਆਂ ਨੂੰ ਕਈ ਸਾਲ ਹੋ ਗਏ ਹਨ। ਸਰਕਾਰ ਨੇ ਇਸ ਸਬੰਧ ਵਿਚ ਇਕ ਡਰਾਫਟ ਨੋਟੀਫਿਕੇਸ਼ਨ ਕੀਤੀ। ਇਤਰਾਜ਼ ਤਲਬ ਕੀਤੇ। ਜਿਹੜੀਆਂ ਨਵੀਆਂ ਤਨਖਾਹਾਂ ਹੁਣ ਤਜ਼ਵੀਜ਼ ਕੀਤੀਆਂ ਜਾ ਰਹੀਆਂ ਹਨ, ਇਹ ਵੀ ਬਹੁਤ ਹੀ ਘੱਟ ਹਨ। ਵਰਕਰਜ਼ ਨੇ ਇਤਰਾਜ਼ ਕੀਤੇ ਹਨ। ਇਸ ਦਾ ਅਜੇ ਕੋਈ ਫੈਸਲਾ ਨਹੀਂ ਹੋਇਆ। ਮਜ਼ਦੂਰਾਂ ਨੂੰ ਜਿਹੜੇ ਕਰਜ਼ੇ ਦਿੱਤੇ ਜਾਂਦੇ ਹਨ ਉਸ ਦੇ ਬਾਰੇ ਮੈਂ ਗੱਲ ਕਰ ਚੁਕਾ ਹਾਂ। ਅੰਮ੍ਰਿਤਸਰ ਵਿਚ ਇਕ ਮਕੈਨੀਕਲ ਡਵੀਜ਼ਨ ਹੈ। ਉਥੇ ਇੱਕ ਅਮਰਜੀਤ ਸਿੰਘ ਐਸ. ਡੀ. ਓ. ਹੈ। ਉਥੇ ਢਾਈ ਤਿੰਨ ਸ ਵਰਕਰਜ਼ ਕੰਮ ਕਰਦੇ ਹਨ। ਉਹ ਦਫਤਰ ਨੂੰ ਤਾਲਾ ਮਾਰ ਕੇ ਨੱਠ ਗਿਆ ਹੈ। ਵਰਕਰਜ਼ ਨੂੰ ਤਿੰਨਾਂ ਮਹੀਨਿਆਂ ਤੋਂ ਤਨਖਾਹ ਨਹੀਂ ਮਿਲੀ। ਐਸ. ਈ. ਕਹਿੰਦਾ ਹੈ ਕਿ ਮੈਂ ਬੇਬਸ ਹਾਂ ਅਤੇ ਹੋਰ ਐਸ. ਡੀ. ਓਜ਼ ਕਹਿੰਦੇ ਹਨ ਕਿ ਅਸੀਂ ਬੇਬਸ ਹਾਂ। ਉਹ ਮਜ਼ਦੂਰ ਵਿਚਾਰੇ ਕਿਥੇ ਜਾਣ। ਉਥੇ ਸੱਤ ਸਾਲਾਂ ਤੋਂ ਇੱਕ ਸਰਕਾਰੀ ਮੁਲਾਜ਼ਮ ਬੈਠਾ ਹੋਇਆ ਹੈ। ਸਾਰਾ ਅੰਮ੍ਰਿਤਸਰ ਜਾਣਦਾ ਹੈ ਕਿ ਉਹ ਬਹੁਤ ਕੁਰੱਪਟ ਆਦਮੀ ਹੈ। ਛੇ ਵਾਰੀ ਉਸਦਾ ਤਬਾਦਲਾ ਹੋਇਆ ਹੈ ਪਰ ਹਰ ਵਾਰੀ ਕੈਂਸਲ ਹੋ ਜਾਂਦਾ ਹੈ। ਉਥੋਂ ਦੇ ਸਾਰੇ ਮੁਲਾਜ਼ਮ ਹੁਣ ਚੰਡੀਗੜ੍ਹ ਫਿਰਦੇ ਹਨ।

ਸਪੀਕਰ ਸਾਹਿਬ, ਇਹ ਇੱਕ ਰੁਝਾਨ ਹੀ ਹੋ ਗਿਆ ਹੈ ਕਿ ਇਜਲਾਸ ਘੱਟ ਤੋਂ ਘੱਟ ਕੀਤਾ ਜਾਵੇ। ਇਹ ਮਾੜੀ ਗਲ ਹੈ। ਇੰਸ ਦੇ ਨਾਲ ਉਨ੍ਹਾਂ ਲੋਕਾਂ ਨੂੰ ਜਿਹੜੇ ਪਾਰਲੀਮੈਂਟਰੀ ਡੈਮੋਕਰੇਸੀ ਨੂੰ ਬਦਨਾਮ ਕਰਨਾ ਚਾਹੁੰਦੇ ਹਨ ਅਤੇ ਅਸੈਂਬਲੀਆਂ ਨਹੀਂ ਚਲਣ ਦੇਣਾ ਚਾਹੁੰਦੇ ਉਨ੍ਹਾਂ ਨੂੰ ਮਦਦ ਮਿਲਦੀ ਹੈ ਅਤੇ ਉਨ੍ਹਾਂ ਦੇ ਹੱਥ ਮਜ਼ਬੂਤ ਹੁੰਦੇ ਹਨ। ਇਥੇ ਕਿਹਾ ਗਿਆ ਹੈ ਕਿ ਇਹ ਸਮਾਗਮ ਸਿੱਕਮ ਲਈ ਸਦਿਆ ਗਿਆ ਹੈ। ਮੈਂ ਬੇਨਤੀ ਕਰਾਂਗਾ ਕਿ ਬੜੇ ਵੱਡੇ ਮਸਲੇ ਸਾਡੇ ਸਾਹਮਣੇ ਹਨ। ਪਿਛਲੇ ਚਾਰ ਸਾਲਾਂ ਤੋਂ ਇਕ ਰਿਪੋਰਟ ਨੂੰ ਛੱਡ ਕੇ ਬਾਕੀ ਕਿਸੇ ਰਿਪੋਰਟ ਤੇ ਬਹਿਸ ਨਹੀਂ ਹੋਈ। ਜੇ ਇਹ ਇਜਲਾਸ ਦੋ ਦਿਨ ਜਾਂ ਤਿੰਨ ਦਿਨ ਦਾ ਹੁੰਦਾ ਤਾਂ ਠੀਕ ਸੀ। ਘੱਟ ਤੋਂ ਘੱਟ ਇਹ ਅਸ਼ੋਰੈਂਸ ਹੀ ਦੇ ਦੇਣ ਕਿ ਜੂਨ ਵਿਚ ਜਾਂ ਜੁਲਾਈ ਵਿਚ 10, 15 ਦਿਨਾਂ ਦੇ ਲਈ ਫਿਰ ਇਜਲਾਸ ਬੁਲਾਇਆ ਜਾਵੇਗਾ। ਪਿਛੇ ਬਜਟ ਇਜਲਾਸ ਛੇ ਹਫਤਿਆਂ ਦੀ ਥਾਂ ਤੇ ਤਿੰਨ ਹਫਤਿਆਂ ਦਾ ਕੀਤਾ ਗਿਆ। ਇਹ ਨਹੀਂ ਹੋਣਾ ਚਾਹੀਦਾ ਕਿ ਛੇ ਮਹੀਨਿਆਂ ਦੀ ਕੰਸਟੀਚੂਸ਼ਨਲ ਰਿਕੁਆਇਰਮੈਂਟ ਨੂੰ ਪੂਰਾ ਕਰਨ ਲਈ ਹੀ ਇਜਲਾਸ ਬੁਲਾਇਆ ਜਾਵੇ। ਮੈਂ ਬੇਨਤੀ ਕਰਾਂਗਾ ਕਿ ਇਸ ਦੇ ਨਾਲ ਉਨ੍ਹਾਂ ਦੀ ਮਦਦ ਹੁੰਦੀ ਹੈ ਜਿਹੜੇ ਪਾਰਲੀਮੈਂਟ ਜਮਹੂਰੀਅਤ ਨੂੰ ਕਮਜ਼ੋਰ ਕਰਨਾ ਚਾਹੁੰਦੇ ਹਨ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਜਾਂ ਤਾਂ ਇਜਲਾਸ ਜਾਰੀ ਰਹਿਣਾ ਚਾਹੀਦਾ ਹੈ ਜਾਂ ਅਸ਼ੋਰੈਂਸ ਸਰਕਾਰ ਨੂੰ ਦੇਣੀ ਚਾਹੀਦੀ ਹੈ ਕਿ ਫਿਰ 10, 15 ਦਿਨਾਂ ਦਾ ਸੈਸ਼ਨ ਬੁਲਾਇਆ ਜਾਵੇਗਾ ਤਾਂਕਿ ਅਸੀਂ ਲੋਕਾਂ ਦੇ ਮਸਲਿਆਂ ਨੂੰ ਇਥੇ ਰਿਫਲੈਕਟ ਕਰ ਸਕੀਏ।

**ਮਾਲ ਅਤੇ ਚੋਣ ਮੰਤਰੀ** (ਸਰਦਾਰ ਉਮਰਾਓ ਸਿੰਘ) : ਸਪੀਕਰ ਸਾਹਿਬ, ਇਹ ਜੋ ਸਾਈਨੇ ਡਾਈ ਦਾ ਮਤਾ ਤੁਹਾਡੇ ਸਾਹਮਣੇ ਹੈ, ਇਹ ਇਸ ਕਰ ਰਖਿਆ ਗਿਆ ਹੈ ਕਿ ਜੋ ਇਸ ਸੈਸ਼ਨ ਵਿਚ ਬਿਜ਼ਨੈਸ ਗੌਰਮਿੰਟ ਪਾਸ ਸੀ ਉਹ ਅੱਜ ਵਾਸਤੇ ਵੀ ਕਾਫ਼ੀ ਨਹੀਂ ਸੀ । ਇਹ ਠੀਕ ਹੈ ਕਿ ਜਿਸ ਤਰ੍ਹਾਂ ਕਿ ਡਾਂਗ ਸਾਹਿਬ ਨੇ ਕਿਹਾ ਹੈ ਕਿ ਇਹ ਸਪੈਸ਼ਲ ਸੈਸ਼ਨ ਜੋ ਸਿੱਕਮ ਬਾਰੇ ਕਾਨਸਟੀਚਿਊਸ਼ਨਲ ਅਮੈਂਡਮੈਂਟ ਹੈ ਉਸ ਬਾਰੇ ਬੁਲਾਇਆ ਗਿਆ ਹੈ। ਵੈਸੇ ਵਿਧਾਨ ਦੇ ਮੁਤਾਬਿਕ ਭਾਰਤ ਦੀਆਂ ਅੱਧੀਆਂ ਅਸੈਂਬਲੀਆਂ ਵੱਲੋਂ ਇਹ ਬਿੱਲ ਪਾਸ ਕਰਨਾ ਜ਼ਰੂਰੀ ਹੈ। ਪਰ ਮੈਂ ਸਮਝਦਾ ਹਾਂ ਕਿ ਇਹ ਇਕ ਐਸਾ ਮਾਮਲਾ ਹੈ ਜਿਸ ਵਿਚ ਹਿੰਦੁਸਤਾਨ ਦੇ ਲੋਕਾਂ ਦੀ ਆਵਾਜ਼ ਉੱਚੀ ਹੋਈ ਹੈ। ਇਸ ਕਰਕੇ ਸਰਕਾਰ ਨੇ ਇਹ ਮਹਿਸੂਸ ਕੀਤਾ ਹੈ ਕਿ ਪੰਜਾਬ ਦੇ ਲੋਕਾਂ ਦੀ ਆਵਾਜ਼ ਕਿਤੇ ਪਿੱਛੇ ਨਾ ਰਹਿ ਜਾਵੇ। ਇਸ ਲਈ ਹੀ ਸੈਸ਼ਨ ਬੁਲਾਇਆ ਗਿਆ ਹੈ। ਮੈਂ ਸਮਝਦਾ ਹਾਂ ਕਿ ਅਗਰ ਸਰਕਾਰ ਪਾਸ ਕੋਈ ਕੰਮ ਹੁੰਦਾ ਤਾਂ ਸੈਸ਼ਨ ਐਕਸਟੈਂਡ ਕੀਤਾ ਜਾ ਸਕਦਾ ਸੀ। ਸੈਸ਼ਨ ਵਿਧਾਨ ਦੇ ਮੁਤਾਬਿਕ ਜਦੋਂ ਲੋੜ ਹੁੰਦੀ ਹੈ, ਬੁਲਾਇਆ ਜਾਂਦਾ ਹੈ। ਮੈਂ ਬੇਨਤੀ ਕਰਦਾ ਹਾਂ ਕਿ ਗੌਰਮਿੰਟ ਪਾਸ ਕੋਈ ਕੰਮ ਨਹੀਂ ਹੈ। ਅਸੀਂ ਨਹੀਂ ਚਾਹੁੰਦੇ ਕਿ ਲੋਕਾਂ ਦਾ ਜਿਹੜਾ ਪੈਸਾ ਹੈ ਬਗੈਰ ਕਿਸੇ ਮਕਸਦ ਦੇ ਇਸ ਤਰੀਕੇ ਨਾਲ ਉਸ ਨੂੰ ਜ਼ਾਇਆ ਕੀਤਾ ਜਾਵੇ (ਵਿਘਨ) ਜਦੋਂ ਸਰਕਾਰ ਪਾਸ ਕੋਈ ਕੰਮ ਹੋਵੇਗਾ ਜ਼ਰੂਰ ਸੈਸ਼ਨ ਬੁਲਾਇਆ ਜਾਵੇਗਾ। ਔਰ ਮੈਂਬਰਾਂ ਨੂੰ ਅਪਰਚੂਨਿਟੀ ਦਿੱਤੀ ਜਾਵੇਗੀ ਬਾਕੀ, ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਜੋ ਗਲਾਂ ਕਹਿਣੀਆਂ ਸਨ, ਉਹ ਕਹਿ ਲਈਆਂ ਹਨ । ਇਸ ਲਈ ਇਹ ਮਤਾ ਪਾਸ ਹੋਣਾ ਚਾਹੀਦਾ ਹੈ, ਇਹ ਮੇਰੀ ਬੇਨਤੀ ਹੈ।

**Mr. Speaker :** Question is—

That the Assembly at its rising this day shall stand adjourned *sine die*.

*The Motion was carried.*

**ਕਾਮਰੇਡ ਸਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਪ੍ਰੋਸੀਜਰ ਦੇ ਮੁਤਾਬਿਕ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੀ ਰਿਪੋਰਟ ਨਹੀਂ ਆਈ। ਸਪੀਕਰ ਸਾਹਿਬ, ਦੁਨੀਆਂ ਦੇ ਇਤਿਹਾਸ ਦੇ ਅੰਦਰ ਕੁਝ ਸ਼ਾਈਨਿੰਗ ਈਵੈਂਟਸ ਹੋਈਆਂ ਹਨ ਜਿਵੇਂ ਕਿ ਜਨੂਬੀ ਵੀਤਨਾਮ ਦੇ ਵਿਚ, ਕੰਬੋਡਿਆ ਵਿਚ ਅਮਰੀਕਾ ਨੂੰ ਹਾਰ ਹੋਈ ਹੈ। ਇਸ ਲਈ ਇਹ ਪ੍ਰਾਪਰ ਹੋਵੇਗਾ ਜੇ ਕਰ ਤੁਸੀਂ ਔਰ ਲੀਡਰ ਆਫ਼ ਦੀ ਹਾਊਸ ਇਸ ਗਲ ਤੇ ਖੁਸ਼ੀ ਦਾ ਇਜ਼ਹਾਰ ਕਰੋ। ਇਕ ਦੋ ਮਿਟਾਂ ਦੀ ਗਲ ਹੈ। ਇਹ ਗੱਲ ਅੱਛੀ ਨਹੀਂ ਹੋਵੇਗੀ ਕਿ ਜਿਸ ਦੇਸ਼ ਦੀ ਜਨਤਾ ਨਾਲ ਸਾਡੀ ਹਮਦਰਦੀ ਸੀ, ਸਾਡੇ ਦੇਸ਼ ਦੀ ਸਰਕਾਰ ਨੇ ਉਨ੍ਹਾਂ ਦੀ ਮਦਦ ਵੀ ਕੀਤੀ, ਔਰ ਵੱਡੀ ਜਿੱਤ ਹੋਈ ਹੈ, ਜਿਸ ਨੇ ਕਿ ਦੁਨੀਆਂ ਦੇ ਇਤਿਹਾਸ ਵਿਚ ਮੋੜ ਲਿਆਂਦਾ ਹੈ ਜੇਕਰ ਅਸੀਂ ਅੱਜ ਖੁਸ਼ੀ ਦਾ ਇਜ਼ਹਾਰ ਨਾ ਕਰੀਏ ਤਾਂ ਚੰਗੀ ਗਲ ਨਹੀਂ ਹੋਵਗੀ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਲੋਕਾਂ ਦੇ ਜਜ਼ਬਾਤਾਂ ਦਾ ਇਜ਼ਹਾਰ ਲੀਡਰ ਆਫ਼ ਦੀ ਹਾਊਸ ਕਰਨ ਤਾਂਕਿ ਦੁਨੀਆਂ ਨੂੰ ਪਤਾ ਲਗ ਸਕੇ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਬੜੀ ਹੀ ਸੁੰਦਰ ਤਜ਼ਵੀਜ਼ ਰੱਖੀ ਹੈ । ਮੇਰਾ ਖਿਆਲ ਹੈ ਕਿ ਸਾਡੇ ਹਾਊਸ ਦੇ ਸਾਰੇ ਪਾਸਿਆਂ ਤੋਂ ਇਸ ਬਾਰੇ ਇਕ ਮੁਸ਼ਤਰਕਾ ਮਤਾ ਲੈ ਆਈਏ ਔਰ ਨਾਲ ਹੀ ਇਕ ਹੋਰ ਵਧਾਈ ਦਾ ਮਤਾ ਹਿੰਦੁਸਤਾਨ ਦੀ ਸਰਕਾਰ ਔਰ ਹਿੰਦੋਸਤਾਨ ਦੇ ਸਾਇੰਸਦਾਨਾਂ ਨੂੰ ਉਨ੍ਹਾਂ ਦੀ ਕਾਮਯਾਬੀ ਤੇ ਦੇਈਏ (ਥੰਪਿੰਗ) ਇਸ ਵਾਸਤੇ ਮੈਂ ਇਹ ਕਹਾਂਗਾ ਕਿ ਹਾਊਸ ਦੀਆਂ ਪਾਰਟੀਆਂ ਦੇ ਜਿਹੜੇ ਮੇਰੇ ਦੋਸਤ ਹਨ, ਇਹ ਬੈਠ ਕੇ ਰੈਜ਼ੋਲਿਊਸ਼ਨ ਬਣਾ ਲੈਣ ਔਰ ਉਹ ਫਿਰ ਪਾਸ ਹੋ ਜਾਵੇ। (ਥੰਪਿੰਗ)

## PRESENTATION OF THE REPORT OF THE SELECT COMMITTEE.

**Chairman, Select Committee** (Finance Minister, Shri Hans Raj Sharma) : Sir I beg to present the Report of the Select Committee on the Punjab Scheduled Roads and Controlled Areas Restriction of Unregulated Development (Amendment) Bill, 1975.

**ਕੈਪਟਨ ਰਤਨ ਸਿੰਘ**: ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ਼ ਆਰਡਰ। ਸਪੀਕਰ ਸਾਹਿਬ, ਫਾਈਨੈਂਸ ਮਨਿਸਟਰ ਸਾਹਿਬ ਨੇ ਸੀਲੈਕਟ ਕਮੇਟੀ ਦੀ ਰਿਪੋਰਟ ਹਾਊਸ ਦੀ ਮੇਜ਼ ਤੇ ਰੱਖੀ ਹੈ। ਮੈਂ ਤੁਹਾਡੇ ਰਾਹੀਂ ਔਰ ਤੁਹਾਨੂੰ ਖਾਸ ਤੌਰ ਤੇ ਇਕ ਆਪਣਾ ਪ੍ਰੋਟੈਸਟ ਕਰਨਾ ਚਾਹੁੰਦਾ ਹਾਂ।

**ਸ੍ਰੀ ਸਪੀਕਰ**: ਕਿਉਂ ? (Why)?

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਇਸ ਵਿਚ ਮੇਰਾ ਬੜਾ ਹੱਥ ਸੀ ਔਰ ਮੈਨੂੰ ਇਸ ਕਮੇਟੀ ਦਾ ਮੈਂਬਰ ਵੀ ਨਿਯੁਕਤ ਕੀਤਾ ਗਿਆ ਸੀ ਲੇਕਿਨ ਤੁਹਾਡੇ ਸੈਕਰੇਟੇਰੀਏਟ ਵਲੋਂ ਮੈਨੂੰ ਇਸ ਕਮੇਟੀ ਦੀਆਂ ਮੀਟਿੰਗਾਂ ਦੀ ਕੋਈ ਵੀ ਇਤਲਾਹ ਨਹੀਂ ਮਿਲੀ। ਪ੍ਰੋਸੀਡਿੰਗਜ਼ ਜਦੋਂ ਹੁੰਦੀਆਂ ਸਨ, ਤਾਂ ਪ੍ਰੋਸੀਡਿੰਗਜ਼ ਦੀ ਕਾਪੀ ਮਿਲਦੀ ਰਹੀ ਹੈ। ਪਰ ਇਸ ਸੀਲੈਕਟ ਕਮੇਟੀ ਦੀਆਂ ਮੀਟਿੰਗਾਂ ਦੀ ਇਤਲਾਹ ਨਹੀਂ ਆਈ। ਮੈਂ ਤੁਹਾਨੂੰ ਇਹ ਬੇਨਤੀ ਕਰਾਂਗਾ ਕਿ ਤੁਸੀਂ ਇਸ ਬਾਰੇ ਇਨਕੁਆਇਰੀ ਕਰੋ ਕਿ ਇਸ ਤਰ੍ਹਾਂ ਕਿਉਂ ਹੋਇਆ ਹੈ।

**Mr. Speaker**: I will check up and take proper action.

## PAPERS LAID ON THE TABLE

**Revenue and Election Minister** (Sardar Umrao Singh) : Sir, I beg to lay on the Table.

(i) the Constitution (Thirty-eighth Amendment) Bill, 1975, as passed by the Houses of Parliament;

(ii) Chapter II of Annual Report of the Local Audit Department, Punjab, for the year, 1971-72;

(iii) the 21st Report of the Commissioner for Scheduled Castes and Scheduled Tribes for the years 1971-72 and 1972-73;

(iv) the Punjab Panchayat Samitis and Zila Parishads (Amendment) Ordinance, 1975 (Ordinance No. 1 of 1975); and

(v) the Delimitation Commission Order No. 37 dated the 26th February, 1975, in respect of the State of Punjab, as required under section 10(3) of the Delimitation Commission Act, 1972.

## RESOLUTION UNDER ARTICLE 368 OF THE CONSTITUTION

**Revenue and Election Minister** (Sardar Umrao Singh) : Sir, I beg to move :

> that this House ratifies the amendments to the Constitution of India falling within the purview of the proviso to clause (2) of article 368 thereof, proposed to be made by the Constitution (Thirty-eighth Amendment) Bill), 1975, as passed by the two Houses of Parliament, which seeks to make Sikkim a State in the Union and the short title of which has been changed into "the Constitution (Thirty-sixth Amendment) Act, 1975."

**Mr. Speaker**: Motiod moved :

> "That this House ratifies the amendments to the Constitution of India falling within the purview of the proviso to clause (2) of Article 368 thereof proposed to be made by the Constitution (Thirty-eighth Amendment) Bill 1975, as passed by the two Houses of Parliament, which seeks to make Sikkam a State in the Union and the short title of which has been changed into "the Constitution (Thirty-sixth Amendment) Act, 1975."

**ਮਾਲ ਅਤੇ ਚੋਣ ਮੰਤਰੀ :** ਸਪੀਕਰ ਸਾਹਿਬ, ਇਸ ਗਲ ਦੀ ਬੜੀ ਭਾਰੀ ਖੁਸ਼ੀ ਹੈ ਕਿ ਅੱਜ ਭਾਰਤ ਦੇ ਅਜ਼ੀਮ ਦੇਸ਼ ਵਿਚ ਇਕ ਨਵੀਂ ਰਿਆਸਤ ਦਾ ਜਨਮ ਹੋਇਆ ਹੈ। ਸਿੱਕਮ ਦੀ ਰਿਆਸਤ , ਜਿਸ ਦਾ ਸਾਡੇ ਦੇਸ਼ ਦੇ ਨਾਲ ਸਦੀਆਂ ਤੋਂ ਬੜਾ ਭਾਰੀ ਸਬੰਧ ਰਿਹਾ ਹੈ ਔਰ ਜਿਸ ਦੇ ਲੋਕਾਂ ਦੀ ਬਹਿਬੂਦੀ ਦੀ ਜ਼ਿਮੇਵਾਰੀ ਹਮੇਸ਼ਾ ਇਤਿਹਾਸ ਦੇ ਮੁਤਾਬਿਕ ਭਾਰਤ ਦੇ ਲੋਕ ਆਪਣੀ ਜ਼ਿਮੇਵਾਰੀ ਮਹਿਸੂਸ ਕਰਦੇ ਰਹੇ ਹਨ, ਅੱਜ ਉਥੇ ਦੇ ਲੋਕਾਂ ਦੇ ਜਜ਼ਬਾਤਾਂ ਦੇ ਮੁਤਾਬਿਕ ਔਰ ਉਥੇ ਦੇ ਲੋਕਾਂ ਦੀ ਚੁਣੀ ਹੋਈ ਅਸੈਂਬਲੀ ਦੇ ਰੈਜ਼ੋਲਿਊਸ਼ਨ ਦੇ ਮੁਤਾਬਿਕ ਇਸ ਕਾਨਸਟੀਚਿਊਸ਼ਨਲ ਅਮੈਂਡਮੈਂਟ ਨੂੰ ਸਾਡੀ ਪਾਰਲੀਮੈਂਟ ਨੇ ਮਨਜ਼ੂਰ ਕੀਤਾ ਹੈ। ਸਪੀਕਰ ਸਾਹਿਬ, ਭਾਰਤ ਦੀ ਇਹ ਬਾਈਵੀਂ ਰਿਆਸਤ ਇਸ ਅਜ਼ੀਮ ਦੇਸ਼ ਵਿਚ, ਉਨ੍ਹਾਂ ਲੋਕਾਂ ਦੇ ਨਾਲ ਜਿਹੜੇ ਲੋਕ ਦੇਸ਼ ਵਿਚ ਹੀ ਨਹੀਂ ਸਗੋਂ ਦੁਨੀਆਂ ਵਿਚ ਅਮਨ ਦਾ ਝੰਡਾ ਲੈ ਕੇ ਫਿਰਦੇ ਹਨ, ਉਨ੍ਹਾਂ ਨਾਲ ਰਲ ਰਹੀ ਹੈ। ਇਸ ਅਜ਼ੀਮ ਦੇਸ਼ ਦੇ ਲੋਕ ਦੁਨੀਆਂ ਦੇ ਅੰਦਰ ਇਕ ਅਮਨ ਔਰ ਸ਼ਾਂਤੀ ਦਾ ਵਾਯੂਮੰਡਲ ਪੈਦਾ ਕਰ ਰਹੇ ਹਨ, ਅੱਜ ਉਨ੍ਹਾਂ ਲੋਕਾਂ ਨਾਲ ਸਿੱਕਮ ਦੇ ਲੋਕ ਰਿਸ਼ਤਾ ਜੋੜਨ ਲਗੇ ਹਨ।

4.38 ਸ਼ਾਮ

(ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਸੋ, ਮੈਂ ਡਿਪਟੀ ਸਪੀਕਰ ਸਾਹਿਬ, ਇਥੇ ਤੁਹਾਡੇ ਸਾਹਮਣੇ ਸਿੱਕਮ ਦੇ ਚੁਣੇ ਹੋਏ ਲੋਕਾਂ ਦੀ ਅਸੈਂਬਲੀ ਨੇ ਜੋ ਰੈਜ਼ੋਲਿਊਸ਼ਨ ਪਾਸ ਕੀਤਾ ਹੈ, ਉਸ ਦੀਆਂ ਚੰਦ ਲਾਈਨਾਂ ਪੜ੍ਹਨਾ ਚਾਹੁੰਦਾ ਹਾਂ :—

**Accordingly the Assembly solemnly declare and resolve that the instituion of Chogyal is hereby abolished and Sikkim shall hence forth be a constituent unit of India enjoying a democratic and fully responsible Government.**

ਇਹ ਰੈਜ਼ੋਲਿਊਸ਼ਨ ਸਿੱਕਮ ਦੇ ਲੋਕਾਂ ਦੀ ਚੁਣੀ ਹੋਈ ਅਸੈਂਬਲੀ ਨੇ ਪਾਸ ਕੀਤਾ ਹੈ । ਉਨ੍ਹਾਂ ਲੋਕਾਂ ਨੂੰ ਬੜੀ ਹੀ ਦੇਰ ਤੋਂ ਬਾਅਦ ਆਪਣੀਆਂ ਖਾਹਿਸ਼ਾਂ, ਆਪਣੇਂ ਜਜ਼ਬਾਤ ਜਿਹੜੇ ਹਨ, ਆਪਣੇ ਚੁਣੇ ਹੋਏ ਨੁਮਾਇੰਦਿਆਂ ਦੇ ਰਾਹੀਂ ਦੁਨੀਆਂ ਦੇ ਸਾਹਮਣੇ ਲਿਆਉਣ ਦਾ ਮੌਕਾ ਮਿਲਿਆ ਹੈ। ਇਨ੍ਹਾਂ ਜਜ਼ਬਾਤਾਂ ਨੂੰ ਉਥੇ ਦੇ ਹੁਕਮਰਾਨ ਚੋਗਿਆਲ ਨੇ ਅੱਜ ਤਕ ਦਬਾਉਣ ਦਾ ਯਤਨ ਕੀਤਾ ਪਰ ਲੋਕਾਂ ਦੇ ਵਧ ਰਹੇ ਉਤਸ਼ਾਹ ਲੋਕਾਂ ਦੀਆਂ ਉਹ ਖਾਹਿਸ਼ਾਂ, ਜਿਨ੍ਹਾਂ ਦੇ ਨਾਲ ਕਿ ਉਨ੍ਹਾਂ ਦੇ ਚੁਣੇ ਹੋਏ ਨੁਮਾਇੰਦੇ ਉਨ੍ਹਾਂ ਦੀ ਸੇਵਾ ਕਰ ਸਕਣ, ਨੂੰ ਉਹ ਦਬਾ ਨਾ ਸਕੇ ਅਤੇ ਉਥੇ ਦੇ ਲੋਕਾਂ ਦੀ ਨੁਮਾਇੰਦਾ ਅਸੈਂਬਲੀ ਨੇ ਸਿੱਕਮ ਦੇ ਇਤਿਹਾਸ ਨੂੰ ਇਕ ਨਵਾਂ ਮੋੜ ਦੇ ਸਕਣ ਲਈ ਇਹ ਰੈਜ਼ੋਲਿਊਸ਼ਨ ਪਾਸ ਕੀਤਾ। ਔਰ ਫਿਰ ਉਸ ਰੈਜ਼ੋਲਿਊਸ਼ਨ ਤੋਂ ਬਾਅਦ ਉਥੇ ਰੈਫਰੰਡਮ ਕੀਤਾ ਗਿਆ ਅਤੇ ਉਸ ਵਿਚ ਤਕਰੀਬਨ 59637 ਵੋਟ ਲੋਕਾਂ ਨੇ ਇਸ ਗਲ ਦੇ ਹੱਕ ਵਿਚ ਪਾਏ ਕਿ ਅਸੀਂ ਹਿੰਦੁਸਤਾਨ ਦੇ ਨਾਲ ਆਪਣਾ ਪੱਕਾ ਰਿਸ਼ਤਾ ਜੋੜਨਾ ਚਾਹੁੰਦੇ ਹਾਂ। ਸਾਰੇ 1496 ਲੋਕਾਂ ਨੇ, ਜਿਹੜੇ ਕਿ ਚੋਗਿਆਲ ਦੇ ਪਿਠੂ ਸਨ, ਇਸ ਗਲ ਦੀ ਵਿਰੋਧਤਾ ਕੀਤੀ ਮੈਂ ਸਮਝਦਾ ਹਾਂ ਕਿ ਸਿੱਕਮ ਦੇ ਲੋਕਾਂ ਦੀ ਖਾਹਸ਼ਾਤ ਨੂੰ, ਉਨ੍ਹਾਂ ਦੇ ਜਜ਼ਬਾਤ ਨੂੰ ਅਤੇ ਜੋ ਉਨ੍ਹਾਂ ਨੇ ਆਪਣੇ ਆਪਨੂੰ ਤਰੱਕੀ ਵਲ ਲੈ ਜਾਣ ਵਾਸਤੇ, ਜਮਹੂਰੀਅਤ ਦਾ ਪੂਰਾ ਫਾਇਦਾ ਉਠਾਉਣ ਵਾਸਤੇ ਕਦਮ ਉਠਾਇਆ ਹੈ, ਅਸੀਂ ਉਸ ਨੂੰ ਖੁਸ਼ਆਮਦੀਦ ਕਹਿੰਦੇ ਹਾਂ ਅਤੇ ਜੋ ਮਤਾ ਇਸ ਹਾਊਸ ਦੇ ਸਾਹਮਣੇ ਰਖਿਆ ਗਿਆ ਹੈ, ਉਸ ਦੇ ਮੁਤਾਬਿਕ ਸਿੱਕਮ ਦੀ ਵੀ ਸਾਡੇ ਦੂਜਿਆਂ ਸੂਬਿਆਂ ਦੀ ਤਰ੍ਹਾਂ ਅਸੈਂਬਲੀ ਹੋਵੇਗੀ ਅਤੇ ਭਾਰਤ ਦੇ ਦੂਜੇ ਸੂਬਿਆਂ ਦੀ ਤਰ੍ਹਾਂ ਉਹ ਇਕ ਫੁਲ-ਫਲੇਜਡ ਸਟੇਟ ਹੋਵੇਗੀ। ਹਾਈ ਕੋਰਟ, ਉਥੇ ਦਾ ਕਾਨੂੰਨ ਔਰ ਦੂਜੇ ਰਸਮੋ ਰਿਵਾਜ ਹਨ ਅਤੇ ਉਥੇ ਜੋ ਇਕ ਆਟੋਕਰੈਟਿਕ ਰੂਲ ਹੈ, ਇਕ ਆਟੋਕਰੇਟ ਮੋਨਾਰਕ ਹੈ; ਉਸ ਨੂੰ ਖ਼ਤਮ ਕਰਕੇ, ਮੋਨਾਰਕੀ ਨੂੰ ਹਟਾ ਕੇ ਇਕ ਗਵਰਨਰ ਸਾਡੇ ਵਿਧਾਨ ਦੇ ਮੁਤਾਬਿਕ ਉਥੇ ਨਿਯੁਕਤ ਕੀਤਾ ਜਾਣਾ ਹੈ। ਇਸ ਬਾਰੇ ਮੈਂ ਸਮਝਦਾ ਹਾਂ ਕਿ ਸਾਨੂੰ ਇਸ ਰੈਜ਼ੋਲਿਊਸ਼ਨ ਨੂੰ ਸਰਵਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ ਤਾਂ ਜੋ ਸਾਰੀ ਦੁਨੀਆਂ ਨੂੰ ਪਤਾ ਲਗ ਜਾਵੇ ਅਤੇ ਜਿਨ੍ਹਾਂ ਕੁਝ ਬਾਹਰਲੇ ਮੁਲਕਾਂ ਨੇ

ਇਸ ਬਾਰੇ ਇਕ ਬੜਾ ਭਾਰੀ ਉੱਦਮ ਮਚਾਇਆ ਹੈ, ਉਨਾਂ ਨੂੰ ਪਤਾ ਲੱਗ ਜਾਵੇ ਕਿ ਹਿੰਦੁਸਤਾਨ ਦਾ ਬੱਚਾ ਬੱਚਾ ਜਿਹੜਾ ਹੈ, ਉਹ ਸਿੱਕਮ ਦੇ ਬੱਚੇ-ਬੱਚੇ ਨੂੰ ਆਪਣਾ ਅੰਗ ਸਮਝਦਾ ਹੈ ਅਤੇ ਉਨ੍ਹਾਂ ਨੂੰ ਛਾਤੀ ਨਾਲ ਲਗਾਉਂਦਾ ਹੈ ।

**ਸਰਦਾਰ ਸੁਰਜੀਤ ਸਿੰਘ**(ਬਰਨਾਲਾ): ਡਿਪਟੀ ਸਪੀਕਰ ਸਾਹਿਬ, ਇਹ ਜੋ ਮਤਾ ਇਥੇ ਆਇਆ ਹੈ, ਮੈਂ ਇਸ ਦੀ ਪਰੋੜ੍ਹਤਾ ਖਾਤਰ ਖੜਾ ਹੋਇਆ ਹਾਂ। ਜੋ ਸਰਦਾਰ ਉਮਰਾਓ ਸਿੰਘ ਜੀ ਨੇ ਕਿਹਾ ਹੈ ਕਿ ਇਸ ਮਤੇ ਨੂੰ ਯੂਨੈਨੀਮਸਲੀ ਪਾਸ ਕਰ ਦੇਣਾ ਚਾਹੀਦਾ ਹੈ ਤਾਂਕਿ ਬਾਹਰਲਿਆਂ ਮੁਲਕਾਂ ਨੂੰ ਇਸ ਗਲ ਦਾ ਪਤਾ ਲਗੇ, ਜਿਹੜੇ ਕਿ ਇਸ ਗੱਲ ਦੀ ਵਿਰੋਧਤਾ ਕਰਦੇ ਹਨ, ਕਿ ਸਿੱਕਮ ਦੇ ਲੋਕੀਂ ਹਿੰਦੁਸਤਾਨ ਵਿਚ ਸ਼ਾਮਿਲ ਹੋਣਾ ਚਾਹੁੰਦੇ ਹਨ ਅਤੇ ਹਿੰਦੁਸਤਾਨ ਦੇ ਸਭ ਲੋਕੀਂ ਇਸ ਗਲ ਨੂੰ ਪੂਰੀ ਤਰਾਂ ਚਾਹੁੰਦੇ ਹਨ। ਪਰ ਮੈਂ ਸਮਝਦਾ ਹਾਂ ਕਿ ਇਹ ਕਾਫ਼ੀ ਨਹੀਂ । ਦਰਅਸਲ ਜਿਓਗਰਾਫੀਕਲੀ ਅਤੇ ਹਿਸਟੋਰੀਕਲੀ ਬੈਕਗਰਾਉਂਡ ਜੋ ਹੈ , ਉਸ ਦੇ ਮੁਤਾਬਿਕ ਸਿੱਕਮ ਨੂੰ ਹਿੰਦੁਸਤਾਨ ਦਾ ਅੰਗ ਹੀ ਸਮਝਿਆ ਜਾਂਦਾ ਰਿਹਾ ਹੈ। ਅੰਗਰੇਜ਼ਾਂ ਵੇਲੇ ਵੀ ਸਿੱਕਮ ਨੂੰ ਦੇਸ਼ ਦੀਆਂ ਦੂਜੀਆਂ ਰਿਆਸਤਾਂ ਵਾਂਗ ਹੀ ਸਮਝਿਆ ਜਾਂਦਾ ਸੀ। ਦਿੱਲੀ ਵਿਚ ਜਿਹੜਾ ਇਕ ਦਰਬਾਰ ਹੋਇਆ ਸੀ, ਉਸ ਵਿਚ ਸਿੱਕਮ ਅਤੇ ਭੂਟਾਨ ਦੇ ਰਾਜਿਆਂ, ਚੋਗਿਆਲ ਵਗੈਰਾ ਨੂੰ ਵੀ ਬੁਲਾਇਆ ਗਿਆ ਸੀ ਜਿਸ ਤਰਾਂ ਕਿ ਦੂਜੇ ਹਿੰਦੁਸਤਾਨ ਦੀਆਂ ਰਿਆਸਤਾਂ ਦੇ ਰਾਜੇ ਮਹਾਰਾਜਿਆਂ ਨੂੰ ਬੁਲਾਇਆ ਗਿਆ ਸੀ। ਮੈਂ ਉਸ ਦਰਬਾਰ ਦੀ ਤਸਵੀਰ ਵੇਖੀ ਹੈ । ਉਸ ਵਿਚ ਸਿੱਕਮ ਅਤੇ ਭੂਟਾਨ ਦੇ ਰਾਜੇ ਵੀ ਦੂਜੇ ਰਾਜਿਆਂ ਦੇ ਨਾਲ ਹੀ ਬੈਠੇ ਹਨ। ਸੋ ਅੰਗਰੇਜ਼ਾਂ ਦੇ ਵੇਲੇ ਤੋਂ ਹੀ ਇਹ ਸਾਡੇ ਦੇਸ਼ ਦੇ ਅੰਗ ਸਮਝੇ ਜਾਂਦੇ ਸਨ। ਸਿੱਕਮ ਦੇ ਚੋਗਿਆਲ ਵਗੈਰਾ ਵੀ ਇੰਡੀਅਨ ਚੈਂਬਰ ਆਫ਼ ਪ੍ਰਿੰਸਿਜ਼ ਦੇ ਮੈਂਬਰ ਸਨ। ਜਿਹੜੀਆਂ ਸਾਰੀਆਂ ਰਿਆਸਤਾਂ ਸਨ, ਇਨ੍ਹਾਂ ਦੀ ਰਜਵਾੜਾਸ਼ਾਹੀ ਨੂੰ ਖ਼ਤਮ ਕਰਨ ਵਾਸਤੇ ਲੋਕਾਂ ਨੇ ਬੜੀ ਜੱਦੋਜਹਿਦ ਕੀਤੀ, ਬੜੀਆਂ ਕੁਰਬਾਨੀਆਂ ਕੀਤੀਆਂ ਅਤੇ ਇਸ ਬਾਰੇ ਬ੍ਰਿਟਿਸ਼ ਸਰਕਾਰ ਨਾਲ ਵੀ ਟੱਕਰ ਲਈ। ਇਸ ਚੀਜ਼ ਵਿਚ ਅਕਾਲੀ ਦਲ ਨੇ ਵੀ ਬੜਾ ਵੱਡਾ ਹਿੱਸਾ ਪਾਇਆ ਅਤੇ ਰਾਜਿਆਂ ਦੀ ਤਾਕਤ ਨੂੰ ਖਤਮ ਕੀਤਾ ਜਿਸ ਦੇ ਨਾਲ ਹਿੰਦੁਸਤਾਨ ਵਿਚ, ਰਿਆਸਤਾਂ ਵਿਚ ਜਿਹੜਾ ਇਕ ਪੁਰਖੀ ਰਾਜ ਸੀ, ਉਹ ਖ਼ਤਮ ਹੋਇਆ। ਇਸੇ ਤਰ੍ਹਾਂ ਸਿੱਕਮ ਦੇ ਲੋਕਾਂ ਦੀਆਂ ਵੀ ਖਾਹਸ਼ਾਤ ਸਨ ਕਿ ਜਿਹੜਾ ਉਥੇ ਇਕ ਪੁਰਖੀ ਰੂਲ ਸੀ, ਆਟੋਕਰੈਟਿਕ ਸਿਸਟਮ ਸੀ, ਉਸ ਨੂੰ ਖ਼ਤਮ ਕੀਤਾ ਜਾਵੇ ਅਤੇ ਇਸ ਚੀਜ਼ ਨੂੰ ਕਰਨ ਵਾਸਤੇ ਉਥੇ ਜੋ ਰੈਫਰੰਡਮ ਹੋਇਆ, ਉਸ ਦੇ ਵਿਚ ਬਜਾਏ ਕੁਝ ਬੰਦਿਆਂ ਦੇ , ਜਿਨ੍ਹਾਂ ਨੂੰ ਪਿੱਠੂ ਕਿਹਾ ਜਾਂਦਾ ਹੈ ਅਤੇ ਜਿਹੜੇ ਚੋਗਿਆਲ ਤੇ ਨਿਰਭਰ ਹੁੰਦੇ ਸੀ, ਜਿਨ੍ਹਾਂ ਨੇ ਚੋਗਿਆਲ ਦੇ ਹੱਕ ਵਿਚ ਵੋਟ ਪਾਈ, ਬਾਕੀ ਤਕਰੀਬਨ 50 ਗੁਣਾ ਵੋਟ ਇਸ ਹੱਕ ਵਿਚ ਪਾਏ ਗਏ ਕਿ ਸਿੱਕਮ ਹਿੰਦੁਸਤਾਨ ਦਾ ਸੂਬਾ ਬਣ ਕੇ ਰਹਿਣਾ ਹੈ। ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਚੀਜ਼ ਬਹੁਤ ਪਹਿਲਾਂ ਹੋ ਜਾਣੀ ਚਾਹੀਦੀ ਸੀ ਤਾਕਿ ਕਿਸੇ ਨੂੰ ਇਹ ਕਹਿਣ ਦਾ ਮੌਕਾ ਹੀ ਨਾ ਮਿਲਦਾ ਅਤੇ ਦੂਜੀਆਂ ਤਾਕਤਾਂ ਨੂੰ ਜੋ ਕੁਝ ਉਨ੍ਹਾਂ ਨੇ ਇਤਰਾਜ਼ ਕੀਤਾ ਹੈ, ਇਹ ਕਰਨ ਦੀ ਵੀ ਕੋਈ ਵਜ੍ਹਾ ਨਾ ਰਹਿੰਦੀ। ਬਲਕਿ, ਮੈਂ ਤਾਂ ਇਹ ਕਹਾਂਗਾ ਕਿ ਸਿੱਕਮ ਦੀ ਤਰ੍ਹਾਂ ਭੂਟਾਨ ਵੀ ਭਾਰਤ ਦਾ ਇਕ ਅੰਗ ਹੈ ਅਤੇ ਸਰਕਾਰ ਨੂੰ ਇਸ ਬਾਰੇ ਵੀ ਵਿਚਾਰ ਕਰਨਾ ਚਾਹੀਦਾ ਹੈ। ਸੈਂਟਰਲ ਗਵਰਨਮੈਂਟ ਨੂੰ ਚਾਹੀਦਾ ਹੈ ਕਿ ਜਿਸ ਤਰ੍ਹਾਂ ਸਿੱਕਮ ਭਾਰਤ ਦਾ 22ਵਾਂ ਰਾਜ ਬਣਾਇਆ ਗਿਆ ਹੈ, ਉਸੇ ਤਰ੍ਹਾਂ ਭੂਟਾਨ ਵੀ ਭਾਰਤ ਦਾ 23ਵਾਂ ਰਾਜ ਬਣਨਾ ਚਾਹੀਦਾ ਹੈ ਜਿਸ ਦੇ ਨਾਲ ਉਥੇ ਦੇ ਲੋਕਾਂ ਨੂੰ ਵੀ ਸਹੂਲਤ ਮਿਲੇਗੀ ਅਤੇ ਤਰੱਕੀ ਕਰ ਸਕਣਗੇ।

ਸੋ, ਜੋ ਸਿੱਕਮ ਦੇ ਬਾਰੇ ਪਾਰਲੀਮੈਂਟ ਵਿਚ ਬਿਲ ਪਾਸ ਹੋਇਆ ਹੈ ਅਤੇ ਇਥੇ ਰੈਜ਼ੋਲਿਊਸ਼ਨ ਦੀ ਸ਼ਕਲ ਵਿਚ ਆਇਆ ਹੈ, ਅਸੀਂ ਸਮਝਦੇ ਹਾਂ ਕਿ ਇਸ ਨੂੰ ਰੈਟੀਫਾਈ ਕਰ ਦੇਣਾ ਚਾਹੀਦਾ ਹੈ।

**ਕਾਮਰੇਡ ਦਰਸ਼ਨ ਸਿਘ ਕਨੇਡੀਅਨ** (ਗੜ੍ਹਸ਼ੰਕਰ) : ਮੈਂ ਆਪਣੀ ਪਾਰਟੀ ਵਲੋਂ ਇਹ ਜਿਹੜੀ ਕੰਸਟੀਚਿਊਸ਼ਨ ਦੀ 38ਵੀਂ ਅਮੈਂਡਮੈਂਟ ਹੈ, ਇਸ ਦੀ ਹਿਮਾਇਤ ਕਰਨ ਲਈ ਖੜਾ ਹੋਇਆ ਹਾਂ। ਮੈਂ ਸਮਝਦਾ ਹਾਂ ਕਿ ਸਿੱਕਮ ਦਾ ਭਾਰਤ ਵਿਚ ਸ਼ਾਮਲ ਹੋਣਾ ਇਕ ਇਤਿਹਾਸਕ ਈਵੈਂਟ ਹੈ ਅਤੇ ਇਸ ਫੈਸਲੇ ਦਾ ਸਾਨੂੰ ਸੁਆਗਤ ਕਰਨਾ ਚਾਹੀਦਾ ਹੈ। ਇਸ ਫੈਸਲੇ ਦਾ ਜੋ ਪਿਛੋਕੜ ਹੈ ਉਸ ਉਤੇ ਵੀ ਥੋੜਾ ਜਿਹਾ ਵਿਚਾਰ ਕਰਨਾ ਚਾਹੀਦਾ ਹੈ। ਅੰਗਰੇਜ਼ਾਂ ਨੇ ਜਦੋਂ ਇਥੇ 200 ਸਾਲ ਰਾਜ ਕੀਤਾ ਤਾਂ ਉਹ ਐਵੇਂ ਹੀ ਰਾਜ ਨਹੀਂ ਕਰ ਗਏ। ਉਨ੍ਹਾਂ ਨੇ ਹਿੰਦੁਸਤਾਨ ਦੇ ਲੋਕਾਂ ਨੂੰ ਪਾੜ ਕੇ ਰਖਿਆ ਹੋਇਆ ਸੀ, ਹਿੰਦੂਆਂ ਅਤੇ ਮੁਸਲਮਾਨਾਂ ਨੂੰ ਲੜਾਉਣ ਦਾ ਯਤਨ ਕੀਤਾ। ਬ੍ਰਿਟਿਸ਼ ਇੰਡੀਆ ਇਕ ਪਾਸੇ ਸੀ ਅਤੇ 500 ਦੇ ਕਰੀਬ ਰਿਆਸਤਾਂ ਦੂਜੇ ਪਾਸੇ ਕਾਇਮ ਕੀਤੀਆਂ ਗਈਆਂ ਅਤੇ ਇਕ ਪੁਰਖੀ ਰਾਜ ਉਨ੍ਹਾਂ ਵਿਚ ਕਾਇਮ ਕੀਤਾ ਗਿਆ। ਉਸੇ ਹੀ ਢੰਗ ਦੀ ਰਿਆਸਤ ਸਿੱਕਮ ਸੀ ਜਿਥੇ ਇਕ ਪੁਰਖੀ ਰਾਜ ਸੀ। 1947 ਵਿਚ, ਜਦੋਂ ਆਜ਼ਾਦੀ ਮਿਲੀ, ਤਾਂ ਸਾਡੇ ਦੇਸ਼ ਨੂੰ ਬੜੀਆਂ ਔਕੜਾਂ ਪੇਸ਼ ਆਈਆਂ। ਮਾਊਂਟਬੇਟਨ ਦਾ ਐਵਾਰਡ ਹੋਇਆ ਅਤੇ ਉਸ ਦਾ ਨਤੀਜਾ ਇਹ ਸੀ ਕਿ ਜਿਹੜੀਆਂ ਇਹ ਰਿਆਸਤਾਂ ਸਨ, ਇਹ ਜਾਂ ਤਾ ਪਾਕਿਸਤਾਨ ਵਿਚ ਸ਼ਾਮਿਲ ਹੋ ਜਾਣ, ਜਾਂ ਹਿੰਦੁਸਤਾਨ ਵਿਚ ਸ਼ਾਮਿਲ ਹੋ ਜਾਣ ਜਾਂ ਆਜ਼ਾਦ ਰਹਿਣ। ਇਹ ਅੰਗਰੇਜ਼ਾਂ ਦੀ ਇਕ ਬਹੁਤ ਵੱਡੀ ਸ਼ਰਾਰਤ ਸੀ ਸਾਡੇ ਮੁਲਕ ਨੂੰ ਨੁਕਸਾਨ ਪਹੁੰਚਾਉਣ ਦੀ। ਇਨ੍ਹਾਂ ਰਿਆਸਤਾਂ ਨੂੰ ਹਿੰਦੁਸਤਾਨ ਵਿਚ ਸ਼ਾਮਿਲ ਕਰਨ ਵਾਸਤੇ ਭਾਰਤ ਨੂੰ ਇਕ ਘੋਲ ਲੜਨਾ ਪਿਆ ਅਤੇ ਇਨ੍ਹਾਂ ਰਿਆਸਤਾਂ ਨੂੰ ਹਿੰਦੁਸਤਾਨ ਵਿਚ ਸ਼ਾਮਲ ਕੀਤਾ। ਇਸ ਦੇ ਵਿਚ ਜਿਹੜੀਆਂ ਔਕੜਾਂ ਆਈਆਂ ਸਨ, ਉਨ੍ਹਾਂ ਵਿਚੋਂ ਕੁਝ ਇਹ ਵੀ ਸਨ ਕਿ ਕਸ਼ਮੀਰ ਵਿਚ ਜੰਗ ਲੜਨੀ ਪਈ, ਜੂਨਾਂਗੜ੍ਹ, ਹੈਦਰਾਬਾਦ, ਗੋਆ, ਲੈਣ ਵਾਸਤੇ ਜੰਗਾਂ ਲੜਨੀਆਂ ਪਈਆਂ। ਸੋ ਅੰਗਰੇਜ਼ਾਂ ਅਤੇ ਅਮਰੀਕਾ ਦਾ ਸਾਮਰਾਜ ਇਨ੍ਹਾਂ ਰਾਜਿਆਂ ਮਹਾਰਾਜਿਆਂ ਦੇ ਸਿਰ ਤੇ ਹੀ ਖੜਾ ਸੀ ਅਤੇ ਇਹ ਮੁਲਕ ਹਮੇਸ਼ਾ ਇਹੀ ਚਾਹੁੰਦੇ ਸਨ ਕਿ ਕੋਈ ਵੀ ਦੇਸ਼ ਇਕ ਮੁਠ ਨਾ ਹੋ ਸਕੇ। ਸਿੱਕਮ ਦੇ ਲੋਕਾਂ ਦੀ ਇਹ ਬਹੁਤ ਖਾਹਿਸ਼ ਸੀ ਕਿ ਉਹ ਭਾਰਤ ਵਿਚ ਸ਼ਾਮਲ ਹੋ ਜਾਣ ਅਤੇ ਉਥੇ ਇਸ ਗਲ ਬਾਰੇ ਆਵਾਜ਼ ਉਠੀ ਕਿ ਉਥੇ ਇਕ ਪੁਰਖੀ ਰਾਜ ਖ਼ਤਮ ਹੋਣਾ ਚਾਹੀਦਾ ਹੈ ਅਤੇ ਸਿੱਕਮ ਨੂੰ ਵੀ ਭਾਰਤ ਦੇ ਦੂਜੇ ਰਾਜਾਂ ਦੀ ਤਰ੍ਹਾਂ ਇਕ ਅੰਗ ਬਣਾਇਆ ਜਾਵੇ। ਇੰਡੀਅਨ ਚੈਂਬਰ ਆਫ਼ ਪ੍ਰਿੰਸਿਜ਼ ਦੇ ਬਾਰੇ ਜਿਹੜਾ ਐਕਟ ਸੀ, ਉਸ ਦੇ ਮੁਤਾਬਿਕ ਸਿੱਕਮ ਨੇ ਵੀ ਕੋਸ਼ਿਸ਼ ਕੀਤੀ ਕਿ ਇੰਟੈਗਰੇਟ ਹੋ ਜਾਵੇ, ਪਰ ਕੁਝ ਸਾਮਰਾਜੀ ਅਤੇ ਦੂਜੀਆਂ ਤਾਕਤਾਂ ਰਸਤੇ ਵਿਚ ਖੜੀਆਂ ਹੋ ਗਈਆਂ ਅਤੇ ਸਿੱਕਮ ਹਿੰਦੁਸਤਾਨ ਦਾ ਅੰਗ ਨਾ ਬਣ ਸਕਿਆ। 1973 ਵਿਚ ਸਿੱਕਮ ਵਿਚ ਇਲੈਕਸ਼ਨ ਹੋਏ ਅਤੇ ਸਿੱਕਮ ਕਾਂਗਰਸ ਨੇ 32 ਵਿਚੋਂ 31 ਸੀਟਾਂ ਜਿੱਤੀਆਂ ਜਿਹੜੀ ਪਾਰਟੀ ਕਿ ਸਿੱਕਮ ਨੂੰ ਭਾਰਤ ਦਾ ਅੰਗ ਬਣਾਉਣਾ ਚਾਹੁੰਦੀ ਸੀ। ਜਿਹੜੀ 32 ਵੀਂ ਵੋਟ ਸੀ, ਉਹ ਵੀ ਸਿੱਕਮ ਵਿਚ ਇਕ ਪੁਰਖੀ ਰਾਜ ਖ਼ਤਮ ਕਰਨ ਦੇ ਹੱਕ ਵਿਚ ਹੀ ਸੀ। ਹੁਣ ਜਦੋਂ ਸਿੱਕਮ ਨੂੰ ਭਾਰਤ ਦਾ ਅੰਗ ਬਣਾਉਣ ਦਾ ਫੈਸਲਾ ਹੋ ਗਿਆ ਹੈ ਤਾਂ ਕੁਝ ਲੋਕ, ਕੁਝ ਸਾਮਰਾਜੀ ਤਾਕਤਾਂ ਪਿੱਟ ਰਹੀਆਂ ਹਨ ਅਤੇ ਇਸ ਗਲ ਦਾ ਰੌਲਾ ਪਾ ਰਹੀਆਂ ਹਨ ਕਿ ਹਿੰਦੁਸਤਾਨ ਸਾਮਰਾਜੀ ਦੇਸ਼ ਬਣ ਗਿਆ ਹੈ, ਇਹ ਹੋ ਗਿਆ ਹੈ, ਉਹ ਹੋ ਗਿਆ ਹੈ। ਲੇਕਿਨ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਿੱਕਮ ਦੀ ਜਨਤਾ ਦਾ ਜੋ ਫੈਸਲਾ ਹੈ ਕਿ ਉਥੇ ਜਿਹੜਾ ਸਾਮਰਾਜੀ ਅਸਰ ਸੀ, ਉਥੇ ਜਿਹੜਾ ਇਕ ਪੁਰਖੀ ਰਾਜ ਸੀ, ਉਸ ਨੂੰ ਖ਼ਤਮ ਕਰਕੇ ਹਿੰਦੁਸਤਾਨ ਦਾ ਇਕ ਅੰਗ ਬਣਾਇਆ ਜਾਵੇ, ਇਸ ਗਲ ਦਾ ਸਭ ਨੂੰ ਸੁਆਗਤ ਕਰਨਾ ਚਾਹੀਦਾ ਹੈ। ਜਿਹੜੇ ਭਾਰਤ ਨੂੰ ਸਾਮਰਾਜੀ ਤਾਕਤ ਕਹਿੰਦੇ ਹਨ; ਉਹ ਸਭ ਦੇ ਸਾਹਮਣੇ ਹਨ ? ਉਹ ਕੌਣ ਹਨ ? ਅਮਰੀਕਾ ਨੇ ਜੋ ਬਹੁਤ ਭਾਰੀ ਹਾਰ ਵੀਤਨਾਮ ਵਿਚ ਖਾਧੀ, ਕੰਬੋਡੀਆ ਵਿਚ ਖਾਧੀ, ਉਨ੍ਹਾਂ ਹਾਰਾਂ ਤੋਂ ਅਮਰੀਕਾ ਨੇ ਕੋਈ ਸਬਕ ਨਹੀਂ ਸਿਖਿਆ ਬਲਕਿ ਸਾਡੇ ਦੇਸ਼ ਦੇ ਖਿਲਾਫ਼ ਹੋਰਨਾਂ ਨੂੰ ਭੜਕਾ ਰਿਹਾ ਹੈ, ਭੁਟੋ ਨੂੰ ਹਥਿਆਰ ਦਿਤੇ ਜਾ ਰਹੇ ਹਨ ਅਤੇ ਸਾਡੇ ਖਿਲਾਫ਼ ਹੀ ਦਿਤੇ ਜਾ ਰਹੇ ਹਨ, ਡੀਗੋ ਗਰਸ਼ੀਆ ਵਿਚ ਅਮਰੀਕਾ ਆਪਣਾ ਅੱਡਾ ਬਣਾਉਣਾ ਚਾਹੁੰਦਾ ਹੈ ਅਤੇ ਹੋਰ ਵੀ ਕਈ ਸਾਡੇ ਹਿੱਤਾਂ ਦੇ ਖਿਲਾਫ਼ ਗਲਾਂ ਕਰ ਰਿਹਾ ਹੈ। ਸਾਊਦੀ ਐਰਬੀਆ ਦੇ ਸ਼ਾਹ ਫੈਜ਼ਲ ਦਾ ਕਤਲ ਹੋਇਆ, ਪਰ ਇਸ ਤੋਂ ਵੀ ਅਮਰੀਕਾ ਨੂੰ ਸਬਰ ਨਾ ਆਇਆ। ਸ਼ਾਹ ਫੈਜ਼ਲ ਨੂੰ

ਅਮਰੀਕਾ ਨੇ ਇਸ ਕਰਕੇ ਕਤਲ ਕਰਵਾਇਆ ਕਿ ਉਹ ਇਜ਼ਰਾਈਲ ਦੇ ਸਵਾਲ ਤੇ ਅਮਰੀਕਾ ਅੱਗੇ ਝੁਕਣ ਨੂੰ ਤਿਆਰ ਨਹੀਂ ਸੀ। ਸ਼ਾਹ ਫ਼ੈਜ਼ਲ ਉਹ ਆਦਮੀ ਸੀ ਜਿਹੜਾ ਕਿ ਕਮਿਊਨਿਸਟ ਵਿਰੋਧੀ ਨਹੀਂ ਸੀ, ਜਿਹੜਾ ਇਨਕਲਾਬੀ ਸੀ। ਇਸ ਲਈ ਉਸ ਨੂੰ ਅਮਰੀਕਾ ਬਰਦਾਸ਼ਤ ਨਹੀਂ ਕਰ ਸਕਿਆ। ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਆਪਣੇ ਹਿੰਦੁਸਤਾਨ ਦੀ ਇਹ ਗਲ ਅਮਰੀਕਾ ਨੂੰ ਰੜਕਦੀ ਪਈ ਹੈ ਕਿ ਅੱਜ ਹਿੰਦੁਸਤਾਨ ਆਜ਼ਾਦ ਕਿਉਂ ਹੈ, ਅੱਜ ਹਿੰਦੁਸਤਾਨ ਵਿਚ ਜਮਹੂਰੀ ਢਾਂਚਾ ਕਿਉਂ ਹੈ ? ਇਸ ਤਰ੍ਹਾਂ ਅਮਰੀਕਾ ਇਹ ਸੋਚ ਰਿਹਾ ਹੈ।

ਡਿਪਟੀ ਸਪੀਕਰ ਸਾਹਿਬ, ਮੈਨੂੰ ਇਸ ਵਿਚ ਕੋਈ ਸ਼ੱਕ ਨਹੀਂ ਕਿ ਅੱਜ ਜੇ ਹਿੰਦੁਸਤਾਨ ਵਿਚ ਕਿਸੇ ਤੇ ਕੋਈ ਬੰਬ ਸੁੱਟਿਆ ਜਾਂਦਾ ਹੈ ਜਾਂ ਕੋਈ ਕਤਲ ਕੀਤਾ ਜਾਂਦਾ ਹੈ ਤਾਂ ਇਸ ਦੇ ਪਿੱਛੇ ਅਮਰੀਕੀ ਸੀ.ਆਈ.ਏ. ਦਾ ਹੱਥ ਹੈ। ਉਨ੍ਹਾਂ ਦੇ ਦਿਲ ਵਿਚ ਇਹ ਗੱਲ ਬਾਰ ਬਾਰ ਰੜਕਦੀ ਹੈ ਕਿ ਅੱਜ ਹਿੰਦੁਸਤਾਨ ਇਤਨਾ ਸ਼ਕਤੀਸ਼ਾਲੀ ਕਿਉਂ ਬਣ ਗਿਆ ਹੈ ?

ਭੰਡਾਰਨਾਇਕੇ ਦਾ ਜਿਹੜਾ ਕਤਲ ਕੀਤਾ ਗਿਆ ਸੀ ਉਸ ਦੀ ਵੀ ਸਾਜ਼ਸ਼ ਅਮਰੀਕਾ ਦੀ ਸੀ। ਅਮਰੀਕਾ ਦੇ ਢਿੱਡ ਵਿਚ ਮਰੋੜ ਉਠਦਾ ਹੈ ਕਿ ਇਹ ਸਿੱਕਮ ਦਾ ਫ਼ੈਸਲਾ ਕਿਉਂ ਹੋ ਗਿਆ। ਅਮਰੀਕਾ ਨਹੀਂ ਚਾਹੁੰਦਾ ਕਿ ਅਜਿਹਾ ਫ਼ੈਸਲਾ ਹਿੰਦੁਸਤਾਨ ਨਾਲ ਕੀਤਾ ਜਾਂਦਾ ਅਤੇ ਉਹ ਕਈ ਤਰ੍ਹਾਂ ਦੀਆਂ ਸਾਜ਼ਿਸ਼ਾਂ ਕਰਦਾ ਹੈ।

ਇਸੇ ਤਰ੍ਹਾਂ ਅਮਰੀਕਾ ਸਾਡੇ ਹਿੰਦੁਸਤਾਨ ਅਤੇ ਚੀਨ ਦੇ ਰਸਤੇ ਵਿਚ ਕਈ ਰੋੜੇ ਅਟਕਾਉਂਦਾ ਰਿਹਾ ਹੈ। ਇਨ੍ਹਾਂ ਦੀ ਸਾਜ਼ਿਸ਼ਾਂ ਨਾਲ ਹੀ ਚੀਨ ਨੇ ਹਿੰਦੁਸਤਾਨ ਤੇ ਹਮਲਾ ਕੀਤਾ ਸੀ। ਚੀਨ ਜਿਹੜਾ ਕਿ ਨੇਫ਼ੇ ਦੇ ਇਲਾਕੇ ਤੇ ਆਪਣਾ ਕਲੇਮ ਕਰਦਾ ਹੈ, ਇਹ ਉਨ੍ਹਾਂ ਦੀ ਹੀ ਸਾਜ਼ਿਸ਼ ਹੈ। ਚੀਨ ਨੇ ਆਪਣੇ ਨਕਸ਼ੇ ਵਿਚ ਕੁਝ ਹਿੱਸਾ ਅਫ਼ਗਾਨਿਸਤਾਨ ਦਾ, ਅੱਧਾ ਬੰਗਾਲ, ਕੁਝ ਹਿੱਸਾ ਬਰਮਾ ਦਾ ਅਤੇ ਥਾਈਲੈਂਡ ਦਾ ਵਿਖਾਇਆ ਹੈ। ਸਿੱਕਮ ਦਾ ਤਾਂ ਅੱਧ ਵਿਚ ਪੈਂਦਾ ਹੈ। ਸਿੱਕਮ ਚਾਹੁੰਦਾ ਤਾਂ ਉਹ ਚੀਨ ਨਾਲ ਵੀ ਮਿਲ ਸਕਦਾ ਸੀ। ਪਰ ਉਥੋਂ ਦੇ ਲੋਕ ਅਮਰੀਕੀ ਸਾਮਰਾਜ ਨਹੀਂ ਚਾਹੁੰਦੇ ਸਨ। ਚੀਨ ਨੂੰ ਦਰਦ ਹੈ ਕਿ ਸਿੱਕਮ ਦੀ ਆਜ਼ਾਦੀ ਚਲੀ ਗਈ। ਮੈਂ ਤਾਂ ਇਹ ਕਹਾਂਗਾ ਕਿ ਅਸੀਂ ਸਿੱਕਮ ਦੇ ਲੋਕਾਂ ਦਾ ਸਵਾਗਤ ਕਰਦੇ ਹਾਂ, ਅਸੀਂ ਉਨ੍ਹਾਂ ਨੂੰ ਜੀ ਆਇਆਂ ਆਖਦੇ ਹਾਂ ਅਤੇ ਅਸੀਂ ਚਾਹੁੰਦੇ ਹਾਂ ਕਿ ਉਨ੍ਹਾਂ ਦੇ ਹੱਥਾਂ ਨੂੰ ਹੋਰ ਮਜ਼ਬੂਤ ਕੀਤਾ ਜਾਵੇ। (ਘੰਟੀ) ਬਸ ਜੀ, ਇਕ ਅੰਤਮ ਗੱਲ ਕਹਿ ਕੇ ਮੈਂ ਸਮਾਪਤ ਕਰਦਾ ਹਾਂ। ਉਹ ਗੱਲ ਇਹ ਹੈ ਕਿ ਚੋਗਿਆਲ ਨੇ ਜੋ ਉਥੇ ਰੋਲ ਅਦਾ ਕੀਤਾ ਉਹ ਮਹਾਰਾਜਿਆਂ ਵਾਲਾ ਸੀ, ਜਿਸ ਤਰ੍ਹਾਂ ਕਿ ਪਹਿਲੇ ਮਹਾਰਾਜੇ ਰਾਜ ਕਰਦੇ ਹੁੰਦੇ ਸਨ। ਪਰ ਉਥੋਂ ਦੇ ਲੋਕ ਇਹ ਨਹੀਂ ਚਾਹੁੰਦੇ ਸਨ, ਉਹ ਚਾਹੁੰਦੇ ਸਨ ਕਿ ਲੋਕ ਰਾਜ ਹੋਵੇ, ਸਾਡੇ ਆਪਣੇ ਹੱਥ ਵਿਚ ਤਾਕਤ ਹੋਵੇ। ਇੰਗਲੈਂਡ ਨੇ ਤਾਂ ਇਹ ਵੀ ਕਿਹਾ ਕਿ ਉਥੇ ਦੁਬਾਰਾ ਰੈਫ਼ਰੰਡਮ ਕਰਵਾ ਲਿਆ ਜਾਵੇ ਕਿਉਂਕਿ ਚੋਗਿਆਲ ਦੀ ਧਰਮ ਪਤਨੀ ਮੇਮ ਸਾਹਿਬਾ ਹੈ, ਉਹ ਨਹੀਂ ਚਾਹੁੰਦੀ ਕਿ ਉਥੇ ਲੋਕ ਰਾਜ ਹੋਵੇ। ਉਹ ਡਿਕਟੇਟਰਸ਼ਿਪ ਰਖਣਾ ਚਾਹੁੰਦੀ ਸੀ। ਇਸੇ ਤਰ੍ਹਾਂ ਸਾਡੇ ਵੀ ਹਿੰਦੁਸਤਾਨ ਵਿਚ ਬਾਲ ਯੋਗੇਸ਼ਵਰ ਦੀ ਬੀਵੀ ਮੇਮ ਹੈ ਉਹ ਸੀ. ਆਈ. ਏ. ਦੀ ਏਜੰਟ ਹੈ, ਉਹ ਵੀ ਚਾਹੁੰਦੀ ਹੈ ਕਿ ਅਮਰੀਕੀ ਸਾਮਰਾਜ ਕਾਇਮ ਰਹੇ। ਡਿਪਟੀ ਸਪੀਕਰ ਸਾਹਿਬ, ਜ਼ਰਾ ਸੋਚੋ ਅਮਰੀਕਾ ਕੋਈ ਨਿਆਣਾ ਤਾਂ ਨਹੀਂ ਕਿ ਉਹ ਇਸ ਤਰ੍ਹਾਂ ਕਰਦਾ ਹੈ। ਉਸਦੀ ਇਹ ਇਕ ਚਾਲ ਹੈ। ਇਸ ਤਰ੍ਹਾਂ ਕਰਕੇ ਉਹ ਆਪਣਾ ਰਾਜ ਕਾਇਮ ਕਰਨਾ ਚਾਹੁੰਦਾ ਹੈ।

ਚੋਗਿਆਲ ਜਿਹੜਾ ਕਿ ਡਿਕਟੇਟਰਸ਼ਿਪ ਕਾਇਮ ਰਖਣਾ ਚਾਹੁੰਦਾ ਸੀ, ਉਸ ਦਾ 50 ਲੱਖ ਰੁਪਿਆ ਸਾਲਾਨਾ ਖਰਚ ਸੀ। ਉਸ ਨੇ ਇਕ ਫ਼ੌਜੀ ਦਸਤਾ ਰਾਇਲ ਗਾਰਡ ਰਖਿਆ ਹੋਇਆ ਸੀ ਜਿਸ ਤੇ ਇਤਨਾ

(ਕਾਮਰੇਡ ਦਰਸ਼ਨ ਸਿੰਘ ਕਨੇਡੀਅਨ)

ਰੁਪਿਆ ਖ਼ਰਚ ਕੀਤਾ ਜਾਂਦਾ ਸੀ ਅਤੇ ਇਹ ਰਾਇਲ ਗਾਰਡ ਚੋਗਿਆਲ ਨਾਲ ਮਿਲੇ ਹੋਏ ਸਨ। ਸਿਕਮ ਦੇ ਲੋਕਾਂ ਨੇ ਰੇਫਰੇਂਡਮ ਕਰਕੇ ਉਨ੍ਹਾਂ ਨੂੰ ਨਿਹੱਥੇ ਕਰ ਦਿੱਤਾ ਅਤੇ ਆਪਣੇ ਦੇਸ਼ ਨੂੰ ਹਿੰਦੁਸਤਾਨ ਦੀ ਸਟੇਟ ਬਣਾਉਣ ਲਈ ਕਿਹਾ। (ਘੰਟੀ)

ਬੱਸ ਜੀ, ਮੈਂ ਇਕ ਗੱਲਅ ਧਪਣੇ ਸੀ.ਪੀ. ਐਮ. ਵਾਲਿਆਂ ਸਾਥੀਆਂ ਦੇ ਬਾਰੇ ਕਹਿ ਕੇ ਖ਼ਤਮ ਕਰਦਾ ਹਾਂ ਕਿਉਂਕਿ ਇਨ੍ਹਾਂ ਨੇ ਵੀ ਹੁਣੇ ਹੀ ਬੋਲਣਾ ਹੈ। ਮੈਂ ਜਲਦੀ ਹੀ ਖ਼ਤਮ ਕਰ ਦੇਵਾਂਗਾ। ਕਹਿੰਦੇ ਹੁੰਦੇ ਹਨ ਕਿ ਕੁੰਭਕਰਨ 6 ਮਹੀਨੇ ਸੌਂਦਾ ਹੁੰਦਾ ਸੀ ਅਤੇ ਉਸ ਨੂੰ ਜਗਾਉਣ ਲਈ ਕਈ ਢੋਲ ਵਜਾਏ ਜਾਂਦੇ ਸਨ ਅਤੇ ਜਦੋਂ ਇਤਨੇ ਢੋਲਾਂ ਦੀ ਆਵਾਜ਼ ਨਾਲ ਉਹ ਜਾਗਦਾ ਸੀ ਤਾਂ ਖਾ ਪੀ ਕੇ ਫਿਰ ਸੌਂ ਜਾਂਦਾ ਸੀ। (ਹਾਸਾ) ਇਸੇ ਤਰ੍ਹਾਂ ਹੀ ਇਨ੍ਹਾਂ ਦਾ ਹਾਲ ਹੈ। ਇਨ੍ਹਾਂ ਨੂੰ ਸਭ ਕੁਝ ਪਤਾ ਹੈ ਕਿ ਰਜਵਾੜਾ ਸ਼ਾਹੀ ਵਿਚ ਕੀ ਹਾਲ ਹੁੰਦਾ ਹੈ। ਚੀਨ ਨੇ ਸਾਡੇ ਤੇ ਹਮਲਾ ਕੀਤਾ ਪਰ ਇਹ ਕਹਿੰਦੇ ਹਨ ਕਿ ਉਨ੍ਹਾਂ ਨੇ ਹਮਲਾ ਨਹੀਂ ਕੀਤਾ। ਅਮਰੀਕਾ ਨੇ ਕਿਸ ਤਰ੍ਹਾਂ ਆਪਣੇ ਹਥਿਆਰ ਪਾਕਿਸਤਾਨ ਨੂੰ ਦੇ ਕੇ ਹਿੰਦੁਸਤਾਨ ਦੀ ਆਜ਼ਾਦੀ ਨੂੰ ਖ਼ਤਮ ਕਰਨ ਦੀ ਕੋਸ਼ਿਸ਼ ਕੀਤੀ। ਕਿਸ ਤਰ੍ਹਾਂ ਬੰਗਲਾ ਦੇਸ਼ ਨੂੰ ਉਜਾੜਨ ਦੀ ਕੋਸ਼ਿਸ਼ ਕੀਤੀ ਗਈ। ਯਹੀਆਖਾਂ ਨੇ ਜੋ ਬੰਗਲਾ ਦੇਸ਼ ਵਿਚ ਕਤਲੇਆਮ ਕਰਵਾਇਆ ਉਨ੍ਹਾਂ ਦੇ ਪਿੱਛੇ ਇਨ੍ਹਾਂ ਇੰਪੀਰੀਅਲਿਸਟ ਦੇਸ਼ਾਂ ਦਾ ਹੱਥ ਸੀ। ਹਿੰਦੁਸਤਾਨ ਨੇ ਬੰਗਲਾ ਦੇਸ਼ ਦੀ ਪੂਰੀ ਤਰ੍ਹਾਂ ਮਦੱਦ ਕੀਤੀ ਅਤੇ ਇਸੇ ਤਰ੍ਹਾਂ ਬੰਗਲਾ ਦੇਸ਼ ਨੇ ਪਾਕਿਸਾਤਨ ਤੇ ਫ਼ਤਿਹ ਪ੍ਰਾਪਤ ਕੀਤੀ।

ਸਿੱਕਮ ਦੇ ਲੋਕਾਂ ਨੇ ਚੋਗਿਆਲ ਨੂੰ ਹੁਣ ਲਾਹ ਦਿੱਤਾ ਹੈ ਜਿਹੜਾ ਕਿ ਆਪਣੀਆਂ ਮਨਮਾਨੀਆਂ ਕਰਦਾ ਸੀ। ਸਿੱਕਮ, ਜਿਸ ਦੀ ਕਿ ਆਬਾਦੀ ਦੋ ਲੱਖ ਦੇ ਕਰੀਬ ਹੈ, ਇਸ ਛੋਟੇ ਜਿਹੇ ਸੂਬੇ ਨੇ ਚੋਗਿਆਲ ਨੂੰ ਲਾਹ ਕੇ ਸਾਮਰਾਜ ਸ਼ਾਹੀ ਨੂੰ ਮੂੰਹ ਤੋੜ ਜਵਾਬ ਦਿੱਤਾ ਹੈ ਅਤੇ ਉਨ੍ਹਾਂ ਨੇ ਲੋਕ ਰਾਜ ਕਾਇਮ ਕਰਨ ਲਈ ਹਿੰਦੁਸਤਾਨ ਨੂੰ ਕਿਹਾ ਹੈ। ਮੈਂ ਇਸ ਗੱਲ ਲਈ ਪੰਜਾਬ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਉਹ ਇਸ ਮਤੇ ਨੂੰ ਇਥੇ ਲੈ ਆਏ ਹਨ ਅਤੇ ਮੈਂ ਆਪਣੀ ਪਾਰਟੀ ਵੱਲੋਂ ਇਸ ਮਤੇ ਨਾਲ ਪੂਰਾ ਸਮਰਥਨ ਪੇਸ਼ ਕਰਦਾ ਹਾਂ।

ਮੈਂ ਇਕ ਵਾਰ ਫੇਰ ਆਪਣੀ ਪਾਰਟੀ ਵਲੋਂ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਉਨ੍ਹਾਂ ਦਾ ਪੂਰਾ ਵੈਲਕਮ ਕਰਨਾ ਚਾਹੀਦਾ ਹੈ। ਅਤੇ ਉਨ੍ਹਾਂ ਨੂੰ ਵਧਾਈ ਦੇਣੀ ਚਾਹੀਦੀ ਹੈ ਕਿਉਂਕਿ ਜਮਹੂਰੀਅਤ ਦੇ ਪੈਰ ਮਜ਼ਬੂਤ ਕਰਨ ਲਈ ਇਹ ਲੜਾਈ ਲੜੀ ਹੈ। ਮੈਂ ਇਸ ਲਈ ਵੀ ਵਧਾਈ ਦਿੰਦਾ, ਹਾਂ ਕਿ ਉਨ੍ਹਾਂ ਲੋਕਾਂ ਨੇ ਸਾਮਰਾਜ ਸ਼ਾਹੀ ਦੇ ਵਿਰੁਧ ਇਤਨੀ ਲੰਬੀ ਲੜਾਈ ਲੜੀ ਅਤੇ ਫਤਹਿ ਪਾਈ। ਇਸ ਤਰੀਕੇ ਨਾਲ ਜੰਮਹੂਰੀ ਏਕਤਾ ਦੀਆਂ ਇਸ ਦੁਨੀਆਂ ਵਿਚ ਜੜ੍ਹਾਂ ਮਜ਼ਬੂਤ ਕੀਤੀਆਂ। ਮੈਂ ਬੇਨਤੀ ਕਰਦਾ ਹਾਂ ਕਿ ਕਲਕੱਤੇ , ਮਦਰਾਸ ਅਤੇ ਹੋਰ ਕਈ ਥਾਵਾਂ ਤੇ ਉਨ੍ਹਾਂ ਲੋਕਾਂ ਨੂੰ ਮੂੰਹ ਦੀ ਖਾਣੀ ਪਈ ਹੈ ਜਿਨ੍ਹਾਂ ਨੇ ਸਾਮਰਾਜ ਸ਼ਾਹੀ ਦਾ ਰਵੱਈਆ ਧਾਰਨ ਕੀਤਾ। ਕਈ ਥਾਈਂ ਸਾਮਰਾਜ ਸ਼ਾਹੀ ਦੇ ਹਮਾਇਤੀ ਸਾਜ਼ਸ਼ਾਂ ਕਰਨ ਦੇ ਵਿਚ ਹੁਣ ਵੀ ਰੁੱਝੇ ਹੋਏ ਹਨ, ਪਰ ਉਨ੍ਹਾਂ ਨੂੰ ਮੂੰਹ ਦੀ ਖਾਣੀ ਪੈਣੀ ਹੈ। ਇਥੇ ਉਨਾਂ ਲੋਕਾਂ ਦਾ ਹੀ ਬੋਲ ਬਾਲਾ ਹੋਣਾ ਹੈ ਜਿਨ੍ਹਾਂ ਨੇ ਰਲ ਕੇ ਹਿੰਦੁਸਤਾਨ ਜਿਹਾ ਜਮਹੂਰੀ ਮੁਲਕ ਬਣਾਇਆ ਹੈ। ਮੈਂ ਇਕ ਵਾਰ ਫੇਰ ਸਾਮਰਾਜ ਸ਼ਾਹੀ ਦੇ ਅੱਡੇ ਨੂੰ ਕੁਚਲਣ ਵਾਲੇ ਲੋਕਾਂ ਨੂੰ ਵਧਾਈ ਦਿੰਦਾ ਹਾਂ।

**ਮਾਸਟਰ ਚੰਦ ਸਿੰਘ** (ਸ਼ੇਰਪੁਰ ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਇਹ ਅਮੈਂਡ-ਮੈਂਟ ਜੋ ਸਿੱਕਮ ਦੇ ਸਬੰਧ ਵਿਚ ਦਿੱਤੀ ਹੈ, ਦੇ ਵਿਰੁਧ ਬੋਲਣ ਲਈ ਖੜਾ ਹੋਇਆ ਹਾਂ (ਵਿਘਨ) ਜਿਥੋਂ ਤਕ ਇਸ ਮਤੇ ਦਾ ਤਆਲੁਕ ਹੈ ਏਥੇ ਕਨੇਡੀਅਨ ਜੀ ਤੇ ਹੋਰ ਮੈਂਬਰਾਂ ਨੇ ਕਿਹਾ ਹੈ ਕਿ ਬਹੁਤ ਹੀ ਅੱਛਾ

ਕੰਮ ਹੋਇਆ ਹੈ , ਪਰ ਮੈਂ ਕਹਾਂਗਾ ਕਿ ਹਿੰਦੁਸਤਾਨ ਦੀ ਸਰਕਾਰ ਨੇ ਉਨਾਂ ਦੇ ਭਲੇ ਵਾਲੀ ਗੱਲ ਨਹੀਂ ਕੀਤੀ ਸਗੋਂ ਇਹ ਤਾਂ ਸਿੱਕਮ ਦੀ ਰਿਆਸਤ ਨੂੰ ਹੜਪ ਕਰਨ ਵਾਲੀ ਗੱਲ ਕਰ ਰਹੀ ਹੈ। ਜਿਥੋਂ ਤੱਕ ਚੋਗਿਆਲ ਨੂੰ ਗੱਦੀ ਤੋਂ ਲਾਹੁਣ ਦਾ ਸਬੰਧ ਹੈ, ਮੈਂ ਸਿੱਕਮ ਦੇ ਲੋਕਾਂ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਮਨਮਾਨੀਆਂ ਕਰਨ ਵਾਲੇ ਆਦਮੀ ਨੂੰ ਜੋ ਸਿਕਮ ਨੂੰ ਸਾਮਰਾਜ ਦੀ ਚੁੰਗਲ ਵਿਚ ਸੁੱਟ ਦੇਣ ਵਾਲੇ ਖ਼ਿਆਲ ਰੱਖਦਾ ਸੀ ਹੇਠਾਂ ਲਾਹਿਆ ਹੈ। ਪਰ ਇਸ ਤੋਂ ਬਾਅਦ ਉਥੇ ਦੇ ਲੋਕਾਂ ਨੂੰ ਸਾਰੀ ਪਾਵਰ ਚਾਹੀਦੀ ਹੈ। ਉਨਾਂ ਨੂੰ ਆਪਣੇ ਮਸਲਿਆਂ ਬਾਰੇ ਆਪ ਫੈਸਲਾ ਕਰਨਾ ਚਾਹੀਦਾ ਹੈ। ਸਾਡੀ ਸਰਕਾਰ ਦਾ ਉਥੇ ਕੋਈ ਦਖਲ ਨਹੀਂ ਸੀ ਹੋਣਾ ਚਾਹੀਦਾ। ਇਹ ਹੱਕ ਜਨਤਾ ਨੂੰ ਹੋਣਾ ਚਾਹੀਦਾ ਸੀ ਕਿ ਉਹ ਆਪਣੇ ਅੰਦਰੂਨੀ ਮਾਮਲਿਆਂ ਦੇ ਆਪ ਹੀ ਫ਼ੈਸਲੇ ਕਰਦੇ, ਉਨਾਂ ਨੂੰ ਹੀ ਪਾਵਰ ਦੇ ਵਿਚ ਆਉਣ ਦੇਣਾ ਚਾਹੀਦਾ ਸੀ। ਸਿੱਕਮ ਦੇ ਲੋਕ ਹੀ ਆਪਣੇ ਸਾਰੇ ਰਾਜਨੀਤਕ, ਆਰਥਿਕ ਮਸਲਿਆਂ ਨੂੰ ਹੱਲ ਕਰਦੇ ਇਹ ਉਨਾਂ ਦਾ ਅੰਦਰੂਨੀ ਮਾਮਲਾ ਹੈ ਜਿਸਦੀ ਸਾਰੀ ਪਾਵਰ ਉਨ੍ਹਾਂ ਕੋਲ ਹੋਣੀ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ, 1950 ਵਿਚ ਹਿੰਦੁਸਤਾਨ ਦੇ ਨਾਲ ਸੰਧੀ ਹੋਈ ਸੀ। ਉਸ ਦੇ ਆਧਾਰ ਤੇ ਸਿੱਕਮ ਸਟੇਟ ਨੇ ਆਪਣੀ ਡੀਫੈਂਸ ਅਤੇ ਐਕਸਟਰਨਲ ਅਫੇਅਰਜ਼ ਹਿੰਦੁਸਤਾਨ ਨੇ ਅਧਿਕਾਰ ਹੇਠ ਦਿਤੇ ਸਨ। ਹੁਣ ਸਰਕਾਰ ਇਹ ਮਾਮਲੇ ਨਾਲ ਰਖੇ ਪਰ ਸਰਕਾਰ ਹੁਣ ਉਨ੍ਹਾਂ ਦੇ ਅੰਦਰੂਨੀ ਮੁਆਮਲੇ ਵਿਚ ਦਖ਼ਲ ਦੇ ਕੇ ਆਪਣੇ ਨਾਲ ਮਿਲਾ ਰਹੀ ਹੈ। ਮੈਂ ਇਨ੍ਹਾਂ ਦੀ ਇਸ ਗੱਲ ਨੂੰ ਪੁਰ ਜ਼ੋਰ ਸ਼ਬਦਾਂ ਰਾਹੀਂ ਕੰਡੈਮ ਕਰਦਾ ਹਾਂ। ਹਿੰਦੁਸਤਾਨ ਨੂੰ ਕੋਈ ਉਨ੍ਹਾਂ ਦੇ ਮੁਆਮਲੇ ਵਿਚ ਦਖ਼ਲ ਨਹੀਂ ਦੇਣਾ ਚਾਹੀਦਾ, ਸਿੱਕਮ ਦੇ ਲੋਕਾਂ ਨੂੰ ਪੂਰਾ ਇਖਤਿਆਰ ਹੋਣਾ ਚਾਹੀਦਾ ਹੈ.. (ਵਿਘਨ)

**ਸ੍ਰੀ ਪਿਆਰਾ ਰਾਮ ਧੰਨੋਵਾਲੀ** : ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਜੀ ਕਿ ਜਿਹੜਾ ਆਦਮੀ ਆਪਣੇ ਮੁਲਕ ਦਾ ਖੈਰ ਖ਼ੁਆਹ ਨਾ ਹੋਵੇ ਅਤੇ ਮੁਲਕ ਦਾ ** ਹੋਵੇ, ਇਸ ਤਰਾਂ ਦੇ ** ਪਾਰਟੀ ਦੇ ਬੰਦੇ ਨੂੰ ਇਥੇ ਬੋਲਣ ਦਾ ਕੋਈ ਹੱਕ ਨਹੀਂ ਹੋਣਾ ਚਾਹੀਦਾ। (ਸ਼ੋਰ)

**ਮਾਸਟਰ ਚੰਦ ਸਿੰਘ** : ਮੇਰੀ ਅਰਜ਼ ਹੈ ਕਿ ** ਦਾ ਸ਼ਬਦ ਵਾਪਸ ਹੋਣਾ ਚਾਹੀਦਾ ਹੈ। ਇਹਨੂੰ ਕੀ ਹੱਕ ਹੈ ਮੈਨੂੰ ਇਸ ਤਰ੍ਹਾਂ ਦੇ ਲਫ਼ਜ਼ ਕਹਿਣ ਦਾ। ਇਹ ਲਫ਼ਜ਼ ਵਾਪਸ ਹੋਣੇ ਚਾਹੀਦੇ ਹਨ।

**ਸ੍ਰੀ ਡਿਪਟੀ ਸਪੀਕਰ** : ਜੋ ਇਨ੍ਹਾਂ ਤੋਂ ** ਦਾ ਲਫ਼ਜ਼ ਕਿਹਾ ਗਿਆ ਹੈ। ਉਹ ਵਾਪਸ ਹੋਣਾ ਚਾਹੀਦਾ ਹੈ। ਇਹ ਲਫ਼ਜ਼ ਡੀਬੇਟ ਵਿਚੋਂ ਕੱਟ ਦਿਤਾ ਜਾਵੇ। (The word ** ** would be withdrawn. It may be deleted from the record of the Debate.)

**ਸਰਦਾਰ ਗੁਰਬਚਨ ਸਿੰਘ** (ਰੋਪੜ) : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਕਨੇਡੀਅਨ ਸਾਹਿਬ ਨੇ ਸਮਝਾਇਆ ਤਾਂ ਬਹੁਤ ਸੀ, ਪਰ ਇਹ ਉਹ ਰਾਹ ਤੇ ਨਹੀਂ ਆਏ। ਇਨ੍ਹਾਂ ਦੀ ਗੱਲ ਤੋਂ ਤਾਂ ਮੈਨੂੰ ਇਕ ਸ਼ਾਇਰ ਦਾ ਸ਼ੇਅਰ ਯਾਦ ਆ ਗਿਆ ਹੈ ਕਿ—— (ਸ਼ੋਰ)

ਅੱਛਾ ਬੁਰਾ ਸੁਝੇ ਨਹੀਂ ਜਬ ਦਿਲ ਕਹੀਂ ਲਗ ਜਾਏ।

**ਕੈਪਟਨ ਰਤਨ ਸਿਘ** : ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਥੇ X X X ਦਾ ਸ਼ਬਦ ਇਕ ਆਨਰੇਬਲ ਮੈਂਬਰ ਦੇ ਲਈ ਵਰਤਿਆ ਗਿਆ ਹੈ। ਇਹ ਸ਼ਬਦ ਉਨ੍ਹਾਂ ਨੇ ਕਿਸੇ ਖ਼ਾਸ ਬੰਦੇ ਨੂੰ ਕਿਹਾ ਹੈ। (ਸ਼ੋਰ)

---

**Expunged as ordered by the Chair.

**ਸ੍ਰੀ ਡਿਪਟੀ ਸਪੀਕਰ** : ਮਾਸਟਰ ਜੀ, ਜੇ ਇਹ ਸ਼ਬਦ ਤੁਹਾਡੇ ਲਈ ਇਨ੍ਹਾਂ ਨੇ ਕਿਹਾ ਹੈ ਤਾਂ ਮੈਂ ਉਨ੍ਹਾਂ ਨੂੰ ਕਹਾਂਗਾ ਕਿ ਇਹ ** ਲਫ਼ਜ਼ ਵਾਪਸ ਹੋਣਾ ਚਾਹੀਦਾ ਹੈ। ਇਹ ਲਫਜ਼ ਡੀਬੇਟ ਵਿੱਚੋਂ ਕੱਟ ਦਿੱਤਾ ਜਾਵੇ । (The word ** if used for Master Chand Singh should be withdrawn. It should be deleted from the debate.)

**ਸਰਦਾਰ ਸੁਰਜੀਤ ਸਿੰਘ** (ਬਰਨਾਲਾ) : ਜਿਥੋਂ ਤੱਕ ਡਿਪਟੀ ਸਪੀਕਰ ਸਾਹਿਬ, ਮੈਂ ਸੁਣਿਆ ਹੈ ਇਥੇ ਇਹ ਲਫ਼ਜ਼ ਇਸਤੇਮਾਲ ਕੀਤੇ ਹਨ ਕਿ ** ਪਾਰਟੀ ਨੂੰ ਬੋਲਣ ਦਾ ਕੋਈ ਹੱਕ ਨਹੀਂ । ਮੈਂ ਕਹਾਂਗਾ ਕਿ ਉਨ੍ਹਾਂ ਇਨ੍ਹਾਂ ਦੇ ਲਈ ** ਪਾਰਟੀ ਦਾ ਸ਼ਬਦ ਨਹੀਂ ਸੀ ਵਰਤਣਾ ਚਾਹੀਦਾ । (ਸ਼ੋਰ)

**ਸ੍ਰੀ ਡਿਪਟੀ ਸਪੀਕਰ** : ਇਹ ਠੀਕ ਹੈ ਕਿ ਜਿਹੜਾ ** ਨਹੀਂ ਹੈ ਉਸ ਨੂੰ ਨਹੀਂ ਸੀ ਕਹਿਣਾ ਚਾਹੀਦਾ । (ਸ਼ੋਰ) (He should not be called ** who is not actually ** .)

**ਮਾਸਟਰ ਚੰਦ ਸਿੰਘ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ** ਦੇ ਸ਼ਬਦ ਕਹੇ ਹਨ ਉਹ ਵਾਪਸ ਹੋਣੇ ਚਾਹੀਦੇ ਹਨ (ਸ਼ੋਰ) ਮੈਂ ਕਹਾਂਗਾ ਕਿ ਅਸੀਂ ** ਨਹੀਂ ** ਤਾਂ ਉਹ ਹਨ ਅੱਜ ਅਸੀਂ ਹਿੰਦੁਸਤਾਨ ਦੀ ਇਕ ਦੂਸਰੇ ਦਰਜੇ ਦੀ ਪਾਰਟੀ ਹਾਂ ।

**ਉਪ-ਮੰਤਰੀ, ਸਿੰਚਾਈ ਅਤੇ ਬਿਜਲੀ** (ਸ੍ਰੀ ਬਲਰਾਮ) : ਐਸੀ ਅਮੈਂਡਮੈਂਟ ਹੋਣੀ ਚਾਹੀਦੀ ਹੈ ਕਿ ਇਸ ਰੈਜ਼ੋਲਿਊਸ਼ਨ ਦੇ ਅਗਰ ਕੋਈ ਮੈਂਬਰ ਹੱਕ ਵਿਚ ਨਹੀਂ ਹੈ ਤਾਂ ਉਸ ਨੂੰ ਬੋਲਣ ਦੀ ਇਜਾਜ਼ਤ ਹੀ ਨਹੀਂ ਹੋਣੀ ਚਾਹੀਦੀ ਹੈ। ਚੀਨ ਵਿਚ ਜਿਹੜਾ ਖ਼ਿਲਾਫ਼ ਗੱਲ ਕਰਦਾ ਹੋਵੇ ਉਸ ਨੂੰ ਬੋਲਣ ਤੱਕ ਨਹੀਂ ਦਿੱਤਾ ਜਾਂਦਾ। (ਸ਼ੋਰ)

**ਸ੍ਰੀ ਕੇਸ਼ੋ ਰਾਮ ਗੋਇਲ** : ਜਦੋਂ ਅਸੀਂ ਅੰਗਰੇਜ਼ੀ ਸਾਮਰਾਜੀਆਂ ਦੇ ਨਾਲ ਲੜਦੇ ਹੁੰਦੇ ਸੀ ਤਾਂ ਉਸ ਵੇਲੇ ਜਿਹੜੇ ਲੋਕ ਅੰਗਰੇਜ਼ਾਂ ਦੀ ਹਮਾਇਤ ਕਰਦੇ ਹੁੰਦੇ ਸੀ ਤਾਂ ਉਨ੍ਹਾਂ ਨੂੰ ਟੋਡੀ ਜਾਂ ** ਹੀ ਕਹਿੰਦੇ ਹੁੰਦੇ ਸੀ। ਜਿਹੜੇ ਲੋਕ ਹੁਣ ਇਸੇ ਤਰਾਂ ਹਿੰਦੁਸਤਾਨ ਦੇ ਵਿਚ ਰਹਿੰਦੇ ਹੋਏ ਵੀ ਹਿੰਦੁਸਤਾਨ ਦੇ ਖ਼ਿਲਾਫ਼ ਬੋਲਦੇ ਹਨ, ਉਨ੍ਹਾਂ ਨੂੰ ** ਹੀ ਕਿਹਾ ਜਾ ਸਕਦਾ ਹੈ, ਹੋਰ ਕੀ ਕਹੀਏ।

**ਸ੍ਰੀ ਡਿਪਟੀ ਸਪੀਕਰ** : ਮੈਂ ਕਹਿੰਦਾ ਹਾਂ ਕਿ ਜੇ ** ਦਾ ਲਫ਼ਜ਼ ਇਨ੍ਹਾਂ ਦੇ ਲਈ ਕਿਹਾ ਹੈ ਉਹ ਕੱਟ ਦਿੱਤਾ ਜਾਵੇ। ਇਹ ਮੈਂ ਪਹਿਲਾਂ ਕਹਿ ਚੁਕਾ ਹਾਂ। (I have already said that the word **, if used for Master Chand Singh, should be deleted from the debate.)

**ਮਾਸਟਰ ਚੰਦ ਸਿੰਘ** : ਮੈਂ ਕਹਿੰਦਾ ਹਾਂ ਕਿ ਜੋ ਵੀ ਸਟਾਫ ਸਾਡਾ ਉਥੇ ਬੈਠਾ ਹੈ, ਉਹ ਉਥੇ ਨਹੀਂ ਸੀ ਬੈਠਾਉਣਾ ਚਾਹੀਦਾ ਉਹ ਵਾਪਿਸ ਬੁਲਾਉਣਾ ਚਾਹੀਦਾ ਹੈ । ਇਹ ਇਕ ਅਨਡੈਮੋਕਰੈਟਿਕ ਗੱਲ ਹੋਈ ਹੈ । ਮੈਂ ਲੈਫ਼ਟ ਫ਼ੋਰਸਿਜ਼ ਨੂੰ ਅਪੀਲ ਕਰਦਾ ਹਾਂ ਕਿ ਹਿੰਦ ਸਰਕਾਰ ਨੇ ਸਿਕੱਮ ਹੜਪ ਲਿਆ ਹੈ ਇਸ ਵਿਰੁੱਧ ਤਕੜੇ ਹੋ ਕੇ ਲੜੀਏ। ਜਦੋਂ 1962 ਵਿਚ ਚੀਨ ਨੇ ਹਮਲਾ ਕੀਤਾ ਸੀ, ਉਸ ਵਕਤ ਅਸੀਂ ਕਿਹਾ ਸੀ ਚੀਨ ਤੇ ਹਮਲਾ ਹਿੰਦ ਨੇ ਕੀਤਾ ਹੈ ਪਰ ਚੰਦਰ

---

**Expunged as ordered by the Chair.

ਸ਼ੇਖਰ ਵਰਗੇ ਅਤੇ ਕ੍ਰਿਸ਼ਨ ਚੰਦਰ ਵਰਗੇ ਕਹਿੰਦੇ ਸਨ ਕਿ (ਸ਼ੋਰ) ਚੀਨ ਨੇ ਸਾਡੇ ਤੇ ਹਮਲਾ ਨਹੀਂ ਕੀਤਾ ਹੈ। (ਸ਼ੋਰ) ਦੂਸਰੀ ਗੱਲ ਮੈਂ ਬੰਗਲਾ ਦੇਸ਼ ਦੇ ਮੁਤਾਲਿਕ ਕਹਿਣੀ ਹੈ ਅਸੀਂ ਬੰਗਲਾ ਦੇਸ਼ ਦੇ ਲੋਕਾਂ ਦੀ ਸਪੋਰਟ ਕੀਤੀ ਸੀ। ਇਹ ਪਰਚਾਰ ਕੀਤਾ ਜਾਂਦਾ ਹੈ ਕਿ ਸਾਡੀ ਪਾਰਟੀ ਦੀ ਪਾਲਿਸੀ ਚੀਨ ਦਾ ਪੱਖ ਪੂਰਦੀ ਹੈ। ਅਸੀਂ ਨਾ ਹੀ ਚੀਨ ਅਤੇ ਨਾ ਹੀ ਰੂਸ ਦੇ ਹੱਕ ਵਿਚ ਰਹੇ ਆਪਣੇ ਦੇਸ਼ ਵਿਚ ਆਪਣੀ ਪਾਲਿਸੀ ਨੂੰ ਲਾਗੂ ਕਰ ਰਹੇ ਹਾਂ। ਉਨ੍ਹਾਂ ਨੂੰ ਆਪਣੇ ਦਿਮਾਗ ਵਿਚੋਂ ਇਹ ਗੱਲ ਕੱਢ ਦੇਣੀ ਚਾਹੀਦੀ ਹੈ ਕਨੇਡੀਅਨ ਨੂੰ ਆਪਣੇ ਦਿਮਾਗ ਦਾ ਢੱਕਣ ਚੁੱਕ ਕੇ ਗੱਲ ਕਹਨੀ ਚਾਹੀਦੀ ਹੈ। ਅਸੀਂ ਜੋ ਵੀ ਇਹ ਸਰਕਾਰ ਕੋਈ ਅਨਡੈਮੋਕਰੈਟਿਕ ਸਟੈੱਪ ਉਠਾਉਂਦੀ ਹੈ ਅਸੀਂ ਉਸ ਦੀ ਮੁਖ਼ਾਲਫ਼ਤ ਕਰਦੇ ਹਾਂ, ਜਿਸ ਤਰ੍ਹਾਂ ਹੁਣ ਇਨ੍ਹਾਂ ਨੇ ਸਿੱਕਮ ਦੇ ਵਿਚ ਕੀਤਾ ਹੈ। ਇਹ ਸ਼ਬਦ ਕਹਿੰਦਾ ਹੋਇਆ ਮੈਂ ਆਪ ਦਾ ਧੰਨਵਾਦ ਕਰਦਾ ਹਾਂ ਅਤੇ ਬੈਠਦਾ ਹਾਂ।

**ਡਾਕਟਰ ਬਲਦੇਵ ਪ੍ਰਕਾਸ਼** (ਅੰਮ੍ਰਿਤਸਰ) : ਸਿੱਕਮ ਨੂੰ ਹਿੰਦੁਸਤਾਨ ਦਾ ਅੰਗ ਬਣਾਉਣ ਵਾਸਤੇ ਜੋ ਪ੍ਰਸਤਾਵ ਲੋਕ ਸਭਾ ਦੇ ਵਿਚ ਪਾਸ ਹੋਇਆ ਹੈ ਉਸ ਨੂੰ ਇਥੇ ਮਨਜ਼ੂਰ ਕਰਨ ਵਾਸਤੇ ਅਜ ਅਸੀਂ ਇਸ ਸਦਨ ਦੇ ਵਿਚ ਬਹਿਸ ਕਰ ਰਹੇ ਹਾਂ। ਇਸ ਪ੍ਰਸਤਾਵ ਦਾ ਮੈਂ ਪੂਰੀ ਤਰ੍ਹਾਂ ਸਮਰਥਨ ਕਰਦਾ ਹਾਂ।

ਕੋਈ ਵੀ ਦੇਸ਼ਵਾਸੀ, ਭਾਵੇਂ ਕਿਸੇ ਵੀ ਪਾਰਟੀ ਨਾਲ ਸਬੰਧ ਰਖਦਾ ਹੋਵੇ ਉਸਦੀ ਭਾਵੇਂ ਕੋਈ ਵੀ ਨੀਤੀ ਹੋਵੇ, ਹਿੰਦੁਸਤਾਨ ਦੀ ਜਨਤਾ ਨਾਲ ਜੇ ਉਹ ਸਹੀ ਮਾਅਨਿਆਂ ਵਿਚ ਪਿਆਰ ਕਰਦਾ ਹੈ ਤਾਂ ਉਸ਼ ਨੂੰ ਇਸ ਗੱਲ ਦੀ ਖੁਸ਼ੀ ਹੋਵੇਗੀ ਕਿ ਇਸ ਦੇਸ਼ ਦੇ ਵਿਚ ਹੋਰ ਦੂਸਰੀ ਜਨਤਾ ਵੀ ਸ਼ਾਮਲ ਹੋ ਰਹੀ ਹੈ। ਉਨ੍ਹਾਂ ਨੇ ਇਸ ਮੁਲਕ ਦੀਆਂ ਸਾਰੀਆਂ ਰਵਾਇਤਾਂ ਹੀ ਵੇਖ ਕੇ ਸਾਡੇ ਮੁਲਕ ਵਿਚ ਸ਼ਾਮਲ ਹੋਣ ਦੀ ਸਲਾਹ ਕੀਤੀ ਹੈ। ਉਹ ਕਹਿੰਦੇ ਹਨ ਕਿ ਜਿਸ ਤਰ੍ਹਾਂ ਹਿੰਦੁਸਤਾਨ ਵਿਚ ਹੋਰ ਸੂਬੇ ਹਨ, ਇਹ ਸਟੇਟ ਵੀ ਭਾਰਤ ਦਾ ਅੰਗ ਬਣਨੀ ਚਾਹੀਦੀ ਹੈ। ਉਥੇ ਐਜੀਟੇਸ਼ਨ ਹੋਈ ਕਿ ਪੁਰਾਣੀ ਰਜਵਾੜਾਸ਼ਾਹੀ ਨੂੰ ਖ਼ਤਮ ਕਰਕੇ ਉਥੇ ਦੇ ਲੋਕ ਹਿੰਦੁਸਤਾਨ ਦੀ ਜਨਤਾ ਦਾ ਇਕ ਹਿੱਸਾ ਬਣਨਾ ਚਾਹੁੰਦੇ ਹਨ। ਹਿੰਦੁਸਤਾਨ ਦੇ ਸ਼ਹਿਰੀਆਂ ਨੂੰ ਇਸ ਗੱਲ ਦਾ ਫ਼ਖ਼ਰ ਹੋਣਾ ਚਾਹੀਦਾ ਹੈ ਕਿ ਹੋਰ ਇਲਾਕੇ ਵੀ ਉਨ੍ਹਾਂ ਦੇ ਨਾਲ ਸ਼ਾਮਿਲ ਹੋਣਾ ਚਾਹੁੰਦੇ ਹਨ। ਜੇ ਅਸੀਂ ਇਸ ਗੱਲ ਤੇ ਵੀ ਖੁਸ਼ੀ ਨਹੀਂ ਮਨਾ ਸਕਦੇ ਤਾਂ ਮੈਂ ਇਹ ਨਹੀਂ ਕਹਿ ਸਕਦਾ ਕਿ ਸਾਡੀ ਸੋਚ ਕਿਧਰ ਜਾ ਰਹੀ ਹੈ। ਜਿਹੜੇ ਦੋਸਤ ਇਸ ਗੱਲ ਦੀ ਵਿਰੋਧਤਾ ਕਰਦੇ ਹਨ, ਉਹ ਇਹ ਕਹਿੰਦੇ ਹਨ ਕਿ ਰਜਵਾੜਾਸ਼ਾਹੀ ਖ਼ਤਮ ਹੋਈ, ਇਹ ਠੀਕ ਹੋਇਆ। ਚੋਗਿਆਲ ਗਿਆ, ਇਹ ਵੀ ਠੀਕ ਹੋਇਆ, ਪਰ ਸਿੱਕਮ ਭਾਰਤ ਵਿਚ ਸ਼ਾਮਲ ਹੋਵੇ, ਇਹ ਠੀਕ ਨਹੀਂ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਢਾਈ ਲੱਖ ਦੀ ਆਬਾਦੀ ਵਾਲਾ ਦੇਸ਼ ਹੋਰ ਕੀ ਕਰੇ, ਇਸ ਜੁਗ ਗਰਦੀ ਦੇ ਸਮੇਂ ਵਿਚ ? ਜਦੋਂ ਤਕ ਛੋਟੀਆਂ ਛੋਟੀਆਂ ਸਟੇਟਾਂ ਦੀ ਕੋਈ ਬਾਂਹ ਨਾ ਫੜਨ ਵਾਲਾ ਹੋਵੇ, ਉਹ ਕਾਮਯਾਬ ਨਹੀਂ ਹੋ ਸਕਦੀਆਂ। ਅਜਿਹੀ ਹਾਲਤ ਵਿਚ ਸਿੱਕਮ ਭਾਰਤ ਵਲ ਨਾ ਆਉਂਦਾ ਤਾਂ ਹੋਰ ਕਿਧਰ ਜਾਂਦਾ। ਉਸ ਦੇ ਹਿੰਦੁਸਤਾਨ ਨਾਲ ਸੰਸਕ੍ਰਿਤਕ ਸਬੰਧ ਹਨ, ਤਵਾਰੀਖੀ ਸਬੰਧ ਵੀ ਹਨ। ਉਥੇ ਦੇ ਲੋਕਾਂ ਦੀ ਆਜ਼ਾਦੀ ਦਾ ਜਿਥੋਂ ਤਕ ਸਵਾਲ ਹੈ, ਉਹ ਵੀ ਆਪਣੇ ਅੰਦਰੂਨੀ ਮਾਮਲਿਆਂ ਵਿਚ ਇਤਨੇ ਹੀ ਆਜ਼ਾਦ ਹੋਣਗੇ ਜਿਤਨੇ ਕਿ ਹੋਰ ਸੂਬਿਆਂ ਦੇ ਲੋਕ, ਜਿਤਨੇ ਕਿ ਪੰਜਾਬ ਦੇ ਲੋਕ। ਫਿਰ ਭਾਰਤ ਦੀ ਲੋਕ ਸਭਾ ਵਿਚ ਵੀ ਸਿੱਕਮ ਦੇ ਆਜ਼ਾਦ ਲੋਕਾਂ ਦਾ ਚੁਣਿਆ ਹੋਇਆ ਨੁਮਾਇੰਦਾ ਵੀ ਬੈਠੇਗਾ। ਇਹ ਗੱਲ ਜਮਹੂਰੀਅਤ ਦੀ ਜਿੱਤ ਵਲ ਇਕ ਬਹੁਤ ਵੱਡਾ ਕਦਮ ਹੈ। ਇਹ ਹਿੰਦੁਸਤਾਨੀ ਰਵਾਇਤਾਂ ਦੀ ਜਿੱਤ ਹੈ ਕਿ ਅੱਜ ਸਾਰੇ ਏਸ਼ੀਆ ਵਿਚ ਭਾਰਤ ਹੀ ਇਕ ਅਜਿਹਾ ਮੁਲਕ ਹੈ, ਜਿਸ ਵਲ ਛੋਟੇ ਛੋਟੇ ਦੇਸ਼ ਭਰੋਸੇ ਨਾਲ ਦੇਖ ਸਕਦੇ ਹਨ ਅਤੇ ਆਪਣੀ ਹਿਫ਼ਾਜ਼ਤ ਦੀ ਆਸ ਰੱਖ ਸਕਦੇ ਹਨ। ਜੇ ਇਸ ਗੱਲ ਤੇ ਨੁਕਤਾਚੀਨੀ ਕੀਤੀ ਜਾਵੇ ਅਤੇ ਇਸ ਗੱਲ ਨੂੰ ਵੀ ਸਪੋਰਟ ਨਾ ਕੀਤਾ ਜਾਵੇ ਤਾਂ ਮੈਂ ਨਹੀਂ ਕਹਿ ਸਕਦਾ ਕਿ ਅਜਿਹੇ ਦੋਸਤਾਂ ਦੀ ਸੋਚ ਕਿਹੜੇ ਪਾਸੇ ਜਾ ਰਹੀ ਹੈ, ਘੱਟੋ ਘੱਟ ਇਹ ਦੇਸ਼ ਭਗਤੀ ਵਾਲਾ ਚਾਲ-ਚਲਣ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਸਿਰਫ ਇਕ ਹੋਰ ਗੱਲ ਕਹਿ

[ਡਾਕਟਰ ਬਲਦੇਵ ਪ੍ਰਕਾਸ਼]

ਕੇ ਮੈਂ ਆਪਣੀ ਗੱਲ ਸਮਾਪਤ ਕਰਾਂਗਾ ਕਿ ਇਕ ਪਾਸੇ ਅਸੀਂ ਸਿੱਕਮ ਨੂੰ ਜੀ ਆਇਆਂ ਕਹਿ ਰਹੇ ਹਾਂ ਪਰ ਦੂਜੇ ਪਾਸੇ ਕਸ਼ਮੀਰ ਵਿਚ, ਜਿਸ ਨੂੰ ਕਿ ਅਸੀਂ ਪੂਰੀ ਮਦਦ ਦੇ ਰਹੇ ਹਾਂ, ਡਬਲ ਸਟੈਂਡਰਡ ਅਪਣਾਇਆ ਹੋਇਆ ਹੈ ਇਹ ਡਬਲ ਸਟੈਂਡਰਡ ਨਹੀਂ ਹੋਣਾ ਚਾਹੀਦਾ। ਕਸ਼ਮੀਰ ਵੀ ਹਿੰਦੁਸਤਾਨ ਦੇ ਬਾਕੀ ਸੂਬਿਆਂ ਵਾਂਗ ਹੀ ਇਕ ਸੂਬਾ ਹੋਣਾ ਚਾਹੀਦਾ ਹੈ, ਜਿਸ ਤਰ੍ਹਾਂ ਕਿ ਗੁਜਰਾਤ ਹੈ, ਪੰਜਾਬ ਹੈ ਜਾਂ ਮਹਾਂਰਾਸ਼ਟਰ ਹੈ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਇਸ ਮਤੇ ਦਾ ਸਮਰਥਨ ਕਰਦਾ ਹਾਂ।

**ਚੌਧਰੀ ਦਰਸ਼ਨ ਸਿੰਘ** (ਨੂਰ ਮਹਿਲ) : ਡਿਪਟੀ ਸਪੀਕਰ ਸਾਹਿਬ, ਸਰਦਾਰ ਉਮਰਾਓ ਸਿੰਘ ਜੀ ਨੇ 36ਵੀਂ ਅਮੈਂਡਮੈਂਟ ਦੀ ਰੈਟੀਫੀਕੇਸ਼ਨ ਲਈ ਜੋ ਮਤਾ ਲਿਆਂਦਾ ਹੈ, ਮੈਂ ਉਸਦੀ ਤਾਈਦ ਕਰਦਾ ਹਾਂ। ਡਿਪਟੀ ਸਪੀਕਰ ਸਾਹਿਬ, ਮੈਂ ਇਸ ਗੱਲ ਨਾਲ ਇਤਫ਼ਾਕ ਨਹੀਂ ਕਰਦਾ ਕਿ ਸਿੱਕਮ ਕੋਈ ਅਲਹਿਦਾ ਮੁਲ਼ਕ ਸੀ ਅਤੇ ਹੁਣ ਸਾਡੇ ਨਾਲ ਸ਼ਾਮਿਲ ਹੋਇਆ । 1921 ਤੋਂ ਹੀ ਸਿੱਕਮ ਚੈਂਬਰ ਆਫ਼ ਪ੍ਰਿੰਸਿਜ਼ ਦਾ ਮੈਂਬਰ ਰਿਹਾ ਹੈ। 1947 ਵਿਚ ਜਦੋਂ ਹੋਰ ਪ੍ਰਿੰਸਲੀ ਸਟੇਟਾਂ ਭਾਰਤ ਵਿਚ ਸ਼ਾਮਲ ਹੋ ਗਈਆਂ ਤਾਂ ਉਥੇ ਰਜਵਾੜਾ-ਸ਼ਾਹੀ ਕਾਇਮ ਰਹੀ ਅਤੇ ਉਹ ਹੁਣ ਖ਼ਤਮ ਹੋਈ ਹੈ। ਬਾਕੀ ਪ੍ਰਿੰਸਲੀ ਸਟੇਟਾਂ ਵਾਂਗ ਸਿੱਕਮ ਵੀ ਇਕ ਪ੍ਰਿੰਸਲੀ ਸਟੇਟ ਹੀ ਸੀ।

ਡਿਪਟੀ ਸਪੀਕਰ ਸਾਹਿਬ, ਸਿੱਕਮ ਚਾਰੇ ਪਾਸੇ ਤੋਂ ਦੂਜੇ ਮੁਲਕਾਂ ਨਾਲ ਘਿਰਿਆ ਹੋਇਆ ਹੈ। ਇਕ ਪਾਸੇ ਤਿੱਬਤ ਰਾਹੀਂ ਚੀਨ ਹੈ, ਦੂਜੇ ਪਾਸੇ ਨੇਪਾਲ ਹੈ ਅਤੇ ਤੀਜੇ ਪਾਸੇ ਭੂਟਾਨ ਹੈ ਅਤੇ ਚੌਥੇ ਪਾਸੇ ਹਿੰਦੁਸਤਾਨ ਹੈ। 1947 ਵਿਚ ਜਦੋਂ ਉਥੇ ਰਜਵਾੜਾਸ਼ਾਹੀ ਰਹਿ ਗਈ ਤਾਂ ਫਿਰ 1950 ਵਿਚ ਹਿੰਦੁਸਤਾਨ ਅਤੇ ਸਿੱਕਮ ਵਿਚ ਇਕ ਐਗਰੀਮੈਂਟ ਹੋਇਆ ਜਿਸ ਵਿਚ ਤਿੰਨ ਸਬਜੈਕਟਸ ਬਾਰੇ ਹਿੰਦੁਸਤਾਨ ਨੇ ਜ਼ਿਮੇਵਾਰੀ ਲਈ, ਉਹ ਸਬਜੈਕਟਸ ਸਨ, ਐਕਸਟਰਨਲ ਅਫ਼ੇਅਰਜ਼, ਡਿਫ਼ੈਂਸ ਅੰਡ ਕਮਿਊਨੀਕੇਸ਼ਨ। ਇਸ ਤੋਂ ਬਿਨਾਂ ਲਾਅ ਐਂਡ ਆਰਡਰ ਅਤੇ ਗੁਡ ਗੌਰਮਿੰਟ ਦੀ ਜ਼ਿਮੇਵਾਰੀ ਹਿੰਦੁਸਤਾਨ ਨੇ ਆਪਣੇ ਤੇ ਲਈ। ਹੁਣ ਇਸ ਅਮੈਂਡਮੈਂਟ ਨਾਲ ਹਾਲਾਤ ਸੱਲਾਇਟਲੀ ਹੀ ਬਦਲ ਹਨ। ਡਿਫ਼ਰੈਂਸ ਇਹ ਪਿਆ ਹੈ ਕਿ ਲਾਸਟ ਰੂਲਰ, ਲਾਸਟ ਫ਼ੈਡਰਲ, ਲਾਸਟ ਡਿਸਪੋਟ, ਲਾਸਟ ਨਵਾਬ ਜਾਂ ਮਹਾਰਾਜਾ ਵੀ ਖ਼ਤਮ ਹੋ ਗਿਆ ਹੈ ਅਤੇਂ ਸਿੱਕਮ ਦੇ ਲੋਕਾਂ ਦੀਆਂ ਵਿਸ਼ਿਜ਼ ਦੇ ਮੁਤਾਬਿਕ ਉਥੇ ਵੀ ਡੈਮੋਕ੍ਰੇਸੀ ਆ ਗਈ ਹੈ। ਉਹ ਇਲਾਕਾ ਕੋਈ ਹਿੰਦੁਸਤਾਨ ਨੇ ਤਲਵਾਰ ਦੇ ਜ਼ੋਰ ਨਾਲ ਨਹੀਂ ਲਿਆ, ਲੋਕ ਆਪ ਆਏ ਹਨ। ਡੇਢ ਸੌ ਸਾਲ ਪਹਿਲਾਂ ਮਹਾਰਾਜਾ ਰਣਜੀਤ ਸਿੰਘ ਨੇ ਤਲਵਾਰ ਦੇ ਜ਼ੋਰ ਨਾਲ ਜਮਰਦ ਦਾ ਕਿਲ੍ਹਾ ਲਿਆ ਸੀ, ਜੋ ਕਿ ਉਸ ਦੀ ਮੌਤ ਤੋਂ ਬਾਅਦ ਸਾਡੇ ਕੋਲ ਰਿਹਾ ਵੀ ਨਹੀਂ, ਪਰ ਅਜੇ ਤਕ ਅਸੀਂ ਮਹਾਰਾਜਾ ਰਣਜੀਤ ਸਿੰਘ ਨੂੰ ਸ਼ੇਰੇ ਪੰਜਾਬ ਆਖੀ ਜਾਂਦੇ ਹਾਂ। ਸਿੱਕਮ ਦਾ ਇਹ ਇਲਾਕਾ ਤਲਵਾਰ ਦੇ ਜ਼ੋਰ ਨਾਲ ਹੀ ਨਹੀਂ ਸਾਡੇ ਨਾਲ ਸ਼ਾਮਲ ਹੋਇਆ ਸਗੋਂ ਲੋਕਾਂ ਦੀ ਆਪਣੀ ਮਰਜ਼ੀ ਨਾਲ ਹੋਇਆ ਹੈ। ਡਿਪਟੀ ਸਪੀਕਰ ਸਾਹਿਬ, 8 ਮਈ, 1973 ਵਿਚ ਤਿੰਨ ਪਾਰਟੀਆਂ ਦਾ ਸਮਝੌਤਾ ਹੋਇਆ। ਇਹ ਤਿੰਨ ਪਾਰਟੀਆਂ ਸੀ, ਗੌਰਮਿੰਟ ਆਫ਼ ਇੰਡੀਆ, ਚੋਗਿਆਲ ਅਤੇ ਸਿੱਕਮ ਦੀਆਂ ਸਾਰੀਆਂ ਪੋਲੀਟੀਕਲ ਪਾਰਟੀਆਂ। ਉਸ ਐਗਰੀਮੈਂਟ ਦੇ ਮੁਤਾਬਿਕ ਚੋਣਾਂ ਹੋਈਆਂ ਜਿਨ੍ਹਾਂ ਵਿਚ ਸਿੱਕਮ ਕਾਂਗਰਸ ਦੇ 32 ਸੀਟਾਂ ਵਿਚੋਂ 31 ਉਮੀਦਵਾਰ ਸਫ਼ਲ ਹੋਏ। ਉਨ੍ਹਾਂ 31 ਮੈਂਬਰਾਂ ਦੇ ਨਾਲ 32ਵੇਂ ਮੈਂਬਰ ਨੇ ਵੀ ਸ਼ਾਮਲ ਹੋਕ ਯੂਨੈਨੀਮਸਲੀ ਇਹ ਰੈਜ਼ੋਲਿਊਸ਼ਨ ਪਾਸ ਕੀਤਾ ਕਿ ਉਨ੍ਹਾਂ ਦੀ ਸਟੇਟ ਨੂੰ ਬਤੌਰ ਐਸੋਸੀਏਟ ਸਟੇਟ ਦੇ ਭਾਰਤ ਨਾਲ ਰਲਾਇਆ ਜਾਵ ਅਤੇ ਭਾਰਤੀ ਲੋਕ ਸਭਾ ਵਿਚ ਉਨ੍ਹਾਂ ਦਾ ਇਕ ਨੁਮਾਇੰਦਾ ਬੈਠੇ। ਡਿਪਟੀ ਸਪੀਕਰ ਸਾਹਿਬ, ਉਸ ਵੇਲੇ 35ਵੀਂ ਅਮੈਂਡ-ਮੈਂਟ ਆਈ। ਤਾਂ ਉਸ ਵੇਲੇ ਵੀ ਸੀ. ਪੀ. ਆਈ. (ਐਮ.) ਵਾਲਿਆ ਨੇ ਇਸ ਦੀ ਵਿਰੋਧਤਾ ਕੀਤੀ। ਜੋਤੀ ਬਾਸੂ ਨੇ ਆਖਿਆ ਕਿ ਇਹ ਡਾਕੂਮੈਂਟ ਇਕ ਫੋਰਜਰੀ ਹੈ। (ਵਿਘਨ) ਸਿਕਮ ਦੀ ਅਸੈਂਬਲੀ ਨੇ ਜਿਹੜਾ ਰਜ਼ੋਲਿਊਸ਼ਨ ਪਾਸ ਕੀਤਾ ਸੀ ਉਸ ਬਾਰੇ ਜੋਤੀ ਬਾਸੂ ਨੇ ਕਿਹਾ ਕਿ ਇਹ ਪ੍ਰਾਪਰਲੀ ਵਰਡਿਡ ਨਹੀਂ ਹੈ। ਪਰ

ਫਿਰ ਵੀ ਇਹ 35ਵੀਂ ਅਮੈਂਡਮੈਂਟ ਪਾਸ ਹੋ ਗਈ ਅਤੇ ਸਿੱਕਮ ਭਾਰਤ ਦੀ ਇਕ ਐਸੋਸੀਏਟ ਸਟੇਟ ਬਣ ਗਈ। ਉਸ ਤੋਂ ਬਾਅਦ ਵੀ ਭਾਰਤ ਸਰਕਾਰ ਨੇ ਚੋਗਿਆਲ ਨੂੰ ਹਦਾਇਤ ਕੀਤੀ ਕਿ ਤੂੰ ਕੰਸਟੀਚੂਸ਼ਨ ਹੈੱਡ ਹੈਂ ਔਰ ਤੈਨੂੰ ਲੋਕਾਂ ਦੀਆਂ ਵਿਸ਼ਿਜ਼ ਦੇ ਮੁਤਾਬਕ ਚਲਣਾ ਪਏਗਾ। ਪਰ ਚੋਗਿਆਲ ਤੇ ਜੂੰ ਨਹੀਂ ਰੀਂਗੀ। ਸਗੋਂ ਉਸ ਨੇ ਲੋਕਾਂ ਦੇ ਨੁਮਾਇੰਦਿਆਂ ਤੇ ਹਮਲੇ ਕਰਵਾਉਣੇ ਸ਼ੁਰੂ ਕਰ ਦਿੱਤੇ। ਨਤੀਜਾ ਇਹ ਹੋਇਆ ਕਿ ਹਜ਼ਾਰਾਂ ਲੋਕਾਂ ਨੇ ਚੋਗਿਆਲ ਦੇ ਮਹਿਲ ਦੇ ਬਾਹਰ ਮੁਜ਼ਾਹਰੇ ਕੀਤੇ। ਡਿਪਟੀ ਸਪੀਕਰ ਸਾਹਿਬ, ਉਥੋਂ ਦੇ ਚੀਫ਼ ਮਨਿਸਟਰ ਕਾਜ਼ੀ ਡੋਰਜੀ ਦਾ ਬਿਆਨ ਕੁਝ ਦਿਨ ਹੋਏ ਅਖ਼ਬਾਰਾਂ ਵਿਚ ਪੜ੍ਹਿਆ ਹੋਣਾ ਹੈ ਕਿ ਉਥੇ 19 ਲੱਖ ਰੁਪਏ ਚੋਗਿਆਲ ਨੂੰ ਦਿੱਤੇ ਗਏ ਮਹਿਲ ਬਣਾਉਣ ਲਈ ਪਰ ਉਸ ਨੇ ਉਹ ਪੈਸਾ ਬੈਂਕਾਂ ਵਿਚ ਆਪਣੇ ਨਾਂ ਤੇ ਜਮ੍ਹਾਂ ਕਰਵਾ ਦਿੱਤਾ ਜਾਂ ਆਪਣੇ ਤੇ ਖ਼ਰਚ ਦਿੱਤਾ। ਲੋਕਾਂ ਦਾ ਪੈਸਾ ਉਸ ਨੇ ਆਪਣੇ ਤੇ ਖ਼ਰਚ ਕੀਤਾ। ਆਖ਼ਿਰ ਮਜਬੂਰ ਹੋ ਕੇ ਉਥੇ ਦੇ ਲੋਕਾਂ ਨੇ ਚੋਗਿਆਲ ਦੀ ਇੰਸਟੀਚਿਊਸ਼ਨ ਖ਼ਤਮ ਕੀਤੀ ਅਤੇ ਇਹ ਮਹਿਸੂਸ ਕਰਕੇ ਕਿ ਉਨ੍ਹਾਂ ਦੀ ਡੈਮੋਕ੍ਰੇਸੀ ਦਾ ਜ਼ਾਮਨ ਹਿੰਦੁਸਤਾਨ ਹੈ, ਹਿੰਦੁਸਤਨ ਵਿਚ ਸ਼ਾਮਲ ਹੋਣ ਦਾ ਫ਼ੈਸਲਾ ਕੀਤਾ। ਜਿਹੜੇ ਦੋਸਤ ਇਸ ਗੱਲ ਦੀ ਵਿਰੋਧਤਾ ਕਰਦੇ ਹਨ, ਉਹ ਪਹਿਲਾਂ ਵੀ ਕਰਦੇ ਰਹੇ ਹਨ। ਇਨ੍ਹਾਂ ਦੇ ਨੁਮਾਇੰਦੇ ਮੁਖਰਜੀ ਨੇ ਬਿਆਨ ਦਿੱਤਾ ਸੀ ਕਿ ਹਿੰਦੁਸਤਾਨ ਸਿੱਕਮ ਨੂੰ ਹੜੱਪ ਕਰਨਾ ਚਾਹੁੰਦਾ ਹੈ। ਆਪਣੇ ਆਪ ਨੂੰ ਨੈਸ਼ਨੇਲਿਸਟ ਕਹਾਉਣ ਵਾਲੇ ਕਹਿੰਦੇ ਹਨ ਕਿ ਹਿੰਦੁਸਤਾਨ ਸਿੱਕਮ ਨੂੰ ਹੜੱਪ ਕਰਨਾ ਚਾਹੁੰਦਾ ਹੈ। ਪਰ ਜਦੋਂ ਚੀਨ ਤਿੱਬਤ ਨੂੰ ਹੜੱਪ ਕਰ ਗਿਆ ਸੀ ਤਾਂ ਇਹ ਕਹਿੰਦੇ ਸੀ ਕਿ ਤਿੱਬਤ ਚੀਨ ਦਾ ਹਿੱਸਾ ਹੈ, ਉਸ ਦੇ ਖ਼ਿਲਾਫ਼ ਵੀ ਆਵਾਜ਼ ਉਠਾਉਣੀ ਚਾਹੀਦੀ ਸੀ। ਜਦੋਂ 1962 ਵਿਚ ਚੀਨ ਨੇ ਹਿੰਦੁਸਤਾਨ ਤੇ ਹਮਲਾ ਕੀਤਾ ਤਾਂ ਮੈਂ ਇਹ ਜ਼ਿਮੇਵਾਰੀ ਨਾਲ ਇਲਜ਼ਾਮ ਲਗਾਉਂਦਾ ਹਾਂ ਕਿ ਇਹ ਸੀ. ਪੀ. ਐਮ. ਵਾਲੇ ਦੋਸਤ ਰਾਤੀਂ ਦਰਵਾਜ਼ੇ ਬੰਦ ਕਰਕੇ ਰੇਡਿਓ ਸੁਣਦੇ ਸੀ ਅਤੇ ਸਵੇਰੇ ਬਾਹਰ ਆਕੇ ਕਹਿੰਦੇ ਸੀ ਕਿ ਬਾਮ ਡੀਲਾ ਤੇ ਵੀ ਚੀਨ ਦਾ ਕਬਜ਼ਾ ਹੋ ਗਿਆ ਹੈ, ਅਤੇ ਇਨ੍ਹਾਂ ਦੇ ਚਿਹਰੇ ਭੱਖ ਰਹੇ ਹੁੰਦੇ ਸੀ। (ਵਿਘਨ) ਇਨ੍ਹਾਂ ਨੇ ਇਥੇ ਕੰਧਾਂ ਤੇ ਲਿਖਿਆ ਲਾਲ ਸਿਹਾਈ ਨਾਲ ਕਿ "ਮਾਓਸੇ ਤੁੰਗ ਜ਼ਿੰਦਾਬਾਦ!" ਇਨ੍ਹਾਂ ਦੀ ਲਾਇਲਟੀ ਦੇਸ਼ ਨਾਲ ਹੋਣੀ ਚਾਹੀਦੀ ਸੀ, ਪਰ ਇਹ ਕੰਧਾਂ ਤੇ ਲਾਲ ਸਿਆਹੀ ਨਾਲ ਲਿਖਦੇ ਸੀ "ਮਾਓਸੇ ਤੁੰਗ ਜ਼ਿੰਦਾਬਾਦ!" ਇਸ ਧਰਤੀ ਤੇ ਪੈਦਾ ਹੋਏ, ਇਥੇ ਦੀ ਹੀ ਕਣਕ ਖਾ ਕੇ ਅਤੇ ਇਥੇ ਦੀਆਂ ਗਊਆਂ ਦਾ ਦੁਧ ਪੀ ਕੇ ਇਹ ਲਿਖਦੇ ਹਨ 'ਮਾਓਸੇ ਤੁੰਗ ਜ਼ਿੰਦਾਬਾਦ"!, 1962 ਵਿਚ ਇਨ੍ਹਾਂ ਨੇ ਕੀ ਕੀਤਾ, 1971 ਵਿਚ ਇਨ੍ਹਾਂ ਨੇ ਕੀ ਕੀਤਾ? ਫੇਰ ਤੁਸੀਂ ਕਹਿੰਦੇ ਹੋ ਕਿ ਇਹ ਹਿੰਦੁਸਤਾਨ ਦੇ ਵਫ਼ਾਦਾਰ ਹਨ। (ਘੰਟੀ)

**ਮਾਸਟਰ ਚੰਦ ਸਿੰਘ** : ਡਿਪਟੀ ਸਪੀਕਰ ਸਾਹਿਬ ...... (ਵਿਘਨ)

**ਸ੍ਰੀ ਡਿਪਟੀ ਸਪੀਕਰ** : ਤੁਸੀਂ ਕਿਹੜੇ ਰੂਲ ਅਧੀਨ ਖੜੇ ਹੋਏ ਹੋ। (Under what rule do you want to speak?)

**ਮਾਸਟਰ ਚੰਦ ਸਿੰਘ** : ** **

**ਸ੍ਰੀ ਡਿਪਟੀ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਏ। (It should not be recorded.)

**ਚੌਧਰੀ ਦਰਸ਼ਨ ਸਿੰਘ** : ਜੇ ਇਥੇ ਰਹਿਣਾ ਹੈ ਤਾਂ ਲਾਇਲਟੀ ਵੀ ਹਿੰਦੁਸਤਾਨ ਨੂੰ ਦਿਉ। ਜਦੋਂ ਤਿੱਬਤ ਦਾ ਮਾਮਲਾ ਹੋਇਆ ਤਾਂ ਇਨ੍ਹਾਂ ਨੇ ਕਹਿ ਦਿੱਤਾ ਕਿ ਇਹ ਬਾਰਡਰ ਡਿਸਪਿਊਟ ਹੈ। 1962 ਵਿਚ ਚਾਈਨਾ ਨੇ ਹਿੰਦੁਸਤਾਨ ਤੇ ਹਮਲਾ ਕੀਤਾ ਤਾਂ ਇਨ੍ਹਾਂ ਨੇ ਸਟਟਮੈਂਟ ਦੇ ਦਿੱਤੀ ਕਿ ਇਹ ਬਾਰਡਰ ਡਿਸਪਿਊਟ ਹੈ। China is not aggressor. They claim loyalty towards India. ਇਸ ਕਰਕੇ ਮੈਂ ਇਸ ਪਾਰਟੀ ਦੇ ਆਗੂਆਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਹਿੰਦੁਸਤਾਨ ਦੇ ਆਈਨ ਦੀ

**Not recorded as ordered by the Chair.

[ਚੌਧਰੀ ਦਰਸ਼ਨ ਸਿੰਘ]

ਕਸਮ ਖਾਈ ਹੈ (ਵਿਘਨ) ਇਸ ਗੱਲ ਦੀ ਪ੍ਰਾਈਮ ਮਨਿਸਟਰ ਨੂੰ ਵਧਾਈ ਦੇਣੀ ਚਾਹੀਦੀ ਹੈ । It is not a small thing. ਦੋ ਹਜ਼ਾਰ ਸਾਲ ਦੀ ਗੁਲਾਮੀ ਤੋਂ ਬਾਅਦ ਪ੍ਰਾਈਮ ਮਨਿਸਟਰ ਨੇ ਹਿੰਦੁਸਤਾਨ ਦਾ ਸਿਰ ਉਚਾ ਕੀਤਾ ਹੈ । । (ਥੰਪਿੰਗ) ਤੁਸੀਂ ਜੋ ਮਰਜ਼ੀ ਕਹੀ ਜਾਉ ਪਰ ਸਚਾਈ ਕਦੇ ਛੁਪ ਨਹੀਂ ਸਕਦੀ। ਕਾਮਨ ਵੈਲਥ ਕਾਨਫਰੰਸ ਜਮਾਇਕਾ ਵਿਚ ਹੋਈ ਹੈ। ਜਦੋਂ ਪ੍ਰਾਈਮ ਮਨਿਸਟਰ ਮੂਵ ਕਰਦੇ ਹਨ ਤਾਂ ਭਲਾ ਪਤਾ ਹੈ ਕੀ ਕਿਹਾ ਜਾਂਦਾ ਹੈ ਉਸ ਵੇਲੇ ਸਟਾਰ ਪ੍ਰਾਈਮ ਮਨਿਸਟਰ ਆਫ ਇੰਡੀਆ ਕਿਹਾ ਗਿਆ ਹੈ । ਇਹ ਆਵਾਜ਼ ਆਉਂਦੀ ਹੈ ਸਾਡੇ ਪ੍ਰਾਈਮ ਮਨਿਸਟਰ ਬਾਰੇ। ਪਿਛਲਾ ਜ਼ਮਾਨਾ ਕੀ ਦਸਦਾ ਹੈ। ਇਥੇ ਮਹਿਮੂਦ ਗਜ਼ਨਵੀ ਆਇਆ ਅਤੇ ਉਸ ਨੇ ਕਿੰਨੇ ਹਮਲ ਕੀਤੇ। ਹੋਰ ਕਈ ਡਾਕੂ ਆਏ ਅਤੇ ਸੋਮਨਾਥ ਦੇ ਮੰਦਰ ਦੇ ਦਰਵਾਜ਼ੇ ਤਕ ਲਾਹ ਕੇ ਲੈ ਗਏ। ਅਹਿਮਦ ਸ਼ਾਹ ਅਬਦਾਲੀ ਕੀ ਕਰਦਾ ਰਿਹਾ। ਅੱਜ ਪ੍ਰਾਈਮ ਮਨਿਸਟਰ ਨੇ ਹਿੰਦੁਸਤਾਨ ਦਾ ਸਿਰ ਉਚਾ ਕੀਤਾ, ਜੋ ਕਿ ਸਿੱਕਮ ਦੇ ਏਰੀਆ ਨੂੰ ਹਿੰਦੁਸਤਾਨ ਨਾਲ ਸ਼ਾਮਿਲ ਕੀਤਾ ਹੈ । ਇਹ ਤਲਵਾਰ ਦੇ ਜ਼ੋਰ ਨਾਲ ਨਹੀਂ ਕੀਤਾ ਬਲਕਿ ਲੋਕਾਂ ਦੀ ਆਵਾਜ਼ ਨਾਲ ਇਸ ਤਰ੍ਹਾਂ ਕੀਤਾ ਹੈ । ਅਮਰੀਕਾ ਨੇ ਤਲਵਾਰ ਵਰਤੀ ਹੈ, ਕਿੰਨਾ ਚਿਰ ਕੰਬੋਦੀਆ ਅਤੇ ਵੀਤਨਾਮ ਵਿਚ ਇਹ ਜ਼ੁਲਮ ਢਾਉਂਦੇ ਰਹੇ। ਪਰ ਉਥੇ ਵੀ They could not purchase the conscience of the country ਸਿੱਕਮ ਦੇ ਲੋਕਾਂ ਨੇ ਆਪਣੀਆਂ ਨੇਕ ਰਾਵਾਂ ਅਤੇ ਗੁਡ ਵਿਸ਼ਿਜ਼ ਨਾਲ ਹਿੰਦੁਸਤਾਨ ਨਾਲ ਸ਼ਾਮਿਲ ਹੋਣ ਦਾ ਫੈਸਲਾ ਕੀਤਾ ਹੈ । ਜੇ ਉਹ ਡਿਕਟੇਟਰਸ਼ਿਪ ਚਾਹੁੰਦੇ ਤਾਂ ਦੂਜੇ ਪਾਸੇ ਚਾਈਨਾ ਸੀ। ਉਨ੍ਹਾਂ ਨੇ ਹਿੰਦੁਸਤਾਨ ਨੂੰ ਅਗਾਂਹ ਵਧੂ ਵੇਖਦੇ ਹੋਏ, ਇਥੇ ਦੀ ਜਮਹੂਰੀਅਤ ਨੂੰ ਵੇਖਦੇ ਹੋਏ ਉਹ ਲੋਕ ਆਪਣੀ ਖੁਸ਼ੀ ਨਾਲ ਇਥੇ ਸ਼ਾਮਿਲ ਹੋਏ ਹਨ। ਕੁਝ ਦੋਸਤਾਂ ਨੇ ਇਤਰਾਜ਼ ਕੀਤਾ ਸੀ ਕਿ ਗਵਰਨਰ ਨੂੰ ਜ਼ਿਆਦਾ ਪਾਵਰਜ਼ ਦਿੱਤੀਆਂ ਗਈਆਂ ਹਨ। But the Governor acts on behalf of the President, the President acts on the advice of Council of Ministers, the Council of Ministers is answerable to Parliament and the Parliament is answerable to the whole of the country. ਤੁਸੀਂ ਕਿਸ ਤਰ੍ਹਾਂ ਯਕੀਨ ਕਰਦੇ ਹੋ ਕਿ ਹਿੰਦੁਸਤਾਨ ਦੇ ਲੋਕ ਉਨ੍ਹਾਂ ਦੀ ਗਰੀਬੀ ਨੂੰ ਐਕਸਪਲਇਟ ਕਰਨਗੇ। ਨਹੀਂ ਹਿੰਦੁਸਤਾਨ ਦੇ ਲੋਕ ਉਨ੍ਹਾਂ ਦੀ ਗਰੀਬੀ ਨੂੰ ਦੂਰ ਕਰਨਗੇ । ਉਨ੍ਹਾਂ ਨੂੰ ਭਾਈ ਭਰਾ ਸਮਝ ਕੇ ਉਨ੍ਹਾਂ ਦੀ ਤਰੱਕੀ ਕਰਨ ਵਿਚ ਹਿੰਦੁਸਤਾਨ ਦੇ ਲੋਕ ਉਨ੍ਹਾਂ ਦੇ ਸਹਾਈ ਹੋਣਗੇ। ਆਪਣੇ ਜਿੰਨਾ ਉਨ੍ਹਾਂ ਨੂੰ ਮਜ਼ਬੂਤ ਕਰਾਂਗੇ ਤਾਂ ਕਿ ਚਾਈਨਾ ਦੇ ਮੁਕਾਬਲੇ ਵਿਚ ਯੂਨਿਟੀ ਦੇ ਤੌਰ ਤੇ ਖੜੇ ਹੋ ਸਕਣ। ਇਸ ਕਰਕੇ ਇਹ ਜਿਹੜਾ ਰੈਜ਼ੋਲਿਊਸ਼ਨ ਹੈ ਮੈਂ ਇਸ ਨੂੰ ਫੁਲੀ ਸਪੋਰਟ ਕਰਦਾ ਹਾਂ ਅਤੇ ਹਾਊਸ ਨੂੰ ਦਰਖਾਸਤ ਕਰਦਾ ਹਾਂ ਕਿ ਇਸ ਨੂੰ ਯੂਨੇਨੀਮਸ ਤੌਰ ਤੇ ਪਾਸ ਕਰਨਾ ਚਾਹੀਦਾ ਹੈ।

**ਮੁੱਖ ਮੰਤਰੀ** (ਗਿਆਨੀ ਜ਼ੈਲ ਸਿੰਘ): ਡਿਪਟੀ ਸਪੀਕਰ ਸਾਹਿਬ, ਮੈਂ ਮਹਿਸੂਸ ਕਰਦਾ ਹਾਂ ਕਿ ਜਿਸ ਖੂਬਸੂਰਤੀ ਨਾਲ ਇਸ ਹਾਊਸ ਦੇ ਸਾਰੇ ਨੇਤਾਵਾਂ ਨੇ ਇਸ ਬਿਲ ਦੀ ਰੈਟੀਫਿਕੇਸ਼ਨ ਵਾਸਤੇ ਹਿਮਾਇਤ ਕੀਤੀ ਹੈ, ਸ਼ਲਾਘਾ ਵਾਲੀ ਗੱਲ ਹੈ। ਇਹ ਸਾਡਾ ਸੀ. ਪੀ. ਆਈ. ਮਾਰਕਸਿਟ ਦਾ ਮੈਂਬਰ ਹੈ ਔਰ ਮੇਰਾ ਖਿਆਲ ਸੀ ਕਿ ਇਸ ਦੇ ਖ਼ਿਲਾਫ ਆਪਣੀ ਰਾਏ ਨਹੀਂ ਦੇਵੇਗਾ । ਨਿਹਾਇਤ ਹੀ ਖੂਬਸੂਰਤੀ ਨਾਲ ਅਕਾਲੀ ਪਾਰਟੀ, ਜਨ-ਸੰਘ, ਸੀ. ਪੀ. ਆਈ. ਨੇ ਇਸ ਮਾਮਲੇ ਨੂੰ ਸਮਝਕੇ ਇਸ ਦੇ ਹੱਕ ਵਿਚ ਤਕਰੀਰਾਂ ਕੀਤੀਆਂ ਹਨ । ਡਿਪਟੀ ਸਪੀਕਰ ਸਾਹਿਬ, ਇਹ ਮਾਮਲਾ ਸਿਰਫ਼ ਇਸ ਹੱਦ ਤੱਕ ਹੀ ਨਹੀਂ ਖੜ੍ਹਾ ਕਿ ਇਥੇ ਇੱਕ ਰਿਆਸਤ ਜਿਹੜੀ ਇਤਿਹਾਸਕ ਤੌਰ ਤੇ ਹਮੇਸ਼ਾ ਸਾਡੇ ਨਾਲ ਰਹੀ ਹੈ ਉਥੇ ਦੇ ਲੋਕਾਂ ਨੂੰ ਜਦੋਂ ਰਾਏ ਦੇਣ ਦੇ ਹੱਕ ਮਿਲੇ ਤਾਂ ਫ਼ੈਸਲਾ ਕਰ ਲਿਆ ਕਿ ਅਸੀਂ ਜੁਦਾ ਨਹੀਂ ਰਹਿਣਾ। ਇਹ ਕੋਈ ਨਵੀਂ ਜਾਂ ਅਜੀਬ ਗੱਲ ਨਹੀਂ ਸੀ। ਮਗਰ ਚੋਗਿਆਲ ਇਸ ਮਾਮਲੇ ਨੂੰ ਐਕਸਪਲਾਇਟ ਕਰਨਾ ਚਾਹੁੰਦਾ ਸੀ। ਉਥੋਂ ਦੀ ਜਨਤਾ ਨੇ

ਐਕਸਪਲਾਇਟ ਨਹੀਂ ਕਰਨ ਦਿੱਤਾ। ਸਮੁੱਚੇ ਹਿੰਦੁਸਤਾਨ ਵਲੋਂ ਇਸ ਸਬੰਧ ਵਿਚ ਭਾਰਤ ਸਰਕਾਰ ਦੀ ਪ੍ਰਸ਼ੰਸਾ ਹੋਣੀ ਚਾਹੀਦੀ ਸੀ ਔਰ ਮੈਂ ਸਮਝਦਾ ਹਾਂ ਕਿ ਬੜੇ ਜ਼ੋਰ ਨਾਲ ਲੋਕਾਂ ਨੇ ਇਸ ਨੂੰ ਖੁਸ਼ਆਮਦੀਦ ਕਿਹਾ ਹੈ। ਇੱਕ ਮਾਈਕ੍ਰੋਸਕੋਪਿਕ ਮਿਨਾਰਿਟੀ ਜਿਨ੍ਹਾਂ ਦੀ ਕੋਈ ਹਿੰਦੁਸਤਾਨ ਵਿੱਚ ਕਦਰ ਨਹੀਂ, ਉਨ੍ਹਾਂ ਨੇ ਆਪਣੀ ਆਵਾਜ਼ ਨੂੰ ਚਾਈਨਾ ਦੀ ਆਵਾਜ਼ ਨਾਲ ਮਿਲਾਇਆ ਹੈ, ਆਪਣੀ ਆਵਾਜ਼ ਨੂੰ ਪਾਕਿਸਤਾਨ ਦੇ ਭੁੱਟੋ ਦੀ ਆਵਾਜ਼ ਨਾਲ ਮਿਲਾਇਆ ਹੈ, ਹਿੰਦੁਸਤਾਨ ਦੇ ਜਿਹੜੇ ਦੁਸ਼ਮਣ ਹਨ ਉਨ੍ਹਾਂ ਦੀ ਆਵਾਜ਼ ਨਾਲ ਆਪਣੀ ਆਵਾਜ਼ ਨੂੰ ਮਿਲਾਇਆ ਹੈ। (ਸ਼ੇਮ,ਸ਼ੇਮ) ਇਸ ਵਾਸਤੇ ਹਿੰਦੁਸਤਾਨ ਦੀ ਜਨਤਾ ਇਸ ਗੱਲ ਤੋਂ ਜਾਣੂ ਹੋ ਜਾਵੇ ਕਿ ਕੌਣ ਉਹ ਲੋਕ ਹਨ ਜਿਹੜੇ ਆਪਣੀ ਜ਼ਮੀਰ ਵੇਚ ਸਕਦੇ ਹਨ, ਆਪਣੇ ਵਤਨ ਨੂੰ ਬਰਬਾਦ ਹੁੰਦੇ ਵੇਖ ਸਕਦੇ ਹਨ। ਕੌਣ ਨਹੀਂ ਜਾਣਦਾ ਕਿ ਹਿੰਦੁਸਤਾਨ ਨੂੰ ਕਮਜ਼ੋਰ ਵੇਖਣ ਵਾਲੀਆਂ ਕਿਹੜੀਆਂ ਤਾਕਤਾਂ ਹਨ। ਤੁਸੀਂ ਪਿਛਲਾ ਜ਼ਮਾਨਾ ਤੱਕਿਆ ਹੈ 18-20 ਸਾਲ ਦਾ। ਇਨ੍ਹਾਂ ਵਿਚ ਚੀਨ ਇੱਕ ਕਮਿਉਨਿਸਟ ਮੁਲਕ ਸੀ ਅਤੇ ਹੁਣ ਵੀ ਕਮਿਉਨਿਸਟ ਮੁਲਕ ਹੈ। ਉਸ ਨੇ ਦੋਸਤੀ ਕਿਸ ਨਾਲ ਪਾਈ ਹੈ ? ਜਿਥੇ ਸਮਾਜ਼ ਵਾਦ ਪੈਦਾ ਹੋਇਆ ਸੀ, ਜਿਸ ਦੀ ਤਾਕਤ ਨਾਲ, ਜਿਸ ਦੀ ਹਿਮਾਇਤ ਨਾਲ ਯਾਨੀ ਰੂਸ ਦੀ ਤਾਕਤ ਨਾਲ ਉਥੇ ਸਮਾਜਵਾਦ ਉਭਰਨ ਲਗਿਆ ਸੀ, ਉਸ ਦਾ ਹੀ ਇਹ ਦੁਸ਼ਮਣ ਬਣਿਆ ਤੇ ਦੋਸਤੀ ਕਿਸ ਨਾਲ ਪਾਈ ? ਜਿਹੜੇ ਸਮਾਜਵਾਦ ਦੇ ਦੁਸ਼ਮਣ ਸਨ ਉਨ੍ਹਾਂ ਨਾਲ ਇਹ ਐਡੀ ਵੱਡੀ ਤਬਦੀਲੀ ਜ਼ਮੀਨ ਆਸਮਾਨ ਦਾ ਫ਼ਰਕ ਰੱਖਦੇ ਹੋਏ ਉਹ ਦੋਨੋਂ ਮੁਲਕ ਅੱਜ ਦੋਨੋਂ ਇਕ ਈਸ਼ੂ ਉਤੇ ਇਕੱਠੇ ਹਨ। ਉਹ ਕਿਹੜਾ ਇਸ਼ੂ ਹੈ ? ਉਹ ਹੈ ਹਿੰਦਸਤਾਨ ਨੂੰ ਕਮਜ਼ੋਰ ਕਰਨਾ ਔਰ ਹਿੰਦੁਸਤਾਨ ਦੇ ਦੁਸ਼ਮਣਾਂ ਨੂੰ ਤਾਕਤ ਦੇਣਾ। ਇਸ ਤੋਂ ਇਲਾਵਾ ਕਿਸ ਇਸ਼ੂ ਤੇ ਇਹ ਦੋਵੇਂ ਤਾਕਤਾਂ ਇਕੱਠੀਆਂ ਹਨ ? ਇਨ੍ਹਾਂ ਦੇ ਅੱਜ ਇਕੱਠੇ ਹੋਣ ਦੇ ਕੀ ਕਾਰਨ ਹਨ ? ਇਸ ਤੇ ਹਿੰਦੁਸਤਾਨ ਦੇ ਲੋਕਾਂ ਦੀਆਂ ਅੱਖਾਂ ਖੁਲ੍ਹਣੀਆਂ ਚਾਹੀਦੀਆਂ ਹਨ। 1971 ਦੀ ਜੋ ਜੰਗ ਸੀ ਉਹ ਜੰਗ ਸੰਸਾਰ ਦੇ ਵਰਤਮਾਨ ਇਤਿਹਾਸ ਵਿਚ ਐਸੀ ਜੰਗ ਹੈ ਜਿਸ ਨੂੰ ਸੰਸਾਰ ਦੇ ਇਤਿਹਾਸ ਵਿਚ ਸੁਨਹਿਰੀ ਅਖਰਾਂ ਵਿਚ ਲਿਖਿਆ ਗਿਆ ਹੈ। ਜਦ ਤੋਂ ਹੀ ਚਾਈਨਾ ਅਤੇ ਅਮਰੀਕਾ ਦੇ ਸਬੰਧ ਨੇੜੇ ਦੇ ਹੋਣੇ ਸ਼ੁਰੂ ਹੋਏ ਹਨ ਜਦ ਤੋਂ ਵਰਡ ਵਾਰ ਦੂਜੀ ਹੋ ਚੁਕੀ ਹੈ, ਕੋਈ ਜੰਗ ਇਸ ਵਰਗੀ ਨਹੀ; ਹੋਈ ਹੋਣੀ ਜੋ ਇਸ ਤਰ੍ਹਾਂ ਸ਼ੁਰੂ ਹੋਈ ਹੋਵੇ ਜਾਂ ਇਸ ਤਰ੍ਹਾਂ ਖ਼ਤਮ ਹੋਈ ਹੋਵੇ। ਨਾ ਕਿਸੇ ਨੂੰ ਜਿੱਤਣ ਦਿੱਤਾ ਔਰ ਨਾ ਹਾਰਨ ਦਿੱਤਾ। ਇਨ੍ਹਾਂ ਤਾਕਤਾਂ ਨੇ ਮੈਦਾਨੇ ਜੰਗ ਬਣਾ ਕੇ ਮੰਡੀਆਂ ਬਣਾਈਆਂ, ਲੋਕਾਂ ਨੂੰ ਬਰਬਾਦ ਕੀਤਾ। ਕੰਬੋਦੀਆ ਔਰ ਵੀਤਨਾਮ ਦਾ ਬੁਰਾ ਹਾਲ ਕੀਤਾ। ਕੋਈ ਲੜਾਈ ਐਸੀ ਨਹੀਂ ਜੋ ਇਨ੍ਹਾਂ ਨੇ ਮੁਕਣ ਦਿੱਤੀ ਹੋਵੇ ਕਿਉਂਕਿ ਇਹ ਤਾਕਤਾਂ ਲੜਾਈ ਨੂੰ ਮੁਕਾਉਣ ਦੇ ਹੱਕ ਵਿਚ ਨਹੀਂ ਹਨ। ਇਹ ਵਾਹਦ ਹਿੰਦੁਸਤਾਨ ਹੀ ਹੈ ਜਿਸ ਦੀ ਪ੍ਰਾਈਮ ਮਨਿਸਟਰ ਨੇ ਦੁਨੀਆਂ ਦੀਆਂ ਸਾਰੀਆਂ ਤਾਕਤਾਂ ਨੂੰ ਕਹਿ ਕੇ ਦਸ ਮਹੀਨੇ ਇਸ ਗੱਲ ਤੇ ਜ਼ੋਰ ਲਗਾ ਕੇ ਗਲਾ ਦੇਸ਼ ਨੂੰ ਆਜ਼ਾਦੀ ਦਿਲਵਾਈ। ਇਨ੍ਹਾਂ ਨੂੰ ਇਨਸਾਫ਼ ਦਿਲਵਾਇਆ। ਇਸ ਗੁੱਸੇ ਵਜੋਂ ਹੀ ਪਾਕਿਸਤਾਨ ਨੇ ਸਾਡੇ ਤੇ ਹਮਲਾ ਕੀਤਾ। ਲੜਾਈ ਹੋਈ ਔਰ 14 ਦਿਨਾਂ ਦੇ ਅੰਦਰ ਅੰਦਰ ਦੁਨੀਆਂ ਦੀਆਂ ਤਾਕਤਾਂ ਦੇ ਦੇਖਦੇ ਦੇਖਦੇ ਅਸੀਂ ਕਾਮਯਾਬੀ ਹਾਸਲ ਕੀਤੀ। ਹਿੰਦੁਸਤਾਨ ਦੇ ਜਰਨੈਲ ਦੇ ਸਾਹਮਣੇ ਇਕ ਲੱਖ ਸਿਪਾਹੀਆਂ ਅਤੇ ਅਫ਼ਸਰਾਂ ਨੇ ਟਾਈਮ ਮੁਕਰੱਰ ਕਰਕੇ ਰਸਮੀ ਤੌਰ ਤੇ ਆਪਣੇ ਹਥਿਆਰ ਸੁੱਟੇ। (ਤਾੜੀਆਂ) ਇਸ ਤਰ੍ਹਾਂ ਉਸ ਦੀਆਂ ਫ਼ੌਜਾਂ ਨੂੰ ਕੈਦ ਕੀਤਾ ਗਿਆ ਅਤੇ ਬੰਗਲਾ ਦੇਸ਼ ਆਜ਼ਾਦ ਹੋਇਆ। ਸਾਢੇ ਸੱਤ ਕਰੋੜ ਲੋਕਾਂ ਨੂੰ ਆਜ਼ਾਦੀ ਦਿਵਾਈ। ਇਕ ਕਰੋੜ ਲੋਕਾਂ ਨੂੰ ਸਹਾਇਤਾ ਦਿੱਤੀ ਗਈ। ਲੋਕਾਂ ਦੇ ਨੇਤਾ ਨੂੰ ਮੌਤ ਦੇ ਮੂੰਹ ਵਿਚੋਂ ਕੱਢ ਕੇ ਅਤੇ ਬੰਗਲਾ ਦੇਸ਼ ਨੂੰ ਆਜ਼ਾਦ ਕਰਾਕੇ ਉਨ੍ਹਾਂ ਦੇ ਹੱਥ ਵਿਚ ਤਾਕਤ ਦਿਲਾਈ। ਉਸ ਦੇਸ਼ ਨੂੰ ਬਰਾਬਰ ਦਾ ਸਮਝ ਕੇ ਉਸ ਵੱਲ ਦੋਸਤੀ ਦਾ ਹੱਥ ਵਟਾਇਆ। ਕਿਸ ਤਰ੍ਹਾਂ ਹਿੰਦੁਸਤਾਨ ਦੇ ਨੇਤਾ ਨੇ ਕਿਹਾ ਕਿ ਜੰਗ ਬੰਦ ਹੋ, ਕਿਵੇਂ ਜੰਗ ਬੰਦ ਹੋਈ, ਦੁਨੀਆਂ ਵਿਚ ਕਦੇ ਇਸ ਤਰ੍ਹਾਂ ਨਹੀਂ ਹੋਇਆ। ਇਹ ਚੀਜ਼ ਸਾਡੇ ਪਰਾਈਮ ਮਨਿਸਟਰ ਨੇ ਕਰ ਕੇ ਵਿਖਾਈ। ਅਟੌਮਿਕ ਸ਼ਕਤੀ ਵੀ ਹਿੰਦੁਸਤਾਨ ਨੇ ਬਣਾਈ। ਦੁਨੀਆਂ ਦੇ ਵੱਡੇ ਵੱਡੇ ਦੇਸ਼ਾਂ ਵਿਚੋਂ ਹਿੰਦੁਸਤਾਨ ਇਕ ਹੈ ਜਿਸ ਪਾਸ ਅਟੌਮਿਕ ਸ਼ਕਤੀ ਹੈ।

[ਮੁੱਖ ਮੰਤਰੀ]

(ਤਾੜੀਆਂ)ਇਸ ਹਾਊਸ ਵਿਚ ਜੋ ਇਕ ਹੋਰ ਰੈਜ਼ੋਲਿਊਸ਼ਨ ਆ ਰਿਹਾ ਹੈ ਉਸ ਤੋਂ ਤੁਹਾਨੂੰ ਪਤਾ ਲੱਗੇਗਾ ਕਿ ਅਸੀਂ ਸਪੇਸ ਦੀ ਨਾਲਿਜ ਹਾਸਲ ਕੀਤੀ ਹੈ। ਸਾਡੇ ਇੰਜੀਨੀਅਰਜ਼, ਸਾਇੰਟਿਸਟਸ ਦਾ ਕਮਾਲ ਹੈ। ਸਾਡੇ ਤੋਂ ਪਹਿਲਾਂ ਦੁਨੀਆਂ ਦੀਆਂ 10 ਤਾਕਤਾਂ ਹਨ ਜੋ ਪੁਲਾੜ ਵਿਚ ਗਈਆਂ ਹਨ ਪਰ ਹੁਣ 11ਵੀਂ ਤਾਕਤ ਸਾਡੀ ਬਣੀ ਹੈ। ਅਸੀਂ ਸਪੇਸ ਵਿਚ ਪਹੁੰਚ ਗਏ ਹਾਂ। ਇਹ ਲੜਾਈ ਕਿਉਂ ਹੈ ? ਇਸ ਦਾ ਕੀ ਕਾਰਨ ਹੈ? ਜੇ ਸਿਕਮ ਦਾ ਨਕਸ਼ਾ ਦੇਖੀਏ ਤਾਂ ਉਸ ਦੇ ਪਰਲੇ ਪਾਸੇ ਚੀਨ ਬੈਠਾ ਹੈ। ਉਸ ਦੀ ਨੀਅਤ ਸਾਫ ਨਹੀਂ ਹੈ। ਉਹ ਸਾਡੇ ਨਾਲ ਦੋਸਤੀ ਦੀ ਗੱਲ ਨਹੀਂ ਕਰਦਾ। ਅਸੀਂ ਭਾਵੇਂ ਦੋਸਤੀ ਦਾ ਹੱਥ ਵਧਾਉਂਦੇ ਹਾਂ ਲੇਕਿਨ ਉਨ੍ਹਾਂ ਵਲੋਂ ਦੋਸਤੀ ਦੀ ਭਾਵਨਾ ਨਹੀਂ ਹੈ ਇਹ ਸਾਡੇ ਦੇਸ਼ ਦੀ ਸਰਕਾਰ ਦੀ, ਪ੍ਰਾਈਮ ਮਨਿਸਟਰ ਦੀ ਦੂਰ ਅੰਦੇਸ਼ੀ ਹੈ, ਇਹ ਸਾਡੇ ਨੇਤਾ ਦਾ ਸਹੀ ਕਦਮ ਹੈ ਕਿ ਅਸੀਂ ਉਨ੍ਹਾਂ ਉਥੋਂ ਦੀ ਜਨਤਾ ਨੂੰ ਬਗੈਰ ਕਿਸੇ ਲਾਲਚ ਦੇ ਜੀ ਆਇਆਂ ਆਖਿਆ ਹੈ। ਨਾ ਉਨ੍ਹਾਂ ਨੂੰ ਆਪਣੇ ਵਿਚ ਮਿਲਾਇਆ ਹੈ ਬਲਕਿ ਇਸ ਤਰ੍ਹਾਂ ਕਹਿਣਾ ਚਾਹੀਦਾ ਹੈ ਕਿ ਸਿੱਕਮ ਨੂੰ ਹਿੰਦੁਸਤਾਨ ਨਾਲੋਂ ਤੋੜਨ ਵਾਲੀ ਕੋਈ ਤਾਕਤ ਨਹੀਂ ਸੀ ਅਤੇ ਨਾ ਹੈ। ਅੱਜ ਉਹ ਹਿੰਦੁਸਤਾਨ ਦਾ ਇਕ ਅੰਗ ਹੈ। ਮੈਂ ਸਮਝਦਾ ਹਾਂ ਕਿ ਕੋਈ ਵੀ ਹਿੰਦੁਸਤਾਨ ਨੂੰ ਪਿਆਰ ਕਰਨ ਵਾਲਾ, ਇਨਸਾਨੀਅਤ ਦਾ ਕਲਿਆਣ ਕਰਨ ਵਾਲਾ, ਸਮਾਜਵਾਦ ਦੀਆਂ ਤਾਕਤਾਂ ਨੂੰ ਮਜ਼ਬੂਤ ਕਰਨ ਵਾਲਾ ਮਨੁੱਖ ਅੱਜ ਇਸ ਸਿੱਕਮ ਦੇ ਫੈਸਲੇ ਉਤੇ ਨੁਕਤਾਚੀਨੀ ਨਹੀਂ ਕਰੇਗਾ ਸਗੋਂ ਉਸ ਨੂੰ ਜੀ ਆਇਆਂ ਕਹੇਗਾ। ਚੋਗਿਆਲ ਨੂੰ ਰੋਕਿਆ ਪਰ ਉਹ ਗਲਤੀਆਂ ਕਰਦਾ ਰਿਹਾ, ਇਸ ਕਰਕੇ ਉਥੋਂ ਦੇ ਲੋਕਾਂ ਨੇ ਬਹਾਦਰੀ ਕੀਤੀ ਅਤੇ ਉਨ੍ਹਾਂ ਨੇ ਯੂਨੇਨੀਮਸਲੀ ਫੈਸਲਾ ਕੀਤਾ ਅਤੇ ਉਥੇ ਸਿੱਕਮ ਅਸੈਂਬਲੀ ਵਿਚ ਸਾਰੇ ਮੈਂਬਰਾਂ ਵਿਚੋਂ ਕਿਸੇ ਨੇ ਵੀ ਉਸ ਦੇ ਹੱਕ ਵਿਚ ਵੋਟ ਨਹੀਂ ਪਾਈ। ਇਸ ਤਰ੍ਹਾਂ ਦਾ ਯੂਨੇਨੀਮਸਲੀ ਫ਼ੈਸਲਾ ਕਿਤੇ ਨਹੀਂ ਹੋਇਆ। ਜਿਥੇ ਇਸ ਤਰ੍ਹਾਂ ਦਾ ਫੈਸਲਾ ਨਹੀਂ ਹੁੰਦਾ ਤਾਂ ਫਿਰ ਉਥੇ ਕੰਬੋਦੀਆ ਦੀ ਤਰ੍ਹਾਂ ਬੁਰਾ ਹਾਲ ਹੁੰਦਾ ਹੈ। ਮੈਂ ਆਪਣੇ ਦੋਸਤ ਮਾਸਟਰ ਚੰਦ ਸਿੰਘ ਨੂੰ ਕੁਝ ਨਹੀਂ ਕਹਿਣਾ ਚਾਹੁੰਦਾ ਕਿਉਂਕਿ ਉਹ ਮਜ਼ਬੂਰ ਹੈ। ਉਸ ਨੂੰ ਉਪਰੋਂ ਇਸ਼ਾਰਾ ਆਇਆ ਹੈ। ਮੈਂ ਸਮਝਦਾ ਹਾਂ ਕਿ ਸਮਾਜਵਾਦੀ ਇਨਸਾਨ ਇਨਸਾਨੀਅਤ ਦੇ ਖਿਲਾਫ਼ ਨਹੀਂ ਜਾ ਸਕਦਾ। ਇਨ੍ਹਾਂ ਮਾਰਕਸਿਸਟਾਂ ਦੇ ਇਸ ਤਰ੍ਹਾਂ ਕਰਨ ਨਾਲ ਲੋਕਾਂ ਵਿਚ ਇਨ੍ਹਾਂ ਦਾ ਮਾਣ ਨਹੀ ਹੋ ਸਕਦਾ। ਮਾਰਕਸਿਜ਼ਮ ਵਾਲੇ ਇੰਪੀਰੀਅਲਿਜ਼ਿਮ ਦੇ ਏਜੰਟ ਹੋ ਸਕਦੇ ਹਨ। ਇਸ ਗੱਲ ਤੋਂ ਇੰਪੀਰੀਅਲਿਸਟ ਖਸ਼ ਹਨ। ਉਸ ਆਵਾਜ਼ ਨਾਲ ਉਹ ਆਪਣੀ ਆਵਾਜ਼ ਨੂੰ ਮਿਲਾਉਂਦੇ ਹਨ। ਸਾਡੇ ਦੇਸ਼, ਕੌਮ ਦੀਆਂ ਅੱਖਾਂ ਖੁਲ੍ਹਣੀਆਂ ਚਾਹੀਦੀਆਂ ਹਨ ਕਿ ਇਨ੍ਹਾਂ ਲੋਕਾਂ ਨੇ ਸਾਡੇ ਨਾਲ ਗਦਾਰੀ ਕੀਤੀ ਹੈ। ਗਦਾਰੀ ਦਾ ਲਫਜ਼ ਇਸ ਵਾਸਤੇ ਬੜਾ ਛੋਟਾ ਹੈ ਪਰ ਮੇਰੇ ਕੋਲ ਇਸ ਵਾਸਤੇ ਹੋਰ ਕੋਈ ਲਫਜ਼ ਵੀ ਨਹੀਂ ਹੈ। ਅੱਜ ਹਿੰਦੁਸਤਾਨ ਦੇ ਸਾਰੇ ਲੋਕ ਇਕੱਠੇ ਹੋਣ, ਸਾਰੀਆਂ ਪਾਰਟੀਆਂ ਇਕੱਠੀਆਂ ਹੋਣ ਅਤੇ ਇਸ ਗੱਲ ਤੇ ਖੁਸ਼ੀ ਮਨਾਉਣ ਲੇਕਿਨ ਇਹ ਸੀ. ਪੀ. ਐਮ. ਵਾਲੇ ਬੈਠੇ ਹੋਏ ਹਨ, ਇਹ ਇਸ ਗੱਲ ਤੇ ਖੁਸ਼ ਨਹੀਂ ਹੋ ਸਕਦੇ। (ਵਿਘਨ) ਇਹ ਕੰਟਰਾਡਿਕਸ਼ਨ ਕਰਦੇ ਹਨ। ਇਹ ਕੰਟਰਾਡਿਕਸ਼ਨ ਕਰਦੇ ਹਨ ਪਰ ਅਸੀਂ ਖੁਸ਼ ਹਾਂ। ਚੋਗਿਆਲ ਨੂੰ ਲਾਹ ਦਿੱਤਾ ਹੈ। ਜਿਹੜੀਆਂ ਗੱਲਾਂ ਉਹ ਚਾਹੁੰਦਾ ਸੀ ਉਹ ਪੂਰੀਆਂ ਨਹੀਂ ਹੋਈਆਂ। ਇਸ ਉਤੇ ਇਹ ਸੀ. ਪੀ. ਐਮ. ਵਾਲੇ ਖੁਸ਼ ਨਹੀਂ ਹਨ। ਮੈਂ ਇਸ ਹਾਊਸ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਦੇਸ਼ ਭਗਤੀ ਦੇ ਜਜ਼ਬੇ ਨਾਲ ਇਸ ਰੈਜ਼ੋਲਿਊਸ਼ਨ ਨੂੰ ਰੈਟੀਫਾਈ ਕਰਨ ਵਾਸਤੇ ਆਪਣ ਖ਼ਿਆਲਾਤ ਪਰਗਟ ਕੀਤੇ ਹਨ ਔਰ ਇਹ ਹਿੰਦੁਸਤਾਨ ਦੇ ਹਿੱਤ ਵਿਚ ਖ਼ਿਆਲ ਆਏ ਹਨ। ਦੁਨੀਆਂ ਨੂੰ ਪਤਾ ਲੱਗੇਗਾ ਕਿ ਸ੍ਰੀਮਤੀ ਇੰਦਰਾ ਗਾਂਧੀ ਦੇ ਪਿੱਛੇ ਕਿੰਨਾ ਵੱਡਾ ਇਤਿਹਾਸ ਬਣ ਗਿਆ ਹੈ। ਅੱਜ ਸੰਸਾਰ ਵਿਚ ਕੋਈ ਐਸਾ ਲੀਡਰ ਨਹੀਂ ਜਿਸ ਦੇ ਪਾਸ ਐਡਾ ਵਡਾ ਇਤਿ[illegible] ਹੋਵੇ। ਅੱਜ ਸੰਸਾਰ ਦੇ ਦੇਸ਼ ਸਾਡੇ ਮਿੱਤਰ ਬਣ ਰਹੇ ਹਨ।

'ਦੁਨੀਆਂ ਮੰਨਦੀ ਜ਼ੋਰਾਂ ਨੂੰ, ਫ਼ਿਟਕਾਂ ਪੈਣ ਕਮਜ਼ੋਰਾਂ ਨੂੰ।"

ਕਮਜ਼ੋਰ ਆਦਮੀ ਦਾ ਕੋਈ ਮਿੱਤਰ ਨਹੀਂ ਬਣ ਸਕਦਾ। ਅੱਜ ਸਾਨੂੰ ਤਾਹਨਾ ਕੀ ਮਿਲਿਆ ਹੈ ਕਿ ਪਾਕਿਸਤਾਨ ਨੂੰ ਹਥਿਆਰ ਦੇਣ ਵਾਲੀ ਉਸ ਤਾਕਤ ਨੇ ਕਿਹਾ ਹੈ ਕਿ ਹਿੰਦੁਸਤਾਨ ਐਨਾ ਤਕੜਾ ਹੋ ਗਿਆ ਹੈ ਕਿ ਉਸ ਨੂੰ ਕੋਈ ਸਹਾਰਾ ਨਹੀਂ ਦੇਣਾ ਚਾਹੀਦਾ। ਅਸੀਂ ਬੇਗਰ ਨਹੀਂ ਹਾਂ, ਅਸੀਂ ਆਪਣੀ ਪਰਗਤੀ ਉਤੇ ਜੀਉਣਾ ਚਾਹੁੰਦੇ ਹਾਂ। ਸਾਡੇ ਨੇਤਾ ਨੇ ਸਾਡੇ ਵਿਚ ਬਰਕਤ ਪੈਦਾ ਕਰ ਦਿੱਤੀ ਹੈ। ਇਸ ਸਰਕਾਰ ਨੂੰ ਸਾਡੇ ਵੱਲੋਂ ਵਧਾਈ ਜਾਣੀ ਚਾਹੀਦੀ ਹੈ। ਇਸ ਰੈਜ਼ੋਲਿਊਸ਼ਨ ਨੂੰ ਸਰਵਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ। (ਤਾੜੀਆਂ) ਮੈਂ ਆਪਣੇ ਉਸ ਦੋਸਤ ਨੂੰ ਕਹਾਂਗਾ ਕਿ ਇਸ ਰੈਜ਼ੋਲਿਊਸ਼ਨ ਦੇ ਖ਼ਿਲਾਫ਼ ਵੋਟ ਦੇ ਕੇ ਆਪਣੇ ਮੱਥੇ ਨੂੰ ਦਾਗ ਨਾ ਲਵਾਓ। (ਤਾੜੀਆਂ)

(ਇਸ ਸਮੇਂ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

5-30 ਸ਼ਾਮ

**Mr. Speaker**: Question is—

That this House ratifies the amendments to the Constitution of India falling within the purview of the proviso to clause (2) of Article 368 thereof, proposed to be made by the Constitution (Thirty-eighth Amendment) Bill, 1975, as passed by the two Houses of Parliament, which seeks to make Sikkim a State in the Union and the short title of which has been changed into "the Constitution (Thirty-sixth Amendment) Act, 1975."

*The Motion was carried*

## LEGISLATIVE BUSINESS

## THE PUNJAB PANCHAYAT SAMITIS AND ZILA PARISHADS (SECOND AMENDMENT) BILL, 1975.

**Minister of State for Development** (Sardar Santokh Singh Randhawa): Sir, I beg to introduce the Punjab Panchayat Samitis and Zila Parishad (Second Amendment) Bill.

Sir, I also b g to move—

That the Punjab Panchayat Samitis and Zila Parishads (Second Amendment) Bill, be taken into consideration atonce.

**Mr. Speaker** : Motion moved—

That the Punjab Panchayat Samitis and Zila Parishads (Second Amendment) Bill, be taken into consideration at once.

**ਸਰਦਾਰ ਬਲਵਿੰਦਰ ਸਿੰਘ ਭੂੰਦੜ (ਸਰਦੂਲਗੜ੍ਹ)**: ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ, ਜਿਨ੍ਹਾਂ ਨੇ ਛੋਟਾ ਜਿਹਾ ਤਰਮੀਮੀ ਬਿੱਲ ਲਿਆਂਦਾ ਹੈ, ਕੁਝ ਜ਼ਰੂਰੀ ਗੱਲਾਂ ਕਹਿਣੀਆਂ ਚਾਹੁੰਦਾ ਹਾਂ। ਇਸ ਬਿੱਲ ਤੇ, ਜੋ ਇਸ ਵਿਚ ਅਮੈਂਡਮੈਂਟ ਹੈ, ਇਸ ਦੀ ਨੰਬਰ 3 ਧਾਰਾ ਵਿਚ ਇਸ ਤਰ੍ਹਾਂ ਹੈ :

"(iii) One person from amongst any of the Backward Classes comprising the castes, races or tribes or part of, or groups within, castes, or tribes as may be notified by the Government from time to time, to be co-opted in the manner prescribed."

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਇਸ ਤੋਂ ਇਹ ਸ਼ੋ ਹੁੰਦਾ ਹੈ ਕਿ ਸਰਕਾਰ ਬਜਾਏ ਇਸ ਗੱਲ ਦੇ ਕਿ ਜੋ ਜ਼ਾਤ ਪਾਤ ਦਾ ਸਿਸਟਮ ਹੈ ਉਸ ਨੂੰ ਰੋਕੇ, ਘਟਾ ਦੇਵੇ, ਉਲਟੇ ਨਿਤ ਨਵੇਂ ਔਗੁਣ, ਇਕ ਨਵਾਂ ਕਬੀਲਾ, ਕਿਤੇ ਸ਼ੈਡਿਊਲਡ ਕਾਸਟ ਅਤੇ ਬੈਕਵਰਡ ਕਲਾਸ, ਯਾਨੀ ਕਿ ਇਨ੍ਹਾਂ ਨੂੰ ਚੁੱਕ ਕੇ ਨੌਮੀਨੇਟ ਕਰ ਦਿੰਦੀ ਹੈ। ਨਿਤ ਨਵੀਂ ਅਮੈਂਡਮੈਂਟ ਆ ਜਾਂਦੀ ਹੈ ਕਿ ਇਹ ਕਲਾਸ ਨਵੀਂ ਬੈਕਵਰਡ ਹੋ ਗਈ ਹੈ। ਵਜ਼ੀਰ ਸਾਹਿਬ, ਕੀ ਲੋੜ ਪਈ ਸੀ ਕਿ ਇਕ ਨਵੀਂ ਕਲਾਸ ਨੂੰ ਇਸ ਵਿਚ ਲਿਆਉਣ ਦੀ ਜੇਕਰ ਸਹੀ ਨੀਤੀਆਂ ਨਾਲ ਇਹ ਲੋਕਾਂ ਦਾ ਭਲਾ ਸੋਚਦੇ। ਇਸ ਧਾਰਾ ਤੋਂ ਇਹ ਸਾਬਤ ਹੁੰਦਾ ਹੈ ਕਿ ਜਦੋਂ ਸਮਤੀਆਂ ਦੇ ਚੇਅਰਮੈਨਾਂ ਤੇ ਕਬਜ਼ਾ ਹੁੰਦਾ ਨਹੀਂ ਦਿਸਿਆ ਤਾਂ ਇਹ ਨਾਮੀਨੇਸ਼ਨ ਪਾਵਰ ਲੈ ਕੇ ਆ ਗਏ। ਇਹ ਲਿਖ ਦਿੱਤਾ ਕਿ ਇਕ ਮਹੀਨੇ ਦੇ ਅੰਦਰ ਅੰਦਰ ਅਗਰ ਉਹ ਆਪਣਾ ਨੁਮਾਇੰਦਾ ਕੋਆਪਟ ਨਹੀਂ ਕਰ ਸਕੇ ਤਾਂ ਸਰਕਾਰ ਆਪ ਕੋਆਪਟ ਕਰੇਗੀ। ਇਸ ਤਰ੍ਹਾਂ ਕੋਆਪਟ ਕਰਨ ਦੀ ਪਾਵਰ ਲੈਣ ਲਈ ਮੈਂ ਚਾਹੁੰਦਾ ਸੀ ਕਿ ਵਜ਼ੀਰ ਸਾਹਿਬ ਬਜਾਏ ਇਹ ਅਮੈਂਡਮੈਂਟ ਲਿਆਉਣ ਦੇ ਕਿ ਜ਼ਿਲ੍ਹਾ ਪ੍ਰੀਸ਼ਦਾਂ ਵਿਚ ਅਤੇ ਸਮਤੀਆਂ ਵਿਚ ਨੁਮਾਇੰਦਗੀਆਂ ਦਿੱਤੀਆਂ ਜਾਣ ਇਨ੍ਹਾਂ ਨੂੰ ਫ਼ੰਡਜ਼ ਦੇਣੇ ਚਾਹੀਦੇ ਸਨ ਤਾਂਕਿ ਇਹ ਆਪਣੇ ਪੈਰਾਂ ਤੇ ਖੜ੍ਹੀਆਂ ਰਹਿ ਸਕਣ। ਐਸੇ ਹਾਲਾਤ ਹਨ ਕਿ ਜਦੋਂ ਚੋਣਾਂ ਹੁੰਦੀਆਂ ਹਨ ਤਾਂ ਲੋਕਾਂ ਲਲਾ ਲਲਾ ਕਰਕੇ ਇਲੈਕਸ਼ਨ ਲੜਦੇ ਹਨ ਕਿ ਸੰਮਤੀਆਂ ਦਾ ਸੁਧਾਰ ਕਰਾਂਗੇ, ਪਰ ਬਾਅਦ ਵਿਚ ਕਈ ਵਾਰੀ ਚੇਅਰਮੈਨ ਮੀਟਿੰਗਾਂ ਬੁਲਾਉਣ ਤੋਂ ਕਤਰਾਉਂਦੇ ਹਨ ਕਿਉਂਕਿ ਫ਼ੰਡਜ਼ ਹੁੰਦੇ ਹੀ ਨਹੀਂ। ਮੈਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਬਜਾਏ ਇਸ ਦੇ ਕਿ ਕੋਆਪਸ਼ਨਜ਼ ਵਿਚ ਪੈਣ, ਇਹ ਫ਼ੰਡਜ਼ ਵਲ ਜ਼ਿਆਦਾ ਧਿਆਨ ਦੇਣ ਤਾਂਕਿ ਲੋਕਾਂ ਦੇ ਸੁਧਾਰ ਦੀ ਗੱਲ ਕੀਤੀ ਜਾ ਸਕੇ। ਸਪੀਕਰ ਸਾਹਿਬ, ਅੱਗੇ ਜ਼ਿਲ੍ਹਾ ਪ੍ਰੀਸ਼ਦਾਂ ਦੀ ਪਰਪੋਜ਼ਲਜ਼ ਨਾਲ ਸੈਕਟਰੀ ਲਾਏ ਜਾਂਦੇ ਸੀ, ਪਰ ਹੁਣ ਉਹ ਅਖ਼ਤਿਆਰ ਇਹ ਸਰਕਾਰ ਆਪਣੇ ਹੱਥ ਵਿਚ ਲੈਂਦੀ ਹੈ। ਸਰਕਾਰ ਇਹ ਇਸ ਲਈ ਆਪਣੇ ਹੱਥ ਵਿਚ ਲੈ ਰਹੀ ਹੈ ਤਾਂਕਿ ਉਹ ਬੰਦਾ ਸਰਕਾਰ ਦੀ ਮਰਜ਼ੀ ਨਾਲ ਕੰਮ ਕਰ ਸਕੇ। ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਅੱਗੇ ਆਈ. ਏ. ਐਸ. ਅਫ਼ਸਰ ਅਤੇ ਵਜ਼ੀਰ ਵਿਚ ਰੌਲਾ ਪੈਂਦਾ ਰਹਿੰਦਾ ਹੈ। ਆਈ. ਏ. ਐਸ. ਅਫ਼ਸਰ ਕਹਿੰਦਾ ਹੈ ਕਿ ਤੁਸੀਂ ਇਹ ਚੀਜ਼ ਨਹੀਂ ਕਰ ਸਕਦੇ ਅਤੇ ਵਜ਼ੀਰ ਸਾਹਿਬ ਕਹਿੰਦੇ ਹਨ ਕਿ ਲੋਕਾਂ ਦੀ ਇਹ ਮੰਗ ਹੈ ਇਹ ਹੋਣਾ ਚਾਹੀਦਾ ਹੈ, ਪਰ ਅੰਤ ਵਿਚ ਵਜ਼ੀਰ ਸਾਹਿਬ ਬੇਬਸ ਹੋ ਜਾਂਦੇ ਹਨ। ਮੈਂ ਕਹਿੰਦਾ ਹਾਂ ਕਿ ਇਥੇ ਵੀ ਉਹੀ ਰੌਲਾ ਪਿਆ ਕਰੇਗਾ। ਜੇਕਰ ਸੈਕਟਰੀ ਇਨ੍ਹਾਂ ਨੇ ਆਪਣੀ ਮਰਜ਼ੀ ਨਾਲ ਹੀ ਲਾਉਣੇ ਹਨ ਤਾਂ ਫਿਰ ਜ਼ਿਲ੍ਹਾ ਪ੍ਰੀਸ਼ਦਾਂ ਦੀ ਲੋੜ ਨਹੀਂ। ਮੈਂ ਵਜ਼ੀਰ ਸਾਹਿਬ ਨੂੰ ਇਕ ਹੋਰ ਗੱਲ ਕਹਾਂਗਾ ਕਿ ਜਿਥੇ ਉਹ ਇਹ ਕੁਝ ਕਰ ਰਹੇ ਹਨ ਉਥੇ ਜਿਹੜੇ ਛੋਟੇ ਮੁਲਾਜ਼ਮ ਹਨ ਉਧਰ ਵੀ ਜ਼ਰਾ ਧਿਆਨ ਦੇਣ। 29 ਅਪਰੈਲ, 1975 ਤੋਂ 6 ਮਈ, 1975 ਤੱਕ ਜਿਹੜੇ ਕੋਆਪ੍ਰੇਟਿਵ ਸੈਕਟਰੀ ਹਨ ਉਨ੍ਹਾਂ ਨੇ ਹੜਤਾਲ ਕੀਤੀ ਹੋਈ ਹੈ ਕਿ ਉਨ੍ਹਾਂ ਨੂੰ ਪੱਕਿਆਂ ਕੀਤਾ ਜਾਵੇ ਅਤੇ ਉਨ੍ਹਾਂ ਦੇ ਪੇ ਸਕੇਲਜ਼ ਕੋਆਪ੍ਰੇਟਿਵ ਬੈਂਕਾਂ ਦੇ ਨਾਲ ਮਿਲਾਏ ਜਾਣ। (ਵਿਘਨ) ਪੰਚਾਇਤ ਸੈਕਟਰੀਜ਼ ਅਤੇ ਕੋਆਪ੍ਰੇਟਿਵ ਸੈਕਟਰੀਜ਼ ਨੂੰ ਹਜ਼ਾਰਾਂ ਦੀ ਗਿਣਤੀ ਵਿਚ ਟਰੇਨਿੰਗ ਦਿੱਤੀ ਹੋਈ ਹੈ ਪਰ ਉਹ ਰੁਲਦੇ ਫਿਰਦੇ ਹਨ। ਸਰਕਾਰ ਉਨ੍ਹਾਂ ਵਲ ਧਿਆਨ ਦੇਵੇ। ਇਨ੍ਹਾਂ ਨੇ ਕਲਾਜ਼ 5(ਏ) ਵਿਚ ਨਾਮੀਨੇਸ਼ਨਜ਼ ਲੈ ਆਂਦੀਆਂ ਹਨ ਵਿਮੈਨ ਦੀਆਂ ਅਤੇ ਹੋਰ ਟਰਾਈਬਜ਼ ਦੀਆਂ। ਦਰਅਸਲ, ਵਜ਼ੀਰ ਸਾਹਿਬ, ਤੁਹਾਡਾ ਮਨ ਸਾਫ ਨਹੀਂ। ਜਦੋਂ ਤੁਸੀਂ ਇਲੈਕਸ਼ਨਜ਼ ਹਾਰ ਜਾਂਦੇ ਹੋ ਤਾਂ ਨਾਮੀਨੇਸ਼ਨਜ਼ ਤੇ ਆ ਜਾਂਦੇ ਹੋ। ਮਿਉਂਸਪਲ ਕਮੇਟੀਆਂ ਵਿਚ ਹਾਰ ਗਏ ਉਥੇ ਨਾਮੀਨੇਸ਼ਨਜ਼ ਲੈ ਆਂਦੀਆਂ। ਮਾਰਕੀਟਿੰਗ ਕਮੇਟੀਆਂ ਵਿਚ ਨਾਮੀਨੇਸ਼ਨ ਲੈ ਆਦੀਆਂ, ਇਥੇ ਨਾਮੀਨੇਸ਼ਨਜ਼ ਲੈ ਆਂਦੀਆਂ, ਕੋਆਪ੍ਰੇਟਿਵ ਅਦਾਰਿਆਂ ਵਿਚ ਨਾਮੀਨੇਸ਼ਨਜ਼ ਲੈ ਆਂਦੀਆਂ। ਮੈਂ ਕਹਿੰਦਾ ਹਾਂ ਕਿ ਤੁਹਾਡਾ ਧਿਆਨ ਇਧਰ ਕਿਉਂ ਜਾਂਦਾ ਹੈ। ਕਦੇ ਚੋਣਾਂ ਵੀ ਕਰਾ ਲਿਆ ਕਰੋ (ਵਿਘਨ) ਇਹ ਇਧਰ ਧਿਆਨ ਨਹੀਂ ਦਿੰਦੇ ਨਾਮੀਨੇਸ਼ਨਜ਼ ਵੱਲ ਭਜਦੇ ਹਨ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** (ਖਰੜ) : ਸਪੀਕਰ ਸਾਹਿਬ, ਮੈਂ ਇਸ ਅਮੈਂਡਿੰਗ ਬਿੱਲ ਦੇ ਸਬੰਧ ਵਿਚ 2-4 ਗੱਲਾਂ ਕਹਿਣੀਆਂ ਚਾਹੁੰਦਾ ਹਾਂ । ਇਹ ਜਿਹੜਾ ਬੀਮਾਰ ਜਿਸਮ ਹੈ ਪੰਚਾਇਤੀ ਰਾਜ ਦਾ ਇਸ ਦਾ ਆਪਰੇਸ਼ਨ ਕਰਨ ਦੀ ਬਜਾਏ ਸਰਕਾਰ ਇਸ ਦਾ ਛੋਟੀਆਂ ਛੋਟੀਆਂ ਦਵਾਈਆਂ ਨਾਲ ਇਲਾਜ ਕਰਦੀ ਹੈ। ਪਹਿਲਾਂ ਵੀ ਬਜਟ ਸੈਸ਼ਨ ਵਿਚ ਕੁਝ ਅਮੈਂਡਮੈਂਟਾਂ ਲਿਆਂਦੀਆਂ ਗਈਆਂ ਸਨ, ਉਨ੍ਹਾਂ ਵਿਚ ਕੁਝ ਮੱਦਾਂ ਠੀਕ ਸਨ। ਪੰਚਾਇਤੀ ਰਾਜ ਦੇ ਡਾਇਰੈਕਟੋਰੇਟ ਦੀ ਮੰਗ ਜਿਹੜੀ 25 ਸਾਲਾਂ ਤੋਂ ਚਲੀ ਆ ਰਹੀ ਸੀ, ਪੂਰੀ ਕੀਤੀ ਗਈ ਸੀ। ਰੰਧਾਵਾ ਸਾਹਿਬ ਨੇ ਪੰਚਾਇਤੀ ਰਾਜ ਵਿਚ ਸੁਧਾਰ ਕਰਨ ਵਾਸਤੇ ਠੋਸ ਕਦਮ ਚੁੱਕੇ ਹਨ ਅਤੇ ਇਕ ਕਮੇਟੀ ਬਣਾਈ ਸੀ ਜਿਸ ਦੇ ਵਿਚ ਅਕਾਲੀ ਪਾਰਟੀ ਦੇ ਮੈਂਬਰ ਸਨ, ਕਮਿਊਨਿਸਟ ਪਾਰਟੀ ਦੇ ਅਤੇ ਕਾਂਗਰਸ ਪਾਰਟੀ ਦੇ ਵੀ ਮੈਂਬਰ ਸਨ। ਉਸ ਕਮੇਟੀ ਦੀਆਂ 10-15 ਮੀਟਿੰਗਾਂ ਹੋਈਆਂ ਅਤੇ ਉਸ ਕਮੇਟੀ ਨੇ ਇੰਟੈਗਰੇਟਿਡ ਸਕੀਮ ਦਿੱਤੀ, ਜਿਸ ਦੀ ਕਿ ਕਾਂਗਰਸ ਮੈਂਬਰਾਂ ਨੇ ਪ੍ਰਵਾਨਗੀ ਵੀ ਦਿੱਤੀ। ਅੱਗੇ ਜਾ ਕੇ ਕੈਬਨਿਟ ਨੇ ਸੈਬੋਟੇਜ ਕੀਤਾ ਅਤੇ ਉਸ ਨੂੰ ਕੋਲਡ ਸਟੋਰੇਜ ਵਿਚ ਰੱਖ ਦਿੱਤਾ ਔਰ ਬੀਮਾਰੀ ਦਾ ਇਲਾਜ ਨਹੀਂ ਕੀਤਾ । ਇਹ ਠੀਕ ਹੈ ਕਿ ਪਹਿਲਾਂ 1964-65 ਵਿਚ ਰਾਜਿੰਦਰ ਸਿੰਘ ਕਮੇਟੀ ਬਣੀ ਸੀ। ਉਸ ਨੇ ਸਾਰੇ ਦੇਸ਼ ਦੇ ਦੌਰੇ ਕੀਤੇ ਅਤੇ ਲੱਖਾਂ ਰੁਪਏ ਖਰਚ ਕੀਤੇ, ਸਕੀਮ ਦਿੱਤੀ ਪਰ ਸਿਰੇ ਨਹੀਂ ਚੜ੍ਹੀ। ਫਿਰ ਬਾਦਲ ਕਮੇਟੀ ਬਣੀ ਉਸ ਨੇ ਵੀ ਬੜੇ ਦੌਰੇ ਕੀਤੇ, ਪਰ ਕੋਈ ਮਾਮਲਾ ਸਿਰੇ ਨਹੀਂ ਚੜ੍ਹਿਆ। ਫਿਰ ਹਰਚੰਦ ਸਿੰਘ ਕਮੇਟੀ ਬਣੀ, ਕਾਂਗਰਸ ਨੇ ਆਪ ਬਣਾਈ। ਉਸ ਨੇ ਤਜਵੀਜ਼ ਦਿੱਤੀ । ਉਸ ਤੋਂ ਬਾਅਦ ਰੰਧਾਵਾ ਕਮੇਟੀ ਬਣੀ। 4-5 ਵਾਰੀ ਕਮੇਟੀਆਂ ਬਣੀਆਂ ਪਰ ਇਸ ਮਸਲੇ ਦਾ ਸਹੀ ਹੱਲ ਨਹੀਂ ਸੋਚਿਆ ਜਾ ਸਕਿਆ । ਇਹ ਨਹੀਂ ਸੋਚਿਆ ਜਾ ਸਕਿਆ ਕਿ ਕਿਵੇਂ ਨੁਕਸ ਦੂਰ ਕੀਤੇ ਜਾ ਸਕਦੇ ਹਨ । ਇਹ ਪੀਸਮੀਲ ਮਈਅਰਜ਼ ਲਈ ਜਾਂਦੇ ਹਨ । ਮੈਂ ਕਹਿੰਦਾ ਹਾਂ ਕਿ ਜੇਕਰ ਪੀਸਮੀਲ ਮਈਅਰਜ਼ ਠੀਕ ਹੋਣ ਤਾਂ ਮੇਰੇ ਅਕਾਲੀ ਵੀਰਾਂ ਨੂੰ ਬੁਰਾ ਨਹੀਂ ਮਨਾਉਣਾ ਚਾਹੀਦਾ ।

ਅਗੇ ਹਰੀਜਨ 4 ਸੀ। ਲੋਕ ਹਰੀਜਨਾਂ ਨੂੰ ਵੋਟਾਂ ਨਹੀਂ ਦਿੰਦੇ। ਜੇਕਰ 4 ਦੀ ਬਜਾਏ ਹੁਣ 25 ਫ਼ੀ ਸਦੀ ਹੋ ਜਾਣ ਤਾਂ ਇਸ ਵਿਚ ਕਿਹੜੀ ਮਾੜੀ ਗੱਲ ਹੈ। ਅੱਗੇ ਦੋ ਔਰਤਾਂ ਸਨ ਉਨ੍ਹਾਂ ਨੂੰ ਪਬਲਿਕ ਲਾਈਫ਼ ਵਿਚ ਕੋਈ ਅੱਗੇ ਨਹੀਂ ਆਉਣ ਦਿੰਦਾ। ਜੇਕਰ ਹੁਣ ਦੋ ਦੀ ਬਜਾਏ 4 ਕਰ ਦਿੱਤੀਆਂ ਹਨ ਤਾਂ ਇਸ ਵਿਚ ਕਿਹੜੀ ਮਾੜੀ ਗੱਲ ਹੈ। ਬੈਕਵਰਡ ਲੋਕ ਝਿਊਰ ਹਨ , ਤਰਖਾਣ ਹਨ, ਬਾਜ਼ੀਗਰ ਹਨ, ਇਹ ਗਰੀਬ ਲੋਕ ਹਨ, ਨਹੀਂ ਆ ਸਕਦੇ । ਇਸ ਤਰ੍ਹਾਂ ਇਨ੍ਹਾਂ ਨੂੰ ਨੁਮਾਇੰਦਗੀ ਜੇਕਰ ਦਿੱਤੀ ਜਾਵੇ ਤਾਂ ਇਹ ਆਪਣੇ ਲੋਕਾਂ ਦਾ ਸੁਧਾਰ ਕਰ ਸਕਦੇ ਹਨ। ਇਸ ਵਿਚ ਹਰੀਜਨਾਂ ਨੂੰ, ਔਰਤਾਂ ਨੂੰ ਵੱਧ ਨੁਮਾਇੰਦਗੀ ਦਿੱਤੀ ਹੈ।

ਸਪੀਕਰ ਸਾਹਿਬ, ਕਮਿਊਨਿਸਟ ਪਾਰਟੀ ਇਸ ਨੂੰ ਠੀਕ ਸਮਝਦੀ ਹੈ । ਅਸੀਂ ਕਹਿੰਦੇ ਹਾਂ ਕਿ ਗਰੀਬ ਵਰਗ ਦੇ ਲੋਕਾਂ ਨੂੰ ਨੁਮਾਇੰਦਗੀ ਦਿਓ। ਪਰ ਇਸ ਤਰ੍ਹਾਂ ਦੀਆਂ ਪੀਸ-ਮੀਲ ਮਈਅਰਜ਼ ਨਾਲ ਇਹ ਮਸਲਾ ਹੱਲ ਨਹੀਂ ਹੋਣਾ । ਇਸ ਮਸਲੇ ਦਾ ਹੱਲ ਹੈ ਕਿ ਥਰੀ ਟਾਇਰ ਸਿਸਟਮ ਦੀ ਬਜਾਏ ਟੂ ਟਾਇਰ ਸਿਸਟਮ ਕੀਤਾ ਜਾਵੇ। ਮਹਾਰਾਸ਼ਟਰ ਦੇ ਪੈਟਰਨ ਤੇ ਜ਼ਿਲ੍ਹਾ ਪਰੀਸ਼ਦ ਨੂੰ ਅਖਤਿਆਰ ਦਿਓ । ਜ਼ਿਲ੍ਹੇ ਦੇ ਸਾਰੇ ਅਧਿਕਾਰੀ ਜ਼ਿਲ੍ਹਾ ਪਰੀਸ਼ਦ ਦੇ ਅਧੀਨ ਹੋਣ । ਵਿਕਾਸ ਦੇ ਕੰਮ ਜ਼ਿਲ੍ਹੇ ਵਿਚ ਜ਼ਿਲ੍ਹਾ ਪਰੀਸ਼ਦ ਹੀ ਕਰਾਵੇ। ਬਲਾਕ ਸੰਮਤੀਆਂ ਨੂੰ ਮਾਲੀ ਤੌਰ ਤੇ ਸੈਲਫ਼ ਸਫ਼ੀਸ਼ੈਂਟ ਬਣਾਇਆ ਜਾਵੇ ਤਾਂ ਕਿ ਆਪਣੇ ਇਲਾਕੇ ਦਾ ਇਹ ਚੰਗੀ ਤਰ੍ਹਾਂ ਵਿਕਾਸ ਕਰ ਸਕਣ। ਮੈਂ ਇਸ ਬਿਲ ਦਾ ਪੂਰਾ ਸਮਰਥਨ ਕਰਦਾ ਹਾਂ । ਆਪਣੀ ਪਾਰਟੀ ਵਲੋਂ ਸਰਕਾਰ ਨੂੰ ਕਹਿੰਦਾ ਹਾਂ ਕਿ ਇਸ ਲਈ ਇਨਟੈਗਰੇਟਿਡ ਮਈਅਰਜ਼ ਲਿਆਉਣ ਤਾਂਕਿ ਪੰਚਾਇਤੀ ਰਾਜ ਦਾ ਮਸਲਾ ਸਦਾ ਵਾਸਤੇ ਹੀ ਹੱਲ ਹੋ ਜਾਵੇ ਅਤੇ ਗਰੀਬ ਲੋਕਾਂ ਨੂੰ ਇਨਸਾਫ ਮਿਲੇ। ਜੋ ਅਖਤਿਆਰ ਮਿਉਂਸਪਲ ਕਮੇਟੀਆਂ ਨੂੰ ਦਿਤੇ ਗਏ ਹਨ ਉਹੀ ਅਖ਼ਤਿਆਰ ਜ਼ਿਲ੍ਹਾ ਪ੍ਰੀਸ਼ਦਾਂ ਅਤੇ ਬਲਾਕ ਸੰਮਤੀਆਂ

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਨੂੰ ਦਿਤੇ ਜਾਣ । ਹੁਣ ਮਿਉਂਸਪਲ ਕਾਰਪੋਰੇਸ਼ਨਜ਼ ਬਣਾਉਣ ਦੀਆਂ ਤਜ਼ਵੀਜ਼ਾਂ ਹਨ । ਜੋ ਅਖ਼ਤਿਆਰ ਅਰਬਨ ਏਰੀਆਜ਼ ਬਾਰੇ ਮਿਉਂਸਪਲ ਕਮੇਟੀਜ਼ ਨੂੰ ਹਨ ਉਹ ਇਨ੍ਹਾਂ ਨੂੰ ਵੀ ਰੂਰਲ ਏਰੀਆਜ਼ ਬਾਰੇ ਦਿਉ। ਕੀ ਇਹ ਡਿਸਪੈਰਿਟੀ ਅਤੇ ਡਿਸਕਰੀਮੀਨੇਸ਼ਨ ਨਹੀਂ ਹੈ ਕਿ ਅਰਬਨ ਏਰੀਆਜ਼ ਦੇ ਬਾਰੇ ਮਿਊਂਸਪਲ ਕਮੇਟੀਆਂ ਨੂੰ ਸਾਰੇ ਅਖ਼ਤਿਆਰ ਦਿੱਤੇ ਗਏ ਹਨ ਪਰ ਰੂਰਲ ਇਲਾਕਿਆਂ ਦਾ ਵਿਕਾਸ ਕਰਨ ਲਈ ਜ਼ਿਲ੍ਹਾ ਪ੍ਰੀਸ਼ਦ ਨੂੰ ਕੋਈ ਅਖਤਿਆਰ ਨਹੀਂ ਦਿੱਤੇ ਗਏ। ਮੈਂ ਸਮਝਦਾ ਹਾਂ ਕਿ ਇਹ ਦੇਣੇ ਚਾਹੀਦੇ ਹਨ ਅਤੇ ਇਸ ਸਿਲਸਿਲੇ ਵਿਚ ਇਸ ਐਕਟ ਵਿਚ ਤਬਦੀਲੀ ਲਿਆਉਣੀ ਚਾਹੀਦੀ ਹੈ।

**ਸਰਦਾਰ ਵਰਿਆਮ ਸਿੰਘ ਭਾਗੋਵਾਲੀਆ** (ਸ੍ਰੀ ਹਰਗੋਬਿੰਦਪੁਰ) : ਸਪੀਕਰ ਸਾਹਿਬ, ਮੈਂ ਇਸ ਬਿੱਲ ਦਾ ਸਮਰੱਥਨ ਕਰਨ ਵਾਸਤੇ ਉਠਿਆ ਹਾਂ। ਮੈਂ ਸਮਝਦਾ ਹਾਂ ਕਿ ਇਸ ਬਿੱਲ ਰਾਹੀਂ ਬੈਕਵਰਡ ਕਲਾਸਾਂ ਨੂੰ ਨੁਮਾਇੰਦਗੀ ਦੇ ਕੇ ਸਰਕਾਰ ਨੇ ਬੜਾ ਸ਼ਲਾਘਾਯੋਗ ਕਦਮ ਚੁਕਿਆ ਹੈ। ਕੌਮਾਂਤਰੀ ਪੱਧਰ ਤੇ ਵੀ ਇਹ ਸਾਲ ਇਸਤਰੀਆਂ ਦੇ ਹਿਤ ਵਿਚ ਮਨਾਇਆ ਜਾ ਰਿਹਾ ਹੈ । ਲੇਕਿਨ ਸਾਡੀ ਸਰਕਾਰ ਨੇ ਇਹ ਅਮਲੀ ਤੌਰ ਤੇ ਕੀਤਾ ਹੈ ਅਤੇ ਉਨ੍ਹਾਂ ਨੂੰ ਨੁਮਾਇੰਦਗੀ ਜ਼ਿਲ੍ਹਾ ਪ੍ਰੀਸ਼ਦ ਵਿਚ ਵੀ ਦਿੱਤੀ ਹੈ। ਬਾਕੀ ਜਗ੍ਹਾ ਵੀ ਨੁਮਾਇੰਦਗੀ ਦਿੱਤੀ ਜਾ ਰਹੀ ਹੈ। ਖਾਸ ਤੌਰ ਤੇ ਇਸ ਲਈ ਸਾਡੀ ਸਰਕਾਰ ਵਧਾਈ ਦੀ ਪਾਤਰ ਹੈ। ਬਾਕੀ ਦਾ ਸਾਰਾ ਬਿੱਲ ਡੈਮੋਕਰੇਟਿਕ ਅਸੂਲਾਂ ਦੇ ਉਤੇ ਆਧਾਰਤ ਹੈ। ਆਖੀਰ ਵਿਚ ਇਕ ਕਲਾਜ਼ ਹੈ। ਇਸ ਦੀ ਕਲਾਜ਼ 7 ਦੇ ਮੁਤੱਲਕ ਕਈ ਮਾਨਯੋਗ ਮੈਂਬਰਾਂ ਨੇ ਖ਼ਦਸ਼ਾ ਜ਼ਾਹਿਰ ਕੀਤਾ ਹੈ। ਇਹ ਸਰਕਾਰ ਆਮ ਤੌਰ ਤੇ ਕਹਿੰਦੀ ਹੈ ਕਿ ਅਸੀਂ ਆਪਣੇ ਅਖ਼ਤਿਆਰਾਤ ਦੀ ਵਰਤੋਂ ਗ਼ਲਤ ਤੌਰ ਤੇ ਨਹੀਂ ਕਰਦੇ। ਲੇਕਿਨ ਕਈ ਹਾਲਾਤ ਵਿਚ ਸਰਕਾਰ ਤਾਕਤ ਦੇ ਨਸ਼ੇ ਦੇ ਵਿਚ ਆ ਕੇ ਨਹੀਂ ਰੁਕਦੀ। ਮੈਂ ਇਸ ਸਬੰਧ ਵਿਚ ਇਹ ਸਪੈਸਿਫਿਕ ਐਕਸ਼ਨ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ। ਸਾਡੇ ਜ਼ਿਲ੍ਹੇ ਗੁਰਦਾਸਪਰ ਵਿਚ ਇਕ ਪੰਚਾਇਤ ਸੰਮਤੀ ਕਲਾਨੌਰ ਦੀ ਅਲੈਕਸ਼ਨ ਹੋਈ। ਸਰਕਾਰ ਨੇ ਸਾਰੀਆਂ ਪੰਚਾਇਤ ਸਮੰਤੀਆਂ ਦੀਆਂ ਕੋਆਪਸ਼ਨਾਂ ਲਈ ਨੋਟੀਫ਼ੀਕੇਸ਼ਨ ਰਾਹੀਂ 18 ਤਰੀਕ ਨਿਯਤ ਕੀਤੀ ਹੋਈ ਸੀ। ਬਾਕੀ ਸਾਰੀਆਂ ਪੰਚਾਇਤ ਸੰਮਤੀਆਂ ਦੇ ਵਿਚ ਕੋਆਪਸ਼ਨਾਂ ਹੋਈਆਂ। ਵੋਟਾਂ ਪਾਈਆਂ ਹੋਈਆਂ ਸੀ। ਹਰੀਜਨ ਮੈਂਬਰ ਨੂੰ ਅਤੇ ਮਹਿਲਾਵਾਂ ਨੂੰ ਰਿਟਰਨਿੰਗ ਅਫ਼ਸਰ ਨੇ ਕੇਵਲ ਗਿਣ ਕੇ ਜਿਨ੍ਹਾਂ ਦੀਆਂ ਵੱਧ ਵੋਟਾਂ ਪਈਆਂ ਹੋਣੀਆਂ ਸੀ, ਉਨ੍ਹਾਂ ਨੂੰ ਡਿਕਲੇਅਰ ਕਰਨਾ ਸੀ। ਕਲਾਨੌਰ ਦੀ ਪੰਚਾਇਤ ਸਮੰਤੀ ਵਿਚ 18 ਮੈਂਬਰ ਚੁਣੇ ਗਏ। ਇਹ ਉਥੇ ਬਿਨਾਂ ਮੁਕਾਬਲੇ ਦੇ ਚੁਣੇ ਗਏ ਸੀ ਹਰੀਜਨਾਂ ਨੂੰ ਜਾਂ ਕਿਸੇ ਮਹਿਲਾ ਉਮੀਦਵਾਰ ਨੂੰ ਵੋਟਾਂ ਨਹੀਂ ਪਈਆਂ ਸੀ। ਸਿਰਫ਼ ਇਕ ਮਹਿਲਾ ਉਮੀਦਵਾਰ ਉਨ੍ਹਾਂ 18 ਵਿਚੋਂ ਚੁਣੀ ਗਈ ਸੀ। ਨਤੀਜੇ ਦੇ ਤੌਰ ਤੇ ਇਕ ਲੇਡੀ ਮੈਂਬਰ ਅਤੇ 4 ਹਰੀਜਨ ਕੋਆਪਟ ਹੋਣੇ ਸੀ। ਉਸ ਪੰਚਾਇਤ ਸੰਮਤੀ ਦੇ 18 ਮੈਂਬਰਾਂ ਦੀ ਹੈਰਾਨੀ ਦੀ ਹੱਦ ਨਹੀਂ ਰਹੀ ਜਦੋਂ 17 ਤਰੀਕ ਨੂੰ ਯਕਾਯਕ ਵਾਇਰਲੈਸ ਮੈਸੇਜ ਚਲਾ ਗਿਆ ਕਿ ਕਲਾਨੌਰ ਪੰਚਾਇਤ ਸੰਮਤੀ ਦੀਆਂ ਕੋਆਪਸ਼ਨ ਪੋਸਟਪੋਨ ਕਰ ਦਿਤੀਆਂ ਗਈਆਂ ਹਨ। ਇਸ ਦਾ ਕੋਈ ਕਾਰਨ ਨਹੀਂ ਦਸਿਆ। 18 ਤਰੀਕ ਵਾਲੇ ਦਿਨ ਪੰ ਚਾਇਤ ਸੰਮਤੀ ਦੇ ਮੈਂਬਰ ਕੋਆਪਸ਼ਨਾਂ ਕਰਨ ਵਾਸਤੇ ਉਥੇ ਗਏ ਸੀ। ਉਤੋਂ ਹੁਕਮ ਆ ਗਿਆ ਸੀ ਇਸ ਲਈ ਰਿਟਰਨਿੰਗ ਅਫ਼ਸਰ ਉਥੇ ਇਕ ਅਸਿਸਟੈਂਟ ਛੱਡ ਕੇ ਚਲਾ ਗਿਆ ਜਿਸ ਨੇ ਨਵਾਂ ਨੋਟਿਸ ਦੇ ਦਿੱਤਾ ਕਿ ਪੰਚਾਇਤ ਸੰਮਤੀ ਦੀਆਂ 26 ਤਰੀਕ ਨੂੰ ਮੁੜ ਕੇ ਕੋਆਪਸ਼ਨਾਂ ਹੋਣਗੀਆਂ। 26 ਤਰੀਕ ਵਾਲੇ ਦਿਨ ਫਿਰ 10 ਮੈਂਬਰ ਉਥੇ ਗਏ । ਕੋਰਮ ਪੂਰਾ ਨਾ ਹੋਣ ਕਰਕੇ ਫਿਰ ਮੀਟਿੰਗ ਐਡਜਰਨ ਹੋ ਗਈ। ਮੈਂਬਰਾਂ ਨੇ ਕਿਹਾ ਕਿ ਚਾਰ ਦਿਨ ਦੇ ਨੋਟਿਸ ਉਤੇ ਫ਼ਿਰ ਮੀਟਿੰਗ ਸਦ ਲਈ ਜਾਵੇ। ਲੇਕਿਨ ਪਰੋਸੀਡਿੰਗਜ਼ ਵਿਚ ਜਿਵੇਂ ਕਿ ਉਸ ਰਿਟਰਨਿੰਗ ਅਫ਼ਸਰ ਨੂੰ ਉਤੋਂ ਹਦਾਇਤਾਂ ਦਿੱਤੀਆਂ ਗਈਆਂ ਸਨ, ਇਹ ਲਿਖਿਆ ਗਿਆ ਕਿ ਅਗਲੀ ਕਾਰਵਾਈ (ਮੀਟਿੰਗ) ਰੂਲਜ਼ ਦੇ ਅਨੁਸਾਰ ਕੀਤੀ ਜਾਵੇਗੀ। ਰੂਲਜ਼ ਵਿਚ ਲਿਖਿਆ ਹੈ ਕਿ ਚਾਰ ਦਿਨ ਦੇ ਨੋਟਿਸ ਤੇ ਮੀਟਿੰਗ ਬੁਲਾਈ ਜਾ ਸਕਦੀ ਹੈ। ਲੇਕਿਨ ਐਗਜ਼ੈਕਟਿਵ ਦੀਆਂ ਕੁਝ ਹੋਰ ਹੀ ਇਨਸਟਰੱਕਸ਼ਨਜ਼ ਸਨ । 30 ਤਾਰੀਖ਼

ਲੰਘਾਉਣ ਦੇ ਨਜ਼ਰੀਏ ਨਾਲ ਉਸ ਰਿਟਰਨਿੰਗ ਅਫ਼ਸਰ ਨੂੰ ਕਿਹਾ ਗਿਆ ਸੀ । ਉਨ੍ਹਾਂ ਲੋਕਾਂ ਨੇ ਸਾਡੇ ਨਾਲ ਗੱਲ ਕੀਤੀ । ਅਸੀਂ ਡਿਪਟੀ ਕਮਿਸ਼ਨਰ ਨੂੰ ਕਿਹਾ ਕਿ ਤੁਸੀਂ 30 ਤਰੀਕ ਦਾ ਐਕਸਕਿਊਜ਼ ਤਾਂ ਨਹੀਂ ਲੈਣਾ ਚਾਹੁੰਦੇ । ਉਨ੍ਹਾਂ ਕੋਈ ਜਵਾਬ ਨਹੀਂ ਦਿਤਾ, ਪਰ ਮਜਬੂਰ ਕਰਨ ਉਤੇ ਰਿਟਰਨਿੰਗ ਅਫ਼ਸਰ ਨੇ ਤਿੰਨ ਤਰੀਕ ਨਿਯਤ ਕਰ ਦਿੱਤੀ । ਤਿੰਨ ਤਰੀਕ ਦੇ ਬਾਅਦ ਯਕਾਯਕ ਮੈਂਬਰਾਂ ਨੂੰ ਮੀਟਿੰਗ ਦਾ ਨੋਟਿਸ ਚਲਾ ਜਾਂਦਾ ਹੈ । ਫਿਰ 28 ਤਰੀਕ ਨੂੰ ਨੋਟਿਸ ਆਉਂਦਾ ਹੈ ਕਿ ਵਾਇਰਲੈਸ ਮੈਸੇਜ ਆਇਆ ਹੈ ਇਸ ਲਈ ਇਹ ਮੀਟਿੰਗ ਕੈਂਸਲ ਕੀਤੀ ਜਾਂਦੀ ਹੈ । ਉਨ੍ਹਾਂ ਅਲੈਕਟਿਡ ਮੈਂਬਰਜ਼ ਦੇ ਰਾਈਟ ਨੂੰ ਕਨਫ਼ਿਸਕੇਟ ਕੀਤਾ ਜਾ ਰਿਹਾ ਸੀ । ਉਨ੍ਹਾਂ ਨੇ ਆ ਕੇ ਹਾਈ ਕੋਰਟ ਦੇ ਵਿਚ ਰਿੱਟ ਕਰ ਦਿੱਤੀ । ਪਤਾ ਨਹੀਂ ਉਹ ਕਿਥੇ ਕਿਥੇ ਖਰਾਬ ਹੋ ਰਹੇ ਹਨ । ਉਨ੍ਹਾਂ ਨੇ ਇਹ ਕਿਹਾ ਹੈ ਕਿ ਇਸ ਦੇ ਵਿਚ ਮਨਿਸਟਰ ਸਾਹਿਬ ਦੀ ਮੈਲਾਫ਼ਾਇਡ ਇਨਟੈਨਸ਼ਨ ਹੈ । ਮਿਉਂਸਪਲ ਕਮੇਟੀਜ਼ ਵਿਚ ਸਰਕਾਰ ਨੇ ਅਖ਼ਤਿਆਰ ਲਿਤੇ ਹੀ ਹੋਏ ਹਨ । ਹੁਣ ਵੀ ਲੈ ਲੈਂਦੇ ਤਾਂ ਕੋਈ ਹਰਜ਼ ਨਹੀਂ ਸੀ । ਲੇਕਿਨ ਇਸ ਕੇਸ ਵਿਚ ਤਾਂ ਸਰਕਾਰ ਦੀ ਨਿਯਤ ਤੇ ਸ਼ੱਕ ਕਰਕੇ ਚੈਲੇਂਜ ਕੀਤਾ ਗਿਆ ਹੈ ਅਤੇ ਇਸ ਹਾਲਤ ਵਿਚ ਇਸ ਬਿੱਲ ਵਿਚ ਇਹ ਕਲਾਜ਼ ਨਹੀਂ ਲਿਆਉਣੀ ਚਾਹੀਦੀ ਸੀ । ਬਾਕੀ ਸਾਰਾ ਕੁਝ ਡੈਮੋਕਰੇਟਿਕ ਹੈ । ਜਿਹੋ ਜਿਹਾ ਸਲੂਕ ਉਥੋਂ ਦੇ ਅਲੈਕਟਿਡ ਮੈਂਬਰ ਨਾਲ ਕੀਤਾ ਗਿਆ ਹੈ, ਇਹ ਠੀਕ ਨਹੀਂ । ਉਥੋਂ ਇਕ ਇਕ ਮੈਂਬਰ ਦਾ ਹਿਸਾਬ ਲਿਆ ਜਾ ਰਿਹਾ ਹੈ । ਜਾਂ ਤਾਂ ਸਾਰਿਆਂ ਦੀ ਚੈਕਿੰਗ ਹੋ ਰਹੀ ਹੋਵੇ । ਜੇ ਸਰਪੰਚ ਕੋਲ 25 ਰੁਪਏ ਕੈਸ਼ ਇਨ ਹੈਂਡ ਵੱਧ ਗਿਆ ਤਾਂ ਪਤਾ ਨਹੀਂ ਇਹ ਕੀ ਕਰਨਗੇ । ਮੈਂ ਇਕ ਸਪੈਸਿਫ਼ਿਕ ਗੱਲ ਕਰ ਰਿਹਾ ਹਾਂ । ਸਾਧੂ ਸਿੰਘ ਸਰਪੰਚ ਦੀ ਇਨਕੁਆਇਰੀ ਕੀਤੀ । ਬੀ. ਡੀ. ਓ. ਨੂੰ ਸਪੈਸ਼ਲ ਇਨਸਟਰੱਕਸ਼ਨਾਂ ਆਈਆਂ । ਬਾਕੀ ਦੇ ਇਲੈਕਟਿਡ ਮੈਂਬਰਾਂ ਦੀ ਵੀ ਇਨਕੁਆਇਰੀ ਕੀਤੀ ਜਾ ਰਹੀ ਹੈ । ਮਨਿਸਟਰ ਸਾਹਿਬ ਸਾਡੇ ਜ਼ਿਲ੍ਹੇ ਦੇ ਹਨ । ਜਿਹੜੇ ਬੰਦੇ ਇਨ੍ਹਾਂ ਦੀ ਇੱਛਾ ਅਨੁਸਾਰ ਵੋਟ ਨਹੀਂ ਦਿੰਦੇ ਉਨ੍ਹਾਂ ਦੀ ਇਨਕੁਆਇਰੀ ਹੋ ਰਹੀ ਹੈ । (ਆਪੋਜ਼ੀਸ਼ਨ ਵਲੋਂ ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਸਪੀਕਰ ਸਾਹਿਬ, ਇਹ ਗੱਲ ਤੁਹਾਡੇ ਸਾਹਮਣੇ ਆ ਜਾਵੇਗੀ ।..............

**ਸ੍ਰੀ ਸਪੀਕਰ** : ਤੁਸੀਂ ਆਪਣੀ ਸਪੀਚ ਬਿੱਲ ਤਕ ਹੀ ਕਨਫ਼ਾਈਨ ਰੱਖੋ । (You may please confine your speech to the Bill only.)

**ਸਰਦਾਰ ਵਰਿਆਮ ਸਿੰਘ ਭਾਗੋਵਾਲੀਆ** : ਸਪੀਕਰ ਸਾਹਿਬ, ਮੈਂ ਸਰਕਾਰ ਦੀ ਤਾਕਤ ਦੇ ਮੁਤਲਿਕ ਗੱਲ ਕਰ ਰਿਹਾ ਹਾਂ । ਇਹ ਸੈਕਸ਼ਨ 7 ਦਾ ਰੈਫ਼ਰੈਂਸ ਦੇ ਕੇ ਗੱਲ ਕਰ ਰਿਹਾ ਹਾਂ । ਜੇਕਰ ਮੈਂ ਇਰਰੈਲੇਵੈਂਟ ਹੋਵਾਂਗਾ ਤਾਂ ਮੁਆਫ਼ੀ ਮੰਗ ਲਵਾਂਗਾ । ...... ...

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਇਹ ਤਾਂ ਗੌਰਮਿੰਟ ਦੀ ਨੀਯਤ ਦੱਸ ਰਹੇ ਹਨ ।

**ਸਰਦਾਰ ਵਰਿਆਮ ਸਿੰਘ ਭਾਗੋਵਾਲੀਆ** : ਸਪੀਕਰ ਸਾਹਿਬ, ਮੈਂ ਵੀ ਬਹੁਤ ਲੰਬਾ ਚੌੜਾ ਨਹੀਂ ਕਹਿਣਾ ਚਾਹੁੰਦਾ । ਮੈਂ ਤਾਂ ਵੈਸੇ ਇਸ ਬਿਲ ਦਾ ਸਮਰਥਨ ਕਰਨ ਵਾਸਤੇ ਖੜ੍ਹਾ ਹੋਇਆ ਹਾਂ (ਹਾਸਾ) ਮੈਂ ਇਹ ਜਾਣਦਾ ਹਾਂ ਕਿ ਜੇਕਰ ਬਾਕੀ ਮੈਂਬਰ ਸਾਹਿਬਾਨ ਨੂੰ, ਬਾਕੀ ਦੀ ਕੈਬਨਿਟ ਨੂੰ ਇਸ ਦੇ ਬਾਰੇ ਪਤਾ ਹੁੰਦਾ ਤਾਂ ਉਹ ਇਸ ਕਲਾਜ਼ ਨੂੰ ਇਸ ਐਕਟ ਵਿਚ ਸ਼ਾਮਲ ਕਰਨ ਦੀ ਆਗਿਆ ਨਾ ਦਿੰਦੀ ।

ਮੈਂ ਇਨ੍ਹਾਂ ਲਫ਼ਜ਼ਾਂ ਨਾਲ ਇਸ ਬਿੱਲ ਦਾ ਸਮਰਥਨ ਕਰਦਾ ਹਾਂ ।

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਸਪੀਕਰ ਸਾਹਿਬ, ਜੇਕਰ ਹਾਈਕੋਰਟ ਵਿਚ ਕਿਸੇ ਮਨਿਸਟਰ ਦੇ ਖ਼ਿਲਾਫ਼ ਉਸ ਦੀ ਪਾਵਰ ਚੈਲਿੰਜ ਹੋਈ ਹੋਈ ਹੋਵੇ ਤਾਂ ਉਹ ਮਨਿਸਟਰ ਨਹੀਂ ਰਹਿ ਸਕਦਾ । (ਹਾਸਾ)

**ਇਕ ਆਵਾਜ਼ :** ਮਰੜ੍ਹੀ ਸਾਹਿਬ ਨੇ ਵੀ ਕਾਨੂੰਨ ਪੜ੍ਹ ਲਿਆ ਹੈ। (ਹਾਸਾ)

**ਸ਼੍ਰੀ ਸਪੀਕਰ:** ਹਾਂ ਜੀ, ਇਨ੍ਹਾਂ ਨੇ ਲਾਅ ਪੜ੍ਹ ਲਿਆ ਹੈ। (ਹਾਸਾ) (Oh yes, he has studied the Law.)

**ਰਾਜ ਮੰਤਰੀ ਵਿਕਾਸ** (ਸਰਦਾਰ ਸੰਤੋਖ ਸਿੰਘ ਰੰਧਾਵਾ) : ਸਪੀਕਰ ਸਾਹਿਬ, ਗਿਆਨੀ ਜੀ ਦੀ ਸਰਕਾਰ ਨੇ ਅੱਠ ਸਾਲਾਂ ਦੇ ਬਾਅਦ ਪੰਚਾਇਤਾਂ ਦੇ ਅਤੇ ਦਸ ਸਾਲਾਂ ਦੇ ਬਾਅਦ ਪੰਚਾਇਤ ਸੰਮਤੀਆਂ ਦੇ ਇਲੈਕਸ਼ਨ ਕਰਵਾਏ। ਜਿਵੇਂ ਕਿ ਜੋਸ਼ ਜੀ ਨੇ ਦਸਿਆ ਕਿ ਇਥੇ ਕਮੇਟੀ ਬਣਾਈ ਗਈ। ਇਕ ਰਾਜਿੰਦਰਾ ਸਿੰਘ ਕਮੇਟੀ ਬਣੀ, ਫਿਰ ਬਾਦਲ ਕਮੇਟੀ ਔਰ ਉਸ ਤੋਂ ਬਾਅਦ ਇਕ ਹੁਣ ਕਮੇਟੀ ਬਣੀ ਜਿਸ ਵਿਚ ਕਿ ਸਾਰੀਆਂ ਪਾਰਟੀਆਂ ਦੇ ਮੈਂਬਰ ਲਏ ਗਏ, ਅਕਾਲੀ ਪਾਰਟੀ ਦੇ ਵੀ, ਕਾਂਗਰਸ ਪਾਰਟੀ ਦੇ ਵੀ ਔਰ ਕਮਿਊਨਿਸਟ ਪਾਰਟੀ ਦੇ ਵੀ। ਹੋਰਨਾਂ ਸਟੇਟਾਂ ਵਿਚ ਪਹਿਲੀਆਂ ਕਮੇਟੀਆਂ ਜ਼ਰੂਰ ਗਈਆਂ ਹੋਣਗੀਆਂ, ਮੈਂਬਰ ਸਾਹਿਬਾਨ ਹਵਾਈ ਜ਼ਹਾਜਾਂ ਵਿਚ ਵੀ ਫਿਰੇ ਹੋਣਗੇ ਲੇਕਿਨ ਇਸ ਕਮੇਟੀ ਦੀਆਂ ਜਿਹੜੀਆਂ ਮੀਟਿਗਾਂ ਹੋਈਆਂ, ਉਹ ਇਸ ਨੇ ਇਥੇ ਹੀ ਕੀਤੀਆਂ।

**ਸਰਦਾਰ ਬਸੰਤ ਸਿੰਘ ਖਾਲਸਾ :** ਸ਼ਿਮਲੇ ਗਏ ਸੀ, ਉਹ ਵੀ ਦਸ ਦਿਓ। ਹਾਸਾ)

**ਰਾਜ ਮੰਤਰੀ ਵਿਕਾਸ :** ਹਾਂ ਸ਼ਿਮਲੇ ਵੀ ਗਏ ਸੀ ਇਕ ਵਾਰੀ, ਔਰ ਉਹ ਵੀ ਨਹੀਂ ਸੀ ਜਾਣਾ ਚਾਹੀਦਾ , ਸ਼ਿਮਲੇ, ਸਪੀਕਰ ਸਾਹਿਬ, ਇਹ ਕਮੇਟੀ ਗਈ ਪਰ ਮੈਂਬਰਾਂ ਦੇ ਕਹਿਣ ਦੇ ਮੁਤਾਬਕ ਗਈ ਕਿ ਉਥੇ ਹਿਮਾਚਲ ਪ੍ਰਦੇਸ਼ ਵਿਚ ਵੀ ਸੰਮਤੀਆਂ ਦੇ ਇਲੈਕਸ਼ਨਜ਼ ਹੋ ਰਹੇ ਹਨ, ਇਸ ਲਈ ਹੋ ਸਕਦਾ ਹੈ ਕੋਈ ਚੀਜ਼ ਉਥੋਂ ਨਵੀਂ ਹੱਥ ਲਗੇ, ਕੋਈ ਨਵੀ ਚੀਜ਼ ਹਾਸਲ ਹੋ ਜਾਵੇ। ਇਸ ਬਾਰੇ ਵੀ ਇਤਰਾਜ਼ ਕੀਤਾ ਗਿਆ ਹੈ। ਮੈਂ ਸਮਝਦਾ ਹਾਂ ਕਿ ਕਮੇਟੀ ਨੂੰ ਸ਼ਿਮਲੇ ਵੀ ਨਹੀਂ ਸੀ ਜਾਣਾ ਚਾਹੀਦਾ।

**ਸਰਦਾਰ ਬਸੰਤ ਸਿੰਘ ਖਾਲਸਾ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਇਨਫ਼ਰਮੇਸ਼ਨ ਲੈਣੀ ਚਾਹੁੰਦਾ ਹਾਂ ਕਿ ਕੀ ਇਹ ਕਿਸੇ ਪਿੰਡ ਦਾ ਹਿਮਾਚਲ ਪ੍ਰਦੇਸ਼ ਵਿਚ ਨਾਉਂ ਲੈ ਸਕਦੇ ਹਨ ਜਿਥੇ ਕਿ ਉਸ ਵੇਲੇ ਇਲੈਕਸ਼ਨ ਹੋ ਰਹੀ ਸੀ।

**ਰਾਜ ਮੰਤਰੀ ਵਿਕਾਸ :** ਖਾਲਸਾ ਜੀ, ਤੁਸੀਂ ਵੀ ਤਾਂ ਸ਼ਾਇਦ ਉਸ ਕਮੇਟੀ ਦੇ ਮੈਂਬਰ ਸੀ। (ਹਾਸਾ)

**ਸਰਦਾਰ ਬਸੰਤ ਸਿੰਘ ਖਾਲਸਾ :** ਨਹੀਂ ਜੀ, ਮੈਂ ਨਹੀਂ ਸੀ।

**ਰਾਜ ਮੰਤਰੀ ਵਿਕਾਸ** (ਗਿਆਨੀ ਕੁੰਦਨ ਸਿੰਘ ਪਤੰਗ ਜੀ ਵਲ ਇਸ਼ਾਰਾ ਕਰਦੇ ਹੋਏ) : ਸ਼ਾਇਦ ਤੁਹਾਡੇ ਗਿਆਨੀ ਜੀ ਸਨ ।

ਸਪੀਕਰ ਸਾਹਿਬ, ਉਸ ਤੋਂ ਬਾਅਦ ਕਮੇਟੀ ਦੀ ਰਿਕੂਮੈਂਡੇਸ਼ਨ ਉਤੇ ਸੱਭ ਤੋਂ ਵੱਡੀ ਗੱਲ ਇਹ ਹੋਈ ਕਿ ਸਰਕਾਰ ਨੇ ਕਮਿਊਨਿਟੀ ਡਿਵੈਲਪਮੈਂਟ ਔਰ ਪੰਚਾਇਤੀ ਰਾਜ ਦੇ ਸੈਪੇਰੇਟ ਡਾਇਰੈਕਟੋਰੇਟ ਦੀ ਹੋਂਦ ਕਾਇਮ ਕੀਤੀ। ਪਿੰਡਾਂ ਦੀ ਉਸਾਰੀ ਲਈ ਅਜੇ ਤੱਕ 27 ਸਾਲ ਹੋ ਚੁਕੇ ਹਨ, ਕੋਈ ਡਾਇਰੈਕਟਰ ਸੈਪਰੇਟ ਨਹੀਂ ਸੀ। ਪਰ ਇਸ ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਨੇ ਇਹ ਸੈਪਰੇਟ ਅਦਾਰਾ ਕਾਇਮ ਕੀਤਾ ਹੈ (ਥੰਪਿੰਗ) ਪਹਿਲਾਂ ਚੈਨਲ ਬੜਾ ਹੀ ਲੰਬਾ ਸੀ। ਪਹਿਲਾਂ ਹੇਠੋਂ ਕੇਸ ਡਾਇਰੈਕਟਰ ਦੇ ਦਫ਼ਤਰ ਵਿਚ ਆਉਂਦਾ ਸੀ। ਡਾਇਰੈਕਟਰ ਦੇ ਦਫਤਰ ਵਿਚੋਂ ਫਿਰ ਅੰਡਰ ਸੈਕਟਰੀ, ਫਿਰ ਡਿਪਟੀ

[ਰਾਜ ਮੰਤਰੀ ਵਿਕਾਸ]

ਸੈਕਟਰੀ, ਫਿਰ ਜਾਇੰਟ ਸੈਕਟਰੀ ਪਾਸ ਅਤੇ ਫਿਰ ਡਿਵੈਲਪਮੈਂਟ ਕਮਿਸ਼ਨਰ ਪਾਸ ਅਤੇ ਫਿਰ ਮਨਿਸਟਰ ਕੋਲ ਔਰ ਫਿਰ ਸੈਕਰੇਟੇਰੀਏਟ ਵਿਚ ਚਲਾ ਜਾਂਦਾ ਸੀ। ਇਸ ਲਈ ਇਹ ਚੈਨਲ ਛੋਟਾ ਕਰ ਦਿੱਤਾ ਗਿਆ ਹੈ। ਡਾਇਰੈਕਟਰ—ਕੰਮ—ਜਾਇੰਟ ਸੈਕਟਰੀ ਬਣਾ ਦਿੱਤਾ ਗਿਆ ਹੈ। ਇਹ ਬੱਚਤ ਕੀਤੀ ਗਈ ਹੈ (ਥੰਪਿੰਗ)। ਹੁਣ ਡਾਇਰੈਕਟਰ ਤੋਂ ਫ਼ਾਈਲ ਸਿੱਧੀ ਹੀ ਡਿਵੈਲਪਮੈਂਟ ਕਮਿਸ਼ਨਰ ਕੋਲ ਆਉਂਦੀ ਹੈ। ਗੌਰਮਿੰਟ ਕੋਲ ਆਉਂਦੀ ਹੈ। ਮੈਂ ਸਮਝਦਾ ਹਾਂ ਕਿ ਇਹ ਸਰਕਾਰ ਨੇ ਬਹੁਤ ਅੱਛਾ ਕਦਮ ਉਠਾਇਆ ਹੈ। ਇਸ ਦੇ ਨਾਲ ਹੀ ਇਹ ਗੱਲ ਵੀ ਕੀਤੀ ਹੈ, ਜਿਸ ਤਰ੍ਹਾਂ ਕਿ ਹੁਣ ਹੀ ਕਿਹਾ ਗਿਆ ਸੀ ਕਿ ਪੰਚਾਇਤਾਂ ਦੀਆਂ ਜ਼ਮੀਨਾਂ ਕਿਉਂ ਛੁਡਵਾ ਲਈਆਂ ਹਨ। ਠੀਕ ਹੈ, ਜਿਨ੍ਹਾਂ ਸਰਪੰਚਾਂ ਨੇ ਲੱਖਾਂ ਰੁਪਏ ਖਾਧੇ ਹਨ, ਜ਼ਮੀਨਾਂ ਸਾਂਭੀਆਂ ਹੋਈਆਂ ਹਨ ਉਹ ਸਭ ਕਢਾਣੀਆਂ ਹਨ। ਅਸੀਂ ਕਿਹਾ ਹੈ ਪੰਚਾਇਤਾਂ ਨੂੰ ਕਿ ਜ਼ਮੀਨਾਂ ਛੁਡਵਾਓ, ਜਿਨ੍ਹਾਂ ਸਰਪੰਚਾਂ ਨੇ ਲੱਖਾਂ ਰੁਪਿਆ ਖਾਧਾ ਹੈ, ਜਿਨ੍ਹਾਂ ਨੇ ਪੈਸਾ ਛੱਕ ਲਿਆ ਔਰ ਆਰਾਮ ਨਾਲ ਬੈਠੇ ਰਹਿੰਦੇ ਹਨ ਉਨ੍ਹਾਂ ਨੂੰ ਆਰਾਮ ਨਾਲ ਨਹੀਂ ਬੈਠਣ ਦੇਵਾਂਗੇ। ਮੈਂ ਇਨ੍ਹਾਂ ਗੱਲਾਂ ਨਾਲ ਡਰਨ ਵਾਲਾ ਨਹੀਂ ਹਾਂ। ਮੈਂ ਕੁਰੱਪਟ ਸਰਪੰਚ ਜਿਹੜੇ ਹਨ ਉਨ੍ਹਾਂ ਦੇ ਖਿਲਾਫ਼ ਐਕਸ਼ਨ ਲਵਾਂਗਾ। (ਥੰਪਿੰਗ) ਖਾਲਸਾ ਜੀ, ਇਨ੍ਹਾਂ ਗਲਾਂ ਨਾਲ ਕੰਮ ਨਹੀਂ ਬਣਦੇ। ਅਗੇ ਹੈਪਹੈਜ਼ਰਡਲੀ ਕੰਮ ਹੁੰਦਾ ਸੀ। ਹੁਣ ਅਸੀਂ ਤਿੰਨ ਕਰੋੜ ਰੁਪਏ ਦੇ ਕਰੀਬ ਖਰਚ ਕਰਨਾ ਹੈ। ਅਸੀਂ ਫਾਇਨਾਂਨਸ ਮਨਿਸਟਰ ਸਾਹਿਬ ਨੂੰ ਨਹੀਂ ਕਿਹਾ ਕਿ ਤੁਸੀਂ ਟੈਕਸ ਲਾਓ। ਅਸੀਂ ਤਾਂ ਪਿੰਡ ਪਿੰਡ ਦੀ ਤਰੱਕੀ ਕਰਨੀ ਚਾਹੁੰਦੇ ਹਾਂ। 1213 ਪਿੰਡ ਹਨ ਜਿਹੜੇ, ਮੈਂ ਉਨ੍ਹਾਂ ਬਾਰੇ ਵੀ ਥੋਹੜਾ ਜਿਹਾ ਦਸ ਦੇਵਾਂ। 10 ਹਜ਼ਾਰ ਰੁਪਿਆ ਵਾਧੂ ਹੈ ਜਿਸ ਪਿੰਡ ਪਾਸ, ਅਸੀਂ ਉਸ ਦੀ ਪਲਾਨਿੰਗ ਕਰ ਲਈ ਹੈ ਔਰ ਪਲਾਨਿੰਗ ਕਰਕੇ ਉਸ ਦੇ ਵਿਚ ਸਕੂਲ ਜਾਂ ਜੋ ਉਨ੍ਹਾਂ ਨੇ ਰੈਜ਼ੋਲਿਊਸ਼ਨ ਕੀਤੇ ਹਨ, ਹਸਪਤਾਲ ਦਾ ਜਾਂ ਹੋਰ ਕੋਈ ਬਿਲਡਿੰਗ ਬਨਾਉਣੀ ਹੈ, ਉਹ ਬਣਾਵਾਂਗੇ। ਪਲੈਂਡ ਢੰਗ ਦੇ ਨਾਲ ਤਕਰੀਬਨ ਦੋ ਕਰੋੜ 93 ਲੱਖ ਦੀ ਡਿਵੈਲਪਮੈਂਟ ਕਰਨੀ ਹੈ ਪਿੰਡਾਂ ਦੇ ਵਿਚ। (ਥੰਪਿੰਗ)

**ਇਕ ਆਵਾਜ਼:** ਮਾਡਲ ਵਿਲੇਜਿਜ਼ ਦਾ ਰੁਪਿਆ ਕਿਥੇ ਗਿਆ?

**ਸ਼੍ਰੀ ਸਪੀਕਰ:** ਮੈਂ ਆਨਰੇਬਲ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਉਹ ਬੈਠੇ ਬੈਠੇ ਨਾ ਬੋਲਣ। (I would request the hon. Members not to speak while sitting.)

**ਸਰਦਾਰ ਰਣਧੀਰ ਸਿੰਘ ਚੀਮਾ:** ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਜਿਹੜਾ ਅਸੀਂ 10—10 ਹਜ਼ਾਰ ਰੁਪਿਆ ਜਮ੍ਹਾਂ ਕਰਵਾਇਆ ਸੀ ਔਰ ਇਕ ਲੱਖ ਰੁਪਿਆ ਪਰਵਾਨ ਹੋਇਆ ਸੀ, ਮਨਿਸਟਰ ਸਾਹਿਬ ਉਹ ਹੀ ਮੋੜ ਦੇਣ ਜੇਕਰ ਇਨ੍ਹਾਂ ਨੇ ਕੁਝ ਨਹੀਂ ਬਣਾਉਣਾ।

**ਸ਼੍ਰੀ ਸਪੀਕਰ:** ਇਹ ਕੁਐਸਚਨ ਆਵਰ ਤਾਂ ਨਹੀਂ ਹੈ, ਚੀਮਾਂ ਸਾਹਿਬ। ਤੁਸੀਂ ਤਸ਼ਰੀਫ ਰਖੋ Cheema Sahib, this is not the Question Hour. Please resume your seat.)

**ਰਾਜ ਮੰਤਰੀ ਵਿਕਾਸ:** ਸਪੀਕਰ ਸਾਹਿਬ, ਠੀਕ ਹੈ ਕਿ ਇਸ ਬਿੱਲ ਨਾਲ ਮਾਡਲ ਵਿਲੇਜ ਸਕੀਮ ਦਾ ਤੁਆਲਕ ਨਹੀਂ ਹੈ ਪਰ ਮੈਂ ਇਹ ਦਸ ਦੇਵਾਂ ਕਿ ਜਿਹੜੇ ਮਾਡਲ ਵਿਲੇਜ ਸਿਲੈਕਟ ਕੀਤੇ ਸੀ, ਪਾਲਿਸੀ ਤਾਂ ਇਹ ਸੀ ਕਿ ਹਰ ਇਕ ਬਲਾਕ ਵਿਚੋਂ ਇਕ ਪਿੰਡ ਸੀਲੈਕਟ ਕਰਨਾ ਹੈ ਪਰ ਇਨ੍ਹਾਂ ਨੇ ਤਾਂ ਦਸ ਦਸ ਪੰਦਰਾਂ ਪੰਦਰਾਂ ਕਰ ਲਏ। (ਵਿਘਨ) ਮੈਨੂੰ ਗੱਲ ਤਾਂ ਕਰ ਲੈਣ ਦਿਓ।

(ਇਸ ਸਮੇਂ ਸਰਦਾਰ ਜਸਵਿੰਦਰ ਸਿੰਘ ਬਰਾੜ ਜੀ ਖੜ੍ਹੇ ਹੋ ਗਏ)

ਬਰਾੜ ਸਾਹਿਬ, ਮੈਨੂੰ ਗਲ ਤਾਂ ਕਰ ਲੈਣ ਦਿਓ ਪਹਿਲਾਂ।.. ........

**ਸਰਦਾਰ ਜਸਵਿੰਦਰ ਸਿੰਘ ਬਰਾੜ**: ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੁਰਪਟ ਸਰਪੰਚਾਂ ਦੇ ਖਿਲਾਫ਼ ਤਾਂ ਐਕਸ਼ਨ ਇਹ ਲੈ ਰਹੇ ਹਨ ਪਰ ਮੈਂ ਇਕ ਇਨ੍ਹਾਂ ਨੂੰ ਬੀ. ਡੀ. ਓ. ਫੜਾਇਆ ਸੀ ਉਸ ਤੇ ਇਨ੍ਹਾਂ ਨੇ ਐਕਸ਼ਨ ਨਹੀਂ ਲਿਆ, ਕੀ ਉਸ ਵਾਰੀ ਕੁਰੱਪਸ਼ਨ ਹੱਟ ਗਈ ਸੀ ? (ਸ਼ੋਰ)

**ਰਾਜ ਮੰਤਰੀ ਵਿਕਾਸ** : ਸਪੀਕਰ ਸਾਹਿਬ, ਕਾਫ਼ੀ ਕੰਮ ਕਰਵਾ ਰਹੇ ਹਾਂ ਔਰ ਬਾਕੀ ਜਿਹੜਾ ਰਹੇਗਾ ਉਹ ਵੀ ਕਰਵਾਵਾਂਗੇ। ਬਾਕੀ ਜਿਹੜਾ ਦਸ ਦਸ ਹਜ਼ਾਰ ਰੁਪਿਆ ਸਾਨੂੰ ਦਿੱਤਾ ਹੈ, ਔਰ ਕੰਮ ਸ਼ੁਰੂ ਨਹੀਂ ਹੋਇਆ, ਉਹ ਅਸੀਂ ਵਾਪਸ ਕਰ ਦੇਵਾਂਗੇ, ਅਸੀਂ ਰਖਦੇ ਨਹੀਂ। (ਵਿਘਨ) ਉਹ ਵੀ ਪਾਲਿਸੀ ਹੈ ਵਾਪਸ ਕਰਨ ਦੀ। ਅਸੀਂ ਪੈਸਾ ਵਾਪਸ ਕਰ ਦੇਣਾ ਹੈ। (ਵਿਘਨ) ਸਪੀਕਰ ਸਾਹਿਬ, ਮੈਂ ਤੁਹਾਨੂੰ ਅਰਜ਼ ਕਰ ਰਿਹਾ ਸੀ ਕਿ ਜੋ ਸੰਮਤੀਆਂ ਦੇ ਇਲੈਕਸ਼ਨ ਹੋਏ ਹਨ, ਸਰਦਾਰ ਬਲਵਿੰਦਰ ਸਿੰਘ ਜੀ ਨੇ ਖਦਸ਼ਾ ਜ਼ਾਹਰ ਕੀਤਾ ਕਿ ਧਾਰਾ 3 ਨਾਲ ਬੈਕਵਰਡ ਕਲਾਸਿਜ਼ ਨੂੰ ਵਿਚ ਲਿਆ ਰਹੇ ਹਾਂ ( ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਉਸ ਬੀ. ਡੀ. ਓ. ਦਾ ਕੀ ਬਣਿਆ ?

**ਰਾਜ ਮੰਤਰੀ ਵਿਕਾਸ** : ਨਾਂ ਮੈਂ ਜਾਂਦਾ ਹਾਂ ਨਾ ਤੁਹਾਨੂੰ ਜਾਣ ਦੇਵਾਂਗਾ। ਮੈਂ ਉਹ ਵੀ ਦੱਸਾਂਗਾ। ਸਪੀਕਰ ਸਾਹਿਬ, ਇਹ ਜੋ ਖਦਸ਼ੇ ਜ਼ਾਹਰ ਕੀਤੇ ਗਏ ਹਨ ਕਿ ਬੈਕਵਰਡ ਕਲਾਸਿਜ਼ ਨੂੰ ਅਗੇ ਲਿਆਉਣ ਲਗੇ ਹਾਂ ...........

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਇਹ ਨਹੀਂ ਕਿਹਾ, ਮੈਂ ਕੁਰੈਕਟ ਕਰ ਦਿੰਦਾ ਹਾਂ (ਵਿਘਨ) ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਇਨ੍ਹਾਂ ਦੀ ਨੀਅਤ ਸਾਫ਼ ਹੈ ਅਤੇ ਸੱਚ ਮੁੱਚ ਬੈਕਵਰਡ ਕਲਾਸਿਜ਼ ਦੀ ਬੇਹਤਰੀ ਚਾਹੁੰਦੇ ਹੋ ਤਾਂ ਉਨ੍ਹਾਂ ਨੂੰ ਚੋਣਾ ਵਿਚ ਕਿਉਂ ਨਹੀਂ ਲਿਆਉਂਦੇ (ਵਿਘਨ)

**ਰਾਜ ਮੰਤਰੀ ਵਿਕਾਸ** : ਬੈਕਵਰਡ ਕਲਾਸਿਜ਼ ਨੂੰ ਅਗੇ ਲਿਆਉਣਾ ਸੀ, ਉਸ ਬਾਰੇ ਜੋਸ਼ ਜੀ ਨੇ ਜਵਾਬ ਦੇ ਦਿੱਤਾ ਸੀ। ਇਸ ਵੇਲੇ ਜੋ ਬੈਕਵਰਡ ਕਲਾਸਿਜ਼ ਡਿਕਲੇਅਰ ਹੋਈਆਂ ਹਨ, ਉਨ੍ਹਾਂ ਵਿਚ ਲੋਹਾਰ ਨਾਈ, ਝਿਊਰ, ਬਾਜ਼ੀਗਰ ਵਗੈਰਾ, ਛੀਂਬੇ ਜਾਂ ਹੋਰ ਅਜਿਹੇ ਕਈ ਆਦਮੀ ਨਹੀਂ ਆਉਂਦੇ ਸਨ। ਅਸੀਂ ਇਸ ਗੱਲ ਤੇ ਵਿਚਾਰ ਕਰਕੇ ਉਨ੍ਹਾਂ ਨੂੰ ਵੀ ਵਿਚ ਲੈ ਲਿਆ ਹੈ। ਜੋ ਪਹਿਲਾਂ ਨਹੀਂ ਸਨ ਤਾਂ ਹੁਣ ਲੈ ਆਂਦਾ ਹੈ, ਇਸ ਗਲ ਦਾ ਸੁਆਗਤ ਕਰੋ। ਬੈਕਵਰਡ ਕਲਾਸਿਜ਼ ਲਾਜ਼ਮੀ ਤੌਰ ਤੇ ਆਉਣੀਆਂ ਚਾਹੀਦੀਆਂ ਸਨ। ਜਿਵੇਂ ਕਿ ਸ਼ੈਡਿਊਲਡ ਕਾਸਟਸ ਵਾਸਤੇ ਅਸੀਂ ਫੈਸਲਾ ਕੀਤਾ ਹੈ। ਜ਼ਿਲ੍ਹਾ ਪਰੀਸ਼ਦ ਵਿਚ ਸਿਰਫ਼ 4 ਹੀ ਸ਼ੈਡਿਊਲਡ ਕਾਸਟਸ ਆਉਂਦੇ ਸਨ। ਅੰਮ੍ਰਿਤਸਰ ਦੀਆਂ 16 ਬਲਾਕ ਸੰਮਤੀਆਂ ਹਨ। ਪਰ 4 ਸ਼ਡਿਊਲਡ ਕਾਸਟਸ ਦੇ ਆਉਂਦੇ ਹਨ, ਗੁਰਦਾਸਪੁਰ ਦੀਆਂ 12 ਸੰਮਤੀਆਂ ਹਨ, ਪਰ ਉਥੇ ਵੀ 4 ਹੀ ਸ਼ੈਡਿਊਲਡ ਕਾਸਟ ਦੇ ਆਉਂਦੇ ਹਨ। ਅਸੀਂ ਹੁਣ ਇਹ ਕਰ ਦਿੱਤਾ ਹੈ ਕਿ ਹਰ ਸੰਮਤੀ—ਵਾਈਜ਼ ਇਕ ਇਕ ਸ਼ੈਡਿਊਲਡ ਕਾਸਟਸ ਵਾਸਤੇ ਰਿਜ਼ਰਵੇਸ਼ਨ ਕਰ ਦਿੱਤੀ ਹੈ ਅਤੇ ਉਹ ਇਲੈਕਟ ਹੋਕੇ ਜਾਵੇਗਾ, ਕੋਆਪਟ ਹੋਕੇ ਨਹੀ ਜਾਵੇਗਾ। ਜਿਥੇ 12 ਸੰਮਤੀਆਂ ਹਨ, ਉਥੋਂ 12 ਸ਼ੈਡਿਊਲਡ ਕਾਸਟਸ ਜ਼ਿਲ੍ਹਾ ਪਰੀਸ਼ਦ ਵਾਸਤੇ ਹੋਣਗੇ ਅਤੇ ਜਿਥੇ 16 ਸੰਮਤੀਆਂ ਹਨ, ਉਥੋਂ 16 ਹੋਣ ਗੇ। ਰੇਸ਼ੋ ਦੇ ਮੁਤਾਬਿਕ ਅਗੇ 14 ਤੋਂ 16 ਪ੍ਰਤਿਸ਼ਤ ਤਕ ਰਿਜ਼ਰਵੇਸ਼ਨ ਉਨ੍ਹਾਂ ਨੂੰ ਜ਼ਿਲ੍ਹਾ ਪਰੀਸ਼ਦਾਂ ਵਿਚ ਮਿਲਦੀ ਸੀ, ਹੁਣ 25 ਪ੍ਰਤਿਸ਼ਤ ਮਿਲੇਗੀ। ਇਹ ਕੋਈ ਮਾੜੀ ਗਲ ਨਹੀਂ, ਇਹ ਚੰਗੀ ਗਲ ਕੀਤੀ ਗਈ ਹੈ।(ਵਿਘਨ)

ਇਸ ਦੇ ਵਿਚ ਪਹਿਲਾਂ ਧਾਰਾ ਹੈ। ਇਸ ਦੇ ਵਿਚ ਅਸੀਂ ਚਾਹੁੰਦੇ ਹਾਂ ਕਿ ਜਿਹੜੇ ਡਿਪਟੀ ਕਮਿਸ਼ਨਰ ਨੂੰ ਅਖ਼ਤਿਆਰ ਦਿੱਤੇ ਗਏ ਹਨ, ਉਹ ਹੋਰ ਵੀ ਕਿਸੇ ਕੋਲ ਹੋਣ। ਜਿਸ ਤਰ੍ਹਾਂ ਫਰੀਦਕੋਟ ਵਿਚ ਐਡੀਸ਼ਨਲ

[ਰਾਜ ਮੰਤਰੀ ਵਿਕਾਸ]

ਡਿਪਟੀ ਕਮਿਸ਼ਨਰ ਸੀ ਅਤੇ ਡਿਪਟੀ ਕਮਿਸ਼ਨਰ ਨਹੀਂ ਸੀ ਤਾਂ ਇਲੈਕਸ਼ਨ ਕਰਵਾਉਣ ਵਾਸਤੇ ਲਾਗਲੇ ਜ਼ਿਲ੍ਹੇ, ਫ਼ਿਰੋਜ਼ਪੁਰ ਦੇ ਡਿਪਟੀ ਕਮਿਸ਼ਨਰ ਨੂੰ ਅਖ਼ਤਿਆਰ ਦੇਣਾ ਪਿਆ । ਸੋ, ਇਸ ਕਰਕੇ ਕਿਸੇ ਵੇਲੇ ਵੀ ਜੇ ਡਿਪਟੀ ਕਮਿਸ਼ਨਰ ਨਾ ਹੋਵੇ ਤਾਂ ਕਿਸੇ ਹੋਰ ਕੋਲ ਵੀ ਅਖਤਿਆਰ ਹੋਣਾ ਚਾਹੀਦਾ ਹੈ ਤਾਂ ਜੋ ਇਲੈਕਸ਼ਨ ਨਾ ਰੁਕਣ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਬੀ. ਡੀ. ਓ. ਬਾਰੇ ਵੀ ਦੱਸ ਦੇਣਾ ਸੀ ।

**ਰਾਜ ਮੰਤਰੀ, ਵਿਕਾਸ** : ਬੈਕਵਰਡ ਕਲਾਸ ਦਾ ਜਿਥੇ ਸੰਮਤੀਆਂ ਵਿਚ ਇਕ ਆਉਣਾ ਹੈ, ਉਥੇ ਜ਼ਿਲ੍ਹਾ ਪਰੀਸ਼ਦਾਂ ਵਿਚ 2 ਲੈ ਰਹੇ ਹਾਂ । ਇਨ੍ਹਾਂ ਦੀ ਨਾਮੀਨੇਸ਼ਨ ਬਾਰੇ ਇਹ ਕਿਹਾ ਗਿਆ ਕਿ ਗੌਰਮਿੰਟ ਨੇ ਇਹ ਚੀਜ਼ ਆਪਣੇ ਹੱਥ ਵਿਚ ਕਿਉਂ ਰੱਖੀ ਹੈ । ਗਲ ਇਹ ਹੈ ਕਿ ਜਿਹੜੇ ਅੱਜ ਵੀ ਇਹ ਕਹਿੰਦੇ ਹਨ ਕਿ ਬੈਕਵਰਡ ਕਲਾਸਿਜ਼ ਦੇ ਨਾ ਹੋਣ ਅਤੇ ਜਿਹੜੇ ਪਹਿਲੀ ਮੀਟਿੰਗ ਤੋਂ 30 ਦਿਨ ਬਾਅਦ ਤਕ ਵੀ ਕੋਆਪਟ ਨਹੀਂ ਕਰਨਗੇ, ਤਾਂ ਗੌਰਮਿੰਟ ਇਸ ਚੀਜ਼ ਨੂੰ ਕਰੇਗੀ । ਪਹਿਲੀ ਮੀਟਿੰਗ ਬੁਲਾਈ ਜਾਣੀ ਹੈ 3/4 ਮਜਾਰਟੀ ਨਾਲ, ਦੂਜੀ ਮੀਟਿੰਗ ਵਿਚ ਸਿੰਪਲ ਮੈਜਾਰਟੀ ਅਤੇ ਤੀਜੀ ਮੀਟਿੰਗ ਜਿਹੜੀ ਹੋਣੀ ਹੈ, ਉਸ ਦੇ ਵਿਚ ਭਾਵੇਂ ਇਕ ਵੀ ਬੰਦਾ ਹੋਵੇ, ਕੋਆਪਸ਼ਨ ਕੀਤੀ ਜਾ ਸਕਦੀ ਹੈ । ਜੇ ਨਹੀਂ ਕੀਤੀ ਜਾਂਦੀ ਤਾਂ ਫਿਰ ਇਕ ਮਹੀਨੇ ਤੋਂ ਬਾਅਦ ਗੌਰਮਿੰਟ ਉਨ੍ਹਾਂ ਬੈਕਵਰਡ ਕਲਾਸਿਜ਼ ਵਾਸਤੇ ਨਾਮੀਨੇਸ਼ਨ ਕਰੇਗੀ ਤਾਂ ਜੋ ਉਨ੍ਹਾਂ ਦੇ ਨੁਮਾਇੰਦੇ ਵੀ ਉਨ੍ਹਾਂ ਹਾਊਸਿਜ਼ ਵਿਚ ਬੈਠ ਸਕਣ । ਇਸ ਕਰਕੇ ਕਿਸੇ ਨੂੰ ਵੀ ਇਨ੍ਹਾਂ ਨਾਮੀਨੇਸ਼ਨਜ਼ ਤੋਂ ਘਬਰਾਉਣਾ ਨਹੀਂ ਚਾਹੀਦਾ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਮੈਂ ਇਕ ਇਨਫਰਮੇਸ਼ਨ ਲੈਣੀ ਚਾਹੁੰਦਾ ਹਾਂ । ਇਹ ਕਿਹਾ ਗਿਆ ਹੈ ਕਿ ਪਹਿਲਾਂ 3 ਮੀਟਿੰਗਜ਼ ਹੋਣਗੀਆਂ ਅਤੇ ਜੇ ਕੋਆਪਸ਼ਨ ਨਹੀਂ ਹੋ ਸਕਦੀ ਤਾਂ 30 ਦਿਨਾਂ ਤੋਂ ਬਾਅਦ ਗੌਰਮਿੰਟ ਇਹ ਕੰਮ ਕਰੇਗੀ । ਕੀ 3 ਮੀਟਿੰਗਜ਼ 30 ਦਿਨਾਂ ਤੋਂ ਪਹਿਲਾਂ ਉਥੇ ਹੋਣਗੀਆਂ ਕਿਉਂਕਿ ਮੀਟਿੰਗਜ਼ ਸਰਕਾਰ ਨੇ ਬੁਲਾਉਣੀਆਂ ਹਨ ।

**ਸਰਦਾਰ ਬਸੰਤ ਸਿੰਘ ਖਾਲਸਾ** : ਸਾਰੇ ਮੁਲਕਾਂ ਦੇ ਵਿਚ ਕਿਤੇ ਅਜਿਹੀ ਬੈਕਵਰਡ ਕਲਾਸਿਜ਼ ਦੀ ਨਾਮੀਨੇਸ਼ਨ ਜਾਂ ਕੋਆਪਸ਼ਨ ਨਹੀਂ ਹੁੰਦੀ । ਕੀ ਕਿਤੇ ਵਿਧਾਨ ਵਿਚ ਕੋਆਪਸ਼ਨ ਬਾਰੇ ਲਿਖਿਆ ਹੋਇਆ ਹੈ ਜੇ ਬੈਕਵਰਡ ਕਲਾਸਿਜ਼ ਨੂੰ ਲਿਆਉਣਾ ਸੀ ਤਾਂ ਜਿਸ ਤਰ੍ਹਾਂ ਅਸੀਂ ਇਲੈਕਸ਼ਨ ਲੜ ਕੇ ਆਉਂਦੇ ਹਾਂ, ਉਨ੍ਹਾਂ ਨੂੰ ਵੀ ਇਸੇ ਤਰ੍ਹਾਂ ਲੈ ਆਉਂਦੇ । ਇਹ ਤਾਂ ਮੈਜਾਰਟੀ ਬਣਾਉਣ ਵਾਲੀ ਗੱਲ ਹੈ ਅਤੇ ਰਿਜ਼ਰਵੇਸ਼ਨ ਕਰ ਦਿੱਤੀ ।

**ਰਾਜ ਮੰਤਰੀ ਵਿਕਾਸ** : ਇਸ ਵੇਲੇ ਤਾਂ ਉਨ੍ਹਾਂ ਨੂੰ ਆਉਣ ਦੇਵੋ, ਅਗਾਂਹ ਵਾਸਤੇ ਵੇਖ ਲੈਣਾ.. ..

**ਸਰਦਾਰ ਬਸੰਤ ਸਿੰਘ ਖਾਲਸਾ** : ਇਸ ਵੇਲੇ ਤੁਹਾਡੀ ਮੈਜਾਰਟੀ ਨਹੀਂ ਹੈ । (ਵਿਘਨ)

**ਸ੍ਰੀ ਸਪੀਕਰ** : ਇੰਟ੍ਰਪਟ ਨਾ ਕਰੋ । (No interruption please)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਜੇ ਇਹ ਗੱਲ ਨਹੀਂ ਸੀ ਤਾਂ ਚੇਅਰਮੈਨਾਂ ਤੋਂ ਬਾਅਦ ਨਾਮੀਨੇਸ਼ਨ ਰੱਖ ਲਵੋ ।

**Minister of State for Development** (Sardar Santokh Singh Randhawa): Let me proceed. Listen to this.

'After the commencement of the Punjab Panchayat Samitis and Zila Parishads (Second Amendment) Act, 1975, the co-option of members under sections 5 and 86 shall always be completed within a period of thirty days from the date of the first meeting of the Panchayat Samiti or the Zila Parishad, as the case may be, held for this purpose.

[Minister of State for Development]

In the event of failure to co-opt all or any of the members to be Co-opted under sections 5 and 86 within the period specified in sub-section (1), the Government may co-opt all or the remaining members, as the case may be, by nomination from amongst those eligible under this Act for such co-option.'

ਜਿਥੇ ਅਸੀਂ ਬੈਕਵਰਡ ਕਲਾਸਿਜ਼ ਨੂੰ ਕੋਆਪਟ ਕਰ ਰਹੇ ਹਾਂ ਉਥੇ ਅਸੀਂ ਲੇਡੀਜ਼ ਵਾਸਤੇ ਵੀ ਕੋਆਪਸ਼ਨ ਵਧਾ ਰਹੇ ਹਾਂ। ਇਹ ਕੋਈ ਮਾੜੀ ਗੱਲ ਨਹੀਂ, ਅਸੀਂ ਸਭ ਨੂੰ ਸਹੀ ਤੌਰ ਤੇ ਰਿਪਰਜ਼ੈਂਟੇਸ਼ਨ ਦੇਣਾ ਚਾਹੁੰਦੇ ਹਾਂ ਅਤੇ ਲੇਡੀਜ਼ ਦੀ ਗਿਣਤੀ ਵੀ ਵਧਾ ਰਹੇ ਹਾਂ। ਜੇ ਬੈਕਵਰਡ ਕਲਾਸਿਜ਼ ਨੂੰ ਰਿਜ਼ਰਵੇਸ਼ਨ ਦਿੱਤੀ ਗਈ ਹੈ ਤਾਂ ਕੋਈ ਬੁਰੀ ਗੱਲ ਨਹੀਂ, ਸ਼ੈਡਿਊਲਡ ਕਾਸਟਸ ਨੂੰ ਵੀ ਤਾਂ ਰਿਜ਼ਰਵੇਸ਼ਨ ਹੈ। ਸੋ, ਜੇ ਖਾਲਸਾ ਜੀ ਦੀ ਇਸ ਤਰ੍ਹਾਂ ਦੀ ਸੋਚ ਹੈ ਤਾਂ ਇਹ ਬੜੀ ਮਾੜੀ ਹੈ ਅਤੇ ਇਨ੍ਹਾਂ ਦੇ ਨਾਲ ਮੈਂ ਸਹਿਮਤ ਨਹੀਂ ਅਤੇ ਇਹ ਹਾਊਸ ਵੀ ਉਨ੍ਹਾਂ ਦੇ ਹੱਕ ਵਿਚ ਨਹੀਂ.. .. .. ..

## EXTENSION OF TIME OF THE SITTING

**ਸ੍ਰੀ ਸਪੀਕਰ :** ਰੰਧਾਵਾ ਸਾਹਿਬ, ਤੁਸੀਂ ਕਿੰਨਾ ਟਾਈਮ ਹੋਰ ਲਵੋਗੇ। (Randhawa Sahib, how much more time will you take ?)

**ਰਾਜ ਮੰਤਰੀ ਵਿਕਾਸ :** ਮੈਂ ਸਪੀਕਰ ਸਾਹਿਬ, 15—20 ਮਿੰਟ ਹੋਰ ਬੋਲਾਂਗਾ।

**ਸ੍ਰੀ ਸਪੀਕਰ** ਕੀ ਹਾਊਸ ਦੀ ਇਹ ਸੈਂਸ ਹੈ ਕਿ ਹਾਊਸ ਦਾ ਸਮਾਂ ਅੱਧਾ ਘੰਟਾ ਹੋਰ ਵਧਾ ਦਿੱਤਾ ਜਾਵੇ (Is it the pleasure of the House that the time of the sitting be extended by half an hour ?)

**ਆਵਾਜ਼ਾਂ :** ਹਾਂ, ਹਾਂ।

**ਸ੍ਰੀ ਸਪੀਕਰ :** ਹਾਊਸ ਦਾ ਸਮਾਂ ਅੱਧੇ ਘੰਟੇ ਲਈ ਹੋਰ ਵਧਾ ਦਿੱਤਾ ਜਾਂਦਾ ਹੈ (The time of the sitting is extended by half an hour).

## THE PUNJAB PANCHAYAT SAMITIS AND ZILA PARISHADS (SECOND AMENDMENT) BILL, 1975

(*Resumption of Discussion*)

**ਰਾਜ ਮੰਤਰੀ ਵਿਕਾਸ ;** ਬੈਕਵਰਡ ਕਲਾਸਿਜ਼ ਵਾਲੇ ਅਤੇ ਲੇਡੀਜ਼ ਅਗਰ ਇਲੈਕਟ ਹੋਕੇ ਆ ਜਾਣ ਤਾਂ ਅਸੀਂ ਬਿਲਕੁਲ ਨਹੀਂ ਰੋਕਦੇ ਲੇਕਿਨ ਅਗਰ ਇਨ੍ਹਾਂ ਤੋਂ ਇਲਾਵਾ ਜੋ ਹੋਰ ਬੈਕਵਰਡ ਕਲਾਸਿਜ਼ ਰਹਿ ਜਾਣਗੀਆਂ ਤਾਂ ਉਨ੍ਹਾਂ ਤੋਂ ਇਲਾਵਾ ਹੋਰ ਕੋਆਪਟ ਕੀਤੇ ਜਾਣਗੇ, ਇਸ ਦੇ ਵਿਚ ਵੀ ਤੁਹਾਨੂੰ ਖੁਸ਼ੀ ਹੋਣੀ ਚਾਹੀਦੀ ਹੈ ਕਿ ਅਸੀਂ 4 ਲੇਡੀਜ਼ ਹੋਰ ਲੈ ਰਹੇ ਹਾਂ ਅਤੇ ਉਨ੍ਹਾਂ ਦੀ ਸਟਰੈਂਗਥ ਵਧਾ ਰਹੇ ਹਾਂ।

**ਸਰਦਾਰ ਰਣਧੀਰ ਸਿੰਘ ਚੀਮਾ :** ਸਪੀਕਰ ਸਾਹਿਬ, ਜਿਹੜਾ ਇਹ ਪੁਆਇੰਟ ਹੈ ਕਿ 3 ਮੀਟਿੰਗ ਤੋਂ ਬਾਅਦ ਜੇ ਕੋਆਪਸ਼ਨ ਨਾ ਹੋ ਸਕੇ ਤਾਂ ਗੌਰਮਿੰਟ ਨਾਮੀਨੇਸ਼ਨ ਕਰੇਗੀ, ਇਹ ਕਲੀਅਰ ਕਰਨਾ ਚਾਹੀਦਾ ਹੈ। ਕੀ ਜਿਹੜੀ ਕੋਆਪਸ਼ਨ ਕਰਨੀ ਹੈ, ਉਹ ਇਲੈਕਟਿਡ ਮੈਂਬਰਜ਼ ਕਰਨਗੇ ਜਾਂ ਜਿਹੜੇ ਆਲਰੇਡੀ ਕੋਆਪਟ ਹੋ ਚੁਕੇ ਹਨ, ਉਹ ਵੀ ਕਰਨਗੇ ? ਇਥੇ ਤੁਸੀਂ ਇਹ ਪੁਆਇੰਟ ਬਿਲਕੁਲ ਕਲੀਅਰ ਨਹੀਂ ਕੀਤਾ ਕਿ "ਇਲੈਕਟਿਡ ਮੈਂਬਰਜ਼" ਇਹ ਕਲੀਅਰ ਕਰੋ।

**ਰਾਜ ਮੰਤਰੀ ਵਿਕਾਸ** : ਜੋ ਇਲੈਕਟਿਡ ਮੈਂਬਰਜ਼ ਹੋਣਗੇ, ਉਹ ਮੈਜਾਰੈਟੀ ਦੇ ਨਾਲ ਕੋਆਪਸ਼ਨ ਕਰਨਗੇ, ਕੋਈ ਐਸੀ ਗਲ ਨਹੀਂ ।

**ਸਰਦਾਰ ਰਣਧੀਰ ਸਿੰਘ ਚੀਮਾ** : ਪਹਿਲੀ ਮੀਟਿੰਗ ਜਿਹੜੀ ਹੋਵੇਗੀ, ਉਸ ਤੋਂ ਬਾਅਦ 30 ਦਿਨ ਗਿਣੇ ਜਾਣੇ ਹਨ । ਪਰ ਕਈ ਜਗ੍ਹਾਂ 2 ਮਹੀਨੇ ਹੋ ਗਏ ਹਨ, ਤੁਸੀਂ ਮੀਟਿੰਗ ਕਰ ਚੁਕੇ ਹੋ ਅਤੇ ਕਈ ਜਗ੍ਹਾ ਕੋਆਪਸ਼ਨ ਨਹੀਂ ਹੋਈ, ਪਰ ਜਿਥੇ ਕੋ- ਆਪਸ਼ਨ ਹੋ ਗਈ ਹੈ, ਉਥੇ ਕੀ ਕਰੋਗੇ ?

**ਰਾਜ ਮੰਤਰੀ ਵਿਕਾਸ** : ਜਿਥੇ ਕੋਆਪਸ਼ਨ ਹੋ ਗਈ ਹੈ, ਉਥੇ ਸਿਰਫ, ਸਪੀਕਰ ਸਾਹਿਬ, ਜਿਹੜ ਬੈਕਵਰਡ ਕਲਾਸਿਜ਼ ਦੇ ਹਨ, ਉਨ੍ਹਾਂ ਦੀ ਕੋਆਪਸ਼ਨ ਵਾਸਤੇ ਮੀਟਿੰਗ ਬੁਲਾਵਾਂਗੇ । ਜਿਥੇ ਬਾਕੀ ਕੋਆਪਸਨਜ਼ ਹੋ ਗਈਆਂ ਹਨ ਹਰੀਜਨਾਂ ਦੀਆਂ ਲੇਡੀਜ਼ ਦੀਆਂ, ਉਸ ਤੋਂ ਬਾਅਦ ਹੁਣ ਸਾਰੀਆਂ ਪੰਚਾਇਤ ਸੰਮਤੀਆਂ ਵਿਚ ਬੈਕਵਰਡ ਕਲਾਸਿਜ਼ ਲਈ ਕੋਆਪਸ਼ਨ ਲਈ ਮੀਟਿੰਗ ਬੁਲਾਈ ਜਾਵੇਗੀ ਅਤੇ ਉਹ ਵੀ ਡਿਪਟੀ ਕਮਿਸ਼ਨਰ ਬੁਲਾਏਗਾ ।

**ਸ੍ਰੀ ਸਪੀਕਰ** : Please resume your seat ਚੀਮਾਂ ਸਾਹਿਬ ਤੁਸੀਂ ਮਨਿਸਟਰ ਸਾਹਿਬ ਦੇ ਚੈਂਬਰ ਵਿਚ ਜਾ ਕੇ ਉਨ੍ਹਾਂ ਨਾਲ ਡਿਸਕਸ ਕਰ ਲੈਣਾ (ਸ਼ੋਰ) (Please resume your seat. Cheema Sahib, you may go to the Minister's Chamber and discuss the matter there.)

**ਸਰਦਾਰ ਰਣਧੀਰ ਸਿੰਘ ਚੀਮਾਂ** : ਸਪੀਕਰ ਸਾਹਿਬ, ਮੈਂ ਤਾਂ ਇਹ ਗਲ ਕਲੀਅਰ ਕਰਨੀ ਚਾਹੁੰਦਾ ਹਾਂ ਕਿ ਜਿਨ੍ਹਾਂ ਦੀ ਪਹਿਲੇ ਕੋਆਪਸ਼ਨ ਹੋ ਗਈ ਹੈ ਕੀ ਉਹੀ ਬੈਕਵਰਡ ਕਲਾਸਿਜ਼ ਨੂੰ ਕੋਆਪਟ ਕਰਨਗੇ ?

**ਸ੍ਰੀ ਵਿਸ਼ਵਾ ਮਿੱਤਰ ਸੇਖੜੀ** : ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੀ ਹਾਈਕੋਰਟ ਨੇ ਡਾਇਰੇਕਸ਼ਨ ਦਿਤੀ ਹੈ ਅਤੇ ਇਸ ਬਾਰੇ ਅਖਬਾਰਾਂ ਵਿਚ ਵੀ ਆਇਆ ਹੈ ਕਿ ਇਲੈਕਸ਼ਨ ਫ਼ੌਰਨ ਕਰਵਾ ਦੇਣੇ ਚਾਹੀਦੇ ਹਨ ਜਿਹੜੇ ਕਿ ਪੋਸਟਪੋਨ ਕੀਤੇ ਸੀ, ਕੀ ਸਰਕਾਰ ਨੇ ਹੁਣ ਇਸ ਲਈ ਕੋਈ ਡੇਟ ਫਿਕਸ ਕੀਤੀ ਹੈ, ਜੇ ਕੀਤੀ ਹੈ ਤਾਂ ਦਸ ਦੇਣ ?

**ਸ੍ਰੀ ਸਪੀਕਰ** : ਵਜ਼ੀਰ ਸਾਹਿਬ ਇਹ ਨੋਟ ਕਰ ਲੈਣ , ਆਖੀਰ ਵਿਚ ਜਵਾਬ ਦੇ ਦੇਣ । (The Minister may make note of this point and give a reply at the end of his speech.)

**ਸਰਦਾਰ ਜਸਵਿੰਦਰ ਸਿੰਘ ਬਰਾੜ** : ** **

**ਸ੍ਰੀ ਸਪੀਕਰ** : ਇਸ ਦਾ ਬਿਲ ਨਾਲ ਕੋਈ ਸਬੰਧ ਨਹੀਂ, ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । (It does not relate to the Bill. This is no point of order.

**ਰਾਜ ਮੰਤਰੀ ਵਿਕਾਸ** : ਸਪੀਕਰ ਸਾਹਿਬ, ਮੈਂ ਇਹ ਕੇਸ ਡਿਪਟੀ ਕਮੀਸ਼ਨਰ, ਫਰੀਦਕੋਟ ਨੂੰ ਇਨਕੁਆਰੀ ਕਰਨ ਲਈ ਭੇਜ ਦਿੱਤਾ ਹੈ । ਇਹ ਜਾ ਕੇ ਪਤਾ ਕਰ ਲੈਣ ਅਤੇ ਜੇ ਇਹ ਨਹੀਂ ਚਾਹੁੰਦੇ ਕਿ ਡੀ. ਸੀ. ਇਨਕੁਆਰੀ ਕਰੇ ਤਾਂ ਅਸੀਂ ਇਥੋਂ ਕਿਸੇ ਹੋਰ ਅਫ਼ਸਰ ਨੂੰ ਇਨਕੁਆਰੀ ਕਰਨ ਲਈ ਭੇਜ ਦੇਵਾਂਗੇ ।

**Expunged as ordered by the Chair.

**ਸਰਦਾਰ ਜਸਵਿੰਦਰ ਸਿੰਘ ਬਰਾੜ**: ਸਪੀਕਰ ਸਾਹਿਬ, ਗਲਤ ਗਲ ਹੈ, ਇਨਕੁਆਰੀ ਹੋ ਗਈ ਹੈ। ਕੇਸ ਇਨ੍ਹਾਂ ਦੇ ਕੋਲ ਹੈ। (ਸ਼ੋਰ)

**ਰਾਜ ਮੰਤਰੀ ਵਿਕਾਸ** : ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਖਦਸ਼ਾ ਜਹਿਰ ਕੀਤਾ ਹੈ ਕਿ ਕੋਆਪਸ਼ਨ ਕਿਵੇਂ ਹੋਣੀ ਹੈ। ਮੈਂ ਇਨ੍ਹਾਂ ਨੂੰ ਦਸ ਦਿੰਦਾ ਹਾਂ ਕਿ ਇਹ ਬਾਈ ਮੈਜਾਰਿਟੀ ਹੋਣੀ ਹੈ। ਜਿੰਨੇ ਪ੍ਰਾਇਮਰੀ ਮੈਂਬਰ ਹੋਣਗੇ ਉਹ ਬੈਕਵਰਡ ਕਲਾਸਿਜ਼ ਨੂੰ ਕੋਆਪਟ ਕਰਨਗੇ ਬਾਈ ਮੈਜਾਰਿਟੀ।

**ਸਰਦਾਰ ਰਣਧੀਰ ਸਿੰਘ ਚੀਮਾ** : ਸਪੀਕਰ ਸਾਹਿਬ, ਹੁਣੇ ਹੀ ਮਨਿਸਟਰ ਸਾਹਿਬ ਨੇ ਆਪਣਾ ਬਿਆਨ ਬਦਲ ਲਿਆ ਹੈ ............(ਸ਼ੋਰ)

**ਸ੍ਰੀ ਸਪੀਕਰ** : ਤੁਸੀਂ ਬੈਠ ਜਾਓ। ਉਹ ਕਲੈਰੀਫਾਈ ਕਰ ਦੇਣਗੇ। (Please resume your seat. The Minister will clarify the position.)

**ਸ੍ਰੀ ਵਿਸ਼ਵਾ ਮਿੱਤਰ ਸੇਖੜੀ** : ਸਪੀਕਰ ਸਾਹਿਬ, ਮੇਰਾ ਪ੍ਰਆਇੰਟ ਆਫ ਆਰਡਰ ਇਹ ਹੈ ਕਿ ਹੁਣੇ ਹੀ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਕੋਆਪਟ ਸਿਰਫ ਇਲੈਕਟਿਡ ਮੈਂਬਰ ਕਰਨਗੇ ਪਰ ਹੁਣ ਕਹਿ ਦਿਤਾ ਹੈ ਕਿ ਪ੍ਰਾਇਮਰੀ ਮੈਂਬਰ ਕਰਨਗੇ। ਸਾਨੂੰ ਇਸ ਬਾਰੇ ਕਲੀਅਰ ਕਰ ਦੇਣ। (ਸ਼ੋਰ)

**ਸ੍ਰੀ ਸਪੀਕਰ** : ਇਨ੍ਹਾਂ ਨੂੰ ਕਲੈਰੀਫਾਈ ਕਰ ਦਿਓ। (ਸ਼ੋਰ) Please resume your seat. (Please clarify the position for benefit of the other Member. Please resume your seat).

**ਸਰਦਾਰ ਸੁਰਜੀਤ ਸਿੰਘ** (ਬਰਨਾਲਾ) : ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਹੁਣੇ ਹੀ ਸਵਾਲ ਹੋਇਆ ਤਾਂ ਵਜ਼ੀਰ ਸਾਹਿਬ ਨੇ ਕਿਹਾ ਕਿ ਸਿਰਫ ਇਲੈਕਟਿਡ ਮੈਂਬਰ ਕੋਆਪਟ ਕਰਨ ਗੇ ਪਰ ਹੁਣ ਕਹਿ ਦਿਤਾ ਹੈ ਕਿ ਪ੍ਰਾਇਮਰੀ ਮੈਂਬਰ ਕਰਨਗੇ ਇਹ ਦੋਨੋ ਗਲਾਂ ਕੰਟ੍ਰਾਡਿਕਟਰੀ ਹਨ। (ਸ਼ੋਰ)

**ਸ੍ਰੀ ਸਪੀਕਰ** : ਇਹ ਦੋਨੋ ਗਲਾਂ ਕੰਟ੍ਰਾਡਿਕਟਰੀ ਹਨ, ਇਨ੍ਹਾਂ ਨੂੰ ਕਲੈਰੀਫਾਈ ਕਰ ਦਿਓ। (ਸ਼ੋਰ)

Please resume your seat (Both the statements are contraductory. Please clarify this point. Please resume your seat.)

**ਸਰਦਾਰ ਰਣਧੀਰ ਸਿੰਘ ਚੀਮਾ** : ਜਿਹੜਾ ਇਲੈਕਟਿਡ ਮੈਂਬਰ ਹੈ ਉਹ ਕੋਆਪਸ਼ਨ ਕਰ ਸਕਦਾ ਹੈ ਪਰ ਜਿਹੜਾ ਕੋਆਪਟਿਡ ਮੈਂਬਰ ਹੈ ਉਹ ਨਹੀਂ ਕਰ ਸਕਦਾ। (ਸ਼ੋਰ)

**ਸ੍ਰੀ ਸਪੀਕਰ** : ਤੁਸੀਂ ਤਸ਼ਰੀਫ ਰਖੋ। (Please resume your seat.)

**ਰਾਜ ਮੰਤਰੀ ਵਿਕਾਸ** : ਸਪੀਕਰ ਸਾਹਿਬ, ਜਿਹੜੇ ਪ੍ਰਾਇਮਰੀ ਮੈਂਬਰ ਪੰਚਾਇਤ ਸੰਮਤੀ ਅਤੇ ਜ਼ਿਲ੍ਹਾ ਪਰੀਸ਼ਦ ਦੇ ਹੋਣਗੇ ਉਹ ਕੋਆਪਟ ਕਰਨਗੇ। ਉਨ੍ਹਾਂ ਨੂੰ ਵੋਟ ਦੇਣ ਦਾ ਅਖਤਿਆਰ ਹੈ, ਇਹ ਅਖਤਿਆਰ ਅਸੀਂ ਉਨ੍ਹਾਂ ਤੋਂ ਕਿਵੇਂ ਖੋਹ ਸਕਦੇ ਹਾਂ। ਸਾਡੇ ਜ਼ਿਲ੍ਹਾ ਪਰੀਸ਼ਦ ਦਾ ਮੈਂਬਰ ਡੀ.ਸੀ. ਹੈ ਇਸੇ ਤਰ੍ਹਾਂ ਹੋਰ ਵੀ ਐਮ. ਐਲ. ਏਜ਼. ਅਤੇ ਐਮ. ਪੀ. ਵੀ ਇਸ ਦੇ ਮੈਂਬਰ ਹਨ। ਉਨ੍ਹਾਂ ਨੂੰ ਵੋਟ ਪਾਉਣ ਦਾ ਹਕ ਨਹੀਂ ਹੈ, ਪਰ ਜਿਹੜੇ ਪ੍ਰਾਇਮਰੀ ਮੈਂਬਰ ਹਨ ਉਨ੍ਹਾਂ ਨੂੰ ਵੋਟ ਪਾਉਣ ਦਾ ਹਕ ਹੈ, ਇਸ ਲਈ ਜਿਨੇ ਪ੍ਰਾਇਮਰੀ ਮੈਂਬਰ ਹਨ ਉਹ ਬੈਕਵਰਡ ਕਲਾਸ ਨੂੰ ਕੋਆਪਟ ਕਰਨਗੇ।

**ਸ੍ਰੀ ਵਿੱਸ਼ਵਾ ਮਿੱਤਰ ਸੇਖੜੀ** : ਸਪੀਕਰ ਸਾਹਿਬ, ਪ੍ਰਾਇਮਰੀ ਮੈਂਬਰਜ਼ ਦੀ ਤਸ਼ਰੀਹ ਨਹੀਂ ਹੋਈ। ਇਨ੍ਹਾਂ ਦੀ ਪਹਿਲੀ ਸਟੇਟਮੈਂਟ ਇਹ ਹੈ ਕਿ ਇਲੈਕਟਿਡ ਮੈਂਬਰਜ਼ ਕਰਨਗੇ ਦੂਸਰੀ ਸਟੇਟਮੈਂਟ ਇਹ ਹੈ ਕਿ .............. (ਸ਼ੋਰ)

**ਸ੍ਰੀ ਸਪੀਕਰ** : Please resume your seat ਸਾਰੇ ਮੈਂਬਰਜ਼ ਬੋਲਣਗ ਤਾਂ ਠੀਕ ਨਹੀਂ । (Please resume your seat. It is not proper if all the members start speaking simultaneously.)

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਬਿਲ ਦੀ ਕਲਾਜ਼ 16 ਵੇਖ ਲੈਣ ਉਸ ਵਿਚ ਪ੍ਰਾਇਮਰੀ ਮੈਂਬਰਜ਼ ਦੀ ਡੈਫੀਨੀਸ਼ਨ ਦਿਤੀ ਗਈ ਹੈ । (ਸ਼ੋਰ)

**ਸ੍ਰੀ ਸਪੀਕਰ** : ਤੁਸੀਂ ਡੈਫੀਨੀਸ਼ਨ ਕਲੀਅਰ ਕਰ ਦਿਓ (Please clarify the definition.)

**ਰਾਜ ਮੰਤਰੀ ਵਿਕਾਸ** : ਸਪੀਕਰ ਸਾਹਿਬ, ਅਸਲ ਗਲ ਤਾਂ ਇਹ ਹੈ ਕਿ ਇਹ ਬੈਕਵਰਡ ਕਲਾਸਿਜ਼ ਤੋਂ ਇਲਰਜਕ ਹਨ । ਜਿਹੜੇ ਪ੍ਰਾਇਮਰੀ ਮੈਂਬਰਜ਼ ਬਣ ਚੁੱਕੇ ਹਨ ਅਸੀਂ ਉਨ੍ਹਾਂ ਤੋਂ ਵੋਟ ਦਾ ਹਕ ਕਿਵੇਂ ਲੈ ਸਕਦੇ ਹਾਂ। ਵੋਟ ਦੇਣ ਦਾ ਉਨ੍ਹਾਂ ਦਾ ਹਕ ਹੈ ਉਹ ਇਸ ਹਕ ਨੂੰ ਇਸਤੇਮਾਲ ਕਰਨਗੇ। (ਸ਼ੋਰ)

**ਸਰਦਾਰ ਰਣਧੀਰ ਸਿੰਘ ਚੀਮਾ**: ** ** **

**ਸ੍ਰੀ ਸਪੀਕਰ** : ਚੀਮਾ ਸਾਹਿਬ, ਜੋ ਕੁਝ ਬਗੈਰ ਪਰਮਿਸ਼ਨ ਆਫ ਦੀ ਚੇਅਰ ਤੋਂ ਕਹਿੰਦੇ ਹਨ ਇਹ ਰਿਕਾਰਡ ਨਾ ਕੀਤਾ ਜਾਵੇ। (ਸ਼ੋਰ) ਤੁਹਾਨੂੰ ਸਮਝ ਨਾ ਆਵੇ ਤਾਂ ਕੀ ਕਰੀਏ । ਤੁਸੀਂ ਬਾਰ ਬਾਰ ਉਹੀ ਗਲ ਰਪੀਟ ਕਰ ਰਹੇ ਹੋ । (Whatever is being said by Sardar Randhir Singh Cheema without the permission of the Chair, should not be recorded (Noise) What can be done if you do not understand it. You are repeating the same thing time and again.)

**ਸਰਦਾਰ ਬਸੰਤ ਸਿੰਘ ਖਾਲਸਾ** : ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ। ਇਹ ਜਨਤਾ ਦੀਆਂ ਵੋਟਾਂ ਲੈ ਕੇ ਆਏ ਹਨ। ਇਨ੍ਹਾਂ ਦਾ ਇਹ ਇਖਲਾਕੀ ਫਰਜ਼ ਹੈ ਕਿ ਜੇ ਕੋਈ ਗਲ ਇਹ ਕਰਨ ਤਾਂ ਉਹ ਜਨਤਾ ਤੋਂ ਪੁਛ ਕੇ ਕਰਨ । ਇਹ ਪ੍ਰਾਇਮਰੀ ਮੈਂਬਰ ਦੀ ਰਟ ਲਾਈ ਜਾਂਦੇ ਹਨ ਅਸੀਂ ਇਨ੍ਹਾਂ ਤੋਂ ਪੁਛਦੇ ਹਾਂ ਕਿ ਪ੍ਰਾਇਮਰੀ ਮੈਂਬਰ ਦੀ ਤਸ਼ਰੀਹ ਕੀ ਹੈ ।

**State Development Minister** : Co-opted members shall have the same rights and privileges as the primary members and shall have the right to vote at a meeting of the Panchayat Samiti.

**ਮਾਲ ਅਤੇ ਚੋਣ ਮੰਤਰੀ** : ਪ੍ਰਾਇਮਰੀ ਮੈਂਬਰ ਬਾਰੇ, ਇਹ ਸੈਕਸ਼ਨ 5 ਪੜ੍ਹ ਲੈਣ। ਸਾਨੂੰ ਕਿਉਂ ਪੁੱਛਦੇ ਹਨ ।

---

**Not recorded as ordered by the Chair.

**ਰਾਜ ਮੰਤਰੀ ਵਿਕਾਸ :** ਜਿਹੜੇ ਵੀ ਪਰਾਇਮਰੀ ਮੈਂਬਰ ਹੋਣਗੇ ਉਹ ਕੋਆਪਟਿਡ ਹੋਣਗੇ। ਇਥੇ ਇਕ ਗਲ ਸਰਦਾਰ ਬਲਵਿੰਦਰ ਸਿੰਘ ਨੇ ਕਹੀ ਸੀ, ਉਨ੍ਹਾਂ ਦੀ ਗਲ ਤੋਂ ਮੈਂ ਅਨੁਭਵ ਕੀਤਾ ਸੀ ਕਿ ਉਹ ਮੀਟਿੰਗ ਬੁਲਾਉਣ ਤੋਂ ਝਿਝਕਦੇ ਹਨ........... (ਸ਼ੋਰ)

**ਸਰਦਾਰ ਸੁਖਦੇਵ ਸਿੰਘ ਢੀਂਡਸਾ :** ਇਕ ਮਹੀਨੇ ਵਿਚ ਤਿੰਨ ਤਿੰਨ ਤਰੀਕਾਂ ਦੇਣੀਆਂ ਇਹ ਕਿਥੋਂ ਦੀ ਅਕਲਮੰਦੀ ਹੈ।

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਇਸ ਵੇਲੇ ਜੋ ਬਿਲ ਪੇਸ਼ ਹੋਇਆ ਹੈ ਇਸ ਤੇ ਕਾਫੀ ਡਿਸਕਸ਼ਨ ਹੋ ਚੁੱਕੀ ਹੈ। ਮੈਂਬਰ ਸਾਹਿਬਾਨ ਜੇ ਬਿਲ ਦੇ ਮੁਤਾਲਿਕ ਰੈਲੇਵੈਂਟ ਰਹਿਣ ਤਾਂ ਹੀ ਠੀਕ ਗਲ ਹੋਵੇਗੀ। ਜਿਸ ਤਰ੍ਹਾਂ ਦੇ ਹੁਣ ਕੁਐਸਚਨ ਆਨਸਰ ਇਥੇ ਹੋ ਰਹੇ ਹਨ, ਇਹ ਰੂਲਜ਼ ਦੇ ਵਿਚ ਪਰੋਵਾਈਡ ਨਹੀਂ ਕਰਦੇ। ਇਸ ਲਈ ਬਿਲ ਦੇ ਮੁਤਾਲਿਕ ਰੈਲੇਵੈਂਟ ਗਲਾਂ ਹੀ ਹੋਕੇ ਇਹ ਪਾਸ ਹੋਣਾ ਚਾਹੀਦਾ ਹੈ।

**ਸਰਦਾਰ ਧੰਨਾ ਸਿੰਘ ਗੁਲਸ਼ਨ :** ਮੈਂ ਸੁਜੈਸਟ ਕਰਨਾ ਚਾਹੁੰਦਾ ਹਾਂ ਕਿ ਗਲ ਇਕ ਛੋਟੀ ਜਿਹੀ ਹੈ ਪਰ ਵਜ਼ੀਰ ਸਾਹਿਬ ਭੁਲੇਖੇ ਵਿਚ ਆਪ ਹੀ ਉਲਝੇ ਹੋਏ ਹਨ। ਇਹ ਪਰਾਇਮਰੀ ਮੈਂਬਰ ਉਨ੍ਹਾਂ ਨੂੰ ਕਹਿੰਦੇ ਹਨ ਕਿ ਜਿਨ੍ਹਾਂ ਨੇ ਵੋਟ ਪਾਣੀ ਹੈ। ਇਹ ਉਨ੍ਹਾਂ ਬਲਾਕ ਸੰਮਤੀਆਂ ਦੇ ਮੈਂਬਰਾਂ ਨੂੰ ਵੀ ਪਰਾਇਮਰੀ ਮੈਂਬਰ ਕਹਿੰਦੇ ਹਨ ਜਿਨ੍ਹਾਂ ਨੂੰ ਕਿ ਇਨ੍ਹਾਂ ਕੋਆਪਟ ਹੀ ਨਹੀਂ ਕੀਤਾ। (ਸ਼ੋਰ)

**ਸ੍ਰੀ ਪਿਆਰਾ ਰਾਮ ਧੰਨੋਵਾਲੀ :** ਸਪੀਕਰ ਸਾਹਿਬ, ਇਸ ਬਿਲ ਦੇ ਸਟੇਟਮੈਂਟ ਆਫ਼ ਆਬਜੈਕਟਸ ਐਂਡ ਰੀਜ਼ਨਜ਼ ਦੇ ਵਿਚ ਸਾਫ ਲਿਖਿਆ ਹੋਇਆ ਹੈ ਅਤੇ ਨੰਬਰ 4 ਦੇ ਰੂਲਜ਼ ਦੇ ਵਿਚ ਹੈ ਕਿ ਕਿਸ ਨੂੰ ਕੋਆਪਟ ਕਰਨਾ ਹੈ। (ਸ਼ੋਰ)

**ਮਾਲ ਅਤੇ ਚੋਣ ਮੰਤਰੀ :** ਇਹ ਬਿਲ ਦੀ ਸੈਕਸ਼ਨ 3 ਦੇ ਵਿਚ ਬੜਾ ਕਲੀਅਰ ਹੈ। ਫੇਰ ਸੈਕਸ਼ਨ 5 ਦੇ ਵਿਚ ਕੋਆਪਸ਼ਨ ਦੇ ਬਾਰੇ ਸਾਫ ਹੈ। ਕੋਈ ਨਵੀਂ ਗਲ ਨਹੀਂ ਸਿਰਫ ਮੈਂਬਰਜ਼ ਦੀ ਤਾਦਾਦ ਦਾ ਸਵਾਲ ਹੈ। (ਸ਼ੋਰ)

**ਰਾਜ ਮੰਤਰੀ ਵਿਕਾਸ :** (ਸ਼ੋਰ) ਮੈਂ ਅਰਜ਼ ਕਰ ਦੇਵਾਂ ਕਿ ਏਥੇ ਸਰਦਾਰ ਬਲਵਿੰਦਰ ਸਿੰਘ ਨੇ ਇਕ ਗਲ ਇਹ ਆਖੀ ਸੀ ਕਿ ਫੰਡਜ਼ ਨਹੀਂ ਦਿੱਤੇ। ਫੇਰ ਜਿਹੜੀਆਂ ਜ਼ਮੀਨਾਂ ਤੇ ਕਬਜ਼ੇ ਲੋਕਾਂ ਨੇ ਕੀਤੇ ਹਨ ਉਨ੍ਹਾਂ ਬਾਰੇ ਵੀ ਕਿਹਾ ਗਿਆ ਪਰ ਮੈਂ ਉਨ੍ਹਾਂ ਨੂੰ ਦਸ ਦੇਵਾਂ ਕਿ ਅਸੀਂ ਉਨ੍ਹਾਂ ਤੋਂ ਛੁਡਾ ਰਹੇ ਹਾਂ।ਲੋਕ ਉਥੇ ਸਿਨਮਾ ਘਰ ਬਣਾ ਰਹੇ ਹਨ, ਪਰ ਹੋਵੇਗਾ ਉਹੀ ਜੋ ਸੰਮਤੀਆਂ ਚਾਹੁੰਦੀਆਂ ਹਨ। ਅਸੀਂ ਸਾਰੇ ਐਸੇ ਅਫਸਰ ਭੇਜਣੇ ਚਾਹੁੰਦੇ ਹਾਂ। ਜਿਹੜੇ ਬਲਾਕ ਸੰਮਤੀਆਂ ਨੂੰ ਆਪਣੇ ਪੈਰਾਂ ਤੇ ਖੜ੍ਹੇ ਹੋਣ ਦੇ ਵਿਚ ਸਹਾਈ ਹੋਣ। ਅਸੀਂ 2,93,00,000 ਰੁਪਏ ਰਾਹੀਂ ਇਸ ਸਾਲ ਪਿੰਡਾਂ ਦੇ ਵਿਚ ਡਿਵੈਲਪਮੈਂਟ ਕਰ ਰਹੇ ਹਾਂ। ਜਿਨ੍ਹਾਂ ਪਿੰਡਾਂ ਦੇ ਪਾਸ ਆਪਣਾ ਪੈਸਾ ਹੈ ਉਥੇ ਸੀ. ਡੀ. ਗਰਾਂਟ ਵੀ ਅਸੀਂ ਦੇਂਦੇ ਹਾਂ। ਫੇਰ ਅਸੀ; ਇਕ ਪੂਲ ਮਨੀ ਵੀ ਕਾਇਮ ਕਰਨੀ ਹੈ ਜਿਸ ਦੇ ਵਿਚ ਇਕ ਲੱਖ ਦੇ ਕਰੀਬ ਰਕਮ ਹੋਵੇਗੀ। ਚੰਡੀਗੜ੍ਹ ਵਿਖੇ ਇਕ ਡਿਵੈਲਪਮੈਂਟ ਬੋਰਡ ਕਾਇਮ ਕਰਨਾ ਹੈ ਜਿਹੜਾ ਉਨ੍ਹਾਂ ਨੂੰ ਪੈਸਾ ਪਹੁੰਚਾਵੇ। ਇਥੇ ਕੋਆਪਰੇਟਿਵ ਡਿਪਾਰਟਮੈਂਟ ਦੇ ਮੁਤਾਲਿਕ ਵੀ ਕੋਈ ਗਲ ਕਹੀ ਗਈ ਸੀ ਉਸ ਦੇ ਮੁਤਾਲਿਕ ਉਹ ਮੁਤੱਲਿਕਾ ਮੰਤਰੀ ਤੋਂ ਪੁਛ ਲੈਣ।

ਸਰਦਾਰ ਵਰਿਆਮ ਸਿੰਘ ਨੇ ਕਿਹਾ ਸੀ ਕਿ ਪਿੰਡ ਕਲਾਨੌਰ ਵਿਖੇ ਕੋਈ ਇਲੈਕਸ਼ਨ ਨਹੀਂ ਹੋਈ। ਉਸ ਬਾਰੇ ਬੇਨਤੀ ਹੈ ਕਿ ਡਿਪਾਰਟਮੈਂਟ ਵਲੋਂ ਇਹ ਕਿਹਾ ਗਿਆ ਕਿ ਨੋਟੀਫਿਕੇਸ਼ਨ ਵਿਚ ਆਖਰੀ ਤਰੀਕ 30 ਅਪਰੈਲ ਹੈ। ਜੇ ਉਦੋਂ ਤਕ ਕੁਆਪਸ਼ਨ ਹੋ ਗਈ ਤਾਂ ਠੀਕ ਹੈ ਨਹੀਂ ਤਾਂ ਫਿਰ ਉਸ ਲਈ ਨਵੀਂ

[ਰਾਜ ਮੰਤਰੀ]

ਨੋਟੀਫਿਕੇਸ਼ਨ ਕਰਨੀ ਪਏਗੀ। ਇਹ ਕਿਹਾ ਗਿਆ ਕਿ ਹਾਈ ਕੋਰਟ ਦੀ ਜੱਜਮੈਂਟ ਆਈ। ਇਹ ਗਲਤ ਗੱਲ ਹੈ। ਹਾਈਕੋਰਟ ਨੇ ਇਸ ਬਾਰੇ ਕੋਈ ਜੱਜਮੈਂਟ ਨਹੀਂ ਦਿੱਤੀ। ਕੇਸ ਦੀ ਸੁਣਵਾਈ ਹੀ 14 ਤਰੀਕ ਨੂੰ ਹੋਣੀ ਹੈ ਅਤੇ ਡਿਪਾਰਟਮੈਂਟ ਨੂੰ ਸੁਣਨ ਤੋਂ ਬਾਅਦ ਜੱਜਮੈਂਟ ਆਉਣੀ ਹੈ। ਮੈਂ ਅਰਜ਼ ਕਰਾਂਗਾ ਕਿ ਇਥੇ ਬੈਠ ਕੇ ਸਾਨੂੰ ਆਪਣੇ ਡਿਸਟ੍ਰਿਕਟ ਦਾ ਪਾਲੇਟਿਕਸ ਡਿਸਕਸ ਨਹੀਂ ਕਰਨਾ ਚਾਹੀਦਾ। ਉਹ ਅਸੀਂ ਵਖਰੇ ਬੈਠ ਕੇ ਡਿਸਕਸ ਕਰ ਲਵਾਂਗੇ। ਸਪੀਕਰ ਸਾਹਿਬ, ਮੈਂ ਇਕ ਗਲ ਸਪਸ਼ਟ ਕਰ ਦੇਣੀ ਚਾਹੁੰਦਾ ਹਾਂ ਕਿ ਮੈਂ ਕੁਰੱਪਟ ਆਦਮੀ ਕੋਈ ਨਹੀਂ ਛਡਣਾ, ਭਾਵੇ; ਉਹ ਕਿਸੇ ਵੀ ਪਾਰਟੀ ਦਾ ਹੋਵੇ। ਭਾਵੇਂ ਉਹ ਆਪਣਾ ਆਦਮੀ ਹੋਵੇ ਜਾਂ ਕਿਸੇ ਹੋਰ ਦਾ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਹੁਣ ਸਾਨੂੰ ਇਹ ਬਿਲ ਕਲਾਜ਼ ਬਾਈ ਕਲਾਜ਼ ਪਾਸ ਕਰ ਦੇਣਾ ਚਾਹੀਦਾ ਹੈ।

**Mr. Speaker :** Question is—

That the Punjab Panchayat Samitis and Zila Parishads (Second Amendment) Bill, be taken into consideration at once.

*The motion was carried.*

**Mr. Speaker :** Now the House will proceed to consider the Bill Clause by Clause.

SUB-CLAUSE (2) OF CLAUSE 1

**Mr. Speaker :** Question is—

That Sub Clause (2) of Clause 1 stand part of the Bill.

*The motion was carried.*

CLAUSE 2

**Mr. Speaker :** Question is—

That Clause 2 stand part of the Bill.

*The motion was carried.*

CLAUSE 3

**Mr. Speaker :** Question is—

That Clause 3 stand part of the Bill.

*The motion was carried.*

CLAUSE 4

**Mr. Speaker :** Question is—

That Clause 4 stand part of the Bill.

*The motion was carried.*

CLAUSE 5

**Mr. Speaker :** Question is—

That Clause 5 stand part of the Bill.

*The motion was carried.*

CLAUSE 6

**Mr. Speaker :** Question is—

That Clause 6 stand part of the Bill.

*The motion was carried.*

CLAUSE 7

**Mr. Speaker :** Question is—

That Clause 7 stand part of the Bill.

*The Motion was carried.*

CLAUSE 8

**Mr. Speaker :** Question is—

That Clause 8 stand part of the Bill.

*The motion was carried.*

SUB CLAUSE (1) OF CLAUSE 1

**Mr. Speaker :** Question is—

That Sub-Clause (1) of Clause 1 stand part of the Bill.

*The motion was carried.*

TITLE

**Mr. Speaker :** Question is—

That title be the title of the Bill.

*The motion was carried.*

**Minister of State for Development** (Sardar Santokh Singh Randhawa): Sir, I beg to move—

That the Punjab Panchayat Samitis and Zila Parishads (Second Amendment) Bill, be passed.

**Mr. Speaker :** Motion moved—

That the Punjab Panchayat Samitis and Zila Parishads (Second Amendment) Bill, be passed.

(ਇਸ ਵੇਲੇ ਸਰਦਾਰ ਵਰਿਆਮ ਸਿੰਘ ਭਾਗੋਵਾਲੀਆ ਬੋਲਣ ਲਈ ਖੜੇ ਹੋਏ।)

**ਸ੍ਰੀ ਸਪੀਕਰ**: ਸਿਰਫ ਬਿਲ ਬਾਰੇ ਹੀ ਬੋਲਣਾ। (Please confine your speech to the Bill.)

**ਸਰਦਾਰ ਵਰਿਆਮ ਸਿੰਘ ਭਾਗੋਵਾਲੀਆ**(ਸ੍ਰੀਹਰਗੋਬਿੰਦਪੁਰ): ਸਪੀਕਰ ਸਾਹਿਬ, ਜੋ ਕੁਝ ਵਜ਼ੀਰ ਸਾਹਿਬ ਨੇ ਕਿਹਾ ਹੈ ਉਸ ਦਾ ਜਵਾਬ ਦੇਣ ਦਾ ਮੈਨੂੰ ਹਕ ਹੈ। ਸਪੀਕਰ ਸਾਹਿਬ, ਇਥੇ ਮਨਿਸਟਰ ਸਾਹਿਬ ਨੇ ਨੋਟੀਫਿਕੇਸ਼ਨ ਦੀ ਗੱਲ ਕੀਤੀ ਕਿ ਉਸ ਵਿਚ 30 ਤਰੀਕ ਦਿਤੀ ਹੋਈ ਸੀ। ਪਰ ਮੈਂ ਇਸ ਸਬੰਧ ਵਿਚ ਅਰਜ਼ ਕਰਨੀ ਚਾਹੁੰਦਾ ਹਾਂ ਕਿ ਨੋਟੀਫਿਕੇਸ਼ਨ ਇਕ ਐਗਜ਼ੈਕਟਿਵ ਆਰਡਰ ਹੈ ਅਤੇ ਉਹ ਇਸ ਅਸੈਂਬਲੀ ਦੁਆਰਾ ਪਾਸ ਕੀਤੇ ਹੋਏ ਕਾਨੂੰਨ ਨੂੰ ਸੁਪਰਸੀਡ ਨਹੀਂ ਕਰ ਸਕਦਾ ਅਤੇ ਇਸ ਹਾਊਸ ਦੁਆਰਾ ਮੈਂਬਰਾਂ ਨੂੰ ਜੋ ਰਾਈਟ ਦਿਤੇ ਗਏ ਹਨ ਉਨ੍ਹਾਂ ਨੂੰ ਕਨਫਿਸਕੇਟ ਨਹੀਂ ਕਰ ਸਕਦਾ। ਮਨਿਸਟਰ ਸਾਹਿਬ ਦੀ ਇਸ ਬਾਰੇ ਇੰਟਰਪ੍ਰੀਟੇਸ਼ਨ ਗਲਤ ਹੈ। ਇਨ੍ਹਾਂ ਕਿਹਾ ਹੈ ਕਿ ਮੈਂ ਹਾਈ ਕੋਰਟ ਦੀ ਜਜਮੈਂਟ ਦੀ ਗਲ ਕੀਤੀ ਹੈ, ਇਹ ਗਲਤ ਗਲ ਹੈ, ਮੈਂ ਅਜਿਹੀ ਕੋਈ ਗਲ ਨਹੀਂ ਕੀਤੀ। ਇਸ ਕੇਸ ਵਿਚ ਮੈਲਾਫਾਈਡ ਇੰਟੈਨਸ਼ਨ ਚਾਰਜ ਕੀਤੀ ਹੈ। ਕੈਬਨਿਟ ਦੀ ਜਾਣਕਾਰੀ ਵਿਚ ਵੀ ਇਹ ਗਲ ਨਹੀਂ ਹੋਣੀ. ਨਹੀਂ ਤਾਂ ਇਹ ਗਲ ਕਦੇ ਨਾ ਹੁੰਦੀ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਉਹ ਇਸ ਮਾਮਲੇ ਵਿਚ ਇਨਕੁਆਇਰੀ ਕਰਵਾਉਣ ਕਿ ਇਸ ਢੰਗ ਨਾਲ ਇਹ ਸਾਰੀ ਗੱਲ ਕੀਤੀ ਗਈ ਹੈ। ਡਿਸਟ੍ਰਿਕਟ ਦੇ ਪਾਲੇਟਿਕਸ ਦੀ ਗਲ ਇਹ ਕਰਦੇ ਹਨ, ਮੈਂ ਨਹੀਂ ਕੀਤੀ।

ਦੂਸਰੀ ਗਲ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਮਨਿਸਟਰ ਸਾਹਿਬ ਨੇ ਇਸ ਬਿਲ ਰਾਹੀਂ ਕੁਆਪਸ਼ਨ ਦਾ ਅਧਿਕਾਰ ਸਾਰੇ ਮੈਂਬਰਾਂ ਨੂੰ ਦੇ ਦਿਤਾ ਹੈ, ਇਹ ਸਿਰਫ ਇਲੈਕਟਿਡ ਮੈਂਬਰਾਂ ਨੂੰ ਹੋਣਾ ਚਾਹੀਦਾ ਹੈ ਕੁਆਪਟਿਡ ਮੈਂਬਰਾਂ ਨੂੰ ਨਹੀਂ। ਕਿਉਂਕਿ ਜੇ ਕੁਆਪਟਿਡ ਮੈਂਬਰ ਨਾ ਹੋਵੇ ਤਾਂ ਸੀਟ ਖਾਲੀ ਹੋ ਜਾਂਦੀ ਹੈ। ਇਹ ਚੀਜ਼ ਵੀ ਕਲੀਅਰ ਹੋਣੀ ਚਾਹੀਦੀ ਹੈ।

**ਮਾਲ ਅਤੇ ਚੋਣ ਮੰਤਰੀ**: ਸਪੀਕਰ ਸਾਹਿਬ, ਇਥੇ ਹਾਈ ਕੋਰਟ ਦੀ ਜਜਮੈਂਟ ਦਾ ਜ਼ਿਕਰ ਆਇਆ ਹੈ, ਅਸੀਂ ਇਸ ਨੂੰ ਐਗਜ਼ਾਮਿਨ ਕਰਨ ਦਾ ਯਤਨ ਕੀਤਾ ਹੈ...... (ਵਿਘਨ)

**ਕਈ ਆਵਾਜ਼ਾਂ**: ਪਰ ਜਜਮੈਂਟ ਤਾਂ ਹਾਲੇ ਆਈ ਹੀ ਨਹੀਂ (ਹਾਸਾ)

**ਸਰਦਾਰ ਰਣਧੀਰ ਸਿੰਘ ਚੀਮਾ** (ਸਰਹੰਦ): ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬਿਲ ਪਾਸ ਹੋਣ ਤੋਂ ਪਹਿਲਾਂ ਵਜ਼ੀਰ ਸਾਹਿਬ ਤੋਂ ਕੁਝ ਗਲਾਂ ਦੀ ਵਜ਼ਾਹਤ ਮੰਗਣੀ ਚਾਹੁੰਦਾ ਹਾਂ। 2-3 ਪੁਆਇੰਟ ਕਲੀਅਰ ਨਹੀਂ ਹੋਏ। ਵਜ਼ੀਰ ਸਾਹਿਬ ਨੇ ਇਨ੍ਹਾਂ ਬਾਰੇ ਆਪਣੀ ਸਟੇਟਮੈਂਟ 4 ਵਾਰ ਬਦਲੀ ਹੈ। ਇਨ੍ਹਾਂ ਨੂੰ ਆਪਣੇ ਤੇ ਵੀ ਇਤਬਾਰ ਨਹੀਂ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਉਹ ਤਿਆਰ ਹੋ ਕੇ ਆਇਆ ਕਰਨ।

ਪਹਿਲੀ ਗਲ, ਸਪੀਕਰ ਸਾਹਿਬ, ਜੋ ਮੈਂ ਕਹਿਣੀ ਹੈ ਉਹ ਇਹ ਹੈ ਕਿ ਇਨ੍ਹਾਂ ਨੇ ਕਿਹਾ ਹੈ ਕਿ ਪਹਿਲੀ ਮੀਟਿੰਗ ਦੇ 30 ਦਿਨ ਦੇ ਅੰਦਰ ਅੰਦਰ ਜੇ ਕੁਆਪਸ਼ਨ ਨਾ ਹੋਈ ਤਾਂ ਸਰਕਾਰ ਕਰੇਗੀ। ਇਹ ਪੁਆਇੰਟ ਕਲੀਅਰ ਨਹੀਂ ਹੋਇਆ ਕਿਉਂਕਿ ਹੁਣ ਤਾਂ ਪਹਿਲੀ ਮੀਟਿੰਗ ਹੋਏ ਨੂੰ

[ਸਰਦਾਰ ਰਣਧੀਰ ਸਿੰਘ ਚੀਮਾ]

2 ਮਹੀਨੇ ਹੋ ਗਏ ਹਨ। ਇਹ ਹੁਣ ਕਹਿ ਰਹੇ ਹਨ ਕਿ ਜੇ ਮਹੀਨੇ ਵਿਚ ਨਾ ਕੁਆਪਸ਼ਨ ਹੋਈ ਤਾਂ ਸਰਕਾਰ ਕਰੇਗੀ। ਇਸ ਦਾ ਮਤਲਬ ਹੈ ਕਿ ਹੁਣ ਸਾਰੀਆਂ ਕੁਆਪਸ਼ਨਾਂ ਸਰਕਾਰ ਆਪ ਕਰੇਗੀ। ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਉਹ ਇਥੇ ਇਹ ਗੱਲ ਸਪਸ਼ਟ ਕਰਨ ਕਿ ਇਹ 30 ਦਿਨ ਦੀ ਮਿਆਦ ਅਜ ਤੋਂ ਬਾਅਦ ਲਾਗੂ ਹੋਵੇਗੀ।

ਦੂਜੀ ਗੱਲ, ਸਪੀਕਰ ਸਾਹਿਬ, ਮੈਂ ਕਹਿਣੀ ਚਾਹੁੰਦਾ ਹਾਂ ਪ੍ਰਾਇਮਰੀ ਮੈਂਬਰਾਂ ਬਾਰੇ। ਸਪੀਕਰ ਸਾਹਿਬ, ਇਥੇ ਡੈਮੋਕ੍ਰੇਸੀ ਦਾ ਰਾਜ ਹੈ। ਇਸ ਲਈ ਕੁਆਪਸ਼ਨ ਲਈ ਵੋਟ ਦੇਣ ਦਾ ਅਧਿਕਾਰ ਸਿਰਫ਼ ਪ੍ਰਾਇਮਰੀ ਮੈਂਬਰ ਨੂੰ ਹੋਣਾ ਚਾਹੀਦਾ ਹੈ। ਪ੍ਰਾਇਮਰੀ ਮੈਂਬਰ ਕਿਹੜੇ ਪ੍ਰਾਇਮਰੀ ਮੈਂਬਰ ਉਹ ਜਿਹੜੇ ਜਨਰਲ ਹਾਊਸ ਵਿਚ ਚੁਣੇ ਗਏ, 19 ਮੈਂਬਰ। ਇਹ ਮੈਂਬਰ ਹੀ ਕੁਆਪਸ਼ਨ ਲਈ ਵੋਟਾਂ ਦੇਣ ਬਾਕੀ ਕੁਆਪਟਿਡ ਮੈਂਬਰਾਂ ਨੂੰ ਇਸ ਕੁਆਪਸ਼ਨ ਲਈ ਵੋਟਾਂ ਦੇਣ ਦਾ ਅਧਿਕਾਰ ਨਹੀਂ ਹੋਣਾ ਚਾਹੀਦਾ, ਅਤੇ 30 ਦਿਨ ਵਾਲੀ ਮਿਆਦ ਵੀ ਅੱਜ ਤੋਂ ਬਾਅਦ ਲਾਗੂ ਹੋਣੀ ਚਾਹੀਦੀ ਹੈ। ਨਹੀਂ ਤਾਂ, ਸਪੀਕਰ ਸਾਹਿਬ, ਸਰਕਾਰ ਨੇ ਆਪਣੇ ਹਥ ਵਿਚ ਜੋ ਕੁਆਪਸ਼ਨ ਦਾ ਅਧਿਕਾਰ ਲਿਆ ਹੈ, ਇਹ ਡੈਮੋਕ੍ਰੇਸੀ ਲਈ ਮਾੜਾ ਹੈ ਅਤੇ ਇਸ ਨਾਲ ਇਨ੍ਹਾਂ ਦੇ ਮੂੰਹ ਤੇ ਕਾਲਖ ਲਗੇਗੀ।

**ਸਰਦਾਰ ਸੁਰਜੀਤ ਸਿੰਘ** (ਬਰਨਾਲਾ): ਸਪੀਕਰ ਸਾਹਿਬ, ਬਹੁਤ ਸਿੰਪਲ ਜਿਹਾ ਕਾਨੂੰਨ ਹੈ। ਇਹ ਬਹੁਤ ਕੰਪਲੀਕੇਟਿਡ ਗਲ ਨਹੀਂ ਸੀ ਪਰ ਇਨ੍ਹਾਂ ਨੇ ਆਪਣੀ ਸਟੇਟਮੈਂਟ ਚਾਰ ਵਾਰੀ ਬਦਲੀ ਹੈ ਚਾਰ ਵਾਰੀ ਇਨ੍ਹਾਂ ਨੂੰ ਪਰਚੀਆਂ ਆਈਆਂ ਹਨ ਅਤੇ ਚਾਰ ਵਾਰੀ ਹੀ ਸਟੇਟਮੈਂਟ ਬਦਲੀ ਗਈ ਹੈ। ਜਿਉਂ ਜਿਉਂ ਇਨ੍ਹਾਂ ਨੇ ਵਜ਼ੀਰਾਂ ਦੀ ਸਹਾਇਤਾ ਲਿੱਤੀ ਹੈ ਤਿਉਂ ਤਿਉਂ ਇਨ੍ਹਾਂ ਦੀ ਸਟੇਟਮੈਂਟਾਂ ਬਦਲੀਆਂ ਹਨ। ਹੁਣੇ ਇੱਕ ਵਜ਼ੀਰ ਸਾਹਿਬ ਨੇ ਕੁਝ ਹੋਰ ਕਿਹਾ ਹੈ। ਸਿੰਪਲ ਮੈਟਰ ਨੂੰ ਲੈਕੇ ਕਨਫਿਊਜ਼ ਹੋਈ ਬੈਠੇ ਹਨ। ਮੈਂ ਬੇਨਤੀ ਕਰਾਂਗਾ ਕਿ ਜਾਂ ਤਾਂ ਹਾਊਸ ਕਲ ਤੇ ਵਧਾ ਦਿਉ ਤਾਂ ਕਿ ਇਹ ਗਲ ਨੂੰ ਕਲ ਨੂੰ ਆਕੇ ਕਲੀਅਰ ਕਰ ਸਕਣ। (ਵਿਘਨ)

**ਸਰਦਾਰ ਕਰਨੈਲ ਸਿੰਘ ਮਰੜ੍ਹੀ**: ਸਪੀਕਰ ਸਾਹਿਬ, ਮੈਂ ਪਹਿਲਾਂ ਦਸਿਆ ਸੀ ਕਿ ਇਹ ਸ਼ਰਾਬੀ ਹੋਕੇ ਗਲਾਂ ਕਰ ਰਹੇ ਹਨ ਕੋਈ ਵਜ਼ੀਰ ਕੁਝ ਕਹਿ ਰਿਹਾ ਹੈ ਅਤੇ ਕੋਈ ਕੁਝ ਕਹਿ ਰਿਹਾ ਹੈ ਸਰਦਾਰ ਉਮਰਾਓ ਸਿੰਘ ਕੁਝ ਹੋਰ ਕਹਿ ਰਹੇ ਹਨ ਅਤੇ ਇਹ ਵਜ਼ੀਰ ਸਾਹਿਬ ਕੁਝ ਹੋਰ ਕਹਿ ਰਹੇ ਹਨ। (ਵਿਘਨ)

**ਰਾਜ ਮੰਤਰੀ ਵਿਕਾਸ**: ਬੈਕਵਰਡ ਕਲਾਸਿਜ਼ ਦੀ ਕੋਆਪਸ਼ਨ ਦੀ ਗਲ ਆਈ ਤਾਂ ਉਥੇ ਸਾਰੇ ਕਨਫਿਊਜ਼ ਹੋ ਗਏ। ਜਦੋਂ ਸਰਦਾਰ ਬਲਵਿੰਦਰ ਸਿੰਘ ਨੇ ਕਿਹਾ ਤਾਂ ਰੌਲਾ ਪੈ ਗਿਆ। ਸਰਦਾਰ ਸੁਰਜੀਤ ਸਿੰਘ ਨੇ ਜੋ ਕਿਹਾ ਹੈ ਉਸ ਬਾਰੇ ਮੈ ਕਹਿੰਦਾ ਹਾਂ ਕਿ ਮੈਂ ਪਹਿਲਾਂ ਵੀ ਪਰਾਇਮਰੀ ਮੈਂਬਰ ਕਿਹਾ ਸੀ ਅਤੇ ਹੁਣ ਵੀ ਪਰਾਇਮਰੀ ਮੈਂਬਰ ਕਹਿੰਦਾ ਹਾਂ। ਮੈ ਨਾਂ ਪਹਿਲਾਂ ਸਟੇਟਮੈਂਟ ਬਦਲੀ ਹੈ ਅਤੇ ਨਾ ਹੀ ਹੁਣ ਸਟੇਟਮੈਂਟ ਬਦਲੀ ਹੈ। (ਵਿਘਨ) ਮੈਂ, ਸਪੀਕਰ ਸਾਹਿਬ, ਬੇਨਤੀ ਕਰਦਾ ਹਾਂ ਕਿ ਹਾਊਸ ਦੇ ਜਿਹੜੇ ਪਰਾਇਮਰੀ ਮੈਂਬਰਜ਼ ਨੇ ਉਹ ਹੀ ਬੈਕਵਰਡ ਕਲਾਸਿਜ਼ ਦੀ ਕੋਆਪਸ਼ਨ ਕਰਨਗੇ। ਡੈਫੀਨੀਸ਼ਨ ਇਹ ਹੈ ਕਿ ਜੋ ਹਾਊਸ ਦਾ ਇਲੈਕਟਿਡ ਮੈਂਬਰ ਹੈ ਉਹੀ ਪਰਾਇਮਰੀ ਮੈਂਬਰ ਹੈ। (ਵਿਘਨ)

## EXTENSION OF TIME OF THE SITTING

**ਸ੍ਰੀ ਸਪੀਕਰ :** ਮੈਂ ਹਾਊਸ ਦੇ ਆਨਰੇਬਲ ਮੈਂਬਰਜ਼ ਨੂੰ ਬੇਨਤੀ ਕਰਾਂਗਾ ਕਿ ਇੱਕ ਹੋਰ ਰੈਜ਼ੋ - ਲਿਊਸ਼ਨ ਆ ਰਿਹਾ ਹੈ । ਇਸ ਲਈ ਹਾਊਸ ਦਾ ਸਮਾਂ ਹੋਰ ਐਕਸਟੈਂਡ ਹੋਣਾ ਚਾਹੀਦਾ ਹੈ । ਸਮਾਂ ਅੱਧਾ ਘੰਟਾ ਜੇ ਹਾਊਸ ਦੀ ਮਰਜ਼ੀ ਹੋਵੇ ਤਾਂ ਹੋਰ ਵਧਾ ਦਿੱਤਾ ਜਾਵੇ ।(I would submit that another Resolution is to come before the House. The time of the Sitting should therefore be extended. If the House agrees, the time may be extended by half an hour.)

**ਆਵਾਜ਼ਾਂ :** ਹਾਂ ਜੀ, ਹਾਂ ਜੀ ।

**ਸ੍ਰੀ ਸਪੀਕਰ :** ਹਾਊਸ ਦਾ ਸਮਾਂ ਅੱਧੇ ਘੰਟੇ ਲਈ ਹੋਰ ਵਧਾ ਦਿੱਤਾ ਜਾਂਦਾ ਹੈ । (The time of the sitting is extended by half an hour more.)

---

## THE PUNJAB PANCHAYAT SAMITIS AND ZILA PARISHADS (SECOND AMENDMENT) BILL, 1975 (*Resumption of Discussion*)

**ਰਾਜ ਮੰਤਰੀ ਵਿਕਾਸ :** ਜੱਥੇਦਾਰ ਵਰਿਆਮ ਸਿੰਘ ਜੀ ਦਾ ਮੈਂ ਜਵਾਬ ਦਿੱਤਾ ਸੀ (ਵਿਘਨ)

**ਸ੍ਰੀ ਸਪੀਕਰ :** ਕੋਈ ਇੰਟ੍ਰਪਸ਼ਨ ਨਹੀਂ ਹੋਣੀ ਚਾਹੀਦੀ ਹੈ । (There should be no interruption please.)

**ਰਾਜ ਮੰਤਰੀ ਵਿਕਾਸ :** ਜਿਹੜੀ ਗੱਲ ਜੱਥੇਦਾਰ ਵਰਿਆਮ ਸਿੰਘ ਨੇ ਕਿਹੀ ਸੀ ਹਾਈ ਕੋਰਟ ਦੇ ਮੁਤੱਲਕ । ਉਹਦੇ ਮੁਤੱਲਕ ਸਰਦਾਰ ਉਮਰਾਓ ਸਿੰਘ ਨੇ ਵੀ ਠੀਕ ਕਿਹਾ ਹੈ ਅਤੇ ਮੈਂ ਵੀ ਠੀਕ ਕਿਹਾ ਹੈ । ਉਨ੍ਹਾਂ ਨੇ ਤਾਂ ਜਨਰਲੀ ਤੌਰ ਤੇ ਕਿਹਾ ਹੈ । ਮੈਂ ਕਿਹਾ ਸੀ ਕਿ ਜਿਹੜਾ ਕਲਾਨੌਰ ਦੇ ਮੁਤੱਲਕ ਹੈ ਉਹਦੀ ਹਾਈ ਕੋਰਟ ਦੀ ਜੱਜਮੈਂਟ ਅਜੇ ਨਹੀਂ ਆਈ ਹੈ । (ਵਿਘਨ)

**Mr. Speaker:** Question is—

> That the Punjab Panchayat Samitis and Zila Parishads (Second Amendment) Bill be passed.

*The motion was carried.*

## SUSPENSION OF RULES 30 (3), 147 ETC.

**Revenue and Election Minister (Sardar Umrao Singh) :** Sir, I beg to move—

> That rules 30(3), 147 and other rules of Rules of Procedure and Conduct of Business in the Punjab Legislative Assembly be suspended in so far as it is necessary to move the following resolutions at to-day's sitting:—
>
> 1. Resolution regarding launching of Arya Bhatta.
> 2. Resolution regarding victory of democratic forces in South Vietnam and Combodia.

**Mr. Speaker ;** Motion moved—

> That rules 30(3), 147 and other rules of Rules of Procedure and Conduct of Business in the Punjab Legislative Assembly be suspended in so far as it is necessary to move the following resolution s at to-day's sitting :—
>
> 1. Resolution regarding launching of Arya Bhatta.
> 2. Resolution regarding victory of democratic forces in South Vietnam and Combodia.

**Mr. Speaker**: Question is—

That rules 30 (3), 147 and other rules of Rules of Procedure and Conduct of Business in the Punjab Legislative Assembly be suspended insofar as it is necessary to move the following resolutions at to-day's sitting —

1. Resolution regarding launching of Arya Bhatta
2. Resolution regarding victory of democratic forces in South Vietnam and Combodia.

*The motion was carried.*

## RESOLUTION RE-LAUNCHING OF ARYA BHATTA

**ਮੁਖ ਮੰਤਰੀ** (ਗਿਆਨੀ ਜ਼ੈਲ ਸਿੰਘ): ਸਪੀਕਰ ਸਾਹਿਬ, ਮੈਂ ਹਾਊਸ ਦੇ ਸਾਹਮਣੇ ਇੱਕ ਅਜਿਹਾ ਮਤਾ ਰਖਣ ਲਗਿਆ ਹਾਂ ਜਿਸ ਤੇ ਸਾਡੇ ਦੇਸ਼ ਦੀ ਸਾਰੀ ਨੇਸ਼ਨ ਜਿੰਨਾ ਮਾਣ ਕਰੇ ਉਨਾ ਥੋੜ੍ਹਾ ਹੈ। ਔਰ ਬਾਰ ਬਾਰ ਇਸ ਨੂੰ ਯਾਦ ਕਰਨ ਦਾ ਮਤਲਬ ਇਹ ਹੈ ਕਿ ਸਾਡੀਆਂ ਆਉਣ ਵਾਲੀਆਂ ਨਸਲਾਂ ਹੌਸਲੇ ਨਾਲ, ਦਲੇਰੀ ਨਾਲ, ਭਰੋਸੇ ਨਾਲ ਆਪਣੇ ਦੇਸ਼ ਦੇ ਕਦਮ ਅੱਗੇ ਵਧਦੇ ਦੇਖਕੇ ਉਹ ਕੰਮ ਕਰ ਸਕਣ। ਇਨਸਾਨ ਨੇ ਇਸ ਧਰਤੀ ਉਤੇ ਬਹੁਤ ਕੁਝ ਕੀਤਾ ਸੀ ਔਰ ਇਸ ਨੇ ਪਾਤਾਲ ਢੂੰਡਿਆ ਔਰ ਹੁਣ ਆਕਾਸ਼ ਨੂੰ ਢੂੰਡ ਰਿਹਾ ਹੈ। ਇਸ ਰੇਸ ਵਿਚ ਦੁਨੀਆਂ ਦੀਆਂ ਬਹੁਤ ਸਾਰੀਆਂ ਕੌਮਾਂ ਲਗੀਆਂ ਹੋਈਆਂ ਹਨ ਪਰ ਹੁਣ ਤਕ ਕੇਵਲ ਦਸ ਐਸੀਆਂ ਕੌਮਾਂ ਸਨ ਜਿਹੜੀਆਂ ਆਕਾਸ਼ ਦੇ ਮਾਮਲੇ ਵਿਚ ਨਾਲਿਜ ਹਾਸਲ ਕਰ ਸਕੀਆਂ ਔਰ ਹਿੰਦੁਸਤਾਨ ਗਿਆਰਵੀਂ ਕੌਮ ਹੈ ਜਿਸ ਨੇ ਆਪਣੇ ਤਜਰਬੇ, ਆਪਣੀ ਸਾਇੰਸ ਦੀ ਪ੍ਰਗਤੀ ਨਾਲ ਆਕਾਸ਼ ਦਾ ਗਿਆਨ ਪ੍ਰਾਪਤ ਕੀਤਾ ਹੈ ਔਰ ਇਸ ਦੀ ਦੁਨੀਆਂ ਭਰ ਦੇ ਸਾਇੰਸਦਾਨਾਂ ਨੇ ਪਰਸ਼ੰਸਾ ਕੀਤੀ ਹੈ। ਇਹ ਮਾਣ ਵਾਲੀ, ਸਤਿਕਾਰ ਵਾਲੀ ਗਲ ਹੈ। ਮੈਂ ਹਾਊਸ ਦਾ ਸਮਾਂ ਜ਼ਿਆਦਾ ਨਾ ਲੈਂਦਾ ਹੋਇਆ ਮੈਂ ਇਸ ਮਤੇ ਦੇ ਅੱਖਰ ਪੜ੍ਹ ਦਿੰਦਾ ਹਾਂ। ਮੈਨੂੰ ਆਸ ਹੈ ਕਿ ਸਾਰਾ ਹਾਊਸ ਇਸ ਨਾਲ ਆਪਣੀ ਸਹਿਮਤੀ ਪ੍ਰਗਟ ਕਰੇਗਾ।

The Punjab Vidhan Sabha expresses its sense of pride and happiness at the very great achievement which our Scientists have won for our country in the form of 'Arya Bhatta' the first Satellite India has successfully sent into the space.

The House warmly congratulates the Government of India and especially the Prime Minister whose inspiration and keen interest played an important role in achieving this great objective.

**ਸਰਦਾਰ ਜਸਵਿੰਦਰ ਸਿੰਘ ਬਰਾੜ**: On a point of order, Sir. ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ (ਵਿਘਨ) ਮੇਰੀ ਗੱਲ ਤਾਂ ਸੁਣੋ। ਪ੍ਰਾਈਮ ਮਨਿਸਟਰ ਨੇ 'ਆਰੀਆ ਭੱਟ' ਦਾ ਕੀ ਕੀਤਾ ਹੈ।

**ਮੁੱਖ ਮੰਤਰੀ**: ਜਦ ਤਕ ਰੇਜ਼ੋਲਿਊਸ਼ਨ ਪੜ੍ਹਿਆ ਨਾ ਜਾਏ ਉਦੋਂ ਤਕ ਪੁਆਇੰਟ ਆਫ ਆਰਡਰ ਨਹੀਂ ਹੋ ਸਕਦਾ ਹੈ।

**ਸ੍ਰੀ ਸਪੀਕਰ**: ਬਰਾੜ ਸਾਹਿਬ, ਤੁਸੀਂ ਤਸ਼ਰੀਫ ਰਖੋ। ਪਹਿਲਾਂ ਸੀ. ਐਮ. ਸਾਹਿਬ ਨੂੰ ਖਤਮ ਕਰ ਲੈਣ ਦਿਉ। ਇਨ੍ਹਾਂ ਨੂੰ ਕਨਕਲੂਡ ਕਰ ਲੈਣ ਦਿਉ। (ਵਿਘਨ) (Brar Sahib, please resume your seat. Let the Chief Minister complete the motion. Let him conclude first.)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਕੀ ਪ੍ਰਾਈਮ ਮਨਿਸਟਰ ਨੇ ਆਰੀਆ ਭੱਟ ਦਾ ਗੀਅਰ ਬਦਲਿਆ ਹੈ? (ਵਿਘਨ)

**Chief Minister** : The House appreciates the great work done by our Scientists Shri S.C. Dhawan and his team. It is also a matter of great pride that Shri Dhawan hails from Punjab.

The House also shares the feeling of gratefulness of the entire Indian people for the selfless technical and scientific help and co-operation given by the USSR in launching the Satellite.

The House expresses its confidence that this scientific achievement will help much in exploring India's hidden wealth and riches and to help India in realizing its great destiny.

**Mr. Speaker** : Motion moved--

The Punjab Vidhan Sabha expresses its sense of pride and happiness at the very great achievement which our Scientists have won for our country in the form of 'Arya Bhatta' the first Satellite India has successfully sent into the space.

The House warmly congratulates the Government of India and especially the Prime Minister whose inspiration and keen interest played an important role in achieving this great objective.

The House appreciates the great work done by our Scientists Shri S.C. Dhawan and his team. It is also a matter of great pride that Shri Dhawan hails from Punjab.

The House also shares the feeling of gratefulness of the entire Indian people for the selfless technical and scientific help and co-operation given by the USSR in launching the Satellite.

The House expresses its confidence that this scientific achievement will help much in exploring India's hidden wealth and riches and to help India in realising its great destiny.

**ਸਰਦਾਰ ਦਰਬਾਰਾ ਸਿੰਘ** : ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ ,ਮੈਂ ਇਕ ਕਾਲ ਅਟੈਨਸ਼ਨ ਮੋਸ਼ਨ ਦਿੱਤੀ ਸੀ, ਉਸ ਦਾ ਜਵਾਬ ਆ ਗਿਆ ਹੈ।

**ਸ੍ਰੀ ਸਪੀਕਰ** : ਪਹਿਲਾਂ ਅਸੀਂ ਇਹ ਰੈਜ਼ੋਲਿਊਸ਼ਨ ਲੈ ਲਈਏ। (First we should take up the resolution.)

**ਡਾਕਟਰ ਅਮੀਰ ਸਿੰਘ ਕਲਕਟ** : ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਤੁਸੀਂ ਮੈਨੂੰ ਬੋਲਣ ਨਹੀਂ ਦਿੱਤਾ। ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਜੇ ਤੁਸੀਂ ਇਹੋ ਜਿਹੇ ਚੰਗੇ ਰੈਜ਼ੋਲਿਊਸ਼ਨ ਤੇ ਚੰਗੇ ਖਿਆਲ ਲੈਣੇ ਹਨ ਤਾਂ ਸਾਨੂੰ ਵੀ ਬੋਲਣ ਦੀ ਆਗਿਆ ਦਿੱਤੀ ਜਾਵੇ । (ਵਿਘਨ)

**ਸਰਦਾਰ ਸੁਰਜੀਤ ਸਿੰਘ** (ਬਰਨਾਲਾ): ਸਪੀਕਰ ਸਾਹਿਬ, ਜਿਸ ਵੇਲੇ ਇਸ ਤਰ੍ਹਾਂ ਦੀ ਮੂਵ ਚਲੀ ਕਿ ਦੋ ਰੈਜ਼ੋਲਿਊਸ਼ਨ ਲਿਆਂਦੇ ਜਾਣ, ਲੇਕਿਨ ਜਿਥੋਂ ਤੱਕ ਸਾਡੇ ਸਾਇੰਟਿਸਟਸ ਨੂੰ ਕਾਂਗਰੇਚੂਲੇਟ ਕਰਨ ਦੀ ਗੱਲ ਹੈ ਅਤੇ ਵੀਅਤਨਾਮ ਦੀ ਗੱਲ ਜਿਹੀ ਹੈ ਇਹ ਯੂਨੈਨੀਮਸਲੀ ਹੋ ਜਾਣ, ਇਸ ਨਾਲ ਅਸੀਂ ਸਹਿਮਤ ਸੀ ਲੇਕਿਨ ਇਸ ਰੈਜ਼ੋਲਿਊਸ਼ਨ ਵਿਚ ਕੁਝ ਇਹੋ ਜਿਹੇ ਲਫ਼ਜ਼ ਹਨ ਅਤੇ ਅਸੀਂ ਉਨ੍ਹਾਂ ਨਾਲ ਸਹਿਮਤੀ ਪਰਗਟ ਨਹੀਂ ਕਰ ਸਕਦੇ । ਜਿਥੋਂ ਤੱਕ ਸਾਇੰਟਿਫਿਕ ਅਚੀਵਮੈਂਟ ਦਾ ਤੁਅੱਲਕ ਹੈ ਸਾਡੇ ਸਾਇੰਟਿਸਟਸ ਨੇ ਜੋ ਕੁਝ ਇਸ ਵਿਚ ਕੰਟਰੀਬਿਊਟ ਕੀਤਾ ਹੈ, ਜੋ ਕੁਝ ਉਨ੍ਹਾਂ ਨੇ ਆਪਣੀ ਮਿਹਨਤ ਨਾਲ ਅਚੀਵਮੈਂਟ ਕੀਤੀ ਹੈ ਅਸੀਂ ਇਸ ਚੀਜ਼ ਨੂੰ ਵਾਰਮਲੀ ਕਾਂਗਰੈਚੂਲੇਟ ਕਰਦੇ ਹਾਂ । ਸਾਡੇ ਦੇਸ਼ ਵਿਚ ਪਹਿਲਾਂ ਸਾਇੰਟਿਸਟਸ ਨੂੰ ਪੁੱਛਿਆ ਨਹੀਂ ਗਿਆ । ਸਾਡੇ ਸਾਇੰਟਿਸਟਸ ਜਿਹੜੇ ਬਾਹਰ

[ਸਰਦਾਰ ਸੁਰਜੀਤ ਸਿੰਘ]

ਚਲੇ ਗਏ ਹਨ ਉਨ੍ਹਾਂ ਨੂੰ ਇਥੇ ਆਪਣੇ ਦੇਸ਼ ਵਿਚ ਨੌਕਰੀ ਨਹੀਂ ਮਿਲੀ, ਇਥੇ ਆਪਣੀਆਂ ਜਵਾਨੀਆਂ ਗਾਲ ਕੇ ਅਤੇ ਆਪਣਾ ਸਮਾਂ ਖ਼ਰਾਬ ਕਰਕੇ ਬਾਹਰਲੇ ਦੇਸ਼ਾਂ ਵਿਚ ਉਨ੍ਹਾਂ ਨੂੰ ਧੱਕੇ ਖਾਣ ਤੇ ਮਜ਼ਬੂਰ ਹੋਣਾ ਪਿਆ ਹੈ। ਪਰ ਜਦ ਬਾਹਿਰ ਉਨ੍ਹਾਂ ਨੂੰ ਨੋਬਲ ਪਰਾਈਜ਼ ਮਿਲੇ ਤਾਂ ਫਿਰ ਸਾਨੂੰ ਖ਼ਿਆਲ ਆਇਆ ਕਿ ਉਹ ਤਾਂ ਪੰਜਾਬੀ ਸੀ, ਉਹ ਫਲਾਣੇ ਸੂਬੇ ਦਾ ਸੀ ਅਤੇ ਉਹ ਫਲਾਣੇ ਸ਼ਹਿਰ ਦਾ ਸੀ ਅਤੇ ਫਿਰ ਅਸੀਂ ਉਨ੍ਹਾਂ ਦੀ ਸ਼ਲਾਘਾ ਕਰਨੀ ਸ਼ੁਰੂ ਕਰ ਦਿੱਤੀ ਅਤੇ ਕਾਲਜਾਂ ਆਦਿ ਦੇ ਨਾਮ ਉਨ੍ਹਾਂ ਦੇ ਨਾਮ ਤੇ ਰੱਖੇ। ਸਾਨੂੰ ਸੁਰਤ ਉਦੋਂ ਆਈ ਜਦੋਂ ਸਾਡੇ ਸਾਇੰਟਿਸਟਸ ਨੂੰ, ਇੰਜੀਨੀਅਰਜ਼ ਆਦਿ ਨੂੰ ਬਾਹਰਲੇ ਦੇਸ਼ਾਂ ਨੇ ਸਨਮਾਨਿਆਂ। ਇਥੋਂ ਵਿਗਿਆਨੀਆਂ ਅਤੇ ਡਾਕਟਰਾਂ ਦਾ ਬਰੇਨ ਡਰੇਨ ਹੋ ਰਿਹਾ ਹੈ। ਸਾਡੇ ਬਹੁਤ ਸਾਰੇ ਡਾਕਟਰ ਅਤੇ ਇੰਜੀਨੀਅਰਜ਼ ਬਾਹਰ ਚਲੇ ਗਏ ਹਨ। ਮੈਨੂੰ ਹੈਰਾਨੀ ਹੋਈ, ਸਪੀਕਰ ਸਾਹਿਬ, ਤੁਹਾਨੂੰ ਵੀ ਪਤਾ ਲੱਗਾ ਹੋਵੇਗਾ ਕਿ ਪਿਛੇ 6 ਮਹੀਨਿਆਂ ਵਿਚ ਤਕਰੀਬਨ 18 ਸੌ ਡਾਕਟਰ ਨਿਕਲ ਕੇ ਬਾਹਰ ਚਲੇ ਗਏ ਹਨ ਜਦ ਕਿ ਪਿਛਲੇ 6 ਸਾਲਾਂ ਵਿਚ 36 ਡਾਕਟਰ ਬਾਹਰ ਗਏ ਸਨ ਪਰ ਹੁਣ 6 ਮਹੀਨਿਆਂ ਵਿਚ 18 ਸੌ ਡਾਕਟਰ ਬਾਹਰ ਚਲੇ ਗਏ ਹਨ। ਬਰੇਨ ਡਰੇਨ ਹੋ ਰਿਹਾ ਹੈ। (ਵਿਘਨ) ਇਨ੍ਹਾਂ ਡਾਕਟਰਾਂ ਨੂੰ ਬਚਾਓ।

**ਚੌਧਰੀ ਦਰਸ਼ਨ ਸਿੰਘ** : ਸਾਡਾ ਡਾਕਟਰ ਇਥੇ ਬੈਠਾ ਹੋਇਆ ਹੈ, ਤੁਹਾਡਾ ਡਾਕਟਰ ਬਾਹਰ ਗਿਆ ਹੈ ਜੇ ਉਸ ਨੂੰ ਬੁਲਾਉਣਾ ਹੈ ਤਾਂ ਬੁਲਾ ਲਵੋ।

**ਸਰਦਾਰ ਸੁਰਜੀਤ ਸਿੰਘ** (ਬਰਨਾਲਾ): ਉਹ ਦੇਸ਼ ਜਿਹੜੇ ਸਾਡੇ ਨਾਲ ਆਜ਼ਾਦ ਹੋਏ ਜਿਹੜੇ ਕਿ ਬੜੇ ਛੋਟੇ ਛੋਟੇ ਦੇਸ਼ ਹਨ ਉਹ ਪੁਲਾੜ ਵਿਚ ਸਾਡੇ ਤੋਂ ਕਾਫੀ ਸਮਾਂ ਪਹਿਲਾਂ ਪਹੁੰਚ ਗਏ ਹਨ। ਅਸੀਂ ਬਹੁਤ ਪਿਛੇ ਰਹਿ ਗਏ ਹਾਂ। ਚਾਹੀਦਾ ਤਾਂ ਇਹ ਸੀ ਕਿ ਅਸੀਂ ਇਸ ਪਾਸੇ ਅੱਗੇ ਜਾਂਦੇ। ਜਿਹੜੇ ਸਾਡੇ ਵਰਗੇ ਦੇਸ਼ ਸਨ ਉਨ੍ਹਾਂ ਨੇ ਹਾਈਡਰੋਜਨ ਬੰਬ ਤਿਆਰ ਕਰ ਲਏ ਹਨ। ਪਰ ਸਾਡੇ ਇਕ ਭੈੜ ਰਿਵਾਜ਼ ਹੈ ਕਿ ਅਸੀਂ ਹਰ ਇਕ ਗੱਲ ਵਿਚ ਪੁਲਿਟੀਕਲ ਗੇਨ ਲੈਣਾ ਚਾਹੁੰਦੇ ਹਾਂ। ਕੋਈ ਕਾਮਯਾਬੀ ਹੋ ਜਾਵੇ ਉਸ ਵਿਚ ਅਸੀਂ ਪੁਲਿਟੀਕਲ ਗੇਨ ਲੈਣਾ ਚਾਹੁੰਦੇ ਹਾਂ। ਜਿਸ ਤਰ੍ਹਾਂ ਕਿ ਇਹ ਜਿਹੜੇ ਸਾਇੰਟਿਸਟਸ ਹਨ ਜਿਹੜੇ ਕਿ ਰਾਤ ਦਿਨ ਇਤਨਾ ਕੰਮ ਕਰਦੇ ਹਨ ਅਤੇ ਸੌਂਦੇ ਤੱਕ ਨਹੀਂ ਹਨ ਉਨ੍ਹਾਂ ਵਿਚਾਰਿਆਂ ਦੀ ਜਾਨ ਨਿਕਲ ਜਾਂਦੀ ਹੈ ਪਰ ਪੌਲਿਟੀਸ਼ਨ ਇਸ ਦਾ ਫ਼ਾਇਦਾ ਉਠਾ ਜਾਂਦੇ ਹਨ। ਪਿਛੇ ਜਿਹੇ ਸਾਡੀ ਹਾਕੀ ਟੀਮ ਦੀ ਜਿੱਤ ਹੋਈ ਅਤੇ ਅਸੀਂ ਵਰਲਡ ਦੇ ਚੈਂਪੀਅਨ ਬਣੇ ਉਸ ਵਿਚ ਵੀ ਅਤੇ ਆਰੀਆ ਭੱਟ ਵਿਚ ਵੀ ਪੁਲਿਟੀਕਲ ਗੇਨ ਲੈਣ ਦੀ ਕੋਸ਼ਿਸ਼ ਕੀਤੀ ਗਈ। ਥਾਂ ਥਾਂ ਤੇ ਉਸ ਟੀਮ ਦੇ ਜਲੂਸ ਕੱਢੇ ਗਏ ਪਰ ਇਸ ਤਰ੍ਹਾਂ ਕਰਕੇ ਇਸ ਨੂੰ ਪਾਲਿਟਿਕਸ ਵਾਲੇ ਪਾਸੇ ਵਰਤਿਆ ਜਾ ਰਿਹਾ ਹੈ। ਇਸੇ ਦਾ ਹੀ ਕਾਰਨ ਇਹ ਹੈ ਕਿ ਇਸ ਦਾ ਰਿਐਕਸ਼ਨ ਵੀ ਹੋਇਆ ਹੈ। ਡੇਹਰਾਦੂਨ ਵਿਚ ਇਸ ਦਾ ਰਿਐਕਸ਼ਨ ਹੋਇਆ ਹੈ। ਇਹ ਸਮਝਦੇ ਹੋਏ ਕਿ ਇਹ ਪੰਜਾਬ ਸਰਕਾਰ ਦੇ ਖਿਲਾੜੀ ਹਨ, ਉਸ ਟੀਮ ਨੂੰ ਉਥੇ ਵੜਨ ਨਹੀਂ ਦਿਤਾ ਗਿਆ। ਉਥੇ ਕਿਸੇ ਮਨਿਸਟਰ ਨੇ ਜਾਣਾ ਸੀ ਪਰ ਉਸ ਨੂੰ ਹਦਾਇਤ ਹੋ ਗਈ ਕਿ ਤੁਸੀਂ ਉਥੇ ਨਾ ਜਾਇਓ। ਇਹ ਸਭ ਕੁਝ ਪੁਲਿਟੀਕਲ ਗੇਨ ਲੈਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਮੈਂ ਕਹਿੰਦਾ ਹਾਂ ਕਿ ਉਨ੍ਹਾਂ ਜਵਾਨਾਂ ਨੇ ਜੋ ਕੰਮ ਕੀਤਾ ਹੈ ਉਸ ਦਾ ਪੁਲਿਟੀਕਲ ਗੇਨ ਲੈਣ ਦਾ ਇਰਾਦਾ ਨਹੀਂ ਬਣਾਉਣਾ ਚਾਹੀਦਾ। ਇਸ ਰੈਜ਼ੋਲਿਊਸ਼ਨ ਵਿਚ ਇਹ ਜਿਹੜਾ ਇਕ ਫਿਕਰਾ ਪਾ ਦਿੱਤਾ ਹੈ ਕਿ ਅਸੀਂ ਕਿਸੇ ਦੀ ਚਾਪਲੂਸੀ ਕਰਨੀ ਹੈ, ਇਹ ਸਾਨੂੰ ਮਨਜ਼ੂਰ ਨਹੀਂ ਹੈ, ਇਹ ਗੱਲ ਸਾਇੰਟਿਸਟਸ ਨੂੰ ਮਨਜ਼ੂਰ ਨਹੀਂ ਹੈ। ਸਾਇੰਟਿਸਟਸ ਨੇ ਜੋ ਤਰੱਕੀ ਕੀਤੀ ਹੈ ਉਸ ਦੀ ਸਾਨੂੰ ਉਨ੍ਹਾਂ ਦੀ ਹੌਸਲਾ ਅਫ਼ਜ਼ਾਈ ਕਰਨੀ ਚਾਹੀਦੀ ਹੈ, ਉਨ੍ਹਾਂ ਦੀ ਸ਼ਲਾਘਾ ਕਰਨੀ ਚਾਹੀਦੀ

ਹੈ ਨਾ ਕਿ ਇਸ ਰੈਜ਼ੋਲਿਊਸ਼ਨ ਵਿਚ ਇਸ ਤਰ੍ਹਾਂ ਦੇ ਲਫਜ਼ ਪਾਉਣੇ ਚਾਹੀਦੇ ਹਨ:

The House warmly congratulates the Government of India and especially the Prime Minister whose inspiration and keen interest played an important role in achieving this great objective.

ਇਸ ਦੇ ਨਾਲ ਸਾਡੀ ਬਿਲਕੁਲ ਸਹਿਮਤੀ ਨਹੀਂ ਹੈ। ਬਾਹਰਲੇ ਦੇਸ਼ਾਂ ਵਿਚ ਜਿਹੜੇ ਪੁਲਾੜ ਵਿਚ ਗਏ ਹਨ, ਉਨ੍ਹਾਂ ਨੇ ਪੁਲਾੜ ਵਿਚ ਬੰਦੇ ਵੀ ਭੇਜੇ ਹਨ ਉਨ੍ਹਾਂ ਨੇ ਕਦੇ ਨਹੀਂ ਕਿਹਾ ਕਿ ਸਾਡਾ ਪਰਾਈਮ ਮਨਿਸਟਰ ਵਿਲਸਨ ਸੀ ਜਾਂ ਕੈਨੇਡੀਅਨ ਸੀ। ਉਨ੍ਹਾਂ ਨੇ ਪਰਾਈਮ ਮਨਿਸਟਰ ਜਾਂ ਪਰੈਜ਼ੀਡੈਂਟ ਦਾ ਨਾਮ ਇਸ ਗੱਲ ਨਾਲ ਨਹੀਂ ਜੋੜਿਆ ਸਾਨੂੰ ਇਹ ਵੀ ਮਾਣ ਨਹੀਂ ਕਰਨਾ ਚਾਹੀਦਾ ਕਿ ਅਸੀਂ ਗਿਆਰ੍ਹਵੀਂ ਸਟੇਟ ਹੋ ਗਏ ਹਾਂ ਜਾਂ ਗਿਆਰ੍ਹਵੀਂ ਤਾਕਤ ਦੇ ਮੁਲਕ ਵਿਚ ਹੋ ਗਏ ਹਾਂ ਜੋ ਪੁਲਾੜ ਵਿਚ ਗਏ ਹਨ। ਜਿਨ੍ਹਾਂ ਦੀ ਵਸੋਂ ਸਾਡੇ ਨਾਲੋਂ ਥੋੜ੍ਹੀ ਸੀ ਉਹ ਵੀ ਅੱਜ ਸਾਡੇ ਨਾਲੋਂ ਬਹੁਤ ਅੱਗੇ ਵਧ ਗਏ ਹਨ। (ਘੰਟੀ) ਅਸੀਂ ਬਾਕੀ ਸਾਰੇ ਰੈਜ਼ੋਲਿਊਸ਼ਨ ਨਾਲ ਸਹਿਮਤੀ ਪਰਗਟ ਕਰਦੇ ਹਾਂ ਪਰ ਇਹ ਜਿਹੜੀ ਬਾਹਰੋਂ ਕਿਸੇ ਦੀ ਚਾਪਲੂਸੀ ਕਰਨ ਵਾਸਤੇ ਇਸ ਵਿਚ ਗੱਲ ਪਾਈ ਗਈ ਹੈ, ਉਸ ਨੂੰ ਮੰਨਣ ਵਾਸਤੇ ਅਸੀਂ ਤਿਆਰ ਨਹੀਂ ਹਾਂ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** (ਗੜ੍ਹਸ਼ੰਕਰ): ਸਤਿਕਾਰਯੋਗ ਸਪੀਕਰ ਸਾਹਿਬ, ਸੀ. ਐਮ. ਸਾਹਿਬ ਨੇ ਇਹ ਜਿਹੜਾ ਰੈਜ਼ੋਲਿਊਸ਼ਨ ਰੱਖਿਆ ਹੈ ਮੈਂ ਉਸ ਦੀ ਪਰੋੜ੍ਹਤਾ ਕਰਨ ਲਈ ਖੜ੍ਹਾ ਹੋਇਆ ਹਾਂ। ਮੇਰਾ ਖ਼ਿਆਲ ਹੈ ਕਿ ਇਸ ਰੈਜ਼ੋਲਿਊਸ਼ਨ ਉਤੇ ਕੋਈ ਗੁੰਜ਼ਾਇਸ਼ ਨਹੀਂ ਕਿ ਅਸੀਂ ਕੋਈ ਵਾਦ ਵਿਵਾਦ ਕਰੀਏ ਕਿ ਫ਼ਲਾਣਾ ਜਿਹੜਾ ਫ਼ਿਕਰਾ ਹੈ ਉਹ ਨਹੀਂ ਹੋਣਾ ਚਾਹੀਦਾ ਅਤੇ ਬਾਕੀ ਦਾ ਮਤਾ ਠੀਕ ਹੈ।

ਮੈਂ ਬੇਨਤੀ ਇਹ ਕਰਨੀ ਚਾਹੁੰਦਾ ਹਾਂ ਕਿ ਠੀਕ ਹੈ ਆਪਣੇ ਸਾਇੰਸਦਾਨਾਂ ਨੂੰ ਵਧਾਈ ਦਿਉ ਕਿਉਂਕਿ ਉਨ੍ਹਾਂ ਨੇ ਬਹੁਤ ਵੱਡੀ ਪ੍ਰਾਪਤੀ ਕੀਤੀ ਹੈ। ਪਰ ਵੇਖਣਾ ਇਹ ਹੈ ਕਿ ਇਸ ਚੌਖਟੇ ਵਿਚ ਕੀ ਹੈ? ਇਸ ਚੌਖਟੇ ਵਿਚ 28 ਸਾਲਾਂ ਦਾ ਅਰਸਾ ਹੈ ਜਿਸ ਵਿਚ ਕਿ ਅਸੀਂ ਇਥੇ ਤਕ ਪਹੁੰਚ ਸਕੇ ਹਾਂ। ਤੁਸੀਂ ਵੇਖੋ ਕਿ 1946-47 ਵਿਚ ਸਾਡੇ ਦੇਸ਼ ਵਿਚ ਇਕ ਮੇਖ ਤਕ ਨਹੀਂ ਸੀ ਬਣਦੀ। ਜਿਥੇ ਵੇਖੋ ਲਿਖਿਆ ਹੁੰਦਾ ਸੀ ਮੇਡ ਇਨ ਜਰਮਨੀ, ਮੇਡ ਇਨ ਇੰਗਲੈਂਡ। ਇਥੇ ਤਾਂ ਖ਼ਰਬੂਜੇ ਪਾੜਨ ਵਾਲਾ ਚਾਕੂ ਤਕ ਨਹੀਂ ਸੀ ਬਣਦਾ। ਇਥੇ ਤਾਂ ਕਿਸੇ ਨੂੰ ਪਤਾ ਹੀ ਨਹੀਂ ਸੀ ਕਿ ਸਾਇੰਸ ਹੁੰਦੀ ਕੀ ਹੈ। ਮੁਲਕ ਵਿਚ ਜਾਗੀਰਦਾਰੀ ਦਾ ਬੋਲ ਬਾਲਾ ਸੀ। ਜਿਥੇ ਧਾਗੇ, ਟੂਣੇ, ਤਾਵੀਜ਼ ਅਤੇ ਅਨਪੜ੍ਹਤਾ ਤੋਂ ਸਿਵਾ ਹੋਰ ਕੁਝ ਨਾ ਹੋਵੇ ਉਥੇ ਹੋ ਵੀ ਕੀ ਸਕਦਾ ਸੀ। ਕਿਥੇ ਸਨ ਇਹ ਕਾਲਜ, ਸਕੂਲ ਅਤੇ ਯੂਨੀਵਰਸਿਟੀਆਂ? ਮੈਂ ਪੁੱਛਦਾ ਹਾਂ ਕਿ ਇਹ ਸਾਇੰਸਦਾਨ ਆਏ ਕਿਥੋਂ ਜੇ ਕਰ ਇਥੇ ਕਾਲਜ, ਸਕੂਲ, ਯੂਨੀਵਰਸਿਟੀਆਂ ਨਾ ਹੁੰਦੀਆਂ। ਅਸੀਂ ਕਹਿੰਦੇ ਹਾਂ ਕਿ ਪੰਜਾਬ ਵਿਚ ਕਿਸਾਨ ਨੇ ਗਰੀਨ ਰੈਵੋਲਿਊਸ਼ਨ ਲਿਆਂਦਾ, ਪਰ ਜੇਕਰ ਲੁਧਿਆਣਾ ਵਿਚ ਐਗਰੀਕਲਚਰਲ ਯੂਨੀਵਰਸਿਟੀ ਨਾ ਹੁੰਦੀ, ਭਾਖੜਾ ਨਾ ਹੁੰਦਾ, ਸਨਅਤ ਨਾ ਹੁੰਦੀ ਤਾਂ ਇਹ ਕਿਸਾਨ ਜ਼ਿੰਦਾ ਨਾ ਹੁੰਦਾ। ਇਹ ਜਿਹੜਾ ਆਰੀਆ ਭੱਟ ਭੇਜਿਆ ਹੈ ਇਹ ਕਿਸੇ ਮਿਰਾਕਲ ਨਾਲ ਨਹੀਂ ਭੇਜਿਆ। ਇਹ ਜਿਹੜੇ ਬੁਖ਼ਾਰਤ ਦੇ ਤਜਰਬੇ ਕੀਤੇ ਹਨ ਇਹ ਚੁਟਕੀ ਨਾਲ ਨਹੀਂ ਹੋਏ ਇਨ੍ਹਾਂ ਦੇ ਪਿਛੇ ਵਰ੍ਹਿਆਂ ਦੀ ਮਿਹਨਤ ਹੈ। ਇਨ੍ਹਾਂ ਦੇ ਪਿਛੇ 28 ਸਾਲਾਂ ਦੀ ਕਸ਼ਮਕਸ਼ ਹੈ। ਇਨ੍ਹਾਂ 28 ਸਾਲਾਂ ਵਿਚ ਭਾਰੀ ਸਨਅਤਾਂ ਲਾਈਆਂ, ਲਬਾਰਟਰੀਜ਼ ਸੈਟ ਅੱਪ ਕੀਤੀਆਂ, ਅਟਾਮਿਕ ਰਿਐਕਟਰ ਲਗੇ। ਇਨ੍ਹਾਂ 28 ਸਾਲਾਂ ਵਿਚ ਹਜ਼ਾਰਾਂ ਦੀ ਤਾਦਾਦ ਵਿਚ ਕਾਲਜ ਅਤੇ ਯੂਨੀਵਰਸਿਟੀਆਂ ਦੇਸ਼ ਵਿਚ ਖੁਲ੍ਹੀਆਂ ਅਤੇ ਲੱਖਾਂ ਦੇ ਹਿਸਾਬ ਨਾਲ ਸਾਇੰਸਦਾਨ ਅਤੇ ਇੰਜੀਨੀਅਰਜ਼ ਨਿਕਲੇ। ਇਥੇ ਬਰਨਾਲਾ ਜੀ ਕਹਿੰਦੇ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਹਨ ਕਿ ਬਰੇਨ ਡਰੇਨ ਹੋ ਰਿਹਾ ਹੈ ਅਤੇ ਸਾਡੇ ਬੰਦੇ ਸਾਥੋਂ ਸਾਂਭੇ ਨਹੀਂ ਜਾਂਦੇ, ਸਾਡੇ ਸੋਨੇ ਵਰਗੇ ਪੁੱਤਰ ਬਾਹਰ ਜਾ ਕੇ ਰੁਲਦੇ ਹਨ । ਮੈਂ ਕਹਿੰਦਾ ਹਾਂ ਕਿ ਇਸ ਵਿਚ ਕਸੂਰ ਹੈ ਸਰਮਾਇਦਾਰੀ ਨਿਜ਼ਾਮ ਦਾ। ਇਹ ਸਰਮਾਇਆਦਾਰੀ ਢਾਂਚਾ ਗੰਦਾ ਬਣਿਆ ਹੋਇਆ ਹੈ । ਇਹ ਢਾਂਚਾ ਦੇਸ਼ ਦੇ ਮਸਲੇ ਹਲ ਨਹੀਂ ਕਰ ਸਕਦਾ। ਜਦੋਂ ਸਰਮਾਇਆਦਾਰੀ ਢਾਂਚਾ ਉਠਣ ਦੀ ਵਾਰੀ ਆਈ ਤਾਂ ਇਹ ਸਰਮਾਏਦਾਰ ਅਤੇ ਜਾਗੀਰਦਾਰ ਨਾ ਇਧਰਲੇ ਰਹਿਣੇ ਹਨ ਅਤੇ ਨਾ ਉਧਰਲੇ । ਤੁਸੀਂ ਜਾਗੀਰਦਾਰਾਂ ਦੇ ਠੇਕੇ ਲਏ ਹੋਏ ਹਨ ਸਾਰੀ ਦੁਨੀਆ ਵਿਚ ।

**ਸਰਦਾਰ ਰਣਧੀਰ ਸਿੰਘ ਚੀਮਾ** : ਸਪੀਕਰ ਸਾਹਿਬ, ਇਹ ਸਾਨੂੰ ਜਾਗੀਰਦਾਰ ਕਹਿੰਦੇ ਹਨ, ਇਨ੍ਹਾਂ ਦੇ ਕਾਬਲ ਦੋਸਤ ਜੋਸ਼ ਜੀ ਦੀ 150 ਏਕੜ ਜ਼ਮੀਨ ਹੈ । ਮੈਂ ਆਪਣੀ ਜ਼ਮੀਨ ਇਨ੍ਹਾਂ ਨਾਲ ਵਟਾਉਣ ਨੂੰ ਤਿਆਰ ਹਾਂ। (ਵਿਘਨ)

**ਸਰਦਾਰ ਕਰਨੈਲ ਸਿੰਘ ਮਰੜੀ** : ** ** **

**Mr. Speaker** : This is no point of order. It should not form part of the proceedings. (*Interruption*)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੈਂ ਇਹ ਕਹਿ ਰਿਹਾ ਸੀ ਕਿ ਮੇਰੇ ਸਾਥੀ ਤੰਗ ਨਜ਼ਰੀਆ ਵਿਚ ਫਸੇ ਹੋਏ ਹਨ । ਜਿਹੜਾ ਪ੍ਰਾਈਮ ਮਨਿਸਟਰ ਨੂੰ ਡਿਸਕਰੈਡਿਟ ਆਉਂਦਾ ਹੈ ਉਹ ਸਿਰਫ਼ ਇਨ੍ਹਾਂ ਦੇ ਰੌਲਾ ਪਾਉਣ ਨਾਲ ਨਹੀਂ ਆ ਜਾਂਦਾ, ਉਹ ਤੇ ਵੈਸੇ ਵੀ ਆ ਜਾਂਦਾ ਹੈ । ਜਦੋਂ ਅੱਨਐਮਪਲਾਇਮੈਂਟ ਆਉਂਦੀ ਹੈ ਤਾਂ ਇਹ ਕਹਿ ਦਿੰਦੇ ਹਨ ਕਿ ਬੇੜਾ ਹੀ ਬਹਿ ਗਿਆ। ਲੇਕਿਨ ਜਿਥੇ ਕਰੈਡਿਟ ਦਾ ਸੁਆਲ ਆਉਂਦਾ ਹੈ ਤਾਂ ਇਹ ਕਹਿੰਦੇ ਹਨ ਕਿ ਬਿੱਲੀ ਹੈ ਨਹੀਂ ਕਬੂਤਰ ਅੱਖਾਂ ਮੀਚ ਲੈਣ । ਇੰਦਰਾਂ ਗਾਂਧੀ ਇਸ ਤਰ੍ਹਾਂ ਝੂਠੀ ਨਹੀਂ ਹੋ ਸਕਦੀ । ਮੈਂ ਇਸ ਸਭਾ ਵਿਚ ਪੁਛਣਾ ਚਾਹੁੰਦਾ ਹਾਂ ਕਿ ਕੀ ਵਜਾਹ ਹੈ ਕਿ ਹਿੰਦੁਸਤਾਨ ਅੱਜ ਸਤਵਾਂ ਮੁਲਕ ਹੈ ਜਿਸ ਨੇ ਅਟਾਮਿਕ ਐਕਸਪਲੋਡ ਕੀਤਾ ਹੈ ਅਤੇ ਪਹਿਲਾ ਮੁਲਕ ਹੈ ਤੀਸਰੀ ਦੁਨੀਆਂ ਵਿਚ ਜਿਸ ਨੇ ਆਰੀਆ ਭੱਟ ਭੇਜਿਆ ਹੈ । ਅਰਜਨਟਾਈਨਾਂ ਨੇ ਨਾ ਭੇਜਿਆ ਜਾਂ ਮਿਸਰ ਨੇ ਨਾ ਭੇਜਿਆ । ਮੈਂ ਕਹਿੰਦਾ ਹਾਂ ਕਿ ਮੇਰੇ ਭਰਾ ਇਸ ਤੇ ਗੌਰਵ ਕਰਨਾ ਕਿਉਂ ਨਹੀਂ ਸਿਖਦੇ । ਇਹ ਮਾਣ ਵਾਲੀ ਗੱਲ ਹੈ ।

ਅੰਤਮ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਇਹ ਜੋ ਪ੍ਰਾਪਤੀ ਹੈ ਇਹ ਕੁਝ ਨੀਤੀਆਂ ਅਤੇ ਪਲੈਨਿੰਗ ਦੀ ਪ੍ਰਾਪਤੀ ਹੈ । ਉਹ ਨੀਤੀਆਂ ਜਿਨ੍ਹਾਂ ਦੇ ਆਧਾਰ ਤੇ ਇਸ ਮੁਲਕ ਨੇ ਪੁਰਾਣੇ ਗਲੇ ਸੜੇ ਨਿਜ਼ਾਮ ਨੂੰ ਖ਼ਤਮ ਕਰਨ ਦੀ ਕੋਸ਼ਿਸ਼ ਕੀਤੀ ਭਾਰੀ ਸਨੱਅਤਾਂ ਲਗਾ ਕੇ, ਜਿਨ੍ਹਾਂ ਨੀਤੀਆਂ ਦੇ ਆਧਾਰ ਤੇ ਅਸੀਂ ਸਾਇੰਸ ਵਿਚ ਇਤਨੀ ਤਰੱਕੀ ਕੀਤੀ ਅਤੇ ਸੋਵੀਅਤ ਰੂਸ ਨਾਲ ਸਾਡੀ ਦੋਸਤੀ ਹੋਈ ਜਿਹੜੀ ਕਿ ਕੁਝ ਲੋਕਾਂ ਨੂੰ ਨਹੀਂ ਭਾਉਂਦੀ । ਕਈ ਕਹਿੰਦੇ ਹਨ ਕਿ ਸਾਨੂੰ ਕੀ ਲੋੜ ਸੀ ਆਰੀਆ ਭੱਟ ਸਪੇਸ ਵਿਚ ਭੇਜਣ ਦੀ। ਸਾਨੂੰ ਲੋੜ ਸੀ ਤਾਂ ਕਿ ਸਾਨੂੰ ਪਹਿਲੋਂ ਪਤਾ ਲਗ ਸਕੇ ਕਿ ਕੀ ਬਣਨਾ ਹੈ ਮੌਨਸੂਨ ਦਾ । ਉਪ ਗ੍ਰਹਿ ਰਾਹੀਂ ਅਸੀਂ ਮੌਨਸੂਨ ਦਾ ਪਤਾ ਕਰ ਸਕੀਏ, ਇਹ ਸਾਡੇ ਲਈ ਲਾਭਦ ਇਕ ਹੈ । ਸੋਵੀਅਤ ਰੂਸ ਤੋਂ ਇਲਾਵਾ ਕਿਸੇ ਮੁਲਕ ਨੇ ਸਾਨੂੰ ਨਹੀਂ ਕਿਹਾ ਕਿ ਅਸੀਂ

---

**Expunged as ordered by the Chair.

ਤੁਹਾਡੇ ਨਾਲ ਇਸ ਕੰਮ ਵਿਚ ਸਹਿਯੋਗ ਦੇਣ ਲਈ ਤਿਆਰ ਹਾਂ। ਡਿਫੈਂਸ ਦੀ ਗੱਲ ਲੈ ਲਵੋ। ਅਸੀਂ ਪਾਕਿਸਤਾਨ ਨੂੰ ਹਰਾ ਦਿੱਤਾ। ਪਰ ਪਾਕਿਸਤਾਨ ਕਦੇ ਨਾ ਹਾਰਦਾ ਜੇਕਰ ਸਾਡੀ ਸੋਵੀਅਤ ਰੂਸ ਨਾਲ ਸੰਧੀ ਨਾ ਹੁੰਦੀ। (ਵਿਘਨ)

**ਸਰਦਾਰ ਬਸੰਤ ਸਿੰਘ ਖ਼ਾਲਸਾ** : ** ** **।

**ਸ੍ਰੀ ਸਪੀਕਰ** : ਜੋ ਕੁਝ ਇਹ ਚੇਅਰ ਦੀ ਇਜਾਜ਼ਤ ਤੋਂ ਬਗੈਰ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ। (Whatever the hon. Member is saying without the permission of the Chair, should not be recorded.)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : 1955 ਵਿਚ ਪੰਡਿਤ ਜਵਾਹਰ ਲਾਲ ਨਹਿਰੂ ਨੇ ਆਪਣੇ ਦੇਸ਼ ਵਿਚ ਜੋ ਹਾਲਾਤ ਸਨ ਅਤੇ ਜੋ ਬਾਕੀ ਦੁਨੀਆਂ ਵਿਚ ਹਾਲਾਤ ਸਨ ਉਨ੍ਹਾਂ ਦਾ ਜਾਇਜ਼ਾ ਲੈਂਦਿਆਂ ਕਿਹਾ ਸੀ ਕਿ ਜਦੋਂ ਦੁਨੀਆਂ ਆਕਾਸ਼ ਨੂੰ ਛੂਹ ਰਹੀ ਹੈ India is in cow-dung age. ਮੈਂ ਸਮਝਦਾ ਹਾਂ ਕਿ ਅੱਜ ਅਸੀਂ ਨਵੇਂ ਯੁਗ ਵਿਚ ਦਾਖ਼ਲ ਹੋ ਰਹੇ ਹਾਂ। ਜੇ ਅੱਜ ਸਾਡੀ ਸਾਇੰਸ ਅਗੇ ਵੱਧੀ ਹੈ ਤਾਂ ਇਸ ਦਾ ਸਮੁਚੀ ਕੌਮ ਨੂੰ ਫ਼ਾਇਦਾ ਹੋਣਾ ਹੈ। ਇਸ ਦੇ ਜਿਹੜੇ ਸਿੱਟੇ ਨਿਕਲਣਗੇ ਮੈਂ ਉਨ੍ਹਾਂ ਵੱਲ ਤੁਹਾਡਾ ਧਿਆਨ ਦਿਲਾਉਣਾ ਚਾਹੁੰਦਾ ਹਾਂ ਅਤੇ ਮੈਂ ਕਹਿੰਦਾ ਹਾਂ ਕਿ ਸੌੜੀ ਬੁਧੀ ਨੂੰ ਛੱਡ ਕੇ ਅਗੇ ਵਧਣਾ ਚਾਹੀਦਾ ਹੈ ......

## EXTENSION OF TIME OF THE SITTING

**ਸ੍ਰੀ ਸਪੀਕਰ**: ਇਕ ਹੋਰ ਰੈਜ਼ੋਲਿਊਸ਼ਨ ਹਾਊਸ ਦੇ ਸਾਹਮਣੇ ਆਉਣਾ ਹੈ। ਇਸ ਲਈ ਹਾਊਸ ਦਾ ਸਮਾਂ ਇੱਕ ਘੰਟਾ ਹੋਰ ਤੁਹਾਡੀ ਮਰਜ਼ੀ ਨਾਲ ਵਧਾਇਆ ਜਾਂਦਾ ਹੈ। (One more resolution is coming before the House. Therefore the time of the sitting is extended by an hour with the consent of the House.)

**ਸ੍ਰੀ ਵਿਸ਼ਵਾ ਮਿੱਤਰ ਸੇਖੜੀ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। (This is no point of order.)

## RESOLUTION REGARDING LAUNCHING OF ARYA BHATTA
*(Resumption of Discussion)*

**ਮਾਸਟਰ ਚੰਦ ਸਿੰਘ** (ਸ਼ੇਰਪੁਰ, ਐਸ. ਸੀ): ਸਪੀਕਰ ਸਾਹਿਬ, ਆਰੀਆ ਭੱਟ ਜੋ ਇਸ ਸਮੇਂ ਦੁਨੀਆਂ ਦੇ ਚੱਕਰ ਕੱਟ ਰਿਹਾ ਹੈ, ਇਹ ਹਿੰਦੁਸਤਾਨ ਨੂੰ ਸਾਡੇ ਸਾਇੰਸਦਾਨਾਂ ਦੀ ਦੇਣ ਹੈ। ਪਰ ਕਾਂਗਰਸ ਪਾਰਟੀ ਦੀ ਇੱਕ ਆਦਤ ਬਣ ਚੁਕੀ ਹੈ ਕਿ ਕੋਈ ਵੀ ਗੱਲ ਹੋਵੇ, ਉਸ ਨੂੰ ਇੰਦਰਾ ਗਾਂਧੀ ਦੇ ਸਿਰ ਮੜ੍ਹ ਦਿੰਦੇ ਹਨ ਕਿ ਉਸਦੀ ਇਹ ਦੇਣ ਹੈ। ਇਸ ਦਾ ਸੇਹਰਾ ਸਾਡੇ ਦੇਸ਼ ਦੇ ਸਾਇੰਸਦਾਨਾਂ ਨੂੰ ਹੈ। ਇਸ ਦੀ ਵਧਾਈ ਦੇ ਸਹੀ ਪਾਤਰ ਉਹ ਹੀ ਹਨ। ਅੱਜ ਦੇਸ਼ ਦੇ ਵਿੱਚ ਹਜ਼ਾਰਾਂ ਸਾਇੰਸਦਾਨਾ ਬੇ-ਰੁਜ਼ਗਾਰ ਫਿਰ ਰਹੇ ਹਨ। ਸਾਡੇ ਸਾਇੰਸਦਾਨ ਬਾਹਰ ਜਾਕੇ ਨੋਬਲ ਪ੍ਰਾਈਜ਼ ਜਿਤਦੇ ਹਨ, ਦੂਸਰੇ ਮੁਲਕ ਉਨ੍ਹਾਂ ਨੂੰ ਸਨਮਾਨਿਤ ਕਰਦੇ ਹਨ ਪਰ ਇਥੇ ਉਨ੍ਹਾਂ ਨੂੰ ਨੌਕਰੀ ਵੀ ਨਹੀਂ ਮਿਲਦੀ। ਹੁਣ ਕਾਂਗਰਸ ਵਾਲੇ ਕਹਿੰਦੇ ਹਨ ਕਿ ਆਰੀਆ ਭੱਟ ਇੰਦਰਾ ਗਾਂਧੀ ਦੀ ਦੇਣ ਹੈ। ਇੰਦਰਾ ਗਾਂਧੀ ਨੇ ਇਸ ਵਿੱਚ

**Not recorded/Expunged as ordered by the Chair.

[ਮਾਸਟਰ ਚੰਦ ਸਿੰਘ]

ਕੀ ਕੀਤਾ ਹੈ । ਇਹ ਸਾਰੀ ਗੱਲ ਨੂੰ ਸਿਆਸੀ ਰੰਗਤ ਦੇਣ ਦੀ ਕੋਸ਼ਿਸ਼ ਕਰਦੇ ਹਨ । ਇਹ ਤਾਂ ਇਹ ਵੀ ਕਹਿਣਗੇ ਕਿ ਆਰੀਆ ਭੱਟ ਕਾਂਗਰਸ ਦੀ ਦੇਣ ਹੈ । ਸਾਨੂੰ ਸੋਵੀਅਤ ਰੂਸ ਦਾ ਧੰਨਵਾਦ ਕਰਨਾ ਚਾਹੀਦਾ ਹੈ ਜਿਸ ਦੀ ਮਦਦ ਨਾਲ ਅਸੀਂ ਅੱਜ ਇਸ ਕੰਮ ਵਿਚ ਕਾਮਯਾਬ ਹੋਏ ਹਾਂ । ਇਹ ਸੇਹਰਾ ਉਨ੍ਹਾਂ ਸਾਇੰਸਦਾਨਾਂ ਦੇ ਸਿਰ ਹੈ । ਵਧਾਈ ਦੇ ਅਸਲੀ ਹੱਕਦਾਰ ਉਹ ਸਾਇੰਸਦਾਨ ਹੀ ਹਨ, ਇੰਦਰਾ ਗਾਂਧੀ ਨਹੀਂ, ਇਥੋਂ ਦਾ ਮੁੱਖ ਮੰਤਰੀ ਨਹੀਂ ਔਰ ਕਾਂਗਰਸ ਪਾਰਟੀ ਨਹੀਂ ।

**ਕੈਪਟਨ ਰਤਨ ਸਿੰਘ** (ਕੁਮ ਕਲਾਂ) : ਸਪੀਕਰ ਸਾਹਿਬ, ਇਸ ਹਾਊਸ ਦੀਆਂ ਬਹੁਤ ਸਾਰੀਆਂ ਸਪੈਸ਼ਲ ਪ੍ਰਿਵਿਲੇਜਿਜ਼ ਹਨ । ਇਸ ਹਾਊਸ ਵਲ ਸਾਰਾ ਪੰਜਾਬ ਵੇਖਦਾ ਹੈ । ਇਥੇ ਅਸੀਂ ਜੋ ਵੀ ਕਹਿੰਦੇ ਜਾਂ ਕਰਦੇ ਹਾਂ ਜੇ ਉਸ ਨੂੰ ਸੀਰੀਅਸਲੀ ਨਾ ਕਰੀਏ ਤਾਂ ਹਾਊਸ ਦੀ ਸ਼ਾਨ ਉੱਚੀ ਨਹੀਂ ਹੋਣੀ । ਮੇਰੇ ਦੋਸਤ ਬਰਨਾਲਾ ਜੀ ਨੇ ਇਸ ਰੈਜ਼ੋਲਿਊਸ਼ਨ ਨੂੰ ਪਾਰਟਲੀ ਸਪੋਰਟ ਕੀਤਾ ਹੈ । ਲੇਕਿਨ ਇਸ ਇਸ਼ੂ ਤੇ ਉਹ ਸਿਆਸੀ ਨਿਗਾਹ ਨਾਲ ਆਪਣੇ ਵਿਚਾਰ ਰਖਣ ਤੋਂ ਆਪਣੇ ਆਪ ਨੂੰ ਰੋਕ ਨਹੀਂ ਸਕੇ । ਖੈਰ ਉਨ੍ਹਾਂ ਦੀ ਆਪਣੀ ਮਰਜ਼ੀ ਹੈ। ਇਸ ਕਿਸਮ ਦੀ ਤੱਵਕੋ ਇਨ੍ਹਾਂ ਵਰਗੇ ਸਿਆਣੇ ਆਗੂ ਤੋਂ ਨਹੀਂ ਕੀਤੀ ਜਾਂਦੀ । ਜਿਹੜਾ ਰੈਜ਼ੋਲਿਊਸ਼ਨ ਮੁੱਖ ਮੰਤਰੀ ਜੀ ਨੇ ਹਾਊਸ ਦੇ ਸਾਹਮਣੇ ਲਿਆਂਦਾ ਹੈ ਇਸ ਦੇ ਨਾਲ ਪੰਜਾਬ ਦਾ ਨਾਂ ਖਾਸ ਕਰਕੇ ਬਹੁਤ ਉੱਚਾ ਹੁੰਦਾ ਹੈ ਕਿਉਂਕਿ ਇਸ ਸਾਰੀ ਮੁਹਿੰਮ ਦੇ ਆਗੂ ਪ੍ਰੋਫੈਸਰ ਸਤੀਸ਼ ਧਵਨ ਲੁਧਿਆਣੇ ਦੇ ਗੌਰਮਿੰਟ ਕਾਲਜ ਤੋਂ ਪੜ੍ਹੇ ਹੋਏ ਹਨ । ਅਸੀਂ ਆਪਣੇ ਸਾਇੰਸਦਾਨਾਂ, ਸਨੱਅਤਕਾਰਾਂ, ਕਾਰਪੋਰੇਸ਼ਨਾਂ ਤੇ ਗੌਰਵ ਕਰਦੇ ਹਾਂ ਜਿਨ੍ਹਾਂ ਨੇ ਇਸ ਵਿੱਚ ਹਿੱਸਾ ਪਾਇਆ ਹੈ । ਇਹ ਸਾਰਾ ਕੁਝ ਸਾਡੀ ਪ੍ਰਾਈਮ ਮਨਿਸਟਰ ਦੀ ਇੰਸਪਾਇਰੇਸ਼ਨ ਤੇ ਹੋਇਆ ਹੈ । ਮੈਂ ਬਰਨਾਲਾ ਜੀ ਦਾ ਕੋਈ ਕ੍ਰਿਟਿਸਿਜ਼ਮ ਨਹੀਂ ਕਰਨਾ ਚਾਹੁੰਦਾ । ਜੇ ਬਾਰਿਸ਼ ਨਾ ਹੋਵੇ ਅਤੇ ਕਹਿਤ ਪੈ ਜਾਵੇ ਤਾਂ ਕਸੂਰ ਇੰਦਰਾ ਗਾਂਧੀ ਦਾ, ਕੁਦਰਤ ਦਾ ਕੋਈ ਨਹੀਂ। ਲੇਕਿਨ ਜੇ ਬੜੀ ਮਿਹਨਤ ਨਾਲ ਇੰਸਪਾਇਰ ਕਰਕੇ ਕੋਈ ਐਸਾ ਕੰਮ ਕਰ-ਵਾਇਆ ਜਾਵੇ ਤਾਂ ਕਰੈਡਿਟ ਉਸ ਨੂੰ ਨਹੀਂ ਮਿਲਣਾ ਚਾਹੀਦਾ। ਇਹੋ ਜਿਹੇ ਕੰਮ ਕਦੇ ਵੀ ਸਿਰੇ ਨਹੀਂ ਚੜ੍ਹ ਸਕਦੇ ਜਦੋਂ ਤਕ ਇਸ ਲਈ ਇੰਸਪਾਇਰੇਸ਼ਨ ਨਾ ਮਿਲੇ । ਇਥੇ ਸਾਡੇ ਫ਼ਾਈਨਾਂਸ ਮਨਿਸਟਰ ਸਾਹਿਬ ਬੈਠੇ ਹਨ । ਜੇ ਕੋਈ ਮਾੜਾ ਜਿਹਾ ਖਰਚਾ ਕਿਸੇ ਸਕੀਮ ਲਈ ਕਰਨਾ ਹੋਵੇ ਤਾਂ ਇਧਰ ਉਧਰ ਸਿਰ ਮਾਰਦੇ ਹਨ। ਇਨ੍ਹਾਂ ਦੇ ਅਫ਼ਸਰਾਂ ਨੇ ਤਾਂ ਨਾਂਹ ਹੀ ਕਰਨੀ ਹੈ। ਇਸੇ ਤਰ੍ਹਾਂ ਸੈਂਟਰ ਦੀ ਫਾਈਨਾਂਸ ਮਨਿਸਟਰੀ ਦਾ ਹਾਲ ਹੈ। ਕੋਈ ਖਰਚਾ ਕਿਸੇ ਸਕੀਮ ਲਈ ਕਰਨਾ ਹੋਵੇ ਤਾਂ ਨਾਂਹ ਹੀ ਹੁੰਦੀ ਹੈ। ਇਹ ਪਾਲਿਸੀ ਡਿਸੀਜ਼ਨ ਲਿਆ ਸੀ ਕਿ ਸਪੇਸ ਏਜ ਵਿੱਚ ਸਾਨੂੰ ਸ਼ਾਮਿਲ ਹੋਣਾ ਚਾਹੀਦਾ ਹੈ । ਇਹ ਵੀ ਦੇਖਣਾ ਹੁੰਦਾ ਹੈ ਕਿ ਕਿਸ ਨੂੰ ਸਪੇਸ ਪ੍ਰੋਗਰਾਮ ਦਾ ਇਨਚਾਰਜ ਬਣਾਇਆ ਜਾਵੇ । ਇਹ ਸਾਰੇ ਕੰਮ ਸਰਕਾਰ ਨੂੰ ਹੀ ਸੋਚ ਸਮਝ ਕੇ ਕਰਨੇ ਪੈਂਦੇ ਹਨ । ਜੰਗ ਦੇ ਮੈਦਾਨ ਵਿੱਚ ਲੜਦੀਆਂ ਤਾਂ ਫ਼ੌਜਾਂ ਹਨ, ਤੇਗ ਕੋਈ ਮਾਰਦਾ ਹੈ ਪਰ ਨੇਕ ਨਾਮੀ ਜਾਂ ਬਦਨਾਮੀ ਜਰਨੈਲ ਦੀ ਹੁੰਦੀ ਹੈ । ਜਦੋਂ 1971 ਦੀ ਜੰਗ ਹੋਈ ਤਾਂ ਸਾਡੀਆਂ ਫ਼ੌਜਾਂ ਨੇ ਪਾਕਿਸਤਾਨ ਦੀਆਂ ਫੌਜਾਂ ਤੇ ਈਸਟ ਪਾਕਿਸਤਾਨ ਵਿੱਚ ਜਿੱਤ ਪਾਈ ਅਤੇ ਬੰਗਲਾ ਦੇਸ਼ ਨੂੰ ਆਜ਼ਾਦ ਕਰਾਇਆ । ਲੇਕਿਨ ਜਗਜੀਤ ਸਿੰਘ ਅਰੋੜਾ ਜੋ ਕਿ ਲੈਫਟੀਨੈਂਟ ਜਨਰਲ ਸਨ ਉਨ੍ਹਾਂ ਨੂੰ ਸਨਮਾਨਿਆ ਗਿਆ । ਉਥੇ ਲੜਾਈ ਵਿੱਚ ਲੱਖਾਂ ਫ਼ੌਜੀਆਂ ਨੇ ਹਿੱਸਾ ਲਿਆ, ਪਲੈਨਿੰਗ ਹੋਈ, ਨੇਵੀ ਅਤੇ ਏਅਰ ਫੋਰਸ ਨੇ ਕੋਆਰਡੀਨੇਸ਼ਨ ਕੀਤੀ । ਉਸ ਵੇਲੇ ਹਿੰਦੁਸਤਾਨ ਦੀ, ਇੰਦਰਾ ਗਾਂਧੀ ਦੀ ਜਿੱਤ ਹੋਈ । ਜਿਹੜੇ ਸ਼ਬਦ ਇਸ ਰੈਜ਼ੋਲਿਊਸ਼ਨ ਵਿੱਚ ਪਾਏ ਗਏ ਹਨ ਅਗਰ ਉਹ ਨਾ ਪਾਏ ਜਾਂਦੇ ਤਾਂ ਇਹ ਮੁਨਾਸਿਬ ਗੱਲ ਹੁੰਦੀ । ਪ੍ਰਾਈਮ ਮਨਿਸਟਰ ਭਾਵੇਂ ਕੋਈ ਵੀ ਹੋਵੇ, ਇਸ ਦਾ ਸੇਹਰਾ ਉਸ ਨੂੰ ਹੀ ਜਾਂਦਾ ਹੈ । ਠੀਕ ਹੈ ਅੱਜ ਸਾਡੇ ਦੇਸ਼ ਵਿੱਚ ਬੇਕਾਰੀ ਹੈ । ਇਸ ਨੂੰ ਵੀ ਦੂਰ ਕਰਨਾ ਹੈ। ਨੁਕਤਾਚੀਨੀ ਦੇ ਨਾਲ ਨਾਲ ਸਾਨੂੰ ਇਹ ਵੀ ਵੇਖਣਾ ਚਾਹੀਦਾ ਹੈ ਕਿ ਆਰੀਆ

ਭੱਟ ਜੋ ਇਸ ਸਮੇਂ ਦੁਨੀਆਂ ਦੇ ਚੱਕਰ ਕੱਟ ਰਿਹਾ ਹੈ ਇਸ ਦੇ ਕੀ ਫ਼ਾਇਦੇ ਹਨ । ਜੇ ਬੰਬੇ ਹਾਈ ਵਿੱਚ ਪੈਟਰੋਲ ਅਤੇ ਡੀਜ਼ਲ ਆਇਲ ਨਿਕਲਣ ਲੱਗ ਪਏ ਹਨ ਤਾਂ ਦੇਸ਼ ਦਾ ਫਾਇਦਾ ਹੋਣਾ ਹੈ। ਆਰੀਆ ਭੱਟ ਨਾਲ ਸਾਨੂੰ ਪਤਾ ਲਗੇਗਾ ਕਿ ਦੁਨੀਆਂ ਵਿੱਚ ਕਿਥੇ ਕਿਥੇ ਅਟਾਮਿਕ ਫੋਰਸ ਹੈ। ਕਿਹੜੇ ਕਿਹੜੇ ਮੁਲਕਾਂ ਨੇ ਸਾਡੇ ਵਲ ਐਟਮ ਬੰਬ ਸੈਟ ਕੀਤੇ ਹੋਏ ਹਨ। ਇਹ ਇਨਫ਼ਰਮੇਸ਼ਨ ਕਰੋੜਾਂ ਰੁਪਏ ਖਰਚ ਕਰਕੇ ਵੀ ਨਹੀਂ ਮਿਲ ਸਕਦੀ । ਇਸ ਦੇ ਰਾਹੀਂ ਸਾਨੂੰ ਮੌਸਮ ਦੇ ਬਾਰੇ ਵੀ ਇਨਫ਼ਰਮੇਸ਼ਨ ਮਿਲੇਗੀ । ਕਿਥੇ ਕਿਥੇ ਧਾਤਾਂ ਹਨ ਉਹ ਵੀ ਇਨਫ਼ਰਮੇਸ਼ਨ ਮਿਲੇਗੀ । ਅਕਾਲੀ ਪਾਰਟੀ ਦੇ ਲੀਡਰ ਨੇ ਇਹੋ ਜਿਹੇ ਸ਼ਬਦ ਕਹਿਕੇ ਸਾਡਾ ਕੋਈ ਨੁਕਸਾਨ ਨਹੀਂ ਕੀਤਾ। ਅੱਜ ਹਿੰਦੁਸਤਾਨ ਦੇ ਸਾਇੰਸਦਾਨਾਂ ਨੇ ਪ੍ਰਾਈਮ ਮਨਿਸਟਰ ਦੀ ਇੰਸਪਾਇਰੇਸ਼ਨ ਦੇ ਹੇਠਾਂ ਇਕ ਬਹੁਤ ਵੱਡੀ ਜਿੱਤ ਹਾਸਲ ਕੀਤੀ ਹੈ। ਸਾਨੂੰ ਪੰਜਾਬ ਨੂੰ ਉਨ੍ਹਾਂ ਤੇ ਗੌਰਵ ਹੈ । ਇਥੇ ਕਿਹਾ ਜਾਂਦਾ ਹੈ ਕਿ ਹਾਕੀ ਦੀ ਟੀਮ ਜਿੱਤ ਗਈ ਹੈ ਤਾਂ ਪਾਰਟੀ ਨੇ ਇਸ ਦਾ ਫ਼ਾਇਦਾ ਉਠਾਇਆ ਹੈ। ਇਹ ਠੀਕ ਹੈ ਕਿ ਪੰਜਾਬ ਨੇ ਹਾਕੀ ਜਿੱਤ ਕੇ ਲਿਆਂਦੀ ਹੈ । ਪੰਜਾਬ ਨੇ ਖ਼ਰਚਾ ਕੀਤਾ ਹੈ । ਇਹ ਵਾਜਬ ਗੱਲ ਹੈ । (ਵਿਘਨ) ਅਕਾਲੀ ਪਾਰਟੀ ਦੀ ਨੈਰੋ ਐਪਰੋਚ ਹੈ । ਇਤਨੀ ਵੱਡੀ ਐਚੀਵਮੈਂਟ ਦੀ ਸਰਾਹਨਾ ਨਹੀਂ ਕਰਦੇ ।

**ਸਰਦਾਰ ਰਣਧੀਰ ਸਿੰਘ ਚੀਮਾ** : ** ** **

**ਸ੍ਰੀ ਸਪੀਕਰ** : ਇਹ ਜੋ ਕੁਝ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ । (Whatever the hon. Member is saying without the permission of the Chair, may not be recorded.)

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਮੈਂ ਸਵਾਲ ਜਵਾਬ ਵਿਚ ਨਹੀਂ ਪੈਣਾ ਚਾਹੁੰਦਾ । ਚੀਮਾ ਸਾਹਿਬ ਆਪਣੀ ਲਿਆਕਤ ਦੀ ਮਿਸਾਲ ਖੁਦ ਹਨ, ਮੈਨੂੰ ਕਹਿਣ ਦੀ ਲੋੜ ਨਹੀਂ ਹੈ। (ਹਾਸਾ) ਮੈਂ ਤਾਂ ਕਹਿੰਦਾ ਹਾਂ ਕਿ ਕੋਈ ਵੀ ਮੁਲਕ ਜਿਹੜਾ ਸਾਇੰਸਦਾਨਾਂ ਤੇ ਸਪੋਰਟਸਮੈਨਾਂ ਤੇ ਆਗੂਆਂ ਤੇ ਮਾਣ ਨਹੀਂ ਕਰਦਾ ਉਹ ਕਦੇ ਕਾਮਯਾਬ ਨਹੀਂ ਹੋ ਸਕਦਾ । ਮਹਾਰਾਜਾ ਰਣਜੀਤ ਸਿੰਘ ਜੀ ਦੇ ਮਰਨ ਤੋਂ ਬਾਅਦ ਰਾਜ ਖੁੱਸ ਗਿਆ ਕਿਉਂਕਿ ਤੁਸੀਂ ਇੱਕਠੇ ਨਹੀਂ ਰਹਿ ਸਕੇ ਔਰ ਆਪਣੇ ਪਾਸ ਰਾਜ ਨਹੀਂ ਰੱਖ ਸਕੇ। ਇਹ ਕਮਜ਼ੋਰੀ ਹੈ ਤੁਹਾਡੇ ਵਿਚ, ਮੈਂ ਤੁਹਾਡੀ ਅਕੱਲ ਦੀ ਦਾਦ ਕੀ ਦੇਵਾਂ, ਮੈਂ ਦਾਦ ਦੇਣਾ ਨਹੀਂ ਚਾਹੁੰਦਾ । ......

(ਇਸ ਸਮੇਂ ਅਕਾਲੀ ਪਾਰਟੀ ਵਲੋਂ ਕੁਝ ਮੈਂਬਰ ਸਾਹਿਬਾਨ ਬੋਲ ਰਹੇ ਸਨ * * *)

**ਸ੍ਰੀ ਸਪੀਕਰ** : ਜੋ ਕੁਝ ਆਨਰੇਬਲ ਮੈਂਬਰ ਸਾਹਿਬਾਨ ਬਿਨਾਂ ਆਗਿਆ ਦੇ ਬੋਲ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ । (Whatever the hon'ble Members are saying without the permission of the Chair, should not be recorded.)

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਮੈਂ ਹਾਊਸ ਦਾ ਜ਼ਿਆਦਾ ਸਮਾਂ ਨਹੀ ਲੈਣਾ ਚਾਹੁੰਦਾ । ਮੈਂ ਸਮਝਦਾ ਹਾਂ ਕਿ ਮੁੱਖ ਮੰਤਰੀ ਜੀ ਨੇ ਸੰਕੁਚਿਤ ਜਿਹੇ ਸ਼ਬਦਾਂ ਇਹ ਇਹ ਮਤਾ ਪੇਸ਼ ਕੀਤਾ ਹੈ । ਜਾਬ ਗੌਰਮਿੰਟ ਨੇ ਕਾਲਜ ਦਾ ਨਾਮ ਬਦਲ ਕਰਕੇ ਸਾਨੂੰ ਸਤੀਸ਼ ਧਵਨ ਦਾ ਨਾਮ ਯਾਦ ਕਰਵਾਇਆ ਹੈ। ਜਿਹੜੇ ਲੜਕੇ ਸਾਇੰਸ ਪੜ੍ਹਦੇ ਹਨ ਉਨ੍ਹਾਂ ਦੇ ਦਿਮਾਗ਼ ਵਿਚ ਇਹ ਗੱਲ ਪਏਗੀ ਕਿ ਜੇਕਰ ਅਸੀਂ ਮੁਲਕ ਲਈ ਕੋਈ ਕੰਮ ਕਰਾਂਗੇ ਤਾਂ ਸਾਡੀ ਯਾਦ ਹਮੇਸ਼ਾਂ ਲਈ ਤਾਜ਼ਾ ਰਹੇਗੀ । ਜਿਨ੍ਹਾਂ ਲੀਡਰਾਂ ਨੇ ਉਨ੍ਹਾਂ ਲੋਕਾਂ ਦਾ ਜਿਨ੍ਹਾਂ ਨੇ ਦੇਸ਼ ਨੂੰ ਨਵੀਆਂ ਨਵੀਆਂ ਚੀਜ਼ਾਂ ਦਿੱਤੀਆਂ ਹਨ, ਉਨ੍ਹਾਂ ਦਾ ਮਾਣ ਨਹੀਂ

**Not recorded as ordered by the Chair.

[ਕੈਪਟਨ ਰਤਨ ਸਿੰਘ]

ਕੀਤਾ, ਮੈਂ ਸਮਝਦਾ ਹਾਂ ਕਿ ਉਨ੍ਹਾਂ ਨੇ ਇਕ ਬਿਲਕੁਲ ਗ਼ਲਤ ਗੱਲ ਕੀਤੀ ਹੈ । ਮੈਂ ਇਹ ਗੱਲ ਦੁਹਰਾਉਣਾ ਨਹੀਂ ਚਾਹੁੰਦਾ । ਮੈਂ ਸਮਝਦਾ ਹਾਂ ਕਿ ਪਹਿਲਾਂ ਜਿਹੜੇ ਮੁਰੱਬੇ ਵਿਚ 30 ਮਣ ਕਣਕ ਹੀ ਹੁੰਦੀ ਸੀ ਅੱਜ ਉਹ ਹੀ ਮੁਰੱਬੇ ਹਨ ਜਿਨ੍ਹਾਂ ਵਿਚ ਕਿ 50-50 ਤੇ 60-60, 100-100 ਕੁਇੰਟਲ ਦਾਣੇ ਪੈਦਾ ਹੁੰਦੇ ਹਨ। ਕਿਉਂਕਿ ਸਾਇੰਸ ਨੇ ਸਾਡੀ ਮੱਦਦ ਕੀਤੀ ਹੈ, ਸਾਇੰਸਦਾਨਾਂ ਨੇ ਮਦਦ ਕੀਤੀ ਹੈ । ਅੱਜ ਸਰਦਾਰ ਪਰਤਾਪ ਸਿੰਘ ਨੂੰ ਯਾਦ ਕਿਉਂ ਕਰਦੇ ਹਾਂ ਕਿਉਂਕਿ ਸਰਦਾਰ ਪਰਤਾਪ ਸਿੰਘ ਕੈਰੋਂ ਨੇ ਐਗਰੀਕਲਚਰ ਯੂਨੀਵਰਸਿਟੀ ਦੀ ਨੀਂਹ ਰੱਖੀ ਸੀ । ਸਰਦਾਰ ਪਰਤਾਪ ਸਿੰਘ ਕੈਰੋਂ ਨੇ ਆਪ ਖੋਜ ਨਹੀਂ ਸੀ ਕੀਤੀ ਸਗੋਂ ਪ੍ਰੋਫੈਸਰ ਸਿੱਧੂ ਸਾਇੰਸਦਾਨ ਸਨ ਜਿਨ੍ਹਾਂ ਨੇ ਨਵੀਆਂ ਨਵੀਆਂ ਕਿਸਮਾਂ ਦੇ ਬੀਜਾਂ ਦੀ ਖੋਜ ਕੀਤੀ । ਪਰ ਜਦੋਂ ਕੋਈ ਖੇਤੀ ਬਾੜੀ ਦੀ ਗੱਲ ਹੁੰਦੀ ਹੈ ਤਾਂ ਸਰਦਾਰ ਪਰਤਾਪ ਸਿੰਘ ਕੈਰੋਂ ਨੂੰ ਯਾਦ ਕੀਤਾ ਜਾਂਦਾ ਹੈ । ਇਹ ਕਹਿੰਦੇ ਹਨ ਕਿ ਸਾਇੰਸਦਾਨ ਕਈ ਆਸਟ੍ਰੇਲੀਆ ਵਿਚ ਅਤੇ ਕਈ ਫਿਲੇਪਾਈਨ ਵਿਚ ਚਲੇ ਗਏ ਹਨ ਸਾਨੂੰ ਤੰਗ ਨਜ਼ਰੀਆ ਨਹੀਂ ਰੱਖਣਾ ਚਾਹੀਦਾ। 18,000 ਡਾਕਟਰ ਜਿਹੜੇ ਚਲੇ ਗਏ ਹਨ ਇਨ੍ਹਾਂ ਮੇਰੇ ਸਾਥੀਆਂ ਨੂੰ ਉਨ੍ਹਾਂ ਦੀ ਚਿੰਤਾ ਲਗੀ ਹੋਈ ਹੈ ਪਰ ਮੈਂ ਇਹ ਦਸ ਦੇਵਾਂ ਕਿ ਸਾਡਾ ਦੇਸ਼ 18 ਹਜ਼ਾਰ ਨਹੀਂ ਸਗੋਂ 18 ਕਰੋੜ ਡਾਕਟਰ ਪੈਦਾ ਕਰ ਸਕਦਾ ਹੈ । ਜੋ ਡਾਕਟਰ ਜਾਂ ਸਾਇੰਸਦਾਨ ਅਰਬ ਜਾਂ ਹੋਰ ਦੇਸ਼ਾਂ ਵਿਚ ਚਲੇ ਗਏ ਹਨ ਉਨ੍ਹਾਂ ਨੇ ਉਥੇ ਜਾ ਕੇ ਸਾਡੇ ਦੇਸ਼ ਦਾ ਸਿਰ ਉੱਚਾ ਕੀਤਾ ਹੈ, ਮਾਣ ਪੈਦਾ ਕੀਤਾ ਹੈ । ਜੋ ਅੱਜ ਸਾਡੇ ਸਾਇੰਸਦਾਨਾਂ ਦੀ ਇਜ਼ੱਤ ਹੋਈ ਹੈ ਮੈਂ ਸਮਝਦਾ ਹਾਂ ਕਿ ਇਹ ਕਦੇ ਨਹੀਂ ਸੀ ਹੋ ਸਕਦੀ ਜੇਕਰ ਗੌਰਮਿੰਟ ਦੀ, ਖਾਸ ਤੌਰ ਤੇ ਪ੍ਰਧਾਨ ਮੰਤਰੀ ਜੀ ਦੀ ਅੱਗੇ-ਵੱਧੂ ਪਾਲਿਸੀ ਨਾ ਹੁੰਦੀ । ਇਸ ਕਰਕੇ ਮੈਂ ਇਸ ਮਤੇ ਨਾਲ ਆਪਣੀ ਸਹਿਮਤੀ ਪ੍ਰਗਟ ਕਰਦਾ ਹੋਇਆ ਸਮਾਪਤ ਕਰਦਾ ਹਾਂ ।

(ਇਸ ਸਮੇਂ ਡਾਕਟਰ ਅਮੀਰ ਸਿੰਘ ਕਲਕਟ ਜੀ ਬੋਲਣ ਲਈ ਖੜੇ ਹੋਏ ।) (ਅਕਾਲੀ ਪਾਰਟੀ ਵਲੋਂ ਸ਼ੋਰ) (ਇਸ ਸਮੇਂ ਸਰਦਾਰ ਰਣਧੀਰ ਸਿੰਘ ਚੀਮਾਂ ਜੀ ਬੋਲਣ ਲਈ ਖੜੇ ਹੋਏ ।)

**ਸ੍ਰੀ ਸਪੀਕਰ** : ਚੀਮਾਂ ਸਾਹਿਬ, ਤੁਸੀਂ ਬੈਠੋ ਡਾਕਟਰ ਅਮੀਰ ਸਿੰਘ ਜੀ ਬੋਲ ਲੈਣ । ਮੈਂ ਆਨਰੇਬਲ ਮੈਂਬਰਜ਼ ਨੂੰ ਰਿਕੁਐਸਟ ਕਰਾਂਗਾ ਕਿ ਉਹ ਬ੍ਰੀਫ ਰਹਿਣ । (Cheema Sahib, please resume your seat so that Dr. Amir Singh Ji may start his speech. I would request hon. Members to be brief.)

(ਇਸ ਸਮੇਂ ਸਰਦਾਰ ਕਰਨੈਲ ਸਿੰਘ ਮਰੜ੍ਹੀ ਜੀ ਡਾਕਟਰ ਅਮੀਰ ਸਿੰਘ ਕਲਕਟ ਜੀ ਬਾਰੇ ਕੁਝ ਬੋਲ ਰਹੇ ਸਨ ।) ** ** **

**ਸ੍ਰੀ ਸਪੀਕਰ** : ਜੋ ਕੁਝ ਵੀ ਆਨਰੇਬਲ ਮੈਂਬਰ ਚੇਅਰ ਦੀ ਪਰਮਿਸ਼ਨ ਤੋਂ ਬਗੈਰ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ । ਡਾਕਟਰ ਸਾਹਿਬ ਤੁਸੀਂ ਬੋਲੋ । (Whatever the hon. Members are saying without the permission of the Chair, should not be recorded. Doctor Sahib please proceed with your speech)

**ਡਾਕਟਰ ਅਮੀਰ ਸਿੰਘ ਕਲਕਟ** (ਟਾਂਡਾ): ਸਪੀਕਰ ਸਾਹਿਬ, ਮੈਂ ਇਹ ਸਮਝਦਾ ਸੀ ਕਿ ਇਹ ਭਰਾ ਪਿਛਲੇ ਰੈਜ਼ੋਲਿਉਸ਼ਨ ਤੇ ਆਪਣੀ ਸਹਿਮਤੀ ਪ੍ਰਗਟ ਨਹੀਂ ਕਰਨਗੇ ਪਰ ਇਨ੍ਹਾਂ ਨੇ ਔਖੇ ਹੋ ਕੇ ਉਹ ਤਾਂ ਕਰ ਦਿੱਤੀ ਪਰ ਇਥੇ ਆਕੇ ਇਨ੍ਹਾਂ ਦਾ ਐਕਸ਼ਨ ਬਾਹਰ ਆ ਗਿਆ ਹੈ । ਮੈਂ ਸਮਝਦਾ ਹਾਂ

**Not recorded as ordered by the Chair.

ਕਿ ਇਨ੍ਹਾਂ ਦੇ ਕੁਝ ਸਿਆਣੇ ਸਪੀਕਰ ਹਨ ਜਿਨ੍ਹਾਂ ਨੂੰ ਕਿ ਕਮਿਊਨਲਿਜ਼ਮ ਦੀਆਂ ਹੀ ਗੱਲਾਂ ਨਹੀਂ ਚਾਹੀਦੀਆਂ। ਮੈਂ ਸਮਝਦਾ ਹਾਂ ਕਿ ਸਾਡਾ ਦੇਸ਼ ਜਿਹੜਾ ਹੈ ਜੋ ਹਾਲਤ ਇਸ ਦੀ ਅੱਜ ਤੋਂ ਦਸ ਸਾਲ ਪਹਿਲਾਂ ਸੀ, ਉਹ ਅੱਜ ਨਹੀਂ ਹੈ। (ਸ਼ੋਰ) ਤੁਹਾਨੂੰ ਪਤਾ ਹੈ ਕਿ ਅੱਜ ਸਾਡੀ ਅਟਾਮਿਕ ਪਾਵਰ ਕਿਤਨੀ ਹੈ। (ਇਸ ਸਮੇਂ ਅਕਾਲੀ ਪਾਰਟੀ ਦੇ ਕੁਝ ਮੈਂਬਰ ਸਾਹਿਬਾਨ ਬੈਠੇ ਬੈਠੇ ਬੋਲ ਰਹੇ ਸਨ।) ** ** **

**ਸ੍ਰੀ ਸਪੀਕਰ** : ਜੋ ਕੁਝ ਆਨਰੇਬਲ ਮੈਂਬਰ ਬੈਠੇ ਬੈਠੇ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ। (Whatever the hon. Members are saying while sitting, should not be recorded.)

**ਡਾਕਟਰ ਅਮੀਰ ਸਿੰਘ ਕਲਕਟ** : ਬਰਾੜ ਸਾਹਿਬ, ਤੁਸੀਂ ਇਨ੍ਹਾਂ ਨੂੰ ਫੜ ਕੇ ਰਖਿਆ ਕਰੋ। ਤੇ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਕ ਇੰਟਰਨੈਸ਼ਨਲ ਪਾਵਰ ਵਰਕਰਜ਼ ਦੀ ਮੀਟਿੰਗ ਹੋਈ। ਉਸ ਮੀਟਿੰਗ ਵਿਚ ਪਰਸੋਂ ਮੈਨੂੰ ਦੱਸ ਰਹੇ ਸਨ ਕਿ ਜਦੋਂ ਤਕ ਹਿੰਦੁਸਤਾਨ ਨੇ ਅਟਾਮਿਕ ਪਾਵਰ ਪੈਦਾ ਨਹੀਂ ਕੀਤੀ, ਉਦੋਂ ਤਕ ਸਾਨੂੰ ਇੰਟਰਨੈਸ਼ਨਲ ਕਾਨਫਰੰਸ ਵਿਚ ਕੋਈ ਪਛਾਣਦਾ ਵੀ ਨਹੀਂ ਸੀ, ਸਾਡੀ ਕੋਈ ਪਰਵਾਹ ਨਹੀਂ ਸੀ ਕਰਦਾ, ਸਾਡੇ ਕਹੇ ਦਾ ਯਕੀਨ ਨਹੀਂ ਸੀ ਹੁੰਦਾ। ਜਦੋਂ ਅਸੀਂ ਐਟਾਮਿਕ ਪਾਵਰ ਹਾਸਲ ਕੀਤੀ ਹੈ ਸਾਡਾ ਕਾਫ਼ੀ ਮਾਣ ਹੋਇਆ ਹੈ। ਜਿਸ ਤਰ੍ਹਾਂ ਗਿਆਨੀ ਜੀ ਨੇ ਕਿਹਾ ਹੈ ਕਿ ਕਮਜ਼ੋਰ ਨੂੰ ਕੋਈ ਨਹੀਂ ਮੰਨਦਾ, ਜ਼ੋਰੂ ਦੇ ਮਗਰ ਲਗਦੇ ਹਨ। ਅੱਜ ਆਰੀਆ ਭੱਟ ਇਥੋਂ ਛੱਡਿਆ ਗਿਆ ਹੈ। (ਹਾਸਾ) ਇਹ ਸਾਡੀ ਕਾਂਗਰਸ ਪਾਰਟੀ ਦੀ ਦੇਣ ਹੈ। ਪਰ ਇਨ੍ਹਾਂ ਭਰਾਵਾਂ ਕੋਲ (ਅਕਾਲੀ ਪਾਰਟੀ ਵਲ ਇਸ਼ਾਰਾ ਕਰਦੇ ਹੋਏ) ਸਿਵਾਏ ਰੌਲਾ ਪਾਉਣ ਦੇ ਹੋਰ ਕੋਈ ਹਥਿਆਰ ਨਹੀਂ ਰਹਿ ਗਿਆ। ਇਨ੍ਹਾਂ ਦਾ ਰਾਜ ਵੀ ਪਿਛਲੇ ਪੰਜਾਂ ਸਾਲਾਂ ਵਿਚ ਵੇਖ ਹੀ ਲਿਆ ਹੈ। ਇਨ੍ਹਾਂ ਨੇ ਦਸੂਹਾ ਕਾਂਸਟੀਚਿਊਐਂਸੀ ਲਈ ਆਪਣਾ ਕੈਂਡੀਡੇਟ ਖੜਾ ਕੀਤਾ ਹੈ। ਮੈਂ ਪਲੈਜ ਕਰਦਾ ਹਾਂ ਕਿ ਜੇਕਰ ਉਹ ਜਿੱਤ ਜਾਵੇਗਾ ਤਾਂ ਮੈਂ ਪਾਲੇਟਿਕਸ ਛੱਡ ਦੇਵਾਂਗਾ। (ਥੰਪਿੰਗ)

ਸਪੀਕਰ ਸਾਹਿਬ, ਪਿਛਲੀਆਂ ਜਦੋਂ ਦੀਆਂ ਕਾਂਗਰਸ ਨੇ ਚਾਰ ਸੀਟਾਂ ਜਿੱਤੀਆਂ ਹਨ, ਇਨ੍ਹਾਂ ਨੂੰ ਗੜ੍ਹਾ ਪਿਆ ਹੋਇਆ ਹੈ, ਇਹ ਮਰ ਗਏ ਹਨ (ਸ਼ੋਰ) ਅੱਜ ਵੇਖ ਲਵੋ ਇਨ੍ਹਾਂ ਦਾ ਸੱਪੋਰਟਰ ਦੇਵੀ ਲਾਲ ਤੁਰਿਆ ਫਿਰਦਾ ਹੈ।ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਗਲ ਸੁਣਨੀ ਚਾਹੀਦੀ ਹੈ ਹਰ ਇਕ ਦੀ ਔਰ ਹਰ ਇਕ ਦੀ ਇਜ਼ਤ ਕਰਨੀ ਚਾਹੀਦੀ ਹੈ। ਸਪੀਕਰ ਸਾਹਿਬ, ਮੈਂ ਆਪ ਜੀ ਦਾ ਮਸ਼ਕੂਰ ਹਾਂ ਔਰ ਵਧਾਈ ਦਿੰਦਾ ਹਾਂ ਗਿਆਨੀ ਜੀ ਨੂੰ .......।

Mr. Speaker : Doctor Sahib, Sardar Surjit Singh Barnala is on a point of order.

**ਸਰਦਾਰ ਸੁਰਜੀਤ ਸਿੰਘ** ਬਰਨਾਲਾ : ਸਪੀਕਰ ਸਾਹਿਬ, ਮੈਂ ਤਾਂ ਇਨ੍ਹਾਂ ਹੀ ਕਹਿੰਦਾ ਹਾਂ ਕਿ ਇਹ ਦੇਵੀ ਲਾਲ ਨੂੰ ਆਰੀਆ ਭੱਟ ਬਣਾਈ ਫਿਰਦੇ ਹਨ। ਇਨ੍ਹਾਂ ਨੂੰ ਗ਼ਲਤ ਫ਼ਹਿਮੀਂ ਹੋ ਗਈ ਹੈ। (ਥੰਪਿੰਗ)

**ਡਾਕਟਰ ਅਮੀਰ ਸਿੰਘ ਕਲਕਟ** : ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਹਰ ਗੱਲ ਦਾ ਕਰੈਡਿਟ ਪ੍ਰਾਈਮ ਮਨਿਸਟਰ ਨੂੰ ਕਿਉਂ ਸੌਂਪ ਦਿੱਤਾ ਜਾਂਦਾ ਹੈ। ਇਨ੍ਹਾਂ ਦੀ ਵੀ ਗੱਲ ਸੁਣ ਲਓ। ਜਦੋ ਸੰਤ ਫ਼ਤਿਹ ਸਿੰਘ ਜੀ ਜਿਉਂਦੇ ਸਨ ਤਾਂ ਇਨ੍ਹਾਂ ਨੇ ਇਕ ਹਵਨਕੁੰਡ ਬਣਾਇਆ। ਉਸ ਨੂੰ ਸੰਗਲ

**Not recorded as ordered by the Chair.

[ਡਾਕਟਰ ਅਮੀਰ ਸਿੰਘ ਕਲਕਟ]

ਪਾ ਦਿੱਤੇ ਤਾਕਿ ਭੱਜ ਨਾ ਜਾਵੇ। ਪਰ ਸੰਤ ਫਤਿਹ ਸਿੰਘ ਫਿਰ ਭੱਜ ਗਿਆ। (ਸ਼ੋਰ) ਇਨ੍ਹਾਂ ਨੇ ਤਾਂ ਸ਼ਰਮ ਨੂੰ ਡੋਬ ਦਿੱਤਾ ਹੈ। ਸਿੱਖ ਕੌਮ ਦਾ ਸਤਿਆਨਾਸ ਕਰ ਦਿੱਤਾ ਹੈ। ਇਸ ਲਈ ਮੈਂ ਅਪੀਲ ਕਰਦਾ ਹਾਂ ਕਿ ਇਨ੍ਹਾਂ ਨੂੰ ਸੋਚਣਾ ਚਾਹੀਦਾ ਹੈ। ਇਨ੍ਹਾਂ ਨੂੰ ਹੋਰ ਕੁਝ ਨਹੀਂ ਤਾਂ ਇਧਰੋਂ (ਸਰਕਾਰੀ ਬੈਂਚਾਂ ਵਲ ਇਸ਼ਾਰਾ ਕਰਦੇ ਹੋਏ) ਦੋ ਚਾਰ ਲੀਡਰ ਦੇ ਦਿਓ ਤਾਕਿ ਉਹ ਇਨ੍ਹਾਂ ਨੂੰ ਠੀਕ ਰਸਤੇ ਤੇ ਪਾਉਣ। ਇਨ੍ਹਾਂ ਪਾਸ ਇਕ ਸਿਆਣਾ ਬੰਦਾ ਸੀ ਔਰ ਉਹ ਵੀ ਇੰਗਲੈਂਡ ਵਿਚ ਬੈਠਾ ਹੈ। (ਆਵਾਜ਼ਾਂ: ਡਾ: ਜਗਜੀਤ ਸਿੰਘ।) (ਹਾਸਾ)

ਸਪੀਕਰ ਸਾਹਿਬ, ਜੋ ਉਨ੍ਹਾਂ ਨੇ ਝੱਲ ਮਾਰਿਆ ਹੈ, ਉਹ ਸੱਭ ਦੇ ਸਾਹਮਣੇ ਹੈ। ਮੈਂ ਕਹਾਂਗਾ ਕਿ ਉਸ ਨੂੰ ਇਥੇ ਲਿਆਓ ਖਾਂ ਜ਼ਰਾ ਵੇਖੀਏ ਤਾਂ ਸਹੀ। (ਸ਼ੋਰ) ਇਨ੍ਹਾਂ ਸ਼ਬਦਾਂ ਨਾਲ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਮੁੱਖ ਮੰਤਰੀ** (ਗਿਆਨੀ ਜ਼ੈਲ ਸਿੰਘ): ਸਪੀਕਰ ਸਾਹਿਬ, ਮੈਂ ਹਾਊਸ ਦਾ ਬੜਾ ਮਸ਼ਕੂਰ ਹਾਂ ਕਿ ਸਾਰਿਆਂ ਨੇ ਇਸ ਗੱਲ ਵਿਚ ਖੁਸ਼ੀ ਪ੍ਰਗਟ ਕੀਤੀ ਹੈ। ਇਹ ਮਤਾ ਮੇਰੇ ਵਲੋਂ ਅਤੇ ਕਾਮਰੇਡ ਸੱਤਪਾਲ ਜੀ ਡਾਂਗ ਵਲੋਂ ਪੇਸ਼ ਕੀਤਾ ਗਿਆ ਸੀ। ਮੈਨੂੰ ਇਹ ਨਾਲਿਜ ਨਹੀਂ ਸੀ ਕਿ ਸਰਦਾਰ ਸੁਰਜੀਤ ਸਿੰਘ ਜੀ ਵਰਗੇ ਸੰਜੀਦਾ ਆਦਮੀ, ਗੰਭੀਰਤਾ ਨਾਲ ਸੋਚਣ ਵਾਲੇ, ਔਰ ਬਰਾੜ ਸਾਹਿਬ ਵਰਗੇ ਫਰਾਖ-ਦਿਲ ਮਨੁੱਖ ਇਸ ਹੱਦ ਤਕ ਆ ਜਾਣਗੇ ਔਰ ਇਨ੍ਹਾਂ ਲਫ਼ਜ਼ਾਂ ਦੀ ਵਿਰੋਧਤਾ ਕਰਨਗੇ। ਮੈਂ ਸਮਝਦਾ ਹਾਂ ਕਿ ਇਨ੍ਹਾਂ ਨੇ ਰਿਵਾਇਤ ਦੇ ਉਲਟ ਬਾਤ ਕੀਤੀ ਹੈ। ਜਦੋਂ, ਸਪੀਕਰ ਸਾਹਿਬ, ਅਮਰੀਕਾ ਨੇ ਕੋਸ਼ਿਸ਼ ਕੀਤੀ, ਪੁਲਾੜ ਬਾਰੇ ਖੋਜ ਕੀਤੀ, ਅਚੀਵਮੈਂਟ ਕੀਤੀ ਤਾਂ ਅਮਰੀਕਾ ਦੇ ਪ੍ਰੈਜ਼ੀਡੈਂਟ ਨੂੰ ਲੱਖਾਂ ਲੋਕਾਂ ਵਲੋਂ ਮੁਬਾਰਿਕਾਦ ਦਿੱਤੀ ਗਈ। ਰੂਸ ਨੇ ਅਚੀਵਮੈਂਟ ਕੀਤੀ ਤਾਂ ਰੂਸ ਦੇ ਪ੍ਰੈਜ਼ੀਡੈਂਟ ਨੂੰ ਮੁਬਾਰਿਕਬਾਦ ਦਿੱਤੀ ਗਈ।

ਭਾਵੇਂ ਉਹ ਅਚੀਵਮੈਂਟ ਸਾਇੰਸਦਾਨਾਂ ਨੇ ਕੀਤੀ, ਭਾਵੇਂ ਇੰਜੀਨੀਅਰਾਂ ਨੇ ਕੀਤੀ, ਭਾਵੇਂ ਡਾਕਟਰਾਂ ਨੇ ਕੀਤੀ, ਭਾਵੇਂ ਫ਼ੌਜਾਂ ਜਾਂ ਕਿਸਾਨਾਂ ਨੇ ਕੀਤੀ, ਕਿਸੇ ਵੀ ਮਸਲੇ ਤੇ ਜੇ ਕਿਸੇ ਵੀ ਕੌਮ ਨੇ ਜਿੱਤ ਪ੍ਰਾਪਤ ਕੀਤੀ ਜਾਂ ਅਚੀਵਮੈਂਟ ਕੀਤੀ ਤਾਂ ਉਥੋਂ ਦੇ ਪ੍ਰਾਈਮ ਮਨਿਸਟਰ ਜਾਂ ਪ੍ਰੈਜ਼ੀਡੈਂਟ ਨੂੰ ਹੀ ਮੁਬਾਰਕਬਾਦ ਦਿੱਤੀ ਜਾਂਦੀ ਰਹੀ ਹੈ। ਮੈਂ ਸਮਝਦਾ ਹਾਂ ਕਿ ਅਗਰ (ਬਰਨਾਲਾ ਸਾਹਿਬ) ਇਹ ਗੱਲ ਨਾ ਕਰਦੇ, ਇਹ ਚਾਪਲੂਸੀ ਦੀ ਗੱਲ ਨਾ ਕਰਦੇ ਤਾਂ ਚੰਗਾ ਸੀ। ਇਸ ਤਰ੍ਹਾਂ ਦੀ ਗੱਲ ਕਹਿ ਕੇ ਉਨ੍ਹਾਂ ਕੋਈ ਵੱਡੇ ਦਿਲ ਦਾ ਸਬੂਤ ਨਹੀਂ ਦਿਤਾ ਅਤੇ ਨਾ ਹੀ ਦੂਰਅੰਦੇਸ਼ੀ ਤੋਂ ਕੰਮ ਲਿਆ ਹੈ। ਮੈਂ ਸਿਰਫ ਇਨ੍ਹਾਂ ਨੂੰ ਇੰਨੀ ਗੱਲ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਕੌਮੀ ਮਸਲੇ ਹੋਣ ਤਾਂ ਉਨ੍ਹਾਂ ਵਿਚ ਕਿਸੇ ਕਿਸਮ ਦੀ ਘਾਟ ਨਹੀਂ ਪਾਉਣੀ ਚਾਹੀਦੀ। ਮੈਨੂੰ ਬਰਨਾਲਾ ਸਾਹਿਬ ਦੇ ਅਲਫਾਜ਼ ਸੁਣ ਕੇ ਬੜੀ ਹੈਰਾਨੀ ਹੋਈ; ਉਨ੍ਹਾਂ ਕਿਹਾ ਕਿ ਇਹ ਕੰਮ ਕਈ ਛੋਟੀਆਂ ਕੌਮਾਂ ਨੇ ਵੀ ਕਰ ਲਿਆ ਹੈ ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕਈਆਂ ਵੱਡੀਆਂ ਵੱਡੀਆਂ ਕੌਮਾਂ ਨੇ ਵੀ ਤਾਂ ਅੱਜ ਤਕ ਇਹ ਕੰਮ ਨਹੀਂ ਕੀਤਾ। ਲੇਕਿਨ ਅਸੀਂ ਤਾਂ ਕਈ ਥਾਵਾਂ ਤੇ ਅੱਗੇ ਨਿਕਲ ਗਏ ਹਾਂ। ਇਥੇ ਮੈਂ ਇਹ ਵੀ ਅਰਜ਼ ਕਰਨਾ ਚਾਹੁੰਦਾ ਹਾਂ ਕਿ ਭਾਵੇਂ ਸਾਡੇ ਬੱਚੇ, ਕਾਂਗਰਸੀ, ਅਕਾਲੀ, ਕਮਿਊਨਿਸਟ ਜਾਂ ਸੋਸ਼ਲਿਸਟ ਹੋਣਗੇ ਪਰ ਉਹ ਸਭ ਨੇਸ਼ਨ ਦੇ ਬੱਚੇ ਹਨ, ਅਤੇ ਇਹ ਸਨਮਾਨ ਤਾਂ ਸਾਰੀ ਨੇਸ਼ਨ ਨੂੰ ਮਿਲਿਆ ਹੈ। ਦੁਨੀਆ ਦੀਆਂ ਕੌਮਾਂ ਸਿਰਫ਼ ਪੈਸੇ ਦੇ ਸਿਰ ਤੇ ਖੜ੍ਹੀਆਂ ਨਹੀਂ ਰਹਿੰਦੀਆਂ, ਕੌਮਾਂ ਹੌਸਲਾ ਦਲੇਰੀ ਅਤੇ ਆਸ਼ਾਵਾਂ ਨਾਲ ਕਾਇਮ ਰਹਿੰਦੀਆਂ ਹਨ। ਜਿਥੇ ਇਹ ਚੀਜ਼ਾਂ ਵਧਣ, ਉਥੇ ਅਸੀਂ ਕੁਝ ਫ਼ਖ਼ਰ ਕਰ ਸਕਦੇ ਹਾਂ। ਜਿਸ ਤਰ੍ਹਾਂ ਕਨੇਡੀਅੱਨ ਸਾਹਿਬ ਨੇ ਆਪਣੀ ਤਕਰੀਰ ਵਿਚ ਇਸ ਚੀਜ਼ ਨੂੰ ਲਿਆਉਣ ਦਾ ਯਤਨ ਕੀਤਾ

ਕਿ ਇਹ ਸਭ ਕੰਮ ਪਲੈਨਿੰਗ ਨਾਲ ਹੋਇਆ ਹੈ, ਮੈਂ ਅਰਜ਼ ਕਰਾਂ ਕਿ ਜੇ ਪਲੈਨਿੰਗ ਨਾ ਹੁੰਦੀ ਅਤੇ ਇਸ ਚੀਜ਼ ਨੂੰ ਪਹਿਲਾਂ ਨਾ ਵਿਚਾਰਿਆ ਜਾਂਦਾ ਤਾਂ ਇਹ ਅਚੀਵਮੈਂਟ ਹਾਸਲ ਕਰਨ ਵਿਚ ਹੋਰ ਦੇਰ ਲੱਗ ਜਾਂਦੀ । ਇਸ ਗੱਲ ਤੇ ਮੈਂ ਇਥੇ ਇਹ ਕਹਿਣਾ ਚਾਹੁੰਦਾ ਹਾਂ ਕਿ ਹਿੰਦੁਸਤਾਨ ਦੀ ਆਜ਼ਾਦੀ ਤੋਂ ਬਾਅਦ ਜਿੰਨੇ ਪ੍ਰਾਈਮ ਮਨਿਸਟਰ ਹੋਏ ਹਨ, ਉਹ ਸਾਰੇ ਮੁਬਾਰਿਕਬਾਦ ਦੇ ਹੱਕਦਾਰ ਹਨ ਜਿਨ੍ਹਾਂ ਨੇ ਇਸ ਚੀਜ਼ ਦੀ ਬੁਨਿਆਦ ਰਖੀ ਸੀ। ਇਹ ਬੜੀ ਖੁਸ਼ੀ ਦੀ ਗੱਲ ਹੈ ਅਸੀਂ ਇਸ ਯੁਗ ਵਿਚ ਅਗੇ ਵਧੇ ਹਾਂ । ਬਰਨਾਲਾ ਸਾਹਿਬ ਵਰਗੇ ਸੰਜੀਦਾ ਆਦਮੀ ਇਹ ਕਹਿੰਦੇ ਹਨ ਕਿ ਇਥੇ ਬਰੇਨ ਡਰੇਨ ਹੋਇਆ । ਆਰੀਆ ਭੱਟ ਕੌਮ ਨੂੰ ਹੌਂਸਲਾ ਦੇ ਰਿਹਾ ਹੈ ਅਤੇ ਇਨ੍ਹਾਂ ਨੂੰ ਬਰੇਨ ਡਰੇਨ ਦੀ ਚਿੰਤਾ ਪਈ ਹੋਈ ਹੈ। ਇਸ ਚੀਜ਼ ਦੀ ਬਰਨਾਲਾ ਸਾਹਿਬ ਨੂੰ ਸ਼ਲਾਘਾ ਕਰਨੀ ਚਾਹੀਦੀ ਸੀ ਕਿ ਸਾਨੂੰ ਵੀ ਇਸ ਦੇਸ਼ ਦੇ ਜੰਮੇ ਹੋਏ ਸਾਇੰਸਦਾਨਾਂ, ਇੰਜੀਨੀਅਰਾਂ ਅਤੇ ਡਾਕਟਰਾਂ ਨੂੰ ਸਨਮਾਨ ਦੇਣ ਦਾ ਅਵਸਰ ਮਿਲਿਆ ਹੈ। ਜਿਹੜੇ ਬਾਹਰਲੇ ਮੁਲਕਾਂ ਵਿਚ ਵੀ ਗਏ ਹਨ,ਅਸੀਂ ਉਨ੍ਹਾਂ ਨੂੰ ਵੀ ਸਨਮਾਨ ਦਿੰਦੇ ਹਾਂ। ਸਾਡੇ ਇਕ ਡਾਕਟਰ ਖੁਰਾਣਾ, ਜਿਨ੍ਹਾਂ ਨੇ ਸਿਟੀਜ਼ਨਸ਼ਿਪ ਵੀ ਹਿੰਦੁਸਤਾਨ ਦੀ ਨਹੀਂ ਰਖੀ, ਪੰਜਾਬੀ ਪੁੱਤਰ ਸਨ, ਸਾਡੇ ਸਰਕਾਰੀ ਮਹਿਮਾਨ ਰਹੇ ਅਤੇ ਉਨ੍ਹਾਂ ਨੂੰ ਯੂਨੀਵਰਸਿਟੀ ਵਿਚ ਅਸੀਂ ਪੂਰਾ ਸਨਮਾਨ ਦਿੱਤਾ। ਸੋ,ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਸਭ ਨੂੰ ਮੁਲਕ ਤੇ ਕੌਮ ਦੇ ਹਿੱਤ ਵਿਚ ਵਿਚਾਰ ਕਰਨਾ ਚਾਹੀਦਾ ਹੈ। ਜਿਹੜੇ ਸਾਡੇ ਦੇਸ਼ ਦੇ ਸਾਇੰਸਦਾਨ, ਮਹਾਨ ਬਰੇਨ ਰਖਦੇ ਹਨ, ਉਨ੍ਹਾਂ ਲਈ ਸਾਡੇ ਸਭ ਦੇ ਦਿਲਾਂ ਵਿਚ ਪੂਰਾ ਸਤਿਕਾਰ ਹੋਣਾ ਚਾਹੀਦਾ ਹੈ । ਬਰਨਾਲਾ ਸਾਹਿਬ ਵੀ ਅਗਰ ਇਹ ਸਤਿਕਾਰ ਕਰਦੇ ਤਾਂ ਮੈਂ ਸਮਝਦਾ ਹਾਂ ਕਿ ਠੀਕ ਸੀ । ਉਹ ਮੇਰੇ ਬਹੁਤ ਮਿੱਤਰ ਹਨ । ਮੈਂ ਇਹ ਗੱਲਾਂ ਇਸ ਵਾਸਤੇ ਕੀਤੀਆਂ ਹਨ ਕਿ ਉਹ ਇਸ ਚੀਜ਼ ਨੂੰ ਰਿਕਾਰਡ ਵਿਚ ਲੈ ਆਏ ਸਨ, ਜਿਸ ਕਰਕੇ ਮੈਨੂੰ ਕਹਿਣਾ ਪਿਆ। ਜੇ ਉਹ ਰਿਕਾਰਡ ਤੇ ਨਾ ਲਿਆਉਂਦੇ ਤਾਂ ਮੈਂ ਬਿਲਕੁਲ ਨਹੀਂ ਸੀ ਕਹਿਣਾ । ਇੰਨੀ ਗ਼ੈਰ ਜ਼ਿੰਮੇਵਾਰੀ ਨਾਲ ਕੋਈ ਗੱਲ ਇਨ੍ਹਾਂ ਨੂੰ ਨਹੀਂ ਸੀ ਕਰਨੀ ਚਾਹੀਦੀ । ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਕਿਤੇ ਕਿਸੇ ਲੀਡਰ ਨੇ ਜਾ ਕੇ ਬੰਦੂਕ ਫੜ ਕੇ ਜੰਗਾਂ ਨਹੀਂ ਜਿੱਤੀਆਂ, ਲੇਕਿਨ ਜਿੱਤਣ ਵਾਲਿਆਂ ਨੂੰ ਇੰਸਪਾਇਰੇਸ਼ਨ ਲੀਡਰ ਤੋਂ ਮਿਲਦੀ ਹੈ ਅਤੇ ਇਹ ਇੰਸਪਾਇਰੇਸ਼ਨ ਜਿਹੜੀ ਹੈ ਇਸ ਨਾਲ ਹੀ ਸਫਲਤਾ ਪ੍ਰਾਪਤ ਹੁੰਦੀ ਹੈ ।

ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਬੇਨਤੀ ਕਰਦਾ ਹਾਂ ਕਿ ਇਸ ਮਤੇ ਨੂੰ ਸਰਵਸੰਮਤੀ ਨਾਲ ਪਾਸ ਕਰ ਦੇਣਾ ਚਾਹੀਦਾ ਹੈ ।

**Mr. Speaker** : Question is:—

The Punjab Vidhan Sabha expresses its sense of pride and happiness at the very great achievement which our Scientists have won for our country in the form of 'Arya Bhatta', the first Satellite India has successfully sent into the space.

The House warmly congratulates the Government of India and especially the Prime Minister whose inspiration and keen interest played an important role in achieving this great objective.

The House [illegible]preciates the great work done by our Scientists Shri S.C. Dhawan and his team. It is [illegible] a matter of great pride that Shri Dhawan hails from Punjab.

The House also [illegible] feeling of gratefulness of the entire Indian people for the selfless technical and [illegible] help and co-operation given by the USSR in launching the Satellite.

The House expresses its confidence that this scientific achievement will help much in exploring India's hidden wealth and riches and to help India in realizing its great destiny.

*The motion was carried.*

**ਚੌਧਰੀ ਦਰਸ਼ਨ ਸਿੰਘ** (ਨੂਰਮਹਿਲ): ਸਪੀਕਰ ਸਾਹਿਬ, ਜਿਹੜਾ ਇਹ ਰੈਜ਼ੋਲਿਊਸ਼ਨ ਹੈ, ਇਹ ਲਾਸਟ ਆਈਟਮ ਅੱਜ ਦੇ ਏਜੰਡੇ ਦੀ ਹੈ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਮੇਰੀ ਇਕ ਐਡਜਰਨਮੈਂਟ ਮੋਸ਼ਨ ਰਿਜੈਕਟ ਕਰ ਦਿੱਤੀ । ਪਰ, ਸਪੀਕਰ ਸਾਹਿਬ, ਇਹ ਇਕ ਅਰਜੈਂਟ ਅਤੇ ਇੰਪਾਰਟੈਂਟ ਮਸਲਾ ਹੈ । ਐਡਜਰਨਮੈਂਟ ਮੋਸ਼ਨ ਨੂੰ ਵੀ ਛੱਡੋ, ਕਾਲ ਅਟੈਨਸ਼ਨ ਮੋਸ਼ਨ ਨੂੰ ਵੀ ਛੱਡੋ, ਪਰ ਗੌਰਮਿੰਟ, ਚੀਫ਼ ਮਨਿਸਟਰ ਸਾਹਿਬ, ਇਸ ਬਾਰੇ ਕੋਈ ਸਟੇਟਮੈਂਟ ਤਾਂ ਦੇ ਦੇਣ, ਇਹ 60,000 ਟੀਚਰਾਂ ਦਾ ਮਸਲਾ ਹੈ । ਉਹ ਭੁੱਖ ਹੜਤਾਲ ਤੇ ਬੈਠੇ ਹਨ । ਡਾਂਗ ਸਾਹਿਬ ਨੂੰ ਵੀ ਪੁੱਛ ਲਵੋ, ਗੌਰਮਿੰਟ ਵਲੋਂ ਕੋਈ ਸਟੇਟਮੈਂਟ ਜ਼ਰੂਰ ਆਉਣੀ ਚਾਹੀਦੀ ਹੈ ।

## STATEMENT BY THE CHIEF MINISTER REGARDING SETTING UP A SEPARATE DIRECTORATE FOR PRIMARY EDUCATION

**ਮੁੱਖ ਮੰਤਰੀ** (ਗਿਆਨੀ ਜ਼ੈਲ ਸਿੰਘ) ਸਪੀਕਰ ਸਾਹਿਬ, ਮੈਂ ਪਰੈਸਟਿਜ ਦੇ ਸਵਾਲ ਵਿਚ ਨਹੀਂ ਪੈਂਦਾ । ਭਾਵੇਂ ਤੁਸੀਂ ਇਨ੍ਹਾਂ ਦੀ ਐਡਜਰਨਮੈਂਟ ਮੋਸ਼ਨ ਜਾਂ ਕਾਲ ਅਟੈਨਸ਼ਨ ਮੋਸ਼ਨ ਐਡਮਿਟ ਕੀਤੀ ਜਾਂ ਨਹੀਂ: ਪਰ ਮੈਂ ਇਸ ਬਾਰੇ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜੋ ਹਾਊਸ ਦੇ ਵਿਚ ਕੋਈ ਚੀਜ਼ ਪੁੱਛੀ ਜਾਂਦੀ ਹੈ ਤਾਂ ਮੈਂ ਜਵਾਬ ਦੇ ਦਿੰਦਾ ਹਾਂ । ਗੌਰਮਿੰਟ ਇਸ ਗੱਲ ਵਿਚ ਕਮਿੱਟਿਡ ਹੈ ਕਿ ਅਸੀਂ ਸਕੂਲਾਂ ਦਾ ਅਲੈਹਿਦਾ ਡਾਇਰੈਕਟੋਰੇਟ ਬਣਾਈਏ । ਪਹਿਲਾਂ ਇਹ ਖਿਆਲ ਸੀ ਕਿ ਡਾਇਰੈਕਟੋਰੇਟ ਤਿੰਨ ਬਣਾਏ ਜਾਣ । ਪਰ ਜੇ ਡਾਇਰੈਕਟੋਰੇਟ ਫੁਲ ਫਲੈਜਡ ਹੀ ਚਾਹੁੰਦੇ ਹੋ ਤਾਂ ਅਸੀਂ ਉਹ ਵੀ ਬਣਾ ਦੇਵਾਂਗੇ। ਲੇਕਿਨ ਸਮਾਂ ਇਸ ਕਰਕੇ ਲਗਿਆ ਹੈ ਕਿ ਸਾਡੇ ਪ੍ਰਾਈਮਰੀ ਸਕੂਲ ਹਨ, ਮਿਡਲ ਸਕੂਲ ਹਨ, ਹਾਈ ਤੇ ਹਾਇਰ ਸੈਕੰਡਰੀ ਸਕੂਲ ਹਨ ਅਤੇ ਕਾਲਜ ਵੀ ਹਨ । ਅਗਰ ਇਕੱਲੇ ਪ੍ਰਾਇਮਰੀ ਸਕੂਲਾਂ ਵਾਸਤੇ ਡਾਇਰੈਕਟੋਰੇਟ ਬਣਾਇਆ ਜਾਵੇ ਤਾਂ ਫਿਰ ਕਿਸੇ ਵੇਲੇ ਇਹ ਵੀ ਡਿਮਾਂਡ ਆ ਸਕਦੀ ਹੈ ਕਿ ਮਿਡਲ, ਹਾਈ ਅਤੇ ਹਾਇਰ ਸੈਕੰਡਰੀ ਸਕੂਲਾਂ ਵਾਸਤੇ ਵੀ ਅਲਹਿਦਾ ਡਾਇਰੈਕਟੋਰੇਟ ਬਣਾਇਆ ਜਾਵੇ । ਇਸ ਕਰਕੇ ਐਜੂਕੇਸ਼ਨ ਦੇ ਜੋ ਮਾਹਰੀਨ ਹਨ, ਉਨ੍ਹਾਂ ਦੀ ਰਾਏ ਲੈ ਕੇ 2 ਡਾਇਰੈਕਟੋਰੇਟ ਬਣਾਏ ਜਾਣ, ਤਿੰਨ ਨਾ ਬਣਾਏ ਜਾਣ । ਸਾਰੇ ਪ੍ਰਾਇਮਰੀ ਤੇ ਮਿਡਲ ਸਕੂਲ ਇਕ ਪਾਸੇ ਕੀਤੇ ਜਾਣ ਅਤੇ ਹਾਈ, ਹਾਇਰ ਸੈਕੰਡਰੀ ਸਕੂਲ ਅਤੇ ਕਾਲਜ ਇਕ ਪਾਸੇ ਕੀਤੇ ਜਾਣ, ਇਸ ਬਾਰੇ ਅਸੀਂ ਐਜੂਕੇਸ਼ਨ ਦੇ ਮਾਹਰੀਨ ਦੀ ਰਾਏ ਲੈਕੇ ਕੋਈ ਚੀਜ਼ ਕਰਨਾ ਚਾਹੁੰਦੇ ਹਾਂ । ਲੇਕਿਨ ਮੈਂ ਇਨ੍ਹਾਂ ਨੂੰ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਹੁਣ ਮਈ ਦਾ ਮਹੀਨਾ ਹੈ, ਸਿਤੰਬਰ ਦੇ ਮਹੀਨੇ ਦੀ ਆਖਰੀ ਤਾਰੀਖ਼ ਤੋਂ ਪਹਿਲਾਂ ਪਹਿਲਾਂ ਇਹ ਸਾਰੀਆਂ ਫ਼ਾਰਮੈਲਿਟੀਜ਼ ਪੂਰੀਆਂ ਕਰਕੇ ਇਨ੍ਹਾਂ ਦਾ ਡਾਇਰੈਕਟੋਰੇਟ ਵਖਰਾ ਬਣਾ ਦਿੱਤਾ ਜਾਵੇਗਾ ।

**ਸਰਦਾਰ ਕਰਨੈਲ ਸਿੰਘ ਮੜ੍ਹੀਂ**: ਡਾਕਟਰ ਅਮੀਰ ਸਿੰਘ ਕਲਕਟ ਨੂੰ ਜ਼ਰੂਰ ਕਮੇਟੀ ਵਿਚ ਸ਼ਾਮਲ ਕਰ ਲਵੋ । (ਹਾਸਾ)

**ਮੁੱਖ ਮੰਤਰੀ** : ਡਾਕਟਰ ਸਾਹਿਬ ਉਸ ਕਮੇਟੀ ਵਿਚ ਜ਼ਰੂਰ ਹੋਣਗੇ ।

**ਸ੍ਰੀ ਸਪੀਕਰ** : ਮੜ੍ਹੀ ਸਾਹਿਬ ਨੂੰ ਛੱਡ ਦੇਵੋਗੇ? ਉਨ੍ਹਾਂ ਨੂੰ ਵੀ ਸ਼ਾਮਿਲ ਕਰ ਲੈਣਾ। (ਹਾਸਾ) (Do you intend ignoring Marhari Sahib? Won't you associate him with the Committee?) (*Laughter*)

# RESOLUTION REGARDING VICTORY OF DEMOCRATIC FORCES IN SOUTH VIETNAM AND COMBODIA

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ ਪੱਛਮ) : ਸਪੀਕਰ ਸਾਹਿਬ, ਮੈਂ ਜਿਹੜਾ ਰੈਜ਼ੋਲਿਊਸ਼ਨ ਪੇਸ਼ ਕੀਤਾ ਹੈ, ਉਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਵਿਅਤਨਾਮ ਅਤੇ ਇੰਡੋ ਚਾਈਨਾ ਦੀ ਜਨਤਾ 130 ਸਾਲਾਂ ਤੋਂ ਪਹਿਲਾਂ ਜਾਪਾਨੀ ਸਾਮਰਾਜ ਔਰ ਆਖੀਰ ਦੇ ਵਿਚ ਕਈ ਸਾਲਾਂ ਤੋਂ ਸਰਮਾਏਦਾਰਾਂ ਦੇ ਲੀਡਰ ਮੁਲਕ ਅਮਰੀਕਾ ਥੱਲੇ ਸੀ। ਇਸ ਸਾਮਰਾਜ ਦੇ ਵਿਰੁਧ ਉਥੋਂ ਦੇ ਲੋਕਾਂ ਨੇ ਜਿਸ ਬਹਾਦਰੀ ਨਾਲ ਲੜ ਕੇ ਆਖਰੀ ਜਿੱਤ ਪ੍ਰਾਪਤ ਕੀਤੀ ਹੈ, ਉਸ ਦੀ ਚਰਚਾ ਔਰ ਉਸ ਦੀ ਦਾਦ ਸਾਰੀ ਦੁਨੀਆਂ ਦੀ ਜਨਤਾ ਹੀ ਨਹੀਂ ,ਉਨ੍ਹਾਂ ਦੇ ਦੁਸ਼ਮਣ ਵੀ ਦਿੰਦੇ ਹਨ ਕਿ ਉਨ੍ਹਾਂ ਨੇ ਆਖਰੀ ਜਿੱਤ ਜਿੱਤੀ ਹੈ। ਪਹਿਲਾਂ ਕੰਬੋਡੀਆਂ ਵਿਚੋਂ ਅਤੇ ਫਿਰ ਸਾਊਥ ਵਿਅਤਨਾਮ ਵਿਚੋਂ ਜਿਸ ਢੰਗ ਨਾਲ ਅਮਰੀਕੀ ਸਾਮਰਾਜ ਨੂੰ ਕਢਿਆ ਹੈ, ਉਹ ਸਾਰੀ ਦੁਨੀਆਂ ਜਾਣਦੀ ਹੈ ਅਤੇ ਕੰਬੋਡੀਆ ਅਤੇ ਸਾਊਥ-ਵਿਅਤਨਾਮ ਨੂੰ ਆਜ਼ਾਦ ਕਰਾਇਆ ਗਿਆ ਹੈ। ਇਸ ਗੱਲ ਤੋਂ ਵੀ ਇਨਕਾਰ ਨਹੀਂ ਕੀਤਾ ਜਾਸਕਦਾ ਕਿ ਇਸ ਚੀਜ਼ ਦਾ ਅਸਰ ਉਨ੍ਹਾਂ ਦੇਸ਼ਾਂ ਤੇ ਹੀ ਨਹੀਂ ਪਿਆ, ਏਸ਼ੀਆ ਦੇ ਵਿਚ ਹੀ ਅਸਰ ਨਹੀਂ ਪਿਆ, ਬਲਕਿ ਸਾਰੀ ਦੁਨੀਆ ਦੀ ਰਾਜਨੀਤੀ ਤੇ ਅਸਰ ਪਿਆ ਹੈ,ਆਉਣ ਵਾਲੇ ਸਮੇਂ ਤੇ ਇਸਦਾ ਅਸਰ ਪਿਆ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੰਬੋਡੀਆ ਅਤੇ ਸਾਊਥ-ਵਿਅਤਨਾਮ ਦੀ ਜੰਗ ਕਿੰਨ੍ਹਾਂ ਹਾਲਾਤ ਵਿਚ ਜਿੱਤੀ? ਅਮਰੀਕੀ ਸਾਮਰਾਜ ਨੇ ਉਥੇ ਕਿਸ ਕਿਸ ਕਿਸਮ ਦੇ ਹਥਿਆਰ ਵਰਤੇ। ਜਦੋਂ ਉਥੇ ਅਮਰੀਕਾ ਨੂੰ ਹਾਰ ਹੋ ਰਹੀ ਸੀ, ਉਸ ਵੇਲੇ ਵੀ ਉਨ੍ਹਾਂ ਨੇ ਹਜ਼ਾਰਾਂ, ਲੱਖਾਂ ਲੋਕਾਂ ਅਤੇ ਬੱਚਿਆਂ ਨੂੰ ਅਗਵਾਹ ਕਰਨ ਦੀ ਕੋਸ਼ਿਸ਼ ਕੀਤੀ। ਇਹ ਚੀਜ਼ ਅਮਰੀਕਾ ਨੇ ਇਸ ਕਰਕੇ ਕੀਤੀ ਹੈ ਕਿ ਉਹ ਬੱਚੇ ਵੱਡੇ ਹੋਕੇ ਬਦਲਾ ਲੈਣ ਦੀ ਭਾਵਨਾ ਪੈਦਾ ਕਰਨ। ਸੋ,ਇਹ ਜੋ ਕੁਝ ਕੰਬੋਡੀਆ ਅਤੇ ਸਾਊਥ-ਵਿਅਤਨਾਮ ਵਿਚ ਹੋਇਆ ਹੈ ਉਸਦਾ ਅਸਰ ਸਾਰੀ ਦੁਨੀਆਂ ਦੀ ਰਾਜਨੀਤੀ ਤੇ ਪਿਆ ਹੈ। ਅਸੀਂ ਇਸ ਚੀਜ਼ ਦਾ ਅਸਰ ਆਪਣੇ ਦੇਸ਼ ਦੇ ਵਿਚ ਵੀ ਨਜ਼ਰ ਅੰਦਾਜ਼ ਨਹੀਂ ਕਰ ਸਕੇ। ਅਮਰੀਕਾ ਵਾਲੇ ਇਸ ਤਰ੍ਹਾਂ ਦੇ ਸਾਮਰਾਜੀ ਹਨ ਕਿ ਜਦੋਂ ਉਹ ਜੰਗ ਵਿਚ ਵੀ ਫਸੇ ਹੋਏ ਹਨ ਤਾਂ ਵੀ ਸਾਡੇ ਦੇਸ਼ ਦੇ ਖ਼ਿਲਾਫ਼ ਭੁਟੋ ਨੂੰ ਹਥਿਆਰ ਦੇ ਰਹੇ ਹਨ, ਡੀਗੋ ਗਾਰਸ਼ੀਆਂ ਵਿਚ ਅੱਡਾ ਬਣਾ ਰਹੇ ਹਨ। ਅਮਰੀਕਾ ਇਸ ਗੱਲ ਤੋਂ ਵੀ ਮੁਨੱਕਰ ਨਹੀਂ ਹੋਇਆ ਕਿ ਚਿੱਲੀ ਵਿਚ ਰਾਜ ਪਲਟਾ ਉਨ੍ਹਾਂ ਨੇ ਨਹੀਂ ਕਰਵਾਇਆ। ਅਮਰੀਕੀ ਸਾਮਰਾਜ ਇਸ ਤਰ੍ਹਾਂ ਦੀ ਗੱਲਾਂ ਕਰਨ ਤੋਂ ਕਦੇ ਨਹੀਂ ਹੱਟਿਆ ਅਤੇ ਕਿਤੇ ਨਾ ਕਿਤੇ ਕਰਵਾਉਣ ਦੀ ਕੋਸ਼ਿਸ਼ ਕਰਦਾ ਹੀ ਰਿਹਾ ਹੈ।

ਪਰ ਅਸੀਂ ਇਸ ਗੱਲ ਨੂੰ ਨਜ਼ਰ ਅੰਦਾਜ਼ ਨਹੀਂ ਕਰ ਸਕਦੇ ਕਿ ਇਹ ਨੀਤੀਆਂ ਹਿੰਦੁਸਤਾਨ ਦੇ ਖ਼ਿਲਾਫ਼ ਵਰਤੀਆਂ ਜਾ ਰਹੀਆਂ ਹਨ। ਹਿੰਦੁਸਤਾਨ ਵਿਚ ਵੀ ਕਈ ਐਸੀਆਂ ਤਾਕਤਾਂ ਹਨ ਜਿਹੜੀਆਂ ਕਿ ਇਸ ਹੱਕ ਵਿਚ ਹਨ ਕਿ ਇਥੇ ਅਮਰੀਕੀ ਸਾਮਰਾਜਵਾਦ ਲਿਆਂਦਾ ਜਾਵੇ। ਪਰ ਮੈਂ ਕਹਿੰਦਾ ਹਾਂ ਕਿ ਜਿਸ ਤਰ੍ਹਾਂ ਵਿਅਤਨਾਮ ਦੇ ਲੋਕਾਂ ਨੇ ਇਸ ਅਮਰੀਕੀ ਸਾਮਰਾਜਵਾਦ ਤੇ ਜਿੱਤ ਪ੍ਰਾਪਤ ਕੀਤੀ ਹੈ, ਇਹ ਚੀਜ਼ ਅਮਰੀਕੀ ਸਾਮਰਾਜਵਾਦ ਨੂੰ ਕਮਜ਼ੋਰ ਕਰਦੀ ਹੈ। ਅਗਰ ਵੀਅਤਨਾਮ ਜਿਹਾ ਛੋਟਾ ਜਿਹਾ ਇਲਾਕਾ ਅਮਰੀਕਾ ਨੂੰ ਮੂੰਹ ਤੋੜ ਜਵਾਬ ਦੇ ਸਕਦਾ ਹੈ ਤਾਂ ਸਾਡੇ ਮੁਲਕ ਦੇ ਸਾਹਮਣੇ ਅਮਰੀਕਾ ਅੱਖ ਨਹੀਂ ਉਠਾ ਸਕਦਾ। ਸਾਡਾ ਦੇਸ਼ ਤਾਂ ਬਹੁਤ ਮਹਾਨ ਦੇਸ਼ ਹੈ। ਅਮਰੀਕੀ ਸਾਮਰਾਜਵਾਦ ਫ਼ੈਲਾਉ ਵਾਲੇ ਲੋਕ ਜਿਹੜੇ ਕਿ ਸਾਡੇ ਮੁਲਕ ਵਿਚ ਰਹਿ ਰਹੇ ਹਨ ਉਹ ਆਪਣੀਆਂ ਨੀਤੀਆਂ ਵਿਚ ਕਾਮਯਾਬ ਨਹੀਂ ਹੋਣਗੇ। ਇਹ ਮਤਾ ਮੇਰੇ ਵਲੋਂ, ਚੌਧਰੀ ਦਰਸ਼ਨ ਸਿੰਘ ਵਲੋਂ, ਬਰਾੜ ਸਾਹਿਬ ਵਲੋਂ ਅਤੇ ਹੋਰ

[ਕਾਮਰੇਡ ਸੱਤ ਪਾਲ ਡਾਂਗ]

ਕਈਆਂ ਵਲੋਂ ਪੇਸ਼ ਕੀਤਾ ਗਿਆ ਹੈ । ਆਸ ਹੈ ਕਿ ਹਾਊਸ ਇਸ ਨੂੰ ਸਰਵਸੰਮਤੀ ਨਾਲ ਪਰਵਾਨ ਕਰੇਗਾ ਅਤੇ ਮੈਂ ਜ਼ਿਆਦਾ ਹੋਰ ਸਮਾਂ ਨਹੀਂ ਲੈਣਾ ਚਾਹੁੰਦਾ

This House hails the final victory of the National Liberation Front in South Vietnam and earlier of the Khmer Rouge in Combodia.

This victory of the forces of freedom, peace, democracy and socialism over the imperialsitic forces is a world shaking event. It has opened a new chapter in the history of the world.

This House welcomes heartily the decision of the Government of India to accord recognition to the revolutionary Governments in Combodia and South Vietnam. It expresses confidence that the Government of India will render suitable help to them to rebuild the economy.

**Mr. Speaker** : Motion moved—

This House hails the final victory of the National Liberation Front in South Vietnam and earlier of the Khmer Rouge in Combodia.

This victory of the forces of freedom, peace, democracy and socialism over the imperialistic forces is a world shaking event. It has opened a new chapter in the history of the world.

This House welcomes heartily the decision of the Government of India to accord recognition to the revolutionary Governments in Combodia and South Vietnam. It expresses confidence that the Government of India will render suitable help to them to rebuild the economy'.

**ਸਰਦਾਰ ਜਸਵਿੰਦਰ ਸਿੰਘ ਬਰਾੜ** (ਕੋਟ ਕਪੂਰਾ): ਸਪੀਕਰ ਸਾਹਿਬ, ਜੋ ਮਤਾ ਡਾਂਗ ਸਾਹਿਬ ਨੇ ਪੇਸ਼ ਕੀਤਾ ਹੈ ਇਸ ਨੂੰ ਸਾਰੇ ਹਾਊਸ ਨੇ ਪਰਵਾਨ ਕਰ ਲਿਆ ਹੈ । ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਕੋਈ ਅੱਧੀ ਕੁ ਸਦੀ ਪਹਿਲਾਂ ਕੁਝ ਮੁਲਕਾਂ ਵਿਚ ਰਾਜਿਆਂ ਦੀ ਸ਼ਕਲ ਵਿਚ ਮਹਾਰਾਜਿਆਂ ਦੀ ਸ਼ਕਲ ਵਿਚ ਜਾਂ ਡਿਕਟੇਟਰਾਂ ਦੀ ਸ਼ਕਲ ਵਿਚ ਵਿਅਕਤੀਗਤ ਰੂਪ ਵਿਚ ਕੁਝ ਇਨਸਾਨਾਂ ਤੇ ਰਾਜ ਕਰਦੇ ਸਨ ਜਿਹੜੇ ਕਿ ਆਪਣੀ ਤਾਕਤ ਨਾਲ, ਆਪਣੀ ਤਲਵਾਰ ਨਾਲ ਜਾਂ ਆਪਣੀ ਬੰਦੂਕ ਨਾਲ ਲੋਕਾਂ ਦੇ ਜਜ਼ਬਾਤ ਨੂੰ ਕੁਚਲ ਦਿੰਦੇ ਸਨ । ਅਤੇ ਆਪਣੀ ਤਾਕਤ ਨਾਲ ਉਨ੍ਹਾਂ ਤੇ ਆਪਣਾ ਕਬਜ਼ਾ ਜਮਾਈ ਰਖਦੇ ਸਨ। ਪਰ ਕੁਝ ਸਮਾਂ ਬਾਦ ਇਸ ਡਿਕਟੇਟਰਾਨਾਂ ਰਾਜ ਤੋਂ ਘਿਰਣਾ ਕਰਕੇ ਕੁਝ ਇਨਸਾਨਾਂ ਨੇ ਜਿਨ੍ਹਾਂ ਵਿਚ ਇਨਸਾਨੀ ਜਜ਼ਬਾ ਸੀ ਆਪਣੀਆਂ ਕ੍ਰਿਪਾਨਾ ਕੱਢੀਆਂ ਔਰ ਇਸ ਦੇ ਨਾਲ ਰਜਵਾੜਾ-ਸ਼ਾਹੀ ਨੂੰ, ਡਿਕਟੇਟਰਸ਼ਿਪ ਨੂੰ ਅਤੇ ਰਾਜਿਆਂ ਦੇ ਰਾਜ ਨੂੰ ਖ਼ਤਮ ਕਰਨ ਲਈ ਅਤੇ ਲੋਕਾਂ ਦਾ ਰਾਜ ਲਿਆਉਣ ਲਈ ਬਹੁਤ ਕੋਸ਼ਿਸ਼ ਕੀਤੀ। ਉਹ ਲੋਕਾਂ ਦੇ ਰਾਜ ਨੂੰ ਰਜਵਾੜਾਸ਼ਾਹੀ ਦੇ ਰਾਜ ਤੋਂ ਚੰਗਾ ਸਮਝਦੇ ਸਨ ਅਤੇ ਇਹ ਠੀਕ ਹੈ । ਜਿਸ ਤਰ੍ਹਾਂ ਕਿ ਹੁਣੇ ਹੀ ਕਾਮਰੇਡ ਸੱਤਪਾਲ ਡਾਂਗ ਸਾਹਿਬ ਨੇ ਦਸਿਆ ਹੈ ਕਿ ਵੀਤਨਾਮ ਅਤੇ ਕੰਬੋਦੀਆ ਦੇ ਲੋਕਾਂ ਨੇ, ਜਿਨ੍ਹਾਂ ਦੀ ਗਿਣਤੀ ਬਹੁਤ ਥੋੜੀ ਸੀ, ਕਿਸ ਤਰ੍ਹਾਂ ਅਮਰੀਕੀ ਸਾਮਰਾਜਵਾਦ ਨੂੰ ਭਾਰੀ ਸੱਟ ਮਾਰੀ । ਉਨ੍ਹਾਂ ਦੀ ਇਹ ਬੜੀ ਭਾਰੀ ਜਿੱਤ ਹੈ । ਅਤੇ ਮੈਂ ਆਪਣੀ ਪਾਰਟੀ ਵਲੋਂ ਉਨ੍ਹਾਂ ਨੂੰ ਬਹੁਤ ਵਧਾਈ ਦਿੰਦਾ ਹਾਂ ।

ਸਪੀਕਰ ਸਾਹਿਬ, ਮੈਂ ਇਕ ਹੋਰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਾਡੇ ਮੁਲਕ ਵਿਚ ਵੀ ਕਈ ਇੰਮਪੀਰੀਅਲਿਸਟ ਤਾਕਤਾਂ ਔਰ ਸਰਮਾਏਦਾਰ ਲੋਕ ਹਨ ਜਿਹੜੇ ਕਿ ਰਜਵਾੜਾਸ਼ਾਹੀ ਅਤੇ ਡਿਕਟੇਟਰਸ਼ਿਪ ਕਾਇਮ ਕਰਨਾ ਚਾਹੁੰਦੇ ਹਨ ਉਹ ਚਾਹੁੰਦੇ ਹਨ ਕਿ ਕਿਸੇ ਨਾ ਕਿਸੇ ਸ਼ਕਲ ਵਿਚ ਇਥੇ ਅਮਰੀਕੀ ਸਾਮਰਾਜਵਾਦ ਦਾ ਰਾਜ ਹੋਵੇ । ਇਸ ਤਰ੍ਹਾਂ ਜੋ ਲੋਕ ਹਿੰਦੁਸਤਾਨ ਵਿਚ ਗੰਦਾ ਸੜਿਆ ਨਜ਼ਾਮ ਫੈਲਾਉਣ ਚਾਹੁੰਦੇ ਹਨ, ਸਾਨੂੰ ਉਨ੍ਹਾਂ ਤਾਕਤਾਂ ਨੂੰ ਖ਼ਤਮ ਕਰਨਾ ਚਾਹੀਦਾ ਹੈ । (ਵਿਘਨ)

**ਸ੍ਰੀ ਸਪੀਕਰ:** ਤੁਸੀਂ ਮੁਬਾਰਕਬਾਦ ਦੇ ਰਹੇ ਹੋ ਜਾਂ ਕਿਸੇ ਹੋਰ ........ (ਵਿਘਨ) (Are you congratulating or.. ..) (*Interruption*)

**ਸਰਦਾਰ ਅਮੀਰ ਸਿੰਘ ਕਲਕਟ :** ** ** ** ।

**ਸ੍ਰੀ ਸਪੀਕਰ :** ਇਹ ਜੋ ਕੁਝ ਮੈਂਬਰ ਸਾਹਿਬ ਨੇ ਕਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ । (Whatever the hon. Member has said should not be recorded.)

**ਸਰਦਾਰ ਜਸਵਿੰਦਰ ਸਿੰਘ ਬਰਾੜ :** ਸਪੀਕਰ ਸਾਹਿਬ, ਜਿਸ ਤਰ੍ਹਾਂ ਵਿਅਤਨਾਮ ਦੇ ਲੋਕਾਂ ਨੇ ਇਕ ਸ਼ਕਤੀਸ਼ਾਲੀ ਇੰਮਪੀਰੀਅਲਿਸਟ ਹਕੂਮਤ ਨੂੰ ਜਿਹੜੀ ਕਿ ਆਪਣੀ ਤਾਕਤ ਨਾਲ ਉਥੋਂ ਦੇ ਲੋਕਾਂ ਨੂੰ ਐਕਸਪਲਾਇਟ ਕਰਕੇ ਹਕੂਮਤ ਕਰਨਾ ਚਾਹੁੰਦੀ ਸੀ, ਇਤਨੀ ਵਡੀ ਹਾਰ ਦਿੱਤੀ ਹੈ, ਇਸੇ ਤਰ੍ਹਾਂ ਸਾਡੇ ਵੀ ਮੁਲਕ ਵਿਚ ਜਿਹੜੀਆਂ ਵੱਡੀਆਂ ਇੰਮੀਰੀਅਲਿਸਟ ਫ਼ੋਰਸਿਜ਼ ਲੋਕਾਂ ਨੂੰ ਐਕਸਪਲਾਇਟ ਕਰਕੇ ਆਪਣਾ ਰਾਜ ਕਾਇਮ ਕਰਨਾ ਚਾਹੁੰਦੀਆਂ ਹਨ ਉਨ੍ਹਾਂ ਨੂੰ ਵੀ ਇਸੇ ਤਰ੍ਹਾਂ ਸੱਟ ਵੱਜੇਗੀ। ਸਪੀਕਰ ਸਾਹਿਬ, ਮੈਂ ਵਿਅਤਨਾਮ ਦੇ ਲੋਕਾਂ ਨੂੰ ਵਧਾਈ ਦਿੰਦਾ ਹਾਂ ।

**ਸਰਦਾਰ ਗੁਰਬਚਨ ਸਿੰਘ** (ਰੋਪੜ) ** ** ** (ਸ਼ੋਰ) (ਵਿਘਨ)

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ । (This is no point of order.)

**ਸਰਦਾਰ ਜਸਵਿੰਦਰ ਸਿੰਘ ਬਰਾੜ :** ਸਪੀਕਰ ਸਾਹਿਬ ਮੈਂ ਵਿਅਤਨਾਮ ਦੇ ਲੋਕਾਂ ਨੂੰ ਅਤੇ ਕੰਬੋਡੀਆ ਦੇ ਲੋਕਾਂ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਲੋਕਾਂ ਦਾ ਰਾਜ ਲਿਆਉਣ ਦਾ ਯਤਨ ਕੀਤਾ ਹੈ। ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਮੁਲਕ ਵਿਚ ਜਿਹੜੇ ਲੋਕ ਰਜ-ਵਾੜਾਸ਼ਾਹੀ ਕਾਇਮ ਕਰਨਾ ਚਾਹੁੰਦੇ ਹਨ ਅਤੇ ਲੋਕਾਂ ਦੇ ਰਾਜ ਨੂੰ ਖ਼ਤਮ ਕਰਨਾ ਚਾਹੁੰਦੇ ਹਨ, ਸਾਨੂੰ ਵੀ ਉਨ੍ਹਾਂ ਦੇ ਖ਼ਿਲਾਫ਼ ਸਖ਼ਤ ਕਦਮ ਚੁੱਕਣੇ ਚਾਹੀਦੇ ਹਨ ਤਾਂਕਿ ਉਹ ਇਹ ਲੋਕ ਰਾਜ ਖ਼ਤਮ ਨਾ ਕਰ ਸਕਣ ।

ਅੰਤ ਵਿਚ ਮੈਂ ਆਪਣੀ ਸਰਕਾਰ ਨੂੰ ਅਤੇ ਵੀਅਤਨਾਮ ਦੇ ਲੋਕਾਂ ਨੂੰ ਅਤੇ ਕੰਬੋਡੀਆ ਦੇ ਲੋਕਾਂ ਨੂੰ ਵਧਾਈ ਦਿੰਦਾ ਹਾਂ। ਇਨ੍ਹਾਂ ਲਫ਼ਜ਼ਾਂ ਦੇ ਨਾਲ ਮੈਂ ਆਪਣੀ ਪਾਰਟੀ ਵਲੋਂ ਇਸ ਮਤੇ ਦਾ ਸਮਰਥਨ ਕਰਦਾ ਹਾਂ ।

**ਵਿਤ ਮੰਤਰੀ** (ਸ੍ਰੀ ਹੰਸ ਰਾਜ ਸ਼ਰਮਾ) : ਸਪੀਕਰ ਸਾਹਿਬ, ਮੈਂ ਡਾਂਗ ਸਾਹਿਬ ਦੇ ਮਤੇ ਦੀ ਪ੍ਰੌੜ੍ਹਤਾ ਕਰਨ ਲਈ ਖੜ੍ਹਾ ਹੋਇਆ ਹਾਂ । ਸਾਊਥ ਵਿਅਤਨਾਮ ਅਤੇ ਕੰਬੋਦਿਆ ਦੀ ਵਾਰ ਵਿਚ ਜਿਹੜੀ ਫਤਹਿ ਹੋਈ ਹੈ, ਇਹ ਦਰਅਸਲ ਉਥੋਂ ਦੇ ਲੋਕਾਂ ਦੀ ਇਕ ਲਿਬਰੇਸ਼ਨ ਦੀ ਵਾਰ ਸੀ ਜਿਸ ਵਿਚ ਕਿ ਉਨ੍ਹਾਂ ਨੂੰ ਫ਼ਤਿਹ ਹੋਈ ਹੈ। ਉਨ੍ਹਾਂ ਨੂੰ ਇਕ ਮਾਈਟੀ ਪਾਵਰ ਦੇ ਖ਼ਿਲਾਫ ਫਤਹਿ ਹੋਈ ਹੈ ਜਿਹੜੀ ਕਿ ਉਨ੍ਹਾਂ ਦੀ ਆਜ਼ਾਦੀ ਨੂੰ ਕੁਚਲਣਾ ਚਾਹੁੰਦੀ ਸੀ। ਇਹ ਦਰਅਸਲ ਆਜ਼ਾਦੀ ਦੇ ਪ੍ਰਵਾਨਿਆਂ ਦੀ ਫਤਿਹ ਹੈ। ਇਸ ਫ਼ਤਿਹ ਤੋਂ ਸਾਰੀ ਦੁਨੀਆਂ ਦੀਆਂ ਇੰਮਪੀਰੀਅਲਿਸਟ ਤਾਕਤਾਂ ਨੂੰ ਸਬਕ ਸਿਖਣਾ ਚਾਹੀਦਾ ਹੈ। ਉਨ੍ਹਾਂ ਨੂੰ ਕਿਸੇ ਦੇਸ਼ ਤੇ ਧਰਨਾ ਮਾਰਨ ਅਤੇ ਆਪਣੀ ਤਾਕਤ ਦੇ ਬਲ ਬੋਤੇ ਤੇ ਦਖ਼ਲ ਦੇਣ ਦਾ ਕੋਈ ਅਧਿਕਾਰ ਨਹੀਂ ਹੈ। ਇਹ ਗੱਲ ਉਨ੍ਹਾਂ ਦੇ ਦਿਮਾਗ਼ ਦੇ ਵਿੱਚੋਂ ਨਿਕਲ ਜਾਣੀ

**Not recorded/Expunged as ordered by the Chair.

[ਵਿੱਤ ਮੰਤਰੀ]

ਚਾਹੀਦੀ ਹੈ ਕਿ ਪਾਵਰ ਨਾਲ ਕਿਸੇ ਨੂੰ ਦਬਾਇਆ ਜਾ ਸਕਦਾ ਹੈ। ਹਰ ਮੁਲਕ ਨੂੰ ਆਪਣੇ ਤੌਰ ਤੇ ਆਜ਼ਾਦੀ ਬਰਕਰਾਰ ਰੱਖਣ ਦਾ ਪੂਰਾ ਪੂਰਾ ਹੱਕ ਹਾਸਲ ਹੈ। ਸਾਰੀ ਦੁਨੀਆਂ ਆਹਿਸਤਾ ਆਹਿਸਤਾ ਇਕ ਖ਼ਿਆਲ ਦੀ ਹੋ ਕੇ ਇਕ ਰਹਿ ਸਕਦੀ ਹੈ। ਪੰਡਿਤ ਨਹਿਰੂ ਜੀ ਨੂੰ ਸ੍ਰੀ ਹੋਚੀ ਮਿਨ ਦਿੱਲੀ ਮਿਲਣ ਦੇ ਵਾਸਤੇ ਆਏ ਤਾਂ ਉਨ੍ਹਾਂ ਨੇ ਕਿਹਾ ਸੀ ਕਿ ਉਹ ਇਕ ਇੰਟਰ ਨੈਸ਼ਨਲ ਲੀਡਰ ਹਨ ਕਿਉਂਕਿ ਉਹ ਇੰਟਰਨੈਸ਼ਨਲ ਤਾਕਤਾਂ ਨੂੰ ਰਿਪਰਜ਼ੈਂਟ ਕਰਦੇ ਹਨ। ਕਿਸੇ ਵੀ ਮੁਲਕ ਨੂੰ ਦੂਸਰੇ ਮੁਲਕ ਦੀ ਆਜ਼ਾਦੀ ਦੇ ਵਿਚ ਦਖ਼ਲ ਨਹੀਂ ਦੇਣਾ ਚਾਹੀਦਾ। ਇਹ ਹਿੰਦੁਸਤਾਨ ਦੀ ਸੰਤੁਲਤਾ ਦੀ ਪਾਲਿਸੀ ਹੈ ਕਿ ਅਜ ਸਾਰੀ ਦਨੀਆਂ ਦੇ ਮੁਲਕਾਂ ਦੇ ਨਾਲ ਸਮਝੌਤੇ ਹੋ ਰਹੇ ਹਨ। ਕਈ ਐਸੀਆਂ ਤਾਕਤਾਂ ਜਿਨ੍ਹਾਂ ਨੇ ਆਪਣੀ ਪਾਵਰ ਦੀ ਨੀਤੀ ਰਾਹੀਂ ਕਿਸੇ ਨੂੰ ਦਬਾਉਣਾ ਚਾਹਿਆ ਤਾਂ ਉਸ ਦਾ ਇਹੋ ਨਤੀਜਾ ਨਿਕਲਿਆ ਕਿ ਉਨ੍ਹਾਂ ਨੂੰ ਸ਼ਰਮਿੰਦਾ ਹੋਣਾ ਪਿਆ। ਫਰਾਂਸ ਵਿਚ ਕੀ ਹੋਇਆ, ਜਾਪਾਨ ਦੇ ਵਿਚ ਕੀ ਹੋਇਆ? 10-12 ਸਾਲ ਤੱਕ ਕਈ ਮੁਲਕਾਂ ਦੇ ਵਿਚ ਲੜਾਈਆਂ ਹੁੰਦੀਆਂ ਰਹੀਆਂ, ਮੁਲਕਾਂ ਦੇ ਮੁਲਕ ਤਬਾਹ ਹੋਏ ਪਰ ਆਖਿਰ ਵਿਚ ਲੋਕਾਂ ਨੂੰ ਕੁਰਬਾਨੀ ਦੇਣ ਤੋਂ ਬਾਅਦ ਜਨਤਾ ਨੂੰ ਜਿੱਤ ਪ੍ਰਾਪਤ ਹੋਈ। ਹਿੰਦੁਸਤਾਨ ਦੇ ਲੋਕਾਂ ਨੇ ਅਤੇ ਖਾਸ ਤੌਰ ਤੇ ਇਸ ਅਸੈਂਬਲੀ ਦੇ ਮਾਨਯੋਗ ਮੈਂਬਰਾਂ ਨੇ ਉਨ੍ਹਾਂ ਬਹਾਦਰ ਲੋਕਾਂ ਦੇ ਲਈ ਦਿਲੀ ਖੁਸ਼ੀ ਦਾ ਪ੍ਰਗਟਾਵਾ ਕੀਤਾ ਹੈ। ਉਨ੍ਹਾਂ ਲੋਕਾਂ ਨੂੰ ਮੈਂ ਵਧਾਈ ਦੇਂਦਾ ਹਾਂ ਜਿਨ੍ਹਾਂ ਨੇ ਆਪਣੇ ਮੁਲਕ ਦੀ ਆਜ਼ਾਦੀ ਨੂੰ ਬਰਕਰਾਰ ਰਖਿਆ ਅਤੇ ਇਤਨਾ ਚਿਰ ਮੁਲਕ ਦੇ ਲਈ ਕੁਰਬਾਨੀਆਂ ਦਿੱਤੀਆਂ। ਕਿਸੇ ਵੀ ਅਮੀਰ ਮੁਲਕ ਦਾ ਇਹ ਮਤਲਬ ਨਹੀਂ ਹੋਣਾ ਚਾਹੀਦਾ ਕਿ ਉਹ ਬਜਾਏ ਅਮਨ ਕਾਇਮ ਕਰਨ ਦੇ ਲੜਾਈ ਦੇ ਤਰੀਕੇ ਅਪਣਾਏ, ਪਾਕਿਸਤਾਨ ਨੂੰ ਹਥਿਆਰ ਦੇਣੇ ਸ਼ੁਰੂ ਕਰ ਦੇਵੇ ਜਾਂ ਸਾਡੇ ਓਸ਼ਨ ਵਿਚ ਆਪਣੇ ਬੇੜੇ ਘੁਮਾਏ। ਇਹ ਨੀਤੀ ਉਨ੍ਹਾਂ ਲੋਕਾਂ ਨੂੰ ਵਿਅਤਨਾਮ ਦੀ ਲੜਾਈ ਨੂੰ ਵੇਖਦੇ ਹੋਏ ਇਗਨੋਰ ਕਰ ਦੇਣੀ ਚਾਹੀਦੀ ਹੈ। ਹਰ ਦੇਸ਼ ਨੂੰ ਵਧਣ ਫੁਲਣ ਦਾ ਆਪਣੇ ਤਰੀਕੇ ਅਨੁਸਾਰ ਪੂਰਾ ਪੂਰਾ ਹੱਕ ਹੈ। ਉਸਨੂੰ ਉਸ ਦੇ ਆਪਣੇ ਮੁਤਾਬਿਕ ਵੱਧਣ ਦੇਣਾ ਚਾਹੀਦਾ ਹੈ। ਕਿਸੇ ਨੂੰ ਇਹ ਹੱਕ ਹਾਸਲ ਨਹੀਂ ਕਿ ਹਰ ਇਕ ਦੇ ਇੰਟਰਨਲ ਮੁਆਮਲਿਆਂ ਦੇ ਵਿਚ ਦਖ਼ਲ ਦੇਵੇ। ਅਸੀਂ ਹਿੰਦੁਸਤਾਨ ਅੰਦਰ ਵੀ ਵੇਖ ਰਹੇ ਹਾਂ ਕਈ ਇੰਪੀਰੀਅਲਿਸਟ ਤਾਕਤਾਂ ਅੰਡਰਗਰਾਊਂਡ ਵਰਕ ਕਰਦੀਆਂ ਹਨ। ਉਨ੍ਹਾਂ ਲੈਂਡਲਾਰਡਜ਼ ਨੂੰ ਜੋ ਉਨ੍ਹਾਂ ਦਾ ਸਹਾਰਾ ਢੂੰਡਦੇ ਹਨ ਇਹ ਸ਼ੋਭਦਾ ਨਹੀਂ। ਕੋਈ ਵੀ ਦੇਸ਼ ਅੱਜ ਸਰਮਾਇਦਾਰੀ ਕਾਇਮ ਨਹੀਂ ਰਖ ਸਕਦਾ। ਇਹ ਠੀਕ ਹੈ ਕਿ ਅਸੀਂ ਸਾਇੰਸ ਯੁਗ ਵਿਚ ਸੈਟੇਲਾਈਟਸ ਅਤੇ ਐਟਾਮਕ ਸ਼ਕਤੀ ਨਾਲ ਕਾਫ਼ੀ ਮਜ਼ਬੂਤ ਹੋਏ ਹਾਂ। ਇਹ ਸ਼ਕਤੀ ਸਾਡੇ ਗ਼ਰੀਬ ਮਜ਼ਦੂਰਾਂ, ਕਿਸਾਨਾਂ ਅਤੇ ਮੇਹਨਤਕਸ਼ ਕਾਮਿਆਂ ਦੀ ਹੈ। ਡੈਮੋਕਰੇਸੀ ਕਿਸੇ ਦੂਸਰੇ ਦੇ ਸਹਾਰੇ ਕਾਇਮ ਨਹੀਂ ਰਹਿ ਸਕਦੀ। ਇਹ ਅਸੀਂ ਤਾਂ ਹੀ ਕਾਇਮ ਰਖ ਸਕਦੇ ਹਾਂ ਜੇ ਅਸੀਂ ਸਮਾਜਵਾਦ ਦਾ ਤਰੀਕਾ ਅਪਨਾਈਏ। ਇਤਨੇ ਸ਼ਬਦ ਕਹਿੰਦਾ ਹੋਇਆ ਮੈਂ ਆਪਦਾ, ਸਪੀਕਰ ਸਾਹਿਬ, ਧੰਨਵਾਦ ਕਰਦਾ ਹਾਂ।

**ਮਾਸਟਰ ਚੰਦ ਸਿੰਘ** (ਸ਼ੇਰਪੁਰ, ਐਸ. ਸੀ.) : ਵਿਅਤਨਾਮ ਅਤੇ ਕੰਬੋਦੀਆ ਦੀ ਫਤਹਿ ਉਤੇ ਮੈਂ ਉਸ ਦੇਸ਼ ਦੇ ਲੋਕਾਂ ਨੂੰ ਹਾਰਦਿਕ ਵਧਾਈ ਦਿੰਦਾ ਹਾਂ। ਇਸ ਜਿੱਤ ਦੇ ਨਾਲ ਸਾਮਰਾਜੀ ਤਾਕਤਾਂ ਨੂੰ ਕੜੀ ਹਾਰ ਹੋਈ ਹੈ। ਇਸ ਜਿੱਤ ਦਾ ਵੱਡੀਆ ਤਾਕਤਾਂ ਤੇ ਕਾਫ਼ੀ ਅਸਰ ਪਿਆ ਹੈ। ਥਾਈਲੈਂਡ ਦੇ ਹਜ਼ਾਰਾਂ ਲੋਕਾਂ ਨੂੰ ਅਮਰੀਕਾ ਨੇ ਆਪਣੀ ਪਾਲਿਸੀ ਨਾਲ ਮਰਵਾਇਆ। ਕੰਮਬੋਡੀਆ ਵਿਚ ਲੋਨ-ਨਾਲ ਨੇ ਅਮਰੀਕਨ ਪਿਠੂ ਸਰਕਾਰ ਕਾਇਮ ਕਰ ਲਈ। ਪਰ ਉਥੋਂ ਦੀ ਜਨਤਾ ਨੇ ਘੋਰ ਸੰਘਰਸ਼ ਜਾਰੀ ਰਖਿਆ ਅੰਤ ਨੂੰ ਲੋਨ-ਨਾਲ ਦੀਆਂ ਫ਼ੌਜਾਂ ਨੂੰ ਹਾਰ ਹੋਈ। ਇਸ ਤਰ੍ਹਾਂ ਉਨ੍ਹਾਂ ਦੀ ਜਿੱਤ ਕਾਰਨ ਸਾਮਰਾਜ ਸ਼ਾਹੀ ਤਾਕਤਾਂ ਨੂੰ ਕਰਾਰੀ ਸੱਟ ਲੱਗੀ। ਉਨ੍ਹਾਂ ਨੂੰ ਚਾਹੀਦਾ ਹੈ ਕਿ ਇਸੇ ਤਰ੍ਹਾਂ ਦੀ ਪਾਲਿਸੀ ਜੋ ਸਾਮਰਾਜ ਸ਼ਾਹੀ ਨੂੰ ਖ਼ਤਮ ਕਰਦੀ ਹੋਵੇ ਕਾਇਮ ਰਖਣ। ਪੁਰਾਣੇ ਵਕਤ ਇਕ ਸੰਧੀ ਹੋਈ ਸੀ ਕਿ ਅਮਰੀਕਨ

ਉਥੋਂ ਆਪਣੀਆਂ ਫ਼ੌਜਾਂ ਹਟਾ ਲੈਣਗੇ, ਪਰ ਆਪਣੇ ਆਦਮੀ ਕਢਣ ਦੀ ਬਜਾਏ ਇਨ੍ਹਾਂ ਨੇ ਉਨ੍ਹਾਂ ਤੇ ਤਸ਼ੱਦਦ ਕਰਨਾ ਸ਼ੁਰੂ ਕਰ ਦਿੱਤਾ। ਜਨਤਾ ਨੇ ਇਨ੍ਹਾਂ ਦਾ ਡੱਟ ਕੇ ਮਕਾਬਲਾ ਕੀਤਾ ਅਤੇ ਆਖਿਰ ਵਿਚ ਇਨ੍ਹਾਂ ਲੋਕਾਂ ਦੀ ਜਿੱਤ ਹੋਈ। ਮੈਂ ਵੀਤਨਾਮ ਅਤੇ ਕੰਬੋਡੀਆ ਦੇ ਬਹਾਦਰ ਲੋਕਾਂ ਨੂੰ ਵਧਾਈ ਦੇਂਦਾ ਹਾਂ। ਇਸ ਸਰਕਾਰ ਨੂੰ ਵੀ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਸਰਮਾਏਦਾਰ ਲੋਕਾਂ ਦੀ ਨੀਤੀ ਤੋਂ ਬਚਣਾ ਚਾਹੀਦਾ ਹੈ ਜਿਹੜੀ ਕਿ ਲੋਕ ਮਾਰੂ ਅਤੇ ਦੇਸ਼ ਘਾਤਕ ਹੈ। ਸਰਕਾਰ ਨੂੰ ਇਸ ਪਾਸੇ ਅਣਗਹਿਲੀ ਨਹੀਂ ਕਰਨੀ ਚਾਹੀਦੀ। ਅੰਤ ਵਿਚ ਮੈਂ ਬਹਾਦਰ ਲੋਕਾਂ ਨੂੰ ਵਧਾਈ ਦਿੰਦਾ ਹਾਂ।

**ਸਰਦਾਰ ਪ੍ਰੇਮ ਸਿੰਘ ਪ੍ਰੇਮ** (ਰਾਏਪੁਰ): ਕਮਿਊਨਿਸਟ ਪਾਰਟੀ ਦੇ ਲੀਡਰ, ਕਾਮਰੇਡ ਸ[illegible] ਪਾਲ ਡਾਂਗ ਨੇ ਜੋ ਮਤਾ ਪੇਸ਼ ਕੀਤਾ ਹੈ ਮੈਂ ਉਸ ਦੀ ਪ੍ਰੋੜ੍ਹਤਾ ਕਰਨ ਲਈ ਖੜ੍ਹਾ ਹੋਇਆ ਹਾਂ। ਜਿਹੜੀਆਂ ਗੱਲਾਂ ਏਥੇ ਡਾਂਗ ਸਾਹਿਬ ਅਤੇ ਸ਼ਰਮਾ ਜੀ ਨੇ ਕਹੀਆਂ ਹਨ ਮੈਂ ਉਨ੍ਹਾਂ ਦੀ ਰੇਪੀਟੀਸ਼ਨ ਨਾ ਕਰਦਾ ਹੋਇਆ, ਇਕ ਹੋਰ ਗੱਲ ਕਹਿਣੀ ਚਾਹੁੰਦਾ ਹਾਂ। ਪੰਡਿਤ ਜਵਾਹਰ ਲਾਲ ਦੀ ਪਾਲਿਸੀ ਨਾਨ-ਅਲਾਈਨਮੈਂਟ ਅਤੇ ਇਕ ਦੂਸਰੇ ਦੇਸ਼ ਵਿਚ ਨਾਨ-ਇਟਰਫ਼ੀਅਰੈਂਸ ਦੀ ਸੀ। ਜਿਹੜੀ ਪਾਲਿਸੀ ਦੂਸਰੇ ਮੁਲਕਾਂ ਦੇ ਵਿਚ ਜਾਕੇ ਦਖ਼ਲ ਦੇਣ ਦੀ ਸੀ, ਉਹ ਅੱਜ ਫ਼ੇਲ੍ਹ ਹੋਈ ਹੈ। ਜਿਨ੍ਹਾਂ ਲੋਕਾਂ ਨੇ ਦੂਸਰੇ ਮੁਲਕਾਂ ਵਿਚ ਜਾ ਕੇ ਇੰਪੀਰੀਅਲਿਜ਼ਮ ਫੈਲਾਉਣ ਦੀ ਕੋਸ਼ਿਸ਼ ਕੀਤੀ ਉਹ ਕਾਮਯਾਬ ਨਹੀਂ ਹੋਏ। ਨਤੀਜਾ ਅੱਜ ਇਹੋ ਨਿਕਲਿਆ ਕਿ ਵਿਅਤਨਾਮ ਅਤੇ ਕੰਬੋਡੀਆ ਵਿਚ ਉਨ੍ਹਾਂ ਲੋਕਾਂ ਦੀ ਹਾਰ ਹੋਈ ਜਿਨ੍ਹਾਂ ਨੇ ਉਥੇ ਇੰਮਪੀਰੀਅਲਿਜ਼ਮ ਲਿਆਉਣ ਦੀ ਕੋਸ਼ਿਸ਼ ਕੀਤੀ ਸੀ। ਅਮਰੀਕਾ ਵਰਗੇ ਮੁਲਕ ਜਿਨ੍ਹਾਂ ਨੇ ਦੂਜੇ ਦੇਸ਼ਾਂ ਵਿਚ ਦਖਲ ਦੇਕੇ, ਇੰਪੀਰੀਅਲਇਜ਼ਮ ਲਿਆਉਣ ਦੀ ਕੋਸ਼ਿਸ਼ ਕੀਤੀ, ਇਸ ਹਾਰ ਨਾਲ ਉਨ੍ਹਾਂ ਦੀਆਂ ਕੋਸ਼ਿਸ਼ਾਂ ਫ਼ੇਲ੍ਹ ਹੋ ਗਈਆਂ ਹਨ ਅਤੇ ਪ੍ਰੋਗਰੈਸਿਵ ਫੋਰਸਿਜ਼ ਨੂੰ ਤਾਕਤ ਮਿਲੀ ਹੈ। ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ਕਿੰਗਸਟਨ ਵਿਚ ਜਦੋਂ ਇਹ ਖਬਰ ਸੁਣੀ ਤਾਂ ਸਭ ਤੋਂ ਪਹਿਲਾਂ ਉਨ੍ਹਾਂ ਨੇ ਕਾਨਫ਼ਰੰਸ ਵਿਚ ਕਿਹਾ ਕਿ ਆਓ ਅਸੀਂ ਲੋਕਾਂ ਦੀ ਇਸ ਜਿੱਤ ਨੂੰ ਵੈਲਕਮ ਕਰੀਏ, ਹੇਲ ਕਰੀਏ ਅਤੇ ਇਸ ਸਰਕਾਰ ਨੂੰ ਰਿਕੁਗਨਾਈਜ਼ ਕਰੀਏ (ਥੰਪਿੰਗ) ਇਸ ਕਰਕੇ ਅਤੇ ਅਜਿਹੀਆਂ ਕੁਝ ਹੋਰ ਗੱਲਾਂ ਕਰਕੇ ਹੀ ਦੁਨੀਆਂ ਨੇ ਪ੍ਰੈਸ ਨੇ ਉਨ੍ਹਾਂ ਨੂੰ ਸਟਾਰ ਪ੍ਰਾਈਮ ਮਨਿਸਟਰ ਲਿਖਿਆ। ਮੈਂ ਅਰਜ਼ ਕਰਦਾ ਹਾਂ ਕਿ ਜਿਥੇ ਇਸ ਜਿੱਤ ਲਈ ਵਿਅਤਨਾਮ ਅਤੇ ਕੰਬੋਡੀਆ ਦੇ ਲੋਕ ਵਧਾਈ ਦੇ ਪਾਤਰ ਹਨ, ਉਥੇ ਗੌਰਮਿੰਟ ਆਫ਼ ਇੰਡੀਆ ਵੀ ਵਧਾਈ ਦੀ ਪਾਤਰ ਹੈ, ਜਿਸ ਨੇ ਇਨ੍ਹਾਂ ਨੂੰ ਫ਼ੌਰਨ ਹੀ ਰਿਕੁਗਨਾਈਜ਼ ਕਰ ਲਿਆ। ਹੁਣ ਆਸ ਕਰਨੀ ਚਾਹੀਦੀ ਹੈ ਕਿ ਉਹ ਦਿਨ ਦੂਰ ਨਹੀਂ ਹੈ ਜਦੋਂ ਸਾਊਥ ਅਤੇ ਨਾਰਥ ਵਿਅਤਨਾਮ ਦੀ ਯੂਨੀਫ਼ੀ-ਕੇਸ਼ਨ ਹੋ ਜਾਵੇਗੀ, ਉਹ ਦਿਨ ਹੀ ਹੁਣ ਦੂਰ ਨਹੀਂ ਹੈ ਜਦੋਂ ਸਿਰਫ਼ ਇਕ ਵਿਅਤਨਾਮ ਹਵੇਗਾ। ਹਿੰਦੁਸਤਾਨ ਵਿਚ ਵੀ ਅਮਰੀਕਾ ਜਿਹੜੇ ਕੰਮ ਕਰ ਰਿਹਾ ਹੈ, ਪਾਕਿਸਤਾਨ ਨੂੰ ਹਥਿਆਰ ਦੇ ਰਿਹਾ ਹੈ, ਡੀਗੋਗਾਰਸ਼ੀਆ ਦਾ ਦਰਵਾਜ਼ਾ ਖੋਲ੍ਹ ਰਿਹਾ ਹੈ, ਸੀ.ਆਈ.ਏ. ਦੀਆਂ ਸਰਗਰਮੀਆਂ ਵਧਾ ਰਿਹਾ ਹੈ, ਇਨ੍ਹਾਂ ਕੰਮਾਂ ਤੇ ਵੀ ਇਸ ਵਿਅਤਨਾਮ ਦੀ ਜਿੱਤ ਦਾ ਅਸਰ ਪਏਗਾ। ਅਤੇ ਉਸ ਦਾ ਮਾਰੇਲ ਗਿਰੇਗਾ। ਸਾਨੂੰ ਆਪਣਾ ਪੂਰਾ ਤਾਣ ਲਾਉਣਾ ਚਾਹੀਦਾ ਹੈ ਕਿ ਅਸੀਂ ਉਸ ਦਾ ਦਖ਼ਲ ਕਿਸੇ ਤਰ੍ਹਾਂ ਵੀ ਬਰਦਾਸ਼ਤ ਨਹੀਂ ਕਰਨਾ। ਅਖ਼ੀਰ ਵਿਚ ਮੈਂ ਇਹ ਰੈਜ਼ੋਲਿਊਸ਼ਨ ਦੀ ਪ੍ਰੋੜ੍ਹਤਾ ਕਰਦਾ ਹਾਂ।

**Mr. Speaker** : Question is—

This House hails the final victory of the National Liberation Front in South Vietnam and earlier of the Khmer Rouge in Combodia.

This victory of the forces of freedom, peace, democracy and socialism over the imperalistic forces is a world shaking event. It has opened a new chapter in the history of the world.

This House welcomes heartily the decision of the Government of India to accord recognition to the revolutionary Governments in Combodia and South Vietnam. It expresses confidence that the Government of India will render suitable help to them to rebuild the economy'.

*The motion was carried unanimously.*

**Mr. Speaker**: The House stands adjourned *sine die*.

8.16 P.M.

*The House then adjourned sine die.*

1506—22-8-75—286 ਕਾਪੀਆਂ—ਪੰਜਾਬ ਸਰਕਾਰ ਪ੍ਰੈਸ, ਪਟਿਆਲਾ।

APPENDIX
TO
PUNJAB VIDHAN SABHA

DEBATES

Dated 6th May, 1975.

Vol. II-No. 1

## ਜੇਲ੍ਹਾਂ ਲਈ ਖ਼ਰੀਦੇ ਗਏ ਛੱਤ ਵਾਲੇ ਪੱਖੇ

*3275. **ਗਿਆਨੀ ਕੁੰਦਨ ਸਿੰਘ ਪਤੰਗ** : ਕੀ ਆਬਕਾਰੀ ਅਤੇ ਕਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਸਰਕਾਰ ਦੁਆਰਾ ਸਵਰਗਵਾਸੀ ਸਰਦਾਰ ਲੱਛਮਣ ਸਿੰਘ ਗਿੱਲ, ਮੁੱਖ ਮੰਤਰੀ ਦੇ ਸਮੇਂ ਦੇ ਦੌਰਾਨ ਰਾਜ ਦੀਆਂ ਜੇਲ੍ਹਾਂ ਵਿਚ ਲਗਾਉਣ ਲਈ ਕੋਈ ਛੱਤ ਵਾਲੇ ਪੱਖੇ ਖ਼ਰੀਦੇ ਗਏ ਸਨ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਇਹ ਠੀਕ ਹੈ ਕਿ ਉਕਤ ਪੱਖੇ ਅਜੇ ਤੱਕ ਜੇਲ੍ਹਾਂ ਵਿਚ ਨਹੀਂ ਲਗਾਏ ਗਏ ਹਨ, ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕੀ ਕਾਰਨ ਹਨ ?

**ਸ੍ਰੀ ਯਸ਼ਪਾਲ** : (ੳ) ਜੀ ਨਹੀਂ ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ ।

[(a) No

(b) Question does not arise.]

## 31 ਦਸੰਬਰ, 1974 ਨੂੰ ਪਟਿਆਲਾ ਸ਼ਹਿਰ ਵਿਚ ਸਰਕਾਰੀ ਸਕੂਲਾਂ ਵਿਚ ਜੇ.ਬੀ.ਟੀ. ਕਲਾਸੀਕਲ ਅਤੇ ਵਰਨੈਕੂਲਰ ਅਤੇ ਬੀ.ਟੀ. ਅਧਿਆਪਕਾਂ/ਲੈਕਚਰਾਰਾਂ ਦੀਆਂ ਅਸਾਮੀਆਂ

3284. (C.U.) **ਮਾਸਟਰ ਚੰਦ ਸਿੰਘ** : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :

(ੳ) 31 ਦਸੰਬਰ, 1974 ਨੂੰ ਪਟਿਆਲਾ ਸ਼ਹਿਰ ਵਿਚ ਸਰਕਾਰੀ ਪ੍ਰਾਇਮਰੀ, ਮਿਡਲ, ਹਾਈ/ਹਾਇਰ ਸੈਕੰਡਰੀ ਸਕੂਲਾਂ ਵਿਚ ਜੇ.ਬੀ. ਟੀ., ਸੀ. ਅਤੇ ਵੀ., ਅਤੇ ਬੀ.ਟੀ. ਅਧਿਆਪਕਾਂ ਅਤੇ ਲੈਕਚਰਾਰਾਂ ਦੀਆਂ ਆਸਾਮੀਆਂ ਦੀ ਗਿਣਤੀ ਕਿੰਨੀ ਸੀ;

(ਅ) ਕੀ ਉਕਤ ਭਾਗ (ੳ) ਵਿਚ ਵਰਣਿਤ ਆਸਾਮੀਆਂ ਵਿਚੋਂ ਵਿਦਿਆ ਵਿਭਾਗ ਦੁਆਰਾ ਨਿਸ਼ਚਿਤ ਕੀਤੇ ਗਏ ਨਾਰਮ ਅਨੁਸਾਰ 31 ਦਸੰਬਰ, 1974 ਨੂੰ ਕੋਈ ਆਸਾਮੀਆਂ ਵਾਧੂ ਸਨ, ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੀ ਗਿਣਤੀ ?

**ਸ੍ਰੀ ਗੁਰਮੇਲ ਸਿੰਘ** : (ੳ) 31 ਦਸੰਬਰ, 1974 ਨੂੰ ਪਟਿਆਲਾ ਸ਼ਹਿਰ ਵਿਚ ਭਿੰਨ ਭਿੰਨ ਅਧਿਆਪਕਾਂ ਦੀ ਸ਼ਰੇਣੀ ਵਾਰ ਗਿਣਤੀ ਇਸ ਪ੍ਰਕਾਰ ਸੀ :—

| ਲੈਕਚਰਾਰ | ਬੀ.ਟੀ. | ਸੀ. ਐਂਡ ਵੀ. | ਜੇ. ਬੀ. ਟੀ. |
|---|---|---|---|
| 80 | 180 | 130 | 184 |

(ਅ) ਨਹੀਂ ਜੀ ।

1506—22-8-75—286 ਕਾਪੀਆਂ—ਪੰਜਾਬ ਸਰਕਾਰ ਪਰੈਸ, ਪਟਿਆਲਾ ।

ਪ੍ਰ 19 S.P.

# Punjab Vidhan Sabha Debates

*28th July, 1975*

---

Vol III—No. 1

---

## OFFICIAL REPORT




CONTENTS

**Monday, the 28th July, 1975**



---

Punjab Vidhan Sabha Secretariat, Chandigarh

Price : Rs

**Price** : Rs. 20.00

## PUNJAB VIDHAN SABHA

### Monday, the 28th July, 1975

*The Vidhan Sabha met in the Punjab Vidhan Sabha Hall, Vidhan Bhavan, Chandigarh, at 2.00 P. M. of the Clock. Mr. Speaker (Dr. Kewal Krishan) in the Chair.*

### Obituary References

**Mr. Speaker :** First of all the Chief Minister shall make obituary references.

**ਮੁੱਖ ਮੰਤਰੀ** (ਗਿਆਨੀ ਜ਼ੈਲ ਸਿੰਘ) : ਸਪੀਕਰ ਸਾਹਿਬ, ਤੁਹਾਨੂੰ ਪਤਾ ਹੀ ਹੈ ਕਿ ਸਾਡਾ ਦੇਸ਼ ਅੰਗਰੇਜ਼ਾਂ ਦਾ ਗ਼ੁਲਾਮ ਸੀ ਅਤੇ ਉਨ੍ਹਾਂ ਦੇ ਪਾਸੋਂ ਆਜ਼ਾਦੀ ਪ੍ਰਾਪਤ ਕਰਨ ਵਾਸਤੇ ਸਾਡੇ ਦੇਸ਼ ਦੇ ਲੋਕਾਂ ਨੇ ਬੜੀਆਂ ਘਾਲਾਂ ਘਾਲੀਆਂ ਹਨ। ਪੰਜਾਬੀਆਂ ਦਾ ਆਜ਼ਾਦੀ ਹਾਸਲ ਕਰਨ ਦਾ ਇਤਿਹਾਸ ਬੜਾ ਹੀ ਸ਼ਾਨਦਾਰ ਹੈ, ਖਾਸ ਤੌਰ ਤੇ ਸ਼ਹੀਦੇ-ਆਜ਼ਮ ਸਰਦਾਰ ਭਗਤ ਸਿੰਘ ਦਾ ਨਾਮ ਹਰ ਪੰਜਾਬੀ ਨੌਜ-ਵਾਨ ਦੇ ਦਿਲ ਵਿਚ ਵਸ ਗਿਆ ਹੈ। ਇਸ ਲਈ ਕਿ ਉਸ ਨੇ ਆਪਣਾ ਖ਼ੂਨ ਡੋਲ੍ਹ ਕੇ, ਸ਼ਹਾਦਤ ਦੇ ਕੇ, ਆਜ਼ਾਦੀ ਪ੍ਰਾਪਤ ਕਰਨ ਲਈ ਇਸ ਦੇਸ਼ ਦੇ ਨੌਜਵਾਨਾਂ ਨੂੰ ਜਗਾਇਆ ਸੀ। ਉਨ੍ਹਾਂ ਦੀ ਮਾਤਾ ਸ੍ਰੀਮਤੀ ਵਿਦਿਆ ਵਤੀ ਅਤੇ ਉਨ੍ਹਾਂ ਦੇ ਪਿਤਾ ਸਰਦਾਰ ਕਿਸ਼ਨ ਸਿੰਘ ਸਨ। ਸਰਦਾਰ ਕਿਸ਼ਨ ਸਿੰਘ ਆਜ਼ਾਦੀ ਮਿਲਣ ਤੋਂ ਪਹਿਲਾਂ ਹੀ ਅਕਾਲ ਚਲਾਣਾ ਕਰ ਗਏ ਸਨ। ਹੁਣ ਸਰਦਾਰ ਭਗਤ ਸਿੰਘ ਸ਼ਹੀਦ ਦੀ ਮਾਤਾ ਵੀ ਸਾਨੂੰ ਵਿਛੋੜਾ ਦੇ ਗਏ ਹਨ। ਉਹ ਨਾ ਕੇਵਲ ਮਹਾਨ ਸ਼ਹੀਦ ਦੇ ਮਾਤਾ ਹੀ ਸਨ ਬਲਕਿ ਆਪ ਵੀ ਇਕ ਉਚੇ ਦਰਜੇ ਦੇ ਦੇਸ਼ ਭਗਤ ਸਨ। ਉਨ੍ਹਾਂ ਨੇ ਸ਼ਹੀਦੇ-ਆਜ਼ਮ ਸਰਦਾਰ ਭਗਤ ਸਿੰਘ ਨੂੰ ਜਨਮ ਦੇ ਕੇ ਪੰਜਾਬ ਦਾ ਨਾਂ ਸਾਰੇ ਦੇਸ਼ ਵਿਚ ਉਜਾਗਰ ਕੀਤਾ। ਜਿਸ ਕੁਖੋਂ ਐਡਾ ਵੱਡਾ ਸ਼ਹੀਦ ਜਨਮਿਆ ਉਹ ਵਾਕਈ ਧੰਨਤਾ ਯੋਗ ਸੀ। ਗੁਰੂ ਜੀ ਨੇ ਵੀ ਕਿਹਾ ਹੈ ਕਿ "ਧਨ ਜਨਨੀ ਤਿਨ ਜਾਇਆ ਜਿਨ ਪੂਤ ਪ੍ਰਧਾਨ" । ਇਸ ਮਹਾਂਵਾਕ ਅਨੁਸਾਰ ਇਹੋ ਜਿਹੇ ਸਪੁੱਤਰ ਦੀ ਮਾਤਾ ਨੂੰ ਜਿਤਨੀ ਵਾਰ ਵੀ ਧੰਨ ਆਖਿਆ ਜਾਏ, ਜਿਤਨੀ ਵਾਰ ਵੀ ਤਾਰੀਫ਼ ਕੀਤੀ ਜਾਏ, ਥੋੜ੍ਹਾ ਹੈ। ਸਪੀਕਰ ਸਾਹਿਬ ਐਡੇ ਵੱਡੇ ਸੂਰਮੇ ਨੂੰ ਐਡੀ ਵੱਡੀ ਮਾਂ ਹੀ ਜਨਮ ਦੇ ਸਕਦੀ ਹੈ। ਸਪੀਕਰ ਸਾਹਿਬ, ਆਪ ਨੂੰ ਪਤਾ ਹੀ ਹੈ ਕਿ ਉਨ੍ਹਾਂ ਦੀ ਇਸ ਵਡਿਆਈ ਨੂੰ ਹੀ ਵੇਖਕੇ ਪੰਜਾਬ ਸਰਕਾਰ ਨੇ ਉਨ੍ਹਾਂ ਨੂੰ 'ਪੰਜਾਬ ਮਾਤਾ' ਦੇ ਖ਼ਿਤਾਬ ਨਾਲ ਸਨਮਾਨਤ ਕੀਤਾ ਸੀ। ਉਸ ਵਕਤ ਹਰ ਖ਼ਿਆਲ ਦੇ, ਹਰ ਵਿਚਾਰਾਂ ਦੇ ਲੋਕਾਂ ਨੇ ਅਤੇ ਨੇਤਾਵਾਂ ਨੇ ਸ਼ਾਮਲ ਹੋ ਕੇ ਇਸ ਮਹਾਨ ਸਮਾਗਮ ਦੀ ਭਰਪੂਰ ਪਰਸ਼ੰਸਾ ਕੀਤੀ ਸੀ ਔਰ ਪੰਜਾਬ ਮਾਤਾ ਲਈ ਆਪਣੀ ਸ਼ਰਧਾ ਪਰਗਟ ਕੀਤੀ ਸੀ। ਭਾਵੇਂ ਉਹ ਅੱਜ ਇਸ ਸੰਸਾਰ ਵਿਚੋਂ ਚਲੇ ਗਏ ਹਨ ਪਰ ਪੰਜਾਬ ਮਾਤਾ ਦਾ ਸਨਮਾਨ ਪੰਜਾਬ ਸਰਕਾਰ ਨੇ ਉਨ੍ਹਾਂ ਦੀ ਹੈਸੀਅਤ ਦੇ ਮੁਤਾ-ਬਕ ਕਰਨ ਦੀ ਪੂਰੀ ਕੋਸ਼ਿਸ਼ ਕੀਤੀ ਹੈ। ਉਨ੍ਹਾਂ ਦੇ ਸੁਰਗਵਾਸ ਹੋ ਜਾਣ ਨਾਲ ਸਾਨੂੰ ਸਾਰਿਆਂ ਨੂੰ ਅਫ਼ਸੋਸ ਅਤੇ ਦੁੱਖ ਹੋਣਾ ਕੁਦਰਤੀ ਸੀ।

ਉਨ੍ਹਾਂ ਦਾ ਸਬੰਧ ਉਸ ਖ਼ਾਨਦਾਨ ਦੇ ਨਾਲ ਸੀ ਜਿਹੜਾ ਦੇਸ਼ ਭਗਤੀ ਲਈ ਪ੍ਰਸਿਧ ਹੈ। ਇਸ ਖ਼ਾਨਦਾਨ ਨੇ ਸਰਦਾਰ ਅਜੀਤ ਸਿੰਘ ਵਰਗੇ ਕਰਾਂਤੀਕਾਰੀ ਪੈਦਾ ਕੀਤੇ, ਇਹ ਸ਼ਹੀਦੇ-ਆਜ਼ਮ ਦੇ ਚਾਚਾ ਜੀ ਦੇ ਸਪੁੱਤਰ ਸਨ। ਉਨ੍ਹਾਂ ਦੇ ਪਤੀ ਸਰਦਾਰ ਕਿਸ਼ਨ ਸਿੰਘ ਜੀ ਵੀ ਇਕ ਮਹਾਨ ਸੁਤੰਤਰਤਾ ਸੰਗਰਾਮੀ ਸਨ ਅਤੇ ਉਨ੍ਹਾਂ ਨੇ ਦੇਸ਼ ਵਾਸਤੇ ਜੇਲ੍ਹਾਂ ਕਟੀਆਂ। ਉਨ੍ਹਾਂ ਦੇ ਦੇਵਰ ਸਰਦਾਰ ਸਵਰਨ ਸਿੰਘ

[ਮੁੱਖ ਮੰਤਰੀ]

ਨੂੰ ਜੇਲ੍ਹ ਵਿਚ ਸੁੱਟ ਦਿੱਤਾ ਗਿਆ ਅਤੇ ਗ਼ੈਰ ਇਨਸਾਨੀ ਸਲੂਕ ਅਤੇ ਬੇਦਰਦੀ ਨਾਲ ਮਾਰ ਦਿਤਾ ਗਿਆ। ਸਪੀਕਰ ਸਾਹਿਬ, ਉਨ੍ਹਾਂ ਦੀ ਯਾਦ ਸਾਡੇ ਦਿਲਾਂ ਵਿਚ ਸਦਾ ਤਾਜ਼ਾ ਰਹੇਗੀ ਅਤੇ ਅਸੀਂ ਉਨ੍ਹਾਂ ਦੇ ਉਪਕਾਰ ਦੇ ਰਿਣੀ ਰਹਾਂਗੇ। ਅਜ ਉਨ੍ਹਾਂ ਦੇ ਚਲਾਣੇ ਤੋਂ ਬਾਅਦ ਇਹ ਅਫ਼ਸੋਸ ਦਾ ਮਤਾ ਇਸ ਹਾਊਸ ਵਿਚ ਆਇਆ ਹੈ, ਅਸੀਂ ਸਾਰੇ ਹੀ ਇਸ ਵਿਛੋੜੇ ਤੇ ਅਫ਼ਸੋਸ ਪਰਗਟ ਕਰਦੇ ਹਾਂ ਅਤੇ ਮੈਂ ਇਹ ਤਜਵੀਜ਼ ਕਰਦਾ ਹਾਂ ਕਿ ਸਾਡੇ ਇਸ ਮਤੇ ਦੀ ਕਾਪੀ, ਸਪੀਕਰ ਸਾਹਿਬ, ਉਨ੍ਹਾਂ ਦੇ ਪਰਵਾਰ ਨੂੰ ਭਿਜਵਾ ਦਿੱਤੀ ਜਾਵੇ। ਉਮੀਦ ਹੈ ਸਾਰੇ ਮੈਂਬਰ ਸਾਹਿਬਾਨ ਮੇਰੇ ਇਸ ਮਤੇ ਬਾਰੇ ਸਹਿਮਤ ਹੋਣਗੇ।

ਸਪੀਕਰ ਸਾਹਿਬ ਸ਼੍ਰੀ ਦੁਰਗਾ ਪ੍ਰਸ਼ਾਦ ਧਰ, ਜੋ ਸਾਡੇ ਰੂਸ ਵਿਚ ਰਾਜਦੂਤ ਸਨ, ਦੀ ਮਿਰਤੂ 12 ਜੂਨ, 1975 ਨੂੰ ਹੋਈ ਜਦੋਂ ਉਹ ਇਸ ਦੇਸ਼ ਵਿਚ ਸਲਾਹ ਮਸ਼ਵਰਾ ਕਰਨ ਵਾਸਤੇ ਆਏ ਹੋਏ ਸਨ। ਉਨ੍ਹਾਂ ਨੂੰ ਬਚਾਉਣ ਦੀ ਬੜੀ ਕੋਸ਼ਿਸ਼ ਕੀਤੀ ਗਈ, ਪਰ ਬਾਵਜੂਦ ਸਾਰੇ ਯਤਨਾਂ ਦੇ ਭਾਰਤ ਦਾ ਇਹ ਉੱਘਾ ਲੀਡਰ, ਜਿਸ ਨੇ ਇਸ ਦੇਸ਼ ਦੀ ਸ਼ਾਨ ਨੂੰ ਉੱਚਾ ਕਰਨ ਵਿਚ ਬਹੁਤ ਹਿੱਸਾ ਪਾਇਆ, ਬੱਚ ਨਾ ਸਕਿਆ। ਕਿਸੇ ਨੂੰ ਨਹੀਂ ਸੀ ਪਤਾ ਕਿ ਇਹ ਸਾਨੂੰ ਐਡੀ ਛੇਤੀ ਛੱਡ ਜਾਣਗੇ। ਦੇਸ਼-ਪਿਆਰ ਅਤੇ ਦੇਸ਼ ਵਾਸੀਆਂ ਦੀ ਸੇਵਾ ਉਨ੍ਹਾਂ ਦਾ ਮੁੱਖ ਉਦੇਸ਼ ਸੀ। ਵਿਦਿਆਰਥੀ ਜੀਵਨ ਤੋਂ ਹੀ ਉਹ ਦੇਸ਼ ਦੀ ਆਜ਼ਾਦੀ ਲਈ ਲੜਦੇ ਰਹੇ। ਜਦੋਂ ਕਸ਼ਮੀਰ ਤੇ ਹੱਲਾ ਹੋਇਆ ਉਸ ਵੇਲੇ ਉਨ੍ਹਾਂ ਨੇ ਕਸ਼ਮੀਰ ਦੀ ਰੱਖਿਆ ਲਈ ਜੋ ਰੋਲ ਅਦਾ ਕੀਤਾ ਉਸ ਤੋਂ ਅਸੀਂ ਸਾਰੇ ਜਾਣੂ ਹਾਂ। ਬੰਗਲਾ ਦੇਸ਼ ਦੀ ਲੜਾਈ ਦੇ ਸਮੇਂ ਉਨ੍ਹਾਂ ਨੇ ਇਸ ਗੁੱਥੀ ਨੂੰ ਸੁਲਝਾਉਣ ਵਿਚ ਬਹੁਤ ਹੀ ਉੱਘਾ ਹਿੱਸਾ ਲਿਆ। ਸਮਾਜਵਾਦ ਵਿਚ ਉਨ੍ਹਾਂ ਦਾ ਪੂਰਨ ਵਿਸ਼ਵਾਸ ਸੀ ਅਤੇ ਉਹ ਆਪਣੇ ਇਸ ਵਿਸ਼ਵਾਸ ਨੂੰ ਨੇਪਰੇ ਚਾੜ੍ਹਨ ਵਿਚ ਬਹੁਤ ਦਲੇਰੀ ਨਾਲ ਲੜਦੇ ਰਹੇ। ਉਹ ਆਪ ਇਕ ਉੱਚ ਕੋਟੀ ਦੇ ਸਿਆਸਤਦਾਨ ਸਨ ਅਤੇ ਉਨ੍ਹਾਂ ਨੇ ਭਾਰਤ-ਰੂਸ ਮਿੱਤਰਤਾ ਵਧਾਉਣ ਵਿਚ ਬਹੁਤ ਹੀ ਯੋਗਦਾਨ ਦਿੱਤਾ। ਉਨ੍ਹਾਂ ਦੀ ਮੌਤ ਕਾਰਨ ਜਿਥੇ ਸਾਡੇ ਦੇਸ਼ ਨੂੰ ਨੁਕਸਾਨ ਹੋਇਆ ਹੈ, ਉਥੇ ਅੰਤਰ ਰਾਸ਼ਟਰੀ ਸਿਆਸਤਦਾਨਾਂ ਨੂੰ ਉਨ੍ਹਾਂ ਦੀ ਘਾਟ ਮਹਿਸੂਸ ਹੁੰਦੀ ਰਹੇਗੀ। ਸਪੀਕਰ ਸਾਹਿਬ, ਉਨ੍ਹਾਂ ਨੇ ਯੋਜਨਾ ਮੰਤਰੀ ਅਤੇ ਡਿਪਟੀ ਚੇਅਰਮੈਨ, ਯੋਜਨਾ ਕਮਿਸ਼ਨ ਦੀ ਹੈਸੀਅਤ ਵਿਚ ਯੋਜਨਾ ਬਨਾਉਣ ਦੇ ਖੇਤਰ ਵਿਚ ਬੜਾ ਭਾਰੀ ਕੰਮ ਕੀਤਾ। ਅੰਤ ਵਿੱਚ, ਸਪੀਕਰ ਸਾਹਿਬ, ਮੈਂ ਇਹ ਪ੍ਰਸਤਾਵ ਕਰਾਂਗਾ ਕਿ ਹਾਊਸ ਦਾ ਇਹ ਸ਼ੋਕ ਦਾ ਮਤਾ ਉਨ੍ਹਾਂ ਦੇ ਪ੍ਰੀਵਾਰ ਨੂੰ ਭੇਜ ਦਿੱਤਾ ਜਾਵੇ। ਮੈਨੂੰ ਆਸ ਹੈ ਕਿ ਸਾਰਾ ਹਾਊਸ ਮੇਰੇ ਇਸ ਪ੍ਰਸਤਾਵ ਨਾਲ ਸਹਿਮਤ ਹੋਵੇਗਾ।

ਸਪੀਕਰ ਸਾਹਿਬ, ਸ਼੍ਰੀ ਗੋਪਾਲ ਸਿੰਘ ਕੌਮੀ, ਦਿਆਨਤਦਾਰ, ਸਿਦਕ-ਦਿਲ ਦੇਸ਼ ਭਗਤ ਅਤੇ ਇਕ ਸਾਹਸੀ ਸੁਤੰਤਰਤਾ ਸਗਰਾਮੀ ਸਨ। ਉਹ ਆਜ਼ਾਦੀ ਦੇ ਅੰਦੋਲਨ ਵਿਚ ਹਮੇਸ਼ਾ ਪੇਸ਼ ਪੇਸ਼ ਰਹੇ। ਉਨ੍ਹਾਂ ਦਾ ਜੀਵਨ ਮਾਤ-ਭੂਮੀ ਦੀ ਵੇਦੀ ਉਤੇ ਬਲਿਦਾਨਾਂ ਦੀ ਭੇਟਾ ਚੜ੍ਹਾਉਣ ਦਾ ਇਕ ਸਾਕਾ ਹੀ ਹੈ। ਕੌਮੀ ਅਤੇ ਦੇਸ਼ ਭਗਤੀ ਦੀਆਂ ਸਰਗਰਮੀਆਂ ਕਾਰਣ ਉਨ੍ਹਾਂ ਨੂੰ ਤਿਨ ਸਾਲਾਂ ਲਈ ਲਾਹੌਰ ਦੇ ਕਿਲੇ ਵਿਚ ਬੰਦ ਕਰ ਦਿੱਤਾ ਗਿਆ। 1928 ਵਿਚ ਉਨ੍ਹਾਂ ਨੂੰ ਮੁੜ ਫੜ ਲਿਆ ਗਿਆ ਅਤੇ ਦੋ ਸਾਲਾਂ ਦੀ ਕੈਦ ਦੀ ਸਜ਼ਾ ਦਿੱਤੀ ਗਈ। ਮੀਆਂ ਵਾਲੀ ਜੇਲ੍ਹ ਵਿਚ, ਜਿਥੇ ਕਿ ਉਨ੍ਹਾਂ ਨੂੰ ਸ਼ਹੀਦ ਭਗਤ ਸਿੰਘ ਨਾਲ ਕੈਦ ਕੀਤਾ ਗਿਅ ਸੀ, ਉਨ੍ਹਾਂ ਨੇ 64 ਦਿਨਾਂ ਦੀ ਭੁਖ ਹੜਤਾਲ ਕੀਤੀ। ਜਦ ਸਾਈਮਨ ਕਮੀਸ਼ਨ ਦਾ ਬਾਈਕਾਟ ਕੀਤਾ ਗਿਆ ਤਾਂ ਲਾਲਾ ਲਾਜਪਤ ਰਾਏ ਨਾਲ ਉਹ ਵੀ ਲਾਠੀਆਂ ਦਾ ਸ਼ਿਕਾਰ ਬਣੇ। 1936 ਵਿਚ ਉਨ੍ਹਾਂ ਨੂੰ ਫਿਰ ਪਕੜ ਲਿਆ ਗਿਆ। ਸ਼੍ਰੀ ਕੌਮੀ ਨੇ 1942 ਵਿਚ ਮਹਾਤਮਾ ਗਾਂਧੀ ਦੇ "ਭਾਰਤ ਛੋੜੋ" ਅੰਦੋਲਨ ਵਿਚ ਸਰਗਰਮ ਹਿੱਸਾ ਲਿਆ ਜਿਸ ਦੀ ਸਜ਼ਾ ਵਜੋਂ ਉਹ ਮੀਆਂ ਵਾਲੀ ਅਤੇ ਮੁਲਤਾਨ ਦੀਆਂ ਜੇਲ੍ਹਾਂ ਵਿਚ ਤਿੰਨ ਸਾਲਾਂ ਲਈ ਕੈਦ ਕਰ ਦਿਤੇ ਗਏ। ਉਹ ਹਵਾਲਾਤ

ਵਿਚ ਹੀ ਸਨ ਜਦ ਕਿ ਉਨ੍ਹਾਂ ਦੀ ਪਤਨੀ ਦਮ ਤੋੜ ਗਈ। ਪਰ ਇਸ ਦੇ ਬਾਵਜੂਦ ਉਹ ਅੰਗਰੇਜ਼ ਸਰਕਾਰ ਦੇ ਖਿਲਾਫ਼ ਡਟੇ ਰਹੇ।

ਉਨ੍ਹਾਂ ਨੇ ਗੁਰੂ ਕਾ ਬਾਗ, ਨਨਕਾਣਾ ਸਾਹਿਬ ਅਤੇ ਜੈਤੋ ਦੇ ਮੋਰਚਿਆਂ ਵਿਚ ਵੀ ਹਿੱਸਾ ਲਿਆ। ਕੁਲ ਮਿਲਾ ਕੇ ਉਨ੍ਹਾਂ ਨੇ ਆਪਣੀ ਜ਼ਿੰਦਗੀ ਵਿਚ ਪੂਰੇ 13 ਸਾਲਾਂ ਦੀ ਜੇਲ੍ਹ ਕਟੀ। ਸਪੀਕਰ ਸਾਹਿਬ, ਤੁਸੀਂ ਜਾਣਦੇ ਹੀ ਹੋ ਕਿ ਉਹ ਬੜੇ ਨਿਡਰ, ਬੇਖੌਫ ਤੇ ਤਿਆਗੀ ਸਿਆਸਤਦਾਨ ਸਨ। ਉਨ੍ਹਾਂ ਨੇ ਕਦੇ ਵੀ ਨੀਵੇਂ ਹੋ ਕੇ ਕਿਸੇ ਔਹਦੇ ਦਾ ਲਾਲਚ ਨਹੀਂ ਕੀਤਾ। ਆਜ਼ਾਦੀ ਤੋਂ ਬਾਅਦ ਵੀ ਅਤੇ ਆਜ਼ਾਦੀ ਤੋਂ ਪਹਿਲਾਂ ਵੀ ਜਿਸ ਵੇਲੇ ਇੱਕ ਵੇਰੀ ਮਹਾਤਮਾ ਗਾਂਧੀ ਦੇ ਪੁਛਣ ਤੇ ਉਨ੍ਹਾਂ ਨੇ ਭਰੀ ਹੋਈ ਕਾਨਫਰੰਸ ਵਿਚ ਆਖਿਆ ਸੀ ਕਿ "ਲੋਕੋ ਇਹ ਹੱਡੀਆਂ ਦੀ ਮੁੱਠ ਬੁੱਢਾ ਸਾਨੂੰ ਕੁਝ ਨਹੀਂ ਕਰਨ ਦਿੰਦਾ, ਸਾਨੂੰ ਐਨੀ ਧੀਮੀ ਚਾਲ ਨਾਲ ਨਹੀਂ ਚਲਣਾ ਚਾਹੀਦਾ ਹੈ, ਇਸ ਤਰ੍ਹਾਂ ਕਰਨ ਨਾਲ ਅੰਗਰੇਜ਼ ਇਥੋਂ ਨਹੀਂ ਨਿਕਲੇਗਾ, ਸਾਨੂੰ ਸਖ਼ਤ ਕਦਮ ਉਠਾਉਣੇ ਚਾਹੀਦੇ ਹਨ" ਇਸ ਦਾ ਗੁਸਾ ਕਿਸੇ ਨੇ ਨਹੀਂ ਮਨਾਇਆ। ਪਰ ਇਨ੍ਹਾਂ ਦੀ ਦਲੇਰੀ ਨੂੰ ਦੇਖ ਕੇ ਸੁਭਾਸ਼ ਚੰਦਰ ਬੋਸ ਵਰਗੇ ਨੇਤਾ ਨੇ ਕਿਹਾ ਸੀ ਕਿ ਪਿੱਠ ਪਿਛੇ ਤਾਂ ਅਸੀਂ ਵੀ ਕਹਿੰਦੇ ਹਾਂ ਪਰ ਮਹਾਤਮਾਂ ਗਾਂਧੀ ਦੇ ਸਾਹਮਣੇ ਇਨ੍ਹਾਂ ਨੇ ਹੀ ਆਖਿਆ ਹੈ। ਗਾਂਧੀ ਜੀ ਨੇ ਫੇਰ ਵੀ ਪਿਆਰ ਕੀਤਾ ਅਤੇ ਗੁਸਾ ਨਹੀਂ ਸੀ ਕੀਤਾ। ਇਨ੍ਹਾਂ ਦੇ ਉਹ ਜਜ਼ਬਾਤ ਜਿਹੜੇ ਸਨ ਉਹ ਆਜ਼ਾਦੀ ਲਈ ਤੜਫ ਸਨ।

ਉਨ੍ਹਾਂ ਦੇ ਅਕਾਲ ਚਲਾਣੇ ਨਾਲ ਪੰਜਾਬ ਇਕ ਅਜਿਹੇ ਦੇਸ਼ ਭਗਤ ਤੋਂ ਵਾਂਝਿਆ ਹੋ ਗਿਆ ਹੈ ਜਿਸ ਨੇ ਦੇਸ਼ ਦੀ ਆਜ਼ਾਦੀ ਦੀ ਜਦੋ-ਜਹਿਦ ਵਿਚ ਮਹੱਤਵਪੂਰਨ ਰੋਲ ਅਦਾ ਕੀਤਾ। ਉਨ੍ਹਾਂ ਦੀ ਮਿਰਤੂ 16 ਮਈ, 1975 ਨੂੰ ਹੋਈ।

ਸਪੀਕਰ ਸਾਹਿਬ, ਕੰਵਰ ਗੁਰਦਿੱਤ ਸਿੰਘ ਦੇਸ਼ ਭਗਤ ਅਤੇ ਮਹਾਨ ਸਮਾਜ ਸੇਵਕ ਸਨ। ਉਹ ਇਕ ਸਾਫ਼ ਦਿਲ ਇਨਸਾਨ ਸਨ ਜਿਨ੍ਹਾਂ ਨੇ ਆਪਣੇ ਨਿੱਘੇ ਸਭਾਉ ਅਤੇ ਆਦਰਸ਼ਕ ਸ਼ਖ਼ਸੀਅਤ ਨਾਲ ਸਭਨਾ ਦਾ ਮਨ ਮੋਹ ਲਿਆ ਸੀ। ਸਪੀਕਰ ਸਾਹਿਬ, ਬਹੁਤ ਹੀ ਦੁੱਖ ਦੀ ਗੱਲ ਹੈ ਕਿ ਉਨ੍ਹਾਂ ਦੀ ਮਿਰਤੂ 23 ਮਈ, 1975 ਨੂੰ ਇਕ ਬਸ ਹਾਦਸੇ ਦੇ ਕਾਰਨ ਹੋਈ।

ਉਹ ਇਕ ਸੂਝਵਾਨ ਵਿਧਾਨਕਾਰ ਸਨ। ਉਨ੍ਹਾਂ ਨੇ ਐਮ. ਐਲ. ਏ. ਦੀ ਹੈਸੀਅਤ ਵਿਚ ਜੋ ਕੰਮ ਕੀਤਾ ਉਹ ਸਾਡੇ ਲੈਜਿਸਲੇਟਿਵ ਦੀ ਤਵਾਰੀਖ ਵਿਚ ਹਮੇਸ਼ਾਂ ਹਮੇਸ਼ਾਂ ਲਈ ਯਾਦ ਰਹੇਗਾ।

ਉਨ੍ਹਾਂ ਦਾ ਜਨਮ 15 ਅਪ੍ਰੈਲ, 1917 ਨੂੰ ਹੋਇਆ ਸੀ। ਉਹ 1952 ਤੋਂ ਲੈ ਕੇ 1962 ਤਕ ਪੰਜਾਬ ਵਿਧਾਨ ਸਭਾ ਦੇ ਮੈਂਬਰ ਰਹੇ। ਕਾਂਗਰਸ ਦੀ ਟਿਕਟ ਤੇ ਉਹ ਪਲਵਲ ਚੋਣ ਹਲਕੇ ਤੋਂ ਚੁਣੇ ਗਏ। ਉਹ ਭੂਦਾਨ ਅੰਦੋਲਨ ਦੇ ਜ਼ਿਲ੍ਹਾ ਕਨਵੀਨਰ; ਭਾਰਤ ਸੇਵਕ ਸਮਾਜ ਬਲਬਗੜ੍ਹ ਦੇ ਕਨਵੀਨਰ ਅਤੇ ਪਬਲਿਕ ਅਕਾਊਂਟਸ ਕਮੇਟੀ ਦੇ ਮੈਂਬਰ; ਬਲਾਕ ਸਲਾਹਕਾਰ ਕਮੇਟੀ ਫਰੀਦਾਬਾਦ ਦੇ ਵਾਈਸ ਚੇਅਰਮੈਨ ਅਤੇ 1954 ਤੋਂ 1955 ਤਕ ਪੰਜਾਬ ਕਾਂਗਰਸ ਲੈਜਿਸਲੇਚਰ ਪਾਰਟੀ ਦੇ ਕਾਰਜਕਾਰੀ ਮੈਂਬਰ ਰਹੇ।

ਉਨ੍ਹਾਂ ਨੇ ਦੇਹਾਤ ਸੁਧਾਰ ਦੇ ਕੰਮ ਵਿਚ ਬਹੁਤ ਦਿਲਚਸਪੀ ਲਈ ਅਤੇ ਦੇਹਾਤ ਸੁਧਾਰ ਬਾਰੇ ਕਈ ਲੇਖ ਵੀ ਲਿਖੇ। 1947 ਤੋਂ ਉਨ੍ਹਾਂ ਕਾਂਗਰਸ ਦੇ ਹਰ ਇਜਲਾਸ ਵਿਚ ਹਿੱਸਾ ਲਿਆ। ਰੀ-ਆਰਗੇਨਾਈਜ਼ੇਸ਼ਨ ਤੋਂ ਬਾਅਦ ਹਰਿਆਣਾ ਵਿਚ ਉਨ੍ਹਾਂ ਦਾ ਇਲਾਕਾ ਪਾ ਦਿਤਾ ਸੀ ਅਤੇ ਉਹ ਉਥੋਂ ਦੇ ਵਾਸੀ ਸਨ।

[ਮੁੱਖ ਮੰਤਰੀ]

ਉਨ੍ਹਾਂ ਦੀ ਮਿਰਤੂ ਨਾਲ ਅਸੀਂ ਇਕ ਮਹਾਨ ਸਮਾਜ ਸੇਵਕ ਅਤੇ ਲਤਾੜੇ ਹੋਏ ਲੋਕਾਂ ਦੇ ਸੱਚੇ ਦੋਸਤ ਤੋਂ ਵਾਂਝਿਆਂ ਰਹਿ ਗਏ ਹਾਂ। ਇਸ ਮਤੇ ਦੀ ਕਾਪੀ ਤੁਸੀਂ ਉਨ੍ਹਾਂ ਦੇ ਪਰਿਵਾਰ ਨੂੰ ਭੇਜਣ ਦੀ ਕਿਰਪਾਲਤਾ ਕਰਨੀ।

ਸਪੀਕਰ ਸਾਹਿਬ, ਲੈਫਟੀਨੈਂਟ ਜਨਰਲ ਪਰਮਿੰਦਰ ਸਿੰਘ ਭਗਤ ਦੂਜੇ ਸੰਸਾਰ ਯੁਧ ਵਿਚ ਆਪਣੇ ਅਥਾਹ ਸਾਹਸ ਅਤੇ ਬਹਾਦਰੀ ਦੇ ਕਾਰਣ ਵਿਕਟੋਰੀਆ ਕਰਾਸ ਜਿੱਤਣ ਵਾਲੇ ਪਹਿਲੇ ਹਿੰਦੁ-ਸਤਾਨੀ ਸਨ। ਉਹ ਪੰਜਾਬ ਦੇ ਸਪੂਤ ਸਨ। ਉਨ੍ਹਾਂ ਨੇ ਸਦਾ ਹੀ ਸ਼ਾਂਤ ਅਤੇ ਬੇਮਿਸਾਲ ਬਹਾਦਰੀ ਦਾ ਸਬੂਤ ਦਿਤਾ। ਇਹ ਉਨ੍ਹਾਂ ਦਾ ਇਕ ਅਜਿਹਾ ਵਿਸ਼ੇਸ਼ ਗੁਣ ਸੀ ਜਿਸ ਨੇ ਉਨ੍ਹਾਂ ਦੇ ਮਨ ਵਿਚ ਨਿਰਮਾਣਤਾ ਭਰ ਦਿੱਤੀ। ਉਹ ਆਪਣੀ ਫ਼ੌਜ ਵਿਚ ਬਹੁਤ ਹਰਮਨ ਪਿਆਰੇ ਹੋ ਗਏ ਅਤੇ ਉਨ੍ਹਾਂ ਦੇ ਸੰਪਰਕ ਵਿਚ ਆਉਣ ਵਾਲਾ ਹਰ ਵਿਅਕਤੀ ਉਨ੍ਹਾਂ ਵਲ ਖਿੱਚਿਆ ਗਿਆ।

ਉਹ ਇਕ ਬਹੁਪੱਖੀ ਸ਼ਖਸੀਅਤ ਸਨ ਜਿਨ੍ਹਾਂ ਨੇ ਯੁਧ ਖੇਤਰ ਵਿਚ ਨਾਮਣਾ ਖੱਟਿਆ। ਭਾਰਤੀ ਫ਼ੌਜ ਦੇ ਅਮਲੇ ਅਤੇ ਉਸ ਦੀਆਂ ਲੋੜਾਂ ਬਾਰੇ ਉਨ੍ਹਾਂ ਨੇ ਕਈ ਸੰਤੁਲਤ, ਪਰ ਡੂੰਘੀਆਂ ਅਤੇ ਗੰਭੀਰ ਕਿਤਾਬਾਂ ਲਿਖੀਆਂ।

ਉਨ੍ਹਾਂ ਨੇ ਨਾਲੋਂ ਨਾਲ ਦੋ ਰੈਜਮੈਂਟਾਂ ਵਿਚ ਕਰਨਲ ਦੇ ਤੌਰ ਤੇ ਕੰਮ ਕੀਤਾ। ਸੰਨ 1974 ਵਿਚ ਉਹ ਆਰਮੀ ਸਟਾਫ਼ ਤੋਂ ਰਿਟਾਇਰ ਹੋਏ। ਰਿਟਾਇਰ ਹੋਣ ਤੇ ਉਹ ਦਮੋਦਰ ਘਾਟੀ ਕਾਰਪੋਰੇਸ਼ਨ ਦੇ ਚੇਅਰਮੈਨ ਬਣੇ ਅਤੇ ਉਨ੍ਹਾਂ ਦੀ ਅਗਵਾਈ ਨੇ 10 ਮਹੀਨੇ ਦੇ ਥੋੜ੍ਹੇ ਜਿਹੇ ਸਮੇਂ ਵਿਚ ਕਾਰਪੋਰੇਸ਼ਨ ਵਿਚ ਇਕ ਨਵੀਂ ਜ਼ਿੰਦਗੀ ਭਰ ਦਿੱਤੀ।

ਉਨ੍ਹਾਂ ਦੇ ਹੌਂਸਲੇ, ਫਰਜ਼ ਪ੍ਰਤੀ ਲਗਨ, ਫ਼ੌਜੀ ਚਤਰਾਈ ਤੇ ਸੂਝ ਬੂਝ ਨੇ ਉਨ੍ਹਾਂ ਦੀ ਸ਼ਖਸੀਅਤ ਨੂੰ ਹੋਰ ਵੀ ਚਮਕਾ ਦਿੱਤਾ ਜਿਸ ਨੇ ਸਾਡੇ ਕੌਮੀ ਇਤਿਹਾਸ ਉਤੇ ਇਕ ਅਮਿੱਟ ਛਾਪ ਛੱਡੀ। ਉਹ 23 ਮਈ, 1975 ਨੂੰ ਸੁਰਗਵਾਸ ਹੋਏ। ਉਨ੍ਹਾਂ ਦੀ ਮਿਰਤੂ ਦਾ ਜੋ ਵਿਛੋੜਾ ਹੈ ਉਹ ਸਾਡੇ ਲਈ ਬਹੁਤ ਦੁਖਦਾਈ ਹੈ। ਸਪੀਕਰ ਸਾਹਿਬ, ਇਸ ਮਤੇ ਦੀ ਕਾਪੀ ਵੀ ਤੁਸੀਂ ਉਨ੍ਹਾਂ ਦੇ ਪਰਿਵਾਰ ਨੂੰ ਭੇਜ ਦਿਓ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ੍ਰੀ ਪੀ. ਐਨ. ਥਾਪਰ ਨੇ ਦੂਜੇ ਸੰਸਾਰ ਯੁੱਧ ਵਿਚ ਪੂਰਬੀ ਤੇ ਪੱਛਮੀ ਮੋਰਚਿਆਂ ਤੇ ਸਰਗਰਮ ਸੇਵਾ ਕੀਤੀ। ਉਹ ਦੋ ਕੁ ਸਾਲਾਂ ਲਈ ਬਰਮਾ ਅਤੇ ਫਿਰ ਮੱਧ-ਪੂਰਬ ਤੇ ਇਟਲੀ ਵਿਚ ਗਏ। ਉਹ ਪਹਿਲਾਂ ਮਿਲਟਰੀ ਸਕੱਤਰ ਅਤੇ ਬਾਦ ਵਿਚ ਫ਼ੌਜੀ ਪੁਨਰਗਠਨ ਕਮੇਟੀ ਦੇ ਮੈਂਬਰ ਬਣੇ। ਜਨਰਲ ਹੈਡ ਕੁਆਟਰ, ਭਾਰਤ, ਵਿਚ ਉਪ-ਮਿਲਟਰੀ ਸਕੱਤਰ ਦੀ ਹੈਸੀਅਤ ਵਿਚ ਕੰਮ ਕਰਨ ਤੋਂ ਬਾਅਦ ਉਨ੍ਹਾਂ ਨੇ ਇੰਡੋਨੇਸ਼ੀਆ ਵਿਚ ਪੰਜਾਬ ਰੈਜਮੈਂਟ ਦੀ ਪਹਿਲੀ ਬਟਾਲੀਅਨ ਦੀ ਅਤੇ ਬਾਅਦ ਵਿਚ, 1946 ਵਿਚ ਪੂਰਬੀ ਬੰਗਾਲ ਦੀ 161 ਇਨਫੈਂਟਰੀ ਬਰਗੇਡ ਦੀ ਕਮਾਨ ਸੰਭਾਲੀ। ਅਗਲੇ ਸਾਲ ਮੇਜਰ ਜਨਰਲ ਦੇ ਰੈਂਕ ਨਾਲ ਉਹ ਕਾਇਮ ਮੁਕਾਮ ਹੈਸੀਅਤ ਵਿਚ ਚੀਫ਼ ਆਫ਼ ਜਰਨਲ ਸਟਾਫ ਰਹੇ। ਕੁਝ ਮਹੀਨਿਆਂ ਵਿਚ ਉਹ ਮਿਲਟਰੀ ਹੈਡਕੁਆਟਰ ਵਿਚ ਦੋ ਮਿਲਟਰੀ ਸਕੱਤਰ ਬਣ ਗਏ। ਸਪੀਕਰ ਸਾਹਿਬ, ਇਨ੍ਹਾਂ ਗੁਣਾਂ ਤੋਂ ਇਲਾਵਾ ਪੰਜਾਬੀ ਉਨ੍ਹਾਂ ਉਤੇ ਇਸ ਗ਼ੱਲ ਦਾ ਮਾਨ ਕਰ ਸਕਦੇ ਹਨ ਕਿ ਉਹ ਪੰਜਾਬੀ ਸਪੂਤ ਸਨ।

ਪੰਜ ਸਾਲਾਂ ਤਕ ਇਨਫ਼ੈਂਟਰੀ ਡਵੀਜ਼ਨ ਦੇ ਇਨਚਾਰਜ ਰਹਿਣ ਉਪਰੰਤ ਉਹ ਦੱਖਣੀ ਕਮਾਂਡ ਦੇ ਜੀ.ਓ.ਸੀ. ਇਨ-ਚੀਫ਼ ਨਿਯੁਕਤ ਕੀਤੇ ਗਏ। 4 ਸਾਲ ਬਾਦ ਉਨ੍ਹਾਂ ਦੀ ਬਦਲੀ ਪੱਛਮੀ

ਕਮਾਂਡ ਦੇ ਜੀ. ਓ. ਸੀ. ਇਨ ਚੀਫ ਦੇ ਤੌਰ ਤੇ ਕਰ ਦਿੱਤੀ ਗਈ। ਉਹ 1961 ਵਿਚ ਚੀਫ-ਆਫ਼ ਆਰਮੀ-ਸਟਾਫ ਬਣ ਗਏ ਅਤੇ 1962 ਵਿਚ ਉਨ੍ਹਾਂ ਨੇ ਹਿੰਦ ਚੀਨ ਯੁੱਧ ਦੇ ਦੌਰਾਨ ਇਸੇ ਹੈਸੀਅਤ ਵਿਚ ਕੰਮ ਕੀਤਾ। ਉਹ 1964 ਤੋਂ 1967 ਤਕ ਅਫ਼ਗਾਨਿਸਤਾਨ ਵਿਚ ਭਾਰਤ ਦੇ ਰਾਜਦੂਤ ਰਹੇ । ਉਨ੍ਹਾਂ ਦੀ ਮਿਰਤੂ ਨਾਲ ਦੇਸ਼ ਇਕ ਸਾਹਸੀ ਅਤੇ ਸੂਝਵਾਨ ਜਨਰਲ ਦੀਆਂ ਸੇਵਾਵਾਂ ਤੋਂ ਵਾਂਝਿਆ ਰਹਿ ਗਿਆ ਹੈ। ਜਿਸ ਨੇ ਆਪਣੀ ਜ਼ਿੰਦਗੀ ਫ਼ੌਜੀ ਸੇਵਾ ਦੇ ਅਰਪਣ ਕਰ ਦਿੱਤੀ ਸੀ। ਉਨ੍ਹਾਂ ਦੀ ਮਿਰਤੂ 23 ਜੂਨ, 1975 ਨੂੰ ਹੋਈ।

ਸਪੀਕਰ ਸਾਹਿਬ, ਸਾਡੇ ਇਕ ਮਹਾਨ ਦੇਸ਼ ਭਗਤ ਬਾਬਾ ਅਮਰ ਸਿੰਘ ਜੀ ਮੋਹਰਲੀ ਕਤਾਰ ਦੇ ਬਹਾਦਰ ਸੁਤੰਤਰਤਾ ਸੰਗਰਾਮੀਏ ਸਨ। ਉਹ ਇਕ ਪੱਕੇ ਦੇਸ਼ ਭਗਤ ਸਨ । ਉਨ੍ਹਾਂ ਨੇ 'ਗੁਰਦੁਆਰਾ ਸੁਧਾਰ ਲਹਿਰ' ਵਿੱਚ ਬਹੁਤ ਦਿਲਚਸਪੀ ਲਈ। ਉਹ ਜ਼ਿਲ੍ਹਾ ਬੋਰਡ, ਜਲੰਧਰ, ਦੇ ਕਈ ਵਾਰ ਮੈਂਬਰ ਬਣੇ । ਉਹ 1936 ਵਿੱਚ 'ਗੁਰਦੁਆਰਾ ਪ੍ਰਬੰਧਕ ਕਮੇਟੀ' ਦੇ ਮੈਂਬਰ ਵੀ ਰਹੇ। ਉਨ੍ਹਾਂ ਦੇ ਜੀਵਨ ਬਾਰੇ ਸ੍ਰੀਮਤੀ ਰਘਬੀਰ ਕੌਰ ਦੀ ਲਿੱਖੀ 'ਚਾਨਣ ਦੀ ਲੀਕ' ਨਾਂ ਦੀ ਇਕ ਕਿਤਾਬ ਵੀ ਛੱਪ ਚੁੱਕੀ ਹੈ।

ਇਕ ਬਜ਼ੁਰਗ ਵਿਅੱਕਤੀ ਦੇ ਨਾਤੇ ਹਰ ਕੋਈ ਉਨ੍ਹਾਂ ਨੂੰ ਸਤਿਕਾਰਦਾ ਸੀ। ਉਨ੍ਹਾਂ ਦੀ ਮਿਰਤੂ 24 ਜੂਨ, 1975 ਨੂੰ 100 ਸਾਲ ਦੀ ਪੂਰੀ ਉਮਰ ਭੋਗਣ ਉਪਰੰਤ ਹੋਈ। ਉਨ੍ਹਾਂ ਦੀ ਮੌਤ ਕਾਰਨ ਅਸੀਂ ਇਕ ਉੱਘੇ ਦੇਸ਼ ਭਗਤ, ਸਾਹਸੀ ਸੰਗਰਾਮੀਏ ਅਤੇ ਪਰਉਪਕਾਰੀ ਜੀਊੜੇ ਤੋਂ ਵਾਂਝਿਆਂ ਰਹਿ ਗਏ ਹਾਂ।

ਸਪੀਕਰ ਸਾਹਿਬ, ਮੈਂ ਇਹ ਪ੍ਰਸਤਾਵ ਕਰਦਾ ਹਾਂ ਕਿ ਇਹ ਸਦਨ ਦੋ ਮਿੰਟ ਖੜਾ ਹੋ ਕੇ ਇਨ੍ਹਾਂ ਸਾਰਿਆਂ ਦੀ ਆਤਮਕ ਸ਼ਾਂਤੀ ਲਈ ਅਰਦਾਸ ਕਰੇ ਅਤੇ ਇਸ ਸਦਨ ਦੀ ਗਹਿਰੀ ਹਮਦਰਦੀ ਇਨ੍ਹਾਂ ਦੇ ਪਰਿਵਾਰਾਂ ਨੂੰ ਭਿਜਵਾ ਦਿੱਤੀ ਜਾਵੇ।

**ਸਰਦਾਰ ਸੁਰਜੀਤ ਸਿੰਘ (ਬਰਨਾਲਾ)**: ਜਨਨੀ ਜਨੈ ਤਾਂ ਭਗਤ ਜਨ ਕਹਿ ਦਾਤਾ ਕਹਿ ਸੂਰ......

ਇਸ ਕਥਨ ਅਨੁਸਾਰ ਸ੍ਰੀਮਤੀ ਵਿਦਿਆ ਵਤੀ ਨੇ ਇਕ ਐਸੇ ਭਗਤ ਨੂੰ ਜਨਮ ਦਿੱਤਾ ਜਿਹੜਾ ਕਿ ਇਸ ਕਰਾਂਤੀਕਾਰੀ ਪਰਿਵਾਰ ਵਿਚ ਪਲ ਕੇ ਆਖ਼ਿਰ ਦੇਸ਼ ਭਗਤੀ ਦੇ ਕਾਰਣ ਸਾਰੇ ਹਿੰਦੁਸਤਾਨ ਵਿਚ ਸ਼ਹੀਦ ਭਗਤ ਸਿੰਘ ਦੇ ਨਾਮ ਤੇ ਮਸ਼ਹੂਰ ਹੋਇਆ। 26 ਸਤੰਬਰ, 1909, ਜਿਸ ਦਿਨ ਉਸ ਦਾ ਜਨਮ ਹੋਇਆ, ਮੈਂ ਸਮਝਦਾ ਹਾਂ ਕਿ ਦੇਸ਼ ਦੀ ਕਰਾਂਤੀ ਖ਼ਾਤਰ ਇਕ ਬਹੁਤ ਵੱਡਾ ਦਿਨ ਸੀ ਜਦੋਂ ਕਿ ਕਰਾਂਤੀਕਾਰੀ ਪਰਿਵਾਰ ਵਿਚ ਇਕ ਕਰਾਂਤੀ ਲਿਆਉਣ ਵਾਲੇ ਨੇ ਜਨਮ ਲਿਆ ਸੀ। ਉਨ੍ਹਾਂ ਦੇ ਪਿਤਾ ਸਰਦਾਰ ਕਿਸ਼ਨ ਸਿੰਘ ਅਤੇ ਚਾਚਾ ਅਜੀਤ ਸਿੰਘ ਅਤੇ ਉਨ੍ਹਾਂ ਦੀ ਮਾਤਾ ਸ੍ਰੀਮਤੀ ਵਿਦਿਆ ਵੱਤੀ ਪਾਸ ਪਲਦੇ ਹੋਏ ਉਸ ਦੇਸ਼ ਭਗਤੀ ਦੇ ਜਜ਼ਬੇ ਨੂੰ ਲੈ ਕੇ ਦੇਸ਼ ਨੂੰ ਆਜ਼ਾਦ ਕਰਾਉਣ ਵਿਚ ਜੋ ਕੁਝ ਉਹ ਕਰ ਸਕਦੇ ਸਨ ਉਨ੍ਹਾਂ ਨੇ ਦੇਸ਼ ਦੀ ਖ਼ਾਤਰ ਕੀਤਾ। ਉਸ ਵੇਲੇ ਉਸ ਦੀ ਰਾਓ ਨੂੰ ਕਿਸੇ ਨੇ ਸਹੀ ਸਮਝਿਆ ਅਤੇ ਕਿਸੇ ਨੇ ਗਲਤ ਸਮਝਿਆ ਲੇਕਿਨ ਉਹ ਬਹਾਦਰ ਆਪਣੀ ਜਾਨ ਦੀ ਬਾਜ਼ੀ ਲਾਉਣ ਲਈ ਤਿਆਰ ਹੋ ਗਿਆ ਸੀ। ਦੇਸ਼ ਨੂੰ ਆਜ਼ਾਦ ਕਰਾਉਣ ਲਈ ਅਤੇ ਆਜ਼ਾਦੀ ਦੇ ਜਜ਼ਬੇ ਨੂੰ ਲੈ ਕੇ ਸ਼ਹੀਦ ਨੇ ਵੀਰਗਤੀ ਪ੍ਰਾਪਤ ਕੀਤੀ। ਸ੍ਰੀਮਤੀ ਵਿਦਿਆ ਵੱਤੀ ਨੂੰ 'ਪੰਜਾਬ ਮਾਤਾ' ਕਹਿ ਕੇ ਸਨਮਾਨਿਆ ਹੈ । ਮੈਂ ਸਮਝਦਾ ਹਾਂ ਕਿ ਸ਼ਹੀਦ ਭਗਤ ਸਿੰਘ ਸਿਰਫ਼ ਪੰਜਾਬ ਦੇ ਹੀ ਸ਼ਹੀਦ ਨਹੀਂ ਕਹੇ ਜਾ ਸਕਦੇ, ਉਹ ਸਾਰੇ ਦੇਸ਼ ਦੇ ਮਹਾਨ ਸ਼ਹੀਦ ਸਨ। ਇਸੇ ਤਰ੍ਹਾਂ ਉਨ੍ਹਾਂ ਦੀ ਮਾਤਾ ਜਿਹੜੀ ਹੈ ਉਸ ਨੂੰ 'ਪੰਜਾਬ ਮਾਤਾ' ਕਹਿ ਕੇ ਕੁਝ ਸੰਕੇਤ ਕੀਤਾ ਹੈ ਉਸ ਨੂੰ 'ਦੇਸ਼ ਮਾਤਾ' ਕਿਹਾ ਜਾਣਾ ਚਾਹੀਦਾ ਹੈ ਅਤੇ ਦੇਸ਼ ਦੀ ਮਾਤਾ ਕਹਿ ਕੇ ਉਸ ਨੂੰ ਸਨਮਾਨਿਆਂ ਜਾਣਾ ਚਾਹੀਦਾ ਹੈ।

[ਸਰਦਾਰ ਸੁਰਜੀਤ ਸਿੰਘ ਬਰਨਾਲਾ]

98 ਸਾਲ ਦੀ ਉਮਰ ਵਿਚ ਉਨ੍ਹਾਂ ਦਾ ਦਿਹਾਂਤ ਹੋਇਆ। ਪਿਛਲੇ ਦਿਨ ਕੁਝ ਚੰਗੇ ਵੀ ਬੀਤੇ, ਲੇਕਿਨ ਜਿਸ ਤਰ੍ਹਾਂ ਕਰਾਂਤੀਕਾਰੀ ਲੋਕਾਂ ਨੂੰ ਔਖੇ ਦਿਨ ਵੇਖਣੇ ਪੈਂਦੇ ਹਨ ਉਨ੍ਹਾਂ ਨੇ ਵੀ ਵੇਖੇ। ਬਾਵਜੂਦ ਦੇਸ਼ ਦੇ ਆਜ਼ਾਦ ਹੋ ਜਾਣ ਦੇ ਉਨ੍ਹਾਂ ਨੂੰ ਕੁਝ ਐਸੇ ਦਿਨ ਵੇਖਣੇ ਪਏ। ਮੈਂ ਆਪਣੀ ਪਾਰਟੀ ਵਲੋਂ ਸ੍ਰੀਮਤੀ ਵਿਦਿਆ ਵੱਤੀ ਨੂੰ ਉਨ੍ਹਾਂ ਦੀ ਮ੍ਰਿਤੂ ਤੇ ਬੜੀ ਭਾਰੀ ਸ਼ਰਧਾਂਜਲੀ ਭੇਂਟ ਕਰਦਾ ਹਾਂ। ਜਿਸ ਤਰ੍ਹਾਂ ਲੀਡਰ ਆਫ ਦੀ ਹਾਊਸ ਨੇ ਕਿਹਾ ਹੈ ਜੋ ਮੱਤਾ ਪਾਸ ਹੋਵੇ ਉਸ ਦੀ ਨਕਲ ਉਸ ਦੇ ਪਰਿਵਾਰ ਨੂੰ ਭੇਜ ਦਿੱਤੀ ਜਾਵੇ।

ਇਸੇ ਤਰ੍ਹਾਂ ਸ੍ਰੀ ਡੀ.ਪੀ. ਧਾਰ ਸਾਥੋਂ , ਛੋਟੀ ਉਮਰ ਵਿਚ, ਵਿੱਛੜ ਗਏ ਹਨ ਜਦ ਕਿ ਸਾਨੂੰ ਉਨ੍ਹਾਂ ਦੀ ਲੋੜ ਸੀ। ਪੰਜਾਬ ਯੂਨੀਵਰਸਿਟੀ ਤੋਂ ਉਨ੍ਹਾਂ ਨੇ ਬੀ.ਏ. ਤਕ ਤਾਲੀਮ ਹਾਸਲ ਕੀਤੀ ਅਤੇ ਉਸ ਤੋਂ ਬਾਅਦ ਲਖਨਊ ਯੂਨੀਵਰਸਿਟੀ ਵਿਚ ਲਾਅ ਪਾਸ ਕਰਨ ਲਈ ਗਏ ਸੀ ਅਤੇ ਲਖਨਊ ਯੂਨੀਵਰਸਿਟੀ ਦੀ ਯੂਨੀਅਨ ਦੇ ਪ੍ਰਧਾਨ ਵੀ ਬਣੇ । ਉਸੇ ਯੂਨੀਵਰਸਿਟੀ ਵਿਚ ਚਾਰ ਸਾਲਾਂ ਬਾਅਦ ਮੈਨੂੰ ਵੀ ਉਸ ਯੂਨੀਅਨ ਦੀ ਐਗਜ਼ੈਕਟਿਵ ਦਾ ਮੈਂਬਰ ਬਣਨ ਦਾ ਮਾਨ ਪ੍ਰਾਪਤ ਹੋਇਆ। ਉਨ੍ਹਾਂ ਬਾਰੇ ਉਨ੍ਹਾਂ ਦੇ ਸਾਥੀਆਂ ਦੇ ਵਿਚਾਰ ਸੁਣਨ ਦਾ ਮੌਕਾ ਮਿਲਿਆ ਅਤੇ ਉਨ੍ਹਾਂ ਦੇ ਨੌਜਵਾਨ ਸਾਥੀ ਉਨ੍ਹਾਂ ਦੀ ਬੜੀ ਪ੍ਰਸ਼ੰਸਾ ਕਰਦੇ ਹੁੰਦੇ ਸਨ। ਉਸ ਤੋਂ ਬਾਅਦ ਉਨ੍ਹਾਂ ਨੇ ਜੰਮੂ ਕਾਸ਼ਮੀਰ ਵਿਚ ਜਾ ਕੇ ਆਪਣਾ ਨਾਮ ਉੱਘਾ ਕੀਤਾ। ਉਥੇ ਉਨ੍ਹਾਂ ਨੇ ਪ੍ਰੈਕਟਿਸ ਸ਼ੁਰੂ ਕੀਤੀ ਅਤੇ ਪੁਲੀਟੀਕਲ ਜੀਵਨ ਵਿਚ ਆਏ ਅਤੇ ਆਹਿਸਤਾ ਆਹਿਸਤਾ ਮੰਤਰੀ ਮੰਡਲ ਵਿਚ ਪਹੁੰਚੇ। ਦੂਸਰੇ ਦੇਸ਼ਾਂ ਵਿਚ ਜੋ ਸਾਡੇ ਸਬੰਧ ਸਨ ਉਨ੍ਹਾਂ ਵਿਚ ਉਨ੍ਹਾਂ ਨੇ ਬੜਾ ਉੱਘਾ ਰੋਲ ਅਦਾ ਕੀਤਾ, ਖ਼ਾਸ ਤੌਰ ਤੇ ਹਿੰਦ-ਰੂਸ ਦੀ ਸੰਧੀ ਵਿਚ ਉਨ੍ਹਾਂ ਨੇ ਬਹੁਤ ਵੱਡਾ ਹਿੱਸਾ ਪਾਇਆ । ਉਹ ਰੂਸ ਵਿਚ ਰਾਜਦੂਤ ਬਣ ਕੇ ਗਏ ਅਤੇ ਉਥੇ ਜਾ ਕੇ ਜੋ ਵਾਤਾਵਰਣ ਪੈਦਾ ਕੀਤਾ ਉਸ ਦਾ ਸਿੱਟਾ ਸੀ ਕਿ ਹਿੰਦ-ਰੂਸ ਦੀ ਸੰਧੀ ਹੋਈ। ਸਾਨੂੰ ਅਫ਼ਸੋਸ ਹੈ ਕਿ ਉਹ ਛੋਟੀ ਉਮਰ ਵਿਚ ਸਾਥੋਂ ਵਿਛੜ ਗਏ ਹਨ। ਉਹ ਕਿਸੇ ਖ਼ਾਸ ਕਾਰਣ ਕਰਕੇ ਉਥੇ ਗਏ ਸਨ 12 ਜੂਨ ਨੂੰ ਅਤੇ ਉਸੇ ਦਿਨ ਸਾਥੋਂ ਵਿਛੜ ਗਏ। ਉਹ ਬੜੀ ਮਾੜੀ ਤਾਰੀਖ਼ ਸੀ, ਇਸ ਉਮਰ ਵਿਚ ਉਨ੍ਹਾਂ ਦੀ ਮ੍ਰਿਤੂ ਹੋ ਜਾਣੀ ਬੜੀ ਸ਼ੋਕ ਦੀ ਗੱਲ ਹੈ। ਉਹ ਇਕ ਮਹਾਨ ਸ਼ਖ਼ਸੀਅਤ ਸਨ।

ਸ੍ਰੀ ਗੋਪਾਲ ਸਿੰਘ ਕੌਮੀ ਨੂੰ ਕੌਣ ਨਹੀਂ ਜਾਣਦਾ । ਉਹ ਜੰਗੇ-ਆਜ਼ਾਦੀ ਦੇ ਬੜੇ ਵੱਡੇ ਘੁਲਾਟੀ ਸਨ। ਵੈਸੇ ਤਾਂ ਉਨ੍ਹਾਂ ਦੀ ਸਾਰੀ ਉਮਰ ਕੈਦ ਵਿਚ ਲੰਘੀ, ਪਰ 13 ਸਾਲ ਤਾਂ ਬਿਲਕੁਲ ਕੈਦ ਰਹੇ। ਉਸ ਸਮੇਂ ਦੀ ਕੋਈ ਐਸੀ ਲਹਿਰ ਨਹੀਂ ਅਤੇ ਕੋਈ ਐਸਾ ਮੋਰਚਾ ਨਹੀਂ ਹੋਵੇਗਾ ਜਿਸ ਵਿਚ ਉਨ੍ਹਾਂ ਨੇ ਆਪਣਾ ਯੋਗਦਾਨ ਨਾ ਪਾਇਆ ਹੋਵੇ। ਬੱਬਰ ਅਕਾਲੀ ਲਹਿਰ ਵਿਚ ਅਤੇ ਹੋਰ ਇਸ ਤਰ੍ਹਾਂ ਦੀਆਂ ਲਹਿਰਾਂ ਵਿਚ ਉਨ੍ਹਾਂ ਨੇ ਉੱਘਾ ਹਿੱਸਾ ਪਾਇਆ। ਜਿਹੜੀ ਦੇਸ਼ ਦੀ ਆਜ਼ਾਦੀ ਦੀ ਲਹਿਰ ਚਲਦੀ ਰਹੀ ਉਸ ਵਿਚ ਉਹ ਦੇਸ਼ ਦੀ ਖਾਤਰ ਲੜਦੇ ਰਹੇ। ਵੈਸਟ ਪੰਜਾਬ ਦੀ ਕੋਈ ਐਸੀ ਜੇਲ੍ਹ ਨਹੀਂ ਜਿਥੇ ਉਨ੍ਹਾਂ ਨੇ ਕੈਦ ਨਾ ਕੱਟੀ ਹੋਵੇ। ਉਨ੍ਹਾਂ ਨੇ ਆਪਣੇ ਜੀਵਨ ਦਾ ਬਹੁਤ ਵੱਡਾ ਹਿੱਸਾ ਦੇਸ਼ ਦੀ ਆਜ਼ਾਦੀ ਦੀ ਲੜਾਈ ਵਿਚ ਪਾਇਆ। 64-64 ਦਿਨ ਦੀ ਭੁੱਖ ਹੜਤਾਲ ਕੈਦਾਂ ਵਿਚ ਕੱਟੀ। ਉਹ ਸਰਦਾਰ ਭਗਤ ਸਿੰਘ ਦੇ ਨਾਲ ਵੀ ਰਹੇ । ਲਾਲ ਲਾਜਪਤ ਰਾਏ ਜੀ ਜਦੋਂ ਸਾਈਮਨ ਕਮਿਸ਼ਨ ਦਾ ਬਾਈਕਾਟ ਕਰ ਰਹੇ ਸਨ ਉਹ ਉਸ ਵੇਲੇ ਵੀ ਉਸ ਵਿਚ ਸ਼ਾਮਲ ਸਨ। ਪਿਛਲੇ ਦਿਨ ਉਨ੍ਹਾਂ ਦੇ ਤੰਗੀ ਵਿਚ ਨਿਕਲੇ ਅਤੇ 16 ਮਈ, 1975 ਨੂੰ ਉਹ ਸਾਥੋਂ ਵਿਛੱੜ ਗਏ।ਮੈਂ ਆਪਣੀ ਪਾਰਟੀ ਵਲੋਂ ਅਤੇ ਆਪਣੇ ਵਲੋਂ ਉਨ੍ਹਾਂ ਨੂੰ ਭਰਪੂਰ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਕੰਵਰ ਗੁਰਦਿਤ ਸਿੰਘ ਜੀ 10 ਸਾਲ ਤਕ ਪੰਜਾਬ ਵਿਧਾਨ ਸਭਾ ਦੇ ਮੈਂਬਰ ਰਹੇ ਔਰ ਉਨ੍ਹਾਂ ਨੇ ਪੰਜਾਬ ਵਿਧਾਨ ਸਭਾ ਦੀਆਂ ਪਰੋਸੀਡਿੰਗਜ਼ ਵਿਚ ਬੜਾ ਉੱਘਾ ਹਿੱਸਾ ਪਾਇਆ। 23

ਮਈ, 1975 ਨੂੰ ਉਨ੍ਹਾਂ ਦੀ ਉਸ ਵੇਲੇ ਮ੍ਰਿਤੂ ਹੋਈ ਜਦੋਂ ਉਹ ਸ਼ਿਮਲੇ ਤੋਂ ਵਾਪਸ ਆ ਰਹੇ ਸਨ ਅਤੇ ਬਸ ਦੁਰਘਟਨਾ ਹੋ ਗਈ। ਉਨ੍ਹਾਂ ਦੀ ਮ੍ਰਿਤੂ ਨਾਲ ਸਾਰੇ ਦੇਸ਼ ਨੂੰ ਘਾਟਾ ਪਿਆ ਹੈ। ਮੈਂ ਆਪਣੇ ਅਤੇ ਆਪਣੀ ਪਾਰਟੀ ਵਲੋਂ ਉਨ੍ਹਾਂ ਨੂੰ ਭਰਪੂਰ ਸ਼ਰਧਾਂਜਲੀ ਭੇਂਟ ਕਰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਸ਼ਰਧਾਂਜਲੀ ਦਾ ਮਤਾ ਉਨ੍ਹਾਂ ਦੇ ਪਰਿਵਾਰ ਤਕ ਪਹੁੰਚਾ ਦਿਤਾ ਜਾਵੇ।

ਲੈਫਟੀਨੈਂਟ ਜਨਰਲ ਪੀ.ਐਸ. ਭਗਤ, ਜਿਨ੍ਹਾਂ ਨੂੰ ਵਿਕਟੋਰੀਆ ਕਰਾਸ ਮਿਲਿਆ ਸੀ, ਇੱਕ ਬਹੁਤ ਉੱਘੇ ਜਰਨੈਲ ਸਨ। ਦੇਸ਼ ਦੀ ਆਜ਼ਾਦੀ ਬਰਕਰਾਰ ਰੱਖਣ ਵਿੱਚ ਉਨ੍ਹਾਂ ਨੇ ਬਹੁਤ ਵੱਡਾ ਹਿੱਸਾ ਪਾਇਆ। ਦੇਸ਼ ਨੂੰ ਫ਼ੌਜੀ ਤੌਰ ਤੇ ਤਾਕਤਵਰ ਬਣਾਉਣ ਵਿੱਚ ਅਤੇ ਦੇਸ਼ ਨੂੰ ਵਿਦੇਸ਼ੀ ਹਮ-ਲਿਆਂ ਤੋਂ ਬਚਾਉਣ ਵਾਸਤੇ ਇਨ੍ਹਾਂ ਨੇ ਬਹੁਤ ਉੱਘਾ ਕੰਮ ਕੀਤਾ। ਜਿਸ ਵੇਲੇ ਚੀਨ ਨੇ ਅਤੇ ਪਾਕਿਸਤਾਨ ਨੇ ਸਾਡੇ ਤੇ ਹਮਲਾ ਕੀਤਾ ਸੀ ਉਸ ਵੇਲੇ ਇਨ੍ਹਾਂ ਨੇ ਬੜਾ ਸ਼ਲਾਘਾਯੋਗ ਕੰਮ ਕੀਤਾ। ਇਨ੍ਹਾਂ ਹਾਲਾਤ ਵਿੱਚ ਉਨ੍ਹਾਂ ਦਾ ਸਾਡੇ ਪਾਸੋਂ ਚਲਾ ਜਾਣਾ, ਦੇਸ਼ ਦੇ ਲਈ ਬਹੁਤ ਹਾਨੀਕਾਰਕ ਹੈ। ਇਸੇ ਤਰ੍ਹਾਂ ਥਾਪਰ ਸਾਹਿਬ ਅਤੇ ਬਾਬਾ ਜੀ ਨੂੰ ਮੈਂ ਆਪਣੀ ਪਾਰਟੀ ਵਲੋਂ ਸ਼ਰਧਾਂਜਲੀ ਪੇਸ਼ ਕਰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਜੋ ਮਤਾ ਅਸੀਂ ਪਾਸ ਕਰਨਾ ਹੈ ਉਸ ਦੀਆਂ ਨਕਲਾਂ ਇਨ੍ਹਾਂ ਦੇ ਪਰਿਵਾਰਾਂ ਨੂੰ ਭੇਜੀਆਂ ਜਾਣ।

**ਕਾਮਰੇਡ ਜੰਗੀਰ ਸਿੰਘ ਜੋਗਾ** (ਮਾਨਸਾ) : ਸਪੀਕਰ ਸਾਹਿਬ, ਜਿਹੜਾ ਮਤਾ ਚੀਫ ਮਨਿਸਟਰ ਸਾਹਿਬ ਨੇ ਰੱਖਿਆ ਹੈ, ਮੈਂ ਆਪਣੀ ਪਾਰਟੀ ਵਲੋਂ ਇਸ ਦੀ ਤਾਈਦ ਕਰਨ ਲਈ ਖੜ੍ਹਾ ਹੋਇਆ ਹਾਂ। ਮਾਤਾ ਵਿਦਿਆ ਵੱਤੀ ਨੂੰ ਕੌਣ ਨਹੀਂ ਜਾਣਦਾ, ਜਿਨ੍ਹਾਂ ਨੇ ਇੱਕ ਸਪੂਤ ਪੈਦਾ ਕਰਕੇ ਸਾਡੇ ਦੇਸ਼ ਵਿੱਚ ਨਾਮਣਾ ਖੱਟਿਆ ਹੈ। ਸ਼ਹੀਦੇ-ਆਜ਼ਮ ਸਰਦਾਰ ਭਗਤ ਸਿੰਘ ਜੀ ਦੇ ਪਿਤਾ ਸਰਦਾਰ ਕਿਸ਼ਨ ਸਿੰਘ ਤੇ ਉਨ੍ਹਾਂ ਦੇ ਪਰਿਵਾਰ ਦੇ ਸਰਦਾਰ ਅਜੀਤ ਸਿੰਘ ਦੇਸ਼ ਦੀ ਆਜ਼ਾਦੀ ਦੀ ਤਹਿਰੀਕ ਵਿੱਚ ਮੂਹਰਲੀ ਕਤਾਰ ਵਿੱਚ ਗਿਣੇ ਜਾਂਦੇ ਸਨ। ਉਨ੍ਹਾਂ ਨੇ ਉਸ ਸਮੇਂ ਜਨਮ ਲਿਆ ਜਿਸ ਵਕਤ ਸਰਦਾਰ ਕਿਸ਼ਨ ਸਿੰਘ ਜੇਲ੍ਹ ਵਿੱਚ ਸਨ। ਮਾਤਾ ਵਿਦਿਆ ਵੱਤੀ ਨੇ ਐਸਾ ਸਪੁੱਤਰ ਜੰਮਿਆਂ ਜਿਸ ਨੇ ਸਾਰੇ ਦੇਸ਼ ਦਾ ਨਾਂ ਦੁਨੀਆਂ ਵਿੱਚ ਉੱਚਾ ਕਰ ਦਿੱਤਾ। ਬੇਸ਼ਕ ਮਾਤਾ ਵਿਦਿਆ ਵੱਤੀ ਨੇ ਆਪਣੀ ਪੂਰੀ ਉਮਰ ਭੋਗੀ ਪਰ ਫਿਰ ਵੀ ਅਜਿਹੇ ਵਕਤ ਉਨ੍ਹਾਂ ਦਾ ਚਲਾਣਾ ਕਰ ਜਾਣਾ ਸਾਡੇ ਦੇਸ਼ ਵਾਸਤੇ ਬੜਾ ਹਾਨੀਕਾਰਕ ਹੈ। ਅਗਰ ਉਹ ਜ਼ਿੰਦਾ ਰਹਿੰਦੇ ਤਾਂ ਸਾਡੇ ਕੰਮਾਂ ਵਿੱਚ ਸਹਾਈ ਹੁੰਦੇ। ਅਸੀਂ ਉਨ੍ਹਾਂ ਤੋਂ ਹੋਰ ਉਤਸ਼ਾਹ ਲੈਂਦੇ ।

ਸ੍ਰੀ ਦੁਰਗਾ ਪ੍ਰਸ਼ਾਦ ਧਰ ਪਰਜਾਮੰਡਲ ਦੀ ਤਹਿਰੀਕ ਵਿੱਚ ਮੋਢੀਆਂ ਵਿਚੋਂ ਸਨ। ਇਹ ਸ਼ੇਖ ਅਬਦੁਲੇ ਦੇ ਨਾਲ ਰਜਵਾੜਾਸ਼ਾਹੀ ਦੇ ਖਿਲਾਫ਼ ਲੜਦੇ ਰਹੇ। ਫਿਰ ਇਹ ਕਸ਼ਮੀਰ ਵਿਧਾਨ ਸਭਾ ਦੇ ਮੈਂਬਰ ਰਹੇ। ਫਿਰ ਇਹ ਸਾਡੇ ਦੇਸ਼ ਦੇ ਯੋਜਨਾ ਮੰਤਰੀ ਵੀ ਰਹੇ। ਇਸ ਤੋਂ ਇਲਾਵਾ ਰਾਜਦੂਤ ਦੇ ਤੌਰ ਤੇ ਜਿਹੜਾ ਕੰਮ ਉਨ੍ਹਾਂ ਨੇ ਕੀਤਾ ਉਹ ਸਭ ਤੋਂ ਅਹਿਮ ਸੀ। ਉਨ੍ਹਾਂ ਨੇ ਰੂਸ ਤੇ ਸਾਡੇ ਦੇਸ਼ ਦੇ ਸਬੰਧ ਬਹੁਤ ਹੀ ਤਕੜੇ ਕੀਤੇ। ਇਹ ਇੱਕ ਬਹੁਤ ਹੀ ਵੱਡਾ ਕਾਰਨਾਮਾ ਉਨ੍ਹਾਂ ਨੇ ਕੀਤਾ। ਇਹ ਕਾਰਨਾਮਾ ਅੱਜ ਸਾਨੂੰ ਰੋਸ਼ਨੀ ਦਾ ਕੰਮ ਦੇ ਰਿਹਾ ਹੈ। ਉਨ੍ਹਾਂ ਦੀ ਇਤਨੀ ਛੋਟੀ ਉਮਰ ਵਿੱਚ ਸਾਡੇ ਕੋਲੋਂ ਜੁਦਾ ਹੋਣਾ ਬਹੁਤ ਹੀ ਘਾਟਾ ਹੈ।

ਸਪੀਕਰ ਸਾਹਿਬ, ਸਰਦਾਰ ਗੋਪਾਲ ਸਿੰਘ ਕੌਮੀ ਨੂੰ ਕੌਣ ਨਹੀਂ ਜਾਣਦਾ । ਮੈਂ ਅੱਜ ਦੀ ਸਿਆਸਤ ਨੂੰ ਨਹੀਂ ਸਮਝਦਾ। 1930 ਵਿੱਚ ਕੌਮੀ ਸਾਹਿਬ ਅਕਾਲੀ ਦਲ ਦੇ ਪ੍ਰਧਾਨ ਸਨ। ਜਿਸ ਵੇਲੇ ਮਾਸਟਰ ਤਾਰਾ ਸਿੰਘ ਨੇ ਮੋਰਚਾ ਲਾਇਆ ਤਾਂ ਉਹ ਗੋਪਾਲ ਸਿੰਘ ਕੌਮੀ ਦੀ ਅਗਵਾਈ ਹੇਠ ਲਾਇਆ ਗਿਆ ਸੀ। ਉਸ ਵੇਲੇ ਕਾਂਗਰਸੀਆਂ ਅਤੇ ਅਕਾਲੀਆਂ ਵਿੱਚ ਕੋਈ ਫ਼ਰਕ ਨਹੀਂ ਸੀ। ਉਸ ਵੇਲੇ

[ਕਾਮਰੇਡ ਜੰਗੀਰ ਸਿੰਘ ਜੋਗਾ]

ਅਕਾਲੀ ਦੇਸ਼ ਨਾਲੋਂ ਅੱਜ ਵਾਂਗ ਜੁਦਾ ਜਮਾਤ ਨਹੀਂ ਸੀ। ਸਰਦਾਰ ਗੋਪਾਲ ਸਿੰਘ ਕੌਮੀ ਨੇ ਦੇਸ਼ ਦੀ ਆਜ਼ਾਦੀ ਵਾਸਤੇ ਵੱਧ ਚੜ੍ਹ ਕੇ ਹਮੇਸ਼ਾ ਹਿੱਸਾ ਪਾਇਆ। ਉਨ੍ਹਾਂ ਦਾ ਸਾਡੇ ਨਾਲ ਬਹੁਤ ਚਿਰ ਵਾਸਤਾ ਰਿਹਾ। ਉਹ ਹਮੇਸ਼ਾ ਖੁਸ਼ ਰਹਿੰਦੇ ਸਨ, ਚਾਹੇ ਉਹ ਭੁੱਖੇ ਹੁੰਦੇ ਸਨ ਜਾਂ ਤਿਹਾਏ ਹੁੰਦੇ ਸਨ। ਉਨ੍ਹਾਂ ਨੇ ਆਪਣੀ ਅਖੀਰਲੀ ਜ਼ਿੰਦਗੀ ਤਕ ਇਹ ਮੰਗ ਨਹੀਂ ਸੀ ਕੀਤੀ ਕਿ ਮੈਨੂੰ ਅਸੈਂਬਲੀ ਜਾਂ ਪਾਰਲੀਮੈਂਟ ਦੀ ਟਿਕਟ ਦਿਓ । ਉਹ ਤਾਂ ਦੇਸ਼ ਦੀ ਨਿਸ਼ਕਾਮ ਸੇਵਾ ਕਰਦੇ ਰਹੇ ਅਤੇ ਅਖੀਰਲੀ ਜ਼ਿੰਦਗੀ ਤਕ ਕਾਂਗਰਸ ਦੇ ਮੈਂਬਰ ਰਹੇ। ਮੈਂ ਸਮਝਦਾ ਹਾਂ ਕਿ ਉਨ੍ਹਾਂ ਦਾ ਇਸ ਵੇਲੇ ਸਾਡੇ ਕੋਲੋਂ ਵਿਛੜ ਜਾਣਾ ਬਹੁਤ ਵੱਡਾ ਘਾਟਾ ਹੈ।

ਸਪੀਕਰ ਸਾਹਿਬ, ਬਾਬਾ ਅਮਰ ਸਿੰਘ ਸੰਧਵਾਂ ਜਿਹੜੇ ਪਿਛੋਂ ਚੂੜ-ਚੱਕ ਦੇ ਸਨ, ਮਾਲਵੇ ਦੇ ਵਿੱਚ ਸੀ। ਚੂੜ ਚੱਕ ਦੇਸ਼ ਭਗਤਾਂ ਦਾ ਪਿੰਡ ਸੀ। ਜਦੋਂ ਦੇਸ਼ ਭਗਤਾਂ ਦੀ ਯਾਦਗਾਰ ਜਲੰਧਰ ਵਿੱਚ ਬਣ ਰਹੀ ਸੀ ਤਾਂ ਉਨ੍ਹਾਂ ਨੇ 1 ਲੱਖ ਰੁਪਏ ਦੀ ਜ਼ਮੀਨ ਖਰੀਦ ਕੇ ਦਿੱਤੀ ਤਾਂਕਿ ਸ਼ਹੀਦਾਂ ਦੇ ਨਾਂ ਤੇ ਉਥੇ ਲਾਇਬਰੇਰੀ ਹਾਲ ਬਣਾਇਆ ਜਾਵੇ। ਬਾਬਾ ਜੀ ਬਹੁਤ ਵੱਡੇ ਦੇਸ਼ ਭਗਤ ਸਨ। ਉਨ੍ਹਾਂ ਨੇ ਬਾਹਰਲੇ ਮੁਲਕਾਂ ਵਿੱਚ ਬਹੁਤ ਮਿਹਨਤ ਨਾਲ ਪੈਸਾ ਕਮਾ ਕੇ ਆਪਣੇ ਦੇਸ਼ ਵਿੱਚ ਲਾਇਆ। ਇਸੇ ਤਰ੍ਹਾਂ ਸਰਦਾਰ ਗੁਰਦਿੱਤ ਸਿੰਘ ਜੀ ਵੀ ਪੰਜਾਬ ਅਸੈਂਬਲੀ ਦੇ ਮੈਂਬਰ ਰਹੇ। ਦੋ ਅਲੈਕਸ਼ਨਾਂ ਵਿੱਚ ਲਗਭਗ ਦਸ ਸਾਲ ਉਨ੍ਹਾਂ ਨੇ ਇਸ ਅਸੈਂਬਲੀ ਵਿੱਚ ਹਿੱਸਾ ਪਾਇਆ। ਉਨ੍ਹਾਂ ਨੇ ਦੇਸ਼ ਨੂੰ ਅੱਗੇ ਲੈ ਜਾਣ ਵਿੱਚ ਪੂਰਾ ਹਿੱਸਾ ਪਾਇਆ। ਉਹ ਵੀ ਇਸ ਵੇਲੇ ਸਾਡੇ ਕੋਲੋਂ ਜੁਦਾ ਹੋ ਗਏ ਹਨ । ਮੈਂ ਇਨ੍ਹਾਂ ਸਾਰੇ ਹੁਬਲਵਤਨਾਂ ਨੂੰ, ਜਿਨ੍ਹਾਂ ਨੇ ਕਿ ਦੇਸ਼ ਦੀ ਆਜ਼ਾਦੀ ਲਈ ਕੰਮ ਕੀਤਾ ਹੈ, ਆਪਣੀ ਪਾਰਟੀ ਵਲੋਂ ਸ਼ਰਧਾਂਜਲੀ ਪੇਸ਼ ਕਰਦਾ ਹਾਂ ਅਤੇ ਦਰਖ਼ਾਸਤ ਕਰਦਾ ਹਾਂ ਕਿ ਇਸ ਮਤੇ ਦੀਆਂ ਕਾਪੀਆਂ ਇਨ੍ਹਾਂ ਸਾਰਿਆਂ ਦੇ ਪਰਿਵਾਰਾਂ ਨੂੰ ਭੇਜੀਆਂ ਜਾਣ ਤਾਕਿ ਉਨ੍ਹਾਂ ਨੂੰ ਤਸੱਲੀ ਹੋ ਸਕੇ।

**ਮਾਸਟਰ ਚੰਦ ਸਿੰਘ** (ਸ਼ੇਰਪੁਰ; ਐਸ. ਸੀ) : ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਜਿਹੜਾ ਸ਼ੋਕ ਮਤਾ ਪੇਸ਼ ਕੀਤਾ ਹੈ ਮੈਂ ਉਸ ਦੀ ਤਾਈਦ ਕਰਨ ਲਈ ਖੜਾ ਹੋਇਆ ਹਾਂ । ਜਿਹੜੀਆਂ ਮਹਾਨ ਸ਼ਖਸੀਅਤਾਂ ਸਾਡੇ ਕੋਲੋਂ ਵਿੱਛੜ ਗਈਆਂ ਹਨ, ਇਸ ਨਾਲ ਸਮੁੱਚੇ ਦੇਸ਼ ਨੂੰ ਘਾਟਾ ਪਿਆ ਹੈ ਜਿਹੜਾ ਕਿ ਨਾ-ਪੂਰਾ ਹੋਣ ਵਾਲਾ ਹੈ। ਮੈਂ ਆਪਣੀ ਪਾਰਟੀ ਵੱਲੋਂ ਇਨ੍ਹਾਂ ਵਿਛੜੀਆਂ ਹੋਈਆਂ ਮਹਾਨ ਸ਼ਖਸੀਅਤਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ਅਤੇ ਮੰਗ ਕਰਦਾ ਹਾਂ ਕਿ ਇਸ ਸ਼ੋਕ ਪ੍ਰਸਤਾਵ ਦੀਆਂ ਕਾਪੀਆਂ ਇਨ੍ਹਾਂ ਦੇ ਪਰਿਵਾਰਾਂ ਨੂੰ ਭੇਜੀਆਂ ਜਾਣ ।

**ਸ੍ਰੀ ਸਪੀਕਰ** : ਸਨਮਾਨਯੋਗ ਲੀਡਰ ਆਫ ਦੀ ਹਾਊਸ ਵਲੋਂ ਜਿਹੜਾ ਸ਼ੋਕ ਮਤਾ ਰੱਖਿਆ ਗਿਆ ਹੈ ਅਤੇ ਆਪੋਜੀਸ਼ਨ ਪਾਰਟੀਆਂ ਦੇ ਨੇਤਾਵਾਂ ਵੱਲੋਂ ਜਿਹੜੀਆਂ ਸ਼ਰਧਾਂਜਲੀਆਂ ਭੇਂਟ ਕੀਤੀਆਂ ਗਈਆਂ ਹਨ ਅਤੇ ਜਿਹੜੇ ਜਜ਼ਬਾਤ ਪੇਸ਼ ਕੀਤੇ ਗਏ ਹਨ ਮੈਂ ਵੀ ਆਪਣੇ ਆਪ ਨੂੰ ਉਨ੍ਹਾਂ ਨਾਲ ਸ਼ਾਮਿਲ ਕਰਦਾ ਹਾਂ ਅਤੇ ਕੁਝ ਸ਼ਰਧਾ ਦੇ ਫੁਲ ਭੇਂਟ ਕਰਨਾ ਚਾਹਾਂਗਾ । ਪੰਜਾਬ ਮਾਤਾ ਸ੍ਰੀਮਤੀ ਵਿਦਿਆ ਵਤੀ ਨੇ ਆਪਣੀ ਕੁੱਖ ਵਿਚੋਂ ਭਾਰਤ ਦੇ ਮਾਇਆਨਾਜ਼ ਸਪੂਤ ਸ਼ਹੀਦੇ-ਆਜ਼ਮ ਸਰਦਾਰ ਭਗਤ ਸਿੰਘ ਨੂੰ 26 ਸਤੰਬਰ, 1907 ਨੂੰ ਜਨਮ ਦਿਤਾ ਤੇ ਆਪਣੀ ਮਮਤਾ ਭਰੇ ਪਿਆਰ ਦੀਆਂ ਮਿੱਠੀਆਂ ਲੋਰੀਆਂ ਵਿੱਚ ਦੇਸ਼ ਭਗਤੀ ਤੇ ਦੇਸ਼ ਪ੍ਰੇਮ ਨਾਲ ਅਜਿਹਾ ਜਜ਼ਬਾ ਭਰਿਆ ਜਿਸ ਤੋਂ ਪ੍ਰਭਾਵਿਤ ਹੋ ਕੇ ਉਹ ਸ਼ਮਾਏ ਆਜ਼ਾਦੀ ਦਾ ਪ੍ਰਵਾਨਾ 24 ਸਾਲ ਦੀ ਉਮਰ ਵਿਚ ਆਪਣੀ ਜਿੰਦ ਦੇਸ਼ ਤੋਂ ਹਸਦਾ ਹਸਦਾ ਇਹ ਕਹਿੰਦਾ ਹੋਇਆ ਵਾਰ ਗਿਆ :

"ਮਾਦਰੇ ਹਿੰਦੁਸਤਾਨ ਨਾਚੀਜ਼ ਤੋਫਾ ਕਰ ਕਬੂਲ,
ਖ਼ੂਨ ਸੇ ਲਿਬੜਾ ਹੂਆ ਅਪਨਾ ਹੀ ਸਰ ਲਾਇਆ ਹੂੰ ਮੈਂ ।"

19 ਸਾਲ ਦੀ ਉਮਰ ਵਿਚ ਬੰਬ ਕੇਸ ਵਿਚ ਪੁੱਤਰ ਦੇ ਫੜੇ ਜਾਣ ਤੇ ਮਾਂ ਨੇ ਦਿਲ ਨਹੀਂ ਹਾਰਿਆ । ਪੰਜਾਬ ਕੇਸਰੀ ਲਾਲਾ ਲਾਜਪਤ ਰਾਏ ਦੀ ਮੌਤ ਦਾ ਬਦਲਾ ਲੈਣ ਲਈ, ਭਾਰਤ ਦੀ ਲਾਜ ਰੱਖਣ ਵਾਸਤੇ ਸਾਂਡਰੱਸ ਨੂੰ ਗੋਲੀ ਮਾਰਨ ਅਤੇ ਸੈਂਟਰਲ ਅਸੈਂਬਲੀ ਵਿਚ ਬੰਬ ਸੁਟਣ ਦੀਆਂ ਘਟਨਾਵਾਂ ਭਗਤ ਸਿੰਘ ਦੀ ਬਹਾਦਰ ਮਾਂ ਲਈ ਫ਼ਖਰ ਅਤੇ ਸਵੈ-ਅਭਿਮਾਨ ਦਾ ਕਾਰਣ ਸਨ । 23 ਮਾਰਚ, 1931 ਨੂੰ ਫਾਂਸੀ ਲੱਗਣ ਤੇ ਭਗਤ ਸਿੰਘ ਦੀ ਮਾਂ ਬੇਟੇ ਦੀ ਲਾਸ਼ ਨਾਲ ਲਿਪਟ ਕੇ ਰੋਣਾ ਚਾਹੁੰਦੀ ਸੀ ਪਰ ਸ਼ਹੀਦ ਦੀ ਮਾਂ ਪਿਆਰੇ ਬੇਟੇ ਦੇ ਇਹ ਸ਼ਬਦ ਯਾਦ ਕਰਕੇ "ਬੇਬੇ ਰੋਣਾ ਮਤ, ਇਹ ਨਾ ਹੋਵੇ ਕਿ ਤੁਸੀਂ ਪਾਗਲਾਂ ਦੀ ਤਰ੍ਹਾਂ ਰੋਂਦੇ ਹੋਵੋਂ ਤੇ ਲੋਕ ਇਹ ਕਹਿਣ ਕਿ ਸ਼ਹੀਦ ਭਗਤ ਸਿੰਘ ਦੀ ਮਾਂ ਰੋ ਰਹੀ ਹੈ" ਸ਼ਹੀਦ ਦੀ ਮਾਂ ਨੇ ਸਬਰ ਨਾਲ ਹੰਝੂ ਪੀ ਲਏ । ਉਸ ਹਿੰਮਤ ਨਾ ਹਾਰੀ ਤੇ ਦਮ ਨਾ ਤੋੜਿਆ । 1939 ਵਿੱਚ ਉਨ੍ਹਾਂ ਦੇ ਪਤੀ ਸਰਦਾਰ ਕਿਸ਼ਨ ਸਿੰਘ ਤੇ ਜੇਲ੍ਹ ਵਿਚ ਹੋਈਆਂ ਸਖਤੀਆਂ ਦੇ ਫਲ ਸਰੂਪ ਫਾਲਿਜ਼ ਦਾ ਹਮਲਾ ਹੋ ਗਿਆ । ਉਧਰ ਅੰਗਰੇਜ਼ ਸਰਕਾਰ ਨੇ ਕੁਲਬੀਰ ਸਿੰਘ ਤੇ ਕੁਲਤਾਰ ਸਿੰਘ ਦੋਨਾਂ ਲੜਕਿਆਂ ਨੂੰ ਜੇਲ੍ਹ ਵਿਚ ਬੰਦ ਕਰ ਦਿਤਾ । ਘਰ ਦੀ ਹਾਲਤ ਬੜੀ ਖਰਾਬ ਹੋ ਗਈ । ਉਸ ਵੇਲੇ ਉਨ੍ਹਾਂ ਹਾਲਾਤ ਵਿਚ ਭੀ ਲਾਹੌਰ ਸ਼ਹਿਰ ਮੋਰੀ ਗੇਟ ਵਿਚ ਪੰਜਾਬ ਮਾਤਾ ਸ੍ਰੀਮਤੀ ਵਿਦਿਆ ਵਤੀ ਨੇ ਇਕ ਬੜੇ ਭਾਰੀ ਇਕੱਠ ਵਿਚ ਗਰਜ਼ਦੇ ਹੋਏ ਜ਼ੋਰਦਾਰ ਸ਼ਬਦਾਂ ਵਿਚ ਕਿਹਾ, "ਜ਼ਾਲਮ ਅੰਗਰੇਜ਼ੋ! ਤੁਸੀਂ ਮੇਰੇ ਬੇਟੇ ਭਗਤ ਸਿੰਘ ਨੂੰ ਫਾਂਸੀ ਤੇ ਲਟਕਾ ਕੇ ਸ਼ਹੀਦ ਕੀਤਾ ਅਤੇ ਮੇਰੇ ਛੋਟੇ ਦੇਵਰ ਸਵਰਨ ਸਿੰਘ ਨੂੰ ਜੇਲ੍ਹ ਵਿਚ ਤਪਦਿਕ ਲਾ ਕੇ ਮਾਰ ਦਿਤਾ, ਵੱਡੇ ਅਜੀਤ ਸਿੰਘ ਨੂੰ ਦੇਸ਼ ਨਿਕਾਲਾ ਦੇ ਛੱਡਿਆ ਹੁਣ ਮੇਰੇ ਦੋ ਲੜਕੇ ਬਗੈਰ ਮੁਕੱਦਮਾ ਚਲਾਏ ਜੇਲ੍ਹ ਅੰਦਰ ਬੰਦ ਕਰ ਦਿਤੇ ਹਨ । ਤੁਸੀਂ ਕੀ ਸਮਝਿਆ ਮੈਂ ਡਰ ਗਈ ਹਾਂ ਤੇ ਇਨ੍ਹਾਂ ਸਖਤੀਆਂ ਨਾਲ ਮੈਂ ਝੁਕ ਜਾਵਾਂਗੀ । ਹਰਗਿਜ਼ ਨਹੀਂ । ਮੇਰੇ ਪਾਸ ਅਜੇ ਦੋ ਬੇਟੇ ਹਨ । ਦੇਸ਼ ਵਾਸਤੇ ਇਹ ਵੀ ਹਾਜ਼ਰ ਹਨ ।" 1947 ਨੂੰ ਦੇਸ਼ ਆਜ਼ਾਦ ਹੋ ਗਿਆ ਪਰ ਮਾਂ ਦਾ ਦੁਖ ਨਾ ਘਟਿਆ, ਨਾ ਘੱਟ ਸਕਿਆ । 15 ਅਗਸਤ ਨੂੰ ਆਜ਼ਾਦੀ ਵਾਲੇ ਦਿਨ ਸਰਦਾਰ ਅਜੀਤ ਸਿੰਘ ਜੀ ਸਵਰਗਵਾਸ ਹੋ ਗਏ ਤੇ 1951 ਨੂੰ ਸਰਦਾਰ ਕਿਸ਼ਨ ਸਿੰਘ ਜੀ ਅਕਾਲ ਚਲਾਣਾ ਕਰ ਗਏ । 23 ਮਾਰਚ, 1963 ਨੂੰ ਖਟਕੜ ਕਲਾਂ ਵਿਚ ਭਗਤ ਸਿੰਘ ਦੇ ਬੁੱਤ ਦੀ ਨਕਾਬ-ਕਸ਼ਾਈ ਕਰਦੇ ਹੋਇਆਂ ਮਾਂ ਨੂੰ ਇੰਝ ਅਨੁਭਵ ਹੋਇਆ ਕਿ ਭਗਤ ਸਿੰਘ ਮੁੜ ਜੀ ਉਠਿਆ ਹੈ । ਫਿਰ 1 ਜਨਵਰੀ, 1973 ਦੇ ਦਿਨ ਸ਼ਹੀਦੇ-ਆਜ਼ਮ ਸਰਦਾਰ ਭਗਤ ਸਿੰਘ ਦੀ ਮਾਤਾ ਵਿਦਿਆ ਵਤੀ ਦੀ ਜ਼ਿੰਦਗੀ ਦਾ ਉਹ ਮਹਾਨ ਦਿਨ ਸੀ ਜਿਸ ਦਿਨ ਪੰਜਾਬ ਸਰਕਾਰ ਦੇ ਮੁੱਖ ਮੰਤਰੀ, ਗਿਆਨੀ ਜ਼ੈਲ ਸਿੰਘ ਜੀ ਨੇ ਇੱਕ ਸ਼ਾਨਦਾਰ ਰਾਜਸੀ ਸਮਾਰੋਹ ਵਿਚ ਸ਼ਹੀਦ ਦੀ ਮਾਤਾ ਨੂੰ 'ਪੰਜਾਬ ਮਾਤਾ' ਦਾ ਸਨਮਾਨ ਦੇ ਕੇ ਨਿਵਾਜਿਆ ਅਤੇ ਭਾਰਤ ਦੀ ਆਦਰਸ਼ ਮਾਤਾ ਦਾ ਸਾਕਸ਼ਾਤਕਾਰ ਭਾਰਤ ਦੇ ਕਰੋੜਾਂ ਨਾਗਰਿਕਾਂ ਨੂੰ ਕਰਵਾਇਆ । ਉਸ ਦਿਨ 'ਪੰਜਾਬ ਮਾਤਾ' ਆਪਣੇ ਅਮਰ ਸ਼ਹੀਦ ਪੁੱਤਰ ਸਰਦਾਰ ਭਗਤ ਸਿੰਘ ਦੀ ਜਿਉਂਦੀ ਜਾਨ, ਹੱਸਦੇ ਵੱਸਦੇ ਆਜ਼ਾਦ ਹਿੰਦੋਸਤਾਨ ਦੇ ਕਰੋੜਾਂ ਲੋਕਾਂ ਵਿਚ ਵੇਖ ਕੇ ਫ਼ਖਰ ਨਾਲ ਝੂਮ ਉਠੀ ਸੀ । ਲੋਕਾਂ ਆਖਿਆ ਪੰਜਾਬ ਦੀ ਮਾਤਾ ਕਿਉਂ ਇਹ ਹਿੰਦੋਸਤਾਨ ਦੀ ਮਾਤਾ ਕਿਉਂ ਨਹੀਂ ? ਉਹ ਸੱਚ ਮੁੱਚ ਸੂਰਬੀਰ ਪੁਤਰਾਂ ਨੂੰ ਜਨਮ ਦੇਣ ਵਾਲੀ ਭਾਰਤ ਦੀ ਇਕ ਆਦਰਸ਼ ਮਾਂ ਸੀ । ਮਮਤਾ, ਸਬਰ, ਸੰਤੋਖ, ਦਲੇਰੀ, ਨਿਡਰਤਾ, ਦੇਸ਼ ਭਗਤੀ ਤੇ ਕੁਰਬਾਨੀ ਦੀ ਮੂਰਤੀ ਸੀ । ਆਪਣੇ ਕਲੇਜੇ ਦੇ ਟੁਕੜੇ ਸਰਦਾਰ ਭਗਤ ਸਿੰਘ ਨੂੰ ਦੇਸ਼ ਦੀ ਭੇਟਾ ਚੜ੍ਹਾ ਕੇ ਅੰਗਰੇਜ਼ ਸਾਮਰਾਜ ਦਾ ਤਖਤਾ ਹਿਲਾ ਦੇਣ ਵਾਲੀ ਪੰਜਾਬ ਮਾਤਾ ਨੂੰ ਕੌਣ ਹਿੰਦੋਸਤਾਨੀ ਭੁਲਾ ਸਕਦਾ ਹੈ । ਜ਼ਾਲਮ ਅੰਗਰੇਜ਼ ਨੇ ਪੰਜਾਬ ਮਾਤਾ ਦੇ ਲਖਤੇ ਜਿਗਰ ਨੂੰ ਸਤਲੁਜ ਕੰਢੇ ਮਿੱਟੀ ਦਾ ਤੇਲ ਪਾਕੇ ਸਾੜਿਆ ਸੀ ਮਾਂ ਦੀ ਖੁਆਇਸ਼ ਸੀ ਮੇਰੇ ਸ਼ਰੀਰ ਦਾ ਸੰਸਕਾਰ ਮੇਰੇ ਪੁੱਤਰ ਦੀ ਸਮਾਧ ਨੇੜੇ ਹੀ ਕੀਤਾ ਜਾਵੇ ਸ਼ਾਇਦ ਮਾਂ ਮਰ ਕੇ ਆਪਣੇ ਪਿਆਰੇ ਪੁੱਤਰ ਨੂੰ ਗੋਦ ਵਿਚ ਲੈਣਾ ਚਾਹੁੰਦੀ ਸੀ । ਰਾਜਸੀ ਸਨਮਾਨ ਨਾਲ ਪੰਜਾਬ ਮਾਤਾ, ਦੇਸ਼ ਦੀ ਪ੍ਰਧਾਨ ਮੰਤਰੀ, ਸ੍ਰੀਮਤੀ ਇੰਦਰਾ ਗਾਂਧੀ ਜੀ ਤੇ ਹੋਰ ਅਨੇਕਾਂ ਰਾਜਸੀ

[ਸ੍ਰੀ ਸਪੀਕਰ]

ਧਾਰਮਿਕ ਤੇ ਸਮਾਜੀ ਦੇਸ਼ ਦੇ ਨੇਤਾਵਾਂ ਤੇ ਕਰੋੜਾਂ ਭਾਰਤ ਵਾਸੀਆਂ ਦੀ ਸ਼ਰਧਾਂਜਲੀ ਪ੍ਰਾਪਤ ਕਰਕੇ ਯਕਮ ਜੂਨ, 1975 ਨੂੰ ਆਪਣੇ ਪਿਆਰੇ ਪੁੱਤਰ ਦੀ ਸਮਾਧ ਨੇੜੇ ਹੁਸੈਨੀਵਾਲਾ ਵਿਖੇ ਹਮੇਸ਼ਾਂ ਹਮੇਸ਼ਾਂ ਲਈ ਪਹੁੰਚ ਗਈ ਅਤੇ ਉਨ੍ਹਾਂ ਦੀ ਨਾ ਮਿਟਣ ਵਾਲੀ ਯਾਦ ਕਰੋੜਾਂ ਦੇਸ਼ ਵਾਸੀਆਂ ਦੇ ਦਿਲਾਂ ਦੀ ਧੜਕਣ ਬਣ ਗਈ ।

ਕਸ਼ਮੀਰ ਦੀ ਖ਼ੂਬਸੂਰਤ ਵਾਦੀ ਵਿਚ 24 ਅਪ੍ਰੈਲ, 1918 ਨੂੰ ਪੈਦਾ ਹੋਣ ਵਾਲੇ ਸ੍ਰੀ ਦੁਰਗਾ ਪ੍ਰਸ਼ਾਦ ਧਰ ਰਾਜਨੀਤੀ ਦੇ ਆਕਾਸ਼ ਦੇ ਚਮਕਣ ਵਾਲੇ ਉਨ੍ਹਾਂ ਸਿਤਾਰਿਆਂ ਵਿਚੋਂ ਇਕ ਸਨ ਜਿਨ੍ਹਾਂ ਦੀ ਚਮਕ ਇਤਿਹਾਸ ਦੇ ਪੰਨਿਆਂ ਵਿਚ ਕਦੀ ਵੀ ਮਿੱਟ ਨਹੀਂ ਸਕਦੀ । ਸੰਨ 1946 ਦੀ ਸ਼ੇਖ ਅਬਦੁਲਾ ਦੁਆਰਾ ਚਲਾਈ 'ਕਸ਼ਮੀਰ ਛੋੜੋ' ਤਹਿਰੀਕ ਦੇ ਆਗੂ ਬਣ ਕੇ ਸਿਆਸੀ ਮੈਦਾਨ ਵਿਚ ਕੁੱਦੇ । ਹਿੰਦੋਸਤਾਨੀ ਵਫਦ ਦੇ ਮੈਂਬਰ ਬਣ ਕੇ ਯੂ. ਐਨ, ਸੈਕਿਊਰਿਟੀ ਕੌਂਸਲ ਦੀ 1949 ਦੀ ਮੀਟਿੰਗ ਵਿਚ ਸ਼ਾਮਲ ਹੋਏ । ਫਿਰ ਡਾਕਟਰ ਫਰੈਂਕ ਗਰੈਹਮ ਨਾਲ ਜਨੇਵਾ ਦੀ ਗੱਲ ਬਾਤ ਵਿਚ ਸ਼ਾਮਲ ਹੋਏ । ਜਨਰਲ ਅਸੈਂਬਲੀ ਦੇ 1952 ਦੇ ਪੈਰਿਸ ਵਿਚ ਹੋਏ ਸੈਸ਼ਨ ਦੇ ਵਿਚ ਬਤੌਰ ਭਾਰਤੀ ਵਫਦ ਦੇ ਮੈਂਬਰ ਸ਼ਾਮਲ ਹੋਏ । 1952 ਤੋਂ 1957 ਤਕ ਕਸ਼ਮੀਰ ਅਸੈਂਬਲੀ ਦੇ ਮੈਂਬਰ ਰਹੇ ਔਰ ਕਸ਼ਮੀਰ ਦਾ ਇਲਹਾਕ ਹਿੰਦੋਸਤਾਨ ਨਾਲ ਅੱਗੇ ਹੋ ਕੇ ਕਰਵਾਇਆ । ਫਿਰ ਦੁਬਾਰਾ ਸੰਨ 1957 ਤੋਂ 1967 ਤਕ ਕਸ਼ਮੀਰ ਅਸੈਂਬਲੀ ਦੇ ਮੈਂਬਰ ਰਹੇ । ਸੰਨ 1960 ਵਿਚ ਮਨਿਸਟਰ ਬਣੇ ਔਰ ਲਗਾਤਾਰ 4 ਸਾਲ ਮਨਿਸਟਰ ਰਹੇ । ਸੰਨ 1968 ਵਿਚ ਰੂਸ ਦੇ ਸਫ਼ੀਰ ਬਣ ਕੇ ਮਾਸਕੋ ਗਏ । ਉਨ੍ਹਾਂ ਦੇ ਜੀਵਨ ਦਾ ਮਹਾਨ ਕਰਿਸ਼ਮਾ ਹਿੰਦ-ਰੂਸ ਦੋਸਤੀ ਮੁਆਇਦਾ ਜਿਹੜਾ 9 ਅਗਸਤ, 1971 ਨੂੰ ਇਤਹਾਸਕ ਦਿਨ ਤੇ ਦਿੱਲੀ ਹੋਇਆ, ਕਰੋੜਾਂ ਹਿੰਦੁਸਤਾਨੀਆਂ ਤੇ ਰੂਸੀਆਂ ਦੇ ਦਿਲਾਂ ਨੂੰ ਨਾ-ਟੁਟਣ ਵਾਲੇ ਰਿਸ਼ਤੇ ਵਿਚ ਹਮੇਸ਼ਾਂ ਹਮੇਸ਼ਾਂ ਜੋੜਨ ਵਾਲਾ ਬਣਿਆ । ਪਾਕ-ਹਿੰਦ ਵਿਚ ਹੋਇਆ ਸ਼ਿਮਲਾ ਸਮਝੌਤਾ ਤੋਂ 1972 ਵਿਚ ਉਨ੍ਹਾਂ ਦੀ ਸਿਆਸੀ ਸੂਝ ਬੂਝ, ਮਿਹਨਤ ਤੇ ਦਾਨਸ਼ਮੰਦੀ ਦਾ ਭਾਰੀ ਹਿੱਸਾ ਹੈ ।

ਸ੍ਰੀ ਦੁਰਗਾ ਪ੍ਰਸਾਦ ਧਰ ਜੀ ਦਾ ਅਕਾਲ ਚਲਾਣਾ ਭਾਰਤ ਵਾਸੀਆਂ ਲਈ ਇਕ ਐਸੀ ਕਮੀ ਪੈਦਾ ਕਰ ਗਿਆ ਹੈ ਜਿਹੜੀ ਕਦੇ ਵੀ ਪੂਰੀ ਨਹੀਂ ਹੋ ਸਕਦੀ । ਉਹ ਲਾਇਕ ਵਕੀਲ,ਕਾਮਯਾਬ ਸਿਆਸਤਦਾਨ, ਮੁਦੱਬਰ ਦੂਰ ਅੰਦੇਸ਼, ਮੌਕਾ ਸਨਾਸ਼, ਦੇਸ਼ ਭਗਤ ਅਤੇ ਸਿਆਸਤਦਾਨ ਦੇ ਨਾਤੇ ਹਮੇਸ਼ਾਂ ਯਾਦ ਕੀਤੇ ਜਾਣਗੇ ।

ਸਰਦਾਰ ਗੋਪਾਲ ਸਿੰਘ ਕੌਮੀ ਜੀ ਸ਼ਮ੍ਹਾਂ ਆਜ਼ਾਦੀ ਤੇ ਜਲ ਕੇ ਮਰਨ ਵਾਲੇ ਪਰਵਾਨੇ ਤਾਂ ਨਹੀਂ ਸੀ ਪਰ ਸ਼ਮ੍ਹਾਂ ਆਜ਼ਾਦੀ ਨੂੰ ਆਪਣੇ ਤਨ, ਮਨ, ਧਨ ਦੀ ਆਹੂਤੀ ਦੇ ਕੇ ਜਲਦੇ ਰੱਖਣ ਵਾਲੇ ਦੀਵਾਨੇ ਜ਼ਰੂਰ ਸਨ । ਕਿਸੇ ਆਖਿਆ ਕਿ ਜਲ ਮਰਨਾ, ਗੋਲੀ ਖਾਣੀ, ਫਾਂਸੀ ਚੜ੍ਹਨਾ ਸੌਖਾ ਹੈ ਪਰ ਤਿਲ ਤਿਲ ਕਰਕੇ ਜਿਉਂਦੀ ਜਾਨ ਨੂੰ ਦੁਖਾਂ ਤੇ ਮੁਸੀਬਤਾਂ ਦੀ ਭੱਠੀ ਵਿਚ ਪਾ ਕੇ ਸਾੜਨਾ ਬੜਾ ਔਖਾ ਹੈ।

ਉਨ੍ਹਾਂ ਨੇ ਤੇਰਾਂ ਸਾਲ ਦੀ ਲੰਬੀ ਜੇਲ੍ਹ ਕੱਟੀ । ਖਾਲੀ ਜੇਲ੍ਹ ਹੀ ਨਹੀਂ ਮੀਆਂਵਾਲੀ ਜੇਲ੍ਹ ਵਿਚ 69 ਦਿਨ ਦੀ ਭੁਖ ਹੜਤਾਲ ਰੱਖ ਕੇ ਆਪਣੇ ਸ਼ਰੀਰ ਨੂੰ ਹੱਡੀਆਂ ਦਾ ਪਿੰਜਰ ਬਣਾਇਆ । ਉਨ੍ਹਾਂ ਦੀ ਧਰਮਪਤਨੀ ਲੰਬੀ ਬਿਮਾਰੀ ਵਿਚ ਰਹਿ ਕੇ ਕਮਪੁਰੇਸੀ ਦੀ ਹਾਲਤ ਵਿਚ ਤੜਪ ਤੜਪ ਕੇ ਮਰ ਗਈ, ਜਦ ਕਿ ਉਹ ਜੇਲ੍ਹ ਦੀ ਕਾਲ ਕੋਠੜੀ ਵਿਚ ਆਜ਼ਾਦੀ ਦੀ ਲੜਾਈ ਲੜ ਰਹੇ ਸਨ । ਜੰਗੇ ਆਜ਼ਾਦੀ ਦੀ ਕੋਈ ਤਹਿਰੀਕ ਤੇ ਆਜ਼ਾਦੀ ਲਈ ਲਾਇਆ ਕੋਈ ਮੋਰਚਾ ਐਸਾ ਨਹੀਂ ਸੀ ਜਿਸ ਤਰ੍ਹਾਂ ਗੁਰੂ ਕਾ ਬਾਗ, ਨਨਕਾਣਾ ਸਾਹਿਬ, ਜੈਤੋ ਦਾ ਮੋਰਚਾ ਆਦਿ ਜਿਨ੍ਹਾਂ ਵਿਚ ਉਨ੍ਹਾਂ ਹਿੱਸਾ ਨਹੀਂ ਲਿਆ ।

ਸਰਦਾਰ ਗੋਪਾਲ ਸਿੰਘ ਕੌਮੀ ਹਿੰਦੋਸਤਾਨੀ ਕੌਮ ਦੀ ਆਜ਼ਾਦੀ ਲਈ ਲੜੇ । ਕੌਮ ਦੀ ਖੁਸ਼ਹਾਲੀ ਲਈ ਜੀਏ । ਔਰ ਕੌਮ ਤੇ ਦੇਸ਼ ਵਾਸਤੇ ਕੰਮ ਕਰਦੇ ਅਕਾਲ ਚਲਾਣਾ ਕਰ ਗਏ । ਉਨ੍ਹਾਂ ਦਾ ਵਿਛੋੜਾ ਦੁਖਦਾਈ ਹੈ ਤੇ ਉਨ੍ਹਾਂ ਦੀ ਕੁਰਬਾਨੀ ਭਰੀ ਬੇਗਰਜ਼ ਸੇਵਾ ਦੀ ਜ਼ਿੰਦਗੀ ਆਉਣ ਵਾਲੀਆਂ ਨਸਲਾਂ ਵਾਸਤੇ ਰੋਸ਼ਨੀ ਦਾ ਮੀਨਾਰ ਹੈ । ਉਨ੍ਹਾਂ ਦੀ ਆਜ਼ਾਦੀ ਲਈ ਤੜਪ ਤੇ ਆਜ਼ਾਦੀ ਦੀ ਮੰਜ਼ਲ ਤਕ ਪਹੁੰਚਣ ਲਈ ਪੱਕੇ ਇਰਾਦੇ ਨੂੰ ਦੇਖਦੇ ਹੋਏ ਕਿਸੇ ਸ਼ਾਇਰ ਨੇ ਠੀਕ ਆਖਿਆ ਹੈ:--

"ਵੋਹ ਅਜ਼ਮ ਹੈ ਜੋ ਮੰਜ਼ਲ ਕੋ ਲੇ ਆਤਾ ਹੈ ਕਦਮੋਂ ਤੱਕ ਖੀਂਚ ਕੇ,
ਇਸ ਰਾਜ਼ ਕੋ ਰਹਿਬਰ ਕਿਆ ਸਮਝੇ, ਇਸ ਭੇਦ ਕੋ ਮੰਜ਼ਲ ਕਿਆ ਜਾਨੇ"

ਕੰਵਰ ਗੁਰਦਿੱਤ ਸਿੰਘ ਜੀ ਜੁਆਇੰਟ ਪੰਜਾਬ ਵੇਲੇ 1952 ਤੋਂ ਸੰਨ 1962 ਤੱਕ ਪੰਜਾਬ ਅਸੈਂਬਲੀ ਦੇ ਮੈਂਬਰ ਰਹੇ । ਭਾਰਤ ਸੇਵਕ ਸਮਾਜ ਅਤੇ ਭੂਦਾਨ ਤਹਿਰੀਕ ਦੇ ਜ਼ਿਲ੍ਹਾ ਕਨਵੀਨਰ ਰਹੇ। ਦਿਹਾਤੀ ਲੋਕਾਂ ਦੀ ਉਨਤੀ ਲਈ ਉਨ੍ਹਾਂ ਆਪਣੀ ਸੇਵਾ ਦੁਆਰਾ ਉਘਾ ਹਿੱਸਾ ਪਾਇਆ । ਉਨ੍ਹਾਂ ਦੀ ਮੌਤ ਇਕ ਬੱਸ ਹਾਦਸੇ ਵਿਚ, ਜਦੋਂ ਕਿ ਉਹ ਸ਼ਿਮਲੇ ਤੋਂ ਵਾਪਿਸ ਆ ਰਹੇ ਸਨ, ਬੜੇ ਹੀ ਦਰਦਨਾਕ ਤੇ ਅਫਸੋਸਨਾਕ ਢੰਗ ਨਾਲ ਹੋਈ । ਇਸ ਦਾ ਦੁਖ ਸਭ ਨੂੰ ਹਮੇਸ਼ਾਂ ਲਈ ਰਹੇਗਾ ।

ਲੈਫਟੀਨੈਂਟ ਜਨਰਲ ਸ੍ਰੀ ਪੀ. ਐਸ. ਭਗਤ, ਭਾਰਤੀ ਫੌਜ ਦੇ ਨਾਮ ਨੂੰ ਚਾਰ ਚੰਨ ਲਗਾਉਣ ਵਾਲੇ ਆਪਣੀ ਬਹਾਦਰੀ ਦੇ ਸ਼ਾਨਦਾਰ ਕਾਰਨਾਮਿਆਂ ਨਾਲ ਅਮਰ ਹੋ ਗਏ ।

ਸ੍ਰੀ ਪੀ. ਐਨ. ਥਾਪਰ, ਫੌਜੀ ਜਰਨੈਲ ਵੀ ਉਘੇ ਤੇ ਲਾਸਾਨੀ ਸੇਵਾ ਨਾਲ ਹਮੇਸ਼ਾਂ ਯਾਦ ਰਹਿਣਗੇ। ਉਹ ਭਾਰਤ ਦੇ ਬਹਾਦਰ ਸਪੂਤਾਂ ਵਿਚੋਂ ਇਕ ਸਨ ।

ਬਾਬਾ ਅਮਰ ਸਿੰਘ ਜੀ ਦੀ ਸੇਵਾ ਨੂੰ ਵੀ ਭਾਰਤੀ ਲੋਕ ਸਦਾ ਯਾਦ ਰੱਖਣਗੇ ।

ਹਾਊਸ ਵੱਲੋਂ ਇਹ ਜਿਹੜਾ ਪਰਸਤਾਵ ਪੇਸ਼ ਕੀਤਾ ਗਿਆ ਹੈ ਇਹ ਹਾਊਸ ਦੀ ਮਰਜ਼ੀ ਨਾਲ ਪਾਸ਼ ਕੀਤਾ ਜਾਵੇ । ਹੁਣ ਮੈਂ ਆਨਰੇਬਲ ਮੈਂਬਰਜ਼ ਨੂੰ ਬੇਨਤੀ ਕਰਾਂਗਾ ਕਿ ਉਹ ਖੜੇ ਹੋਣ ਅਤੇ ਉਨ੍ਹਾਂ ਵਿਛੜੀਆਂ ਰੂਹਾਂ ਦੀ ਸ਼ਾਂਤੀ ਲਈ ਦੋ ਮਿੰਟ ਮੌਨ ਧਾਰਨ ਕਰਨ । ਪ੍ਰਸਤਾਵ ਦੀ ਕਾਪੀ ਉਨ੍ਹਾਂ ਦੇ ਰਿਸ਼ਤੇਦਾਰਾਂ ਨੂੰ ਭੇਜ ਦਿਤੀ ਜਾਵੇਗੀ ।

(ਇਸ ਸਮੇਂ ਹਾਊਸ ਦੇ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਦੋ ਮਿੰਟ ਲਈ ਮੌਨ ਖੜੇ ਹੋਏ।)

---

## MOTION FOR TRANSACTION OF GOVERNMENT BUSINESS ONLY DURING THE SESSION AND SUSPENSION OF CERTAIN RULES OF THE PROCEDURE AND CONDUCT OF BUSINESS IN THE PUNJAB LEGISLATIVE ASSEMBLY.

**Revenue and Elections Minister** (Sardar Umrao Singh) : Sir, I beg to move—

That this House resolves that the current Session of the Punjab Vidhan Sabha (Punjab Legislative Assembly), being in the nature of an emergent Session to transact certain urgent and important Government business, only Government business be transacted during the Session and no other business whatsoever including Questions, Calling Attention Notices and any other business to be initiated by a Private Member be brought before or transacted in the House during the Session and all relevant rules on the subject in the Rules of Procedure and Conduct of Business in the Punjab Legislative Assembly do hereby stand suspended to that extent.

[Revenue and Elections Minister]

ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਸੈਸ਼ਨ ਖਾਸ ਤੌਰ ਤੇ ਦੇਸ਼ ਦੇ ਅੰਦਰ ਜੋ ਹੰਗਾਮੀ ਹਾਲਾਤ ਹਨ, ਉਨ੍ਹਾਂ ਨੂੰ ਕਿਸ ਤਰ੍ਹਾਂ ਨਜਿੱਠਣਾ ਹੈ, ਔਰ ਉਨ੍ਹਾਂ ਨੂੰ ਨਜਿੱਠਣ ਵਾਸਤੇ ਜੋ ਗੌਰਮਿੰਟ ਤਜਵੀਜ਼ਾਂ ਲਿਆ ਰਹੀ ਹੈ ਉਨ੍ਹਾਂ ਉਤੇ ਵਿਚਾਰ ਕਰਨ ਲਈ ਬੁਲਾਇਆ ਗਿਆ ਹੈ । ਸੋ ਇਹ ਜਿਹੜੀਆਂ ਤਜਵੀਜ਼ਾਂ ਹਨ, ਉਹ ਦੇਸ਼ ਦੇ ਵਾਸਤੇ ਹਨ, ਦੇਸ਼ ਦੇ ਲੋਕਾਂ ਦੇ ਵਾਸਤੇ ਹਨ; ਇਸ ਲਈ ਸਾਡਾ ਇਹ ਫਰਜ਼ ਬਣ ਜਾਂਦਾ ਹੈ ਕਿ ਅਸੀਂ ਜੋ ਲੋਕਾਂ ਦੇ ਨੁਮਾਇੰਦੇ ਬਣ ਕੇ ਆਏ ਹਾਂ,ਅਸੀਂ ਉਨ੍ਹਾਂ ਉਪਰ ਮੈਂਬਰਜ਼ ਦਾ ਸੁਝਾਓ ਲਈਏ ਔਰ ਸੁਝਾਓ ਲੈ ਕੇ ਪੰਜਾਬ ਦੇ ਅੰਦਰ ਉਨ੍ਹਾਂ ਨੂੰ ਇੰਪਲੀਮੈਂਟ ਕਰਨ ਦਾ ਯਤਨ ਕਰੀਏ, ਕਿਉਂਕਿ, ਸਪੀਕਰ ਸਾਹਿਬ, ਗੱਲਾਂ ਤਾਂ ਅਸੀਂ ਬਹੁਤ ਕੀਤੀਆਂ ਹਨ ਪਰ ਹੁਣ ਅਸੀਂ ਇਸ ਗੱਲ ਦਾ ਪ੍ਰਣ ਲਿਆ ਹੈ ਕਿ ਕੰਮ ਕਰਨਾ ਹੈ (ਹਾਸਾ)

**Mr. Speaker :** Order please.

**ਮਾਲ ਅਤੇ ਚੋਣ ਮੰਤਰੀ** : ਜਦੋਂ ਮੈਂ ਅਸੀਂ ਕਿਹਾ ਹੈ, ਸਪੀਕਰ ਸਾਹਿਬ, ਤਾਂ ਇਹ ਸਾਥੀ ਵੀ ਵਿਚ ਆ ਜਾਂਦੇ ਹਨ, ਸਾਰਾ ਹਾਊਸ ਹੀ ਵਿਚ ਆ ਜਾਂਦਾ ਹੈ । (ਅਕਾਲੀ ਪਾਰਟੀ ਵੱਲੋਂ ਵਿਘਨ)

**ਸ੍ਰੀ ਸਪੀਕਰ** : ਤੁਸੀਂ ਆਪਣੇ ਵਿਚਾਰ ਬਾਅਦ ਵਿਚ ਪ੍ਰਗਟ ਕਰ ਸਕਦੇ ਹੋ but do not interrupt the Minister.

**ਮਾਲ ਅਤੇ ਚੋਣ ਮੰਤਰੀ** : ਜਦ ਮੈਂ 'ਅਸੀਂ' ਕਿਹਾ ਹੈ ਤਾਂ ਸਾਰੇ ਹਾਊਸ ਦੀ ਗਲ ਕੀਤੀ ਹੈ, ਬਲਕਿ ਸਾਰੇ ਹਿੰਦੋਸਤਾਨ ਦੀ ਗੱਲ ਕੀਤੀ ਹੈ ।

(ਇਸ ਸਮੇਂ ਸਰਦਾਰ ਕਰਨੈਲ ਸਿੰਘ ਮਰੜ੍ਹੀ ਜੀ ਬੋਲਣ ਲਈ ਖੜੇ ਹੋਏ।) (ਵਿਘਨ)

**Mr. Speaker :** Marhari Sahib, do not interrupt; please resume your seat.

**ਮਾਲ ਅਤੇ ਚੋਣ ਮੰਤਰੀ** : ਸਪੀਕਰ ਸਾਹਿਬ, ਮਰੜ੍ਹੀ ਸਾਹਿਬ ਇਸ ਗੱਲ ਨੂੰ ਐਪ੍ਰੀਸ਼ੀਏਟ ਕਰਨ ਕਿ ਇਹ ਸਾਰਾ ਪ੍ਰੋਗਰਾਮ ਜਿਹੜਾ ਹੈ ਇਹ ਗਰੀਬਾਂ ਨੂੰ ਉਚਾ ਚੁਕਣ ਵਾਸਤੇ ਬਣਾਇਆ ਜਾ ਰਿਹਾ ਹੈ। ਇਸ ਦੇਸ਼ ਦੇ ਅੰਦਰ ਕੁਝ ਐਸੇ ਲੋਕ ਹਨ ਜਿਨ੍ਹਾਂ ਨੇ ਦੇਸ਼ ਦੇ ਹਾਲਾਤ ਖਰਾਬ ਕਰ ਦਿਤੇ ਹਨ । (ਵਿਘਨ) (ਇਸ ਸਮੇਂ ਜਥੇਦਾਰ ਗੁਰਬਚਨ ਸਿੰਘ ਜੀ ਬੋਲਣ ਲਈ ਖੜ੍ਹੇ ਹੋਏ।)

**ਸ੍ਰੀ ਸਪੀਕਰ** : ਜਥੇਦਾਰ ਜੀ, ਪਲੀਜ਼ ਇਹ ਕੰਮ ਨਾ ਚਲਾਓ, ਡਸਿਪਲਿਨ ਪੈਦਾ ਕਰੋ ।

**ਮਾਲ ਅਤੇ ਚੋਣ ਮੰਤਰੀ** : ਸਪੀਕਰ ਸਾਹਿਬ, ਇਸ ਦੇਸ਼ ਦੇ ਅੰਦਰ ਕੁਝ ਐਸੇ ਅਨਸਰ ਹਨ ਜਿਨ੍ਹਾਂ ਨੇ ਦੇਸ਼ ਦੀ ਆਜ਼ਾਦੀ ਨੂੰ ਖਤਰੇ ਵਿਚ ਪਾਉਣ ਦਾ ਯਤਨ ਕੀਤਾ । ਅੱਜ, ਸਪੀਕਰ ਸਾਹਿਬ, ਅਸੀਂ ਜਿਥੇ ਉਸ ਅਨਸਰ ਨੂੰ ਖਤਮ ਕਰਨਾ ਹੈ, ਦੇਸ਼ ਦੀ ਆਜ਼ਾਦੀ ਨੂੰ ਬਰਕਰਾਰ ਰੱਖਣਾ ਹੈ, ਉਥੇ ਦੇਸ਼ ਦੀ ਤਰੱਕੀ ਜਿਹੜੀ ਹੈ, ਜਿਹੜੀ ਉਸ ਅਨਸਰ ਨੇ ਰੋਕੀ ਹੋਈ ਸੀ, ਉਸ ਨੂੰ ਬੜੀ ਤੇਜ਼ੀ ਨਾਲ ਅੱਗੇ ਲੈ ਜਾਣਾ ਹੈ ।

ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਡੀ ਪ੍ਰਾਈਮ ਮਨਿਸਟਰ ਨੇ ਦੇਸ਼ ਨੂੰ 20 ਨੁਕਤਾ ਪ੍ਰੋਗਰਾਮ ਦਿਤਾ ਹੈ ਅਤੇ ਉਸ ਪ੍ਰੋਗਰਾਮ ਅਨੁਸਾਰ ਅਮਲ ਕਰਨਾ ਹੈ । ਦੇਸ਼ ਨੂੰ ਅੱਗੇ ਲੈ ਜਾਣਾ ਹੈ । ਜੋ ਅਨਸਰ ਦੇਸ਼ ਨੂੰ ਤਬਾਹੀ ਵੱਲ ਲੈ ਜਾਣਾ ਚਾਹੁੰਦਾ ਸੀ, ਦੇਸ਼ ਵਿਚੋਂ ਸੋਸ਼ਲ ਨਿਜ਼ਾਮ ਨੂੰ ਖਤਮ ਕਰਨਾ ਚਾਹੁੰਦਾ ਸੀ, ਮੈਂ ਸਮਝਦਾ ਹਾਂ ਕਿ..............(ਵਿਘਨ)

**ਸ੍ਰੀ ਸਪੀਕਰ** : Please donot interrupt. ਜਥੇਦਾਰ ਜੀ, ਬੈਠ ਜਾਓ । ਡਸਿਪਲਿਨ ਸਿੱਖੋ । ਦੇਸ਼ ਨੂੰ ਡਸਿਪਲਿਨ ਦੀ ਲੋੜ ਹੈ ।

**ਮਾਲ ਅਤੇ ਚੋਣ ਮੰਤਰੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਅਸੀਂ ਇਨ੍ਹਾਂ ਦੇ ਸੁਝਾਵ ਅੱਗੇ ਵੀ ਲੈਂਦੇ ਰਹੇ ਹਾਂ, ਹੁਣ ਵੀ ਲਵਾਂਗੇ । ਅਸੀਂ ਇਨ੍ਹਾਂ ਦਾ ਵੈਲਕਮ ਕਰਦੇ ਹਾਂ। ਅਸੀਂ ਚਾਹੁੰਦੇ ਹਾਂ ਕਿ ਇਹ ਸਾਨੂੰ ਚੰਗੇ ਸੁਝਾਵ ਦੇਣ ਤਾਂ ਕਿ ਅਸੀਂ ਰਲ ਕੇ ਪੰਜਾਬ ਦੀ ਉਨਤੀ ਵਿਚ ਹਿੱਸਾ ਪਾ ਸਕੀਏ । ਮੇਰੀ ਗੁਜ਼ਾਰਿਸ਼ ਇਹ ਹੈ ਕਿ ਪੰਜਾਬ ਪੰਜਾਬੀਆਂ ਦਾ ਹੈ । ਇਸ ਨੂੰ ਅੱਗੇ ਵੱਧਣ ਵਿਚ ਅਸੀਂ ਚਾਹੁੰਦੇ ਹਾਂ ਕਿ ਅਸੀਂ ਸਾਰੇ ਮਿਲ ਕੇ ਆਪਣੇ ਪੰਜਾਬ ਨੂੰ ਅੱਗੇ ਲੈ ਜਾ ਸਕੀਏ। ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਜੇ ਕੋਈ ਇਸ ਗੱਲ ਤੇ ਵਿਘਨ ਪਾਉਣਾ ਚਾਹੁੰਦਾ ਹੈ ਤਾਂ ਆਉਣ ਵਾਲੀ ਕੌਮ ਉਸ ਨੂੰ ਖਿਲਕੁਲ ਮਾਫ ਨਹੀਂ ਕਰੇਗੀ ਕਿਉਂਕਿ ਹੁਣ ਦੇਸ਼ ਨੂੰ ਤੇਜ਼ੀ ਨਾਲ ਅੱਗੇ ਲੈ ਜਾਣ ਲਈ ਕਦਮ ਚੁਕਣ ਦਾ ਮੌਕਾ ਆਇਆ ਹੈ । ਸਪੀਕਰ ਸਾਹਿਬ, ਅੱਜ ਜਦ ਕਿ ਸਾਰਾ ਦੇਸ਼ ਬੜੀ ਤੇਜ਼ੀ ਨਾਲ ਅੱਗੇ ਜਾ ਰਿਹਾ ਹੈ, ਪੰਜਾਬ, ਜਿਹੜਾ ਕਿ ਅੱਗੇ ਹੀ ਹਰ ਗੱਲ ਵਿਚ ਅੱਗੇ ਜਾ ਰਿਹਾ ਹੈ, ਸਾਨੂੰ ਤਾਂ ਹੋਰ ਵੀ ਤੇਜ਼ੀ ਨਾਲ ਅੱਗੇ ਜਾਣਾ ਚਾਹੀਦਾ ਹੈ । ਮੈਨੂੰ ਆਸ ਹੈ ਕਿ ਸਾਡੇ ਭਰਾ, ਪੰਜਾਬ ਨੂੰ ਅੱਗੇ ਲੈ ਜਾਣ ਲਈ ਹੋਰ ਵੀ ਉਤਸ਼ਾਹ ਦੇਣਗੇ ਅਤੇ ਇਸ ਗੱਲ ਵਿਚ ਸਾਡੇ ਨਾਲ ਹੱਥ ਨਾਲ ਹੱਥ ਮਿਲਾ ਕੇ ਪੰਜਾਬ ਦੀ ਤਰੱਕੀ ਵਾਸਤੇ, ਪੰਜਾਬੀ ਗਰੀਬਾਂ ਦੀ ਹਮਦਰਦੀ ਵਾਸਤੇ, ਜੋ ਪਿੰਡਾਂ ਵਿਚ ਰਹਿਣ ਵਾਲੇ ਛੋਟੇ ਕਿਸਾਨ ਹਨ, ਗਰੀਬ ਹਰੀਜਨ ਹਨ, ਗਰੀਬ ਪਛੜੇ ਹੋਏ ਲੋਕ ਹਨ, ਉਨ੍ਹਾਂ ਦੀ ਹਮਦਰਦੀ ਲਈ ਇਹ ਸਾਡੇ ਨਾਲ ਹੱਥ ਨਾਲ ਹੱਥ ਮਿਲਾਕੇ ਚੱਲਣਗੇ । ਅਸੀਂ ਚਾਹੁੰਦੇ ਹਾਂ ਕਿ ਇਹ ਸਾਡੇ ਨਾਲ ਬੈਠਣ ਅਤੇ ਜੋ ਪ੍ਰੋਗਰਾਮ ਅਸੀਂ ਬਣਾਉਂਦੇ ਹਾਂ ਉਨ੍ਹਾਂ ਦੀ ਇੰਪਲੀਮੈਂਟੇਸ਼ਨ ਵਿਚ ਸਾਡੀ ਮੱਦਦ ਕਰਨ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਰਕਾਰ ਦੀ ਕੋਈ ਐਸੀ ਮਨਸ਼ਾ ਨਹੀਂ ਕਿ ਕਿਸੇ ਐਸੇ ਸੱਜਨ ਨੂੰ ਜਿਹੜਾ ਕਿ ਕਾਨੂੰਨ ਦੇ ਮੁਤਾਬਕ ਚਲਦਾ ਹੈ ਕਾਨੂੰਨ ਦੀ ਉਲੰਘਣਾ ਨਹੀਂ ਕਰਦਾ, ਉਸ ਤੇ ਕਿਸੇ ਕਿਸਮ ਦਾ ਅਸਰ ਪਾਇਆ ਜਾਵੇ। ਪਰ, ਸਪੀਕਰ ਸਾਹਿਬ, ਕੋਈ ਵੀ ਵਿਅਕਤੀ, ਕੋਈ ਵੀ ਪਾਰਟੀ ਜਿਹੜੀ ਕਿ ਵਿਧਾਨ ਦੀ ਉਲੰਘਣਾ ਕਰਦੀ ਹੈ, ਕਾਨੂੰਨ ਦੀ ਉਲੰਘਣਾ ਕਰਦੀ ਹੈ , ਉਹ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ । ਸਪੀਕਰ ਸਾਹਿਬ, ਇਸ ਦੇਸ਼ ਦੇ ਕਈ ਲੋਕਾਂ ਨੇ ਆਪਣੇ ਕਈ ਤਰੀਕਿਆਂ ਨਾਲ ਪਰਚਾਰ ਕਰਕੇ, ਦੇਸ਼ ਦੇ ਕਰਮਚਾਰੀਆਂ ਨੂੰ ਜਿਹੜੇ ਦੇਸ਼ ਦੇ ਰਖਵਾਲੇ ਹਨ ਉਨ੍ਹਾਂ ਨੂੰ ਉਕਸਾਇਆ ਅਤੇ ਕਈ ਤਰ੍ਹਾਂ ਨਾਲ ਦੇਸ਼ ਵਿਚ ਗੜ ਬੜ ਪੈਦਾ ਕਰਨ ਦੀ ਕੋਸ਼ਿਸ਼ ਕੀਤੀ...............(ਵਿਘਨ)

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਸਪੀਕਰ ਸਾਹਿਬ, ਸਰਦਾਰ ਉਮਰਾਓ ਸਿੰਘ ਜੀ ਨੇ ਰੈਜ਼ੋਲਿਊਸ਼ਨ ਤੇ ਬੋਲਣਾ ਸ਼ੁਰੂ ਕੀਤਾ ਸੀ ਪਰ ਇਹ ਤਾਂ ਕੁਝ ਹੋਰ ਬੋਲਣ ਲੱਗ ਗਏ ਹਨ ।

**ਮਾਲ ਅਤੇ ਚੋਣ ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਦਾ ਹਾਂ ਕਿ ਜਿਹੜਾ ਰੈਜ਼ੋਲਿਊਸ਼ਨ ਮੈਂ ਪੇਸ਼ ਕੀਤਾ ਹੈ, ਇਹ ਹਾਊਸ ਦੀ ਸਹਿਮਤੀ ਲਈ ਰੱਖਿਆ ਗਿਆ ਹੈ ਕਿਉਂਕਿ 'This House is master of its own procedure. ਮੈਂ ਅਰਜ਼ ਕਰਾਂ ਕਿ ਅੱਜ ਜਿਹੜਾ ਦੇਸ਼ ਵਿਚ ਵਾਯੂ ਮੰਡਲ ਪੈਦਾ ਹੋ ਰਿਹਾ ਹੈ ਸਾਨੂੰ ਇਸ ਵਾਯੂ ਮੰਡਲ ਵਿਚ ਦੇਸ਼ ਨੂੰ ਤੇਜ਼ੀ ਨਾਲ ਅੱਗੇ ਲੈ ਜਾਣ ਲਈ ਫੈਸਲਾ ਕਰਨਾ ਚਾਹੀਦਾ ਹੈ । ਅੱਜ ਜਿਹੜੇ ਹੰਗਾਮੀ ਹਾਲਾਤ ਦੇਸ਼ ਵਿਚ ਪੈਦਾ ਹੋ ਗਏ ਹਨ, ਦੇਸ਼ ਦੀ ਆਜ਼ਾਦੀ ਨੂੰ ਬਰਕਰਾਰ ਨਹੀਂ ਰੱਖਣਾ ਚਾਹੁੰਦੇ, ਦੇਸ਼ ਦੀ ਆਜ਼ਾਦੀ ਵਿਚ ਗੜਬੜ ਪੈਦਾ ਕਰਨਾ ਚਾਹੁੰਦੇ ਹਨ ਅਸੀਂ ਇਸ ਅਨਸਰ ਨੂੰ ਖਤਮ ਕਰਕੇ ਦੇਸ਼ ਨੂੰ ਖੁਸ਼ਹਾਲ ਬਣਾਉਣਾ ਹੈ। (ਵਿਘਨ) ਸਪੀਕਰ ਸਾਹਿਬ, ਮੈਂ ਆਸ ਕਰਦਾ ਹਾਂ ਕਿ ਅਸੀਂ ਸਾਰੇ ਰਲ ਕੇ ਇਸ ਮਤੇ ਨੂੰ ਪਰਵਾਨ ਕਰੀਏ ਤਾਂ ਕਿ ਅਸੀਂ ਪ੍ਰੋਗਰਾਮਾਂ ਦੇ ਅਨੁਸਾਰ ਦੇਸ਼ ਨੂੰ ਅੱਗੇ ਲੈ ਜਾ ਸਕੀਏ । (ਵਿਘਨ)

(ਇਸ ਵੇਲੇ ਬਹੁਤ ਸਾਰੇ ਮੈਂਬਰ ਸਾਹਿਬਾਨ ਬੋਲਣ ਲਈ ਖੜ੍ਹੇ ਹੋ ਗਏ।)

**ਸ੍ਰੀ ਸਪੀਕਰ** : ਬੈਠ ਜਾਓ । ਮੈਨੂੰ ਮੋਸ਼ਨ ਮੂਵ ਤਾਂ ਕਰ ਲੈਣ ਦਿਓ ।

[Mr. Speaker]

Motion moved—

That this House resolves that the current Session of the Punjab Vidhan Sabha (Punjab Legislative Assembly) being in the nature of an emergent Session to transact certain urgent and important Government business, only Government business be transacted during the Session and no other business whatsoever including Questions, Calling Attention Notices and any other business to be initiated by a Private Member be brought before or transacted in the House during the Session and all relevant rules on the subject in the Rules of Procedure and Conduct of Business in the Punjab Legislative Assembly do hereby stand suspended to that extent.

**ਸਰਦਾਰ ਸੁਰਜੀਤ ਸਿੰਘ** (ਬਰਨਾਲਾ) : ਸਪੀਕਰ ਸਾਹਿਬ, ਮੈਂ ਇਸ ਮਤੇ ਦੀ, ਜਿਹੜਾ ਕਿ ਸਰਦਾਰ ਉਮਰਾਓ ਸਿੰਘ ਜੀ ਨੇ ਪੇਸ਼ ਕੀਤਾ ਹੈ, ਵਿਰੋਧਤਾ ਕਰਨ ਲਈ ਖੜਾ ਹੋਇਆ ਹਾਂ । ਸਪੀਕਰ ਸਾਹਿਬ, ਮਤਾ ਤਾਂ ਇਸ ਗੱਲ ਲਈ ਲਿਆਂਦਾ ਗਿਆ ਹੈ ਜਿਸ ਤਰ੍ਹਾਂ ਕਿ It has been mentioned in the list of business of today that:

"only Government business be transacted during the Session and no other business whatsoever including Questions, Calling Attention Notices, etc., etc."

ਤੁਸੀਂ ਕਾਰਣ ਦਸੋ ਕਿ ਕਿਉਂ ਬਾਕੀ ਦਾ ਕੰਮ ਖਤਮ ਕਰ ਦਿੱਤਾ ਹੈ । ਪਰ ਸਰਦਾਰ ਉਮਰਾਓ ਸਿੰਘ ਜੀ ਨੇ ਕੋਈ ਕਾਰਣ ਨਹੀਂ ਦਸਿਆ । ਇਨ੍ਹਾਂ ਨੇ ਆਪਣੀ ਮੋਸ਼ਨ ਵਿਚ ਸਿਰਫ ਇਹ ਲਿਖ ਦਿੱਤਾ ਹੈ ਕਿ—

This House resolves that the current Session of the Punjab Vidhan Sabha (Punjab Legislative Assembly) being in the nature of an emergent Session to transact certain urgent and important Government business.

ਸਪੀਕਰ ਸਾਹਿਬ, ਦਸਣਾ ਤਾਂ ਇਹ ਸੀ ਕਿ ਹਾਊਸ ਦਾ ਹੋਰ ਕੰਮ ਕਿਉਂ ਖਤਮ ਹੋ ਗਿਆ ਹੈ ਪਰ ਸਰਦਾਰ ਉਮਰਾਓ ਸਿੰਘ ਜੀ ਤਾਂ 20 ਨੁਕਾਤੀ ਪ੍ਰੋਗਰਾਮ ਦੱਸਣ ਲੱਗ ਪਏ । ਇਸ ਕਰਕੇ ਮੈਂ ਇਨ੍ਹਾਂ ਨੂੰ ਇੰਟਰੱਪਟ ਵੀ ਕੀਤਾ ਸੀ । ਇਨ੍ਹਾਂ ਨੂੰ ਦੱਸਣਾ ਚਾਹੀਦਾ ਸੀ ਕਿ ਕੁਐਸਚਨ ਆਵਰ ਸਸਪੈਂਡ ਕਿਉਂ ਕੀਤਾ ਗਿਆ ਹੈ, ਕਾਲ ਅਟੈਨਸ਼ਨਜ਼ ਸਸਪੈਂਡ ਕਿਉਂ ਕੀਤੀਆਂ ਗਈਆਂ ਹਨ, ਇਸ ਦੇ ਕੀ ਕਾਰਣ ਹਨ ? ਪਰ ਉਹ ਤਾਂ ਦੇਸ਼ ਦੀਆਂ ਇਧਰ ਉਧਰ ਦੀਆਂ ਗੱਲਾਂ ਮਾਰਕੇ ਬੈਠ ਗਏ ਹਨ । ਸਪੀਕਰ ਸਾਹਿਬ, ਇਹ ਹਾਊਸ ਜਿਹੜਾ ਬੁਲਾਇਆ ਹੈ ਇਸ ਵਿਚ ਜਿਹੜਾ ਅਰਜੈਂਟ ਬਿਜ਼ਨੈਸ ਹੈ ਉਹ ਤਾਂ ਇਹ ਹੈ Ratification of the amendment to the Constitution of India was done by the Parliament and that has to be done by this House. ਇਹ ਇਕ ਬਹੁਤ ਹੀ ਅਰਜੈਂਟ ਬਿਜ਼ਨੈਸ ਹੈ ਇਸ ਲਈ ਅੱਜ 28 ਤਾਰੀਖ ਨੂੰ ਕਈ ਸਟੇਟਾਂ ਵਿਚ ਅਸੈਂਬਲੀਆਂ ਦੇ ਸੈਸ਼ਨ ਬੁਲਾਏ ਗਏ ਹਨ । ਮੈਂ ਸਮਝਦਾ ਹਾਂ ਕਿ ਇਹ ਇਕ ਬਹੁਤ ਹੀ ਅਰਜੈਂਟ ਫੰਕਸ਼ਨ ਹੈ ਜਿਹੜਾ ਕਿ ਅੱਧੇ ਘੰਟੇ ਵਿਚ ਹੋ ਜਾਵੇਗਾ । ਹੋਰ ਕੁਝ ਇਹ ਨਿਕੇ ਨਿਕੇ ਬਿਲ ਲੈ ਆਏ ਹਨ ਜਿਹੜੇ ਕਿ ਪਿਛੇ ਕਈ ਆਰਡੀਨੈਂਸ ਦੀ ਸ਼ਕਲ ਵਿਚ ਵੀ ਆ ਚੁਕੇ ਹਨ ਅਤੇ ਕਈ ਬਿਲਾਂ ਵਿਚ ਥੋੜ੍ਹੀ ਬਹੁਤ ਇਕ ਦੋ ਲਫਜ਼ਾਂ ਦੀਆਂ ਅਮੈਂਡਮੈਂਟਾਂ ਕੀਤੀਆਂ ਗਈਆਂ ਹਨ ਜਿਨ੍ਹਾਂ ਨੂੰ ਕਿ ਇਨ੍ਹਾਂ ਨੇ ਇਥੇ ਕਰਨਾ ਹੈ । ਇਹ 11 ਬਿਲ ਇਥੇ ਲੈ ਆਏ ਹਨ ਅਤੇ 2 ਦਿਨ ਲਈ ਹਾਊਸ ਰੱਖਿਆ ਹੈ । ਪਰ ਹੋਰ ਇਨ੍ਹਾਂ ਨੇ ਕੁਝ ਨਹੀਂ ਦੱਸਿਆ ਕਿ ਕੀ ਇਹੋ ਜਿਹੀ ਅਰਜੈਂਸੀ ਹੋ ਗਈ ਸੀ ਜਿਸ ਕਰਕੇ ਰੂਲਜ਼ ਸਸਪੈਂਡ ਕੀਤੇ ਜਾ ਰਹੇ ਹਨ ਅਤੇ ਹਾਊਸ ਇਤਨਾ ਛੋਟਾ ਰੱਖਿਆ ਹੈ ; ਇਹ ਘੱਟੋ ਘੱਟ ਇਕ

ਹਫਤੇ ਦਾ ਤਾਂ ਜ਼ਰੂਰ ਹੋਣਾ ਚਾਹੀਦਾ ਸੀ । ਕੁਐਸਚਨ ਆਵਰ ਖਤਮ ਨਹੀਂ ਹੋਣਾ ਚਾਹੀਦਾ, ਇਸ ਨਾਲ ਤਾਂ ਅਸੀਂ ਲੋਕਾਂ ਦੇ ਜਜ਼ਬਾਤ ਸਰਕਾਰ ਦੇ ਅੱਗੇ ਰੱਖ ਸਕਦੇ ਹਾਂ । ਸਰਕਾਰ ਤੋਂ ਜਵਾਬ ਲੈ ਕੇ ਲੋਕਾਂ ਨੂੰ ਦੱਸ ਸਕਦੇ ਹਾਂ । ਕਾਲ ਅਟੈਨਸ਼ਨ ਰਾਹੀਂ ਲੋਕਾਂ ਦੀਆਂ ਤਕਲੀਫਾਂ ਨੂੰ ਇਥੇ ਦੱਸਿਆ ਜਾਂਦਾ ਹੈ । ਅੱਜ ਲੋਕੀਂ ਫਲੱਡਜ਼ ਨਾਲ ਤਬਾਹ ਹੋ ਰਹੇ ਹਨ, ਲੋਕਾਂ ਦੇ ਘਰ ਉਜੜ ਰਹੇ ਹਨ ਪਰ ਇਥੇ ਕਾਲ ਅਟੈਨਸ਼ਨ ਨਹੀਂ ਲਿਆਈ ਜਾ ਸਕਦੀ, ਕੋਈ ਕੁਐਸਚਨ ਨਹੀਂ ਲਿਆਇਆ ਜਾ ਸਕਦਾ । ਪਰ ਇਨ੍ਹਾਂ ਨੇ ਇਹ ਸਭ ਕੁਝ ਖਤਮ ਕਰਨ ਦਾ ਕੋਈ ਕਾਰਨ ਨਹੀਂ ਦੱਸਿਆ । ਇਹ ਸਾਨੂੰ ਦੱਸਦੇ ਕਿ ਕੀ ਇਹੋ ਜਿਹੀ ਐਮਰਜੈਂਟ ਪੁਜ਼ੀਸ਼ਨ ਹੋ ਗਈ ਸੀ । ਪਰ ਇਨ੍ਹਾਂ ਨੇ ਆਪਣੇ ਭਾਸ਼ਣ ਵਿਚ ਇਸ ਦੇ ਬਾਰੇ ਕੁਝ ਨਹੀਂ ਦੱਸਿਆ । ਮੈਂ ਪੁਛਦਾ ਹਾਂ ਕਿ ਇੰਨੀ ਕੀ ਕਾਹਲੀ ਹੋ ਗਈ ਕਿ ਤੁਸੀਂ ਹਾਊਸ ਨੂੰ 2 ਦਿਨਾਂ ਵਿਚ ਖਤਮ ਕਰਨਾ ਚਾਹੁੰਦੇ ਹੋ । ਇਹ ਜਿਹੜੇ ਬਿਲ ਹਨ ਇਨ੍ਹਾਂ ਤੇ ਸਾਨੂੰ ਬੋਲਣ ਦਾ ਵਕਤ ਮਿਲਣਾ ਚਾਹੀਦਾ ਹੈ ਪਰ ਇਹ ਤਾਂ ਇਨ੍ਹਾਂ 11 ਬਿਲਾਂ ਨੂੰ 5, 5 ਮਿੰਟਾਂ ਵਿਚ ਹੀ ਖਤਮ ਕਰਨਾ ਚਾਹੁੰਦੇ ਹਨ। ਦੂਜਾ ਜਿਹੜਾ ਰੂਲਜ਼ ਨੂੰ ਸਸਪੈਂਡ ਕੀਤਾ ਜਾ ਰਿਹਾ ਹੈ, ਮੈਂ ਪੁੱਛਦਾ ਹਾਂ ਕਿ ਇਹੋ ਜਿਹੀ ਕਿਹੜੀ ਐਮਰਜੰਸੀ ਹੋ ਗਈ ਜਿਸ ਨਾਲ ਕਿ ਰੂਲਜ਼ ਨੂੰ ਸਸਪੈਂਡ ਕੀਤਾ ਜਾ ਰਿਹਾ ਹੈ । ਇਹ ਠੀਕ ਹੈ ਕਿ ਦੇਸ਼ ਵਿਚ ਐਮਰਜੰਸੀ ਲੱਗੀ ਹੈ ਪਰ ਤੁਸੀਂ ਇਸ ਨਾਲ ਵਿਧਾਨ ਸਭਾ ਵਿਚ ਤਾਂ ਐਮਰਜੰਸੀ ਨਾ ਲਾ ਦਿਓ । ਇਸ ਲਈ ਮੈਂ ਸਰਦਾਰ ਉਮਰਾਓ ਸਿੰਘ ਜੀ ਨੂੰ ਬੇਨਤੀ ਕਰਾਂਗਾ ਕਿ ਉਹ ਇਸ ਮੋਸ਼ਨ ਨੂੰ ਵਾਪਿਸ ਲੈ ਲੈਣ ।

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ, ਪੱਛਮ) : ਸਪੀਕਰ ਸਾਹਿਬ, ਬਹੁਤ ਸਿਆਣਾ ਵਕੀਲ ਕਈ ਵਾਰ ਆਪਣਾ ਮੁਕੱਦਮਾ ਖਰਾਬ ਕਰ ਲੈਂਦਾ ਹੈ । ਮੈ, ਸਪੀਕਰ ਸਾਹਿਬ..............

**ਸ਼੍ਰੀ ਸਪੀਕਰ** : ਵਕੀਲ ਤਾਂ ਦੋਨੋਂ ਹੀ ਹਨ, ਤੁਸੀਂ ਕਿਨ੍ਹਾਂ ਲਈ ਕਹਿ ਰਹੇ ਹੋ ?

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਸਮਝਣ ਵਾਲੇ ਸਮਝ ਗਏ ਹਨ । ਸਪੀਕਰ ਸਾਹਿਬ, ਮੈ ਇਸ ਸਵਾਲ ਨੂੰ ਹੋਰ ਪਹਿਲੂ ਤੋਂ ਵੇਖਦਾ ਹਾਂ । ਅੱਜ ਜਿਹੜੇ ਹੰਗਾਮੀ ਹਾਲਾਤ ਦੇਸ਼ ਦੇ ਵਿਚ ਪੈਦਾ ਹੋ ਗਏ ਸਨ, ਮੇਰੀ ਇਹ ਰਾਏ ਹੈ ਕਿ ਜੇ ਇਸ ਦੇਸ਼ ਤੇ ਇਸ ਤਰ੍ਹਾਂ ਦਾ ਕੰਟਰੋਲ ਨਾ ਕੀਤਾ ਜਾਂਦਾ ਤਾਂ ਇਸ ਦੇਸ਼ ਦੀ ਸਲਾਮਤੀ ਨੂੰ ਬੜਾ ਵੱਡਾ ਖਤਰਾ ਪੈਦਾ ਹੋ ਸਕਦਾ ਸੀ । ਕੀ ਖਤਰਾ ਹੋ ਸਕਦਾ ਸੀ ਮੈਂ ਇਸ ਦੀ ਤਫਸੀਲ ਦੇ ਵਿਚ ਜਾਣਾ ਨਹੀਂ ਚਾਹੁੰਦਾ । ਪਰ ਮੈਂ ਇਤਨਾ ਜ਼ਰੂਰ ਕਹਾਂਗਾ ਕਿ ਦੇਸ਼ ਦੇ ਵਿਚ ਜੋ ਹੰਗਾਮੀ ਹਾਲਾਤ ਪੈਦਾ ਹੋਏ ਹਨ ਉਸ ਦੀ ਕਿਸੇ ਪਾਸੇ ਤੋਂ ਕੋਈ ਰਿਫਲੈਕਸ਼ਨ ਨਹੀਂ ਹੋਣੀ ਚਾਹੀਦੀ । ਇਹ ਇਕ ਬਹੁਤ ਵੱਡਾ ਖਤਰਾ ਹੈ ਜਿਸ ਨੂੰ ਟਾਲਣ ਵਾਸਤੇ ਲੋਕਾਂ ਨੂੰ ਜੁੜ ਕੇ ਨੇਕ ਨੀਅਤੀ ਨਾਲ ਕੰਮ ਕਰਨ ਦੀ ਲੋੜ ਹੈ, ਸਾਡੇ ਫੰਕਸ਼ਨ ਕਰਨ ਦੇ ਢੰਗ ਵਿਚ ਤਬਦੀਲੀ ਆਉਣੀ ਚਾਹੀਦੀ ਹੈ ਅਤੇ ਮੈਂ ਤਾਂ ਇਹ ਵੀ ਕਹਾਂਗਾ ਕਿ ਸਾਡੀ ਪਾਰਲੀਮੈਂਟ ਅਤੇ ਲੈਜਿਸਲੇਚਰ ਦੀ ਫੰਕਸ਼ਨਿੰਗ ਦੇ ਵਿਚ ਵੀ ਕੁਝ ਤਬਦੀਲੀ ਆਉਣੀ ਚਾਹੀਦੀ ਹੈ । ਇਸ ਸਬੰਧ ਵਿਚ ਮੈਂ ਇਹ ਬੇਨਤੀ ਕਰਾਂਗਾ ਕਿ ਪਿਛਲੇ ਦਿਨਾਂ ਵਿਚ ਕੁਝ ਐਸੀਆਂ ਗੱਲਾਂ ਹੋਈਆਂ ਹਨ ਉਨ੍ਹਾਂ ਨੂੰ ਰੋਕਣ ਲਈ ਇਹ ਤਬਦੀਲੀ ਜ਼ਰੂਰੀ ਹੈ । ਕਈ ਅਸੈਸੀਨੇਸ਼ਨ ਹੋਏ, ਕਈ ਦੇ ਕਈ ਪਲਾਨ ਬਣੇ, ਬੜੇ ਝਗੜੇ ਹੋਏ, ਕਈ ਥਾਈਂ ਬੜੇ ਰੌਲੇ ਪਾਏ ਗਏ । ਇਨ੍ਹਾਂ ਨੂੰ ਬੈਟਰ ਬਣਾਉਣ ਲਈ, ਡਸਿਪਲਿਨ ਵਿਚ ਕੰਮ ਕਰਨ ਲਈ ਅਤੇ ਸਾਰੇ ਹਾਲਾਤ ਨੂੰ ਬੈਟਰ ਫੰਕਸ਼ਨਿੰਗ ਦੇਣ ਲਈ ਐਮਰਜੈਂਸੀ ਦੀ ਲੋੜ ਸੀ । ਇਸ ਦੇ ਨਾਲ ਹੀ ਜਿਹੜਾ ਸਾਡਾ ਕਮੇਟੀ ਸਿਸਟਮ ਹੈ ਇਸ ਨੂੰ ਵੀ ਤਕੜਾ ਕਰਨ ਦੀ ਲੋੜ ਹੈ। ਇਸ ਤਰ੍ਹਾਂ ਦੀਆਂ ਗੱਲਾਂ ਦਾ ਹੰਗਾਮੀ ਹਾਲਾਤ ਦੇ ਅੰਦਰ ਹੋਣਾ ਜ਼ਰੂਰੀ ਹੈ ਜਿਨ੍ਹਾਂ ਨਾਲ ਦੇਸ਼ ਦਾ ਭਲਾ ਹੋਵੇ। ਸਾਨੂੰ ਹਰ ਤਰ੍ਹਾਂ ਦੀ ਨੁਕਤਾਚੀਨੀ ਤੋਂ ਬਚਦੇ ਹੋਏ, ਡਸਿਪਲਿਨ ਵਿਚ ਰਹਿੰਦੇ ਹੋਏ, ਦੇਸ਼ ਦੀ

[ਕਾਮਰੇਡ ਸੱਤ ਪਾਲ ਡਾਂਗ]
ਤਰੱਕੀ ਲਈ ਕੰਮ ਕਰਨੇ ਚਾਹੀਦੇ ਹਨ । ਸਾਨੂੰ ਇਕੱਠੇ ਹੋ ਕੇ ਦੇਸ਼ ਦੀ ਪੈਦਾਵਾਰ ਵਧਾਉਣੀ ਚਾਹੀਦੀ ਹੈ, ਸਨਅੱਤ ਦੀ ਤਰੱਕੀ ਦੇ ਕੰਮ ਕਰਨੇ ਚਾਹੀਦੇ ਹਨ, ਤਦ ਹੀ ਕੋਈ ਠੀਕ ਕੰਮ ਕਿਹਾ ਜਾ ਸਕਦਾ ਹੈ। ਇਸੇ ਤਰ੍ਹਾਂ ਸਾਨੂੰ ਅਸੈਂਬਲੀ ਵਿਚ ਕੰਮ ਕਰਦੇ ਹੋਏ ਡਸਿਪਲਿਨ ਦਾ ਸਬੂਤ ਦੇਣਾ ਚਾਹੀਦਾ ਹੈ ਮੈਂ ਆਪਣੀ ਪਾਰਟੀ ਵੱਲੋਂ ਇਹੋ ਰਾਏ ਦੇਵਾਂਗਾ ਕਿ ਜੋ ਮਤਾ ਸਰਦਾਰ ਉਮਰਾਓ ਸਿੰਘ ਨੇ ਲਿਆਂਦਾ ਹੈ ਮੈਂ ਇਸ ਦੇ ਨਾਲ ਸਹਿਮਤ ਹਾਂ, ਇਸ ਗੱਲ ਨੂੰ ਮੁੱਖ ਰੱਖਦੇ ਹੋਏ ਕਿ ਜਿਸ ਮੰਤਵ ਲਈ ਇਹ ਮਤਾ ਲਿਆਂਦਾ ਹੈ, ਜਿਨ੍ਹਾਂ ਕਾਰਨਾਂ ਕਰਕੇ ਐਮਰਜੈਂਸੀ ਲਾਗੂ ਕੀਤੀ ਗਈ ਹੈ ਉਨ੍ਹਾਂ ਨੂੰ ਹੀ ਮੁੱਖ ਰੱਖ ਕੇ ਚੱਲਿਆ ਜਾਵੇ । ਜਿਨ੍ਹਾਂ ਖਤਰਿਆਂ ਨੂੰ ਵੇਖਦੇ ਹੋਏ ਜਿਹੜਾ ਪ੍ਰਧਾਨ ਮੰਤਰੀ ਨੇ 20 ਨੁਕਾਤੀ ਪ੍ਰੋਗਰਾਮ ਦਿਤਾ ਹੈ, ਜਨਤਾ ਨੂੰ ਉਸ ਦਾ ਪੂਰਾ ਮਿਲਵਰਤਣ ਦੇਣਾ ਚਾਹੀਦਾ ਹੈ। ਜਿਹੜੀ ਸਰਕਾਰੀ ਮਸ਼ੀਨਰੀ ਹੈ ਇਸ ਬਾਰੇ ਵੀ ਕਿਸੇ ਦੀਆਂ ਕੋਈ ਦੋ ਰਾਵਾਂ ਨਹੀਂ ਹੋ ਸਕਦੀਆਂ ਕਿ ਇਸ ਤੋਂ ਵੀ ਦੇਸ਼ ਦੀ ਸਲਾਮਤੀ ਨੂੰ ਖਤਰਾ ਹੈ । ਜੇ ਕੰਮ ਸਰਕਾਰ ਦੀ ਮਸ਼ੀਨਰੀ ਤੇ ਛੱਡ ਦਿਤਾ ਜਾਵੇ ਤਾਂ ਵੀ ਦੇਸ਼ ਦਾ ਭਲਾ ਨਹੀਂ ਹੋ ਸਕਦਾ । ਕਿਉਂਕਿ ਜਿਸ ਖਤਰੇ ਦਾ ਮੁਕਾਬਲਾ ਕਰਨ ਲਈ ਪ੍ਰੋਗਰਾਮ ਬਣਾਇਆ ਹੈ ਉਸ ਨੂੰ ਫੇਲ੍ਹ ਕਰਨ ਲਈ ਸਰਮਾਏਦਾਰ ਗਰੁਪ ਆਪਣੀ ਪੂਰੀ ਕੋਸ਼ਿਸ਼ ਕਰ ਰਿਹਾ ਹੈ । ਅਜ ਹੋ ਕੀ ਰਿਹਾ ਹੈ ਕਿ ਸਰਮਾਏਦਾਰ ਗਰੁਪ ਹੰਗਾਮੀ ਹਾਲਾਤ ਦਾ ਫਾਇਦਾ ਉਠਾਉਂਦੇ ਹੋਏ ਸਰਕਾਰੀ ਮਸ਼ੀਨਰੀ ਤੇ ਨਾਜਾਇਜ਼ ਦਬਾ ਪਾ ਕੇ ਆਪਣੇ ਇਖਤਿਆਰਾਤ ਖੁਲ੍ਹਮ ਖੁਲ੍ਹਾ ਵਰਤਦੇ ਹਨ, ਇਹ ਹੋਇਆ ਹੈ ਕਿ ਦਿਤੇ ਟੈਲੀਫੋਨ ਕੱਟ ਦਿਤੇ ਗਏ, ਫੈਕਟਰੀਆਂ ਵਿਚ ਮਿਲਾਂ ਵਿਚ ਦਖਲ ਦਿਤਾ, 144 ਦਫਾ ਦੇ ਤਹਿਤ ਲਾਮ-ਬੰਦੀ ਕਰਨ ਦੀ ਕੋਸ਼ਿਸ਼ ਕੀਤੀ । ਲੁਧਿਆਣੇ ਵਿਚ ਮਜ਼ਦੂਰਾਂ ਦੇ ਖਿਲਾਫ, ਅੰਮ੍ਰਿਤਸਰ ਵਿਚ ਮਜ਼ਦੂਰਾਂ ਦੇ ਖਿਲਾਫ ਜ਼ਹਿਰ ਫੈਲਾ ਕੇ ਉਨ੍ਹਾਂ ਨੂੰ ਭੜਕਾਉਣ ਦੀ ਕੋਸ਼ਿਸ਼ ਕੀਤੀ । ਜਿਥੇ ਪ੍ਰੋਡਕਸ਼ਨ ਵਧਾਉਣ ਲਈ ਕਮੇਟੀਆਂ ਬਣਨੀਆਂ ਚਾਹੀਦੀਆਂ ਸਨ ਉਥੇ ਐਮਰਜੈਂਸੀ ਦੀ ਮੁਖਾਲਫਤ ਕੀਤੀ, ਮਿਲਾਂ ਵਿਚ ਮਿਲ ਮਾਲਕਾਂ ਨੇ ਬਜਾਏ ਇਸ ਦੇ ਕਿ ਪੈਦਾਵਾਰ ਵਧਾਉਣ ਤੇ ਜ਼ੋਰ ਦੇਂਦੇ, ਉਨ੍ਹਾਂ ਨੇ ਹੰਗਾਮੀ ਹਾਲਾਤ ਦਾ ਫਾਇਦਾ ਉਠਾਉਂਦੇ ਹੋਏ ਨਾਜਾਇਜ਼ ਦਬਾਓ ਪਾਉਣ ਦੀ ਕੋਸ਼ਿਸ਼ ਕੀਤੀ । ਮੈਂ ਸਮਝਦਾ ਹਾਂ, ਜਨਤਾ ਦੀ ਇਸ ਤਰ੍ਹਾਂ ਲਾਮ-ਬੰਦੀ ਕੀਤੀ ; ਆਰਥਕ ਢਾਂਚੇ ਨੂੰ ਬਣਾਉਣ ਦੀ ਬਜਾਏ ਪਬਲਿਕ ਨੂੰ ਨੁਕਸਾਨ ਪਹੁੰਚਾਉਣ ਦੀ ਕੋਸ਼ਿਸ਼ ਕੀਤੀ । ਸਪੀਕਰ ਸਾਹਿਬ, ਅੱਜ ਉਹੀ ਸਰਮਾਏਦਾਰ ਪਬਲਿਕ ਅੰਡਰਟੇਕਿੰਗਜ਼ ਵਿਚ ਜਨਤਾ ਦੀ ਮਸ਼ੀਨਰੀ ਉਤੇ ਬੈਠੇ ਹੋਏ ਹਨ, ਉਹ ਕੁਰੱਪਸ਼ਨ ਫੈਲਾਉਣ ਵਿਚ ਹਰ ਤਰ੍ਹਾਂ ਨਾਲ ਮੌਕਾ ਸ਼ਨਾਸ਼ੀ ਕਰਦੇ ਹਨ । ਇਨ੍ਹਾਂ ਹਾਲਾਤ ਦੇ ਆਧਾਰ ਤੇ ਆਖਰ ਵਿਚ ਮੈਂ ਇਹੋ ਬੇਨਤੀ ਕਰਾਂਗਾ ਕਿ ਸਾਰੀ ਮਸ਼ੀਨਰੀ ਤੇ ਕੰਟਰੋਲ ਰੱਖਣ ਲਈ ਜ਼ਰੂਰੀ ਹੈ ਕਿ ਮਹਿਜ਼ ਗੌਰਮਿੰਟ ਬਿਜ਼ਨੈਸ ਹੀ ਲਿਆ ਜਾਵੇ । ਭਾਵੇਂ ਕੁਐਸਚਨ ਆਵਰ ਇੱਕ ਸੁਚੱਜੇ ਢੰਗ ਨਾਲ ਜਨਤਾ ਦੀ ਸਹੀ ਅਗਵਾਈ ਲਈ ਇਥੇ ਅਗਵਾਈ ਕਰਦਾ ਹੈ; ਇਸੇ ਤਰ੍ਹਾਂ ਕਾਲ ਅਟੈਨਸ਼ਨ ਮੋਸ਼ਨ ਵੀ ਇਸੇ ਪਰਪਜ਼ ਦੇ ਲਈ ਪੇਸ਼ ਹੁੰਦਾ ਹੈ । ਜਿਥੋਂ ਤੱਕ ਟਾਈਮ ਦੇਣ ਦਾ ਸਵਾਲ ਹੈ ਅਸੀਂ 4 ਘੰਟੇ ਦੀ ਬਜਾਏ 8 ਘੰਟੇ ਵੀ ਬੈਠ ਸਕਦੇ ਹਾਂ । ਪਰ ਜਦੋਂ ਦੇਸ਼ ਦੇ ਵਿਚ ਹੰਗਾਮੀ ਹਾਲਾਤ ਹੋਣ ਤਾਂ ਕੁਐਸਚਨ ਆਵਰ ਅਤੇ ਕਾਲ ਅਟੈਨਸ਼ਨ ਮੋਸ਼ਨਜ਼ ਵਗੈਰਾ ਡਿਸਕੰਟੀਨਿਊ ਕਰ ਦੇਣੀਆਂ ਚਾਹੀਦੀਆਂ ਹਨ । ਮੈਂ, ਸਪੀਕਰ ਸਾਹਿਬ, ਇਤਨਾ ਜ਼ਰੂਰ ਕਹਾਂਗਾ ਕਿ ਮਨਿਸਟਰ ਸਾਹਿਬ ਹਾਊਸ ਵਿਚ ਇਤਨੀ ਅਸ਼ੋਰੈਂਸ ਜ਼ਰੂਰ ਦੇ ਦੇਣ ਕਿ ਅਗਲੇ ਕਿਸੇ ਸੈਸ਼ਨ ਵਿਚ ਇਸ ਤਰ੍ਹਾਂ ਨਹੀਂ ਹੋਵੇਗਾ । ਇਹੋ ਸਾਡੀ ਪਾਰਟੀ ਦੀ ਰਾਏ ਹੈ ।

**ਕੈਪਟਨ ਰਤਨ ਸਿੰਘ** (ਕੁੰਮ ਕਲਾਂ) : ਜਿਹੜੀ ਮੋਸ਼ਨ ਸਰਦਾਰ ਉਮਰਾਓ ਸਿੰਘ ਨੇ ਅੱਜ ਸਦਨ ਦੇ ਵਿਚ ਪੇਸ਼ ਕੀਤੀ ਹੈ, ਮੈਂ ਉਸ ਦੀ ਪਰੋੜਤਾ ਕਰਨ ਲਈ ਖੜਾ ਹੋਇਆ ਹਾਂ । ਪ੍ਰੈਜ਼ੀਡੈਂਟ ਨੇ ਹੰਗਾਮੀ ਹਾਲਾਤ ਡਿਕਲੇਅਰ ਕੀਤੇ ਔਰ ਮੈਂ ਸਮਝਦਾ ਹਾਂ ਕਿ ਇਹ ਠੀਕ ਹੀ ਡਿਕਲੇਅਰ ਕੀਤੇ

ਅਤੇ ਜਨਤਾ ਨੇ ਵੀ ਇਨ੍ਹਾਂ ਹੰਗਾਮੀ ਹਾਲਾਤ ਦਾ ਪੂਰੀ ਤਰ੍ਹਾਂ ਹੀ ਸਮੱਰਥਨ ਕੀਤਾ ਅਤੇ ਇਹ ਸਾਬਤ ਕਰ ਦਿਤਾ ਕਿ ਦੁਨੀਆਂ ਦੀਆਂ ਤਾਕਤਾਂ ਜਿਹੜੀਆਂ ਅੱਜ ਸਾਡੇ ਵਿਰੁਧ ਸਨ ਅਤੇ ਇਹ ਵੇਖ ਰਹੀਆਂ ਸਨ ਕਿ ਹਿੰਦੁਸਤਾਨ ਦੀ ਡੈਮੋਕਰੇਸੀ ਖਤਮ ਹੋ ਰਹੀ ਹੈ, ਉਹ ਵੀ ਹੈਰਾਨ ਹੋ ਗਈਆਂ। (ਸਰਦਾਰ ਕਰਨੈਲ ਸਿੰਘ ਮਰੜੀ : (ਬੈਠੇ ਬੈਠੇ) ਕੋਠੀ ਛੱਡ ਦਿਓ, ਹੁਣ ਉਥੇ ਬਿਜਲੀ ਲੱਗਣ ਦੀ ਆਸ ਨਹੀਂ ।) ਸਾਡੇ ਪ੍ਰਧਾਨ ਮੰਤਰੀ ਨੇ ਪਾਰਲੀਮੈਂਟ ਦਾ ਇਜਲਾਸ ਬੁਲਾਇਆ, ਦੁਨੀਆਂ ਵੇਖਦੀ ਰਹਿ ਗਈ ਅਤੇ ਪਾਰਲੀਮੈਂਟ ਨੇ ਵੀ ਪੂਰੀ ਤਰ੍ਹਾਂ ਸਮੱਰਥਨ ਕੀਤਾ, ਇਸ ਤੋਂ ਬਾਅਦ ਸਟੇਟਾਂ ਨੇ ਆਪੋ ਆਪਣੇ ਇਜਲਾਸ ਬੁਲਾਏ, ਅਸੀਂ ਵੀ ਅੱਜ ਉਨ੍ਹਾਂ ਹੰਗਾਮੀ ਹਾਲਾਤ ਤੇ ਆਪਣੇ ਵਿਚਾਰ ਦੇ ਰਹੇ ਹਾਂ । ਅਸੀਂ ਇਨ੍ਹਾਂ ਹੰਗਾਮੀ ਹਾਲਾਤ ਵਿਚ ਹਰ ਪਾਸੇ ਤਰੱਕੀ ਕਰਨ ਦਾ ਟੀਚਾ ਮਿਥਿਆ ਹੈ । ਮੈਂ ਡਾਂਗ ਸਾਹਿਬ ਦੀ ਉਸ ਗੱਲ ਨਾਲ ਮੁਤਫਿਕ ਹਾਂ ਕਿ ਡੈਮੋਕਰੇਸੀ ਨੂੰ ਖਤਮ ਕਰਨ ਲਈ ਕੁਝ ਅੰਦਰੋ-ਗਤੀ ਤਾਕਤਾਂ ਉਠ ਰਹੀਆਂ ਸਨ । ਅਸੈਂਬਲੀ ਦੇ ਵਿਚ ਵੀ ਇਸ ਤਰ੍ਹਾਂ ਦੀਆਂ ਗੱਲਾਂ ਹੋ ਰਹੀਆਂ ਸਨ ਜਿਸ ਤਰ੍ਹਾਂ ਕਿ ਪੰਚਾਇਤਾਂ ਵਿਚ ਵੀ ਹੋਇਆ ਕਰਦੀਆਂ ਹਨ । ਸਾਰੇ ਹਿੰਦੁਸਤਾਨ ਦੇ ਵਿਚ ਇਕ ਤਰ੍ਹਾਂ ਦੀ ਗ਼ੈਰ-ਜ਼ਿੰਮੇਵਾਰੀ ਦੀ ਲਹਿਰ ਜੇਹੀ ਦੌੜ ਗਈ ਸੀ । ਜੋ ਮਰਜ਼ੀ ਕੋਈ ਕਿਸੇ ਨੂੰ ਕਹੀ ਜਾਵੇ ਇਸ ਨੂੰ ਹੀ ਇਹ ਲੋਕ ਆਜ਼ਾਦੀ ਕਹਿੰਦੇ ਸਨ । ਸਾਡੇ ਪ੍ਰਧਾਨ ਮੰਤਰੀ ਨੇ ਸਹੀ ਸ਼ਬਦਾਂ ਦੇ ਵਿਚ ਕਿਹਾ ਕਿ ਡੈਮੋਕਰੇਸੀ ਡੀਰੇਲ ਹੋ ਗਈ ਹੈ ਅਤੇ ਇਸ ਨੂੰ ਰੇਲਜ਼ ਤੇ ਲਿਆਉਣ ਲਈ ਹੰਗਾਮੀ ਹਾਲਾਤ ਡਿਕਲੇਅਰ ਕਰਨੇ ਪਏ । ਇਹ ਜਿਹੜਾ ਮੋਸ਼ਨ ਸਰਦਾਰ ਉਮਰਾਓ ਸਿੰਘ ਨੇ ਲਿਆਂਦਾ ਹੈ ਇਹ ਮੁਲਕ ਵਿਚ ਡਸਿਪਲਿਨ ਕਾਇਮ ਕਰਨ ਅਤੇ ਮੁਲਕ ਦੀ ਤਰੱਕੀ ਦੇ ਕੰਮ ਕਰਨ ਦੇ ਲਈ ਹੰਗਾਮੀ ਹਾਲਾਤ ਦੀ ਪ੍ਰੋੜ੍ਹਤਾ ਕਰਨ ਬਾਰੇ ਠੀਕ ਹੀ ਲਿਆਂਦਾ ਗਿਆ ਹੈ । (ਸਰਦਾਰ ਕਰਨੈਲ ਸਿੰਘ ਮਰੜੀ ਵੱਲੋਂ (ਵਿਘਨ ***) ਮੈਂ ਇਹ ਗੱਲ ਆਪਣੇ ਦਿਲੋਂ ਹੀ ਕਹਿੰਦਾ ਹਾਂ । (ਵਿਘਨ)

**ਸ਼੍ਰੀ ਸਪੀਕਰ** : ਮਰੜੀ ਜੀ, ਆਪਣੀ ਸਫੈਦ ਦਾੜ੍ਹੀ ਅਤੇ ਬਜ਼ੁਰਗੀ ਦਾ ਤਾਂ ਕੁਝ ਖਿਆਲ ਕਰੋ । (ਵਿਘਨ) ਜੋ ਕੁਝ ਵੀ ਮਰੜੀ ਜੀ ਬੈਠੇ ਬੈਠੇ ਬੋਲ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਵੇ । (ਸ਼ੋਰ)

**ਕੈਪਟਨ ਰਤਨ ਸਿੰਘ** : ਓ ਬੈਠ ਜਾ ** ** ** **

**ਸ਼੍ਰੀ ਸਪੀਕਰ** : ਇਹ ** ** ** ਦੇ ਸ਼ਬਦ ਕੱਟ ਦਿਤੇ ਜਾਣ ।

**ਕੈਪਟਨ ਰਤਨ ਸਿੰਘ** : ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਜੋ ਇਹ ਗ਼ੈਰ-ਜ਼ਿੰਮੇਦਰਾਨਾ ਸਬੂਤ ਦਿਤਾ ਹੈ ਇਹੀ ਵਜ੍ਹਾ ਹੈ (ਵਿਘਨ)

**ਸਰਦਾਰ ਕਰਨੈਲ ਸਿੰਘ ਮਰੜੀ** : ** **

**ਸ਼੍ਰੀ ਸਪੀਕਰ** : ਤੁਸੀਂ ਤਸ਼ਰੀਫ ਰੱਖੋ । ਰਿਪੋਟਰਜ਼ ਨੋਟ ਕਰ ਲੈਣ ਕਿ ਬਗੈਰ ਇਜਾਜ਼ਤ ਕੋਈ ਵੀ ਮੈਂਬਰ ਸਾਹਿਬਾਨ ਜੋ ਬੋਲਣ ਤਾਂ ਉਹ ਰਿਕਾਰਡ ਨਾ ਕੀਤਾ ਜਾਏ ।

**ਕੈਪਟਨ ਰਤਨ ਸਿੰਘ** : ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ 20 ਨੁਕਾਤੀ ਪ੍ਰੋਗਰਾਮ ਹੈ ਜਿਸ ਦੇ ਨਾਲ ਗਰੀਬਾਂ ਦੀ ਹਾਲਤ ਬਦਲਣੀ ਹੈ ਔਰ ਜਿਹੜੀ ਡੈਮੋਕਰੇਸੀ ਅਸੀਂ ਲਿਆਉਣੀ ਹੈ, ਜਿਸ ਨੂੰ ਪਰੈਜ਼ੀਡੈਂਟ ਸਾਹਿਬ ਨੇ (ਵਿਘਨ) ਉਹਦੇ ਵਿਚ ਸਾਰਿਆਂ ਦੀਆਂ ਪਰਾਪਰਟੀਜ਼ ਚਲੀਆਂ ਜਾਣੀਆਂ ਹਨ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਤਕ ਹਿੰਦੁਸਤਾਨ ਵਿਚ ਇੰਡੀਵੀਜੁਅਲ

**Not recorded Expunged as ordered by the Chair.

[ਕੈਪਟਨ ਰਤਨ ਸਿੰਘ]

ਜਾਇਦਾਦ ਦਾ ਖਾਤਮਾ ਨਹੀਂ ਹੋ ਜਾਂਦਾ ਉਦੋਂ ਤੱਕ ਇਹ ਹਾਲਾਤ ਸੁਧਰ ਨਹੀਂ ਸਕਦੇ । (ਥੰਪਿੰਗ) ਅਸੀਂ ਚਾਹੁੰਦੇ ਹਾਂ ਕਿ ਪਰਾਪਰਟੀ ਕਿਸੇ ਦੀ ਨਾ ਰਹੇ । (ਵਿਘਨ) ਸਪੀਕਰ ਸਾਹਿਬ, ਇਨ੍ਹਾਂ ਨੂੰ ਰੋਕੋ ਨਹੀਂ ਤਾਂ ਮੈਨੂੰ ਇਨ੍ਹਾਂ ਨੂੰ ਰੋਕਣਾ ਪਵੇਗਾ । (ਵਿਘਨ) ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅੱਜ ਦੇ ਹੰਗਾਮੀ ਹਾਲਾਤ ਵਿਚ ਸਾਡੇ ਅੱਜ ਇਹ ਟੈਸਟਸ ਹਨ ਕਿ ਜਨਤਾ ਨਾਲ ਜੋ ਜੋ ਵਾਅਦੇ ਕੀਤੇ ਹਨ ਉਹ ਪੂਰੇ ਕੀਤੇ ਜਾਣ । ਅਤੇ ਇਹ ਪੂਰੇ ਕਰਨ ਲਈ ਜੋ ਵੀ ਜਨਤਾ ਨੇ ਹਥਿਆਰ ਸਾਨੂੰ ਦਿਤੇ ਹਨ ਅਸੀਂ ਉਨ੍ਹਾਂ ਦੀ ਵਰਤੋਂ ਕਰੀਏ । ਕਾਂਸਟੀਚਿਊਸ਼ਨ ਵਿਚ ਪਰੋਵੀਜ਼ਨ ਹੈ 352 ਅਤੇ 356 । ਇਹ ਜੋ ਪਰੋਵੀਜ਼ਨਜ਼ ਹਨ ਇਨ੍ਹਾਂ ਦੇ ਮੁਤਾਬਿਕ ਹੀ ਕੀਤਾ ਜਾ ਰਿਹਾ ਹੈ । ਮੈਂ ਸਮਝਦਾ ਹਾਂ ਕਿ ਸਰਦਾਰ ਉਮਰਾਓ ਸਿੰਘ ਜੀ ਨੇ ਇਹ ਮਤਾ ਪੇਸ਼ ਕਰਕੇ ਅੱਛੀ ਗੱਲ ਕੀਤੀ ਹੈ । ਇਸ ਦੇ ਨਾਲ ਹੀ ਜੋ ਕੁਝ ਡਾਂਗ ਸਾਹਿਬ ਨੇ ਕਿਹਾ ਹੈ, ਮੈਂ ਸਮਝਦਾ ਹਾਂ ਕਿ ਸਰਕਾਰ ਉਸ ਵੱਲ ਵੀ ਧਿਆਨ ਰੱਖੇਗੀ। ਇਹ ਮਸ਼ੀਨਰੀ, ਸਾਡੇ ਮੰਨੇ ਹੋਏ ਪ੍ਰੋਗਰਾਮਾਂ ਵਿਚ ਜੇ ਕੋਈ ਵੀ ਰੁਕਾਵਟ ਪੈਦਾ ਕਰੇ ਭਾਵੇਂ ਉਹ ਸਿਆਸੀ ਹੋਣ ਜਾਂ ਐਡਮਨਿਸਟ੍ਰੇਟਿਵ ਹੋਣ ਉਨ੍ਹਾਂ ਦੇ ਨਾਲ ਨਿਪਟਣ ਲਈ ਸਾਡੀ ਤਾਕਤ ਮਜ਼ਬੂਤ ਹੋਣੀ ਚਾਹੀਦੀ ਹੈ। ਮੈਂ ਇਨ੍ਹਾਂ ਸ਼ਬਦਾਂ ਨਾਲ ਸਰਦਾਰ ਉਮਰਾਓ ਸਿੰਘ ਜੀ ਦੇ ਮਤੇ ਦਾ ਸਮੱਰਥਨ ਕਰਦਾ ਹਾਂ ਹਾਲਾਂਕਿ ਸਾਡੇ ਕੋਲ ਐਸਾ ਮਸਾਲਾ ਸੀ (ਵਿਘਨ) ਮਰੂੜੀ ਸਾਹਿਬ ਕੀ ਗੱਲ ਕੀਤੀ ? ਇਨ੍ਹਾਂ ਦਾ ਬੜੇ ਤੋਂ ਬੜਾ ਲੀਡਰ ਵੀ ਮੈਂਬਰ ਨਹੀਂ ਰਹਿ ਸਕਦਾ ਸੀ । ਉਹ ਗੱਲ ਮੈਂ ਅੱਜ ਨਹੀਂ ਕਰਨਾ ਚਾਹੁੰਦਾ (ਵਿਘਨ) ਹੁਣ ਮੈਂ ਓਨੀ ਗੱਲ ਹੀ ਕਹਿਣੀ ਚਾਹੁੰਦਾ ਹਾਂ ਕਿ ਜੋ ਮਤਾ ਸਰਦਾਰ ਉਮਰਾਓ ਸਿੰਘ ਵਲੋਂ ਪੇਸ਼ ਹੋਇਆ ਹੈ ਮੈਂ ਉਸ ਦਾ ਸਮੱਰਥਨ ਕਰਦਾ ਹਾਂ ।

**ਸ੍ਰੀ ਪ੍ਰੇਮ ਗੁਪਤਾ** (ਪਟਿਆਲਾ) : ਸਪੀਕਰ ਸਾਹਿਬ, ਮੈਂ ਸਰਦਾਰ ਉਮਰਾਓ ਸਿੰਘ ਜੀ ਵਲੋਂ ਮੂਵ ਹੋਈ ਮੋਸ਼ਨ ਦਾ ਸਮੱਰਥਨ ਕਰਨ ਲਈ ਖੜਾ ਹੋਇਆ ਹਾਂ । ਮੈਂ ਹਰ ਪਾਰਟੀ ਦੇ ਮੈਂਬਰ ਨੂੰ ਕਹਿਣਾ ਚਾਹੁੰਦਾ ਹਾਂ (ਵਿਘਨ) ਜੱਥੇਦਾਰ ਜੀ, ਚੁਪ ਕਰੋ । ਇਹ ਜੋ ਬੇਲਗਾਵਿਆਂ ***** ਦੀ ਖੁਲ੍ਹ ਦਿਤੀ ਹੈ, ਇਹ ਅਸੀਂ ਬਰਦਾਸ਼ਤ ਨਹੀਂ ਕਰ ਸਕਦੇ ।

**ਸ੍ਰੀ ਸਪੀਕਰ** : ਇਹ** ** ਦਾ ਲਫਜ਼ ਅਨ-ਪਾਰਲੀਮੈਂਟਰੀ ਹੈ ਅਤੇ ਇਸ ਨੂੰ ਐਕਸਪੰਜ ਕਰ ਦਿਤਾ ਜਾਵੇ ।

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਇਹ ਜੋ ਹਿਸਟਾਰੀਕਲ ਡਿਵੈਲਪਮੈਂਟ ਹੋਈ ਹੈ ਇਸ ਵੱਲ ਦਿਵਾਉਣਾ ਚਾਹੁੰਦਾ ਹਾਂ । ਸਾਰੇ ਹਾਊਸ ਨੂੰ, ਤੁਹਾਨੂੰ ਯਾਦ ਹੋਵੇਗਾ, ਹਾਊਸ ਦੀ ਪਰੋਸੀਡਿੰਗਜ਼ ਵਿਚ ਉਹ ਚੀਜ਼ ਹੈ । ਇਹ ਅੱਜ ਤੋਂ ਛੇ ਮਹੀਨੇ ਪਹਿਲਾਂ ਜਦ ਪੰਜਾਬ ਵਿਧਾਨ ਸਭਾ ਵਿਚ ਮੈਂ ਖੜਾ ਹੋ ਕੇ ਇਹ ਮੰਗ ਕੀਤੀ ਸੀ ਕਿ ਹਿੰਦੁਸਤਾਨ ਦੀ ਤਰੱਕੀ ਵਾਸਤੇ, ਗਰੀਬ ਅਵਾਮ ਦੀ ਬੇਹਤਰੀ ਵਾਸਤੇ ਅਤੇ ਹਿੰਦੁਸਤਾਨ ਵਿਚ ਆਪੋਜ਼ੀਸ਼ਨ ਪਾਰਟੀਆਂ ਦੀ ਗ਼ੈਰ-ਜਮਹੂਰੀ, ਗ਼ੈਰ-ਜ਼ਿੰਮੇਦਰਾਨਾ ਐਕਟੀਵਿਟੀਜ਼ ਨੂੰ ਰੋਕਣ ਵਾਸਤੇ ਸਰਕਾਰ ਨੂੰ ਐਕਸ਼ਨ ਵਿਚ ਆਉਣਾ ਚਾਹੀਦਾ ਹੈ । ਉਸ ਵੇਲੇ ਇਸ ਹਾਊਸ ਵਿਚ ਮੇਰੇ ਸਾਹਮਣੇ ਬੈਠੇ ਵਿਰੋਧੀ ਦਲ ਦੇ ਦੋਸਤਾਂ ਨੇ ਹਾਹਾਕਾਰ ਪਾਈ(ਵਿਘਨ)। ਇਨ੍ਹਾਂ ਨੇ ਕਿਹਾ ਕਿ ਇਹ ਗੱਲ ਨਹੀਂ ਹੋਣ ਦਿਆਂਗੇ । ਗਰੀਬ ਦਾ ਭਲਾ ਨਹੀਂ ਹੋਣ ਦਿਆਂਗੇ । ਬਲੈਕ ਮਾਰਕਿਟ ਜਾਰੀ ਰੱਖਾਂਗੇ ਅਤੇ ਨਾਲ ਹੀ ਲੋਕਾਂ ਨੂੰ ਐਕਸਪਲਾਇਟ ਕਰਦੇ ਰਹਾਂਗੇ । (ਵਿਘਨ) (ਸ਼ੋਰ)

**Mr. Speaker** : Gupta ji, be polite. Please confine yourself to the motion. ਰੈਲੇਵੇਂਟ ਰਹੋ ਅਤੇ ਸ਼ਾਰਟ ਸਪੀਚ ਰੱਖੋ ।

**Expunged as ordered by the Chair.

**ਸ੍ਰੀ ਪ੍ਰੇਮ ਗੁਪਤਾ** : ਇਸ ਮੋਸ਼ਨ ਦੀ ਜ਼ਰੂਰਤ ਇਸ ਗੱਲ ਤੋਂ ਜ਼ਾਹਿਰ ਹੁੰਦੀ ਹੈ ਕਿ ਪਿਛਲੇ ਸਮੇਂ ਵਿਚ ਜਿਤਨੀਆਂ ਸਰਕਾਰਾਂ ਆਈਆਂ ਹਨ ਇਨ੍ਹਾਂ ਆਪੋਜ਼ੀਸ਼ਨ ਪਾਰਟੀਆਂ ਨੇ ਪਾਰਲੀ-ਮੈਂਟਰੀ ਇਜਲਾਸ ਚਲਣ ਵਿਚ ਬੜੀਆਂ ਰੁਕਾਵਟਾਂ ਪਾਈਆਂ ਹਨ। ਹੁਣ ਵੀ ਇਨ੍ਹਾਂ ਦਾ ਐਟੀਚਿਊਡ ਦੇਖ ਲਵੋ। ਇਹ ਆਪਣੇ ਆਪ ਨੂੰ ਡਸਿਪਲਿਨ ਵਿਚ ਨਹੀਂ ਰਖ ਸਕਦੇ। ਇਹ ਚਾਹੁੰਦੇ ਹਨ ਕਿ ਇਨ੍ਹਾਂ ਲੋਕਾਂ ਨੂੰ ਹਿੰਦੁਸਤਾਨ ਨੂੰ ਲੁੱਟਣ ਦੀ ਖੁਲ੍ਹੀ ਆਜ਼ਾਦੀ ਹੋਣੀ ਚਾਹੀਦੀ ਹੈ। (ਵਿਘਨ) ਇਸ ਲਈ ਜ਼ਰੂਰੀ ਗੱਲ ਸੀ ਕਿ ਪਰਾਈਮ ਮਨਿਸਟਰ ਨੇ ਜੋ ਕਦਮ ਚੁੱਕੇ ਹਨ ਇਸ ਨਾਲ ਇਹ ਜੋ ਮਗਰਮੱਛ ਹਿੰਦੁਸਤਾਨ ਨੂੰ ਸਮੇਟਣ ਲਈ ਖੜ੍ਹੇ ਹੋ ਗਏ ਸੀ ਉਨ੍ਹਾਂ ਨੂੰ ਕੰਟ੍ਰੋਲ ਕਰਨ ਦੀ ਤਾਕਤ ਮਿਲੀ ਹੈ। ਪਿਛਲੇ 27 ਵਰ੍ਹਿਆਂ ਵਿਚ ਇਸ ਤਰ੍ਹਾਂ ਨਹੀਂ ਹੋਇਆ ਅਤੇ ਇਹ ਗਰੀਬ ਅਵਾਮ ਇਸ ਚੀਜ਼ ਦਾ ਇੰਤਜ਼ਾਰ ਕਰਦੀ ਰਹੀ (ਸਰਦਾਰ ਬਲਵਿੰਦਰ ਸਿੰਘ ਭੂੰਦੜ ਵਲੋਂ ਵਿਘਨ)

**ਸ੍ਰੀ ਸਪੀਕਰ** : ਤੁਸੀਂ ਤਸ਼ਰੀਫ ਰਖੋ।

**ਸ੍ਰੀ ਪ੍ਰੇਮ ਗੁਪਤਾ** : ਇਹ ਗੱਲ ਐਵੀਡੈਂਟ ਹੈ ਕਿ ਹੁਣ ਲੋਕਾਂ ਨੂੰ ਆਪਣੇ ਆਪ ਨੂੰ ਸੈਲਫ ਡਸਿਪਲਿੰਡ ਕਰਨਾ ਪਏਗਾ। ਜਿਹੜੇ ਲੋਕ ਆਪਣੇ ਆਪ ਨੂੰ ਡਸਿਪਲਿਨ ਵਿਚ ਨਹੀਂ ਰਖ ਸਕਦੇ ਉਨ੍ਹਾਂ ਨੂੰ ਡਸਿਪਲਿਨ ਵਿਚ ਰੱਖਣ ਵਾਸਤੇ ਕਾਨੂੰਨ ਅਤੇ ਸਰਕਾਰ ਨੂੰ ਐਕਸ਼ਨ ਵਿਚ ਆਉਣਾ ਪਏਗਾ ਅਤੇ ਜੋ ਹਿੰਦੁਸਤਾਨ ਦੇ 70 ਕਰੋੜ ਲੋਕਾਂ ਨਾਲ ਵਾਇਦੇ ਕੀਤੇ ਹਨ ਉਨ੍ਹਾਂ ਨੂੰ ਪੂਰਾ ਕਰਨਾ ਪਏਗਾ। (ਘੰਟੀ) ਇਹ ਜੋ ਹੁਣ ਕਦਮ ਚੁੱਕੇ ਗਏ ਹਨ ਇਨ੍ਹਾਂ ਦਾ ਹਿੰਦੁਸਤਾਨ ਭਰ ਦੇ 70 ਕਰੋੜ ਲੋਕਾਂ ਨੇ ਸਵਾਗਤ ਕੀਤਾ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਇਹ ਜਿਹੜੇ ਕਦਮ ਹਿੰਦੁਸਤਾਨ ਵਿਚ ਚੁੱਕੇ ਗਏ ਹਨ ਇਹ ਗੈਰ-ਜ਼ਿੰਮੇਦਾਰਾਨਾ, ਪੁਲੀਟੀਕਲ ਐਕਸਪਲਾਇਟੇਸ਼ਨ ਕਰਨ ਵਾਸਤੇ, ਫਾਸਿਸਟ, ਕਮਿਊਨਲ ਅਤੇ ਜਾਗੀਰਦਾਰੀ, ਜੋ ਕਿ ਰੋਜ਼ ਹੀ ਐਜੀਟੇਸ਼ਨਾਂ ਕਰੀ ਜਾਂਦੇ ਸੀ, ਉਨ੍ਹਾਂ ਨੂੰ ਰੋਕਣ ਵਾਸਤੇ ਅਤੇ ਦੇਸ਼ ਦੀ ਤਰੱਕੀ ਕਰਨ ਵਾਸਤੇ ਚੰਗੇ ਕਦਮ ਚੁੱਕੇ ਗਏ ਹਨ। ਇਸ ਕਰਕੇ ਮੈਂ ਇਸ ਮੋਸ਼ਨ ਦਾ ਸਮਰਥਨ ਕਰਦਾ ਹਾਂ। ਸਰਦਾਰ ਸੁਰਜੀਤ ਸਿੰਘ ਨੇ ਬੜੀਆਂ ਕੰਟ੍ਰਾਡਿਕਟਰੀ ਗੱਲਾਂ ਕੀਤੀਆਂ ਹਨ। (ਵਿਘਨ) (ਘੰਟੀ)

**ਸ੍ਰੀ ਸਪੀਕਰ** : ਇਹਦਾ ਸਰਦਾਰ ਊਮਰਾਓ ਸਿੰਘ ਜੀ ਜਵਾਬ ਦੇ ਲੈਣਗੇ। ਤੁਹਾਨੂੰ ਸ਼ਾਰਟ ਹੀ ਰਹਿਣਾ ਚਾਹੀਦਾ ਹੈ।

**ਸ੍ਰੀ ਪ੍ਰੇਮ ਗੁਪਤਾ** : ਹੋਰ ਰੈਡੀਕਲ ਸਟੈੱਪਸ ਲਾਗੂ ਕਰਕੇ ਜਿਹੜੇ ਇਸ ਵੇਲੇ ਰੁਕਾਵਟ ਪਾਉਂਦੇ ਰਹੇ ਸਨ ਉਨ੍ਹਾਂ ਨੂੰ ਠੀਕ ਢੰਗ ਨਾਲ ਡੀਲ ਕੀਤਾ। ਸਪੀਕਰ ਸਾਹਿਬ, ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਮੋਸ਼ਨ ਦੀ ਸਪੋਰਟ ਕਰਦਾ ਹਾਂ।

**ਸਰਦਾਰ ਰਣਧੀਰ ਸਿੰਘ ਚੀਮਾ** (ਸਰਹੰਦ) : ਸਪੀਕਰ ਸਾਹਿਬ, ਜਿਹੜੀ ਇਹ ਮੋਸ਼ਨ ਲਿਆਂਦੀ ਹੈ, ਇਹ ਮੈਂ ਸਮਝਦਾ ਹਾਂ ਕਿ ਜਿਥੇ ਬਾਹਰ ਐਮਰਜੈਂਸੀ ਲਾਗੂ ਕਰਕੇ ਇਨ੍ਹਾਂ ਨੇ ਇਹ ਕੰਮ ਕੀਤਾ ਹੈ ਅਤੇ ਜਿਸ ਤਰ੍ਹਾਂ ਇਹ ਮੋਸ਼ਨ ਲਿਆ ਕੇ ਬਹੁਤ ਜ਼ਰੂਰੀ ਮਸਲੇ ਹਾਊਸ ਵਿਚ ਨਹੀਂ ਆ ਸਕਦੇ, ਇਸ ਤਰ੍ਹਾਂ ਕਰਨ ਨਾਲ ਆਪੋਜ਼ੀਸ਼ਨ ਦੇ ਮੈਂਬਰਜ਼ ਦਾ ਜੋ ਰੋਲ ਹੈ ਉਹ ਠੀਕ ਢੰਗ ਨਾਲ ਅਦਾ ਨਾ ਕਰ ਸਕਣ, ਮੈਂ ਸਮਝਦਾ ਹਾਂ ਕਿ ਇਹ ਵੀ ਸਾਡੇ ਹੱਕਾਂ ਤੇ ਇਕ ਛਾਪਾ ਹੈ। ਸਪੀਕਰ ਸਾਹਿਬ, ਇਸ ਦੀ ਬੈਕਗਰਾਊਂਡ ਜੋ ਹੈ ਉਸ ਦਾ ਤੁਹਾਨੂੰ ਵੀ ਪਤਾ ਹੈ। (ਵਿਘਨ) ** **

---

**Not recorded as ordered by the Chair.

**ਸ੍ਰੀ ਸਪੀਕਰ** : ਇਹ ਸਬਜੁਡਿਸ ਮੈਟਰ ਹੈ। ਇਹ ਜੋ ਕੁਝ ਵੀ ਹਾਈ ਕੋਰਟ ਅਤੇ ਸੁਪਰੀਮ ਕੋਰਟ ਦੇ ਬਾਰੇ ਕਿਹਾ ਗਿਆ ਹੈ, ਇਹ ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਰਣਧੀਰ ਸਿੰਘ ਚੀਮਾ** : ਸਪੀਕਰ ਸਾਹਿਬ, ਇਸ ਕਾਂਗਰਸ ਪਾਰਟੀ ਦੀ ਆਪਣੀ ਰਿਫ਼ਟ ਨੂੰ ਬਚਾਉਣ ਵਾਸਤੇ ਐਮਰਜੈਂਸੀ ਲਾਗੂ ਕੀਤੀ ਗਈ ਹੈ, ਹੋਰ ਕੋਈ ਕਾਰਣ ਨਹੀਂ ਸੀ। (ਵਿਘਨ) ਸਪੀਕਰ ਸਾਹਿਬ, ਪਾਰਲੀਮੈਂਟ ਦੇ 160 ਮੈਂਬਰ ਐਮਰਜੈਂਸੀ ਲਾਗੂ ਹੋਣ ਕਰਕੇ ਸੈਸ਼ਨ ਵਿਚ ਨਹੀਂ ਆਏ। (ਵਿਘਨ) ਇਸ ਤੇ ਪ੍ਰਾਈਮ ਮਨਿਸਟਰ ਨੂੰ ਅਸਤੀਫਾ ਦੇਣਾ ਚਾਹੀਦਾ ਹੈ। ਉਨ੍ਹਾਂ ਨੇ ਆਪਣੇ ਮੈਂਬਰਾਂ ਨੂੰ ਕਾਬੂ ਵਿਚ ਰੱਖਣ ਲਈ ਐਮਰਜੈਂਸੀ ਲਾਗੂ ਕੀਤੀ ਹੈ ਨਹੀਂ ਤਾਂ ਇਸ ਦੀ ਲੋੜ ਨਹੀਂ ਸੀ। (ਘੰਟੀ) ਆਪੋਜ਼ੀਸ਼ਨ ਦਾ ਕੋਈ ਅਜਿਹਾ ਰੋਲ ਨਹੀਂ ਸੀ ਜਿਸ ਕਰਕੇ ਐਮਰਜੈਂਸੀ ਲਾਉਣ ਦੀ ਲੋੜ ਪੈਂਦੀ। ਇਹ ਜਿਹੜਾ 20 ਨੁਕਾਤੀ ਪ੍ਰੋਗਰਾਮ ਦੇ ਰਹੇ ਹਨ ਇਹ ** **

**ਸ੍ਰੀ ਸਪੀਕਰ** : ਇਹ ਸਬਜੁਡਿਸ ਮੈਟਰ ਹੈ, ਇਸ ਕਰਕੇ it should not be recorded.

**ਸਰਦਾਰ ਰਣਧੀਰ ਸਿੰਘ ਚੀਮਾ** : ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਢੰਗ ਨਾਲ ਇਹ ਸਾਰਾ ਕੀਤਾ ਗਿਆ ਹੈ ਅਤੇ ਹੱਕਾਂ ਤੇ ਛਾਪਾ ਮਾਰਿਆ ਗਿਆ ਹੈ, ਇਸ ਦੀ ਕਾਤਲ ਇੰਦਰਾ ਗਾਂਧੀ ਹੈ। (ਘੰਟੀ) (ਵਿਘਨ) ਇਹ ਡੈਮੋਕਰੇਸੀ ਦੇ ਕਾਤਲ ਹਨ ਜਿਹੜੇ ਇਹ ਇਥੇ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਬੈਠੇ ਹਨ। ਇਹ ਮੋਸ਼ਨ ਇਨ੍ਹਾਂ ਨੂੰ ਵਾਪਿਸ ਲੈਣੀ ਚਾਹੀਦੀ ਹੈ।

(ਇਸ ਸਮੇਂ ਸ੍ਰੀ ਸਪੀਕਰ ਨੇ ਮਾਲ ਅਤੇ ਚੋਣ ਮੰਤਰੀ ਨੂੰ ਬੋਲਣ ਲਈ ਕਿਹਾ।)

**ਸਰਦਾਰ ਗੁਰਦੇਵ ਸਿੰਘ ਬਾਦਲ** (ਫਰੀਦਕੋਟ, ਐਸ. ਸੀ.) : ਪੁਆਇੰਟ ਆਫ਼ ਆਰਡਰ, ਸਰ।

**ਸ੍ਰੀ ਸਪੀਕਰ** : ਕੀ ਤੁਸੀਂ ਬੋਲਣਾ ਹੈ ?

**ਸਰਦਾਰ ਗੁਰਦੇਵ ਸਿੰਘ ਬਾਦਲ** : ਹਾਂ ਜੀ, ਮੈਂ ਬੋਲਣਾ ਹੈ।

ਸਪੀਕਰ ਸਾਹਿਬ, ਇਹ ਜੋ ਮਤਾ ਸਰਦਾਰ ਉਮਰਾਓ ਸਿੰਘ ਨੇ ਲਿਆਂਦਾ ਹੈ, ਇਸ ਵਿਚ ਉਨ੍ਹਾਂ ਨੇ ਦੋ ਤਿੰਨ ਅੱਖਰਾਂ ਵਿਚ ਆਖਿਆ ਸੀ ਕਿ ਇਹ ਹਰੀਜਨਾਂ ਨੂੰ ਉੱਚਾ ਚੁੱਕਣ ਦੀ ਖਾਤਰ ਹੈ। ਸਪੀਕਰ ਸਾਹਿਬ, ਮੈਂ ਸਮਝਦਾ ਸੀ ਕਿ ਸ਼ਾਇਦ ਉਸ ਵਿਚ ਇਹ ਸ਼ਬਦ ਆਉਣਗੇ ਕਿ ਅਸੀਂ ਐਮਰਜੈਂਸੀ ਦੇ ਵਿਚ ਜੋ ਹਰਚੰਦ ਸਿੰਘ ਕਮੇਟੀ ਦੇ ਚੋਰ ਹਨ ਉਨ੍ਹਾਂ ਨੂੰ ਇਥੋਂ ਨਿਕਲਦਿਆਂ ਸਾਰ ਹੀ ਅੰਦਰ ਕਰ ਦਿਆਂਗੇ। ਪਰ ਇਹ ਚੀਜ਼ ਉਨ੍ਹਾਂ ਨੇ ਨਹੀਂ ਕੀਤੀ। ਮੈਂ ਕਹਿੰਦਾ ਹਾਂ ਕਿ ਇਹ ਹਰੀਜਨਾਂ ਨੂੰ ਚੁੱਕਣਗੇ ਕਿਸ ਦੇ ਨਾਲ ? ਕੀ ਇਹ ਹਰੀਜਨਾਂ ਨੂੰ ਉੱਪਰ ਚੁੱਕਣ ਲਈ ਕੋਈ ਨਵਾਂ ਹਵਾਈ ਜਹਾਜ਼ ਬਣਾ ਲਿਆਏ ਹਨ ? 28 ਸਾਲ ਹੋ ਗਏ ਹਨ ਇਨ੍ਹਾਂ ਨੂੰ ਹਰੀਜਨਾਂ ਨੂੰ ਉੱਪਰ ਚੁੱਕਦਿਆਂ ਨੂੰ ਪਰ ਪਤਾ ਨਹੀਂ ਇਹ ਉੱਪਰ ਜਾਕੇ ਕਿਥੇ ਕੁ ਹਰੀਜਨਾਂ ਨੂੰ ਛੱਡਣਗੇ। ਕਿਤੇ ਇਹ ਨਾ ਹੋਵੇ ਕਿ ਕਿਤੇ ਉਥੇ ਜਾਕੇ ਇਨ੍ਹਾਂ ਨੂੰ ਸੁੱਟ ਦੇਣ ਜਿਥੇ ਸਾਡੀ ਜਾਨ ਨਿਕਲ ਜਾਵੇ।

**ਸ੍ਰੀ ਸਪੀਕਰ** : ਬਾਦਲ ਸਾਹਿਬ, ਤੁਸੀਂ ਮੋਸ਼ਨ ਤੇ ਬੋਲੋ।

**ਸਰਦਾਰ ਗੁਰਦੇਵ ਸਿੰਘ ਬਾਦਲ** : ਸ਼ਰੀਫ ਆਦਮੀਆਂ ਨੂੰ ਅੰਦਰ ਦੇਣ ਵਾਸਤੇ ਅਤੇ ਲੋਕਾਂ ਦੀਆਂ ਜੇਬਾਂ ਕੱਟਣ ਵਾਸਤੇ ਇਹ ਸਭ ਕੁਝ ਕੀਤਾ ਗਿਆ ਹੈ। ਇਹ ਜਾਣ ਬੁੱਝ ਕੇ ਕੀਤਾ ਗਿਆ

**Not recorded as ordered by the Chair.

ਹੈ। ਨਾ ਤਾਂ ਮੁਗਲਾਂ ਦੇ ਰਾਜ ਵਿਚ ਇਸ ਤਰ੍ਹਾਂ ਦਾ ਕੰਮ ਹੋਇਆ ਹੈ ਅਤੇ ਨਾ ਹੀ ਅੰਗਰੇਜ਼ਾਂ ਦੇ ਰਾਜ ਵਿਚ ਇਸ ਤਰ੍ਹਾਂ ਹੋਇਆ ਹੈ। ਹੁਣੇ ਹੁਣੇ ਤਾਂ ਇਹ ਸ਼ਹੀਦ ਭਗਤ ਸਿੰਘ ਦੀਆਂ ਘੋੜੀਆਂ ਗਾਉਂਦੇ ਸੀ। ਭਗਤ ਸਿੰਘ ਇਹਨਾਂ ਵਾਂਗਰ ਨਹੀਂ ਸੀ ਕਹਿੰਦਾ। ਉਹ ਤਾਂ ਕਹਿੰਦਾ ਸੀ ਕਿ ਮੇਰਾ ਹਿੰਦੁਸਤਾਨ ਆਜ਼ਾਦ ਹੋ ਜਾਵੇ ਅਤੇ ਮੇਰੇ ਗਲੇ ਵਿਚ ਫਾਂਸੀ ਆ ਜਾਵੇ। ਪਰ ਭਗਤ ਸਿੰਘ ਦਾ ਇਹ ਨਹੀਂ ਸੀ ਕਹਿਣਾ ਕਿ ਜੈ ਪ੍ਰਕਾਸ਼ ਨਰਾਇਣ ਨੂੰ ਅੰਦਰ ਕਰ ਦਿੱਤਾ ਜਾਵੇ ਅਤੇ ਮੇਰੇ ਗਲ ਵਿਚ ਰੱਸੀ ਪਾ ਦਿਓ। (ਵਿਘਨ) ਭਗਤ ਸਿੰਘ ਦੀ ਮਾਂ ਨੇ ਉਸਨੂੰ ਲੋਰੀਆਂ ਇਸ ਵਾਸਤੇ ਨਹੀਂ ਸਨ ਦਿੱਤੀਆਂ। (ਘੰਟੀ) ਹੁਣੇ ਹੁਣੇ ਤਾਂ ਤੁਸੀਂ ਭਗਤ ਸਿੰਘ ਦੀਆਂ ਘੋੜੀਆਂ ਗਾਉਂਦੇ ਸੀ ਪਰ ਹੁਣ ਇਸ ਤਰ੍ਹਾਂ ਦੀਆਂ ਗੱਲਾਂ ਕਰ ਰਹੇ ਹੋ। ਜਿਥੇ 70-75 ਸਾਲਾਂ ਦੇ ਬੁਢਿਆਂ ਨੂੰ ਅੰਦਰ ਕੀਤਾ ਜਾਣਾ ਅਤੇ ਉਨ੍ਹਾਂ ਲਈ ਉਥੇ ਖਾਣ ਪੀਣ ਦਾ ਪ੍ਰਬੰਧ ਨਾ ਹੋਵੇ, ਇਸ ਤਰ੍ਹਾਂ ਕਰਨਾ...

**ਸ੍ਰੀ ਸਪੀਕਰ** : ਤੁਸੀਂ ਰੈਲੇਵੈਂਟ ਰਹੋ।

**ਸਰਦਾਰ ਗੁਰਦੇਵ ਸਿੰਘ ਬਾਦਲ** : ਇਹ ਹਰੀਜਨਾਂ ਨਾਲ ਬੜੀ ਭਾਰੀ ** ਹੈ।

**ਸ੍ਰੀ ਸਪੀਕਰ** : ** ਲਫ਼ਜ਼ ਅਨਪਾਰਲੀਮੈਂਟਰੀ ਹੈ, ਇਸ ਲਈ ਇਹ ਐਕਸਪੰਜ ਕਰ ਦਿੱਤਾ ਜਾਵੇ।

**ਸਰਦਾਰ ਗੁਰਦੇਵ ਸਿੰਘ ਬਾਦਲ** : ** ** (ਘੰਟੀ)

**Mr. Speaker** : Please be seated.

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ, ਮੈਨੂੰ ਹਰੀਜਨਾਂ ਦੀ ਗੱਲ ਕਰਨ ਦਿਓ। ਮੇਰੇ ਹਾਲਾਂ ਕੁਝ ਮਿੰਟ ਰਹਿੰਦੇ ਹਨ।

**ਮਾਸਟਰ ਚੰਦ ਸਿੰਘ (ਸ਼ੇਰਪੁਰ, ਐਸ. ਸੀ.))** : ਸਪੀਕਰ ਸਾਹਿਬ, ਇਹ ਜਿਹੜਾ ਮਤਾ ਸਰਦਾਰ ਉਮਰਾਓ ਸਿੰਘ ਨੇ ਇਸ ਹਾਊਸ ਵਿਚ ਲਿਆਂਦਾ ਹੈ, ਜਿਸ ਦੇ ਰਾਹੀਂ ਪ੍ਰਸ਼ਨ ਕਰਨ ਦਾ ਸਮਾਂ ਅਤੇ ਕਾਲ ਅਟੈਨਸ਼ਨ ਮੋਸ਼ਨਜ਼ ਦਾ ਸਮਾਂ ਕੱਢ ਦਿੱਤਾ ਗਿਆ ਹੈ, ਮੈਂ ਅਜਿਹੇ ਮਤੇ ਦੀ ਵਿਰੋਧਤਾ ਕਰਦਾ ਹਾਂ। ਜਿਹੜੀ ਆਪੋਜੀਸ਼ਨ ਹੁੰਦੀ ਹੈ ਇਹ ਇਕ ਤਰ੍ਹਾਂ ਦੀ ਸਰਕਾਰ ਨੂੰ ਚਲਾਉਣ ਵਾਲੀ ਹੁੰਦੀ ਹੈ। ਲੋਕਾਂ ਦੇ ਮਸਲੇ ਇਥੇ ਰੱਖਣੇ ਹੁੰਦੇ ਹਨ ਅਤੇ ਅਜਿਹੇ ਮਸਲੇ ਪ੍ਰਸ਼ਨਾਂ ਦੁਆਰਾ ਅਤੇ ਜਾਂ ਧਿਆਨ ਦਿਵਾਊ ਨੋਟਿਸਾਂ ਰਾਹੀਂ ਹੀ ਇਥੇ ਉਠਾਏ ਜਾ ਸਕਦੇ ਹਨ ਅਤੇ ਆਪੋਜੀਸ਼ਨ ਵੱਲੋਂ ਹੁੰਦਾ ਵੀ ਇਹੀ ਹੈ ਅਤੇ ਜੇ ਇਹ ਹੀ ਸਾਰਾ ਸਮਾਂ ਕੱਢ ਦਿਤਾ ਜਾਵੇ ਤਾਂ ਫਿਰ ਆਪੋਜੀਸ਼ਨ ਦਾ ਕੋਈ ਮਤਲਬ ਨਹੀਂ ਰਹਿ ਜਾਂਦਾ। ਇਸ ਲਈ ਇਹ ਜਿਹੜਾ ਐਮਰਜੈਂਸੀ ਦੇ ਨਾਮ ਥੱਲੇ ਕੀਤਾ ਗਿਆ ਹੈ, ਇਹ ਗਲਤ ਗੱਲ ਹੈ। ਇਹ ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ। ਪ੍ਰਸ਼ਨ ਉੱਤਰ ਦਾ ਸਮਾਂ ਅਤੇ ਕਾਲ ਅਟੈਨਸ਼ਨ ਮੋਸ਼ਨਜ਼ ਦਾ ਸਮਾਂ ਜ਼ਰੂਰ ਹੋਣਾ ਚਾਹੀਦਾ ਹੈ। ਮੈਂ ਇਸ ਮਤੇ ਦੀ ਵਿਰੋਧਤਾ ਕਰਦਾ ਹਾਂ ਕਿਉਂਕਿ ਇਹ ਕਹਿੰਦੇ ਹਨ ਕਿ ਅਸੀਂ ਗਰੀਬੀ ਖਤਮ ਕਰਨੀ ਹੈ ਪਰ ਕੀ ਇਨ੍ਹਾਂ ਨੂੰ ਪਤਾ ਹੈ ਕਿ 100 ਵਿਚੋਂ 70 ਲੋਕ ਅਜਿਹੇ ਹਨ ਜਿਹੜੇ ਕਿ ਬਹੁਤ ਜ਼ਿਆਦਾ ਗਰੀਬ ਹਨ। ਪਤਾ ਨਹੀਂ ਇਹ ਗਰੀਬਾਂ ਨੂੰ ਕਿਸ ਤਰ੍ਹਾਂ ਚੁੱਕਣਗੇ। (ਘੰਟੀ) ਪਤਾ ਨਹੀਂ ਇਹ ਗਰੀਬਾਂ ਨੂੰ ਜੜ੍ਹਾਂ ਤੋਂ ਹੀ ਚੁੱਕ ਦੇਣਗੇ। ਇਸ ਲਈ ਮੈਂ ਇਸ ਮਤੇ ਦੀ ਵਿਰੋਧਤਾ ਕਰਦਾ ਹਾਂ। ਜਿਹੜੇ ਅਹਿਮ ਮਸਲੇ ਹਨ ਉਨ੍ਹਾਂ ਤੇ ਵਿਚਾਰ ਕਰਨਾ ਚਾਹੀਦਾ ਹੈ।

---

**Expunged as ordered by the Chair.

**ਸਰਦਾਰ ਧੰਨਾ ਸਿੰਘ ਗੁਲਸ਼ਨ (ਨਥਾਨਾ, ਐਸ. ਸੀ.)**: ਸਪੀਕਰ ਸਾਹਿਬ, ਮੈਂ ਤੁਹਾਡੀ ਆਗਿਆ ਨਾਲ, ਜੋ ਹਾਊਸ ਵਿਚ ਸਰਦਾਰ ਉਮਰਾਓ ਸਿੰਘ ਨੇ ਮਤਾ ਲਿਆਂਦਾ ਹੈ ਕਿ ਸਰਕਾਰੀ ਕੰਮ ਤੋਂ ਬਗੈਰ ਬਾਕੀ ਦਾ ਸਾਰਾ ਜਿਹੜਾ ਵੀ ਕੰਮ ਹੈ ਉਸਨੂੰ ਵਿਚੋਂ ਖਤਮ ਕਰ ਦਿੱਤਾ ਜਾਵੇ, ਮਸਲਨ ਸਵਾਲ-ਜਵਾਬ ਦਾ ਜਿਹੜਾ ਸਮਾਂ ਹੈ ਅਤੇ ਧਿਆਨ ਦਿਵਾਊ ਮਤਿਆਂ ਦਾ ਸਮਾਂ ਇਹ ਬੜਾ ਜ਼ਰੂਰੀ ਹੁੰਦਾ ਹੈ ਸੋ ਇਸ ਕਿਸਮ ਦਾ ਜਿਹੜਾ ਮਤਾ ਲਿਆਂਦਾ ਗਿਆ ਹੈ ਮੈਂ ਉਸ ਦੀ ਵਿਰੋਧਤਾ ਕਰਦਾ ਹਾਂ। ਅੱਜ ਹੋ ਕੀ ਰਿਹਾ ਹੈ ? ਜਿਸ ਤਰ੍ਹਾਂ ਜਲੂਸ ਨਿਕਲਿਆ ਦਿੱਲੀ ਵਿਚ ਪਰ ਹੁਣੇ ਹੁਣੇ ਕੁਝ ਸੱਜਣਾਂ ਨੇ ਕਿਹਾ ਕਿ ਐਮਰਜੈਂਸੀ ਦਾ ਬੜਾ ਭਾਰੀ ਸਵਾਗਤ ਹੋਇਆ ਹੈ ਅਤੇ ਸਾਰੇ ਦੇਸ਼ ਦੇ ਲੋਕਾਂ ਨੇ ਪ੍ਰਧਾਨ ਮੰਤਰੀ ਅਤੇ ਰਾਸ਼ਟਰਪਤੀ ਨੂੰ ਸ਼ਾਬਾਸ਼ ਦਿੱਤੀ ਹੈ। ਲੇਕਿਨ ਵੇਖਣਾ ਇਹ ਪਵੇਗਾ ਕਿ ਜੇ ਸਾਰਾ ਦੇਸ਼ ਐਮਰਜੈਂਸੀ ਲਾਗੂ ਹੋਣ ਤੋਂ ਖੁਸ਼ ਹੈ ਤਾਂ ਫਿਰ ਨਾਰਾਜ਼ ਕੌਣ ਸੀ। ਜੇ ਸਾਰਾ ਦੇਸ਼ ਪ੍ਰਧਾਨ ਮੰਤਰੀ ਦੇ ਪਿੱਛੇ ਸੀ ਤਾਂ ਫਿਰ ਐਮਰਜੈਂਸੀ ਲਾਗੂ ਕਰਨ ਦੀ ਲੋੜ ਕਿਉਂ ਸੀ ? ਸਰਦਾਰ ਉਮਰਾਓ ਸਿੰਘ ਨੇ ਇਹ ਗਲ ਕਹੀ ਕਿ ਜਿਹੜਾ 20 ਨੁਕਾਤੀ ਪ੍ਰੋਗਰਾਮ ਹੈ ਇਸ ਨੂੰ ਚਲਾਉਣ ਵਾਸਤੇ ਐਮਰਜੈਂਸੀ ਜ਼ਰੂਰੀ ਸੀ ਅਤੇ ਕਿਹਾ ਕਿ ਮੈਂ ਸਮਝਦਾ ਹਾਂ ਕਿ 20 ਨੁਕਾਤੀ ਪ੍ਰੋਗਰਾਮ ਦੇਸ਼ ਦੇ ਹਿਤ ਵਿਚ ਹੈ ਅਤੇ ਹਰ ਪਾਰਟੀ ਨੂੰ ਅਤੇ ਹਰ ਹਿੰਦੁਸਤਾਨੀ ਨੂੰ ਇਸ ਨੂੰ ਲਾਗੂ ਕਰਨ ਵਾਸਤੇ ਇਸਨੂੰ ਨੇਪਰੇ ਚਾੜ੍ਹਨ ਵਾਸਤੇ ਯਤਨ ਕਰਨਾ ਚਾਹੀਦਾ ਹੈ ਕਿਉਂਕਿ ਉਨ੍ਹਾਂ ਦਾ ਫਰਜ਼ ਬਣਦਾ ਹੈ ਕਿ ਇਸ ਪ੍ਰੋਗਰਾਮ ਨੂੰ ਸਿਰੇ ਚਾੜ੍ਹਿਆ ਜਾਵੇ। ਲੇਕਿਨ, ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਦਾ ਹਾਂ ਕਿ ਪਿਛੇ ਜਿਹੇ ਤੁਹਾਨੂੰ ਪਤਾ ਹੈ ਕਿ ਹਾਊਸ ਵਿਚ ਸ਼ਹਿਰੀ ਜਾਇਦਾਦ ਤੇ ਸੀਲਿੰਗ ਲਾਉਣ ਬਾਰੇ ਬਿੱਲ ਪੇਸ਼ ਕੀਤਾ ਗਿਆ ਸੀ ਅਤੇ ਉਹ ਪਾਸ ਵੀ ਹੋਇਆ ਸੀ ਅਤੇ ਫਿਰ ਸੈਂਟਰ ਨੂੰ ਸਿਫਾਰਿਸ਼ ਵੀ ਕੀਤੀ ਗਈ ਲੇਕਿਨ ਉਸਦਾ ਕੁਝ ਨਹੀਂ ਬਣਿਆ। ਅਗਰ ਕਾਲ ਅਟੈਂਨਸ਼ਨ ਮੋਸ਼ਨ ਦਿੰਦੇ ਹਾਂ ਤਾਂ ਉਹ ਆ ਨਹੀਂ ਸਕਦੀ। (ਵਿਘਨ) ਸਪੀਕਰ ਸਾਹਿਬ, ਤੁਹਾਡੀ ਹਾਜ਼ਰੀ ਵਿਚ ਇਥੇ ਹਾਊਸ ਵਿਚ ਸਾਢੇ 17 ਏਕੜ ਦੀ ਜ਼ਮੀਨ ਤੋਂ ਉੱਪਰ ਤੇ ਸੀਲਿੰਗ ਦਾ ਬਿਲ ਆਇਆ, ਉਹ ਪੇਸ਼ ਕੀਤਾ ਗਿਆ ਅਤੇ ਪਾਸ ਵੀ ਹੋਇਆ ਲੇਕਿਨ ਤੁਹਾਨੂੰ ਪਤਾ ਹੈ ਕਿ ਕਿਸ ਤਰ੍ਹਾਂ ਕੁੱਤਿਆਂ ਅਤੇ ਬਿਲਿਆਂ ਦੇ ਨਾਮ ਤੇ ਲੋਕਾਂ ਨੇ ਜ਼ਮੀਨਾਂ ਲਵਾਈਆਂ। ਹਰਚੰਦ ਸਿੰਘ ਕਮੇਟੀ ਨੇ ਰਿਪੋਰਟ ਕੀਤੀ ਅਤੇ ਲੱਖਾਂ ਰੁਪਏ ਉਸ ਕਮੇਟੀ ਤੇ ਖਰਚ ਆਇਆ ਪਰ ਹੁਣ ਤੱਕ ਉਸ ਵਿਚੋਂ ਇਕ ਏਕੜ ਜ਼ਮੀਨ ਨਹੀਂ ਨਿਕਲੀ। (ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਮੈਂ ਕਹਾਂਗਾ ਕਿ ਇਹ ਜਿਹੜਾ 20 ਨੁਕਾਤੀ ਪ੍ਰੋਗਰਾਮ ਹੈ, ਸੈਂਟਰ ਨੇ ਕਿਹਾ ਹੈ ਕਿ ਸ਼ਹਿਰੀ ਜਾਇਦਾਦ ਤੇ ਸੀਲਿੰਗ ਕਰਨੀ ਹੈ ਅਤੇ ਜ਼ਮੀਨੀ ਸੁਧਾਰ ਬਿਲ ਤੇ ਅਮਲ ਕਰਨਾ ਹੈ ਜ਼ਮੀਨ ਦੇ ਵਿਚ ਸੁਧਾਰ ਦਾ ਜਿਹੜਾ ਬਿਲ ਹੈ ਇਸ ਤੇ ਅਮਲ ਕਰਵਾਉਣਾ ਹੈ। ਮੈਂ ਕਹਾਂਗਾ ਕਿ ਜੇ ਸੱਚਮੁੱਚ ਸਰਕਾਰ ਇਹ ਚਾਹੁੰਦੀ ਹੈ ਤਾਂ ਇਹ ਵਜ਼ੀਰ ਜਿਹੜੇ ਸਾਡੇ ਸਾਹਮਣੇ ਬੈਠੇ ਹਨ ਇਹ 61-61 ਹਜ਼ਾਰ ਰੁਪਿਆ ਇਕ ਇਕ ਮਹੀਨੇ ਦਾ ਮਕਾਨਾਂ ਦਾ ਕਰਾਇਆ ਲੈਂਦੇ ਹਨ। ਇਹ ਸਭ ਤੋਂ ਪਹਿਲਾਂ ਆਪ ਦਲੇਰੀ ਕਰਨ ਅਤੇ ਕਹਿਣ ਕਿ ਜਿਹੜੀ ਸਾਡੀ ਵਾਧੂ ਜ਼ਮੀਨ ਹੈ ਉਹ ਛੱਡੀ, ਜਿਹੜੀ ਸਾਡੀ ਜਾਇਦਾਦ ਹੈ ਉਹ ਅਸੀਂ ਛੱਡੀ। ਮੈਂ ਸਮਝਦਾ ਹਾਂ ਕਿ ਇਹ ਐਮਰਜੈਂਸੀ ਦੀ ਆੜ ਹੇਠ ਹਰੀਜਨਾਂ ਦੀ ਆਰਥਕ ਦਸ਼ਾ ਨੂੰ ਸੁਧਾਰਨ ਦੀ ਬਜਾਏ ਹੋਰ ਖਰਾਬ ਕਰ ਰਹੇ ਹਨ। ਹਰੀਜਨਾਂ ਨੂੰ ਜ਼ਮੀਨਾਂ ਦੇਣ ਦੇ ਇਨ੍ਹਾਂ ਬਹੁਤ ਵਾਇਦੇ ਕੀਤੇ ਹਨ ਜਦ ਕਿ ਦਿਤੀ ਕੋਈ ਜ਼ਮੀਨ ਵੀ ਨਹੀਂ। ਅੱਜ ਤੁਸੀਂ, ਸਪੀਕਰ ਸਾਹਿਬ, ਦੇਖੋ ਕਿ ਰਾਵੀ ਦੇ ਹੜ੍ਹ ਥੱਲੇ ਅੰਮ੍ਰਿਤਸਰ ਅਤੇ ਗੁਰਦਾਸਪੁਰ ਦੇ ਜ਼ਿਲ੍ਹੇ ਦੇ ਗਰੀਬ ਕਿਸਾਨ, ਗਰੀਬ ਹਰੀਜਨ ਅਤੇ ਹਰ ਇਕ ਗਰੀਬ ਆਦਮੀ ਨੂੰ ਨੁਕਸਾਨ ਹੋਇਆ ਹੈ ਅਤੇ ਉਹ ਤਬਾਹ ਹੋਇਆ ਹੈ। ਉਸਦੇ ਲਈ ਮੈਂਬਰ ਸਾਹਿਬਾਨ ਕੋਈ ਧਿਆਨ ਦਿਵਾਊ ਮਤਾ ਦਿੰਦੇ, ਕੋਈ ਮੈਂਬਰ ਸਾਹਿਬਾਨ ਸਵਾਲ ਕਰਦੇ ਅਤੇ ਉਨ੍ਹਾਂ ਦੇ ਵਸਾਉਣ ਲਈ ਸਰਕਾਰ ਕੋਈ ਗਲ ਕਰਦੀ। ਲੇਕਿਨ ਇਥੇ ਇਹ ਕਿਹਾ ਗਿਆ ਹੈ ਕਿ ਕੋਈ ਗੱਲ ਨਾ ਕਰੋ। ਚੰਗੀ ਗੱਲ ਇਹ ਹੈ ਕਿ ਐਮਰਜੈਂਸੀ ਦੀ ਆੜ ਵਿਚ

ਆਪੋਜੀਸ਼ਨ ਦੇ ਮੂੰਹ ਤੇ ਪੱਟੀਆਂ ਬੰਨ੍ਹ ਦਿੰਦੇ ਕਿਉਂਕਿ ਅਖਬਾਰਾਂ ਦਾ ਗਲਾ ਤਾਂ ਅਗੇ ਹੀ ਇਨ੍ਹਾਂ ਨੇ ਘੁੱਟਿਆ ਹੋਇਆ ਹੈ। ਪਰੈਸ ਦਾ ਗਲਾ ਤਾਂ ਅਗੇ ਹੀ ਇਨ੍ਹਾਂ ਨੇ ਘੁਟਿਆ ਹੋਇਆ ਹੈ। ਇਹ ਆਪੋਜੀਸ਼ਨ ਨੂੰ ਬੋਲਣ ਹੀ ਨਹੀਂ ਦਿੰਦੇ। ਡਾਂਗ ਸਾਹਿਬ ਵੀ ਇਨ੍ਹਾਂ ਦੇ ਸਾਥੀ ਹਨ ਅਤੇ ਇਹ ਵੀ ਇਨ੍ਹਾਂ ਦੇ ਨਾਲ ਰਲ ਕੇ ਡਰਾਮੇ ਕਰ ਰਹੇ ਹਨ। (ਵਿਘਨ) ਅੰਗਰੇਜ਼ਾਂ ਦੇ ਰਾਜ ਵੇਲੇ ਜਲ੍ਹਿਆਂ ਵਾਲੇ ਬਾਗ ਵਿਚ ਗੋਲੀ ਚਲੀ ਸੀ ਫਿਰ ਵੀ ਅਖਬਾਰਾਂ ਵਿਚ ਖਬਰ ਛਪੀ ਸੀ। ਸਰਦਾਰ ਭਗਤ ਸਿੰਘ ਵਰਗਿਆਂ ਸੂਰਮਿਆਂ ਨੇ ਸ਼ਹੀਦੀਆਂ ਦਿਤੀਆਂ, ਕੁਰਬਾਨੀਆਂ ਦਿਤੀਆਂ ਸਨ ਅਤੇ ਉਨ੍ਹਾਂ ਨੇ ਜੋ ਗੱਲਾਂ ਕੀਤੀਆਂ ਸਨ ਉਸ ਵੇਲੇ ਉਹ ਵੀ ਅਖਬਾਰਾਂ ਵਿਚ ਆਉਂਦੀਆਂ ਰਹੀਆਂ ਸਨ ਲੇਕਿਨ ਇਥੇ ਜੋ ਅਸੀਂ ਬੋਲਦੇ ਹਾਂ ਉਹ ਸੈਂਸਰ ਕੀਤਾ ਜਾਵੇਗਾ। ਇਥੇ ਜੋ ਜੋ ਵੀ ਕੋਈ ਕਹੇਗਾ ਉਸ ਦੀ ਕੀਤੀ ਸਾਰੀ ਗੱਲ ਸੈਂਸਰ ਹੋ ਕੇ ਜਾਵੇਗੀ। ਜੇ ਕੋਈ ਚੰਗੀਆਂ ਚੰਗੀਆਂ ਗੱਲਾਂ ਕਹੇ ਕਿ ਸਰਕਾਰ ਨੇ ਬੜਾ ਚੰਗਾ ਕੰਮ ਕੀਤਾ ਹੈ ਉਹ ਅਖਬਾਰਾਂ ਵਿਚ ਆ ਜਾਵੇਗਾ ਪਰ ਜਿਹੜਾ ਇਹ ਕਹੇਗਾ ਕਿ ਲੋਕ ਭੁੱਖੇ ਮਰਦੇ ਹਨ, ਐਮਰਜੈਂਸੀ ਵਿਚ ਗਰੀਬ ਹੋਰ ਗਰੀਬ ਹੋ ਰਹੇ ਹਨ ਤਾਂ ਉਸਦੀ ਇਕ ਗੱਲ ਵੀ ਅਖਬਾਰ ਵਿਚ ਨਹੀਂ ਆਉਂਦੀ। ਇਸ ਵੇਲੇ ਸਰਮਾਇਆਦਾਰ ਹੋਰ ਸਰਮਾਇਦਾਰ ਹੋ ਰਿਹਾ ਹੈ। ਜਿਥੇ ਉਹ ਅਗੇ ਇਕ ਕਿਲੋ ਅਫ਼ੀਮ ਰੱਖਦੇ ਸੀ ਉਥੇ ਐਮਰ-ਜੈਂਸੀ ਦੀ ਆੜ ਵਿਚ ਉਸਨੂੰ ਖੁਲ੍ਹ ਮਿਲ ਗਈ ਹੈ ਅਤੇ ਕਿਲੋ ਦੀ ਥਾਂ ਤੇ ਕੁਇੰਟਲ ਰਖ ਰਹੇ ਹਨ। ਕਿਉਂਕਿ ਹੁਣ ਕਿਸੇ ਨੇ ਬੋਲਣਾ ਨਹੀਂ। ਆਪੋਜ਼ੀਸ਼ਨ ਨੇ ਕਹਿਣਾ ਕੁਝ ਨਹੀਂ। ਹੁਣ ਇਹ ਸਾਰੀਆਂ ਗੱਲਾਂ ਇਸ ਤਰ੍ਹਾਂ ਦੀਆਂ ਐਮਰਜੈਂਸੀ ਦੀ ਆੜ ਵਿਚ ਕਰਨਗੇ। ਰੂਲਿੰਗ ਪਾਰਟੀ ਦੇ ਮੈਂਬਰ ਜਿਹੜੇ ਹਨ, ਵਜ਼ੀਰ ਜਿਹੜੇ ਹਨ ਉਹ ਕਰੋੜਾਂਪਤੀ ਬਣਦੇ ਜਾ ਰਹੇ ਹਨ। (ਆਪੋਜੀਸ਼ਨ ਵਲੋਂ ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਜੇ ਕਿਸੇ ਗਰੀਬ ਨੇ ਕੁਝ ਕਹਿ ਦਿੱਤਾ ਤਾਂ ਇਹ ਕਹਿਣਗੇ ਕਿ ਇਸ ਕੋਲ ਵਾਧੂ ਜ਼ਮੀਨ ਹੈ ਤਿੰਨ ਏਕੜ ਜਾਂ ਦੋ ਏਕੜ, ਇਹ ਇਸ ਤੋਂ ਲੈ ਲਓ। ਜਿਹੜੇ ਇਸ ਕਾਂਗਰਸ ਪਾਰਟੀ ਦੇ 2-2 ਸਾਲ ਤੋਂ ਮੈਂਬਰ ਬਣ ਕੇ ਆਏ ਹਨ ਅੱਜ ਉਹ ਕਰੋੜਪਤੀ ਹੋ ਗਏ ਹਨ। ਮੈਂ 25 ਸਾਲ ਤੋਂ ਮੈਂਬਰ ਚਲਿਆ ਆ ਰਿਹਾ ਹਾਂ, ਮੇਰੇ ਕੋਲ ਆਪਣਾ ਸਾਈਕਲ ਵੀ ਨਹੀਂ ਹੈ। ਇਨ੍ਹਾਂ ਦੀ ਜੇ ਇਨਕੁਆਇਰੀ ਕਰਵਾਈ ਜਾਵੇ ਤਾਂ ਪਤਾ ਲੱਗੇਗਾ। (ਵਿਘਨ) (ਘੰਟੀ) ਜਿਨ੍ਹਾਂ ਵਜ਼ੀਰਾਂ ਕੋਲ ਵਾਧੂ ਜ਼ਮੀਨ ਕੁੱਤਿਆਂ ਬਿਲਿਆਂ ਦੇ ਨਾਮ ਤੇ ਬੇਨਾਮ ਕੀਤੀ ਹੋਈ ਹੈ ਉਹ ਜ਼ਮੀਨ ਪਹਿਲਾਂ ਛੱਡਣ ਅਤੇ ਉਹਨਾਂ ਕੋਲੋਂ ਜੋ ਜਾਇਦਾਦਾਂ ਹਨ ਉਹ 20 ਨੁਕਾਤੀ ਪ੍ਰੋਗਰਾਮ ਨੂੰ ਨੇਪਰੇ ਚਾੜ੍ਹਨ ਵਾਸਤੇ ਛੱਡਣ ਦੀ ਪਹਿਲ ਕਰਨ। ਇਤਨਾ ਕਹਿ ਕੇ, ਸਪੀਕਰ ਸਾਹਿਬ, ਮੈਂ ਇਸ ਮਤੇ ਦੀ ਵਿਰੋਧਤਾ ਕਰਦਾ ਹਾਂ।

**ਭਗਤ ਗੁਰਾਂ ਦਾਸ ਹੰਸ** (ਸ਼ਾਮ ਚੌਰਾਸੀ, ਐਸ. ਸੀ.) : ਮਾਨਯੋਗ ਸਪੀਕਰ ਸਾਹਿਬ, ਇਹ ਜਿਹੜਾ ਮਤਾ ਇਸ ਹਾਊਸ ਵਿਚ ਪੇਸ਼ ਹੋਇਆ ਹੈ, ਮਨਿਸਟਰ ਸਾਹਿਬ ਨੇ ਜੋ ਮਤਾ ਪੇਸ਼ ਕੀਤਾ ਹੈ ਮੈਂ ਇਸ ਦੇ ਹੱਕ ਵਿਚ ਹਾਂ। ਹਾਊਸ ਵਿਚ ਕੁਝ ਮੇਰੇ ਦੋਸਤ ਇਸਦੇ ਵਿਰੋਧ ਵਿਚ ਬੋਲੇ ਹਨ। ਹੁਣੇ ਹੀ ਮੇਰੇ ਇਕ ਬਜ਼ੁਰਗ ਮੈਂਬਰ ਸਾਹਿਬ ਨੇ ਦਸਿਆ ਹੈ ਕਿ ਇਸ ਕਾਂਗਰਸ ਦੀ ਸਰਕਾਰ ਨੇ ਹਰੀਜਨਾਂ ਦੇ ਵਾਸਤੇ ਕੁਝ ਨਹੀਂ ਕੀਤਾ। ਐਮਰਜੇਂਸੀ ਉਨ੍ਹਾਂ ਲੋਕਾਂ ਵਾਸਤੇ ਨੁਕਸਾਨ ਦੇਹ ਹੈ। ਮੈਂ ਇਹ ਕਹਿੰਦਾ ਹਾਂ ਕਿ ਇਸ ਦੇਸ਼ ਵਿਚ ਅਗਰ ਮੌਕੇ ਸਿਰ ਐਮਰਜੈਂਸੀ ਨਾ ਲਗਦੀ ਤਾਂ ਹਰੀਜਨਾਂ ਦੀ ਹਾਲਤ ਬਹੁਤ ਖਰਾਬ ਹੋ ਜਾਂਦੀ। (ਵਿਘਨ)

**Mr. Speaker** : Order please. Don't interrupt please.

**ਭਗਤ ਗੁਰਾਂ ਦਾਸ ਹੰਸ** : ਮੈਂ ਵੀ 6 ਇਲੈਕਸ਼ਨ ਲੜੇ ਹਨ। ਮੈਨੂੰ ਉਨ੍ਹਾਂ ਮੈਂਬਰਾਂ ਦੇ ਨਾਲ ਬੈਠਣ ਦਾ ਮੌਕਾ ਮਿਲਿਆ ਹੈ।

**ਸਰਦਾਰ ਗੁਰਦੇਵ ਸਿੰਘ ਬਾਦਲ :** ** ** **)

**ਸ੍ਰੀ ਸਪੀਕਰ :** ਜੋ ਕੁਝ ਵੀ ਆਨਰੇਬਲ ਮੈਂਬਰ ਬਗੈਰ ਪਰਮਿਸ਼ਨ ਬੋਲ ਰਹੇ ਹਨ that should not be recorded.

**ਭਗਤ ਗੁਰਾਂ ਦਾਸ ਹੰਸ :** ਮੈਂ ਹਰੀਜਨਾਂ ਦੇ ਬੱਚਿਆਂ ਦੀ ਤਾਲੀਮ ਬਾਰੇ ਆਪਨੂੰ ਦਸਦਾ ਹਾਂ। ਮੈਂ ਆਪਨੂੰ ਹੁਸ਼ਿਆਰਪੁਰ ਕਾਲਜ ਦੀ ਗੱਲ ਦੱਸਣੀ ਚਾਹੁੰਦਾ ਹਾਂ। ਮੈਂ ਉਸ ਕਾਲਜ ਵਿਚ ਪੁੱਛਿਆ ਕਿ ਇਸ ਕਾਲਜ ਵਿਚ ਕਿੰਨੇ ਹਰੀਜਨ ਬੱਚੇ ਪੜ੍ਹਦੇ ਹਨ ਤਾਂ ਮੈਨੂੰ ਦੱਸਿਆ ਗਿਆ ਕਿ ਇਸ ਕਾਲਜ ਵਿਚ 700 ਹਰੀਜਨ ਬੱਚੇ ਪੜ੍ਹ ਰਹੇ ਹਨ। (ਸਰਕਾਰੀ ਬੈਂਚਾਂ ਵਲੋਂ ਥੰਪਿੰਗ) ਮੈਂ ਬਤੌਰ ਹਰੀਜਨ ਮੈਂਬਰ ਜਦੋਂ, ਸਪੀਕਰ ਸਾਹਿਬ, ਆਪੋਜ਼ੀਸ਼ਨ ਵਿਚ ਸੀ ਤਾਂ ਮੈਨੂੰ ਪਤਾ ਹੈ ਕਿ ਇਨ੍ਹਾਂ ਨੇ (ਆਪੋਜ਼ੀਸ਼ਨ ਵਲ ਇਸ਼ਾਰਾ ਕਰਦੇ ਹੋਏ) ਉਸ ਵੇਲੇ ਹਰੀਜਨਾਂ ਦੇ ਬੱਚਿਆਂ ਤੋਂ ਫੀਸਾਂ ਲਈਆਂ। (ਸਰਦਾਰ ਗੁਰਦੇਵ ਸਿੰਘ ਬਾਦਲ ਜੀ ਵਲੋਂ ਵਿਘਨ)

**Mr. Speaker :** (*Addressing Sardar Gurdev Singh Badal*) I will name you. You are obstructing the proceedings of the House.

**ਭਗਤ ਗੁਰਾਂ ਦਾਸ ਹੰਸ :** ਸਪੀਕਰ ਸਾਹਿਬ, ਉਸ ਵੇਲੇ ਇਨ੍ਹਾਂ ਨੇ ਹਰੀਜਨਾਂ ਦੇ ਬੱਚਿਆਂ ਤੇ ਫੀਸਾਂ ਲਾ ਦਿਤੀਆਂ। ਅਸੀਂ ਉਸ ਵੇਲੇ ਆਪੋਜ਼ੀਸ਼ਨ ਵਿਚ ਸੀ। ਅਸੀਂ ਆਪਣੇ ਪ੍ਰੈਜ਼ੀਡੈਂਟ ਸਾਹਿਬ, ਅਸੀਂ ਕਾਂਗਰਸ ਪਾਰਟੀ ਦੇ ਪ੍ਰੈਜ਼ੀਡੈਂਟ ਸਾਹਿਬ ਜੋ ਕਿ ਗਿਆਨੀ ਜ਼ੈਲ ਸਿੰਘ ਜੀ ਉਸ ਵੇਲੇ ਸਨ, ਉਨ੍ਹਾਂ ਨਾਲ ਗੱਲ ਕੀਤੀ। ਉਨ੍ਹਾਂ ਨੇ ਦਿੱਲੀ ਜਾ ਕੇ ਕਿਹਾ ਅਤੇ ਉਨ੍ਹਾਂ ਨੇ ਦਿੱਲੀ ਤੋਂ ਸਾਡੇ ਬੱਚਿਆਂ ਦੀਆਂ ਫੀਸਾਂ ਮਾਫ ਕਰਵਾਈਆਂ। ਇਸ ਵੇਲੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਕਾਂਗਰਸ ਦੀ ਹਕੂਮਤ ਦੀ ਮਿਹਰਬਾਨੀ ਨਾਲ ਕਰੋੜਾਂ ਰੁਪਿਆ ਹਰੀਜਨ ਬੱਚਿਆਂ ਤੇ ਖਰਚ ਹੋ ਰਿਹਾ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਸ ਦੇਸ਼ ਵਿਚ ਤਾਲੀਮ ਚੰਗੀ ਨਾ ਦਿਤੀ ਜਾਵੇ ਉਹ ਦੇਸ਼ ਪਿੱਛੇ ਰਹਿ ਜਾਂਦਾ ਹੈ। ਸਾਡੇ ਹਰੀਜਨ ਬੱਚਿਆਂ ਨੂੰ ਇਸ ਕਾਂਗਰਸ ਰਾਜ ਵਿਚ ਚੰਗੀ ਤਾਲੀਮ ਮਿਲ ਰਹੀ ਹੈ। ਇਥੇ ਇਨ੍ਹਾਂ ਨੇ ਜ਼ਮੀਨ ਦੀ ਗੱਲ ਕੀਤੀ ਹੈ। (ਵਿਘਨ) (ਸਰਦਾਰ ਗੁਰਦੇਵ ਸਿੰਘ ਬਾਦਲ ਵਲੋਂ ਵਿਘਨ)

**Mr. Speaker :** Please resume your seat. Your behaviour is objectionable. Please don't interrupt like this.

**ਭਗਤ ਗੁਰਾਂ ਦਾਸ ਹੰਸ :** ਸਪੀਕਰ ਸਾਹਿਬ, ਇਹ 5 ਕਰੋੜ ਰੁਪਿਆ ਜੋ ਹਰੀਜਨ ਕਲਿਆਣ ਫੰਡ ਦਾ ਸੀ ਉਹ ਖੁਰਦ ਬੁਰਦ ਕਰ ਗਏ। ਇਹ ਸਾਨੂੰ ਦੱਸਦੇ ਹਨ ਕਿ ਅਸੀਂ ਹਰੀਜਨਾਂ ਦੇ ਸੁਧਾਰ ਲਈ ਬਹੁਤ ਕੁਝ ਕੀਤਾ ਹੈ। (ਵਿਘਨ) ਸਪੀਕਰ ਸਾਹਿਬ, ਸਾਡੇ ਸਨਮਾਨਯੋਗ ਪ੍ਰਾਈਮ ਮਨਿਸਟਰ, ਸ੍ਰੀਮਤੀ ਇੰਦਰਾ ਗਾਂਧੀ ਜੀ ਨੇ ਮੌਕੇ ਦੀ ਨਬਜ਼ ਨੂੰ ਪਛਾਣਿਆ ਅਤੇ ਦੇਸ਼ ਦੇ ਵਿਚ ਐਮਰਜੈਂਸੀ ਲਾਗੂ ਕੀਤੀ। ਜਿਹੜੀ ਦਿੱਲੀ ਦੇ ਵਿਚ ਰੈਲੀ ਹੋਈ ਉਸ ਤੋਂ ਪਤਾ ਲਗਦਾ ਸੀ ਕਿ ਦੇਸ਼ ਵਿਚ 95 ਫ਼ੀ ਸਦੀ ਲੋਕ ਐਸੇ ਹਨ ਜਿਹੜੇ ਇਹ ਕਹਿੰਦੇ ਹਨ ਕਿ ਅਸੀਂ ਆਪਣੇ ਮਹਾਨ ਲੀਡਰ ਸ੍ਰੀਮਤੀ ਇੰਦਰਾ ਗਾਂਧੀ ਜੀ ਦੇ ਪਿੱਛੇ ਆਪਣੀ ਜਾਨ ਦੇ ਦੇਵਾਂਗੇ। (ਵਿਘਨ) ਡਾਗ ਸਾਹਿਬ ਨੇ ਹੁਣੇ ਹੀ ਦੱਸਿਆ ਹੈ ਕਿ ਜਿਹੜੀਆਂ ਮੁਖਾਲਿਫ ਪਾਰਟੀਆਂ ਦੇਸ਼ ਨੂੰ ਤਬਾਹ ਕਰਨਾ ਚਾਹੁੰਦੀਆਂ ਸਨ ਉਸ ਵੇਲੇ ਇਹ ਪਾਰਟੀਆਂ ਉਨ੍ਹਾਂ ਦਾ ਸਾਥ ਦਿੰਦੀਆਂ ਸੀ। ਸਪੀਕਰ ਸਾਹਿਬ, ਮੈ ਤੁਹਾਨੂੰ ਜਨ-ਸੰਘੀਆਂ ਦੀ ਗੱਲ ਦੱਸਦਾ ਹਾਂ। ਇਕ ਹਰੀਜਨ ਲੜਕੀ ਜਨ-ਸੰਘੀ ਨੇ ਕਈ ਦਿਨ ਕੋਲ ਰੱਖੀ ਅਤੇ ਫਿਰ ਇਕ ਡੀ. ਐਸ. ਪੀ. ਨੇ ਉਸ ਵਿਚਾਰੀ ਨੂੰ ਉਨ੍ਹਾਂ ਤੋਂ ਕੱਢਿਆ। ਇਹ ਜਨ-ਸੰਘ ਵਾਲੇ ਉਸ ਬੰਦੇ ਨੂੰ ਸਪੋਰਟ ਕਰਦੇ ਰਹੇ। (ਵਿਘਨ) (ਘੰਟੀ) ਸੋ ਅੰਤ ਵਿੱਚ, ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ

**Not recorded as ordered by the Chair.

ਜੇ ਸ੍ਰੀਮਤੀ ਇੰਦਰਾ ਗਾਂਧੀ ਜੀ ਇਕ ਹਫਤਾ ਵੀ ਐਮਰਜੈਂਸੀ ਲਾਗੂ ਕਰਨ ਵਿਚ ਲੇਟ ਹੋਜਾਂਦੀ ਤਾਂ ਦੇਸ਼ ਵਿਚ ਪਤਾ ਨਹੀਂ ਕੀ ਤਬਾਹੀ ਆਉਣ ਵਾਲੀ ਸੀ । ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਚੀਜ਼ ਚੰਗੀ ਸਾਬਤ ਹੋਈ ਹੈ ਅਤੇ ਗਰੀਬ ਆਦਮੀ ਦਾ ਇਸ ਦੇ ਵਿਚ ਸੁਧਾਰ ਹੋਵੇਗਾ । (ਵਿਘਨ)

**ਮਾਲ ਅਤੇ ਚੋਣ ਮੰਤਰੀ** (ਸਰਦਾਰ ਉਮਰਾਓ ਸਿੰਘ) : ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਜਿਥੋਂ ਤਕ ਇਮਪਾਰਟੈਂਟ ਬਿਜ਼ਨੈਸ ਦਾ ਤੁੱਅਲਕ ਹੈ ਸਾਡੇ ਸਾਹਮਣੇ "ਸੰਵਿਧਾਨ (39ਵੀਂ ਸੋਧਨਾ) ਐਕਟ, 1975" ਦੀ ਰੈਟੀਫੀਕੇਸ਼ਨ ਕਰਨਾ ਹੈ । ਕੱਲ ਨੂੰ ਸਪਲੀਮੈਂਟਰੀ ਐਸਟੀਮੇਟਸ ਆ ਰਹੇ ਹਨ। ਹੁਣੇ ਹੀ ਉਹ ਲੇ ਹੋ ਜਾਣਗੇ । ਮੈਂ ਇਸ ਵੇਲੇ ਕੁਝ ਦੱਸ ਨਹੀਂ ਸਕਦਾ । ਜਦੋਂ ਮੈਂਬਰ ਸਾਹਿਬਾਨ ਉਹ ਪੜ੍ਹਨਗੇ ਤਾਂ ਦੇਖਣਗੇ ਕਿ ਹੰਗਾਮੀ ਹਾਲਾਤ ਦੇ ਮੁਤਾਬਕ ਅਸੀਂ ਉਸ ਦੇ ਵਿਚ ਨਵੇਂ ਨਵੇਂ ਸੁਝਾਵ, ਨਵੇਂ ਨਵੇਂ ਪ੍ਰੋਗਰਾਮ ਲਿਆ ਰਹੇ ਹਾਂ ਅਤੇ ਪ੍ਰੋਗਰੈਸਿਵ ਪਾਲਿਸੀ ਲਿਆ ਰਹੇ ਹਾਂ ।

ਇਸ ਦੇ ਨਾਲ ਨਾਲ ਹੀ, ਸਪੀਕਰ ਸਾਹਿਬ, ਇਥੇ ਜੋ ਗਰੀਬ ਆਦਮੀ ਪਿੰਡਾਂ ਵਿਚ ਵਸਦੇ ਹਨ ਜਿਹੜੇ ਸ਼ਾਹੂਕਾਰਾਂ, ਬਾਣੀਏ ਅਤੇ ਦੂਸਰੇ ਆਦਮੀਆਂ ਦੇ ਕਰਜ਼ੇ ਥੱਲੇ ਦੱਬੇ ਹੋਏ ਹਨ ਉਨ੍ਹਾਂ ਬਾਰੇ ਬਿਲ ਹਾਊਸ ਵਿਚ ਆ ਰਿਹਾ ਹੈ । ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਅਦਾਲਤਾਂ ਵਿਚ, ਡਿਸਟ੍ਰਿਕਟ ਕੋਰਟਾਂ ਵਿਚ ਕੰਮ ਹੋਰ ਜ਼ਿਆਦਾ ਤੇਜ਼ੀ ਨਾਲ ਕੀਤਾ ਜਾਵੇ ਜਿਸ ਦੇ ਨਾਲ ਲੋਕਾਂ ਨੂੰ ਜਲਦੀ ਜਸਟਿਸ ਮਿਲ ਜਾਏਗਾ ਉਹ ਵੀ ਬਿਲ ਆ ਰਿਹਾ ਹੈ । ਇਸੇ ਤਰ੍ਹਾਂ ਹੋਰ ਵੀ ਛੋਟੇ ਛੋਟੇ ਬਿਲ ਜਿਹੜੇ ਕਿ ਬਹੁਤ ਜ਼ਰੂਰੀ ਹਨ ਅਤੇ ਉਸ ਦੇ ਨਾਲ ਗੌਰਮਿੰਟ ਦਾ ਕੰਮ ਵੀ ਹੈ ਉਹ ਆ ਰਹੇ ਹਨ । ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਥੇ ਡਾਂਗ ਸਾਹਿਬ ਨੇ ਆਪਣੀ ਸਪੀਚ ਵਿਚ ਪ੍ਰਸੰਸਾ ਕੀਤੀ ਹੈ ਅਤੇ ਨਾਲ ਇਹ ਵੀ ਕਿਹਾ ਹੈ ਕਿ ਇਹ ਸਾਰੀ ਗੱਲ ਆਫੀਸ਼ਿਅਲਜ਼ ਦੇ ਹੱਥਾਂ ਵਿਚ ਆ ਗਈ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਰੇ ਆਫੀਸ਼ਿਅਲਜ਼ ਤੇ ਮੁੱਖ ਮੰਤਰੀ ਜੀ ਦਾ ਬੜਾ ਕੰਟ੍ਰੋਲ ਹੈ। ਜੇ ਕੋਈ ਐਸਾ ਅਫਸਰ ਹੋਵੇਗਾ ਜਿਹੜਾ ਕਿ ਹਾਲਾਤ ਦੇ ਮੁਤਾਬਕ ਦਲ ਕੇ ਗੌਰਮਿੰਟ ਦੀਆਂ ਪ੍ਰੋਗਰੈਸਿਵ ਨੀਤੀਆਂ ਤੇ ਅਮਲ ਕਰਨ ਵਿਚ ਕੋਤਾਹੀ ਕਰੇਗਾ, ਉਸ ਬਾਰੇ ਸਿਵਿਲ ਸਰਵਿਸ ਰੂਲਜ਼ ਵਿਚ 50 ਸਾਲ ਦੀ ਉਮਰ ਵਿਚ ਰਿਟਾਇਰ ਕਰਨ ਦੀ ਸੋਧ ਕਰ ਰਹੇ ਹਾਂ । ਇਸ ਲਈ ਉਹ ਅਫਸਰ ਜਿਹੜੇ ਕਿ ਇਸ ਮੌਜੂਦਾ ਮਾਹੌਲ ਨਾਲ ਚਲਣ ਲਈ ਤਿਆਰ ਨਹੀਂ, ਜਿਹੜੇ ਅਫਸਰਾਂ ਦਾ ਦਾਮਨ ਦਾਗਦਾਰ ਹੈ ਉਨ੍ਹਾਂ ਨੂੰ ਹਟਾ ਕੇ ਅਤੇ ਜਿਹੜੇ ਅਫਸਰ ਲੋਕਾਂ ਦੀ ਸੇਵਾ ਕਰਨਾ ਚਾਹੁੰਦੇ ਹਨ ਉਨ੍ਹਾਂ ਨੂੰ ਇਹ ਜ਼ਿੰਮੇਵਾਰੀ ਸੌਂਪ ਰਹੇ ਹਾਂ । ਸਪੀਕਰ ਸਾਹਿਬ, ਇਥੇ ਕਿਹਾ ਗਿਆ ਹੈ ਕਿ ਦੇਸ਼ ਵਿਚ ਐਸੇ ਹਾਲਾਤ ਨਹੀਂ । ਮੈਂ ਕਹਿੰਦਾ ਹਾਂ ਕਿ ਸੀ. ਆਈ. ਏ. ਦੇ ਫਾਇਨਾਂਸ ਕੀਤੇ ਹੋਏ ਲੋਕ ਜਿਹੜੇ ਕਿ ਟਿਕਟਿਕੀ ਲਗਾਈ ਬੈਠੇ ਹਨ ਉਹ ਕਿਸੇ ਤੋਂ ਲੁਕੇ ਛੁਪੇ ਨਹੀਂ ਹਨ । ਡਾਂਗਾਂ ਬਰਛੇ ਲੈ ਕੇ ਜਿਹੜੇ ਬੈਠੇ ਹਨ ਅਤੇ ਜਿਹੜੇ ਆਨੰਦ ਮਾਰਗੀ ਹਨ ਉਨ੍ਹਾਂ ਬਾਰੇ ਐਸਾ ਅਨਸਰ ਬਾਹਰੋਂ ਆ ਰਿਹਾ ਹੈ ਉਸ ਦੀ ਵਿਰੋਧਤਾ ਨਹੀਂ ਕੀਤੀ ਜਾਂਦੀ ਪਰ ਸਿੱਕਮ ਭਾਰਤ ਦਾ ਹਿੱਸਾ ਬਣ ਰਿਹਾ ਹੈ ਉਸ ਦੀ ਵਿਰੋਧਤਾ ਕੀਤੀ ਜਾਂਦੀ ਹੈ । ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਕੰਸਟੀਚਿਊਸ਼ਨ ਦੇ ਪ੍ਰੋਵੀਜ਼ਨਜ਼ ਹਨ ਜਿਹੜੇ ਕਿ ਕਾਂਸਟੀਚਿਊਸ਼ਨ ਦੇ ਫਰੇਮਰਜ਼ ਨੇ ਰਖੇ ਸੀ ਅਗਰ ਉਨ੍ਹਾਂ ਤੇ ਅਮਲ ਕੀਤਾ ਜਾਵੇ ਤਾਂ ਕੋਈ ਮਾੜੀ ਗੱਲ ਨਹੀਂ । ਜੋ ਗੱਲ ਕੀਤੀ ਜਾ ਰਹੀ ਹੈ ਉਹ ਕਾਂਸਟੀਚਿਊਸ਼ਨ ਦੇ ਮੁਤਾਬਕ ਹੀ ਕੀਤੀ ਜਾ ਰਹੀ ਹੈ । ਹਾਲਾਤ ਦੇ ਮੁਤਾਬਕ ਰਾਸ਼ਟਰਪਤੀ ਜੀ ਨੇ ਦੇਸ਼ ਵਿਚ ਹੰਗਾਮੀ ਹਾਲਾਤ ਲਾਗੂ ਕੀਤੇ ਹਨ । ਇਥੇ ਜਿੰਨੇ ਵੀ ਸਾਥੀ ਬੈਠੇ ਹਨ ਇਨ੍ਹਾਂ ਵਿਚੋਂ ਕਿਸੇ ਨੇ ਵੀ ਪੁਲੀਟੀਕਲ ਵਿੰਡਿਕਟਿਵਨੈਸ ਦਾ ਕੋਈ ਕੇਸ ਸਾਬਤ ਨਹੀਂ ਕੀਤਾ ਅਤੇ ਨਾ ਹੀ ਕੋਈ ਐਸਾ ਸਬੂਤ ਦੇ ਸਕੇ ਹਨ। ਮੈਂ ਐਸ਼ਿਊਰੈਂਸ ਦੇਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿਚ ਕੋਈ ਕੇਸ ਵੀ ਪੁਲੀਟੀਕਲ ਵਿੰਡਿਕਟਿਵਨੈਸ ਦਾ ਨਹੀਂ ਹੋਇਆ ਅਤੇ ਨਾ ਹੀ ਹੋਵੇਗਾ । ਜੋ ਪ੍ਰੋਸੀਜਰ ਬਣਾਇਆ ਹੋਇਆ ਹੈ ਉਸ ਦੇ ਮੁਤਾਬਕ ਹਾਊਸ ਚਲਣਾ ਚਾਹੀਦਾ ਹੈ । ਮੈਨੂੰ ਆਸ ਹੈ ਕਿ ਮੇਰੇ ਸਾਥੀ ਇਸ ਗੱਲ ਵਿਚ ਸਾਡਾ ਸਾਥ ਦੇਣਗੇ ।

[ਮਾਲ ਅਤੇ ਚੋਣ ਮੰਤਰੀ]

ਮੈਂ ਇਕ ਗੱਲ ਇਹ ਕਹਿਣੀ ਚਾਹੁੰਦਾ ਹਾਂ ਕਿ ਹਰਚੰਦ ਸਿੰਘ ਕਮੇਟੀ ਦੀ ਜੋ ਰਿਕਮੈਂਡੇਸ਼ਨ ਸੀ ਉਸ ਦੇ ਮੁਤਾਬਕ ਬਿਲ ਬਣਾ ਕੇ ਰਾਸ਼ਟਰਪਤੀ ਨੂੰ ਪ੍ਰਾਇਰ ਐਪਰੂਵਲ ਵਾਸਤੇ ਭੇਜਿਆ ਹੋਇਆ ਹੈ ਉਹ ਵੀ ਇਸ ਹਾਊਸ ਵਿਚ ਲਿਆਂਦਾ ਜਾਵੇਗਾ । ਜਿਹੜੇ ਵੀ ਪ੍ਰੋਗਰੈਸਿਵ ਮਯੱਰਜ਼ ਹਨ ਉਨ੍ਹਾਂ ਨੂੰ ਲਾਗੂ ਕੀਤਾ ਜਾਵੇਗਾ ਅਤੇ ਜੇ ਉਨ੍ਹਾਂ ਵਾਸਤੇ ਕਾਨੂੰਨ ਸੋਧਣ ਦੀ ਲੋੜ ਮਹਿਸੂਸ ਕੀਤੀ ਗਈ ਤਾਂ ਕਾਨੂੰਨ ਵਿਚ ਸੋਧਨਾ ਕੀਤੀ ਜਾਵੇਗੀ । ਇਸ ਲਈ ਮੈਂ ਸਾਥੀਆਂ ਨੂੰ ਕਹਾਂਗਾ ਕਿ ਉਹ ਸਾਨੂੰ ਸਹਿਯੋਗ ਦੇਣ ਅਤੇ ਜੇਕਰ ਉਹ ਸਾਨੂੰ ਸਹਿਯੋਗ ਨਹੀਂ ਦੇਣਗੇ ਤਾਂ ਪੰਜਾਬ ਦੀ ਜਨਤਾ ਉਨ੍ਹਾਂ ਨੂੰ ਮੁਆਫ ਨਹੀਂ ਕਰੇਗੀ ।

**Mr. Speaker** : Question is—

That this House resolves that the current Session of the Punjab Vidhan Sabha (Punjab Legislative Assembly) being in the nature of an emergent Session to transact certain urgent and important Government business, only Government business be transacted during the Session and no other business whatsoever including Questions, Calling Attention Notices and any other business to be initiated by a Private Member be brought before or transacted in the House during the Session and all relevant rules on the subject in the Rules of Procedure and Conduct of Business in the Punjab Legislative Assembly do hereby stand suspended to that extent.

*The motion was carried.*

---

## PANEL OF CHAIRMEN

**Mr. Speaker** : Under rule 13 (1) of the Rules of Procedure and Conduct of Business in the Punjab Legislative Assembly, I nominate the following Members to serve on the Panel of Chairmen :—

1. Shri Sardari Lal Kapur.
2. Sardar Harcharan Singh (Ajnala).
3. Giani Arjan Singh Litt.
4. Comrade Raj Kumar.

---

## ANNOUNCEMENT BY THE SECRETARY

**ਸ੍ਰੀ ਸਕੱਤਰ** : ਮੈਂ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ 8ਵੇਂ (ਬਜਟ) ਸਮਾਗਮ, 1975 ਅਤੇ 9ਵੇਂ (ਗਰਮੀਆਂ ਦੇ) ਸਮਾਗਮ, 1975 ਦੇ ਦੌਰਾਨ ਪਾਸ ਕੀਤੇ ਗਏ ਬਿਲ, ਜਿਨ੍ਹਾਂ ਤੇ ਰਾਸ਼ਟਰਪਤੀ/ਰਾਜਪਾਲ ਦੁਆਰਾ ਸਹਿਮਤੀ ਦੇ ਦਿੱਤੀ ਗਈ ਹੈ, ਦਰਸਾਉਂਦਾ ਵਿਵਰਣ ਸਦਨ ਦੀ ਮੇਜ਼ ਤੇ ਰੱਖਦਾ ਹਾਂ ।

ਉਨ੍ਹਾਂ ਬਿਲਾਂ ਨੂੰ ਦਰਸਾਉਂਦਾ ਵਿਵਰਣ ਜੋ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ ਅੱਠਵੇਂ (ਬਜਟ) ਸਮਾਗਮ, 1975 ਅਤੇ ਨੌਵੇਂ (ਗਰਮੀਆਂ ਦੇ) ਸਮਾਗਮ, 1975 ਦੇ ਦੌਰਾਨ ਪਾਸ ਕੀਤੇ ਗਏ ਅਤੇ ਜਿਨ੍ਹਾਂ ਨੂੰ ਰਾਸ਼ਟਰਪਤੀ/ਰਾਜਪਾਲ ਦੁਆਰਾ ਸਹਿਮਤੀ ਦੇ ਦਿਤੀ ਗਈ ਹੈ।

------

1. ਪੰਜਾਬ ਸ਼ਹਿਰੀ ਮਿਲਖਾਂ (ਵਿਕਾਸ ਅਤੇ ਵਿਨਿਯਮ) ਸੋਧਨਾ ਬਿੱਲ, 1975 ।
2. ਪੰਜਾਬ ਬਸਤੀਆਂ ਦੀ ਤਰਤੀਬ ਬਿੱਲ, 1975
3. ਪੰਜਾਬ ਸਹਿਕਾਰੀ ਸਭਾਵਾਂ (ਸੋਧਨਾ) ਬਿੱਲ, 1975
4. ਪੰਜਾਬ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪਰਿਸ਼ਦ (ਦੂਜੀ ਸੋਧਨਾ) ਬਿੱਲ, 1975 ।

---

## FINANCIAL BUSINESS

### (i) SUPPLEMENTARY ESTIMATES (FIRST INSTALMENT) FOR THE YEAR 1975-76 (Presentation of)

**Finance Minister** (Shri Hans Raj Sharma) : Sir, I beg to present the Supplementary Estimates (First Instalment) for the year 1975-76.

### (ii) REPORT OF THE COMMITTEE ON ESTIMATES ON THE SUPPLEMENTARY ESTIMATES (FIRST INSTALMENT) (Presentation of)

**Chairman, Estimates Committee** (Shirmati Kulwant Kaur) : Sir, I beg to present the Report of the Committee on Estimates on the Supplementary Estimates (First Instalment) for the year 1975-76.

---

## PAPERS LAID ON THE TABLE

**Revenue and Elections Minister** (Sardar Umrao Singh) : Sir, I beg to lay on the Table :—

(i) The Constitution (Thirty-ninth Amendment) Bill, 1975, as passed by the Houses of Parliament ;

(ii) The Punjab Municipal (Amendment) Ordinance, 1975 (Punjab Ordinance No. 2 of 1975) ;

(iii) The Punjab Labour Welfare Fund (First Amendment) Rules, 1975, as required under Section 27 (3) of the Punjab Labour Welfare Fund Act, 1965.

(iv) The Delimitation Commission Order No. 41 dated the 24th May, 1975, in respect of the State of Punjab, as required under section 10 (3) of the Delimitation Commission Act, 1972 ;

(v) The Punjab Land Reforms (First Amendment) Rules, 1975 as required under Section 26 (2) of the Punjab Land Reforms Act, 1972;

(vi) The Punjab Municipal (Second Amendment) Ordinance, 1975 (Punjab Ordinance No. 5 of 1975);

(vii) The Punjab Panchayat Samitis and Zila Parishads (Second Amendment) Ordinance, 1975 (Punjab Ordinance No. 3 of 1975);

(viii) The Punjab Town Improvement (Amendment) Ordinance, 1975 (Punjab Ordinance No. 4 of 1975);

(ix) The Industrial Disputes (Punjab) (First Amendment) Rules, 1975, as required under Section 38 (4) of the Industrial Disputes Act, 1947;

(x) The Punjab Courts (Amendment) Ordinance, 1975 (Punjab Ordinance No. 8 of 1975);

(xi) The Provincial Small Cause Courts (Punjab Amendment) Ordinance, 1975 (Punjab Ordinance No. 9 of 1975);

(xii) The Punjab Scheduled Castes Land Development and Finance Corporation (Amendment) Ordinance, 1975 (Punjab Ordinance No. 6 of 1975); and

(xiii) The Punjab General Sales Tax (Amendment) Ordinance, 1975 (Punjab Ordinance No. 7 of 1975).

---

## RESOLUTION UNDER ARTICLE 368 OF THE CONSTITUTION OF INDIA

**Revenue and Elections Minister** (Sardar Umrao Singh) : Sir, I beg to move—

> That this House ratifies the amendments to the Constitution of India falling within the purview of the proviso to clause (2) of article 368 thereof, proposed to be made by the Constitution (Thirty-ninth Amendment) Bill, 1975 as passed by the two Houses of Parliament, and the short title of which has been changed into "The Constitution (Thirty-eighth Amendment) Act, 1975."

ਸਪੀਕਰ ਸਾਹਿਬ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਜੋ ਅਮੈਂਡਮੈਂਟ ਕਾਂਸਟੀਚਿਊਸ਼ਨ ਦੀ ਪਾਰਲੀਮੈਂਟ ਨੇ ਪਾਸ ਕੀਤੀ ਹੈ ਇਸ ਦਾ ਮੇਨ ਮਕਸਦ ਹੈ ਜਿਹੜੀਆਂ ਪਾਵਰਜ਼ ਕਾਂਸਟੀਚਿਊਸ਼ਨ ਦੇ ਮੁਤਾਬਿਕ ਰਾਸ਼ਟਰਪਤੀ ਜੀ ਨੂੰ ਅਤੇ ਗਵਰਨਰ ਸਾਹਿਬ ਨੂੰ ਹਨ ਇਨ੍ਹਾਂ ਨੂੰ ਕੋਰਟ ਦੀ ਪਰਵਿਊ ਵਿਚੋਂ ਬਾਹਰ ਰੱਖਣਾ ਤਾਕਿ ਇਸ ਤੇ ਕੋਈ ਟਿਪਣੀ ਜਾਂ ਕੋਈ ਡਿਸੀਜ਼ਨ ਕੋਰਟਸ ਨਾ ਦੇ ਦੇਣ, ਇਸ ਲਈ ਇਹ ਅਮੈਂਡਮੈਂਟ ਪਾਸ ਕੀਤੀ ਗਈ ਹੈ। ਰਾਸ਼ਟਰਪਤੀ ਜੀ ਅਤੇ ਗਵਰਨਰ ਸਾਹਿਬ ਸਾਡੇ ਵਿਧਾਨ ਦੇ ਮੁਤਾਬਿਕ ਐਸੀਆਂ ਹਸਤੀਆਂ ਹਨ ਕਿ ਜੇ ਉਨ੍ਹਾਂ ਦੇ ਕੀਤੇ ਹੋਏ ਫੈਸਲੇ ਕੋਰਟਾਂ ਵਿੱਚ ਚੈਲਿੰਜ ਹੋਣ ਲਗ ਪਏ ਜਾਂ ਟੀਕਾ-ਟਿੱਪਣੀ ਹੋਣ ਲਗ ਪਵੇ ਤਾਂ ਫਿਰ ਇਹ ਜੋ ਵਿਧਾਨ ਹੈ ਜਾਂ ਇਸ ਵਿਧਾਨ ਦੇ ਅਧੀਨ ਇਹ ਢਾਂਚਾ ਬਣਾਇਆ ਹੋਇਆ ਹੈ ਉਹ ਚੱਲ ਨਹੀਂ ਸਕਦਾ। ਰਾਸ਼ਟਰਪਤੀ ਜੀ ਨੂੰ ਕੁਝ ਅਹਿਮ ਫੈਸਲੇ ਕਰਨ ਲਈ ਪਾਵਰਜ਼ ਦਿੱਤੀਆਂ ਹਨ। ਆਰਡੀਨੈਂਸ ਕਰਨ ਦੀ ਪਾਵਰ ਧਾਰਾ 123 ਥੱਲੇ ਹੈ। ਕਾਂਸਟੀਚਿਊਸ਼ਨ ਦੀ ਧਾਰਾ 213 ਅਧੀਨ ਇਹ ਪਾਵਰ ਗਵਰਨਰ ਨੂੰ ਹੁੰਦੀ ਹੈ। ਇਸੇ ਤਰ੍ਹਾਂ ਯੂਨੀਅਨ ਟੈਰੇਟਰੀਜ਼ ਵਿੱਚ ਐਡਮਨਿਸਟ੍ਰੇਟਰ ਨੂੰ ਇਹ ਪਾਵਰਜ਼ ਦਿੱਤੀਆਂ ਗਈਆਂ ਹਨ। ਅਗਰ ਰਾਸ਼ਟਰਪਤੀ ਜੀ ਕੋਈ ਇਸ ਤਰ੍ਹਾਂ ਦਾ ਆਰਡੀਨੈਂਸ ਪਾਸ ਕਰ ਦੇਣ ਅਤੇ ਅਦਾਲਤ ਵਿੱਚ ਜਾ ਕੇ ਉਹ ਨਾਨ-ਜਸਟਿਸੇਬਲ ਨਾ ਹੋਵੇ ਤਾਂ ਫਿਰ ਇਸ ਦਾ ਕੋਈ ਫ਼ਾਇਦਾ ਨਹੀਂ। ਆਰਡੀਨੈਂਸ ਕਰਨ ਨਾਲ ਫ਼ੌਰੀ ਤੌਰ ਤੇ ਜਿਹੜੀ ਕਾਰਵਾਈ ਹੋਣੀ ਹੁੰਦੀ ਹੈ ਫਿਰ ਉਹ ਨਹੀਂ ਹੋ ਸਕਦੀ। ਆਰਡੀਨੈਂਸ ਦਾ ਤਾਂ ਮਕਸਦ ਹੀ ਇਹ ਹੁੰਦਾ ਹੈ ਕਿ ਉਸ ਦੀ ਇੰਪਲੀਮੈਂਟੇਸ਼ਨ ਤੇਜ਼ੀ ਨਾਲ ਹੋਵੇ। ਕੋਈ ਐਸਾ ਵਕਤ ਆ ਜਾਂਦਾ ਹੈ ਜਦ ਕਿ ਇਹ ਇਸ਼ੂ ਕਰਨਾ ਪੈਂਦਾ ਹੈ। ਅਗਰ ਕੋਰਟ ਵਿੱਚ ਜਾ ਕੇ ਇਸ ਵਿੱਚ ਰੁਕਾਵਟਾਂ ਪਾਈਆਂ ਜਾਣ ਤਾਂ ਜਿਸ ਤੇਜ਼ੀ ਨਾਲ ਅਸੀਂ ਦੇਸ਼ ਨੂੰ ਅੱਗੇ ਲੈ ਜਾਣਾ ਹੈ ਉਹ ਰੁਕ ਸਕਦੀ ਹੈ, ਰੁਕਾਵਟਾਂ ਪੈ ਸਕਦੀਆਂ ਹਨ। ਇਸ ਦੇ ਨਾਲ ਨਾਲ ਦੇਸ਼ ਦੇ ਅੰਦਰ ਧਾਰਾ 356 ਅਤੇ ਇਸ ਤੋਂ ਇਲਾਵਾ 359, 360 ਦੇ ਥੱਲੇ ਜਿਹੜੀ ਐਮਰਜੈਂਸੀ ਡਿਕਲੇਅਰ ਕੀਤੀ ਗਈ ਹੈ, ਇਹ ਭਾਵੇਂ ਮੁਲਕ ਦੇ ਅੰਦਰ ਇੰਟਰਨਲ ਡਿਸਟਰਬੈਂਸਜ਼ ਹੋਣ, ਭਾਵੇਂ ਵਾਰ ਦਾ ਖ਼ਤਰਾ ਹੋਵੇ, ਐਕਸਟਰਨਲ ਐਗਰੈਸ਼ਨ ਦਾ ਖ਼ਤਰਾ ਹੋਵੇ ਜਾਂ ਫ਼ਿਰ ਸਟੇਟ ਵਿੱਚ ਕਾਂਸਟੀਚਿਊਸ਼ਨਲ ਮਸ਼ੀਨਰੀ ਦੇ ਫੇਲ੍ਹ ਹੋ ਜਾਣ ਦਾ ਖ਼ਤਰਾ ਹੋਵੇ ਜਾਂ ਫ਼ਿਰ ਦੇਸ਼ ਦੇ ਅੰਦਰ ਇਕਨਾਮਿਕ ਢਾਂਚੇ ਦੇ ਵਿਗੜ ਜਾਣ ਦਾ ਖ਼ਤਰਾ ਹੋਵੇ, ਇਨ੍ਹਾਂ ਮੌਕਿਆਂ ਤੇ ਡਿਕਲੇਅਰ ਕੀਤੀ ਜਾਂਦੀ ਹੈ। ਜੇਕਰ ਅਦਾਲਤਾਂ ਵਿੱਚ ਜਾ ਕੇ ਇਸ ਤੇ ਟੀਕਾ-ਟਿੱਪਣੀ ਸ਼ੁਰੂ ਹੋ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਸਾਰੇ ਦੇਸ਼ ਨੂੰ ਕਿਸੇ ਸਮੇਂ ਐਸੇ ਹਾਲਾਤ ਦਾ ਸਾਹਮਣਾ ਕਰਨਾ ਪੈ ਸਕਦਾ ਹੈ ਜਿਹੜਾ ਕਿ ਦੇਸ਼ ਅਤੇ ਦੇਸ਼ ਦੇ ਲੋਕਾਂ ਲਈ ਬੜਾ ਹਾਨੀਕਾਰਕ ਸਾਬਤ ਹੋ ਸਕਦਾ ਹੈ। ਇਸ ਵਾਸਤੇ ਜਿਥੇ ਅਸੀਂ ਕਾਂਸਟੀਚਿਊਸ਼ਨ ਦੇ ਅੰਦਰ ਰਾਸ਼ਟਰਪਤੀ ਨੂੰ ਇਸ ਗੱਲ ਦੀ ਪਾਵਰ ਦਿੱਤੀ ਹੈ ਕਿ ਜੇ ਉਹ ਇਸ ਗੱਲ ਨੂੰ ਮਹਿਸੂਸ ਕਰਦਾ ਹੈ ਕਿ ਦੇਸ਼ ਦੇ ਵਿੱਚ ਅਜਿਹੇ ਹਾਲਾਤ ਹਨ ਜਾਂ ਖ਼ਤਰਾ ਹੈ ਤਾਂ ਉਹ ਐਮਰਜੈਂਸੀ ਡਿਕਲੇਅਰ ਕਰ ਸਕਦਾ ਹੈ। ਇਸ ਨਾਲ ਦੇਸ਼ ਦੇ ਅੰਦਰ ਅਗਰ ਇਸ ਤਰ੍ਹਾਂ ਦੇ ਹਾਲਾਤ ਹੋਣ ਤਾਂ ਉਨ੍ਹਾਂ ਨੂੰ ਰੋਕਿਆ ਜਾ ਸਕਦਾ ਹੈ। ਅਗਰ ਦੇਸ਼ ਨੂੰ ਕੋਈ ਬਾਹਰੀ ਖਤਰਾ ਹੈ ਤਾਂ ਉਸ ਨੂੰ ਰੋਕਣ ਲਈ ਤਜਵੀਜ਼ਾਂ ਦਿੱਤੀਆਂ ਜਾ ਸਕਦੀਆਂ ਹਨ। ਅਗਰ ਇਸ ਗੱਲ ਨੂੰ ਕੋਰਟ ਵਿੱਚ ਲਿਜਾਇਆ ਜਾਵੇ ਤਾਂ ਚੰਗੀ

ਗੱਲ ਨਹੀਂ। ਇਹ ਇਸ ਵਿੱਚ ਕਮੀ ਰਹਿ ਗਈ ਸੀ। ਫ਼ਰੇਮਰਜ਼ ਆਫ਼ ਦੀ ਕਾਂਸਟੀਚਿਊਸ਼ਨ ਦੀ ਵੀ ਇਹੀ ਰਾਏ ਸੀ ਕਿ ਇਹੋ ਜਿਹੇ ਕੇਸ ਕੋਰਟਾਂ ਵਿੱਚ ਨਾ ਜਾਣ। ਪਰ ਅਦਾਲਤਾਂ ਵਿੱਚ ਕੁਝ ਇਸ ਤਰ੍ਹਾਂ ਦੇ ਕੇਸ ਦਾਇਰ ਹੋ ਚੁਕੇ ਹਨ। ਇਸ ਤਰ੍ਹਾਂ ਦੀਆਂ ਰਿਟਾਂ ਆ ਚੁਕੀਆਂ ਹਨ। ਇਹ ਐਮਰ- ਜੈਂਸੀ ਜੋ ਡਿਕਲੇਅਰ ਕੀਤੀ ਗਈ ਹੈ ਇਸ ਦੇ ਬਾਰੇ ਹਨ। ਕੋਰਟਾਂ ਨੇ ਇਨ੍ਹਾਂ ਨੂੰ ਐਂਟਰਟੇਨ ਕਰ ਲਿਆ ਹੈ, ਐਡਮਿਟ ਕਰ ਲਿਆ ਹੈ। ਮੈਂ ਸਮਝਦਾ ਹਾਂ ਕਿ ਦੇਸ਼ ਵਿੱਚ ਐਸੇ ਹਾਲਾਤ ਨੂੰ ਰੋਕਣ ਵਾਸਤੇ ਇਹ ਜ਼ਰੂਰੀ ਸੀ ਕਿ ਅਦਾਲਤਾਂ ਇਸ ਵਿੱਚ ਦਖ਼ਲ ਨਾ ਦੇਣ। ਜੇ ਕਾਂਸਟੀਚੂਐਂਟ ਅਸੈਂਬਲੀ ਦੀ ਡਿਬੇਟ ਵੇਖੀ ਜਾਵੇ ਤਾਂ ਇਹ ਗੱਲਾਂ ਬੜੀ ਕਲੀਅਰਲੀ ਲੈ ਕੀਤੀਆਂ ਹਨ ਕਿ ਰਾਸ਼ਟਰਪਤੀ ਜਾਂ ਗਵਰਨਰ ਨੂੰ, ਅਗਰ ਉਹ ਮਹਿਸੂਸ ਕਰਨ ਕਿ ਦੇਸ਼ ਵਿੱਚ ਇਹੋ ਜਿਹੇ ਹਾਲਾਤ ਹਨ, ਪੂਰਾ ਅਖ਼- ਤਿਆਰ ਹੈ ਕਿ ਉਹ ਐਮਰਜੈਂਸੀ ਡਿਕਲੇਅਰ ਕਰ ਦੇਣ ਤਾਂ ਅਦਾਲਤਾਂ ਨੂੰ ਇਸ ਤੇ ਟੀਕਾ-ਟਿੱਪਣੀ ਕਰਨ ਦਾ ਜਾਂ ਇਸ ਦੀ ਡੂੰਘਾਈ ਵਿੱਚ ਜਾਣ ਦਾ ਅਧਿਕਾਰ ਨਹੀਂ ਹੋਣਾ ਚਾਹੀਦਾ। ਇਨ੍ਹਾਂ ਗੱਲਾਂ ਨੂੰ ਰੋਕਣ ਵਾਸਤੇ ਹੀ ਇਹ ਅਮੈਂਡਮੈਂਟ ਪਾਸ ਕੀਤੀ ਗਈ ਸੀ।

**Mr. Speaker** : Motion moved—

That this House ratifies the amendments to the Constitution of India falling within the purview of the proviso to clause (2) of Article 368 thereof, proposed to be made by the Constitution (Thirty-ninth Amendment) Bill, 1975 as passed by the two Houses of Parliament, and the short title of which has been changed into 'The Constitution (Thirty-eighth Amendment) Act, 1975."

**ਸਰਦਾਰ ਸੁਰਜੀਤ ਸਿੰਘ (ਬਰਨਾਲਾ)** : ਸਪੀਕਰ ਸਾਹਿਬ, ਮੈਂ ਇਸ ਦੀ ਵਿਰੋਧਤਾ ਕਰਨ ਲਈ ਖੜਾ ਹੋਇਆ ਹਾਂ ਜੋ ਮੋਸ਼ਨ ਸਰਦਾਰ ਉਮਰਾਓ ਸਿੰਘ ਨੇ ਮੂਵ ਕੀਤੀ ਹੈ। ਮੈਂ ਸਮਝਦਾ ਹਾਂ ਕਿ ਜੇ ਅੱਜ ਡਾਕਟਰ ਅੰਬੇਦਕਰ ਜਾਂ ਉਸਦੇ ਹੋਰ ਸਮਕਾਲੀ ਜਿਹੜੇ ਵਿਧਾਨ ਬਣਾਉਣ ਵਿੱਚ ਸ਼ਾਮਿਲ ਸਨ, ਜਿਨ੍ਹਾਂ ਨੇ ਬੜੀ ਮਿਹਨਤ ਕਰਕੇ, ਰਾਤਾਂ ਜਾਗ ਜਾਗ ਕੇ ਵਿਧਾਨ ਬਣਾਇਆ ਸੀ, ਜੇ ਉਹ ਅਜ ਇਸ ਤਰਾਂ ਵਿਧਾਨ ਦੀ ਬੇਹੁਰਮਤੀ ਹੁੰਦੀ ਵੇਖਦੇ ਤਾਂ ਉਨ੍ਹਾਂ ਨੇ ਜ਼ਾਰ ਜ਼ਾਰ ਰੋਣਾ ਸੀ। ਵਿਧਾਨ ਇਸ ਕਰਕੇ ਨਹੀਂ ਬਣਾਇਆ ਗਿਆ ਸੀ ਕਿ ਇਤਨੇ ਛੋਟੇ ਸਮੇਂ ਵਿਚ 38 ਅਮੈਂਡਮੈਂਟਾਂ ਕਰਕੇ ਇਸ ਵਿਧਾਨ ਨੂੰ ਚੀਰ ਫਾੜ ਕੇ ਸੁੱਟ ਦਿੱਤਾ ਜਾਵੇ। ਮੈਂ ਸਮਝਦਾ ਹਾਂ ਕਿ ਇਸ ਅਮੈਂਡਮੈਂਟ ਰਾਹੀਂ ਐਸੀ ਤਰਮੀਮ ਲਿਆਂਦੀ ਜਾ ਰਹੀ ਹੈ ਜਿਸ ਦੀ ਉੱਕਾ ਹੀ ਕੋਈ ਲੋੜ ਨਹੀਂ ਸੀ।

ਕੁਝ ਐਸੇ ਹਾਲਾਤ ਪੈਦਾ ਕਿਉਂ ਹੋਏ ਜਿਨ੍ਹਾਂ ਕਾਰਣ ਇਹ ਤਰਮੀਮ ਲਿਆਉਣ ਦੀ ਲੋੜ ਪਈ। ਆਖਿਆ ਗਿਆ ਹੈ ਕਿ ਦੇਸ਼ ਵਿੱਚ ਹਾਲਾਤ ਐਸੇ ਸਨ ਕਿ ਐਮਰਜੈਂਸੀ ਡਿਕਲੇਅਰ ਕਰਨ ਦੇ ਬਿਨਾਂ ਇਥੇ ਹਲਚਲ ਮੱਚ ਜਾਣੀ ਸੀ। ਇਸ ਦਾ ਅੰਦੇਸ਼ਾ ਸੀ। ਇਸ ਅੰਦੇਸ਼ੇ ਨੂੰ ਦੇਖਣ ਵਾਲਾ ਕੌਣ ਹੈ ? ਵਿਧਾਨਕ ਤੌਰ ਤੇ ਇਸ ਨੂੰ ਵੇਖਣ ਵਾਲਾ ਰਾਸ਼ਟਰਪਤੀ ਹੁੰਦਾ ਹੈ। ਲੇਕਿਨ ਉਸ ਨੂੰ ਗਾਈਡ ਕਰਨ ਵਾਲਾ ਪ੍ਰਾਈਮ ਮਨਿਸਟਰ ਹੁੰਦਾ ਹੈ। ਰਾਸ਼ਟਰਪਤੀ ਨੂੰ ਤਾਂ ਦਸਤਖ਼ਤ ਕਰਨ ਲਈ ਕਾਗਜ਼ ਪੇਸ਼ ਕੀਤੇ ਜਾਂਦੇ ਹਨ। ਰਾਸ਼ਟਰਪਤੀ ਨੂੰ ਤਾਂ ਪਤਾ ਵੀ ਨਹੀਂ ਸੀ ਪਰ ਅੱਧੀ ਰਾਤ ਨੂੰ ਉਸ ਨੂੰ ਇਨ੍ਹਾਂ ਕਾਗਜ਼ਾਂ ਤੇ ਦਸਤਖਤ ਕਰਨੇ ਪਏ। ਦੇਸ਼ ਵਿੱਚ ਹਾਲਾਤ ਐਸੇ ਨਹੀਂ ਸਨ ਕਿ ਕੋਈ ਗੜਬੜ ਹੋ ਜਾਂਦੀ। 12 ਤਰੀਕ ਨੂੰ ਇੱਕ ਫ਼ੈਸਲਾ ਹੋਇਆ। ਕੁਝ ਹਾਲਾਤ ਬਦਲਦੇ ਗਏ, ਬੜੀ ਤੇਜ਼ੀ ਨਾਲ ਹਾਲਾਤ ਬਦਲਦੇ ਗਏ। ਐਸਾ ਕੋਈ ਮਹਿਸੂਸ ਨਹੀਂ ਸੀ ਕਰਦਾ ਕਿ ਐਮਰਜੈਂਸੀ ਲਗਾਈ ਜਾਵੇ। ਸੁਪਰੀਮ ਕੋਰਟ ਦੇ ਅੰਦਰ ਇੱਕ ਦਰਖਾਸਤ ਪੇਸ਼ ਹੋਈ। ਇਹ ਇੰਤਜ਼ਾਰ ਕੀਤੀ ਗਈ ਕਿ ਸ਼ਾਇਦ ਐਬਸੋਲਿਊਟ ਸਟੇ ਦੇ ਦੇਵੇ। ਪਰ ਉਧਰ ਪਾਰਟੀ ਦੇ ਅੰਦਰ ਇਨਤਸ਼ਾਰ ਵਧਦਾ ਗਿਆ। ਸੱਤ ਬੰਦਿਆਂ ਤੋਂ ਜਾ ਕੇ 70 ਬੰਦਿਆਂ ਦੀ ਮੀਟਿੰਗ ਹੋਈ। ਉਸ ਵੇਲੇ ਇਹ ਲੋੜ ਮਹਿਸੂਸ ਹੋਈ ਕਿ ਜੇ ਦੇਸ਼ ਦੇ ਅੰਦਰ ਐਮਰਜੈਂਸੀ ਨਾ ਡਿਕਲੇਅਰ ਕੀਤੀ ਗਈ ਤਾਂ ਪਾਰਟੀ ਕਾਇਮ ਨਹੀਂ ਰਹਿ

[ਸਰਦਾਰ ਸੁਰਜੀਤ ਸਿੰਘ ਬਰਨਾਲਾ]

ਸਕੇਗੀ ਅਤੇ ਇਹ ਆਪਣੀਆਂ ਕੁਰਸੀਆਂ ਨਹੀਂ ਬਚਾ ਸਕਣਗੇ। ਐਮਰਜੈਂਸੀ ਦੇਸ਼ ਨੂੰ ਬਚਾਉਣ ਦੀ ਖ਼ਾਤਰ ਨਹੀਂ ਲਾਗੂ ਕੀਤੀ ਗਈ ਸੀ, ਇਹ ਬਾਹਰਲੇ ਹਮਲੇ ਜਾਂ ਅੰਦਰੂਨੀ ਗੜਬੜ ਨੂੰ ਰੋਕਣ ਲਈ ਨਹੀਂ ਕੀਤੀ ਗਈ ਸੀ ਪਰ ਪਾਰਟੀ ਦੇ ਅੰਦਰ ਵੱਧਦੇ ਇਨਤਸ਼ਾਰ ਨੂੰ ਰੋਕਣ ਲਈ ਕੀਤੀ ਗਈ ਸੀ। ਪਾਰਟੀ ਦਾ ਇੱਕ ਬਹੁਤ ਵੱਡਾ ਸੈਕਸ਼ਨ ਕਹਿੰਦਾ ਸੀ ਕਿ ਅਸਤੀਫ਼ਾ ਦੇ ਦੇਣਾ ਵਾਜਿਬ ਹੈ। ਉਨ੍ਹਾਂ ਦੀ ਆਵਾਜ਼ ਬੰਦ ਕਰਨ ਦੀ ਖ਼ਾਤਰ ਇਹ ਮਹਿਸੂਸ ਕੀਤਾ ਗਿਆ ਕਿ ਕਿਤੇ ਸਵੇਰੇ ਤਕ ਮੈਜਾਰਟੀ ਪਾਰਲੀਮੈਂਟ ਵਿੱਚ ਇਹ ਨਾ ਕਹਿ ਦੇਵੇ ਕਿ ਅਸਤੀਫਾ ਦੇਣਾ ਜ਼ਰੂਰੀ ਹੈ, ਅੱਧੀ ਰਾਤ ਦੇ ਸਮੇਂ ਐਮਰ-ਜੈਂਸੀ ਲਾਗੂ ਕੀਤੀ ਗਈ। ਜਿਸ ਤਰ੍ਹਾਂ ਪਤਾ ਲਗਿਆ ਹੈ ਕਿ ਐਮਰਜੈਂਸੀ ਲਾਗੂ ਕਰਨ ਸਮੇਂ ਨਿਕਟਵਰਤੀ ਬੰਦਿਆਂ ਦੀ ਵੀ ਰਾਏ ਨਹੀਂ ਲਈ ਗਈ। ਐਸੇ ਮਸ਼ੀਰਾਂ ਦੀ ਰਾਏ ਲਈ ਗਈ ਜਿਨ੍ਹਾਂ ਦਾ ਸਾਡੇ ਦੇਸ਼ ਨਾਲ ਕੋਈ ਸਬੰਧ ਨਹੀਂ। ਮੈਂ ਅਰਜ਼ ਕਰਨਾ ਚਾਹਾਂਗਾ ਕਿ ਦੇਸ਼ ਦੇ ਅੰਦਰ ਕੋਈ ਐਸੇ ਹਾਲਾਤ ਨਹੀਂ ਪੈਦਾ ਹੋ ਗਏ ਸਨ ਕਿ ਦੇਸ਼ ਵਿੱਚ ਗੜਬੜ ਫ਼ੈਲ ਜਾਂਦੀ।

(ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

**ਸਰਦਾਰ ਸੁਰਿੰਦਰ ਸਿੰਘ ਕੈਰੋਂ** : ** ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਡਿਪਟੀ ਸਪੀਕਰ ਸਾਹਿਬ, ਇਸ ਗੱਲ ਦਾ ਗਿਲ੍ਹਾ ਇਨ੍ਹਾਂ ਨੂੰ ਆਪ ਸੀ ਕਿ ਸਾਡੀ ਵੀ ਰਾਏ ਨਹੀਂ ਲਈ ਗਈ। ਮੈਂ ਅਰਜ਼ ਕੀਤੀ ਹੈ ਕਿ ਇਨ੍ਹਾਂ ਦੋਸਤਾਂ ਪਾਸੋਂ ਕਿਸ ਕਿਸਮ ਦਾ ਗਿਲ੍ਹਾ ਆਇਆ ਸੀ। ਸਾਡਾ ਤਾਂ ਉਨ੍ਹਾਂ ਦੇ ਨਾਲ ਕੋਈ ਤੁਅੱਲਕ ਨਹੀਂ ਹੈ। ਇਹ ਤਰਮੀਮ ਲਿਆਉਣ ਦੀ ਕਿਉਂ ਪਈ। ਇਹ ਇਸ ਕਰਕੇ ਲਿਆਂਦੀ ਗਈ ਹੈ ਕਿ ਦੇਸ਼ ਵਿੱਚ ਐਮਰਜੈਂਸੀ ਲਾਉਣੀ ਪਵੇਗੀ।

**ਮਾਲ ਅਤੇ ਚੋਣ ਮੰਤਰੀ** : ਐਮਰਜੈਂਸੀ ਲਿਆਉਣ ਲਈ ਤਾਂ ਅੱਗੇ ਹੀ ਕਾਂਸਟੀਚਿਊਸ਼ਨ ਵਿੱਚ ਪ੍ਰੋਵੀਜ਼ਨ ਹੈ।

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਐਮਰਜੈਂਸੀ ਲਈ ਕਾਂਸਟੀਚਿਊਸ਼ਨ ਵਿੱਚ ਪਰੋਵੀਜ਼ਨ ਸੀ। ਇਕ ਬਰੋਸ਼ਰ ਛਪਿਆ ਹੈ ਕਿ 'Why Emergency'। ਉਸ ਦਾ ਇਕ ਕਾਰਨ ਇਹ ਦਿੱਤਾ ਹੈ :

> that emergency has been imposed because it is provided in the Constitution under such and such Articles.

27 ਸਾਲਾਂ ਤੋਂ ਇਹ ਪ੍ਰੋਵੀਜ਼ਨ ਸੀ। ਉਸ ਦੀ ਹੁਣ ਤਕ ਲੋੜ ਨਹੀਂ ਪਈ ਸੀ। ਅੱਜ ਇਸ ਕਰਕੇ ਲੋੜ ਪਈ ਕਿਉਂਕਿ ਪਾਰਟੀ ਵਿਚ ਝਗੜਾ ਹੋ ਗਿਆ ਸੀ।

**Mr. Deputy Speaker** : Barnala Ji, you are a lawyer. The question is not whether there was necessity for the Emergency or not. The question before the House is the ratification of the 38th Amendment of the Constitution.

**Sardar Surjit Singh Barnala** : I am giving the background whether there was necessity of such an amendment in the Constitution or not.

**Mr. Deputy Speaker** : That is the point.

**Sardar Surjit Singh Barnala** : That is what I am debating upon.

ਕਾਨਸਟੀਚਿਊਸ਼ਨ ਵਿਚ ਇਸ ਤਰ੍ਹਾਂ ਬਿਲਾ ਵਜ੍ਹਾ ਅਮੈਂਡਮੈਂਟ ਹੋਣ। ਉਸ ਸੇਕਰਿਡ ਵਿਧਾਨ ਵਿਚ ਬਿਨਾ ਕਿਸੇ ਵਜ੍ਹਾ ਦੇ ਇਸ ਤਰ੍ਹਾਂ ਤਰਮੀਮਾਂ ਲਿਆ ਕੇ ਉਸ ਦਾ ਹੁਲੀਆ ਵਗਾੜ ਦਿਤਾ

**Expunged as ordered by the Chair.

ਜਾਵੇ, ਇਹ ਸ਼ੋਭਾ ਨਹੀਂ ਦਿੰਦਾ। ਇਸ ਚੀਜ਼ ਨੂੰ ਬਚਾਉਣ ਵਾਸਤੇ ਹੀ ਇਹ ਸਖ਼ਤ ਪ੍ਰੋਵੀਜ਼ਨ ਕੀਤਾ ਗਿਆ ਹੈ ਕਿ ਕਿਸ ਤਰ੍ਹਾਂ ਨਾਲ ਪਾਰਲੀਮੈਂਟ ਦੇ ਦੋਹਾਂ ਹਾਊਸਾਂ ਵਿਚੋਂ ਪਹਿਲਾਂ ਤਰਮੀਮ ਪਾਸ ਹੋਵੇ ਫਿਰ ਅਸੈਂਬਲੀਆਂ ਵਿਚੋਂ ਪਾਸ ਹੋਵੇ ਔਰ ਫਿਰ ਰਾਸ਼ਟਰਪਤੀ ਦੀ ਉਸ ਉਪਰ ਮੋਹਰ ਲਗੇ। ਇਸ ਕਰਕੇ ਹੀ ਇਸ ਦਾ ਪ੍ਰੋਵੀਜ਼ਨ ਸਖ਼ਤ ਕੀਤਾ ਗਿਆ ਹੈ ਕਿ ਇਸ ਤਰ੍ਹਾਂ ਨਾਲ ਇਸ ਦੀ ਦੁਰਵਰਤੋਂ ਨਾ ਕੀਤੀ ਜਾਵੇ। ਹੁਣ ਕਾਰਨ ਇਹ ਨਹੀਂ ਹੈ ਕਿ 25 ਤਾਰੀਖ ਨੂੰ ਕੋਈ ਮੁਲਕ ਦੇ ਹਾਲਾਤ ਖ਼ਰਾਬ ਹੋ ਗਏ ਸਨ। ਜਿਹੜੇ ਕਾਰਨ ਸਨ ਉਹ ਤਾਂ ਪਹਿਲਾਂ ਹੀ ਸਨ ਪਰ ਜ਼ਰੂਰਤ ਮਹਿਸੂਸ ਇਸ ਕਰਕੇ ਹੋਈ ਜਿਸ ਤਰ੍ਹਾਂ ਕਿ ਮੈਂ ਪਹਿਲਾਂ ਦੱਸ ਚੁੱਕਾ ਹਾਂ ਕਿ ਜੇਕਰ ਅੱਜ ਦੀ ਰਾਤ ਲੰਘ ਗਈ ਤਾਂ ਕੱਲ ਨੂੰ ਕੁਰਸੀ ਛੱਡਣੀ ਪੈਣੀ ਹੈ । ਇਹ ਮਹਿਜ਼ ਕੁਰਸੀ ਬਚਾਉਣ ਵਾਸਤੇ ਐਮਰਜੈਂਸੀ ਲਾਗੂ ਕੀਤੀ ਗਈ ਹੈ। ਮਹਿਜ਼ ਇਸ ਕਰਕੇ ਤਰਮੀਮ ਲਿਆਉਣੀ ਪਈ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਇਹ ਬਿਲਕੁਲ ਗ਼ਲਤ ਕਦਮ ਹੈ। ਅੱਜ ਤੋਂ ਪੰਦਰਾਂ ਸਾਲ ਪਹਿਲਾਂ ਇਕ ਕਾਂਸਟੀਚਿਊਸ਼ਨ ਦੇ ਮਾਹਰ ਸ੍ਰੀ ਐਸ.ਕੇ. ਦਾਸ ਨੇ ਕਿਹਾ ਸੀ ਕਿ ਕਾਂਸਟੀਚਿਊਸ਼ਨ ਵਿਚ ਅਮੈਂਡਮੈਂਟਸ ਲਿਆ ਲਿਆ ਕੇ ਇਸ ਫੈਡਰਲ ਕਾਂਸਟੀਚਿਊਸ਼ਨ ਦਾ ਢਾਂਚਾ ਬਦਲਿਆ ਜਾ ਸਕਦਾ ਹੈ। ਉਸ ਨੇ ਇਹ ਗੱਲ ਅੱਜ ਤੋਂ ਪੰਦਰ੍ਹਾਂ ਸਾਲ ਪਹਿਲਾਂ ਕਹੀ ਸੀ ਜਿਸ ਨੂੰ ਕਿ ਅੱਜ ਸਾਕਾਰ ਰੂਪ ਦਿੱਤਾ ਜਾ ਰਿਹਾ ਹੈ।

ਡਿਪਟੀ ਸਪੀਕਰ ਸਾਹਿਬ, ਅਸੀਂ ਜੋ ਗੱਲਾਂ ਕਰ ਰਹੇ ਹਾਂ, ਇਹ ਗੱਲਾਂ ਤਾਂ ਕਿਸੇ ਅਖ਼ਬਾਰ ਵਿਚ ਨਹੀਂ ਆਉਣੀਆਂ। ਇਹ ਗੱਲ ਤੁਹਾਡੇ ਤੱਕ ਹੀ ਰਹਿਣੀ ਹੈ। ਅਸੀਂ ਇਸ ਲਈ ਕਹਿੰਦੇ ਹਾਂ ਕਿ ਹਾਊਸ ਦੇ ਰਿਕਾਰਡ ਵਿਚ ਤਾਂ ਰਹੇ। ਜੇਕਰ ਅਸੀਂ ਕੋਈ ਗੱਲ ਨਹੀਂ ਕਰਦੇ ਤਾਂ ਕਈ ਕਹਿਣਗੇ ਕਿ ਆਪੋਜ਼ੀਸ਼ਨ ਵਲੋਂ ਕੋਈ ਗੱਲ ਨਹੀਂ ਕਹੀ ਗਈ ਲੇਕਿਨ ਅਸੀਂ ਚਾਹੁੰਦੇ ਹਾਂ ਕਿ ਹਾਊਸ ਦੇ ਰਿਕਾਰਡ ਤੇ ਇਹ ਗੱਲ ਆ ਜਾਵੇ।

**ਸ੍ਰੀ ਡਿਪਟੀ ਸਪੀਕਰ:** ਬਰਨਾਲਾ ਜੀ, ਤੁਸੀਂ ਤਾਂ ਕਨਟਰੋਰੀ ਗੱਲ ਕਰ ਰਹੇ ਹੋ।

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਡਿਪਟੀ ਸਪੀਕਰ ਸਾਹਿਬ, ਮੈਂ ਇਹ ਗੱਲਾਂ ਬਾਹਰ ਵਾਸਤੇ ਨਹੀਂ ਕਹਿ ਰਿਹਾ, ਮੈਂ ਤਾਂ ਹਾਊਸ ਦੇ ਰਿਕਾਰਡ ਵਾਸਤੇ ਕਹਿ ਰਿਹਾ ਹਾਂ। ਡਿਪਟੀ ਸਪੀਕਰ ਸਾਹਿਬ, ਅੱਜ ਅਖ਼ਬਾਰਾਂ ਤੇ ਸੈਂਸਰ ਇਤਨਾ ਜ਼ਿਆਦਾ ਹੈ ਕਿ ਆਪੋਜ਼ੀਸ਼ਨ ਦੀ ਕੋਈ ਗੱਲ ਇਨ੍ਹਾਂ ਵਿਚ ਨਹੀਂ ਆਉਂਦੀ ......

**ਸ੍ਰੀ ਡਿਪਟੀ ਸਪੀਕਰ:** ਬਰਨਾਲਾ ਜੀ, ਤੁਸੀਂ ਆਪਣੀ ਸਪੀਚ ਕਨਫਾਈਨ ਕਰੋ।

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਮੈਂ, ਡਿਪਟੀ ਸਪੀਕਰ ਸਾਹਿਬ, ਕਨਫ਼ਾਈਨ ਹੀ ਕਰ ਰਿਹਾ ਹਾਂ।

**ਸ੍ਰੀ ਡਿਪਟੀ ਸਪੀਕਰ:** ਪਰ ਸੈਂਸਰਸ਼ਿੱਪ ਦਾ ਪੁਆਇੰਟ ਤਾਂ ਸਾਹਮਣੇ ਨਹੀਂ ਹੈ! ਕਾਂਸਟੀਚਿਊਸ਼ਨਲ ਅਮੈਂਡਮੈਂਟ ਦੀ ਰੈਟੀਫੀਕੇਸ਼ਨ ਦਾ ਪੁਆਇੰਟ ਸਾਹਮਣੇ ਹੈ, ਉਸ ਤੇ ਬੋਲੋ।

**ਸਰਦਾਰ ਸੁਰਜੀਤ ਸਿੰਘ ਬਰਨਾਲਾ:** ਡਿਪਟੀ ਸਪੀਕਰ ਸਾਹਿਬ, ਮੈਂ ਇਹ ਦੇ ਬਾਰੇ ਹੀ ਕਹਿ ਰਿਹਾ ਹਾਂ ਕਿ ਇਹ ਗੱਲਾਂ ਸਾਡੀਆਂ ਬਾਹਰ ਨਹੀਂ ਜਾਣੀਆਂ। ਮੈਂ ਅਰਜ਼ ਕਰ ਰਿਹਾ ਸੀ ਕਿ ਅੱਜ ਸੈਸ਼ਨ ਬੈਠਣ ਤੋਂ ਪਹਿਲਾਂ ਹੀ ਇਕ ਪ੍ਰੈਸ ਵਾਲਿਆਂ ਨਾਲ ਮੀਟਿੰਗ ਕੀਤੀ ਗਈ ਜਿੱਥੇ ਕਿ ਪ੍ਰੈਸ ਵਾਲਿਆਂ ਦੇ ਮੂੰਹ ਹੀ ਬੰਦ ਕਰ ਦਿੱਤੇ ਗਏ।

**Mr. Deputy Speaker** : You can bring that to my notice separately.

**ਸਰਦਾਰ ਸੁਰਜੀਤ ਸਿੰਘ ਬਰਨਾਲਾ:** ਮੈਂ ਤੁਹਾਡੇ ਨੋਟਿਸ ਵਿਚ ਲਿਆ ਰਿਹਾ ਹਾਂ।

**ਸ੍ਰੀ ਡਿਪਟੀ ਸਪੀਕਰ:** ਪਰ ਹੁਣ ਤਾਂ ਅਸੀਂ ਕਾਂਸਟੀਚਿਊਸ਼ਨਲ ਅਮੈਂਡਮੈਂਟ ਡਿਸਕੱਸ ਕਰ ਰਹੇ ਹਾਂ। ਸੈਂਸਰਸ਼ਿੱਪ ਡਿਸਕੱਸ ਨਹੀਂ ਕਰ ਰਹੇ। You can bring that to my

[ਸ੍ਰੀ ਡਿਪਟੀ ਸਪੀਕਰ]

notice separately. Now you are speaking on the ratification of the amendment to the Constitution.

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਡਿਪਟੀ ਸਪੀਕਰ ਸਾਹਿਬ, ਇਹ ਤੁਹਾਡੇ ਨੋਟਿਸ ਵਿਚ ਲਿਆ ਰਹੇ ਹਾਂ। ਸਾਡੀ ਆਵਾਜ਼ ਬਾਹਰ ਜਾਣ ਤੋਂ ਬਿਲਕੁਲ ਬੰਦ ਕਰ ਦਿੱਤੀ ਹੈ । ਅਸੀਂ ਜੋ ਵਿਰੋਧ ਕਰਨਾ ਹੈ ਉਹ ਬਾਹਰ ਜਾਣਾ ਬਿਲਕੁਲ ਬੰਦ ਕਰ ਦਿੱਤਾ ਹੈ । ਇਸ ਤਰ੍ਹਾਂ ਤਾਂ ਉਸ ਵੇਲੇ ਵੀ ਨਹੀਂ ਸੀ ਕੀਤਾ ਗਿਆ ਜਦੋਂ ਕਿ ਕਿਸੇ ਸਮੇਂ ਆਈ.ਐਨ.ਏ. ਦੀਆਂ ਫ਼ੌਜਾਂ ਵੱਧਦੀਆਂ ਆ ਰਹੀਆਂ ਸਨ। ਇਹ ਖ਼ਬਰਾਂ ਆਉਂਦੀਆਂ ਹੁੰਦੀਆਂ ਸਨ ਕਿ ਅੱਜ ਫੌਜ ਰੰਗੂਨ ਤਕ ਆ ਗਈ ਹੈ, ਅੱਜ ਬਰਮਾ ਤਕ ਆ ਗਈ ਹੈ, ਪਰ ਪ੍ਰੈਸ ਵਾਲਿਆਂ ਨਾਲ ਇਸ ਤਰ੍ਹਾਂ ਤਾਂ ਉਸ ਵੇਲੇ ਵੀ ਨਹੀਂ ਸੀ ਹੋਇਆ।

**Mr. Deputy Speaker** : You are misusing the right of speech.

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਮੈਂ ਇਸ ਦਾ ਵਿਰੋਧ ਕਰਨਾ ਹੈ। ਮੈਂ ਇਹ ਦੱਸਣਾ ਹੈ ਕਿ ਇਹ ਅਮੈਂਡਮੈਂਟ ਇਸ ਕਾਰਨ ਲਿਆ ਰਹੇ ਹਨ। I have to give the reasons for this. ਸੋ, ਡਿਪਟੀ ਸਪੀਕਰ ਸਾਹਿਬ, ਸਾਡੇ ਅੱਜ ਪੰਜ ਮੈਂਬਰ ਨਹੀਂ ਹਨ।......

**Mr. Deputy Speaker** : This does not relate to the ratification of amendment to the Constitution.

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਸੋ, ਮੈਂ ਅਰਜ਼ ਕਰ ਰਿਹਾ ਸੀ ਕਿ ਵਿਧਾਨ ਦੀ ਇਸ ਤਰ੍ਹਾਂ ਨਾਲ ਬੇ-ਹੁਰਮਤੀ ਕੀਤੀ ਜਾਂਦੀ ਹੈ, ਕਾਨੂੰਨ ਦੀ ਵੀ ਕੀਤੀ ਜਾਂਦੀ ਹੈ। ਸਾਡੇ ਲੀਡਰ ਆਫ਼ ਦੀ ਆਪੋਜ਼ੀਸ਼ਨ, ਸਰਦਾਰ ਪਰਕਾਸ਼ ਸਿੰਘ ਬਾਦਲ, ਨੂੰ ਦਫਾ 107/151 ਵਿਚ ਅੰਦਰ ਕੀਤਾ ਹੋਇਆ ਹੈ। ਕਈ ਹੋਰ ਮੈਂਬਰਾਂ ਨੂੰ ਅੰਦਰ ਕੀਤਾ ਹੋਇਆ ਹੈ । (**ਆਵਾਜ਼ਾਂ**—ਸ਼ੇਮ, ਸ਼ੇਮ) ਇਥੇ ਕਾਂਸਟੀ-ਚਿਊਸ਼ਨਲ ਪ੍ਰੋਵੀਜ਼ਨ ਦੀ ਦੁਰਵਰਤੋਂ ਕੀਤੀ ਜਾ ਰਹੀ ਹੈ। (ਵਿਘਨ) ਇਸ ਕਰਕੇ ਹੀ ਕਾਂਸਟੀਚਿਊਸ਼ਨ ਵਿਚ ਤਰਮੀਮਾਂ ਹੋਈਆਂ ਹਨ । ਇਸ ਕਰਕੇ ਇਹ ਕਹਿੰਦੇ ਹਨ ਕਿ ਸਾਨੂੰ ਕਾਂਸਟੀਚਿਊਸ਼ਨ ਵਲੋਂ ਇਜਾਜ਼ਤ ਮਿਲੀ ਹੋਈ ਹੈ ਐਮਰਜੈਂਸੀ ਡਿਕਲੇਅਰ ਕਰਨ ਦੀ। ਡਿਪਟੀ ਸਪੀਕਰ ਸਾਹਿਬ, ਬਹੁਤ ਸਾਰੀਆਂ ਚੀਜ਼ਾਂ ਦੀ ਇਜਾਜ਼ਤ ਹੁੰਦੀ ਹੈ ਕਾਨੂੰਨਾਂ ਵਿਚ ਲੇਕਿਨ ਉਨ੍ਹਾਂ ਦੀ ਵਰਤੋਂ ਦੀ ਲੋੜ ਨਹੀਂ ਹੁੰਦੀ ਜਿਸ ਤਰ੍ਹਾਂ ਕਿ ਹੁਣ ਲੋੜ ਨਹੀਂ ਸੀ। ਇਸ ਲਈ ਜਿਹੜੀ ਤਰਮੀਮ ਕਰਨ ਦੀ ਧਾਰਾ ਹੈ, ਇਸ ਦੀ ਵੀ ਦੁਰਵਰਤੋਂ ਕੀਤੀ ਜਾ ਰਹੀ ਹੈ। ਉਸ ਵੇਲੇ ਜਦੋਂ ਕਿ ਬਹੁਤ ਸਾਰੇ ਮੈਂਬਰਜ਼ ਪਾਰਲੀਮੈਂਟ ਵਿਚ ਮੌਜੂਦ ਨਹੀਂ ਹੋਣ, ਉਸ ਵੇਲੇ ਇਸ ਤਰ੍ਹਾਂ ਦੀ ਅਮੈਂਡਮੈਂਟ ਦੀ ਇਜਾਜ਼ਤ ਲੈ ਲੈਣਾ ਠੀਕ ਨਹੀਂ ਹੈ। ਇਹ ਤਰਮੀਮ ਪਾਰਲੀਮੈਂਟ ਵਿਚੋਂ ਪਾਸ ਹੋ ਕੇ ਆਈ ਹੈ ਪਰ ਉਥੇ ਤਾਂ ਆਪੋਜ਼ੀਸ਼ਨ ਵਾਲੇ ਮੈਂਬਰ ਸਾਹਿਬਾਨ ਬਹੁਤ ਘੱਟ ਸਨ। ਹੁਣ ਸਾਡੇ ਮੈਂਬਰ ਬਹੁਤ ਸਾਰੇ ਹਾਜ਼ਰ ਨਹੀਂ ਹਨ।

**ਸ੍ਰੀ ਡਿਪਟੀ ਸਪੀਕਰ**: ਤੁਸੀਂ ਵਿਰੋਧ ਕਰਨਾ ਹੈ ਤਾਂ ਕਰੋ। ਇਸ ਵਿਚ ਇਹ ਗੱਲ ਨਹੀਂ ਹੈ ਕਿ ਤੁਹਾਡੇ ਮੈਂਬਰ ਹਨ ਜਾਂ ਨਹੀਂ ਹਨ।

ਕਰਨਾ ਚਾਹੁੰਦੇ ਹਨ। ਇਹ ਜਮਹੂਰੀਅਤ ਦੇ ਹੱਕ ਵਿਚ ਨਹੀਂ। ਇਹ ਕੋਰਟਸ ਨੂੰ ਪਾਰਲੀਮੈਂਟ ਤੋਂ ਉੱਚਾ ਸਮਝਦੇ ਹਨ। ਇਹ ਸਮਝਦੇ ਹਨ ਕਿ ਕੋਰਟਸ ਪਾਰਲੀਮੈਂਟਸ ਨਾਲੋਂ ਵੱਡੀਆਂ ਹਨ। ਇਸ ਬਾਰੇ ਪਾਲਕੀ ਵਾਲੇ ਨੇ ਆਪਣੀ ਕਿਤਾਬ 'Defaced and Defiled Constitution' ਵਿੱਚ, ਜਿਸ ਦਾ ਮਤਲਬ ਹੈ ਕਰੱਪਟ ਕੀਤੀ ਹੋਈ ਅਤੇ ਕਲੰਕਤ ਕੀਤੀ ਹੋਈ, ਕਾਂਸਟੀਚਿਊਸ਼ਨ ਦੇ ਖਿਲਾਫ਼ 5 ਗੱਲਾਂ ਬਹੁਤ ਵੱਡੀਆਂ ਲਿਖੀਆਂ ਹਨ। ਇਸੇ ਤਰ੍ਹਾਂ ਜੈ ਪ੍ਰਕਾਸ਼ ਨਾਰਾਇਣ ਦਾ ਜਿਹੜਾ ਸਿਧਾਂਤ ਹੈ, ਜਿਹੜੀ ਉਸ ਦੀ ਆਈਡਿਓਲੋਜੀ ਹੈ ਉਹ ਸੰਵਿਧਾਨ ਦੇ ਹੱਕ ਵਿਚ ਨਹੀਂ। ਉਹ ਜਮਹੂਰੀਅਤ ਦੇ ਹੱਕ ਵਿਚ ਨਹੀਂ। ਇਸ ਲਈ ਮੈਂ ਅਰਜ਼ ਕਰ ਰਿਹਾ ਸੀ ਕਿ ਪਾਲਕੀਵਾਲੇ ਨੇ ਆਪਣੀ ਕਿਤਾਬ ਵਿਚ, ਜਿਹੜੀ ਕਿ ਉਸ ਨੇ ਕਾਂਸਟੀਚਿਊਸ਼ਨ ਦੇ ਖਿਲਾਫ ਲਿਖੀ ਹੈ, ਉਸ ਵਿਚ 5 ਗਲਾਂ ਲਿਖੀਆਂ ਹਨ ਉਨ੍ਹਾਂ ਵਿਚ ਪਹਿਲੀ ਗੱਲ ਤਾਂ ਇਹ ਹੈ ਕਿ ਪਾਰਲੀਮੈਂਟਰੀ ਡੈਮੋਕਰੇਸੀ ਨੂੰ ਐਡਲਟ ਫਰੈਂਚਾਈਜ਼ ਦੇ ਅਧਾਰ ਤੇ ਐਪਰੂਵ ਨਹੀਂ ਕੀਤਾ। ਦੂਸਰਾ ਪ੍ਰਾਪਰਟੀ ਰਾਈਟ ਜਿਹੜਾ ਕਿ ਜਾਇਦਾਦ ਦਾ ਹੱਕ ਹੈ, ਇਸ ਬਾਰੇ ਕਪਤਾਨ ਸਾਹਿਬ ਨੇ ਵੀ ਕਿਹਾ ਸੀ ਕਿ ਪ੍ਰਾਪਰਟੀ ਬਾਰੇ ਪੂਰਾ ਇਨਸਾਫ ਹੋਣਾ ਚਾਹੀਦਾ ਹੈ, ਇਸ ਬਾਰੇ ਕਿਤਾਬ ਵਿਚ ਲਿਖਿਆ ਹੈ ਕਿ Property right is the foundation of our fundamental rights. ਜਿਸ ਦਾ ਮਤਲਬ ਇਹ ਹੈ ਕਿ ਮੂਲ ਅਧਿਕਾਰਾਂ ਦਾ ਵੀ ਅਤੇ ਮੂਲ ਪ੍ਰਾਪਰਟੀ ਦਾ ਅਧਿਕਾਰ ਹੈ। ਤੀਸਰੀ ਗਲ ਉਸ ਕਿਤਾਬ ਵਿੱਚ ਜਿਹੜੀ ਲਿਖੀ ਹੈ ਉਹ ਇਹ ਹੈ : Right of Parliament to amend the Constitution is limited. ਇਸ ਦਾ ਮਤਲਬ ਹੈ ਕਿ ਪਾਰਲੀਮੈਂਟ ਨੂੰ ਕਾਂਸਟੀਚਿਊਸ਼ਨ ਨੂੰ ਅਮੈਂਡ ਕਰਨ ਦਾ ਅਧਿਕਾਰ ਲਿਮਿਟਿਡ ਹੈ ਉਸ ਕੋਲ ਇਤਨਾ ਅਧਿਕਾਰ ਨਹੀਂ ਕਿ ਉਹ ਕਾਂਸਟੀਚਿਊਸ਼ਨ ਨੂੰ ਅਮੈਂਡ ਕਰ ਸਕੇ। ਇਸੇ ਤਰ੍ਹਾਂ ਚੌਥੀ ਜਿਹੜੀ ਉਸ ਕਿਤਾਬ ਵਿਚ ਗਲ ਲਿਖੀ ਹੈ ਉਹ ਇਹ ਹੈ ਕਿ Right of property is unamendable ਕਿ ਰਾਈਟ ਆਫ ਪ੍ਰਾਪਰਟੀ ਨੂੰ ਅਮੈਂਡ ਨਹੀਂ ਕੀਤਾ ਜਾ ਸਕਦਾ ਅਤੇ ਪੰਜਵੀਂ ਜਿਹੜੀ ਗੱਲ ਲਿਖੀ ਗਈ ਹੈ ਉਹ ਹੈ ਸੰਵਿਧਾਨ ਦੀ 35ਵੀਂ ਸੋਧਨਾ ਬਾਰੇ। ਉਸ 31 ਸੀ ਦੇ ਆਰਟੀਕਲ ਵਿੱਚ ਇਹ ਐਡ ਕੀਤਾ ਗਿਆ ਹੈ ਜਿਸ ਦਾ ਮਤਲਬ ਹੈ ਕਿ ਜੇ ਕਿਸੇ ਦੀ ਪ੍ਰਾਪਰਟੀ ਲਈ ਜਾਵੇ ਤਾਂ ਉਸ ਨੂੰ ਕੰਪਨਸੇਸ਼ਨ ਦਿੱਤੀ ਜਾਵੇ। ਇਸ ਦੇ ਨਾਲ ਇਹ ਹੋਇਆ ਕਿ ਬਿਰਲੇ ਅਤੇ ਟਾਟੇ ਆਦਿ ਵਰਗੇ ਜਿਹੜੇ ਵੱਡੇ ਵੱਡੇ ਧਨਾਢ ਆਦਮੀ ਹਨ ਜੇ ਉਨ੍ਹਾਂ ਕੋਲੋਂ 5 ਕਰੋੜ ਦੀ ਕੋਈ ਪ੍ਰਾਪਰਟੀ ਲਈ ਹੈ ਤਾਂ ਉਹ ਕਹਿੰਦੇ ਹਨ ਕਿ ਸਾਨੂੰ ਇਸ ਦਾ 50 ਕਰੋੜ ਮਿਲਣਾ ਚਾਹੀਦਾ ਹੈ ਜਿਸ ਨਾਲ ਕਿ ਦੇਸ਼ ਵਿੱਚ ਅਰਾਜਕਤਾ ਫ਼ੈਲਦੀ ਹੈ। ਹੁਣ ਇਸ ਦੇ ਵਿਚ ਅਮਾਊਂਟ ਦਾ ਲਫਜ਼ ਪਾ ਦਿੱਤਾ ਗਿਆ ਹੈ ਜਿਸ ਦਾ ਮਤਲਬ ਹੈ ਕਿ ਪਾਰਲੀਮੈਂਟ ਇਹ ਦਸੇਗੀ ਕਿ ਇਹ ਕਿਤਨੀ ਅਮਾਊਂਟ ਦੀ ਪ੍ਰਾਪਰਟੀ ਹੈ। ਇਸ ਨੂੰ ਉਹ 'Outarage of Democracy' ਕਹਿੰਦਾ ਹੈ।

ਸੋ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਦਸ ਰਿਹਾ ਸੀ ਕਿ ਅੱਜ ਜਿਸ ਵੇਲੇ ਹਾਊਸ ਇਸ ਸੋਧਨਾ ਤੇ ਵਿਚਾਰ ਕਰ ਰਿਹਾ ਹੈ, ਸਾਨੂੰ ਇਹ ਗੱਲ ਨਹੀਂ ਭੁਲਣੀ ਚਾਹੀਦੀ ਕਿ ਇਸ ਵੇਲੇ ਮੁਲਕ ਵਿਚ ਕਿਸ ਤਰ੍ਹਾਂ ਦੀ ਵਿਚਾਰਧਾਰਾ ਚੱਲ ਰਹੀ ਹੈ। ਇਸ ਵੇਲੇ ਇਸ ਮੁਲਕ ਵਿਚ ਦੋ ਵਿਚਾਰ ਧਾਰਾਵਾਂ ਚੱਲ ਰਹੀਆਂ ਹਨ; ਇਕ ਉਹ ਜਿਹੜੇ ਕਿ ਜਾਇਦਾਦ ਦੇ ਰਖਵਾਲੇ ਹਨ, ਲੈਂਡਲਾਰਡਜ਼ ਹਨ, ਵੱਡੇ ਵੱਡੇ ਇੰਡਸਟਰੀਅਲਿਸਟਸ ਹਨ, ਜਿਹੜੇ ਚਾਹੁੰਦੇ ਹਨ ਕਿ ਸਾਡੀਆਂ ਜਾਇਦਾਦਾਂ ਕਾਇਮ ਰਹਿਣ, ਇਨ੍ਹਾਂ ਤੇ ਸਾਡਾ ਆਪਣਾ ਹੱਕ ਹੈ, ਸਾਡੀ ਜਾਇਦਾਦ ਦੇ ਵਿਚ ਨੇਸ਼ਨ ਦਾ ਕੋਈ ਹੱਕ ਨਹੀਂ। ਅਤੇ ਦੂਸਰੀ ਵਿਚਾਰਧਾਰਾ ਇਹ ਚੱਲ ਰਹੀ ਹੈ ਕਿ ਜਿਹੜੇ ਕਹਿੰਦੇ ਹਨ ਕਿ ਇਹ ਜਿਹੜੇ ਵੱਡੇ ਵੱਡੇ

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਲੈਂਡਲਾਰਡਾਂ ਦੀ ਪ੍ਰਾਪਰਟੀ ਹੈ ਇਹ ਨੇਸ਼ਨ ਦੀ ਪ੍ਰਾਪਰਟੀ ਹੈ। ਇਸ ਪ੍ਰਾਪਰਟੀ ਨਾਲ ਸਾਰੇ ਦੇਸ਼ ਦੇ ਲੋਕਾਂ ਨੂੰ ਰੋਟੀ, ਰੋਜ਼ੀ, ਕਪੜਾ ਅਤੇ ਜਗ੍ਹਾ ਮਿਲਣੀ ਚਾਹੀਦੀ ਹੈ। ਇਹ ਦੋ ਵਿਚਾਰਧਾਰਾਵਾਂ ਅੱਜ ਸਾਡੇ ਦੇਸ਼ ਵਿਚ ਬਹੁਤ ਜ਼ੋਰ ਨਾਲ ਚੱਲ ਰਹੀਆਂ ਹਨ।

ਇਹ ਜਿਹੜੀ ਸੋਧਨਾ ਕੀਤੀ ਜਾ ਰਹੀ ਹੈ, ਮੈਂ ਸਮਝਦਾ ਹਾਂ ਕਿ ਇਹ ਬਿਲਕੁਲ ਦਰੁੱਸਤ ਹੈ। ਮੈਂ ਇਸ ਸੋਧਨਾ ਦੇ ਹੱਕ ਵਿਚ ਹੋਰ ਵੀ ਤਫਤੀਸ਼ ਦੇਣਾ ਚਾਹੁੰਦਾ ਹਾਂ। ਸਾਡੀ ਪ੍ਰਾਈਮ ਮਨਿਸਟਰ ਜਿਹੜੀ ਕਿ ਲੋਕਾਂ ਤੋਂ 1 ਲੱਖ 10 ਹਜ਼ਾਰ ਵੋਟਾਂ ਨਾਲ ਜਿੱਤ ਕੇ ਆਈ ਹੈ ਅਤੇ ਉਸ ਦੇ ਵਿਰੋਧੀ ਧੜੇ ਨੇ ਜਿਸ ਨੇ ਕਿ ਸਿਰਫ਼ 28 ਹਜ਼ਾਰ ਵੋਟਾਂ ਲਈਆਂ (ਵਿਘਨ) (ਇਸ ਵੇਲੇ ਕਈ ਅਕਾਲੀ ਮੈਂਬਰ ਬੈਠੇ ਬੋਲਣ ਲਗ ਪਏ) ** ** ** (ਵਿਘਨ) (ਸ਼ੋਰ) ਡਿਪਟੀ ਸਪੀਕਰ ਸਾਹਿਬ, ਮੈਂ ਦੱਸ ਰਿਹਾ ਸੀ ਕਿ ਇੰਦਰਾ ਗਾਂਧੀ ਜਿਹੜੀ ਕਿ 1 ਲੱਖ 10 ਹਜ਼ਾਰ ਵੋਟਾਂ ਨਾਲ ਜਿੱਤ ਕੇ ਆਈ ਹੈ ਫਿਰ ਪਾਰਲੀ-ਮੈਂਟ ਵਿਚ 518 ਮੈਂਬਰ ਹਨ ਉਨ੍ਹਾਂ ਵਿਚ 351 ਉਸ ਦੀ ਪਾਰਟੀ ਦੇ ਹਨ। ਇਨ੍ਹਾਂ 351 ਮੈਂਬਰਾਂ ਨੇ ਇੰਦਰਾ ਗਾਂਧੀ ਨੂੰ ਆਪਣਾ ਲੀਡਰ ਚੁਣਿਆ। ਇਤਨੀ ਚੋਣ ਹੋਣ ਤੋਂ ਬਾਅਦ ਕੀ ਇਕ ਜੱਜ ਆਪਣੀ ਕਲਮ ਦੀ ਨੋਕ ਨਾਲ ਉਸ ਨੂੰ ਹਟਾ ਸਕਦਾ ਹੈ ? ਮੈਂ ਸਮਝਦਾ ਹਾਂ ਕਿ ਇਹ ਇਕ ਦੇਸ਼ ਦੀ ਜਮਹੂਰੀਅਤ ਨਾਲ ਧੱਕਾ ਹੈ। ਦੇਸ਼ ਦੀ ਡੈਮੋਕਰੇਸੀ ਨੂੰ ਖ਼ਤਮ ਕਰਨਾ ਹੈ। ਅਸੀਂ ਚਾਹੁੰਦੇ ਹਾਂ ਕਿ ਜੁਡੀਸ਼ਰੀ ਦੀ ਪਾਵਰ ਅਨਲਿਮਿਟਡ ਨਹੀਂ ਹੋਣੀ ਚਾਹੀਦੀ ਔਰ ਦੇਸ਼ ਦੇ ਲੋਕਾਂ ਦੀ ਸਮਝ ਕਾਂਸਟੀ-ਚਿਊਸ਼ਨ ਦੀ ਸਮਝ ਮੰਨੀ ਜਾਣੀ ਚਾਹੀਦੀ ਹੈ। ਮੈਂ ਆਪਣੇ ਤਜਰਬੇ ਦੇ ਆਧਾਰ ਤੇ ਇਹ ਕਹਿੰਦਾ ਹਾਂ ਕਿ ਇਹ ਜਿਹੜਾ ਮਤਾ ਲਿਆਂਦਾ ਗਿਆ ਹੈ ਇਹ ਬਿਲਕੁਲ ਦਰੁਸਤ ਹੈ, ਇਹ ਠੀਕ ਲਿਆਂਦਾ ਗਿਆ ਹੈ।

ਮੇਰਾ ਅਗਲਾ ਸਵਾਲ ਇਹ ਹੈ ਕਿ ਮੁਲਕ ਵਿਚ ਹਾਲਾਤ ਕੁਝ ਐਸੇ ਹੋ ਗਏ ਹਨ ਜਿਸ ਨਾਲ ਕਿ ਦੇਸ਼ ਵਿਚ ਡੇਂਜਰਸ ਪੁਜ਼ੀਸ਼ਨ ਬਣ ਗਈ ਹੈ। ਦੇਸ਼ ਦੇ ਹਾਲਾਤ ਡੇਂਜਰਸ ਬਣਾਉਣ ਲਈ ਇਹ (ਅਕਾਲੀ ਪਾਰਟੀ ਵਲ ਇਸ਼ਾਰਾ ਕਰਦੇ ਹੋਏ) ਜਿੰਮੇਵਾਰ ਹਨ।

(ਇਸ ਵੇਲੇ ਅਕਾਲੀ ਮੈਂਬਰ ਕੁਝ ਬੈਠੇ ਬੈਠੇ ਅਤੇ ਕੁਝ ਖੜੇ ਹੋ ਕੇ ਵਿਘਨ ਪਾ ਰਹੇ ਸਨ ** ** )

**ਸ੍ਰੀ ਡਿਪਟੀ ਸਪੀਕਰ**: ਇਹ ਜੋ ਮੈਂਬਰ ਬਗੈਰ ਪਰਮਿਸ਼ਨ ਤੋਂ ਬੋਲ ਰਹੇ ਹਨ ਇਹ ਰਿਕਾਰਡ ਨਾ ਕੀਤਾ ਜਾਵੇ। (ਵਿਘਨ)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**: ਡਿਪਟੀ ਸਪੀਕਰ ਸਾਹਿਬ, ** ** ** (ਵਿਘਨ) (ਸ਼ੋਰ)

(ਇਸ ਵੇਲੇ ਕਈ ਅਕਾਲੀ ਮੈਂਬਰ ਸ਼ੋਰ ਪਾਉਣ ਲਗੇ ਅਤੇ ਕਈ ਬੋਲਣ ਲਈ ਖੜੇ ਹੋਏ ** ** ** )

**ਸ੍ਰੀ ਡਿਪਟੀ ਸਪੀਕਰ**: ਇਹ ਜੋ ਕੁਝ ਮੈਂਬਰ ਬੈਠੇ ਬੈਠੇ ਜਾਂ ਬਗੈਰ ਪਰਮਿਸ਼ਨ ਤੋਂ ਕਹਿ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ। (ਵਿਘਨ) (ਸ਼ੋਰ) Please resume your seat. ਇੰਟਰੱਪਟ ਨਾ ਕਰੋ।

**Not recorded. as ordered by the Chair.

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਡਿਪਟੀ ਸਪੀਕਰ ਸਾਹਿਬ, ਤੁਸੀਂ ਮੈਨੂੰ ਉਸ ਗੱਲ ਤੋਂ ਰੋਕਿਆ, ਮੈਂ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਸੀ ਪਰ ਖ਼ੈਰ ਮੈਂ ਉਸ ਗੱਲ ਨੂੰ ਬੰਦ ਕਰ ਦਿੱਤਾ ਭਾਵੇਂ ਮੈਂ ਰੈਲੇਵੈਂਟ ਹੀ ਸੀ। ਸੋ ਇਸ ਲਈ ਮੇਰੀ ਬੇਨਤੀ ਹੈ ਕਿ ਮੈਨੂੰ ਆਪਣੀ ਗੱਲ ਕਹਿ ਲੈਣ ਦਿਓ।

ਸੋ ਮੈਂ ਅਰਜ਼ ਕਰ ਰਿਹਾ ਸੀ ਕਿ ਕਾਂਸਟੀਚਿਊਸ਼ਨ ਵਿੱਚ ਇਸ ਤਰ੍ਹਾਂ ਅਮੈਂਡਮੈਂਟ ਕਰਨਾ ਇਸ ਸਮੇਂ ਲੋੜੀਂਦਾ ਨਹੀਂ ਸੀ ਔਰ ਇਹ ਕਹਿਣਾ ਕਿ ਸੁਪਰੀਮ ਕੋਰਟ ਵਿੱਚ ਮਾਮਲਾ ਨਹੀਂ ਲਿਜਾਇਆ ਜਾ ਸਕਦਾ, ਹਾਈ ਕੋਰਟ ਵਿੱਚ ਨਹੀਂ ਚੈਲੰਜ ਕਰ ਸਕਦੇ, ਇਹ ਠੀਕ ਨਹੀਂ ਹੈ। ਪ੍ਰੈਜ਼ੀਡੈਂਟ ਕੋਈ ਵੀ ਆਰਡੀਨੈਂਸ ਇਸ਼ੂ ਕਰੇ ਸੁਪਰੀਮ ਕੋਰਟ ਵਿੱਚ ਉਸ ਨੂੰ ਚੈਲੰਜ ਨਹੀਂ ਕਰ ਸਕਦੇ। ਗਵਰਨਰ ਦੇ ਆਰਡੀਨੈਂਸ ਨੂੰ ਹਾਈਕੋਰਟ ਵਿਚ ਚੈਲੰਜ ਨਹੀਂ ਕਰ ਸਕਦੇ। ਇਸ ਦਾ ਮਤਲਬ ਇਹ ਹੋ ਜਾਂਦਾ ਹੈ ਕਿ ਸੁਪਰੀਮ ਕੋਰਟ ਔਰ ਹਾਈਕੋਰਟਾਂ ਤੇ ਅਸੀਂ ਸ਼ੱਕ ਦੀ ਨਜ਼ਰ ਰੱਖਦੇ ਹਾਂ, ਤਾਂ ਹੀ ਇਹ ਪਾਵਰਜ਼ ਖੋਹੀਆਂ ਜਾ ਰਹੀਆਂ ਹਨ। ਡਿਪਟੀ ਸਪੀਕਰ ਸਾਹਿਬ, ਬਾਰਾਂ ਤਾਰੀਖ ਨੂੰ ਕੋਈ ਫ਼ੈਸਲਾ ਹੋ ਗਿਆ, ਕੋਰਟ ਨੇ ਕੋਈ ਡਿਸੀਜ਼ਨ ਲੈ ਲਿਆ ਤਾਂ ਹੀ ਇਹ ਪਾਬੰਦੀ ਲਗਾਈ ਜਾ ਰਹੀ ਹੈ। ਮੇਰੀ ਅਰਜ਼ ਹੈ ਕਿ ਇਸ ਤਰ੍ਹਾਂ ਦੀ ਪਾਬੰਦੀ ਤਾਂ ਪਹਿਲਾਂ ਵੀ ਲਗਾਈ ਜਾ ਸਕਦੀ ਸੀ।

**ਸ੍ਰੀ ਪ੍ਰੇਮ ਗੁਪਤਾ** : ਡਿਪਟੀ ਸਪੀਕਰ ਸਾਹਿਬ, ਸਰਦਾਰ ਸੁਰਜੀਤ ਸਿੰਘ ਬਰਨਾਲਾ ਜੀ ਦੇ ਬੋਲਣ ਤੋਂ ਪਹਿਲਾਂ ਸੁਪਰੀਮ ਕੋਰਟ ਤੇ ਹਾਈ ਕੋਰਟ ਦੇ ਫ਼ੈਸਲਿਆਂ ਦਾ ਜ਼ਿਕਰ ਆਇਆ ਸੀ ਪਰ ਸਪੀਕਰ ਸਾਹਿਬ ਨੇ ਰੂਲਿੰਗ ਦਿਤੀ ਹੈ ਕਿ ਉਹ ਹਵਾਲਾ ਨਹੀਂ ਦੇ ਸਕਦੇ। ਹੁਣ ਜਿਹੜਾ ਇਨ੍ਹਾਂ ਨੇ 12 ਤਾਰੀਖ ਦਾ ਜ਼ਿਕਰ ਕੀਤਾ ਹੈ, ਇਹ ਉਨ੍ਹਾਂ ਦੀ ਰੂਲਿੰਗ ਦੇ ਕੰਟਰੇਰੀ ਹੈ। ਇਸ ਲਈ those words should not form part of the proceedings.

(ਵਿਘਨ) (ਵਿਰੋਧੀ ਧਿਰ ਵਲੋਂ ਆਵਾਜ਼ਾਂ : ਵਾਹ ਚਮਚਾਗੀਰੀ।)

**ਸ੍ਰੀ ਡਿਪਟੀ ਸਪੀਕਰ** : ਗੁਪਤਾ ਜੀ, ਤੁਸੀਂ ਬੈਠੋ, ਬਰਨਾਲਾ ਜੀ ਤੁਸੀਂ ਕੰਟੀਨਿਊ ਕਰੋ।

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਡਿਪਟੀ ਸਪੀਕਰ ਸਾਹਿਬ, ਸਪੀਕਰ ਸਾਹਿਬ ਦੇ ਫੈਸਲੇ ਤੋਂ ਕਨਟਰੇਰੀ ਤਾਂ ਇਹ ਗੱਲਾਂ ਕਰਦੇ ਹਨ।

**Mr. Deputy Speaker** : Barnala Ji, you are not to make reply to him.

(ਸਰਦਾਰ ਬਲਵਿੰਦਰ ਸਿੰਘ ਭੂੰਦੜ ਵਲੋਂ ਵਿਘਨ।)

**ਸਰਦਾਰ ਸੁਰਜੀਤ ਸਿੰਘ ਬਰਨਾਲਾ**: ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਵਿਧਾਨ ਵਿਚ ਤਰਮੀਮਾਂ ਕਰਨੀਆਂ ਔਰ ਇਸ ਤਰ੍ਹਾਂ ਤਰਮੀਮਾਂ ਕਰਕੇ ਸੁਪਰੀਮ ਕੋਰਟ ਦੇ ਹੱਕਾਂ ਨੂੰ, ਹਾਈਕੋਰਟ ਦੇ ਹੱਕਾਂ ਨੂੰ ਖੋਹਣਾ ਗਲਤ ਗੱਲ ਹੈ। ਇਹ ਕਹਿ ਦੇਣਾ ਕਿ ਇਹ ਦਾ ਫ਼ੈਸਲਾ ਪ੍ਰੈਜ਼ੀਡੈਂਟ ਹੀ ਕਰ ਸਕਦਾ ਹੈ ਕਿ ਇਹ ਗਲਤ ਗੱਲ ਹੈ ਜਾਂ ਠੀਕ ਹੈ, ਇਹ ਗੱਲ ਠੀਕ ਨਹੀਂ ਹੈ। ਅਦਾਲਤਾਂ ਇਸ ਕਰਕੇ ਬਣਾਈਆਂ ਗਈਆਂ ਸਨ ਕਿ ਅਗਰ ਕਿਸੇ ਨੂੰ ਕੋਈ ਸਰਕਾਰ ਤੋਂ ਇਨਸਾਫ਼ ਨਹੀਂ ਮਿਲਦਾ ਤਾਂ ਉਸ ਨੂੰ ਅਦਾਲਤ ਵਿਚ ਲੈ ਜਾ ਕੇ ਚੈਲੰਜ ਕੀਤਾ ਜਾਵੇ ਕਿ ਇਹ ਗੱਲ ਜਿਹੜੀ ਸਰਕਾਰ ਨੇ ਕੀਤੀ ਹੈ ਇਹ ਟੈਕਨੀਕਲੀ ਠੀਕ ਹੈ, ਕਾਨੂੰਨ ਦੇ ਮੁਤਾਬਿਕ ਹੀ ਹੈ, ਇਹ ਕਿਸੇ ਹੋਰ ਕਾਨੂੰਨ ਦਾ ਵਿਰੋਧ ਤਾਂ ਨਹੀਂ ਕਰਦੀ। ਹੁਣ ਹਾਈ ਕੋਰਟ ਵਿੱਚ ਜਾਣ ਤੋਂ ਆਰਟੀਕਲ 123 ਦੇ ਵਿਚ ਔਰ ਆਰਟੀਕਲ 213 ਦੇ ਵਿਚ ਇਹ ਤਰਮੀਮ ਹੋਣ ਨਾਲ ਬਾਰ ਕਰ ਦੇਵੇਗਾ। ਲੋਕਾਂ ਲਈ ਹੁਣ

[ਸਰਦਾਰ ਸੁਰਜੀਤ ਸਿੰਘ ਬਰਨਾਲਾ]

ਸੁਪਰੀਮ ਕੋਰਟ ਦੇ ਦਰਵਾਜ਼ੇ ਬੰਦ ਕਰ ਦਿੱਤੇ ਗਏ ਹਨ। ਹੁਣ ਤਾਂ ਕਿਸੇ ਨੂੰ ਵੀ ਦੋਸ਼ੀ ਕਹਿ ਕੇ ਅੰਦਰ ਕਰ ਦਿਆ ਕਰਨਗੇ। ਇਸ ਤਰ੍ਹਾਂ ਦੀ ਗੱਲ ਇਹ ਕਰ ਰਹੇ ਹਨ। ਫਿਰ ਕੋਈ ਵੀ ਕੋਰਟ ਵਿਚ ਨਹੀਂ ਜਾ ਸਕੇਗਾ ਕਿਉਂਕਿ ਗਵਰਨਰ ਸਾਹਿਬ ਨੂੰ ਪਾਵਰ ਹੈ ਇਸ ਤਰ੍ਹਾਂ ਕਰਨ ਦੀ। ਉਹ ਜੋ ਕੁਝ ਕਰਦੇ ਹਨ ਠੀਕ ਕਰਦੇ ਹਨ। ਇਸ ਤਰ੍ਹਾਂ ਤਾਂ ਡਿਪਟੀ ਸਪੀਕਰ ਸਾਹਿਬ, ਉਹ ਸਟੇਜ ਆ ਜਾਵੇਗੀ ਜਦੋਂ ਕਿ ਅਸੀਂ ਕੋਰਟਸ ਦੀ ਪਾਵਰਜ਼ ਇਨਕਰੋਚ ਕਰਦੇ ਕਰਦੇ ਸਿਫਰ ਕਰ ਦੇਵਾਂਗੇ। (ਘੰਟੀ) ਇਸ ਲਈ ਇਹ ਅਮੈਂਡਮੈਂਟ ਜਿਹੜੀ ਹੈ, ਇਸ ਦੀ ਰੈਟੀਫੀਕੇਸ਼ਨ ਨਹੀਂ ਹੋਣੀ ਚਾਹੀਦੀ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** (ਖਰੜ) : ਮਾਨਯੋਗ ਡਿਪਟੀ ਸਪੀਕਰ ਸਾਹਿਬ, ਅੱਜ ਕਾਂਸਟੀਚਿਊਸ਼ਨ ਦੀਆਂ ਧਾਰਾਵਾਂ ਵਿਚ ਸੋਧਨਾਵਾਂ ਦੀ ਰੈਟੀਫੀਕੇਸ਼ਨ ਹਾਊਸ ਵਿਚ ਵਿਚਾਰੀ ਜਾ ਰਹੀ ਹੈ। ਮੈਂ ਸਮਰਥਨ ਕਰਨ ਲਈ ਖੜਾ ਹੋਇਆ ਹਾਂ ਕਿਉਂਕਿ ਕਾਂਸਟੀਚਿਊਸ਼ਨ ਦਾ ਆਰਟੀਕਲ 354 ਜਿਹੜਾ ਹੈ ਉਸ ਦਾ ਕਨਸਰਨ ਐਮਰਜੈਂਸੀ ਲਾਗੂ ਕਰਨ ਨਾਲ ਹੈ। ਉਸ ਵਿਚ ਇਹ ਹੈ ਕਿ ਰਾਸ਼ਟਰਪਤੀ ਜਿਹੜਾ ਹੈ, ਡਿਸਟਰਬੈਂਸ ਦਾ ਖਤਰਾ ਜੇਕਰ ਉਸ ਨੂੰ ਪ੍ਰਤੀਤ ਹੋਵੇ ਤਾਂ ਉਹ ਮੁਲਕ ਵਿਚ ਐਮਰਜੈਂਸੀ ਲਾਗੂ ਕਰ ਸਕਦਾ ਹੈ। ਇਸ ਗੱਲ ਦਾ ਸ਼ੱਕ ਹੈ ਕਿ ਕੋਈ ਵਿਰੋਧੀ ਕੋਰਟਸ ਵਿਚ ਇਸ ਨੂੰ ਚੈਲੰਜ ਕਰ ਸਕਦਾ ਹੈ ਕਿ ਅਸਲ ਹਾਲਾਤ ਨਹੀਂ ਸਨ, ਇਨਟਰਨਲ ਡਿਸਟਰਬੈਂਸ ਦਾ ਕੋਈ ਖਤਰਾ ਨਹੀਂ ਸੀ, ਰਾਸ਼ਟਰਪਤੀ ਨੇ ਕਿਸ ਡਰ ਕਾਰਨ ਕਰਕੇ ਐਮਰਜੈਂਸੀ ਲਾਗੂ ਕਰ ਦਿੱਤੀ ਹੈ। ਇਸ ਗੱਲ ਦਾ ਫੈਸਲਾ ਕਿ ਆਇਆ ਇਨਟਰਨਲ ਡੀਸਟਰਬੈਂਸ ਦੇ ਹਾਲਾਤ ਹਨ ਜਾਂ ਨਹੀਂ, ਇਸ ਗੱਲ ਦਾ ਫੈਸਲਾ ਕੌਣ ਕਰੇ ? ਇਸ ਦਾ ਫੈਸਲਾ ਰਾਸ਼ਟਰਪਤੀ ਕਰੇ ਜਾਂ ਕਿ ਕੋਰਟਸ ਕਰਨ। ਇਸ ਗੱਲ ਨੂੰ ਮੁੱਖ ਰਖਦੇ ਹੋਏ ਇਹ ਅਮੈਂਡਮੈਂਟ ਲਿਆਂਦੀ ਗਈ ਹੈ ਕਿ ਇਸ ਗੱਲ ਦਾ ਨਿਰਣਾ ਕੋਰਟ ਦੇ ਖੇਤਰ ਤੋਂ ਕੱਢ ਲਿਆ ਜਾਵੇ, ਕਿ ਅਦਾਲਤਾਂ ਇਸ ਗੱਲ ਦਾ ਫੈਸਲਾ ਨਹੀਂ ਕਰ ਸਕਦੀਆਂ। ਇਥੇ ਇੰਟਰਨਲ ਡਿਸਟਰਬੈਂਸ ਦਾ ਖਤਰਾ ਸੀ, ਕਿੱਥੇ ਨਹੀਂ ਸੀ, ਇਸ ਗੱਲ ਦਾ ਫੈਸਲਾ ਹੁਣ ਅਦਾਲਤਾਂ ਨਹੀਂ ਕਰ ਸਕਦੀਆਂ। ਸਾਡੇ ਮੁਲਕ ਦੀਆਂ ਅਦਾਲਤਾਂ ਜਿਹੜੀਆਂ ਹਨ ਸਾਡੀ ਜੁਡੀਸ਼ੀਅਰੀ ਜਿਹੜੀ ਹੈ, ਉਸ ਬਾਰੇ ਮੈਂ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਐਪੇਰੇਟਲੀ ਫੰਕਸ਼ਨਿੰਗ ਸਾਡੇ ਮੁਲਕ ਦੀ ਜੁਡੀਸ਼ੀਅਰੀ ਦੀ ਪਿਛਲੇ ਸਾਲਾਂ ਵਿਚ ਹੋ ਰਹੀ ਹੈ, ਉਹ ਤੁਹਾਡੇ ਸਾਹਮਣੇ ਹੀ ਹੈ। ਜਦੋਂ ਕਿਧਰੇ ਵੀ ਸੋਸ਼ਲ ਚੇਂਜ ਲਿਆਉਣ ਲਈ ਕੋਈ ਇਨੈਕਟਮੈਂਟ ਪਾਰਲੀਮੈਂਟ ਵਿਚ ਜਾਂਦੀ ਜਾਂ ਫਿਰ ਅਸੈਂਬਲੀਆਂ ਨੇ ਲਿਆਉਣ ਦਾ ਯਤਨ ਕੀਤਾ ਤਾਂ ਅਦਾਲਤਾਂ ਉਥੇ ਹੀ ਬੰਨ੍ਹ ਬਣ ਕੇ ਖੜੀਆਂ ਹੋ ਗਈਆਂ। ਪ੍ਰਿਵੀ ਪਰਸਿਜ਼ ਦਾ ਬਿੱਲ ਪਾਸ ਕੀਤਾ ਤਾਂ ਸੁਪ੍ਰੀਮ ਕੋਰਟ ਨੇ ਉਸ ਨੂੰ ਅਵੈਧ ਕਰਾਰ ਦੇ ਦਿਤਾ।

ਫਿਰ ਬੈਂਕਾਂ ਦੀ ਨੈਸ਼ਨੇਲਾਈਜ਼ੇਸ਼ਨ ਕੀਤੀ ਗਈ, ਸੁਪਰੀਮ ਕੋਰਟ ਨੇ ਉਸ ਨੂੰ ਵੈਲਿਡ ਕਰਾਰ ਨਾ ਦਿੱਤਾ। ਇਸ ਅਸੈਂਬਲੀ ਵਿਚ ਲੈਂਡ ਰਿਫਾਰਮ ਐਕਟ ਪਾਸ ਕੀਤਾ ਗਿਆ ਪਰ ਪੰਜਾਬ ਦੇ ਹਾਈ ਕੋਰਟ ਨੇ ਉਸ ਤੇ ਰੋਕ ਲਾ ਦਿੱਤੀ। ਇਸੇ ਤਰ੍ਹਾਂ ਬੰਗਾਲ ਵਿਚ ਲੈਂਡ ਪਰੋਕਿਉਰ ਕਰਨ ਲਈ ਜਿਹੜਾ ਬਿਲ ਲਿਆਂਦਾ ਗਿਆ, ਬੰਗਾਲ ਦੀ ਹਾਈ ਕੋਰਟ ਨੇ ਉਸ ਤੇ ਰੋਕ ਲਾ ਦਿੱਤੀ। ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਾਰਲੀਮੈਂਟ ਜਾਂ ਅਸੈਂਬਲੀਆਂ ਵਿਚ ਜਿਤਨੇ ਵੀ ਸੋਸ਼ਲ ਰਿਫਾਰਮਜ਼ ਲਈ ਬਿੱਲ ਲਿਆਂਦੇ ਗਏ, ਕੋਰਟਸ ਉਨ੍ਹਾਂ ਦੇ ਰਸਤੇ ਵਿਚ ਖੜੀਆਂ ਹੁੰਦੀਆਂ ਰਹੀਆਂ। ਮੈਂ ਸਮਝਦਾ ਹਾਂ ਕਿ ਇਹ ਜਿਹੜੀ ਅਮੈਂਡਮੈਂਟ ਹੈ ਇਹ ਸਮੇਂ ਦੇ ਮੁਤਾਬਿਕ ਠੀਕ ਹੈ। ਇਹ ਸਮੇਂ ਸਿਰ ਹੈ। ਸੁਪਰੀਮ ਕੋਰਟ ਜਾਂ ਹੋਰ ਕੋਰਟਸ ਦਾ ਕੰਮ ਅਸੈਂਬਲੀ ਦੇ ਕੰਮਾਂ ਵਿੱਚ ਦਖਲ ਕਰਨਾ ਨਹੀਂ। ਇਹ ਜਿਹੜੇ ਲੋਕ ਇਸ ਦੀ ਵਿਰੋਧਤਾ ਕਰਦੇ ਹਨ, ਇਹ ਪਾਰਲੀਮੈਂਟ ਨੂੰ ਖ਼ਤਮ

ਹਾਂ । ਇਹਦਾ ਪਹਿਲਾ ਕਾਰਨ ਇਹ ਸੀ ਕਿ ਉਥੇ ਉਸ ਵੇਲੇ ਸੋਸ਼ਲਿਸਟਾਂ ਅਤੇ ਕਮਿਊਨਿਸਟਾਂ ਆਦਿ ਵਿਚ ਆਪਣੇ ਆਪ ਵਿੱਚ ਫੁੱਟ ਸੀ। ਉਹ ਇਕੱਠੇ ਨਹੀਂ ਸੀ। ਕਮਿਊਨਿਸਟ ਹਿਟਲਰ ਦੇ ਖਿਲਾਫ਼ ਸੀ (ਵਿਘਨ) । ਇਹ ਫੁੱਟ ਸਾਡੇ ਮੁਲਕ ਵਿਚ ਵੀ ਹੈ ਜਿਸ ਕਰਕੇ ਇਸ ਤਰ੍ਹਾਂ ਕਰਨ ਦੀ ਲੋੜ ਹੈ । (ਵਿਘਨ) । ਫਾਸਿਜ਼ਮ ਤੋਂ ਪਹਿਲਾਂ ਉਨ੍ਹਾਂ ਮੁਲਕਾਂ ਵਿਚ, ਜਰਮਨੀ ਵਿਚ, ਯੂਨਾਨ ਵਿਚ, ਉਥੋਂ ਦੀਆਂ ਸਰਕਾਰਾਂ ਨੇ ਖੇਤ ਮਜ਼ਦੂਰਾਂ ਨੂੰ ਅਤੇ ਇੰਡਸਟਰੀ ਵਰਕਰਜ਼ ਨੂੰ ਰਿਆਇਤਾਂ ਦੇਣ ਤੋਂ ਇਨਕਾਰ ਕਰ ਦਿੱਤਾ ਸੀ। ਇਸ ਦਾ ਫਾਇਦਾ ਉਠਾਇਆ ਫਾਸਿਜ਼ਮ ਨੇ ਅਤੇ ਉਨ੍ਹਾਂ ਨੇ ਇਨ੍ਹਾਂ ਕਮਜ਼ੋਰੀਆਂ ਨੂੰ ਮੁੱਖ ਰਖਕੇ ਜਨਤਾ ਨੂੰ ਆਪਣੇ ਮਗਰ ਲਾਇਆ। ਇਸ ਲਈ ਮੈਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਕੱਲੇ ਅਮਰਜੈਂਸੀ ਨਾਲ ਫਾਸਿਜ਼ਮ ਦਾ ਖ਼ਤਰਾ ਖ਼ਤਮ ਨਹੀਂ ਹੋ ਜਾਣਾ । ਇਥੇ ਇਕਨਾਮਿਕ ਪ੍ਰੋਗਰਾਮ ਲਿਆਉਣੇ ਚਾਹੀਦੇ ਹਨ ਅਤੇ ਜਨਤਾ ਨੂੰ ਰਿਆਇਤਾਂ ਦੇਣੀਆਂ ਚਾਹੀਦੀਆਂ ਹਨ (ਘੰਟੀ) ਏਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਕੈਪਟਨ ਰਤਨ ਸਿੰਘ** (ਕੁੰਮ ਕਲਾਂ): ਮੇਰੇ ਫਾਜ਼ਲ ਦੋਸਤ ਸਰਦਾਰ ਸੁਰਜੀਤ ਸਿੰਘ ਇਸ ਵੇਲੇ ਹਾਜ਼ਰ ਨਹੀਂ ਹਨ। ਗੱਲ ਇਹ ਹੈ ਕਿ ਬਹਿਸ ਇਸ ਤਰ੍ਹਾਂ ਕਰ ਰਹੇ ਹਾਂ ਜਿਸ ਤਰ੍ਹਾਂ ਕਿ ਅਮੈਂਡਮੈਂਟਸ ਮਨਜ਼ੂਰ ਕਰਨੀਆਂ ਹਨ। ਦਰਅਸਲ ਪਾਰਲੀਮੈਂਟ ਨੇ ਇਹ ਜਿਹੜੀ 39ਵੀਂ ਅਮੈਂਡਮੈਂਟ ਕੀਤੀ ਹੈ ਇਹਦੇ ਵਿਚ 223, 213, 219, 339, 356, 360, 361 ਇਹ ਜਿਹੜੇ ਆਰਟੀਕਲਜ਼ ਹਨ ਇਹ ਨਵੇਂ ਨਹੀਂ ਕੀਤੇ। ਇਹ ਕਾਂਸਟੀਚਿਊਸ਼ਨ ਦੇ ਮੇਕਰ ਡਾਕਟਰ ਅੰਬੇਦਕਰ, ਜਿਹੜੇ ਡਰਾਫਟਿੰਗ ਕਮੇਟੀ ਦੇ ਪਰਧਾਨ ਸੀ ਇਹ ਉਨ੍ਹਾਂ ਨੇ ਮਨਜ਼ੂਰ ਕੀਤੇ, ਸਾਡੇ ਕਾਂਸਟੀਚਿਊਸ਼ਨ ਵਿਚ ਹਨ । ਕੁਝ ਅਮੈਂਡਮੈਂਟ ਜਿਹੜੀ ਹੋਈ ਹੈ ਉਹ ਬੜੀ ਛੋਟੀ ਜਿਹੀ ਅਮੈਂਡਮੈਂਟ ਹੋਈ ਹੈ। ਉਨ੍ਹਾਂ ਦੇ ਫਾਊਂਡਰ ਫਾਦਰ, ਜਿਹੜੇ ਕਾਂਸਟੀਚਿਊਸ਼ਨ ਦੇ ਮਾਹਿਰ ਕਹੇ ਜਾਂਦੇ ਹਨ ਉਨ੍ਹਾਂ ਨੇ ਇਹ ਪਾਵਰਜ਼ ਦਿੱਤੀਆਂ ਸਨ ਪ੍ਰੈਜ਼ੀਡੈਂਟ ਨੂੰ ਕਿ ਜੇ ਅਜਿਹੇ ਹਾਲਾਤ ਹੋਣ ਤਾਂ ਉਹ ਕਿਸ ਤਰ੍ਹਾਂ ਐਕਟ ਕਰ ਸਕਦੇ ਹਨ। ਔਰ ਇਹ ਪ੍ਰੈਜ਼ੀਡੈਂਟ ਦੀਆਂ ਪਾਵਰਜ਼ ਸਨ ਔਰ ਜਿਥੇ ਸਟੇਟ ਅਸੈਂਬਲੀਆਂ ਸਨ ਉਥੇ ਗਵਰਨਰਜ਼ ਦੀਆਂ ਪਾਵਰਜ਼ ਅਤੇ ਜਿਥੇ ਯੂ.ਟੀ. ਸਨ ਉਥੇ ਐਡਮਨਿਸਟਰੇਟਰਜ਼ ਦੀਆਂ ਪਾਵਰਜ਼ ਕਾਂਸਟੀਚਿਊਸ਼ਨ ਵਿਚ ਸਨ। ਇਹ ਅਮੈਂਡਮੈਂਟ ਕੀ ਕੀਤੀ ਹੈ । ਇਹ ਇਕ ਗੱਲ ਹੀ ਕੀਤੀ ਹੈ । ਇਹ ਅਮੈਂਡਮੈਂਟ, ਇਹ ਪਰੋਕਲੇਮੇਸ਼ਨ ਪ੍ਰੈਜ਼ੀਡੈਂਟ ਨੇ ਅੱਗੇ ਵੀ ਕੀਤੇ ਸਨ 1971 ਵਿਚ । ਪਹਿਲਾਂ ਵੀ ਕਈ ਵਾਰੀ ਪਰੋਕਲੇ-ਮੇਸ਼ਨ ਕੀਤੇ ਗਏ ਹਨ ਔਰ ਉਸ ਦੇ ਬਾਅਦ ਉਸ ਨੂੰ ਹਟਾਇਆ ਨਹੀਂ ਗਿਆ। ਅੱਜ ਦੇ ਹੰਗਾਮੀ ਹਾਲਾਤ ਦੇ ਮੁਤਾਬਿਕ ਪ੍ਰੈਜ਼ੀਡੈਂਟ ਨੇ ਕੁਝ ਕੀਤਾ ਹੈ ਤਾਂ ਕਿ ਜਨਤਾ ਦਾ ਔਰ ਕੋਰਟਸ ਦਾ ਟਾਈਮ ਜ਼ਾਇਆ ਨਾ ਹੋਵੇ। ਇੱਕ ਚੀਜ਼ ਦਾ ਇਨ੍ਹਾਂ ਨੇ ਡਾਊਟ ਜ਼ਾਹਿਰ ਕੀਤਾ ਹੈ ਕਿ ਮਸਲੇ ਕੋਰਟਸ ਵਿਚ ਨਹੀਂ ਜਾ ਸਕਦੇ। ਫਾਊਂਡਿੰਗ ਫਾਦਰ ਨੇ ਜਿਸ ਵੇਲੇ ਕਾਂਸਟੀਚਿਊਸ਼ਨ ਲਿਖਿਆ ਤਾਂ ਉਸ ਵੇਲੇ ਉਨ੍ਹਾਂ ਦਾ ਖਿਆਲ ਸੀ ਕਿ ਇਹ ਪ੍ਰੈਰੋਗੇਟਿਵ ਰਾਈਟਸ ਪਰੈਜ਼ੀਡੈਂਟ ਦੇ ਹਨ ਜਿਥੇ ਸਾਰੀ ਯੂਨੀਅਨ ਦਾ ਤਾਲੁਕ ਹੈ ਔਰ ਅਸੈਂਬਲੀਆਂ ਲਈ ਗਵਰਨਰਜ਼ ਅਤੇ ਯੂ. ਟੀ. ਲਈ ਐਡਮਨਿਸਟ੍ਰੇਟਰਜ਼ ਕੋਲ ਪਾਵਰਜ਼ ਸਨ। ਸਿਰਫ ਚੇਂਜ ਇਹ ਕੀਤੀ ਹੈ ਕਿ ਕੋਰਟਸ ਵਿਚ ਨਾ ਜਾਇਆ ਜਾਏ। ਸੋ ਇਹ ਬਹਿਸ ਨਾ ਕੀਤੀ ਜਾਏ ਕਿ ਆਇਆ ਪ੍ਰੈਜ਼ੀਡੈਂਟ ਨੇ ਜੋ ਐਮਰਜੈਂਸੀ ਡਿਕਲੇਅਰ ਕੀਤੀ ਹੈ ਇਹ ਠੀਕ ਹੈ ਜਾਂ ਨਹੀਂ। ਔਰ ਸਰਦਾਰ ਸੁਰਜੀਤ ਸਿੰਘ ਜੀ ਇਸ ਵੇਲੇ ਇਥੇ ਹੁੰਦੇ ਤਾਂ ਠੀਕ ਸੀ । ਉਨ੍ਹਾਂ ਨੇ ਇਹ ਸ਼ਬਦ ਵਰਤੇ ਸਨ ਕਿ ਜੇ ਕਾਂਸਟੀਚਿਊਸ਼ਨ ਮੇਕਰ ਇਥੇ ਹਾਜ਼ਰ ਹੁੰਦਾ ਤਾਂ ਉਹ ਜ਼ਾਰ ਜ਼ਾਰ ਰੋਂਦਾ। ਜਿਸ ਵੇਲੇ ਡਾਕਟਰ ਅੰਬੇਦਕਰ ਨੇ ਡਰਾਫਟ ਕਾਂਸਟੀਚਿਊਸ਼ਨ ਪੇਸ਼ ਕੀਤਾ ਤਾਂ ਉਨਾਂ ਨੇ ਕਿਹਾ ਸੀ:

> Under the draft Constitution, the President occupies the same position as the King under the English Constitution. He is the head of the State but not of the Executive. He represents the nation but does not rule the nation. The President of Indian Union will be generally bound by the advice of his Ministers. He can do nothing contrary to their advice nor can he do without their advice.

[ਕੈਪਟਨ ਰਤਨ ਸਿੰਘ]

ਡਿਪਟੀ ਸਪੀਕਰ ਸਾਹਿਬ, ਇਹ ਜਿਹੜੇ ਡਾਕਟਰ ਅੰਬੇਦਕਰ ਦੇ ਸ਼ਬਦ ਹਨ ਇਹ ਸ਼ਬਦ ਕਹਿੰਦੇ ਹਨ ਕਿ ਪਰੋਕਲੇਮੇਸ਼ਨ ਇਸ਼ੂ ਹੁੰਦਾ ਹੈ ਇਨ ਦੀ ਨੇਮ ਆਫ ਦੀ ਪਰੈਜ਼ੀਡੈਂਟ ਲੇਕਿਨ ਇਹ ਹੋ ਸਕਦਾ ਹੈ ਜਦੋਂ ਕਾਊਂਸਲ ਆਫ ਮਨਿਸਟਰਜ਼ ਹੈਡਿਡ ਬਾਈ ਦੀ ਪਰਾਈਮ ਮਨਿਸਟਰ ਉਹਨੂੰ ਇਸ ਗੱਲ ਦੀ ਐਡਵਾਈਸ ਕਰੇ । ਜੋ ਕੇਬਿਨੇਟ ਫੈਸਲਾ ਕਰਦੀ ਹੈ ਉਸੇ ਤਰ੍ਹਾਂ ਦੀ ਐਡਵਾਈਸ ਪਰਾਈਮ ਮਨਿਸਟਰ ਪਰੈਜ਼ੀਡੈਂਟ ਨੂੰ ਕਰ ਦਿੰਦਾ ਹੈ । ਜੇ ਪਰੈਜ਼ੀਡੈਂਟ ਉਸ ਨੂੰ ਨਹੀਂ ਕਰਨਾ ਚਾਹੁੰਦਾ ਤਾਂ ਉਹ ਫੇਰ ਵਾਪਿਸ ਕੈਬਨਿਟ ਨੂੰ ਕਰ ਦਿੰਦਾ ਹੈ ਕਿ ਉਹ ਮਾਮਲੇ ਨੂੰ ਰੀਕੰਸਿਡਰ ਕਰੇ । ਪਰ ਜੇ ਦੁਬਾਰਾ ਫੇਰ ਉਹੀ ਐਡਵਾਈਸ ਪ੍ਰੈਜ਼ੀਡੈਂਟ ਨੂੰ ਜਾਂਦੀ ਹੈ ਤਾਂ ਉਸ ਨੂੰ ਉਹਨੂੰ ਮੰਨਣਾ ਪੈਂਦਾ ਹੈ । ਇਹ ਸ਼ਬਦ ਮੇਰੇ ਫਾਜ਼ਲ ਦੋਸਤ ਸਰਦਾਰ ਸੁਰਜੀਤ ਸਿੰਘ ਨੇ ਵਰਤੇ ਸੀ ਕਿ ਰਾਤੋਂ ਰਾਤ ਇਕ ਚੀਜ਼ ਲਿਖ ਕੇ ਭੇਜ ਦਿਤੀ । ਇਹ ਗਲਤ ਗੱਲ ਹੈ । ਉਹ ਖੁਦ ਲਾਈਯਰ ਹਨ ਉਨ੍ਹਾਂ ਤੋਂ ਇਸ ਚੀਜ਼ ਦੀ ਤਵੱਕੋ ਨਹੀਂ ਕੀਤੀ ਜਾ ਸਕਦੀ । ਕਾਨੂੰਨ ਇਹ ਕਹਿੰਦਾ ਹੈ ਕਿ ਜੋ ਅਮੈਂਡਮੈਂਟ ਬਣ ਗਈ ਉਹਦੀ ਜੇ ਰੈਟੀਫੀਕੇਸ਼ਨ ਸਾਰੇ ਹਿੰਦੁਸਤਾਨ ਦੀਆਂ ਅਸੈਂਬਲੀਆਂ 50 ਪ੍ਰਤੀਸ਼ਤ ਅਗਰ ਕਰ ਦੇਣ ਤਾਂ ਇਹੀ ਐਕਟ ਲਾਗੂ ਹੋ ਜਾਂਦਾ ਹੈ । ਪਰਸੋਂ-ਚੌਥ ਥੋੜੇ ਦਿਨ ਹੀ ਹੋਏ ਹਨ ਇਹ ਕਾਂਸਟੀਚਿਊਸ਼ਨ ਦੀ ਅਮੈਂਡਮੈਂਟ ਉਥੇ ਮੰਨਜ਼ੂਰ ਕੀਤੀ ਹੈ । ਇਹ ਮੈਂ ਜਿਸ ਤਰ੍ਹਾਂ ਦੱਸਿਆ ਸੀ ਇਹ ਜਿੰਨੇ ਆਰਟੀਕਲਜ਼ ਹਨ ਇਹ ਸਾਰੇ ਸਾਡੇ ਕਾਂਸਟੀਚਿਊਸ਼ਨ ਵਿਚ ਮੌਜੂਦ ਹਨ । ਇਸ ਦੇ ਵਿਚ ਕੋਈ ਵੀ ਨਵਾਂ ਐਡ ਨਹੀਂ ਕੀਤਾ ਗਿਆ । ਫ਼ਰਕ ਇਹ ਹੈ ਕਿ ਕੋਰਟਸ ਦਾ ਜਿਹੜਾ ਝਗੜਾ ਚੱਲ ਰਿਹਾ ਸੀ ਕਿ ਹਰ ਮਾਮਲਾ ਕੋਰਟਸ ਹੀ ਫ਼ੈਸਲਾ ਕਰਨ, ਹੁਣ ਕੋਈ ਐਸਾ ਮਾਮਲਾ ਨਹੀਂ । ਜਿਸ ਤਰ੍ਹਾਂ ਕਿ ਹੁਣ ਸਮਝੋ ਲੜਾਈ ਲੱਗ ਗਈ ਹੈ । ਇਹ ਇਕੱਲੀ ਪਾਵਰ ਹੈ ਸਾਨੂੰ ਲੜਾਈ ਲਈ ਤਿਆਰ ਕਰਨਾ ਚਾਹੀਦਾ ਹੈ । ਇਹ ਪਾਵਰਜ਼ ਐਗਜ਼ੈਕਟਿਵ ਕੋਲ ਹਨ । ਇਹ ਕੋਰਟਸ ਕੋਲ ਨਹੀਂ ਹਨ । ਇਹ ਕਾਂਸਟੀਚਿਊਸ਼ਨ ਫਰੇਮਰਜ਼ ਨੇ ਮੰਨਿਆ ਸੀ ਤਾਂ ਕਿ ਸਮਾਂ ਬਚਾਇਆ ਜਾ ਸਕੇ । ਜਿਹੜੀ ਗੱਲ ਮੇਰੇ ਦੋਸਤ ਜੋਸ਼ ਸਾਹਿਬ ਨੇ ਕੀਤੀ ਹੈ ਮੈਂ ਉਨ੍ਹਾਂ ਨਾਲ ਮੁਤਫਿਕ ਹਾਂ । ਜੇ ਉਹਦੀ ਇਸ ਵਿਚ ਰੈਲੇਵੈਂਸੀ ਹੋਵੇ ਤਾਂ ਤੇ ਮੈਂ ਤਕਰੀਰ ਕਰਾਂ । ਮੈਂ ਸਮਝਦਾ ਹਾਂ ਕਿ ਇਹ ਜਿਹੜੀਆਂ ਪਾਵਰਜ਼ ਸਨ ਇਹ ਵਾਜਬ ਤੌਰ ਤੇ ਪਾਰਲੀਮੈਂਟ ਨੇ ਮਨਜ਼ੂਰ ਕੀਤੀ ਹੈ ਜਾਂ ਨਹੀਂ । ਇਸ ਦੇ ਬਾਰੇ ਮੈਂ ਸਮਝਦਾ ਹਾਂ ਕਿ ਇਹ ਜੋ ਕੰਮ ਕੀਤਾ ਹੈ ਇਹ ਇਲੈਕਟਿਡ ਰਿਪਰਜ਼ੈਂਟੇਟਿਵਜ਼ ਨੇ ਕੀਤਾ ਹੈ । ਇਹ ਕਰਨ ਦਾ ਉਨ੍ਹਾਂ ਦਾ ਹੱਕ ਹੈ। ਇਥੇ 104 ਵਿਚੋਂ 67 ਸਾਡੀ ਪਾਰਟੀ ਦੇ ਮੈਂਬਰਜ਼ ਹਨ । ਇਸੇ ਤਰ੍ਹਾਂ ਹੀ ਪਾਰਲੀਮੈਂਟ ਵਿਚ ਵੀ ਮੈਜਾਰਿਟੀ ਕਾਂਗਰਸ ਪਾਰਟੀ ਦੀ ਹੈ । ਜਿਨੀਆਂ ਅਮੈਂਡਮੈਂਟਸ ਕਾਂਸਟੀਚਿਊਸ਼ਨ ਵਿਚ ਆਈਆਂ ਹਨ ਉਹ ਇਸ ਤਰ੍ਹਾਂ 2/3 ਦੀ ਮੈਜਾਰਿਟੀ ਨਾਲ ਆਈਆਂ ਹਨ । ਕੰਸਟੀਚਿਊਸ਼ਨ ਵਿਚ ਅਮੈਂਡਮੈਂਟ ਕਰਨ ਲਈ 2/3 ਮੈਂਬਰਾਂ ਦੀ ਮੈਜਾਰਿਟੀ ਹੋਣੀ ਲਾਜ਼ਮੀ ਹੈ ਅਤੇ 2/3 ਮੈਂਬਰਾਂ ਦੀ ਮੈਜਾਰਿਟੀ ਨਾਲ ਕੰਸਟੀਚਿਊਸ਼ਨ ਵਿਚ ਅਮੈਂਡਮੈਂਟ ਪਾਰਲੀਮੈਂਟ ਵਿਚ ਹੋਈ ਹੈ । (ਘੰਟੀ) ਜਨਤਾ ਦੇ ਲੀਡਰਾਂ ਦਾ ਦਿਮਾਗ ਕੋਰਟ ਵਿਚੋਂ ਕੱਢ ਕੇ ਕੰਸਟਰੱਕਟਿਵ ਪਾਸੇ ਪਾਇਆ ਜਾਵੇ, ਇਸ ਕਰਕੇ ਇਹ ਅਮੈਂਡਮੈਂਟ ਦੀ ਜਿਹੜੀ ਰੈਟੀਫੀਕੇਸ਼ਨ ਹੈ ਇਹ ਸਾਨੂੰ ਜ਼ਰੂਰ ਕਰਨੀ ਚਾਹੀਦੀ ਹੈ । ਮੈਂ ਐਨੇ ਸ਼ਬਦ ਕਹਿੰਦਾ ਹੋਇਆ ਤੁਹਾਡਾ ਧੰਨਵਾਦ ਕਰਦਾ ਹਾਂ ।

**ਸ੍ਰੀ ਬ੍ਰਿਜ ਲਾਲ ਗੋਇਲ** (ਰਾਜਪੁਰਾ) : ਡਿਪਟੀ ਸਪੀਕਰ ਸਾਹਿਬ, ਮੈਂ ਅਮੈਂਡਮੈਂਟ ਦਾ ਸਮੱਰਥਨ ਕਰਨ ਵਾਸਤੇ ਖੜ੍ਹਾ ਹੋਇਆ ਹਾਂ । ਮੇਰਾ ਖਿਆਲ ਸੀ ਕਿ ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਇਸ ਦਾ ਸਮੱਰਥਨ ਕਰਨਗੇ ਕਿਉਂਕਿ ਇਸ ਦੇ ਵਿਚ ਕਿਹਾ ਗਿਆ ਹੈ ਕਿ ਐਮਰਜੈਂਸੀ ਦਾ ਜਿਹੜਾ ਐਲਾਨ ਹੈ ਉਹ ਪ੍ਰੈਜ਼ੀਡੈਂਟ ਕਰੇਗਾ ਅਤੇ ਉਹ ਕੋਰਟ ਵਿਚ ਨਹੀਂ ਲਿਜਾਇਆ ਜਾ ਸਕਦਾ । ਕਿਉਂਕਿ ਦੇਸ਼ ਦੇ ਅੰਦਰ ਹਾਲਾਤ ਕੀ ਹਨ ਇਸ ਦਾ ਫੈਸਲਾ ਲੋਕਾਂ ਦੇ ਚੁਣੇ ਹੋਏ ਲੀਡਰ ਕਰਨਗੇ । ਅਗਰ

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਡਿਪਟੀ ਸਪੀਕਰ ਸਾਹਿਬ, ਸਾਡੇ ਮੁਲਕ ਵਿਚ ਕੁਝ ਐਸੇ ਹਾਲਾਤ ਪੈਦਾ ਹੋ ਗਏ ਸਨ ਜਿਸ ਨਾਲ ਦੇਸ਼ ਦੀ ਜਮਹੂਰੀਅਤ ਨੂੰ ਖਤਰਾ ਹੋ ਗਿਆ ਸੀ। ਕੁਝ ਲੋਕ ਦੇਸ਼ ਦੀ ਜਮਹੂਰੀਅਤ ਨੂੰ ਖ਼ਤਮ ਕਰਕੇ ਡਿਕਟੇਟਰਸ਼ਿਪ ਕਾਇਮ ਕਰਨਾ ਚਾਹੁੰਦੇ ਸਨ। ਉਹ ਸ਼ੋਰ ਪਾ ਰਹੇ ਸਨ, ਦੇਸ਼ ਦੀ ਜਨਤਾ ਨੂੰ ਭੜਕਾ ਰਹੇ ਸਨ ਅਤੇ ਲੋਕਾਂ ਨੂੰ ਦਿੱਲੀ ਪਹੁੰਚਣ ਲਈ ਉਕਸਾ ਰਹੇ ਸਨ । ਉਹ ਉਥੇ ਪਹੁੰਚ ਕੇ ਇੰਦਰਾ ਗਾਂਧੀ ਨੂੰ ਹਟਾਉਣਾ ਚਾਹੁੰਦੇ ਸਨ । ਪਰ ਇੰਦਰਾ ਗਾਂਧੀ ਨੇ ਇਹੋ ਜਿਹਾ ਵਾਰ ਕੀਤਾ ਕਿ ਦਿੱਲੀ ਆਉਣ ਵਾਲਿਆਂ ਨੂੰ ਬਿੱਲੀ ਬਣਾ ਦਿੱਤਾ। (ਵਿਘਨ)

31 ਜੂਨ ਨੂੰ ਜੈ ਪ੍ਰਕਾਸ਼ ਨੇ ਨਾਹਰਾ ਦਿੱਤਾ ਇਸ ਤਰ੍ਹਾਂ ਦਾ ਕਿ ਜਿਸ ਤਰ੍ਹਾਂ ਉਹ ਵਾਕਿਅਈ ਗਰਿਫਤਾਰੀ ਦੇਣ ਲਈ ਤਿਆਰ ਹੈ। ਉਸ ਨੇ ਕਿਹਾ ਕਿ ਬ੍ਰਹਮਾਨੰਦ ਰੈਡੀ ਭਾਵੇਂ ਮੈਨੂੰ ਗਰਿਫਤਾਰ ਕਰ ਲਵੇ ਮੈਂ ਨਹੀਂ ਡਰਦਾ। ਉਸ ਦਾ ਖ਼ਿਆਲ ਸੀ ਕਿ ਜੇ ਮੈਂ ਫੜਿਆ ਗਿਆ ਤਾਂ ਹਿੰਦੁਸਤਾਨ ਵਿਚੋਂ ਮੇਰੇ ਨਾਲ 5--7 ਆਦਮੀ ਫੜੇ ਜਾਣਗੇ। ਪਰ ਜਿਵੇਂ ਇਕ ਕੁਤਾ ਭੌਂਕਦਾ ਹੈ ਪਰ ਕਰ ਕੁਝ ਨਹੀਂ ਸਕਦਾ। ਕੁਝ ਲੋਕ ਇਸ ਕਿਸਮ ਦੀਆਂ ਗਲਾਂ ਸੁਣ ਕੇ ਗਲਤ ਪਾਸੇ ਲਗ ਗਏ, ਉਨ੍ਹਾਂ ਨੇ ਮੁਲਕ ਵਿਚ ਫਿਰਕੇਦਾਰੀ ਅਤੇ ਅਜਾਰਾਦਾਰੀ ਫ਼ੈਲਾਉਣ ਦੀ ਕੋਸ਼ਿਸ਼ ਕੀਤੀ। ਇਨ੍ਹਾਂ ਅਕਾਲੀਆਂ ਦੀ ਥਾਂ ਤਾਂ ਏਧਰ ਸੀ। ਬਾਦਲ ਹੋਰਾਂ ਨੇ ਵੀ ਜੈ ਪ੍ਰਕਾਸ਼ ਦਾ ਪਿੱਛਾ ਕੀਤਾ । ਇਸ ਤਰ੍ਹਾਂ ਦੇ ਹਾਲਾਤ ਇਸ ਮੁਲਕ ਦੇ ਵਿਚ ਪੈਦਾ ਹੋ ਗਏ ਕਿ ਫ਼ਾਸਿਸਟ ਫੋਰਸਿਜ਼ ਨੇ ਆਪਣਾ ਖੁਲ੍ਹਮ ਖੁਲ੍ਹਾ ਰਾਜ ਚਲਾਉਣਾ ਸ਼ੁਰੂ ਕਰ ਦਿੱਤਾ। ਜਿਸ ਦਾ ਨਤੀਜਾ ਇਹ ਹੋਇਆ ਕਿ 42 ਹਜ਼ਾਰ ਲੇਬਰ ਲੀਡਰ, 3 ਲੱਖ 18 ਹਜ਼ਾਰ ਹੋਰਡਿੰਗ ਵਾਲੇ ਵਰਕਰ, ਇਸ ਤਰ੍ਹਾਂ ਹੋਰ 5--6 ਹਜ਼ਾਰ ਬੰਦੇ ਸਾਰੀ ਆਬਾਦੀ ਤੇ ਕਾਬੂ ਹੋਣਾ ਚਾਹੁੰਦੇ ਸੀ, ਇਨ੍ਹਾਂ ਵਿਚੋਂ ਜਦੋਂ ਜੇਲ੍ਹਾਂ ਦੇ ਵਿਚ ਕੁਝ ਡੱਕ ਦਿੱਤੇ ਗਏ ਤਾਂ ਮੁਲਕ ਵਿਚ ਅਮਨ ਅਮਾਨ ਕਾਇਮ ਹੋ ਗਿਆ। ਸਰਕਾਰ ਨੇ ਆਰ.ਐਸ.ਐਸ., ਆਨੰਦ ਮਾਰਗੀ ਅਤੇ ਹੋਰ ਇਸ ਤਰ੍ਹਾਂ ਦੀਆਂ ਅਮਨ ਭੰਗ ਕਰਨ ਵਾਲੀਆਂ ਪਾਰਟੀਆਂ ਅਤੇ ਉਹ ਲੋਕ ਜਿਹੜੇ ਬੰਦੂਕ ਦੀ ਨੋਕ ਨਾਲ ਆਪਣਾ ਮਤਲਬ ਹੱਲ ਕਰਨਾ ਚਾਹੁੰਦੇ ਸਨ, 10--15 ਸਾਲ ਤੋਂ ਮੁਲਕ ਵਿਚ ਅਮਨ ਭੰਗ ਕਰਨ ਦੀਆਂ ਕਾਰਵਾਈਆਂ ਕਰਦੇ ਸਨ ......... (ਸ਼ੋਰ)

**ਸਰਦਾਰ ਰਣਧੀਰ ਸਿੰਘ ਚੀਮਾ** : ਡਿਪਟੀ ਸਪੀਕਰ ਸਾਹਿਬ, ਇਹ ਅਮੈਂਡਮੈਂਟ ਦੇ ਬੋਲਦੇ ਹਨ ਜਾਂ ਕਿਸ ਤੇ। ਤੁਸੀਂ ਸਾਡੇ ਆਦਮੀ ਨੂੰ ..... (ਸ਼ੋਰ)

**ਸ੍ਰੀ ਡਿਪਟੀ ਸਪੀਕਰ** : ਤੁਸੀਂ ਅਮੈਂਡਮੈਂਟ ਤੇ ਹੀ ਬੋਲੋ ਜੀ।

**ਸਰਦਾਰ ਰਣਧੀਰ ਸਿੰਘ ਚੀਮਾ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਮੈਂ ਤੁਹਾਡੇ ਰਾਹੀਂ ਇਹ ਜਾਣਨਾ ਚਾਹੁੰਦਾ ਹਾਂ ਕਿ ਜਦੋਂ ਕੋਈ ਆਨਰੇਬਲ ਮੈਂਬਰ ਬੋਲਦਾ ਹੋਇਆ ਬਿਲਕੁਲ ਆਊਟ ਆਫ਼ ਦੀ ਵੇ ਜਾ ਰਿਹਾ ਹੋਵੇ, ਉਸ ਨੂੰ ਰੋਕਣਾ ਤੁਹਾਡਾ ਕੋਈ ਫ਼ਰਜ਼ ਨਹੀਂ ?

**ਸ੍ਰੀ ਡਿਪਟੀ ਸਪੀਕਰ** : ਤੁਸੀਂ ਵੀ ਤਾਂ ਰੂਲਜ਼ ਨੂੰ ਆਬਜ਼ਰਵ ਨਹੀਂ ਕਰਦੇ ਅਤੇ ਬੈਠੇ ਬੈਠੇ ਬੋਲਦੇ ਰਹਿੰਦੇ ਹੋ ।

**ਸਰਦਾਰ ਰਣਧੀਰ ਸਿੰਘ ਚੀਮਾ** : ਇਨ੍ਹਾਂ ਨੂੰ ਪੁਛੋ, ਡਿਪਟੀ ਸਪੀਕਰ ਸਾਹਿਬ, ਇਹ ਅੱਜ ਸਮਾਜ ਦੇ ਠੇਕੇਦਾਰ ਬਣੇ ਬੈਠੇ ਹਨ, ਪਤਾ ਹੈ ਇਨ੍ਹਾਂ ਜਨਤਾ ਦੇ ਸੇਵਕਾਂ ਦੀ ਜਾਇਦਾਦ ਕਿਤਨੀ ਹੈ ? ਇਨ੍ਹਾਂ ਨੇ ਤਾਂ ਸੋਲਨ ਕੋਲ ਆਪਣਾ ਇਕ ਸੇਬਾਂ ਦਾ ਬਾਗ ਲਾਇਆ ਹੋਇਆ ਹੈ।

**ਸ੍ਰੀ ਡਿਪਟੀ ਸਪੀਕਰ** : ਆਨਰੇਬਲ ਮੈਂਬਰ ਜਿਸ ਸਬਜੈਕਟ ਤੇ ਮੋਸ਼ਨ ਹੈ ਉਸ ਤੇ ਹੀ ਬੋਲਣ।

**ਸ੍ਰੀ ਪ੍ਰੇਮ ਗੁਪਤਾ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਤੁਸੀਂ ਵੇਖਿਆ ਹੀ ਹੋਵੇਗਾ ਕਿ ਸਰਦਾਰ ਸੁਰਜੀਤ ਸਿੰਘ ਬਰਨਾਲਾ ਰੈਲੇਵੈਂਟ ਬੋਲ ਰਹੇ ਸਨ ਜਾਂ

[ਸ੍ਰੀ ਪ੍ਰੇਮ ਗੁਪਤਾ]

ਇਰਰੈਲੇਵੇਂਟ ਬੋਲ ਰਹੇ ਸਨ। ਪਰ ਏਧਰੋਂ ਕਿਸੇ ਵੀ ਮੈਂਬਰ ਨੇ ਉਨ੍ਹਾਂ ਨੂੰ ਇੰਟਰਪੱਟ ਨਹੀਂ ਕੀਤਾ। ਹੁਣ ਜਦੋਂ ਜੋਸ਼ ਜੀ ਬੋਲਦੇ ਹਨ ਤਾਂ ਚੀਮਾ ਜੀ ਬਾਰ ਬਾਰ ਇੰਟਰਪੱਟ ਕਰਦੇ ਹਨ। ਇਸੇ ਤਰ੍ਹਾਂ ਮਰੜ੍ਹੀ ਜੀ ਵੀ ਬੋਲੀ ਜਾ ਰਹੇ ਹਨ (ਸ਼ੋਰ)

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ** **

**ਸ੍ਰੀ ਡਿਪਟੀ ਸਪੀਕਰ:** ਜੋ ਕੁਝ ਆਨਰੇਬਲ ਮੈਂਬਰ ਨੇ ਕਿਹਾ ਹੈ ਇਹ ਰਿਕਾਰਡ ਹੀ ਨਾ ਕੀਤਾ ਜਾਵੇ। ਜੋਸ਼ ਜੀ, ਤੁਸੀਂ ਅਮੈਂਡਮੈਂਟ ਤੇ ਬੋਲੋ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਮੈਂ ਅਰਜ਼ ਕਰ ਰਿਹਾ ਸੀ ਕਿ ਮੁਲਕ ਨੂੰ ਇਨ੍ਹਾਂ ਫ਼ਾਸਿਸਟ ਤਾਕਤਾਂ ਤੋਂ ਬੜਾ ਭਾਰੀ ਖਤਰਾ ਹੋ ਗਿਆ ਸੀ। 1971, 1972 ਅਤੇ 1974 ਵਿਚ ਤਿੰਨ ਚੋਣਾਂ ਹੋਈਆਂ ਜਿਹੜੀਆਂ ਕਿ ਇਨ੍ਹਾਂ ਲੋਕਾਂ ਨੇ, ਲੋਕ ਮਾਰੂ ਜਮਾਤਾਂ ਨੇ ਇਕੱਠਿਆਂ ਹੋ ਕੇ ਲੜੀਆਂ। 1975 ਦੇ ਵਿਚ ਜੈ ਪ੍ਰਕਾਸ਼ ਨੇ ਬਿਹਾਰ ਦੀ ਅਸੈਂਬਲੀ ਤੋੜਨ ਦੀ ਕੋਸ਼ਿਸ਼ ਕੀਤੀ। ਫੇਰ ਉਨ੍ਹਾਂ ਨੇ ਦਿੱਲੀ ਤੇ ਆਪਣਾ ਕਬਜ਼ਾ ਜਮਾਉਣ ਦਾ ਪ੍ਰੋਗਰਾਮ ਬਣਾਇਆ, ਇਨ੍ਹਾਂ ਨੇ ਜੋ ਪਲੈਨਜ਼ ਬਣਾਈਆਂ ਉਨ੍ਹਾਂ ਦੇ ਆਧਾਰ ਤੇ 29 ਜੂਨ ਨੂੰ ਮੁਲਕ ਵਿਚ ਬਗਾਵਤ ਫੈਲਾਉਣ ਦਾ ਪ੍ਰੋਗਰਾਮ ਸੀ। ਇਨ੍ਹਾਂ ਦਾ ਆਰ. ਐਸ. ਐਸ. ਦੇ 10--12 ਹਜ਼ਾਰ ਆਦਮੀ, ਆਨੰਦ ਮਾਰਗੀਆਂ ਦੇ ਲੀਡਰ, ਦਿੱਲੀ ਵਿੱਚ ਜਮ੍ਹਾਂ ਹੋਣੇ ਸ਼ੁਰੂ ਹੋ ਗਏ ਸੀ। ਉਨ੍ਹਾਂ ਦਾ ਪਹਿਲਾਂ ਦਿਲੀ ਵਿਚ ਹੱਲਾ ਗੁਲਾ ਮਚਾਉਣ ਦਾ ਪ੍ਰੋਗਰਾਮ ਸੀ ਤਾਂ ਜੋ ਫੇਰ ਸਾਰੇ ਮੁਲਕ ਦੇ ਵਿਚ ਹੀ ਹਫੜਾ-ਦਫੜੀ ਪਾ ਦਿੱਤੀ ਜਾਵੇ। ਇਹ ਲੋਕ ਮੁਲਕ ਦੇ ਵਿਚ ਫਾਸਿਸਟ ਰਾਜ ਕਾਇਮ ਕਰਨਾ ਚਾਹੁੰਦੇ ਸੀ, ਫਿਰਕੂ ਅਤੇ ਭੜਕਾਊ ਤਾਕਤਾਂ ਦੀ ਇਮਦਾਦ ਦੇ ਨਾਲ। ਪਰ ਪ੍ਰਾਈਮ ਮਨਿਸਟਰ ਨੇ ਐਸਾ ਮੌਕਾ ਤਾੜ ਕੇ ਕਦਮ ਚੁਕੇ ਕਿ ਇਨ੍ਹਾਂ ਦੀਆਂ ਸਾਰੀਆਂ ਸਕੀਮਾਂ ਧਰੀਆਂ ਦੀਆਂ ਧਰੀਆਂ ਹੀ ਰਹਿ ਗਈਆਂ, ਇਨ੍ਹਾਂ ਫ਼ਾਸਿਸਟ ਤਾਕਤਾਂ ਨੇ ਇਥੇ ਹੀ ਨਹੀਂ, ਸਗੋਂ ਵੀਤਨਾਮ, ਬੰਗਲਾ ਦੇਸ਼ ਅਤੇ ਅਜ਼ਰਾਈਲ ਆਦਿ ਮੁਲਕਾਂ ਵਿਚ ਇਸੇ ਤਰ੍ਹਾਂ ਹੀ ਲੋਕ ਭੜਕਾਏ ਸੀ ਅਤੇ ਮੁਲਕ ਵਿਚ ਖੂਨ ਖ਼ਰਾਬੇ ਕਰਵਾਏ ਸੀ। ਇਨ੍ਹਾਂ ਦੀ ਹਰ ਜਗ੍ਹਾਂ ਡੀਸਟੇਬੇਲਾਈਜ਼ ਕਰਨ ਦੀ ਪਾਲਿਸੀ ਹੈ। ਇਨ੍ਹਾਂ ਦੀ ਸੀ. ਆਈ. ਡੀ. ਬਗਾਵਤ ਦੇ ਐਲਾਨ ਖੁਲ੍ਹਮ-ਖੁਲ੍ਹਾ ਕਰਦੀ ਰਹੀ। ਇਸ ਤਰ੍ਹਾਂ ਦੇ ਹੀ ਮੁਲਕ ਦੇ ਵਿਚ ਹਾਲਾਤ ਪੈਦਾ ਹੋ ਗਏ ਸੀ ਕਿ ਪੂਰੇ ਮੁਲਕ ਨੂੰ ਖ਼ਤਰਾ ਸੀ, ਇਹੋ ਵਜ੍ਹਾ ਸੀ ਕਿ ਸਰਕਾਰ ਨੂੰ ਇਸ ਤਰ੍ਹਾਂ ਦੇ ਸਖ਼ਤ ਕਦਮ ਚੁਕਣੇ ਪਏ। ਪ੍ਰਾਈਮ ਮਨਿਸਟਰ ਨੇ ਜੋ 20 ਨੁਕਾਤੀ ਪ੍ਰੋਗਰਾਮ ਦਿੱਤਾ ਹੈ ਇਹ ਬੜਾ ਵੱਡਾ ਇਨਕਲਾਬੀ ਪ੍ਰੋਗਰਾਮ ਹੈ। ਇਸ ਰਾਹੀਂ ਪਿੰਡਾਂ ਦੇ ਮਸਲੇ, ਜਨਤਾ ਦੇ ਮਸਲੇ, ਪੈਦਾਵਾਰ ਅਤੇ ਇੰਡਸਟਰੀ ਦੀ ਪ੍ਰੋਡਕਸ਼ਨ ਦੇ ਮਸਲੇ ਹੱਲ ਹੋਣਗੇ, ਜਨਤਾ ਨੂੰ ਸ਼ੈਲਟਰ ਮਿਲੇਗਾ ਅਤੇ ਉਨ੍ਹਾਂ ਨੂੰ ਮਹਿੰਗਾਈ ਅਤੇ ਟੈਕਸਾਂ ਤੋਂ ਰਿਲੀਫ ਵੀ ਮਿਲੇਗਾ। ਇਹ ਇਕ ਦੂਹਰਾ ਇਨਕਲਾਬੀ ਪ੍ਰੋਗਰਾਮ ਹੈ। ਸਾਨੂੰ ਇਨ੍ਹਾਂ ਨੂੰ ਸਿਰੇ ਲਾਉਣ ਲਈ ਸਖ਼ਤੀ ਅਤੇ ਮੇਹਨਤ ਨਾਲ ਕਦਮ ਚੁਕਣੇ ਪੈਣੇ ਹਨ। ਸਰਕਾਰ ਨੇ ਇਹ ਗੱਲ ਚੰਗੀ ਤਰ੍ਹਾਂ ਸਮਝ ਲਈ ਹੈ ਕਿ ਜਦੋਂ ਤੱਕ ਇਨ੍ਹਾਂ ਵੱਡੀਆਂ ਤਾਕਤਾਂ ਦਾ ਖਾਤਮਾ ਨਹੀਂ ਹੁੰਦਾ, ਮੁਲਕ ਦਾ ਮਸਲਾ ਹੱਲ ਨਹੀਂ ਹੋ ਸਕਦਾ। ਇਸ ਪ੍ਰੋਗਰਾਮ ਦਾ ਮੰਤਵ ਹੈ ਕਿ ਜਿਥੇ ਪੈਦਾਵਾਰ ਵਧਾਉਣੀ ਹੈ ਤਾਂ ਕੰਮ ਕਰਨ ਵਾਲੀ ਲੇਬਰ ਦਾ ਵੀ ਖਿਆਲ ਕਰਨਾ ਹੈ। ਇਸ ਢੰਗ ਨਾਲ ਇਹ 20 ਨੁਕਾਤੀ ਪ੍ਰੋਗਰਾਮ ਚਾਲੂ ਕਰਨਾ ਹੈ ਕਿ ਸਮੁੱਚੇ ਮੁਲਕ ਦਾ ਭਲਾ ਹੋਵੇ।

ਦੁਨੀਆਂ ਦੇ ਮੁਲਕਾਂ ਵਿਚ ਫਾਸਿਜ਼ਮ (ਵਿਘਨ) ਜਿਵੇਂ ਕਿ ਜਰਮਨੀ ਵਿਚ ਅਤੇ ਯੂਰਪ ਦੇ ਹੋਰ ਮੁਲਕਾਂ ਵਿਚ ਫਾਸਿਜ਼ਮ ਸੀ, ਮੈਂ ਗਿਆਨੀ ਜੀ ਦਾ ਇਸ ਵਲ ਧਿਆਨ ਦਿਵਾਉਣਾ ਚਾਹੁੰਦਾ

**Not recorded as ordered by the Chair.

ਇਹ ਵੀ ਫੈਸਲਾ ਅਦਾਲਤ ਨੇ ਕਰਨਾ ਹੈ ਤਾਂ ਸਾਡੇ ਵਰਗੇ ਚੁਣੇ ਹੋਏ ਮੈਂਬਰ, ਜਨਤਾ ਦੇ ਲੀਡਰ ਜੋ ਹਨ ਉਨ੍ਹਾਂ ਪਾਸ ਕੋਈ ਪਾਵਰ ਨਹੀਂ ਰਹਿ ਜਾਂਦੀ । ਦੇਸ਼ ਦੇ ਅੰਦਰ ਕੁਝ ਹਾਲਾਤ ਸਨ ਜਿਸ ਕਰਕੇ ਐਮਰਜੈਂਸੀ ਲਾਗੂ ਕਰਨੀ ਪਈ । ਕੁਝ ਲੋਕ ਐਸੇ ਸਨ ਜੋ ਡੈਮੋਕਰੈਸੀ ਨੂੰ ਨਹੀਂ ਮੰਨਦੇ ਸਨ ਅਤੇ ਇਸ ਡੈਮੋਕਰੈਸੀ ਨੂੰ ਮਿਸਯੂਜ਼ ਕਰਦੇ ਸਨ । ਕੁਝ ਲੋਕ ਅਦਾਲਤ ਦੇ ਫੈਸਲੇ ਨੂੰ ਮੰਨਣ ਵਾਸਤੇ ਤਿਆਰ ਨਹੀਂ ਸਨ ਅਤੇ ਐਗਜ਼ੈਕਟਿਵ ਦੇ ਕੰਮਾਂ ਵਿਚ ਦਖਲ ਅੰਦਾਜ਼ੀ ਕਰਦੇ ਸਨ, ਸੋ ਇਨ੍ਹਾਂ ਹਾਲਾਤ ਨੂੰ ਦੇਖਦੇ ਹੋਏ ਐਮਰਜੈਂਸੀ ਲਾਗੂ ਕਰਨੀ ਪਈ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ** ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸ੍ਰੀ ਬ੍ਰਿਜ ਲਾਲ ਗੋਇਲ** : ਮੈਂ ਤੁਹਾਨੂੰ ਦੱਸਦਾ ਹਾਂ ਕਿ ਕਿਨ੍ਹਾਂ ਨੇ ਅਦਾਲਤਾਂ ਦੇ ਫੈਸਲੇ ਨਹੀਂ ਮੰਨੇ । ਉਸ ਸਮੇਂ ਦੇਸ਼ ਦੇ ਕੁਝ ਅਜਿਹੇ ਹਾਲਾਤ ਸਨ ਜਿਸ ਕਰਕੇ ਇਹ ਸਾਰਾ ਕੁਝ ਕਰਨਾ ਪਿਆ । ਉਹ ਹਾਲਾਤ ਇਨ੍ਹਾਂ ਲੋਕਾਂ (ਆਪੋਜ਼ੀਸ਼ਨ ਵੱਲ ਇਸ਼ਾਰਾ ਕਰਦੇ ਹੋਏ) ਨੇ ਪੈਦਾ ਕੀਤੇ ਸਨ । ਉਹ ਹਾਲਾਤ ਫ਼ਾਸਿਸਟ ਤਾਕਤਾਂ ਨੇ ਖਰਾਬ ਕੀਤੇ ਸਨ । ਡਿਪਟੀ ਸਪੀਕਰ ਸਾਹਿਬ, ਢਾਈ ਸਾਲ ਤੱਕ ਤਾਂ ਉਹ ਲੋਕਾਂ ਦੀਆਂ ਵੋਟਾਂ ਲੈ ਕੇ ਠੀਕ ਠੀਕ ਕੰਮ ਕਰਦੇ ਰਹੇ ਅਤੇ ਉਦੋਂ ਤੱਕ ਉਨ੍ਹਾਂ ਨੂੰ ਐਸੀ ਕੋਈ ਚੀਜ਼ ਨਜ਼ਰ ਨਹੀਂ ਆਈ ਪਰ ਢਾਈ ਸਾਲਾਂ ਬਾਦ ਉਹ ਕਹਿਣ ਲੱਗੇ ਕਿ ਸਾਨੂੰ ਇਨ੍ਹਾਂ ਦੇ ਤਰੀਕੇ ਪਸੰਦ ਨਹੀਂ ਹਨ । ਜਦ ਹੋਰ ਕੋਈ ਚਾਰਾ ਨਾ ਚੱਲਿਆ ਤਾਂ ਉਨ੍ਹਾਂ ਤਾਕਤਾਂ ਨੇ ਹੋਰ ਰਸਤੇ ਅਪਣਾਏ ਜੋ ਕਿ ਦੇਸ਼ ਦੇ ਹਿੱਤ ਵਿਚ ਨਹੀਂ ਸਨ ਅਤੇ ਇਸੇ ਕਰਕੇ ਹੀ ਇਹ ਹਾਲਾਤ ਪੈਦਾ ਹੋਏ । ਪੰਜਾਬ ਵਿਚ ਜੇ ਡਾਕਟਰ ਜ਼ੈਲ ਸਿੰਘ ਦੀ ਸਰਕਾਰ ਬਣ ਗਈ ਤਾਂ ਉਹ ਇਨ੍ਹਾਂ ਨੂੰ ਮਨਜ਼ੂਰ ਨਹੀਂ ਪਰ ਜੇ ਗੁਰਨਾਮ ਸਿੰਘ ਦੀ ਵਜ਼ਾਰਤ ਬਣ ਜਾਵੇ ਤਾਂ ਉਹ ਇਨ੍ਹਾਂ ਨੂੰ ਮਨਜ਼ੂਰ ਹੈ । ਜੇ ਹਰਿਆਣਾ ਵਿਚ ਚੌਧਰੀ ਬੰਸੀ ਲਾਲ ਵਜ਼ਾਰਤ ਬਣਾ ਲੈਣ ਤਾਂ ਉਹ ਇਨ੍ਹਾਂ ਨੂੰ ਮਨਜ਼ੂਰ ਨਹੀਂ ਪਰ ਜੇ ਰਾਓ ਬਰਿੰਦਰ ਸਿੰਘ ਬਣਾ ਲੈਣ ਤਾਂ ਫਿਰ ਉਹ ਇਨ੍ਹਾਂ ਨੂੰ ਮਨਜ਼ੂਰ ਹੈ । ਯੂ. ਪੀ. ਵਿਚ ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਦੀ ਸਰਕਾਰ ਇਨ੍ਹਾਂ ਨੂੰ ਪਸੰਦ ਨਹੀਂ ਹੈ । ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਇਨ੍ਹਾਂ ਨੂੰ ਪਸੰਦ ਨਹੀਂ ਹਨ । ਜੇ ਉਥੇ ਚੌਧਰੀ ਚਰਨ ਸਿੰਘ ਦੀ ਵਜ਼ਾਰਤ ਬਣ ਜਾਵੇ ਤਾਂ ਉਹ ਇਨ੍ਹਾਂ ਨੂੰ ਪਸੰਦ ਹੈ । (ਵਿਘਨ) ਮੱਧ ਪ੍ਰਦੇਸ਼ ਵਿਚ ਜੇ ਪੀ. ਸੀ. ਸੇਠੀ ਵਜ਼ਾਰਤ ਬਣਾ ਲੈਣ ਤਾਂ ਉਹ ਇਨ੍ਹਾਂ ਨੂੰ ਪਸੰਦ ਨਹੀਂ ਹੈ ਪਰ ਜੇ ਸ੍ਰੀ ਗੋਬਿੰਦ ਨਰਾਇਣ ਸਰਕਾਰ ਬਣਾ ਲੈਣ ਤਾਂ ਉਹ ਇਨ੍ਹਾਂ ਨੂੰ ਪਸੰਦ ਹੈ । ਕੇਰੇਲਾ ਵਿਚ ਅਛੂਤਾ ਮੈਨਨ ਦੀ ਸਰਕਾਰ ਇਨ੍ਹਾਂ ਨੂੰ ਪਸੰਦ ਨਹੀਂ ਪਰ ਜੇ ਨੰਬੂਦਰੀ ਪਾਦ ਬਣਾ ਲੈਣ ਤਾਂ ਠੀਕ ਹੈ । ਇਨ੍ਹਾਂ ਨੂੰ ਬੰਗਾਲ ਵਿਚ ਜਯੋਤੀ ਬਾਸੂ ਦੀ ਵਜ਼ਾਰਤ ਅੱਛੀ ਲਗਦੀ ਹੈ ਪਰ ਜਿਹੜੀ ਹੁਣ ਸ੍ਰੀ ਰੇ ਦੀ ਵਜ਼ਾਰਤ ਹੈ ਉਹ ਇਨ੍ਹਾਂ ਨੂੰ ਪਸੰਦ ਨਹੀਂ ਹੈ । ਮੇਰੇ ਕਹਿਣ ਦਾ ਭਾਵ ਇਹ ਹੈ ਕਿ ਇਹ ਜਿਹੜੇ ਚੁਣੇ ਹੋਏ ਨੁਮਾਇੰਦੇ ਹਨ ਜੇ ਤਾਂ ਉਹ ਇਨ੍ਹਾਂ ਦੇ ਹੱਕ ਵਿਚ ਫੈਸਲਾ ਦਿੰਦੇ ਹਨ ਤਾਂ ਫਿਰ ਤਾਂ ਉਸ ਨੂੰ ਇਹ ਠੀਕ ਸਮਝਦੇ ਹਨ ਨਹੀਂ ਤਾਂ ਇਹ ਪਸੰਦ ਨਹੀਂ ਕਰਦੇ । ਗੁਜਰਾਤ ਵਿਚ ਇਲੈਕਸ਼ਨ ਹੋਏ, ਉਥੇ ਸਾਡੀ ਕਾਂਗਰਸ ਪਾਰਟੀ ਹਾਰ ਗਈ ਅਤੇ ਉਥੇ ਇਨ੍ਹਾਂ (ਆਪੋਜ਼ੀਸ਼ਨ ਵੱਲ ਇਸ਼ਾਰਾ ) ਦਾ ਚੀਫ ਮਨਿਸਟਰ ਬਣ ਗਿਆ । ਸਾਨੂੰ ਇਸ ਵਿਚ ਕੋਈ ਇਤਰਾਜ਼ ਨਹੀਂ । ਪਰ ਉਥੇ ਜੋ ਕੁਝ ਜਮਹੂਰੀਅਤ ਦੇ ਨਾਮ ਤੇ ਹੋਇਆ ਉਹ ਤੁਹਾਨੂੰ ਪਤਾ ਹੈ । ਡੈਮੋਕਰੇਸੀ ਵਿਚ ਸਭ ਨੂੰ ਹੱਕ ਹੋਣਾ ਚਾਹੀਦਾ ਹੈ ਪਰ ਸਾਡੀ ਵਿਰੋਧੀ ਪਾਰਟੀ ਨੇ ਕੀ ਕੀਤਾ ਕਿ ਜੇ ਪ੍ਰਧਾਨ ਮੰਤਰੀ ਤੇ ਚੱਪਲਾਂ ਸੁਟੀਆਂ ਜਾਣ ਅਤੇ ਜਗਜੀਵਨ ਰਾਮ ਨੂੰ ਪੱਥਰ ਮਾਰੇ ਜਾਣ ਤਾਂ ਇਸ ਦਾ ਮਤਲਬ ਇਹ ਹੋਇਆ ਕਿ ਜਮਹੂਰੀਅਤ ਵਿਚ ਇਕ ਨੂੰ ਹੀ ਬੋਲਣ ਦਾ ਅਧਿਕਾਰ ਹੋਇਆ ਅਤੇ

**Expunged as ordered by the Chair.

[ਸ੍ਰੀ ਬ੍ਰਿਜ ਲਾਲ ਗੋਇਲ]
ਦੂਜਿਆਂ ਨੂੰ ਨਹੀਂ । ਇਹ ਗੱਲ ਠੀਕ ਨਹੀਂ ਹੈ । (ਵਿਘਨ) ਕਿਸ ਤਰ੍ਹਾਂ ਇਨ੍ਹਾਂ ਦੇ ਲੀਡਰ ਨੇ ਕਿਹਾ ਕਿ ਹਿੰਦੁਸਤਾਨ ਦੇ ਖਿਲਾਫ ਬਗਾਵਤ ਕਰੋ । ਇਸ ਸਰਕਾਰ ਦਾ ਹੁਕਮ ਨਾ ਮੰਨੋ ਅਤੇ ਪੁਲਿਸ ਦਾ ਹੁਕਮ ਨਾ ਮੰਨੋ । (ਵਿਘਨ) ਕੋਰਟ ਨੇ ਸ੍ਰੀਮਤੀ ਇੰਦਰਾ ਗਾਂਧੀ ਦੇ ਖਿਲਾਫ ਫੈਸਲਾ ਕੀਤਾ ਪਰ 20 ਦਿਨ ਦੀ ਸਟੇ ਦੇ ਦਿਤੀ । ਇਹ ਸਟੇ ਨੂੰ ਮੰਨਣ ਲਈ ਤਿਆਰ ਨਹੀਂ । ਇਹ ਕਹਿੰਦੇ ਹਨ ਕਿ ਰਾਸ਼ਟਰਪਤੀ ਭਵਨ ਦੇ ਅੱਗੇ ਧਰਨਾ ਮਾਰਨਾ ਹੈ । ਇਨ੍ਹਾਂ ਨੇ ਧਰਨਾ ਲਾਇਆ । (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਅਮੈਂਡਮੈਂਟ ਤੇ ਬੋਲ ਰਿਹਾ ਹਾਂ । ਇਨ੍ਹਾਂ ਨੂੰ ਇਸ ਤਰ੍ਹਾਂ ਟੋਕਣਾ ਨਹੀਂ ਚਾਹੀਦਾ । ਅਗਰ ਸਰਦਾਰ ਸੁਰਜੀਤ ਸਿੰਘ ਟੂ ਦੀ ਪੁਆਇੰਟ ਬੋਲੇ ਹਨ ਤਾਂ ਮੈਂ ਵੀ ਟੂ ਦੀ ਪੁਆਇੰਟ ਬੋਲਾਂਗਾ । ਅਗਰ ਸੁਪਰੀਮ ਕੋਰਟ ਨੇ ਕੰਡੀਸ਼ਨਲ ਸਟੇ ਦੇ ਦਿਤੀ ਤਾਂ ਠੀਕ ਹੈ ਪਰ ਜੇ ਸੁਪਰੀਮ ਕੋਰਟ ਨੇ ਕਹਿ ਦਿਤਾ ਕਿ ਉਹ ਪਰਧਾਨ ਮੰਤਰੀ ਰਹਿ ਸਕਦੇ ਹਨ ਤਾਂ ਫਿਰ ਇਹ ਇਨ੍ਹਾਂ ਨੂੰ ਠੀਕ ਨਹੀਂ ਹੈ । ਜਿਹੜੀ ਗੱਲ ਇਨ੍ਹਾਂ ਦੇ ਹੱਕ ਵਿਚ ਜਾਂਦੀ ਹੈ ਉਹ ਤਾਂ ਇਨ੍ਹਾਂ ਨੂੰ ਠੀਕ ਲਗਦੀ ਹੈ ਪਰ ਜਿਹੜੀ ਇਨ੍ਹਾਂ ਦੇ ਖਿਲਾਫ ਜਾਂਦੀ ਹੈ ਤਾਂ ਉਸ ਨੂੰ ਇਹ ਮੰਨਣ ਵਾਸਤੇ ਤਿਆਰ ਨਹੀਂ ਹਨ । ਹਿੰਦੁਸਤਾਨ ਦੇ ਇਕ ਆਦਮੀ ਨੇ ਹਿੰਦੁਸਤਾਨ ਦੇ ਚੀਫ ਜਸਟਿਸ ਨੂੰ ਕਿਹਾ ਕਿ ਤੁਸੀਂ ਪ੍ਰਧਾਨ ਮੰਤਰੀ ਦਾ ਕੇਸ ਨਾ ਸੁਣਨਾ—ਕੀ ਇਹ ਠੀਕ ਹੈ ? ਇੰਦਰਾ ਗਾਂਧੀ ਨੇ ਅਤੇ ਹਿੰਦੁਸਤਾਨ ਦੇ ਹਰ ਕਾਂਗਰਸੀ ਨੇ ਕੋਰਟ ਦਾ ਫੈਸਲਾ ਮੰਨਿਆ ਹੈ । ਤੁਸੀਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਛੰਗਾਨੀ ਕਮਿਸ਼ਨ ਦਾ ਫੈਸਲਾ ਮੰਨੋ (ਵਿਘਨ) ਡਿਪਟੀ ਸਪੀਕਰ ਸਾਹਿਬ, ਮੇਰੇ ਕਹਿਣ ਦਾ ਭਾਵ ਇਹ ਸੀ ਕਿ ਨਾ ਤਾਂ ਇਹ ਜਨਤਾ ਦਾ ਫੈਸਲਾ ਮੰਨਣ ਨੂੰ ਤਿਆਰ ਹਨ । ਜਨਤਾ ਨੇ ਆਪਣੀਆਂ ਵੋਟਾਂ ਦੇ ਕੇ ਸਾਨੂੰ 2/3 ਮੈਜਾਰਿਟੀ ਦਾ ਹੱਕ ਦਿਤਾ ਹੈ । ਇਹ ਕਹਿੰਦੇ ਹਨ ਕਿ ਅਸੀਂ ਪਾਰਲੀਮੈਂਟ ਦਾ ਘੇਰਾਓ ਕਰਾਂਗੇ ਅਤੇ ਵਜ਼ੀਰਾਂ ਨੂੰ ਅੰਦਰ ਵੜਨ ਨਹੀਂ ਦਿਆਂਗੇ ਅਤੇ ਇਥੋਂ ਤੱਕ ਕਿਹਾ ਕਿ ਅਸੀਂ ਪਾਰਲੀਮੈਂਟ ਦੀ ਇੱਟ ਨਾਲ ਇੱਟ ਵਜਾ ਦਿਆਂਗੇ । (ਵਿਘਨ) ਜੇ ਦੇਸ਼ ਦੇ ਅੰਦਰ ਅਸੈਂਬਲੀਆਂ ਅਤੇ ਪਾਰਲੀਮੈਂਟ ਨੂੰ ਕੰਮ ਨਹੀਂ ਕਰਨ ਦੇਣਾ ਅਤੇ ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਨੂੰ ਕੰਮ ਨਹੀਂ ਕਰਨ ਦੇਣਾ ਤਾਂ ਕੀ ਇਸ ਤਰ੍ਹਾਂ ਡੈਮੋਕਰੈਸੀ ਚੱਲਦੀ ਹੈ ? (ਵਿਘਨ) ਜੇ ਫੌਜਾਂ ਤੋਂ ਬਗਾਵਤ ਕਰਾਉਣੀ ਹੈ, ਪੁਲਿਸ ਨੂੰ ਕਹਿਣਾ ਕਿ ਤੁਸੀਂ ਸਰਕਾਰ ਦਾ ਹੁਕਮ ਨਾ ਮੰਨੋ, ਅਦਾਲਤ ਦੇ ਫੈਸਲੇ ਨੂੰ ਨਹੀਂ ਮੰਨਣਾ ਅਤੇ ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਨੂੰ ਅਤੇ ਲੀਡਰਾਂ ਨੂੰ ਕੰਮ ਨਹੀਂ ਕਰਨ ਦੇਣਾ ਅਤੇ ਲੀਡਰਾਂ ਤੇ ਪੱਥਰ ਮਾਰੇ ਜਾਣੇ ਹਨ ਤਾਂ ਫਿਰ ਡੈਮੋਕਰੈਸੀ ਕਿਥੇ ਹੈ ? ਕਿਸ ਤਰ੍ਹਾਂ ਡੈਮੋਕਰੇਸੀ ਨੂੰ ਮਿਸਯੂਜ਼ ਕਰਨ ਦੀ ਕੋਸ਼ਿਸ਼ ਕੀਤੀ ਗਈ, ਅਖਬਾਰਾਂ ਵਿਚ ਕਿਸ ਕਿਸਮ ਦੀਆਂ ਖਬਰਾਂ ਆਈਆਂ, ਫਾਸਿਸਟ ਤਾਕਤਾਂ ਨੇ ਕਿਸ ਤਰ੍ਹਾਂ ਲੋਕਾਂ ਨੂੰ ਟ੍ਰੇਨਿੰਗ ਦਿਤੀ, ਸੋ ਇਸ ਕਿਸਮ ਦੇ ਹਾਲਾਤ ਨੂੰ ਦੇਖਦੇ ਹੋਏ ਪ੍ਰਧਾਨ ਮੰਤਰੀ ਜੀ ਨੇ ਇਹ ਜੋ ਕਦਮ ਚੁਕਿਆ ਹੈ, ਉਸ ਲਈ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੂੰ ਮੁਬਾਰਕਬਾਦ ਦੇਣੀ ਚਾਹੀਦੀ ਹੈ । ਉਨ੍ਹਾਂ ਨੇ ਠੀਕ ਸਮੇਂ ਤੇ ਫੈਸਲਾ ਕੀਤਾ ਹੈ । (ਤਾੜੀਆਂ) ਉਨ੍ਹਾਂ ਨੇ ਠੀਕ ਸਮੇਂ ਤੇ ਫੈਸਲਾ ਕੀਤਾ ਹੈ ਕਿ ਦੁਸ਼ਮਣ ਨਾਲ ਕਿਸ ਤਰ੍ਹਾਂ ਨਜਿੱਠਣਾ ਚਾਹੀਦਾ ਹੈ । ਤੁਹਾਨੂੰ ਪਤਾ ਹੈ ਕਿ ਬੰਗਲਾ ਦੇਸ਼ ਦੀ ਲੜਾਈ ਵਿਚ ਸ੍ਰੀਮਤੀ ਇੰਦਰਾ ਗਾਂਧੀ ਨੇ ਪਾਕਿਸਤਾਨ ਨਾਲ ਕਿਸ ਤਰ੍ਹਾਂ ਨਜਿੱਠਿਆ ਸੀ । (ਵਿਘਨ) ਇਹ ਜਿਹੜੀ ਐਮਰਜੰਸੀ ਲਾਗੂ ਕਰਨ ਬਾਰੇ ਅਮੈਂਡਮੈਂਟ ਆਈ ਹੈ ਇਸ ਦਾ ਮਤਲਬ ਹੈ ਕਿ ਜਨਤਾ ਦੇ ਚੁਣੇ ਹੋਏ ਨੁਮਾਇੰਦੇ ਸੁਪਰੀਮ ਹੋਣਗੇ ਅਤੇ ਜਨਤਾ ਦੇ ਚੁਣੇ ਹੋਏ ਨੁਮਾਇੰਦੇ, ਲੀਡਰ, ਜੋ ਫੈਸਲਾ ਕਰਦੇ ਹਨ ਉਹ ਸਾਰੀਆਂ ਪਾਰਟੀਆਂ ਵਾਲੇ ਮੰਨਣਗੇ । ਇੰਦਰਾ ਗਾਂਧੀ ਦੇ ਇਸ ਕਦਮ ਦੀ ਸਾਰੀ ਦੁਨੀਆਂ ਦੇ ਵੱਡੇ ਵੱਡੇ ਦੇਸ਼ਾਂ ਨੇ ਪ੍ਰਸ਼ੰਸ਼ਾ ਕੀਤੀ ਹੈ । ਇਹ ਅਮੈਂਡਮੈਂਟ ਪਾਰਲੀਮੈਂਟ ਵਿਚ ਆਈ ਹੈ । ਇਥੇ ਪੰਜਾਬ ਦੇ ਅੰਦਰ ਇਹ ਅਮੈਂਡਮੈਂਟ ਲਿਆ ਕੇ ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਨੂੰ ਹਕ ਦਿਤਾ ਹੈ ਅਤੇ ਚੁਣੇ ਹੋਏ ਲੀਡਰ ਜੋ ਫੈਸਲਾ ਕਰਨ ਉਸ ਨੂੰ ਕੋਰਟ ਵਿਚ ਚੈਲੰਜ ਨਾ ਕੀਤਾ ਜਾਵੇ । (ਵਿਘਨ) ਮੈਂ ਹਿੰਦੁਸਤਾਨ ਵਿਚ ਬਹੁਤ ਸਾਰੇ ਲੋਕਾਂ ਨੂੰ ਮਿਲਿਆ ਅਤੇ ਉਨ੍ਹਾਂ ਨੂੰ ਪੁਛਿਆ ਕਿ ਤੁਸੀਂ

ਕਿਸ ਨੂੰ ਪਸੰਦ ਕਰਦੇ ਹੋ ਤਾਂ ਉਹ ਅੰਦਰੋਂ ਤਾਂ ਜਾਣਦੇ ਅਤੇ ਕਹਿੰਦੇ ਹਨ ਕਿ ਇੰਦਰਾ ਗਾਂਧੀ ਨੇ ਠੀਕ ਕੀਤਾ ਹੈ ਅਤੇ ਉਹ ਇੰਦਰਾ ਗਾਂਧੀ ਨੂੰ ਲੀਡਰ ਮੰਨਦੇ ਹਨ । (ਵਿਘਨ) ਉਨ੍ਹਾਂ ਦੀ ਪਾਰਟੀ ਦੇ ਲੀਡਰ ਵਿੱਕ ਗਏ ਸੀ । (ਵਿਘਨ) ਸਾਰੇ ਹਿੰਦੁਸਤਾਨ ਦੇ ਚੀਫ ਮਨਿਸਟਰਜ਼ ਵਿਚੋਂ ਪੰਜਾਬ ਦੇ ਚੀਫ ਮਨਿਸਟਰ ਡਾਕਟਰ ਜ਼ੈਲ ਸਿੰਘ ਨੂੰ ਪ੍ਰਧਾਨ ਮੰਤਰੀ ਜੀ ਚੰਗਾ ਜਾਣਦੇ ਹਨ ਅਤੇ ਇਨ੍ਹਾਂ ਦਾ ਨਾਮ ਚੰਗੀ ਤਰ੍ਹਾਂ ਜਾਣਿਆ ਜਾਂਦਾ ਹੈ ਜਿਨ੍ਹਾਂ ਨੇ ਕਿ ਸਭ ਤੋਂ ਜ਼ਿਆਦਾ ਅਤੇ ਅੱਛੀ ਤਰ੍ਹਾਂ ਫਾਸਿਸਟ ਤਾਕਤਾਂ ਦੇ ਖਿਲਾਫ ਲੜਾਈ ਲੜਕੇ ਪ੍ਰਧਾਨ ਮਤਰੀ ਜੀ ਦਾ ਸਮੱਰਥਨ ਕੀਤਾ ਹੈ । ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ ।

**ਮਾਸਟਰ ਚੰਦ ਸਿੰਘ** (ਸ਼ੇਰਪੁਰ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਪਾਰਲੀਮੈਂਟ ਨੇ ਅਮੈਂਡਮੈਂਟ ਕੀਤੀ ਹੈ ਅਤੇ ਅਸੈਂਬਲੀ ਵੱਲੋਂ ਪੁਸ਼ਟੀ ਕਰਨ ਬਾਰੇ ਮਤਾ ਆਇਆ ਹੈ, ਮੈਂ ਆਪਣੀ ਪਾਰਟੀ ਵੱਲੋਂ ਇਸ ਦਾ ਵਿਰੋਧ ਕਰਦਾ ਹਾਂ ਕਿਉਂਕਿ ਜਿਹੜੀ ਇਨ੍ਹਾਂ ਨੇ ਐਮਰਜੈਂਸੀ ਲਾਈ ਸੀ ਉਸ ਵੇਲੇ ਇਨ੍ਹਾਂ ਨੇ ਬੜਾ ਇਹ ਘੁਮਾਇਆ ਸੀ ਕਿ ਅੰਦਰੂਨੀ ਖਤਰਾ ਹੈ, ਫਾਸੀਵਾਦ ਰਾਈਟ ਰੀਐਕਸ਼ਨ ਫਿਰਕਾਪ੍ਰਸਤੀ ਦਾ ਖਤਰਾ ਹੈ । ਫਿਰਕਾਪ੍ਰਸਤੀ ਜਿਹੜੀ ਹੈ ਇਸ ਦੇ ਬਾਰੇ ਅਸੀਂ ਸ਼ੁਰੂ ਤੋਂ ਹੀ ਫਿਰਕਾਪ੍ਰਸਤੀਆਂ ਦੇ ਖਿਲਾਫ ਲੜੇ ਹਾਂ ਅਤੇ ਲੜਦੇ ਰਹਾਂਗੇ । ਡਿਪਟੀ ਸਪੀਕਰ ਸਾਹਿਬ, 1947 ਦੇ ਫਿਰਕੂ ਫਸਾਦ ਹੋਏ । ਇਹ ਫਿਰਕੂ ਫ਼ਸਾਦ ਕਿਸ ਨੇ ਕਰਵਾਏ ? ਉਹ ਇਹ ਬੈਠੇ ਹਨ ਕਾਂਗਰਸ ਵਾਲੇ ਜਿਨ੍ਹਾਂ ਨੇ ਇਹ ਫਿਰਕੂ ਫ਼ਸਾਦ ਕਰਵਾਏ ਸੀ । ਉਨ੍ਹਾਂ ਵਿਚ ਹੀ ਫਿਰਕੂ ਰਾਈਟ ਰੀਐਕਸ਼ਨ ਵਾਲੇ ਬੈਠੇ ਹਨ ।

**ਸ੍ਰੀ ਡਿਪਟੀ ਸਪੀਕਰ** : ਚੋਪੜਾ ਸਾਹਿਬ ਇਸ ਦੀ ਕੀ ਰੈਲੇਵੈਂਸੀ ਹੈ ਇਸ ਦੇ ਨਾਲ ?

**ਮਾਸਟਰ ਚੰਦ ਸਿੰਘ** : ਮੈਂ ਇਸ ਦੀ ਰੈਲੇਵੈਂਸੀ ਦੱਸਦਾ ਹਾਂ । ਇਹ ਰਾਈਟ ਰੀਐਕਸ਼ਨ ਦੀ ਗੱਲ ਕਰਦੇ ਹਨ । (ਵਿਘਨ) ਇਹ ਪੰਜਾਬ ਦੀ ਅਸੈਂਬਲੀ ਵੱਲੋਂ ਰੈਟੀਫਾਈ ਹੋਣਾ ਹੈ । ਅੱਜ ਕਲ ਅਕਾਲੀ ਪਾਰਟੀ ਦੇ ਪੰਜ ਐਮ. ਐਲ. ਏਜ਼ ਅੰਦਰ ਹਨ । (ਵਿਘਨ)

**ਸ੍ਰੀ ਡਿਪਟੀ ਸਪੀਕਰ** : ਚੋਪੜਾ ਸਾਹਿਬ, ਇਸ ਅਮੈਂਡਮੈਂਟ ਤੇ ਹੀ ਬੋਲੋ ।

**ਮਾਸਟਰ ਚੰਦ ਸਿੰਘ** : ਡਿਪਟੀ ਸਪੀਕਰ ਸਾਹਿਬ, ਜਦੋਂ ਰਾਸ਼ਟਰਪਤੀ ਗਿਰੀ ਸਾਹਿਬ ਦੀ ਚੋਣ ਸੀ ਤਾਂ ਮੇਰੀ ਪਾਰਟੀ ਨੇ ਸਾਰੀ ਥਾਂ ਤੇ ਕੇਰਲਾ, ਬੰਗਾਲ ਆਦਿ ਵਿਚ ਸਪੋਰਟ ਕੀਤੀ ਸੀ । ਅਕਾਲੀ ਦਲ ਨੇ ਵੀ ਗਿਰੀ ਸਾਹਿਬ ਦੀ ਸਪੋਰਟ ਕੀਤੀ ਇਸ ਖਿਆਲ ਨਾਲ ਕਿ ਉਹ ਅਗਾਂਹ ਵਧੂ ਹੈ ਅਤੇ ਸਾਡੀ ਸਾਰਿਆਂ ਦੀ ਸਪੋਰਟ ਨਾਲ ਉਹ ਜਿੱਤ ਗਿਆ । ਜੇ ਇਹ ਸਪੋਰਟ ਨਾ ਕਰਦੇ ਤਾਂ ਉਹ ਹਾਰ ਜਾਂਦਾ । ਅੱਜ ਇਹ ਰੀਐਕਸ਼ਨਰੀ ਕਹਿਣ ਲੱਗ ਪਏ ਹਨ । ਅਸਲ ਕਾਰਨ ਹਾਈ ਕੋਰਟ ਨੂੰ ਇੰਦਰਾ ਦੇ ਖਿਲਾਫ ਫੈਸਲਾ ਦੇਣਾ, ਗੁਜਰਾਤ ਨੇ ਇਨ੍ਹਾਂ ਲੋਕਾਂ ਦੇ ਖਿਲਾਫ ਫੈਸਲਾ ਦਿਤਾ ਹੈ । ਸ੍ਰੀਮਤੀ ਇੰਦਰਾ ਗਾਂਧੀ ਨੇ ਪ੍ਰਧਾਨ ਮੰਤਰੀ ਤੋਂ ਅਸਤੀਫਾ ਨਾ ਦੇਣ ਕਾਰਨ ਇਨ੍ਹਾਂ ਨੇ ਐਮਰਜੰਸੀ ਲਾਈ ਹੈ । ਅੱਜ ਇਹ ਅਮੈਂਡਮੈਂਟ ਕਰਕੇ ਹੋਰ ਵੀ ਅਧਿਕਾਰ ਆਪਣੇ ਕੋਲ ਲੈਣਾ ਚਾਹੁੰਦੇ ਹਨ । ਅੱਜ ਰਾਸ਼ਟਰਪਤੀ ਨੂੰ ਫੁਲ ਅਧਿਕਾਰ ਦੇ ਦਿਤੇ ਹਨ ਕਿ ਐਮਰਜੈਂਸੀ ਦਾ ਜਿਹੜਾ ਐਲਾਨ ਉਸ ਨੇ ਕਰਨਾ ਹੈ ਉਸ ਦੇ ਖਿਲਾਫ ਕੋਰਟ ਵਿਚ ਕੋਈ ਨਹੀਂ ਜਾ ਸਕੇਗਾ । ਜਿਹੜੇ ਲੋਕਾਂ ਦੇ ਹੱਕ ਸੀ ਉਹ ਵੀ ਖੋਹ ਲਏ ਹਨ । ਅੱਜ ਤੋਂ ਪਹਿਲਾਂ ਕੋਰਟ ਤੋਂ ਦੋ ਵਾਰੀ ਸਟੇ ਮਿਲ ਚੁਕੀ ਹੈ । ਐਮਰਜੈਂਸੀ ਦੇ ਨਾਮ ਤੇ ਪੰਜਾਬ ਵਿਚ ਤਾਂ ਕੀ ਸਾਰੇ ਹਿੰਦੁਸਤਾਨ ਵਿਚ ਜਮਹੂਰੀਅਤ ਮੂਵਮੈਂਟ ਨੂੰ, ਟਰੇਡ ਯੂਨੀਅਨਜ਼ ਨੂੰ, ਬੁਰੀ ਤਰ੍ਹਾਂ ਕੁਚਲਿਆ ਜਾ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, 25 ਤਾਰੀਖ ਨੂੰ ਇਨ੍ਹਾਂ ਨੇ ਐਮਰਜੈਂਸੀ

[ਮਾਸਟਰ ਚੰਦ ਸਿੰਘ]

ਡਿਕਲੇਅਰ ਕੀਤੀ ਸੀ । ਉਸ ਵੇਲੇ ਸਾਡੀ ਪਾਰਟੀ ਦਾ ਜਲੰਧਰ ਜ਼ਿਲ੍ਹੇ ਵਿਚ ਸਕੂਲ ਲਾਇਆ ਜਾ ਰਿਹਾ ਸੀ । ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ਜੋ ਕਿ ਸਾਡੀ ਪੋਲੇਟ ਬਿਓਰੋ ਦੇ ਮੈਂਬਰ ਹਨ ਉਨ੍ਹਾਂ ਨੂੰ ਫੜਨ ਲਈ ਛਾਪਾ ਮਾਰਿਆ । ਅਸੀਂ ਆਪਣੇ ਵਿਹੜੇ ਵਿਚ ਇਹ ਲਾਇਆ ਹੋਇਆ ਸੀ । (ਵਿਘਨ) ਇਥੇ 34 ਬੰਦੇ ਸਾਡੇ ਜੇਲ੍ਹ ਵਿਚ ਹਨ । 70 ਦੇ ਘਰ ਛਾਪੇ ਮਾਰੇ ਗਏ । 3 ਹਜ਼ਾਰ ਬੰਦੇ ਸਾਰੇ ਹਿੰਦੁਸਤਾਨ ਵਿਚ ਸਾਡੇ ਜੇਲ੍ਹ ਵਿਚ ਹਨ । (ਵਿਘਨ)

**Acharya Prithvi Singh Azad :** On a point of information, Sir. I would like to know from Comrade Chopra how many persons are in jails in China ?

**ਮਾਸਟਰ ਚੰਦ ਸਿੰਘ** : ਡਿਪਟੀ ਸਪੀਕਰ ਸਾਹਿਬ, ਗੱਲ ਇਹ ਹੈ ਕਿ ਰਾਈਟ ਰੀਐਕਸ਼ਨ ਦਾ ਬਹਾਨਾ ਲਾ ਕੇ ਜਮਹੂਰੀਅਤ ਨੂੰ, ਜਮਹੂਰੀ ਮੂਵਮੈਂਟ ਨੂੰ, ਡੈਮੋਕਰੇਟਿਕ ਪਾਰਟੀਆਂ ਨੂੰ ਟਰੇਡ ਯੂਨੀਅਨਜ਼ ਨੂੰ ਕੁਚਲਿਆ ਜਾ ਰਿਹਾ ਹੈ । ** ** ** ** (ਵਿਘਨ)

ਕਾਂਗਰਸ ਨੇ ਪੱਛਮੀ ਬੰਗਾਲ ਵਿਚ ਕਿਹਾ ਰਾਈਟ ਰੀਐਕਸ਼ਨਰੀ ਹੈ ਪਰ 1972 ਵਿਚ ਸਾਡੀ ਪਾਰਟੀ ਦੇ 6,000 ਵਰਕਰ ਬੇ ਘਰ ਕਰ ਦਿਤੇ । ਇਹ ਹੀ ਰਾਈਟ ਰੀਐਕਸ਼ਨਰੀ ਹੈ ? ਇਹ ਕੰਮ ਕਾਂਗਰਸ ਨੇ ਕੀਤੇ ਜੋ ਆਪ ਰਾਈਟ ਰੀਐਕਸ਼ਨਰੀ ਹੈ ।

**ਸ਼੍ਰੀ ਡਿਪਟੀ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਵੇ ।

**ਮਾਸਟਰ ਚੰਦ ਸਿੰਘ** : ** ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਵੇ । ਚੋਪੜਾ ਸਾਹਿਬ ਤੁਸੀਂ ਪਾਰਟੀ ਦਾ ਪ੍ਰਾਪੇਗੰਡਾ ਕਰਨ ਨਹੀਂ ਆਏ । ਤੁਸੀਂ ਇਸ ਅਮੈਂਡਮੈਂਟ ਦੇ ਬਾਰੇ ਹੀ ਬੋਲੋ ਕਿ ਚਾਹੀਦੀ ਹੈ ਜਾਂ ਨਹੀਂ ? (ਵਿਘਨ) (ਸਰਦਾਰ ਰਣਧੀਰ ਸਿੰਘ ਚੀਮਾਂ ਵਲੋਂ ਵਿਘਨ)

**ਚੌਧਰੀ ਜਗਤ ਰਾਮ** : ** ** ** ** (ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਮਾਸਟਰ ਚੰਦ ਸਿੰਘ** : ਇਸ ਲਈ ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਅਮੈਂਡਮੈਂਟ ਆਈ ਹੈ ਮੈਂ ਆਪਣੀ ਪਾਰਟੀ ਵਲੋਂ ਇਸ ਦੀ ਪੁਰ ਜ਼ੋਰ ਨਿਖੇਧੀ ਕਰਦਾ ਹਾਂ । (ਘੰਟੀ) ਅਸੀਂ ਲੋਕਾਂ ਵਾਸਤੇ ਲੜਾਂਗੇ ਚਾਹੇ ਕੁਝ ਵੀ ਹੋ ਜਾਵੇ । ਲੋਕਾਂ ਦੀ ਗੱਲ ਦਾ ਸਾਥ ਦਿਆਂਗੇ । ਇਸ ਲਈ ਮੈਂ ਇਸ ਦੀ ਵਿਰੋਧਤਾ ਕਰਦਾ ਹਾਂ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** (ਸਰਦੂਲ ਗੜ੍ਹ) : ਸਤਿਕਾਰ ਯੋਗ ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਸੰਵਿਧਾਨ ਦੀ 39ਵੀਂ ਸੋਧ ਆਈ ਹੈ ਉਸ ਦੇ ਬਾਰੇ ਗੱਲ ਤਾਂ ਸਿਰਫ ਇਤਨੀ ਹੈ ਬਾਕੀ ਤਾਂ ਲੈਕਚਰ ਦੀਆਂ ਗੱਲਾਂ ਹਨ ਉਹ ਮੈਂ ਤੇ ਤੁਸੀਂ ਸੁਣ ਲਈਆਂ ਹਨ । ਗੱਲ ਸਿਰਫ ਇਤਨੀ ਹੈ ਕਿ ਜੋ ਗਵਰਨਰ ਜਾਂ ਰਾਸ਼ਟਰਪਤੀ ਆਰਡੀਨੈਂਸ ਕਰ ਦੇਵੇਗਾ ਉਸ ਦੇ ਖਿਲਾਫ ਕੋਈ ਹਾਈਕੋਰਟ ਵਿਚ ਨਾ

**Not recorded/expunged as ordered by the Chair.

ਜਾ ਸਕੇ । ਜਦੋਂ, ਡਿਪਟੀ ਸਪੀਕਰ ਸਾਹਿਬ, ਸੰਵਿਧਾਨ ਬਣਾਇਆ ਗਿਆ ਸੀ ਤਾਂ ਸੰਵਿਧਾਨ ਬਣਾਉਣ ਵਾਲਿਆਂ ਦਾ ਇਹ ਮਤਲਬ ਨਹੀਂ ਸੀ ਕਿ ਇਕੋ ਆਦਮੀ ਦੀ ਗੱਲ ਨੂੰ ਹੀ ਪ੍ਰਮੁੱਖ ਰੱਖਿਆ ਜਾਵੇ । ਲੋਕ ਰਾਜ ਦਾ ਮਤਲਬ ਇਹ ਹੈ ਕਿ ਜੋ ਸੰਸਥਾ ਹੈ, ਨਿਆ ਸੰਸਥਾ ਹੈ ਉਸ ਦੇ ਵਿਚ ਕਾਬਲ ਇਨਸਾਨ ਹੁੰਦੇ ਹਨ ਅਤੇ ਇਹ ਸੰਸਥਾ ਇਸ ਧਾਰਾ ਦੇ ਬਾਹਰ ਹੋਵੇਗੀ । ਐਗਜ਼ੈਕਟਿਵ ਸਾਈਡ ਤੋਂ ਜੋ ਕੁਝ ਹੋਇਆ ਕਰੇਗਾ ਤਾਂ ਉਥੇ ਜਾ ਕੇ ਇਸ ਸੰਸਥਾ ਵਿਚ ਵਿਚਾਰਿਆ ਜਾਇਆ ਕਰੇਗਾ ਕਿ ਇਸ ਨਾਲ ਲੋਕਾਂ ਨੂੰ ਕੋਈ ਤਕਲੀਫ ਤਾਂ ਨਹੀਂ ਹੈ । ਲੋਕ ਰਾਜ ਦੀ ਖਾਤਰ ਸਾਡੇ ਲੋਕਾਂ ਨੇ ਇਤਨੀਆਂ ਕੁਰ-ਬਾਨੀਆਂ ਦਿਤੀਆਂ ਹਨ ਉਸ ਦੇ ਵਿਚ ਇਕ ਆਦਮੀ ਕਾਨੂੰਨ ਦੀ ਨੋਕ ਨਾਲ 20 ਸਾਲ ਵਾਸਤੇ ਬੰਦ ਕਰ ਦਿਤਾ ਜਾਵੇ ਤਾਂ ਉਸ ਦੇ ਵਾਸਤੇ ਕੋਈ ਸੁਣਵਾਈ ਨਹੀਂ । ਅਸੀਂ ਕਿੰਨੀਆਂ ਹੀ ਸੋਧਾਂ ਸੰਵਿਧਾਨ ਵਿਚ ਕੀਤੀਆਂ ਹਨ । ਪਾਰਲੀਮੈਂਟ ਅਤੇ ਵਿਧਾਨ ਸਭਾਵਾਂ ਵਿਚ ਅੱਜ ਉਸ ਪਾਰਟੀ ਦੀ ਮੈਜਾਰਿਟੀ ਇਤਨੀ ਹੈ ਕਿ ਜੇ ਉਹ ਚਾਹੁੰਦੀ ਤਾਂ ਆਪਣੀ ਜ਼ਿਆਦਾ ਮੈਜਾਰਟੀ ਦੀ ਪਾਵਰ ਨਾਲ ਇਨਕਲਾਬੀ ਸਕੀਮਾਂ ਲਿਆ ਕੇ ਦੇਸ਼ ਨੂੰ ਜ਼ਿਆਦਾ ਖੁਸ਼ਹਾਲ ਬਣਾ ਸਕਦੀ ਸੀ ਪਰ 28 ਸਾਲਾਂ ਦੇ ਸਮੇਂ ਵਿਚ ਉਹ ਆਪਣੀ ਪਾਵਰ ਇਸ ਤਰ੍ਹਾਂ ਨਾ ਵਰਤਦੀ ਹੋਈ ਆਪਣੀ ਫੈਲੇਔਰ ਨੂੰ ਲੁਕਾਉਣ ਵਾਸਤੇ ਇਸ ਤਰ੍ਹਾਂ ਕਰਕੇ ਡੈਮੋਕਰੇਸੀ ਨੂੰ ਡਿਕਟੇਟਰਸ਼ਿਪ ਵਿਚ ਬਦਲ ਦਿਤਾ ਹੈ ਮੇਰੇ ਖਿਆਲ ਦੇ ਵਿਚ । ਜੋ 20 ਨੁਕਾਤੀ ਪ੍ਰੋਗਰਾਮ ਹੈ ਜਿਨ੍ਹਾਂ ਦੀ ਦੇਸ਼ ਵਿਚ ਲੋੜ ਸੀ ਜਾਂ ਹੈ ਇਹ ਪਹਿਲਾਂ ਵੀ ਸੀ ਅਤੇ ਹੁਣ ਵੀ ਹੈ । ਜੋ ਇਨ੍ਹਾਂ ਦੀ ਅੱਛੀ ਪਾਲਿਸੀ ਸੀ ਅਸੀਂ ਹਮੇਸ਼ਾਂ ਉਨ੍ਹਾਂ ਦੀ ਸਪੋਰਟ ਕਰਦੇ ਸੀ ਅਤੇ ਅੱਜ ਵੀ ਕਰਦੇ ਹਾਂ । ਮੈਂ ਅਤੇ ਮੇਰੀ ਪਾਰਟੀ ਇਸ ਗੱਲ ਨਾਲ ਕਦੇ ਵੀ ਨਾ-ਸਹਿਮਤ ਨਹੀਂ ਸੀ ਕਿ ਅੱਛੇ ਰਿਫਾਰਮਜ਼ ਨਾ ਆਉਣ । ਅਸੀਂ ਚਾਹੁੰਦੇ ਹਾਂ ਕਿ ਅੱਛੇ ਰਿਫਾਰਮਜ਼ ਹੋਣ । ਅਸੀਂ ਇਹ ਚਾਹੁੰਦੇ ਹਾਂ ਕਿ ਇਕ ਪੁਰਖੀ ਰਾਜ ਨਾ ਹੋਵੇ । ਅਸੈਂਬਲੀ ਕਿਸ ਵਾਸਤੇ ਹੈ, ਪਾਰਲੀਮੈਂਟ ਕਿਸ ਵਾਸਤੇ ਹੈ । ਸਾਰੀਆਂ ਪਾਵਰਜ਼ ਪ੍ਰਾਈਮ ਮਨਿਸਟਰ ਕੋਲ ਸਨ ਉਹ ਇਹ 20 ਨੁਕਾਤੀ ਪ੍ਰੋਗਰਾਮ ਲਾਗੂ ਕਰ ਸਕਦੀ ਸੀ । ਕੀ ਲੋੜ ਸੀ ਲੋਕਾਂ ਦੇ ਸਾਰੇ ਬੁਨਿਆਦੀ ਹੱਕ ਖਤਮ ਕਰਨ ਦੀ ? ਇਹ ਕੁਐਸਚਨ ਆਵਰ ਜਾਂ ਕਾਲ ਅਟੈਨਸ਼ਨ ਮੋਸ਼ਨਜ਼ ਖਤਮ ਕਰਨ ਦੀ ਕੀ ਲੋੜ ਸੀ ? ਅਸੀਂ ਇਨ੍ਹਾਂ ਰਾਹੀਂ ਕੀ ਪੁਛਣਾ ਸੀ, ਸਾਡੇ ਕੀ ਵਿਚਾਰ ਸਨ, ਸਿਰਫ ਇਹੀ ਕਿ ਕੀ ਸਾਡੇ ਕਿਸੇ ਅਸੈਂਬਲੀ ਦੇ ਮੈਂਬਰ ਨੇ ਜਾਂ ਫਲਾਣੇ ਅਫਸਰ ਨੇ ਆਪਣੀ ਲੜਕੀ ਦੇ ਵਿਆਹ ਤੇ 4 ਲੱਖ ਰੁਪਏ ਦੇ ਤੋਹਫੇ ਤਾਂ ਨਹੀਂ ਲਏ ਜਾਂ ਕੀ ਇਸ ਰਾਜ ਵਿਚ ਕੋਈ ਐਸੇ ਪਾਲੀਟੀਸ਼ੀਅਨਜ਼ ਤਾਂ ਨਹੀਂ ਵਸਦੇ ਜਿਨ੍ਹਾਂ ਪਾਸ ਹਜ਼ਾਰ ਹਜ਼ਾਰ ਏਕੜ ਜ਼ਮੀਨ ਹੈ । ਇਹ ਪੁਛਣਾ ਆਪੋਜ਼ੀਸ਼ਨ ਦੀ ਡਿਊਟੀ ਸੀ । ਅਸੀਂ ਆਪਣੀ ਡਿਊਟੀ ਨਿਭਾਉਣੀ ਸੀ, ਪਰ ਇਨ੍ਹਾਂ ਚੀਜ਼ਾਂ ਨੂੰ ਖਤਮ ਕੀਤਾ ਗਿਆ .................

**ਸ਼੍ਰੀ ਡਿਪਟੀ ਸਪੀਕਰ** : ਭੂੰਦੜ ਸਾਹਿਬ, ਇਹ ਹਾਊਸ ਨੇ ਫੈਸਲਾ ਕਰ ਦਿਤਾ ਹੈ ਕਿ ਤੁਸੀਂ ਇਸ ਤਰ੍ਹਾਂ ਦੇ ਕੋਈ ਕਮੈਂਟਸ ਕਰੋਗੇ ਦੈਟ ਵਿਲ ਬੀ ਕੰਟੈਮਪਟ ਆਫ ਦੀ ਹਾਊਸ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਡਿਪਟੀ ਸਪੀਕਰ ਸਾਹਿਬ, ਮੈਂ ਸਿਰਫ ਇਕ ਮਿਸਾਲ ਦੇ ਰਿਹਾ ਹਾਂ । ਡਿਪਟੀ ਸਪੀਕਰ ਸਾਹਿਬ, 39ਵੀਂ ਸੋਧ ਦਾ ਇਹ ਮਤਲਬ ਹੈ ਕਿ ਅੱਜ ਜੋ ਵੀ ਇਸ ਦੇਸ਼ ਵਿਚ ਕਰੋੜਾਂਪਤੀ ਹਨ ਜਾਂ ਅਰਬਾਂਪਤੀ ਹਨ ਉਹ ਇੰਦਰਾ-ਗਾਂਧੀ-ਜ਼ਿੰਦਾਬਾਦ ਕਹਿ ਕੇ ਸੌਖੇ ਦਿਨ ਕੱਟਣਗੇ ਅਤੇ ਜੇਕਰ ਜੋ ਗਰੀਬ ਆਵਾਜ਼ ਉਠਾਉਣਗੇ ਕਿ ਇਨਕਲਾਬ ਆਵੇ, ਉਹ ਅੰਦਰ ਹੋਣਗੇ । ਇਨ੍ਹਾਂ ਗੱਲਾਂ ਪਿਛੇ ਸਰਦਾਰ ਭਗਤ ਸਿੰਘ ਫਾਂਸੀ ਚੜ੍ਹਿਆ ਸੀ ਅਤੇ ਲੋਕ ਰਾਜ ਆਇਆ ਸੀ । ਲੋਕ ਰਾਜ ਦੀ ਆਵਾਜ਼ ਫਿਰ ਜਦੋਂ ਬੁਲੰਦ ਹੋਵੇਗੀ ਅਤੇ ਉਹ ਕਾਇਮ ਕਰ ਲੈਣਗੇ । ਡਿਪਟੀ ਸਪੀਕਰ ਸਾਹਿਬ, ਮੈਂ ਇਨਾਂ ਕਹਿੰਦਾ ਹੋਇਆ ਤੁਹਾਡਾ ਧੰਨਵਾਦ ਵੀ ਕਰਦਾ ਹਾਂ ਅਤੇ ਕਹਿੰਦਾ ਹਾਂ ਕਿ ਅੱਜ ਵੀ ਜੋ ਸਰਕਾਰ ਨੂੰ ਜ਼ਿੰਦਾਬਾਦ ਕਹਿੰਦਾ ਹੈ, ਫਾਇਦਾ ਉਠਾ ਲੈਂਦਾ ਹੈ । (ਵਿਘਨ) (ਘੰਟੀ) ਮੈਂ

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਕਹਿੰਦਾ ਹਾਂ ਕਿ ਜ਼ਮੀਨਾਂ ਦੀ ਪੜਤਾਲ ਕਰਾਵੇ, ਕਾਰਾਂ ਕੋਠੀਆਂ ਦੀ ਪੜਤਾਲ ਕਰਾਈ ਜਾਵੇ। ਆਈ. ਏ. ਐਸ. ਅਫਸਰ ਜੋ ਉਪਰ ਬੈਠੇ ਹਨ ਉਨ੍ਹਾਂ ਦੀਆਂ ਜਾਇਦਾਦਾਂ ਦਾ ਕੋਈ ਟਿਕਾਣਾ ਨਹੀਂ। ਜੇਕਰ ਸਰਕਾਰ ਇੰਨਕੁਆਇਰੀ ਕਰਾਏ ਤਾਂ ਪਤਾ ਲੱਗੇਗਾ ਕਿ ਅੱਜ ਵੀ ਲੜਕੀਆਂ ਦੀਆਂ ਸ਼ਾਦੀਆਂ ਤੇ 4—4 ਲੱਖ ਦੇ ਪ੍ਰੈਜ਼ੈਂਟਸ ਲਏ ਜਾਂਦੇ ਹਨ। ਇਸ ਬਾਰੇ ਕੁਝ ਸਾਡੇ ਮੈਂਬਰ ਸਾਹਿਬਾਨ ਗਵਰਨਰ ਸਾਹਿਬ ਨੂੰ ਦੱਸਣ ਲਈ ਵੀ ਗਏ ਹਨ ਕਿ ਤੁਸੀਂ ਤਾਕਤਾਂ ਲਈਆਂ ਹਨ ਅਤੇ 20 ਨੁਕਾਤੀ ਪ੍ਰੋਗਰਾਮ ਵਿਚ ਇਹ ਗੱਲ ਵੀ ਸ਼ਾਮਲ ਕਰ ਲਵੋ ਜਿਹੜੇ ਬੰਦੇ ਕੁਰੱਪਸ਼ਨ ਕਰਦੇ ਹਨ। (ਘੰਟੀ) ਬਸ ਜੀ, ਡਿਪਟੀ ਸਪੀਕਰ ਸਾਹਿਬ, ਮੈਂ ਆਖਰੀ ਗੱਲ ਕਹਿਣੀ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਜੇਕਰ ਉਨ੍ਹਾਂ ਬੰਦਿਆਂ ਦੀਆਂ ਰਿਫਾਰਮਜ਼ ਕਮੇਟੀ ਬਣਾਉਣਗੇ ਜਿਨ੍ਹਾਂ ਬੰਦਿਆਂ ਤੇ ਔਬਜੈਕਸ਼ਨ ਹੋਏ ਸੀ ਇਸ ਅਸੈਂਬਲੀ ਵਿਚ ਕਿ ਇਨ੍ਹਾਂ ਕੋਲ ਨਾਜਾਇਜ਼ ਜ਼ਮੀਨਾਂ ਹਨ ਜਾਂ ਇਹ ਸਮੱਗਲਿੰਗ ਕਰਦੇ ਹਨ ਤਾਂ ਹਾਊਸ ਦੇ ਵਿਚ ਇਸ ਬਾਰੇ ਚੀਫ ਮਨਿਸਟਰ ਦੇ ਬਿਆਨ ਵੀ ਆਏ ਸੀ (ਵਿਘਨ) (ਘੰਟੀ) ਕਿ ਉਨ੍ਹਾਂ ਨੂੰ ਕੱਢ ਦਿਤਾ ਜਾਵੇਗਾ ਅਤੇ ਅੱਜ ਅਗਰ ਉਨ੍ਹਾਂ ਨੂੰ ਲਗਾਉਣਗੇ ਇਨ੍ਹਾਂ ਕੰਮਾਂ ਲਈ ਅਸੀਂ ਇਸ ਕਰਕੇ ਇਸ ਗੱਲ ਦੀ ਵਿਰੋਧਤਾ ਕਰਦੇ ਹਾਂ ਅਤੇ ਲੋਕ ਰਾਜ ਨੂੰ ਖਤਮ ਕਰਨ ਵਾਲੀ ਇਹ ਜਿਹੜੀ ਸੋਧਨਾ ਹੈ ਇਸ ਦੀ ਵਿਰੋਧਤਾ ਕਰਦੇ ਹਾਂ।

**ਕਾਮਰੇਡ ਸੱਤ ਪਾਲ ਡਾਂਗ**: (ਅੰਮ੍ਰਿਤਸਰ ਪੱਛਮ): ਡਿਪਟੀ ਸਪੀਕਰ ਸਾਹਿਬ, ਵਿਧਾਨ ਦੇ ਵਿਚ ਜਿਹੜੀ ਪਾਰਲੀਆਮੈਂਟ ਨੇ ਤਰਮੀਮ ਕੀਤੀ ਹੈ ਉਸ ਦੇ ਵਿਚ ਜਿਹੜਾ ਇਕ ਬੁਨਿਆਦੀ ਅਸੂਲ ਹੈ ਉਸ ਦੇ ਬਾਰੇ ਸਰਦਾਰ ਸੁਰਜੀਤ ਸਿੰਘ ਨੇ ਆਪਣੀ ਤਕਰੀਰ ਵਿਚ ਇਹ ਕਿਹਾ ਹੈ ਕਿ ਇਹ ਇਕ ਯਤਨ ਹੈ ਕਿ ਹਾਈ ਕੋਰਟ ਦੀ ਪੋਜ਼ੀਸ਼ਨ ਘਟਾਈ ਜਾਏ, ਹਾਈ ਕੋਰਟ ਉਤੇ ਇਤਬਾਰ ਨਹੀਂ। ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕਿਸੇ ਜਮਹੂਰੀ ਢਾਂਚੇ ਦੇ ਵਿਚ., ਜਿਸ ਜਮਹੂਰੀ ਢਾਂਚੇ ਦਾ ਮਕਸਦ ਸਮਾਜ ਦੇ ਵਿਚ ਬੁਨਿਆਦੀ, ਆਰਥਕ ਔਰ ਸਮਾਜਿਕ ਤਬਦੀਲੀਆਂ ਲਿਆ ਕੇ ਦੇਸ਼ ਦੀ ਜਨਤਾ ਦੀ ਹਾਲਤ ਬਿਹਤਰ ਕਰਨੀ ਹੋਵੇ ਉਸ ਢਾਂਚੇ ਵਿਚ ਜੁਡੀਸ਼ਰੀ ਦੀ ਕੀ ਪੋਜ਼ੀਸ਼ਨ ਹੋਣੀ ਚਾਹੀਦੀ ਹੈ। ਵਿਜ਼-ਏ-ਵਿਜ਼ ਪਾਰਲੀਆਮੈਂਟ ਵਿਚ, ਵਿਜ਼-ਏ-ਵਿਜ਼ ਲੋਕਾਂ ਦਾ, ਇਹ ਇਕ ਅਹਿਮ ਸੁਆਲ ਹੈ। ਮੇਰੀ ਰਾਏ ਵਿਚ ਸਾਨੂੰ ਇਸ ਦੇ ਉਤੇ ਸਾਫ ਹੋਣਾ ਚਾਹੀਦਾ ਹੈ। ਇਸ ਉਤੇ ਕਾਫ਼ੀ ਵਿਚਾਰ ਹੋਣਾ ਚਾਹੀਦਾ ਹੈ ਇਸ ਬੁਨਿਆਦੀ ਸੁਆਲ ਤੇ ਕਿਉਂਕਿ ਕੁਝ ਲੋਕ ਸਾਡੇ ਦੇਸ਼ ਵਿਚ ਇਹ ਕਹਿੰਦੇ ਹਨ ਕਿ ਆਖ਼ਰੀ ਫ਼ੈਸਲਾ ਜੋ ਅਦਾਲਤ ਕਰ ਦੇਵੇ ਅਤੇ ਹਿੰਦੁਸਤਾਨ ਦੇ ਵਿਧਾਨ ਦਾ ਜੋ ਮਤਲਬ ਕੱਢ ਦੇਵੇ ਉਹ ਮੰਨਿਆ ਜਾਵੇ ਅਤੇ ਜਿਹੜਾ ਨਾ ਮੰਨੇ ਉਹ ਜੁਡੀਸ਼ਰੀ ਦੀ ਬੇ-ਇੱਜ਼ਤੀ ਕਰਦਾ ਹੈ, ਮਾਣ ਨਹੀਂ ਕਰਦਾ। ਮੈਂ ਸਰਦਾਰ ਸੁਰਜੀਤ ਸਿੰਘ ਜੀ ਨੂੰ ਬੇਨਤੀ ਕਰਾਂਗਾ ਕਿ ਜ਼ਰਾ ਠੰਡੇ ਦਿਲ ਨਾਲ ਵਿਚਾਰ ਕਰਨ ਕਿ ਇਸ ਦਾ ਮਤਲਬ ਕੀ ਹੈ। ਹਿੰਦੁਸਤਾਨ ਦੀ ਕਾਂਸਟੀਚੂਐਂਟ ਅਸੈਂਬਲੀ ਦੇ ਵਿਚ ਸਾਡੇ ਬੜੇ ਆਨਰੇਬਲ ਫਾਊਂਡਿੰਗ ਫ਼ਾਦਰ ਸਨ ਜਿਨ੍ਹਾਂ ਦੀ ਸਾਰੇ ਇੱਜ਼ਤ ਕਰਦੇ ਹਨ।

But the fact remains that the Constituent Assembly was elected by voters who had either property or educational qualification.

ਉਸ ਅਸੈਂਬਲੀ ਨੂੰ, ਡਿਪਟੀ ਸਪੀਕਰ ਸਾਹਿਬ, ਹਰ ਬਾਲਗਾਂ ਨੇ ਨਹੀਂ ਸੀ ਚੁਣਿਆ ਸਿਰਫ਼ ਉਨ੍ਹਾਂ ਨੇ ਚੁਣਿਆ ਸੀ ਜਿਨ੍ਹਾਂ ਕੋਲ ਜਾਇਦਾਦ ਸੀ ਜਾਂ ਉੱਚ-ਪੱਧਰ ਦੀ ਪੜ੍ਹਾਈ ਸੀ। ਉਦੋਂ, ਡਿਪਟੀ ਸਪੀਕਰ ਸਾਹਿਬ, ਉੱਚ-ਪੱਧਰ ਦੀ ਪੜ੍ਹਾਈ ਵੱਡੀ ਜਾਇਦਾਦ ਵਾਲਾ ਕਰ ਸਕਦਾ ਸੀ, ਉਨ੍ਹਾਂ ਨੇ ਇਕ ਵਿਧਾਨ ਬਣਾਇਆ। ਉਸ ਵਿਧਾਨ ਨੂੰ ਸਮੇਂ ਅਨੁਸਾਰ ਬਦਲਣ ਦੀ ਜ਼ਰੂਰਤ ਹੋਈ ਅੱਜ ਉਸ ਅਸੈਂਬਲੀ ਨੂੰ ਜਿਸ ਨੂੰ ਕਿ 21 ਸਾਲ ਦੇ ਹਰ ਜਵਾਨ ਨੇ ਚੁਣਿਆ ਹੈ, ਅਤੇ ਹੁਣ 18 ਸਾਲ ਦੇ ਨੌਜਵਾਨ ਨੂੰ ਵੋਟ ਦਾ ਹੱਕ ਹੋਣਾ ਚਾਹੀਦਾ ਹੈ, ਦੀ ਮੰਗ ਕੀਤੀ ਜਾ ਰਹੀ ਹੈ, ਉਸ ਚੁਣੀ ਹੋਈ

ਅਸੈਂਬਲੀ ਨੂੰ ਵਿਧਾਨ ਵਿਚ ਤਰਮੀਮ ਕਰਨ ਦਾ ਹੱਕ ਹੈ ਜਾਂ ਨਹੀਂ ਇਸ ਤੇ ਵਿਚਾਰ ਕਰਨਾ ਹੈ। ਇਕ ਵਾਰੀ 7 ਜੱਜਾਂ ਨੇ ਕਹਿ ਦਿੱਤਾ ਕਿ ਹੱਕ ਹੈ ਅਤੇ ਦੂਜੀ ਵਾਰੀ 6 ਔਰ 7 ਨੇ ਕਹਿ ਦਿੱਤਾ ਕਿ ਵਿਧਾਨ ਵਿਚ ਜੋ ਹੱਕ ਹਨ ਬਿਰਲੇ ਔਰ ਟਾਟੇ ਨੂੰ ਜਾਇਦਾਦ ਬਣਾਉਣ ਦੇ, ਉਸ ਨੂੰ ਬਦਲਣ ਦਾ ਹਿੰਦੁਸਤਾਨ ਦੀ ਪਾਰਲੀਆਮੈਂਟ ਨੂੰ ਕੋਈ ਹੱਕ ਨਹੀਂ। ਹਿੰਦੁਸਤਾਨ ਦੀ ਪਾਰਲੀਆਮੈਂਟ ਕਲ੍ਹ ਨੂੰ ਇਹ ਕਾਨੂੰਨ ਬਣਾਏ ਕਿ ਦੇਸ਼ ਵਿਚੋਂ ਗਰੀਬੀ ਦੂਰ ਕਰਨੀ ਹੈ ਅਤੇ ਬਿਰਲੇ ਟਾਟੇ ਦੇ ਉਹ ਕਾਰਖਾਨੇ ਜਿਨ੍ਹਾਂ ਤੇ 10 ਲੱਖ ਰੁਪਇਆ ਲਾਇਆ ਸੀ ਅਤੇ ਇਕ ਕਰੋੜ ਨਫਾ ਲੈ ਚੁੱਕੇ ਹਨ ਬਿਨਾ ਮੁਆਵਜ਼ਾ ਦੇ ਕੌਮੀ ਹੋ ਸਕਣ ਤਾਂ ਹਿੰਦੁਸਤਾਨ ਦੀ ਪਾਰਲੀਆਮੈਂਟ ਨੂੰ ਇਹ ਅਖ਼ਤਿਆਰ ਨਹੀਂ। ਅਗਰ ਸੁਪਰੀਮ ਕੋਰਟ ਦੇ 7 ਜੱਜ ਇਕ ਪਾਸੇ ਹੋ ਕੇ ਇਹ ਕਹਿ ਦੇਣ ਕਿ ਅਗਰ ਬਿਰਲੇ ਦਾ ਕਾਰਖਾਨਾ ਸਰਕਾਰੀ ਕਰਨਾ ਹੋਵੇ ਜਿਸ ਤੇ 10 ਲੱਖ ਲਗਾ ਹੋਵੇ ਅਤੇ ਉਸ ਨੂੰ 4 ਕਰੋੜ ਦਿੱਤੇ ਜਾਣ ਤਾਂ ਉਹ ਵਿਧਾਨ ਦੀ ਆਖ਼ਰੀ ਇੰਟਰਪਰੈਟੇਸ਼ਨ ਹੈ। ਜਿਹੜੇ ਅੱਜ ਜੁਡੀਸ਼ਰੀ ਦਾ ਨਾਮ ਲੈਂਦੇ ਹਨ ਉਹ ਇਹ ਕਹਿੰਦੇ ਹਨ, ਅਗਰ 13 ਜੱਜਾਂ ਵਿਚੋਂ 7 ਜੱਜ ਇਹ ਗੱਲ ਕਹਿ ਦੇਣ ਤਾਂ, ਮੁਆਫ਼ ਕਰਨਾ ਕਿਸੇ ਗ਼ਰੀਬ ਦਾ ਪੁੱਤਰ ਸੁਪਰੀਮ ਕੋਰਟ ਵਿਚ ਜੱਜ ਨਹੀਂ ਹੋ ਸਕਦਾ। ਅਗਰ 13 ਜੱਜਾਂ ਵਿਚੋਂ 7 ਜੱਜ ਇਕ ਪਾਸੇ ਹੋ ਕੇ ਹਿੰਦੁਸਤਾਨ ਦੇ ਵਿਧਾਨ ਦਾ ਇਹ ਮਤਲਬ ਕੱਢ ਦੇਣ ਕਿ ਪਾਰਲੀਆਮੈਂਟ ਨੂੰ ਇਸ ਦੇ ਵਿਚ ਕੋਈ ਤਰਮੀਮ ਕਰਨ ਦਾ ਅਖ਼ਤਿਆਰ ਨਹੀਂ ਤਾਂ ਇਸ ਦਾ ਮਤਲਬ ਇਹ ਹੋਇਆ ਕਿ ਹਿੰਦੁਸਤਾਨ ਦੀ ਕਿਸਮਤ ਦਾ ਫ਼ੈਸਲਾ ਸੁਪਰੀਮ ਕੋਰਟ ਕਰੇਗੀ । ਇਹ ਅਸੂਲ ਸਾਡੀ ਪਾਰਟੀ ਮੰਨਣ ਨੂੰ ਤਿਆਰ ਨਹੀਂ। ਇਕ ਕਤਲ ਹੋਵੇ, ਜੱਜ ਫ਼ੈਸਲਾ ਕਰੇ, ਉਸ ਵਿਚ ਅਗਜ਼ੈਕਟਿਵ ਨੂੰ ਦਖ਼ਲ ਨਹੀਂ ਦੇਣਾ ਚਾਹੀਦਾ । ਇਹ ਠੀਕ ਹੈ ਲੇਕਿਨ ਕਾਨੂੰਨ ਬਣਾਏ ਜਾਣ ਦੇਸ਼ ਦੇ ਆਰਥਿਕ ਢਾਂਚੇ ਵਿਚ ਬੁਨਿਆਦੀ ਸੋਸ਼ੋ-ਇਕਨਾਮਿਕ ਢਾਂਚੇ ਵਿਚ ਤਬਦੀਲੀਆਂ ਲਿਆਉਣ ਵਾਸਤੇ: ਉਸ ਦੇ ਵਿਚ 7 ਜੱਜਾਂ ਨੂੰ ਅਖ਼ਤਿਆਰ ਦਿਤਾ ਜਾਵੇ। ਇਸ ਦਾ ਮਤਲਬ ਇਹ ਹੋਵੇਗਾ ਕਿ ਹਿੰਦੁਸਤਾਨ ਦੇ ਵਿਚ ਵਿਧਾਨ ਨੂੰ ਇੰਟਰਪ੍ਰੈਟੇਸ਼ਨਜ਼ ਦੇ ਨਾਮ ਤੇ ਵੈਸਟਿਡ ਇੰਟਰੈਸਟਾਂ ਦੀ ਰਾਖੀ ਕਰਨ ਲਈ ਇਹ ਅਧਿਕਾਰ 7 ਜੱਜਾਂ ਨੂੰ ਹੋਣਾ ਚਾਹੀਦਾ ਹੈ । ਜਿਸ ਕਾਂਸਟੀਚੂਐਂਟ ਅਸੈਂਬਲੀ ਨੂੰ ਸਾਰੇ ਬਾਲਗਾਂ ਨੇ ਚੁਣਿਆ ਸੀ ਉਹ ਇਸ ਵਿਧਾਨ ਵਿਚ ਕੋਈ ਤਬਦੀਲੀ ਨਾ ਕਰ ਸਕੇ ਲੇਕਿਨ 7 ਜੱਜ ਜੋ ਮਰਜ਼ੀ ਇੰਟਰਪਰੈਟੇਸ਼ਨ ਦੇ ਦੇਣ। ਮੈਂ ਸਰਦਾਰ ਸੁਰਜੀਤ ਸਿੰਘ ਜੀ ਨੂੰ ਕਹਾਂਗਾ ਕਿ ਉਹ ਬੜੇ ਧਿਆਨ ਨਾਲ ਇਸ ਤੇ ਗੌਰ ਕਰਨ।

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਇੱਕ ਗੱਲ ਆਪ ਫ਼ਰਮਾਈ ਹੈ। ਇਨ੍ਹਾਂ ਨੇ ਕਿਹਾ ਹੈ ਕਿ ਸੀਲਿੰਗ ਐਕਟ ਬਣਿਆ ਸੀ। ਠੀਕ ਹੈ ਅਸੀਂ ਪਾਸ ਕੀਤਾ ਸੀ। $17\frac{1}{2}$ ਏਕੜ ਦੀ ਹੱਦ ਬੰਨੀ ਗਈ ਸੀ । ਪਰ ਇੱਕ ਏਕੜ ਵੀ ਜ਼ਮੀਨ ਨਹੀਂ ਲੱਭੀ। ਕਿਉਂ ਨਹੀਂ ਲੱਭੀ । ਜੇ ਸਰਦਾਰ ਸੁਰਜੀਤ ਸਿੰਘ ਵਾਕਈ ਹੀ ਲੈਂਡਲਾਰਡਾਂ ਦੀ ਹਮਾਇਤ ਨਹੀਂ ਕਰਨਾ ਚਾਹੁੰਦੇ ਅਤੇ ਲੈਂਡਿਡ ਪ੍ਰਾਪਰਟੀ ਦੇ ਹੱਕ ਵਿੱਚ ਨਹੀਂ, ਭਾਵੇਂ ਉਹ ਇਸ ਪਾਸੇ ਵਾਲੇ ਦੀ ਹੋਵੇ ਜਾਂ ਕਿਸੇ ਹੋਰ ਦੀ ਹੋਵੇ; ਚਾਹੁੰਦੇ ਹਨ ਕਿ ਗਰੀਬ ਨੂੰ ਜ਼ਮੀਨ ਮਿਲੇ ਤਾਂ ਸਰਦਾਰ ਸੁਰਜੀਤ ਸਿੰਘ ਤੋਂ ਇਹ ਸਵਾਲ ਪੁੱਛਦਾ ਹਾਂ ਕਿ ਕੀ ਇਹ ਹਕੀਕਤ ਨਹੀਂ ਕਿ ਜਿਹੜਾ ਲੈਂਡ ਸੀਲਿੰਗ ਦਾ ਲੈਜਿਸਲੇਸ਼ਨ ਹੈ ਇਸ ਨੂੰ ਕਾਂਸਟੀਚਿਉਸ਼ਨ ਪ੍ਰੋਟੈਕਟ ਕਰਦਾ ਹੈ, ਸ਼ਡਿਊਲ ਵਿੱਚ ਸ਼ਾਮਲ ਕੀਤਾ ਹੈ। 1954 ਵਿੱਚ ਸਰਦਾਰ ਪ੍ਰਤਾਪ ਸਿੰਘ ਕੈਰੋਂ ਵੇਲੇ ਕਾਨੂੰਨ ਬਣਿਆ ਕਿ 30 ਸਟੈਂਡਰਡ ਏਕੜ ਜ਼ਮੀਨ ਰੱਖ ਸਕਦਾ ਹੈ । ਪਰ ਮਹਾਰਾਜਾ ਫਰੀਦਕੋਟ, ਜਿਸ ਕੋਲ 9000 ਏਕੜ ਜ਼ਮੀਨ ਸੀ, ਉਹ ਲਗਾਤਾਰ ਸਿਵਲ ਕੋਰਟਾਂ ਵਿਚੋਂ ਸਟੇ ਆਰਡਰ ਲਿਆਉਂਦਾ ਰਿਹਾ। ਜਿਥੇ ਇਸ ਤਰ੍ਹਾਂ ਦੀਆਂ ਸਿਵਲ ਕੋਰਟਾਂ ਬੈਠੀਆਂ ਹੋਣ ਤਾਂ ਕੀ ਲੈਂਡ ਸੀਲਿੰਗ ਲੈਜਿਸਲੇਸ਼ਨ ਦੀ ਇੰਪਲੀਮੈਂਟੇਸ਼ਨ ਹੋ ਸਕਦੀ ਹੈ। ਸਾਡੇ ਕਈ ਯੰਗ ਆਈ.ਏ.ਐਸ. ਲੋਅਰ ਮਿਡਲ ਕਲਾਸ ਵਿਚੋਂ

[ਕਾਮਰੇਡ ਸੱਤ ਪਾਲ ਡਾਂਗ]

ਆਉਂਦੇ ਹਨ। ਉਹ ਇੰਟੈਲੀਜੇਂਟ ਹੁੰਦੇ ਹਨ। ਉਹ ਕਈ ਜਗ੍ਹਾ ਕਮਿਸ਼ਨਰ ਲੱਗ ਜਾਂਦੇ ਹਨ। ਉਨ੍ਹਾਂ ਦੇ ਕੋਲ ਕੁਝ ਪਾਵਰਜ਼ ਹੁੰਦੀਆਂ ਹਨ। ਉਹ ਸੋਸ਼ਲ ਜਸਟਿਸ ਦੇ ਲਿਹਾਜ਼ ਨਾਲ ਜੇ ਕੋਈ ਚੰਗਾ ਫ਼ੈਸਲਾ ਕਰ ਦੇਣ ਤਾਂ ਕੀ ਮੈਂ ਸਰਦਾਰ ਸੁਰਜੀਤ ਸਿੰਘ ਜੀ ਨੂੰ ਪੁੱਛ ਸਕਦਾ ਹਾਂ ਕਿ ਉਸ ਦੀ ਇੰਪਲੀਮੈਂਟੇਸ਼ਨ ਕਿਉਂ ਨਹੀਂ ਹੁੰਦੀ। ਸਿਵਲ ਕੋਰਟ ਉਸ ਫ਼ੈਸਲੇ ਨੂੰ ਰੋਕ ਕੇ ਸਟੇ ਆਰਡਰ ਦੇ ਦਿੰਦੀ ਹੈ, ਉਸ ਫ਼ੈਸਲੇ ਨੂੰ ਰੱਦ ਕਰ ਦਿੰਦੀ ਹੈ। ਇਹ ਠੀਕ ਹੈ ਕਿ ਜੁਡੀਸ਼ਰੀ ਇੰਡੀਪੈਂਡੈਂਟ ਹੋਣੀ ਚਾਹੀਦੀ ਹੈ ਅਤੇ ਐਗਜ਼ੈਕਟਿਵ ਦੀ ਇਸ ਵਿੱਚ ਇੰਟਰਫੀਅਰੈਂਸ ਨਹੀਂ ਹੋਣੀ ਚਾਹੀਦੀ। ਕਤਲ ਦੇ ਮੁਕੱਦਮੇ ਦੀ ਗੱਲ ਹੋਰ ਹੁੰਦੀ ਹੈ। ਪਰ ਆਰਥਿਕ ਅਤੇ ਸਮਾਜਿਕ ਤਬਦੀਲੀ ਲਿਆਉਣ ਦੀ ਗੱਲ ਹੋਰ ਹੈ। ਕਾਂਸਟੀਚਿਊਸ਼ਨ ਦੀ ਇੰਟਰਪਰੇਟੇਸ਼ਨ ਕਰਕੇ, ਜੁਡੀਸ਼ੀਅਲ ਪਾਵਰ ਨੂੰ ਇਸਤੇਮਾਲ ਕਰਕੇ, ਇਸ ਤਰ੍ਹਾਂ ਦੇ ਕਦਮਾਂ ਵਿੱਚ ਰੁਕਾਵਟ ਪਾਈ ਜਾਂਦੀ ਹੈ। ਮੈਂ ਕੁਝ ਮਿਸਾਲਾਂ ਦੇਵਾਂਗਾ। ਮੈਂ ਕਹਾਂਗਾ ਕਿ ਇਸ ਦੇ ਉਤੇ ਆਪਣੇ ਦਿਲ ਵਿੱਚ ਵਿਚਾਰ ਕਰਨ। ਬਿਰਲੇ ਦੀ ਫ਼ੀਅਟ ਦੀ ਕਾਰ ਉਤੇ ਸਰਕਾਰ ਨੇ ਕੰਟਰੋਲ ਕੀਤਾ, ਪ੍ਰਾਈਸ ਮੁਕਰਰ ਕੀਤੀ, ਇਹ ਸੱਜਣ ਸੁਪਰੀਮ ਕੋਰਟ ਵਿੱਚ ਗਏ ਉਨ੍ਹਾਂ ਨੇ ਕਿਹਾ ਕਿ ਕੀਮਤਾਂ ਵੱਧਣੀਆਂ ਚਾਹੀਦੀਆਂ ਹਨ। ਪੰਜ ਛੇ ਮਹੀਨੇ ਬਾਅਦ ਤੁਸੀਂ ਸਾਡੇ ਕੋਲ ਆ ਜਾਇਆ ਕਰੋ ਅਸੀਂ ਕੀਮਤਾਂ ਮੁਕੱਰਰ ਕਰ ਦਿਆ ਕਰਾਂਗੇ। ਮੈਂ ਸਰਦਾਰ ਸੁਰਜੀਤ ਸਿੰਘ ਬਰਨਾਲਾ ਜੀ ਨੂੰ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਜਦੋਂ ਬੈਂਕ ਕੌਮੀ ਹੋਏ ਸੀ ਤਾਂ ਸੁਪਰੀਮ ਕੋਰਟ ਵਿੱਚ ਕੇਸ ਗਿਆ ਸੀ। ਉਥੇ ਇੱਕ ਵਕੀਲ ਪੇਸ਼ ਹੋਇਆ, ਆਰ. ਕੇ. ਅੱਗਰਵਾਲ। ਉਸ ਨੇ ਕੇਸ ਪਲੀਡ ਕਰਨ ਦੀ ਇਜਾਜ਼ਤ ਮੰਗੀ। ਕੋਰਟ ਨੇ ਇਜਾਜ਼ਤ ਦੇ ਦਿੱਤੀ। ਉਸ ਨੇ ਕਿਹਾ ਕਿ 7 ਕਰੋੜ ਰੁਪਿਆ ਮੁਆਵਜ਼ਾ ਦੇਣਾ ਹੈ। ਉਸ ਨੇ ਕਿਹਾ ਕਿ ਬੈਂਕਾਂ ਵਿੱਚ ਪੈਸਾ ਲੋਕਾਂ ਦਾ ਹੈ। ਸੁਪਰੀਮ ਕੋਰਟ ਦੇ ਉਸ ਬੈਂਚ ਅੱਗੇ ਉਸ ਨੇ ਕਿਹਾ ਕਿ ਜਿਨ੍ਹਾਂ ਜੱਜਾਂ ਦੇ ਉਨ੍ਹਾਂ ਬੈਂਕਾਂ ਵਿੱਚ ਹਿੱਸੇ ਹਨ ਉਹ ਮਿਹਰਬਾਨੀ ਕਰਕੇ ਇਸ ਬੈਂਚ ਵਿਚੋਂ ਉੱਠ ਜਾਣ। ਕਈ ਜੱਜਾਂ ਨੇ ਮੰਨਿਆ ਸੀ ਕਿ ਉਨ੍ਹਾਂ ਦੇ ਹਿੱਸੇ ਹਨ। ਇਸੇ ਕਾਰਨ 7 ਕਰੋੜ ਰੁਪਏ ਦਾ ਮੁਆਵਜ਼ਾ 80 ਕਰੋੜ ਰੁਪਏ ਹੋ ਗਿਆ ਹੈ। ਜਿਸ ਵੇਲੇ ਅਸੀਂ ਜੁਡੀਸ਼ਰੀ ਦੀ ਪੁਜ਼ੀਸ਼ਨ ਵੇਖਦੇ ਹਾਂ ਤਾਂ ਸਾਨੂੰ ਕੁਝ ਹਕੀਕਤਾਂ ਭੁਲਣੀਆਂ ਨਹੀਂ ਚਾਹੀਦੀਆਂ। ਮੈਂ ਇੱਕ ਟਰੇਡ ਯੂਨੀਅਨ ਨਾਲ ਸਬੰਧ ਰੱਖਦਾ ਹਾਂ। ਪੰਜਾਬ ਦੀ ਇੰਡਸਟਰੀਅਲ ਵਰਕਿੰਗ ਕਲਾਸ ਨਾਲ ਮੇਰਾ ਸਬੰਧ ਹੈ। ਸਾਡੇ ਇੱਕ ਚੀਫ਼ ਜਸਟਿਸ ਹੋਏ ਹਨ। ਉਹ ਸੱਤ ਸਾਲ ਚੀਫ਼ ਜਸਟਿਸ ਰਹੇ। ਚਾਹੇ ਕੋਈ ਬੋਨਸ ਦਾ ਕੇਸ ਸੀ, ਤਨਖਾਹ ਦਾ ਕੇਸ ਸੀ, ਜਾਂ ਲੇ-ਆਫ਼ ਕੰਪੈਨਸੇਸ਼ਨ ਦਾ ਕੇਸ ਸੀ, ਉਨ੍ਹਾਂ ਸੱਤਾਂ ਸਾਲਾਂ ਵਿਚ ਜਿਤਨੇ ਵੀ ਮੁਕੱਦਮੇ ਸੁਪਰੀਮ ਕੋਰਟ ਵਿੱਚ ਗਏ ਸਨ ਇੱਕ ਵੀ ਮੁਕੱਦਮਾ ਮਜ਼ਦੂਰਾਂ ਦੇ ਹੱਕ ਵਿੱਚ ਨਹੀਂ ਸੀ ਹੋਇਆ। ਸਾਰੇ ਸਰਮਾਏਦਾਰਾਂ ਦੇ ਹੱਕ ਵਿਚ ਹੋਏ ਸਨ। ਠੀਕ ਜੁਡੀਸ਼ਰੀ ਇੰਡੀਪੈਂਡੈਂਟ ਹੋਣੀ ਚਾਹੀਦੀ ਹੈ। ਕਤਲ ਦੇ ਕੇਸ ਵਿੱਚ ਠੀਕ ਹੈ ਹੋਣੀ ਚਾਹੀਦੀ ਹੈ। ਪਰ ਜਿਥੇ ਕਲਾਸ ਇੰਟਰੈਸਟਸ ਹੋਣ ਉਥੇ ਜੱਜਾਂ ਨੂੰ ਇਸ ਤੋਂ ਉਪਰ ਉਠਣਾ ਚਾਹੀਦਾ ਹੈ। ਸਾਨੂੰ ਇੱਕ ਗੱਲ ਨਹੀਂ ਭੁਲਣੀ ਚਾਹੀਦੀ ਕਿ ਆਰਥਿਕ ਔਰ ਸਮਾਜਿਕ ਤਬਦੀਲੀਆਂ ਲਿਆਉਣ ਦਾ ਅਖ਼ਤਿਆਰ ਦੇਸ਼ ਦੀ ਜੰਤਾ ਨੂੰ ਹੋਣਾ ਚਾਹੀਦਾ ਹੈ। ਜਮਹੂਰੀਅਤ ਦਾ ਮਤਲਬ ਹੈ ਕਿ ਦੇਸ਼ ਦੀ ਜੰਤਾ ਦੇ ਹੱਥ ਵਿੱਚ ਅਖ਼ਤਿਆਰ ਹੋਣਾ ਚਾਹੀਦਾ ਹੈ। ਇਹ ਫੈਸਲਾ ਕਰਨ ਦਾ ਅਖ਼ਤਿਆਰ ਦੇਸ਼ ਦੀ ਜੰਤਾ ਦੀ ਚੁਣੀ ਹੋਈ ਪਾਰਲੀਆਮੈਂਟ ਨੂੰ ਹੋਣਾ ਚਾਹੀਦਾ ਹੈ। ਇੰਗਲੈਂਡ ਇੱਕ ਕਮਿਊਨਿਸਟ ਦੇਸ਼ ਨਹੀਂ। ਉਹ ਦੇਸ਼ ਸਾਡਾ ਨਮੂਨਾ ਨਹੀਂ। ਅਮਰੀਕਾ ਸਾਡਾ ਨਮੂਨਾ ਨਹੀਂ। ਅਕਾਲੀ ਪਾਰਟੀ ਦੀਆਂ ਪਹਿਲਾਂ ਸਾਮਰਾਜੀ ਵਿਰੋਧੀ ਨੀਤੀਆਂ ਸਨ ਪਰ ਹੁਣ ਕੁਝ ਸੱਜਣ ਇਨ੍ਹਾਂ ਵਿਚ ਐਸੇ ਆ ਗਏ ਹਨ ਜਿਨ੍ਹਾਂ ਦੇ ਲਈ ਇੰਗਲੈਂਡ ਅਤੇ ਅਮਰੀਕਾ ਇੱਕ ਨਮੂਨਾ ਹੋ ਸਕਦਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਆਪਣਾ ਵਿਧਾਨ ਬਣਾਉਣ ਵਿੱਚ ਅਸੀਂ ਇੰਗਲੈਂਡ ਦੀ ਕਾਫੀ ਨਕਲ ਕੀਤੀ ਹੈ। ਮੈਂ ਮਾੜੀ ਸੈਂਸ

ਵਿਚ ਗੱਲ ਨਹੀਂ ਕਹਿ ਰਿਹਾ। ਉਸ ਇੰਗਲੈਂਡ ਵਿੱਚ ਅਲੈਕਸ਼ਨ ਪੈਟੀਸ਼ਨ ਦਾ ਫ਼ੈਸਲਾ ਕਰਨ ਦਾ ਅਖ਼ਤਿਆਰ ਕਿਸੇ ਜੱਜ ਕੋਲ ਨਹੀਂ ਹੈ। ਇਹ ਇਲੈਕਸ਼ਨ ਪੈਟੀਸ਼ਨ ਭਾਵੇਂ ਸ੍ਰੀਮਤੀ ਇੰਦਰਾ ਗਾਂਧੀ ਦੇ ਖਿਲਾਫ਼ ਹੋਵੇ ਜਾਂ ਸੰਧੂ ਸਾਹਿਬ ਦੇ ਖਿਲਾਫ਼ ਹੋਵੇ । ਜੇ ਇੰਗਲੈਂਡ ਦੇ ਪਾਰਲੀਆਮੈਂਟ ਦੇ ਮੈਂਬਰ ਦੇ ਖਿਲਾਫ਼ ਇਲੈਕਸ਼ਨ ਪੈਟੀਸ਼ਨ ਫ਼ਾਈਲ ਹੋਈ ਹੋਵੇ ਤਾਂ ਜੱਜ ਕੋਲ ਜਾਂਦੀ ਹੈ । ਜੱਜ ਗਵਾਹੀਆਂ ਲੈਂਦੇ ਹਨ, ਆਪਣੀ ਰਾਏ ਦੇ ਦਿੰਦੇ ਹਨ, ਪਰ ਉਸ ਤੋਂ ਬਅਦ ਉਹ ਇਲੈਕਸ਼ਨ ਪੈਟੀਸ਼ਨ ਜੱਜ ਦੀ ਰਾਏ ਨਾਲ ਪਾਰਲੀਮੈਂਟ ਕੋਲ ਜਾਂਦੀ ਹੈ । ਉਸ ਨੂੰ ਸੈੱਟ-ਅਸਾਇਡ ਕਰਨਾ ਹੈ, ਉਸ ਦੇ ਵਿੱਚ ਇਖ਼ਲਾਕੀ ਗਿਰਾਵਟ ਹੈ ਜਾਂ ਕਾਨੂੰਨ ਦੀ ਤਕਨੀਕੀ ਉਲੰਘਣਾ ਹੈ, ਇਸ ਦਾ ਫ਼ੈਸਲਾ ਪਾਰਲੀਮੈਂਟ ਕਰਦੀ ਹੈ, ਜੱਜ ਨਹੀਂ ਕਰਦਾ। ਡਿਪਟੀ ਸਪੀਕਰ ਸਾਹਿਬ, ਇਸ ਕਰਕੇ ਮੈਂ ਜੂਡੀਸ਼ਰੀ ਦੀ ਇੰਡੀ-ਪੈਂਡੈਂਸ ਦੇ ਹੱਕ ਵਿੱਚ ਹਾਂ ਕਿ ਇਹ ਅਗਜ਼ੈਕਟਿਵ ਦੇ ਹੇਠਾਂ ਨਹੀਂ ਹੋਣੀ ਚਾਹੀਦੀ। ਜੋਸ਼ ਸਾਹਿਬ ਨੇ ਠੀਕ ਹੀ ਕਿਹਾ ਹੈ ਕਿ ਅੱਜ ਸਾਡੇ ਹਿੰਦੁਸਤਾਨ ਦੀ ਜੂਡੀਸ਼ਰੀ ਦੀ ਪਾਵਰ ਵੈਸਟਿਡ ਇੰਟਰੈਸਟਸ ਵਰਤ ਕੇ ਦੇਸ਼ ਦੀ ਤਰੱਕੀ ਨੂੰ ਰੋਕਣਾ ਚਾਹੁੰਦਾ ਹੈ। ਜੂਡੀਸ਼ਰੀ ਦੀ ਪਾਵਰ ਉਤੇ ਡੀਪ-ਥਿੰਕਿੰਗ ਹੋਣੀ ਚਾਹੀਦੀ ਹੈ। ਜੂਡੀਸ਼ਰੀ ਨੂੰ ਕਿਥੇ ਦਖ਼ਲ ਦੇਣਾ ਚਾਹੀਦਾ ਹੈ। ਮੈਂ ਇਸ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਨ੍ਹਾਂ ਦੀ ਪਾਰਟੀ ਵਿੱਚ ਵਿਚਾਰ ਹੋਣਾ ਚਾਹੀਦਾ ਹੈ ਕਿ ਜੇ 21 ਨੁਕਾਤੀ ਪ੍ਰੋਗਰਾਮ ਹੇਠਾਂ ਜਿਹੜੀ ਸਰਪਲੱਸ ਜ਼ਮੀਨ ਨਿਕਲਣੀ ਹੈ ਜੇ ਉਹ ਗ਼ਰੀਬਾਂ ਵਿੱਚ ਵੰਡਣਾ ਚਾਹੁੰਦੇ ਹਨ ਤਾਂ ਜਮਹੂਰੀਅਤ ਨੂੰ ਤਕੜਾ ਕਰਨਾ ਪਵੇਗਾ। ਸਰਦਾਰ ਸੁਰਜੀਤ ਸਿੰਘ ਨੇ ਕਿਹਾ ਹੈ ਕਿ ਇੱਕ ਏਕੜ ਵੀ ਜ਼ਮੀਨ ਨਹੀਂ ਵੰਡੀ ਗਈ। ਜੇ ਲੈਂਡ ਸੀਲਿੰਗ ਲੈਜਿਸਲੇਸ਼ਨ ਨੂੰ ਇੰਪਲੀਮੈਂਟ ਕਰਨਾ ਹੈ ਤਾਂ ਇਸ ਨੂੰ ਸਿਵਲ ਕੋਰਟਾਂ ਦੀ ਜੂਰਿਸਡਿਕਸ਼ਨ ਤੋਂ ਬਾਹਰ ਕੱਢਣਾ ਚਾਹੀਦਾ ਹੈ। ਦੂਸਰੇ ਪਾਸੇ ਮੈਂ ਬੇਨਤੀ ਕਰਾਂਗਾ ਕਿ ਜਮਹੂਰੀਅਤ ਨੂੰ ਹੋਰ ਤਰ੍ਹਾਂ ਵੀ ਤਕੜਾ ਕਰਨਾ ਚਾਹੀਦਾ ਹੈ। ਪਿੰਡਾਂ ਵਿੱਚ ਲੋਕਾਂ ਦੀਆਂ ਕਮੇਟੀਆਂ ਬਣਾਉਣੀਆਂ ਚਾਹੀਦੀਆਂ ਹਨ। ਮੈਂ ਨਹੀਂ ਕਹਿੰਦਾ ਕਿ ਮੈਨੂੰ ਉਨ੍ਹਾਂ ਕਮੇਟੀਆਂ ਵਿੱਚ ਪਾਓ ਜਾਂ ਸਰਦਾਰ ਸੁਰਜੀਤ ਸਿੰਘ ਨੂੰ ਉਨ੍ਹਾਂ ਕਮੇਟੀਆਂ ਵਿੱਚ ਪਾਓ। ਪੰਜਾਬ ਦੇ ਗ਼ਰੀਬ ਕਿਸਾਨ ਨੂੰ ਅਤੇ ਖੇਤ ਮਜ਼ਦੂਰ ਨੂੰ, ਜਿਨ੍ਹਾਂ ਨੂੰ ਉਹ ਸਰਪਲੱਸ ਜ਼ਮੀਨ ਮਿਲਣੀ ਹੈ, ਉਨ੍ਹਾਂ ਦੇ ਨੁਮਾਇੰਦਿਆਂ ਦੀ ਕਮੇਟੀਆਂ ਬਣਾਉ। ਉਹ ਫ਼ੈਸਲਾ ਕਰੇ ਕਿ ਕਿਹੜੀ ਜ਼ਮੀਨ ਬੇਨਾਮੀ ਹੈ। ਜਿਸ ਜ਼ਮੀਨ ਨੂੰ ਉਹ ਬੇਨਾਮੀ ਕਰਾਰ ਦੇਣ ਉਹ ਜ਼ਮੀਨ ਰੱਦ ਕਰ ਦਿੱਤੀ ਜਾਵੇ। ਮੈਂ ਸਰਦਾਰ ਸੁਰਜੀਤ ਸਿੰਘ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਿਵਲ ਕੋਰਟਸ ਦੀ ਜੂਰਿਸਡਿਕਸ਼ਨ ਵਿਚੋਂ ਇਸ ਨੂੰ ਕੱਢ ਕੇ ਕੁਝ ਪਾਪੂਲਰ ਕਮੇਟੀਆਂ ਗਿਆਨੀ ਜੀ ਬਣਾਉਣ ਅਤੇ ਲੈਜਿਸਲੇਸ਼ਨ ਵਿੱਚ ਸਟੇਚੁਟਰੀ ਪਾਵਰਜ਼ ਦੇਣ ਤਾਂ ਕਿ ਉਹ ਬੇਨਾਮੀ ਜ਼ਮੀਨ ਦਾ ਫ਼ੈਸਲਾ ਕਰਨ। ਹਿੰਦੁਸਤਾਨ ਦੀ ਸਰਕਾਰ ਨੇ ਇਕ ਸਰਕਾਰੀ ਕਮਿਸ਼ਨ ਬਣਾਇਆ ਸੀ ਬਿਰਲੇ ਦੀਆਂ ਕੰਪਨੀਆਂ ਦੀ ਇਨਕੁਆਇਰੀ ਕਰਨ ਵਾਸਤੇ । ਲੇਕਿਨ ਦੋ ਢਾਈ ਸਾਲ ਹੋ ਗਏ ਹਨ ਪਰ ਅਜੇ ਕੁਝ ਵੀ ਨਹੀਂ ਬਣਿਆ। ਸਰਦਾਰ ਸੁਰਜੀਤ ਸਿੰਘ ਜੀ ਜੋ ਮਰਜ਼ੀ ਕਹਿਣ ਕਿ ਉਹ ਬਿਰਲੇ ਦੇ ਖਿਲਾਫ਼ ਹਨ ਪਰ ਬਿਰਲੇ ਨੇ ਜੋ ਬੇਇਮਾਨੀ ਕੀਤੀ ਹੈ, ਪਬਲਿਕ ਸੈਕਟਰ ਵਿੱਚ ਗੜਬੜ ਕੀਤੀ ਹੈ, ਉਹ ਇਸ ਐਸੰਬਲੀ ਵਿੱਚ ਤਾਂ ਆ ਜਾਂਦੀ ਹੈ ਪਾਰਲੀਮੈਂਟ ਵਿੱਚ ਆ ਜਾਂਦੀ ਹੈ; ਇਸ ਦਾ ਜ਼ਿਕਰ ਤਾਂ ਹੋ ਜਾਂਦਾ ਹੈ ਪਰ ਉਸ ਗੜਬੜ ਨੂੰ ਕੱਢਣਾ ਬੜਾ ਮੁਸ਼ਕਿਲ ਹੈ। ਬਲੈਕ, ਸਮੱਗਲਿੰਗ ਅਤੇ ਇਕਨਾਮਿਕ ਓਫੈਂਸ ਦੇ ਬਾਰੇ ਵਿੱਚ ਕੋਰਟਸ ਦੀ ਕੀ ਪਾਵਰ ਹੋਣੀ ਚਾਹੀਦੀ ਹੈ। ਚੋਟੀ ਦੇ ਸਮੱਗਲਰ ਫੜੇ ਜਾਣ, ਸਾਰੇ ਹਿੰਦੁਸਤਾਨ ਨੂੰ ਪਤਾ ਹੋਵੇ ਕਿ ਉਹ ਚੋਟੀ ਦਾ ਸਮੱਗਲਰ ਹੈ। ਪਰ ਕਿਉਂਕਿ ਬਿਹਾਰੀ ਨਹੀਂ ਸਿਹਾਰੀ ਚਾਹੀਦੀ ਸੀ ਇਸ ਕਰਕੇ ਸਮੱਗਲਰ ਨੂੰ ਬਾਹਰ ਕਢ ਦਿਓ। ਆਇਆ ਅਦਾਲਤਾਂ ਕੋਲ ਇਸ ਤਰ੍ਹਾਂ ਦੇ ਅਧਿਕਾਰ ਹੋਣੇ ਚਾਹੀਦੇ ਹਨ। ਸਾਨੂੰ ਇਸ ਗੱਲ ਤੇ ਵਿਚਾਰ ਕਰਨਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਅਖੀਰ ਵਿੱਚ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਐਮਰਜੈਂਸੀ ਦੀ ਲੋੜ ਕਿਉਂ ਪਈ। ਦੇਸ਼ ਨੂੰ ਅੰਦਰੋਂ ਖ਼ਤਰਾ

[ਕਾਮਰੇਡ ਸੱਤ ਪਾਲ ਡਾਂਗ]

ਹੈ ਜਾਂ ਬਾਹਰੋਂ ਖ਼ਤਰਾ ਹੈ। ਪਰ ਜੇ ਜੈ ਪ੍ਰਕਾਸ਼ ਜੀ ਨੇ ਤਕਰੀਰ ਕਰ ਦਿੱਤੀ ਕਿ ਫ਼ੌਜਾਂ ਵਿੱਚ ਬਗਾਵਤ ਹੋਣੀ ਚਾਹੀਦੀ ਹੈ, ਫ਼ੌਜ ਸਰਕਾਰ ਦਾ ਹੁਕਮ ਮੰਨੇ ਜਾਂ ਨਾ ਮੰਨੇ ਅਤੇ ਇਸੇ ਤਰ੍ਹਾਂ ਪੁਲਿਸ ਵੀ ਬਗਾਵਤ ਕਰ ਦੇਵੇ। ਹੋ ਸਕਦਾ ਹੈ ਕਿ ਰਿਟਾਇਰਡ ਜਰਨੈਲਾਂ ਦੀਆਂ ਮੀਟਿੰਗਾਂ ਵੀ ਜੈ ਪ੍ਰਕਾਸ਼ ਨੇ ਕਰਾਈਆਂ ਹੋਣ। ਇਸ ਲਈ ਮੈਂ ਨਹੀਂ ਕਹਿੰਦਾ ਕਿ ਦੇਸ਼ ਨੂੰ ਖ਼ਤਰਾ ਹੈ ਜਾਂ ਨਹੀਂ, ਇਸ ਦਾ ਫ਼ੈਸਲਾ ਕਰਨ ਦਾ ਅਧਿਕਾਰ ਸਿਰਫ਼ ਸਰਕਾਰ ਕੋਲ ਹੀ ਹੋਵੇ। ਸਾਡੇ ਵਿਧਾਨ ਵਿੱਚ ਕਿਹਾ ਹੈ ਕਿ ਪਾਰਲੀਮੈਂਟ ਤੋਂ ਐਪਰੂਵਲ ਲਈ ਜਾਵੇ।

**ਸਰਦਾਰ ਰਣਧੀਰ ਸਿੰਘ ਚੀਮਾ** : ** ** ** **

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਇਹ ਪਾਰਟ ਆਫ਼ ਪਰੋਸੀਡਿੰਗਜ਼ ਨਾ ਬਣੇ।

**ਕਾਮਰੇਡ ਸੱਤ ਪਾਲ ਡਾਂਗ**: ਡਿਪਟੀ ਸਪੀਕਰ ਸਾਹਿਬ, ਅਖ਼ੀਰ ਵਿਚ ਜਿਹੜੀ ਗੱਲ ਕਹੀ ਹੈ ਕਿ ਜੁਡੀਸ਼ਅਰੀ ਦੀ ਪ੍ਰਾਪਰ ਥਾਂ ਕੀ ਹੋਣੀ ਚਾਹੀਦੀ ਹੈ, ਪਿਛਲੇ ਤਜਰਬੇ ਦੇ ਆਧਾਰ ਤੇ ਸਾਨੂੰ ਉਸ ਤੇ ਕਾਫ਼ੀ ਵਿਚਾਰ ਕਰਨ ਦੀ ਲੋੜ ਹੈ। ਬਿਰਲੇ, ਟਾਟੇ ਦੇ ਵਕੀਲ ਜਿੱਥੇ ਹੋਣ, ਅਸੀਂ ਉਸ ਦਾ ਵਿਰੋਧ ਕਰਦੇ ਹਾਂ। ਜੇਕਰ ਇਹ ਬਾਦਲ ਸਾਹਿਬ ਦੀ ਲੀਡਰਸ਼ਿੱਪ ਹੇਠ ਰਹਿਣਗੇ ਤਾਂ ਇਹ ਗਰੀਬ ਮਜ਼ਦੂਰਾਂ ਦੇ ਲੀਡਰ ਨਹੀਂ ਹੋ ਸਕਦੇ, ਬਿਰਲੇ, ਟਾਟੇ ਦੇ ਵਕੀਲ ਤਾਂ ਹੋ ਸਕਦੇ ਹਨ। (ਸਰਦਾਰ ਰਣਧੀਰ ਸਿੰਘ ਜੀ ਚੀਮਾਂ ਵਲੋਂ ਵਿਘਨ) ਡਿਪਟੀ ਸਪੀਕਰ ਸਾਹਿਬ, ਜਦੋਂ ਮੈਂ ਇਹ ਕਿਹਾ ਹੈ ਕਿ ਜ਼ਮੀਨ ਵੰਡਣ ਲਈ ਅਵਾਮੀ ਕਮੇਟੀਆਂ ਬਣਾ ਦਿਓ ਜਿਹੜੀਆਂ ਵੇਖਣ ਕਿ ਬੇਨਾਮੀ ਜ਼ਮੀਨਾਂ ਕਿਸ ਕਿਸ ਦੇ ਨਾਉਂ ਤੇ ਹਨ ਤਾਂ ਫਿਰ ਭਾਵੇਂ ਸਰਦਾਰ ਉਮਰਾਓ ਸਿੰਘ ਦੇ ਨਾਉਂ ਹੋਣ ਤੇ ਭਾਵੇਂ ਚੀਮਾਂ ਸਾਹਿਬ ਦੇ ਨਾਉਂ ਹੋਣ, ਉਹ ਕੈਂਸਲ ਕਰ ਦਿਓ। ਡਿਪਟੀ ਸਪੀਕਰ ਸਾਹਿਬ, ਇਹ ਗੱਲ ਮੈਂ ਕਹੀ ਹੈ ਪਰ ਪਤਾ ਨਹੀਂ ਇਨ੍ਹਾਂ (ਅਕਾਲੀ ਪਾਰਟੀ ਵਲ ਇਸ਼ਾਰਾ ਕਰਦੇ ਹੋਏ) ਨੂੰ ਸਮਝ ਕਿਉਂ ਨਹੀਂ ਆਉਂਦੀ।

(ਇਸ ਸਮੇਂ ਸਰਦਾਰ ਧੰਨਾ ਸਿੰਘ ਜੀ ਗੁਲਸ਼ਨ ਖੜ੍ਹੇ ਹੋ ਕੇ ਕੁਝ ਬੋਲ ਰਹੇ ਸਨ।) ** **

**ਸ੍ਰੀ ਡਿਪਟੀ ਸਪੀਕਰ**: ਜੋ ਕੁਝ ਗੁਲਸ਼ਨ ਜੀ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ।

**ਕਾਮਰੇਡ ਸੱਤ ਪਾਲ ਡਾਂਗ**: ਮੈਂ, ਇਸ ਕਰਕੇ, ਡਿਪਟੀ ਸਪੀਕਰ ਸਾਹਿਬ, ਗੁਲਸ਼ਨ ਜੀ ਨੂੰ ਇਹ ਅਪੀਲ ਕਰਨਾ ਚਾਹੁੰਦਾ ਹਾਂ ਕਿ ਜ਼ਮੀਨ ਲੋਕਾਂ ਵਿੱਚ ਵੰਡੀ ਜਾਵੇ, ਲੇਕਿਨ ਸਭ ਜਾਣਦੇ ਹਨ ਕਿ ਬਾਦਲ ਸਾਹਿਬ ਨਹੀਂ ਚਾਹੁੰਦੇ, ਸਰਕਾਰ ਦੀ ਮਸ਼ੀਨਰੀ ਨੇ ਨਹੀਂ ਵੰਡਣੀ। ਜੋ ਇਹ ਵੇਖੇ ਕਿ ਸਿਵਲ ਕੋਰਟਸ ਦੀ ਮੁਦਾਖ਼ਲਤ ਬੰਦ ਹੋਵੇ। ਅਸੀਂ ਤਾਂ ਇਹ ਵੀ ਕਹਿੰਦੇ ਹਾਂ ਕਿ ਇਹ ਮਹਿਕਮਾਂ ਸਰਦਾਰ ਉਮਰਾਓ ਸਿੰਘ ਦੇ ਹੱਥ ਵਿਚੋਂ ਕੱਢ ਲਵੋ ਔਰ ਇਹ ਕੰਮ ਗਰੀਬ ਕਿਸਾਨਾਂ ਦੀ ਕਮੇਟੀ ਨੂੰ ਦੇ ਦਿਓ। ਪਰ ਗੁਲਸ਼ਨ ਜੀ, ਜਦੋਂ ਅਸੀਂ ਸਰਦਾਰ ਉਮਰਾਓ ਸਿਘ ਦੇ ਖਿਲਾਫ਼ ਐਕਟ ਕਰਦੇ ਹਾਂ ਤਾਂ ਤੁਸੀਂ ਉਨ੍ਹਾਂ ਦੇ ਯਾਰ ਬਣ ਜਾਂਦੇ ਹੋ, ਇਸ ਮਸਲੇ ਤੇ। (ਹਾਸਾ)

ਡਿਪਟੀ ਸਪੀਕਰ ਸਾਹਿਬ, ਮੈਂ ਇੱਕ ਗੱਲ ਲਈ ਇਨ੍ਹਾਂ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੀ ਕਸਵੱਟੀ ਕਿਸੇ ਨਾਲ ਰਾਜਨੀਤੀ ਵਿਚ ਇਕ ਪਾਰਟੀ ਜਾਂ ਇਕ ਸੱਜਣ ਨਾਲ ਸਦਾ ਦੋਸਤੀ ਜਾਂ ਸਦਾ ਦੁਸ਼ਮਣੀ ਨਹੀਂ ਹੁੰਦੀ, ਸਾਡੀ ਕਸਵੱਟੀ ਤਾਂ ਜਨਤਾ ਦਾ ਹਿੱਤ ਹੈ। ਦੇਸ਼ ਦੀ

---

**Expunged/Not recorded as ordered by the Chair.

ਜਨਤਾ ਦਾ ਹਿੱਤ ਹੀ ਕਸਵੱਟੀ ਹੋਣੀ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ, ਇਹ ਅਸੂਲ ਹੋਣਾ ਚਾਹੀਦਾ ਹੈ। ਮੈਂ ਇਨ੍ਹਾਂ ਕੋਲ ਬੇਨਤੀ ਕਰਾਂਗਾ ਕਿ ਮੇਰੇ ਪਾਸ ਬਿਆਨ ਹੈ ਜਦੋਂ ਅਕਾਲੀ ਲੀਡਰਾਂ ਨੇ ਗਰਿਫਤਾਰੀਆਂ ਦੇਣੀਆਂ ਸ਼ੁਰੂ ਕੀਤੀਆਂ ਹਨ। ਇਹ ਬਿਆਨ ਉਨ੍ਹਾਂ ਨੇ ਪ੍ਰੈਸ ਨੂੰ ਰੀਲੀਜ਼ ਕੀਤਾ ਹੈ। ਮੈਂ ਇਹ ਪੜ੍ਹਿਆ ਹੈ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਜਿਹੜਾ ਅੱਜ ਦੇਸ਼ ਦੇ ਸਾਹਮਣੇ ਅਸਲੀ ਮਸਲਾ ਹੈ ਇਸ ਦੇ ਬਾਰੇ ਇਕ ਦੋ ਲਾਈਨਾਂ ਢਿੱਲੀਆਂ ਜਿਹੀਆਂ ਕਹੀਆਂ ਹਨ, ਪਰ ਦੁੱਖ ਇਸ ਗੱਲ ਦਾ ਹੈ ਕਿ ਉਸ ਵਿਚ ਬੜੇ ਹੋਰ ਮਸਲੇ ਲੈ ਆਂਦੇ ਹਨ। ਥੀਨ ਡੈਮ ਦਾ, ਸਿੱਖਾਂ ਨਾਲ ਵਿਤਕਰੇ ਦਾ, ਹਿਮਾਚਲ ਪ੍ਰਦੇਸ਼ ਵਿਚ ਪੰਜਾਬੀ ਕਿਉਂ ਨਹੀਂ ਪੜ੍ਹਾਈ ਜਾਂਦੀ, ਇਹ ਮਸਲੇ ਇਨ੍ਹਾਂ ਨੇ ਵਿਚ ਲੈ ਆਂਦੇ ਹਨ ਹੋਰ ਜਨਸੰਘ ਦੇ ਨਾਲ ਰਲ ਕੇ ਇਸ ਪਾਸੇ ਵਲ ਕੁੱਦ ਪਏ ਹਨ। ਇਨ੍ਹਾਂ ਨੂੰ ਇਸ ਗੱਲ ਦੀ ਪਰਵਾਹ ਨਹੀਂ ਹੈ ਕਿ ਦੇਸ਼ ਦੇ ਸਾਹਮਣੇ ਅਸਲੀ ਮਸਲਾ ਕੀ ਹੈ।

ਡਿਪਟੀ ਸਪੀਕਰ ਸਾਹਿਬ, ਦੇਸ਼ ਨੂੰ ਸਾਮਰਾਜ ਕੋਲੋਂ ਖ਼ਤਰਾ ਸੀ। ਅਕਾਲੀ ਪਾਰਟੀ ਦੇ ਅੰਦਰ ਬਹੁਤ ਸਾਰੇ ਲੋਕ ਇਸ ਗੱਲ ਨੂੰ ਸਮਝਦੇ ਹਨ। ਜਦੋਂ ਅਕਾਲੀ ਪਾਰਟੀ ਦੀ ਵਰਕਿੰਗ ਕਮੇਟੀ ਦੀ ਬੈਠਕ ਸੀ ਉਸ ਵਿਚ ਬਾਦਲ ਸਾਹਿਬ ਜੋ ਮਤਾ ਕਰਾਉਣਾ ਚਾਹੁੰਦੇ ਸਨ ਉਹ ਨਹੀਂ ਕਰਵਾ ਸਕੇ ਪਰ ਅਕਾਲੀ ਪਾਰਟੀ ਦੇ ਕੁਝ ਸੱਜਣ ਉਨ੍ਹਾਂ ਦੇ ਅੱਡੇ ਚੜ੍ਹੇ ਹੋਏ ਹਨ। (ਇਸ ਸਮੇਂ ਸਰਦਾਰ ਸੁਰਜੀਤ ਸਿੰਘ ਜੀ ਬਰਨਾਲਾ ਬੋਲਣ ਲਈ ਖੜੇ ਹੋਏ।)

ਡਿਪਟੀ ਸਪੀਕਰ ਸਾਹਿਬ, ਮੈਂ ਸਰਦਾਰ ਸੁਰਜੀਤ ਸਿੰਘ ਜੀ ਨੂੰ ਅਪੀਲ ਕਰਦਾ ਹਾਂ ਕਿ ਪੁਆਇੰਟ ਆਫ਼ ਆਰਡਰ ਰੇਜ਼ ਕਰਨ ਦੀ ਬਜਾਏ ਉਹ ਪਹਿਲਾਂ ਸੁਣ ਲੈਣ। (ਵਿਘਨ)

**ਸਰਦਾਰ ਸੁਰਜੀਤ ਸਿੰਘ (ਬਰਨਾਲਾ)**: ਡਿਪਟੀ ਸਪੀਕਰ ਸਾਹਿਬ, ਡਾਂਗ ਸਾਹਿਬ ਨੂੰ ਸ਼ਾਇਦ ਕਿਸੇ ਸਰਕਾਰੀ ਸੀ.ਆਈ.ਡੀ. ਜੋ ਖਬਰਾਂ ਕਾਇਨ ਕਰਦੀ ਹੈ, ਖਬਰਾਂ ਘੜਦੀ ਹੈ, ਉਸ ਨੇ ਇਨ੍ਹਾਂ ਨੂੰ ਦੱਸਿਆ ਹੈ। ਪਰ ਮੈਂ ਇਨ੍ਹਾਂ ਨੂੰ ਦੱਸ ਦੇਵਾਂ ਕਿ ਜਿਹੜਾ ਇਹ ਬੋਲਦੇ ਹਨ ਉਸ ਵਿਚ ਹਕੀਕਤ ਨਹੀਂ ਹੈ।

**ਕਾਮਰੇਡ ਸੱਤ ਪਾਲ ਡਾਂਗ**: ਡਿਪਟੀ ਸਪੀਕਰ ਸਾਹਿਬ, ਉਸ ਪ੍ਰੈਸ ਰੀਲੀਜ਼ ਉਤੇ ਸਰਦਾਰ ਅਜਮੇਰ ਸਿੰਘ ਜੀ ਦੇ ਦਸਖਤ ਹਨ। (ਘੰਟੀ) ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਮੁਕਾ ਦੇਣਾ ਸੀ ਪਰ ਇਹ ਪੁਆਇੰਟ ਆਫ ਆਰਡਰ ਰੇਜ਼ ਕਰੀ ਜਾਂਦੇ ਹਨ। ਮੈਂ ਤਾਂ ਇਨ੍ਹਾਂ ਨੂੰ ਬੇਨਤੀ ਕਰਨੀ ਹੈ ਕਿ ਅਕਾਲੀ ਪਾਰਟੀ ਦਾ ਜਿਹੜਾ ਪਛਵਾੜਾ ਹੈ, ਉਸ ਵਲ ਧਿਆਨ ਮਾਰੋ। ਅਕਾਲੀ ਪਾਰਟੀ ਦਾ ਪਛ-ਵਾੜਾ ਸਾਮਰਾਜ ਵਿਰੋਧੀ ਹੈ। (ਇਸ ਸਮੇਂ ਅਕਾਲੀ ਪਾਰਟੀ ਵਲੋਂ ਕਈ ਮੈਂਬਰ ਸਾਹਿਬਾਨ ਖੜੇ ਸਨ।)

**ਸਰਦਾਰ ਸੁਰਜੀਤ ਸਿੰਘ (ਬਰਨਾਲਾ)**: ਡਿਪਟੀ ਸਪੀਕਰ ਸਾਹਿਬ, ਡਾਂਗ ਸਾਹਿਬ, ਬਿਲ੍ਹਾ ਵਜਾਹ ਅਸਲੀ ਪੁਆਇੰਟ ਤੋਂ ਬਾਹਰ ਜਾ ਕੇ ਬੋਲ ਰਹੇ ਹਨ। ਜਦੋਂ ਅਸੀਂ ਕੋਈ ਗੱਲ ਕਰਦੇ ਹਾਂ ਤਾਂ ਤੁਸੀਂ ਕਹਿੰਦੇ ਹੋ ਕਿ ਅਸਲ ਪੁਆਇੰਟ ਤੋਂ ਬਾਹਰ ਨਾ ਜਾਓ। ਇਸ ਲਈ ਇਨ੍ਹਾਂ ਨੂੰ ਵੀ ਕਹੋ ਕਿ ਰੈਲੇਵੈਂਟ ਬੋਲਣ।

**ਕਾਮਰੇਡ ਸੱਤ ਪਾਲ ਡਾਂਗ**: ਮੈਂ ਤਾਂ ਜੀ ਬਾਹਰ ਗਿਆ ਹੀ ਨਹੀਂ ਹਾਂ। ਮੈਂ ਤਾਂ ਇਹ ਹੀ ਕਿਹਾ ਹੈ ਜਨਤਾ ਦੇ ਹਿੱਤ ਦੇ ਸਵਾਲ ਦਾ ਫੈਸਲਾ ਇਨ੍ਹਾਂ ਨੂੰ ਇੰਦਰਾ ਗਾਂਧੀ ਦੀ ਵਿਰੋਧਤਾ ਦੀ ਇਕ ਕਸਵੱਟੀ ਫੜਕੇ ਨਹੀਂ ਕਰਨਾ ਚਾਹੀਦਾ। ਦੇਸ਼ ਭਗਤੀ, ਜਿਹੜੀ ਕਿ ਇਨ੍ਹਾਂ ਦੀ ਪੁਰਾਣੀ ਰਵਾਇਤ ਹੈ ਉਸ ਨੂੰ ਸਾਹਮਣੇ ਰੱਖਣਾ ਚਾਹੀਦਾ ਹੈ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ

[ ਕਾਮਰੇਡ ਸੱਤ ਪਾਲ ਡਾਂਗ]

ਲੀਡਰ ਕਿਸ ਪਾਸੇ ਵਲ ਤੁਰ ਪਏ ਹਨ। ਅਨੰਦ ਮਾਰਗੀਆਂ ਤੇ ਪਾਬੰਦੀ ਲਗੀ ਹੈ। ਕਿਉਂ ਲਗੀ ਹੈ, ਇਹ ਵੀ ਤੁਹਾਨੂੰ ਪਤਾ ਹੈ। ਇਹ ਉਹ ਸਰਕਾਰ ਕਾਇਮ ਕਰਨਾ ਚਾਹੁੰਦੇ ਹਨ ਜਿਸ ਦਾ ਸਿਮਬਲ ਖੋਪੜੀ ਹੋਵੇਗਾ । ਇਸ ਤਰ੍ਹਾਂ ਦੀਆਂ ਹੋਰ ਜਿਹੜੀਆਂ ਆਰਗੇਨਾਈਜ਼ੇਸ਼ਨਜ਼ ਹਨ ਜਿਸ ਤਰ੍ਹਾਂ ਕਿ ਰਾਸ਼ਟਰ ਸੰਘ ਹੈ, ਉਨ੍ਹਾਂ ਤੇ ਪਾਬੰਦੀ ਲਗੀ ਹੈ, ਇਹ ਠੀਕ ਹੈ ਜਾਂ ਗ਼ਲਤ , ਇਸ ਗੱਲ ਦਾ ਮੈਨੂੰ ਨਹੀਂ ਪਤਾ ਪਰ ਉਨ੍ਹਾਂ ਨਾਲ ਤੁਹਾਡਾ ਕੀ ਤੁਅੱਲਕ ਹੈ ? ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਇਹ ਦੇਸ਼ ਦੇ ਹਿੱਤ ਨੂੰ ਕਸਵੱਟੀ ਬਣਾਉਣ, ਜਨਸੰਘ ਦੀ ਯਾਰੀ ਹੀ ਕਸਵੱਟੀ ਨਾ ਬਣਾਉਣ। (ਵਿਘਨ)

**ਮਾਲ ਮੰਤਰੀ** (ਸਰਦਾਰ ਉਮਰਾਓ ਸਿੰਘ) : ਡਿਪਟੀ ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਮੈਂ ਪਹਿਲਾਂ ਹੀ ਇਹ ਦੱਸ ਦੇਣਾ ਚਾਹੁੰਦਾ ਹਾਂ ਕਿ ਜਿੱਥੋਂ ਤਕ ਸਾਡੀ ਪਾਰਟੀ ਦਾ ਤੁਅੱਲਕ ਹੈ, ਅਸੀਂ ਜੁਡੀਸ਼ੀਅਰੀ ਦਾ ਹਾਈਐਸਟ ਰਿਗਾਰਡ ਕਰਦੇ ਹਾਂ।... (ਇਸ ਸਮੇਂ ਕੁਝ ਵਿਰੋਧੀ ਪਾਰਟੀ ਦੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਬੈਠੇ ਹੀ ਬੋਲ ਰਹੇ ਸਨ। ,** ** **)

**ਸ੍ਰੀ ਡਿਪਟੀ ਸਪੀਕਰ** : ਜੋ ਕੁਝ ਮੈਂਬਰ ਸਾਹਿਬਾਨ ਚੇਅਰ ਦੀ ਪਰਮਿਸ਼ਨ ਤੋਂ ਬਗੈਰ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ।

**ਮਾਲ ਅਤੇ ਚੋਣ ਮੰਤਰੀ**: ਡਿਪਟੀ ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਜੇਕਰ ਸਰਕਾਰ ਨੇ ਫ਼ੈਸਲਾ ਕੀਤਾ ਕਿ ਗ਼ਰੀਬਾਂ ਨੂੰ ਮਕਾਨਾਂ ਵਾਸਤੇ ਜ਼ਮੀਨ ਦੇਣੀ ਹੈ ਤਾਂ 300 ਕੇਸਿਜ਼ ਵਿਚ ਸਟੇਅ-ਆਰਡਰ ਆ ਜਾਣ, ਜੇਕਰ ਲੈਂਡ ਰੀਫਾਰਮਜ਼ ਕਰਨ ਦਾ ਯਤਨ ਕੀਤਾ ਤਾਂ 500 ਕੇਸਿਜ਼ ਵਿਚ ਸਟੇਅ-ਆਰਡਰ ਆ ਜਾਣ ਤਾਂ ਫਿਰ ਇਹ ਸਰਕਾਰ ਦਾ ਫ਼ਰਜ਼ ਬਣ ਜਾਂਦਾ ਹੈ ਕਿ ਉਹ ਵੇਖੇ ਕਿ ਜਿਹੜਾ ਕੰਮ ਗਰੀਬਾਂ ਦੇ ਹਿੱਤ ਵਿੱਚ ਹੋ ਰਿਹਾ ਹੈ ਜਾਂ ਉਨ੍ਹਾਂ ਦਾ ਕੋਈ ਨੁਕਸਾਨ ਹੋ ਰਿਹਾ ਹੈ, ਉਹ ਨਾ ਹੋਣ ਦੇਵੇ। ਇਹ ਗ਼ੱਲ ਵੇਖਣ ਦੀਆਂ ਅਸੈਂਬਲੀਆਂ ਔਰ ਪਾਰਲੀਮੈਂਟ ਹੀ ਮਜ਼ਾਜ਼ ਹਨ।

**ਸ੍ਰੀ ਡਿਪਟੀ ਸਪੀਕਰ** : ਸਰਦਾਰ ਉਮਰਾਓ ਸਿੰਘ ਜੀ, ਇਕ ਪਰਸਨਲ ਐਲੀਗੇਸ਼ਨ ਤੁਹਾਡੇ ਤੇ ਲਗਾਇਆ ਗਿਆ ਸੀ ਕਿ ਇਹ ਮਹਿਕਮਾਂ ਇਨ੍ਹਾਂ ਤੋਂ ਲੈ ਲਵੋ। (ਹਾਸਾ)

**ਮਾਲ ਅਤੇ ਚੋਣ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਵਿਧਾਨ ਜਿਹੜਾ ਬਣਿਆ ਹੋਇਆ ਹੈ ਇਹ ਹਿੰਦੁਸਤਾਨ ਦੇ ਲੋਕਾਂ ਵਾਸਤੇ ਹੈ ਔਰ ਹਿੰਦੁਸਤਾਨ ਦੇ ਲੋਕਾਂ ਦੇ ਹਿੱਤ ਵਾਸਤੇ ਜਿੱਥੇ ਇਸ ਵਿਚ ਕੋਈ ਤਬਦੀਲੀ ਕਰਨ ਦੀ ਲੋੜ ਪਵੇ ਤਾਂ ਇਸ ਵਿਚ ਤਬਦੀਲੀ ਹੋ ਸਕਦੀ ਹੈ। ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਵਿਧਾਨ ਹੈ ਇਹ ਇਸ ਕਰਕੇ ਨਹੀਂ ਹੈ ਕਿ ਲੋਕਾਂ ਨੂੰ ਉਲਝਣਾਂ ਵਿਚ ਪਾਇਆ ਜਾਵੇ ਸਗੋਂ ਇਸ ਵਾਸਤੇ ਹੈ ਕਿ ਲੋਕਾਂ ਦੇ ਫ਼ਾਇਦੇ ਵਾਸਤੇ ਵਰਤਿਆ ਜਾਵੇ । ਪਾਰਲੀਮੈਂਟ ਇਸ ਗ਼ੱਲ ਦੀ ਮਜਾਜ਼ ਹੈ, ਹਿੰਦੁਸਤਾਨ ਦੇ ਚੁਣੇ ਹੋਏ ਲੋਕ ਇਸ ਗ਼ੱਲ ਦੀ ਮਜਾਜ਼ ਹਨ। ਇਹ, ਡਿਪਟੀ ਸਪੀਕਰ ਸਾਹਿਬ, ਪੰਚਾਇਤਾਂ ਬਣਾਈਆਂ ਗਈਆਂ ਇਸ ਕਰਕੇ ਬਣਾਈਆਂ ਗਈਆਂ ਕਿ ਇਨ੍ਹਾਂ ਵਿਚ ਚੁਣੇ ਹੋਏ ਨੁਮਾਇੰਦੇ ਹਨ, ਉਹ ਲੋਕਾਂ ਨਾਲ ਇਨਸਾਫ਼ ਕਰਨ । ਜੇਕਰ ਪੰਚਾਇਤਾਂ ਨੂੰ ਇਨਸਾਫ਼ ਦੇਣ ਦਾ ਹੱਕ ਦਿੱਤਾ ਜਾ ਸਕਦਾ ਹੈ ਤਾਂ ਪਾਰਲੀਮੈਂਟ ਜਿਹੜੀ ਕਿ ਇਲੈਕਟਿਡ ਬਾਡੀ ਹੈ, ਉਹ ਇਸ ਗੱਲ ਦੀ ਮਜਾਜ਼ ਰਖਦੀ ਹੈ ਕਿ ਉਹ ਵੇਖੇ ਕਿ ਆਇਆ ਸੁਪਰੀਮ ਕੋਰਟ ਜਾਂ ਹੋਰ ਅਦਾਲਤਾਂ ਵਲੋਂ ਇਨਸਾਫ਼ ਦਿੱਤਾ ਜਾ ਰਿਹਾ ਹੈ ਜਾਂ ਨਹੀਂ ।

**Not recorded, as ordered by the Chair.

ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਰਾਸ਼ਟਰਪਤੀ ਹੈ, ਪਾਰਲੀਮੈਂਟ ਹੈ ਜਿਹੜੇ ਕਿ ਵੇਖ ਸਕਦੇ ਹਨ ਕਿ ਰਾਜ ਵਿਚ ਕੋਈ ਖ਼ਤਰਾ ਹੈ, ਸਮਾਜ ਵਿਚ ਕੋਈ ਖ਼ਤਰਾ ਹੈ ਜਾਂ ਨਹੀਂ, ਨਾ ਕਿ ਇਕ ਆਦਮੀ ਹੈ। ਸੋ ਮੈਂ ਸਮਝਦਾ ਹਾਂ ਕਿ ਜੁਡੀਸ਼ੀਅਰੀ ਹੋਵੇ ਜਾਂ ਕੋਈ ਹੋਰ ਹੋਵੇ ਉਹ ਇਸ ਗੱਲ ਵਿਚ ਜਾਣ ਦੀ ਮਜਾਜ਼ ਨਹੀਂ ਹੋਣੀ ਚਾਹੀਦੀ।

ਸੋ ਮੇਰੀ ਇਹ ਗੁਜ਼ਾਰਿਸ਼ ਹੈ ਕਿ ਇਹ ਅਮੈਂਡਮੈਂਟ ਸਰਬ-ਸੰਮਤੀ ਨਾਲ ਪਾਸ ਹੋਣੀ ਚਾਹੀਦੀ ਹੈ।

**Mr. Deputy Speaker** : Question is—

That this House ratifies the amendments to the Constitution of India falling within the purview of the proviso to clause (2) of article 368 thereof, proposed to be made by the Constitution (Thirty-ninth Amendment) Bill, 1975 as passed by the two Houses of Parliament, and the short title of which has been changed into "The Constitution (Thirty-eighth Amendment) Act, 1975."

*(After taking the sense of the House by voices, Mr. Deputy Speaker said 'I think Ayes have it'. This opinion was challenged. The question was put again and Mr. Deputy Speaker said 'I think Ayes have it'. Again it was challenged. The Members were asked to rise in their places. Sixty-two Members rose in support of the Motion and eighteen against the motion.*

*The motion was declared carried.*

| | | |
|---|---|---|
| *Ayes* | .. | 62 |
| *Noes* | .. | 18 |

*The motion was carried.*

------

## LEGISLATIVE BUSINESS

## THE PUNJAB SCHEDULED ROADS AND CONTROLLED AREAS RESTRICTION OF UNREGULATED DEVELOPMENT (AMENDMENT) BILL, 1975 AS REPORTED BY SELECT COMMITTEE

**Finance Minister** (Shri Hans Raj Sharma) : Sir, I beg to move—

That the Punjab Scheduled Roads and Controlled Areas Restriction of Unregulated Development (Amendment) Bill, as reported by the Select Committee, be taken into consideration.

ਡਿਪਟੀ ਸਪੀਕਰ ਸਾਹਿਬ, ਇਹ ਬਿੱਲ ਪਿਛਲੇ ਸੈਸ਼ਨ ਵਿਚ ਵੀ ਇਸ ਅਸੈਂਬਲੀ ਵਿਚ ਪੇਸ਼ ਹੋਇਆ ਸੀ ਅਤੇ ਹਾਊਸ ਨੇ ਇਸ ਨੂੰ ਸਿਲੈਕਟ ਕਮੇਟੀ ਨੂੰ ਸੌਂਪ ਦਿੱਤਾ ਸੀ । ਹੁਣ ਉਸ ਕਮੇਟੀ ਨੇ ਯੂਨਾਨੀਮਸ ਰਿਪੋਰਟ ਪੇਸ਼ ਕੀਤੀ ਹੈ ਇਸ ਕਰਕੇ ਮੇਰੀ ਬੇਨਤੀ ਹੈ ਕਿ ਇਹ ਹੁਣ ਪਾਸ ਹੋਣਾ ਚਾਹੀਦਾ ਹੈ ।

**Mr. Deputy Speaker** : Motion moved.—

That the Punjab Scheduled Roads and Controlled Areas Restriction of Unregulated Development (Amendment) Bill, as reported by the Select Committee, be taken into consideration.

**Mr. Deputy Speaker** : Question is—

That the Punjab Scheduled Roads and Controlled Areas Restriction of Unregulated Development (Amendment) Bill, as reported by the Select Committee, be taken into consideration.

*The motion was carried*

**Mr. Deputy Speaker** : Now the House will proceed to consider the Bill clause by clause.

Clause 2

**Mr. Deputy Speaker** : Question is—

That Clause 2 stand part of the Bill.

*The motion was carried.*

Clause 3

**Mr. Deputy Speaker** : Question is—

That Caluse 3 stand part of the Bill.

*The motion was carried.*

Clause 1

**Mr. Deputy Speaker** : Question is—

That Clause 1 stand part of the Bill.

*The motion was carried.*

Title

**Mr. Deputy Speaker** : Question is—

That Title be the Title of the Bill.

*The motion was carried.*

**Finance Minister** (Shri Hans Raj Sharma) : Sir, I beg to move—

That the Punjab Scheduled Roads and Controlled Areas Restriction of Unregulated Development (Amendment) Bill, as reported by the Select Committee, be passed.

**Mr. Deputy Speaker** : Motion moved—

That the Punjab Scheduled Roads and Controlled Areas Restriction of Unregulated Development (Amendment) Bill, as reported by the Select Committee, be passed.

**Mr. Deputy Speaker** : Question is—

That the Punjab Scheduled Roads and Controlled Areas Restriction of Unregulated Development (Amendment) Bill, as reported by the Select Committee, be passed.

*The motion was carried.*

## THE EAST PUNJAB WAR AWARDS (AMENDMENT) BILL, 1975

**Revenue and Elections Minister** (Sardar Umrao Singh) : Sir, I beg to introduce the East Punjab War Awards (Amendment) Bill.

**Revenue and Elections Minister** : Sir, I also beg to move—

That the East Punjab War Awards (Amendment) Bill, be taken into consideration at once.

**Mr. Deputy Speaker** : Motion moved—

That the East Punjab War Awards (Amendment) Bill, be taken into consideration at once.

**Mr. Deputy Speaker** : Question is—

That the East Punjab War Awards (Amendment) Bill, be taken into consideration at once.

*The motion was carried.*

**Mr. Deputy Speaker** : Now the House will proceed to consider the Bill clause by clause.

Clause 2

**Mr. Deputy Speaker** : Question is—

That Clause 2 stand part of the Bill.

*The motion was carried.*

Clause 3

**Mr. Deputy Speaker** : Question is—

That Clause 3 stand part of the Bill.

*The motion was carried.*

Clause 1

**Mr. Deputy Speaker** : Question is—

That Clause 1 stand part of the Bill.

*The motion was carried.*

Title

**Mr. Deputy Speaker** : Question is—

That Title be the Title of the Bill.

*The motion was carried.*

**Revenue and Elections Minister** (Sardar Umrao Singh) : Sir, I beg to move—

That the East Punjab War Awards (Amendment) Bill, be passed.

**Mr. Deputy Speaker** : Motion moved—

That the East Punjab War Awards (Amendment) Bill, be passed.

**Mr. Deputy Speaker** : Question is—

That the East Punjab War Awards (Amendment) Bill, be passed.

*The motion was carried.*

## THE PUNJAB AGRICULTURAL PRODUCE MARKETS (AMENDMENT) BILL, 1975

**Agriculture and Forest Minister** (Master Gurbanta Singh) : Sir, I beg to introduce the Punjab Agricultural Produce Markets (Amendment) Bill. Sir, I also beg to move.

That the Punjab Agricultural Produce Markets (Amendment) Bill, be taken into consideration at once.

**Mr. Deputy Speaker** : Motion moved—

That the Punjab Agricultural Produce Markets (Amendment) Bill be taken into consideration at once.

**Mr. Deputy Speaker** : Question is—

That the Punjab Agricultural Produce Markets (Amendment) Bill be taken into consideration at once.

*The motion was carried.*

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਡਿਪਟੀ ਸਪੀਕਰ ਸਾਹਿਬ, ਅੱਜ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੁਆਰਾ ਕੁਝ ਫ਼ੈਸਲਾ ਕੀਤਾ ਗਿਆ ਸੀ। ਕੀ ਉਹ ਬਿੱਲ ਤਾਂ ਹੁਣ ਇਸ ਹਾਊਸ ਵਿਚ ਨਹੀਂ ਲਿਆ ਰਹੇ ਜਿਸ ਬਾਰੇ ਕਿ ਫ਼ੈਸਲਾ ਕੀਤਾ ਸੀ ?

**ਸਰਦਾਰ ਉਮਰਾਓ ਸਿੰਘ (ਮਾਲ ਮੰਤਰੀ)** : ਨਹੀਂ ਜੀ, ਉਹ ਨਹੀਂ ਲਿਆ ਰਹੇ ਜੀ।

**Mr. Deputy Speaker**: Now the House will proceed to consider the Bill clause by clause.

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਡਿਪਟੀ ਸਪੀਕਰ ਸਾਹਿਬ, ਜਿਹੜਾ ਮਨਿਸਟਰ ਕਿਸੇ ਬਿੱਲ ਨੂੰ ਮੂਵ ਕਰਦਾ ਹੈ ਉਸ ਨੂੰ ਉਸ ਦੇ ਬਾਰੇ ਕੁਝ ਤਾਂ ਕਹਿਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ** : ਬਰਨਾਲਾ ਜੀ, ਤੁਹਾਡੇ ਕੋਲ ਉਨ੍ਹਾਂ ਬਿੱਲਾਂ ਦੀਆਂ ਕਾਪੀਆਂ ਪਹੁੰਚ ਚੁੱਕੀਆਂ ਹਨ। Now the House will proceed to consider the Bill clause by clause.

Clause 2

**Mr. Deputy Speaker** : Question is—

That Clause 2 stand part of the Bill.

*The motion was carried.*

Clause 3

**Mr. Deputy Speaker** : Question is—

That Clause 3 stand part of the Bill.

*The motion was carried.*

Clause 1

**Mr. Deputy Speaker** : Question is—

That Clause 1 stand part of the Bill.

*The motion was carried.*

Title

**Mr. Deputy Speaker** : Question is—

That Title be the Title of the Bill.

*The motion was carried.*

**Agriculture and Forest Minister** (Master Gurbanta Singh) : Sir, I beg to move—

That the Punjab Agricultural Produce Markets (Amendment) Bill be passed.

**Mr. Deputy Speaker** : Motion moved—

That the Punjab Agricultural Produce Markets (Amendment) Bill be passed.

**Mr. Deputy Speaker** : Question is—

That the Punjab Agricultural Produce Markets (Amendment) Bill be passed.

*The motion was carried.*

---

THE PUNJAB COURTS (AMENDMENT) BILL, 1975

**Revenue and Elections Minister** (Sardar Umrao Singh) : Sir, I beg to introduce the Punjab Courts (Amendment) Bill.

Sir I also beg to move—

That the Punjab Courts (Amendment) Bill be taken into consideration at once.

**Mr. Deputy Speaker** : Motion moved—

That the Punjab Courts (Amendment) Bill be taken into consideration at once.

**Mr. Deputy Speaker** : Question is—

That the Punjab Courts (Amendment) Bill be taken into consideration at once.

*The motion was carried.*

**Mr. Deputy Speaker** : Now the House will proceed to consider the Bill caluse by clause.

Sub-Clause (2) of Clause 1

**Mr. Deputy Speaker** : Question is—

That Sub-clause (2) of Clause 1 stand part of the Bill.

*The motion was carried.*

Clause 2

**Mr. Deputy Speaker** : Question is—

That Clause 2 stand part of the Bill.

*The motion was carried.*

Clause 3

**Mr. Deputy Speaker** : Question is—

That Clause 3 stand part of the Bill.

*The motion was carried.*

Sub-clause (1) of Clause 1

**Mr. Deputy Speaker** : Question is—

That Sub-clause (1) of Clause 1 stand part of the Bill.

*The motion was carried.*

Title

**Mr. Deputy Speaker** : Question is—

That Title be the Title of the Bill.

*The motion was carried.*

**Revenue and Elections Minister** (Sardar Umrao Singh) : Sir, I beg to move—

That the Punjab Courts (Amendment) Bill be passed.

**Mr. Deputy Speaker** : Motion moved—

That the Punjab Courts (Amendment) Bill be passed.

**ਸਰਦਾਰ ਸੁਰਜੀਤ ਸਿੰਘ (ਬਰਨਾਲਾ)** : ਡਿਪਟੀ ਸਪੀਕਰ ਸਾਹਿਬ, ਇਸ ਬਿੱਲ ਦੀ ਕਲਾਜ਼ ਦੀ ਸਬ-ਕਲਾਜ਼ ਦੋ ਦੇ ਤਹਿਤ ਜਿਤਨੇ ਵੀ ਹਾਈ ਕੋਰਟ ਦੇ ਪੈਂਡਿੰਗ ਕੇਸਿਜ਼ ਹਨ ਉਹ

ਡਿਸਟ੍ਰਿਕਟ ਕੋਰਟਸ ਦੇ ਸਪੁਰਦ ਹੋ ਸਕਣਗੇ । ਮੈਂ ਤਾਂ ਇਸ ਬਾਰੇ ਇਤਨੀ ਹੀ ਬੇਨਤੀ ਕਰਨੀ ਹੈ ਕਿ ਲੋਕਾਂ ਨੇ ਆਲਰੇਡੀ ਲਿਟੀਗੇਸ਼ਨ ਫਾਈਟ ਕਰਨ ਲਈ ਆਪੋ ਆਪਣੇ ਵਕੀਲ ਕੀਤੇ ਹੋਏ ਹਨ ਅਤੇ ਜੇ ਇਹ ਕੇਸਿਜ਼ ਡਿਸਟ੍ਰਿਕਟ ਕੋਰਟਸ ਦੇ ਵਿਚ ਚਲੇ ਗਏ ਤਾਂ ਉਨ੍ਹਾਂ ਨੂੰ ਇਹੋ ਖ਼ਰਚਾ ਹੋਰ ਵਕੀਲਾਂ ਦੇ ਕਰਨ ਤੇ ਫੇਰ ਕਰਨਾ ਪਵੇਗਾ। ਜੇਕਰ ਇਸ ਦੇ ਵਿਚ ਇਹ ਕਰ ਦਿੱਤਾ ਜਾਵੇ ਕਿ ਜਿਹੜੇ ਪੈਂਡਿੰਗ ਕੇਸਿਜ਼ ਹਨ ਉਹ ਤਾਂ ਇਸੇ ਤਰ੍ਹਾਂ ਹੀ ਰਹਿਣ ਪਰ ਜਿਹੜੇ ਅਗੋਂ ਲਈ ਆਉਣ ਉਹ ਡਿਸਟ੍ਰਿਕਟ ਕੋਰਟਸ ਨੂੰ ਰੈਫਰ ਕਰ ਦਿੱਤੇ ਜਾਇਆ ਕਰਨ, ਇਸ ਤਰ੍ਹਾਂ ਲੋਕਾਂ ਦਾ ਹੋਣ ਵਾਲਾ ਫਾਲਤੂ ਖ਼ਰਚ ਬੱਚ ਜਾਵੇਗਾ।

**ਮਾਲ ਅਤੇ ਚੋਣ ਮੰਤਰੀ**: ਆਨਰੇਬਲ ਮੈਂਬਰ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਹ ਫੈਸਲਾ ਹਾਈ ਕੋਰਟ ਦੀ ਕੰਕਰੈਂਸ ਦੇ ਨਾਲ ਕੀਤਾ ਹੈ। ਇਸ ਫੈਸਲੇ ਤੋਂ ਪਹਿਲਾਂ ਇਕ ਕਮੇਟੀ ਬਣੀ ਸੀ ਉਸ ਦੀਆਂ ਰਿਕੁਮੈਂਡੇਸ਼ਨਜ਼ ਤੇ ਹੀ ਇਹ ਫ਼ੈਸਲਾ ਹੋਇਆ ਹੈ। ਬਰਨਾਲਾ ਜੀ ਜੇ ਏਥੇ ਆ ਸਕਦੇ ਹਨ, ਸੰਗਰੂਰ ਵੀ ਜਾ ਸਕਦੇ ਹਨ। ਇਹ ਤਾਂ ਡੀਸੈਂਟਰੇਲਾਈਜ਼ੇਸ਼ਨ ਹੋਣੀ ਹੈ। ਜੇ ਪੈਂਡਿੰਗ ਕੇਸਿਜ਼ ਰਹਿ ਗਏ ਤਾਂ ਉਹ ਰਹਿੰਦੇ ਹੀ ਜਾਣਗੇ । ਸਾਡਾ ਮਕਸਦ ਤਾਂ ਕੇਸਿਜ਼ ਦੀ ਸਪੀਡੀ ਡਿਸਪੋਜ਼ਲ ਤੋਂ ਸੀ।

**Mr. Deputy Speaker** : Question is—

That the Punjab Courts (Amendment) Bill be passed.

*The motion was carried.*

---

## THE PROVINCIAL SMALL CAUSE COURTS (PUNJAB AMENDMENT) BILL, 1975

**Revenue and Elections Minister** (Sardar Umrao Singh) : Sir, I beg to introduce the Provincial Small Cause Courts (Punjab Amendment) Bill.

Sir I also move—

That the Provincial Small Cause Courts (Punjab Amendment) Bill be taken into consideration at once.

ਡਿਪਟੀ ਸਪੀਕਰ ਸਾਹਿਬ, ਇਹਦੇ ਵਿਚ ਪਾਵਰ ਹਾਈਕੋਰਟ ਦੀ ਬਜਾਏ ਡਿਸਟ੍ਰਿਕਟ ਜਜਿਜ਼ ਨੂੰ ਦਿੱਤੀ ਹੈ ।

**Mr. Deputy Speaker** : Motion moved—

That the Provincial Small Cause Courts (Punjab Amendment) Bill be taken into consideration at once.

**Mr. Deputy Speaker** : Question is—

That the Provincial Small Cause Courts (Punjab Amendment) Bill be taken into consideration at once.

*The motion was carried.*

**Mr. Deputy Speaker** : Now the House will proceed to consider the Bill, clause by clause.

Sub-Clause (2) of Clause 1

**Mr. Deputy Speaker :** Question is:—

That Sub-clause (2) of Clause 1 stand part of the Bill.

*The motion was carried.*

Clause 2

**Mr. Deputy Speaker :** Question is—

That Clause 2 stand part of the Bill.

*The motion was carried.*

Clause 3

**Mr. Deputy Speaker :** Question is—

That Clause 3 stand part of the Bill.

*The motion was carried.*

Sub-Clause (1) of Clause 1

**Mr. Deputy Speaker :** Question is—

That Sub-Clause (1) of Clause 1 stand part of the Bill.

*The motion was carried.*

Title

**Mr. Deputy Speaker :** Question is—

That Title be the Title of the Bill.

*The motion was carried.*

**Revenue and Elections Minister** (Sardar Umrao Singh) : Sir, I beg to move—

That the Provincial Small Cause Courts (Punjab Amendment) Bill be passed.

**Mr. Deputy Speaker :** Motion moved—

That the Provincial Small Cause Courts (Punjab Amendment) Bill be passed.

**Mr. Deputy Speaker :** Question is—

That the Provincial Small Cause Courts (Punjab Amendment) Bill be passed.

*The motion was carried.*

———

## THE PUNJAB PANCHAYAT SAMITIS AND ZILA PARISHADS (THIRD AMENDMENT) BILL, 1975

**Minister of State for Development** (Sardar Santokh Singh Randhawa) : Sir, I beg to introduce the Punjab Panchayat Samitis and Zila Parishads (Third Amendment) Bill.

I also move—

> That the Punjab Panchayat Samitis and Zila Parishads (Third Amendment) Bill be taken into consideration at once.

**Mr. Deputy Speaker** : Motion moved—

> That the Punjab Panchayat Samitis and Zila Parishads (Thiid Amendment) Bill be taken into consideration atonce

**Sardar Surjit Singh Barnala** : In the Statement of Objects and Reasons, the reasons for extending the period of supersession of Panchayat Samitis and Zila Parishads from "two years" to "two years and six months" are mentioned.

ਡਿਪਟੀ ਸਪੀਕਰ ਸਾਹਿਬ, ਇਸ ਰਾਹੀਂ ਸਰਕਾਰ ਇਕ ਤਰੀਕਾਕਾਰ ਐਸਾ ਅਪਣਾ ਸਕਦੀ ਹੈ ਕਿ ਪਾਵਰ ਨੂੰ ਮਿਸਯੂਜ਼ ਕੀਤਾ ਜਾ ਸਕਦਾ ਹੈ। ਸੰਗਰੂਰ ਜ਼ਿਲ੍ਹੇ ਦੀ ਬਲਾਕ ਸੰਮਤੀ ਦੀਆਂ ਚੋਣਾਂ ਡੈਫ਼ਰ ਕਰ ਦਿੱਤੀਆਂ। ਇਸੇ ਤਰ੍ਹਾਂ ਹੋਰ ਥਾਵਾਂ ਤੇ ਵੀ ਇਹ ਲਿਮਿਟਲੈਸ ਮਿਆਦ ਵਾਸਤੇ ਸੰਮਤੀਆਂ ਦੀਆਂ ਚੋਣਾਂ ਡੈਫ਼ਰ ਕੀਤੀਆਂ ਜਾ ਸਕਦੀਆਂ ਹਨ। ਇਹ ਦੋ ਸਾਲ-ਤਿੰਨ ਸਾਲ ਤੱਕ ਨਹੀਂ ਕਰ-ਵਾਈਆਂ ਜਾਂਦੀਆਂ। ਇਸ ਤਰ੍ਹਾਂ ਇਸ ਰਾਹੀਂ ਇਹ ਪਾਵਰ ਮਿਸਯੂਜ਼ ਹੋਵੇਗੀ। ਇਸ ਲਈ ਮੈਂ ਇਸ ਦਾ ਵਿਰੋਧ ਕਰਦਾ ਹਾਂ।

**ਵਿਕਾਸ ਦੇ ਰਾਜ ਮੰਤਰੀ**: ਪਹਿਲਾਂ ਪੰਚਾਇਤ ਸੰਮਤੀਆਂ ਵਿਚ ਇਕ ਚੇਅਰਮੈਨ ਅਤੇ ਇਕ ਮੈਂਬਰ ਹੁੰਦਾ ਸੀ ਹੁਣ ਤਿੰਨ ਮੈਂਬਰ ਅਤੇ ਇਕ ਚੇਅਰਮੈਨ ਕੀਤਾ ਗਿਆ ਹੈ। 25 ਫੀਸਦੀ ਹਰੀਜਨਾਂ ਨੂੰ ਨੁਮਾਇੰਦਗੀ ਦਿੱਤੀ ਗਈ ਹੈ। ਲੇਡੀਜ਼ ਹੁਣ ਦੋ ਦੀ ਬਜਾਏ 4 ਕਰ ਦਿੱਤੀਆਂ ਗਈਆਂ ਹਨ। ਫੇਰ, ਜਿਥੇ ਬੈਕਵਰਡ ਕਲਾਸਿਜ਼ ਨੂੰ ਕੋਈ ਨੁਮਾਇੰਦਗੀ ਨਹੀਂ ਸੀ ਦਿੱਤੀ ਉਨ੍ਹਾਂ ਨੂੰ ਵੀ ਨੁਮਾਇੰਦਗੀ ਦਿੱਤੀ ਗਈ ਹੈ। ਏਥੇ ਬਰਨਾਲਾ ਜੀ ਨੇ ਜ਼ਿਕਰ ਕੀਤਾ ਕਿ ਸੰਗਰੂਰ ਦੀ ਚੋਣ ਡੈਫ਼ਰ ਕੀਤੀ ਗਈ ਸੀ, ਉਸ ਦਾ ਇਸ ਨਾਲ ਕੋਈ ਤੁਅੱਲਕ ਨਹੀਂ। ਇਹ ਤਾਂ ਇਸ ਕਰਕੇ ਹੋਈ ਕਿ ਉਨ੍ਹਾਂ ਦੀ ਮਿਆਦ 6 ਜੂਨ ਨੂੰ ਖ਼ਤਮ ਹੋ ਗਈ ਸੀ ਤਾਂ ਵਧਾਉਣੀ ਪਈ। ਦਰਅਸਲ ਘਲ-ਖੁਰਦ ਦਾ ਜੋ ਕੇਸ ਹਾਈ ਕੋਰਟ ਵਿਚ ਗਿਆ ਸੀ ਉਸ ਵਿਚ ਉਨ੍ਹਾਂ ਨੇ ਫ਼ੈਸਲਾ ਕਰ ਦਿੱਤਾ (ਵਿਘਨ) ਕਿ ਗੌਰਮਿੰਟ ਜਦੋਂ ਇੱਕ ਵਾਰੀ ਕਾਲ ਅਪਾਨ ਕਰ ਦੇਵੇ, ਇਲੈਕਸ਼ਨਜ਼ ਲਈ ਡਿਪਟੀ ਕਮਿਸ਼ਨਰਜ਼ ਨੂੰ ਲਿਖ ਦੇਵੇ, ਕੋਆਪਸ਼ਨ ਹੋ ਜਾਵੇ ਤਾਂ ਉਸ ਦੇ ਬਾਅਦ ਗੌਰਮਿੰਟ ਸਟੇ ਨਹੀਂ ਕਰ ਸਕਦੀ। ਇਸ ਲਈ ਡਿਪਟੀ ਕਮਿਸ਼ਨਰ ਨੂੰ ਅਖਤਿਆਰ ਦੇ ਦਿਤੇ ਹਨ। ਹੁਣ ਕੋਆਪਸ਼ਨ ਹੋ ਰਹੀਆਂ ਹਨ। ਇਲੈਕਸ਼ਨਜ਼ ਹੋ ਰਹੀਆਂ ਹਨ। ਜਿਹੜਾ ਸੰਗਰੂਰ ਦੇ ਬਾਰੇ ਵਿਚ ਕਿਹਾ ਗਿਆ ਹੈ ਉਹਦੇ ਬਾਰੇ ਮੈਂ ਪਤਾ ਕਰ ਰਿਹਾ ਹਾਂ।

**Mr. Deputy Speaker** : Question is—

> That the Punjab Panchayat Samitis and Zila Parishads (Third Amendment) Bill be taken into consideration at once.

*The motion was carried.*

**Mr. Deputy Speaker** : Now the House will proceed to consider the Bill, clause by clause.

Sub-Clause (2) of Clause 1

**Mr. Deputy Speaker** : Question is—

That Sub-clause (2) of Clause 1 stand part of the Bill.

*The motion was carried.*

Clause 2

**Mr. Deputy Speaker** : Question is—

That Clause 2 stand part of the Bill.

*The motion was carried.*

Clause 3

**Mr. Deputy Speaker** : Question is—

That Clause 3 stand part of the Bill.

*The motion was carried.*

Sub-Clause (1) of Clause 1

**Mr. Deputy Speaker** : Question is—

That sub-clause (1) of clause 1 stand part of the Bill.

*The motion was carried.*

Title

**Mr. Deputy Speaker** : Question is—

That Title be the Title of the Bill.

*The motion was carried.*

**Minister of State for Development** : Sir, I beg to move—

That the Punjab Panchayat Samitis and Zila Parishads (Third Amendment) Bill, be passed.

**Mr. Deputy Speaker** : Motion moved—

That the Punjab Panchayat Samitis and Zila Parishads (Third Amendment) Bill, be passed.

**Mr. Deputy Speaker** : Question is—

That the Punjab Panchayat Samitis and Zila Parishads (Third Amendment) Bill, be passed.

*The motion was carried.*

## RESOLUTION UNDER ARTICLE 213 (2) (a) OF THE CONSTITUTION OF INDIA *re*. DISAPPROVAL OF THE PUNJAB MUNICIPAL (AMENDMENT) ORDINANCE, 1975 (PUNJAB ORDINANCE NO. 2 OF 1975) AND THE PUNJAB MUNICIPAL (AMENDMENT) BILL, 1975

**Mr. Deputy Speaker** : The practice in the past has been that the Resolution disapproving the Ordinance and the Bill seeking replacement of the Ordinance are discussed together though voting takes place on each item separately. If the House approves, Resolution disapproving the Ordinance and the Bill may be discussed together.

(*Voices* : *yes, yes*).

**Comrade Satya Pal Dang** : Sir, I beg to move—

That this House disapproves the Punjab Municipal (Amendment) Ordinance, 1975 (Punjab Ordinance No. 2 of 1975).

**Finance Minister** (Shri Hans Raj Sharma) : Sir, I beg to introduce the Punjab Municipal (Amendment) Bill.

Sir, I also move—

That the Punjab Municipal (Amendment) Bill be taken into consideration at once.

**Mr. Deputy Speaker** : Motions moved—

That this House disapproves the Punjab Municipal (Amendment) Ordinance, 1975 (Punjab Ordinance No. 2 of 1975).

That the Punjab Municipal (Amendment) Bill be taken into consideration at once.

**ਕਾਮਰੇਡ ਸੱਤ ਪਾਲ ਡਾਂਗ (ਅੰਮ੍ਰਿਤਸਰ, ਪੱਛਮ)** : ਸਪੀਕਰ ਸਾਹਿਬ, ਆਰਡੀਨੈਂਸ ਨੰ : 2 1975 ਦਾ (ਵਿਘਨ)

**ਸ੍ਰੀ ਪ੍ਰੇਮ ਗੁਪਤਾ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਰਦਾਰ ਉਮਰਾਓ ਸਿੰਘ ਨੇ ਪਹਿਲਾਂ ਰੈਜ਼ੋਲਿਊਸ਼ਨ ਦੀ ਮੋਸ਼ਨ ਮੂਵ ਕੀਤੀ ਸੀ, ਇਹਦਾ ਨੋਟਿਸ ਉਹਦੇ ਵਿਚ ਨਹੀਂ ਆਉਂਦਾ । ਪਰਾਈਵੇਟ ਮੈਂਬਰਜ਼ ਬਿਜ਼ਨੈਸ ਨੂੰ ਸਸਪੈਂਡ ਕੀਤਾ ਹੈ । ਕੀ ਇਹ ਉਹਦੇ ਵਿਚ ਕਵਰ ਨਹੀਂ ਹੁੰਦਾ ?

**ਸ੍ਰੀ ਡਿਪਟੀ ਸਪੀਕਰ** : ਐਗਜ਼ਾਮਿਨ ਕਰ ਲਵਾਂਗੇ (ਵਿਘਨ) ਇਹ ਉਹਦੇ ਵਿਚ ਨਹੀਂ ਆਉਂਦਾ।

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਜਿਸ ਕਰਕੇ ਮੈਂ ਇਸ ਦੀ ਵਿਰੋਧਤਾ ਕਰਦਾ ਹਾਂ ਉਹ ਸਿੱਧੀ ਹੈ । ਮਈ, 1975 ਵਿਚ ਆਰਡੀਨੈਂਸ ਹੋਇਆ ਸੀ । ਇਸ ਆਰਡੀਨੈਂਸ ਵਿਚ, ਜਿਹੜਾ ਅੱਜ ਬਿਲ ਪੇਸ਼ ਕੀਤਾ ਗਿਆ ਹੈ, ਉਸਦਾ ਇੱਕ ਹਿੱਸਾ ਸੀ । ਬਿਲ ਦਾ ਦੂਜਾ ਹਿੱਸਾ ਚੰਦ ਦਿਨ ਹੋਏ ਆਰਡੀਨੈਂਸ ਰਾਹੀਂ ਆਇਆ ਸੀ । ਇਸ ਬਿਲ ਵਿਚ ਦੋ ਆਰਡੀਨੈਂਸਾਂ ਨੂੰ ਸ਼ਾਮਿਲ ਕੀਤਾ ਗਿਆ ਹੈ । ਡਿਪਟੀ ਸਪੀਕਰ ਸਾਹਿਬ, ਪਹਿਲਾ ਆਰਡੀਨੈਂਸ ਇਹ ਸੀ ਕਿ ਜਿਥੇ ਸਰਕਾਰ ਕੋਈ ਕਮੇਟੀ ਸਸਪੈਂਡ ਕਰ ਦੇਵੇ ਤਾਂ ਉਹ ਪਹਿਲੇ ਕਾਨੂੰਨ ਦੇ ਮੁਤਾਬਿਕ ਦੋ ਸਾਲ ਤਕ ਸਸਪੈਂਡ ਰਹਿ ਸਕਦੀ ਸੀ । ਦੋ ਸਾਲ ਦੇ ਅੰਦਰ ਅੰਦਰ ਨਵੀਆਂ ਚੋਣਾਂ ਕਰਾਉਣੀਆਂ ਜ਼ਰੂਰੀ ਸੀ । ਇਸ ਆਰਡੀਨੈਂਸ ਔਰ ਬਿਲ ਦੀ ਇੱਕ ਮੱਦ ਰਾਹੀਂ ਇਹ ਤਜਵੀਜ਼ ਹਾਊਸ ਦੇ ਸਾਹਮਣੇ ਹੈ ਕਿ ਉਹਦੀ ਸਸਪੈਨਸ਼ਨ ਦੀ ਮਿਆਦ ਚਾਰ ਸਾਲ ਕਰ ਦਿਤੀ ਜਾਏ । ਯਾਨੀ ਸਰਕਾਰ ਕਿਸੇ ਕਮੇਟੀ ਨੂੰ ਜੇ ਸਸਪੈਂਡ ਕਰ ਦੇਵੇ ਤਾਂ ਚਾਰ ਸਾਲ ਤੱਕ ਉਥੇ ਨਵੇਂ ਚੁਣਾਉ ਨਾ ਕਰਾਏ । ਇਹ ਹੈ ਉਸ ਦਾ ਮਤਲਬ । ਮੈਂ ਇਸ ਦੇ

[ਕਾਮਰੇਡ ਸੱਤ ਪਾਲ ਡਾਂਗ]

ਹੱਕ ਵਿਚ ਨਹੀਂ ਹਾਂ । ਪਾਂਡੇ ਸਾਹਿਬ ਵੇਲੇ ਇਹ ਸੀ ਕਿ ਜੇ ਕਮੇਟੀ ਠੀਕ ਤਰ੍ਹਾਂ ਨਾਲ ਨਹੀਂ ਚੱਲਦੀ ਤਾਂ ਉਸ ਨੂੰ ਸਸਪੈਂਡ ਕਰ ਦਿਤਾ ਜਾਂਦਾ ਸੀ ਅਤੇ ਛੇ ਮਹੀਨੇ ਦੇ ਅੰਦਰ ਅੰਦਰ ਨਵੇਂ ਚੁਣਾਉ ਕਰਾਉਣੇ ਹੁੰਦੇ ਸੀ । ਫੇਰ ਇੱਕ ਸਾਲ ਕੀਤਾ ਗਿਆ । ਇਹ ਸਮਾਂ ਇਕ ਸਾਲ ਤੋਂ ਵਧਾ ਕੇ ਦੋ ਸਾਲ ਦਾ ਕੀਤਾ ਗਿਆ । ਹੁਣ ਦੋ ਸਾਲ ਤੋਂ ਵੀ ਵਧਾਇਆ ਜਾ ਰਿਹਾ ਹੈ ਅਤੇ ਇਹ ਚਾਰ ਸਾਲ ਕੀਤਾ ਜਾ ਰਿਹਾ ਹੈ । ਡਿਪਟੀ ਸਪੀਕਰ ਸਾਹਿਬ, ਇਹ ਠੀਕ ਨਹੀਂ ਹੈ । ਮੈਂ ਸ਼ਰਮਾ ਸਾਹਿਬ ਨੂੰ ਕਹਾਂਗਾ ਕਿ ਇਹ ਠੀਕ ਨਹੀਂ ਹੈ । ਇਹ ਕਹਿ ਕੇ ਕਮੇਟੀ ਤੋੜ ਦੇਣੀ ਕਿ ਕਮੇਟੀ ਦੀ ਹੱਦ ਵਧਾਉਣੀ ਸੀ ਅਤੇ ਕਮੇਟੀ ਉਸ ਵਿਚ ਅੜਚਣ ਪਾਉਂਦੀ ਸੀ, ਇਹ ਠੀਕ ਨਹੀਂ ਹੈ। ਅਸਲ ਗਲ ਤਾਂ ਇਹ ਹੈ ਕਿ

5.58 P.M.

ਕਮੇਟੀਆਂ ਹੱਦਾਂ ਵਧਾਉਣੀਆਂ ਚਾਹੁੰਦੀਆਂ ਸਨ ਅਤੇ ਕਈ ਸਰਕਾਰਾਂ ਅੜਚਣਾਂ ਪਾਉਂਦੀਆਂ ਸਨ। ਸ਼ਰਮਾ ਸਾਹਿਬ ਨੇ ਕਾਫੀ ਹੱਦਾਂ ਵਧਾਈਆਂ ਹਨ ਚਾਹੇ ਉਸ ਵਿਚ ਥਾਪਰ ਦੀ ਮਿੱਲ ਹੀ ਆਉਂਦੀ ਸੀ। ਇਸ ਗਲ ਵਿਚ ਮੈਂ ਸ਼ਰਮਾ ਸਾਹਿਬ ਦੀ ਪਰਸ਼ੰਸਾ ਕਰਦਾ ਹਾਂ ।

(ਇਸ ਵਕਤ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)।

ਪਰ ਕੋਈ ਕਮੇਟੀ ਇਸ ਕਰਕੇ ਸੁਪਰਸੀਡ ਨਹੀਂ ਹੋਈ ਕਿ ਉਸਨੇ ਹੱਦਾਂ ਵਧਾਉਣ ਵਿਚ ਅੜਚਣਾਂ ਪਾਈਆਂ ਹੋਣ । ਇਹ ਸਮਾਂ ਛੇ ਮਹੀਨੇ ਤੋਂ ਇਕ ਸਾਲ ਕਰ ਦੇਣਾ ਅਤੇ ਫੇਰ ਇਕ ਸਾਲ ਤੋਂ ਦੋ ਸਾਲ ਕਰ ਦੇਣਾ ਅਤੇ ਹੁਣ ਫੇਰ ਚਾਰ ਸਾਲ ਕਰਨਾ, ਇਹ ਠੀਕ ਗੱਲ ਨਹੀਂ ਹੈ । ਅਗਰ ਫੌਰੀ ਤੌਰ ਤੇ ਚੁਨਾਉ ਕਰਾ ਦਿਤੇ ਜਾਣ ਤਾਂ ਕਮੇਟੀ ਚੰਗੇ ਕੰਮ ਕਰੇ । ਇਸ ਵੇਲੇ ਐਡਮਨਿਸਟ੍ਰੇਟਰ ਲੱਗੇ ਹੋਏ ਹਨ, ਜੋ ਕਿ ਮਨ ਮਾਨੀਆਂ ਗਲਾਂ ਕਰਦੇ ਹਨ । ਅੰਮ੍ਰਿਤਸਰ ਦੀ ਗਲ ਲੈ ਲਵੋ ਉਥੇ ਦੇ ਐਡਮਨਿਸਟ੍ਰੇਟਰ ਮੇਰੇ ਰਿਕੁਐਸਟ ਕਰਨ ਦੇ ਬਾਵਜੂਦ ਵੀ ਕਿ ਕੋਈ ਕੰਮ ਕਰਨ ਤੋਂ ਪਹਿਲਾਂ ਸਾਨੂੰ ਕੰਸਲਟ ਕਰ ਲਿਆ ਕਰੋ, ਉਹ ਇਸ ਤਰ੍ਹਾਂ ਨਹੀਂ ਕਰਦੇ । ਉਥੇ ਬਗੈਰ ਪੁਛੇ ਵਾਟਰ ਬਾਈ-ਲਾਅਜ਼ ਕਰਕੇ ਵਾਟਰ ਦੇ ਰੇਟ ਵਧਾ ਦਿਤੇ ਹਨ । ਗਰੀਬਾਂ ਨੂੰ ਵਾਟਰ ਦੇ ਕੁਨੈਕਸ਼ਨ ਨਹੀਂ ਮਿਲਦੇ । ਉਹ ਖੂਹਾਂ ਤੋਂ ਪਾਣੀ ਭਰਦੇ ਹਨ ਅਤੇ ਮਿਊਂਸਪਲ ਵਾਟਰ ਟੈਪ ਨਹੀਂ ਲਗਵਾ ਸਕਦੇ । ਉਥੇ ਦੋ ਕਾਂਗਰਸ ਮਿਊਂਸਪਲ ਕਮਿਸ਼ਨਰ ਹਨ, ਇਕ ਮੈਂ ਅਤੇ ਇਕ ਜੇਲ੍ਹ ਵਿਚ ਹੈ । ਖੋਖੇ ਵਾਲਿਆਂ ਨੂੰ ਗਲਤ ਥਾਵਾਂ ਤੇ ਬਿਠਾ ਦਿਤਾ ਹੋਇਆ ਹੈ, ਜਿਸ ਨਾਲ ਟ੍ਰੈਫਿਕ ਵਿਚ ਰੁਕਾਵਟ ਪੈ ਰਹੀ ਹੈ । ਤਹਿਬਾਜ਼ਾਰੀ ਇੱਕ ਦਮ 100 ਪ੍ਰਤੀਸ਼ਤ ਵਧਾ ਦਿਤੀ ਹੈ । ਉਥੇ ਦੇ ਐਡਮਨਿਸਟ੍ਰੇਟਰ ਸਾਹਿਬ ਦੀ ਕੁਰੱਪਸ਼ਨ ਦੇ ਬਾਰੇ ਵਿਚ, ਐਗਜ਼ਾਮੀਨਰ, ਲੋਕਲ ਫੰਡ ਦੀ ਰਿਪੋਟ ਮੈਂ ਪੜ੍ਹ ਕੇ ਸੁਣਾ ਸਕਦਾ ਹਾਂ । ਲੁਧਿਆਨੇ ਦੀ ਮਿਊਂਸਪਲ ਕਮੇਟੀ ਵਿਚ ਗੈਸ ਵਾਲੇ ਦਾ ਕੇਸ ਹੈ । ਉਥੇ ਦਾ ਐਡਮਨਿਸਟ੍ਰੇਟਰ ਬਲਬ ਨਹੀਂ ਲਗਣ ਦਿੰਦਾ ਹੈ । ਮੈਂ ਅਨੇਕਾਂ ਮਿਸਾਲਾਂ ਦੱਸ ਸਕਦਾ ਹਾਂ ਪਰ ਮੈਂ ਤਫ਼ਸੀਲ ਵਿਚ ਨਹੀਂ ਜਾਣਾ ਚਾਹੁੰਦਾ । ਜਮਹੂਰੀਅਤ ਇਹ ਕਹਿੰਦੀ ਹੈ ਕਿ ਜਦ ਸਰਕਾਰ ਨੂੰ ਕਮੇਟੀ ਸਸਪੈਂਡ ਕਰਨੀ ਪਏ ਤਾਂ ਉਸ ਦਾ ਛੇਤੀ ਤੋਂ ਛੇਤੀ ਚੁਨਾਓ ਕੀਤਾ ਜਾਵੇ । ਛੇ ਮਹੀਨੇ ਤੋਂ ਸਾਲ ਅਤੇ ਫਿਰ ਸਾਲ ਤੋਂ ਸਾਲ ਅਤੇ ਇਸ ਤਰ੍ਹਾਂ ਐਕਸਟੈਨਸ਼ਨ ਦੇਈ ਜਾਣਾ ਅਤੇ ਇਲੈਕਸ਼ਨ ਨਾ ਕਰਾਉਣਾ ਇਹ ਠੀਕ ਨਹੀਂ ਹੈ । ਇਸ ਤਰ੍ਹਾਂ ਇਹ ਬਿਲਕੁਲ ਗਲਤ ਗੱਲ ਹੈ । ਜਮਹੂਰੀਅਤ ਇਹ ਵੀ ਪਸੰਦ ਨਹੀਂ ਕਰਦੀ ਜਿਸ ਤਰ੍ਹਾਂ ਆਰਡੀਨੈਂਸ ਪਹਿਲਾਂ ਹੋਇਆ.........(ਵਿਘਨ) ਲੋਕਾਂ ਨੇ ਤਾਂ ਜੇ. ਪੀ. ਬਾਰੇ ਵੀ ਰੌਲਾ ਪਾਉਣਾ ਸ਼ੁਰੂ ਕਰ ਦਿਤਾ ਕਿ ਉਹ ਜੇਲ੍ਹ ਵਿਚ ਹਨ ਅਤੇ ਇਸ ਤਰ੍ਹਾਂ ਪਾਰਲੀਮੈਂਟ ਟੁੱਟ ਜਾਵੇਗੀ । ਪਰ ਇਹ ਅਸੈਂਬਲੀ ਦਾ ਸੈਸ਼ਨ ਹੋ ਗਿਆ, ਇਹ ਠੀਕ ਹੈ । ਮਿਊਂਸਪਲ ਕਮੇਟੀ ਨੂੰ ਤੋੜ ਕੇ, ਉਸ ਨੂੰ ਚਾਰ ਸਾਲ ਉਸੇ ਤਰ੍ਹਾਂ ਰੱਖਿਆ ਜਾਣਾ ਇਸ ਨਾਲ ਵੀ ਜਮਹੂਰੀਅਤ ਨੂੰ ਖਤਰਾ ਪੈਦਾ ਹੁੰਦਾ ਹੈ ਅਤੇ ਜਿਸ ਗੱਲ ਕਰਕੇ ਐਮਰਜੈਂਸੀ ਲਾਗੂ ਕੀਤੀ ਗਈ ਹੈ, ਇਸ ਨਾਲ ਉਨ੍ਹਾਂ ਲੋਕਾਂ ਨੂੰ ਇਸਦਾ ਫਾਇਦਾ ਪਹੁੰਚਦਾ ਹੈ । ਇਤਨੇ ਸਾਲ ਤੱਕ ਐਕਸਟੈਨਸ਼ਨ ਦੇਈ ਜਾਣਾ, ਇਹ ਠੀਕ ਨਹੀਂ ਹੈ ।

ਹੁਣ ਮੈਂ ਦੂਜੀ ਕਲਾਜ਼ ਬਾਰੇ ਕਹਿਣਾ ਚਾਹੁੰਦਾ ਹਾਂ । ਇਸ ਦੇ ਵਿਚ ਕੁਝ ਸਰਵਿਸਿਜ਼ ਪ੍ਰੋਵਿੰਸ਼ੇਲਾਈਜ਼ ਹੋ ਰਹੀਆਂ ਹਨ । ਐਗਜ਼ੈਕਟਿਵ ਅਫਸਰ ਦੀ ਪੋਸਟ, ਸੈਕਟਰੀ ਦੀ, ਇਸੇ ਤਰ੍ਹਾਂ ਤਿੰਨ ਚਾਰ ਹੋਰ ਪੋਸਟਾਂ ਹਨ ਜਿਸ ਤਰ੍ਹਾਂ ਇੰਜਨੀਅਰਜ਼, ਮੈਡੀਕਲ ਆਫੀਸਰ ਆਫ ਹੈਲਥ, ਸੈਕਸ਼ਨਲ ਆਫੀਸਰ, ਇਸ ਤਰ੍ਹਾਂ ਚਾਰ ਪੰਜ ਪੋਸਟਾਂ ਮਿਊਂਸਪਲ ਕਮੇਟੀਜ਼ ਵਿਚ ਪ੍ਰੋਵਿੰਸ਼ੇਲਾਈਜ਼ ਹੋ ਰਹੀਆਂ ਹਨ। ਪਰ ਇਸ ਦੇ ਕੀ ਨਤੀਜੇ ਨਿਕਲਣਗੇ ਉਹ ਇਕ ਬਹਿਸ ਵਾਲਾ ਪੁਆਇੰਟ ਹੈ ਅਤੇ ਉਹ ਹਾਲਾਂ ਇਸ ਵਿਚ ਨਹੀਂ ਹੈ। ਮੈਂ ਉਸ ਪੁਆਇੰਟ ਨੂੰ ਡਿਸਕਸ ਨਹੀਂ ਕਰਨਾ ਚਾਹੁੰਦਾ । ਅੱਜ ਦੇ ਬਿਲ ਵਿਚ ਜੋ ਇਹ ਪੋਸਟਾਂ ਪ੍ਰੋਵਿੰਸ਼ੇਲਾਈਜ਼ ਹੋ ਰਹੀਆਂ ਹਨ ਉਹ ਨਾਰਮਲੀ ਪਬਲਿਕ ਸਰਵਿਸ ਕਮਿਸ਼ਨ ਦੇ ਪਰਵਿਊ ਵਿਚ ਆਉਂਦੀਆਂ ਹਨ । ਇਸ ਬਿਲ ਵਿਚ ਲਿਖਿਆ ਹੈ ਕਿ ਪਹਿਲੇ ਆਰਡੀਨੈਂਸ ਕੀਤਾ ਸੀ ਅਤੇ ਅੱਜ ਬਿਲ ਵਿਚ ਇਹ ਲਿਖਿਆ ਹੈ ਕਿ ਇਹ ਸਰਵਿਸਿਜ਼ ਪਬਲਿਕ ਸਰਵਿਸ ਕਮਿਸ਼ਨ ਦੇ ਪਰਵਿਊ ਵਿਚ ਨਹੀਂ । ਮੈਂ ਸਮਝਦਾ ਹਾਂ ਕਿ ਇਕ ਕਮੇਟੀ ਹੋਵੇ ਅਤੇ ਉਸ ਕਮੇਟੀ ਦੀ ਸਲਾਹ ਨਾਲ ਇਹ ਸਾਰਾ ਕੰਮ ਹੋਣਾ ਚਾਹੀਦਾ ਹੈ । ਮੈਂ ਪਬਲਿਕ ਸਰਵਿਸ ਕਮਿਸ਼ਨ ਦਾ ਮੁਦਾਹ ਨਹੀਂ ਹਾਂ । ਉਥੇ ਵੀ ਮਾਇਆ ਵਾਲੇ ਦੀ ਚੱਲਦੀ ਹੈ ਅਤੇ ਸਿਫਾਰਸ਼ ਚੱਲਦੀ ਹੈ । ਛੋਟੀ ਪੋਸਟ ਵਾਸਤੇ 5 ਹਜ਼ਾਰ ਰੁਪਿਆ ਅਤੇ ਵੱਡੀ ਪੋਸਟ ਵਾਸਤੇ 10 ਹਜ਼ਾਰ ਚੱਲਦਾ ਹੈ । (ਵਿਘਨ) ਇਹ ਬੜੀ ਅਨਫਾਰਚੂਨੇਟ ਗਲ ਹੈ ਕਿ ਪਬਲਿਕ ਸਰਵਿਸ ਕਮਿਸ਼ਨ, ਜਿਸ ਦੀ ਕੰਸਟੀਚਿਊਸ਼ਨ ਦੇ ਵਿਚ ਬੜੀ ਉਚੀ ਜਗ੍ਹਾ ਹੈ, ਉਥੇ ਅਜਿਹੀਆਂ ਗੱਲਾਂ ਹੁੰਦੀਆਂ ਹਨ ਅਤੇ ਉਸ ਕਮਿਸ਼ਨ ਦਾ ਇਕ ਵਾਰੀ ਮੈਂਬਰ ਅਪੁਆਇੰਟ ਹੋ ਜਾਵੇ ਤੇ 5 ਸਾਲ ਉਹ ਕਿਤੇ ਰਿਮੂਵ ਨਹੀਂ ਹੋ ਸਕਦਾ । ਪਬਲਿਕ ਸਰਵਿਸ ਕਮਿਸ਼ਨ ਦੀ ਵਰਕਿੰਗ ਨਾਲ ਮੈਂ ਸੈਟਿਸਫਾਈ ਨਹੀਂ ਹਾਂ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਕ ਕਮੇਟੀ ਅਪੁਆਇੰਟ ਹੋਵੇ ਅਤੇ ਉਸ ਦੀ ਕੰਸਲਟੇਸ਼ਨ ਨਾਲ ਸਾਰੀਆਂ ਅਪੁਆਇੰਟਮੈਂਟਸ ਕਰਕੇ ਇਹ ਵੀ ਤਜਰਬਾ ਦੇਖਣਾ ਚਾਹੀਦਾ ਹੈ । ਅਪੁਆਇੰਟਮੈਂਟਸ ਮੈਰਿਟ ਤੇ ਹੋਣੀਆਂ ਚਾਹੀਦੀਆਂ ਹਨ ਤਾਂ ਕਿ ਕਮੇਟੀਆਂ ਠੀਕ ਚੱਲ ਸਕਣ । ਕੋਈ ਅਪੁਆਇੰਟਮੈਂਟ ਕਰੋ, ਇਹ ਜਿਹੜੀਆਂ ਸਰਵਿਸਿਜ਼ ਪ੍ਰੋਵਿੰਸ਼ੇਲਾਈਜ਼ ਕਰਨ ਲੱਗੇ ਹੋ ਤਾਂ ਉਹ ਮੈਰਿਟ ਤੇ ਹੋਣੀਆਂ ਚਾਹੀਦੀਆਂ ਹਨ । ਸੋ ਇਹ 4 ਸਾਲਾਂ ਵਾਲੀ ਗੱਲ ਗਲਤ ਹੈ । ਮੈਂ ਸ਼ਰਮਾ ਜੀ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਿਥੇ ਐਡਮਨਿਸਟਰੇਟਰ ਲਗਾਉ, ਉਸ ਦਾ ਕੀ ਨਤੀਜਾ ਨਿਕਲੇਗਾ, ਫਿਰ ਇਹ ਪਤਾ ਲੱਗੇਗਾ । ਪਰ ਇਸ ਵੇਲੇ ਕੁਰਪਸ਼ਨ ਦੇ ਖਿਲਾਫ ਮੁਹਿੰਮ ਚਲਾਉਣੀ ਹੈ । ਮੱਧ ਪ੍ਰਦੇਸ਼ ਦੀ ਸਰਕਾਰ ਨੇ ਕਿਸ ਤਰ੍ਹਾਂ ਉਪਰਲੇ ਕੁਝ ਅਫਸਰਾਂ ਨੂੰ ਜਬਰੀ ਰਟਾਇਰ ਕਰ ਦਿਤਾ ਹੈ ਕਿਉਂਕਿ ਉਹ ਕੁਰੱਪਟ ਅਫਸਰ ਸਨ । ਕਿਹੜੇ ਕੁਰੱਪਟ ਅਫਸਰ ਹਨ ? ਸੌ ਵਿਚੋਂ ਕੁਝ ਪਰਸੈਂਟ ਹੀ ਹੋਣਗੇ ਜਿਨ੍ਹਾਂ ਬਾਰੇ ਸ਼ੱਕ ਹੋਵੇਗਾ ਕਿ ਉਹ ਕੁਰੱਪਟ ਹਨ । ਜਿਥੇ ਤੁਸੀਂ ਐਡਮਨਿਸਟਰੇਟਰ ਲਗਾ ਦਿਤੇ ਜਾਂ ਐਗਜ਼ੈਕਟਿਵ ਅਫਸਰ ਲਗਾ ਦਿਤੇ ਅਤੇ ਉਨ੍ਹਾਂ ਸਾਰਿਆਂ ਨੂੰ ਕਹਿ ਦਿਤਾ ਕਿ ਕੁਰੱਪਟ ਅਫਸਰਾਂ ਨੂੰ ਕੱਢਣਾ ਹੈ ਅਤੇ ਜਿਸ ਦੀ 50 ਸਾਲ ਦੀ ਉਮਰ ਹੈ ਅਤੇ ਜਾਂ 25 ਸਾਲ ਦੀ ਸਰਵਿਸ ਹੈ ਅਤੇ ਉਹ ਕੁਰੱਪਟ ਹਨ ਉਨ੍ਹਾਂ ਨੂੰ ਕੱਢਣਾ ਹੈ ਪਰ ਮਿਊਂਸਪਲ ਐਕਟ ਵਿਚ ਇਹ ਜਿਹੜੀ ਦਫਾ 45 ਹੈ, ਮਿਊਂਸਪਲ ਕਮੇਟੀ ਦੇ ਇੰਪਲਾਈਜ਼ ਕਹਿੰਦੇ ਹਨ ਕਿ ਇਹ ਸੈਕਸ਼ਨ ਕੱਟ ਦੇਣੀ ਚਾਹੀਦੀ ਹੈ । ਉਹ ਕਹਿੰਦੇ ਹਨ ਕਿ ਉਸ ਵਿਚ ਸ਼ਰਤ ਨਹੀਂ ਕਿ ਜਿਸ ਦੀ 25 ਸਾਲ ਦੀ ਸਰਵਿਸ ਹੋਵੇ ਅਤੇ ਉਸ ਦਾ ਰਿਕਾਰਡ ਅੱਛਾ ਨਾ ਹੋਵੇ ਤਾਂ ਉਸ ਨੂੰ ਰਿਟਾਇਰ ਕੀਤਾ ਜਾਵੇ। ਇਸ ਸੈਕਸ਼ਨ 45 ਦੁਆਰਾ ਕਿਸੇ ਦੀ ਦੋ ਸਾਲ ਦੀ ਸਰਵਿਸ ਹੈ, ਭਾਵੇਂ ਕਿਸੇ ਦੀ 10—20 ਸਾਲ ਦੀ ਸਰਵਿਸ ਹੈ ਅਤੇ ਭਾਵੇਂ ਕਿਸੇ ਦੀ ਕਿੰਨੀ ਸਰਵਿਸ ਹੋਵੇ ਉਸ ਤੇ ਸੈਕਸ਼ਨ 45 ਲਗਾ ਦੇਣੀ ਅਤੇ ਐਡਮਨਿਸਟਰੇਟਰ ਦੀ ਇਹ ਮਰਜ਼ੀ ਹੈ ਕਿ ਜਿਸ ਨੂੰ ਉਹ ਚਾਹੇ ਕੱਢ ਸਕਦਾ ਹੈ । ਇਸ ਤਰ੍ਹਾਂ ਤਾਂ

[ਕਾਮਰੇਡ ਸੱਤ ਪਾਲ ਡਾਂਗ]

ਐਡਮਨਿਸਟਰੇਟਰ ਜਿਸ ਨੂੰ ਵੀ ਚਾਹੇਗਾ ਕੱਢ ਦੇਵੇਗਾ ਅਤੇ ਇਸ ਤਰ੍ਹਾਂ ਉਹ ਕਮੇਟੀ ਵਿਚੋਂ 8—10 ਆਦਮੀ ਜ਼ਰੂਰ ਕੱਢ ਦੇਵੇਗਾ । ਜੇ ਕੋਈ ਕੁਰੱਪਸ਼ਨ ਕਰੇ ਅਤੇ ਉਸ ਨੂੰ ਕੱਢਿਆ ਜਾਵੇ ਤਾਂ ਠੀਕ ਹੈ ਪਰ ਜੇ ਕਿਸੇ ਇਮਾਨਦਾਰ ਨੂੰ ਕੱਢਿਆ ਜਾਵੇ ਤਾਂ ਫਿਰ ਇਹ ਗਲਤ ਗੱਲ ਹੈ । ਸੋ ਇਸ ਗੱਲ ਨੂੰ ਮੁੱਖ ਰੱਖਦੇ ਹੋਏ ਕਿ ਲੋਕਲ ਗੌਰਮਿੰਟ ਡਿਪਾਰਟਮੈਂਟ ਦੇ ਵਿਚ ਐਮਰਜੈਂਸੀ ਦੇ ਹੇਠ ਸੈਕਸ਼ਨ 45 ਦੀਆਂ ਪਾਵਰਜ਼ ਜੋ ਹਨ, ਉਨ੍ਹਾਂ ਨੂੰ ਐਗਜ਼ੈਕਟਿਵ ਆਫੀਸਰਜ਼ ਜਾਂ ਐਡਮਨਿਸਟਰੇਟਰ ਕਿਤੇ ਮਿਸਯੂਜ਼ ਨਾ ਕਰਨ ਅਤੇ ਆਪਣੇ ਬਦਲੇ ਲੈਣ ਦੀ ਖਾਤਰ ਕਿਤੇ ਉਨ੍ਹਾਂ ਦੀ ਗਲਤ ਵਰਤੋਂ ਨਾ ਕਰਨ, ਇਸ ਲਈ ਮੈਂ ਇਹ ਬੇਨਤੀ ਵੀ ਕਰਾਂਗਾ ਕਿ ਕਮੇਟੀ ਨੂੰ 4 ਸਾਲੋ ਸਸਪੈਂਡ ਰੱਖਣ ਦੀ ਜ਼ਰੂਰਤ ਨਹੀਂ ਹੈ ਅਤੇ ਜੋ ਦੋ ਸਾਲ ਹੈ ਉਹ ਹੋਣੀ ਚਾਹੀਦੀ ਹੈ ।

**ਸਰਦਾਰ ਸੁਰਜੀਤ ਸਿੰਘ** (ਬਰਨਾਲਾ) : ਸਪੀਕਰ ਸਾਹਿਬ, ਮੈਂ ਇਸ ਬਾਰੇ ਡਾਂਗ ਸਾਹਿਬ ਦੀ ਗੱਲ ਨੂੰ ਇੰਡੋਰਸ ਕਰਦਾ ਹਾਂ । ਉਨ੍ਹਾਂ ਨੂੰ ਗਿਲਾ ਹੈ ਅੰਮ੍ਰਿਤਸਰ ਦੀ ਕਮੇਟੀ ਦਾ ਅਤੇ ਮੈਨੂੰ ਬਰਨਾਲਾ ਦੀ ਕਮੇਟੀ ਦਾ ਗਿਲਾ ਹੈ । ਅੰਮ੍ਰਿਤਸਰ ਦੀ ਕਮੇਟੀ ਦਾ ਝਗੜਾ ਇਹ ਸੀ ਕਿ ਉਸ ਦੀ ਕੁਝ ਲਿਮਿਟ ਐਕਸਟੈਂਡ ਕਰਨੀ ਸੀ ਪਰ ਸਾਡੇ ਇਹ ਝਗੜਾ ਨਹੀਂ ਸੀ । ਸਪੀਕਰ ਸਾਹਿਬ, ਮੈਂ ਇਥੇ ਅਸੈਂਬਲੀ ਵਿਚ ਸਵਾਲ ਉਠਾਇਆ ਕਿ ਉਸ ਕਮੇਟੀ ਦੇ ਇਲੈਕਸ਼ਨ ਕਿਉਂ ਨਹੀਂ ਹੁੰਦੇ ਤਾਂ ਉਸ ਦੇ ਜਵਾਬ ਵਿਚ ਕਿਹਾ ਗਿਆ ਕਿ ਇਸ ਲਈ ਨਹੀਂ ਹੁੰਦੇ ਕਿ ਉਥੇ ਲੜਾਈ ਨਾ ਹੋ ਜਾਵੇ ਅਤੇ ਇਸ ਕਰਕੇ ਉਥੋਂ ਦੀ ਮਿਊਂਸਪਲ ਕਮੇਟੀ ਦੀ ਇਲੈਕਸ਼ਨ ਨਹੀਂ ਹੁੰਦੀ । ਇਸ ਦਾ ਜਵਾਬ ਮਿਲੇ ਨੂੰ ਤਕਰੀਬਨ 8-9 ਮਹੀਨੇ ਹੋ ਗਏ ਹਨ ਅਤੇ ਇਹ ਪਿਛਲੇ ਸੈਸ਼ਨ ਦੀ ਗੱਲ ਹੈ, ਇਸ ਗੱਲ ਨੂੰ ਐਨਾ ਸਮਾਂ ਹੋ ਗਿਆ ਇਹ ਪਤਾ ਨਹੀਂ ਕਿ ਖਤਰਾ ਕਦੋਂ ਹਟੇਗਾ ? ਇਹ ਇਨ੍ਹਾਂ ਦੀ ਗਰਾਊਂਡ ਕਿ ਲਿਮਿਟ ਦੀ ਐਕਸ-ਟੈਨਸ਼ਨ ਵਾਸਤੇ ਕੁਝ ਥੋੜ੍ਹਾ ਜਿਹਾ ਟਾਈਮ ਲੱਗੇਗਾ, ਇਹ ਗੱਲ ਤਾਂ ਜਾਇਜ਼ ਸਮਝੀ ਜਾ ਸਕਦੀ ਹੈ ਪਰ ਖਤਰੇ ਵਾਲੀ ਗੱਲ ਠੀਕ ਨਹੀਂ । ਖਤਰਾ ਟਾਲਣ ਵਾਸਤੇ ਜਿਹੜੇ ਦੋ ਸਾਲ ਹੋਰ ਚਾਹੀਦੇ ਹਨ, ਇਹ ਗੱਲ ਸਮਝ ਵਿਚ ਨਹੀਂ ਆਈ । ਗੱਲ ਇਹ ਸੀ ਕਿ ਉਥੋਂ ਜੋ ਬੰਦਾ ਇਲੈਕਸ਼ਨ ਲੜਦਾ ਸੀ ਉਹ ਅਸੈਂਬਲੀ ਦੀਆਂ ਚੋਣਾਂ ਲੜਦਾ ਹਾਰ ਗਿਆ ਸੀ ਅਤੇ ਉਹ ਹੀ ਹੁਣ ਇਲੈਕਸ਼ਨ ਨਹੀਂ ਹੋਣ ਦਿੰਦਾ। ਐਕਸਟੈਨਸ਼ਨ ਆਫ ਲਿਮਿਟ ਵਾਲੀ ਗੱਲ ਤਾਂ ਕੁਝ ਜਾਇਜ਼ ਹੈ ਪਰ ਇਹ ਜਿਹੜਾ ਖਤਰੇ ਦਾ ਬਹਾਨਾ ਬਣਾ ਕੇ ਇਲੈਕਸ਼ਨ ਅੱਗੇ ਪਾਏ ਜਾ ਰਹੇ ਹਨ ਅਤੇ ਉਸ ਦਾ ਸਮਾਂ ਦੋ ਸਾਲ ਜਾਂ ਚਾਰ ਸਾਲ ਵਧਾ ਦੇਣਾ, ਇਹ ਗੱਲ ਠੀਕ ਨਹੀਂ ਹੈ । ਜਦ ਪੰਜਾਬ ਅਤੇ ਹਰਿਆਣਾ ਬਣੇ ਤਾਂ ਉਨ੍ਹਾਂ ਦੀਆਂ ਵੱਖ ਵੱਖ ਕੁਝ ਨਵੀਆਂ ਕੰਸਟੀਚਿਊਐਂਸੀਜ਼ ਬਣੀਆਂ ਪਰ ਉਸ ਵਿਚ ਵੀ ਬਹੁਤ ਸਮਾਂ ਨਹੀਂ ਲੱਗਾ ਅਤੇ ਇਲੈਕਸ਼ਨ ਹੋ ਗਏ । ਇਸੇ ਤਰ੍ਹਾਂ ਹੀ ਹੁਣ ਇਹ ਜਿਹੜੀ ਡੀਲਿਮਿਟ ਦੀ ਗੱਲ ਹੈ ਇਸ ਵਿਚ ਚਾਰ ਸਾਲ ਦਾ ਸਮਾਂ ਵਧਾਉਣਾ ਠੀਕ ਨਹੀਂ ਹੈ । ਐਨੀ ਸਪੀਡ ਨਾਲ ਸ਼ਹਿਰ ਵੱਧ ਰਹੇ ਹਨ ਕਿ ਦੋ ਸਾਲ ਬਾਅਦ ਇਹ ਫਿਰ ਕਹਿਣਗੇ ਕਿ ਅਸੀਂ ਹੁਣ 4 ਫਰਲਾਂਗ ਹੋਰ ਅੱਗੇ ਜਾਣਾ ਹੈ । (ਘੰਟੀ) ਇਸ ਕਰਕੇ ਇਸ ਨੂੰ ਮਿਸਯੂਜ਼ ਕੀਤਾ ਜਾ ਰਿਹਾ ਹੈ । ਦੋ ਸਾਲ ਦੀ ਐਕਸਟੈਨਸ਼ਨ ਤੋਂ ਚਾਰ ਸਾਲ ਕਰ ਦੇਣਾ, ਇਹ ਕੋਈ ਠੀਕ ਨਹੀਂ ਹੈ । ਇਹ ਕਹਿੰਦੇ ਹਨ ਕਿ ਐਪੂਆਇੰਟਮੈਂਟ ਕਮੇਟੀ ਮੁਕੱਰਰ ਕਰਨੀ ਚਾਹੀਦੀ ਹੈ । ਐਪੁਆਇੰਟਮੈਂਟ ਕਮੇਟੀਆਂ ਸੈਟ-ਅੱਪ ਹੋ ਜਾਂਦੀਆਂ ਹਨ ਪਰ ਉਸ ਤੋਂ ਪਹਿਲਾਂ ਹੀ ਸੌਦੇ ਹੋ ਜਾਂਦੇ ਹਨ ਕਿ ਕਿੰਨੀ ਨੌਕਰੀ ਹੈ ਅਤੇ ਕਿੰਨੀ ਪੇ ਹੈ ਅਤੇ ਕਿੰਨਾ ਮੁਆਵਜ਼ਾ ਮਿਲੇਗਾ, ਇਸ ਤਰ੍ਹਾਂ ਦੀਆਂ ਗੱਲਾਂ ਪਹਿਲਾਂ ਹੀ ਹੋਣ ਲੱਗ ਪੈਂਦੀਆਂ ਹਨ । ਬੜੇ ਅਫਸੋਸ ਦੀ ਗੱਲ ਹੈ ਕਿ ਇਕ ਪਰਵਿਊ ਵਿਚੋਂ ਕੱਢ ਕੇ ਦੂਸਰੇ ਪਰਵਿਊ ਵਿਚ ਕਰਾ ਕੇ ਉਸ ਤੋਂ ਜ਼ਿਆਦਾ ਕੁਰੱਪਸ਼ਨ ਦਾ ਅੱਡਾ ਹੁੰਦਾ ਹੈ । ਮੈਂ ਬੇਨਤੀ ਕਰਾਂਗਾ ਕਿ ਇਸ ਗੱਲ ਨਾਲ ਇਹ ਮਸਲਾ ਹੱਲ ਨਹੀਂ ਹੋਣਾ । ਇਹ ਜਿਹੜਾ ਕਹਿੰਦੇ ਹਨ ਕਿ ਕੁਝ ਪ੍ਰੋਗਰਾਮ ਬਣਾਏ ਹਨ ਉਸ ਵਿਚ ਕੁਝ ਕਰ ਲੈਣ ਤਾਂ ਠੀਕ ਹੈ ਪਰ ਇਨ੍ਹਾਂ ਤੋਂ ਹੋਣਾ

ਨਹੀਂ ਹੈ । ਜੇ ਕੁਰੱਪਸ਼ਨ ਸਾਫ ਹੋ ਜਾਵੇ ਤਾਂ ਠੀਕ ਹੈ । ਇਸ ਤਰ੍ਹਾਂ ਕਮੇਟੀਆਂ ਸਾਫ ਹੋ ਜਾਣਗੀਆਂ। (ਘੰਟੀ) ਉਥੇ ਇਨਸਾਫ ਮਿਲ ਜਾਵੇ ਅਤੇ ਐਪੁਆਇੰਟਮੈਂਟਸ ਮੈਰਿਟ ਤੇ ਹੋਣ ਤਾਂ ਠੀਕ ਹੈ ਅਤੇ ਇਸ ਪਾਸੇ ਇਹ ਖਾਸ ਧਿਆਨ ਦੇਣ ।

**ਸ੍ਰੀ ਪ੍ਰੇਮ ਗੁਪਤਾ (ਪਟਿਆਲਾ)** : ਸਪੀਕਰ ਸਾਹਿਬ, ਇਸ ਸਬੰਧ ਵਿਚ ਮੇਰੀ ਇਕ ਸੁਜੈਸ਼ਨ ਹੈ ਕਿ ਜਿਥੇ ਮਿਊਂਸਪਲ ਕਮੇਟੀ ਸਸਪੈਂਡ ਕੀਤੀ ਜਾਂਦੀ ਹੈ ਤਾਂ ਉਨ੍ਹਾਂ ਹਾਲਾਤ ਨੂੰ ਧਿਆਨ ਵਿਚ ਰੱਖ ਕੇ ਜਿੰਨਾਂ ਚਿਰ ਮਿਊਂਸਪਲ ਕਮੇਟੀ ਸਸਪੈਂਡ ਰਹਿੰਦੀ ਹੈ ਉਥੇ ਐਡਮਨਿਸਟਰੇਟਰ ਲੱਗਦਾ ਹੈ ਅਤੇ ਲੋੜ ਪੈਣ ਤੇ ਉਸ ਦਾ ਸਮਾਂ ਵਧਾਇਆ ਜਾਂਦਾ ਹੈ । ਇਸ ਵਿਚ ਮੇਰੀ ਇਕ ਸੁਜੈਸ਼ਨ ਹੈ ਕਿ ਉਥੋਂ ਦੇ ਐਮ. ਐਲ. ਏ. ਨੂੰ ਵਿਚ ਪਾ ਕੇ ਇਕ ਐਡਵਾਇਜ਼ਰੀ ਕਮੇਟੀ ਐਡਮਨਿਸਟਰੇਟਰ ਨੂੰ ਕੰਟਰੋਲ ਕਰਨ ਵਾਸਤੇ, ਐਡਵਾਈਸ ਕਰਨ ਵਾਸਤੇ ਬਣਾਈ ਜਾਵੇ । ਡਾਂਗ ਸਾਹਿਬ ਨੇ ਵੀ ਕਿਹਾ ਸੀ ਅਤੇ ਆਪਣੀ ਮਿਊਂਸਪਲ ਕਮੇਟੀ ਦੀ ਮਿਸਾਲ ਦਿੱਤੀ ਸੀ । ਸਾਡੇ ਮਿਊਂਸਪਲ ਕਮੇਟੀ ਸੁਪਰਸੀਡਿਡ ਹੈ, ਅਸੀਂ ਨਹੀਂ ਕਹਿੰਦੇ ਕਿ ਉਥੇ ਛੇਤੀ ਇਲੈਕਸ਼ਨ ਹੋਣ । ਲੇਕਿਨ ਮਿਊਂਸਿਪਲ ਕਮੇਟੀ ਦੀ ਕੋਈ ਜੂਰਿਸਡਿਕਸ਼ਨ ਹੈ। ਉਥੇ ਖੋਖੇ ਲੱਗ ਜਾਂਦੇ ਹਨ । ਖੋਖਿਆਂ ਤੋਂ ਪਿਛੇ ਪ੍ਰਾਈਵੇਟ ਲੈਂਡਲਾਰਡਜ਼ ਨੇ ਪੁਰਾਣੇ ਖੋਖੇ ਕਿਰਾਏ ਤੇ ਦਿੱਤੇ ਹੁੰਦੇ ਹਨ । ਉਹ ਐਡਮਨਿਸਟਰੇਟਰ ਨੂੰ ਮਿਲ ਕੇ ਖੋਖਿਆਂ ਵਾਲਿਆਂ ਨੂੰ ਨੋਟਿਸ ਦਿਵਾ ਦਿੰਦੇ ਹਨ ਕਿ ਤੁਸੀਂ ਆਪਣੇ ਖੋਖੇ ਪਿਛੇ ਕਰੋ । ਕਿਉਂਕਿ ਪ੍ਰਾਈਵੇਟ ਲੈਂਡਲਾਰਡਜ਼ ਦਾ ਇਸ ਵਿਚ ਇੰਟਰੈਸਟ ਹੁੰਦਾ ਹੈ ਅਤੇ ਉਹ ਇਸ ਤਰਾਂ ਕਰਕੇ ਉਨ੍ਹਾਂ ਤੋਂ ਮਨ ਮਰਜ਼ੀ ਦਾ ਕਿਰਾਇਆ ਲੈਂਦੇ ਹਨ । ਇਸ ਲਈ ਜੇ ਕੋਈ ਐਡਵਾਇਜ਼ਰੀ ਕਮੇਟੀ ਹੋਵੇਗੀ ਤਾਂ ਫਿਰ ਇਹੋ ਜਿਹੀਆਂ ਗੱਲਾਂ ਨਹੀਂ ਹੋਣਗੀਆਂ । ਇਸ ਤਰ੍ਹਾਂ ਉਹ ਉਨ੍ਹਾਂ ਖੋਖੇ ਵਾਲਿਆਂ ਤੋਂ ਜ਼ਿਆਦਾ ਕਿਰਾਇਆ ਨਹੀਂ ਲੈਣਗੇ ਅਤੇ ਇਹ ਬੜਾ ਇਫੈਕਟਿਵਲੀ ਕੰਮ ਹੋਵੇਗਾ । ਜਿਸ ਤਰ੍ਹਾਂ ਕੁਝ ਸਰਵਿਸਿਜ਼ ਪ੍ਰੋਵਿੰਸ਼ਲਾਈਜ਼ ਕੀਤੀਆਂ ਹਨ ਇਸ ਵਿਚ ਇਹ ਪ੍ਰੋਟੈਕਸ਼ਨ ਰੱਖਣੀ ਚਾਹੀਦੀ ਹੈ ਕਿ ਐਗਜ਼ਿਸਟਿੰਗ ਸਰਵਿਸ ਵਾਲੇ ਜਿਹੜੇ ਬੰਦੇ ਮਿਊਂਸਪਲ ਕਮੇਟੀ ਵਿਚ ਹੋਣ, 5—10 ਸਾਲਾਂ ਤੋਂ ਸਰਵਿਸ ਕਰਦੇ ਹਨ, ਉਨ੍ਹਾਂ ਨੂੰ ਰੀਟਰੈਂਚ ਨਾ ਕੀਤਾ ਜਾਵੇ । (ਘੰਟੀ) ਸਪੀਕਰ ਸਾਹਿਬ, ਮੈਂ ਇਕ ਸੈਕਿੰਡ ਹੋਰ ਲਵਾਂਗਾ ਜੀ । ਇਸ ਦੇ ਨਾਲ ਹੀ ਮੈਂ ਇਹ ਵੀ ਦਰਖਾਸਤ ਕਰਾਂਗਾ ਕਿ ਅੱਗੇ ਨੂੰ ਕੋਈ ਇਹੋ ਜਿਹਾ ਬਿਲ ਲਿਆਂਦਾ ਜਾਵੇ, ਇਕੱਲੇ ਕੁਝ ਸੈਕਸ਼ਨਲ ਸਰਵਿਸਿਜ਼ ਨੂੰ ਹੀ ਨਹੀਂ ਈ. ਓ. ਨੂੰ, ਇੰਜਨੀਅਰਿੰਗ ਸਰਵਿਸਿਜ਼ ਨੂੰ ਪ੍ਰੋਵਿੰਸ਼ੇਲਾਈਜ਼ ਕਰਨ ਦੀ ਲੋੜ ਹੈ । ਕਲਾਸ ਫੋਰ ਨੂੰ ਅਤੇ ਹੋਰ ਜਿੰਨੀਆਂ ਵੀ ਸਰਵਿਸਿਜ਼ ਹਨ ਉਨ੍ਹਾਂ ਨੂੰ ਪ੍ਰੋਵਿੰਸ਼ੇਲਾਈਜ਼ ਕੀਤਾ ਜਾਵੇ ।

ਫਿਰ, ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੇ ਜੋ ਹਰੀਜ਼ਨਾਂ ਨੂੰ ਮਿਊਂਸਪਲ ਕਮੇਟੀਆਂ ਵਿਚ ਰਿਜ਼ਰਵੇਸ਼ਨ ਦਿਤੀ ਹੈ ਉਨ੍ਹਾਂ ਤੇ ਪੂਰਾ ਕੰਟਰੋਲ ਨਾ ਹੋਣ ਕਰਕੇ ਹਰੀਜਨਾਂ ਨੂੰ ਪੂਰੀ ਰਿਜ਼ਰਵੇਸ਼ਨ ਨਹੀਂ ਮਿਲਦੀ । ਮੇਰੀ ਅਰਜ਼ ਹੈ ਕਿ ਜਦੋਂ ਸਾਰੀਆਂ ਸਰਵਿਸਿਜ਼ ਪ੍ਰੋਵਿੰਸੇਲਾਈਜ਼ ਹੋ ਜਾਣਗੀਆਂ ਤਾਂ ਦਫ਼ਾ 45 ਦੀ ਮਾਰ ਜੋ ਹੈ ਉਨ੍ਹਾਂ ਨੂੰ ਉਹ ਵੀ ਨਹੀਂ ਪਵੇਗੀ ਅਤੇ ਉਨ੍ਹਾਂ ਦਾ ਸਟੈਂਡਰਡ ਵੀ ਪੰਜਾਬ ਸਰਕਾਰ ਦੇ ਮੁਲਾਜ਼ਮਾਂ ਦੇ ਬਰਾਬਰ ਹੋ ਜਾਵੇਗਾ । ਮੈਨੂੰ ਉਮੀਦ ਹੈ ਕਿ ਇਸ ਪਾਸੇ ਵੱਲ ਵਿੱਤ ਮੰਤਰੀ ਸਾਹਿਬ ਕਦਮ ਚੁਕਣਗੇ। ਇਤਨਾ ਕਹਿ ਕੇ ਮੈਂ ਇਸ ਬਿਲ ਦਾ ਸਮੱਰਥਨ ਕਰਦਾ ਹਾਂ ।

**ਸਰਦਾਰ ਧੰਨਾ ਸਿੰਘ ਗੁਲਸ਼ਨ** (ਨਥਾਣਾ, ਐਸ. ਸੀ.) : ਸਪੀਕਰ ਸਾਹਿਬ, ਮੈਂ ਬਹੁਤ ਕੁਝ ਨਹੀਂ ਕਹਿਣਾ ਚਾਹੁੰਦਾ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸੁਪਰਸੈਸ਼ਨ ਦਾ ਸਮਾਂ ਜਿਹੜਾ 2 ਸਾਲ

[ਸਰਦਾਰ ਧੰਨਾ ਸਿੰਘ ਗੁਲਸ਼ਨ]

ਤੋਂ 4 ਸਾਲ ਕਰਨ ਦਾ ਫੈਸਲਾ ਕੀਤਾ ਹੈ ਇਹ ਬਿਲਕੁਲ ਗਲਤ ਹੈ । ਜਿਹੜੇ ਐਡਮਨਿਸਟਰੇਟਰ ਇਨ੍ਹਾਂ ਮਿਊਂਸਪਲ ਕਮੇਟੀਆਂ ਵਿਚ ਲਾਏ ਜਾਂਦੇ ਹਨ ਉਹ ਤਾਂ ਇਕ ਇਕ ਸਾਲ ਵਿਚ ਹੀ ਲੱਖਾਂ ਪਤੀ ਬਣ ਜਾਂਦੇ ਹਨ ਅਤੇ ਨਾਲੇ ਉਥੇ ਕੁਰੱਪਸ਼ਨ ਦਾ ਅੱਡਾ ਬਣ ਜਾਂਦਾ ਹੈ । ਸਾਨੂੰ ਬਠਿੰਡੇ ਦਾ ਤਜਰਬਾ ਹੈ । ਉਥੇ ਦੁਕਾਨਾਂ ਅਲਾਟ ਹੋਈਆਂ, ਪਟਰੋਲ ਪੰਪ ਅਲਾਟ ਹੋਏ ਅਤੇ ਉਥੇ ਜਿਹੜਾ ਐਡਮਨਿਸਟਰੇਟਰ ਲਾਇਆ ਉਸ ਨੇ ਪੂਰੇ ਹੱਥ ਰੰਗੇ ਹਨ । ਇਕ ਪਾਸੇ ਤਾਂ ਸਰਕਾਰ ਕਹਿੰਦੀ ਹੈ ਕਿ ਐਮਰਜੈਂਸੀ ਕਰਕੇ ਸਰਕਾਰ ਤੇਜ਼ੀ ਨਾਲ ਭਜਣੀ ਹੈ ਪਰ ਸ਼ਰਮਾ ਜੀ ਤਾਂ ਹੋਰ ਪਾਸੇ ਨੂੰ ਤੁਰ ਪਏ ਹਨ । ਸਪੀਕਰ ਸਾਹਿਬ, ਭਾਵੇਂ ਸਾਨੂੰ ਹਮੇਸ਼ਾਂ ਇਹ ਗਿਲ੍ਹਾ ਰਹਿੰਦਾ ਹੈ ਕਿ ਸਰਕਾਰੀ ਅਦਾਰਿਆਂ ਵਿਚ ਜਾਂ ਜਿਹੜੇ ਗ਼ੈਰ-ਸਰਕਾਰੀ ਅਦਾਰੇ ਹਨ ਉਨ੍ਹਾਂ ਦੇ ਵਿਚ ਹਰੀਜਨਾਂ ਨੂੰ, ਸ਼ੈਡਿਊਲਡ ਕਾਸਟਸ ਨੂੰ ਪੂਰੀ ਨੁਮਾਇੰਦਗੀ ਨਹੀਂ ਮਿਲਦੀ ਪਰ ਇਸ ਦੇ ਵਿਚ ਤਾਂ ਸ਼ੈਡਿਊਲਡ ਕਾਸਟਸ ਦੀ ਬਿਲਕੁਲ ਨੁਮਾਇੰਦਗੀ ਰੱਖੀ ਨਹੀਂ । ਮਿਊਂਸਪਲ ਕਮੇਟੀਆਂ ਵਿਚ ਭੰਗੀਆਂ ਦੇ ਸਿਵਾਏ ਹੋਰ ਕਿਸੇ ਨੂੰ ਨੇੜੇ ਨਹੀਂ ਲੱਗਣ ਦਿੰਦੇ। ਸੋ ਮੇਰੀ ਬੇਨਤੀ ਹੈ ਕਿ ਇਸ ਦੇ ਵਿਚ ਸ਼ੈਡਿਊਲਡ ਕਾਸਟਸ ਦੀ ਵੀ ਜਗ੍ਹਾ ਰੱਖਣੀ ਚਾਹੀਦੀ ਹੈ।

**ਵਿੱਤ ਮੰਤਰੀ** (ਸ੍ਰੀ ਹੰਸ ਰਾਜ ਸ਼ਰਮਾ) : ਸਪੀਕਰ ਸਾਹਿਬ, ਇਹ ਬਿਲ ਜਿਹੜਾ ਕਿ ਆਰਡੀਨੈਂਸ ਨੂੰ ਇਸ ਸ਼ਕਲ ਵਿਚ ਦੇਣ ਲਈ ਪੇਸ਼ ਕੀਤਾ ਗਿਆ ਹੈ ਇਸ ਦੇ ਬਾਰੇ 2—4 ਗੱਲਾਂ ਮੈਂ ਅਰਜ਼ ਕਰਨੀਆਂ ਚਾਹੁੰਦਾ ਹਾਂ । ਸਾਰਿਆਂ ਦੀ ਮੰਗ ਸੀ, ਟਰੇਡ ਯੂਨੀਅਨ ਦੀ ਅਤੇ ਮੁਲਾਜ਼ਮਾਂ ਦੀ ਕਿ ਸਾਰੀਆਂ ਮਿਊਂਸਪਲ ਕਮੇਟੀਆਂ ਦੀਆਂ ਸਰਵਿਸਿਜ਼ ਨੂੰ ਪ੍ਰੋਵਿੰਸ਼ੇਲਾਈਜ਼ ਕੀਤਾ ਜਾਵੇ । ਦੋ ਵਜੂਹਾਤ ਸਨ । ਇਕ ਇਹ ਕਿ ਜੋ ਗੌਰਮਿੰਟ ਇੰਪਲਾਈਜ਼ ਨੂੰ ਸਹੂਲਤਾਂ ਹੋਣਗੀਆਂ ਉਹ ਸਾਨੂੰ ਹੋਣਗੀਆਂ ਅਤੇ ਦੂਸਰਾ ਇਹ ਸਮਝਦੇ ਸੀ, ਖਾਸ ਤੌਰ ਤੇ ਹਰੀਜਨ ਦੋਸਤ ਜਿਹੜੇ ਹਨ, ਕਿ ਮਿਊਂਸਪਲ ਕਮੇਟੀਆਂ ਵਿਚ ਬਾਵਜੂਦ ਸਰਕਾਰ ਦੀ ਡਾਇਰੈਕਸ਼ਨਜ਼ ਦੇਣ ਦੇ ਜੋ ਗੌਰਮਿੰਟ ਨੇ ਹਰੀਜਨਾਂ ਵਾਸਤੇ ਰਿਜ਼ਰਵੇਸ਼ਨ ਕੀਤੀ ਹੈ ਉਸ ਤੇ ਅਮਲ ਨਹੀਂ ਸੀ ਹੋ ਰਿਹਾ । ਅਸੀਂ ਪ੍ਰੋਵਿੰਸ਼ੇਲਾਈਜ਼ੇਸ਼ਨ ਇਸ ਢੰਗ ਨਾਲ ਕੀਤੀ ਹੈ ਕਿ ਠੀਕ ਕੁਆਲੀਫੀਕੇਸ਼ਨ ਵਾਲੇ ਬੰਦੇ ਆਉਣ ਅਤੇ ਹਰੀਜਨਾਂ ਲਈ ਰਿਜ਼ਰਵੇਸ਼ਨ ਰਖੀਏ । ਜਿਹੜੀ ਕਮੇਟੀ ਹੈ ਉਸ ਦੇ ਵਿਚ 3 ਨਾਨ-ਆਫੀਸ਼ਲ ਅਤੇ 2 ਆਫੀਸ਼ਲ ਹੋਣਗੇ । ਤਿੰਨਾਂ ਵਿਚੋਂ ਇਕ ਹਰੀਜਨ ਜ਼ਰੂਰ ਹੋਵੇਗਾ ਯਾਨੀ ਸਿਲੈਕਟਡ ਕਮੇਟੀ ਵਿਚ ਇਕ ਹਰੀਜਨ ਲਾਜ਼ਮੀ ਹੋਵੇਗਾ। ਇਹ ਰੂਲਜ਼ ਵਿਚ ਪ੍ਰੋਵਾਈਡ ਕਰ ਦਿਤਾ ਹੈ । ਇਸ ਲਈ ਮੈਂ ਕਹਿੰਦਾ ਹਾਂ ਕਿ ਇਹ ਇਕ ਚੰਗਾ ਤਜਰਬਾ ਹੈ । ਕਈ ਜਗ੍ਹਾ ਤੇ ਐਲ. ਐਲ. ਬੀ. ਪਾਸ ਦੀ ਥਾਂ ਦਸਵੀਂ ਪਾਸ ਹੀ ਲਾਏ ਹੋਏ ਹਨ । ਅਸੀਂ ਸਾਰੇ ਕੰਮ ਨੂੰ ਠੀਕ ਢੰਗ ਨਾਲ ਚਲਾਵਾਂਗੇ । ਜਿਥੇ ਐਲ. ਐਲ ਬੀ. ਚਾਹੀਦਾ ਹੈ ਉਥੇ ਐਲ. ਐਲ. ਬੀ. ਲੱਗੇਗਾ, ਜਿਥੇ ਇੰਜਨੀਅਰ ਚਾਹੀਦਾ ਹੈ ਉਥੇ ਇੰਜਨੀਅਰ ਹੀ ਲੱਗੇਗਾ, ਓਵਰਸੀਅਰ ਨਹੀਂ ਲੱਗੇਗਾ । ਨਵੀਂ ਰੂਪ-ਰੇਖਾ ਨਾਲ ਸਾਰਾ ਕੰਮ ਹੋਵੇਗਾ । ਸੀਵਰੇਜ ਜਾਂ ਵਾਟਰ ਸਪਲਾਈ ਆਦਿ ਦੇ ਇੰਤਜ਼ਾਮ ਕਰਨ ਵਾਸਤੇ ਸਵਾ ਦੋ ਕਰੋੜ ਰੁਪਿਆ ਮਿਊਂਸਪਲ ਕਮੇਟੀਆਂ ਨੂੰ ਦੇਣਾ ਹੈ । ਇਸ ਲਈ ਜਿਨ੍ਹਾਂ ਨੇ ਇਨ੍ਹਾਂ ਸਾਰੀਆਂ ਸਕੀਮਾਂ ਨੂੰ ਇੰਪਲੀਮੈਂਟ ਕਰਨਾ ਹੈ ਉਹ ਕੁਆਲੀਫਾਈਡ ਹੋਣ, ਇਸ ਲਈ ਅਸੀਂ ਇਹ ਤਜਰਬਾ ਕੀਤਾ ਹੈ ।

ਦੂਸਰਾ ਪਰਪਜ਼, ਸਪੀਕਰ ਸਾਹਿਬ, ਇਸ ਬਿਲ ਦਾ ਇਹ ਹੈ ਕਿ ਜੋ ਮਿਊਂਸਪਲ ਕਮੇਟੀਆਂ ਹਨ ਉਨ੍ਹਾਂ ਦੀਆਂ ਚੋਣਾਂ ਜਿਤਨੀ ਜਲਦੀ ਹੋ ਸਕਣ ਕਰਵਾਈਆਂ ਜਾਣ । ਜਿਸ ਤਰ੍ਹਾਂ ਮੈਂ ਪਹਿਲਾਂ ਵੀ ਅਰਜ਼ ਕੀਤੀ ਸੀ ਕਿ 100 ਵਿਚੋਂ 79 ਮਿਊਂਸਪਲ ਕਮੇਟੀਆਂ ਦੀਆਂ ਪਹਿਲਾਂ ਹੀ ਇਲੈਕਸ਼ਨਾਂ ਹੋ ਚੁੱਕੀਆਂ ਹਨ ਅਤੇ 1 ਦੀ ਫਿਰ ਕਰਵਾਈ ਹੈ ਅਤੇ 4 ਮਿਊਂਸਪਲ ਕਮੇਟੀਆਂ ਦੀ ਹੋਰ ਕਰਵਾ ਦਿਤੀ ਹੈ। 2 ਅੰਮ੍ਰਿਤਸਰ ਅਤੇ ਲੁਧਿਆਣੇ ਵਿਚ ਕਾਰਪੋਰੇਸ਼ਨਾਂ ਬਣਨੀਆਂ ਹਨ । 18 ਮਿਊਂਸਪਲ ਕਮੇਟੀਆਂ ਰਹਿ ਗਈਆਂ ਹਨ ਅਤੇ ਸਾਡੀ ਕੋਸ਼ਿਸ਼ ਹੈ ਕਿ 18 ਵਿਚ ਜਿਤਨੀ ਜਲਦੀ ਹੋ ਸਕੇ ਇਲੈਕਸ਼ਨ ਕਰਵਾਈਏ।

ਦੂਸਰਾ, ਸਪੀਕਰ ਸਾਹਿਬ, ਇਨ੍ਹਾਂ ਨੇ ਮੁਲਾਜ਼ਮਾਂ ਦੀ ਹਾਲਤ ਦਾ ਜ਼ਿਕਰ ਕੀਤਾ ਹੈ। ਮੇਰੇ ਦੋਸਤਾਂ ਨੇ ਕਲਾਸ ਫੋਰ ਅਤੇ ਥਰੀ ਦਾ ਜ਼ਿਕਰ ਕੀਤਾ ਸੀ। ਉਨ੍ਹਾਂ ਦੇ ਬਾਰੇ ਪ੍ਰੋਵਿੰਸ਼ੇਲਾਈਜ਼ੇਸ਼ਨ ਦਾ ਫੈਸਲਾ ਨਹੀਂ ਹੋਇਆ ਲੇਕਿਨ ਜੋ ਭਗਤ ਗੁਰਾਂ ਦਾਸ ਕਮੇਟੀ ਨੇ ਰਿਪੋਰਟ ਦਿਤੀ ਹੈ ਉਸ ਤੇ ਅਸੀਂ ਵਿਚਾਰ ਕਰ ਰਹੇ ਹਾਂ। ਉਨ੍ਹਾਂ ਦੀਆਂ ਜੋ ਰਿਕੂਮੈਂਡੇਸ਼ਨਜ਼ ਹਨ ਜੋ ਕਲਾਸ ਫੋਰ ਨਾਲ ਤੁਅੱਲਕ ਰੱਖਦੀਆਂ ਹਨ ਅਤੇ ਕਲਾਸ ਥਰੀ ਨਾਲ ਤੁਅੱਲਕ ਰੱਖਦੀਆਂ ਹਨ ਉਨ੍ਹਾਂ ਤੇ ਅਸੀਂ ਅਮਲ ਕਰਾਂਗੇ। ਅਸੀਂ ਚਾਹੁੰਦੇ ਹਾਂ ਕਿ ਉਨ੍ਹਾਂ ਤੋਂ ਵੀ ਜਿਹੜੀ ਗੰਦ ਚੁਕਣ ਦੀ ਲਾਅਨਤ ਹੈ ਉਹ ਦੂਰ ਹੋਵੇ। ਇਸ ਲਈ ਅਸੀਂ ਉਨ੍ਹਾਂ ਦੇ ਮਿਨੀਮਮ ਵੇਜ਼ ਫਿਕਸ ਕਰਾਂਗੇ ਅਤੇ ਹੋਰ ਸਹੂਲਤਾਂ ਦੇਵਾਂਗੇ।

ਇਹ ਹਨ ਕੁਝ ਮੁੱਖ ਗੱਲਾਂ ਅਤੇ ਇਹ ਇਸ ਭਾਵਨਾ ਨਾਲ ਇਥੇ ਲਿਆਂਦਾ ਹੈ ਕਿ ਸ਼ਹਿਰਾਂ ਦੀ ਹਾਲਤ ਬਿਹਤਰ ਹੋ ਜਾਵੇ। ਜਿਥੋਂ ਤੱਕ ਕੁਰੱਪਸ਼ਨ ਦਾ ਤੁਅੱਲਕ ਹੈ ਉਸ ਦੇ ਬਾਰੇ ਮੈਂ ਡਾਂਗ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਐਡਮਨਿਸਟਰੇਟਰ ਦੇ ਕਹਿਣ ਤੇ ਜਾਂ ਕਿਸੇ ਹੋਰ ਦੇ ਕਹਿਣ ਤੇ ਵਿਨਡਿਕਟਿਵ ਹੋ ਕੇ ਐਕਸ਼ਨ ਨਹੀਂ ਲਵਾਂਗੇ। ਜਿਨ੍ਹਾਂ ਦੇ ਮੁਤੱਲਕ ਸਬੂਤ ਹੈ ਅਤੇ ਜਿਨ੍ਹਾਂ ਨੂੰ ਸਾਰੇ ਜਾਣਦੇ ਹਨ, ਜਿਹੜੇ ਨਾਮੀ ਪਹਿਲਵਾਨ ਹਨ ਉਨ੍ਹਾਂ ਨੂੰ ਹੀ ਪਕੜਾਂਗੇ, ਹੋਰਾਂ ਨੂੰ ਨਹੀਂ ਪਕੜਾਂਗੇ। ਇਤਨਾ ਕਹਿ ਕੇ, ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਇਹ ਬਿਲ ਪਾਸ ਕੀਤਾ ਜਾਵੇ।

**Mr. Speaker** : Question is—

That this House disapproves the Punjab Municipal (Amendment) Ordinance, 1975 (Punjab Ordinance No. 2 of 1975).

*The motion was lost.*

**Mr. Speaker** : Question is—

That the Punjab Municipal (Amendment) Bill, be taken into consideration at once.

*The motion was carried.*

**Mr. Speaker** : Now the House will proceed to consider the Bill, clause by clause.

Clause 2

**Mr. Speaker** : Question is—

That Clause 2 stand part of the Bill.

*The motion was carried.*

Clause 3

**Mr. Speaker** : Question is—

That Clause 3 stand part of the Bill.

*The motion was carried.*

Clause 4

**Mr. Speaker** : Question is—

That Clause 4 stand part of the Bill.

*The motion was carried.*

Clause 1

**Mr. Speaker** : Question is—

That Clause 1 stand part of the Bill.

*The motion was carried.*

Title

**Mr. Speaker** : Question is—

That Title be the Title of the Bill.

*The motion was carried.*

**Finance Minister** : Sir, I beg to move—

That the Punjab Municipal (Amendment) Bill be passed.

**Mr. Speaker** : Motion moved—

That the Punjab Municipal (Amendment) Bill be passed.

**Mr. Speaker** : Question is—

That the Punjab Municipal (Amendment) Bill be passed.

*The motion was carried.*

## FIRST REPORT OF THE BUSINESS ADVISORY COMMITTEE

**Mr. Speaker** : I have to report to the House the programme of the Punjab Vidhan Sabha from 28th July to 30th July, 1975, as contained in the First Report of the Business Advisory Committee. The report reads as under :—

After some discussion, the Committee took the following decisions :—

(1) The House will sit to-day till the business entered in the List of Business for 28th July, 1975 is completed.

(2) The following time for disposal of business on the 29th and 30th July, 1975 was allocated :

| | |
|---|---|
| Tuesday, the 29th July, 1975 (9.00 A.M.) | 1. Motion under Rule 16 regarding adjournment of the House *Sine die* on 30th July, 1975, |
| | 2. Discussion and voting of Demands for Supplementary Grants for the year 1975-76 (Two hours) |
| | 3. The Punjab Appropriation (No. 3) Bill, 1975. (One hour 45 minutes) |

4. The Punjab Gram Panchayat (Amendment) Bill, 1975. (15 minutes)

5. The Punjab Town Improvement (Amendment) Bill, 1975. (30 minutes)

Wednesday, the 30th July, 1975 (9,00 A.M.)

1. The Punjab Scheduled Castes Land Development and Finance Corporation (Amendment) Bill, 1975 (One Hour)

2. The Punjab Affiliated Colleges (Security of Service of Teachers) Amendment Bill, 1975. (Half an hour),

3. The Punjabi University (Amendment) Bill, 1975 (Bill No. 30-PLA of 1975 ,) (45 minutes)

4. The Guru Nanak University Amritsar (Amendment) Bill 1975, (Bill No, 31-PLA of 1975), (15 minutes)

5. The Punjab Agricultural Indebtedness (Relief) Bill, 1975. (2 hours)

(Bills Nos. 27-PLA of 1975 and 28-PLA of 1975 which have already been published under the proviso to Rule 121 of the Rules of Procedure and Conduct of Business in the Punjab Legislative Assembly will not be introduced).

**Revenue and Elections Minister** (Sardar Umaro Singh) : Sir, I beg to move—

That this House agrees with the recommendations as contained in the First Report of the Business Advisory Committee.

**Mr. Speaker** : Motion moved—

That this House agrees with the recommendations as contained in the First Report of the Business Advisory Committee.

**Mr. Speaker** : Question is—

That this House agrees with the recommendations as contained in the First Report of the Business Advisory Committee.

*The motion was carried.*

---

## THE PUNJAB COMMERCIAL CROPS CESS (AMENDMENT) BILL, 1975

**Revenue and Elections Minister** (Sardar Umaro Singh) : Sir, I beg to introduce the Punjab Commercial Crops Cess (Amendment) Bill.

I also move—

That the Punjab Commercial Crops Cess (Amendment) Bill be taken into consideration at once.

**Mr. Speaker** : Motion moved—

That the Punjab Commercial Crops Cess (Amendment) Bill be taken into consideration at once.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** (ਖਰੜ) : ਸਪੀਕਰ ਸਾਹਿਬ, ਭਾਵੇਂ ਇਹ ਜਿਹੜੀ ਅਮੈਂਡਮੈਂਟ ਵਜ਼ੀਰੇ ਮਾਲ ਨੇ ਲਿਆਂਦੀ ਹੈ ਉਹ ਟੈਕਨੀਕਲ ਨੇਚਰ ਦੀ ਹੈ ਤਦ ਵੀ ਮੈਂ ਇਸ ਸਬੰਧ ਵਿਚ ਇਕ ਦੋ ਬੇਨਤੀਆਂ ਕਰਨਾ ਚਾਹੁੰਦਾ ਹਾਂ । ਜਿਹੜੇ ਨਵੇਂ ਹਾਲਾਤ ਸਾਡੇ ਮੁਲਕ ਵਿਚ ਪੈਦਾ ਹੋਏ ਹਨ ਜਿਨ੍ਹਾਂ ਦੇ ਵਿਚ ਪ੍ਰਾਈਮ ਮਨਿਸਟਰ ਦਾ 20 ਨੁਕਾਤੀ ਪ੍ਰੋਗਰਾਮ ਜਨਤਾ ਨੂੰ ਰਿਲੀਫ ਦੇਣ ਦਾ ਹੈ ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਕਮਰੱਸ਼ਲ ਸੈੱਸ ਜਿਹੜਾ ਕਿ ਤਿਜਾਰਤੀ ਫਸਲਾਂ ਤੇ ਜਿਵੇਂ ਕਿ ਕਪਾਹ, ਆਲੂ, ਮਿਰਚ, ਕਮਾਦ ਤੇ ਟੈਕਸ ਲਗਾਇਆ ਗਿਆ ਹੈ ਇਹ ਸਰਕਾਰ ਰੀਕਨਸਿਡਰ ਕਰੇ । ਇਸ ਦਾ ਇਕ ਪੁਰਾਣਾ ਇਤਿਹਾਸ ਹੈ । 1962 ਵਿਚ ਕੈਰੋਂ ਮਨਿਸਟਰੀ ਵੇਲੇ ਵੀ ਇਹ ਲੱਗਾ ਸੀ ਪਰ ਬਾਅਦ ਵਿਚ ਹਟਾ ਲਿਆ ਗਿਆ ਸੀ । 1974 ਵਿਚ ਇਹ ਦੋਬਾਰਾ ਲਗਾਇਆ ਗਿਆ । 1975 ਵਿਚ ਕਿਸਾਨ ਉਤੇ ਫਲੈਟ ਰੇਟ ਵਧਾਇਆ ਗਿਆ, ਆਬਿਆਨਾ ਵਧਾਇਆ ਗਿਆ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਜਿਹੜੇ ਕਿਸਾਨ ਹਨ ਉਨ੍ਹਾਂ ਦੀ ਹਾਲਤ ਇਸ ਮੌਕੇ ਤੇ ਬੜੀ ਭੈੜੀ ਹੈ । ਖਾਦ ਮਹਿੰਗੀ ਹੋ ਗਈ ਹੈ ਹੜ੍ਹਾਂ ਨੇ ਤਿੰਨ ਜ਼ਿਲ੍ਹੇ ਦਬਾ ਦਿੱਤੇ ਹਨ, ਔੜ ਨੇ ਬਠਿੰਡਾ, ਫਿਰੋਜ਼ਪੁਰ ਅਤੇ ਸੰਗਰੂਰ ਨੂੰ ਮਾਰ ਲਿਆ ਸੀ । ਮੈਂ ਸਮਝਦਾ ਹਾਂ ਕਿ ਪ੍ਰਾਈਮ ਮਨਿਸਟਰ ਦਾ 20 ਨੁਕਾਤੀ ਪ੍ਰੋਗਰਾਮ ਇਨ੍ਹਾਂ ਨੇ ਪੰਜਾਬ ਤੇ ਲਾਗੂ ਕਰਨਾ ਹੈ । ਇਥੇ ਦਾ ਜਿਹੜਾ ਛੋਟਾ ਅਤੇ ਮਾਰਜਨਲ ਕਿਸਾਨ ਹੈ, ਥੋੜ੍ਹੀ ਜ਼ਮੀਨ ਵਾਲਾ ਹੈ, ਕਮ-ਅਜ਼-ਕਮ ਉਸ ਤੇ ਟੈਕਸ ਦਾ ਭਾਰ ਘਟਾਉਣਾ ਚਾਹੀਦਾ ਹੈ । ਵੈਸੇ ਮੈਂ ਕਹਿੰਦਾ ਹਾਂ ਕਿ ਕਿਸਾਨ ਤੇ ਕੋਈ ਇਕ ਕਨਸਾਲੀਡੇਟਿਡ ਟੈਕਸ ਲਾ ਦਿਓ। ਇਸ ਵਕਤ ਕਈ ਟੈਕਸ ਲਗਾਏ ਜਾਂਦੇ ਹਨ । ਕਿਸਾਨ ਨੂੰ ਪਾਸ ਬੁਕਾਂ ਦਿਓ ਅਤੇ ਉਸ ਨੂੰ ਸਾਰੇ ਟੈਕਸ ਕਨਸਾਲੀਡੇਟ ਕਰ ਦਿਓ । ਗਿਆਨੀ ਜੀ ਨੇ ਐਲਾਨ ਕੀਤਾ ਸੀ ਕਿ ਛੋਟੇ ਕਿਸਾਨ ਨੂੰ ਮਾਰਜਨਲ ਕਿਸਾਨ ਨੂੰ ਰਿਆਇਤਾਂ ਦੇਣ ਲਈ ਗੌਰ ਕਰ ਰਹੇ ਹਾਂ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਛੋਟੇ ਕਿਸਾਨ ਤੇ ਭਾਰ ਪਾਇਆ ਹੈ। ਇਹ ਜਿਹੜਾ ਕਮਰੱਸ਼ਲ ਟੈਕਸ ਦਾ ਬੋਝ ਪਾ ਰਹੇ ਹੋ ਇਹ ਗੌਰਮਿੰਟ ਨੂੰ ਰੀਕਨਸਿਡਰ ਕਰਨਾ ਚਾਹੀਦਾ ਹੈ ਕਿ ਕਿਸ ਤਰ੍ਹਾਂ ਰੀਲੀਫ ਦਿਤਾ ਜਾਵੇ । ਪੰਜਾਬ ਦੇ ਕਿਸਾਨ ਨੇ ਜਿਸ ਨੇ ਪੰਜਾਬ ਦੀ ਸ਼ਾਨ ਵਧਾਈ ਹੈ ਕਣਕ ਦੀ, ਚਾਵਲਾਂ ਦੀ ਉਪਜ ਜ਼ਿਆਦਾ ਕਰਕੇ ਉਸ ਨੂੰ ਮੈਂ ਸਮਝਦਾ ਹਾਂ ਕਿ ਐਮਰਜੈਂਸੀ ਦਾ ਜਿਹੜਾ ਗਿਫ਼ਟ ਹੈ ਉਹ ਗਿਫਟ ਦੇ ਤੌਰ ਤੇ ਇਹ ਟੈਕਸ ਸਰਕਾਰ ਨੂੰ ਵਿਦਡਰਾ ਕਰ ਲੈਣਾ ਚਾਹੀਦਾ ਹੈ ।

**ਮਾਲ ਅਤੇ ਚੋਣ ਮੰਤਰੀ** : ਸਪੀਕਰ ਸਾਹਿਬ, ਗੱਲ ਬੜੀ ਛੋਟੀ ਜਿਹੀ ਹੈ । ਜਿਹੜਾ ਬਿਲ ਅਸੀਂ ਪਾਸ ਕਰ ਚੁਕੇ ਹਾਂ ਉਸ ਦੀ ਕਸਰ ਇਸ ਦੇ ਵਿਚ ਕੱਢ ਰਹੇ ਹਾਂ । (ਵਿਘਨ) ਸਪੀਕਰ ਸਾਹਿਬ, ਇਸ ਦੇ ਵਿਚ ਜਿਹੜੀ ਓਨਰ ਦੀ ਡੈਫੀਨਿਸ਼ਨ ਦਿੱਤੀ ੀ ਉਹ ਕਲੀਅਰ ਨਹੀਂ ਸੀ ਉਹ ਕਲੀਅਰ ਕੀਤੀ ਹੈ ਕਿ ਇਹ ਟੈਕਸ ਜਿਹੜਾ ਹੈ ਉਹ ਟੈਨੈਂਟ ਤੇ ਨਾ ਲੱਗੇ, ਓਨਰ ਤੇ ਲਗਣਾ ਚਾਹੀਦਾ ਹੈ ਇਨ੍ਹਾਂ ਨੇ ਕੋਈ ਪੁਰਾਣਾ ਕਿੱਸਾ ਸ਼ੁਰੂ ਕਰ ਦਿੱਤਾ ਹੈ ।

**Mr. Speaker** : Question is—

That the Punjab Commercial Crops Cess (Amendment) Bill be taken into consideration at once.

*The motion was carried.*

**Mr. Speaker** : Now the House will proceed to consider the Bill, clause by clause.

Clause 2

**Mr. Speaker** : Question is—

That Clause 2 stand part of the Bill.

*The motion was carried.*

Clause 1

**Mr. Speaker** : Question is—

That Clause 1 stand part of the Bill.

*The motion was carried.*

Title

**Mr. Speaker** : Question is—

That Title be the Title of the Bill.

*The motion was carried.*

**Revenue and Elections Minister** : Sir, I beg to move—

That the Punjab Commercial Crops Cess (Amendment) Bil be passed.

**Mr. Speaker** : Motion moved—

That the Punjab Commercial Crops Cess (Amendment) Bill be passed.

**ਸਰਦਾਰ ਬਲਵਿੰਦਰ ਸਿੰਘ ਭੂੰਦੜ (ਸਰਦੂਲਗੜ੍ਹ)** : ਸਤਿਕਾਰਯੋਗ ਸਪੀਕਰ ਸਾਹਿਬ, ਅੱਜ ਦੇ ਹਾਲਾਤ ਦੇ ਮੁਤਾਬਕ ਜਿਸ ਚੀਜ਼ ਦੀ ਸਾਨੂੰ ਲੋੜ ਹੈ ਉਸ ਦੇ ਮੁਤੱਲਿਕ ਮੈਂ ਵੀ ਇਤਨਾ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਕੁਝ ਜ਼ਿਲ੍ਹਿਆਂ ਵਿਚ ਬੜਾ ਜ਼ਬਰਦਸਤ ਕਾਲ ਪੈ ਗਿਆ ਜਿਵੇਂ ਕਿ ਬਠਿੰਡਾ, ਫਿਰੋਜ਼ਪੁਰ ਅਤੇ ਹੁਣ ਹੜ੍ਹ ਆ ਗਿਆ ਹੈ, ਗੁਰਦਾਸਪੁਰ ਵਗੈਰਾ ਵਿਚ । ਇਨ੍ਹਾਂ ਹਾਲਤਾਂ ਨੂੰ ਵੇਖਦਿਆਂ ਹਇਆਂ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅੱਜ ਅਸੀਂ ਹੋਰ ਛੋਟੀਆਂ ਛੋਟੀਆਂ ਗੱਲਾਂ ਦੀ ਰਿਆਇਤ ਦੇਣਾ ਚਾਹੁੰਦੇ ਹਾਂ ਔਰ ਇਥੇ ਕਿਹਾ ਹੈ ਕਿ ਿਸਾਨਾਂ ਨੂੰ ਰਾਹਤ ਦਿਆਂਗੇ, ਪਰ ਇਥੇ ਨਵੀਂ ਅਮੈਂਡਮੈਂਟ ਲਿਆ ਕੇ ਕਮੱਰਸ਼ਲ ਕਰਾਪਸ ਤੇ ਟੈਕਸ ਲਾਉਣਾ ਇਹ ਗਲਤ ਹੈ । ਮੈਂ ਕਹਾਂਗਾ ਕਿ ਇਹ ਜਿਹੜਾ ਟੈਕਸ ਹੈ ਇਹ ਵਾਪਸ ਲੈਣਾ ਚਾਹੀਦਾ ਹੈ ਅਤੇ ਇਸ ਪ੍ਰੋਗਰਾਮ ਦੇ ਮੁਤਾਬਕ ਕਿਸਾਨ ਨੂੰ ਰਾਹਤ ਮਿਲਣੀ ਚਾਹੀਦੀ ਹੈ । ਪਿਛੇ ਜਿਹੜੇ ਖਾਦ ਦੇ ਰੇਟ 50 ਪ੍ਰਤੀਸ਼ਤ ਵੱਧੇ ਸਨ ਉਹ ਘੱਟ ਕਰਨੇ ਚਾਹੀਦੇ ਹਨ, ਤੇਲ ਦੇ ਰੇਟ ਘਟਾਉਣੇ ਚਾਹੀਦੇ ਹਨ ਅਤੇ ਪਾਣੀ ਦਾ ਰੇਟ ਘਟਾਉਣਾ ਚਾਹੀਦਾ ਹੈ । ਸਪੀਕਰ ਸਾਹਿਬ, ਪਰ ਇਸ਼ ਦੇ ਉਲਟ ਜਿਥੇ ਕਿ ਪਹਿਲਾਂ ਹੀ ਡਬਲ ਟੈਕਸ ਲਾਏ ਹੋਏ ਹਨ ਹੁਣ ਫਿਰ ਕਮੱਰਸ਼ਲ ਟੈਕਸ ਲਾ ਕੇ ਕਿਸਾਨਾਂ ਤੇ ਹੋਰ ਬੋਝ ਪਾ ਰਹੇ ਹਨ । ਇਸ ਅਮੈਂਡਮੈਂਟ ਨਾਲ ਕੋਈ ਖਾਸ ਫਰਕ ਨਹੀਂ ਪੈਂਦਾ । ਸਰਕਾਰ ਨੂੰ ਚੰਗੇ ਕਦਮ ਚੁਕਣੇ ਚਾਹੀਦੇ ਸੀ । ਜਿਹੜਾ ਨਵਾਂ ਟੈਕਸ ਲੱਗਾ ਸੀ ਉਹ ਵਾਪਸ ਲੈਣਾ ਚਾਹੀਦਾ ਹੈ ਤਾਂ ਕਿ ਜ਼ਿਮੀਦਾਰਾਂ ਨੂੰ ਰਾਹਤ ਮਿਲ ਸਕੇ ।

**ਮਾਲ ਅਤੇ ਚੋਣ ਮੰਤਰੀ** : ਇਹ ਤਾਂ ਲੈਂਡ ਓਨਰ ਦੀ ਡੈਫੀਨਿਸ਼ਨ ਹੈ । ਇਸ ਵਿਚ ਲੈਂਡ-ਓਨਰ ਹੈ, ਟੇਨੈਂਟ ਨਹੀਂ ਹੈ ।

**Mr. Speaker** : Question is—

That the Punjab Commercial Crops Cess (Amendment) Bill be passed.

---

*The motion was carried.*

## THE PUNJAB GENERAL SALES TAX (SECOND AMENDMENT) BILL, 1975

**Excise and Taxation Minister** (Shri Yash Pal) : Sir, I beg to introduce the Punjab General Sales Tax (Second Amendment) Bill.

Sir, I also move—

That the Punjab General Sales Tax (Second Amendment) Bill be taken into consideration at once.

**Mr. Speaker** : Motion moved—

That the Punjab General Sales Tax (Second Amendment) Bill be taken into consideration at once.

**ਸਰਦਾਰ ਹਰਬੰਸ ਸਿੰਘ ਜਲਾਲ** (ਫੂਲ) : ਸਤਿਕਾਰਯੋਗ ਸਪੀਕਰ ਸਾਹਿਬ, ਵੇਖਣ ਵਿਚ ਤਾਂ ਇਹ ਬਿਲ ਕਾਫੀ ਲੋਕ ਹਿਤ ਦਾ ਲਗਦਾ ਹੈ । ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਕਿਹੜੀ ਨਵੀਂ ਕਲਾਜ਼ ਲਿਆਂਦੀ ਗਈ ਹੈ ਅਤੇ ਉਸ ਦੇ ਪਿਛੇ ਜਿਹੜਾ ਉਦੇਸ਼ ਦਿੱਤਾ ਗਿਆ ਹੈ, ਉਸ ਦਾ ਇਕ ਦੂਜੇ ਨਾਲੋਂ ਵਖਰਾ ਅਰਥ ਨਿਕਲਦਾ ਹੈ । ਜਿਥੇ ਨਵੀਂ ਕਲਾਜ਼ ਵਿਚ ਦਿੱਤਾ ਹੈ ਕਿ 4 ਪ੍ਰਤੀਸ਼ਤ ਤੋਂ ਜ਼ਿਆਦਾ ਟੈਕਸ ਦੀ ਦਰ ਨਹੀਂ ਹੋਵੇਗੀ ਉਥੇ ਬਿਲ ਦੇ ਉਦੇਸ਼ ਵਿਚ ਲਿਖਿਆ ਗਿਆ ਹੈ ਕਿ ਇਹ 4 ਪ੍ਰਤੀਸ਼ਤ ਤੋਂ ਵਧਾਉਣਗੇ । ਇਸ ਵਿਚ ਸਕਤਰੇਤ ਵਲੋਂ ਕੋਈ ਗਲਤੀ ਹੋ ਗਈ ਹੈ। ਅਗੇ ਵਾਸਤੇ ਇਸ ਦਾ ਧਿਆਨ ਰੱਖਣਾ ਚਾਹੀਦਾ ਹੈ । ਸਪੀਕਰ ਸਾਹਿਬ, ਜਿਥੋਂ ਤੱਕ ਇਸ ਬਿਲ ਦਾ ਸਬੰਧ ਹੈ. ਦੇਖਣ ਵਿਚ ਤਾਂ ਇਹ ਚੰਗਾ ਲਗਦਾ ਹੈ, ਇਹ ਜਨਤਾ ਦੇ ਹਿੱਤ ਵਿਚ ਦੱਸਿਆ ਗਿਆ ਹੈ ਪਰ ਜਿਥੋਂ ਤੱਕ ਇਸ ਬਿਲ ਦੀ ਵਰਤੋਂ ਅਤੇ ਅਮਲ ਦਾ ਸਬੰਧ ਹੈ ਇਸ ਦੇ ਵਿਚ ਦਿਨ ਰਾਤ ਦਾ ਫਰਕ ਹੈ । ਇਕ ਕਹਾਵਤ ਹੈ:

"ਬੜੇ ਮੀਆਂ ਸੋ ਬੜੇ ਮੀਆਂ, ਛੋਟੇ ਮੀਆਂ ਸੁਭਾਨ ਅੱਲ੍ਹਾ"

ਜਿਥੇ ਸੈਂਟਰਲ ਗੌਰਮਿੰਟ ਨੇ ਆਰਡੀਨੈਂਸ ਦੀ ਆੜ ਲਈ ਹੈ ਉਥੇ ਪੰਜਾਬ ਸਰਕਾਰ ਨੇ ਕਿਸੇ ਵੀ ਕਾਨੂੰਨ ਦੀ, ਭਾਵੇਂ ਉਹ ਜਨਤਾ ਦੇ ਹਿੱਤ ਲਈ ਹੀ ਕਿਉਂ ਨਾ ਬਣਾਇਆ ਗਿਆ ਹੋਵੇ, ਗਲਤ ਵਰਤੋਂ ਕਰਨ ਦੀ ਹੱਦ ਹੀ ਨਹੀਂ ਰਹਿਣ ਦਿੱਤੀ । ਇਸ ਬਿਲ ਰਾਹੀਂ ਜੇ ਕੋਈ ਦੁਕਾਨਦਾਰ ਸੇਲਜ਼ ਟੈਕਸ ਦੀ ਚੋਰੀ ਕਰਦਾ ਹੈ ਤਾਂ ਉਸ ਨੂੰ ਅੰਦਰ ਦੇ ਦਿਤਾ ਜਾਵੇਗਾ । ਬਠਿੰਡੇ ਵਿਚ ਕਿਸੇ ਨੇ 10 ਕਿਲੋ ਲੂਣ ਲਿਆ । ਉਸ ਦਾ ਲੈਣ ਨੂੰ ਦਿਲ ਨਹੀਂ ਕੀਤਾ, ਉਹ ਲੂਣ ਵਾਪਿਸ ਦੇ ਗਿਆ । ਦੁਕਾਨਦਾਰ ਨੇ ਉਸ ਨੂੰ ਕਿਹਾ ਕਿ ਜੇ ਪੈਸੇ ਤੇਰੇ ਕੋਲ ਨਹੀਂ ਹਨ ਤਾਂ ਫੇਰ ਦੇ ਦੇਈਂ, ਲੂਣ ਤੂੰ ਲੈ ਜਾ ਉਹ ਲੂਣ ਵਾਪਿਸ ਲੈ ਗਿਆ । ਪੁਲਿਸ ਵਾਲਿਆਂ ਨੇ ਉਸ ਦੁਕਾਨਦਾਰ ਦੇ ਖਿਲਾਫ ਕੇਸ ਕਰ ਦਿੱਤਾ। ਪੁਲਿਸ ਪਹਿਲਾਂ ਹੀ ਕਿਸੇ ਕਾਰਣ ਉਸ ਦੁਕਾਨਦਾਰ ਦੇ ਖਿਲਾਫ ਸੀ । ਇਸ ਲਈ ਅੱਜ ਤੱਕ ਉਹ ਅੰਦਰ ਹੈ । ਇੱਕ ਡੈਪੂਟੇਸ਼ਨ ਵੀ ਚੀਫ ਮਨਿਸਟਰ ਸਾਹਿਬ ਨੂੰ ਆ ਕੇ ਮਿਲਿਆ ਹੈ । ਅੱਜ ਜੇ ਕੋਈ ਲੂਣ ਵੇਚਣ ਵਾਲਾ ਸੇਲਜ਼ ਟੈਕਸ ਦੀ ਚੋਰੀ ਕਰਦਾ ਹੈ ਤਾਂ ਉਸ ਨੂੰ ਫੜਿਆ ਜਾਂਦਾ ਹੈ। ਮੈਂ ਇਸ ਦੀ ਵਿਰੋਧਤਾ ਨਹੀਂ ਕਰਦਾ । ਅੱਜ ਦੁਕਾਨਦਾਰਾਂ ਨੂੰ ਪੁਲਿਸ ਐਮਰਜੈਂਸੀ ਦੇ ਨਾਂ ਹੇਠਾਂ ਡਿਕਟੇਟਰਾਂ ਵਾਂਗ ਪੀਸ ਰਹੀ ਹੈ । ਜਿਸ ਤਰ੍ਹਾਂ ਮੀਸਾ ਗਲਤ ਵਰਤਿਆ ਜਾ ਰਿਹਾ ਹੈ ਉਸੇ ਤਰ੍ਹਾਂ ਇਸ ਦਾ ਹਾਲ ਹੋਣਾ ਹੈ । ਵੱਡਾ ਕਾਰਖਾਨੇਦਾਰ, ਵੱਡੇ ਹੋਟਲ ਵਾਲਾ ਜਿਹੜਾ ਟੈਕਸ ਦੀ ਚੋਰੀ ਕਰਦਾ ਹੈ ਉਸ ਨੂੰ ਨਹੀਂ ਫੜਿਆ ਜਾ ਰਿਹਾ । ਜਿਹੜਾ ਛੋਟਾ ਦੁਕਾਨਦਾਰ 25 ਪੈਸੇ ਦੀ ਥਾਂ ਤੇ 30 ਪੈਸੇ ਦੀ ਕੋਈ ਚੀਜ਼ ਵੇਚਦਾ ਹੈ ਉਸ ਨੂੰ ਫੜਿਆ ਜਾਂਦਾ ਹੈ । ਜਿਸ ਨੇ ਸਿਰਫ ਇਕ ਪੈਸੇ ਦੀ ਵੀ ਸੇਲਜ਼ਟੈਕਸ ਦੀ ਚੋਰੀ ਕੀਤੀ ਉਸ ਦਾ ਚਲਾਨ ਕਰ ਦਿਤਾ ਜਾਂਦਾ ਹੈ । ਵਿਜੀਲੈਂਸ ਵਾਲਿਆਂ ਨੂੰ ਡੈਪੂਟੇਸ਼ਨ ਮਿਲੇ ਹਨ. ਗਿਆਨੀ ਜੀ ਨੂੰ ਵੀ ਮਿਲੇ ਹਨ । ਹਾਊਸ ਵਿਚ ਸੈਂਕੜੇ ਵਾਰੀ ਆਪੋਜ਼ੀਸ਼ਨ ਨੇ ਮੰਗ ਕੀਤੀ ਹੈ ਕਿ ਛੋਟੇ ਦੁਕਾਨ-ਦਾਰ ਨੂੰ ਤੰਗ ਕੀਤਾ ਜਾ ਰਿਹਾ ਹੈ । ਵਡੇ ਨੂੰ ਕੋਈ ਹਥ ਨਹੀਂ ਪਾਉਂਦਾ । ਮੇਰਾ ਖਿਆਲ ਹੈ ਕਿ ਐਮਰਜੈਂਸੀ ਦੀ ਥਾਂ ਤੇ ਡਿਕਟੇਟਰਸ਼ਿਪ ਕਿਉਂ ਨਹੀਂ ਲੈ ਆਉਂਦੇ । ਸਾਡੇ ਇੱਕ ਸਜਣ ਹਨ ਸ਼੍ਰੀ ਸ਼੍ਰੀ ਰਾਮ ਸਿੰਗਲਾ ਜਿਨ੍ਹਾਂ ਨੇ ਸੇਲਜ਼ ਟੈਕਸ ਦੀ ਚੋਰੀ ਕਰਕੇ ਲੱਖਾਂ ਰੁਪਏ ਕਮਾਏ ਹਨ ਉਨ੍ਹਾਂ ਦੇ ਖਿਲਾਫ

ਮੁੱਖ ਮੰਤਰੀ ਜੀ ਨੂੰ ਮਿਲੇ ਵਿਜੀਲੈਂਸ ਵਾਲਿਆਂ ਕੋਲ ਵੀ ਗਏ । ਉਸ ਦੇ ਖਿਲਾਫ ਮੈਮੋਰੰਡਮ ਦਿਤੇ ਹਨ । ਉਹ ਵਿਚਾਰਾ ਇਕੋ ਚੀਜ਼ ਕਰਦਾ ਹੈ । ਸੇਲਜ਼ ਟੈਕਸ ਦੀ ਚੋਰੀ ਕਰਦਾ ਹੈ । ਪਰ ਉਸ ਨੂੰ ਅੱਜ ਤੱਕ ਕਿਸੇ ਨੇ ਨਹੀਂ ਪੁਛਿਆ । 10 ਕਿਲੋ ਲੂਣ ਵੇਚਣ ਵਾਲੇ ਨੂੰ ਫੜਿਆ ਜਾਂਦਾ ਹੈ ਕਿਉਂਕਿ ਉਹ ਸੇਲਜ਼ ਟੈਕਸ ਦੀ ਚੋਰੀ ਕਰਦਾ ਹੈ ।

**ਆਬਕਾਰੀ ਅਤੇ ਕਰ ਮੰਤਰੀ** (ਸ਼੍ਰੀ ਯਸ਼ਪਾਲ) : ਆਨਰੇਬਲ ਮੈਂਬਰ ਨੇ ਜਿਹੜੀਆਂ ਗੱਲਾਂ ਕੀਤੀਆਂ ਹਨ ਉਨ੍ਹਾਂ ਦਾ ਇਸ ਬਿਲ ਨਾਲ ਕੋਈ ਤੁਅੱਲਕ ਨਹੀਂ ਹੈ । ਇਹ ਬਿਲਕੁਲ ਵਾਜਿਆ ਹੈ ਕਿ 4 ਪ੍ਰਤੀਸ਼ਤ ਸੇਲਜ਼ ਟੈਕਸ ਇੰਟਰ-ਸਟੇਟ ਵਪਾਰ ਵਿਚ ਜਿਹੜੀਆਂ ਚੀਜ਼ਾਂ ਜਾਂਦੀਆਂ ਹਨ ਆਮ ਤੌਰ ਤੇ ਉਨ੍ਹਾਂ ਤੇ ਲਾਇਆ ਜਾ ਰਿਹਾ ਹੈ । ਇਸ ਦਾ ਜ਼ਿਆਦਾ ਬੋਝ ਪੰਜਾਬ ਦੇ ਲੋਕਾਂ ਤੇ ਨਹੀਂ ਪੈਂਦਾ ਦੂਸਰੇ ਸੂਬੇ ਦੇ ਲੋਕਾਂ ਤੇ ਪੈਂਦਾ ਹੈ । ਮੈਂ ਅਰਜ਼ ਕਰਦਾ ਹਾਂ ਕਿ ਸੇਲਜ਼ ਟੈਕਸ ਦੀ ਚੋਰੀ ਰੋਕਣ ਬਾਰੇ ਅਸੀਂ ਕਦਮ ਚੁਕੇ ਹਨ । ਅਸੀਂ ਜਨਰਲ ਹਦਾਇਤਾਂ ਦਿਤੀਆਂ ਹਨ ਕਿ ਛੋਟੇ ਦੁਕਾਨਦਾਰ ਨੂੰ ਕੋਈ ਅਫਸਰ ਤੰਗ ਨਾ ਕਰੇ । ਅਗਰ ਕਿਸੇ ਅਫਸਰ ਨੇ ਕਿਸੇ ਨੂੰ ਤੰਗ ਕੀਤਾ ਹੈ ਜਾਂ ਕਰਦਾ ਹੈ ਤਾਂ ਉਸ ਦੀ ਇਤਲਾਹ ਡਿਪਟੀ ਕਮਿਸ਼ਨਰ ਨੂੰ ਦੇਣ ਜਾਂ ਚੀਫ ਮਨਿਸਟਰ ਸਾਹਿਬ ਨੂੰ ਦੇਣ । ਫੌਰਨ ਉਸ ਦੇ ਖਿਲਾਫ ਕਾਰਵਾਈ ਕੀਤੀ ਜਾਂਦੀ ਹੈ । ਇਸ ਦੇ ਵਿਚ ਕਿਸੇ ਕਿਸਮ ਦੀ ਕੋਈ ਢਿਲ ਨਹੀਂ । ਪੰਜਾਬ ਸਰਕਾਰ ਨੂੰ ਇਸ ਜ਼ਿੰਮੇਵਾਰੀ ਦਾ ਪੂਰਾ ਅਹਿਸਾਸ ਹੈ । ਅਸੀਂ ਇਸ ਚੀਜ਼ ਦਾ ਪੂਰਾ ਧਿਆਨ ਰੱਖ ਰਹੇ ਹਾਂ ਕਿ ਜਿਹੜੇ ਇਹ ਹਾਲਾਤ ਪੈਦਾ ਹੋਏ ਹਨ ਇਨ੍ਹਾਂ ਦਾ ਕੋਈ ਵੀ ਅਫਸਰ ਨਾਜਾਇਜ਼ ਇਸਤੇਮਾਲ ਕਰਕੇ ਜਨਤਾ ਨੂੰ ਤੰਗ ਨਾ ਕਰੇ । ਕਿਸੇ ਕਿਸਮ ਦੀ ਕੋਈ ਗਲਤਫਹਿਮੀ ਨਾ ਰਹੇ । ਇਸ ਲਈ ਮੈਂ ਦੁਬਾਰਾ ਬੇਨਤੀ ਕਰਾਂਗਾ ਕਿ ਇਹ ਬਿਲ ਪਾਸ ਕਰ ਦਿੱਤਾ ਜਾਵੇ ।

**Mr. Speaker** : Question is—

That the Punjab General Sales Tax (Second Amendment) Bill be taken into consideration at once.

*The motion was carried.*

**Mr. Speaker** : Now the House will proceed to consider the Bill, clause by clause.

Sub-clause (2) of clause 1

**Mr. Speaker** : Question is—

That sub-clause (2) of clause 1 stand part of the Bill.

*The motion was carried.*

Clause 2

**Mr. Speaker** : Question is—

That clause 2 stand part of the Bill.

*The motion was carried.*

Clause 3

**Mr. Speaker** : Question is—

That clause 3 stand part of the Bill.

*The motion was carried.*

Sub-clause (1) of clause 1

**Mr. Speaker** : Question is—

That sub-clause (1) of clause 1 stand part of the Bill.

*The motion was carried.*

Title

**Mr. Speaker** : Question is—

That Title be the Title of the Bill.

*The motion was carried.*

**Excise and Taxation Minister** : Sir, I beg to move—

That the Punjab General Sales Tax (Second Amendment) Bill be passed.

**Mr. Speaker** : Motion moved—

That the Punjab General Salex Tax (Second Amendment) Bill be passed.

**ਸਰਦਾਰ ਰਣਧੀਰ ਸਿੰਘ ਚੀਮਾ (ਸਰਹੰਦ)** : ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿਚ ਤਿੰਨ ਕੇਸ ਹੋਏ ਹਨ । ਸਰਹੰਦ ਪਰਾਪਰ ਮੰਡੀ ਵਿਚ ਅਸਿਸਟੈਂਟ ਕਮਿਸ਼ਨਰ ਪਟਿਆਲਾ ਆਇਆ ਅਤੇ ਉਸ ਨੇ ਛਾਪੇ ਮਾਰੇ । ਤਿੰਨ ਫਰਮਾਂ ਦੇ ਕੇਸ ਤਿਆਰ ਕੀਤੇ ਗਏ । ਉਸ ਨੇ ਹਰ ਫਰਮ ਤੋਂ 10,000 ਰੁਪਿਆ ਲੈ ਲਿਆ ਅਤੇ ਕੇਸ ਛੱਡ ਦਿੱਤੇ ਉਸ ਨੇ ਫਰਮਾਂ ਵਾਲਿਆਂ ਨੂੰ ਇਹ ਗੱਲ ਆਖੀ ਕਿ ਮੈਂ ਵਜ਼ੀਰ ਸਾਹਿਬ ਨੂੰ ਹਰ ਮਹੀਨੇ 50,000 ਰੁਪਏ ਦਿੰਦਾ ਹਾਂ । ਇਸ ਕਰਕੇ ਮੈਨੂੰ ਤੁਹਾਡੇ ਕੋਲੋਂ ਇਹ ਰੁਪਿਆ ਲੈਣਾ ਪੈ ਰਿਹਾ ਹੈ । ਮੈਂ ਵਜ਼ੀਰ ਸਾਹਿਬ ਤੋਂ ਤੁਹਾਡੇ ਰਾਹੀਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਇਸ ਗੱਲ ਦੀ ਪੜਤਾਲ ਕਰਨ । ਜੇ ਉਨ੍ਹਾਂ ਕੇਸਾਂ ਦੀ ਇਨਕੁਆਇਰੀ ਹੋਈ ਹੋਵੇ, ਛਾਪੇ ਮਾਰੇ ਗਏ ਹੋਣ ਅਤੇ ਛਾਪੇ ਮਾਰਨ ਤੋਂ ਬਾਅਦ ਉਹ ਛੱਡ ਦਿਤੇ ਗਏ ਹੋਣ ਤਾਂ ਫਿਰ ਵਜ਼ੀਰ ਸਾਹਿਬ ਉਸ ਅਫਸਰ ਦੇ ਖਿਲਾਫ ਐਕਸ਼ਨ ਲੈਣ । ਮੇਰਾ ਇਹ ਇਲਜ਼ਾਮ ਹੈ ਵਜ਼ੀਰ ਸਾਹਿਬ ਦੇ ਵਿਰੁਧ ।

**ਸ੍ਰੀ ਸਪੀਕਰ** : ਵਜ਼ੀਰ ਸਾਹਿਬ ਦੇ ਖਿਲਾਫ ਕੋਈ ਸਬਸਟਾਂਟਿਵ ਮੋਸ਼ਨ ਲੈ ਆਓ । ਇਸ ਤਰ੍ਹਾਂ ਇਲਜ਼ਾਮ ਨਹੀਂ ਲਗਾਉਣਾ ਚਾਹੀਦਾ ।

**ਆਬਕਾਰੀ ਅਤੇ ਕਰ ਮੰਤਰੀ** : ਸਪੀਕਰ ਸਾਹਿਬ, ਅਗਰ ਆਨਰੇਬਲ ਮੈਂਬਰ ਖੁਦ ਇਮਾਨਦਾਰ ਹੁੰਦੇ ਤਾਂ ਇਹ ਚੀਜ਼ ਪਹਿਲਾਂ ਹੀ ਮੇਰੇ ਜਾਂ ਚੀਫ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਲੈ ਆਉਂਦੇ । ਇਨ੍ਹਾਂ ਨੇ ਕਿਸੇ ਨੂੰ ਵੀ ਇਸ ਸਬੰਧ ਵਿਚ ਚਿੱਠੀ ਨਹੀਂ ਪਾਈ । ਅੱਜ ਇਨ੍ਹਾਂ ਨੇ ਇਹ ਗਲ ਆਖ ਦਿੱਤੀ ਹੈ । ਮੈਂ ਇਸ ਦੀ ਵੈਸੇ ਇਨਕੁਆਇਰੀ ਕਰਾ ਲਵਾਂਗਾ । ਇਨ੍ਹਾਂ ਨੇ ਕਿਹਾ ਹੈ ਕਿ 10,000 ਰੁਪਿਆ ਹਰ ਫਰਮ ਵਾਲੇ ਤੋਂ ਲੈ ਕੇ ਕੇਸ ਛੱਡ ਦਿਤਾ ਜਾਂਦਾ ਹੈ । ਜਿਸ ਤਰ੍ਹਾਂ ਦੇ ਇਹ ਆਪ ਕੰਮ ਕਰਦੇ ਹਨ ਉਸੇ ਤਰ੍ਹਾਂ ਹੀ ਦੂਸਰਿਆਂ ਨੂੰ ਸਮਝਦੇ ਹਨ । ਲੋਕੀਂ ਤਾਂ ਇਹ ਵੀ ਕਹਿੰਦੇ ਹਨ ਕਿ ਇਲਾਕੇ ਦਾ ਜਿਹੜਾ ਐਮ. ਐਲ. ਏ. ਹੈ ਉਹ ਖੁਦ 10,000 ਰੁਪਏ ਲੈ ਕੇ ਫਰਮਾਂ ਦੇ ਕੇਸ ਛਡਵਾ ਦਿੰਦਾ ਹੈ । ਇਸ ਤਰ੍ਹਾਂ ਕਹਿਣ ਨਾਲ ਕੀ ਬਣਦਾ ਹੈ । ਮੈਂ ਵਾਜਿਆ ਤੌਰ ਤੇ ਕਹਿੰਦਾ ਹਾਂ ਕਿ ਮੇਰ ਮਹਿਕਮੇ ਦੇ ਕਿਸੇ ਵੀ ਅਫਸਰ ਨੇ ਅਗਰ ਇਸ ਤਰ੍ਹਾਂ ਪੈਸੇ ਲੈ ਕੇ ਕੋਈ ਕੇਸ ਛਡ ਦਿੱਤਾ ਹੋਵੇ ਜਾਂ

ਨਾਜਾਇਜ਼ ਤੌਰ ਤੇ ਛੱਡਿਆ ਹੋਵੇ ਤਾਂ ਇਹ ਮੇਰੇ ਨੋਟਿਸ ਵਿਚ ਲੈ ਆਉਣ । ਅਸੀਂ ਉਨ੍ਹਾਂ ਦੇ ਖਿਲਾਫ ਪੂਰੀ ਇਨਕੁਆਇਰੀ ਕਰਾਂਗੇ । ਸਪੀਕਰ ਸਾਹਿਬ, ਕਿਸੇ ਅਫਸਰ ਨੇ ਅਗਰ ਕਿਸੇ ਥਾਂ ਤੇ ਰਿਆਇਤ ਵੀ ਕੀਤੀ ਹੋਵੇ ਔਰ ਅਸੀਂ ਕਾਰਵਾਈ ਨਾ ਕੀਤੀ ਹੋਵੇ ਤਾਂ ਅਸੀਂ ਕਸੂਰਵਾਰ ਹਾਂ । ਅਸੀਂ ਪਿਛਲੇ ਦਿਨਾਂ ਵਿਚ ਮਹਿਜ਼ ਇਸ ਕਰਕੇ ਇਕ ਅਫਸਰ ਸਸਪੈਂਡ ਕੀਤਾ ਹੈ ਕਿ ਉਸ ਨੇ ਕੰਮ ਪੂਰਾ ਨਹੀਂ ਕੀਤਾ । ਇਕ ਨੂੰ ਇਸ ਕਰਕੇ ਸਸਪੈਂਡ ਕੀਤਾ ਹੈ ਕਿ ਜੋ ਕੰਮ ਜ਼ਿੰਮੇ ਲਗਾਇਆ ਗਿਆ ਸੀ ਉਸ ਨੇ ਪੂਰਾ ਨਹੀਂ ਸੀ ਕੀਤਾ । ਫਿਰ ਇਹ ਕਹਿੰਦੇ ਹਨ ਕਿ ਸਾਡਾ ਬੋਲਣਾ ਬੰਦ ਕਰ ਦਿੱਤਾ ਹੈ । ਜੇਕਰ, ਸਪੀਕਰ ਸਾਹਿਬ, ਇਸ ਤਰ੍ਹਾਂ ਦੀਆਂ ਗੈਰ-ਜ਼ਿੰਮੇਵਾਰੀ ਦੀਆਂ ਗੱਲਾਂ ਕਰਦੇ ਰਹਿਣਗੇ ਤਾਂ ਫਿਰ ਪਰਹੇਜ਼ ਦੀ ਦਵਾ ਵੀ ਲੈਣੀ ਪਵੇਗੀ ।

**ਸਰਦਾਰ ਰਣਧੀਰ ਸਿੰਘ ਚੀਮਾ** : ਸਪੀਕਰ ਸਾਹਿਬ, ਮੈਂ ਪਤਾ ਕਰਕੇ ਉਨ੍ਹਾਂ ਫਰਮਾਂ ਦੇ ਨਾਉਂ ਇਨ੍ਹਾਂ ਨੂੰ ਦੱਸ ਦੇਵਾਂਗਾ, ਜਿਨ੍ਹਾਂ ਤੋਂ ਪੈਸੇ ਲਏ ਗਏ ਹਨ । (ਵਿਘਨ)

**Mr. Speaker** : Question is—

That the Punjab General Sales Tax (Second Amendment) Bill be passed.

*The motion was carried.*

**Mr. Speaker** : The House stands adjourned till 9.00 A.M. on Tuesday, the 29th July, 1975.

*6.43 P.M. (*The Sabha then* adjourned till* 9.00 *A.M. on Tuesday, the* 29*th July*, 1975)

---

20380/P.V.S.—Govt. Press, Chd.

20 SP.

# Punjab Vidhan Sabha Debates

*29th July, 1975*

Vol. III — No. 2



OFFICIAL REPORT

CONTENTS




Punjab Vidhan Sabha Secretariat Chandigarh.

Price : Rs. 15 00

## PUNJAB VIDHAN SABHA

**Tuesday, the 29th July, 1975**

*The Vidhan Sabha met in the Punjab Vidhan Sabha Hall, Vidhan Bhavan, Chandigarh at 9-00 a.m. of the Clock. Mr. Speaker (Dr. Kewal Krishan) in the Chair.*

### MOTION UNDER RULE 16

**ਸਰਦਾਰ ਹਰਚੰਦ ਸਿੰਘ** : ** ** ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਜੇ ਗੌਰਮਿੰਟ ਬਿਜਨੈਸ ਲਿਆਉਣਾ ਚਾਹੇ ਤਾਂ ਲੈ ਆਵੇ।

**ਸਰਦਾਰ ਹਰਚੰਦ ਸਿੰਘ** : ਤੁਸੀਂ ਗੌਰਮਿੰਟ ਨੂੰ ਹੁਕਮ ਦਿਓ, ਗੌਰਮਿੰਟ ਨੂੰ ਆਰਡਰ ਦਿਓ। (ਵਿਘਨ) (ਅਕਾਲੀ ਪਾਰਟੀ ਵੱਲੋਂ ਸ਼ੋਰ) (ਇਸ ਵੇਲੇ ਅਕਾਲੀ ਪਾਰਟੀ ਦੇ ਕਈ ਮੈਂਬਰਜ਼ ਪੁਆਇੰਟ ਆਫ਼ ਆਰਡਰ ਦੀ ਮੰਗ ਕਰ ਰਹੇ ਸਨ।)

**Mr. Speaker**: Point of order is not allowed. ਬੈਠ ਜਾਓ No interruption please.

**ਕਾਮਰੇਡ ਸੱਤ ਪਾਲ ਡਾਂਗ** : ** ** ** ** **

**ਸ੍ਰੀ ਸਪੀਕਰ** : ਗੌਰਮਿੰਟ ਅਗਰ ਲੇ ਕਰਨਾ ਚਾਹੇ ਤਾਂ ਕਰ ਲਵੇ, ਲੇਕਿਨ ਇਹ ਪੁਆਇੰਟ ਆਫ਼ ਆਰਡਰ ਨਹੀਂ ਹੈ। I cannot give any direction.

**ਮਾਲ ਅਤੇ ਚੋਣ ਮੰਤਰੀ** (ਸਰਦਾਰ ਉਮਰਾਓ ਸਿੰਘ) : ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਕੱਲ ਛੰਗਾਨੀ ਕਮਿਸ਼ਨ ਦੀ ਰਿਪੋਰਟ ਪਾਰਲੀਮੈਂਟ ਵਿਚ ਰੱਖੀ ਗਈ ਹੈ (ਅਕਾਲੀ ਪਾਰਟੀ ਵੱਲੋਂ ਵਿਘਨ) (ਇਸ ਵੇਲੇ ਕਈ ਅਕਾਲੀ ਮੈਂਬਰ ਬੋਲਣ ਲਈ ਖੜ੍ਹੇ ਹੋਏ ਸਨ)।

**ਸਰਦਾਰ ਰਣਧੀਰ ਸਿੰਘ ਚੀਮਾ**: ਸਪੀਕਰ ਸਾਹਿਬ, ਤੁਸੀਂ ਰੂਲਜ਼ ਦੇ ਮੁਤਾਬਿਕ ਚੱਲੋ ਜੀ। (ਵਿਘਨ)

**ਸ੍ਰੀ ਸਪੀਕਰ** : ਬੈਠ ਜਾਓ। ਮਨਿਸਟਰ ਸਾਹਿਬ ਕੁਝ ਕਹਿਣਾ ਚਾਹੁੰਦੇ ਹਨ। Please resume your seat.

**ਮਾਲ ਅਤੇ ਚੋਣ ਮੰਤਰੀ** (ਸਰਦਾਰ ਉਮਰਾਓ ਸਿੰਘ) : ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਛੰਗਾਨੀ ਕਮਿਸ਼ਨ ਦੀ ਰਿਪੋਰਟ ਕੱਲ ਪਾਰਲੀਮੈਂਟ ਦੀ ਟੇਬਲ ਤੇ ਰੱਖ ਦਿੱਤੀ ਗਈ ਹੈ। ਉਸ ਦੀਆਂ ਕੁਝ ਕਾਪੀਆਂ ਸਾਡੇ ਪਾਸ ਵੀ ਆਈਆਂ ਹਨ। ਜੇ ਹਾਊਸ ਦੇ ਮੈਂਬਰ ਚਾਹੁਣ ਤਾਂ ਅਸੀਂ ਇਹ ਰਿਪੋਰਟ ਸਦਨ ਦੀ ਮੇਜ਼ ਤੇ ਰੱਖ ਦੇਵਾਂਗੇ। ਇਸ ਤੋਂ ਇਲਾਵਾ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਵਿਚ ਵੀ ਇਸ ਮਸਲੇ ਤੇ ਵਿਚਾਰ ਕਰ ਲਵਾਂਗੇ ਅਤੇ ਜੋ ਵੀ ਉਸ ਕਮੇਟੀ ਦਾ

**Expunged as ordered by the Chair.

[ਮਾਲ ਅਤੇ ਚੋਣ ਮੰਤਰੀ]
ਫੈਸਲਾ ਹੋਵੇਗਾ ਉਹ ਮੰਨ ਲਵਾਂਗੇ। (ਕਈ ਅਕਾਲੀ ਪਾਰਟੀ ਦੇ ਮੈਂਬਰਾਂ ਵਲੋਂ ਵਿਘਨ) (ਇਸ ਵੇਲੇ ਕਈ ਅਕਾਲੀ ਪਾਰਟੀ ਦੇ ਮੈਂਬਰ ਬੋਲਣ ਲਈ ਖੜ੍ਹੇ ਹੋਏ)

**ਇਕ ਆਵਾਜ਼** : ਇਸ ** ** ਬਿਠਾਓ ਜੀ। (ਵਿਘਨ)

**ਸ੍ਰੀ ਸਪੀਕਰ** : No discussion please. (ਵਿਘਨ) ਇਹ ** ** ਲਫਜ਼ ਐਕਸਪੰਜ ਕਰ ਦਿੱਤੇ ਜਾਣ।

**Revenue and Elections Minister (Sardar Umrao Singh):** Sir, I beg to move—

That the Assembly at its rising on Wednesday, the 30th July, 1975, shall stan l adjourned *sine die.*

**Mr. Speaker** : Motion moved—

That the Assembly at its rising on Wednesday, the 30th July, 1975, shall stand adjourned *sine die.*

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ ਪੱਛਮ) : ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨੀ ਹੈ ਕਿ ਇਸ ਵਿੱਚ ਕੋਈ ਸ਼ੱਕ ਨਹੀਂ ਕਿ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਇਹ ਸਰਬਸੰਮਤੀ ਨਾਲ ਫੈਸਲਾ ਕਰ ਚੁੱਕੀ ਹੈ ਕਿ ਇਹ ਇਜਲਾਸ ਕਲ੍ਹ ਉਠਾ ਦਿੱਤਾ ਜਾਵੇਗਾ। ਪਰ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਕਿਸੇ ਨੂੰ ਪਤਾ ਨਹੀਂ ਸੀ ਕਿ ਛੰਗਾਨੀ ਕਮਿਸ਼ਨ ਦੀ ਰਿਪੋਰਟ ਪਾਰਲੀਮੈਂਟ ਵਿਚ ਕੱਲ੍ਹ ਰਖੀ ਜਾਣੀ ਹੈ। ਇਸ ਹਾਊਸ ਵਿਚ ਵੀ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਸਦਨ ਵਿਚ ਇਹ ਰਿਪੋਰਟ ਰਖ ਦੇਵਾਂਗੇ। ਸਪੀਕਰ ਸਾਹਿਬ, ਇਹ ਇਕ ਬੜਾ ਹੀ ਅਹਿਮ ਮਸਲਾ ਹੈ। ਇਸ ਦੇ ਉਤੇ ਕੁਝ ਟਾਈਮ ਮਿਲਣਾ ਚਾਹੀਦਾ ਹੈ। ਇਕ ਦਿਨ ਜਾਂ ਅੱਧਾ ਦਿਨ ਇਸ ਤੇ ਡਿਸਕਸ਼ਨ ਵਾਸਤੇ ਜ਼ਰੂਰ ਰੱਖ ਲਵੋ। ਜਿਸ ਤਰ੍ਹਾਂ ਮਨਿਸਟਰ ਸਾਹਿਬ ਨੇ ਵੀ ਯਕੀਨ ਦਿਵਾਇਆ ਹੈ ਕਿ ਇਸ ਤੇ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਵਿਚ ਵਿਚਾਰ ਕਰਕੇ ਸਦਨ ਦੀ ਮੇਜ਼ ਤੇ ਰੱਖ ਦੇਣਗੇ। ਇਸ ਲਈ ਇਸ ਤੇ ਮੁੜ ਵਿਚਾਰ ਹੋਣਾ ਚਾਹੀਦਾ ਹੈ। ਕਲ੍ਹ ਹੀ ਸੈਸ਼ਨ ਨਹੀਂ ਖਤਮ ਕਰ ਦੇਣਾ ਚਾਹੀਦਾ। ਇਸਨੂੰ ਇੱਕ ਦਿਨ ਹੋਰ ਐਕਸਟੈਂਡ ਕਰ ਦਿਓ ਤਾਂਕਿ ਇਸ ਰਿਪੋਰਟ ਤੇ ਹਾਊਸ ਬਹਿਸ ਕਰ ਸਕੇ।

ਸਪੀਕਰ ਸਾਹਿਬ, ਇਸ ਤੋਂ ਅੱਗੇ ਇਕ ਬੇਨਤੀ ਮੈਂ ਹੋਰ ਕਰਨੀ ਹੈ। ਕਲ੍ਹ ਵੀ ਮੈਂ ਇਸ ਵਲ ਇਸ਼ਾਰਾ ਕੀਤਾ ਸੀ। ਸਾਡੇ ਦੇਸ਼ ਵਿਚ ਹਾਲਾਤ ਕੁਝ ਇਸ ਤਰ੍ਹਾਂ ਦੇ ਹੋਏ ਹਨ, ਕੁਝ ਇਸ ਤਰ੍ਹਾਂ ਦੇ ਬਦਲ ਗਏ ਹਨ ਜਿਨ੍ਹਾਂ ਵਲ ਸਾਨੂੰ ਸਰਕਾਰ ਦਾ ਧਿਆਨ ਦਿਵਾਉਣਾ ਚਾਹੀਦਾ ਹੈ। ਮਿਸਾਲ ਦੇ ਤੌਰ ਤੇ ਪਿੱਛੇ ਕੁਝ ਕੀਮਤਾਂ ਦੇ ਭਾਅ ਘਟੇ ਅਤੇ ਲੋਕਾਂ ਨੇ ਸੁਖ ਦਾ ਸਾਹ ਲਿਆ। ਇਨ੍ਹਾਂ ਕੀਮਤਾਂ ਦੇ ਸਿਲਸਿਲੇ ਵਿਚ ਡੀ. ਸੀ. ਨੇ ਵੀ ਛੋਟੇ ਦੁਕਾਨਦਾਰਾਂ ਨੂੰ ਕੀਮਤਾਂ ਮੁਕੱਰਰ ਕਰਨ ਲਈ ਕਿਹਾ ਅਤੇ ਇਸ ਨਾਲ ਕਾਫੀ ਭਾਅ ਘਟੇ। ਮਿਸਾਲ ਦੇ ਤੌਰ ਤੇ ਪਿੱਛੇ ਜਿਹੇ ਬਨਾਸਪਤੀ 164 ਰੁਪਏ ਦਾ ਸਾਢੇ 16 ਕਿਲੋ ਦਾ ਘਿਓ ਦਾ ਟੀਨ ਮਿਲਦਾ ਸੀ। ਪਰ ਕੀਮਤਾਂ ਘੱਟਣ ਨਾਲ ਇਹ 144 ਰੁਪਏ ਤੇ ਆ ਗਿਆ। ਅੰਮ੍ਰਿਤਸਰ ਦੇ ਡੀ. ਸੀ. ਨੇ ਵੀ ਛੋਟੇ ਦੁਕਾਨਦਾਰਾਂ ਨੂੰ ਬੁਲਾਕੇ ਬਨਾਸਪਤੀ ਦਾ 9 ਰੁਪਏ ਕਿਲੋ ਦਾ ਭਾਅ ਮੁਕੱਰਰ ਕਰ ਦਿੱਤਾ। ਪਰ ਇਸ ਸਿਲਸਿਲੇ ਵਿਚ ਮਿਲ ਮਾਲਕਾਂ ਨੂੰ

**Expunged as ordered by the Chair.

ਜਿਹੜੇ ਕਿ ਬਨਾਸਪਤੀ ਤਿਆਰ ਕਰਦੇ ਹਨ ਉਨ੍ਹਾਂ ਨੂੰ ਕੁਝ ਨਹੀਂ ਕਿਹਾ ਗਿਆ। ਉਨ੍ਹਾਂ ਨੂੰ ਭਾਅ ਘਟਾਉਣ ਲਈ ਕੋਈ ਹਦਾਇਤ ਨਹੀਂ ਕੀਤੀ ਗਈ। ਜਿਸ ਦਾ ਨਤੀਜਾ ਇਹ ਹੋਇਆ ਕਿ ਕੁਝ ਦਿਨਾਂ ਮਗਰੋਂ ਇਸ ਬਨਾਸਪਤੀ ਦੇ 16 ਕਿਲੋ ਟੀਨ ਦਾ ਭਾਅ ਫਿਰ 163 ਰੁਪਏ ਹੋ ਗਿਆ।

**Mr. Speaker :** Briefly please.

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੈਂ ਖਤਮ ਹੀ ਕਰਨ ਲੱਗਾ ਹਾਂ। ਇਹ ਜਿਹੜਾ ਕੀਮਤਾਂ ਦਾ ਮਸਲਾ ਹੈ ਇਹ ਹੇਠਲੇ ਦੁਕਾਨਦਾਰਾਂ ਤੱਕ ਹੀ ਸੀਮਿਤ ਰਿਹਾ ਹੈ। ਇਹ ਕੀਮਤਾਂ ਮੁਕੱਰਰ ਕਰਨ ਲਈ ਵਡੇ ਵੱਡੇ ਮਿਲ ਮਾਲਕਾਂ ਨੂੰ ਹਦਾਇਤ ਕਰਨ ਦੀ ਲੋੜ ਹੈ। ਸਾਨੂੰ ਇਸ ਤੇ ਵਿਚਾਰ ਕਰਨ ਦੀ ਲੋੜ ਹੈ।

ਸਪੀਕਰ ਸਾਹਿਬ, ਇਕ ਗਲ ਹੋਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਸ਼ਰਮਾਂ ਸਾਹਿਬ ਨੇ ਇਹ ਵਾਇਦਾ ਕੀਤਾ ਸੀ ਕਿ ਪੈਨਸ਼ਨਰਾਂ ਦੀ ਸਹਾਇਤਾ ਲਈ ਵਿਚਾਰ ਕਰਾਂਗੇ। ਪਰ ਉਸ ਤੇ ਹੁਣ ਤੱਕ ਕੁਝ ਅਮਲ ਨਹੀਂ ਹੋਇਆ। ਫਿਰ ਇਕ ਰੈਂਟ ਕਮੇਟੀ ਬਣਾਈ ਗਈ ਸੀ ਕਿਰਾਏਦਾਰਾਂ ਦੀ ਸਹੂਲਤ ਲਈ। ਉਸਤੇ ਵੀ ਕੁਝ ਅਮਲ ਨਹੀਂ ਹੋਇਆ। ਕਿਰਾਏਦਾਰ ਅੱਜ ਵੀ ਬਹੁਤ ਮੁਸ਼ਕਿਲ ਵਿਚ ਹਨ। ਉਨ੍ਹਾਂ ਤੇ ਜ਼ੁਲਮ ਕੀਤੇ ਜਾ ਰਹੇ ਹਨ। ਘੱਟੋ ਘੱਟ ਉਨ੍ਹਾਂ ਵਾਸਤੇ ਕੋਈ ਆਰਡੀਨੈਂਸ ਜਾਰੀ ਕਰਕੇ ਉਨ੍ਹਾਂ ਨੂੰ ਕੋਈ ਰਿਲੀਫ ਦੇਣੀ ਚਾਹੀਦੀ ਹੈ।

ਇਕ ਗਲ ਹੋਰ, ਸਪੀਕਰ ਸਾਹਿਬ, ਮੈਂ ਇੰਟਰਨੈਸ਼ਨਲ ਵੂਮੈਨ ਦੇ ਬਾਰੇ ਕਰਾਂਗਾ। ਇਸ ਵਿਚ ਸਾਡੇ ਚੀਫ ਮਨਿਸਟਰ ਸਾਹਿਬ ਵੀ ਬੜੀ ਦਿਲਚਸਪੀ ਲੈਂਦੇ ਹਨ। ਉਹ ਚਾਹੁੰਦੇ ਹਨ ਕਿ ਵਿਆਹ ਸ਼ਾਦੀਆਂ ਬਿਲਕੁਲ ਸਿੰਪਲ ਹੋਣ। ਪਰ ਮੈਂ ਇਸਦੇ ਬਾਰੇ ਇਕ ਮਿਸਾਲ ਦੇਣੀ ਚਾਹੁੰਦਾ ਹਾਂ ਕਿ ਪਿੱਛੇ ਇੱਕ ਆਈ. ਏ. ਐਸ. ਅਫਸਰ ਦੀ ਲੜਕੀ ਦੀ ਸ਼ਾਦੀ ਹੋਈ, ਉਸ ਵਿਚ ਘੱਟੋ ਘੱਟ 3, 4 ਲੱਖ ਰੁਪਏ ਦੇ ਪ੍ਰੈਜ਼ੈਂਟ ਇਕੱਠੇ ਕੀਤੇ ਗਏ, 3-4 ਸਕੂਟਰ ਇਕੱਠੇ ਕੀਤੇ ਗਏ। ਇਕ ਮਨਿਸਟਰ ਸਾਹਿਬ ਵੀ ਉਸ ਵਿਆਹ ਵਿਚ ਸ਼ਾਮਲ ਸਨ। ਜੇ ਇਹ ਗਲ ਠੀਕ ਹੈ ਤਾਂ ਫਿਰ ਮੀਸਾ ਦਾ ਕੀ ਫਾਇਦਾ (ਵਿਘਨ) ਇਸ ਲਈ, ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਕਈ ਅਹਿਮ ਮਸਲੇ ਹਨ ਜਿਨ੍ਹਾਂ ਤੇ ਵਿਚਾਰ ਕੀਤਾ ਜਾਣਾ ਹੈ। ਇਸ ਲਈ ਹਾਊਸ ਨੂੰ ਇਕ ਦਿਨ ਲਈ ਹੋਰ ਐਕਸਟੈਂਡ ਕਰ ਦਿੱਤਾ ਜਾਣਾ ਚਾਹੀਦਾ ਹੈ।

**आचार्य पृथ्वी सिंह आज़ाद (खन्ना, ऐस.सी.):** स्पीकर साहिब, जो प्रस्ताव सरदार उमराओ सिंह जी ने रखा है, मैं उस का विरोध करता हूं। छंगानी कमिशन की रिपोर्ट एक गंभीर मसला है। जैसा कि डांग साहिब ने अभी अपनी स्पीच में कहा है कि इस रिपोर्ट पर हाऊस में बहस होनी चाहिए ताकि जो भ्रष्टाचार फैला हुआ है उस का अंत किया जाये। इस पंजाब के अंदर भ्रष्टाचार एक राजनैतिक पार्टी द्वारा फैलाया गया है जिस की रिपोर्ट छंगानी कमिशन ने अपनी रिपोर्ट में की है, जो कि कल लोक सभा में रखी गई है। मैं चाहता हूं कि इस सदन में एक दिन 31 तारीख को, छंगानी कमिशन की रिपोर्ट पर 4 घंटे बहस की जाये जिस से यह पता लगे कि किस तरह एक राजनैतिक पार्टी ने पंजाब में भ्रष्टाचार फैलाया और अब राज्य को उस भ्रष्टाचार से पवित्र कैसे किया जा सकता है। इस लिये मैं कहूंगा कि सरदार उमराओ सिंह जी ने जो प्रस्ताव 30 जुलाई, 1975 के लिये साइने-डाई ऐडजर्नमैण्ट का रखा है उस को एक दिन के लिये और आगे किया जाये तथा 31 तारीख को हाऊस साइने-डाई ऐडजर्न होना चाहिए।

**ਸਰਦਾਰ ਧੰਨਾ ਸਿੰਘ ਗੁਲਸ਼ਨ** (ਨਥਾਨਾ, ਐਸ. ਸੀ.) : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਸਚਮੁਚ ਹੀ ਕਈ ਗੰਭੀਰ ਮਸਲੇ ਹਨ ਜਿਨ੍ਹਾਂ ਤੇ ਸਾਨੂੰ ਵਿਚਾਰ ਕਰਨ ਦੀ ਲੋੜ ਹੈ। ਜਿਸ ਤਰ੍ਹਾਂ ਹੁਣੇ ਹੀ ਕੀਮਤਾਂ ਦੇ ਬਾਰੇ ਕਿਹਾ ਗਿਆ ਹੈ ਕਿ ਪਹਿਲੇ ਭਾਅ ਘਟੇ ਅਤੇ ਫਿਰ ਵਧ ਗਏ। ਕਪੜੇ ਅਤੇ ਡੀਜ਼ਲ ਦੇ ਭਾਅ ਹੋਰ ਵਧ ਗਏ। ਇਨ੍ਹਾਂ ਤੋਂ ਵੀ ਵਧ ਇਕ ਬੜਾ ਹੋਰ ਹੀ ਅਹਿਮ ਮਸਲਾ ਹੈ ਸਰਦਾਰ ਹਰਚੰਦ ਸਿੰਘ ਕਮੇਟੀ ਦੀ ਰਿਪੋਰਟ, ਜਿਸ ਤੇ ਹਾਊਸ ਨੂੰ ਬਹਿਸ ਕਰਨੀ ਚਾਹੀਦੀ ਹੈ। ਸਾਨੂੰ ਪਤਾ ਲੱਗਣਾ ਚਾਹੀਦਾ ਹੈ ਕਿ ਹੋਰ ਕਿਹੜੇ ਕਿਹੜੇ ਅਫ਼ਸਰਾਂ ਕੋਲੋਂ ਜ਼ਮੀਨਾਂ ਛੁੜਵਾਈਆਂ ਗਈਆਂ ਹਨ ਤਾਂਕਿ ਲੋਕਾਂ ਨੂੰ ਪਤਾ ਲੱਗ ਸਕੇ ਕਿ ਕਿਹੜੇ ਅਫ਼ਸਰ ਹਨ ਜਿਹੜੇ ਕਿ ਬਿੱਲੀ ਦੀ ਤਰ੍ਹਾਂ 12 ਸੌ ਚੂਹੇ ਖਾਕੇ ਫਿਰ ਹੱਜ ਨੂੰ ਚਲੇ ਗਏ ਹਨ ਅਤੇ ਇਸ ਭਰਿਸ਼ਟਾਚਾਰ ਦੇ ਕੰਬਲ ਵਿਚ ਲਿਪਟੇ ਹੋਏ ਕੁਕੜ ਦੀ ਤਰ੍ਹਾਂ ਛੁਪੇ ਹੋਏ ਸਨ।

**ਡਾਕਟਰ ਅਮੀਰ ਸਿੰਘ ਕਲਕਟ** (ਟਾਂਡਾ): ਸਪੀਕਰ ਸਾਹਿਬ, ਮੈਂ ਜੁਰਅਤ ਨਹੀਂ ਕਰ ਸਕਦਾ ਕਿਸੇ ਗੌਰਮਿੰਟ ਦੇ ਪ੍ਰਸਤਾਵ ਦੇ ਖਿਲਾਫ਼ ਬੋਲਣ ਦੀ। ਪਰ ਇਕ ਮਹਾਨ ਹਸਤੀ ਵਲੋਂ, ਛੰਗਾਨੀ ਕਮਿਸ਼ਨ ਵਲੋਂ ਪਾਰਲੀਮੈਂਟ ਵਿਚ ਇਕ ਰਿਪੋਰਟ ਲੇ ਹੋ ਚੁੱਕੀ ਹੈ ਇਸ ਲਈ ਮੈਨੂੰ ਕਹਿਣ ਦੀ ਜੁਰਅਤ ਹੋਈ ਹੈ ਕਿ ਦਿਹਾੜੀ ਦੋ ਦਿਹਾੜੀ ਦੇ ਲਈ ਇਸ ਹਾਊਸ ਦਾ ਬਿਜ਼ਨੈਸ ਹੋਰ ਵਧਾ ਦਿੱਤਾ ਜਾਵੇ ਤਾਂ ਕਿ ਅਕਾਲੀ ਨਜ਼ਾਮ ਦੇ ਵਿਚ ਜਾਣ ਬੁਝ ਕੇ ਜੋ ਜ਼ਿਆਦਤੀਆਂ ਹੋਈਆਂ, ਕਿਵੇਂ ਉਨ੍ਹਾਂ ਨੇ ਆਪਣਾ ਰਾਜ ਚਲਾਇਆ, ਅਸੀਂ ਇਨ ਡੀਟੇਲ ਹਾਊਸ ਵਿਚ ਦੱਸ ਸਕੀਏ। ਇਸ ਲਈ ਮੈਂ ਕਹਾਂਗਾ ਕਿ ਸੈਸ਼ਨ ਛੰਗਾਨੀ ਕਮਿਸ਼ਨ ਦੀ ਰਿਪੋਰਟ ਨੂੰ ਡਿਸਕਸ ਕਰਨ ਲਈ ਇਕ ਦੋ ਦਿਨ ਵਾਸਤੇ ਵਧਾ ਦਿਓ।

**ਮਾਲ ਅਤੇ ਚੋਣ ਮੰਤਰੀ** (ਸਰਦਾਰ ਉਮਰਾਓ ਸਿੰਘ) : ਸਪੀਕਰ ਸਾਹਿਬ, ਕੱਲ੍ਹ ਹੀ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀ ਮੀਟਿੰਗ ਹੋਈ ਸੀ। ਬਿਜ਼ਨੈਸ ਨੂੰ ਵੇਖਦੇ ਹੋਏ ਕਮੇਟੀ ਨੇ ਯੂਨਾਨੀਮਸਲੀ ਸੈਸ਼ਨ ਦੋ ਦਿੱਨ ਦੀ ਬਜਾਏ ਤਿੰਨ ਦਿਨ ਕਰਨ ਦਾ ਫੈਸਲਾ ਕੀਤਾ ਸੀ। ਇਸ ਤਰ੍ਹਾਂ ਜੇ ਕੋਈ ਹੋਰ ਮੁਆਮਲਾ ਡਿਸਕਸ਼ਨ ਲਈ ਆ ਵੀ ਜਾਵੇ ਤਾਂ ਅਸੀਂ ਇਨ੍ਹਾਂ ਦਿਨਾਂ ਵਿੱਚ ਹੋਰ ਜ਼ਿਆਦਾ ਟਾਈਮ ਲਗਾ ਸਕਦੇ ਹਾਂ। ਇਸ ਤੋਂ ਇਲਾਵਾ ਇਤਨਾ ਜਦੋਂ ਬਿਜ਼ਨੈਸ ਹੈ ਹੀ ਨਹੀਂ ਅਤੇ ਐਡ-ਵਾਇਜ਼ਰੀ ਕਮੇਟੀ ਨੇ ਤਿੰਨ ਦਿਨ ਬਿਜ਼ਨੈਸ ਲਈ ਕਾਫ਼ੀ ਸਮਝੇ ਹਨ, ਇਹ ਆਲਰੈਡੀ ਯੂਨਾਨੀਮਸ ਫੈਸਲਾ ਹੈ, ਹੋਰ ਮਿਆਦ ਵਧਾਉਣੀ ਠੀਕ ਨਹੀਂ ਹੋਵੇਗੀ। (ਇੰਟਰਪਸ਼ਨ)

**ਕੈਪਟਨ ਰਤਨ ਸਿੰਘ** (ਕੁੰਮ ਕਲਾਂ) : ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਐਸਾ ਬਿਜ਼ਨੈਸ ਜਿਹੜਾ ਅਸੀਂ ਪਾਹਲਾਂ ਐਂਟੀਸੀਪੇਟ ਨਹੀਂ ਕਰ ਸਕਦੇ, ਉਸ ਬਾਰੇ ਅਸੀਂ ਹਾਊਸ ਵਿਚ ਕੁਝ ਵੀ ਨਹੀਂ ਕਹਿ ਸਕਦੇ। ਸਰਦਾਰ ਉਮਰਾਓ ਸਿੰਘ ਜੀ ਨੇ ਕਿਹਾ ਹੈ ਕਿ ਕਲ੍ਹ ਹੀ ਛੰਗਾਨੀ ਕਮਿਸ਼ਨ ਨੇ ਪਾਰਲੀਮੈਂਟ ਦੇ ਵਿਚ ਆਪਣੀ ਰਿਪੋਰਟ ਪੇਸ਼ ਕੀਤੀ ਹੈ ਅਤੇ ਕਲ੍ਹ ਹੀ ਬਿਜ਼ਨੈਸ ਐਡ-ਵਾਇਜ਼ਰੀ ਕਮੇਟੀ ਦੀ ਮੀਟਿੰਗ ਸੀ। ਉਹ ਕਮੇਟੀ ਵਿਚ ਕਿਸ ਤਰ੍ਹਾਂ ਗਲ ਆ ਸਕਦੀ ਸੀ, ਜੋ ਕਲ੍ਹ ਹੀ ਹੋਈ ਹੋਵੇ। ਜਦੋਂ ਇਹ ਰਿਪੋਰਟ ਲੋਕ ਸਭਾ ਵਿਚ ਹੀ ਕਲ੍ਹ ਲੇ ਹੋਈ ਤਾਂ ਕੱਲ੍ਹ ਤੋਂ ਬਾਅਦ ਸਾਡੇ ਪਾਸ ਕਿਹੜਾ ਵਕਤ ਸੀ ਜਿਹੜਾ ਇਸ ਬਾਰੇ ਅਸੀਂ ਕੋਈ ਖਿਆਲ ਇਸ ਹਾਊਸ ਵਿਚ ਲਿਆ ਸਕਦੇ। ਸਰਦਾਰ ਉਮਰਾਓ ਸਿੰਘ ਨੇ ਕਿਹਾ ਹੈ ਕਿ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਨੇ ਫੈਸਲਾ ਕਰ ਲਿਆ ਹੈ ਅਤੇ ਯੂਨਾਨੀਮਸਲੀ ਫੈਸਲਾ ਕੀਤਾ ਹੈ। ਮੇਰੇ ਖਿਆਲ ਦੇ ਮੁਤਾਬਿਕ ਇਹ ਫੈਸਲਾ ਸਹੀ ਨਹੀਂ। ਛੰਗਾਨੀ ਕਮਿਸ਼ਨ ਦੀ ਰਿਪੋਰਟ ਪੰਜਾਬ ਦੇ ਲਈ ਇਕ ਬਹੁਤ ਅਹਿ-ਮੀਅਤ ਰੱਖਦੀ ਹੈ। ਇਕ ਮਨਿਸਟਰੀ ਦੇ ਵਕਤ ਦੀ ਕਾਰਗੁਜ਼ਾਰੀ ਬਾਰੇ ਇਕ ਕਮਿਸ਼ਨ ਦੇ ਵਿਚਾਰ ਹਨ, ਇਸਤੋਂ ਬਾਅਦ ਫਾਲੋ ਅੱਪ ਐਕਸ਼ਨ ਹੋਣਾ ਹੈ। ਮੈਂ ਤਾਂ ਕਹਾਂਗਾ ਕਿ ਪੰਜਾਬ ਸਰਕਾਰ ਨੂੰ

ਆਫ਼ੀਸ਼ੀਅਲੀ ਮੋਸ਼ਨ ਲਿਆ ਕੇ ਇਹ ਮੁਆਮਲਾ ਡਿਸਕਸ ਕਰਨਾ ਚਾਹੀਦਾ ਹੈ ਕਿਉਂਕਿ ਨਾਨ-ਆਫ਼ੀ-ਸ਼ੀਅਲ ਕੋਈ ਬਿਜ਼ਨੈਸ ਹੋ ਨਹੀਂ ਸਕਦਾ। ਕਲ੍ਹ ਇਹ ਮੁਆਮਲਾ ਐਂਟੀਸ਼ੀਪੇਟ ਨਹੀਂ ਸੀ ਕੀਤਾ ਜਾ ਸਕਦਾ, ਇਸ ਕਰਕੇ ਇਸਨੂੰ ਡਿਸਕਸ ਕਰਨ ਵਾਸਤੇ ਕੁਝ ਹੋਰ ਸਮਾਂ ਵਧਾਉਣਾ ਚਾਹੀਦਾ ਹੈ।

**ਸਰਦਾਰ ਸੁਰਜੀਤ ਸਿੰਘ** (ਬਰਨਾਲਾ) : ਸਪੀਕਰ ਸਾਹਿਬ, ਕਲ੍ਹ ਜਦੋਂ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀ ਮੀਟਿੰਗ ਸੀ ਤਾਂ ਛੰਗਾਨੀ ਕਮਿਸ਼ਨ ਬਾਰੇ ਗਲ ਵੀ ਇਨ੍ਹਾਂ ਦੀ ਨਾਲਜ ਵਿਚ ਸੀ, ਪਰ ਉਹ ਵਕਤ ਲੰਘ ਗਿਆ ਇਹ ਉਸ ਵੇਲੇ ਇਸ ਤਰ੍ਹਾਂ ਸੋਚ ਨਾ ਸਕੇ। ਮੈਂ ਕਹਾਂਗਾ ਕਿ ਇਸ ਬਾਰੇ ਤਾਂ ਦੋਵੇਂ ਪਾਸਿਆਂ ਤੋਂ ਹਰ ਤਰ੍ਹਾਂ ਦੀਆਂ ਗੱਲਾਂ ਹੋ ਸਕਦੀਆਂ ਹਨ। ਜੇ ਇਹਨਾਂ ਨੇ ਛੰਗਾਨੀ ਕਮਿਸ਼ਨ ਦੀ ਰਿਪੋਰਟ ਲੇ ਕਰਨੀ ਸੀ ਤਾਂ ਇਨ੍ਹਾਂ ਨੂੰ ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਵੀ ਇਸ ਹਾਊਸ ਵਿਚ ਲੇ ਕਰਨੀ ਚਾਹੀਦੀ ਸੀ। ਇਸ ਤਰ੍ਹਾਂ ਦੀਆਂ ਗਲਾਂ ਤਾਂ ਦੋਨਾਂ ਪਾਸਿਆਂ ਤੋਂ ਹੀ ਹੋਣਗੀਆਂ। ਇਹ ਫਿਕਰ ਨਾ ਕਰਨ ਇਹਨਾਂ ਦੇ ਵੀ ਪੁਰਾਣੇ ਰਿਕਾਰਡ ਫਰੋਲੇ ਜਾਣਗੇ। ਜਿਸ ਗਲ ਨੂੰ ਅਸੀਂ ਅਵਾਇਡ ਕਰਦੇ ਸੀ ਉਹ ਤੁਸੀਂ ਹੁਣ ਸ਼ੁਰੂ ਕਰਾਉਣਾ ਚਾਹੁੰਦੇ ਹੋ। ਵੇਖ ਲਓ ਤੁਹਾਡੀ ਮਰਜ਼ੀ ਹੈ। ਜਿਸ ਤਰ੍ਹਾਂ ਡਾਕਟਰ ਸਾਹਿਬ ਨੇ ਫਰਮਾਇਆ ਹੈ ਦਿਹਾੜੀ ਦੋ ਦਿਹਾੜੀਆਂ ਚਾਹੇ ਰੱਖ ਲਓ ਸਾਰੀਆਂ ਖੁਲ੍ਹੀਆਂ ਗੱਲਾਂ ਹੋਣਗੀਆਂ, ਇਨ੍ਹਾਂ ਦੇ ਸਾਰੇ ਸਕੈਂਡਲ ਡਿਸਕਸ ਹੋਣਗੇ—ਸਾਨੂੰ ਕੋਈ ਇਤਰਾਜ ਨਹੀਂ ਹੈ।

**ਸਰਦਾਰ ਹਰਚੰਦ ਸਿੰਘ** : ਸਪੀਕਰ ਸਾਹਿਬ, ਕੁਝ ਆਨਰੇਬਲ ਮੈਂਬਰਾਂ ਨੇ ਹਾਊਸ ਨੂੰ ਇਹ ਰਿਕੁਐਸਟ ਕੀਤੀ ਹੈ ਕਿ ਜਦੋਂ ਛੰਗਾਨੀ ਕਮਿਸ਼ਨ ਦੀ ਰਿਪੋਰਟ ਟੇਬਲ ਤੇ ਲੇ ਹੋਈ ਹੈ ਹੋਰ ਵੀ ਇਸ ਤਰ੍ਹਾਂ ਦੇ ਮਸਲਿਆਂ ਤੇ ਆਮ ਰਿਪੋਰਟਾਂ ਲੇ ਹੁੰਦੀਆਂ ਹਨ। ਮੈਂ ਪੁੱਛਦਾ ਹਾਂ ਕਿ ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਕਿਉਂ ਨਹੀਂ ਟੇਬਲ ਤੇ ਰੱਖੀ ? ਇਹ ਵੀ ਤਾਂ ਡਿਸਕਸ ਹੋਣੀ ਚਾਹੀਦੀ ਸੀ। (ਹਾਸਾ)

**ਮਾਲ ਅਤੇ ਚੋਣ ਮੰਤਰੀ** : ਮੈਂ ਆਨਰੇਬਲ ਮੈਂਬਰ ਦੀ ਵਾਕਫੀਅਤ ਦੇ ਲਈ ਅਰਜ਼ ਕਰਾਂਗਾ ਕਿ ਜਦੋਂ ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਆਈ ਉਦੋਂ ਹਾਊਸ ਸੈਸ਼ਨ ਦੇ ਵਿਚ ਨਹੀਂ ਸੀ। ਜੇ ਮੈਂਬਰ ਇਸ ਰਿਪੋਰਟ ਨੂੰ ਡਿਸਕਸ ਕਰਨਾ ਚਾਹੁੰਣਗੇ ਤਾਂ ਸਾਨੂੰ ਇਸ ਦੇ ਡਿਸਕਸ ਕਰਨ ਲਈ ਟਾਇਮ ਦੇਣ ਲਈ ਵੀ ਕੋਈ ਇਤਰਾਜ਼ ਨਹੀਂ ਹੋ ਸਕਦਾ। ਜਿਥੋਂ ਤੱਕ ਬਿਜ਼ਨੈਸ ਦਾ ਤੁਆਲੁਕ ਹੈ, ਉਹ ਸਾਰਾ ਹਾਊਸ ਦੇ ਸਾਹਮਣੇ ਹੀ ਹੋ ਰਿਹਾ ਹੈ। ਹਰ ਆਈਟਮ ਲਈ ਬੜਾ ਲਿਬਰਲੀ ਟਾਈਮ ਦਿੱਤਾ ਗਿਆ ਹੈ, ਜੇ ਕੋਈ ਐਸਾ ਆਈਟਮ ਹੋਰ ਹੋਵੇਗਾ ਤਾਂ ਉਹ ਵੀ ਐਡਜਸਟ ਕਰ ਸਕਦੇ ਹਾਂ। ਜੇ ਟਾਈਮ ਘੱਟ ਵੀ ਹੋਵੇਗਾ ਤਾਂ ਅਸੀਂ ਹੋਰ ਵਾਧੂ ਸਮਾਂ ਲਾਕੇ ਆਪਣਾ ਬਿਜ਼ਨੈਸ ਖ਼ਤਮ ਕਰਨ ਦੀ ਕੋਸ਼ਿਸ਼ ਕਰਾਂਗੇ। ਇਸ ਲਈ ਕਿਸੇ ਨੂੰ ਸਾਈਨੇ ਡਾਈ ਮੋਸ਼ਨ ਦੇ ਪਾਸ ਕਰਨ ਵਿਚ ਕੋਈ ਇਤਰਾਜ਼ ਨਹੀਂ ਹੋਣਾ ਚਾਹੀਦਾ।

**Mr. Speaker : Question is—**

That the Assembly at its rising on Wednesday, the 30th July, 1975, shall stand adjourned *sine die*.

*The motion was carried.*

## SUPPLEMENTARY ESTIMATES (FIRST INSTALMENT) 1975-76

### (i) Discussion on the Estimates of the Expenditure charged on the revenues of the State.

**Mr. Speaker :** If any hon'ble Member wants to raise discussion on the charged items, he may please do so.

(*No one rose to speak*)

**(ii) Voting of the Demands for Supplementary Grants**

**Mr. Speaker :** There are ten demands for supplementary grants which are to be discussed and voted upon today. If the hon'ble Members agree, all these demands may be deemed to have been read and moved as per past practice.

*Voices : Yes, Yes.*

**Mr. Speaker ·** I would request that while raising discussion, the demand number on which the discussion is sought to be raised may please be indicated by the Member concerned. In order to enable me to put the demands one by one to the vote of the House, the discussion on the demands will be wound up at 10·45 a. m. Thereafter, the demands will be put to the vote of the House one by one.

That a supplementary sum not exceeding Rs. 1,00,000 be granted to the Governor to defray the charges that will come in course of payment for the year ending 31st March, 1976 in respect of State Legislature.

That a Supplementary sum not exceeding Rs. 2,76,000 be granted to the Governor to defray the charges that will come in course of payment for the year ending 31st March, 1976 in respect of Revenue.

That a Supplementary sum not exceeding Rs 3,00,000 be granted to the Governor to defray the charges that will come in course of payment for the year ending 31st March, 1976 in respect of Police.

That a Supplementary sum not exceeding Rs 18,00,000 be granted to the Governor to defray the charges that will come in course of payment for the year ending 31st March, 1976 in respect of Stationery and Printing.

That a Supplementary sum not exceeding Rs. 57,44,000 be granted to the Governor to defray the charges that will come in course of payment for the year ending 31st March, 1976 in respect of Housing and Urban Development.

That a Supplementary sum not exceeding Rs 25,000 be granted to the Governor to defray the charges that will come in course of payment for the year ending 31st March, 1976 in respect of Social Security and Welfare.

That a Supplementary sum not exceeding Rs 7,00,000 be granted to the Governor to defray the charges that will come in course of payment for the year ending 31st March, 1976 in respect of Industries.

That a Supplementary sum not exceeding Rs 10,00,000 be granted to the Governor to defray the charges that will come in course of payment for the year ending 31st March, 1976 in respect of Multipurpose River Schemes.

That a Supplementary sum not exceeding Rs 8,70,000 be granted to the Governor to defray the charges that will come in course of payment for the year ending 31st March, 1976 in respect of Irrigation, Drainage and Flood Control.

That a Supplementary sum not exceeding Rs. 1,89,00,000 be granted to Governor to defray the charges that will come in course of payment for the year ending 31st March, 1976 in respect of Loans aad Advances by the State Government.

**आचार्य पृथ्वी सिंह आज़ाद** (खन्ना, एस०सी०) : अध्यक्ष महोदय, यह जो सप्लीमैंटरी डिमांड्ज़ सदन के सामने हैं मैं इन डिमांड्ज़ में बहुत कम डिमांड्ज़ देखता हूं जिन के विषय में हम यह कह सकें कि यह डिमांड्ज़ एतराज़ वाली हैं। अधिक डिमांड्ज़ ऐसी हैं जो मैं समझता हूं कि इन सप्लीमैंटरी डिमांड्ज़ में नहीं आनी चाहिएं थीं बल्कि जो सरकार का नियमित बजट होता है उस में आनी चाहिएं थीं। अगर डिमाण्ड्ज़ नं० 5, 10, 12, 15, 18 देखें, तो यह सारी ऐसी डिमांडें हैं कि अगर इन डिमांडों से सम्बन्धित विभागों के अधिकारी बजट बनाते

समय इस बात का ध्यान रखते कि साल के दौरान वह काम करना पड़ेगा तो यह डिमांडें उस समय बजट में इनक्लयूड की जा सकती थीं। जैसे, स्पीकर साहिब, डिमांड नंबर 5 सफा नं० 2 पर 2 लाख 76 हजार रुपये की डिमांड है जिस पर सरकार के एक फैसले के अनुसार रैविन्यू बुक्स जो हैं वह छाप कर ज़िमींदारों को देनी हैं। यह सरकार का पुराना फैसला था। उस फैसले को इम्पलीमैंट करने के लिये मुताल्लिका विभाग को चाहिये था कि यह रकम बजट में रखते।

डिमांड नंबर 10 सफा 6 पर है। इस में तीन लाख रुपये की बढ़ती रकम दिखाई गई है। यह पुलिस विभाग ने खर्च का हिसाब किताब लगाते समय क्या पहले अपनी आंखें बन्द कर ली थीं। जब सारे देश के अन्दर पैट्रोल इतना महंगा हो गया था तो अन्दाज़ा लगाया जाना चाहिए था कि पैट्रोल की कीमतें बढ़ गई हैं। इस लिये जो पैट्रोल का खर्चा है वह बढ़ना है। तो, स्पीकर साहिब, मैं यह कहना चाहता हूं कि इस तरह की डिमांड्ज़ सप्लीमैंट्री डिमांड्ज़ में नहीं आनी चाहिएं और यह रकमें रैगुलर बजट में रखी जा सकती थीं। तो, स्पीकर साहिब, मैं यह कहना चाहता हूं कि आईंदा के लिये ऐसी बातों का ध्यान रखना चाहिये और ऐसे खर्चे को रैगुलर बजट में ही इनक्लयूड कर लेना चाहिए। ऐसे खर्चों के बारे में सम्बन्धित महकमे को पहले ही अनुमान लगा लेना चाहिये ताकि इस को सप्लीमैन्ट्री डिमांड्ज़ में आने से रोका जा सके।

स्पीकर साहिब, जैसे कि मैंने कहा इन डिमांडों में कोई ज़्यादा ऐसी डिमांड्ज़ नहीं हैं जिन के मुतअल्लक मैं सरकार को बधाई दे सकूं लेकिन फिर भी सफा 14 पर आप देखेंगे कि इम्पलायमैन्ट प्रोमोशन प्रोग्राम के लिये सरकार ने दो लाख रुपया रखा है। यह भी अच्छा काम है बेकारी दूर करने के लिये रुपया रखना चाहिये था। यह दो लाख रुपया आज के महंगाई के ज़माने में आटे में नमक डालने के बराबर है। यह रकम ज़्यादा होनी चाहिये थी।

इसी तरह डिमांड नंबर 36 सफा 17 पर थीन डैम के लिये है। यह डैम पंजाब की बहुत बड़ी डिमांड है। इसके लिये सरकार ने दस लाख रुपए रखे हैं। मैं समझता हूं कि यह रुपया ज़्यादा रखना चाहिए था और थीन डैम की तरफ ज़्यादा ध्यान देना चाहिए था।

सफा 20 पर, अपर बारी दुआब कैनाल के साथ साथ टयूब्वैल लगाने के लिये पांच लाख रुपये रखे हैं। मैं समझता हूं, स्पीकर साहिब, कि टयूब्वैल जो हैं यह न सिर्फ नहरों के साथ साथ लगाने की जरूरत है बल्कि पंजाब के कांडी एरिया में जिस में ज़िला रोपड़, ज़िला होश्यारपुर और ज़िला गुरदासपुर शामिल हैं, इस एरिया में टयूब्वैल लगाने के लिये सरकार ने कोई ध्यान नहीं दिया है। यह पांच लाख रुपए 150 टयूब्वैल लगाने के लिये रखे गए हैं। 3,330/ रुपये एक टयूब्वैल पर खर्च लगाया गया है। मैं समझता हूं कि यह जो नहर के साथ साथ टयूब्वैल लगाने का जो अनुमान लगाया गया है (विघ्न) यह अनुमान उस खर्च से कहीं ज़्यादा नहरों के किनारों पर लगाने वाले टयूब्वैल पर खर्च हो जाता है।

[आचार्य पृथ्वी सिंह आज़ाद]

इस लिये इस खर्चे के लिये अगर दुबारा गौर कर लिया जाये तो क्या डर है। (विघ्न) नहीं तो डर है कि कहीं छंगानी कमिश्न न बैठ जाए। इस पर दुबारा गौर करना चाहिये।

सफा 11 पर डिमांड नं० 21 को देखने से पता चलता है कि पहला वर्ष सचमुच प्रधान मंत्री ने जो अपनी समाज सेवा की कार्यवाई की है उस से साबत हो गया है कि यह महलाओं का वर्ष है। सरकार ने इस डिमांड के लिये 25,000/ रुपये रखे हैं। मैं समझता हूं कि इस रकम को ज़्यादा रखना चाहिए था।

स्पीकर साहिब, इसी तरह ही डिमांड नं० 24 सफा 12 पर है। इस के लिये सरकार ने 76,15,500/ रुपये मार्कीटिंग बोर्ड से गुरु गोबिन्द सिंह मैडिकल कालिज फरीदकोट को देने के लिये रखे हैं। मैं इसकी प्रशंसा करता हूं कि गुरु गोबिन्द सिंह मैडिकल कालिज, फरीदकोट को 76 लाख रुपये ही नहीं बल्कि करोड़ों रुपये देने चाहिये थे ताकि लोगों के अन्दर तालीम फैल सके। पर इस के साथ ही साथ मैं यह कहे बगैर नहीं रह सकता कि जिस उदारता के साथ रकम इस कालिज को दे रहे हैं उसी तरह इस वर्ष जब हम थोड़े दिनों तक (विघ्न) 300 वां उत्सव मनाने जा रहे हैं गुरु रविदास की स्मृति में और इसी तरह स्वामी दयानन्द की स्मृति में, तो उसको याद रखने के लिये भी खर्च करना चाहिये। हमें पता है कि हमारी सरकार सच्चे इरादों में अनुदान देने के लिये तैयार रहती है।

इन सप्लीमैन्ट्री डिमांड्ज़ में वह चीज़ जो कि हमारे प्रधान मंत्री ने और हमारी सरकार ने करने का फैसला किया है वह इस सप्लीमैंट्री डिमांड्ज़ में नज़र नहीं आती। मैं सरकार से कहना चाहता हूं कि उस प्रोग्राम को, उस इन्कलाबी प्रोग्राम को जो बगैर पैसे खर्च किये पूरा नहीं हो सकता सफल बनाने के लिये जरूर पैसा रखना चाहिये। स्पीकर साहिब, आपको पता है कि 21-नुकाती प्रोग्राम जो है, उस में हाऊस लैस, लैंडलैस, वीकर सैक्शन के लिये पूरी स्कीम रखी गई है। पंजाब के अन्दर हमारी सरकार ने 2 लाख 39 हज़ार प्लाट्स देने हैं। पर इन लोगों के पास मकान बनाने के लिये कोई पैसे नहीं हैं तो यह मकान कैसे बनाएंगे। जिनके मुताल्लिक सरकार कहती है कि ज़मीनों का कब्ज़ा दे दिया है, उन प्लाट्स पर वह लोग अपने मकान कैसे बनायेंगे। छोटे से छोटे मकान बनाने पर तीन या चार हज़ार रुपये खर्च आते हैं। इस हिसाब से अगर सारे प्लाट्स का कब्ज़ा दिया जाए तो तकरीबन 95 क्रोड़ 90 लाख रुपये खर्च होते हैं। इस तरफ सरकार ने ध्यान नहीं दिया। मैं, स्पीकर साहिब, आपकी मार्फत चीफ़ मिनिस्टर साहिब से अपील करूंगा कि इस स्कीम को सफल बनाने के लिये कुछ न कुछ करना चाहिये। इसी तरह से, स्पीकर साहिब, श्रीमति इन्द्रा गांधी का इन्क्लाबी प्रोग्राम है कि पांच मिलियन हैक्टेयर ज़मीन को काबिले काश्त बनाना है। हमारी सरकार ने भी पांच लाख हैक्टेयर ज़मीन को पांचवें प्लान के अन्दर काबिले काश्त बनाना है। इस तरफ भी ज़्यादा ध्यान देने की ज़रूरत है।

इन शब्दों के साथ, सप्लीमैंट्री डिमांड्ज़ में जो कमियां रह गई हैं, स्पीकर साहिब, मैं आप के द्वारा सरकार का और विशेष करके वित्त मंत्री का उस की तरफ़ ध्यान दिलाना चाहता हूं। (घंटी)

**ਸਰਦਾਰ ਸੁਖਦੇਵ ਸਿਘ ਢਿੱਲੋਂ** (ਤਲਵੰਡੀ ਸਾਬੋ) : ਸਪੀਕਰ ਸਾਹਿਬ, ਮੈਂ ਸਪਲੀਮੈਂਟਰੀ ਡਿਮਾਂਡਜ਼ ਤੇ ਆਪਣੀ ਪਾਰਟੀ ਵਲੋਂ ਕੁਝ ਖਿਆਲਾਤ ਦਾ ਇਜ਼ਹਾਰ ਕਰਨ ਲਈ ਖੜਾ ਹੋਇਆ ਹਾਂ। ਡਿਮਾਂਡ ਨੰ : 1 (ਵਿਘਨ)

**ਸ੍ਰੀ ਸਪੀਕਰ :** ਡਿਮਾਂਡ ਨੰ: ਪਹਿਲੀ ਤੁਸੀਂ ਡਿਸਕਸ ਨਹੀਂ ਕਰ ਸਕਦੇ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਮੈਂ ਡਿਸਟ੍ਰੀਬਿਊਸ਼ਨ ਬਾਰੇ ਗੱਲ ਕਰਨਾ ਚਾਹੁੰਦਾ ਸੀ (ਵਿਘਨ)

**ਸ੍ਰੀ ਸਪੀਕਰ** : ਨਹੀਂ ਡਿਮਾਂਡ ਨੰ: 1 ਤੁਸੀਂ ਡਿਸਕਸ ਨਹੀਂ ਕਰ ਸਕਦੇ। ਜੇ ਇਸ ਬਾਰੇ ਕੋਈ ਗੱਲ ਕਰਨੀ ਹੋਵੇ ਤਾਂ ਮੇਰੇ ਚੈਂਬਰ ਵਿਚ ਆਕੇ ਗੱਲ ਕਰ ਲਈਓ।

**ਸਰਦਾਰ ਸੁਖਦੇਵ ਸਿੰਘ ਢਿੱਲੋਂ**: ਇਸ ਤੋਂ ਅਗੇ ਡਿਮਾਂਡ ਨੰ: 5 ਹੈ। ਉਸ ਵਿਚ ਪਾਸ ਬੁੱਕਾਂ ਵਾਸਤੇ ਪੈਸੇ ਰੱਖੇ ਹਨ। ਇਹ ਸਕੀਮ ਜਦੋਂ ਅਕਾਲੀ ਪਾਰਟੀ ਦੀ ਸਰਕਾਰ ਸੀ ਤਾਂ ਉਦੋਂ ਚਲੀ ਸੀ ਪਰ ਚਾਹੀਦਾ ਤਾਂ ਇਹ ਸੀ ਕਿ ਇਸ ਸਕੀਮ ਵਾਸਤੇ ਬਜਟ ਵਿਚ ਪਹਿਲਾਂ ਹੀ ਪੈਸੇ ਰੱਖਣੇ ਚਾਹੀਦੇ ਸਨ। ਪਰ ਇਸ ਗੱਲ ਦਾ ਇਨ੍ਹਾਂ ਨੂੰ ਪਿਛੋਂ ਖਿਆਲ ਆਇਆ ਅਤੇ ਉਸ ਵਾਸਤੇ 2 ਲੱਖ 76 ਹਜ਼ਾਰ ਰੁਪਏ ਰੱਖੇ ਹਨ। ਕੱਲ ਹੀ ਕਮੇਟੀ ਦੀ ਰਿਪੋਰਟ ਆਈ ਹੈ ਜਿਸ ਵਿਚ ਦੱਸਿਆ ਗਿਆ ਹੈ ਕਿ ਇਨ੍ਹਾਂ ਕਾਪੀਆਂ ਬਾਹਰੋਂ ਪ੍ਰਾਈਵੇਟ ਪ੍ਰੈਸ ਤੋਂ ਛਪਾ ਕੇ ਪੈਸੇ ਮਿਸਯੂਜ਼ ਕੀਤੇ ਹਨ। ਮੈਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਇਸ ਦੇ ਲਈ ਪੂਰਾ ਖਿਆਲ ਰੱਖਣ ਅਤੇ ਇਹ ਜਿਹੜੇ ਬਾਹਰ ਪ੍ਰਾਈ-ਵੇਟ ਪ੍ਰੈਸ ਤੋਂ ਛਪਾ ਕੇ ਪੈਸੇ ਖਰਚਕੇ ਅੱਧੇ ਮੁਲ ਦੀਆਂ ਕਾਪੀਆਂ ਛਪਾਈਆਂ ਗਈਆਂ ਹਨ ਸਰਕਾਰ ਇਨ੍ਹਾਂ ਨੂੰ ਆਪਣੀ ਸਰਕਾਰੀ ਪ੍ਰੈਸ ਤੋਂ ਛਪਵਾਏ ਅਤੇ ਕਿਸਾਨਾਂ ਵਿਚ ਇਨ੍ਹਾਂ ਨੂੰ ਵੰਡਿਆ ਜਾਵੇ ਤਾਂਕਿ ਉਨ੍ਹਾਂ ਦਾ ਭਲਾ ਹੋ ਸਕੇ।

ਇਸ ਤੋਂ ਅਗੇ ਡਿਮਾਂਡ ਨੰ: 6 ਹੈ। ਇਹ ਡਿਮਾਂਡ ਐਕਸਾਈਜ਼ ਅਤੇ ਟੈਕਸੇਸ਼ਨ ਦੀ ਹੈ। ਇਸ ਵਿੱਚ ਇਨ੍ਹਾਂ ਦੇ ਖਿਲਾਫ ਡਿਗਰੀ ਹੋਈ ਹੈ ਅਤੇ ਉਸਦੇ ਵਾਸਤੇ ਥੋੜ੍ਹੇ ਜਿਹੇ ਪੈਸੇ ਰੱਖੇ ਹਨ। ਸਪੀਕਰ ਸਾਹਿਬ, ਇਸ ਮਹਿਕਮੇ ਵਿਚ ਬੜੇ ਬੜੇ ਘਪਲੇ ਹਨ। ਇਸ ਦਾ ਚੀਮਾ ਸਾਹਿਬ ਨੇ ਕਲ੍ਹ ਜ਼ਿਕਰ ਵੀ ਕੀਤਾ ਸੀ ਅਤੇ ਜਿਸਦਾ ਵਜ਼ੀਰ ਸਾਹਿਬ ਨੇ ਗੁੱਸਾ ਕੀਤਾ ਸੀ। ਜੇ ਉਹ ਚਾਹੁਣ ਤਾਂ ਮੈਂ ਦੱਸ ਸਕਦਾ ਹਾਂ ਕਿ ਕਰੋੜਾਂ ਰੁਪਏ ਦੇ ਘਪਲੇ ਹੁੰਦੇ ਅਤੇ ਹੋਏ ਹਨ। ਉਸਦੀ ਡਿਟੇਲ ਮੈਂ ਇਨ੍ਹਾਂ ਨੂੰ ਲਿਖ ਕੇ ਦੱਸ ਦਿਆਂਗਾ। ਇਨ੍ਹਾਂ ਦੇ ਮਹਿਕਮੇ ਵਿਚ ਪਰਮੋਸ਼ਨਜ਼ ਹੋਈਆਂ ਹਨ ਅਤੇ ਐਸੇ ਅਫ਼ਸਰ ਪਰਮੋਟ ਕੀਤੇ ਹਨ ਜਿਨ੍ਹਾਂ ਦਾ ਸਾਰਾ ਕੈਰੀਅਰ ਲਾਲ ਸਿਆਹੀ ਨਾਲ ਲਿਖਿਆ ਹੋਇਆ ਹੈ। ਉਹ 5-7 ਸਾਲ ਸਸਪੈਂਡ ਰਹੇ ਪਰ ਫਿਰ ਵੀ ਉਨ੍ਹਾਂ ਨੂੰ ਪਰਮੋਟ ਕੀਤਾ ਗਿਆ, ਉਨ੍ਹਾਂ ਨੂੰ ਤਾਂ ਸਗੋਂ ਰਿਟਾਇਰ ਕਰਨਾ ਚਾਹੀਦਾ ਹੈ। ਹੁਣ ਸਰਕਾਰ ਕੁਰੱਪਟ ਅਫ਼ਸਰਾਂ ਨੂੰ ਰਿਟਾਇਰ ਕਰ ਰਹੀ ਹੈ, ਇਹ ਅੱਛੀ ਗਲ ਹੈ ਪਰ ਇਹ ਜਿਹੜੇ ਕੁਰੱਪਟ ਅਫ਼ਸਰਾਂ ਨੂੰ ਪਰਮੋਟ ਕਰੀ ਜਾਂਦੇ ਹਨ ਤਾਂ ਫਿਰ ਕੰਮ ਕਿਹੋ ਜਿਹਾ ਹੋਵੇਗਾ। ਪਿੱਛੇ ਜਿਹੇ ਠੇਕਿਆਂ ਦੀ ਬੋਲੀ ਹੋਈ ਅਤੇ ਲੱਖਾਂ ਰੁਪਏ ਦਾ ਇੱਕ ਇੱਕ ਠੇਕੇ ਵਿਚ ਘਪਲਾ ਹੋਇਆ। ਕਿਸ ਤਰ੍ਹਾਂ ਮਨਿਸਟਰ ਨੇ 50 ਲੱਖ ਰੁਪਿਆ ਠੇਕਿਆਂ ਦੀ ਬੋਲੀ ਵਿਚ ਖਾਧਾ। ਮੈਂ ਮਨਿਸਟਰ ਸਾਹਿਬ ਨੂੰ ਲਿਖ ਕੇ ਦਿਆਂਗਾ ਅਤੇ ਦੱਸਿਆ ਵੀ ਸੀ ਅਤੇ ਇਨ੍ਹਾਂ ਨੇ ਯਕੀਨ ਦਿਵਾਇਆ ਸੀ ਕਿ ਮੈਂ ਇਨਕੁਆਇਰੀ ਕਰਾਂਗਾ। ਪਰ ਕੀਤਾ ਵੀ ਕੀ ਜਾਵੇ ਇਨ੍ਹਾਂ ਦੀ ਉੱਪਰੋਂ ਢਿੱਟ ਚੁਲੀ ਜਾਂਦੀ ਹੈ, ਜਿਸ ਕਰਕੇ ਇਹ ਸਭ ਕੁਝ ਹੁੰਦਾ ਹੈ।

[ਸਰਦਾਰ ਸੁਖਦੇਵ ਸਿੰਘ ਢਿੱਲੋਂ]

ਇਸ ਤੋਂ ਅੱਗੇ ਡੀਮਾਂਡ ਨੰ: 9 ਹੈ। ਇਹ ਡਿਮਾਂਡ ਡਿਸਟ੍ਰਿਕਟ ਐਡਮਨਿਸਟਰੇਸ਼ਨ ਦੇ ਬਾਰੇ ਵਿਚ ਹੈ। ਇਸ ਵਿਚ ਕੰਪੈਨਸੇਸ਼ਨ ਦੇਣ ਵਾਸਤੇ ਪੈਸਿਆਂ ਦਾ ਜ਼ਿਕਰ ਹੈ। ਮੈਂ ਪਹਿਲਾਂ ਵੀ ਬੇਨਤੀ ਕੀਤੀ ਸੀ ਕਿ ਡਿਸਟ੍ਰਿਕਟ ਐਡਮਨਿਸਟਰੇਸ਼ਨ ਨੂੰ ਚਾਹੀਦਾ ਹੈ ਕਿ ਜਦ ਵੀ ਕੋਈ ਕਿਸੇ ਦੀ ਜ਼ਮੀਨ ਐਕੁਆਇਰ ਕਰਨ ਤਾਂ ਉਸ ਦੇ ਲਈ ਪੈਸੇ ਠੀਕ ਸਮੇਂ ਤੇ ਦੇਣੇ ਚਾਹੀਦੇ ਹਨ। ਬਠਿੰਡਾ ਵਿਚ ਇਕ ਬਹੁਤ ਵੱਡੀ ਛਾਉਣੀ ਬਣ ਰਹੀ ਹੈ। ਉਥੋਂ ਕਿਸਾਨਾਂ ਨੂੰ ਕੋਈ ਦੋ ਸਾਲ ਹੋ ਗਏ ਹਨ, ਉਥੋਂ ਉਨ੍ਹਾਂ ਨੂੰ ਉਜਾੜਿਆ ਗਿਆ ਪਰ ਉਨ੍ਹਾਂ ਨੂੰ ਜ਼ਮੀਨ ਦੇ ਪੈਸੇ । ਮੁਆਵਜ਼ਾ ਨਹੀਂ ਦਿੱਤਾ ਗਿਆ। ਉਹ ਦੋ ਸਾਲ ਤੋਂ ਡੀ. ਸੀ. ਦੇ ਦਫਤਰ ਦੇ ਅੱਗੇ ਧਰਨਾ ਮਾਰੀਂ ਬੈਠੇ ਹਨ। ਅੱਜ ਕਲ੍ਹ ਐਨੀ ਗਰਮੀ ਪੈ ਰਹੀ ਹੈ ਅਤੇ ਮੀਂਹ ਪੈ ਰਿਹਾ ਹੈ ਪਰ ਉਹ ਲੋਕ ਐਨੀ ਗਰਮੀ ਅਤੇ ਮੀਂਹ ਵਿਚ ਵੀ ਡੀ. ਸੀ. ਦੇ ਦਫਤਰ ਅੱਗੇ ਧਰਨਾ ਮਾਰੀ ਬੈਠੇ ਹਨ। ਇਕ ਸਾਲ ਹੋਇਆ ਹੈ ਚੀਫ ਮਨਿਸਟਰ ਸਾਹਿਬ ਉਨ੍ਹਾਂ ਨੂੰ ਮਿਲਕੇ ਆਏ ਸਨ ਅਤੇ ਉਨ੍ਹਾਂ ਨੂੰ ਐਸ਼ੋਰੈਂਸ ਦਿਵਾਈ ਗਈ ਸੀ ਕਿ ਮੈਂ ਪੈਸੇ ਦਿਵਾ ਦਿਆਂਗਾ ਪਰ ਅਜੇ ਤਕ ਉਨ੍ਹਾਂ ਨੂੰ ਕੋਈ ਪੈਸੇ ਨਹੀਂ ਮਿਲੇ ਅਤੇ ਉਹ ਉਥੇ ਧਰਨਾ ਮਾਰੀ ਬੈਠੇ ਹਨ ਅਤੇ ਮੰਗ ਕਰ ਰਹੇ ਹਨ ਕਿ ਉਨ੍ਹਾਂ ਨੂੰ ਮੁਨਾਸਿਬ ਪੈਸੇ ਦਿੱਤੇ ਜਾਣ। ਉਨ੍ਹਾਂ ਦਾ ਪੈਸੇ ਨਾਲ ਵੀ ਪੂਰਾ ਨਹੀਂ ਫਟਦਾ ਕਿਉਂਕਿ ਕਿਸਾਨ ਹੋਰ ਕੋਈ ਕਾਰੋਬਾਰ ਨਹੀਂ ਕਰ ਸਕਦਾ। ਇਸ ਲਈ ਮੈਂ ਕਹਾਂਗਾ ਕਿ ਉਨ੍ਹਾਂ ਨੂੰ ਕਿਤੇ ਬੀੜ ਵਿਚ, ਜਿਸ ਤਰ੍ਹਾਂ ਫਰੀਦਕੋਟ ਵਿਚ ਬੀੜ ਹੈ ਜਾਂ ਕਿਤੇ ਹੋਰ ਬੀੜ ਵਿਚ ਜ਼ਮੀਨ ਐਕੁਆਇਰ ਕਰਕੇ ਉਨ੍ਹਾਂ ਸਾਰਿਆਂ ਨੂੰ ਅਲਾਟ ਕਰਨੀ ਚਾਹੀਦੀ ਹੈ ਅਤੇ ਮੁਨਾਸਿਬ ਰੇਟ ਤੇ ਦੇਣੀ ਚਾਹੀਦੀ ਹੈ। ਸਪੀਕਰ ਸਾਹਿਬ, ਇਹ ਡਿਸਟ੍ਰਿਕਟ ਐਡਮਨਿਸ-ਟਰੇਸ਼ਨ ਦੀ ਡਿਮਾਂਡ ਹੈ ਅਤੇ ਇਸ ਵਿਚ ਇਹ ਵੀ ਗਲ ਆਉਂਦੀ ਹੈ ਕਿ ਸਾਡੀ ਪਾਰਟੀ ਦੇ ਲੀਡਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਤੇ ਹੋਰ ਐਮ. ਐਲ. ਏ. ਫੜੇ ਹੋਏ ਹਨ। ਸੀਨੀਅਰ ਲੀਡਰਾਂ ਨੂੰ ਦਫਾ 107/151 ਅਧੀਨ ਫੜਿਆ ਗਿਆ ਹੈ ਅਤੇ ਉਨ੍ਹਾਂ ਨੂੰ ਇਸ ਤਰ੍ਹਾਂ ਫੜਿਆ ਗਿਆ ਹੈ ਜਿਸ ਤਰ੍ਹਾਂ ਉਹ ਬਹੁਤ ਵੱਡਾ ਮੁਲਜ਼ਮ ਹੁੰਦਾ ਹੈ। ਉਨ੍ਹਾਂ ਦੀ ਮੁਲਾਕਾਤ ਨਹੀਂ ਹੁੰਦੀ। ਉਨ੍ਹਾਂ ਨਾਲ ਜੇਲ੍ਹ ਵਿਚ ਬਹੁਤ ਬੁਰੀ ਤਰ੍ਹਾਂ ਟਰੀਟਮੈਂਟ ਹੁੰਦਾ ਹੈ। ਉਹ ਜੇਲ੍ਹ ਵਿਚ ਬਿਮਾਰ ਪਏ ਹਨ ਅਤੇ ਉਨ੍ਹਾਂ ਨਾਲ ਮੁਲਾਕਾਤ ਕਰਨ ਦੀ ਆਗਿਆ ਨਹੀਂ ਦਿਤੀ ਜਾਂਦੀ।

**ਸ੍ਰੀ ਸਪੀਕਰ** : ਤੁਸੀਂ ਰੈਲੇਵੈਂਟ ਰਹੋ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਸਪੀਕਰ ਸਾਹਿਬ, ਜੇ ਕਹਿੰਦੇ ਹਾਂ ਕਿ ਉਨ੍ਹਾਂ ਨਾਲ ਮਿਲਣ ਦਾ ਟਾਈਮ ਦਿਓ ਕਿਉਂਕਿ ਉਹ ਬਿਮਾਰ ਹਨ ਤਾਂ ਜੇਲ੍ਹ ਅਧਿਕਾਰੀ ਕਹਿੰਦੇ ਹਨ ਕਿ ਸਾਨੂੰ ਉੱਪਰੋਂ ਹੁਕਮ ਹੈ ਕਿ ਕਿਸੇ ਨੂੰ ਮਿਲਣ ਨਹੀਂ ਦੇਣਾ। ਪਤਾ ਨਹੀਂ ਐਮਰਜੈਂਸੀ ਕਰਕੇ ਉਨ੍ਹਾਂ ਨੂੰ ਐਸੀਆਂ ਇੰਸਟਰੱਕਸ਼ਨਜ਼ ਦੇ ਦਿੱਤੀਆਂ ਹਨ ਕਿ ਉਨ੍ਹਾਂ ਨੂੰ ਮਿਲਣ ਨਹੀਂ ਦੇਣਾ। ਜਿਸ ਤਰ੍ਹਾਂ ਆਮ ਆਦਮੀਆਂ ਨਾਲ ਮੁਲਾਕਾਤ ਕਰਨ ਦੀ ਆਗਿਆ ਹੁੰਦੀ ਹੈ ਉਸੇ ਤਰ੍ਹਾਂ ਉਨ੍ਹਾਂ ਨਾਲ ਵੀ ਮੁਲਾਕਾਤ ਕਰਨ ਦੀ ਆਗਿਆ ਦੇਣੀ ਚਾਹੀਦੀ ਹੈ। ਉਨ੍ਹਾਂ ਦਾ ਇਲਾਜ ਵੀ ਹੋਣਾ ਚਾਹੀਦਾ ਹੈ।

ਹੁਣ ਮੈਂ ਡਿਮਾਂਡ ਨੰ: 10 ਵੱਲ ਆਉਂਦਾ ਹਾਂ, ਜੋ ਕਿ ਪੁਲਿਸ ਦੇ ਸਬੰਧ ਵਿਚ ਹੈ। ਸਪੀਕਰ ਸਾਹਿਬ, ਇਸ ਵਿਚ 3 ਲੱਖ ਰੁਪਿਆ ਪੁਲਿਸ ਦੇ ਪੈਟਰੋਲ ਵਾਸਤੇ ਰੱਖਿਆ ਗਿਆ ਹੈ। ਬਹੁਤ ਅਫ਼ਸੋਸ ਦੀ ਗੱਲ ਹੈ ਕਿ ਐਡਾ ਵੱਡਾ ਮਹਿਕਮਾ ਹੋਵੇ ਅਤੇ ਉਨ੍ਹਾਂ ਨੂੰ 2 ਮਹੀਨੇ ਬਾਅਦ ਪੈਟਰੋਲ ਵਾਸਤੇ ਪੈਸਿਆਂ ਦੀ ਜ਼ਰੂਰਤ ਪੈ ਜਾਵੇ। ਇਸ ਵਿਚ ਮਹਿਕਮੇ ਦੀ ਐਨੀ ਗਲਤੀ ਨਹੀਂ ਹੈ ਕਿਉਂਕਿ ਉਨ੍ਹਾਂ ਨੇ ਗੱਡੀਆਂ ਦੇ ਹਿਸਾਬ ਨਾਲ ਹੀ ਪੈਟਰੋਲ ਰੱਖਿਆ ਹੋਵੇਗਾ। ਪਰ ਪਿਛਲੇ ਸਾਲ ਸਰਕਾਰ ਦੀ ਹਾਲਤ ਐਨੀ ਖਰਾਬ ਹੋ ਗਈ ਕਿ ਉਨ੍ਹਾਂ ਨੂੰ ਲੈ ਜਾਣ ਵਾਸਤੇ 60 ਗੱਡੀਆਂ ਜਾਂਦੀਆਂ ਸਨ ਤਾਂ ਇਹ ਬਾਹਰ

ਜਲਸੇ ਕਰਦੇ ਸਨ। ਸਪੀਕਰ ਸਾਹਿਬ, ਮੈਂ ਦੱਸਦਾ ਹਾਂ ਕਿ ਮੋਰਿੰਡੇ ਵਿਚ ਸਾਡਾ ਇਕ ਸਿੰਘ ਸ਼ਹੀਦ ਹੋ ਗਿਆ ਸੀ। ਉਸਨੂੰ ਸ਼ਰਧਾਂਜਲੀ ਭੇਂਟ ਕਰਨ ਵਾਸਤੇ ਉਥੇ ਬੜੀ ਪੀਸਫੁਲ ਡਿਮਾਂਸਟਰੇਸ਼ਨ ਕਰਾਈ ਨਾਲ ਹੀ ਇਨ੍ਹਾਂ ਨੇ ਵੀ ਇਕ ਜਲਸਾ ਮੰਡੀ ਵਿਚ ਕੀਤਾ। ਤਾਂ ਇਨ੍ਹਾਂ ਨੂੰ ਉਥੇ ਲੈ ਜਾਣ ਵਾਸਤੇ 65 ਗੱਡੀਆਂ ਪੁਲਿਸ ਦੀਆਂ ਆਈਆਂ। ਸੋ ਅਜਿਹੇ ਕੰਮਾਂ ਵਾਸਤੇ ਇਹ ਜਿਹੜਾ 3 ਲੱਖ ਰੁਪਿਆ ਮੰਗਿਆ ਜਾ ਰਿਹਾ ਹੈ, ਇਹ ਇਸ ਤਰ੍ਹਾਂ ਪੈਟਰੋਲ ਤੇ ਖਰਚ ਹੁੰਦਾ ਹੈ। ਮੇਰੀ ਬੇਨਤੀ ਹੈ ਕਿ 3-3 ਲੱਖ ਰੁਪਿਆ ਪੁਲਿਸ ਤੇ ਪੈਟਰੋਲ ਲਈ ਇਨ੍ਹਾਂ ਦੀ ਰਾਖੀ ਵਾਸਤੇ ਰਖਿਆ ਗਿਆ ਹੈ। ਇਹ ਬੜੇ ਅਫ਼ਸੋਸ ਦੀ ਗੱਲ ਹੈ।

ਇਸ ਤੋਂ ਅੱਗੇ ਡਿਮਾਂਡ ਨੰ: 12 ਹੈ ਇਸ ਵਿਚ ਪ੍ਰਿੰਟਿੰਗ ਐਂਡ ਸ਼ਟੇਸ਼ਨਰੀ ਲਈ ਪੈਸੇ ਰੱਖੇ ਗਏ ਹਨ। ਇਹ ਮਹਿਕਮਾ ਬੜਾ ਛੋਟਾ ਹੈ ਅਤੇ ਪੈਸੇ ਵੀ ਕੋਈ ਖਾਸ ਨਹੀਂ ਹਨ। ਇਹ ਕਾਪੀਆਂ ਛਾਪਣ ਦਾ ਕੰਮ ਚੰਗਾ ਹੈ। ਠੀਕ ਹੈ ਉਹ ਕਹਿੰਦੇ ਹਨ ਕਿ ਇਸ ਤਰ੍ਹਾਂ 17 ਲੱਖ 60 ਹਜ਼ਾਰ ਰੁਪਏ ਦੀ ਆਮਦਨ ਹੋਵੇਗੀ। ਕਿਸਾਨਾਂ ਨੂੰ ਕਾਪੀਆਂ ਮਿਲਣੀਆਂ ਚਾਹੀਦੀਆਂ ਹਨ ਤਾਂ ਕਿ ਇਹ ਸਕੀਮ ਪੂਰੀ ਹੋ ਸਕੇ।

ਸਪੀਕਰ ਸਾਹਿਬ, ਐਜੂਕੇਸ਼ਨ ਵਾਸਤੇ ਕਾਫੀ ਪੈਸੇ ਰੱਖੇ ਗਏ ਹਨ। ਹੁਣ ਇਨ੍ਹਾਂ ਨੂੰ ਖਿਆਲ ਆ ਗਿਆ ਕਿ ਪੰਜਾਬ ਯੂਨੀਵਰਸਿਟੀ ਨੂੰ ਪੈਸੇ ਦੇਣੇ ਹਨ।

**ਸਰਦਾਰ ਗੁਰਬਚਨ ਸਿੰਘ** (ਰੋਪੜ) : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਇਹ ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਸਪੀਕਰ ਸਾਹਿਬ, ਇਨ੍ਹਾਂ ਨੇ ਸੈਂਟਰ ਗੌਰਮਿੰਟ ਦੀਆਂ ਇੰਸ-ਟਰੱਕਸ਼ਨਜ਼ ਤੇ ਕੁਝ ਰੁਪਏ ਪੰਜਾਬ ਯੂਨੀਵਰਸਿਟੀ ਨੂੰ ਦਿੱਤੇ ਹਨ, ਇਹ ਬੜਾ ਅੱਛਾ ਕੀਤਾ ਹੈ। ਐਜੂਕੇਸ਼ਨ ਤੇ ਪੈਸੇ ਖਰਚਣੇ ਚਾਹੀਦੇ ਹਨ, ਅਸੀਂ ਇਸ ਦੀ ਸ਼ਲਾਘਾ ਕਰਦੇ ਹਾਂ ਪਰ ਇਹ ਪੈਸੇ ਬੱਜਟ ਵਿਚ ਪਹਿਲਾਂ ਰੱਖਣੇ ਚਾਹੀਦੇ ਸਨ ਕਿਉਂਕਿ ਇਹ ਬਹੁਤ ਵੱਡੀ ਰਕਮ ਹੈ। ਟੋਟਲ 60 ਲੱਖ ਰੁਪਏ ਦੇ ਕਰੀਬ ਹੈ ਪਰ 28 ਲੱਖ ਰੁਪਿਆ ਫਿਰ ਮੰਗਿਆ ਗਿਆ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਐਜੂਕੇਸ਼ਨ ਵਾਸਤੇ ਪਹਿਲਾਂ ਹੀ ਪੈਸੇ ਰੱਖਣੇ ਚਾਹੀਦੇ ਹਨ। ਸਾਡੇ ਵਜ਼ੀਰ ਸਾਹਿਬ ਨੂੰ ਐਜੂਕੇਸ਼ਨ ਮਹਿਕਮੇ ਦਾ ਪਤਾ ਨਹੀਂ ਹੈ। ਉਹ ਆਪ ਇਥੇ ਇਸ ਵੇਲੇ ਬੈਠੇ ਨਹੀਂ ਹਨ। ਮੈਂ ਉਨ੍ਹਾਂ ਦੀਆਂ ਗੱਲਾਂ ਦੱਸਣਾ ਚਾਹੁੰਦਾ ਸੀ। ਐਜੂਕੇਸ਼ਨ ਮਹਿਕਮੇ ਦੀ ਬਹੁਤ ਬੁਰੀ ਹਾਲਤ ਹੈ। ਉਨ੍ਹਾਂ ਨੂੰ ਮਹਿਕਮੇ ਦਾ ਪਤਾ ਨਹੀਂ ਹੈ ਕਿ ਮਹਿਕਮਾ ਕੀ ਚੀਜ਼ ਹੈ। ਇਨ੍ਹਾਂ ਦੇ ਅਫ਼ਸਰ ਇਨ੍ਹਾਂ ਨੂੰ ਚਲਾਈ ਜਾਂਦੇ ਹਨ। ਤਲ-ਵੰਡੀ ਸਾਬੋ ਬਲਾਕ ਵਿਚ ਪਿਛਲੇ 20 ਸਾਲਾਂ ਵਿਚ ਇਕ ਵੀ ਹਾਈ ਸਕੂਲ ਸਰਕਾਰ ਨਹੀਂ ਬਣਾ ਸਕੀ। (ਘੰਟੀ) ਜਦ ਦੇ ਚਾਰ ਸਾਲ ਸਾਡਾ ਰਾਜ ਰਿਹਾ ਤਾਂ ਉਦੋਂ ਉਥੇ ਕੁਝ ਸਕੂਲ ਬਣੇ, ਹੁਣ ਇਹ ਕਹਿੰਦੇ ਹਨ ਕਿ ਅਸੀਂ ਅਪਗਰੇਡ ਕਰਾਂਗੇ। ਸਪੀਕਰ ਸਾਹਿਬ 200 ਸਕੂਲ ਅਪਗਰੇਡ ਕਰਨੇ ਸੀ ਪਰ ਪਤਾ ਨਹੀਂ ਉਨ੍ਹਾਂ ਸਕੂਲਾਂ ਦੀ ਇਹ ਲਿਸਟ ਕਿਥੇ ਲੈ ਗਏ ਹਨ। ਸਪੀਕਰ ਸਾਹਿਬ, ਤੁਹਾਨੂੰ ਵੀ ਪਤਾ ਹੈ ਕਿ ਇਲੈਕਸ਼ਨਾਂ ਦੇ ਦੌਰਾਨ ਇਹ ਕਿਸ ਤਰ੍ਹਾਂ ਜਿਥੇ ਵੀ ਜਾਂਦੇ ਸੀ ਅਤੇ ਉਥੇ ਫੱਟਾ ਲਿਖ ਕੇ ਲਾ ਦਿੰਦੇ ਸੀ ਕਿ ਇਹ ਸਕੂਲ ਅਪਗਰੇਡ ਕੀਤਾ ਜਾਂਦਾ ਹੈ। ਕਿਤੇ ਤੁਹਾਡੇ ਨਾਮ ਤੇ ਸਕੂਲ ਦਾ ਫੱਟਾ ਲਗਾ ਦਿਤਾ ਅਤੇ ਕਿਤੇ ਵਜ਼ੀਰ ਸਾਹਿਬ ਦੇ ਨਾਮ ਤੇ ਫੱਟਾ ਲਗਾ ਦਿਤਾ ਅਤੇ ਕਿਹਾ ਜਾਂਦਾ

**Expunged as ordered by the Chair.

[ਸਰਦਾਰ ਸੁਖਦੇਵ ਸਿੰਘ ਢਿਲੋਂ]

ਸੀ ਕਿ ਅੱਜ ਸ਼ਾਮ ਨੂੰ ਲੱਡੂ ਵੰਡ ਕੇ ਮੁੰਡੇ ਦਾਖਲ ਕੀਤੇ ਜਾਣਗੇ । ਇਹ ਤਾਂ ਸਿਰਫ ਵੋਟਾਂ ਲੈਣ ਵਾਸਤੇ ਹੀ ਕੀਤਾ ਗਿਆ ਸੀ। ਮੈਂ ਕਹਿ ਰਿਹਾ ਸੀ ਕਿ ਤਲਵੰਡੀ ਸਾਬੋ ਬਲਾਕ ਵਿਚ ਇਨ੍ਹਾਂ 3 ਸਾਲਾਂ ਵਿਚ ਕੋਈ ਸਕੂਲ ਅਪਗਰੇਡ ਨਹੀਂ ਹੋਇਆ । ਬਠਿੰਡਾ ਜ਼ਿਲ੍ਹੇ ਦਾ ਇਹ ਪਛੜਿਆ ਹੋਇਆ ਇਲਾਕਾ ਹੈ । ਪਿਛੇ ਜਿਹੇ ਚੀਫ਼ ਮਨਿਸਟਰ ਸਾਹਿਬ ਉਥੇ ਗੁਰੂ ਕਾਂਸ਼ੀ ਕਾਲਜ ਗਏ ਸੀ ਅਤੇ ਉਨ੍ਹਾਂ ਨੇ ਕਿਹਾ ਸੀ ਕਿ ਮੈਂ ਗੁਰੂ ਦੇ ਵਰ ਨੂੰ ਪੂਰਾ ਕਰਨ ਲਈ ਇਥੇ ਵਿਦਿਆ ਦਾ ਸਾਧਨ ਕਰਾਂਗਾ ਪਰ ਉਥੇ ਹਾਲਾਂ ਕੁਝ ਨਹੀਂ ਹੋਇਆ । ਸਾਡੇ ਉਥੇ ਸਕੂਲ ਅਪਗਰੇਡ ਕਰਨੇ ਚਾਹੀਦੇ ਹਨ।

ਹੁਣ ਮੈਂ ਐਗਰੀਕਲਚਰ ਦੀ ਡਿਮਾਂਡ ਨੰ: 24 ਤੇ ਕੁਝ ਕਹਿਣਾ ਚਾਹੁੰਦਾ ਹੈ। ਇਨ੍ਹਾਂ ਨੇ ਮਾਰਕੀਟਿੰਗ ਬੋਰਡ ਲਈ ਪੈਸੇ ਰੱਖੇ ਹਨ (ਵਿਘਨ) ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਵਾਸਤੇ ਹਾਈ ਕੋਰਟ ਨੇ ਉਨ੍ਹਾਂ ਨੂੰ ਵਾਪਿਸ ਕਰਨ ਦਾ ਹੁਕਮ ਦਿਤਾ ਹੈ । ਇਹ ਪੇਜ ਨੰਬਰ 12 ਤੇ ਹੈ ਜੀ । ਸਪੀਕਰ ਸਾਹਿਬ, ਇਹ ਠੀਕ ਹੈ ਕਿ ਕਾਲਜ ਵਾਲਿਆਂ ਨੂੰ ਪੈਸੇ ਦੇਣੇ ਚਾਹੀਦੇ ਹਨ । ਮੈਂ ਸਮਝਦਾ ਹਾਂ ਕਿ ਮੈਡੀਕਲ ਕਾਲਜ ਤੇ ਜੋ ਪੈਸੇ ਲਗਣੇ ਹਨ ਉਹ ਸਰਕਾਰ ਦੇ ਖ਼ਜ਼ਾਨੇ ਵਿਚੋਂ ਸਰਕਾਰ ਆਪ ਦੇ ਦੇਵੇ ਅਤੇ ਉਸ ਕਾਲਜ ਨੂੰ ਚਾਲੂ ਕਰ ਦੇਵੇ । ਉਥੇ ਦੇ ਵਿਦਿਆਰਥੀਆਂ ਦਾ ਫਿਊਚਰ ਡਾਰਕ ਹੁੰਦਾ ਜਾ ਰਿਹਾ ਹੈ । ਫਿਰ ਇਸ ਕੰਮ ਵਿਚ ਅਫਸਰ ਵੀ ਘਪਲਾ ਕਰਦੇ ਹਨ । ਕੋਈ ਆਉਂਦਾ ਹੈ ਕਿ 10 ਹਜ਼ਾਰ ਰੁਪਿਆ ਦਿਉ ਅਸੀਂ ਇਸ ਕੰਮ ਤੇ ਲਾਉਣਾ ਹੈ। ਲੋਕੀਂ ਪੈਸੇ ਦੇ ਦਿੰਦੇ ਹਨ ਪਰ ਉਹ ਪਰਾਪਰਲੀ ਯੂਜ਼ ਨਹੀਂ ਹੁੰਦੇ । ਮੇਰੀ ਬੇਨਤੀ ਹੈ ਕਿ ਸਰਕਾਰ ਆਪਣੇ ਖਜ਼ਾਨੇ ਵਿਚੋਂ ਸਾਰਾ ਪੈਸਾ ਦੇ ਕੇ ਮੈਡੀਕਲ ਕਾਲਜ ਨੂੰ ਚਾਲੂ ਕਰੇ ।

ਫਿਰ, ਸਪੀਕਰ ਸਾਹਿਬ, ਟਰਾਂਸਪੋਰਟ ਦੀ ਡਿਮਾਂਡ ਹੈ । 62 ਹਜ਼ਾਰ ਰੁਪਿਆ ਕੰਪੈਨਸੇਸ਼ਨ ਦਿਤਾ ਹੈ । ਸਪੀਕਰ ਸਾਹਿਬ, ਪਹਿਲਾਂ ਤਾਂ ਲੋਕਾਂ ਨੂੰ ਪਤਾ ਹੀ ਨਹੀਂ ਸੀ ਕਿ ਇਸ ਤਰ੍ਹਾਂ ਦਾਅਵਾ ਕਰ ਕੇ ਪੈਸਾ ਮਿਲ ਜਾਂਦਾ ਹੈ । ਇਸ ਨਾਲ ਲੋਕਾਂ ਨੂੰ ਪਤਾ ਲਗ ਜਾਵੇਗਾ । ਵੈਸੇ ਤਾਂ ਮਨਿਸਟਰ ਸਾਹਿਬ ਆਪ ਹੀ ਐਡਮਿਟ ਕਰਦੇ ਹਨ ਕਿ ਪੈਸੇ ਬਹੁਤ ਘੱਟ ਮਿਲੇ ਹਨ । ਟਰਾਂਸਪੋਰਟ ਵਾਸਤੇ 5.7 ਲੱਖ ਰੁਪਿਆ ਸਾਰਾ ਮਿਲਿਆ ਸੀ। ਪੈਸੰਜਰਜ਼ ਦੀ ਤਾਦਾਦ ਦਿਨ ਪ੍ਰਤੀ ਦਿਨ ਵੱਧਦੀ ਜਾ ਰਹੀ ਹੈ। ਉਸ ਦੇ ਵਾਸਤੇ ਮੈਂ ਕਹਾਂਗਾ ਕਿ ਵੱਧ ਤੋਂ ਵੱਧ ਬਸਾਂ ਦਾ ਇੰਤਜ਼ਾਮ ਸਰਕਾਰ ਨੂੰ ਕਰਨਾ ਚਾਹੀਦਾ ਹੈ। ਬਸਾਂ ਵਿਚ ਇਸ ਵੇਲੇ ਬਹੁਤ ਓਵਰ ਲੋਡਿੰਗ ਹੋ ਰਹੀ ਹੈ । (ਵਿਘਨ) ਇਹ ਓਵਰ ਲੋਡਿੰਗ, ਸਪੀਕਰ ਸਾਹਿਬ, ਬੰਦ ਕਰਨੀ ਚਾਹੀਦੀ ਹੈ ਅਤੇ ਟਰਾਂਸਪੋਰਟ ਦੇ ਲਈ ਸਰਕਾਰ ਨੂੰ ਵੱਧ ਤੋਂ ਵੱਧ ਪੈਸੇ ਲਾਉਣੇ ਚਾਹੀਦੇ ਹਨ। ਇਸ ਵੇਲੇ ਲੋਕੀਂ ਬਸਾਂ ਦੀਆਂ ਛੱਤਾਂ ਤੇ ਬੈਠ ਕੇ ਜਾਂਦੇ ਹਨ। ਇਸ ਗੱਲ ਵਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

ਫਿਰ, ਸਪੀਕਰ ਸਾਹਿਬ, ਮਾਈਨਰ ਇਰੀਗੇਸ਼ਨ ਦੇ ਲਈ ਪੈਸੇ ਰਖੇ ਹਨ । ਚਾਹੀਦਾ ਤਾਂ ਇਹ ਸੀ ਕਿ ਇਸ ਨੂੰ ਬਜਟ ਦੇ ਵਿਚ ਹੀ ਰਖਦੇ। ਇਹ ਕੋਈ ਐਸਾ ਖਰਚਾ ਨਹੀਂ ਸੀ ਜਿਸ ਦਾ ਪਹਿਲਾਂ ਨਾ ਪਤਾ ਹੋਵੇ । ਇਨ੍ਹਾਂ ਨੇ ਆਪਣੇ ਵਲੋਂ ਕੋਈ ਸਕੀਮ ਨਹੀਂ ਬਣਾਈ। ਇਹ ਸਾਡੀ ਸਰਕਾਰ ਵੇਲੇ ਦੀਆਂ ਸਕੀਮਾਂ ਬਣੀਆਂ ਹੋਈਆਂ ਹਨ । ਹੁਣ ਉਨ੍ਹਾਂ ਨੂੰ ਹੀ ਪੂਰਾ ਕਰਨ ਲਗੇ ਹਨ। ਇਹ ਫਾਈਨਾਂਸ ਮਨਿਸਟਰ ਸਾਹਿਬ ਤਾਂ ਜਿਹੜੀਆਂ ਡਿਵੈਲਪਮੈਂਟ ਦੀਆਂ ਸਕੀਮਾਂ ਹਨ ਉਨ੍ਹਾਂ ਨੂੰ ਬਜਟ ਵਿਚ ਲਿਆਉਣਾ ਪਾਪ ਸਮਝਦੇ ਹਨ । ਚਲੋ ਠੀਕ ਹੈ, ਹੁਣ ਕੁਝ ਥੋੜ੍ਹਾ ਬਹੁਤ ਪੈਸਾ ਰਖਿਆ ਹੈ, ਇਹ ਚੰਗੀ ਗੱਲ ਹੈ । ਮੇਰੀ ਅਰਜ਼ ਹੈ ਕਿ ਇਸ ਦੇ ਲਈ ਹੋਰ ਪੈਸੇ ਰਖ ਕੇ ਇਸ ਸਕੀਮ ਨੂੰ ਚਾਲੂ ਕੀਤਾ ਜਾਵੇ ।

ਫਿਰ, ਸਪੀਕਰ ਸਾਹਿਬ, ਐਗਰੀਕਲਚਰ ਦੀ ਡਿਮਾਂਡ ਵਾਸਤੇ ਕੁਝ ਪੈਸੇ ਰਖੇ ਹਨ । ਇਸ ਵੇਲੇ ਮਨਿਸਟਰ ਸਾਹਿਬ ਤਾਂ ਏਥੇ ਨਹੀਂ ਪਰ ਮੈਂ ਆਪ ਦੀ ਰਾਹੀਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਏਰੀਅਲ ਸਪਰੇ ਵਾਸਤੇ ਪ੍ਰੋਗਰਾਮ ਬਣਾਇਆ ਗਿਆ। ਜਿਹੜਾ ਏਰੀਅਲ ਸਪਰੇ ਵਾਸਤੇ ਜਹਾਜ਼ ਸੀ, ਉਹ ਟੁੱਟ ਗਿਆ । ਸੈਂਟਰਲ ਗੌਰਮਿੰਟ ਨੇ 28 ਲੱਖ ਰੁਪਿਆ ਤਿੰਨ ਡਿਸਟ੍ਰਿਕਟਸ, ਬਠਿੰਡਾ, ਫਿਰੋਜ਼ਪੁਰ ਅਤੇ ਫਰੀਦਕੋਟ ਵਾਸਤੇ ਸਪਰੇ ਕਰਨ ਲਈ ਦਿਤਾ। ਲੇਕਿਨ, ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਬਠਿੰਡੇ ਜ਼ਿਲ੍ਹੇ ਵਿਚ ਸਪਰੇ ਨਹੀਂ ਕੀਤੀ ਗਈ ਹੈ ਅਤੇ ਦੋ ਡਿਸਟ੍ਰਿਕਟਸ ਦੇ ਵਿਚ ਫਰੀਦਕੋਟ ਅਤੇ ਫਿਰੋਜ਼ਪੁਰ ਵਿਚ ਹੀ ਇਹ ਸਪਰੇ ਕੀਤੀ ਗਈ ਹੈ । ਇਹ ਬੜਾ ਸੀਰੀਅਸ ਮੈਟਰ ਹੈ। ਸਬਸਿਡੀ ਤਿੰਨ ਡਿਸਟ੍ਰਿਕਟਸ ਵਾਸਤੇ ਆਈ ਹੈ ਪਰ ਦੋ ਡਿਸਟ੍ਰਿਕਟਸ ਫਰੀਦਕੋਟ ਅਤੇ ਫਿਰੋਜ਼ਪੁਰ ਵਿਚ ਹੀ ਇਹ ਪੈਸਾ ਇਸਤੇਮਾਲ ਕੀਤਾ ਗਿਆ ਹੈ । ਫਰੀਦਕੋਟ ਅਤੇ ਫਿਰੋਜ਼ਪੁਰ ਦੇ ਵਡੇ ਵਡੇ ਜ਼ਿਮੀਂ-ਦਾਰਾਂ ਨੇ ਮਿਲ ਕੇ ਪੈਸਾ ਵੰਡਿਆ ਹੈ ਅਤੇ ਇਸ ਨਾਲ ਬਠਿੰਡਾ ਜ਼ਿਲ੍ਹੇ ਨੂੰ ਬਹੁਤ ਨੁਕਸਾਨ ਹੋਇਆ ਹੈ । ਮੇਰੀ ਅਰਜ਼ ਹੈ ਕਿ ਬਠਿੰਡੇ ਜ਼ਿਲ੍ਹੇ ਵਿਚ ਸਪਰੇ ਨਾ ਹੋਣ ਕਰਕੇ ਜਿਹੜਾ ਲੋਕਾਂ ਦਾ ਨੁਕਸਾਨ ਹੋਇਆ ਹੈ, ਉਹ ਉਨ੍ਹਾਂ ਨੂੰ ਮੁਆਵਜ਼ਾ ਦਿਤਾ ਜਾਵੇ ।

ਇਤਨਾ ਕਹਿ ਕੇ, ਸਪੀਕਰ ਸਾਹਿਬ, ਮੈਂ ਆਪ ਦਾ ਧੰਨਵਾਦ ਕਰਦਾ ਹਾਂ ।

**ਕਾਮਰੇਡ ਰਾਜ ਕੁਮਾਰ** (ਧਾਰੀਵਾਲ): ਮਾਨਯੋਗ ਸਪੀਕਰ ਸਾਹਿਬ, ਇਸ ਸਦਨ ਦੇ ਵਿਚ ਸਪਲੀਮੈਂਟਰੀ ਡਿਮਾਂਡਜ਼ ਤੇ ਬਹਿਸ ਹੋ ਰਹੀ ਹੈ ਔਰ ਅਸੀਂ ਸਾਰੇ ਹੀ ਇਸ ਗਲ ਦੇ ਵਾਸਤੇ ਉਤਸੁਕ ਹਾਂ ਕਿ ਜੋ ਅੱਜ ਪ੍ਰਾਂਤ ਦੇ ਵਿਚ, ਦੇਸ਼ ਦੇ ਵਿਚ ਸਥਿਤੀ ਹੈ ਉਸ ਦੀ ਬੈਕਗਰਾਊਂਡ ਦੇ ਵਿਚ ਹੀ ਸਾਡੀ ਆਪਣੀ ਡਿਸਕਸ਼ਨ ਹੋਵੇ । ਮੇਰੇ ਵਰਗੇ ਆਦਮੀਆਂ ਨੂੰ ਇਹ ਬੜੀ ਤਵੱਕੋ ਸੀ ਕਿ ਜਿਹੜਾ ਨਵਾਂ ਇਕਨਾਮਿਕ ਪ੍ਰੋਗਰਾਮ ਸ੍ਰੀਮਤੀ ਇੰਦਰਾ ਗਾਂਧੀ ਜੀ ਨੇ ਦੇਸ਼ ਦੇ ਸਾਹਮਣੇ ਰਖਿਆ ਹੈ ਉਸ ਦੇ ਤਕਾਜ਼ੇ ਉਨ੍ਹਾਂ ਦਾ ਕੁਝ ਅਕਸ ਇਸ ਸਪਲੀਮੈਂਟਰੀ ਡਿਮਾਂਡਜ਼ ਦੀ ਪਹਿਲੀ ਕਿਸ਼ਤ ਵਿਚ ਨਜ਼ਰ ਆਵੇ। (ਵਿਘਨ) (ਇਸ ਵੇਲੇ ਕੁਝ ਆਨਰੇਬਲ ਮੈਂਬਰ ਸਾਹਿਬਾਨ ਆਪਸ ਵਿਚ ਗਲਾਂ ਕਰ ਰਹੇ ਸਨ)।

**ਸ੍ਰੀ ਸਪੀਕਰ**: ਆਨਰੇਬਲ ਮੈਂਬਰਜ਼ ਅਗੇ ਮੇਰੀ ਬੇਨਤੀ ਹੈ ਕਿ ਉਹ ਆਪਸ ਵਿਚ ਬੈਠੇ ਬੈਠੇ ਗੱਲਾਂ ਨਾ ਕਰਨ ।

**ਕਾਮਰੇਡ ਰਾਜ ਕੁਮਾਰ**: ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਡਿਮਾਂਡਜ਼ ਵਿਚ ਸਿਵਾਏ.....(ਵਿਘਨ)

**ਸ੍ਰੀ ਸਪੀਕਰ**: ਆਰਡਰ, ਆਰਡਰ ਪਲੀਜ਼ ।

**ਕਾਮਰੇਡ ਰਾਜ ਕੁਮਾਰ**: ਕੁਝ ਰੁਟੀਨ ਕਿਸਮ ਦੀਆਂ ਘਾਟਾਂ ਬਜਟ ਵਿਚ ਰਹਿ ਜਾਂਦੀਆਂ ਹਨ ਅਤੇ ਉਨ੍ਹਾਂ ਨੂੰ ਪੂਰਾ ਕਰਨ ਵਾਸਤੇ ਸਪਲੀਮੈਂਟਰੀ ਡਿਮਾਂਡਜ਼ ਦੀ ਕਿਸ਼ਤ ਆਉਂਦੀ ਹੈ । ਹਾਲਾਂ ਕਿ ਇਹ ਤਵੱਕੋ ਸੀ ਕਿ ਜੋ ਇਸ ਵੇਲੇ ਐਮਰਜੰਟ ਕੰਡੀਸ਼ਨ ਹੈ ਉਨ੍ਹਾਂ ਦਾ ਕੋਈ ਅੱਕਸ ਇਸ ਦੇ ਵਿਚ ਮਿਲੇਗਾ । ਲੇਕਿਨ ਇਹ ਗਲ ਕਹਿਣ ਦਾ ਬਿਲਕੁਲ ਇਹ ਮਤਲਬ ਨਹੀਂ ਕਿ ਜੋ ਸਪਲੀਮੈਂਟਰੀ ਡਿਮਾਂਡਜ਼ ਆਈਆਂ ਹਨ ਉਨ੍ਹਾਂ ਦੇ ਵਿਚ ਰਖੇ ਗਏ ਪੈਸੇ ਦਰੁਸਤ ਪਾਸੇ ਵਲ ਕਦਮ ਨਹੀਂ । ਇਸ ਗੱਲ ਨੂੰ ਇਸ ਦੇ ਵਿਚ ਨੋਟ ਕੀਤਾ ਜਾਵੇਗਾ । ਜਿਹੜੀ ਡਿਮਾਂਡ ਪੰਜਾਬ ਭਰ ਦੇ ਮਜ਼ਦੂਰਾਂ ਵਲੋਂ ਉਠਾਈ ਗਈ ਕਿ 10 ਲੱਖ ਰੁਪਿਆ ਲੋਨ ਦੀ ਸ਼ਕਲ ਵਿਚ ਉਨ੍ਹਾਂ ਨੂੰ ਦਿਤਾ ਜਾਵੇ ਉਸ ਬੇਕਾਰੀ ਦੀ ਵਜ੍ਹਾ ਕਰ ਕੇ ਜਿਹੜੀ ਬਿਜਲੀ ਦੀ ਘਾਟ ਕਰ ਕੇ ਪਈ ਸੀ। ਮੈਨੂੰ ਇਹ ਕਹਿਣ ਵਿਚ ਕੋਈ

[ਕਾਮਰੇਡ ਰਾਜ ਕੁਮਾਰ]

ਗੁਰੇਜ਼ ਨਹੀਂ ਕਿ ਉਨ੍ਹਾਂ ਦੀਆਂ ਤਜਵੀਜ਼ਾਂ ਨੂੰ ਕਬੂਲ ਤਾਂ ਕੀਤਾ ਹੈ ਇਸ ਸਰਕਾਰ ਨੇ ਲੇਕਿਨ ਨਾਲ ਦੀ ਨਾਲ ਅਫ਼ਸੋਸ ਨਾਲ ਇਹ ਕਹਿਣਾ ਪੈਂਦਾ ਹੈ ਕਿ ਮੰਨੀਆਂ ਹੋਈਆਂ ਤਜਵੀਜ਼ਾਂ ਦੇ ਮੁਤਾਬਕ ਹਦਾਇਤਾਂ ਥਲੇ ਦੇ ਦਫਤਰਾਂ ਵਿਚ ਨਹੀਂ ਇਨ੍ਹਾਂ ਨੇ ਭੇਜੀਆਂ । ਜਿਸ ਦਾ ਨਤੀਜਾ ਇਹ ਹੈ ਕਿ 10 ਲੱਖ ਰੁਪਿਆ ਇਨ੍ਹਾਂ ਨੇ ਮਨਜ਼ੂਰ ਕੀਤਾ ਸੀ ਅਪ੍ਰੈਲ ਤਕ ਤਕਸੀਮ ਕਰਨ ਦਾ ਲੇਕਿਨ ਹਾਲੇ ਤਕ ਸਿਰਫ 4 ਲੱਖ ਰੁਪਿਆ ਹੀ ਤਕਸੀਮ ਹੋ ਸਕਿਆ ਹੈ। ਬਾਕੀ ਦਾ 6 ਲੱਖ ਰੁਪਿਆ ਤਕਸੀਮ ਨਹੀਂ ਹੋਇਆ । ਮੈਨੂੰ ਦੱਸੋ ਕਿ ਜੇ 10 ਲੱਖ ਰੁਪਿਆ ਮਨਜ਼ੂਰ ਕੀਤਾ ਜਾਵੇ ਅਤੇ ਉਸ ਦੇ ਵਿਚ ਸਿਰਫ 4 ਲੱਖ ਰੁਪਿਆ ਹੀ ਵਰਕਰਜ਼ ਵਿਚ ਤਕਸੀਮ ਕੀਤਾ ਜਾਵੇ ਤਾਂ ਵਰਕਰਜ਼ ਵਿਚ ਕੀ ਖਿਆਲ ਕੀਤਾ ਜਾਵੇਗਾ । ਮੈਂ ਇਹ ਤਵੱਕੋ ਕਰਨਾ ਚਾਹੁੰਦਾ ਹਾਂ ਕਿ ਲੇਬਰ ਮਨਿਸਟਰ ਸਾਹਿਬ ਇਸ ਗਲ ਦੀ ਗਰੰਟੀ ਕਰਨਗੇ ਜਿਹੜੀਆਂ ਹਦਾਇਤਾਂ ਹਾਲੀ ਥਲੇ ਦੇ ਦਫਤਰਾਂ ਵਿਚ ਨਹੀਂ ਭੇਜੀਆਂ, ਉਹ ਜਲਦੀ ਹੀ ਭੇਜੀਆਂ ਜਾਣਗੀਆਂ ।

ਸਪੀਕਰ ਸਾਹਿਬ, ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ ਨੇ ਇਕ ਜਨਰਲ ਜਿਹੀ ਔਬਜ਼ਰਵੇਸ਼ਨ ਕੀਤੀ ਹੈ, ਮੈਂ ਉਸ ਦੇ ਨਾਲ ਸਹਿਮਤ ਹਾਂ । (ਵਿਘਨ) ਛੰਗਾਨੀ ਕਮਿਸ਼ਨ ਵਿਚ ਇਨਡਿਕਟ ਹੋਏ ਕੁਝ ਮਨਿਸਟਰਜ਼ ਹਨ ਅਤੇ ਉਨ੍ਹਾਂ ਤੇ ਜੋ ਕੁਰੱਪਸ਼ਨ ਦੇ ਚਾਰਜਿਜ਼ ਲਗੇ ਹਨ ਉਨ੍ਹਾਂ ਨੂੰ ਫਾਲੋ ਅੱਪ ਕਰਨਾ ਹੈ । ਉਸ ਦੇ ਉਤੇ ਹੋਣ ਵਾਲਾ ਖਰਚ ਪਹਿਲੋਂ ਨਹੀਂ ਸੀ ਵੇਖਿਆ ਜਾ ਸਕਦਾ । ਹੁਣ ਇਹ ਮੰਗ ਕੀਤੀ ਜਾ ਸਕਦੀ ਹੈ । ਮੇਰੀ ਅਰਜ਼ ਹੈ ਕਿ ਆਉਣ ਵਾਲੀ ਕਿਸ਼ਤ ਵਿਚ ਜਾਂ ਹੁਣ ਤੋਂ ਹੀ ਕੋਈ ਐਸਾ ਪ੍ਰੋਗਰਾਮ ਕੀਤਾ ਜਾਵੇ ਕਿ ਜਿਹੜੇ ਲੋਕਾਂ ਦੇ ਖਿਲਾਫ਼ ਕੁਰੱਪਸ਼ਨ ਦੇ ਦੋਸ਼ ਸਾਬਤ ਹੋਏ ਹਨ ਉਨ੍ਹਾਂ ਦੇ ਖਿਲਾਫ ਮੁਕਦਮੇ ਦਰਜ ਕੀਤੇ ਜਾਣ ਅਤੇ ਉਨ੍ਹਾਂ ਨੂੰ ਮਿਸਾਲੀ ਸਜ਼ਾਵਾਂ ਦੇ ਕੇ ਪੰਜਾਬ ਵਿਚ ਐਸੀ ਮਿਸਾਲ ਕਾਇਮ ਕੀਤੀ ਜਾਵੇ ਤਾਂ ਕਿ ਲੋਕਾਂ ਦਾ ਰੁਖ ਕੁਰਪਸ਼ਨ ਵਾਲੇ ਪਾਸੇ ਤੋਂ ਹੱਟ ਕੇ ਚਗੇ ਪਾਸੇ ਵਲ ਆਵੇ ।

ਸਪੀਕਰ ਸਾਹਿਬ, ਕੁਝ ਐਸੇ ਖਰਚ ਹਨ ਜਿਹੜੇ ਪਹਿਲਾਂ ਬਜਟ ਵਿਚ ਹੀ ਰਖੇ ਜਾ ਸਕਦੇ ਸੀ ਪਰ ਮੈਨੂੰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਬਜਟ ਵਿਚ ਉਹ ਨਹੀਂ ਰਖੇ ਗਏ ਅਤੇ ਉਨ੍ਹਾਂ ਨੂੰ ਸਪਲੀਮੈਂਟਰੀ ਡਿਮਾਂਡਜ਼ ਵਿਚ ਲਿਆਂਦਾ ਗਿਆ ਹੈ । ਮੈਂ ਉਨ੍ਹਾਂ ਦੇ ਵੇਰਵੇ ਵਿਚ ਨਹੀਂ ਜਾਣਾ ਚਾਹੁੰਦਾ ਕਿਉਂਕਿ ਉਸ ਤੇ ਵਕਤ ਲਗੇਗਾ । ਮੈਂ ਚਾਹੁੰਦਾ ਹਾਂ ਕਿ ਫਾਈਨਾਂਸ ਮਨਿਸਟਰ ਸਾਹਿਬ ਇਸ ਗਲ ਦੀ ਗਰੰਟੀ ਕਰਨ ਕਿ ਜਿਹੜੇ ਪਹਿਲਾਂ ਖਰਚ ਦੱਸੇ ਜਾ ਸਕਦੇ ਹਨ ਉਹ ਮੇਨ ਬਜਟ ਵਿਚ ਲਿਆਂਦੇ ਜਾਣਗੇ ਅਤੇ ਉਨ੍ਹਾਂ ਨੂੰ ਸਪਲੀਮੈਂਟਰੀ ਡਿਮਾਂਡਜ਼ ਵਿਚ ਨਹੀਂ ਲਿਆਂਦਾ ਜਾਵੇਗਾ । ਕੁਝ ਕੁ ਖਰਚ ਦੌਰਾਨ ਵਿਚ ਵੀ ਹੁੰਦੇ ਹਨ । ਮਿਸਾਲ ਦੇ ਤੌਰ ਤੇ ਕੁਝ ਲੋਕਾਂ ਨੂੰ ਕੰਪੈਨਸੇਸ਼ਨ ਦੇਣਾ ਪੈਂਦਾ ਹੈ, ਇਨਫਰਾਸਟ-ਰਕਚਰ ਜਿਸ ਤਰ੍ਹਾਂ ਸੜਕਾਂ, ਬਸਾਂ ਆਦਿ ਦਾ ਖਰਚ ਵੱਧ ਰਿਹਾ ਹੈ । ਇਸ ਵਜਾ ਕਰ ਕੇ ਐਕਸੀਡੈਂਟ ਹੋਣੇ ਵੀ ਲਾਜ਼ਮੀ ਹਨ । ਮੇਰੀ ਬੇਨਤੀ ਹੈ ਕਿ ਐਕਸੀਡੈਂਟਾਂ ਲਈ ਅਮਾਊਂਟ ਪਹਿਲਾਂ ਤੋਂ ਵਿਜ਼ੂਅਲਾ-ਈਜ਼ ਕਰਨਾ ਚਾਹੀਦਾ ਹੈ ਕਿਉਂਕਿ ਸਾਡੇ ਲੋਕਾਂ ਦੀਆਂ ਆਦਤਾਂ ਹੀ ਕੁਝ ਅਜੇਹੀਆਂ ਹਨ । (ਵਿਘਨ) ਸਾਡਾ ਮਕਸਦ ਇਹ ਹੈ ਕਿ ਐਕਸੀਡੈਂਟ ਦੇ ਸ਼ਿਕਾਰ ਹੋਏ ਲੋਕਾਂ ਨੂੰ ਮੁਆਵਜ਼ਾ ਮਿਲੇ। ਇਹ ਪ੍ਰੋਵੀਜ਼ਨ ਬਜਟ ਬਣਾਉਣ ਵੇਲੇ ਹੀ ਰਖਿਆ ਜਾਵੇ ਤਾਂ ਕਿ ਜਦੋਂ ਕੋਈ ਅਦਾਲਤ ਕੰਪੈਨਸੇਸ਼ਨ ਦੇਣ ਦਾ ਫੈਸਲਾ ਕਰੇ ਤਾਂ ਇਹ ਅਮਾਊਂਟ ਸਪਲੀਮੈਂਟਰੀ ਮੰਗਾਂ ਵਿਚ ਨਾ ਲਿਆਉਣੀ ਪਵੇ ।

ਫਿਰ, ਸਪੀਕਰ ਸਾਹਿਬ, ਇਥੇ ਪਾਸ ਬੁਕਾਂ ਦੇ ਸਿਲਸਿਲੇ ਵਿਚ ਜ਼ਿਕਰ ਕੀਤਾ ਗਿਆ ਹੈ। ਮੇਰੀ ਉਨ੍ਹਾਂ ਦੇ ਨਾਲ ਸਹਿਮਤੀ ਹੈ ਲੇਕਿਨ ਮੈਂ ਹਾਊਸ ਵਿਚ ਹੋਰ ਪੱਖ ਤੋਂ ਆਪਣੇ ਵਿਚਾਰ ਰਖਣਾ ਚਾਹੁੰਦਾ ਹਾਂ ।

ਜਦੋਂ ਸਪੈਰੋ ਸਾਹਿਬ ਮਨਿਸਟਰ ਸਨ ਉਸ ਵੇਲੇ ਇਹ ਸਕੀਮ ਬਣੀ ਸੀ। ਅੱਜ ਇਸ ਨੂੰ 6 ਸਾਲ ਤੋਂ ਜ਼ਿਆਦਾ ਅਰਸਾ ਹੋ ਗਿਆ ਹੈ ਇਹ ਸਿਰਫ ਦੋ ਸਬ ਡਵੀਜ਼ਨਾਂ ਵਿਚ ਲਾਗੂ ਕਰ ਸਕੇ ਹਨ ਔਰ ਇਸ ਦੇ ਵਾਸਤੇ ਇਹ ਸਪਲੀਮੈਂਟਰੀ ਡਿਮਾਂਡ ਦਿਤੀ ਹੈ। ਚਾਹੀਦਾ ਇਹ ਸੀ ਕਿ ਇਹ ਸਕੀਮ ਅੱਜ ਤਕ ਸਾਰੇ ਪੰਜਾਬ ਵਿਚ ਲਾਗੂ ਹੋਈ ਹੁੰਦੀ ਔਰ ਇਹ ਪਾਸ ਬੁੱਕਾਂ ਤਮਾਮ ਕਿਸਾਨਾਂ ਨੂੰ ਮਿਲ ਚੁਕੀਆਂ ਹੁੰਦੀਆਂ। ਇਸ ਸਿਲਸਿਲੇ ਵਿਚ ਜਿਹੜੀਆਂ ਹੋਰ ਲੈਂਡ ਰਿਫਾਰਮਜ਼ ਐਕਟ ਵਿਚ ਚੀਜ਼ਾਂ ਆ ਰਹੀਆਂ ਹਨ ਉਨ੍ਹਾਂ ਲਈ ਮੱਦਦ ਮਿਲਦੀ। ਬੇਨਾਮੀ ਟਰਾਂਜ਼ੈਕਸ਼ਨਜ਼ ਰੋਕੀਆਂ ਜਾ ਸਕਦੀਆਂ ਸਨ। ਇਹ ਜਿਹੜੀ ਕੰਸੀਲਡ ਏਜੰਸੀ ਹੈ ਇਹ ਇਕ ਵੱਡੀ ਗਾਰੰਟੀ ਸੀ, ਨਾਲ ਹੀ ਇਹ ਵੈਲਿਡ ਆਈ-ਡੈਂਟਿਟੀ ਸੀ ਕਰੈਡਿਟ ਔਰ ਦੂਸਰੀਆਂ ਚੀਜ਼ਾਂ ਵਾਸਤੇ ਲੇਕਿਨ ਇਹ ਚੀਜ਼ ਹੁਣ ਤਕ ਨਹੀਂ ਹੋਈ। ਹੁਣ ਵੀ ਸਰਕਾਰ ਇਸ ਨੂੰ ਆਪਣੇ ਸਾਧਨਾਂ ਰਾਹੀਂ ਪੂਰਾ ਕਰੇ ਅਤੇ ਇਸ ਪਾਸੇ ਤਵਜੋ ਦੇਵੇ। ਹੁਣ ਕੋਸ਼ਿਸ਼ ਇਹ ਹੈ ਕਿ ਇਹ ਪ੍ਰਿੰਟਿੰਗ ਦਾ ਕੰਮ ਪ੍ਰਾਈਵੇਟ ਪ੍ਰੈਸਾਂ ਨੂੰ ਦਿਤਾ ਜਾਵੇ, ਪਰ ਇਹ ਠੀਕ ਨਹੀਂ। ਸਪੀਕਰ ਸਾਹਿਬ, ਸਾਡੇ ਕੋਲ ਪ੍ਰਿੰਟਿੰਗ ਪ੍ਰੈਸ ਚੰਡੀਗੜ੍ਹ ਵਿਚ ਮੌਜੂਦ ਹੈ। (ਵਿਘਨ) (ਘੰਟੀ) ਬਸ ਜੀ, ਮੈਂ ਜਲਦੀ ਖ਼ਤਮ ਕਰ ਦਿਆਂਗਾ। ਸਪੀਕਰ ਸਾਹਿਬ, ਸਾਡੇ ਕੋਲ ਪੰਜਾਬ ਦੇ ਵਿਚ ਆਪਣੀ ਪ੍ਰਿੰਟਿੰਗ ਪ੍ਰੈਸ ਹੈ। ਉਸ ਦੇ ਵਿਚ 3 ਸ਼ਿਫਟਾਂ ਚਲ ਸਕਦੀਆਂ ਹਨ ਲੇਕਿਨ ਇਸ ਵੇਲੇ ਦੋ ਸ਼ਿਫਟਾਂ ਚਲਦੀਆਂ ਹਨ। ਲੇਕਿਨ ਸਕੋਪ ਹੈ ਪੰਜਾਬ ਦੀ ਪ੍ਰਿੰਟਿੰਗ ਪ੍ਰੈਸ ਵਿਚ ਤਿੰਨ ਸ਼ਿਫਟਾਂ ਦਾ ਪਰ ਇਸ ਪਾਸੇ ਕੋਈ ਤਵਜੋ ਨਹੀਂ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਹੋਰ ਵੀ ਕਈ ਮਹਿਕਮੇ ਹਨ ਜਿਹੜੇ ਕਿ ਪੰਜਾਬ ਦੀ ਪ੍ਰੈਸ ਤੋਂ ਕੰਮ ਨਹੀਂ ਕਰਾਉਂਦੇ ਔਰ ਜਦ ਕਿ ਮੁਖਤਲਿਫ ਕਮੇਟੀਆਂ ਨੇ, ਜਿਹੜੀਆਂ ਕਿ ਇਸ ਲਈ ਕਾਇਮ ਕੀਤੀਆਂ ਸਨ ਆਪਣੀ ਰਿਪੋਰਟ ਦਿਤੀ ਹੈ ਅਤੇ ਕਿਹਾ ਹੈ ਕਿ ਸਰਕਾਰੀ ਕਾਗਜ਼ਾਤ ਸਾਰੇ ਸਰ-ਕਾਰੀ ਪ੍ਰੈਸਾਂ ਵਿਚ ਛਪਣੇ ਚਾਹੀਦੇ ਹਨ ਲੇਕਿਨ ਜਿਹੜੀ ਡਿਮਾਂਡ ਇਸ ਵਿਚ ਰਖੀ ਗਈ ਹੈ ਇਹ ਵੇਖਿਆ ਗਿਆ ਹੈ ਕਿ ਇਹ ਸਾਰਾ ਪ੍ਰਿੰਟਿੰਗ ਦਾ ਕੰਮ ਬਾਜ਼ਾਰੋਂ ਕਰਾਇਆ ਜਾਵੇ। ਮੈਂ ਸੁਝਾ ਰਖਾਂਗਾ ਖਜ਼ਾਨਾ ਮੰਤਰੀ ਦੇ ਸਾਹਮਣੇ ਕਿ ਇਹ ਛਪਾਈ ਦਾ ਕੰਮ ਬਾਹਰ ਨਾ ਦਿਤਾ ਜਾਵੇ ਅਤੇ ਇਹ ਛਪਾਈ ਤੀਸਰੀ ਸ਼ਿਫਟ ਸ਼ੁਰੂ ਕਰ ਕੇ (ਘੰਟੀ) (ਵਿਘਨ)

**ਸ੍ਰੀ ਸਪੀਕਰ**: ਤੁਹਾਡੇ 8 ਮਿੰਟ ਬਾਕੀ ਸਨ ਅਤੇ 10 ਮਿੰਟ ਤੁਸੀਂ ਲੈ ਲਏ ਅਤੇ ਹੁਣ ਦੋ ਮਿੰਟਾਂ ਵਿਚ ਖ਼ਤਮ ਕਰ ਦਿਓ।

**ਕਾਮਰੇਡ ਰਾਜ ਕੁਮਾਰ**: ਮੈਂ ਪੰਜਾਂ ਮਿੰਟਾਂ ਵਿਚ ਹੀ ਖ਼ਤਮ ਕਰ ਦਿਆਂਗਾ ਜੀ।

ਇਸ ਦੇ ਵਿਚ ਤੀਸਰੀ ਸ਼ਿਫਟ ਸ਼ੁਰੂ ਕੀਤੀ ਜਾਏ ਔਰ ਕਾਪੀਆਂ ਛੇ ਮਹੀਨੇ ਦੇ ਅੰਦਰ ਅੰਦਰ ਸਾਰੇ ਕਿਸਾਨਾਂ ਨੂੰ ਦੇਣ ਦਾ ਸਰਕਾਰ ਇਰਾਦਾ ਕਰ ਲਵੇ ਅਤੇ ਮੈਂ ਇਸ ਗੱਲ ਦੀ ਮੰਗ ਕਰਦਾ ਹਾਂ ਕਿ ਇਹ ਚੀਜ਼ ਜ਼ਰੂਰ ਹੋਵੇ। ਜੇ ਲੋੜ ਪਈ ਤਾਂ ਆਪਣੀ ਪ੍ਰਿੰਟਿੰਗ ਪ੍ਰੈਸ ਨੂੰ ਐਕਸਟੈਂਡ ਕੀਤਾ ਜਾਏ, ਇਸ ਦੀ ਕਪੈਸਿਟੀ ਵਧਾਈ ਜਾਵੇ ਔਰ ਇਸ ਦੇ ਵਿਚ ਜਿਹੜੀ ਪ੍ਰੈਜ਼ੈਂਟ ਕਪੈਸਿਟੀ ਹੈ ਉਹ ਪੂਰੀ ਕੀਤੀ ਜਾਵੇ। ਜਿੰਨੇ ਸਾਧਨ ਹਨ ਉਹ ਪੂਰੇ ਯੂਟੇਲਾਈਜ਼ ਨਹੀਂ ਕੀਤੇ ਜਾਂਦੇ। ਜਿਹੜੇ ਅਨ-ਯੂਟੇਲਾਈਜ਼ਡ ਸਾਧਨ ਹਨ, ਉਹ ਇਸ ਐਮਰਜੰਸੀ ਵਿਚ ਜ਼ਰੂਰ ਪੂਰੇ ਕੀਤੇ ਜਾਣੇ ਚਾਹੀਦੇ ਹਨ ਅਤੇ ਇਸ ਲਈ ਉਚੇਚੇ ਕਦਮ ਚੁਕਣੇ ਚਾਹੀਦੇ ਹਨ।

ਸਪੀਕਰ ਸਾਹਿਬ, ਥੀਨ ਡੈਮ ਬਾਰੇ ਜ਼ਿਕਰ ਆਇਆ ਹੈ। ਇਸ ਦੇ ਲਈ 10 ਲੱਖ ਰੁਪਿਆ ਅਗੇ ਰਖਿਆ ਗਿਆ ਸੀ ਅਤੇ 10 ਲੱਖ ਹੋਰ ਮੰਗਿਆ ਗਿਆ ਹੈ। ਮੈਂ, ਸਪੀਕਰ ਸਾਹਿਬ, ਇਸ ਬਾਰੇ ਸ਼ਾਇਦ ਇਸ ਵਕਤ ਬਹੁਤ ਕੁਝ ਨਾ ਕਹਾਂ। ਮੈਂ ਇਤਨਾ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਪਹਿਲੇ

[ਕਾਮਰੇਡ ਰਾਜ ਕੁਮਾਰ]

10 ਲੱਖ ਰਖਿਆ ਸੀ ਉਸ ਵਿਚੋਂ 5 ਲੱਖ ਕੰਮ ਕਰਨ ਵਾਸਤੇ ਸੀ ਅਤੇ 5 ਲੱਖ ਟਾਪ ਹੈਵੀ ਐਡਮਨਿਸਟਰੇਸ਼ਨ ਵਾਸਤੇ ਸੀ, ਪਰ ਉਹ ਜਿਹੜਾ 10 ਲੱਖ ਰੁਪਿਆ ਸੀ ਉਹ ਟਾਪ ਹੈਵੀ ਐਡਮਨਿਸਟਰੇਸ਼ਨ ਤੇ ਖ਼ਰਚ ਹੋ ਚੁਕਾ ਹੈ । ਹੁਣ 10 ਲੱਖ ਰੁਪਏ ਹੋਰ ਮੰਗੇ ਗਏ ਹਨ ਜਿਹੜਾ ਖ਼ਰਚ ਕੰਟਿਨਜੰਸੀ ਵਿਚੋਂ ਸਟਾਫ਼ ਤੇ ਖਰਚ ਕੀਤਾ ਗਿਆ। ਇਹ ਸਾਰੀ ਰਕਮ ਟਾਪ ਹੈਵੀ ਐਡਮਨਿਸਟਰੇਸ਼ਨ ਲਈ ਸੀਕ ਕੀਤੀ ਗਈ ਹੈ । ਹੋਰ ਤਾਂ ਡੈਮ ਵਾਸਤੇ ਕੁਝ ਨਹੀਂ ਹੋਣਾ । ਸਪੀਕਰ ਸਾਹਿਬ, ਚੂੰਕਿ ਥੀਨ ਡੈਮ ਦਾ ਜ਼ਿਕਰ ਆਇਆ, ਹੈ ਮੈਂ ਮੁੱਖ ਮੰਤਰੀ ਸਾਹਿਬ ਨੂੰ ਇਸ ਗਲ ਵਾਸਤੇ ਵਧਾਈ ਜ਼ਰੂਰ ਦੇਵਾਂਗਾ ਜੋ ਉਨ੍ਹਾਂ ਨੇ ਉੱਦਮ ਕਰਕੇ ਕਸ਼ਮੀਰ ਸਰਕਾਰ ਨਾਲ, ਜਿਹੜੇ, ਇਸ ਬਾਰੇ ਇਖਤਲਾਫਾਤ ਸਨ, ਉਨ੍ਹਾਂ ਨੂੰ ਦੂਰ ਕੀਤਾ ਅਤੇ ਹਿਮਾਚਲ ਦੀ ਸਰਕਾਰ ਨਾਲ ਇਸ ਸਬੰਧ ਵਿਚ ਗੱਲ ਬਾਤ ਕੀਤੀ ਹੈ । ਮੈਂ ਕਹਾਂਗਾ ਕਿ ਥੀਨ ਡੈਮ ਸਾਡੇ ਪੰਜਾਬ ਦੀ ਪੈਦਾਵਾਰ ਅਤੇ ਬਿਜਲੀ ਵਾਸਤੇ ਬਹੁਤ ਜ਼ਰੂਰੀ ਹੈ। ਤੁਸੀਂ ਅਖ਼ਬਾਰਾਂ ਵਿਚ ਵੀ ਪੜ੍ਹਿਆ ਹੈ ਕਿ ਕਿੰਨੀ ਭਾਰੀ ਤਬਾਹੀ ਗੁਰਦਾਸਪੁਰ ਅਤੇ ਅੰਮ੍ਰਿਤਸਰ ਜ਼ਿਲ੍ਹੇ ਵਿਚ ਹੋਈ। ਇਹ ਥੀਨ ਡੈਮ ਦੇ ਨਾ ਬਣਨ ਕਾਰਣ ਹੀ ਹੋਈ ਹੈ । ਰਾਵੀ ਦੇ ਪਾਣੀ ਤੇ ਕੰਟਰੋਲ ਨਹੀਂ ਹੋ ਸਕਿਆ ਅਤੇ ਜਿਸ ਦਾ ਕਾਰਣ ਇਹ ਦੋਨਾਂ ਜ਼ਿਲ੍ਹਿਆਂ ਦੀ ਤਬਾਹੀ ਸਾਬਤ ਹੋਈ ਹੈ । ਸਾਡੀ ਹਿੰਦ ਸਰਕਾਰ ਨੇ ਬਹੁਤ ਸਾਰੇ ਐਗਰੀਮੈਂਟ ਕੀਤੇ ਹਨ ਰੂਸ ਸਰਕਾਰ ਨਾਲ ਅਤੇ ਪ੍ਰੋਟੋਕੋਲ ਐਗਰੀਮੈਂਟ ਵੀ ਸਾਈਨ ਕੀਤੇ ਹਨ ਅਤੇ ਉਨ੍ਹਾਂ ਨੇ ਇਨ੍ਹਾਂ ਪ੍ਰੋਟੋਕੋਲ ਦੇ ਮੁਤਾਬਕ ਹੋਰ ਕਈ ਖੇਤਰਾਂ ਵਿਚ ਮੱਦਦ ਕੀਤੀ ਹੈ । ਮੈਂ ਕਹਾਂਗਾ ਕਿ ਉਨ੍ਹਾਂ ਨਾਲ ਸਬੰਧ ਸਥਾਪਤ ਕਰਨ ਅਤੇ ਉਨ੍ਹਾਂ ਨੂੰ ਕਹਿਣ ਕਿ ਜਿਹੜੇ ਪ੍ਰੋਟੋਕੋਲ ਹਨ ਉਨ੍ਹਾਂ ਵਿਚ ਥੀਨ ਡੈਮ ਬਣਾਉਣ ਦਾ ਜਿਹੜਾ ਮਾਮਲਾ ਹੈ ਉਸ ਵਿਚ ਲਿਆਂਦਾ ਜਾਵੇ ਤਾ ਕਿ ਥੀਨ ਡੈਮ ਛੇਤੀ ਤੋਂ ਛੇਤੀ ਬਣੇ। ਬਾਕੀ ਮੈਨੂੰ ਪੰਜਾਬ ਦੇ ਦੇਸ਼ ਭਗਤਾਂ ਤੇ ਪੂਰਾ ਯਕੀਨ ਹੈ ਅਗਰ ਗਿਆਨੀ ਜੀ ਲੋਕਾਂ ਨੂੰ ਕਹਿਣ ਕਿ ਤੁਸੀਂ ਇਸ ਕੰਮ ਲਈ ਵੱਡੇ ਕਰਜ਼ੇ ਦਿਓ ਯਾਨੀ ਇਹ ਪਬਲਿਕ ਲੋਨ ਫਲੋਟ ਕਰਨ ਥੀਨ ਡੈਮ ਵਾਸਤੇ ਤਾਂ ਪੰਜਾਬ ਦੇ ਲੋਕ ਜ਼ਰੂਰ ਮਦਦ ਦੇਣਗੇ । ਜਿਹੜੀ ਪੰਜਾਬ ਦੀ ਦੁਖਦੀ ਹੋਈ ਨਾੜ ਹੈ ਉਸ ਤੇ ਹੱਥ ਰੱਖਣ ।

ਇਕ ਯੂਨੀਵਰਸਿਟੀ ਦੇ ਸਿਲਸਿਲੇ ਵਿਚ ਮੰਗ ਹੈ । ਉਸ ਵਾਸਤੇ ਇਨ੍ਹਾਂ ਨੇ ਕੁਝ ਪੈਸੇ ਮੰਗੇ ਹਨ । ਸਪੀਕਰ ਸਾਹਿਬ, ਅਸੀਂ ਯੂ. ਜੀ. ਸੀ. ਦੇ ਮੁਤਾਬਕ ਪੈਸੇ ਦੇਣ ਦਾ ਵਾਇਦਾ ਕੀਤਾ ਸੀ ਅਤੇ ਉਸ ਖੇਤਰ ਵਿਚ ਕਾਫ਼ੀ ਤਸੱਲੀ ਹੋਈ ਹੈ ਐਮਪਲਾਈਜ਼ ਦੀ ਲੇਕਿਨ ਅਜੇ ਵੀ ਉਨ੍ਹਾਂ ਵਿਚ ਡਿਸਕੰਟੈਂਟਮੈਂਟ ਹੈ ਕਿਉਂਕਿ ਉਨ੍ਹਾਂ ਨੂੰ ਉਹ ਗਰੇਡਜ਼, ਰੀ-ਟਰੋਸਪੈਕਟਿਵ ਇਫ਼ੈਕਟ ਤੋਂ ਲਾਗੂ ਨਹੀਂ ਕੀਤੇ ਗਏ। 1 ਕਰੋੜ 10 ਲੱਖ ਰੁਪਏ ਡੈਫ਼ੀਸਿਟ ਹਨ ਇਸ 1 ਕਰੋੜ 10 ਲੱਖ ਦੇ ਡੈਫ਼ੀਸਿਟ ਵਿਚੋਂ 45 ਫੀ ਸਦੀ ਪੰਜਾਬ ਸਰਕਾਰ ਨੇ ਅਤੇ 30 ਫੀ ਸਦੀ ਯੂ. ਟੀ. ਨੇ ਅਤੇ 20 ਫੀ ਸਦੀ ਹਰਿਆਣਾ ਨੇ ਦੇਣੇ ਹਨ । ਹਰਿਆਣਾ ਨੇ ਕੁਰੂਕਸ਼ੇਤਰ ਯੂਨੀਵਰਸਿਟੀ ਨਾਲ ਆਪਣੇ ਕਾਲਜਾਂ ਦਾ ਇਲਹਾਕ ਕਰ ਲਿਆ ਹੈ। ਹੁਣ ਪੰਜਾਬ ਯੂਨੀਵਰਸਿਟੀ ਨਾਲ ਕੇਵਲ 85 ਕਾਲਜ ਹਨ ਜਿਨ੍ਹਾਂ ਵਿਚੋਂ 72 ਪੰਜਾਬ ਵਿਚ ਆਉਂਦੇ ਹਨ ਅਤੇ 13 ਯੂ. ਟੀ. ਦੇ ਹਨ ਜਿਨ੍ਹਾਂ ਤੇ ਐਨਾ ਖਰਚ ਕਰਨਾ ਪੈ ਰਿਹਾ ਹੈ । ਯੂ. ਜੀ. ਸੀ. ਦੀਆਂ ਸਿਫਾਰਸ਼ਾਂ ਮੰਨਣ ਦੇ ਬਾਵਜੂਦ ਇਸ ਗਲ ਦੀ ਮੰਗ ਨਹੀਂ ਕੀਤੀ ਕਿ ਪੰਜਾਬ ਯੂਨੀਵਰਸਿਟੀ ਪੰਜਾਬ ਨੂੰ ਦਿੱਤੀ ਜਾਏ ਜਿਹੜੀ ਕਿ ਲਾਹੌਰ ਤੋਂ ਆਈ ਸੀ ਅਤੇ ਸਾਡੇ ਕੋਲ ਇਕ ਨਿਸ਼ਾਨੀ ਹੈ । ਅਸੀਂ ਹੁਣ ਤਕ ਪਛੜੇ ਰਹੇ ਪੰਜਾਬ ਯੂਨੀਵਰਸਿਟੀ ਨੂੰ ਪੰਜਾਬ ਵਿਚ ਲੈਣ ਲਈ ਮੰਗ ਨਹੀਂ ਕੀਤੀ । ਹੁਣ ਇਸ ਨੂੰ ਪੰਜਾਬ ਵਿਚ ਲੈ ਲਿਆ ਜਾਵੇ । ਸਪੀਕਰ ਸਾਹਿਬ, ਮੈਂ ਐਨੀਆਂ ਗਲਾਂ ਕਹਿ ਕੇ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਟਾਈਮ ਦਿੱਤਾ ਅਤੇ ਹੁਣ ਇਕ ਪੁਲਿਸ ਦੇ ਬਾਰੇ ਗੱਲ ਕਹਿ ਕੇ ਮੈਂ ਬੈਠ ਜਾਵਾਂਗਾ ।

3 ਲੱਖ ਰੁਪਏ ਪੁਲਿਸ ਦੇ ਪੈਟ੍ਰੋਲਿੰਗ ਵਾਸਤੇ ਮੰਗੇ ਗਏ ਹਨ, ਇਹ ਜਸਟੀਫਾਈਡ ਖਰਚ ਹੈ । ਇਹ ਇਸ ਗਲ ਦਾ ਸਿੱਟਾ ਹੈ ਕਿ ਕਾਫ਼ੀ ਸੰਕੋਚ ਤੋਂ ਕੰਮ ਲਿਆ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ

ਇਹ ਤਿੰਨ ਲੱਖ ਖਰਚ ਕਬੂਲ ਹੈ । ਲੇਕਿਨ ਇਸ ਸਦਨ ਵਿਚ ਸਾਡੇ ਮਨਿਸਟਰ ਸਾਹਿਬ ਨੇ ਇਹ ਗੱਲ ਕਹੀ ਸੀ ਕਿ ਰਾਤ ਵਾਲੀਆਂ ਬੱਸਾਂ ਤੇ ਪੁਲਿਸ ਸੁਪਰਵੀਜ਼ਨ ਕਰੇਗੀ । ਜੇ ਤਾਂ ਸੁਪਰਵੀਜ਼ਨ ਇਸ ਕਿਸਮ ਦੀ ਹੈ ਜਿਹੜੀ ਕਿ ਰਾਤ ਦੀਆਂ ਬੱਸਾਂ ਤੇ ਅੱਜ ਤਕ ਨਜ਼ਰ ਨਹੀਂ ਆਈ ਤਾਂ ਮੈਂ ਕਹਾਂਗਾ ਕਿ ਜਿਹੜੀ ਵਜ੍ਹਾ ਦਿਤੀ ਗਈ ਹੈ, ਇਹ ਠੀਕ ਨਹੀਂ ਹੈ । ਸਾਨੂੰ ਪੈਟਰੋਲਿੰਗ ਔਰ ਸੁਪਰਵੀਜ਼ਨ ਵਾਸਤੇ ਲੋੜ ਸੀ ਇਸ ਕਰ ਕੇ ਖਰਚ ਉਸ ਕੰਮ ਲਈ ਕੀਤਾ ਜਾਵੇ । ਬਾਕੀ ਕਿੰਨੇ ਕਰਾਈਮ ਡਿਟੈਕਟ ਹੋਏ ਹਨ, ਕਿੰਨੀਆਂ ਚੋਰੀਆਂ ਰੁਕੀਆਂ ਹਨ, ਇਸ ਗਲ ਤੇ ਘੋਖ ਹੋਣੀ ਚਾਹੀਦੀ ਹੈ।

**ਸ਼੍ਰੀਮਤੀ ਸਤਵੰਤ ਕੌਰ ਸੰਧੂ** (ਮੋਰਿੰਡਾ ਐਸ. ਸੀ.) : ਸਪੀਕਰ ਸਾਹਿਬ, ਮਾਨਯੋਗ ਵਿੱਤ ਮੰਤਰੀ ਜੀ ਨੇ ਅੱਜ ਹਾਊਸ ਤੋਂ 4,02,93,000 ਰੁਪਏ ਦੀਆਂ ਸਪਲੀਮੈਂਟਰੀ ਡਿਮਾਂਡਜ਼ ਦੀ ਮੰਗ ਕੀਤੀ ਹੈ । ਇਸ ਵਿਚੋਂ 1,35,090 ਰੁਪਏ ਡਿਗਰੀਆਂ ਦੇ ਹਨ ਜੋ ਕਿ ਸਰਕਾਰ ਦੀ ਅਣ-ਗਹਿਲੀ ਦਾ ਸਬੂਤ ਹੈ । ਜੇ ਇਹ ਪੈਸਾ ਟਾਇਮ ਸਿਰ ਉਨ੍ਹਾਂ ਨੂੰ ਦੇ ਦਿੱਤਾ ਜਾਂਦਾ ਤਾਂ ਅੱਜ ਅਸੈਂਬਲੀ ਤੋਂ ਸਪਲੀਮੈਂਟਰੀ ਡਿਮਾਂਡਜ਼ ਰਾਹੀਂ ਇਹ ਪੈਸਾ ਨਾ ਮੰਗਿਆ ਜਾਂਦਾ । ਦੂਸਰੀ ਮਦ ਮਾਈਨਰ ਇਰੀਗੇਸ਼ਨ ਦੀ ਹੈ। ਵਿੱਤ ਮੰਤਰੀ ਜੀ ਨੇ ਮਲੇਰਕੋਟਲਾ ਦੇ ਟਿਊਬਵੈਲਾਂ ਦੇ ਵਰਕ ਚਾਰਜਾਂ ਨੂੰ 2,24,000 ਰੁਪਏ ਬਤੌਰ ਭੱਤੇ ਦੇ ਦਿੱਤੇ ਹਨ । ਜੇ ਇਹ ਮੰਗ ਸਾਰੇ ਮੁਲਾਜ਼ਮਾਂ ਲਈ ਹੁੰਦੀ ਤਾਂ ਚੰਗੀ ਗੱਲ ਸੀ । ਉਹ ਸਾਰਿਆਂ ਦਾ ਭੱਤਾ ਵਧਾ ਦਿੰਦੇ । ਪਰ ਇਨ੍ਹਾਂ ਨੂੰ ਤਾਂ ਸਿਰਫ ਮਲੇਰਕੋਟਲੇ ਦੇ ਟਿਊਬਵੈਲਾਂ ਦਾ ਹੀ ਖਿਆਲ ਹੈ (ਆਪੋਜ਼ੀਸ਼ਨ ਵਲੋਂ ਤਾੜੀਆਂ) ਸਪੀਕਰ ਸਾਹਿਬ, ਸਾਡੇ ਵਿੱਤ ਮੰਤਰੀ ਜੀ ਨੂੰ ਅਤੇ ਸਾਡੀ ਪੰਜਾਬ ਦੀ ਸਰਕਾਰ ਨੂੰ ਮਲੇਰਕੋਟਲੇ ਦੀ ਬੰਜਰ ਜ਼ਮੀਨ ਨੂੰ ਉਪਜਾਓ ਬਣਾਉਣ ਦਾ ਫਿਕਰ ਹੈ ।

ਸਪੀਕਰ ਸਾਹਿਬ, ਡਿਮਾਂਡ ਨੰ: 10 ਪੁਲਿਸ ਦੇ ਬਾਰੇ ਹੈ । ਇਸ ਮਦ ਰਾਹੀਂ ਵਿੱਤ ਮੰਤਰੀ ਜੀ ਨੇ ਤਿੰਨ ਲੱਖ ਰੁਪਿਆ ਮੰਗਿਆ ਹੈ । ਇਹ ਦਲੀਲ ਦਿੱਤੀ ਹੈ ਕਿ ਐਮਰਜੰਸੀ ਹੈ ਅਤੇ ਪੈਟਰੋਲ ਹੋਰ ਮਹਿੰਗਾ ਹੋ ਗਿਆ । ਇਹ ਪਹਿਲਾਂ ਵੀ ਪਤਾ ਸੀ ਕਿ ਪੈਟਰੋਲ ਮਹਿੰਗਾ ਹੋਣਾ ਹੈ ਅਤੇ ਕੰਮ ਵੀ ਕਰਨੇ ਪੈਣੇ ਹਨ ਅਤੇ ਗਸ਼ਤਾਂ ਵੀ ਕਰਨੀਆਂ ਹਨ। ਇਨ੍ਹਾਂ ਦੀ ਪੁਲਿਸ ਜਿਹੜੀਆਂ ਗਸ਼ਤਾਂ ਕਰਦੀ ਹੈ ਉਸ ਦਾ ਇੱਕ ਨਮੂਨਾ ਮੈਂ ਤੁਹਾਡੇ ਸਾਹਮਣੇ ਪੇਸ਼ ਕਰਦੀ ਹਾਂ । ਜਿਸ ਵੇਲੇ ਮੋਰਿੰਡੇ ਦੀ ਬਾਈ-ਅਲੈਕਸ਼ਨ ਹੋਈ ਤਾਂ ਇਨ੍ਹਾਂ ਦੀ ਪੁਲਿਸ ਘਰਾਂ ਵਿੱਚ ਲੋਕਾਂ ਨੂੰ ਫੜਨ ਵਾਸਤੇ ਗਈ । ਪੁਲਿਸ ਨੇ ਛਾਪੇ ਮਾਰੇ । ਇੱਕ ਕੁਰਾਲੀ ਦਾ ਚੌਧਰੀ ਰਤਨ ਸਿੰਘ ਹੈ, ਉਹ ਘਰ ਵਿੱਚ ਪਰੈਜ਼ੰਟ ਨਹੀਂ ਸੀ । ਘਰ ਸਿਰਫ ਉਸ ਦੀ ਪਤਨੀ ਤੇ ਬੱਚੇ ਸਨ । ਪੁਲਿਸ ਵਾਲੇ 60, 70 ਆਦਮੀ ਉਨ੍ਹਾਂ ਦੇ ਘਰ ਗਏ । ਵਿੱਤ ਮੰਤਰੀ ਜੀ ਨੇ ਪੈਟਰੋਲ ਵਾਸਤੇ ਪੈਸਾ ਮੰਗਿਆ ਹੈ । ਕੁਝ ਤਾਂ ਪੈਟਰੋਲ ਗੱਡੀਆਂ ਵਿੱਚ ਪੈਂਦਾ ਹੋਣਾ ਹੈ ਪਰ ਕੁਝ ਉਨ੍ਹਾਂ ਪੁਲਿਸ ਵਾਲਿਆਂ ਦੇ ਢਿੱਡ ਵਿੱਚ ਪੈਂਦਾ ਹੈ। ਉਨ੍ਹਾਂ ਪੁਲਿਸ ਵਾਲਿਆਂ ਨੇ ਰੱਜ ਕੇ ਸ਼ਰਾਬ ਪੀਤੀ ਹੋਈ ਸੀ । ਫਿਰ ਇਹ ਚੌਧਰੀ ਰਤਨ ਸਿੰਘ ਨੂੰ ਫੜਦੇ ਹਨ ਟਰੰਕਾਂ ਵਿੱਚੋਂ, ਪੇਟੀਆਂ ਵਿਚੋਂ, ਸੋਫਾ ਸੈਟਾਂ ਦੇ ਹੇਠਾਂ ਅਤੇ ਪਾਥੀਆਂ ਦੇ ਵਿੱਚੋਂ । ਸਪੀਕਰ ਸਾਹਿਬ, ਅੱਜ ਕਲ ਘਰਾਂ ਵਿੱਚ ਭੁੱਖੇ ਮਰਦੇ ਚੂਹੇ ਵੀ ਭੱਜ ਗਏ ਹਨ, ਇਨਸਾਨ ਕਿਸ ਤਰ੍ਹਾਂ ਉਥੇ ਹੋਣਗੇ । ਸਪੀਕਰ ਸਾਹਿਬ, ਮੋਰਿੰਡੇ ਦੀ ਬਾਈ-ਅਲੈਕਸ਼ਨ ਵਿੱਚ ਤੁਹਾਨੂੰ ਸਾਰਿਆਂ ਨੂੰ ਪਤਾ ਹੈ ਕਿ ਕੀ ਕੁਝ ਹੋਇਆ ।

**ਸ਼੍ਰੀ ਸਪੀਕਰ** : ਇਹ ਅਲੈਕਸ਼ਨ ਦੀ ਡਿਮਾਂਡ ਨਹੀਂ ਹੈ ।

**ਸ਼੍ਰੀਮਤੀ ਸਤਵੰਤ ਕੌਰ ਸੰਧੂ** : ਸਪੀਕਰ ਸਾਹਿਬ, ਮੈਂ ਤਾਂ ਪੁਲਿਸ ਦੀ ਗੱਲ ਕਰ ਰਹੀ ਹਾਂ । ਇਥੇ ਹੀ ਬਸ ਨਹੀਂ ਤਿੰਨ ਬਾਈ-ਅਲੈਕਸ਼ਨਾਂ ਹੋਈਆਂ । ਜਿਹੜਾ ਪਟਿਆਲੇ ਰੇਂਜ ਦਾ ਡੀ. ਆਈ. ਜੀ,

[ਸ੍ਰੀਮਤੀ ਸਤਵੰਤ ਕੌਰ ਸੰਧੂ]

ਹੈ ਉਸ ਨੂੰ ਸਪੈਸ਼ਲੀ ਮੋਰਿੰਡੇ ਵਿੱਚ ਲਾਇਆ ਗਿਆ । ਮੈਂ ਤੁਹਾਡੇ ਰਾਹੀਂ ਇਨ੍ਹਾਂ ਕੋਲੋਂ ਪੁੱਛਣਾ ਚਾਹੁੰਦੀ ਹਾਂ ਕਿ ਉਸ ਨੂੰ ਕਾਹਦੇ ਵਾਸਤੇ ਮੋਰਿੰਡੇ ਲਿਆਂਦਾ ਸੀ ਜਦ ਕਿ ਡਕਾਲੇ ਵਿੱਚ ਵੀ ਬਾਈ-ਅਲੈਕਸ਼ਨ ਹੋ ਰਹੀ ਸੀ । ਉਸ ਤੋਂ ਬਾਅਦ ਉਸ ਦੇ ਨਾਲ ਜਿਹੜੀ ਪੁਲਿਸ ਦੀ ਟੁਕੜੀ ਸੀ, ਉਨ੍ਹਾਂ ਵਿਚੋਂ ਕੁਝ ਨੂੰ ਤਾਂ ਗੱਡੀਆਂ ਰਾਹੀਂ ਲਿਆਂਦਾ ਗਿਆ । ਗੱਡੀਆਂ ਵਿਚ ਵੀ ਪੈਟਰੋਲ ਪੈਣਾ ਸੀ । ਪਰ ਉਹਨਾਂ ਕਰਮਚਾਰੀਆਂ ਨੂੰ ਭੀ ਪੈਟਰੋਲ ਛਕਾਇਆ ਜਿਸ ਕਾਰਨ ਪੁਲਿਸ ਵਾਲਿਆਂ ਨੇ ਅੰਧਾ ਧੁੰਦ ਲਾਠੀ ਚਾਰਜ ਕੀਤਾ। ਹੁਣ ਤੁਹਾਨੂੰ ਸਪੀਕਰ ਸਾਹਿਬ, ਪਤਾ ਲੱਗ ਗਿਆ ਹੋਣਾ ਹੈ ਕਿ ਆਦਮੀ ਕਿਹੜਾ ਪੈਟਰੋਲ ਪੀਂਦੇ ਹਨ । ਆਪਣੇ ਡਾਕਟਰ ਸਾਹਿਬ ਕੋਲੋਂ ਤਗਮਾਂ ਲੈਣ ਦੀ ਖਾਤਰ ਉਸ ਡੀ. ਆਈ. ਜੀ. ਨੇ ਆਪਣੇ ਹੱਥ ਦੇ ਵਿੱਚ ਲਾਠੀ ਫੜ ਕੇ ਲੋਕਾਂ ਨੂੰ ਫਟੜ ਕੀਤਾ । ਉਥੇ ਅਥਰੂ ਗੈਸ ਛੱਡੀ ਗਈ, ਫਾਇਰਿੰਗ ਹੋਈ ਅਤੇ ਉਸ ਵਿੱਚ ਮੇਰੇ ਇੱਕ ਸਪੋਰਟਰ ਸਰਦਾਰ ਬਲਵੰਤ ਸਿੰਘ ਨੂੰ ਮੌਤ ਦੇ ਘਾਟ ਉਤਾਰਿਆ ਗਿਆ । ਮੇਰੀ ਪਾਰਟੀ ਅਤੇ ਮੈਂ ਤੁਹਾਡੇ ਰਾਹੀਂ ਸਰਕਾਰ ਤੋਂ ਇਹ ਮੰਗ ਕਰਦੇ ਹਾਂ ਕਿ ਉਸ ਕਤਲ ਦੀ ਅਦਾਲਤੀ ਇਨਕੁਆਇਰੀ ਹੋਣੀ ਚਾਹੀਦੀ ਹੈ। ਕਿਉਂਕਿ ਉਸ ਗਰੀਬ ਨਾਲ ਬੜਾ ਜ਼ਬਰਦਸਤ ਧੱਕਾ ਹੋਇਆ ਹੈ। ਮੈਂ ਹੋਰ ਕੁਝ ਨਹੀਂ ਮੰਗਦੀ। ਇਹ ਮੰਗ ਕਰਦੀ ਹਾਂ ਕਿ ਉਸ ਦੀ ਅਦਾਲਤੀ ਇਨਕੁਆਇਰੀ ਹੋਣੀ ਚਾਹੀਦੀ ਹੈ, ਇਹ ਸਾਡਾ ਅਧਿਕਾਰ ਹੈ । ਜੋ ਇਨਕੁਆਇਰੀ ਹੋਵੇ ਅਤੇ ਜੋ ਫੈਸਲਾ ਹੋਵੇ ਉਹ ਪਬਲਿਕ ਦੇ ਸਾਹਮਣੇ ਅਤੇ ਹਾਊਸ ਦੇ ਸਾਹਮਣੇ ਆਉਣਾ ਚਾਹੀਦਾ ਹੈ । ਸਪੀਕਰ ਸਾਹਿਬ, ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਉਥੇ ਬਹੁਤ ਆਦਮੀ ਫਟੜ ਹੋਏ। ਉਨ੍ਹਾਂ ਆਦਮੀਆਂ ਉਤੇ ਹੀ ਜਿਹੜੇ ਫੱਟੜ ਹੋ ਗਏ ਸਨ ਪੁਲਿਸ ਨੇ ਮੁਕੱਦਮੇ ਬਣਾਏ ਹਨ । ਇਸ ਪੁਲਿਸ ਨੇ 100 ਆਦਮੀ ਹਿਰਾਸਤ ਵਿੱਚ ਲਏ । 40 ਆਦਮੀਆਂ ਦੀ ਹਾਈ ਕੋਰਟ ਤੋਂ ਬੇਲ ਕਰਾਉਣੀ ਪਈ । ਇਸ ਤੋਂ ਬਾਅਦ ਵੀ ਇਹ ਕਹਿੰਦੇ ਹਨ ਕਿ ਅਸੀਂ ਪੁਲਿਸ ਤੋਂ ਗਸ਼ਤ ਕਰਵਾ ਰਹੇ ਹਾਂ, ਪਬਲਿਕ ਦੀ ਸੇਵਾ ਕਰ ਰਹੇ ਹਾਂ, ਹਰੀਜਨਾਂ ਦੀ ਭਲਾਈ ਕਰ ਰਹੇ ਹਾਂ । ਮੇਰੇ ਹਲਕੇ ਦੇ ਵਿੱਚ ਤਿੰਨ ਚਾਰ ਲੜਕੀਆਂ ਐਸੀਆਂ ਹਨ ਜਿਹੜੀਆਂ ਕਈ ਮਹੀ-ਨਿਆਂ ਤੋਂ ਗੁੰਮ ਹਨ । ਇਨ੍ਹਾਂ ਵਿਚੋਂ ਦੋ ਲੜਕੀਆਂ ਹਰੀਜਨਾਂ ਦੀਆਂ ਹਨ ਅਤੇ ਇੱਕ ਲੜਕੀ ਜੱਟਾਂ ਦੀ ਹੈ । ਉਨ੍ਹਾਂ ਨੂੰ ਲੱਭਣ ਵਾਸਤੇ ਇਨ੍ਹਾਂ ਪੁਲਿਸ ਵਾਲਿਆਂ ਕੋਲ ਪੈਟਰੋਲ ਨਹੀਂ ਹੈ ਅਤੇ ਨਾ ਹੀ ਟਾਈਮ ਹੈ । ਇਸ ਲਈ ਮੈਨੂੰ ਸਮਝ ਨਹੀਂ ਆਉਂਦੀ ਕਿ ਇਨ੍ਹਾਂ ਨੇ ਪੈਟਰੋਲ ਕਿੱਥੇ ਪਾਉਣਾ ਹੈ ਜਾਂ ਕੋਠੀਆਂ ਵਿੱਚ ਬੈਠ ਕੇ ਹੀ ਛੱਕਣਾ ਹੈ । ਇਸ ਲਈ, ਸਪੀਕਰ ਸਾਹਿਬ, ਜੇ ਇਹ ਪੈਟਰੋਲ ਦੇ ਲਈ ਪੈਸਾ ਪੁਲਿਸ ਦੇ ਇਨ੍ਹਾਂ ਕੰਮਾਂ ਲਈ ਮੰਗਦੇ ਹਨ ਤਾਂ ਮੈਂ ਮੰਗ ਕਰਾਂਗੀ ਕਿ ਇਹ ਪੈਸਾ ਨਹੀਂ ਦੇਣਾ ਚਾਹੀਦਾ । ਸਾਡੇ ਮੁੱਖ ਮੰਤਰੀ ਕੋਲ ਡਾਕਟਰ ਦੀ ਡਿਗਰੀ ਆ ਗਈ ਹੈ (ਆਪੋਜ਼ੀਸ਼ਨ ਵਲੋਂ ਤਾ-ੜੀਆਂ) ਮੈਂ ਕਹਿੰਦੀ ਹਾਂ ਕਿ ਪੁਲਿਸ ਵਾਲਿਆਂ ਨੂੰ ਇਹ ਜ਼ਹਿਰ ਦੇ ਟੀਕੇ ਲਾ ਦੇਣ । ਪਹਿਲਾਂ ਤਾਂ ਮੈਂ ਕਹਿਣਾ ਚਾਹੁੰਦੀ ਸੀ ਕਿ ਮਿੱਟੀ ਦਾ ਤੇਲ ਪਾਉਣ । ਪਰ ਉਸ ਦੇ ਨਾਲ ਬਦਬੂ ਦੂਜਿਆਂ ਨੂੰ ਆਉਣੀ ਹੈ ਇਸ ਲਈ ਉਨ੍ਹਾਂ ਨੂੰ ਜ਼ਹਿਰ ਦੇ ਟੀਕੇ ਲਾ ਦਿਉ । ਜੇ ਤੁਸੀਂ ਪੁਲਿਸ ਨੂੰ ਪੈਸੇ ਦੇਣੇ ਹੀ ਹਨ ਤਾਂ ਲੋਕਾਂ ਦੀ ਭਲਾਈ ਵਾਸਤੇ ਦਿਓ । ਜਿਹੜੀਆਂ ਲੜਕੀਆਂ ਚੁੱਕੀਆਂ ਜਾਂਦੀਆਂ ਹਨ ਅਤੇ ਉਨ੍ਹਾਂ ਦੇ ਮਾਪੇ ਰੋਂਦੇ ਫਿਰਦੇ ਹਨ ਉਨ੍ਹਾਂ ਦੀ ਸੁਣਵਾਈ ਪੁਲਿਸ ਤੋਂ ਕਰਵਾਓ । ਪੁਲਿਸ ਜੇ ਚਾਹੇ ਤਾਂ ਚੰਦ ਦਿਨਾਂ ਦੇ ਅੰਦਰ ਹੀ ਉਨ੍ਹਾਂ ਦੀਆਂ ਲੜਕੀਆਂ ਲਿਆ ਕੇ ਦੇ ਸਕਦੀ ਹੈ । ਪਰ ਇਹ ਤਾਂ ਆਪਣੇ ਨਸ਼ੇ ਦੇ ਵਿੱਚ ਹੀ ਚੂਰ ਹਨ ।

ਸਪੀਕਰ ਸਾਹਿਬ, ਡਿਮਾਂਡ ਨੰ: 4 ਇੰਟਰਨੈਸ਼ਲ ਵੂਮੈਨ ਈਅਰ ਦੇ ਸਬੰਧ ਵਿੱਚ ਹੈ । ਵਿੱਤ ਮੰਤਰੀ ਜੀ ਨੇ ਇਸ ਵਾਸਤੇ 25,000 ਰੁਪਏ ਮੰਗੇ ਹਨ । ਇਹ ਰਕਮ ਬਹੁਤ ਹੀ ਥੋੜੀ ਹੈ। ਪਹਿਲੀ ਦਫਾ ਇਹ ਇਸਤਰੀਆਂ ਦਾ ਸਾਲ ਮਨਾਇਆ ਜਾ ਰਿਹਾ ਹੈ । ਸਾਡੀ ਸਰਕਾਰ ਨੂੰ ਹੁਣੇ ਹੋਸ਼ ਆਈ

ਹੈ । ਪਰ ਇਨ੍ਹਾਂ ਦੀ ਨੀਤੀ ਹੋਰ ਹੈ। ਇਨ੍ਹਾਂ ਨੇ ਅਲੈਕਸ਼ਨਾਂ ਵਿੱਚ ਇਸ ਇਸਤਰੀ ਜਾਤੀ ਨੂੰ ਐਨਾ ਭੰਡਿਆ ਕਿ ਹੱਦ ਨਹੀਂ । ਕਿਹਾ ਗਿਆ ਕਿ ਜੇ ਤੁਸੀਂ ਇਸ ਨੂੰ ਵੋਟ ਦਿਓਗੇ ਤਾਂ ਇਹ ਕੀ ਕਰੇਗੀ। ਹੁਣ ਦੂਸਰੇ ਪਾਸੇ ਇਹ ਇਸਤਰੀ ਜਾਤੀ ਨੂੰ ਚੁੱਕਣਾ ਚਾਹੁੰਦੇ ਹਨ । ਮੈਂ ਇਸ ਦੇ ਨਾਲ ਸਹਿਮਤ ਹਾਂ । ਮੈਂ ਖੁਸ਼ੀ ਮਹਿਸੂਸ ਕਰਦੀ ਹਾਂ ਸਪੀਕਰ ਸਾਹਿਬ, ਪਰ ਜਿਹੜੀ ਸਰਕਾਰ ਇਸਤਰੀਆਂ ਦੀ ਇਜ਼ਤ ਦੀ ਰਾਖੀ ਨਹੀਂ ਕਰ ਸਕਦੀ, ਉਸ ਦੀ ਪੱਤ ਦੀ ਰਾਖੀ ਨਹੀਂ ਕਰ ਸਕਦੀ, ਉਸ ਸਰਕਾਰ ਨੂੰ ਕੋਈ ਅਧਿਕਾਰ ਨਹੀਂ ਕਿ ਇਸ ਤਰ੍ਹਾਂ ਦੀਆਂ ਪਵਿੱਤਰ ਚੀਜ਼ਾਂ ਦੀ ਅਤੇ ਅਵਸਰਾਂ ਦੀ ਕੁਵਰਤੋਂ ਕਰੇ। ਇਸ-ਤਰੀਆਂ ਦਾ ਇੱਕ ਜੱਥਾ ਲੈ ਕੇ ਇਥੋਂ ਦੇ ਚੀਫ ਮਨਿਸਟਰ ਸਾਹਿਬ ਦਿੱਲੀ ਗਏ। ਉਥੇ ਫਿਰ ਉਨ੍ਹਾਂ ਦੇ ਵਿਚ ਖੜ੍ਹ ਕੇ ਆਪਣੀ ਪ੍ਰਾਈਮ ਮਨਿਸਟਰ ਨੂੰ ਖੁਸ਼ ਕਰਨ ਵਾਸਤੇ ਗਿੱਦਾ ਅਤੇ ਭੰਗੜਾ ਪਾਇਆ। ਇਹ ਬਹੁਤ ਹੀ ਅਫ਼ਸੋਸ ਦੀ ਗਲ ਹੈ । ਜੇਕਰ ਇਹ ਪੈਸਾ ਗਿੱਦੇ ਤੇ ਭੰਗੜੇ ਕਰਨ ਵਾਸਤੇ ਖਰਚ ਕਰਨਾ ਹੈ ਤਾਂ ਮੇਹਰਬਾਨੀ ਕਰ ਕੇ ਇਸ ਗਰਾਂਟ ਨੂੰ ਪਾਸ ਨਾ ਕੀਤਾ ਜਾਵੇ । (ਆਪੋਜ਼ੀਸ਼ਨ ਵਲੋਂ ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ।

(ਇਸ ਸਮੇਂ ਕੁਝ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਬੈਠੇ ਹੀ ਬੋਲ ਰਹੇ ਸਨ।) (ਵਿਘਨ)

**ਸ੍ਰੀ ਸਪੀਕਰ**: ਤੁਸੀਂ ਜੋ ਕੁਝ ਕਹਿਣਾ ਚਾਹੁੰਦੇ ਹੋ, ਪੁਆਇੰਟ ਆਫ ਆਰਡਰ ਰਾਹੀਂ ਕਹਿ ਲੈਣਾ। ਇਹ ਤੁਹਾਡਾ ਪੁਆਇੰਟ ਆਫ ਆਰਡਰ ਨਹੀਂ ਬਣਦਾ।

**ਸ੍ਰੀਮਤੀ ਸਤਵੰਤ ਕੌਰ ਸੰਧੂ** : ਸਪੀਕਰ ਸਾਹਿਬ, ਇਹ ਮੇਰੇ ਭਰਾ ਇੰਟਰਨੈਸ਼ਨਲ ਵੂਮੈਨ ਈਅਰ ਮਨਾ ਰਹੇ ਹਨ। ਇਨ੍ਹਾਂ ਨੇ ਰੂਲਜ਼ ਵੀ ਸਸਪੈਂਡ ਕੀਤੇ ਹਨ। ਇਨ੍ਹਾਂ ਨੇ ਇਸਤਰੀ ਜਾਤੀ ਦਾ ਸਨਮਾਨ ਕੀਤਾ ਹੈ, ਮੈਂ ਇਨ੍ਹਾਂ ਨੂੰ ਇਸ ਗਲ ਲਈ ਵਧਾਈ ਦਿੰਦੀ ਹਾਂ। ਮੈਂ ਹਾਊਸ ਵਿਚ ਪਹਿਲੀ ਦਫਾ ਆਈ ਹਾਂ ਤੇ ਬੋਲੀ ਹਾਂ। ਇਸ ਲਈ ਮੈਂ ਸਰਕਾਰ ਤੋਂ ਇਹ ਹੀ ਮੰਗ ਕਰਦੀ ਹਾਂ ਕਿ ਇਹ ਜੋ ਕੁਝ ਮੈਂ ਬੋਲੀ ਹਾਂ, ਇਹ ਪ੍ਰੈਸ ਗੈਲਰੀ ਵਿਚ ਜਾਣਾ ਚਾਹੀਦਾ ਹੈ। (ਥੰਪਿੰਗ) ਜੇਕਰ ਇਨ੍ਹਾਂ ਨੇ ਇਹ ਮੇਰੀ ਮੰਗ ਪਰਵਾਨ ਕਰ ਲਈ ਤਾਂ ਮੈਂ ਸਮਝਾਂਗੀ ਕਿ ਤੁਸੀਂ ਵਾਕਿਆ ਹੀ ਇਸਤਰੀ ਜ਼ਾਤੀ ਦਾ ਸਨਮਾਨ ਕੀਤਾ ਹੈ ।

ਸਪੀਕਰ ਸਾਹਿਬ, ਆਪਣੀ ਸਰਕਾਰ ਨੇ, ਮੁੱਖ ਮੰਤਰੀ ਜੀ ਨੇ ਅਲੈਕਸ਼ਨ ਵਿਚ ਬੜੇ ਵਾਇਦੇ ਲੋਕਾਂ ਨਾਲ ਕੀਤੇ। ਕਈ ਥਾਈਂ ਸਕੂਲਾਂ ਨੂੰ ਅੱਪਗਰੇਡ ਕਰਨ ਦੇ ਵਾਇਦੇ ਕੀਤੇ, ਪ੍ਰਾਇਮਰੀ ਤੋਂ ਮਿੱਡਲ ਤੇ ਮਿੱਡਲ ਤੋਂ ਹਾਈ, ਸੜਕਾਂ ਤੇ ਪੱਥਰ ਸੁਟਵਾਏ ਗਏ ਪਰ ਉਨ੍ਹਾਂ ਸੜਕਾਂ ਨੂੰ ਪੱਕਿਆਂ ਨਹੀਂ ਕੀਤਾ ਗਿਆ। ਹੁਣ ਉਹ ਲੋਕ ਰੋਜ਼ ਮੇਰੇ ਪਾਸ ਆਉਂਦੇ ਹਨ ਤੇ ਕਹਿੰਦੇ ਹਨ ਕਿ ਬੀਬੀ ਜੀ ਸੜਕਾਂ ਤੇ ਤੁਰਨਾ ਬੜਾ ਔਖਾ ਹੋ ਗਿਆ ਹੈ, ਪੱਥਰ ਪਏ ਹਨ। ਇਸ ਲਈ ਮੈਂ ਬੇਨਤੀ ਕਰਾਂਗੀ ਕਿ ਜਿਹੜੇ ਇਨ੍ਹਾਂ ਨੇ ਵਾਇਦੇ ਕੀਤੇ ਸਨ ਕਾਂਗਰਸੀ ਉਮੀਦਵਾਰ ਨੂੰ ਜਿਤਾਉਣ ਵਾਸਤੇ ਮੁੱਖ ਮੰਤਰੀ ਡਾਕਟਰ ਸਾਹਿਬ ਨੂੰ ਚਾਹੀਦਾ ਹੈ ਕਿ ਇਕ ਖਿਲਾੜੀ ਵਾਂਗ ਉਨ੍ਹਾਂ ਨੂੰ ਖਿੜੇ ਮੱਥੇ ਪਰਵਾਨ ਕਰਨ। ਮੋਰਿੰਡਾ ਕੋਈ ਪਾਕਿਸਤਾਨ ਦਾ ਹਿੱਸਾ ਨਹੀਂ ਹੈ, ਇਹ ਪੰਜਾਬ ਦਾ ਹਿੱਸਾ ਹੈ। ਮਨਿਸਟਰ ਸਾਹਿਬ ਨੂੰ ਵੀ ਚੰਗੀ ਤਰ੍ਹਾਂ ਪਤਾ ਹੈ ਕਿਉਂਕਿ ਘਰ ਘਰ ਇਹ ਘੁੰਮੇ ਸਨ, ਉਹ ਵੀ ਉਨ੍ਹਾਂ ਵਾਇਦਿਆਂ ਨੂੰ ਜਿਹੜੇ ਕਿ ਜਨਤਾ ਨਾਲ ਕੀਤੇ ਹਨ, ਪੂਰੇ ਕਰਨ। ਜਿੱਥੇ ਸਕੂਲ ਅਪਗਰੇਡ ਕੀਤੇ ਹਨ ਉਥੇ ਸਟਾਫ ਭੇਜਣ ਤੇ ਜਿੱਥੇ ਸੜਕਾਂ ਤੇ ਰੋੜੇ ਸੁੱਟੇ ਹਨ ਉਨ੍ਹਾਂ ਸੜਕਾਂ ਨੂੰ ਪੱਕੀਆਂ ਕਰਨ। ਪਾਈਪ ਵਿਛਾਉਣੇ ਤਾਂ ਪਹਿਲਾਂ ਹੀ ਸ਼ੁਰੂ ਸਨ, ਇਸ ਲਈ ਇਹ ਮੇਹਰਬਾਨੀ ਕਰਕੇ ਉਥੇ ਪਾਣੀ ਭੇਜਣ ਦੀ ਕਿਰਪਾ ਕਰਨ। ਕਿਉਂਕਿ ਜਿਹੜੇ ਮੋਰਿੰਡੇ ਦੇ ਵੋਟਰ ਹਨ ਉਨ੍ਹਾਂ ਨੂੰ ਵੀ ਉਤਨਾਂ ਹੀ ਹੱਕ ਹੈ ਜਿਤਨਾਂ ਕਿ ਦੂਸਰੇ ਇਲਾਕੇ ਦੇ ਕਾਂਗਰਸੀ ਵੋਟਰਾਂ ਨੂੰ ਹੱਕ ਹੈ। ਉਹ ਵੀ ਤੁਹਾਨੂੰ ਟੈਕਸ ਦਿੰਦੇ ਹਨ, ਤੁਹਾਨੂੰ

[ਸ਼੍ਰੀਮਤੀ ਸਤਵੰਤ ਕੌਰ ਸੰਧੂ]

ਸਹਿਯੋਗ ਦਿੰਦੇ ਹਨ। ਇਸ ਲਈ ਜਿਹੜੇ ਵਾਇਦੇ ਉਨ੍ਹਾਂ ਨਾਲ ਕੀਤੇ ਸਨ ਅਲੈਕਸ਼ਨਾਂ ਵੇਲੇ ਉਨ੍ਹਾਂ ਨੂੰ ਪੂਰਾ ਕਰੋ। ਮੁੱਖ ਮੰਤਰੀ ਜੀ ਹਾਊਸ ਵਿਚ ਨਹੀਂ ਹਨ, ਨਹੀਂ ਤਾਂ ਮੈਂ ਉਨ੍ਹਾਂ ਨੂੰ ਵੀ ਬੇਨਤੀ ਕਰਨੀ ਸੀ। (ਵਿਘਨ) ਔਰ ਆਸ ਹੈ ਕਿ ਮੁੱਖ ਮੰਤਰੀ ਜੀ ਮੇਰੀ ਬੇਨਤੀ ਪਰਵਾਨ ਕਰਨਗੇ ਔਰ ਵਿਤਕਰੇ ਵਾਲੀ ਭਾਵਨਾ ਦੂਰ ਕਰਨਗੇ।

**ਰਾਜ ਮੰਤਰੀ, ਹਾਊਸਿੰਗ** (ਸ਼੍ਰੀਮਤੀ ਗੁਰਬਿੰਦਰ ਕੌਰ ਬਰਾੜ) : ਮਾਨਯੋਗ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਆਪਣੀ ਭੈਣ ਨੂੰ ਰਿਕੁਐਸਟ ਕਰਨਾ ਚਾਹੁੰਦੀ ਹਾਂ ਕਿ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਇਸ ਸਰਕਾਰ ਦੇ ਬੈਠਿਆਂ ਔਰਤਾਂ ਦੀ ਇਜ਼ਤ ਨਹੀਂ ਹੈ, ਜਾਂ ਉਨ੍ਹਾਂ ਦੀ ਇਜ਼ਤ ਦੀ ਰਾਖੀ ਨਹੀਂ ਕੀਤੀ ਜਾਂਦੀ, ਇਹ ਬਿਲਕੁਲ ਗਲਤ ਗਲ ਹੈ। ਔਰਤਾਂ ਦੀ ਇਜ਼ਤ ਬਿਲਕੁਲ ਮਹਿਫੂਜ਼ ਹੈ। ਅਗਰ ਕੋਈ ਇਨ੍ਹਾਂ ਨੂੰ ਗੁੱਸਾ ਹੈ ਅਲੈਕਸ਼ਨ ਦਾ ਤਾਂ ਉਹ ਇਹ ਕਹਿ ਲੈਣ। ਬਹੁਤ ਸਾਰੇ ਲੋਕ ਤੁਹਾਨੂੰ ਇਹ ਸਲਾਹ ਦੇਣਗੇ ਕਿ ਤੁਸੀਂ ਇਸ ਤਰ੍ਹਾਂ ਬੋਲੋ, ਇਸ ਤਰ੍ਹਾਂ ਬੋਲੋ, ਲੇਕਿਨ ਤੁਹਾਨੂੰ ਚਾਹੀਦਾ ਹੈ ਕਿ ਤੁਸੀਂ ਅਜੇਹੀਆਂ ਗੱਲਾਂ ਨਾ ਕਰੋ ਜੋ ਅੱਛੀਆਂ ਨਹੀਂ ਹਨ, ਕਿਉਂਕਿ ਔਰਤਾਂ ਦੀ ਇਜ਼ਤ ਪੂਰੀ ਤਰ੍ਹਾਂ ਨਾਲ ਮਹਿਫੂਜ਼ ਹੈ।

(ਇਸ ਸਮੇਂ ਬੀਬੀ ਸਤਵੰਤ ਕੌਰ ਜੀ ਬੋਲਣ ਲਈ ਖੜੇ ਹੋਏ।)

**ਸ੍ਰੀ ਸਪੀਕਰ**: ਤੁਸੀਂ ਬੀਬੀ ਜੀ ਬੈਠੋ, ਇਹ ਤਰੀਕਾ ਨਹੀਂ ਹੈ ਬੋਲਣ ਦਾ। (ਹਾਸਾ) ਆਰਡਰ ਪਲੀਜ਼।

**ਰਾਜ ਮੰਤਰੀ**: ਸਪੀਕਰ ਸਾਹਿਬ, ਤੁਸੀਂ ਤਾਂ ਹਾਸੇ ਵਿਚ ਗਲ ਲੈ ਗਏ ਲੇਕਿਨ ਮੈਂ ਬੜੀ ਹੀ ਸੀਰੀਅਸ ਗਲ ਕਰ ਰਹੀ ਹਾਂ। ਜੇਕਰ ਔਰਤਾਂ ਨੂੰ ਇਹ ਕਿਹਾ ਜਾਵੇ ਕਿ ਉਨ੍ਹਾਂ ਦੀ ਇਜ਼ਤ ਮਹਿਫੂਜ਼ ਨਹੀਂ ਹੈ, ਇਹ ਪੁਆਇੰਟ ਅੱਛਾ ਨਹੀਂ ਹੈ। ਇੰਟਰਨੈਸ਼ਨਲ ਵੂਮਨ ਈਅਰ ਦੇ ਵਿਚ ਬਹੁਤ ਸਾਰੇ ਪ੍ਰੋਗਰਾਮ ਹੋ ਰਹੇ ਹਨ ਔਰ ਮੈਨੂੰ ਖੁਸ਼ੀ ਹੋਵੇਗੀ ਅਗਰ ਮੇਰੀ ਭੈਣ ਵੀ ਜਿਹੜੇ ਪ੍ਰੋਗਰਾਮ ਮਨਾਏ ਜਾ ਰਹੇ ਹਨ ਉਨ੍ਹਾਂ ਵਿਚ ਪਾਰਟ ਲੈਣ ਔਰ ਕੋਈ ਕਨਕਰੀਟ ਪ੍ਰੋਪੋਜ਼ਲ ਦੇਣ। ਮੈਨੂੰ ਖੁਸ਼ੀ ਹੈ ਕਿ ਉਨ੍ਹਾਂ ਨੇ ਪਹਿਲੀ ਸਪੀਚ ਇਸ ਹਾਊਸ ਵਿਚ ਦਿੱਤੀ ਹੈ ਲੇਕਿਨ ਮੈਂ ਸਾਰਿਆਂ ਦੇ ਸਾਹਮਣੇ ਇਸ ਕਰਕੇ ਇਹ ਗਲ ਕਹਿੰਦੀ ਹਾਂ ਕਿ ਕੁਝ ਲੋਕ ਤਮਾਸ਼ਾ ਵੇਖਣ ਵਾਸਤੇ ਹੀ ਇਹ ਕਹਿਣਗੇ ਕਿ ਇਸ ਤਰ੍ਹਾਂ ਕਰੋ, ਇਸ ਤਰ੍ਹਾਂ ਕਰੋ, ਲੇਕਿਨ ਤੁਸੀਂ ਅੱਛੀ ਸਪੀਚ ਦੇਣੀ ਔਰ ਅੱਛੇ ਸੁਝਾਓ ਸਰਕਾਰ ਨੂੰ ਦੇਣੇ ਤਾਕਿ ਸਰਕਾਰ ਉਨ੍ਹਾਂ ਤੇ ਅਮਲ ਕਰਨ ਦਾ ਯਤਨ ਕਰ ਸਕੇ।

**ਸ਼੍ਰੀਮਤੀ ਸਤਵੰਤ ਕੌਰ ਸੰਧੂ** : ਸਪੀਕਰ ਸਾਹਿਬ, ਰੋਪੜ ਜ਼ਿਲ੍ਹੇ ਵਿਚ ਛੇ ਮਹੀਨੇ ਹੋ ਗਏ ਹਨ ਤਿੰਨ ਲੜਕੀਆਂ ਗੁੰਮ ਹਨ। ਲੋਕ ਪੁਲਿਸ ਕੋਲ ਵੀ ਜਾਂਦੇ ਹਨ, ਸਰਕਾਰ ਪਾਸ ਵੀ ਜਾਂਦੇ ਹਨ ਪਰ ਕੋਈ ਕਾਰਵਾਈ ਨਹੀਂ ਹੋ ਰਹੀ। ਇਸ ਲਈ ਤੁਸੀਂ ਆਪ ਹੀ ਵੇਖ ਲਵੋ ਕਿ ਇਸਤਰੀਆਂ ਦੀ ਇਜ਼ਤ ਕਿਤਨੀ ਕੁ ਮਹਿਫੂਜ਼ ਹੈ।

**ਵਿੱਤ ਮੰਤਰੀ** (ਸ੍ਰੀ ਹੰਸ ਰਾਜ ਸ਼ਰਮਾ) : ਸਪੀਕਰ ਸਾਹਿਬ, ਸਪਲੀਮੈਂਟਰੀ ਐਸਟੀਮੇਟਸ ਪੇਸ਼ ਕੀਤੀਆਂ ਹਨ। ਇਨ੍ਹਾਂ ਦੇ ਬਾਰੇ ਵਿਚ ਕੁਝ ਮੈਂਬਰ ਸਾਹਿਬਾਨ ਨੇ ਇਹ ਖਿਆਲ ਜ਼ਾਹਿਰ ਕੀਤਾ ਹੈ ਕਿ ਪਹਿਲਾਂ ਬੱਜਟ ਵਿਚ ਇਹ ਆਈਟਮਜ਼ ਕਿਉਂ ਨਹੀਂ ਵਿਜ਼ੂਅਲਾਈਜ਼ ਕੀਤੀਆਂ ਗਈਆਂ। ਸਪੀਕਰ ਸਾਹਿਬ, ਕੁਝ ਕੰਮ ਐਸੇ ਹੁੰਦੇ ਹਨ ਜਿਹੜੇ ਬੱਜਟ ਵੇਲੇ ਨਹੀਂ ਬਣਦੇ ਔਰ ਇਸ ਲਈ ਬੱਜਟ ਵਿਚ ਨਹੀਂ ਆ ਸਕਦੇ। ਬੱਜਟ ਸੈਸ਼ਨ ਵੀ ਅਸੀਂ ਜਨਵਰੀ ਵਿਚ ਕਰ ਲਿਆ ਸੀ ਔਰ ਅੱਗੇ ਕਦੇ ਜਨਵਰੀ ਵਿਚ ਨਹੀਂ ਸੀ ਕੀਤਾ। ਇਸ ਢੰਗ ਨਾਲ ਜਿਹੜਾ ਪ੍ਰੋਗਰਾਮ ਮਾਰਚ ਵਿਚ ਆ ਗਿਆ ਉਹ ਮਾਰਚ

ਵਿਚ ਕਰਨਾ ਪਿਆ, ਜਿਸ ਤਰ੍ਹਾਂ ਕਿ ਪਾਸ-ਬੁੱਕਾਂ ਦਾ ਸਵਾਲ ਸੀ, ਇਹ ਮਾਰਚ ਵਿਚ ਸਕੀਮ ਮੁਕੰਮਲ ਹੋਈ ਸੀ ਔਰ ਮਾਰਚ ਵਿਚ ਪੈਸਾ ਮੰਗਿਆ ਗਿਆ ਸੀ। ਕਿਉਂਕਿ ਕੰਮ ਕਿਸਾਨਾਂ ਦੇ ਹੱਕ ਵਿਚ ਸੀ, ਇਸ ਕਰਕੇ ਉਹ ਪੈਸਾ ਮਾਰਚ ਵਿਚ ਦੇਣਾ ਪਿਆ ਔਰ ਉਹ ਪੈਸਾ ਇਨ੍ਹਾਂ ਡਿਮਾਂਡਜ਼ ਫਾਰ ਗਰਾਂਟਸ ਵਿਚ ਸ਼ਾਮਲ ਕੀਤਾ ਹੈ। ਇਸ ਤਰ੍ਹਾਂ ਹੀ ਜਦੋਂ ਮੈਂ ਬੱਜਟ ਪੇਸ਼ ਕੀਤਾ ਸੀ ਸੰਨ 1975-76 ਦਾ ਤਾਂ ਇਹ ਗੱਲ ਆਖੀ ਸੀ ਕਿ ਇਹ ਜਿਹੜਾ ਸਾਲ ਹੈ ਇਹ 6.83 ਕਰੋੜ ਘਾਟੇ ਨਾਲ ਕਲੋਜ਼ ਹੋਵੇਗਾ ਜਿਸ ਵਿਚੋਂ 4.43 ਕਰੋੜ ਰੁਪਏ ਸਾਲ 1974-75 ਦਾ ਘਾਟਾ ਸੀ। ਫਿਰ ਇਸ ਸਾਲ ਦੇ ਦੌਰਾਨ ਅਸੀਂ ਡਿਪਾਰਟਮੈਂਟਸ ਨੂੰ ਕਿਹਾ ਕਿ ਸਟਰਿਕਟ ਇਕਾਨੌਮੀ ਕਰਨੀ ਹੈ ਐਕਸਪੈਂਡੀਚਰ ਵਿਚ ਔਰ ਕੰਟਨਜੈਂਸੀ ਔਰ ਟਰੈਵਲਿੰਗ ਅਲਾਉਂਸਿਜ਼ ਜਿਹੜੇ ਹਨ ਉਨ੍ਹਾਂ ਨੂੰ ਕਰਟੇਲ ਕੀਤਾ ਜਾਵੇ ਤਾਂ ਕਿ ਇਸ ਤਰ੍ਹਾਂ ਅਸੀਂ ਪੰਜ ਕਰੋੜ ਰੁਪਏ ਦੀ ਸੇਵਿੰਗ ਕਰ ਸਕੀਏ। ਇਸ ਸਾਲ ਮੈਂ ਮਾਣ ਨਾਲ ਕਹਿੰਦਾ ਹਾਂ ਕਿ ਜਿਹੜੀ ਇਹ ਪੰਜ ਕਰੋੜ ਰੁਪਏ ਦੀ ਸੇਵਿੰਗ ਦਾ ਨਿਸ਼ਾਨਾ ਰੱਖਿਆ ਹੈ, ਉਹ ਪੂਰਾ ਕਰ ਲਵਾਂਗੇ। ਸਰਕਾਰ ਨੇ ਸਾਰੇ ਡਿਪਾਰਟਮੈਂਟਸ ਨੂੰ ਇਹ ਵੀ ਆਦੇਸ਼ ਦਿੱਤਾ ਹੈ ਕਿ ਸਟਰਿਕਟਲੀ ਉਹ ਸਟੇਟ ਦੇ ਫਾਇਨੈਨਸਿਜ਼ ਨੂੰ ਵੇਖਦੇ ਹੋਏ ਜਿਤਨੀ ਉਨ੍ਹਾਂ ਨੂੰ ਫੰਡਜ਼ ਦੀ ਐਲੋਕੇਸ਼ਨ ਹੋਈ ਹੋਈ ਹੈ ਉਸ ਦੇ ਅੰਦਰ ਹੀ ਖਰਚ ਕਰਨਾ ਹੈ। ਇਸ ਲਈ ਇਹ ਇਕਾਨੌਮੀ ਅਸੀਂ ਸਖਤੀ ਨਾਲ ਕਰ ਰਹੇ ਹਾਂ। ਉਸ ਦਾ ਨਤੀਜਾ ਇਹ ਹੋਇਆ ਹੈ ਕਿ ਜਿਹੜੇ ਇਹ ਸਪਲੀਮੈਂਟਰੀ ਡੀਮਾਂਡਜ਼ ਹਨ ਉਨ੍ਹਾਂ ਦਾ ਅਸਰ ਐਕਚੂਅਲੀ ਪੰਜਾਬ ਤੇ ਬਹੁਤ ਥੋਹੜਾ ਹੈ। ਸਪਲੀਮੈਂਟਰੀ ਐਸਟੀਮੇਟਸ 4.03 ਕਰੋੜ ਦੇ ਹਨ ਜਿਨ੍ਹਾਂ ਵਿਚੋਂ 2.84 ਕਰੋੜ ਰੁਪਿਆ ਰੀਕੂਪਮੈਂਟ ਆਫ ਦੀ ਫੰਡਜ਼ ਦਾ ਹੈ ਜਿਹੜੇ ਕਿ 31 ਮਾਰਚ ਤਕ ਕੀਤੇ ਗਏ ਹਨ। ਇਸ ਤਰ੍ਹਾਂ ਨਾਲ ਐਡੀਸ਼ਨਲ ਐਕਸਪੈਂਡੀਚਰ 1975-76 ਦਾ ਸਿਰਫ 1.16 ਕਰੋੜ ਰੁਪਏ ਹੈ। ਔਰ ਲੋਨਜ਼ ਵਗੈਰਾ ਦੀ ਰਿਕਵਰੀ ਕਰਨੀ ਹੈ, ਉਸ ਨੂੰ ਵੀ ਸ਼ਾਮਲ ਕਰ ਦਿੱਤਾ ਜਾਵੇ, ਔਰ ਪਾਸ ਬੁੱਕਾਂ ਦਾ ਪੈਸਾ ਵਾਪਸ ਆਉਣਾ ਹੈ। ਜੇਕਰ ਉਹ ਵੀ ਵਿਚ ਗਿਣ ਲਿਆ ਜਾਵੇ ਤਾਂ ਨੈਟ ਆਊਟਲੇ ਜਿਹੜਾ ਹੈ ਉਹ 88 ਲੱਖ ਰੁਪਏ ਬੈਠਦਾ ਹੈ।

ਇਸ ਤੋਂ ਇਹ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਅਸੀਂ ਕਿਤਨਾ ਕੁ ਸਟੇਟ ਐਕਸਚੈਕਰ ਦੇ ਖਿਲਾਫ ਜਾਂਦੇ ਹਾਂ। ਇਹ ਪੁਰਾਣੀ ਕਨਸੈਪਟ ਹੈ ਕਿ ਜੇਕਰ ਕੋਈ ਨਵਾਂ ਪ੍ਰੋਗਰਾਮ ਹੁੰਦਾ ਔਰ ਉਹ ਬੱਜਟ ਵਿਚ ਨਾ ਆਉਂਦਾ ਤਾਂ ਇਹ ਕਿਹਾ ਜਾਂਦਾ ਸੀ ਕਿ ਬੜੀ ਹੀ ਭਾਰੀ ਮਿੱਸ-ਮੈਨੇਜਮੈਂਟ ਹੋਈ ਹੈ। ਪਰ ਹੁਣ ਇਹ ਗਲ ਨਹੀਂ ਹੈ। ਜਿਹੜਾ ਇਹ ਪਹਿਲਾਂ ਸੋਚਿਆ ਜਾਂਦਾ ਸੀ ਕਿ ਕੋਈ ਕੰਮ ਬੱਜਟ ਤੋਂ ਬਾਅਦ ਅਗਰ ਨਵਾਂ ਕਰਨਾ ਹੋਵੇ ਤਾਂ ਨਹੀਂ ਸੀ ਹੋ ਸਕਦਾ, ਉਹ ਹੁਣ ਹੋ ਸਕਦਾ ਹੈ। ਪ੍ਰਾਈਮ ਮਨਿਸਟਰ ਦਾ ਕੋਈ ਪ੍ਰੋਗਰਾਮ ਆ ਜਾਵੇ, ਚੀਫ ਮਨਿਸਟਰ ਸਾਹਿਬ ਦਾ ਜਾਂ ਕੋਈ ਹਾਊਸ ਦਾ ਸਾਥੀ ਨਵੀਂ ਚੀਜ਼ ਦੇਵੇ ਤਾਂ ਉਹ ਕੰਮ ਹੋ ਸਕਦਾ ਹੈ, ਮਿਸ-ਮੈਨੇਜਮੈਂਟ ਨਹੀਂ ਕਹਿਲਾਏਗੀ। ਇਹ ਵੇਖਣਾ ਜ਼ਰੂਰੀ ਹੁੰਦਾ ਹੈ ਕਿ ਰੁਪਏ ਵਿਚ ਗੋਲ ਮਾਲ ਨਾ ਹੋਵੇ। ਸੰਨ 1974-75 ਦਾ ਟੋਟਲ ਪਲਾਨ 127.52 ਕਰੋੜ ਰੁਪਏ ਦਾ ਬਣਿਆ ਸੀ ਔਰ ਇਸ ਸਾਲ ਦਾ ਪਲਾਨ 163.45 ਕਰੋੜ ਰੁਪਏ ਦਾ ਬਣਿਆ ਹੈ।

ਇਸ ਤਰ੍ਹਾਂ ਡਿਵੈਲਪਮੈਂਟ ਦੇ ਕੰਮਾਂ ਨੂੰ ਵਧਾਣ ਲਈ ਅਤੇ ਪੰਜਾਬ ਦੀ ਆਰਥਿਕ ਦਸ਼ਾ ਨੂੰ ਹੋਰ ਉੱਚਾ ਚੁੱਕਣ ਲਈ ਅਸੀਂ 163.45 ਕਰੋੜ ਰੁਪਿਆ ਰੱਖਿਆ ਹੈ। ਇਸ ਦੇ ਬਾਵਜੂਦ ਕਿ ਇਨਫਲੇਸ਼ਨ ਹੋਈ, ਕੀਮਤਾਂ ਦੇ ਵੱਧਣ ਨਾਲ ਸਾਡਾ ਖਰਚ ਵਧਿਆ ਪਰ ਫਿਰ ਵੀ ਅਸੀਂ ਆਪਣ ਪਲਾਨ ਨੂੰ ਘਟਾਇਆ ਨਹੀਂ ਬਲਕਿ ਇਸ ਨੂੰ ਉਸੇ ਤਰ੍ਹਾਂ ਰਖਿਆ। ਜੇ ਅਸੀਂ ਇਸ ਪਲਾਨ ਨੂੰ ਛੋਟਾ ਬਣਾਉਂਦੇ ਤਾਂ ਡਿਵੈਲਪਮੈਂਟ ਦੇ ਕੰਮ ਠੀਕ ਤਰ੍ਹਾਂ ਨਹੀਂ ਸਨ ਹੋ ਸਕਦੇ। ਇਸ ਵਾਸਤੇ ਅਸੀਂ ਜਿਹੜੀਆਂ ਤਿੰਨ ਚੀਜ਼ਾਂ ਨੂੰ ਪ੍ਰਾਇਰਟੀ ਦਿੱਤੀ ਸੀ ਉਹ ਹਨ, ਪਾਵਰ ਜਨਰੇਸ਼ਨ, ਐਗਰੀਕਲਚਰ ਅਤੇ ਵੈਲਫੇਅਰ ਆਫ ਵੀਕਰ ਸੈਕਸ਼ਨ ਆਫ ਸੁਸਾਇਟੀ। ਔਰ ਅਸੀਂ ਇਨ੍ਹਾਂ ਤਿੰਨ ਚੀਜ਼ਾਂ ਵਲ ਮੁਕੰਮਲ

[ਵਿੱਤ ਮੰਤਰੀ]

ਤੌਰ ਤੇ ਪੂਰਾ ਧਿਆਨ ਰਖਿਆ ਅਤੇ ਇਨ੍ਹਾਂ ਪ੍ਰਾਇਰਟੀਜ਼ ਨੂੰ ਉਸੇ ਤਰ੍ਹਾਂ ਹੀ ਕਾਇਮ ਰੱਖਿਆ ਅਤੇ ਹੁਣ ਵੀ ਅਸੀਂ ਕਾਇਮ ਰੱਖਾਂਗੇ।

ਫਿਰ ਪ੍ਰੈਸ ਦਾ ਜ਼ਿਕਰ ਕੀਤਾ ਗਿਆ ਅਤੇ ਇਹ ਵੀ ਕਿਹਾ ਗਿਆ ਕਿ ਪ੍ਰਾਇਮ ਮਨਿਸਟਰ ਦੇ ਪ੍ਰੋਗਰਾਮਾਂ ਵਾਸਤੇ ਜੋ ਪੈਸਾ ਚਾਹੀਦਾ ਹੈ ਉਸ ਵਾਸਤੇ ਇਸ ਵਿਚ ਕੋਈ ਪੈਸਾ ਨਹੀਂ ਹੈ। ਇਸ ਬਾਰੇ ਮੈਂ ਅਰਜ ਕਰਨੀ ਚਾਹੁੰਦਾ ਹਾਂ ਕਿ ਇਹ ਜਿੰਨੇ ਪ੍ਰੋਗਰਾਮ ਨੇ ਇਨ੍ਹਾਂ ਨੂੰ ਠੀਕ ਤਰ੍ਹਾਂ ਲਾਗੂ ਕਰਨ ਵਾਸਤੇ ਅਸੀਂ 8 ਕਰੋੜ ਰੁਪਿਆ ਰੱਖਿਆ ਹੈ। ਇਹ ਜਿਹੜਾ ਪ੍ਰਾਇਮ ਮਨਿਸਟਰ ਦਾ 20 ਨੁਕਾਤੀ ਪ੍ਰੋਗਰਾਮ ਹੈ, ਇਸ ਨੂੰ ਠੀਕ ਤਰ੍ਹਾਂ ਨਾਲ ਲਾਗੂ ਕਰਨ ਲਈ ਅਸੀਂ ਹਰ ਮਹਿਕਮੇ ਵਲੋਂ unproductive ਖਰਚ ਨੂੰ ਘਟਾਇਆ ਹੈ ਅਤੇ ਜਿਹੜੀਆਂ ਆਈਟਮਜ਼ ਪੋਸਟਪੋਨ ਹੋ ਸਕਦੀਆਂ ਸਨ, ਉਨ੍ਹਾਂ ਨੂੰ ਪੋਸਟਪੋਨ ਕਰ ਰਹੇ ਹਾਂ ਤਾਕਿ ਇਹ ਜਿਹੜਾ ਪ੍ਰਾਇਮ ਮਨਿਸਟਰ ਦਾ ਪ੍ਰੋਗਰਾਮ ਹੈ ਇਹ ਪੰਜਾਬ ਵਿਚ ਮੁਕੰਮਲ ਤੌਰ ਤੇ ਲਾਗੂ ਹੋਵੇ। ਗਿਆਨੀ ਜ਼ੈਲ ਸਿੰਘ ਜੀ ਜਿਨ੍ਹਾਂ ਨੇ ਕਿ ਹਿਸਟਰੀ ਵਿਚ ਇਕ ਮਿਸਾਲ ਪੈਦਾ ਕੀਤੀ ਹੈ ਅਤੇ ਇਕ ਨਵਾਂ ਮੋੜ ਪੰਜਾਬ ਨੂੰ ਦਿੱਤਾ ਹੈ ਉਹ ਇਸ ਪ੍ਰੋਗਰਾਮ ਨੂੰ ਵੀ ਪੰਜਾਬ ਵਿਚ ਲਾਗੂ ਕਰਨ ਲਈ ਮੁਕੰਮਲ ਤੌਰ ਤੇ ਯਤਨ ਕਰਨਗੇ ਅਤੇ ਇਸ ਨਾਲ ਪੰਜਾਬ ਨੂੰ ਇਕ ਨਵਾਂ ਮੋੜ ਦੇਣਗੇ।

1975-76 ਦਾ ਬਜਟ ਪ੍ਰੈਜ਼ੈਂਟ ਕਰਨ ਤੋਂ ਬਾਅਦ ਇਸ ਸਰਕਾਰ ਨੇ ਆਪਣੇ ਮੁਲਾਜ਼ਮਾਂ ਨੂੰ ਐਡੀਸ਼ਨਲ ਡੀ.ਏ. ਦਿੱਤਾ ਜਿਹੜਾ ਕਿ ਜੂਨ, 1974, ਜੁਲਾਈ, 1974 ਅਤੇ ਫਿਰ ਸਤੰਬਰ, 1974 ਤੋਂ ਦਿੱਤਾ। ਉਸ ਨਾਲ ਇਸ ਸਰਕਾਰ ਤੇ 9 ਕਰੋੜ ਦਾ ਹੋਰ ਬੋਝ ਪਿਆ ਹੈ।

ਜਿੱਥੋਂ ਤੱਕ ਇਹ ਕਿਹਾ ਗਿਆ ਹੈ ਕਿ ਸਰਕਾਰੀ ਪ੍ਰਿੰਟਿੰਗ ਪ੍ਰੈਸਾਂ ਵਿਚ ਸ਼ਿਫਟ ਲਾਉ, ਇਸ ਤੇ ਅਸੀਂ ਵਿਚਾਰ ਕਰ ਲਵਾਂਗੇ ਤਾਕਿ ਅਸੀਂ ਗੌਰਮਿੰਟ ਪ੍ਰੈਸ ਵਿਚੋਂ ਪਾਸ ਬੁਕਾਂ ਛਪਵਾ ਸਕੀਏ।

ਆਚਾਰਿਆ ਆਜ਼ਾਦ ਜੀ ਨੇ ਇੰਮਪਲਾਇਮੈਂਟ ਪਰਮੋਸ਼ਨ ਪ੍ਰੋਗਰਾਮ ਦਾ ਜ਼ਿਕਰ ਕੀਤਾ ਹੈ। ਇਸ ਵਾਸਤੇ ਅਸੀਂ 2 ਕਰੋੜ ਰੁਪਿਆ ਰਖਿਆ ਹੈ। ਇਸ ਵਾਸਤੇ ਸਰਕਾਰ ਨੇ ਇਕ ਅਪਰਿੰਟਿਸ-ਸ਼ਿਪ ਸਕੀਮ ਵੀ ਬਣਾਈ ਹੈ, ਜਿਸ ਤੋਂ ਐਂਪਲਾਈਜ਼ ਟਰੇਨਿੰਗ ਲੈ ਸਕਣਗੇ। ਇਸ ਵਾਸਤੇ ਕੁਝ ਰੁਪਿਆ ਸਰਕਾਰ ਦੇਵੇਗੀ ਅਤੇ ਕੁਝ ਕਾਰਖਾਨੇਦਾਰ ਪਾਉਣਗੇ।

ਫਿਰ ਇਥੇ ਜ਼ਿਕਰ ਕੀਤਾ ਗਿਆ ਹਾਈ ਕੋਰਟ ਦੀ ਜੱਜਮੈਂਟ ਦੇ ਬਾਰੇ ਕਿ ਕੋਰਟਸ ਦੀ ਜੱਜਮੈਂਟ ਲਈ ਇਕ ਹੈਡ ਵਿਚ ਰੁਪਿਆ ਪਾ ਦਿੱਤਾ ਜਾਵੇ। ਇਸ ਤੇ ਵੀ ਅਸੀਂ ਵਿਚਾਰ ਕਰ ਲਵਾਂਗੇ।

ਸਪੀਕਰ ਸਾਹਿਬ, ਥੀਨ ਡੈਮ ਬਾਰੇ ਮੈਂ ਕੁਝ ਕਹਿਣਾ ਚਾਹੁੰਦਾ ਹਾਂ। ਮੈਨੂੰ ਖੁਸ਼ੀ ਹੈ ਕਿ ਕੁਝ ਮੈਂਬਰਾਂ ਨੇ ਇਸ ਦਾ ਜ਼ਿਕਰ ਕੀਤਾ ਹੈ। ਇਸ ਬਾਰੇ ਸਾਡੇ ਚੀਫ ਮਨਿਸਟਰ ਸਾਹਿਬ ਨੇ ਕਸ਼ਮੀਰ ਦੇ ਚੀਫ ਮਨਿਸਟਰ ਨਾਲ ਗਲਬਾਤ ਕੀਤੀ ਅਤੇ ਉਨ੍ਹਾਂ ਨੂੰ ਰਜ਼ਾਮੰਦ ਕੀਤਾ, ਸੈਂਟਰਲ ਲੀਡਰਾਂ ਨਾਲ ਵੀ ਗਲਬਾਤ ਕੀਤੀ ਅਤੇ ਉਨ੍ਹਾਂ ਦੀ ਗਲਬਾਤ ਬੜੀ ਤਸੱਲੀਬਖਸ਼ ਰਹੀ। ਇਸ ਵਾਸਤੇ ਹਾਲੇ 10 ਲੱਖ ਰੁਪਿਆ ਰਖਿਆ ਹੈ। ਕਈ ਮੈਂਬਰ ਇਹ ਸੁਣ ਕੇ ਘਬਰਾ ਗਏ ਕਿ ਇਹ ਬਹੁਤ ਥੋੜਾ ਪੈਸਾ ਹੈ ਪਰ ਮੈਂ ਹਾਊਸ ਨੂੰ ਦਸਣਾ ਚਾਹੁੰਦਾ ਹਾਂ ਕਿ ਅਸੀਂ ਇਸ ਵਾਸਤੇ ਬਜਟ ਵਿਚ 2 ਕਰੋੜ ਰੁਪਿਆ ਰਖਿਆ ਹੋਇਆ ਹੈ ਜੋ ਕਿ ਇਸ ਤੇ ਖਰਚ ਕਰਨਾ ਹੈ।

ਇਸ ਦੇ ਨਾਲ ਹੀ, ਸਪੀਕਰ ਸਾਹਿਬ, ਇਰੀਗੇਸ਼ਨ ਦਾ ਜ਼ਿਕਰ ਆਇਆ। ਪ੍ਰਾਇਮ ਮਨਿਸਟਰ ਦੇ ਪ੍ਰੋਗਰਾਮ ਅਨੁਸਾਰ ਕੋਈ 5 ਮਿਲੀਅਨ ਹੈਕਟਰ ਜ਼ਮੀਨ ਨੂੰ ਅੰਡਰ ਇਰੀਗੇਸ਼ਨ ਲਿਆਉਣ ਲਈ

ਕਿਹਾ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੇ ਪਿਛਲੇ 4 ਸਾਲਾਂ ਦਾ ਅੰਦਾਜ਼ਾ ਲਾਇਆ ਜਾਵੇ ਤਾਂ ਆਂਕੜੇ ਇਹ ਦਸਦੇ ਹਨ ਕਿ ਜਿਤਨੇ ਜ਼ਿਆਦਾ ਏਰੀਏ ਨੂੰ ਅਸੀਂ ਅੰਡਰ ਇਰੀਗੇਸ਼ਨ ਲਿਆਂਦਾ ਹੈ ਉਹ ਪੰਜਾਬ ਦੇ ਅੰਦਰ ਡੇਢ ਲੱਖ ਹੈਕਟੇਅਰ ਤੋਂ ਵੀ ਜ਼ਿਆਦਾ ਹੈ ਔਰ ਆਉਣ ਵਾਲੇ ਇਸ ਪਲਾਨ ਵਿਚ ਫੈਸਲਾ ਕੀਤਾ ਹੈ ਕਿ 5 ਲੱਖ ਹੈਕਟੇਅਰ ਏਰੀਆ ਅਸੀਂ ਅੰਡਰ ਇਰੀਗੇਸ਼ਨ ਲਿਆਉਣਾ ਹੈ। ਜਦ ਕਿ ਪ੍ਰਾਇਮ ਮਨਿਸਟਰ ਦੇ ਪ੍ਰੋਗਰਾਮ ਮੁਤਾਬਕ 50 ਲੱਖ ਹੈਕਟੇਅਰ ਦਾ ਏਰੀਆ ਸਾਰੇ ਦੇਸ਼ ਦੇ ਅੰਦਰ ਅੰਡਰ ਇਰੀਗੇਸ਼ਨ ਲਿਆਉਣਾ ਹੈ।

ਫਿਰ ਸਪੀਕਰ ਸਾਹਿਬ, ਇਥੇ ਫਲੱਡਜ਼ ਕੰਟਰੋਲ ਦਾ ਜ਼ਿਕਰ ਕੀਤਾ ਗਿਆ ਹੈ। ਫਲੱਡ ਕੰਟਰੋਲ ਵਾਸਤੇ ਅਸੀਂ 3 ਕਰੋੜ ਰੁਪਿਆ ਰੱਖਿਆ ਹੈ। ਮੈਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੋ ਫਲਡ ਗੁਰਦਾਸਪੁਰ ਅਤੇ ਅੰਮ੍ਰਿਤਸਰ ਜ਼ਿਲ੍ਹੇ ਵਿਚ ਆਏ ਹਨ ਉਸ ਨਾਲ ਜੋ ਲੋਕਾਂ ਦਾ ਨੁਕਸਾਨ ਹੋਇਆ ਹੈ। ਸਰਕਾਰ ਇਸ ਵਾਸਤੇ ਪਿਛੇ ਨਹੀਂ ਰਹੇਗੀ ਅਤੇ ਜਿਤਨਾ ਵੀ ਜ਼ਿਆਦਾ ਤੋਂ ਜ਼ਿਆਦਾ ਰਿਲੀਫ਼ ਹੋ ਸਕੇਗਾ ਸਰਕਾਰ ਉਨ੍ਹਾਂ ਨੂੰ ਦੇਵੇਗੀ। ਜਿਤਨਾ ਪਿਛੇ 27 ਸਾਲਾਂ ਵਿਚ ਫਲਡ ਵਾਸਤੇ ਰਿਲੀਫ਼ ਕਿਸੇ ਸਾਲ ਮਿਲਿਆ ਹੈ ਉਸ ਤੋਂ ਵੀ ਵੱਧ ਅਸੀਂ ਹੁਣ ਦੇਵਾਂਗੇ ਤਾਕਿ ਤਬਾਹ ਹੋਏ ਲੋਕਾਂ ਦੀ ਵਧ ਤੋਂ ਵੱਧ ਸਹਾਇਤਾ ਹੋ ਸਕੇ ਅਤੇ ਆਉਣ ਵਾਲੇ ਸਮੇਂ ਵਿਚ ਇਹ ਜ਼ਮੀਨ ਵਾਹੀ ਯੋਗ ਹੋ ਸਕੇ।

ਫਿਰ ਸਪੀਕਰ ਸਾਹਿਬ, ਪਾਵਰ ਵਾਸਤੇ ਇਸ ਬੱਜਟ ਵਿਚ 71 ਕਰੋੜ ਰੁਪਿਆ ਪ੍ਰੋਵਾਈਡ ਕੀਤਾ ਗਿਆ ਹੈ। ਪਾਵਰ ਦਾ ਜ਼ਿਕਰ ਪ੍ਰਾਇਮ ਮਨਿਸਟਰ ਦੇ ਪ੍ਰੋਗਰਾਮਾਂ ਵਿਚ ਵੀ ਆਇਆ ਹੈ, ਅਸੀਂ ਇਸ ਨੂੰ ਮੁਕੰਮਲ ਤੌਰ ਤੇ ਲਾਗੂ ਕਰਾਂਗੇ।

ਇਸ ਤੋਂ ਅੱਗੇ ਸਪੀਕਰ ਸਾਹਿਬ ਇਥੇ ਟਿਊਬਵੈਲਜ਼ ਦਾ ਜ਼ਿਕਰ ਕੀਤਾ ਗਿਆ ਅਤੇ ਕਿਹਾ ਗਿਆ ਕਿ ਇਸ ਵਾਸਤੇ ਪੈਸਾ ਬਹੁਤ ਘੱਟ ਰਖਿਆ ਹੈ। ਮੈਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਿੱਛੇ ਜਿਹੜਾ ਅਸੀਂ ਇਸ ਲਈ ਪੈਸਾ ਰੱਖਿਆ ਸੀ ਉਹ ਤਾਂ ਪਾਵਰ ਮਿੱਲਾਂ ਆਦਿ ਵਾਸਤੇ ਰੱਖਿਆ ਸੀ। ਪਰ ਅਸਲ ਜਿਹੜਾ 12.70 ਕਰੋੜ ਰੁਪਿਆ ਅਸੀਂ ਇਰੀਗੇਸ਼ਨ ਵਾਸਤੇ ਰੱਖਿਆ ਹੈ ਉਸ ਵਿਚ 3.47 ਕਰੋੜ ਰੁਪਿਆ ਟਿਊਬਵੈਲਾਂ ਵਾਸਤੇ ਰੱਖਿਆ ਗਿਆ ਹੈ। ਇਸ ਲਈ ਇਹ ਗ਼ਲਤ-ਫਹਿਮੀ ਮੈਂਬਰਾਂ ਨੂੰ ਨਹੀਂ ਹੋਣੀ ਚਾਹੀਦੀ।

ਇਸ ਤੋਂ ਇਲਾਵਾ ਸਪੀਕਰ ਸਾਹਿਬ, ਆਜ਼ਾਦ ਸ਼ਾਹਿਬ ਨੇ ਫੁਰਮਾਇਆ ਸੀ ਕਿ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਵਾਸਤੇ ਜਿਹੜਾ ਰੁਪਿਆ ਰਖਿਆ ਹੈ ਇਹ ਇੱਕ ਅੱਛਾ ਕੰਮ ਕੀਤਾ ਹੈ ਔਰ ਹੋਰ ਵੀ ਉਸ ਕਾਲਜ ਦੀ ਮੱਦਦ ਕਰਨੀ ਚਾਹੀਦੀ ਹੈ। ਸਪੀਕਰ ਸਾਹਿਬ, ਗੁਰੂ ਗੋਬਿੰਦ ਸਿੰਘ ਕਾਲਜ ਦਾ ਟ੍ਰਸਟ ਹੈ ਅਤੇ ਉਸ ਦੇ ਚੇਅਰਮੈਨ ਚੀਫ ਮਨਿਸਟਰ ਸਾਹਿਬ ਹਨ। ਚੀਫ਼ ਮਨਿਸਟਰ ਸਾਹਿਬ ਚਾਹੁੰਦੇ ਹਨ ਕਿ ਇਸ ਕਾਲਜ ਦੀ ਤਰੱਕੀ ਦੇ ਨਾਲ ਨਾਲ ਜਿਹੜੇ ਫਰੀਦਾਬਾਦ ਅਤੇ ਪਟਨਾ ਦੇ ਮੈਡੀਕਲ ਕਾਲਜ ਹਨ ਉਨ੍ਹਾਂ ਦਾ ਵੀ ਪੂਰਾ ਖਿਆਲ ਰੱਖਿਆ ਜਾਵੇ। ਇਸ ਤਰ੍ਹਾਂ ਜਿਤਨੇ ਵੀ ਸੈਕੂਲਰ ਕਾਲਜ ਹਨ ਉਨ੍ਹਾਂ ਦੀ ਸਰਕਾਰ ਪੂਰੀ ਸਹਾਇਤਾ ਕਰ ਰਹੀ ਹੈ।

ਇਸ ਤੋਂ ਇਲਾਵਾ ਗੁਰੂ ਰਵੀਦਾਸ ਦੇ ਜਨਮ ਦਿਨ ਦੀ ਸੈਲੀਬਰੇਸ਼ਨ ਵਾਸਤੇ ਵੀ ਸਰਕਾਰ ਨੇ 5 ਲੱਖ ਰੁਪਿਆ ਰੱਖਿਆ ਹੈ। ਦਇਆ ਨੰਦ ਆਰਿਆ ਸਮਾਜ ਫਾਊਂਡੇਸ਼ਨ ਵਾਸਤੇ ਵੀ 5 ਲੱਖ ਰੁਪਿਆ ਰੱਖਿਆ ਗਿਆ ਹੈ ਔਰ ਸਿੰਘ ਸਭਾ ਸ਼ਤਾਬਦੀ ਕਮੇਟੀ ਵਾਸਤੇ ਵੀ ਸਰਕਾਰ ਨੇ 5 ਲੱਖ ਰੁਪਿਆ ਰੱਖਿਆ ਹੈ। ਇਸੇ ਤਰ੍ਹਾਂ ਸਨਾਤਨ ਧਰਮ ਕਾਲਜ ਵਾਸਤੇ ਵੀ ਸਰਕਾਰ ਨੇ 1 ਲੱਖ ਰੁਪਿਆ ਲਾਇਬ੍ਰੇਰੀ ਵਾਸਤੇ ਦਿਤਾ ਹੈ ਅਤੇ 1 ਲੱਖ ਰੁਪਿਆ ਕਾਲਜ ਨੂੰ ਦਿੱਤਾ ਹੈ। ਇਸੇ ਤਰ੍ਹਾਂ ਜਿੰਨੇ ਵੀ ਪ੍ਰਾਈਵੇਟ

[ਵਿੱਤ ਮੰਤਰੀ]

ਇਨਸਟੀਚੂਸ਼ਨਜ਼ ਹਨ ਸਰਕਾਰ ਉਨ੍ਹਾਂ ਦੀ ਪੂਰੀ ਮੱਦਦ ਕਰ ਰਹੀ ਹੈ। ਬਾਬਾ ਫਰੀਦ ਦੀ ਯਾਦਗਾਰ ਵਾਸਤੇ ਵੀ ਸਰਕਾਰ ਨੇ 5 ਲੱਖ ਰੁਪਿਆ ਰਖਿਆ ਹੈ।

ਸਪੀਕਰ ਸਾਹਿਬ, ਜਿਹੜੇ ਲੈਂਡਲੈਸ ਲੋਕ ਹਨ, ਜਿਹੜੇ ਬੇਘਰੇ ਹਨ, ਉਨ੍ਹਾਂ 2.44 ਲੱਖ ਲੋਕਾਂ ਨੂੰ 28 ਜੁਲਾਈ, 1975 ਤਕ ਪਲਾਟ ਅਲਾਟ ਕੀਤੇ ਗਏ ਹਨ । ਅਤੇ ਬਾਕੀ ਜਿਹੜੇ ਰਹਿੰਦੇ ਹਨ ਉਨ੍ਹਾਂ ਵਾਸਤੇ ਵੀ ਲੈਂਡ ਐਕੁਆਇਰ ਕੀਤੀ ਜਾ ਰਹੀ ਹੈ। ਪਿੱਛੇ ਕੁਝ ਜ਼ਮੀਨ ਦੇ ਮਾਲਕਾਂ ਨੇ ਹਾਈਕੋਰਟ ਵਿਚ ਇਸ ਸਬੰਧ ਵਿਚ ਰਿੱਟ ਕਰ ਦਿੱਤੀ ਸੀ ਜਿਸ ਕਰਕੇ ਇਹ ਕੰਮ ਕੁਝ ਰੁਕ ਗਿਆ ਸੀ। ਸਪੀਕਰ ਸਾਹਿਬ, ਹਾਈ ਕੋਰਟ ਵਿਚ ਜ਼ਮੀਨ ਮਾਲਕਾਂ ਦੀਆਂ 300 ਰਿੱਟਾਂ ਹੋ ਚੁੱਕੀਆਂ ਹਨ (ਵਿਘਨ)

**ਸਰਦਾਰ ਗੁਰਦੇਵ ਸਿੰਘ ਬਾਦਲ** : ਆਨ ਏ ਪੁਆਇੰਟ ਆਫ ਆਰਡਰ ਸਰ।

**ਸ੍ਰੀ ਸਪੀਕਰ** : ਨੋ ਪੁਆਇੰਟ ਆਫ ਆਰਡਰ। ਬੈਠ ਜਾਓ।

(ਸਰਦਾਰ ਗੁਰਦੇਵ ਸਿੰਘ ਬਾਦਲ ਵਲੋਂ ਵਿਘਨ)

**ਵਿੱਤ ਮੰਤਰੀ**: ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਜ਼ਮੀਨ ਮਾਲਕਾਂ ਨੇ ਹਾਈ ਕੋਰਟ ਵਿਚ ਨੋਟਿਸ ਦਿੱਤਾ। 300 ਰਿੱਟਾਂ ਹਨ ਜਿਨ੍ਹਾਂ ਤੇ ਕੇਸ ਚਲ ਰਿਹਾ ਹੈ । ਅਸੀਂ ਇਸ ਦਾ ਜਲਦੀ ਹੀ ਫੈਸਲਾ ਕਰਵਾ ਕੇ ਜ਼ਮੀਨ ਐਕੁਆਇਰ ਕਰਕੇ ਬਾਕੀ ਬੇਘਰ ਲੋਕਾਂ ਨੂੰ ਦੇਵਾਂਗੇ।

ਮੈਂ ਅਰਜ਼ ਕਰ ਦੇਵਾਂ ਕਿ 1 ਲੱਖ ਦੇ ਕਰੀਬ ਐਸੇ ਸੱਜਨ ਪਏ ਹਨ ਜਿਨ੍ਹਾਂ ਨੂੰ ਅਸੀਂ ਪਲਾਟ ਦੇਣੇ ਹਨ। (ਸ਼ੋਰ) ਮੈਂ ਇਹੋ ਹੀ ਤਾਂ ਅਰਜ਼ ਕਰ ਰਿਹਾ ਹਾਂ ਪਰ ਬਾਦਲ ਸਾਹਿਬ ਸੁਣ ਨਹੀਂ ਰਹੇ। ਕੁਝ ਮੈਂਬਰਾਂ ਵਲੋਂ ਮੰਗ ਕੀਤੀ ਗਈ ਸੀ ਕਿ ਜਿਹੜੇ ਪਲਾਟਸ ਦਿੱਤੇ ਗਏ ਹਨ ਉਨ੍ਹਾਂ ਨੂੰ ਬਨਾਉਣ ਵਾਸਤੇ ਉਨ੍ਹਾਂ ਗਰੀਬ ਤਬਕੇ ਦੇ ਲੋਕਾਂ ਦੀ ਮਕਾਨ ਬਣਾਉਣ ਵਾਸਤੇ ਇਮਦਾਦ ਕਰਨੀ ਚਾਹੀਦੀ ਹੈ। ਸਰਕਾਰ ਨੇ ਹੁਣ ਉਨ੍ਹਾਂ ਨੂੰ ਲੋਨ ਦੇਣ ਦਾ ਵੀ ਫੈਸਲਾ ਕੀਤਾ ਹੈ। ਇਸ ਤਰ੍ਹਾਂ ਉਹ ਮਕਾਨ ਬਣਾ ਸਕਣਗੇ ਅਤੇ ਜ਼ਮੀਨ ਖਾਲੀ ਵੀ ਨਹੀਂ ਰਹੇਗੀ। ਇਸ ਕੰਮ ਲਈ ਕੋਈ 181 ਕੋਆਪਰੇਟਿਵ ਸੋਸਾਇਟੀਆਂ ਬਣਾਈਆਂ ਗਈਆਂ ਹਨ, ਜਿਨ੍ਹਾਂ ਨੂੰ 81 ਲੱਖ ਰੁਪਿਆ ਲੋਨ ਪਰਪਜ਼ ਲਈ ਸੈਂਕਸ਼ਨ ਕਰ ਦਿੱਤਾ ਗਿਆ ਹੈ। ਉਹ ਹਰ ਇਕ ਜ਼ਰੂਰਤ ਮੰਦ ਨੂੰ 4 ਹਜ਼ਾਰ ਰੁਪਿਆ ਲੋਨ ਦੇਣਗੇ ਜਿਹੜਾ ਕਿ 20 ਸਾਲਾਂ ਦੇ ਅਰਸੇ ਵਿਚ ਵਾਪਸ ਹੋਣਾ ਹੈ। ਇਹ ਇਮਦਾਦ ਅਸੀਂ ਇਕ ਸਕੀਮ ਦੇ ਤਹਿਤ ਕਰਨੀ ਹੈ। ਵੱਡੇ ਵੱਡੇ ਸ਼ਹਿਰਾਂ ਵਿਚ ਵੀ ਕੋਈ 8 ਹਜ਼ਾਰ ਪਲਾਟਸ ਅਸੀਂ ਲੋ-ਇਨਕਮ ਗਰੁੱਪ ਦੇ ਬੰਦਿਆਂ ਨੂੰ ਅਲਾਟ ਕਰਨੇ ਹਨ। 1975-76 ਦੇ ਅੰਦਰ ਜਿਹੜੀਆਂ ਅਰਬਨ ਐਸਟੇਟਸ ਹਨ, ਉਨ੍ਹਾਂ ਵਿਚ 12 ਹਜ਼ਾਰ ਪਲਾਟਸ ਦਾ ਇੰਤਜ਼ਾਮ ਕੀਤਾ ਗਿਆ ਹੈ, ਜਿਨ੍ਹਾਂ ਨੂੰ ਇੰਪਰੂਵ-ਮੈਂਟ ਟਰਸਟਸ ਦੇ ਰਾਹੀਂ ਉਸਾਰਿਆ ਜਾਵੇਗਾ ਅਤੇ ਗਰੀਬਾਂ ਦੇ ਵਿਚ ਵੰਡਿਆ ਜਾਵੇਗਾ (ਸ਼ੋਰ) ਮੈਂ ਉਨ੍ਹਾਂ ਦੀ ਵੀ ਗੱਲ ਕਰਦਾ ਹਾਂ। ਇਥੇ ਇਹ ਵੀ ਕਿਹਾ ਗਿਆ ਕਿ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਵਿਚ ਲੜਕਿਆਂ ਤੋਂ ਪੈਸੇ ਲੈ ਕੇ ਦਾਖਲ ਕੀਤਾ ਗਿਆ। ਮੈਂ ਅਰਜ਼ ਕਰਾਂਗਾ ਕਿ ਉਨ੍ਹਾਂ ਨੂੰ ਗ਼ਲਤ ਫਹਿਮੀ ਹੈ। ਕਾਲਜ ਠੀਕ ਤਰ੍ਹਾਂ ਨਾਲ ਚਲ ਰਿਹਾ ਹੈ, ਕੋਈ ਇਸ ਤਰ੍ਹਾਂ ਦੀ ਗੜਬੜ ਨਹੀਂ। ਬਜਾਏ ਇਸ ਦੇ ਕਿ ਉਹ ਦਾਦ ਦਿੰਦੇ ਕਿਉਂਕਿ ਅਸੀਂ ਆਪਣੀ ਜ਼ਿਮੇਵਾਰੀ ਨੂੰ ਖੂਬ ਨਿਭਾਇਆ ਹੈ ਇਹ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ। ਇਹ ਕਾਲਜ ਫਰੀਦਾਬਾਦ ਤੋਂ ਪੁੱਟ ਕੇ ਖੋਲ੍ਹਿਆ ਗਿਆ ਹੈ। ਇਹ ਤਾਂ ਆਪਣੀ ਸਰਕਾਰ ਵੇਲੇ ਉੱਕਾ ਹੀ ਇਸ ਨੂੰ ਖਤਮ ਕਰ ਦੇਣਾ ਚਾਹੁੰਦੇ ਸੀ। ਹੁਣ ਜਿਹੜੀਆਂ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ ਜ਼ਰੂਰ ਦਾਲ ਦੇ ਵਿਚ ਕੁਝ ਕਾਲਾ ਕਾਲਾ ਹੈ। (ਸ਼ੋਰ)

**ਇੱਕ ਮਾਨਯੋਗ ਮੈਂਬਰ**: 30—30 ਹਜ਼ਾਰ ਇਕ ਇਕ ਮੁੰਡੇ ਤੋਂ ਲਿਆ ਹੈ। (ਸ਼ੋਰ)

**ਵਿੱਤ ਮੰਤਰੀ**: ਉਨ੍ਹਾਂ ਨੇ ਛੰਗਾਨੀ ਕਮਿਸ਼ਨ ਮੈਨੂੰ ਯਾਦ ਕਰਾ ਦਿੱਤਾ। ਮੈਂ ਇਹ ਅਰਜ਼ ਕਰਾਂਗਾ ਕਿ ਪਾਰਲੀਮੈਂਟ ਵਿਚ ਕਲ ਛੰਗਾਨੀ ਕਮਿਸ਼ਨ ਦੀ ਰਿਪੋਰਟ ਲੇ ਹੋਈ, ਇਹ ਇਥੇ ਵੀ ਲੇ ਹੋਈ ਹੈ। ਮੈਂ ਸਮਝਦਾ ਹਾਂ ਕਿ ਇਸ ਅਨੁਸਾਰ ਸਰਕਾਰ ਨੂੰ ਕੋਈ ਮੁਨਾਸਿਬ ਐਕਸ਼ਨ ਲੈਣਾ ਪੈਣਾ ਹੈ, ਇਸ ਵਿਚ ਕੋਈ ਢਿਲ ਨਹੀਂ ਕੀਤੀ ਜਾਵੇਗੀ (ਸ਼ੋਰ)।

**ਸ੍ਰੀ ਸਪੀਕਰ**: ਤੁਸੀਂ ਇੰਟ੍ਰਪਟ ਕਿਉਂ ਕਰ ਰਹੇ ਹੋ ? (ਵਿਘਨ-ਸ਼ੋਰ)

**ਵਿੱਤ ਮੰਤਰੀ**: ਇਹ ਹੁਣ ਰੌਲਾ ਪਾਉਂਦੇ ਹਨ, 5 ਸਾਲ ਇਹ ਮਨਿਸਟਰੀ ਦੇ ਵਿਚ ਰਹੇ। ਇਨ੍ਹਾਂ ਨੂੰ ਹਰਚੰਦ ਸਿੰਘ ਕਮੇਟੀ ਦੀ ਤਰ੍ਹਾਂ ਕੋਈ ਕਮੇਟੀ ਬਨਾਉਣ ਦਾ ਕੋਈ ਖਿਆਲ ਨਹੀਂ ਆਇਆ। ਅਜ ਜਦੋਂ ਉਨ੍ਹਾਂ ਦੇ ਖਿਲਾਫ ਬਾਕਾਇਦਾ ਇਕ ਜੁਰਮ ਸਾਬਤ ਹੋ ਗਿਆ ਹੈ ਉਨ੍ਹਾਂ ਨੂੰ ਪੁਲੀਟੀਕਲ ਲਾਈਫ ਤੋਂ ਰਿਟਾਇਰ ਹੋ ਜਾਣਾ ਚਾਹੀਦਾ ਹੈ। ਇਹ ਗਲ ਛੰਗਾਨੀ ਕਮਿਸ਼ਨ ਨੇ ਸਾਬਤ ਕਰ ਦਿੱਤੀ ਹੈ, ਉਨ੍ਹਾਂ ਨੂੰ ਅਸੈਂਬਲੀ ਤੋਂ ਹੁਣ ਅਸਤੀਫਾ ਦੇ ਦੇਣਾ ਚਾਹੀਦਾ ਹੈ। ਸਰਕਾਰ ਨੂੰ ਸ਼ਾਇਦ, ਛੰਗਾਨੀ ਕਮਿਸ਼ਨ ਦੇ ਸਿਲਸਿਲੇ ਵਿਚ ਕੋਈ ਤਕੜਾ ਫਾਲੋ-ਅਪ ਐਕਸ਼ਨ ਲੈਣ ਲਈ ਕਦਮ ਵੀ ਉਠਾਉਣਾ ਪਵੇ।

**ਇਕ ਮਾਨਯੋਗ ਮੈਂਬਰ** : ਸੀ.ਬੀ.ਆਈ. ਦੀ ਰਿਪੋਰਟ ਵੀ ਤਾਂ ਹਾਊਸ ਦੀ ਟੇਬਲ ਤੇ ਲੇ ਹੋਈ ਸੀ, ਉਹ ਕਿਥੇ ਹੈ ?

**ਵਿੱਤ ਮੰਤਰੀ**: ਇਹ ਰਿਪੋਰਟ ਦਾ ਸਦਕਾ ਸੀ ਕਿ ਅਸੀਂ ਸਮਗਲਰਜ਼ ਫੜੇ, ਉਨ੍ਹਾਂ ਦਾ 5 ਸਾਲ ਰਾਜ ਰਿਹਾ ਪਰ ਇਨ੍ਹਾਂ ਨੂੰ ਕੋਈ ਨਜ਼ਰ ਨਹੀਂ ਆਇਆ। ਪੰਜਾਬ ਸਰਕਾਰ ਨੇ ਬਹੁਤ ਸਾਰੇ ਸਮਗਲਰਜ਼ ਨੂੰ ਫੜਿਆ ਹੈ, ਪੁਲਿਸ ਨੂੰ ਉਨ੍ਹਾਂ ਤੋਂ 3 ਲੱਖ ਰੁਪਿਆ ਹਾਸਲ ਹੋਇਆ ਹੈ। ਠੀਕ ਹੈ ਬਾਦਲ ਸਾਹਿਬ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਅਰੈਸਟ ਕੀਤਾ, ਸਾਨੂੰ ਖੁਸ਼ੀ ਹੈ ਕਿ ਕਲ ਐਮਰਜੈਂਸੀ ਦੇ ਪਰਸਤਾਵ ਤੇ ਇਨ੍ਹਾਂ ਵਲੋਂ ਇਕ ਮਿਸਾਲ ਪੇਸ਼ ਨਹੀਂ ਹੋਈ ਜਿਸ ਰਾਹੀਂ ਸਰਕਾਰ ਨੇ ਕਿਸੇ ਨੂੰ ਵਿੰਡਿਕਟਿਵਨੈਸ ਨਾਲ ਕੋਈ ਹਰੈਸ ਕੀਤਾ ਹੋਵੇ। ਐਮਰਜੈਂਸੀ ਲਈ ਸਹੀ ਸਟੈਪਸ ਉਠਾਏ ਜਾਣਗੇ ਕਿਸੇ ਨੂੰ ਨਾਜਾਇਜ਼ ਤੰਗ ਨਹੀਂ ਕੀਤਾ ਜਾਵੇਗਾ। ਇਹ ਕਹਿੰਦੇ ਹਨ ਕਿ 3 ਲੱਖ ਰੁਪਿਆ ਪੁਲਿਸ ਤੇ ਖਰਚੇ ਲਈ ਅਸੀਂ ਮੰਗ ਕੀਤੀ ਹੈ। ਮੈਂ ਕਹਿੰਦਾ ਹਾਂ ਜੇ ਐਮਰਜੈਂਸੀ ਡਿਕਲੇਅਰ ਨਾ ਹੋਈ ਹੁੰਦੀ ਤਾਂ ਤਿੰਨ ਲੱਖ ਦੀ ਬਜਾਏ 30 ਲੱਖ ਹੋਰ ਲੈਣਾ ਸੀ (ਸ਼ੋਰ)।

**ਸ੍ਰੀ ਸਪੀਕਰ**: ਆਨਰੇਬਲ ਮੈਂਬਰਜ਼ ਡਿਸਿਪਲਨ ਦੇ ਵਿਚ ਰਹਿਣਾ ਸਿੱਖਣ।

**ਇਕ ਮਾਨਯੋਗ ਮੈਂਬਰ**: ਇਹ ਗਲਤ ਗਲਾਂ ਕਹਿੰਦੇ ਹਨ।

**ਵਿੱਤ ਮੰਤਰੀ**: ਇਥੇ ਰਾਜ ਕੁਮਾਰ ਜੀ ਨੇ ਕਿਹਾ ਸੀ ਕਿ ਟੈਕਸਾਂ ਦੀ ਚੋਰੀ ਹੁੰਦੀ ਹੈ। ਇਸ ਦੇ ਰੋਕਣ ਲਈ ਅਸੀਂ ਸੈਕਰੀਟੇਰੀਏਟ ਵਿਚ ਇਕ ਸੈਲ ਖੋਲ੍ਹਿਆ ਹੈ ਜਿਹੜਾ ਸੇਲਜ਼ ਟੈਕਸ ਅਤੇ ਆਕਟਰਾਏ ਦੀ ਚੋਰੀ ਨੂੰ ਫੜਨਗੇ ਅਤੇ ਇਸ ਤਰ੍ਹਾਂ ਇਨਕਮ ਟੈਕਸ ਦੀ ਚੋਰੀ ਵੀ ਰੁਕ ਜਾਵੇਗੀ। ਹੁਣ ਤਾਈਂ ਸਾਨੂੰ ਇਸ ਤਰ੍ਹਾਂ 20 ਕਰੋੜ ਰੁਪਏ ਤੋਂ ਜ਼ਿਆਦਾ ਆਇਆ ਹੈ।

**ਸਰਦਾਰ ਹਰਚੰਦ ਸਿੰਘ** : ਜੇ 5—7 ਅਕਾਲੀ ਹੋਰ ਫੜ ਲਓ ਪੈਸਾ ਹੀ ਪੈਸਾ ਆਉਣਾ ਹੈ। (ਹਾਸਾ)

**ਵਿੱਤ ਮੰਤਰੀ**: ਔਰਤਾਂ ਦਾ ਇਹ ਸਾਲ ਬਤੌਰ ਇੰਟਰਨੈਸ਼ਨਲ ਈਅਰ ਦੇ ਮਨਾਇਆ ਜਾ ਰਿਹਾ ਹੈ। ਅਸੀਂ ਔਰਤਾਂ ਦੀ ਸੋਸ਼ਲ ਡਿਵੈਲਪਮੈਂਟ ਵਾਸਤੇ ਇਸ ਸਾਲ 25 ਹਜ਼ਾਰ ਰੁਪਿਆ ਰਖਿਆ ਹੈ। ਅਸੀਂ ਇਹ ਵੀ ਕਿਹਾ ਹੈ ਕਿ ਜੇ ਉਹ ਇਹ ਪੈਸਾ ਖਰਚ ਕਰ ਸਕਣ ਤਾਂ ਅਸੀਂ ਉਨ੍ਹਾਂ ਨੂੰ ਹੋਰ ਵੀ ਪੈਸਾ ਦੇਣ ਲਈ ਤਿਆਰ ਹਾਂ। ਲਾਅ ਐਂਡ ਆਰਡਰ ਦੀ ਇਹ ਹਾਲਤ ਹੈ ਕਿ ਅਗੇ 5 ਵਜੇ

[ਵਿੱਤ ਮੰਤਰੀ]

ਤੋਂ ਬਾਅਦ ਕੋਈ ਔਰਤ ਸਿਨੇਮਾ ਵੇਖਣ ਵੀ ਨਹੀਂ ਜਾ ਸਕਦੀ ਸੀ ਪਰ ਹੁਣ ਕੋਈ ਨਿਗਾਹ ਉਠਾ ਕੇ ਨਹੀਂ ਵੇਖ ਸਕਦਾ। ਫੇਰ ਜਿਹੜੇ ਅਸੀਂ ਪਰੋਗਰਾਮ ਬਣਾਉਂਦੇ ਹਾਂ ਉਹ ਪੱਕੇ ਹੁੰਦੇ ਹਨ। ਬਾਦਲ ਸਾਹਿਬ ਦੀ ਸਰਕਾਰ ਵੇਲੇ ਜਦੋਂ ਡਕਾਲੇ ਚੋਣ ਕਰਾਉਣੀ ਸੀ ਤਾਂ ਬਜਰੀ ਸੁਟਾ ਦਿੱਤੀ ਅਤੇ ਜਦੋਂ ਚੋਣ ਹੋਈ ਤਾਂ ਬਜਰੀ ਚੁਕਾ ਦਿੱਤੀ। ਅਸੀਂ ਚਾਹੇ ਸੜਕਾਂ ਦਾ, ਚਾਹੇ ਅਲੈਕਟ੍ਰੀਫਿਕੇਸ਼ਨ ਦਾ ਜੋ ਕੰਮ ਹੱਥ ਵਿਚ ਲਿਆ ਉਸ ਨੂੰ ਮੁਕੰਮਲ ਕੀਤਾ ਹੈ। ਕੋਈ ਪੱਥਰ ਏਧਰੋਂ ਓਧਰ ਨਾ ਕੋਈ ਬਿਜਲੀ ਦੇ ਖੰਬੇ ਏਧਰੋਂ ਓਧਰ ਕੀਤੇ ਹਨ। ਹੁਣ ਲੋਕਾਂ ਨੂੰ ਕੋਈ ਤਕਲੀਫ ਨਹੀਂ ਹੋਵੇਗੀ ਸਗੋਂ ਪੂਰੀ ਇਮਦਾਦ ਮਿਲੇਗੀ। ਸਪੀਕਰ ਸਾਹਿਬ ਇੱਕ ਪੁਆਇੰਟ ਹੋਰ ਹੈ (ਵਿਘਨ)

(ਇਸ ਵੇਲੇ ਬੈਠੇ ਬੈਠੇ ਕੁਝ ਆਨਰੇਬਲ ਮੈਂਬਰਜ਼ ਬੋਲ ਰਹੇ ਸੀ।)

**ਸ੍ਰੀ ਸਪੀਕਰ**: ਇਹ ਆਦਤ ਛੱਡ ਦਿਉ। ਬੈਠੇ ਬੈਠੇ ਬੋਲਣ ਦੀ ਆਦਤ ਮੈਂਬਰ ਸਾਹਿਬਾਨ ਨੂੰ ਸ਼ੋਭਾ ਨਹੀਂ ਦਿੰਦੀ। ਇਹ ਆਦਤ ਛੱਡ ਦੇਣੀ ਚਾਹੀਦੀ ਹੈ।

**ਵਿੱਤ ਮੰਤਰੀ**: ਮੈਂ ਐਨੇ ਸ਼ਬਦ ਕਹਿਕੇ ਤੁਹਾਡਾ ਧੰਨਵਾਦ ਕਰਦਾ ਹਾਂ।

**Mr. Speaker** : Question is—

That a Supplementary sum not exceeding Rs 1,00,000 be granted to the Governor to defray the charges that will come in course of payment for the year ending 31st March, 1976 in respect of State Legislature.

*The motion was carried.*

**Mr. Speaker** : Question is—

That a Supplementary sum not exceeding Rs. 2,76,000 be granted to the Governor to defray the charges that will come in course of payment for the year ending 31st March, 1976 in respect of Revenue.

*The motion was carried.*

**Mr. Speaker** : Question is—

That a Supplementary sum not exceeding Rs 3,00,000 be granted to the Governor to defray the charges that will come in course of payment for the year ending 31st March, 1976, in respect of Police.

*The motion was carried.*

**Mr. Speaker** : Question is—

That a Supplementary sum not exceeding Rs 18,00,000 be granted to the Governor to defray the charges that will come in course of payment for the year ending 31st March, 1976, in respect of Stationery and Printing.

*The motion was carried.*

**Mr. Speaker** : Question is—

That a Supplementary sum not exceeding Rs 57,44,000 be granted to the Governor to defray the charges that will come in course of payment for the year ending 31st March, 1976—in respect of Housing and Urban Development.

*The motion was carried.*

**Mr. Speaker** : Question is—

That a Supplementary sum not exceeding Rs. 25,000 be granted to the Governor to defray the charges that will come in course of payment for the year ending 31st March, 1976—in respect of Social Security and Welfare.

*The motion was carried.*

**Mr. Speaker** : Question is—

That a Supplementary sum not exceeding Rs 7,00,000 be granted to the Governor to defray the charges that will come in course of payment for the year ending 31st March, 1976 in respect of Industries.

*The motion was carried.*

**Mr. Speaker** : Question is—

That a Supplementary sum not exceeding Rs, 10,00,000 be granted to the Governor to defray the charges that will come in course of payment for the year ending 31st March, 1976 in respect of Multipurpose River Schemes.

*The motion was carried*

**Mr. Speaker** : Question is—

That a Supplementary sum not exceeding Rs 8,70,000 be granted to the Governor to defaray the charges that will come in course of payment for the year ending 31st March, 1976, in respect of Irrigation, Drainage and Flood Control.

*The motion was carried.*

**Mr. Speaker** : Question is—

That a Supplementary sum not exceeding Rs 1,89,00,000 be granted to the Governor to defray the charges that will come in course of payment for the year ending 31st March, 1976, in respect of Loans and Advances by the State Government.

*The motion was carried.*

## THE PUNJAB APPROPRIATION (NO. 3) BILL, 1975,

**Finance Minister** (Shri Hans Raj Sharma) : Sir, I beg to introduce the Punjab Appropriation (No. 3) Bill.

Sir, I also move—

That the Punjab Appropriation (No. 3 ) Bill be taken into consideration at once.

**Mr, Speaker** : Motion moved—

That the Punjab Appropriation (No.3) Bill be taken into consideration at once.

**ਸਰਦਾਰ ਹਰਬੰਸ ਸਿੰਘ ਜਲਾਲ** (ਫੂਲ) : ਮਾਨਯੋਗ ਸਪੀਕਰ ਸਾਹਿਬ, ਜੇ ਇਹ ਬਿਲ ਹੁਣੇ ਡਿਸਕਸ ਹੋਣਾ ਸੀ ਤਾਂ ਇਹ ਬਿਲ ਡਿਸਟ੍ਰੀਬਿਊਟ ਕਰ ਦੇਣਾ ਚਾਹੀਦਾ ਸੀ। ਹੁਣ ਜਿਹੜਾ ਬੋਲਣ ਵਾਲੇ ਨੂੰ ਇਹ ਬਿਲ ਡਿਸਟ੍ਰੀਬਿਊਟ ਨਹੀਂ ਕੀਤਾ ਗਿਆ, ਮੇਰਾ ਖਿਆਲ ਹੈ ਕਿ ਇਹ ਵੀ ਹਾਊਸ ਦਾ ਪਰੈਸੀਡੈਂਟ ਤੋੜਨ ਵਾਲੀ ਗਲ ਹੈ। ਇੱਕ ਗਲ ਮੈਂ, ਸਪੀਕਰ ਸਾਹਿਬ, ਹੋਰ ਕਹਿਣੀ ਚਾਹੁੰਦਾ ਹਾਂ ਕਿ ਜੇ ਐਪ੍ਰੋਪ੍ਰੀਏਸ਼ਨ ਤੇ ਬੋਲਦੇ ਹੋਏ ਕਿਸੇ ਡੀਮਾਂਡ ਦਾ ਜ਼ਿਕਰ ਆ ਗਿਆ ਤਾਂ ਮੈਨੂੰ ਮੁਆਫ ਕਰਨਾ। ਜਿਥੋਂ ਤਕ ਇਸ਼ ਬਿਲ ਦਾ ਤਾਲੁਕ ਹੈ, ਇੰਟਰਨੈਸ਼ਨਲ ਵੂਮਨ ਯੀਅਰ ਬਾਰੇ ਇਕ ਇੰਡਸਟ੍ਰੀਅਲ ਡਿਵੈਲਪਮੈਂਟ ਕਾਰਪੋਰੇਸ਼ਨ ਲਈ 5 ਲੱਖ ਰੁਪਏ, ਗਰੀਬਾਂ ਵਿਚ ਲੈਂਡ ਵੰਡਣੀ ਅਤੇ ਇੱਕ ਹੋਰ ਮਦ ਫਲੱਡ ਕੰਟਰੋਲ, ਇਨ੍ਹਾਂ ਨੂੰ ਛੱਡ ਕੇ ਜੇ ਬਾਕੀ ਦੇ ਐਪ੍ਰੋਪ੍ਰੀਏਸ਼ਨ ਬਿਲ ਵਲ ਵੇਖਿਆ ਜਾਵੇ ਤਾਂ ਸਰਕਾਰ ਦੇ ਦੀਵਾਲੀਆਪਨ ਦੀ ਜ਼ਿੰਦਾ ਮਿਸਾਲ ਹੈ। ਸਰਕਾਰ ਨੂੰ ਇਹ ਮੰਗਾਂ ਪੇਸ਼ ਕਰਦਿਆਂ ਸ਼ਰਮ ਕਿਉਂ ਨਹੀਂ ਆਈ, ਪਰ ਹੁਣ ਹਾਊਸ ਨੂੰ ਜ਼ਰੂਰ ਇਹ ਮੰਗਾਂ ਪਾਸ ਕਰਦਿਆਂ ਸ਼ਰਮ ਮਹਿਸੂਸ ਹੋ ਰਹੀ ਹੈ।

(ਇਸ ਵੇਲੇ ਸ਼੍ਰੀ ਡਿਪਟੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

**Mr. Deputy Speaker :** This is contempt of the House. You should withdraw these words.

**ਸਰਦਾਰ ਹਰਬੰਸ ਸਿੰਘ ਜਲਾਲ** : ਮੈਂ ਵਿਦੜਰਾ ਕਰਦਾ ਹਾਂ। ਜੋ ਡਿਮਾਂਡ ਨੰ: 5 ਐਕਸਾਈਜ਼ ਐਂਡ ਟੈਕਸੇਸ਼ਨ ਦੇ ਸਬੰਧ ਵਿਚ ਹੈ ਇਹਦੇ ਵਿਚ ਸਰਕਾਰ ਨੇ ਕੁਝ ਰਕਮ ਮੰਗੀ ਹੈ। ਫਰੀਦਕੋਟ ਦੇ ਜਗਨ ਨਾਥ ਤੇ ਸਰਕਾਰ ਨੇ ਦਾਅਵਾ ਕੀਤਾ ਸੀ ਜੋ ਕਿ ਸਰਕਾਰ ਦੇ ਖਿਲਾਫ ਹੋ ਗਿਆ ਹੈ । ਸਰਕਾਰ ਨੇ ਉਸ ਸਬੰਧੀ ਖਰਚ ਕਰਨ ਬਾਰੇ ਇਹ ਪੈਸੇ ਦੀ ਮੰਗ ਕੀਤੀ ਹੈ। ਇਹ ਬੇਇਨਸਾਫੀਆਂ ਹੁੰਦੀਆਂ ਕਿਉਂ ਹਨ ? ਇੱਕ ਪਰਾਪਰ ਚੈਨਲ ਸਿਸਟਮ ਚਲਦਾ ਹੈ। ਜ਼ਾਤੀ ਆਪਣੀਆਂ ਜੇਬਾਂ ਭਰਨ ਦੀ ਖਾਤਰ ਸਰਕਾਰ ਜੋ ਰੂਲਜ਼ ਰੈਗੂਲੇਸ਼ਨਜ਼ ਹਨ ਉਨ੍ਹਾਂ ਨੂੰ ਸੈਟ ਅਸਾਈਡ ਕਰ ਦਿੰਦੀ ਹੈ। ਇਸ ਦਾ ਨਤੀਜਾ ਇਹ ਹੁੰਦਾ ਹੈ ਕਿ ਸਰਕਾਰ ਨੂੰ ਹਾਰ ਹੁੰਦੀ ਹੈ। ਤੁਸੀਂ ਕਹੋਗੇ ਕਿ ਸ਼ਾਇਦ ਇਹ ਦਰੁਸਤ ਨਾ ਹੋਵੇ (ਵਿਘਨ) ਅਖਬਾਰਾਂ ਬੰਦ ਹਨ। ਪਰੈਸ ਦਾ ਗਲਾ ਘੁਟਿਆ ਜਾ ਰਿਹਾ ਹੈ। ਲੋਕ ਰਾਜ ਦੇ ਨਾਂ ਉਤੇ ਲੋਕ ਰਾਜ ਮਰ ਰਿਹਾ ਹੈ। 20 ਨੁਕਾਤੀ ਪਰੋਗਰਾਮ ਅਤੇ ਆਰਥਕ ਤਰੱਕੀ ਦੇ ਨਾਂ ਉਤੇ ਸਿਧੀ ਡਿਕਟੇਟਰਸ਼ਿਪ ਹੋ ਰਹੀ ਹੈ, ਜਿਸ ਦੀ ਖਾਤਰ ਕਿ ਸਾਡੇ ਵਡੇ ਵਡੇਰਿਆਂ ਨੇ ਐਨੀਆਂ ਕੁਰਬਾਨੀਆਂ ਕੀਤੀਆਂ ਹਨ (ਵਿਘਨ)

**Mr. Deputy Speaker** ; How far is this relevant with the Bill under consideration ?

**ਮਾਲ ਅਤੇ ਚੋਣ ਮੰਤਰੀ** (ਸਰਦਾਰ ਉਮਰਾਓ ਸਿਘ) : ਡਿਕਟੇਟਰਸ਼ਿਪ ਕਿਸ ਤਰ੍ਹਾਂ ਹੋਈ, ਇਹ ਤਾਂ ਜੋ ਚਾਹੁੰਦੇ ਹਨ ਬੋਲੀ ਜਾਂਦੇ ਹਨ।

**ਸਰਦਾਰ ਹਰਬੰਸ ਸਿੰਘ ਜਲਾਲ** : ਮੈਂ ਐਕਸਾਈਜ਼ ਐਂਡ ਟੈਕਸੇਸ਼ਨ ਤੇ ਬੋਲ ਰਿਹਾ ਸੀ । ਇੱਕ ਸੈਟ ਪਾਲਿਸੀ ਨੂੰ ਵਾਇਓਲੇਟ ਕਰਕੇ ਮੋਟੇ ਮੋਟੇ ਹੱਥ ਰੰਗੀ ਜਾਂਦੇ ਹਨ । ਇੱਕ ਮਨਿਸਟਰ ਨੇ 50 ਲੱਖ ਰੁਪਿਆ ਠੇਕਿਆਂ ਵਿਚੋਂ ਖਾ ਲਿਆ ਜਿਸ ਵਜੋਂ ਹੁਣ ਸਰਕਾਰ ਨੂੰ 5 ਕਰੋੜ ਰੁਪਏ ਦੇਣੇ ਪੈਣਗੇ । ਜਦੋਂ ਸਰਕਾਰ ਕੇਸ ਹਾਰ ਜਾਂਦੀ ਹੈ ਤਾਂ ਫੇਰ ਉਹ ਖਰਚਾ ਕੰਟਿਨਜੈਂਸੀ ਵਿਚੋਂ ਮੀਟ ਵਿਦ ਕਰ ਲਿਆ ਜਾਂਦਾ ਹੈ । ਅਤੇ ਬਾਅਦ ਵਿਚ ਸਪਲੀਮੈਂਟਰੀ ਡਿਮਾਂਡਜ਼ ਰਾਹੀਂ ਪੂਰਾ ਕਰ ਦਿਤਾ ਜਾਂਦਾ ਹੈ । ਇਹ ਪਰੈਸੀਡੈਂਟ, ਇਹ ਰਿਵਾਜ ਜੇਬਾਂ ਭਰਨ ਦਾ ਢਾਂਚਾ ਬੰਦ ਕੀਤਾ ਜਾਣਾ ਚਾਹੀਦਾ ਹੈ । ਆਰਥਿਕ ਪਰੋਗਰਾਮ ਲਿਆਉਣ ਵਾਸਤੇ ਜਿਹੜਾ ਇਨਕਲਾਬ ਲਿਆਉਣ ਵਾਸਤੇ ਜੋ ਕੁਝ ਤੁਸੀਂ ਅਖਬਾਰਾਂ ਵਿਚ ਦਿੰਦੇ ਹੋ (ਵਿਘਨ) ਡੈਮੋਕ੍ਰੇਸੀ ਦੇ ਅਸੀਂ ਵੀ ਪੁਜਾਰੀ ਹਾਂ । ਤਿੰਨ ਸੌ ਸਾਲਾਂ ਦਾ ਇਤਿਹਾਸ ਦਸਦਾ ਹੈ ਕਿ ਅਸੀਂ ਡੈਮੋਕ੍ਰੇਸੀ ਦੀ ਖਾਤਰ ਲੜਦੇ ਰਹੇ ਹਾਂ । (ਵਿਘਨ) ਇੱਕ ਚੀਜ਼ ਮੈਂ ਜ਼ਰੂਰ ਕਹਾਂਗਾ ਕਿ ਐਮਰਜੈਂਸੀ ਦੇ ਨਾਉਂ ਉਤੇ ਇਹ ਲੁਟ ਬੰਦ ਕੀਤੀ ਜਾਣੀ ਚਾਹੀਦੀ ਹੈ ।

ਜ਼ਿਲ੍ਹਾ ਪ੍ਰਬੰਧ ਦੇ ਬਾਰੇ ਸਰਕਾਰ ਕਹਿੰਦੀ ਹੈ ਕਿ ਕਿਸੇ ਕੁਰੱਪਟ ਅਫਸਰ ਨੂੰ ਮੁਆਫ ਨਹੀਂ ਕੀਤਾ ਜਾਏਗਾ। ਪਰ ਅਸਲ ਪੁਜ਼ੀਸ਼ਨ ਇਹ ਹੈ ਕਿ ਕੋਈ ਨੇਕ ਅਫਸਰ ਬਚਿਆ ਨਹੀਂ ਅਤੇ ਕੁਰਪਟ ਅਫਸਰ ਪਕੜਿਆ ਨਹੀਂ ਗਿਆ ਹੈ । ਇੱਕ ਜ਼ਿਲ੍ਹੇ ਦਾ ਡਿਪਟੀ ਕਮਿਸ਼ਨਰ ਹੈ, ਉਹਦਾ ਮੈਂ ਨਾਮ ਨਹੀਂ ਲੈਂਦਾ, ਉਹਦੀ ਲੜਕੀ ਦੀ ਸ਼ਾਦੀ ਹੋਈ ਹੈ ਅਤੇ ਉਹਨੂੰ 4 ਲੱਖ ਰੁਪਏ ਦੇ ਤੋਹਫੇ ਮਿਲੇ ਹਨ। ਚਾਰ ਸਕੂਟਰ ਵੈਸਪਾ ਦੇ, ਏਅਰ ਕੰਡੀਸ਼ਨਰ ਅਤੇ ਕਿਸੇ ਨੇ ਇੱਕ ਇੱਕ ਸੌ, ਕਿਸੇ ਨੇ ਦੋ ਦੋ ਸੌ ਰੁਪਏ ਦੇ ਤੋਹਫੇ ਦਿਤੇ ਹਨ । ਜਿਨ੍ਹਾਂ ਨੇ ਇਹ ਕੁਝ ਕੀਤਾ ਹੈ ਉਹ ਲੋਕ ਕੁਰਪਸ਼ਨ ਨਹੀਂ ਕਰਨਗੇ ਤਾਂ ਹੋਰ ਕੀ ਕਰਨਗੇ ? ਇਹਦੇ ਵਿਚ ਮਨਿਸਟਰਜ਼ ਵੀ ਭਾਈਵਾਲ ਹੁੰਦੇ ਹਨ। ਇਥੇ ਮਨਿਸਟਰ ਹਾਜ਼ਰ ਹਨ ਜੋ ਉਥੇ ਸ਼ਾਦੀ ਵਿਚ ਸ਼ਾਮਲ ਹੋਏ ਸੀ । ਇਕ ਹੋਰ ਕੇਸ ਹੈ ਕਿਸੇ ਸੀਨੀਅਰ ਅਫਸਰ ਨੇ ਪ੍ਰੀਤਮ ਕੌਰ ਨੂੰ ਨਜ਼ਰਬੰਦ ਕਰਨ ਦਾ ਫੈਸਲਾ ਕੀਤਾ । ਪਰ ਕੋਰਟ ਨੇ ਪ੍ਰੀਤਮ ਕੌਰ ਦੇ ਹੱਕ ਵਿਚ ਫੈਸਲਾ ਦੇ ਦਿਤਾ। ਉਸ ਨੂੰ ਹੁਣ ਮੁਆਵਜ਼ਾ ਦੇਣ ਵਾਸਤੇ ਸਰਕਾਰ ਇਸ ਵਿਚ ਰਕਮ ਮੰਗ ਰਹੀ ਹੈ। ਮੈਂ ਕਿਸੇ ਵਜ਼ੀਰ ਦਾ ਨਾਮ ਨਹੀਂ ਲੈਂਦਾ,

ਮੈਂ ਸਰਕਾਰ ਦੇ ਬਾਰੇ ਕਹਾਂਗਾ ਕਿ ਇਹ ਸਰਕਾਰ ਬਹੁਤ ਕੁਰੱਪਟ ਹੈ । 1953 ਵਿਚ ਲੈਂਡ ਸੀਲਿੰਗ ਦਾ ਕਾਨੂੰਨ ਬਣਿਆ । 1954 ਵਿਚ ਇਕ ਵਜ਼ੀਰ ਨੇ 912 ਕਨਾਲ ਜ਼ਮੀਨ ਆਪਣੇ ਨਾਮ ਕਰਵਾ ਲਈ । ਮੇਰੇ ਪਾਸ ਉਸ ਦੀ ਤਾਰੀਖ ਵੀ ਹੈ ਪਰ ਮੈਂ ਇਸ ਦਾ ਜ਼ਿਆਦਾ ਜ਼ਿਕਰ ਨਹੀਂ ਕਰਨਾ ਚਾਹੁੰਦਾ ਕਿਉਂਕਿ ਤੁਸੀਂ, ਡਿਪਟੀ ਸਪੀਕਰ ਸਾਹਿਬ, ਇਸ ਨੂੰ ਸੁਣਨਾ ਨਹੀਂ ਚਾਹੁੰਦੇ । ਜਦ ਵੀ ਸੀ. ਐਮ. ਸਾਹਿਬ ਕਹਿੰਦੇ ਹਨ ਕਿ ਮੈਂ ਪੜਤਾਲ ਕਰ ਲਵਾਂਗਾ ਤਾਂ ਇਸ ਦਾ ਮਤਲਬ ਹੈ ਕਿ ਇਸ ਵਿਚ ਕੁਝ ਨਾ ਕੁਝ ਹੈ । ਇਥੇ ਹਾਊਸ ਵਿਚ ਸੀ. ਐਮ. ਸਾਹਿਬ ਨੇ ਇਕ ਵਜ਼ੀਰ ਬਾਰੇ ਕਿਹਾ ਸੀ ਕਿ ਉਸ ਦਾ ਅਸਤੀਫਾ ਮੇਰੀ ਜੇਬ ਵਿਚ ਹੈ ਪਰ ਪਤਾ ਨਹੀਂ ਉਨ੍ਹਾਂ ਦੀ ਜੇਬ ਖਾਲੀ ਹੈ ਅਤੇ ਜਾਂ ਫਿਰ ਉਹ ਅਸਤੀਫੇ ਨੂੰ ਕਿਤੇ ਰੱਖ ਕੇ ਭੁਲ ਗਏ ਹਨ ਜਾਂ ਫਿਰ ਉਨ੍ਹਾਂ ਦਾ ਅਸਤੀਫਾ ਦਫਤਰ ਵਿਚ ਪਿਆ ਹੈ । ਉਨ੍ਹਾਂ ਨੂੰ (ਮਨਿਸਟਰਜ਼ ਨੂੰ), ਡੀ. ਸੀਜ਼. ਅਤੇ ਕਮਿਸ਼ਨਰਜ਼ ਦੇ ਰਾਹੀਂ ਰਿਆਇਤ ਦਿਤੀ ਜਾਂਦੀ ਹੈ ਅਤੇ ਡੀ. ਸੀਜ਼. ਅਤੇ ਕਮਿਸ਼ਨਰਜ਼ ਦਾ ਘਰ ਤੋਹਫਿਆਂ ਰਾਹੀਂ ਪੂਰਾ ਕੀਤਾ ਜਾਂਦਾ ਹੈ । ਵਿਆਹ ਸ਼ਾਦੀਆਂ ਤੇ ਤੋਹਫੇ ਲਏ ਜਾਂਦੇ ਹਨ । ਪਰ ਦੂਸਰੇ ਪਾਸੇ ਤੁਸੀਂ ਦੇਖਦੇ ਹੋ ਕਿ ਪ੍ਰੀਤਮ ਕੌਰ ਨੂੰ ਕਚਹਿਰੀ ਵਿਚੋਂ ਇਨਸਾਫ ਮਿਲਦਾ ਹੈ, ਉਸ ਕਚਿਹਰੀ ਵਿਚੋਂ ਇਨਸਾਫ ਮਿਲਦਾ ਹੈ ਜਿਸ ਨੂੰ ਅੱਜ ਤੁਸੀਂ ਹਟਾਉਣਾ ਚਾਹੁੰਦੇ ਹੋ। ਕਚਹਿਰੀਆਂ ਇਸ ਲਈ ਬੰਦ ਕੀਤੀਆਂ ਜਾ ਰਹੀਆਂ ਹਨ ਤਾਕਿ ਕਿਸੇ ਦਾ ਟਾਈਮ ਜ਼ਾਇਆ ਨਾ ਹੋਵੇ ਅਤੇ ਕੋਈ ਉਥੇ ਜਾ ਕੇ ਫਰਿਆਦ ਨਾ ਕਰ ਸਕੇ ।

ਪੁਲਿਸ ਦੇ ਬਾਰੇ ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ । ਮੈਂ ਨਹੀਂ ਚਾਹੁੰਦਾ ਕਿ ਮੈਂ ਕਿਸੇ ਦਾ ਨਾਮ ਲਵਾਂ ਪਰ ਇਕ ਗੱਲ ਮੈਂ ਕਹੇ ਬਿਨਾਂ ਨਹੀਂ ਰਹਿ ਸਕਦਾ । ਮੈਂ ਅੰਗਰੇਜ਼ਾਂ ਦਾ ਰਾਜ ਨਹੀਂ ਦੇਖਿਆ ਪਰ ਮੇਰੇ ਵੱਡੇ ਵਡੇਰਿਆਂ ਨੇ ਦੇਖਿਆ ਹੈ ਅਤੇ ਉਨ੍ਹਾਂ ਨੇ ਮੈਨੂੰ ਦੱਸਿਆ ਹੈ ਕਿ ਅੱਜ ਜੋ ਪੁਲਿਸ ਦਾ ਰਾਜ ਹੈ, ਅੰਗਰੇਜ਼ ਇਥੇ 100 ਸਾਲ ਰਾਜ ਕਰ ਗਏ ਹਨ, ਪਰ ਇਨ੍ਹਾਂ ਦਾ ਰਾਜ ਅੰਗਰੇਜ਼ਾਂ ਦੇ ਰਾਜ ਨੂੰ ਵੀ ਮਾਤ ਦੇ ਗਿਆ ਹੈ । ਇਕ ਮੈਂਬਰ ਦੇ ਕੀ ਪ੍ਰਿਵਿਲੇਜ ਹਨ । ਬਠਿੰਡਾ ਤੋਂ ਚੰਡੀਗੜ੍ਹ ਤੱਕ ਆਉਂਦੇ ਹੋਏ ਪੁਲਿਸ ਨੇ ਘੱਟੋ ਘੱਟ ਚਾਰ ਵਾਰ ਤਲਾਸ਼ੀ ਲਈ ਹੈ । (ਘੰਟੀ) ਜਦ ਮੈਂ ਦੱਸਿਆ ਕਿ ਮੈਂ ਅਸੰਬਲੀ ਦਾ ਮੈਂਬਰ ਹਾਂ ਤਾਂ ਉਨ੍ਹਾਂ ਨੇ ਕਿਹਾ ਕਿ ਤੁਸੀਂ ਉਤਰੋ, ਤੁਹਾਨੂੰ ਅੰਦਰ ਦਿੰਦੇ ਹਾਂ ।

**Acharya Prithvi Singh Azad :** On a point of order, Sir. The hon. Member is discussing so many things. Through you, I would like to know on which Demand he is speaking. He should be asked to be relevant.

**ਸ੍ਰੀ ਡਿਪਟੀ ਸਪੀਕਰ** : ਤੁਸੀਂ ਐਪਰੋਪਰੀਏਸ਼ਨ ਬਿਲ ਤੇ ਆਪਣੀ ਸਪੀਚ ਕੰਫਾਈਨ ਕਰੋ ।

**ਸਰਦਾਰ ਹਰਬੰਸ ਸਿੰਘ ਜਲਾਲ** : ਸਪੀਕਰ ਸਾਹਿਬ, ਇਸ ਵਿਚ ਪੁਲਿਸ ਦੀ ਡਿਮਾਂਡ ਆਉਂਦੀ ਹੈ ਅਤੇ ਇਹ ਉਸ ਵਿਚ ਆਉਂਦਾ ਹੈ ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਅੰਗਰੇਜ਼ਾਂ ਦੇ ਰਾਜ ਦੀ ਤਾਰੀਫ ਨਾ ਕਰੋ ।

**ਸਰਦਾਰ ਹਰਬੰਸ ਸਿੰਘ ਜਲਾਲ** : ਮੈਂ ਉਨ੍ਹਾਂ ਦੀ ਤਾਰੀਫ ਨਹੀਂ ਕਰ ਰਿਹਾ । ਮੈਂ ਤਾਂ ਸਚਾਈ ਦੱਸ ਰਿਹਾ ਹਾਂ। ਮੈਂ ਦੱਸ ਰਿਹਾ ਹਾਂ ਕਿ ਅੰਗਰੇਜ਼ਾਂ ਦੇ ਰਾਜ ਨੂੰ ਹਟਾਉਣ ਲਈ, ਆਜ਼ਾਦੀ ਹਾਸਲ ਕਰਨ ਵਾਸਤੇ ਜਲ੍ਹਿਆਂ ਵਾਲਾ ਬਾਗ ਵਿਚ 15 ਸੌ ਲੋਕਾਂ ਨੇ ਗੋਲੀਆਂ ਖਾਧੀਆਂ । ਇਹ ਜਿਹੜਾ ਤੁਸੀਂ ਇਸ ਕਿਸਮ ਦਾ ਕੰਮ ਕਰ ਰਹੇ ਹੋ ਇਹ ਠੀਕ ਨਹੀਂ ਹੈ । ਇਸ ਕਿਸਮ ਦਾ ਰਾਜ ਨਹੀਂ ਹੋਣ ਦੇਣਾ । ਚਾਰ ਦਿਨ ਦੀ ਚਾਨਣੀ ਹੋ ਸਕਦੀ ਹੈ । (ਵਿਘਨ)

**ਸ੍ਰੀ ਡਿਪਟੀ ਸਪੀਕਰ** : ਤੁਸੀਂ ਅੰਗਰੇਜ਼ਾਂ ਦੇ ਰਾਜ ਦੀ ਤਾਰੀਫ ਨਾ ਕਰੋ ।

**ਸਰਦਾਰ ਹਰਬੰਸ ਸਿੰਘ ਜਲਾਲ** : ਡਿਪਟੀ ਸਪੀਕਰ ਸਾਹਿਬ, ਮੈਂ ਇਕ ਬੇਨਤੀ ਕਰਾਂਗਾ ਕਿ ਤੁਸੀਂ ਵੀ ਵਿਧਾਨ ਸਭਾ ਦੇ ਮੈਂਬਰ ਹੋ ਅਤੇ ਤੁਸੀਂ ਇਕ ਪਾਰਟੀ ਨਾਲ ਸਬੰਧਤ ਹੋ । ਪਰ ਇਸ ਕੁਰਸੀ ਤੇ ਬੈਠ ਕੇ ਤੁਸੀਂ ਕਿਸੇ ਪਾਰਟੀ ਨਾਲ ਸਬੰਧਤ ਨਹੀਂ ਹੋ । ਤੁਸੀਂ ਮੇਰੇ ਮੂੰਹ ਵਿਚ ਅਜਿਹੀਆਂ ਗੱਲਾਂ ਨਾ ਪਾਉਣ ਦੀ ਕੋਸ਼ਿਸ਼ ਕਰੋ । ਮੈਂ ਠੀਕ ਦੱਸ ਰਿਹਾ ਹਾਂ ਕਿ ਅਸੀਂ ਉਹ ਗੁਲਾਮੀ ਦਾ ਰਾਜ ਬਰਦਾਸ਼ਤ ਨਹੀਂ ਕੀਤਾ ਅਤੇ ਜੇ ਹੁਣ ਦੇ ਰਾਜ ਨੂੰ ਉਸ ਹਾਲਤ ਵਿਚ ਲਿਆਂਦਾ ਗਿਆ ਅਤੇ ਡੈਮੋਕਰੇਸੀ ਦੇ ਨਾਮ ਤੇ ਧੱਕਾ ਕੀਤਾ ਗਿਆ ਤਾਂ ਇਹ ਬਰਦਾਸ਼ਤ ਨਹੀਂ ਕੀਤਾ ਜਾਵੇਗਾ । (ਵਿਘਨ) ਤੁਸੀਂ ਜਿਨ੍ਹਾਂ ਵੱਡੇ ਵੱਡੇ ਆਦਮੀਆਂ ਨੂੰ ਫੜ ਰਹੇ ਹੋ ਅਤੇ ਜਿਨ੍ਹਾਂ ਨੂੰ ਤੁਸੀਂ ਸਮਗਲਰ ਕਹਿ ਰਹੇ ਹੋ ਉਨ੍ਹਾਂ ਵਿਚ ਆਈ. ਏ. ਐਸ. ਜਾਂ ਪੀ. ਸੀ. ਐਸ. ਦਾ ਮੈਂਬਰ ਨਹੀਂ ਹੈ, ਉਨ੍ਹਾਂ ਨੂੰ ਤਾਂ ਤੁਸੀਂ ਛੱਡੀ ਜਾ ਰਹੇ ਹੋ । ਬਠਿੰਡਾ ਜ਼ਿਲ੍ਹੇ ਵਿਚ ਜਿਨ੍ਹਾਂ ਲੋਕਾਂ ਨੂੰ ਅਰੈਸਟ ਕੀਤਾ ਹੈ ਜੇ ਉਨ੍ਹਾਂ ਦੀ ਸਰਵੇ ਕਰਾਓ ਤਾਂ ਪਤਾ ਲੱਗੇਗਾ ਕਿ ਉਨ੍ਹਾਂ ਵਿਚ 50 ਪ੍ਰਤੀਸ਼ਤ ਉਹ ਲੋਕ ਹਨ ਜਿਹੜੇ ਰੇਹੜੀਆਂ ਵਾਲੇ ਹਨ ਅਤੇ ਜਾਂ ਖੋਖਿਆਂ ਵਾਲੇ ਹਨ । ਜਿਨ੍ਹਾਂ ਦੀ ਕਿ ਆਮਦਨ ਬਹੁਤ ਥੋੜ੍ਹੀ ਹੈ, ਉਹ ਬਹੁਤ ਛੋਟੇ ਛੋਟੇ ਦੁਕਾਨਦਾਰ ਹਨ । ਮੈਨੂੰ ਪਤਾ ਹੈ ਕਿ ਇਕ ਛੋਟੇ ਦੁਕਾਨਦਾਰ ਦਾ 10 ਕਿਲੋ ਲੂਣ ਫੜਿਆ ਗਿਆ ਅਤੇ ਉਸ ਨੂੰ ਹਜ਼ਾਰ ਰੁਪਿਆ ਵਾਪਿਸ ਕਰਾਉਣ ਵਾਸਤੇ ਦੇਣਾ ਪਿਆ । ਮੈਨੂੰ ਪਤਾ ਹੈ ਕਿ ਉਹ ਕਿਸ ਕੋਲੋਂ 5 ਹਜ਼ਾਰ ਰੁਪਿਆ ਲੈ ਕੇ ਆਇਆ ਸੀ ।

**ਸਰਦਾਰ ਪ੍ਰਿਥੀਪਾਲ ਸਿੰਘ** : ** ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਹਰਬੰਸ ਸਿੰਘ ਜਲਾਲ** : ਸਾਨੂੰ ਸਾਡੀ ਕਿਸਮਤ ਦਾ ਬੜਾ ਚੰਗੀ ਤਰ੍ਹਾਂ ਪਤਾ ਹੈ ਇਨ੍ਹਾਂ ਨੂੰ ਆਪਣੇ ਬਾਰੇ ਸੋਚਣਾ ਚਾਹੀਦਾ ਹੈ । ਅਸੀਂ ਉਸ ਕਿਸਮਤ ਨੂੰ ਮਿਲਣ ਵਾਸਤੇ ਤਿਆਰ ਬੈਠੇ ਹਾਂ ਜਿਹੜੀ ਤੁਸੀਂ ਸਾਡੇ ਵਾਸਤੇ ਕੋਸ਼ਿਸ਼ ਕਰ ਰਹੇ ਹੋ । ਜੋ ਮੈਂ ਡੈਮੋਕਰੇਸੀ ਵਿਚ ਬੋਲ ਰਿਹਾ ਸੀ ਅੱਜ ਉਹ ਮੈਂ ਐਮਰਜੈਂਸੀ ਵਿਚ ਬੋਲਾਂਗਾ ।

ਭੈ ਕਾਹੂ ਕੋ ਦੇਤ ਨਹਿ, ਨਹਿ ਭੈ ਮਾਨਤ ਆਨ ।

ਕਿਸ ਹੱਦ ਤਕ ਪੁਲਿਸ ਰਾਜ ਕਾਇਮ ਕੀਤਾ ਗਿਆ, ਇਸ ਦੀਆਂ ਇਕ ਦੋ ਮਿਸਾਲਾਂ ਮੈਂ ਤੁਹਾਡੇ ਸਾਹਮਣੇ ਰੱਖਣਾ ਚਾਹੁੰਦਾ ਹਾਂ ।

**ਸ੍ਰੀ ਡਿਪਟੀ ਸਪੀਕਰ** : ਇਸ ਡਿਮਾਂਡ ਵਿਚ 3 ਲੱਖ ਰੁਪਿਆ ਰੱਖਿਆ ਗਿਆ ਹੈ, ਤੁਸੀਂ ਉਸ ਬਾਰੇ ਬੋਲੋ ।

**ਸਰਦਾਰ ਹਰਬੰਸ ਸਿੰਘ ਜਲਾਲ** : ਇਹ ਰੁਪਿਆ ਪੁਲਿਸ ਨੂੰ ਹੋਰ ਤਕੜਾ ਕਰਨ ਵਾਸਤੇ ਦਿਤਾ ਗਿਆ ਹੈ । ਪੁਲਿਸ ਅੱਗੇ ਹੀ ਬਹੁਤ ਤਕੜੀ ਹੈ । ਕੀ ਪੁਲਿਸ ਕੋਲੋਂ ਹੋਰ ਅਜਿਹੇ ਕੰਮ ਕਰਵਾਉਣੇ ਹਨ ? ਡਿਪਟੀ ਸਪੀਕਰ ਸਾਹਿਬ, ਮੈਂ ਇਸ ਦੀ ਮੁਖਾਲਫਿਤ ਕਰਦਾ ਹਾਂ । ਮੈਂ ਪੁਲਿਸ ਰਾਜ ਦੇ ਬਾਰੇ ਤੁਹਾਡੇ ਸਾਹਮਣੇ ਮਿਸਾਲ ਦੇਣਾ ਚਾਹੁੰਦਾ ਹਾਂ । ਪਿੰਡ ਭਾਈ ਰੂਪੇ ਵਿਚ ਡਿਪਟੀ ਕਮਿਸ਼ਨਰ ਆਇਆ ਸੀ । ਉਨ੍ਹਾਂ ਨੇ ਪਤਾ ਕਰਵਾਇਆ ਕਿ ਕੀ ਇਥੇ ਕੋਈ ਚੀਜ਼ਾਂ ਦੇ ਜ਼ਿਆਦਾ ਭਾਅ ਲੈਂਦਾ ਹੈ। ਕਿਸੇ ਆਦਮੀ ਨੇ ਸ਼ਿਕਾਇਤ ਕੀਤੀ ਕਿ ਔਹ ਸਾਹਮਣੇ ਜਿਹੜਾ ਰੇਹੜੀ ਵਾਲਾ ਅੱਡੇ ਤੇ ਹੈ ਉਹ ਡਬਲ

**Expunged as ordered by the Chair.

ਰੋਟੀ ਦੇ ਭਾਅ ਵੱਧ ਲਾਉਂਦਾ ਹੈ । ਇਕ ਹੋਰ ਆਦਮੀ ਨੇ ਵੀ ਇਸ ਤਰ੍ਹਾਂ ਕਹਿ ਦਿਤਾ । ਉਸ ਆਦਮੀ ਨੇ ਕਿਹਾ ਕਿ ਮੈਂ ਕੀਮਤ ਜ਼ਿਆਦਾ ਨਹੀਂ ਲਾਉਂਦਾ । ਡੀ. ਸੀ. ਨੇ ਉਸ ਦਾ ਨਾਮ ਪੁਛਿਆ ਤਾਂ ਉਸ ਨੇ ਆਪਣਾ ਨਾਮ ਸੁਰਜੀਤ ਸਿੰਘ ਦੱਸਿਆ । ਡੀ. ਸੀ. ਨੇ ਪੁਛਿਆ ਕਿ ਤੂੰ ਕਿਸ ਪਾਰਟੀ ਦਾ ਹੈ ਤਾਂ ਉਸ ਨੇ ਕਿਹਾ ਕਿ ਮੈਂ ਕਮਿਊਨਿਸਟ ਪਾਰਟੀ ਦਾ ਆਦਮੀ ਹਾਂ । ਤਾਂ ਡੀ. ਸੀ. ਉਸ ਨੂੰ ਕਹਿਣ ਲੱਗਾ ਕਿ ਕਾਮਰੇਡ ਜੀ ਤੁਸੀਂ ਬੈਠੋ । ਮੈਂ ਗ਼ੱਲ ਕਰਦਾ ਹਾਂ ਕਿ ਉਸ ਨੂੰ ਕੁਝ ਨਹੀਂ ਕਿਹਾ । ਉਸ ਦੇ ਬਾਅਦ ਜਦ ਦੂਸਰੇ ਆਦਮੀ ਨੇ ਕਿਹਾ ਕਿ ਸੀ. ਪੀ. ਆਈ. (ਐਮ.) ਦਾ ਆਦਮੀ ਹਾਂ ਤਾਂ ਡੀ. ਸੀ. ਨੇ ਮੇਰੇ ਸਾਹਮਣੇ ਉਸ ਨੂੰ ਗ੍ਰਿਫਤਾਰ ਕਰਨ ਲਈ ਕਿਹਾ ਅਤੇ ਉਸ ਨੂੰ ਗ੍ਰਿਫਤਾਰ ਕੀਤਾ ਗਿਆ । ਇਸ ਤਰ੍ਹਾਂ 500 ਆਦਮੀਆਂ ਦੇ ਸਾਹਮਣੇ ਪੁਲਿਸ ਨੇ ਉਸ ਦੀਆਂ ਮਸ਼ਕਾਂ ਬੰਨ੍ਹ ਦਿਤੀਆਂ। (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਪਹਿਲਾਂ ਉਸ ਨੂੰ ਫੂਲ ਲਿਆਂਦਾ ਗਿਆ ਅਤੇ ਫਿਰ ਸ਼ਾਮ ਨੂੰ ਚਾਰ ਵਜੇ ਉਸ ਨੂੰ ਬਠਿੰਡਾ ਲੈ ਗਏ । ਉਸ ਨੂੰ ਸ਼ਾਮ ਦੇ ਪੰਜ ਵਜੇ ਤੱਕ ਉਥੇ ਰੱਖਿਆ ਗਿਆ । ਇਹ ਇਨ੍ਹਾਂ ਦਾ ਪੁਲਿਸ ਰਾਜ ਹੈ ਜਿਸ ਵਾਸਤੇ ਇਹ 3 ਲੱਖ ਰੁਪਿਆ ਦੇ ਰਹੇ ਹਨ । ਇਸ ਤਰ੍ਹਾਂ ਦੀਆਂ ਹੋਰ ਸੈਂਕੜੇ ਮਿਸਾਲਾਂ ਹਨ ਪਰ ਮੈਂ ਇਨ੍ਹਾਂ ਮਿਸਾਲਾਂ ਵਿਚ ਟਾਈਮ ਨਹੀਂ ਜ਼ਾਇਆ ਕਰਨਾ ਚਾਹੁੰਦਾ (ਘੰਟੀ) ।

ਇਸ ਐਪਰੋਪਰੀਏਸ਼ਨ ਬਿਲ ਵਿਚ ਐਗਰੀਕਲਚਰ ਦੇ ਸਬੰਧ ਵਿਚ ਡਿਮਾਂਡ ਹੈ, ਜਿਸ ਵਾਸਤੇ 76 ਲੱਖ ਰੁਪਿਆ ਮੰਗਿਆ ਗਿਆ ਹੈ । ਇਸ ਵਿਚ ਬਹੁਤ ਵੱਡਾ ਸਕੈਂਡਲ ਹੈ । ਜੇ ਕਿਸੇ ਨੂੰ 1 ਲੱਖ ਰੁਪਿਆ ਦੇਣਾ ਹੈ ਤਾਂ ਸਰਕਾਰ ਕੋਲੋਂ 1 ਕਰੋੜ ਰੁਪਏ ਦੀ ਮੰਨਜ਼ੂਰੀ ਮੰਗੀ ਜਾਂਦੀ ਹੈ । ਜੇ ਹਜ਼ਾਰ ਰੁਪਿਆ ਦੇਣਾ ਹੋਵੇ ਤਾਂ ਲੱਖ ਰੁਪਏ ਦੀ ਮੰਨਜ਼ੂਰੀ ਮੰਗੀ ਜਾਂਦੀ ਹੈ ਅਤੇ ਇਸ ਤਰ੍ਹਾਂ ਲੱਖਾਂ, ਕਰੋੜਾਂ ਰੁਪਏ ਹਜ਼ਮ ਕੀਤੇ ਜਾਂਦੇ ਹਨ । ਇਹ ਚੀਜ਼ ਨਹੀਂ ਹੋਣੀ ਚਾਹੀਦੀ ।

ਮਾਰਕੀਟ ਫੀਸ ਦੀ ਗ਼ੱਲ ਕਰਦਾ ਹਾਂ । ਇਸ ਦੇ ਵਿਚ ਕੁਝ ਫੀਸ ਮੈਡੀਕਲ ਕਾਲਜ, ਫਰੀਦ-ਕੋਟ ਨੂੰ ਦਿਤੀ ਗਈ ਹੈ । ਐਜੂਕੇਸ਼ਨ ਦੇ ਸਬੰਧ ਵਿਚ ਜਿੰਨਾ ਪੈਸਾ ਦਿਤਾ ਜਾਵੇ, ਬਹੁਤ ਅੱਛਾ ਹੈ। ਪਰ ਮਾਰਕਿਟ ਫੀਸ ਸਰਕਾਰ ਨੇ ਡੇਢ ਰੁਪਏ ਤੋਂ ਵਧਾ ਕੇ ਢਾਈ ਰੁਪਏ ਕਰ ਦਿਤੀ ਸੀ ਅਤੇ ਇਹ ਬੜੇ ਕੋਝੇ ਢੰਗ ਨਾਲ ਵਧਾਈ ਗਈ। ਇਸ ਨੂੰ ਅਸੰਬਲੀ ਵਿਚ ਲਿਆ ਕੇ ਇਥੋਂ ਪਾਸ ਨਹੀਂ ਕਰਵਾਇਆ ਗਿਆ ਕਿਉਂਕਿ ਅਸੀਂ ਇਸ ਦੀ ਮੁਖਾਲਫਿਤ ਕਰਨੀ ਸੀ । ਇਹ ਸਰਕਾਰ ਨੇ ਜ਼ਬਰਦਸਤੀ ਠੋਸ ਦਿਤੀ ਅਤੇ ਫਿਰ ਇਸ ਨੂੰ ਚੈਲੰਜ ਕੀਤਾ ਗਿਆ । ਇਸ ਤਰ੍ਹਾਂ ਸਰਕਾਰ ਨੂੰ, 76 ਲੱਖ 15 ਹਜ਼ਾਰ ਰੁਪਿਆ ਜਿਹੜਾ ਉਨ੍ਹਾਂ ਤੋਂ ਲੈ ਲਿਆ ਸੀ, ਉਹ ਸਾਰੇ ਦਾ ਸਾਰਾ ਵਾਪਿਸ ਕਰਨਾ ਪਿਆ । ਆਪਣੀਆਂ ਜੇਬਾਂ ਭਰਨ ਵਾਸਤੇ ਇਸ ਤਰ੍ਹਾਂ ਕੀਤਾ ਗਿਆ । ਕਮ-ਅਜ਼-ਕਮ ਫੈਸਲੇ ਨੂੰ ਉਡੀਕ ਲਿਆ ਜਾਂਦਾ ਪਰ ਇਸ ਤਰ੍ਹਾਂ ਨਹੀਂ ਕੀਤਾ ਗਿਆ ਸਗੋਂ ਪੈਸਾ ਲੁਟਣ ਦੀ ਖਾਤਰ ਪੈਸਾ ਵਸੂਲਿਆ ਅਤੇ ਫਿਰ ਸਾਰੇ ਦਾ ਸਾਰਾ ਵਾਪਿਸ ਕਰਨਾ ਪਿਆ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਸਾਹਮਣੇ ਹੋਰ ਬਹੁਤ ਸਾਰੀਆਂ ਅਜਿਹੀਆਂ ਮਿਸਾਲਾਂ ਦੇਣੀਆਂ ਚਾਹੁੰਦਾ ਹਾਂ । ਮੋਗੇ ਦੇ ਵਿਉਪਾਰੀਆਂ ਤੋਂ ਕਿਸ ਤਿਰ੍ਹਾਂ ਪੈਸੇ ਲਏ ਗਏ ? ਵੱਡੇ ਵੱਡੇ ਆਦਮੀ ਤਾਂ ਇਨ੍ਹਾਂ ਦੀਆਂ ਜੇਬਾਂ ਵਿਚ ਪੈਸੇ ਪਾ ਸਕਦੇ ਹਨ ਪਰ ਜਿਹੜੇ 25-25 ਪੈਸੇ ਚਾਹ ਦਾ ਕੱਪ ਵੇਚਣ ਵਾਲੇ ਹਨ ਉਹ ਇਨ੍ਹਾਂ ਦੀਆਂ ਜੇਬਾਂ ਵਿਚ ਕਿਸ ਤਰ੍ਹਾਂ ਪੈਸੇ ਪਾ ਸਕਦੇ ਹਨ । ਜੇ ਵੱਡੇ ਵੱਡੇ ਆਦਮੀਆਂ ਕੋਲੋਂ 1 ਪ੍ਰਤੀਸ਼ਤ ਵੀ ਲਿਆ ਜਾਵੇ ਤਾਂ ਵੀ ਲੱਖਾਂ ਅਤੇ ਕਰੋੜਾਂ ਰੁਪਿਆ ਬਣ ਜਾਂਦਾ ਹੈ ਪਰ ਇਹ 25-25 ਪੈਸੇ ਵਿਚ ਚਾਹ ਦਾ ਕੱਪ ਵੇਚਣ ਵਾਲੇ ਤੁਹਾਡੀਆਂ ਜੇਬਾਂ ਵਿਚ ਕੁਝ ਨਹੀਂ ਪਾ ਸਕਦੇ । ਇਸ ਲਈ ਮੈਂ ਕਹਾਂਗਾ ਕਿ ਇਹ ਜਿਹੜੀ ਫੀਸ ਵਧਾਈ ਹੈ ਉਸ ਦਾ ਅਸਰ ਸਿੱਧਾ ਗਰੀਬ ਮਜ਼ਦੂਰਾਂ ਤੇ ਹੀ ਪੈਂਦਾ ਹੈ ਅਤੇ ਉਸ ਨੂੰ ਉਚਾ ਚੁਕਣ ਬਾਰੇ ਕਹਿ ਕੇ ਉਸ ਦਾ ਹੱਕ ਮਾਰ ਰਹੇ ਹੋ । ਉਨ੍ਹਾਂ ਤੇ ਇਸ ਵੇਲੇ ਪੁਲਿਸ ਜੋ ਜਬਰ ਕਰ ਰਹੀ ਹੈ ਉਸ ਦੀ ਉਹ ਫਰਿਆਦ

[ਸਰਦਾਰ ਹਰਬੰਸ ਸਿੰਘ ਜਲਾਲ]

ਨਹੀਂ ਕਰ ਸਕਦੇ । ਪਰੈਸ ਵਿਚ ਫਰਿਆਦ ਨਹੀਂ ਕਰ ਸਕਦੇ । (ਘੰਟੀ) ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀਆਂ ਘੰਟੀਆਂ ਸੁਣ ਰਿਹਾ ਹਾਂ । ਮੈਂ ਇਕੋ ਹੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਸਾਰੇ ਸਪਲੀਮੈਂਟਰੀ ਐਸਟੀਮੇਟਸ ਵਿਚ ਸਿਰਫ 3 ਡਿਮਾਂਡਜ਼ ਹੀ ਕੰਮ ਦੀਆਂ ਹਨ । ਇਕ ਇਸਤਰੀ ਜਾਤੀ ਵਾਸਤੇ 25 ਹਜ਼ਾਰ ਰੁਪਿਆ, ਦੂਸਰਾ ਫਲੱਡਜ਼ ਵਾਸਤੇ ਅਤੇ ਤੀਸਰਾ ਇੰਡਸਟਰੀਜ਼ ਦਾ ਸਿਕਿਉਰਿਟੀ ਬਾਂਡ ਖਰੀਦਣ ਵਾਸਤੇ ਇਹ ਤਿੰਨ ਮੱਦਾਂ ਹੀ ਕੰਮ ਦੀਆਂ ਹਨ । ਇਨ੍ਹਾਂ ਤਿੰਨਾਂ ਲਈ ਪੈਸੇ ਦੀ ਇਜਾਜ਼ਤ ਦੇਣੀ ਚਾਹੀਦੀ ਹੈ ਔਰ ਇਨ੍ਹਾਂ ਤਿੰਨਾਂ ਤੋਂ ਇਲਾਵਾ ਕਿਸੇ ਲਈ ਵੀ ਇਜਾਜ਼ਤ ਨਹੀਂ ਦੇਣੀ ਚਾਹੀਦੀ । ਇਤਨਾ ਕਹਿ ਕੇ ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ ।

**ਕਾਮਰੇਡ ਅਛੱਰਾ ਸਿੰਘ (ਧੂਰੀ)** : ਡਿਪਟੀ ਸਪੀਕਰ ਸਾਹਿਬ, ਅੱਜ ਹਾਊਸ ਦੇ ਸਾਹਮਣੇ 4 ਕਰੋੜ ਰੁਪਏ ਤੋਂ ਵੱਧ ਐਪਰੋਪ੍ਰੀਏਸ਼ਨ ਬਿਲ ਦੀਆਂ ਮੱਦਾਂ ਪੇਸ਼ ਹਨ। ਕੁਝ ਕੁ ਮੱਦਾਂ ਬਾਰੇ ਮੈਂ ਆਪਣੇ ਖਿਆਲਾਤ ਦਾ ਇਜ਼ਹਾਰ ਕਰਾਂਗਾ। ਸਭ ਤੋਂ ਪਹਿਲਾਂ ਹਾਊਸਿੰਗ ਡਿਪਾਰਟਮੈਂਟ, ਮਕਾਨ ਬਣਾਉਣ ਵਾਲੇ ਮਹਿਕਮੇ ਦੇ ਬਾਰੇ ਜਿਸ ਲਈ ਕਿ 57 ਲੱਖ 44 ਹਜ਼ਾਰ ਰੁਪਏ ਦੀ ਮੰਗ ਕੀਤੀ ਗਈ ਹੈ ਉਸ ਦੇ ਬਾਰੇ ਦੱਸਣਾ ਚਾਹੁੰਦਾ ਹਾਂ। ਜੇ ਸਾਰਾ ਲੇਖਾ ਜੋਖਾ ਕਰੀਏ ਤਾਂ ਪਤਾ ਲਗੇਗਾ ਕਿ ਇਹ ਬੜੀ ਚੰਗੀ ਗਲ ਹੈ ਕਿ ਜਿੰਨੀ ਜਲਦੀ ਗਰੀਬ ਲੋਕਾਂ ਵਾਸਤੇ ਕੁਆਟਰ ਬਣਨ ਉਤਨੀ ਹੀ ਚੰਗੀ ਗਲ ਹੈ। ਸ਼ਹਿਰਾਂ ਵਿਚ ਹਾਊਸਿੰਗ ਦੀ ਬੜੀ ਪ੍ਰਾਬਲਮ ਹੈ ਅਤੇ ਲੋਕਾਂ ਨੂੰ ਕਰਾਏ ਮਕਾਨਾਂ ਵਿਚ ਰਹਿਣ ਵਾਸਤੇ ਬਹੁਤ ਜ਼ਿਆਦਾ ਦੇਣੇ ਪੈਂਦੇ ਹਨ। ਹੁਣ ਤਕ, ਡਿਪਟੀ ਸਪੀਕਰ ਸਾਹਿਬ, ਕੇਵਲ 1200 ਕੁਆਟਰ ਬਣੇ ਹਨ ਜਿਹੜੀ ਕਿ ਬੜੀ ਨਿਗੁਣੀ ਜਿਹੀ ਡਿਵੈਲਪਮੈਂਟ ਹੋਈ ਹੈ। ਇਸ ਦੇ ਹਿਸਾਬ ਨਾਲ ਪੈਸੇ ਬਹੁਤ ਖਰਚ ਹੋਏ ਹਨ। ਹੁਣ ਵੀ ਜਿਤਨਾ ਨਵਾਂ ਰੁਪਿਆ ਰਖਿਆ ਗਿਆ ਹੈ ਇਹ ਵੱਧ ਰਖਣਾ ਚਾਹੀਦਾ ਹੈ। ਮੇਰੀ ਬੇਨਤੀ ਹੈ ਕਿ ਵਿੱਤ ਮੰਤਰੀ ਸਾਹਿਬ ਨੂੰ ਇਹ ਵਾਅਦਾ ਕਰਨਾ ਚਾਹੀਦਾ ਹੈ ਕਿ ਜਿਸ ਤਰ੍ਹਾਂ ਇਸ ਵੇਲੇ ਐਮਰਜੈਂਸੀ ਦੀ ਮੰਗ ਹੈ ਇਹ ਕਦੋਂ ਤਕ ਜਿਹੜੇ ਕੁਆਰ-ਟਰਜ਼ ਹਨ ਉਹ ਬਣਾ ਦਿਤੇ ਜਾਣਗੇ। ਵਕਤ ਦੀ ਇਸ ਵੇਲੇ ਮੰਗ ਹੈ ਕਿ ਕੋਈ ਟਾਈਮ ਬਾਊਂਡ ਪ੍ਰੋਗਰਾਮ ਹੋਵੇ । ਇਹ ਦੱਸਣ ਕਿ ਕਿੰਨੇ ਦਿਨਾਂ ਵਿਚ ਇਹ ਜਿਹੜੇ ਕੁਆਰਟਰਜ਼ ਹਨ ਉਹ ਬਣਾ ਦਿਤੇ ਜਾਣਗੇ ਅਤੇ ਉਨ੍ਹਾਂ ਦੀ ਜਿਹੜੀ ਅਲਾਟਮੈਂਟ ਹੈ ਉਹ ਵੀ ਠੀਕ ਤਰੀਕੇ ਨਾਲ ਹੋਣੀ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ, ਇਹ ਜਿਹੜੇ ਕੁਆਰਟਰਜ਼ ਬਣਾ ਰਹੇ ਹਨ, ਇਹ ਵਰਕਿੰਗ ਕਲਾਸ ਵਾਸਤੇ ਬਣਾ ਰਹੇ ਹਨ ਅਤੇ ਵਰਕਿੰਗ ਕਲਾਸ ਦੇ ਕੁਝ ਹੋਰ ਮਸਲੇ ਵੀ ਹਨ ਜਿਨ੍ਹਾਂ ਦਾ ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ। ਬਿਜਲੀ ਵਾਲਿਆਂ ਦੀ ਪਿਛੇ ਜਿਹੇ ਹੜਤਾਲ ਹੋਈ ਸੀ । ਉਨ੍ਹਾਂ ਦੀਆਂ ਕੁਝ ਮੰਗਾਂ ਸਨ ਜਿਹੜੀਆਂ ਕਿ ਜਾਇਜ਼ ਮੰਗਾਂ ਸਨ । ਡਿਪਟੀ ਸਪੀਕਰ ਸਾਹਿਬ, ਜਦੋਂ ਲੋਕ ਇਸ ਮਹਿੰਗਾਈ ਤੋਂ ਤੰਗ ਹੁੰਦੇ ਹਨ ਜਾਂ ਕਿਸੇ ਹੋਰ ਗਲ ਤੋਂ ਤੰਗ ਹੁੰਦੇ ਹਨ ਤਾਂ ਉਨ੍ਹਾਂ ਕੋਲ ਕੋਈ ਹੋਰ ਰਾਹ ਨਹੀਂ ਰਹਿੰਦਾ ਅਤੇ ਇਹ ਰੁੱਸਣ ਦਾ ਰਾਹ ਸਟਰਾਈਕ ਦਾ ਹੁੰਦਾ ਹੈ। ਉਨ੍ਹਾਂ ਲੋਕਾਂ ਨੇ ਆਪਣਾ ਰੋਸ ਦੱਸਣ ਲਈ ਸਟਰਾਈਕ ਕੀਤੀ। 500 ਵਰਕ ਚਾਰਜਡ ਹਨ ਜਿਹੜੇ ਅਜੇ ਤਕ ਰੀ-ਇਨਸਟੇਟ ਨਹੀਂ ਹੋਏ। ਮੈਂ ਮੰਗ ਕਰਦਾ ਹਾਂ ਕਿ ਉਨ੍ਹਾਂ ਗਰੀਬਾਂ ਨੂੰ ਰੀ-ਇਨਸਟੇਟ ਕਰਨਾ ਚਾਹੀਦਾ ਹੈ ਅਤੇ ਜਿਹੜੇ ਉਨ੍ਹਾਂ ਤੇ ਨਾਜਾਇਜ਼ ਮੁਕੱਦਮੇ ਬਣਾਏ ਗਏ ਹਨ ਉਹ ਵਾਪਸ ਲੈਣੇ ਚਾਹੀਦੇ ਹਨ। ਅੱਜ ਦੇ ਹਾਲਾਤ ਵਿਚ ਇਹ ਜ਼ਰੂਰੀ ਹੈ ਕਿ ਹਰ ਇਕ ਚੀਜ਼ ਦੀ ਪੈਦਾਵਾਰ ਵਧਾਉਣੀ ਚਾਹੀਦੀ ਹੈ। ਬਿਜਲੀ ਦੀ ਪੈਦਾਵਾਰ ਵਧਾਉਣੀ ਚਾਹੀਦੀ ਹੈ। ਬਿਜਲੀ ਦੀ ਪੈਦਾਵਾਰ ਬੜੀ ਵਾਈਟਲ ਹੈ। ਜੇ ਬਿਜਲੀ ਬੋਰਡ ਵਿਚ ਕੰਮ ਕਰਨ ਵਾਲੇ ਕਰਮਚਾਰੀ ਹੀ ਨਰਾਜ਼ ਰਹੇ, ਬੇਸ਼ਕ ਉਹ ਐਮਰਜੈਂਸੀ ਕਰਕੇ ਨਹੀਂ ਬੋਲ ਸਕਦੇ ਹਨ, ਤਾਂ ਇਹ ਠੀਕ ਗਲ ਨਹੀਂ ਹੈ।

ਉਨ੍ਹਾਂ ਦੀਆਂ ਮੰਗਾਂ ਜੋ ਸਨ, ਉਹ ਜਾਇਜ਼ ਸਨ। ਇਸ ਲਈ ਉਨ੍ਹਾਂ ਨੂੰ ਬਹਾਲ ਕਰਨਾ ਚਾਹੀਦਾ ਹੈ ਅਤੇ ਜਿਹੜੇ ਉਨ੍ਹਾਂ ਤੇ ਮੁਕੱਦਮੇ ਹਨ, ਉਹ ਵਾਪਸ ਲੈਣੇ ਚਾਹੀਦੇ ਹਨ।

ਇਸ ਦੇ ਨਾਲ ਹੀ ਡਿਪਟੀ ਸਪੀਕਰ ਸਾਹਿਬ, ਪੰਜਾਬ ਸਰਕਾਰ ਨੂੰ ਚਾਹੀਦਾ ਹੈ ਕਿ ਜਿਹੜਾ ਸਾਰੇ ਦੇਸ਼ ਵਿਚ ਵਾਤਾਵਰਣ ਬਣਿਆ ਹੋਇਆ ਹੈ ਉਸ ਦਾ ਤਕਾਜ਼ਾ ਹੈ ਕਿ ਮਜ਼ਦੂਰਾਂ ਵਲ ਨਵੀਂ ਪਹੁੰਚ ਅਪਣਾਈ ਜਾਵੇ। ਜੇ ਕੋਈ ਵਿਕਟੇਮਾਈਜ਼ੇਸ਼ਨ ਹੋਈ ਹੈ ਚਾਹੇ ਉਹ ਬਿਜਲੀ ਦੇ ਮਹਿਕਮੇ ਵਿਚ ਹੋਈ ਹੈ ਜਾਂ ਕਿਸੇ ਹੋਰ ਮਹਿਕਮੇ ਵਿਚ ਉਹ ਸਾਰੇ ਮੁਲਾਜ਼ਮ ਰੀਇਨਸਟੇਟ ਹੋਣੇ ਚਾਹੀਦੇ ਹਨ। ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਪਿਛਲੇ ਦਿਨਾਂ ਵਿਚ ਅਖਬਾਰਾਂ ਵਿਚ ਵੀ ਆਇਆ ਸੀ ਕਿ ਮਹਾਰਾਸ਼ਟਰਾ ਸਟੇਟ ਦੇ ਵਿਚ ਇਥੋਂ ਤਕ ਕਰ ਦਿਤਾ ਗਿਆ ਹੈ ਕਿ ਬਿਜਲੀ ਬੋਰਡ ਦਾ ਜਿਹੜਾ ਪ੍ਰਬੰਧ ਹੈ ਉਸ ਦੇ ਵਿਚ ਛੋਟੇ ਮੁਲਾਜ਼ਮਾਂ ਨੂੰ ਨੁਮਾਇੰਦਗੀ ਦੇ ਦਿਤੀ ਗਈ ਹੈ। ਇਸ ਦੇ ਨਾਲ ਬਹੁਤ ਫਾਇਦਾ ਹੈ। ਇਸ ਲਈ ਮੈਂ ਮੰਗ ਕਰਦਾ ਹਾਂ ਕਿ ਇਥੇ ਪੰਜਾਬ ਵਿਚ ਵੀ ਇਸ ਤਰ੍ਹਾਂ ਦਾ ਤਰੀਕਾ ਕਰਨਾ ਚਾਹੀਦਾ ਹੈ। ਇਥੋਂ ਦੇ ਮੁਲਾਜ਼ਮਾਂ ਨੂੰ ਵੀ ਪ੍ਰਬੰਧ ਕਰਨ ਵਿਚ ਨੁਮਾਇੰਦਗੀ ਦੇਣੀ ਚਾਹੀਦੀ ਹੈ। ਮੇਰੀ ਅਰਜ਼ ਹੈ ਕਿ ਇਸ ਦੇ ਨਾਲ ਪਾਜ਼ੇਟਿਵ ਰਿਜ਼ਲਟਸ ਨਿਕਲਣਗੇ। ਉਸ ਦਾ ਨਮੂਨਾ ਮੈਂ ਪਹਿਲਾਂ ਹੀ ਅਰਜ਼ ਕਰ ਚੁਕਾ ਹਾਂ ਕਿ ਮਹਾਰਾਸ਼ਟਰਾ ਸਟੇਟ ਵਿਚ ਉਨ੍ਹਾਂ ਨੇ ਛੋਟੇ ਮੁਲਾਜ਼ਮਾਂ ਨੂੰ ਬਿਜਲੀ ਬੋਰਡ ਵਿਚ ਨੁਮਾਇੰਦਗੀ ਦੇਣੀ ਸ਼ੁਰੂ ਕਰ ਦਿਤੀ ਹੈ। ਪੰਜਾਬ ਬਿਜਲੀ ਬੋਰਡ ਵਿਚ ਵੀ ਇਹ ਚੀਜ਼ ਕਰਨੀ ਚਾਹੀਦੀ ਹੈ।

ਇਸ ਦੇ ਬਾਅਦ, ਡਿਪਟੀ ਸਪੀਕਰ ਸਾਹਿਬ, ਮੈਂ ਪਾਸ ਬੁਕਾਂ ਦਾ ਮਾਮਲਾ ਲਵਾਂਗਾ। ਸਰਕਾਰ ਨੇ 4 ਕਰੋੜ ਰੁਪਏ ਤੋਂ ਵੱਧ ਇਸ ਐਪਰੋਪ੍ਰੀਏਸ਼ਨ ਬਿਲ ਰਾਹੀਂ ਮੰਗਿਆ ਹੈ। ਕੋਈ ਪੌਣੇ ਤਿੰਨ ਲੱਖ ਰੁਪਏ ਦੇ ਕਰੀਬ ਰਕਮ ਇਸ ਕੰਮ ਵਾਸਤੇ ਮੰਗੀ ਗਈ ਹੈ। ਸਰਕਾਰ ਨੇ ਇਸ ਦੇ ਬਾਰੇ ਕਈ ਵੇਰ ਐਲਾਨ ਕੀਤਾ ਹੈ ਕਿ ਸਾਰੇ ਕਿਸਾਨਾਂ ਨੂੰ ਸਹੂਲਤਾਂ ਦਿਤੀਆਂ ਜਾਣਗੀਆਂ। ਪਾਸ ਬੁਕਾਂ ਦੇ ਵਿਚ ਜ਼ਮੀਨ ਦੇ ਰਿਕਾਰਡ ਵਗੈਰਾ ਦਰਜ ਹੋਣਗੇ ਅਤੇ ਕਿਸਾਨਾਂ ਨੂੰ ਪਟਵਾਰੀਆਂ ਤੋਂ ਮੁਕਤੀ ਮਿਲੇਗੀ। ਮਾਲ ਦਾ ਮਹਿਕਮਾ ਹੈ, ਇਸ ਦੇ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਤਹਿਸੀਲਾਂ ਵਿਚ ਜੋ ਕੁਝ ਹੁੰਦਾ ਹੈ ਇਹ ਕਿਸੇ ਤੋਂ ਭੁਲੀ ਹੋਈ ਗਲ ਨਹੀਂ। ਇਹੋ ਐਲਾਨ ਕੀਤਾ ਗਿਆ ਕਿ ਰਿਸ਼ਵਤ ਖੋਰਾਂ ਦੀ ਲਿਸਟ ਬਣਾਈ ਜਾ ਰਹੀ ਹੈ ਅਤੇ ਉਨ੍ਹਾਂ ਨੂੰ ਜਬਰੀ ਰੀਟਾਇਰ ਕੀਤਾ ਜਾਵੇਗਾ। ਸਾਡੀ ਪਾਰਟੀ ਪੂਰ ਜ਼ੋਰ ਇਸ ਗਲ ਦੀ ਹਿਮਾਇਤ ਕਰੇਗੀ ਕਿ ਜਿਹੜੇ ਕੁਰੱਪਟ ਅਫ਼ਸਰ ਹਨ ਉਨ੍ਹਾਂ ਨੂੰ ਜਬਰੀ ਰੀਟਾਇਰ ਕੀਤਾ ਜਾਵੇ। (ਘੰਟੀ) ਡਿਪਟੀ ਸਪੀਕਰ ਸਾਹਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਰਜਿਸਟਰੀ ਹੁੰਦੀ ਹੈ ਤਾਂ ਉਨ੍ਹਾਂ ਕਿਸਾਨਾਂ ਤੋਂ ਅਫ਼ਸਰ ਸਮਾਲ ਸੇਵਿੰਗਜ਼ ਲੈਂਦੇ ਹਨ। ਸਮਾਲ ਸੇਵਿੰਗ ਬੜੀ ਜ਼ਰੂਰੀ ਹੈ ਪਰ ਜੋ ਇਸ ਦੇ ਲਈ ਤਰੀਕਾ ਅਫ਼ਸਰਾਂ ਨੇ ਅਖ਼ਤਿਆਰ ਕੀਤਾ ਹੋਇਆ ਹੈ, ਇਹ ਗਲਤ ਹੈ। ਇਸ ਤੋਂ ਰਿਸ਼ਵਤ ਜਨਮ ਲੈਂਦੀ ਹੈ। ਜੇ ਕਿਸੇ ਨੇ ਰਜਿਸਟਰੀ ਕਰਵਾਉਣੀ ਹੁੰਦੀ ਹੈ ਤਾਂ ਉਸ ਵਿਚਾਰੇ ਨੂੰ ਕਿਹਾ ਜਾਂਦਾ ਹੈ ਕਿ ਹਜ਼ਾਰ ਰੁਪਏ ਦੀ ਸਮਾਲ ਸੇਵਿੰਗਜ਼ ਭਰ ਨਹੀਂ ਤਾਂ 2—3 ਸੌ ਰੁਪਿਆ ਦੇ। ਮੇਰੀ ਬੇਨਤੀ ਹੈ ਕਿ ਜੇ ਕਿਸੇ ਨੇ 10 ਹਜ਼ਾਰ ਰੁਪਏ ਦੀ ਰਜਿਸਟਰੀ ਕਰਵਾਣੀ ਹੈ ਤਾਂ ਬੇਸ਼ਕ ਉਸ ਤੇ 5 ਫੀ ਸਦੀ ਜਾਂ 2 ਫੀ ਸਦੀ ਸਮਾਲ ਸੇਵਿੰਗ ਲਗ ਜਾਵੇ। ਬੇਸ਼ਕ ਇਹ ਲੋਕਾਂ ਤੇ ਇਕ ਬਰਡਨ ਹੋਵੇਗਾ ਪਰ ਕਿਸਾਨਾਂ ਨੂੰ ਪਤਾ ਤਾਂ ਹੋਵੇਗਾ ਕਿ ਇਹ ਰਕਮ ਜ਼ਰੂਰੀ ਦੇਣੀ ਹੈ। ਇਸ ਦੇ ਵਿਚ ਤਹਿਸੀਲਦਾਰ ਜਾਂ ਹੋਰ ਰਜਿਸਟਰਿੰਗ ਅਥਾਰਟੀ ਨੂੰ ਰਿਸ਼ਵਤ ਲੈਣ ਦੀ ਕੋਈ ਗੁੰਜਾਇਸ਼ ਨਹੀਂ ਹੋਵੇਗੀ। ਇਸ ਤਰ੍ਹਾਂ ਕਰਨ ਨਾਲ ਲੋਕਾਂ ਨੂੰ ਰਿਸ਼ਵਤ ਦੇਣ ਵਿਚ ਰਾਹਤ ਮਿਲੇਗੀ। ਇਸ ਲਈ ਮੇਰੀ ਬੇਨਤੀ ਹੈ ਕਿ ਬੇਸ਼ਕ ਇਸ ਨੂੰ ਕੁਝ ਪਰਸੈਂਟ ਦੇਣ ਲਈ ਕੰਪਲਸਰੀ ਕਰ ਦਿਉ ਪਰ ਲੋਕਾਂ ਨੂੰ ਇਨ੍ਹਾਂ ਤਹਿਸੀਲਦਾਰਾਂ ਜਾਂ ਰਜਿਸਟਰਿੰਗ ਅਥਾਰਟੀ ਤੋਂ ਬਚਾਓ। (ਵਿਘਨ)

[ਕਾਮਰੇਡ ਅੱਛਰਾ ਸਿੰਘ]

ਫਿਰ ਡਿਪਟੀ ਸਪੀਕਰ ਸਾਹਿਬ, ਪੁਲਿਸ ਦੀ ਗੱਲ ਇਥੇ ਬੜੀ ਕੀਤੀ ਗਈ ਹੈ। ਮੈਂ ਇਸ ਦੇ ਬਾਰੇ ਸੰਗਰੂਰ ਜ਼ਿਲ੍ਹੇ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਵੈਸੇ ਤਾਂ ਸਾਰੇ ਪੰਜਾਬ ਵਿਚ ਪੁਲਿਸ ਦਾ ਰਵੱਈਆ ਬਦਲਿਆ ਨਹੀਂ। ਅੰਗਰੇਜ਼ਾਂ ਦੇ ਵੇਲੇ ਤੋਂ ਭਾਵੇਂ ਥੋੜਾ ਬਹੁਤ ਬਦਲਿਆ ਹੋਵੇ ਪਰ ਆਮ ਤੌਰ ਤੇ ਉਨ੍ਹਾਂ ਦਾ ਰਵੱਈਆ ਠੀਕ ਨਹੀਂ ਹੈ। ਕਿਸੇ ਤੇ ਝੂਠਾ ਮੁਕੱਦਮਾ ਬਣਾ ਦਿੱਤਾ, ਕਿਸੇ ਤੋਂ ਸ਼ਿਕਾਇਤ ਕਰਵਾ ਦਿੱਤੀ, ਕਿਸੇ ਤੇ ਦਫਾ 7/51 ਲਗਾ ਦਿੱਤੀ ਇਸ ਤਰ੍ਹਾਂ ਸਾਰੀਆਂ ਬਦਲਾ ਲੈਣ ਦੀਆਂ ਕਾਰਵਾਈਆਂ ਕਰਦੇ ਹਨ। ਮੈਂ ਤੁਹਾਨੂੰ ਧਨੌਲਾ ਥਾਣੇ ਦੇ ਪਿੰਡ ਧੂਲਕੋਟ ਦੀ ਇਕ ਗੱਲ ਦੱਸਣਾ ਚਾਹੁੰਦਾ ਹਾਂ। ਪਿੰਡ ਧੂਲਕੋਟ ਦੇ ਇਕ ਗਰੀਬ ਆਦਮੀ ਨੂੰ ਥਾਣੇ ਵਿਚ ਕੋਈ ਥੋੜਾ ਬਹੁਤ ਕੰਮ ਦੇ ਸਿਲਸਿਲੇ ਵਿਚ ਉਥੇ ਬੁਲਾ ਲਿਆ ਅਤੇ ਉਸ ਵਿਚਾਰੇ ਤੇ ਪੁਲਿਸ ਨੇ ਫਿਰ ਇਤਨਾ ਤਸ਼ੱਦਦ ਕੀਤਾ ਕਿ ਉਸ ਦੀ ਮੌਤ ਹੋ ਗਈ। ਮਰਦੇ ਬੰਦੇ ਨੂੰ ਹਸਪਤਾਲ ਲਿਜਾਇਆ ਗਿਆ। ਡਾਕਟਰ ਨੇ ਬੜੀ ਸਮਝ ਕੀਤੀ ਉਸ ਨੇ ਜੁਡੀਸ਼ਲ ਮੈਜਿਸਟਰੇਟ, ਬਰਨਾਲਾ ਨੂੰ ਬੁਲਾ ਲਿਆ। ਉਸ ਬੰਦੇ ਨੇ ਆਪਣੀ ਲਾਸਟ ਸਟੇਟਮੈਂਟ ਜੋ ਦਿੱਤੀ ਉਸ ਦੇ ਵਿਚ ਉਸ ਨੇ ਕਿਹਾ ਕਿ ਮੇਰੀ ਮੌਤ ਦਾ ਜ਼ਿੰਮੇਵਾਰ ਐਸ.ਐਚ.ਓ. ਧਨੌਲਾ ਹੈ। ਉਸ ਨੇ ਡਾਈਂਗ ਡਿਕਲੇਰੇਸ਼ਨ ਦਿੱਤਾ ਸੀ। ਤੁਸੀਂ ਕਾਫੀ ਇਸ ਬਾਰੇ ਜਾਣਦੇ ਹੋ ਕਿਉਂਕਿ ਤੁਸੀਂ ਲਾਈਅਰ ਹੋ ਕਿ ਡਾਈਂਗ ਡਿਕਲੇਰੇਸ਼ਨ ਦੀ ਕੀ ਅਹਿਮੀਅਤ ਹੁੰਦੀ ਹੈ। ਪਰ ਜਿਹੜੇ ਜ਼ਿੰਮੇਂਵਾਰ ਅਫ਼ਸਰ ਸਨ ਉਨ੍ਹਾਂ ਤੇ ਕੋਈ ਐਕਸ਼ਨ ਨਹੀਂ ਲਿਆ ਗਿਆ। ਅਸੀਂ ਇਹ ਗਲ ਆਈ. ਜੀ. ਸਾਹਿਬ ਤਕ ਪਹੁੰਚਾਈ ਪਰ ਬੜੇ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਡਾਈਂਗ ਡਿਕਲੇਰੇਸ਼ਨ ਦਿਤਾ ਹੋਵੇ ਐਸ.ਐਚ.ਓ. ਅਤੇ ਏ.ਐਸ.ਆਈ. ਦੇ ਖ਼ਿਲਾਫ਼ ਅਤੇ ਹੁਣ ਤਕ ਸਰਸਰੀ ਇਨਕੁਆਇਰੀ ਤਕ ਨਹੀਂ ਕੀਤੀ ਗਈ। ਮੈਂ ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਅਰਜ਼ ਕਰਾਂਗਾ ਕਿ ਬੇਸ਼ਕ ਉਹ ਸਾਲ ਡੇਢ ਸਾਲ ਦਾ ਪੁਰਾਣਾ ਕੇਸ ਹੈ ਪਰ ਜਿਹੜੇ ਇਸ ਗਲ ਦੇ ਜ਼ਿੰਮੇਵਾਰ ਅਫ਼ਸਰ ਸਨ ਉਨ੍ਹਾਂ ਦੇ ਖ਼ਿਲਾਫ਼ ਇਨਕੁਆਇਰੀ ਜ਼ਰੂਰ ਹੋਣੀ ਚਾਹੀਦੀ ਹੈ ਤਾਂਕਿ ਲੋਕਾਂ ਦਾ ਸਰਕਾਰ ਵਿਚ ਕਾਨਫੀਡੈਂਸ ਰਹੇ। ਜਿਹੜੀ ਗਰੌਸ ਨੈਗਲੀਜੈਂਸ ਹੋਈ ਹੈ ਉਸ ਵਲ ਧਿਆਨ ਦੇਣਾ ਚਾਹੀਦਾ ਹੈ।

ਦੂਸਰੀ ਗਲ ਇਹ ਹੈ ਕਿ ਜਿਹੜਾ ਪੁਲਿਸ ਦਾ ਆਊਟ ਲੁਕ ਹੈ ਉਸ ਬਾਰੇ ਮੈਂ ਕਹਾਂਗਾ ਕਿ ਇਥੇ ਪੁਲਿਸ ਦੀਆਂ ਕਮੇਟੀਆਂ ਬਣਾਈਆਂ ਜਾਣ ਅਤੇ ਜਿਹੜੀਆਂ ਪੰਚਾਇਤਾਂ ਹਨ ਉਨ੍ਹਾਂ ਤੋਂ ਤੁਆਵਨ ਲਿਆ ਜਾਵੇ ਅਤੇ ਜਿਹੜੇ ਰਾਂਗ ਡੂਅਰਜ਼ ਹਨ ਉਨ੍ਹਾਂ ਨੂੰ ਸਜ਼ਾਵਾਂ ਮਿਲਣ ਅਤੇ ਜਿਹੜੇ ਚੰਗੇ ਸ਼ਹਿਰੀ ਹਨ ਉਨ੍ਹਾਂ ਨੂੰ ਰਾਹਤ ਮਿਲੇ।

ਇਕ ਗਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਇਹ ਜਿਹੜਾ 25 ਹਜ਼ਾਰ ਰੁਪਿਆ ਰਖਿਆ ਗਿਆ ਹੈ ਭੈਣਾਂ ਲਈ ਇਹ ਜਿਹੜਾ ਸਾਲ ਹੈ ਇਹ 'ਇੰਨਟਰਨੈਸ਼ਨਲ ਵੂਮੈਨ ਈਅਰ' ਮਨਾਇਆ ਜਾ ਰਿਹਾ ਹੈ। ਮੈਂ ਇਸ ਦੀ ਪਰਜ਼ੋਰ ਹਿਮਾਇਤ ਕਰਦਾ ਹਾਂ। ਇਟ ਇਜ਼ ਏ ਸਕਰੈਚ ਆਫ਼ ਦਾ ਸਰਫੇਸ। ਇਹ 25 ਹਜ਼ਾਰ ਰੁਪਿਆ ਬਿਲਕੁਲ ਥੋੜਾ ਹੈ। ਭੈਣਾਂ ਦੇ ਮਸਲੇ ਬਹੁਤ ਹਨ। ਕਿਤੇ ਭੈਣਾਂ ਨੂੰ ਸੱਸ ਸਹੁਰੇ ਨੇ ਸਾੜ ਦਿਤਾ, ਪਤਾ ਨਹੀਂ ਲਗਿਆ। ਕਿਤੇ ਕਿਸੇ ਨੇ ਮਾਰ ਦਿਤਾ, ਕੋਈ ਸੁਰਾਗ ਨਹੀਂ ਮਿਲਦਾ। ਕਿਤੇ ਸਿਵੇ ਵਿਚ ਜਲਦੀ ਲਾਸ਼ ਪਕੜੀ ਗਈ। ਇਹੋ ਜਿਹੇ ਕੇਸ ਰੋਜ਼ ਅਖ਼ਬਾਰਾਂ ਵਿਚ ਆਉਂਦੇ ਹਨ। ਸਾਰਿਆਂ ਨੂੰ ਇਸ ਬਾਰੇ ਜਾਣਕਾਰੀ ਹੁੰਦੀ ਰਹਿੰਦੀ ਹੈ। ਇਹ ਵੇਖਣਾ ਪਏਗਾ ਕਿ ਕੀ ਕਾਰਨ ਹਨ। ਮੈਂ ਤਜਵੀਜ਼ ਕਰਾਂਗਾ ਕਿ ਇਸ ਕੰਮ ਵਾਸਤੇ ਪੁਲਿਸ ਦਾ ਇਕ ਸਪੈਸ਼ਲ ਸੈਲ ਬਣਾਇਆ ਜਾਣਾ ਚਾਹੀਦਾ ਹੈ। ਇਸ ਗੱਲ ਦੀ ਜਾਂਚ ਹੋਣੀ ਚਾਹੀਦੀ ਹੈ ਕਿ ਸਮਾਜ

ਵਿਚ ਇਹ ਚੀਜ਼ ਕਿਹੜੇ ਕਾਰਨਾਂ ਕਰਕੇ ਵਾਪਰਦੀ ਹੈ। ਇਸ ਦਾ ਇਕੋ ਇਕ ਕਾਰਨ ਹੈ ਦਹੇਜ। ਇਕ ਸ਼ਾਦੀ ਕਰਾ ਲਈ ਉਸ ਲੜਕੀ ਨੂੰ ਮਾਰ ਦਿਤਾ ਇਸ ਖਿਆਲ ਨਾਲ ਕਿ ਨਵੇਂ ਖਾਨਦਾਨ ਨਾਲ ਹੋਰ ਲੜਕੀ ਨਾਲ ਵਿਆਹ ਕੀਤਾ ਜਾਵੇਗਾ ਅਤੇ ਦਹੇਜ ਮਿਲੇਗਾ। ਇਸ ਪੈਸੇ ਦੀ ਹੱਵਸ ਨੂੰ ਪੂਰਾ ਕਰਨ ਲਈ ਇਹ ਗਲਾਂ ਕੀਤੀਆਂ ਜਾਂਦੀਆਂ ਹਨ। ਇਥੇ ਪੁਲਿਸ ਦਾ ਸਪੈਸ਼ਲ ਸੈਲ ਹੋਵੇ। ਇਥੇ ਅੱਧੀ ਆਬਾਦੀ ਭੈਣਾਂ ਦੀ ਹੈ ਅਗਰ ਅਸੀਂ ਉਨ੍ਹਾਂ ਨੂੰ ਇਸ ਤਰ੍ਹਾਂ ਇਗਨੋਰ ਕਰਦੇ ਰਹੇ ਤਾਂ ਅਸੀਂ ਸੋਸਾਇਟੀ ਨੂੰ ਸੋਸ਼ਲ ਜਸਟਿਸ ਨਹੀਂ ਦੇ ਸਕਾਂਗੇ। ਗੁਰਦਾਸਪੁਰ, ਅੰਮ੍ਰਿਤਸਰ ਆਦਿ ਕਈ ਜ਼ਿਲ੍ਹਿਆਂ ਵਿਚ ਦਹੇਜ ਕੋਗਨੀਜ਼ੇਬਲ ਔਫੈਂਸ ਕਰਾਰ ਦੇਣ ਲਈ ਕੰਪੇਨਜ਼ ਚਲ ਰਹੀਆਂ ਹਨ ਤਾਂਕਿ ਦਹੇਜ ਲੈਣ ਵਾਲੇ ਨੂੰ ਸਜ਼ਾ ਦਿੱਤੀ ਜਾਵੇ। ਮੈਨੂੰ ਇਸ ਗਲ ਦੀ ਖੁਸ਼ੀ ਹੈ ਕਿ ਡੀ.ਸੀ.ਜ਼. ਨੂੰ ਇਸ ਬਾਰੇ ਇੰਸਟਰੱਕਸ਼ਨਜ਼ ਗਈਆਂ ਹਨ। ਪਰ ਉਹ ਲੋਕ ਇਸ ਦੇ ਗਾਰਡੀਅਨ ਬਣੇ ਹੋਏ ਹਨ ਜਿਹੜੇ ਕਿ ਆਪ ਲੱਖਾਂ ਰੁਪਏ ਦੇ ਤੁਹਫੇ ਲੈਂਦੇ ਹਨ। ਉਹ ਇਸ ਨੂੰ ਬੰਦ ਨਹੀਂ ਕਰਨਾ ਚਾਹੁੰਦੇ। ਉਹ ਪਹਿਲਾਂ ਆਪਣੀ ਮੰਝੀ ਥਲੇ ਸੋਟੀ ਫੇਰਨ। ਮੈਂ ਕਹਿੰਦਾ ਹਾਂ ਕਿ ਦਹੇਜ ਲੈਣਾ ਕੋਗਨੀਜ਼ੇਬਲ ਔਫੈਂਸ ਕਰਾਰ ਦੇਣਾ ਚਾਹੀਦਾ ਹੈ। ਇੰਟਰਨੈਸ਼ਨਲ ਵੂਮੈਨ ਈਅਰ ਚਲ ਰਿਹਾ ਹੈ। ਜੇ ਕਰ ਕਿਸੇ ਸੁਪਰੈਸਡ ਜ਼ਨਾਨੀ ਦਾ ਕੇਸ ਹੋਵੇ ਉਸ ਨੂੰ ਲੀਗਲ ਏਡ ਮੁਫਤ ਦਿਤੀ ਜਾਵੇ। ਇਹ ਬੜਾ ਸੂਟੇਬਲ ਹੋਵੇਗਾ। ਸਰਕਾਰ ਇਹ ਐਲਾਨ ਕਰੇ ਕਿ ਲੀਗਲ ਏਡ ਰਿਜੈਕਟਿਡ ਵੂਮੈਨ ਨੂੰ ਜਾਂ ਜਿਸ ਨੂੰ ਨਾਜਾਇਜ਼ ਤੌਰ ਤੇ ਛਡਿਆ ਗਿਆ ਹੈ ਜਾਂ ਕਿਸੇ ਨੂੰ ਮਾਰ ਦਿਤਾ ਗਿਆ ਹੈ ਉਸ ਨੂੰ ਦਿੱਤੀ ਜਾਏਗੀ।

ਇਕ ਗਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਇਹ ਜਿਹੜਾ 2 ਲੱਖ 25 ਹਜ਼ਾਰ ਰੁਪਿਆ ਮਾਲੇਰ-ਕੋਟਲਾ ਸਰਕਲ ਵਿਚ ਟਿਊਬਵੈਲ ਆਪ੍ਰੇਟਰਾਂ ਲਈ ਰਖਿਆ ਗਿਆ ਹੈ, ਮੈਂ ਇਸ ਦੀ ਪੁਰਜ਼ੋਰ ਹਮਾਇਤ ਕਰਦਾ ਹਾਂ। ਤਿੰਨ ਮਹੀਨੇ ਉਨ੍ਹਾਂ ਨੂੰ ਤਨਖਾਹ ਨਹੀਂ ਮਿਲੀ ਸੀ। ਅਸੀਂ ਸਾਰੇ ਅਧਿਕਾਰੀਆਂ ਕੋਲ ਇਹ ਗੱਲ ਲੈ ਕੇ ਗਏ ਅਤੇ ਕਿਹਾ ਕਿ ਉਹ ਸਾਰੇ ਡੇਢ ਦੋ ਸੌ ਰੁਪਿਆ ਮਾਹਵਾਰ ਲੈਣ ਵਾਲੇ ਮੁਲਾਜ਼ਮ ਹਨ ਅਤੇ ਜੇ 3 ਮਹੀਨੇ ਤਨਖਾਹ ਉਨ੍ਹਾਂ ਨੂੰ ਨਾ ਮਿਲੇ ਤਾਂ ਉਹ ਕਿਸ ਤਰ੍ਹਾਂ ਗੁਜ਼ਾਰਾ ਕਰਨਗੇ। ਮੈਂ ਕਹਿੰਦਾ ਹਾਂ ਕਿ ਐਸੇ ਅਫ਼ਸਰਾਂ ਦੇ ਖ਼ਿਲਾਫ਼ ਇਨਕੁਆਇਰੀ ਕਰਾਉਣੀ ਚਾਹੀਦੀ ਹੈ ਅਤੇ ਹਦਾਇਤ, ਕਰਨੀ ਚਾਹੀਦੀ ਹੈ ਕਿ ਇਹ ਚੀਜ਼ ਦੋਬਾਰਾ ਨਾ ਰਿਪੀਟ ਹੋਵੇ। ਕਸੂਰ ਮਹਿਕਮੇ ਦਾ ਹੁੰਦਾ ਹੈ ਤੇ ਤਕਲੀਫ਼ ਵਰਕਰਜ਼ ਨੂੰ ਹੁੰਦੀ ਹੈ। ਉਹ ਤੰਗ ਆ ਕੇ ਸਟਰਾਈਕਾਂ ਆਦਿ ਕਰਦੇ ਹਨ ਅਤੇ ਤੋੜ ਫੋੜ ਕਰਦੇ ਹਨ। ਮੈਂ ਐਨਾ ਕਹਿੰਦਾ ਹੋਇਆ ਤੁਹਾਡਾ ਧੰਨਵਾਦ ਕਰਕੇ ਬੈਠਦਾ ਹਾਂ।

**ਵਿੱਤ ਮੰਤਰੀ** : ਡਿਪਟੀ ਸਪੀਕਰ ਸਾਹਿਬ, ਕੋਈ ਖ਼ਾਸ ਨਵਾਂ ਪੁਆਇੰਟ ਤਾਂ ਆਇਆ ਨਹੀਂ। (ਵਿਘਨ)

**ਸਰਦਾਰ ਰਣਧੀਰ ਸਿੰਘ ਚੀਮਾ** : ਡਿਪਟੀ ਸਪੀਕਰ ਸਾਹਿਬ, ਸਾਡਾ ਟਾਈਮ ਰਹਿੰਦਾ ਹੈ, ਮੈਂ ਬੋਲਣਾ ਚਾਹੁੰਦਾ ਹਾਂ।

**ਸ੍ਰੀ ਡਿਪਟੀ ਸਪੀਕਰ** : ਤੁਹਾਡਾ ਟਾਈਮ ਕੋਈ ਨਹੀਂ ਰਹਿੰਦਾ। ਮੈਂ ਕਾਲ ਅਪਾਨ ਕੀਤਾ ਸੀ ਕੋਈ ਨਹੀਂ ਖੜਾ ਹੋਇਆ। ਹੁਣ ਮੰਤਰੀ ਸਾਹਿਬ ਬੋਲਣਗੇ।

**ਵਿੱਤ ਮੰਤਰੀ (ਸ੍ਰੀ ਹੰਸ ਰਾਜ ਸ਼ਰਮਾਂ)** : ਡਿਪਟੀ ਸਪੀਕਰ ਸਾਹਿਬ, ਪੁਲਿਸ ਵਾਸਤੇ ਜਿਹੜਾ 3 ਲੱਖ ਰੁਪਿਆ ਰਖਿਆ ਹੈ ਉਸ ਤੇ ਜ਼ਿਆਦਾ ਜ਼ੋਰ ਦਿੱਤਾ ਹੈ। ਮੈਂ ਅਰਜ਼ ਕਰਾਂਗਾ ਕਿ ਮੈਂ ਅਗੇ ਇਸ ਦਾ ਜਵਾਬ ਦੇ ਚੁਕਾ ਹਾਂ ਔਰ ਮੈਂ ਇਨ੍ਹਾਂ ਦੋਸਤਾਂ ਨੂੰ ਇਹ ਕਹਿਣਾ ਚਾਹਵਾਂਗਾ ਕਿ ਇਨ੍ਹਾਂ ਦੇ ਦਿਲ ਵਿਚ ਇਹ ਸ਼ੰਕਾ ਨਹੀਂ

[ਵਿੱਤ ਮੰਤਰੀ]

ਹੋਣੀ ਚਾਹੀਦੀ ਕਿ ਅੰਗਰੇਜ਼ਾਂ ਦਾ ਰਾਜ ਚੰਗਾ ਸੀ। ਉਹ ਕੋਈ ਚੰਗਾ ਰਾਜ ਨਹੀਂ ਸੀ। ਜੇ ਕਿਸੇ ਨੇ ਨਹੀਂ ਵੇਖਿਆ ਤਾਂ ਸੁਣਿਆ ਤਾਂ ਹੋਵੇਗਾ। ਉਸ ਵਕਤ ਕਿੰਨਾਂ ਤਸ਼ੱਦਦ ਔਰ ਜ਼ੁਲਮ ਹੁੰਦਾ ਸੀ। ਉਸ ਵਕਤ ਜੋ ਪੁਲਿਸ ਦਾ ਰੋਲ ਹੁੰਦਾ ਸੀ ਉਸ ਬਾਰੇ ਉਨ੍ਹਾਂ ਨੂੰ ਪਤਾ ਹੈ ਜਿਨ੍ਹਾਂ ਨੇ ਉਸ ਰਾਜ ਵਿਚ ਸਫਰ ਕੀਤਾ। (ਵਿਘਨ)

**ਸਰਦਾਰ ਹਰਬੰਸ ਸਿੰਘ ਜਲਾਲ:** ਆਨ ਏ ਪੁਆਇੰਟ ਆਫ਼ ਪਰਸਨਲ ਐਕਸਪਲੇਨੇਸ਼ਨ, ਸਰ। ਡਿਪਟੀ ਸਪੀਕਰ ਸਾਹਿਬ, ਜਿਥੋਂ ਤਕ ਮੇਰੇ ਕਹਿਣ ਦਾ ਭਾਵ ਸੀ ਉਹ ਇਹ ਨਹੀਂ ਸੀ ਜਿਸ ਤਰ੍ਹਾਂ ਮਨਿਸਟਰ ਸਾਹਿਬ ਨੇ ਕਿਹਾ ਹੈ। (ਵਿਘਨ) ਭਾਵੇਂ ਕਾਗਜ਼ਾਂ ਵਿਚ ਨਹੀਂ ਆ ਸਕਿਆ ਪਰ ਮੇਰੇ ਚਾਚਾ ਜੀ, ਮੇਰੇ ਨਜ਼ਦੀਕੀ ਰਿਸ਼ਤੇਦਾਰ ਅਤੇ ਮੇਰੇ ਫਾਦਰ ਸਾਹਿਬ ਦੇਸ਼ ਦੀ ਆਜ਼ਾਦੀ ਲਈ ਜਾਨਾਂ ਵਾਰਦੇ ਰਹੇ, ਕਿਉਂਕਿ ਜਿਹੜੇ ਅੰਗਰੇਜ਼ ਸਨ ਉਹ ਚਾਹੇ ਕੋਈ ਵੀ ਖਦਰ ਵਾਲਾ ਹੋਵੇ ਚਾਹੇ ਨੀਲੀ ਪਗ ਵਾਲਾ ਹੋਵੇ ਬਰਦਾਸ਼ਤ ਨਹੀਂ ਸੀ ਕਰ ਸਕਦੇ। ਮੇਰੇ ਫ਼ਾਦਰ ਦਾ ਸਬੰਧ ਉਨ੍ਹਾਂ ਨਾਲ ਸੀ ਜਿਹੜੇ ਅੱਜ ਗਿਆਨੀ ਜੀ ਦੇ ਨੇੜੇ ਹਨ। ਮੈਂ ਇਸ ਗਲ ਦੀ ਤਾਈਦ ਨਹੀਂ ਕੀਤੀ ਬਲਕਿ ਨਿਖੇਧੀ ਕੀਤੀ ਹੈ ਕਿ ਉਸ ਵੇਲੇ ਦੀ ਪੁਲਿਸ ਮਾੜੀ ਸੀ ਪਰ ਹੁਣ ਦੀ ਵੀ ਪੁਲਿਸ ਅੱਛੀ ਨਹੀਂ ਹੈ (ਵਿਘਨ)

**ਵਿੱਤ ਮੰਤਰੀ:** ਡਿਪਟੀ ਸਪੀਕਰ ਸਾਹਿਬ, ਮੈਂ ਉਨ੍ਹਾਂ ਦਾ ਨਾਂ ਨਹੀਂ ਸੀ ਲਿਆ। ਮੈਨੂੰ ਖੁਸ਼ੀ ਹੈ ਕਿ ਇਹ ਦੇਸ਼ ਭਗਤ ਖ਼ਾਨਦਾਨ ਨਾਲ ਸੰਬੰਧ ਰਖਦੇ ਹਨ। ਇਸ ਦਾ ਮਤਲਬ ਇਹ ਹੈ ਕਿ ਜੇ ਇਨ੍ਹਾਂ ਦਾ ਪਿਛਾ ਵੇਖਿਆ ਜਾਵੇ ਤਾਂ ਇਹ ਪਿਛਾਂ-ਖਿਚੂ ਨਹੀਂ ਸੀ। ਜਦੋਂ ਵੀ ਅੰਗਰੇਜ਼ਾਂ ਦੇ ਖ਼ਿਲਾਫ਼ ਜੱਦੋ ਜਹਿਦ ਹੋਈ ਕਈ ਮੋਰਚਿਆਂ ਵਿਚ ਇਹ ਸ਼ਾਮਲ ਹੋਏ ਅਤੇ ਮੈਨੂੰ ਇਨ੍ਹਾਂ ਤੇ ਇਸ ਗਲ ਦਾ ਹੁਣ ਵੀ ਭਰੋਸਾ ਹੈ ਕਿ ਇਹ ਪੁਲਿਸ ਤੇ ਗੁੱਸਾ ਕਢਣ ਦੀ ਬਜਾਏ ਆਪਣੇ ਦਿਲ ਓ ਦਿਮਾਗ ਨੂੰ ਜੁੰਬਸ਼ ਦੇਣਗੇ, ਪਰੰਪਰਾ ਦੇ ਮੁਤਾਬਿਕ ਪਿਛੇ ਜਾ ਨਹੀਂ ਸਕਣਗੇ। ਇਹ ਉਧਰ ਨਹੀਂ ਜਾ ਸਕਣਗੇ ਜਿਸ ਦੇ ਨਾਲ ਇੰਪੀਰੀਆਲਿਸਟਾਂ ਦੀ ਮਦਦ ਹੋ ਸਕੇ, ਕਿਉਂਕਿ ਜਿਹੜੇ ਸਿੱਖ ਹਨ ਉਹ ਬੜੇ ਬਹਾਦਰ ਅਤੇ ਦੇਸ਼ ਭਗਤ ਰਹੇ ਹਨ ਇਸ ਲਈ ਉਨ੍ਹਾਂ ਨੂੰ ਜ਼ਰੂਰੀ ਸੋਸ਼ਲਿਜ਼ਮ ਵਲ ਆਉਣਾ ਪਏਗਾ। ਇਸ ਕਰਕੇ ਮੈਂ ਕਹਿੰਦਾ ਹਾਂ ਕਿ ਪੁਲਿਸ ਤੇ ਗੁੱਸਾ ਕੱਢਣ ਦੀ ਲੋੜ ਨਹੀਂ। ਜਿਹੜਾ ਗੁੰਡਾ ਐਲੀਮੈਂਟ ਹੈ, ਅੱਨ ਸੋਸ਼ਲ ਐਲੀਮੈਂਟ ਹੈ ਉਸ ਨੂੰ ਦਬਾਉਣ ਲਈ ਪੁਲਿਸ ਆਪਣੇ ਫਰਜ਼ ਨੂੰ ਸਰਅੰਜਾਮ ਦੇਵੇਗੀ। ਮੈਂ ਕਿਹਾ ਸੀ ਕਿ ਐਮਰਜੰਸੀ ਦੇ ਦੌਰਾਨ ਖ਼ਰਚ ਘਟਾਇਆ ਜਾਵੇ। (ਵਿਘਨ)

**ਸ੍ਰੀ ਡਿਪਟੀ ਸਪੀਕਰ:** ਬੈਠੇ ਬੈਠੇ ਕੋਈ ਗਲ ਨਾ ਕੀਤੀ ਜਾਵੇ।

**ਵਿੱਤ ਮੰਤਰੀ:** ਜਿਹੜੇ ਜ਼ਿਮੇਵਾਰ ਆਦਮੀ ਹਨ ਉਨ੍ਹਾਂ ਵਿਚ ਡਸਿਪਲਨ ਆਪਣੇ ਆਪ ਆ ਜਾਏਗਾ (ਵਿਘਨ) ਜਿਹੜਾ ਕੀਮਤਾਂ ਦਾ ਜ਼ਿਕਰ ਕੀਤਾ ਹੈ ਕਿ ਕੀਮਤਾਂ ਲਟਕਾਉਣ ਦੀ ਕੋਸ਼ਿਸ਼ ਕੀਤੀ ਗਈ ਹੈ। ਮੈਂ ਕਹਿੰਦਾ ਹਾਂ ਕਿ ਕੁਝ ਦਿੱਕਤਾਂ ਜ਼ਰੂਰ ਹਨ ਪਰ ਸਰਕਾਰ ਦੀ ਪਾਲਿਸੀ ਇਹ ਹੈ ਕਿ ਕੀਮਤਾਂ ਨੀਚੇ ਆਉਣੀਆਂ ਚਾਹੀਦੀਆਂ ਹਨ। ਕਿਸੇ ਰੀਜ਼ਨੇਬਲ ਲੈਵਲ ਤਕ ਕੀਮਤਾਂ ਡਾਊਨ ਆਉਣੀਆਂ ਚਾਹੀਦੀਆਂ ਹਨ ਅਤੇ ਇਸ ਸਬੰਧ ਵਿੱਚ ਭਾਰਤ ਸਰਕਾਰ ਨੇ ਅਤੇ ਪੰਜਾਬ ਸਰਕਾਰ ਨੇ ਜੋ ਸਟੈਪਸ ਉਠਾਏ ਹਨ ਉਸ ਦਾ ਨਤੀਜਾ ਅੱਜ ਪੰਜਾਬ ਦੇ ਸਾਰੇ ਲੋਕ ਜਾਣਦੇ ਹਨ। ਜ਼ਰੂਰੀ ਵਸਤਾਂ ਦੇ ਭਾਆਂ ਦਾ ਟਰੇਡ ਜਿਹੜਾ ਹੈ ਉਹ ਡਾਊਨਵਾਰਡ ਹੈ ਅਤੇ ਇਸ ਦੇ ਨਾਲ ਜਨਤਾ ਨੂੰ ਰਾਹਤ ਮਿਲੀ ਹੈ। ਜੇ ਇਸ ਰਾਹਤ ਮਿਲਣ ਤੇ ਵੀ ਇਨ੍ਹਾਂ ਨੂੰ ਕੋਈ ਤਕਲੀਫ ਹੈ ਤਾਂ ਮੇਰੇ ਕੋਲ ਇਸ ਦਾ ਕੋਈ ਇਲਾਜ ਨਹੀਂ। ਜਿਹੜੇ ਵਪਾਰੀ ਜਾਂ ਟਰੇਡਰ ਆਪਣੀਆਂ ਵਸਤਾਂ ਦੀਆਂ ਕੀਮਤਾਂ ਦੀਆਂ ਲਿਸਟਾਂ ਨਹੀਂ ਲਟਕਾਉਂਦੇ ਸੀ ਉਥੇ ਪੁਲਿਸ ਨੇ ਆਪਣਾ ਕੰਮ ਕੀਤਾ ਹੈ। ਇਸ ਚੀਜ਼ ਤੇ ਸਾਨੂੰ ਗੁੱਸੇ ਨਹੀਂ ਹੋਣਾ

ਚਾਹੀਦਾ ਕਿਉਂਕਿ ਅੱਜ ਅਗਰ ਰੀਜ਼ਨੇਬਲ ਕੀਮਤਾਂ ਤੇ ਖਾਣ ਪੀਣ ਦੀਆਂ ਜ਼ਰੂਰੀ ਚੀਜ਼ਾਂ ਲੋਕਾਂ ਨੂੰ ਮਿਲ ਰਹੀਆਂ ਹਨ ਤਾਂ ਇਸ ਚੀਜ਼ ਨੂੰ ਵੈਲਕਮ ਕਰਨਾ ਚਾਹੀਦਾ ਹੈ।

ਮਾਰਕਿਟਿੰਗ ਬੋਰਡ ਦਾ ਜ਼ਿਕਰ ਕੀਤਾ ਗਿਆ ਹੈ। ਹਾਈ ਕੋਰਟ ਨੇ ਫੈਸਲਾ ਕੀਤਾ ਹੈ ਕਿ ਮਾਰਕਿਟਿੰਗ ਬੋਰਡ ਇਨ੍ਹਾਂ ਇਨ੍ਹਾਂ ਚੀਜ਼ਾਂ ਤੇ ਪੈਸਾ ਨਹੀਂ ਖਰਚ ਸਕਦਾ । ਜਿਨ੍ਹਾਂ ਨੇ ਗਲਤ ਪੈਸਾ ਖਰਚ ਕੀਤਾ ਸੀ ਉਹ ਆਟੋਮੈਟਿਕਲੀ ਰੱਦ ਹੋ ਗਿਆ ਹੈ। ਫੀਸ ਵਧਾਉਣ ਤੇ ਕੋਈ ਚੈਕ ਨਹੀਂ। ਉਹ ਫੀਸ ਹੁਣ ਵੀ ਵਧਾ ਸਕਦੇ ਹਨ। ਸੜਕਾਂ ਅਤੇ ਵਿਕਾਸ ਦੇ ਹੋਰ ਪ੍ਰੋਗਰਾਮਾਂ ਤੇ ਮੁਕੰਮਲ ਤੌਰ ਤੇ ਉਹ ਖਰਚ ਕਰਨਗੇ । ਜਿਤਨੇ ਵੀ ਪਿੰਡਾਂ ਦੇ ਸੁਧਾਰ ਦੇ ਕੰਮ ਹਨ ਉਨ੍ਹਾਂ ਵਿੱਚ ਹਿੱਸਾ ਲੈਣਗੇ। ਬਾਕੀ ਸਰਕਾਰ ਸਾਰੇ ਵਪਾਰੀਆਂ ਅਤੇ ਟਰੈਡਰਜ਼ ਨੂੰ ਡਿਸਆਨੈਸਟ ਨਹੀਂ ਸਮਝਦੀ। ਲੇਕਿਨ ਜਿਹੜੇ ਗੜਬੜ ਕਰਦੇ ਹਨ ਉਨ੍ਹਾਂ ਦੀ ਮਦਦ ਨਹੀਂ ਕੀਤੀ ਜਾ ਸਕਦੀ। ਜਿਹੜੇ ਆਨੈਸਟ ਟਰੇਡਰਜ਼ ਜਾਂ ਵਪਾਰੀ ਹਨ ਉਨ੍ਹਾਂ ਨੂੰ ਕੋਈ ਹੈਰਾਸਮੈਂਟ ਸਰਕਾਰ ਨਹੀਂ ਕਰ ਰਹੀ ਹੈ ਅਤੇ ਨਾ ਹੀ ਸਰਕਾਰ ਦੀ ਇਹ ਪਾਲਿਸੀ ਹੈ ਕਿ ਨਾਰਮਲ ਚੈਨਲ ਨੂੰ ਬੰਦ ਕੀਤਾ ਜਾਵੇ ।

ਬਿਜਲੀ ਬੋਰਡ ਦੇ ਮੁਲਾਜ਼ਮਾਂ ਦਾ ਵੀ ਜ਼ਿਕਰ ਕੀਤਾ ਗਿਆ ਹੈ। ਕਾਫੀ ਸਹੂਲਤਾਂ ਮੁਲਾਜ਼ਮਾਂ ਨੂੰ ਦਿੱਤੀਆਂ ਹਨ। ਅੱਜ ਖੇਤੀ ਬਾੜੀ ਮਜ਼ਦੂਰ ਅਤੇ ਕਾਰਖਾਨੇ ਦੇ ਮਜ਼ਦੂਰ ਦੇ ਜੋ ਵੇਜਿਜ਼ ਇਸ ਵੇਲੇ ਪੰਜਾਬ ਸਰਕਾਰ ਨੇ ਮੁਕੱਰਰ ਕੀਤੇ ਹਨ ਉਹ ਸਾਰਿਆਂ ਸੂਬਿਆਂ ਤੋਂ ਜ਼ਿਆਦਾ ਹਨ। ਇਹ ਨੋਟੀ- ਫਿਕੇਸ਼ਨ ਪ੍ਰਾਇਮ ਮਨਿਸਟਰ ਸਾਹਿਬਾ ਦੇ ਪ੍ਰੋਗਰਾਮ ਤੋਂ ਬਾਅਦ ਹੀ ਕੀਤੀ ਗਈ ਹੈ। ਐਂਪਲਾਈਜ਼ ਨੂੰ ਵੀ 1972 ਤੋਂ ਲੈ ਕੇ ਹੁਣ ਤੱਕ 32 ਕਰੋੜ ਰੁਪਿਆ ਐਡੀਸ਼ਨਲ ਰੀਲੀਫ ਅਤੇ ਹੋਰ ਸਹੂਲਤਾਂ ਲਈ ਦਿੱਤਾ ਹੈ। ਇਹ ਜਿਹੜਾ ਕਿਹਾ ਜਾਂਦਾ ਹੈ ਕਿ ਅਗਲਾ ਦਿਓ ਜਾਂ ਪਿਛਲਾ ਦਿਓ ਇਸ ਦਾ ਪਰਹੇਜ਼ ਕਰਨਾ ਚਾਹੀਦਾ ਹੈ। ਸਰਕਾਰ ਦੀ ਇਹ ਨੀਤੀ ਹੈ ਕਿ ਅਨਪਰੋਡਕਟਿਵ ਜਿਹੜੇ ਖਰਚੇ ਹਨ ਉਨ੍ਹਾਂ ਨੂੰ ਘੱਟ ਤੋਂ ਘੱਟ ਕੀਤਾ ਜਾਵੇ। ਟੀਚਰਜ਼ ਅਤੇ ਪ੍ਰੋਫੈਸਰਜ਼ ਦੇ ਗਰੇਡ ਵੀ ਅਸੀਂ ਵਧਾਏ ਹਨ। ਗਰੇਡਾਂ ਦੇ ਸਪੈਨ ਛੋਟੇ ਕੀਤੇ ਹਨ, ਇਨਕਰੀਮੈਂਟਾਂ ਦਾ ਰੇਟ ਵਧਾਇਆ ਹੈ। ਅਗਰ ਕੋਈ ਛੋਟੀ ਮੋਟੀ ਕਮੀ ਰਹਿ ਗਈ ਹੈ ਤਾਂ ਸਾਨੂੰ ਸਮੁਚੇ ਪੰਜਾਬ ਦੇ ਹਿੱਤ ਵਿੱਚ ਉਸਨੂੰ ਭੁਲ ਜਾਣਾ ਚਾਹੀਦਾ ਹੈ। ਪੰਜਾਬ ਦੀ ਪ੍ਰੋਡਕਸ਼ਨ ਜ਼ਿਆਦਾ ਕਰਨ ਲਈ, ਕਾਰਖਾਨੇ ਦੀ ਪ੍ਰੋਡਕਸ਼ਨ ਜ਼ਿਆਦਾ ਕਰਨ ਲਈ ਅਤੇ ਕਨਜ਼ੰਪਸ਼ਨ ਦਾ ਸਟੈਂਡਰਡ ਬਿਹਤਰ ਕਰਨ ਲਈ ਸਾਨੂੰ ਇਨ੍ਹਾਂ ਚੀਜ਼ਾਂ ਤੋਂ ਪਰਹੇਜ਼ ਕਰਨਾ ਚਾਹੀਦਾ ਹੈ । ਜਿਥੋਂ ਤਕ ਸਟਰਾਈਕਾਂ, ਲੇ ਆਫ, ਰਿਟਰੈਂਚਮੈਂਟਾਂ ਜਾਂ ਲਾਕ- ਆਊਟ ਦਾ ਤੁਅੱਲਕ ਹੈ ਇਸ ਸਰਕਾਰ ਦੀ ਨੀਤੀ ਇਹ ਹੈ ਕਿ ਮੁਕੰਮਲ ਤੌਰ ਤੇ ਇਹ ਚੀਜ਼ਾਂ ਬੰਦ ਹੋਣੀਆਂ ਚਾਹੀਦੀਆਂ ਹਨ ਤਾਂਕਿ ਐਮਰਜੰਸੀ ਦਾ ਪੂਰਾ ਪੂਰਾ ਫਾਇਦਾ ਉਠਾਇਆ ਜਾਵੇ ਅਤੇ ਪ੍ਰੋਡਕਸ਼ਨ ਵਧਾਈ ਜਾਵੇ ਅਤੇ ਸਾਰੀ ਜਨਤਾ ਨੂੰ ਸੋਸ਼ਲ ਜਸਟਿਸ ਦਿੱਤਾ ਜਾਵੇ।

**Mr. Deputy Speaker :** Question is—

That the Punjab Appropriation (No.3 ) Bill be taken into consideration at once.

*The motion was carried.*

**Mr. Deputy Speaker :** Now the House will proceed to consider the Bill, clause by clause.

CLAUSE 2

**Mr. Deputy Speaker :** Question is—

That clause 2 stand part of the Bill.

*The motion was carried.*

CLAUSE 3

**Mr. Deputy Speaker :** Question is—

That clause 3 stand part of the Bill.

*The motion was carried.*

THE SCHEDULE

**Mr. Deputy Speaker :** Question is—

That the Schedule stand part of the Bill

*The motion was carried.*

CLAUSE 1

**Mr. Deputy Speaker :** Question is—

That Clause 1 stand part of the Bill.

*The motion was carried.*

Title

**Mr. Deputy Speaker :** Question is—
That Title be the title of the Bill.

*The motion was carried.*

**Finance Minister :** Sir, I beg to move—

That the Punjab Appropriation (No.3 ) Bill be passed.

**Mr. Deputy Speaker :** Motion moved—

That the Punjab Appropriation (No.3) Bill be passed.

**ਸਰਦਾਰ ਰਣਧੀਰ ਸਿੰਘ ਚੀਮਾ** (ਸਰਹਿੰਦ) : ਸਪੀਕਰ ਸਾਹਿਬ, ਮੈਂ ਇਸ ਐਪਰੋਪਰੀਏਸ਼ਨ ਬਿੱਲ ਦੇ ਬਾਰੇ ਇੱਕ ਦੋ ਗੱਲਾਂ ਕਰਨਾ ਚਾਹੁੰਦਾ ਹਾਂ। 10 ਨੰਬਰ ਮੱਦ ਜਿਹੜੀ ਪੁਲਿਸ ਦੀ ਹੈ ਉਸ ਦੇ ਬਾਰੇ ਮੈਂ ਕੁਝ ਇੱਕ ਗਲਾਂ ਆਪ ਜੀ ਦੇ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ। 18 ਜੁਲਾਈ, 1975 ਨੂੰ ਬਠਿੰਡੇ ਵਿੱਚ ਇੱਕ ਲਹਿਰਾ ਪਿੰਡ ਹੈ......

**Mr. Deputy Speaker :** You better give this thing in writig. If you start giving individual instances, there will be no end to it.

**ਸਰਦਾਰ ਰਣਧੀਰ ਸਿੰਘ ਚੀਮਾ** : ਡਿਪਟੀ ਸਪੀਕਰ ਸਾਹਿਬ, ਮੈਂ ਰੈਲੇਵੈਂਟ ਹੀ ਬੋਲ ਰਿਹਾ ਹਾਂ। ਉਥੇ ਡਾਕਾ ਵਜਿਆ। ਦੋ ਆਦਮੀ ਮਾਰੇ ਗਏ। ਪੁਲਿਸ ਵਾਲੇ ਉਨ੍ਹਾਂ ਦੇ ਘਰ ਵਾਲਿਆਂ ਤੋਂ ਪੈਸੇ ਲੈਂਦੇ ਹਨ, ਟੈਕਸੀ ਕਰਨ ਲਈ।

**ਸ੍ਰੀ ਡਿਪਟੀ ਸਪੀਕਰ** : ਇਸ ਲਈ ਤਾਂ ਤਿੰਨ ਲੱਖ ਰੁਪਿਆ ਪੁਲਿਸ ਦੀਆਂ ਗੱਡੀਆਂ ਵਿੱਚ ਪੈਟਰੋਲ ਪਾਣ ਵਾਸਤੇ ਮੰਗ ਰਹੇ ਹਨ।

ਸਰਦਾਰ ਰਣਧੀਰ ਸਿੰਘ ਚੀਮਾ: ਇੱਕ ਪਾਸੇ ਤਾਂ ਉਨ੍ਹਾਂ ਦਾ ਘਰ ਉਜੜ ਗਿਆ, ਸੱਸ ਮਰ ਗਈ। ਬਾਕੀ ਦੇ ਘਰ ਵਾਲੇ ਜ਼ਖਮੀ ਹੋ ਗਏ। ਸਾਰਾ ਘਰ ਲੁਟ ਕੇ ਚਲੇ ਗਏ। ਪੁਲਿਸ ਵਾਲੇ ਕਹਿੰਦੇ ਹਨ ਕਿ ਟੈਕਸੀ ਕਰਨ ਲਈ ਪੈਸੇ ਦਿਓ।

**ਸ੍ਰੀ ਡਿਪਟੀ ਸਪੀਕਰ**: ਪੁਲਿਸ ਦੀਆਂ ਜੀਪਾਂ ਵਿੱਚ ਪੈਟਰੋਲ ਪਾਣ ਲਈ ਤਾਂ ਇਹ ਪੈਸਾ ਮੰਗਿਆ ਜਾ ਰਿਹਾ ਹੈ।

**ਸਰਦਾਰ ਰਣਧੀਰ ਸਿੰਘ ਚੀਮਾ**: ਡਿਪਟੀ ਸਪੀਕਰ ਸਾਹਿਬ, ਮੇਰੇ ਹਲਕੇ ਦੇ ਇੱਕ ਦੋ ਹੋਰ ਕੇਸ ਹਨ। ਮੈਂ ਉਨ੍ਹਾਂ ਦਾ ਵੀ ਜ਼ਿਕਰ ਕਰਨਾ ਚਾਹੁੰਦਾ ਹਾਂ। ਜੀ. ਟੀ. ਰੋਡ ਤੇ ਇੱਕ ਰੇਪ ਦਾ ਕੇਸ ਹੋਇਆ।

**Mr. Deputy Speaker**: It is not relevant. You are a seasoned parliamentarian, you can give these things in writing.

**ਸਰਦਾਰ ਰਣਧੀਰ ਸਿੰਘ ਚੀਮਾ**: ਇਹ ਤਾਂ ਪੁਲਿਸ ਦੇ ਰਿਕਾਰਡ ਦੀਆਂ ਚੀਜ਼ਾਂ ਹਨ। ਇਨ੍ਹਾਂ ਵਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਪੁਲਿਸ ਇਨ੍ਹਾਂ ਵਲ ਕੋਈ ਧਿਆਨ ਨਹੀਂ ਦਿੰਦੀ। 9 ਤਾਰੀਕ ਨੂੰ ਜੀ.ਟੀ. ਰੋਡ ਤੇ ਇੱਕ ਬਾਹਰਲੇ ਮੁਲਕ ਦੀ ਫੈਮਿਲੀ ਜਾ ਰਹੀ ਸੀ। ਉਸ ਗੱਡੀ ਨੂੰ ਜ਼ਬਰਦਸਤੀ ਰੋਕ ਕੇ ਉਥੇ ਰੇਪ ਕੀਤਾ ਗਿਆ ਪਰ ਕੇਸ ਰਜਿਸਟਰ ਨਹੀਂ ਕੀਤਾ ਗਿਆ। ਇਸ ਤੋਂ ਵੱਡਾ ਹੋਰ ਕੀ ਕੇਸ ਹੋ ਸਕਦਾ ਹੈ।

**ਸ੍ਰੀ ਡਿਪਟੀ ਸਪੀਕਰ**: ਤੁਸੀਂ ਇਸ ਬਾਰੇ ਲਿਖ ਕੇ ਦੇ ਦਿਓ।

**ਸਰਦਾਰ ਰਣਧੀਰ ਸਿੰਘ ਚੀਮਾ**: ਡਿਪਟੀ ਸਪੀਕਰ ਸਾਹਿਬ, ਡੀ.ਐਸ.ਪੀ. ਉਥੇ ਮੌਜੂਦ ਹੈ। ਉਸ ਦੀ ਮੌਜੂਦਗੀ ਵਿੱਚ ਇਹ ਕੇਸ ਹੋਇਆ ਹੈ।

**ਸ੍ਰੀ ਡਿਪਟੀ ਸਪੀਕਰ**: ਰੈਲੇਵੈਂਟ ਬੋਲੋ।

**ਸਰਦਾਰ ਰਣਧੀਰ ਸਿੰਘ ਚੀਮਾ**: ** ** **

**ਸ੍ਰੀ ਡਿਪਟੀ ਸਪੀਕਰ**: ਇਹ ਜੋ ਕੁਝ ਕਹਿ ਰਹੇ ਹਨ ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਰਣਧੀਰ ਸਿੰਘ ਚੀਮਾ**: ਸੁਣਨ ਦਾ ਹੌਸਲਾ ਰਖੋ। ਤੁਸੀਂ ਸਾਨੂੰ ਇਥੇ ਵੀ ਗਲ ਨਹੀਂ ਕਹਿਣ ਦਿੰਦੇ।

**Mr. Deputy Speaker**: You have the right to give all these things in writing.

**ਵਿੱਤ ਮੰਤਰੀ**: ਜੋ ਧੱਕਾ ਹੋਇਆ ਹੈ, ਇਹ ਲਿਖ ਕੇ ਦੇ ਦੇਣ, ਇਨਸਾਫ ਹੋ ਜਾਵੇਗਾ।

**ਸਰਦਾਰ ਰਣਧੀਰ ਸਿੰਘ ਚੀਮਾ**: ** ** **

**ਸ੍ਰੀ ਡਿਪਟੀ ਸਪੀਕਰ**: ਇਹ ਜੋ ਕੁਝ ਚੇਅਰ ਦੀ ਪਰਮਿਸ਼ਨ ਤੋਂ ਬਿਨਾਂ ਕਹਿ ਰਹੇ ਹਨ ਰਿਕਾਰਡ ਨਾ ਕੀਤਾ ਜਾਵੇ।

**ਕੈਪਟਨ ਰਤਨ ਸਿੰਘ**: ਆਨ ਏ ਪੁਆਇੰਟ ਆਫ ਆਰਡਰ, ਸਰ। ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਨਾਬ ਨੇ ਇੱਕ ਸਰਟੀਫਿਕੇਟ ਦਿੱਤਾ ਕਿ ਕੋਈ ਆਨਰੇਬਲ ਮੈਂਬਰ ਸੀਜ਼ੰਡ ਪਾਰਲੀਮੈਂਟੇਰੀਅਨ ਹੈ। ਮੈਂ ਉਹ ਚੈਲਿੰਜ ਨਹੀਂ ਕਰਨਾ ਚਾਹੁੰਦਾ।

**Mr. Deputy Speaker**: So long as he does not resign on account of the verdict of Chhangani Commission, he is a seasoned parliamentarian. How can I say that he is not, unless he resigns.

**Not recorded as ordered by the Chair.

**ਕੈਪਟਨ ਰਤਨ ਸਿੰਘ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਦੋਂ ਤੁਸੀਂ ਇਕ ਸਰਟੀਫਿਕੇਟ ਦੇ ਦਿਓ ਤਾਂ ਸਾਡੇ ਵਲੋਂ ਪੁਆਇੰਟ ਆਫ ਆਰਡਰ ਕਰਨਾ ਔਖਾ ਹੋ ਜਾਂਦਾ ਹੈ। ਇਹ ਥਰਡ ਰੀਡਿੰਗ ਤੇ ਬਿੱਲ ਹੈ। (ਵਿਘਨ) ਮੈਂ ਕਿਸੇ ਦੇ ਖਿਲਾਫ ਕੁਝ ਨਹੀਂ ਕਹਿਣਾ ਚਾਹੁੰਦਾ। (ਜਥੇਦਾਰ ਗੁਰਬਚਨ ਸਿੰਘ ਜੀ ਵਲੋਂ ਵਿਘਨ) ਡਿਪਟੀ ਸਪੀਕਰ ਸਾਹਿਬ, ਇਹ ਜਨਰਲ ਡਿਸਕਸ਼ਨ ਨਹੀਂ ਹੈ, ਇਹ ਹੁਣ ਬਿੱਲ ਦੀ ਥਰਡ ਰੀਡਿੰਗ ਹੈ ਥਰਡ ਰੀਡਿੰਗ ਵਿਚ ਕਿਹੜੀ ਕਿਹੜੀ ਚੀਜ਼ ਕਹੀ ਜਾ ਸਕਦੀ ਹੈ, ਇਹ ਆਨਰੇਬਲ ਮੈਂਬਰ ਨੂੰ ਸਮਝਾ ਦਿਓ।

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਕਲਾਸ ਰੂਮ ਨਹੀਂ ਹੈ ਕਿ ਮੈਂ ਸਮਝਾਵਾਂ। ਇਹ ਖੁਦ ਹੀ ਸਮਝ ਲੈਣ। (ਸਰਦਾਰ ਰਣਧੀਰ ਸਿੰਘ ਚੀਮਾਂ ਫੇਰ ਬੋਲਣ ਲਈ ਖੜ੍ਹੇ ਹੋਏ।)

ਚੀਮਾਂ ਸਾਹਿਬ ਅਗਰ ਤਾਂ ਰੈਲੇਵੈਂਟ ਬੋਲਣਾ ਹੈ ਤਾਂ ਬੋਲੋ।

**ਸਰਦਾਰ ਰਣਧੀਰ ਸਿੰਘ ਚੀਮਾ** : ਡਿਪਟੀ ਸਪੀਕਰ ਸਾਹਿਬ, ਇਕ ਹੋਰ ਬੜੀ ਹੀ ਮਾੜੀ ਗਲ ਹੋਈ ਹੈ। ..... (ਘੰਟੀ)

**ਸ਼੍ਰੀ ਡਿਪਟੀ ਸਪੀਕਰ** : ਚੀਮਾਂ ਸਾਹਿਬ, ਬੀ ਰੈਲੇਵੈਂਟ।

**ਸਰਦਾਰ ਰਣਧੀਰ ਸਿੰਘ ਚੀਮਾ** : ਡਿਪਟੀ ਸਪੀਕਰ ਸਾਹਿਬ, ਫਿਰ ਸਾਡੀ ਸੀਟ ਬਾਹਰ ਕੱਢ ਸੁਟ। ਜੇਕਰ ਤੁਸੀਂ ਬੋਲਣ ਹੀ ਨਹੀਂ ਦੇਣਾ ਤਾਂ ਫਿਰ ਕੀ ਫਾਇਦਾ ਹੈ। (ਘੰਟੀ)

**ਸ਼੍ਰੀ ਡਿਪਟੀ ਸਪੀਕਰ** : ਜੇਕਰ ਬਾਹਰ ਜਾਣਾ ਚਾਹੁੰਦੇ ਹੋ ਤਾਂ ਆਪ ਹੀ ਚਲੇ ਜਾਓ।

**ਵਿੱਤ ਮੰਤਰੀ** : ਡਿਪਟੀ ਸਪੀਕਰ ਸਾਹਿਬ, ਆਪੋਜ਼ੀਸ਼ਨ ਵਲੋਂ ਜਾਂ ਹੋਰ ਕਿਸੇ ਪਾਸਿਓਂ ਕੋਈ ਗਲ ਤਾਂ ਨਹੀਂ ਕਹੀ ਗਈ ਜਿਸ ਦਾ ਕਿ ਮੈਂ ਜਵਾਬ ਦੇਵਾਂ।

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਮੈਂ ਇਕ ਲਾਈਨ ਦੀ ਗਲ ਕਰਨੀ ਹੈ। ਇਸ ਵਿਚ 10 ਲੱਖ ਰੁਪਏ ਦੀ ਇਕ ਮੰਗ ਹੈ ਜਿਹੜਾ ਕਿ ਉਨ੍ਹਾਂ ਮਜ਼ਦੂਰਾਂ ਨੂੰ ਦੇਣਾ ਸੀ ਜਿਨ੍ਹਾਂ ਨੂੰ ਕਿ ਤਨਖਾਹ ਨਹੀਂ ਮਿਲਦੀ। 4 ਲੱਖ ਰੁਪਏ ਵੰਡੇ ਜਾ ਚੁਕੇ ਹਨ, ਠੀਕ ਹੈ, ਪਰ ਮੈਂ ਇਹ ਕਹਾਂਗਾ ਕਿ ਮਨਿਸਟਰ ਸਾਹਿਬ ਨੇ ਇਹ ਮੰਨਿਆ ਸੀ ਕਿ ਸ਼ਰਤਾਂ ਨੂੰ ਤਬਦੀਲ ਕਰ ਦੇਵਾਂਗੇ। ਪਰ ਇਸ ਬਾਰੇ ਹਾਲੇ ਤੱਕ ਕੋਈ ਹਦਾਇਤਾਂ ਨਹੀਂ ਪਹੁੰਚੀਆਂ। ਇਸ ਲਈ ਇਹ ਉਨ੍ਹਾਂ ਬਾਰੇ ਹਦਾਇਤਾਂ ਜ਼ਰੂਰ ਭਿਜਵਾ ਦੇਣ।

**ਵਿੱਤ ਮੰਤਰੀ** (ਸ਼੍ਰੀ ਹੰਸ ਰਾਜ ਸ਼ਰਮਾਂ) : ਡਿਪਟੀ ਸਪੀਕਰ ਸਾਹਿਬ, ਅਸੀਂ ਕੁਝ ਫੈਸਲੇ ਕਰਨੇ ਸਨ, ਇਸ ਲਈ ਦੇਰ ਹੋ ਗਈ ਹੋਣੀ ਹੈ ਬਲਕਿ ਮੇਰਾ ਖਿਆਲ ਹੈ ਕਿ ਪਹੁੰਚ ਹੀ ਜਾਣੀਆਂ ਚਾਹੀਦੀਆਂ ਸਨ। ਜੇਕਰ ਨਹੀਂ ਪਹੁੰਚੀਆਂ ਤਾਂ ਜਲਦੀ ਹੀ ਪਹੁੰਚ ਜਾਣਗੀਆਂ।

ਡਿਪਟੀ ਸਪੀਕਰ ਸਾਹਿਬ, ਡਾਂਗ ਸਾਹਿਬ ਨੂੰ ਸ਼ਾਇਦ ਯਾਦ ਹੋਵੇਗਾ, ਮਜ਼ਦੂਰਾਂ ਦੇ ਮਕਾਨ ਬਣਾਉਣ ਵਾਸਤੇ ਮੰਗ ਕੀਤੀ ਗਈ ਸੀ। ਇਸ ਵਾਸਤੇ 57 ਲੱਖ ਰੁਪਏ ਦੀ ਜ਼ਮੀਨ ਖਰੀਦੀ ਗਈ ਹੈ। ਇਹ ਸਬਸਿਡਾਇਜ਼ਡ ਇੰਡਸਟਰੀਅਲ ਹਾਊਸਿਜ਼ ਵਾਸਤੇ ਹੈ। (ਸਰਦਾਰ ਧੰਨਾ ਸਿੰਘ ਜੀ ਗੁਲਸ਼ਨ ਵਲੋਂ ਵਿਘਨ।)

**Mr. Deputy Speaker** : Question is—

That the Punjab Appropriation (No.3) Bill, 1975 be passed.

*The motion was carried.*

## THE PUNJAB GRAM PANCHAYAT (AMENDMENT) BILL, 1975

**Revenue and Elections Minister (Sardar Umrao Singh) :** Sir, I beg to introduce the Punjab Gram Panchayat (Amendment) Bill.

Sir, I also beg to move—

That the Punjab Gram Panchayat (Amendment) Bill be taken into consideration at once.

**Mr. Deputy Speaker :** Motion moved—

That the Punjab Gram Panchayat (Amendement) Bill be taken into consideration at once.

(ਇਸ ਸਮੇਂ ਸਰਦਾਰ ਸੁਖਦੇਵ ਸਿੰਘ ਢੀਂਡਸਾ ਬਿੱਲ ਤੇ ਬੋਲਣ ਲਈ ਖੜੇ ਹੋਏ)

**ਮਾਲ ਅਤੇ ਚੋਣ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਐਕਸਪਲੇਨ ਕਰ ਦੇਵਾਂ । ਡਿਪਟੀ ਸਪੀਕਰ ਸਾਹਿਬ, ਗੁਜ਼ਾਰਿਸ਼ ਇਹ ਹੈ ਕਿ ਅਸੀਂ ਇੰਟਰਨੈਸ਼ਨਲ ਵੂਮੈਨ ਯੀਅਰ ਮਨਾ ਰਹੇ ਹਾਂ । ਇਹ ਬਿੱਲ ਵੇਖ ਕੇ ਇਸ ਹਾਊਸ ਨੂੰ ਪ੍ਰਸੰਨਤਾ ਹੋਵੇਗੀ । ਜਿੱਥੇ ਪੰਚਾਇਤਾਂ ਵਿਚ ਅਗੇ ਇਕ ਲੇਡੀ ਮੈਂਬਰ ਹੁੰਦੀ ਸੀ ਹੁਣ ਉਥੇ ਇਸ ਬਿੱਲ ਦੇ ਰਾਹੀਂ ਦੋ ਹੋ ਜਾਣਗੀਆਂ ।

**ਕਾਮਰੇਡ ਜੰਗੀਰ ਸਿੰਘ ਜੋਗਾ** : ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਡਿਵੈਲਪਮੈਂਟ ਐਂਡ ਪੰਚਾਇਤਸ ਮਨਿਸਟਰ ਅੱਜ ਹਾਊਸ ਵਿਚ ਆਏ ਸਨ । ਇਹ ਬਿੱਲ ਉਨ੍ਹਾਂ ਨੂੰ ਪੇਸ਼ ਕਰਨਾ ਚਾਹੀਦਾ ਸੀ ਜਾਂ ਫਿਰ ਉਹ ਇਸ ਸਮਾਗਮ ਵਿਚ ਹੀ ਨਾ ਆਉਂਦੇ ਤਾਂ ਤੇ ਹੋਰ ਗਲ ਸੀ ।

**ਸ੍ਰੀ ਡਿਪਟੀ ਸਪੀਕਰ** : ਕੁਲੈਕਟਿਵ ਰਿਸਪਾਂਸੇਬਿਲਟੀ ਹੈ, ਕੋਈ ਐਸੀ ਗਲ ਨਹੀਂ ਹੈ । ਇਸ ਵਕਤ ਉਹ ਹਾਜ਼ਰ ਵੀ ਨਹੀਂ ਹਨ ।

**ਕਪਟਨ ਰਤਨ ਸਿੰਘ** : ਡਿਪਟੀ ਸਪੀਕਰ ਸਾਹਿਬ, ਸਰਦਾਰ ਉਮਰਾਓ ਸਿੰਘ ਜੀ ਨੇ ਬਿੱਲ ਕਨਸਿਡਰੇਸ਼ਨ ਵਾਸਤੇ ਮੂਵ ਕੀਤਾ ਹੈ ਔਰ ਮੂਵ ਕਰ ਕੇ ਉਹ ਬੈਠ ਗਏ ਹਨ । ਦੂਸਰੇ ਪਾਸਿਉਂ ਤੁਸੀਂ ਮੈਂਬਰ ਨੂੰ ਇਸ ਤੇ ਬੋਲਣ ਵਾਸਤੇ ਕਾਲ ਕਰ ਲਿਆ । (ਵਿਘਨ) ਜਿਹੜੀ ਸਚਾਈ ਹੈ ਉਹ ਤਾਂ ਮੰਨੋ । ਆਪੋਜ਼ੀਸ਼ਨ ਵਲੋਂ ਮੈਂਬਰ ਬੋਲਣ ਲਈ ਖੜ੍ਹਾ ਹੋ ਗਿਆ। ਐਕਸਪਲੇਨ ਦਾ ਰਾਈਟ ਜਿਹੜਾ ਹੈ, ਉਹ ਮਨਿਸਟਰ ਸਾਹਿਬ ਨੇ ਆਪ ਹੀ ਦੇ ਦਿੱਤਾ ਹੈ। ਹੁਣ ਜੇਕਰ ਇਹ ਬੋਲਣਾ ਚਾਹੁਣ ਤਾਂ ਇਹ ਤੁਹਾਡੀ ਮਰਜ਼ੀ ਤੇ ਹੈ ।

**Mr. Deputy Speaker.** I have called upon Sardar Umrao Singh.

**ਮਾਲ ਅਤੇ ਚੋਣ ਮੰਤਰੀ** : ਡਿਪਟੀ ਸਪੀਕਰ ਸਾਹਿਬ, ਜਿਥੋਂ ਤਕ ਇਸ ਬਿੱਲ ਦਾ ਤੁਅੱਲਿਕ ਹੈ ਔਰ ਇਸ ਅਸੂਲ ਦਾ ਤੁਅੱਲਿਕ ਹੈ ਕਿ ਸਾਡੀਆਂ ਬੀਬੀਆਂ, ਸਾਡੀਆਂ ਭੈਣਾਂ ਨੂੰ ਸਾਡੇ ਸਮਾਜ ਵਿਚ ਦਾਖਲ ਹੋਣਾ ਚਾਹੀਦਾ ਹੈ ਔਰ ਇਨ੍ਹਾਂ ਨੂੰ ਦੇਸ਼ ਦੀ ਉੱਨਤੀ ਵਿਚ ਹਿੱਸਾ ਪਾਉਣਾ ਚਾਹੀਦਾ ਹੈ, ਮੈਂ ਸਮਝਦਾ ਹਾਂ ਕਿ ਇਹ ਪੰਚਾਇਤਾਂ ਸਾਡੇ ਸਮਾਜ ਦੀ ਉਨਤੀ ਦੀ ਪਹਿਲੀ ਪੌੜੀ ਹਨ । ਇਸ ਕਰਕੇ ਜਿਥੇ ਅਸੈਂਬਲੀਆਂ ਵਿਚ, ਪਾਰਲੀਮੈਂਟ ਵਿਚ, ਗੌਰਮਿੰਟ ਵਿਚ ਔਰ ਕੈਬਨਿਟ ਵਿਚ ਬੀਬੀਆਂ ਹਿੱਸਾ ਲੈ ਰਹੀਆਂ ਹਨ, ਤਾਂ ਇਹ ਗੱਲ ਜ਼ਰੂਰੀ ਹੈ ਕਿ ਉਹ ਪਿੰਡਾਂ ਵਿਚ ਬੈਠ ਕੇ, ਉਹ ਪਿੰਡਾਂ ਦੀ ਵੀ ਉੱਨਤੀ ਕਰਨ । ਪੇਂਡੂ ਮਾਹੌਲ ਨੂੰ ਠੀਕ ਕਰਨ ਕਿਉਂਕਿ ਇਹ ਇਕ ਅਸਟੈਬਲਿਸ਼ਡ ਗਲ ਹੈ ਕਿ ਇਨ੍ਹਾਂ ਦੇ ਵਿਚ ਹੋਣ ਨਾਲ ਬੜਾ ਸੋਬਰਿੰਗ ਇਫੈਕਟ ਹੁੰਦਾ ਹੈ । ਜਿੱਥੇ ਬੀਬੀਆਂ ਬੈਠਦੀਆ ਹਨ, ਚੰਗੀਆਂ ਚੰਗੀਆਂ ਤਜਵੀਜ਼ਾਂ ਉਨ੍ਹਾਂ ਨੂੰ ਚਾਹੀਦਾ ਹੈ ਕਿ ਦੇਣ । ਸਰਕਾਰ ਵਿਚ ਵੀ ਇਹ ਭਾਰੀ ਕੰਟਰੀਬਿਊਸ਼ਨ ਕਰਦੀਆਂ ਹਨ । ਇਸ ਲਈ ਮੈਂ ਸਮਝਦਾ ਹਾਂ ਕਿ ਇਸ ਅਮੈਂਡਮੈਂਟ ਦੇ ਬੇਸਿਜ਼ ਤੇ ਹੁਣ ਦੋ

[ਮਾਲ ਅਤੇ ਚੋਣ ਮੰਤਰੀ]

ਬੀਬੀਆਂ ਹੋਣਗੀਆਂ ਅਗੇ ਇਕ ਬੀਬੀ ਪੰਚਾਇਤ ਵਿਚ ਚੁਣੀ ਜਾਂਦੀ ਸੀ ਜਾਂ ਕੁਆਪਟ ਹੁੰਦੀ ਸੀ ਤਾਂ ਉਹ ਇਕੱਲੀ ਹੋਣ ਕਰਕੇ ਵੀ ਪੰਚਾਇਤ ਦੀਆਂ ਮੀਟਿੰਗਾਂ ਵਿਚ ਨਹੀਂ ਸੀ ਜਾਂਦੀ । ਹੁਣ ਦੋ ਬੀਬੀਆਂ ਹੋਣਗੀਆਂ ਤਾਂ ਉਹ ਆਪਣੇ ਜਿਹੜੇ ਮਸਲੇ ਉੱਨਤੀ ਦੇ ਹਨ ਉਨ੍ਹਾਂ ਨੂੰ ਬੜੇ ਜ਼ੋਰ ਨਾਲ ਹੱਲ ਕਰ ਸਕਣ-ਗੀਆਂ ਔਰ ਪਿੰਡਾਂ ਦੇ ਜੋ ਕੰਮ ਹਨ, ਜਿਸ ਤਰ੍ਹਾਂ ਕਿ ਸਕੂਲਾਂ ਦਾ ਹੈ, ਡਿਸਪੈਂਸਰੀਆਂ ਦਾ ਹੈ ਜਾਂ ਹੋਰ ਜਿਹੜੇ ਕੰਮ ਹਨ ਜ਼ਿਆਦਾ ਇੰਟਰੈਸਟ ਲੈ ਕੇ ਕਰਨਗੀਆਂ ਔਰ ਪਿੰਡਾਂ ਵਿਚ ਪੰਚਾਇਤ ਦੀਆਂ ਮੀਟਿੰਗਾਂ ਵਿਚ ਉਹ ਖੁਸ਼ੀ ਖੁਸ਼ੀ ਹਿੱਸਾ ਲੈ ਸਕਣਗੀਆਂ। ਔਰ ਪਿੰਡਾਂ ਵਿਚ ਸਕੂਲ ਜਿਹੜੇ ਹਨ, ਉਨ੍ਹਾਂ ਦੀ ਤਰੱਕੀ ਜਿਹੜੀ ਹੈ, ਬੱਚਿਆਂ ਦਾ ਅੱਗੇ ਜ਼ਿਆਦਾ ਧਿਆਨ ਨਹੀਂ ਸੀ ਰਖਿਆ ਜਾਂਦਾ, ਉਹ ਸਾਰੇ ਕੰਮ ਹੁਣ ਜ਼ਿਆਦਾ ਤੇਜ਼ੀ ਨਾਲ ਹੋਣਗੇ । ਮੇਰਾ ਖਿਆਲ ਹੈ ਕਿ ਹਾਊਸ ਇਸ ਗੱਲ ਦੀ ਪ੍ਰਸ਼ੰਸਾ ਕਰੇਗਾ ਔਰ ਇਸ ਨੂੰ ਯੂਨਾਨੀਮਸਲੀ ਪਾਸ ਕਰੇਗਾ । ਅਗੇ ਬਹੁਤ ਸਾਰੇ ਮੈਂਬਰਜ਼ ਨੇ ਸਪਲੀਮੈਂਟਰੀ ਐਸਟੀਮੇਟਸ ਤੇ ਬੋਲਦਿਆਂ ਹੋਇਆਂ ਇੰਟਰਨੈਸ਼ਨਲ ਵੂਮੈਨ ਯੀਅਰ ਦਾ ਜ਼ਿਕਰ ਕੀਤਾ ਹੈ। ਮੈਂ ਇਹ ਗੱਲ ਵੀ ਦੱਸ ਦੇਵਾਂ ਕਿ ਪਲਾਨ ਵਿਚ ਬਹੁਤ ਸਾਰੀਆਂ ਹੋਰ ਵੀ ਸਕੀਮਾਂ ਹਨ ਬੀਬੀਆਂ ਵਾਸਤੇ ਜਿਨ੍ਹਾਂ ਨੂੰ ਲਾਗੂ ਕਰਨ ਦਾ ਫੈਸਲਾ ਕੀਤਾ ਹੈ । ਮੈਂ ਸਮਝਦਾ ਹਾਂ ਕਿ ਉਸ ਫੈਸਲੇ ਨੂੰ ਲਾਗੂ ਕਰਨ ਵਾਸਤੇ ਹੁਣ ਬੀਬੀਆਂ ਬੜੀ ਮੱਦਦ ਕਰਨਗੀਆਂ । ਸੋ ਇਸ ਬਿੱਲ ਦੀ ਸਾਰੇ ਹਾਊਸ ਨੂੰ ਪ੍ਰਸ਼ੰਸਾ ਕਰਨੀ ਚਾਹੀਦੀ ਹੈ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਧਨੌਲਾ) : ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ, ਜੋ ਬਿੱਲ ਪੇਸ਼ ਕੀਤਾ ਹੈ, ਉਸ ਦੀ ਮੈਂ ਸ਼ਲਾਘਾ ਕਰਦਾ ਹਾਂ । ਜਿੱਥੋਂ ਤੱਕ ਇਸ ਦੇ ਇਫੈਕਟ ਕਰਨ ਦਾ ਸਵਾਲ ਹੈ ਉਸ ਬਾਰੇ ਮੇਰੀ ਅਰਜ਼ ਹੈ ਕਿ ਪਹਿਲਾਂ ਵੀ ਗਰਾਮ ਪੰਚਾਇਤ ਵਿਚ ਇਕ ਬੀਬੀ ਹੁੰਦੀ ਸੀ ਲੇਕਿਨ ਉਹ 95 ਫੀ ਸਦੀ ਕੇਸਿਜ਼ ਵਿਚ ਪੰਚਾਇਤ ਦੀਆਂ ਮੀਟਿੰਗਾਂ ਵਿਚ ਸ਼ਾਮਲ ਨਹੀਂ ਸੀ ਹੁੰਦੀ। ਹੋਰ ਮੈਂਬਰਾਂ ਦਾ ਵੀ ਇਹ ਹੀ ਹਾਲ ਸੀ। ਇਸ ਕਰਕੇ ਜਿਹੜੀ ਮਸ਼ੀਨਰੀ ਹੈ, ਉਸ ਦੀ ਰੈਪੂਟੇਸ਼ਨ ਅੱਛੀ ਹੋਣੀ ਚਾਹੀਦੀ ਹੈ। ਜਿਹੜੀ ਠੀਕ ਗਲ ਹੋਵੇ ਉਹ ਮੰਨ ਲੈਣੀ ਚਾਹੀਦੀ ਹੈ । ਜਿਹੜਾ ਇਸ ਮਸ਼ੀਨਰੀ ਨੂੰ ਚਲਾਉਣ ਵਾਲਾ ਹੁੰਦਾ ਹੈ ਉਹ ਠੀਕ ਹੋਣਾ ਚਾਹੀਦਾ ਹੈ ; ਕੱਲ ਵੀ ਅਤੇ ਅੱਜ ਵੀ ਡਿਪਟੀ ਕਮਿਸ਼ਨਰ ਦੇ ਖਿਲਾਫ ਐਲੀਗੇਸ਼ਨਜ਼ ਲਗੇ ਹਨ । ਜੇਕਰ ਉਹ ਆਪਣੇ ਸਬਾਰਡੀਨੇਟਸ ਤੋਂ ਪੈਸੇ ਲੈਂਦਾ ਹੈ ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੇ ਹੈਡ ਨੂੰ ਠੀਕ ਕਰਨਾ ਚਾਹੀਦਾ ਹੈ । ਜਦੋਂ ਪੰਚਾਇਤ ਸੰਮ-ਤੀਆਂ ਦੇ ਚੇਅਰਮੈਨਾਂ ਦੀ ਇਲੈਕਸ਼ਨ ਹੋਣੀ ਸੀ, ਉਹ ਇਲੈਕਸ਼ਨ ਉਸ ਟਾਈਮ ਪੋਸਟਪੋਨ ਕੀਤੀ ਜਦੋਂ ਕਿ ਲੋਕ ਚੇਅਰਮੈਨਾਂ ਲਈ ਵੋਟਾਂ ਪਾਉਣ ਲਈ ਅੰਦਰ ਜਾ ਰਹੇ ਸਨ । ਇਸ ਤੋਂ ਇਹ ਸਾਫ਼ ਜ਼ਾਹਰ ਹੁੰਦਾ ਹੈ ਕਿ ਉਸ ਨੇ ਕਿਸੇ ਬੈਡ ਇਨਟੈਨਸ਼ਨ ਨਾਲ ਜਾਂ ਕੁਰੱਪਸ਼ਨ ਕਰਕੇ ਇਹ ਇਲੈਕਸ਼ਨ ਪੋਸਟਪੋਨ ਕੀਤੀ ਹੋਵੇਗੀ। ਇਸ ਕਰਕੇ ਮੈਂ ਸਮਝਦਾ ਹਾਂ ਕਿ ਜੋ ਮਸ਼ੀਨਰੀ ਹੈ ਉਹ ਵੀ ਠੀਕ ਹੋਣੀ ਚਾਹੀਦੀ ਹੈ।

ਪਹਿਲਾਂ ਸਰਦਾਰ ਸੰਤੋਖ ਸਿੰਘ ਰੰਧਾਵਾ ਜੀ ਨੇ ਕੋਸ਼ਿਸ਼ ਕੀਤੀ ਸੀ ਇਸ ਸਿਸਟਮ ਵਿਚ ਕੁਝ ਬਦਲੀਆਂ ਕਰਨ ਦੀ, ਪਰ ਪਤਾ ਨਹੀਂ ਹੈ ਕਿ ਉਨ੍ਹਾਂ ਦੀ ਗੱਲ ਸਰਕਾਰ ਨੇ ਕਿਉਂ ਨਹੀਂ ਮੰਨੀ ਜਾਂ ਉਨ੍ਹਾਂ ਦੀ ਚੱਲੀ ਨਹੀਂ ਹੈ । ਰੰਧਾਵਾ ਸਾਹਿਬ ਹੁਣ ਆ ਗਏ ਹਨ ।

**ਸ੍ਰੀ ਡਿਪਟੀ ਸਪੀਕਰ :** ਉਨ੍ਹਾਂ ਨੇ ਕਿਹਾ ਸੀ ਕਿ ਮੈਂ ਪਤਾ ਕਰ ਕੇ ਦੱਸ ਦੇਵਾਂਗਾ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਜੇ ਰੰਧਾਵਾ ਸਾਹਿਬ ਇਸ ਦਾ ਜਵਾਬ ਦੇ ਦੇਣ ਤਾਂ ਇਨ੍ਹਾਂ ਦੀ ਬੜੀ ਮੇਹਰਬਾਨੀ ਹੈ।

**ਸ੍ਰੀ ਡਿਪਟੀ ਸਪੀਕਰ**: Thls is not Question Hour. ਤੁਸੀਂ ਬਿੱਲ ਤੇ ਬੋਲੋ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਡਿਪਟੀ ਸਪੀਕਰ ਸਾਹਿਬ, ਮੈਂ ਬਿਲ ਤੇ ਹੀ ਬੋਲ ਰਿਹਾ ਹਾਂ ਜੀ। ਕੱਲ ਰੰਧਾਵਾ ਸਾਹਿਬ ਨੇ ਕਿਹਾ ਸੀ ਕਿ ਜਵਾਬ ਦੇਣਗੇ, ਇਸ ਲਈ ਜੇ ਇਹ ਜਵਾਬ ਦੇ ਦੇਣ ਤਾਂ ਬੜੀ ਚੰਗੀ ਗੱਲ ਹੈ।

**ਕਾਮਰੇਡ ਜੰਗੀਰ ਸਿੰਘ ਜੋਗਾ** (ਮਾਨਸਾ) : ਡਿਪਟੀ ਸਪੀਕਰ ਸਾਹਿਬ, ਪੰਚਾਇਤ ਬਿੱਲ ਵਿਚ ਜਿਹੜੀ ਤਬਦੀਲੀ ਕੀਤੀ ਗਈ ਹੈ ਕਿ ਇਕ ਬੀਬੀ ਦੀ ਥਾਂ ਦੋ ਬੀਬੀਆਂ ਉਸ ਵਿਚ ਸ਼ਾਮਲ ਹੋਣਗੀਆਂ, ਇਹ ਇਕ ਪ੍ਰਸ਼ੰਸਾਯੋਗ ਗਲ ਹੈ। ਇਥੇ ਪੰਜਾਬ ਦਾ ਜਿਹੜਾ 1935 ਦਾ ਐਕਟ ਸੀ ਉਸ ਐਕਟ ਦੇ ਮੁਤਾਬਕ ਪੰਜਾਬ ਅਸੈਂਬਲੀ ਵਿਚ ਦੋ ਔਰਤਾਂ ਦਾ ਹੋਣਾ ਲਾਜ਼ਮੀ ਕਰਾਰ ਦਿੱਤਾ ਸੀ ਕਿ ਦੋ ਔਰਤਾਂ ਅਸੈਂਬਲੀ ਵਿਚ ਜ਼ਰੂਰ ਹੋਣਗੀਆਂ ਅਤੇ ਉਨ੍ਹਾਂ ਦੇ ਹਲਕੇ ਅਲਹਿਦਾ ਅਲਹਿਦਾ ਹੋਣਗੇ। ਫਿਰ ਸਾਡਾ ਦੇਸ਼ ਆਜ਼ਾਦ ਹੋਇਆ। ਆਜ਼ਾਦ ਹੋਣ ਤੋਂ ਬਾਅਦ ਸਾਡੇ ਲੱਖਾਂ ਭਰਾਵਾਂ ਅਤੇ ਭੈਣਾਂ ਨੇ ਇਸ ਵਿਚ ਯੋਗ ਹਿੱਸਾ ਪਾਇਆ ਪਰ ਬਾਵਜੂਦ ਇਸ ਗੱਲ ਦੇ ਕਿ ਜੇ ਅਸੀਂ ਵੇਖਦੇ ਹਾਂ ਕਿ ਅੱਜ ਜਦ ਵੀ ਕੋਈ ਪੰਚਾਇਤ ਬਣਦੀ ਹੈ ਤਾਂ ਜੇ ਕੋਈ ਉਸ ਵਿਚ ਹਰੀਜਨ ਸਰਪੰਚ ਬਣ ਜਾਵੇ ਅਤੇ ਇਕ ਜੱਟ ਉਸ ਦਾ ਮੈਂਬਰ ਹੋਵੇ ਤਾਂ ਉਹ ਉਸ ਪੰਚਾਇਤ ਵਿਚ ਬੈਠਣਾ ਆਪਣੀ ਹਤੱਕ ਸਮਝਦਾ ਹੈ। ਇਸ ਤਰ੍ਹਾਂ ਹੋਰ ਵੀ ਕਈ ਮੈਂਬਰ ਹਨ ਜਿਹੜੇ ਕਿ ਔਰਤ ਦਾ ਮੀਟਿੰਗ ਵਿਚ ਸ਼ਾਮਲ ਹੋਣਾ ਆਪਣੀ ਹੱਤਕ ਸਮਝਦੇ ਹਨ। ਮੈਂ ਸਮਝਦਾ ਹਾਂ ਕਿ ਸਾਡੀ ਗੌਰਮਿੰਟ ਨੇ ਇਹ ਇਕ ਬੜਾ ਹੀ ਚੰਗਾ ਕੰਮ ਕੀਤਾ ਹੈ ਜਿਸ ਅਨੁਸਾਰ ਇਕ ਦੀ ਬਜਾਏ ਦੋ ਲੜਕੀਆਂ ਨੂੰ ਨਾਮਜ਼ਦ ਕੀਤਾ ਹੈ। ਇਸ ਨਾਲ ਸਾਡਾ ਵਾਤਾਵਰਨ ਹੋਰ ਚੰਗਾ ਹੋਵੇਗਾ।

ਡਿਪਟੀ ਸਪੀਕਰ ਸਾਹਿਬ, ਮੈਂ ਇਕ ਹੋਰ ਅਰਜ਼ ਇਹ ਕਰਨੀ ਚਾਹੁੰਦਾ ਹਾਂ ਕਿ ਇਹ ਸਾਲ ਔਰਤਾਂ ਦਾ ਸਾਲ ਮਨਾਇਆ ਜਾ ਰਿਹਾ ਹੈ। ਔਰਤਾਂ ਦੇ ਸਾਲ ਲਈ ਸਾਡੀ ਅਸੈਂਬਲੀ ਨੂੰ ਇਹ ਸਿਫਾਰਸ਼ ਕਰਨੀ ਚਾਹੀਦੀ ਹੈ ਕਿ ਘੱਟੋ ਘੱਟ ਦਸ ਔਰਤਾਂ ਹਰ ਇਕ ਅਸੈਂਬਲੀ ਵਿਚ ਹੋਣੀਆਂ ਚਾਹੀਦੀਆਂ ਹਨ। ਉਨ੍ਹਾਂ ਦੀਆਂ ਸੀਟਾਂ ਰਿਜ਼ਰਵ ਕੀਤੀਆਂ ਜਾਣ। ਦਸ ਔਰਤਾਂ ਅਸੈਂਬਲੀ ਦੀਆਂ ਮੈਂਬਰ ਹੋਣ ਔਰ ਉਨ੍ਹਾਂ ਦੇ ਹਲਕੇ ਰਿਜ਼ਰਵ ਹੋਣ ਤਾਂਕਿ ਉਥੋਂ ਹੋਰ ਕੋਈ ਚੁਣ ਕੇ ਨਾ ਆ ਸਕੇ।

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ**: ਡਿਪਟੀ ਸਪੀਕਰ ਸਾਹਿਬ, ਅਸੀਂ ਪੂਰੀ ਕੋਸ਼ਿਸ਼ ਕੀਤੀ ਹੈ ਕਿ ਅਸੈਂਬਲੀ ਵਿਚ ਔਰਤਾਂ ਦਸ ਹੋ ਜਾਣ। ਅੱਠ ਹੋ ਗਈਆਂ ਹਨ, ਦੋ ਸੀਟਾਂ ਹੋਰ ਖਾਲੀ ਹੋ ਜਾਣ ਉਹ ਵੀ ਅਸੀਂ ਕਰ ਦੇਵਾਂਗੇ। (ਹਾਸਾ)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਇਹ ਜਿਹੜਾ ਮਹੱਤਵਪੂਰਣ ਸਾਲ ਮਨਾਇਆ ਜਾ ਰਿਹਾ ਹੈ ਇਸ ਵਿਚ ਇਸਤਰੀਆਂ ਨੂੰ ਸਾਨੂੰ ਪੂਰੀ ਨੁਮਾਇੰਦਗੀ ਦੇਣੀ ਚਾਹੀਦੀ ਹੈ। ਇਹ ਇਕ ਬੜਾ ਚੰਗਾ ਕਦਮ ਹੈ ..............

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਇਕ ਇਨਫਰਮੇਸ਼ਨ ਲੈਣੀ ਹੈ ਜੀ।

**ਸ੍ਰੀ ਡਿਪਟੀ ਸਪੀਕਰ**: ਹਾਂ ਜੀ, ਕੀ ਇਨਫਰਮੇਸ਼ਨ ਲੈਣਾ ਚਾਹੁੰਦੇ ਹੋ ਜੀ ?

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਇਹ ਇਨਫਰਮੇਸ਼ਨ ਲੈਣਾ ਚਾਹੁੰਦਾ ਹਾਂ ਕਿ ਅੱਜ ਤੱਕ ਕਦੇ ਇਹ ਜਾਂ ਇਨ੍ਹਾਂ ਦੀ ਪਾਰਟੀ ਨੇ ਕਿਸੇ ਔਰਤ ਨੂੰ ਟਿੱਕਣ ਦਿੱਤਾ ਹੈ ? (ਹਾਸਾ)

**ਕਾਮਰੇਡ ਜੰਗੀਰ ਸਿੰਘ ਜੋਗਾ**: ਠੀਕ ਹੈ, ਅਸੀਂ ਤਾਂ ਆਪਣੀ ਗਲਤੀ ਮੰਨ ਲੈਂਦੇ ਹਾਂ ਪਰ ਤੁਸੀਂ ਤਾਂ ਆਪਣੀ ਗਲਤੀ ਵੀ ਨਹੀਂ ਮੰਨਦੇ ਹੋ।

[ਕਾਮਰੇਡ ਜੰਗੀਰ ਸਿੰਘ ਜੋਗਾ]

ਮੈਂ ਅਰਜ਼ ਕਰਦਾ ਹਾਂ ਕਿ ਅਗਰ ਔਰਤਾਂ ਦੀ ਪੰਚਾਇਤਾਂ ਵਿਚ ਨੁਮਾਇੰਦਗੀ ਹੋਵੇ ਤਾਂ ਇਸ ਨਾਲ ਬਹੁਤ ਫਾਇਦਾ ਹੋ ਸਕਦਾ ਹੈ । ਅੱਜ ਲੜਕੀਆ ਤੋਂ ਦਹੇਜ ਲੈਣ ਵਾਸਤੇ ਉਨ੍ਹਾਂ ਨੂੰ ਕਈ ਤਰੀਕੇ ਨਾਲ ਤੰਗ ਕੀਤਾ ਜਾਂਦਾ ਹੈ, ਮਾਰਿਆ ਜਾਂਦਾ ਹੈ ਤਾਂ ਕਿ ਲੜਕੀ ਹੋਰ ਦਹੇਜ ਲੈ ਆਵੇ । ਮੈਂ ਸਮਝਦਾ ਹਾਂ ਕਿ ਸਾਨੂੰ ਇਸ ਲਾਅਨਤ ਨੂੰ ਬੰਦ ਕਰਨ ਵਾਸਤੇ ਇਕ ਕਾਨੂੰਨ ਲਿਆਉਣਾ ਚਾਹੀਦਾ ਹੈ, ਜਿਸ ਨਾਲ ਕਿ ਇਹ ਦਹੇਜ ਦੇਣ ਦਾ ਰਿਵਾਜ ਖਤਮ ਹੋ ਸਕੇ ਅਤੇ ਸਾਡੀਆਂ ਭੈਣਾਂ ਆਪਣੇ ਘਰਾਂ ਵਿਚ ਸੁਖੀ ਜੀਵਨ ਬਤੀਤ ਕਰ ਸਕਣ ।

ਡਿਪਟੀ ਸਪੀਕਰ ਸਾਹਿਬ, ਮੈਂ ਇਕ ਹੋਰ ਅਰਜ਼ ਕਰਾਂ ਕਿ ਸਾਡੇ ਐਜੂਕੇਸ਼ਨ ਮਨਿਸਟਰ ਸਾਹਿਬ ਵੀ ਇਥੇ ਬੈਠੇ ਹਨ । ਮੈ ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਅੱਜ ਤਕ ਜਿੰਨੀਆਂ ਵੀ ਕਲਾਸਾਂ ਵਿਚ ਦਾਖਲੇ ਹੁੰਦੇ ਹਨ ਉਨ੍ਹਾਂ ਵਿਚ ਮੁੰਡੇ ਅਤੇ ਕੁੜੀਆਂ ਵਿਚ ਫਰਕ ਨਹੀਂ ਰਖਿਆ ਜਾਂਦਾ । ਮੈਰਿਟ ਦੇ ਲਿਹਾਜ਼ ਨਾਲ ਹੀ ਦਾਖਲਾ ਦਿੱਤਾ ਜਾਂਦਾ ਹੈ। ਜੇ ਤਾਂ ਕੁੜੀ ਦੇ ਨੰਬਰ ਜ਼ਿਆਦਾ ਹੋਣ ਫਿਰ ਤਾਂ ਉਸ ਨੂੰ ਦਾਖਲਾ ਮਿਲ ਜਾਂਦਾ ਹੈ ਪਰ ਜੇ ਕਿਤੇ ਇਕ ਲੜਕੀ ਦੇ ਨੰਬਰ ਮੁੰਡੇ ਨਾਲੋਂ ਕੁਝ ਘੱਟ ਹੋਣ ਤਾਂ ਉਸਨੂੰ ਦਾਖਲਾ ਨਹੀਂ ਮਿਲਦਾ । ਮੈ ਇਹ ਸਮਝਦਾ ਹਾਂ ਕਿ ਲੜਕੀਆਂ ਦੇ ਦਾਖਲੇ ਵਾਸਤੇ ਰਿਜ਼ਰਵੇਸ਼ਨ ਹੋਣੀ ਚਾਹੀਦੀ ਹੈ ਤਾਂਕਿ ਉਹ ਐਜੂਕੇਸ਼ਨ ਦੇ ਵਿਚ ਯੋਗ ਹਿੱਸਾ ਲੈ ਸਕਣ ।

ਇਸ ਦੇ ਨਾਲ ਹੀ ਮੈਂ ਇਕ ਅਖੀਰਲੀ ਅਰਜ਼ ਹੋਰ ਕਰ ਕੇ ਬੈਠ ਜਾਵਾਂਗਾ। ਮੈ ਰੰਧਾਵਾ ਸਾਹਿਬ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਸਰਪੰਚਾਂ ਨੂੰ ਕਾਬੂ ਕਰਨ ਦੀ ਬਹੁਤ ਕੋਸ਼ਿਸ਼ ਕੀਤੀ ਹੈ ਪਰ ਬਾਵਜੂਦ ਉਨ੍ਹਾਂ ਦੇ ਇਹ ਕਰਨ ਦੇ ਹਾਲੇ ਇਸ ਵਿਚ ਕਾਫੀ ਕੁਰਪੱਸ਼ਨ ਹੈ । ਸਾਡੀ ਸਰਕਾਰ ਨੂੰ ਇਸ ਵਲ ਖਾਸ ਧਿਆਨ ਦੇਣਾ ਚਾਹੀਦਾ ਹੈ । ਇਸੇ ਤਰ੍ਹਾਂ ਪਿਛੇ ਬਠਿੰਡੇ ਦੇ ਡੀ. ਸੀ. ਨੇ ਉਨ੍ਹਾਂ ਕੁਰੱਪਟ ਸਰਪੰਚਾਂ ਦੇ ਖਿਲਾਫ ਜਿਨ੍ਹਾਂ ਨੇ ਕਿ ਤਕਰੀਬਨ 40, 45 ਹਜ਼ਾਰ ਰੁਪਿਆ ਖਾਧਾ ਸੀ, ਨੂੰ ਸਸਪੈਂਡ ਕਰਨ ਲਈ ਲਿਖਿਆ ਸੀ । ਉਨ੍ਹਾਂ ਵਿਚੋਂ ਇਕ ਨੂੰ ਤਾਂ ਸਸਪੈਂਡ ਕਰ ਦਿੱਤਾ ਗਿਆ ਹੈ ਪਰ 4-5 ਹੋਰ ਜਿਹੜੇ ਹਨ ਉਨ੍ਹਾਂ ਨੂੰ ਸਸਪੈਂਡ ਕਰਨ ਦੇ ਆਰਡਰ ਹਾਲੇ ਵਿਚੇ ਹੀ ਲਟਕ ਰਹੇ ਹਨ । ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਕਈ ਸਰਪੰਚ ਆਪਣਾ ਮੂੰਹ ਕਾਲਾ ਕਰ ਲੈਂਦੇ ਹਨ ਅਤੇ ਉਨ੍ਹਾਂ ਦਾ ਅਦਾਲਤਾਂ ਵਿਚ 102 ਦਫ਼ਾ ਦੇ ਤਹਿਤ ਕੇਸ ਚਲਦਾ ਹੈ । ਮੈਂ ਕਹਿੰਦਾ ਹਾਂ ਕਿ ਇਹੋ ਜਿਹੇ ਸਰਪੰਚਾਂ ਨੂੰ ਸਸਪੈਂਡ ਕਰਨਾ ਚਾਹੀਦਾ ਹੈ ।

ਇਕ ਗੱਲ ਡਿਪਟੀ ਸਪੀਕਰ ਸਾਹਿਬ, ਮੈਂ ਪੰਚਾਇਤਾਂ ਦੀ ਜ਼ਮੀਨ ਦੇ ਬਾਰੇ ਵੀ ਕਹਿਣਾ ਚਾਹੁੰਦਾ ਹਾਂ। ਪੰਚਾਇਤਾਂ ਦੀ ਜ਼ਮੀਨ ਕਈ ਵੱਡੇ ਵੱਡੇ ਮਗਰਮੱਛਾਂ ਨੇ 20, 20 ਸਾਲ ਤੋਂ ਦਬਾਈ ਹੋਈ ਹੈ, ਉਨ੍ਹਾਂ ਤੋਂ ਇਹ ਜ਼ਮੀਨ ਛੁਡਾਉਣੀ ਚਾਹੀਦੀ ਹੈ । ਪਰ ਇਸ ਦੇ ਨਾਲ ਹੀ ਕਈ ਗਰੀਬ ਲੋਕ ਜਿਨ੍ਹਾਂ ਕੋਲ 2 ਜਾਂ 3 ਏਕੜ ਜ਼ਮੀਨ ਪਈ ਹੈ ਮੈਂ ਸਮਝਦਾ ਹਾਂ ਕਿ ਉਨ੍ਹਾਂ ਦੇ ਮਾਮਲੇ ਨੂੰ ਚੰਗੀ ਤਰ੍ਹਾਂ ਵੇਖ ਲੈਣਾ ਚਾਹੀਦਾ ਹੈ । ਇਤਨਾ ਕਹਿ ਕੇ ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਟਾਈਮ ਦਿੱਤਾ ਹੈ ਅਤੇ ਰੰਧਾਵਾ ਸਾਹਿਬ ਜੀ ਨੂੰ ਮੁਬਾਰਕਬਾਦ ਦਿੰਦਾ ਹਾਂ ਜਿਨ੍ਹਾਂ ਨੇ ਇਥੇ ਇਹ ਬਿੱਲ ਲੈ ਆਂਦਾ ਹੈ ।

**Mr. Deputy Speaker :** Question is—

That the Punjab Gram Panchayat (Amendment) Bill be taken into consideration atonce.

*The motion was carried.*

**Mr. Deputy Speaker** : Now the House will proceed to consider the Bill clause by clause.

CLAUSE 2

**Mr. Deputy Speaker** : Question is—

That Clause 2 stand part of the Bill.

*The motion was carried.*

CLAUSE 1

**Mr. Deputy Speaker** : Question is—

That Clause 1 stand part of the Bill

*The motion was carried.*

TITLE

**Mr. Deputy Speaker** : Question is—

That Title be the Title of the Bill.

*The motion was carried.*

**Minister of State for Development** (Sardar Santokh Singh Randhawa) : Sir, I beg to move—

That the Punjab Gram Panchayat (Amendment) Bill be passed.

**Mr. Deputy Speaker** : Motion moved—

That the Punjab Gram Panchayat (Amendment) Bill be passed.

**Mr. Deputy Speaker** : Question is—

That the Punjab Gram Panchayat (Amendment) Bill be passed.

*The motion was carried.*

## PAPER LAID ON THE TABLE

**Revenue and Elections Minister** (Sardar Umrao Singh) : Sir, I beg to lay on the Table of the House a copy of the *Report of the Commission of Inquiry into the allegations against certain former Ministers of Punjab.

## THE PUNJAB TOWN IMPROVEMENT (AMENDMENT) BILL, 1975

**Finance Minister (Shri Hans Raj Sharma)** : Sir, I beg to introduce the Punjab Town Imrprovement (Amendment) Bill.

Sir, I also beg to move—

That the Punjab Town Improvement (Amendment ) Bill be taken into consideration at once.

*placed in the Library.

**Mr. Deputy Speaker :** Motion moved—

That the Punjab Town Improvement (Amendment) Bill be taken into condideration at once.

ਕਾਮਰੇਡ ਸੱਤ ਪਾਲ ਡਾਂਗ (ਅੰਮ੍ਰਿਤਸਰ ਪੱਛਮ): ਇਹ ਜਿਹੜਾ ਬਿੱਲ ਉਨ੍ਹਾਂ ਨੇ ਪੇਸ਼ ਕੀਤਾ ਹੈ ਪਹਿਲਾਂ ਆਰਡੀਨੈਂਸ ਦੀ ਸ਼ਕਲ ਦੇ ਵਿਚ ਇਹ ਲਾਗੂ ਕੀਤਾ ਗਿਆ ਸੀ, ਹੁਣ ਇਹ ਬਿੱਲ ਦੀ ਸ਼ਕਲ ਦੇ ਵਿਚ ਆਇਆ ਹੈ। ਮੈਂ ਰਿਕੁਐਸਟ ਕਰਾਂਗਾ ਕਿ ਇਮਪਰੂਵਮੈਂਟ ਟਰਸੱਟ ਦੇ ਵਿਚ ਕੁਝ ਪਾਜ਼ੇਟਿਵ ਸਟੈਪਸ ਉਠਾਉਣੇ ਜ਼ਰੂਰੀ ਹਨ। ਜਿਹੜਾ ਅੱਜ ਇਹ ਬਿੱਲ ਆਇਆ ਹੈ ਇਸ ਦਾ ਮਕਸਦ ਤਾਂ ਇਹੋ ਹੈ ਕਿ ਇਮਪਰੂਵਮੈਂਟ ਟਰੱਸਟਾਂ ਦੇ ਕੰਮ ਨੂੰ ਬਿਹਤਰ ਬਣਾਉਣਾ ਹੈ। ਇਸ ਸਬੰਧ ਵਿਚ ਮੈਂ ਆਪ ਦੇ ਰਾਹੀਂ ਇਕ ਦੋ ਬੇਨਤੀਆਂ ਕਰਨਾ ਜ਼ਰੂਰੀ ਸਮਝਦਾ ਹਾਂ। ਟਰੱਸਟ ਦੇ ਸਟਾਫ ਨੂੰ ਪਬਲਿਕ ਸਰਵਿਸ ਕਮਿਸ਼ਨ ਦੇ ਦਾਇਰੇ ਤੋਂ ਬਾਹਰ ਕਢਣ ਨਾਲ ਮੈਂ ਸਮਝਦਾ ਹਾਂ ਚੰਗਾ ਕੰਮ ਨਹੀਂ ਹੋ ਸਕਦਾ ਜਦੋਂ ਕਿ ਕਮਿਸ਼ਨ ਦੇ ਚੁਣੇ ਹੋਏ ਬੰਦੇ ਵੀ ਠੀਕ ਕੰਮ ਨਹੀਂ ਕਰਦੇ, ਇਹ ਨਹੀਂ ਹੋਣਾ ਚਾਹੀਦਾ। ਇਹ ਠੀਕ ਹੈ ਕਿ ਜਿਹੜਾ ਪ੍ਰਧਾਨ ਮੰਤਰੀ ਨੇ 20 ਨੁਕਾਤੀ ਪ੍ਰੋਗਰਾਮ ਰਖਿਆ ਹੈ ਇਸ ਵਿਚ ਇਕ ਨੁਕਤਾ ਇਹ ਵੀ ਹੈ ਕਿ ਜਿਹੜੀਆਂ ਬਸਤੀਆਂ ਸ਼ਹਿਰਾਂ ਦੇ ਬਾਹਰ ਵਸਾਈਆਂ ਜਾ ਰਹੀਆਂ ਹਨ ਉਨ੍ਹਾਂ ਦੀਆਂ ਕੀਮਤਾਂ ਇਕ ਫਿਕਸਡ ਟਾਰਗੇਟ ਤੋਂ ਵਧਣੀਆਂ ਨਹੀਂ ਚਾਹੀਦੀਆਂ। ਅੱਜ ਜ਼ਮੀਨ ਦੀਆਂ ਕੀਮਤਾਂ ਵੱਧ ਰਹੀਆਂ ਹਨ ਅਤੇ ਸਪੈਕੁਲੇਸ਼ਨ ਦੇ ਕਾਰਨ ਬਹੁਤ ਬੜ੍ਹਦੀਆਂ ਜਾ ਰਹੀਆਂ ਹਨ। ਜਿਹੜੀ ਜ਼ਮੀਨ ਪਹਿਲਾਂ 5—10 ਰੁਪਏ ਗਜ਼ ਮਿਲਦੀ ਸੀ ਉਹ ਅੱਜ ਪੰਜ ਪੰਜ ਸੌ ਰੁਪਏ ਤੱਕ ਬੜ੍ਹਦੀ ਜਾ ਰਹੀ ਹੈ। ਜੇ ਕੋਈ ਇੰਤਜ਼ਾਮ ਨਾ ਕੀਤਾ ਗਿਆ ਤਾਂ ਇਹ ਪਤਾ ਨਹੀਂ ਕਿਥੇ ਪਹੁੰਚੇਗੀ। ਜੇ ਕੋਈ ਮਾੜਾ ਮੋਟਾ ਕਾਰਖਾਨਾ ਕਿਸੇ ਸ਼ਹਿਰ ਦੇ ਨਜ਼ਦੀਕ ਲਾਉਣਾ ਚਾਹੁੰਦਾ ਹੈ ਤਾਂ 1,000 ਰੁਪਏ ਗਜ਼ ਤੋਂ ਘੱਟ ਜਗ੍ਹਾ ਨਹੀਂ ਮਿਲਦੀ। ਇਸ ਤਰ੍ਹਾਂ ਉਨ੍ਹਾਂ ਨੂੰ ਕੋਈ ਜ਼ਮੀਨ ਮਿਲ ਹੀ ਨਹੀ ਸਕਦੀ, ਮਾਮੂਲੀ ਕੋਠਿਆਂ ਦਾ ਕਰਾਇਆ ਵਧਾਇਆ ਜਾ ਰਿਹਾ ਹੈ। ਸ਼ਹਿਰਾਂ ਦੇ ਵਿਚ ਜ਼ਮੀਨਾਂ ਵਿਹਲੀਆਂ ਪਈਆਂ ਹਨ, ਉਸ ਦੀ ਕੀਮਤ ਦੀ ਕੋਈ ਨਾ ਕੋਈ ਹੱਦ ਮੁੱਕਰਰ ਹੋਣੀ ਚਾਹੀਦੀ ਹੈ। ਇਸ ਤਰ੍ਹਾਂ ਇਹ ਜ਼ਮੀਨ ਮਜ਼ਦੂਰ ਲੋਕਾਂ ਨੂੰ ਵਾਜਬ ਕੀਮਤ ਤੇ ਮਿਲਣੀ ਚਾਹੀਦੀ ਹੈ। ਐਸੇ ਲੋਕਾਂ ਨੇ ਜ਼ਮੀਨਾਂ ਖਰੀਦੀਆਂ ਹਨ ਜਿਨ੍ਹਾਂ ਦੀ ਦੋ-ਤਿੰਨ ਹਜ਼ਾਰ ਤਨਖਾਹ ਹੈ, ਇਕ ਹਜ਼ਾਰ ਵਾਲਾ ਤਾਂ ਵਿਚਾਰਾ ਗੁਜ਼ਾਰਾ ਹੀ ਕਰ ਸਕਦਾ ਹੈ, ਜਿਸ ਦੇ 1 ਜਾਂ 2 ਬਚੇ ਹੋਣ ਉਹ ਬਚਾ ਕੀ ਸਕਦਾ ਹੈ। ਇਕ ਅਫਸਰ ਦੀ ਅੰਮ੍ਰਿਤਸਰ ਸ਼ਹਿਰ ਦੇ ਵਿਚ 20 ਕਨਾਲ ਦੀ ਕੋਠੀ ਹੈ, ਮੈਂ ਕਹਾਂਗਾ ਕਿ ਇਸ ਤਰ੍ਹਾਂ ਦਾ ਕੰਮ ਬੰਦ ਹੋਣਾ ਚਾਹੀਦਾ ਹੈ। ਇਸ ਦੀ ਜੇ ਕੋਈ ਹੱਦ ਮੁਕਰਰ ਹੋ ਜਾਵੇ ਉਸ ਤੋਂ ਵੱਧ ਉਹ ਕੋਈ ਪ੍ਰਾਪਰਟੀ ਬਣਾ ਹੀ ਨਾ ਸਕੇ। ਮੈਂ ਸ਼ਰਮਾ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਬੇਸ਼ਕ ਉਨ੍ਹਾਂ ਨੇ ਇਮਪਰੂਵਮੈਂਟ ਟਰੱਸਟਸ ਨੂੰ ਹਦਾਇਤਾਂ ਕਰ ਦਿੱਤੀਆਂ ਹਨ ਕਿ ਸਰਟਨ ਲਿਮਿਟ ਤੋਂ ਵੱਧ ਦੇ ਪਲਾਟਸ ਨਹੀਂ ਹੋਣੇ ਚਾਹੀਦੇ ਪਰ ਦੂਸਰੇ ਪਾਸੇ ਜਿਹੜੇ ਲੋਕ ਇਸ ਤਰ੍ਹਾਂ ਜ਼ਮੀਨਾਂ ਲਈ ਜਾ ਰਹੇ ਹਨ ਵੱਧ ਮੁਨਾਫਾ ਹਾਸਲ ਕਰਨ ਦੀ ਖਾਤਰ ਇਹ ਵੀ ਬੰਦ ਹੋਣਾ ਚਾਹੀਦਾ ਹੈ। ਮੈਂ ਤਾਂ ਸਮਝਦਾ ਹਾਂ ਇਹ ਗਲ ਤਦ ਹੀ ਖਤਮ ਹੋ ਸਕਦੀ ਹੈ ਜੇ ਕੋਈ ਸੈਂਟਰਲੀ ਇਨਕਾਰਪੋਰੇਟਿਡ ਲੈਜਿਸਲੇਸ਼ਨ ਲਿਆਂਦੀ ਜਾਵੇ। ਪਰ ਇਹ ਕਦੋਂ ਤੋਂ ਲਾਗੂ ਹੋਵੇ ਇਸ ਦੇ ਲਈ ਵੀ ਹੁਣ ਤੋਂ ਕੋਈ ਦੇਰੀ ਨਹੀਂ ਹੋਣੀ ਚਾਹੀਦੀ ਕਿਉਂਕਿ ਜਦੋਂ ਤਕ ਇਨ੍ਹਾਂ ਲੋਕਾਂ ਨੇ ਕਾਨੂੰਨ ਦੀ ਹੱਦ ਦੇ ਵਿਚ ਆਉਣਾ ਹੈ, ਲੋਕਾਂ ਨੇ ਬੇਨਾਮੀ ਇੰਤਕਾਲ ਕਰਾ ਕੇ ਸਾਰੀ ਜ਼ਮੀਨ ਖੁਰਦ ਬੁਰਦ ਕਰ ਦੇਣੀ ਹੈ। ਇਹ ਫੌਰੀ ਸਟੈਪਸ ਉਠਾਉਣੇ ਚਾਹੀਦੇ ਹਨ ਨਹੀਂ ਤਾਂ ਕਾਗਜ਼ਾਂ ਦੇ ਵਿਚ ਹੀ ਜ਼ਮੀਨ ਮਿਲੇਗੀ, ਦੋ ਮਹੀਨੇ ਦੇ ਅੰਦਰ ਅੰਦਰ ਕਾਫੀ ਗੜ ਬੜ ਹੋ ਸਕਦੀ ਹੈ। ਇਹ ਜਿਹੜਾ ਕੋਈ ਵੀ ਕਾਨੂੰਨ ਰਾਹੀਂ ਸਟੈਪ ਉਠਾਉਣਾ ਹੈ ਜੇ ਇਸ ਨੁਕਤੇ ਨਾਲ ਕਿ ਗਰੀਬ ਲੋਕਾਂ ਨੂੰ ਜ਼ਮੀਨ ਮਿਲੇ ਤਾਂ ਸਰਕਾਰ ਨੂੰ ਫੌਰੀ ਤੌਰ ਤੇ ਅਮਲ ਦੇ ਵਿਚ ਆਉਣਾ ਚਾਹੀਦਾ ਹੈ। ਇਸ ਬਾਰੇ ਚਾਹੇ ਅਸੈਂਬਲੀ ਵਿਚ ਬਿਲ

ਲਿਆਓ ਚਾਹੇ ਆਰਡੀਨੈਂਸ ਜਾਰੀ ਕਰੋ । ਜਿਸ ਦਿਨ ਪ੍ਰਧਾਨ ਮੰਤਰੀ ਨੇ 20 ਨੁਕਾਤੀ ਪ੍ਰੋਗਰਾਮ ਅਨਾਊਂਸ ਕੀਤਾ ਸੀ, ਇਹ ਉਸ ਦਿਨ ਤੋਂ ਹੀ ਯਾਨੀ ਇਕ ਜੁਲਾਈ ਤੋਂ ਇਫੈਕਟਿਵ ਹੋਣਾ ਚਾਹੀਦਾ ਹੈ ਤਾਂ ਜੋ ਕੋਈ ਫਾਲਤੂ ਮੁਨਾਫੇ ਦੀ ਗ਼ਰਜ਼ ਨਾਲ ਜ਼ਮੀਨ ਨਾ ਖਰੀਦ ਸਕੇ ਅਤੇ ਨਾ ਹੀ ਜ਼ਮੀਨ ਵੇਚ ਕੇ ਵੱਧ ਮੁਨਾਫਾ ਕਮਾ ਸਕੇ । ਇਸ ਪਾਸੇ ਮਨਿਸਟਰ ਸਾਹਿਬ ਜ਼ਰੂਰ ਧਿਆਨ ਦੇਣ ਜੋ ਇਸ ਅਸੈਂਬਲੀ ਵਿਚ ਹੀ ਇਹ ਪ੍ਰਬੰਧ ਹੋ ਸਕੇ ਤਾਂ ਬਹੁਤ ਹੀ ਠੀਕ ਹੈ ।

**ਗਿਆਨੀ ਕੁੰਦਨ ਸਿੰਘ ਪਤੰਗ** (ਭਦੌੜ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਜਿਹੜਾ ਇੰਪ- ਰੂਵਮੈਂਟ ਟਰੱਸਟ ਦਾ ਮਤਾ ਤੁਹਾਡੇ ਸਾਹਮਣੇ ਆਇਆ ਹੈ, ਉਸ ਤੇ ਵਡੇ ਇਤਰਾਜ਼ ਵਾਲੀ ਗੱਲ ਇਹੋ ਹੈ ਕਿ ਪੰਜਾਬ ਸਰਕਾਰ ਨੇ ਆਪਣੇ ਹੱਥ ਪੱਕੇ ਕਰਨ ਲਈ ਇੰਪਰੂਵਮੈਂਟ ਟਰੱਸਟ ਦੇ ਮੁਲਾਜ਼ਮਾਂ ਨੂੰ ਪੰਜਾਬ ਜਨਤਾ ਕਮਿਸ਼ਨ ਦੇ ਹੱਥਾਂ ਵਿਚੋਂ ਖਿੱਚ ਕੇ ਆਪਣੇ ਕਬਜ਼ੇ ਵਿਚ ਕਰ ਲਿਆ ਹੈ, ਉਹ ਜਿਸ ਨੂੰ ਮਰਜ਼ੀ ਲਾਉਣ ਅਤੇ ਜਿਸ ਨੂੰ ਮਰਜ਼ੀ ਨਾ ਲਾਉਣ । ਪਬਲਿਕ ਸਰਵਿਸ ਕਮਿਸ਼ਨ ਨੂੰ ਕੋਈ ਇਤਰਾਜ਼ ਨਹੀਂ ਹੋ ਸਕਦਾ । ਅਸੀਂ ਪਬਲਿਕ ਸਰਵਿਸ ਕਮਿਸ਼ਨ ਦੇ ਮੈਂਬਰਾਂ ਨੂੰ ਇਤਨੀਆਂ ਤਨਖਾਹਾਂ ਦਿੰਦੇ ਹਾਂ, ਇਤਨਾ ਪੈਸਾ ਖਰਚ ਕਰਦੇ ਹਾਂ ਜੇ ਉਨ੍ਹਾਂ ਤੇ ਇਤਬਾਰ ਨਹੀਂ ਜਾਂ ਉਨ੍ਹਾਂ ਤੋਂ ਕੋਈ ਕੰਮ ਹੀ ਨਹੀਂ ਲੈਣਾ ਤਾਂ ਫੇਰ ਇਤਨਾ ਖਰਚ ਕਰਨ ਦੀ ਜ਼ਰੂਰਤ ਕੀ ਹੈ । ਇਹ ਤਾਕਤ ਪਬਲਿਕ ਸਰਵਿਸ ਕਮਿਸ਼ਨ ਦੇ ਹੱਥ ਹੇਠ ਹੀ ਰਹਿਣੀ ਚਾਹੀਦੀ ਹੈ । ਇਕ ਪਾਸੇ ਅਸੀਂ ਕਹਿੰਦੇ ਹਾਂ ਕਿ ਵਾਧੂ ਖਰਚਾ ਨਾ ਹੋਵੇ ਦੂਸਰੇ ਪਾਸੇ ਇਕ ਡੀ. ਸੀ. ਜੋ ਆਪਣੀ ਕੁੜੀ ਦੇ ਵਿਆਹ ਤੇ ਰੋਸ਼ਨੀ ਅਤੇ ਟੀਪ ਟਾਪ ਤੇ ਲੱਖਾਂ ਰੁਪਿਆ ਖਰਚ ਕਰ ਦੇਵੇ, ਇਸ ਮਹਿੰਗ ਵਿਚ ਹਰ ਇਕ ਨੂੰ ਇਕ ਲਿਮਟ ਦੇ ਅੰਦਰ ਰਹਿਣ ਦੀ ਹਦਾਇਤ ਹੋਣੀ ਚਾਹੀਦੀ ਹੈ । ਫੇਰ ਇਨ੍ਹਾਂ ਦੀ ਪੁਲਿਸ ਹਮੇਸ਼ਾ ਚੰਗੇ ਆਦਮੀ ਨੂੰ ਛੱਡ ਕੇ ਮੰਦਿਆਂ ਦਾ ਸਾਥ ਦੇਂਦੀ ਹੈ । (ਸ਼ੋਰ) ਮੈਂ ਆਪਣੀ ਹੀ ਗਲ ਕਰਦਾ ਹਾਂ ਜਦੋਂ ਮੈਂ ਸੈਸ਼ਨ ਅਟੈਂਡ ਕਰਨ ਲਈ ਆ ਰਿਹਾ ਸੀ ਤਾਂ ਬਾਦਲ ਦੀ ਕੋਠੀ ਪਾਸ ਪੁਲਿਸ ਨੇ ਬਸ ਰੋਕ ਲਈ ਅਤੇ ਰਾਈਫਲ ਦੀ ਨੋਕ ਨਾਲ ਜਬਰੀ 5-7 ਘੰਟੇ ਰੋਕੀ ਰਖਿਆ । ਪਰ ਥਾਨੇਦਾਰ ਨੇ ਇੱਕ ਮੈਂਬਰ ਨੂੰ ਸੱਦ ਕੇ ਕਿਹਾ ਕਿ ਤੂੰ ਕਿਧਰ ਜਾਂਦਾ ਹੈ । ਸੋ ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਜਿਹੜੇ ਹੱਕ ਪਬਲਿਕ ਸਰਵਿਸ ਕਮਿਸ਼ਨ ਤੋਂ ਖੋਹੇ ਗਏ ਹਨ ਇਹ ਨਹੀਂ ਹੋਣਾ ਚਾਹੀਦਾ ਹੈ । (ਘੰਟੀ) ਚਲੋ ਜੇ ਤੁਸੀਂ ਨਹੀਂ ਚਾਹੁੰਦੇ ਤਾਂ ਮੈਂ ਬੈਠ ਜਾਂਦਾ ਹਾਂ ।

**ਵਿੱਤ ਮੰਤਰੀ** (ਸ੍ਰੀ ਹੰਸ ਰਾਜ ਸ਼ਰਮਾ) : ਡਿਪਟੀ ਸਪੀਕਰ ਸਾਹਿਬ, ਇਹ ਅਮੈਂਡਿੰਗ ਬਿੱਲ ਆਰਡੀਨੈਂਸ ਨੂੰ ਰੀਪਲੇਸ ਕਰਨ ਲਈ ਲਿਆਂਦਾ ਹੈ ਔਰ ਇਹਦਾ ਮੇਨ ਮਕਸਦ ਇਹ ਹੈ ਕਿ ਜਿਹੜੀਆਂ ਸਰਵਿਸਿਜ਼ ਇੰਪਰੂਵਮੈਂਟ ਟਰੱਸਟਸ ਦੀਆਂ ਹਨ ਉਨ੍ਹਾਂ ਨੂੰ ਸਟ੍ਰੀਮ ਲਾਈਨ ਕੀਤਾ ਜਾਏ । ਉਹਦੇ ਵਿਚ ਜਿਹੜੀ ਸਿਲੈਕਸ਼ਨ ਕਮੇਟੀ ਦੀ ਤਜਵੀਜ਼ ਹੁੰਦੀ ਹੈ ਉਸ ਕਮੇਟੀ ਵਿਚ ਤਿੰਨ ਨਾਨ-ਆਫੀਸ਼ਲਜ਼ ਔਰ ਦੋ ਆਫੀਸ਼ਲਜ਼ ਹੋਣਗੇ ਔਰ ਇਨ੍ਹਾਂ ਵਿਚ ਨਾਨ-ਆਫੀਸ਼ਲਜ਼ ਵਿਚ ਇੱਕ ਹਰੀਜਨ ਜ਼ਰੂਰ ਹੋਏਗਾ, ਤਾਕਿ ਜਿੰਨੀ ਰਿਕਰੂਟਮੈਂਟ ਆਫ ਸਰਵਿਸਿਜ਼ ਹੋਵੇ ਉਹਦੇ ਵਿਚ ਰਿਜ਼ਰਵੇਸ਼ਨ ਦਾ ਕੰਮ ਠੀਕ ਰਹੇ । ਪਰਾ- ਵਿੰਸ਼ੀਅਲਾਈਜ਼ੇਸ਼ਨ ਦੇ ਹੋਰ ਵੀ ਕਈ ਫਾਇਦੇ ਹੋਣਗੇ । ਦੋ ਐਕਸਪਰਟਸ ਜਿਨ੍ਹਾਂ ਨੂੰ ਮਿਉਂਸਪਲ ਕਮੇਟੀਆਂ ਅਤੇ ਇੰਪਰੂਵਮੈਂਟ ਟਰੱਸਟਾਂ ਦੇ ਕੰਮਾਂ ਦਾ ਤਜਰਬਾ ਹੈ ਉਹ ਵੀ ਆਪਣੀ ਰਾਏ ਦੇ ਸਕਣਗੇ । ਅੱਗੇ ਇੱਕ ਇੰਪਰੂਵਮੈਂਟ ਟਰੱਸਟ ਤੋਂ ਚਾਹੇ ਕੋਈ ਇੰਜਨੀਅਰ ਹੋਵੇ, ਸੁਪਰਡੰਟ ਹੋਵੇ ਜਾਂ ਅਕਾਉਂਟੈਂਟ ਵਗੈਰਾ ਹੋਣ ਇਹ ਦੂਜੇ ਇੰਪਰੂਵਮੈਂਟ ਟਰਸੱਟਾਂ ਵਿਚ ਟਰਾਂਸਫਰ ਨਹੀਂ ਹੋ ਸਕਦੇ ਸੀ ਪਰ ਹੁਣ ਇਹ ਟਰਾਂਸਫਰਜ਼ ਵੀ ਹੋ ਸਕੇਗੀ । ਇਹ ਸਾਰੀਆਂ ਖ਼ਾਮੀਆਂ ਨੂੰ ਦੂਰ ਕਰਨ ਵਾਸਤੇ ਔਰ ਇੰਪ- ਰੂਵਮੈਂਟ ਟਰੱਸਟ ਦੇ ਬੜ੍ਹਦੇ ਹੋਏ ਕੰਮ ਨੂੰ ਹੋਰ ਤੇਜ਼ੀ ਨਾਲ ਚਲਾਉਣ ਵਾਸਤੇ ਹੁਣ ਇਹ ਇੰਪਰੂਵ-

[ਵਿੱਤ ਮੰਤਰੀ]

ਮੈਂਟ ਟਰੱਸਟਾਂ ਦੀ ਤਾਦਾਦ ਕੋਈ 12-13 ਹੋ ਗਈ ਹੈ । ਇਨ੍ਹਾਂ ਚੀਜ਼ਾਂ ਨੂੰ ਮੁੱਖ ਰਖਦੇ ਹੋਏ ਇਹ ਅਮੈਂਡਿੰਗ ਬਿਲ ਲਿਆਂਦਾ ਗਿਆ ਹੈ ।

ਜੋ ਡਾਂਗ ਸਾਹਿਬ ਨੇ ਕਿਹਾ ਸੀ ਉਹ ਦੇ ਬਾਰੇ ਵੀ ਪੰਜਾਬ ਸਰਕਾਰ ਨੇ ਕਾਫੀ ਵਿਚਾਰ ਕੀਤਾ ਹੈ। ਸਪੈਕੂਲੇਸ਼ਨ ਅਰਬਨ ਲੈਂਡ ਦੀ ਬੰਦ ਹੋਣੀ ਚਾਹੀਦੀ ਹੈ । ਪਿਛੇ ਜਿਹੇ ਜੋ ਐਕਟ ਪੰਜਾਬ ਕਾਲੋਨਾਈ- ਜ਼ੇਸ਼ਨ ਦਾ ਬਣਾਇਆ ਗਿਆ ਹੈ ਉਹਦੇ ਵਿਚ ਸ਼ਰਤ ਇਹ ਲਗਾਈ ਗਈ ਸੀ ਕਿ ਕੋਈ ਵੀ ਪਲਾਟ ਲੈ ਕੇ ਵੇਚ ਨਹੀਂ ਸਕਦਾ ਹੈ । ਜਦ ਤਕ ਉਹਦੇ ਕੋਲ ਲਾਈਸੰਸ ਨਾ ਹੋਵੇ ਨਕਸ਼ਾ ਪਾਸ ਨਾ ਕਰਾ- ਇਆ ਹੋਵੇ । ਜੋ ਕੰਮ ਪਹਿਲਾਂ ਗਲਤ ਢੰਗ ਨਾਲ ਹੋ ਰਹੇ ਸਨ ਉਹ ਇਹਦੇ ਨਾਲ ਰੁਕ ਗਏ ਸਨ। ਬਾਕੀ ਇਸ ਬਾਰੇ ਇੱਕ ਕੰਪਰੀਹੈਂਸਿਵ ਬਿੱਲ ਸੈਂਟਰ ਲਿਆ ਰਿਹਾ ਹੈ । ਸੁਭਰਾਮਨਿਅਮ ਸਾਹਿਬ ਦੀ ਸਟੇਟ- ਮੈਂਟ ਦੇ ਮੁਤਾਬਿਕ ਉਹ ਬਿੱਲ ਰਿਟ੍ਰਾਸਪੈਕਟਿਵ ਇਫੈਕਟ ਲਏਗਾ ਅਤੇ ਇਨ੍ਹਾਂ ਦਿਨਾਂ ਵਿਚ ਜੋ ਸੇਲ ਟਰਾਂਸਫਰਜ਼ ਹੋਈਆਂ ਹੋਣਗੀਆਂ ਉਹ ਨਲੀਫਾਈ ਹੋ ਜਾਣਗੀਆਂ। ਜਿਸ ਵੇਲੇ ਵੀ ਉਹ ਗਾਈਡਲਾਈਨਜ਼ ਆਈਆਂ ਪੰਜਾਬ ਵਿਚ ਮੁਨਾਸਿਬ ਕਾਰਵਾਈ ਫੌਰਨ ਕੀਤੀ ਜਾਏਗੀ ਤਾਂਕਿ ਸਪੈਕੂਲੇਸ਼ਨ ਰੁਕ ਸਕੇ । ਵੇਕੈਂਟ ਲੈਂਡਜ਼ ਦੇ ਛੋਟੇ ਛੋਟੇ ਪਲਾਟਸ ਬਣਾ ਕੇ ਵੀਕਰ ਸੈਕਸ਼ਨ ਨੂੰ ਦਿੱਤੇ ਜਾਣਗੇ। ਉਹ ਬਿੱਲ ਅਰਬਨ ਲੈਂਡ ਦੇ ਬਾਰੇ ਹੋਏਗਾ । ਪੰਜਾਬ ਸਰਕਾਰ ਨੇ ਇੰਪਰੂਵਮੈਂਟ ਟਰੱਸਟਸ ਦੇ ਬਾਰੇ ਵਿਚ ਕਿਹਾ ਸੀ ਕਿ 500 ਮੁਰੱਬਾ ਗਜ਼ ਤੋਂ ਜ਼ਿਆਦਾ ਪਲਾਟਸ ਨਹੀਂ ਹੋ ਸਕਦੇ। ਜਿੰਨੀਆਂ ਬਾਡੀਜ਼ ਵੀ ਇਹ ਪਲਾਟਸ ਲੈਣਗੀਆਂ ਉਨ੍ਹਾਂ ਵਿਚ 50 ਫੀ ਸਦੀ ਪਲਾਟਸ ਰਿਜ਼ਰਵ ਰਖਣੇ ਪੈਣਗੇ ਜਿਹੜੇ ਕਿ ਵੀਕਰ ਸੈਕਸ਼ਨ ਨੂੰ ਦਿੱਤੇ ਜਾਣਗੇ ਔਰ ਬਾਕੀ ਦੇ 500 ਗਜ਼ ਦੇ ਪਲਾਟਸ ਬਣਾਏ ਜਾਣਗੇ । ਵੀਕਰ ਸੈਕਸ਼ਨ ਨੂੰ ਜ਼ਿਆਦਾ ਤੋਂ ਜ਼ਿਆਦਾ ਪਲਾਟਸ ਦਿੱਤੇ ਜਾਣਗੇ । ਬਾਕੀ ਪਲਿੰਥ ਲੈਵਲ ਦੇ ਬਾਰੇ ਵਿਚ ਜੋ ਜ਼ਿਕਰ ਆਇਆ ਹੈ ਕਿ ਅੱਗੇ ਨੂੰ ਇਹ ਰਿਸਟ੍ਰਿਕਟ ਕਰ ਦਿੱਤਾ ਜਾਏ, ਇਸ ਬਾਰੇ ਵੀ ਸੈਂਟਰ ਗੌਰਮਿੰਟ ਵਾਲੇ ਕਾਰਵਾਈ ਕਰਨਗੇ । ਐਨਾ ਕਹਿ ਕੇ ਮੈਂ ਬੇਨਤੀ ਕਰਾਂਗਾ ਕਿ ਇਹ ਬਿੱਲ ਪਾਸ ਕਰ ਦਿੱਤਾ ਜਾਏ ।

**Mr. Deputy Speaker** : Question is—

That the Punjab Town Improvement(Amendment) Bill be taken into condideration at once.

*The motion was carried.*

**Mr. Deputy Speaker** : Now the House will proceed to consider the Bill, clause by clause.

Clause 2

**Mr. Deputy Speaker** : Question is—

That clause 2 stand part of the Bill.

*The motion was carried.*

CLAUSE 3

**Mr. Deputy Speaker** : Question is—

That clause 3 stand part of the Bill .

*The motion was carried.*

CLAUSE 1

**Mr. Deputy Speaker :** Question is—

That clause 1 stand part of the Bill.

*The motion was carried.*

TITLE

**Mr. Deputy Speaker :** Question is—

That Title be the Title of the Bill.

*The motion was carried.*

**Finance Minister :** Sir, I beg to move—

That the Punjab Town Improvement (Amendment) Bill be passed.

**Mr. Deputy Speaker :** Motion moved—

That the Punjab Town Improvement (Amendment) Bill be passed.

**Mr. Deputy Speaker :** Question is—

That the Punjab Town Improvement (Amendment) Bill be passed.

*The motion was carried.*

**Mr. Deputy Speaker :** The House stands adjourned till 9·00 A.M. on Wednesday, the 30th July, 1975.

12.08 P.M.

(*The Sabha then adjourned till* 9·00 *A.M. on Wednesday, the* 30*th July,*) 1975)

20479/PVS—Govt. Press, Chd.

21
SP

# Punjab Vidhan Sabha Debates

*30th July, 1975*

Vol. III—No. 3

OFFICIAL REPORT




CONTENTS

**Wednesday, the 30th July, 1975**



PUNJAB VIDHAN SABHA SECRETARIAT, CHANDIGARH

Price Rs. 23.50 Paise

# PUNJAB VIDHAN SABHA

**Wednesday, the 30th July, 1975**

*The Sabha met in the Punjab Vidhan Sabha Hall, Vidhan Bhavan, Sector-*1, *Chandigarh at* 9 *A.M. of the Clock. Mr. Speaker* (*Dr. Kewal Krishan*) *in the Chair.*

---

## PAPERS LAID ON THE TABLE

**ਸ੍ਰੀ ਸਪੀਕਰ** : ਪੇਪਰਜ਼ ਲੇ ਕੀਤੇ ਜਾਣ।

(ਇਸ ਸਮੇਂ ਹਾਊਸ ਵਿਚ ਕੈਬਨਿਟ ਪੱਧਰ ਦਾ ਕੋਈ ਵੀ ਵਜ਼ੀਰ ਹਾਜ਼ਰ ਨਹੀਂ ਸੀ।)

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ ਇਨ੍ਹਾਂ ਤੇ ਵੀ ਐਮਰਜੈਂਸੀ ਲਾਉਣੀ ਚਾਹੀਦੀ ਹੈ ਅਤੇ ਇਨ੍ਹਾਂ ਦੇ ਖਿਲਾਫ ਐਕਸ਼ਨ ਲੈਣਾ ਚਾਹੀਦਾ ਹੈ।

**ਸ੍ਰੀ ਸਪੀਕਰ** : ਮਨਿਸਟਰਜ਼ ਨੂੰ ਖਿਆਲ ਰੱਖਣਾ ਚਾਹੀਦਾ ਹੈ, ਉਨ੍ਹਾਂ ਨੂੰ ਸਮੇਂ ਸਿਰ ਆਉਣਾ ਚਾਹੀਦਾ ਹੈ।

**Deputy Minister, Irrigation and Power** (Shri Bal Ram) : Sir, I beg to lay on the Table the Punjab Homoeopathic Practitioners Regulations, 1974, as required under section 55 of the Punjab Homoeopathic Practitioners Act, 1965.

## THE PUNJAB SCHEDULED CASTES LAND DEVELOPMENT AND FINANCE CORPORATION (AMENDMENT) BILL, 1975

**Minister of State for Social Welfare** (Miss Sarla Prasher) : Sir, I beg to introduce the Punjab Scheduled Castes Land Development and Finance Corporation (Amendment) Bill.

Sir, I also move—

That the Punjab Scheduled Castes Land Development and Finance Corporation (Amendment) Bill be taken into consideration at once.

**Mr. Speaker** : Motion moved—

That the Punjab Scheduled Castes Land Development and Finance Corporation (Amendment) Bill be taken into consideration at once.

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** (ਖੰਨਾ, ਐਸ. ਸੀ.) : ਸਪੀਕਰ ਸਾਹਿਬ ਇਹ ਜਿਹੜਾ ਬਿਲ ਸਰਕਾਰ ਨੇ ਪੇਸ਼ ਕੀਤਾ ਹੈ ਮੈਂ ਸਮਝਦਾ ਹਾਂ ਕਿ ਇਹ ਕੋਈ ਇਨ੍ਹਾਂ ਨੇ ਚੰਗਾ ਕਦਮ ਨਹੀਂ ਉਠਾਇਆ। ਸ਼ੈਡਿਊਲਡ ਕਾਸਟਸ ਕਾਰਪੋਰੇਸ਼ਨ ਉਤੇ ਜਿਹੜੇ ਉਚ-ਪੱਧਰ ਦੇ ਸਰਕਾਰੀ ਕਰਮਚਾਰੀ ਨਿਯੁਕਤ ਹੁੰਦੇ ਹਨ ਉਨ੍ਹਾਂ ਦੇ ਉਤੇ ਬਿਨਾ ਕੁਝ ਖਰਚ ਕੀਤਿਆਂ ਉਨ੍ਹਾਂ ਤੋਂ ਚੰਗੇ ਢੰਗ ਨਾਲ ਸੇਵਾਵਾਂ ਲਈਆਂ ਜਾ ਸਕਦੀਆਂ ਹਨ ਅਤੇ ਉਨ੍ਹਾਂ ਦੇ ਅਨੁਭਵ ਤੋਂ ਪੂਰਾ ਪੂਰਾ ਲਾਭ ਉਠਾਇਆ ਜਾ ਸਕਦਾ ਹੈ। ਜੇ ਸੱਚ ਪੁੱਛੋ ਤਾਂ ਇਹ ਜਿਹੜੀ ਸਰਕਾਰ ਨੇ ਸ਼ੈਡਿਊਲਡ ਕਾਸਟਸ ਵੈਲਫੇਅਰ ਕਾਰਪੋਰੇਸ਼ਨ ਬਣਾਈ ਹੈ ਇਸ ਦਾ ਸਹੀ ਮੁੱਦਾ ....

**ਸਰਦਾਰ ਗੁਰਦੇਵ ਸਿੰਘ ਬਾਦਲ** : ** ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਜਿਹੜਾ ਇਸ ਐਕਟ ਦਾ ਪੂਰਾ ਮੁੱਦਾ ਹੈ ਉਹ ਘੱਟ ਤੋਂ ਘੱਟ ਪ੍ਰਬੰਧ ਤੇ ਖਰਚ ਕਰਕੇ ਪਛੜੀਆਂ ਸ਼੍ਰੇਣੀਆਂ ਦੇ ਲਾਭ ਲਈ ਵਧ ਤੋਂ ਵਧ ਫਾਇਦਾ ਦੁਆ-ਉਣਾ ਹੈ। ਸਰਕਾਰ ਨੇ ਇਕ ਬਹੁਤ ਵੱਡਾ ਸੀਨੀਅਰ ਆਈ. ਏ. ਐਸ. ਅਫਸਰ ਇਸ ਕਾਰ-ਪੋਰੇਸ਼ਨ ਦਾ ਚੇਅਰਮੈਨ ਲਾਇਆ ਸੀ ਜਿਸ ਉਤੇ ਸਰਕਾਰ ਦਾ ਕੋਈ ਖਰਚ ਨਹੀਂ ਸੀ ਹੁੰਦਾ। ਜੇ ਸੱਚ ਪੁੱਛੋ ਤਾਂ ਇਸ ਦੇ ਖਰਚੇ ਉਤੇ ਪੂਰਾ ਕੰਟਰੋਲ ਸੀ ਤਾਂਕਿ ਨਾਜ਼ਾਇਜ਼ ਢੰਗ ਨਾਲ ਖਰਚਾ ਨਾ ਹੋਵੇ ਔਰ ਇਹ ਸਰਕਾਰੀ ਉਚ ਪੱਧਰ ਦਾ ਅਧਿਕਾਰੀ ਇਕ ਨਿਸਚਿਤ ਸਮੇਂ ਵਾਸਤੇ ਲੱਗਾ ਹੋਇਆ ਸੀ ਅਤੇ ਐਕਟ ਦੀ ਧਾਰਾ ਦੇ ਅਨੁਸਾਰ ਉਹ ਨਿਸਚਿਤ ਸਮੇਂ ਤੋਂ ਪਹਿਲਾਂ ਉਸ ਤੋਂ ਹਟਾਇਆ ਨਹੀਂ ਜਾ ਸਕਦਾ ਸੀ। ਸਰਕਾਰ ਨੇ ਇਕ ਅਜਿਹੇ ਆਦਮੀ ਨੂੰ ਜਿਸ ਦਾ ਕਈ ਢੰਗਾਂ ਨਾਲ ਕਈ ਰਾਜਨੀਤਿਕ ਪਾਰਟੀਆਂ ਨਾਲ ਸਬੰਧ ਰਿਹਾ ਹੈ ਉਸ ਨੂੰ ਲਾਹੁਣ ਵਾਸਤੇ ਉਚਿਤ ਸਮਝਿਆ ਕਿ ਆਰਡੀਨੈਂਸ ਜਾਰੀ ਕਰੀਏ ਅਤੇ ਆਰਡੀਨੈਂਸ ਜਾਰੀ ਕਰਕੇ ਇਸ ਐਕਟ ਵਿਚ ਉਹ ਅਧਿਕਾਰ ਲੈਣਾ ਪਿਆ ਕਿ ਉਹ ਸਾਲ ਮਗਰੋਂ ਉਸ ਨੂੰ ਹਟਾ ਸਕਦੀ ਹੈ। ਸਰਕਾਰ ਨੂੰ ਇਹ ਅਧਿਕਾਰ ਮਿਲ ਗਿਆ ਕਿ ਉਹ ਉਸ ਨੂੰ ਹਟਾ ਸਕਦੀ ਹੈ। ਇਸ ਲਈ ਇਹ ਅਧਿਕਾਰ ਲੈਣਾ ਕੋਈ ਮਾੜੀ ਗੱਲ ਨਹੀਂ ਹੈ। ਮੈਂ ਸਮਝਦਾ ਹਾਂ ਕਿ ਸਰਕਾਰੀ ਤੌਰ ਤੇ ਪਛੜੀਆਂ ਸ਼੍ਰੇਣੀਆਂ ਦੀ ਚੰਗੇ ਢੰਗ ਨਾਲ ਸੇਵਾ ਕਰਨ ਲਈ ਇਸ ਸ਼ੈਡਿਊਲਡ ਕਾਸਟਸ ਲੈਂਡ ਡਿਵੈਲਪਮੈਂਟ ਐਂਡ ਫਾਈਨੈਂਸ ਕਾਰਪੋਰੇਸ਼ਨ ਉਤੇ ਵਧ ਤੋਂ ਵਧ ਸਰਕਾਰੀ ਅਨੁਭਵਸ਼ੀਲ ਆਦਮੀਆਂ ਨੂੰ ਲਾਇਆ ਜਾਵੇ ਤਾਂ ਕਿ ਉਨ੍ਹਾਂ ਦੇ ਕੰਮ ਕਾਰ ਉਤੇ ਸਰਕਾਰ ਦਾ ਪੂਰਾ ਕੰਟਰੋਲ ਰਹੇ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪਣੇ ਵਿਚਾਰ ਦੱਸਦਾ ਹੋਇਆ ਕਹਾਂਗਾ ਕਿ ਸਰਕਾਰ ਨੇ ਇਹ ਜਿਹੜਾ ਕੰਮ ਕੀਤਾ ਹੈ। ਮੈਂ ਸਮਝਦਾ ਹਾਂ ਕਿ ਇਹ ਜ਼ਲਦਬਾਜ਼ੀ ਵਿਚ ਕੀਤਾ ਹੈ ਅਤੇ ਅਗੇ ਨੂੰ ਸਰਕਾਰ ਇਸ ਗੱਲ ਦਾ ਧਿਆਨ ਰੱਖੇਗੀ ਕਿ ਇਸ ਕਾਰ-ਪੋਰੇਸ਼ਨ ਉਤੇ ਉਹ ਸਰਕਾਰੀ ਕਰਮਚਾਰੀ ਲਾਏ ਜਾਣ ਜਿਨ੍ਹਾਂ ਉਤੇ ਸਰਕਾਰ ਦਾ ਪੂਰਾ ਕੰਟਰੋਲ ਹੋਵੇ ਨਾ ਕਿ ਉਹ ਆਦਮੀ ਜਿਹੜੇ ਸਰਕਾਰ ਦੀ ਸੇਵਾ ਵਿਚ ਨਹੀਂ ਆਉਂਦੇ।

**ਕਾਮਰੇਡ ਸੱਘੜ ਸਿੰਘ** (ਨਿਹਾਲ ਸਿੰਘ ਵਾਲਾ, ਐਸ. ਸੀ.) : ਸਪੀਕਰ ਸਾਹਿਬ 9 ਜੁਲਾਈ, 1975 ਨੂੰ ਜਿਹੜਾ ਇਹ ਆਰਡੀਨੈਂਸ ਆਇਆ ਇਹ ਠੀਕ ਹੈ ਕਿ ਇਹ ਠੀਕ ਕਦਮ ਹੈ ਕਿਉਂਕਿ ਇਸ ਤੋਂ ਪਹਿਲਾਂ ਕੋਈ ਵੀ ਨਿਯੁਕਤੀ ਡਾਇਰੈਕਟਰ ਜਾਂ ਮੈਨੇਜਿੰਗ ਡਾਇਰੈਕਟਰ ਦੀ ਕੀਤੀ ਗਈ ਤਾਂ ਉਨ੍ਹਾਂ ਨੂੰ 3 ਸਾਲ ਦਾ ਟਾਈਮ ਦਿੱਤਾ ਗਿਆ ਸੀ। ਤਿੰਨ ਸਾਲ ਦੇ ਅੰਦਰ ਉਨ੍ਹਾਂ ਨੂੰ ਕੋਈ ਹਟਾ ਨਹੀਂ ਸੀ ਸਕਦਾ ਭਾਵੇਂ ਉਹ ਆਪਣੇ ਤੌਰ ਤੇ ਆਪਣੀਆਂ ਯੋਗਤਾਵਾਂ ਦੇ ਮੁਤਾਬਿਕ ਠੀਕ ਕਰਨ ਜਾਂ ਗਲਤ ਕੰਮ ਕਰਨ। ਇਸ ਲਈ ਇਹ ਚੰਗਾ ਹੋਇਆ ਕਿ ਸਰਕਾਰ ਨੇ ਅਧਿਕਾਰ ਆਪਣੇ ਹੱਥ ਵਿਚ ਲੈ ਲਏ ਹਨ ਅਤੇ ਇਸ ਤਰ੍ਹਾਂ ਇਕ ਸਾਲ ਤੋਂ ਬਾਅਦ ਜਾਂ 3 ਸਾਲ ਤੋਂ ਪਹਿਲਾਂ ਉਨ੍ਹਾਂ ਨੂੰ ਹਟਾਇਆ ਜਾ ਸਕਦਾ ਹੈ, ਇਹ ਚੰਗੀ ਗੱਲ ਹੈ। ਜਿਹੜਾ ਕਾਰਪੋਰੇਸ਼ਨ ਦਾ ਮੈਨੇਜਿੰਗ ਡਾਇਰੈਕਟਰ ਹੈ ਉਨ੍ਹਾਂ ਨੇ ਚੰਗਾ ਸ਼ਲਾਘਾ ਯੋਗ ਕੰਮ ਕੀਤਾ ਹੈ। ਮੈਂ ਆਪਣੀ ਤਹਿਸੀਲ ਦੇ ਇਕ ਕੇਸ ਬਾਰੇ ਦੱਸਦਾ ਹਾਂ ਕਿ ਉਨ੍ਹਾਂ ਨੇ ਗਰੀਬ ਲੋਕਾਂ ਦੇ ਕੇਸ ਕੱਢ ਕੇ ਉਨ੍ਹਾਂ ਨੂੰ ਫੌਰੀ ਤੌਰ ਤੇ ਕਰਜ਼ੇ ਦਿੱਤੇ ਹਨ ਅਤੇ ਗਰੀਬ ਲੋਕਾਂ ਨੂੰ ਕੋਲ ਬਿਠਾ ਕੇ ਉਨ੍ਹਾਂ ਨੂੰ ਨੇਕ ਸਲਾਹ ਦਿਤੀ ਅਤੇ ਉਨ੍ਹਾਂ ਨੂੰ ਕਰਜ਼ੇ ਲੈਣ ਅਤੇ ਵਾਪਿਸ ਕਰਨ ਲਈ ਦੱਸਿਆ। ਸਪੀਕਰ ਸਾਹਿਬ ਜਿਹੜਾ ਉਪਰਲਾ ਦਫਤਰਾਂ ਦਾ

**Expurged as ordered by the Chair.

ਕੰਮ ਹੈ ਉਹ ਠੀਕ ਚੱਲ ਰਿਹਾ ਹੈ। ਪਰ ਮੈਂ ਤੁਹਾਨੂੰ ਥੱਲੇ ਦੇ ਜਿਹੜੇ ਕਰਜ਼ਾ ਮਨਜ਼ੂਰ ਕਰਨ ਲਈ ਕੇਸ ਤਿਆਰ ਕਰਨ ਵਾਲੇ ਕਰਮਚਾਰੀ ਹੁੰਦੇ ਹਨ ਉਨ੍ਹਾਂ ਦੇ ਬਾਰੇ ਦੱਸਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਜਦ ਕੇਸ ਤਿਆਰ ਹੁੰਦਾ ਹੈ ਤਾਂ ਕੇਸ ਤਿਆਰ ਕਰਨ ਵੇਲੇ ਐਸ. ਡੀ. ਓ. ਪਾਸ ਜਾਣਾ ਪੈਂਦਾ ਹੈ। ਉਹ ਮਾਲਕੀ ਬਾਰੇ ਤਹਿਸੀਲਦਾਰ ਨੂੰ ਲਿਖਦਾ ਹੈ ਕਿ ਇਸ ਦੀ ਮਲਕੀਅਤ ਕੀ ਹੈ, ਇਸ ਦਾ ਮਕਾਨ ਪੱਕਾ ਹੈ ਜਾਂ ਕੱਚਾ ਹੈ। ਤਹਿਸੀਲਦਾਰ ਪਟਵਾਰੀ ਨੂੰ ਇਸ ਬਾਰੇ ਲਿਖਦਾ ਹੈ। ਪਟਵਾਰੀ ਕਈਆਂ ਬਾਰੇ ਠੀਕ ਲਿਖਦਾ ਹੈ ਅਤੇ ਕਈਆਂ ਬਾਰੇ ਠੀਕ ਨਹੀਂ ਲਿਖਦਾ ਕਈਆਂ ਬਾਰੇ ਤਾਂ ਉਹ ਲਿਖਦਾ ਹੈ ਕਿ ਇਹ ਆਬਾਦੀ ਦੇ ਅੰਦਰ ਹੈ ਅਤੇ ਕਈਆਂ ਬਾਰੇ ਕਹਿੰਦਾ ਹੈ ਇਹ ਆਬਾਦੀ ਤੋਂ ਬਾਹਰ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਕਰਜ਼ਾ ਲੈਣ ਵੇਲੇ ਬੜੀ ਮਜ਼ਬੂਰੀ ਅਤੇ ਮੁਸ਼ਕਲ ਹੁੰਦੀ ਹੈ ਇਸ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਜਿਹੜਾ ਗਰੀਬ ਹਰੀਜਨ ਕਰਜ਼ਾ ਲੈਣਾ ਚਾਹੁੰਦਾ ਹੈ ਉਸ ਦੀ ਤਸਦੀਕ ਮਾਲ ਦਾ ਮਹਿਕਮਾ ਠੀਕ ਢੰਗ ਨਾਲ ਕਰੇ ਤਾਂ ਕਿ ਗਰੀਬ ਨੂੰ ਕੋਈ ਸਿਫਾਰਸ਼ ਨਾਂ ਕਰਾਉਣੀ ਪਵੇ। ਇਹ ਨਾ ਹੋਵੇ ਕਿ ਉਹ ਨੰਬਰਦਾਰ ਨੂੰ ਕਹੇ ਜਾਂ ਸਰਪੰਚ ਨੂੰ ਕਹੇ ਜਾਂ ਪਟਵਾਰੀ ਨੂੰ ਸਿੱਧੇ ਤੌਰ ਤੇ ਮਿਲੇ ਕਿ ਸਿਫਾਰਿਸ਼ ਕਰਦੇ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਸਰਕਾਰ ਇਸ ਪਾਸੇ ਪੂਰਾ ਧਿਆਨ ਦੇਵੇ। ਸਪੀਕਰ ਸਾਹਿਬ, ਇਕ ਸਰਟੀਫੀਕੇਟ ਲੈਣਾ ਪੈਂਦਾ ਹੈ ਉਹ ਸਰਟੀਫੀਕੇਟ ਐਸ. ਡੀ. ਓ. ਦਾ ਲਿਆ ਜਾਂਦਾ ਹੈ। ਮੈਂ ਬੇਨਤੀ ਕਰਾਂਗਾ ਕਿ ਇਹ ਜਿਹੜਾ ਸਰਟੀਫੀਕੇਟ ਹੈ ਇਹ ਸਰਪੰਚ ਦਾ ਤਸਦੀਕ ਕੀਤਾ ਹੋਇਆ ਹੋਵੇ ਅਤੇ ਉਹ ਬੀ. ਡੀ. ਓ. ਨੂੰ ਦੇ ਦੇਵੇ ਅਤੇ ਉਹ ਮੰਨਿਆ ਜਾਣਾ ਚਾਹੀਦਾ ਹੈ ਅਤੇ ਜਾਂ ਐਮ. ਐਲ. ਏ. ਦਾ ਮੰਨਿਆ ਜਾਣਾ ਚਾਹੀਦਾ ਹੈ। ਮਾਲ ਦੇ ਮਹਿਕਮੇ ਤੋਂ ਸਰਟੀਫੀਕੇਟ ਲੈਣਾ ਬੜਾ ਮੁਸ਼ਕਿਲ ਹੈ। ਜਿਹੜੀ ਜ਼ਾਮਨੀ ਦੇਣੀ ਪੈਂਦੀ ਹੈ ਉਸਦੇ ਬਾਰੇ ਵੀ ਮੈਂ ਦੱਸਦਾ ਹਾਂ। ਅਜ ਕੱਲ ਜਿਹੜੀ ਜ਼ਾਮਨੀ ਲਈ ਜਾਂਦੀ ਹੈ ਇਹ ਗੱਲ ਤਾਂ ਠੀਕ ਹੈ ਕਿ ਜੇ 10 ਹਜ਼ਾਰ ਦਾ ਕਰਜ਼ਾ ਲੈਣਾ ਹੈ ਤਾਂ 10 ਹਜ਼ਾਰ ਦੀ ਜ਼ਾਮਨੀ ਦੇਣੀ ਪੈਂਦੀ ਹੈ। ਚਾਹੀਦਾ ਹੈ ਕਿ ਜੇ ਪੁੱਤ ਨੇ ਕਰਜ਼ਾ ਲੈਣਾ ਹੈ ਤਾਂ ਉਸਦੇ ਪਿਉ ਦੀ ਜ਼ਾਮਨੀ ਲਣੀ ਚਾਹੀਦੀ ਹੈ। ਜੇ ਕਿਸੇ ਦੇ ਸਾਥੀ ਨੇ ਕਰਜ਼ਾ ਲੈਣਾ ਹੈ ਤਾਂ ਉਸਦੇ ਭਰਾ ਦੀ ਜ਼ਾਮਨੀ ਲੈਣੀ ਚਾਹੀਦੀ ਹੈ ਜਾਂ ਉਸਦੀ ਜ਼ਮੀਨ ਦੇਖਣੀ ਚਾਹੀਦੀ ਹੈ ਅਤੇ ਜਾਂ ਉਸਦਾ ਘਰ ਦੇਖਿਆ ਜਾ ਸਕਦਾ ਹੈ। ਉਸ ਨੂੰ ਹਰੀਜਨ ਹੁੰਦਿਆਂ ਕਿਸੇ ਜ਼ਿਮੀਂਦਾਰ ਦੀ ਖੁਸ਼ਾਮਦ ਨਾ ਕਰਨੀ ਪਵੇ। ਉਹ ਜਿਹੜੀ ਜ਼ਾਮਨੀ ਦਿੰਦਾ ਹੈ ਉਸ ਦੇ ਨਾਲ ਜੋ ਬੀਤਦੀ ਹੈ ਉਹ ਹੀ ਜਾਣ ਸਕਦਾ ਹੈ। ਉਨ੍ਹਾਂ ਨੂੰ ਬਹੁਤ ਮੁਸ਼ਕਿਲ ਪੇਸ਼ ਆਉਂਦੀ ਹੈ। ਮੈਂ ਇਹ ਵੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਸ ਚੀਜ਼ ਵਾਸਤੇ ਕੋਈ ਕਰਜ਼ਾ ਲੈਂਦਾ ਹੈ—ਮਹੀਆਂ, ਭੇਡਾਂ, ਬੱਕਰੀਆਂ ਵਾਸਤੇ ਲਿਆ ਜਾਂਦਾ ਹੈ—ਉਹ ਹੀ ਇਸ ਦੀ ਜ਼ਾਮਨੀ ਸਮਝਣੀ ਚਾਹੀਦੀ ਹੈ। ਮੇਰੀ ਬੇਨਤੀ ਹੈ ਕਿ ਜੇ ਗਰੀਬਾਂ ਨੂੰ ਰਿਆਇਤ ਦੇਣੀ ਹੈ ਤਾਂ ਉਸੇ ਜ਼ਾਮਨੀ ਨੂੰ ਮਨਜ਼ੂਰ ਕਰ ਲੈਣਾ ਚਾਹੀਦਾ ਹੈ।

ਸਪੀਕਰ ਸਾਹਿਬ ਕਰਜ਼ੇ ਦੇਣ ਦਾ ਜਿਹੜਾ ਢੰਗ ਹੈ ਉਹ ਮੈਂ ਪਹਿਲਾਂ ਹੀ ਬੇਨਤੀ ਕੀਤੀ ਹੈ ਕਿ ਸਾਡੇ ਉਤਲੇ ਅਫਸਰ ਜਿਹੜੇ ਹਨ ਉਹ ਜਿਤਨੀ ਹਮਦਰਦੀ ਕਰਦੇ ਹਨ ਥੱਲੇ ਵਾਲੇ ਫੀਲਡ ਅਫ਼ਸਰ ਵੀ ਉਤਨੀ ਹੀ ਹਮਦਰਦੀ ਕਰਨ। ਜਿਥੇ ਵੀ ਕਿਸੇ ਕਿਸਮ ਦੀ ਕੋਈ ਕੋਤਾਹੀ ਹੁੰਦੀ ਹੈ ਥੱਲੇ ਦੇ ਫੀਲਡ ਅਫ਼ਸਰ ਹੀ ਕਰਦੇ ਹਨ। ਮੇਰੀ ਬੇਨਤੀ ਹੈ ਕਿ ਉਨ੍ਹਾਂ ਨੂੰ ਥੱਲੇ ਦੇ ਅਫ਼ਸਰਾਂ ਨੂੰ ਵੀ ਪੂਰਾ ਧਿਆਨ ਦੇਣਾ ਚਾਹੀਦਾ ਹੈ ਤਾਂ ਕਿ ਕਰਜ਼ਾ ਲੈਣ ਵਾਲੇ ਨੂੰ ਸਹੂਲਤ ਹੋ ਸਕੇ। ਇਹ ਨਾ ਹੋਵੇ ਕਿ ਜਿਸ ਬੰਦੇ ਨੇ 5 ਹਜ਼ਾਰ ਰੁਪਿਆ ਕਰਜ਼ਾ ਲੈਣਾ ਹੈ ਉਸ ਦੇ ਪੱਲੇ ਪੌਣੇ ਚਾਰ ਹਜ਼ਾਰ ਰੁਪਿਆ ਹੀ ਪਵੇ ਅਤੇ ਫਿਰ ਉਹ ਵਿਚਾਰਾ ਆਪਣੀ ਰਕਮ ਮੋੜ ਨਾ ਸਕੇ। ਇਸ

[ਕਾਮਰੇਡ ਸੱਘੜ ਸਿੰਘ]
ਗੱਲ ਵੱਲ ਧਿਆਨ ਕਰਨਾ ਚਾਹੀਦਾ ਹੈ ਅਤੇ ਥੱਲੇ ਦੇ ਫੀਲਡ ਅਫ਼ਸਰ ਨੂੰ ਪੂਰੀ ਹਮਦਰਦੀ ਗਰੀਬ ਹਰੀਜ਼ਨਾਂ ਨਾਲ ਕਰਨੀ ਚਾਹੀਦਾ ਹੈ। ਇਤਨਾ ਕਹਿ ਕੇ ਸਪੀਕਰ ਸਾਹਿਬ ਮੈਂ ਆਪਦਾ ਧੰਨਵਾਦ ਕਰਦਾ ਹਾਂ।

**ਸਰਦਾਰ ਧੰਨਾ ਸਿੰਘ ਗੁਲਸ਼ਨ** (ਨਥਾਨਾ, ਐਸ. ਸੀ) : ਸਪੀਕਰ ਸਾਹਿਬ ਮੈਂ ਤੁਹਾਡੀ ਆਗਿਆ ਨਾਲ ਪੰਜਾਬ ਅਨੁਸੂਚਿਤ ਜਾਤੀਆਂ ਲਈ ਜ਼ਮੀਨ ਸੁਧਾਰ ਅਤੇ ਵਿੱਤ ਕਾਰਪੋਰੇਸ਼ਨ ਸੋਧਨਾ ਬਿੱਲ, 1975 ਹਾਊਸ ਵਿਚ ਜੋ ਪੇਸ਼ ਹੋਇਆ ਹੈ ਉਸ ਦੇ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ। (ਆਨਰੇਬਲ ਮੈਂਬਰ ਸਾਹਿਬ ਦਾ ਮਾਈਕ ਬੰਦ ਹੋਣ ਕਾਰਨ ਸਪੀਕਰ ਸਾਹਿਬ ਨੇ ਉਨ੍ਹਾਂ ਨੂੰ ਨਾਲ ਲਗਦੀ ਸੀਟ ਤੋਂ ਬੋਲਣ ਲਈ ਕਿਹਾ)

ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਕਾਰਪੋਰੇਸ਼ਨ 1970 ਵਿਚ ਹਰੀਜਨਾਂ ਦੀਆਂ ਸਾਰੀਆਂ ਮੁਸ਼ਕਿਲਾਂ ਨੂੰ ਸਾਹਮਣੇ ਰੱਖ ਕੇ ਉਸ ਵੇਲੇ ਦੀ ਅਕਾਲੀ ਸਰਕਾਰ ਨੇ ਸਥਾਪਤ ਕੀਤਾ ਸੀ। ਜੇ ਕਿਸੇ ਸੇਠ ਤੋਂ ਕੋਈ ਗਰੀਬ ਹਰੀਜਨ ਕਰਜ਼ਾ ਲੈਣ ਜਾਂਦਾ ਤਾਂ ਉਹ ਵਾਪਸ ਨਹੀਂ ਸੀ ਹੋ ਸਕਦਾ ਔਰ ਇਤਨਾ ਲੰਮਾ ਚੌੜਾ ਸੂਦ ਉਸਦਾ ਹੁੰਦਾ ਸੀ। ਉਸਨੂੰ ਬੜੀਆਂ ਕਠਿਨਾਈਆਂ ਹੁੰਦੀਆਂ ਸਨ। ਇਸੇ ਤਰ੍ਹਾਂ ਜੇ ਕੋਈ ਗਰੀਬ ਹਰੀਜਨ ਕਿਸੇ ਧਨੀ ਕਿਸਾਨ ਤੋਂ ਕਰਜ਼ਾ ਲੈਣ ਜਾਂਦਾ ਤਾਂ ਉਸ ਦੇ ਵਿਚ ਉਸਨੂੰ ਕਈ ਦਿੱਕਤਾਂ ਹੁੰਦੀਆਂ। ਇਨ੍ਹਾਂ ਸਾਰੀਆਂ ਗੱਲਾਂ ਨੂੰ ਸਾਹਮਣੇ ਰੱਖ ਕੇ ਅਕਾਲੀ ਸਰਕਾਰ ਨੇ ਇਨ੍ਹਾਂ ਦੇ ਲਈ ਵਿੱਤ ਕਾਰਪੋਰੇਸ਼ਨ ਵਜੂਦ ਵਿਚ ਲਿਆਂਦੀ। ਉਸ ਵੇਲੇ ਇਹ ਕਾਰ-ਪੋਰੇਸ਼ਨ 5 ਕਰੋੜ ਰੁਪਏ ਦੀ ਪੂੰਜੀ ਨਾਲ ਚਾਲੂ ਕੀਤੀ ਗਈ। ਸਮਾਂ ਬਦਲਦਾ ਗਿਆ। ਸਪੀਕਰ ਸਾਹਿਬ, ਉਸ ਕਾਰਪੋਰੇਸ਼ਨ ਦੇ ਵਿਚ ਕਰਮਚਾਰੀ ਨਿਯੁਕਤ ਜਿਸ ਢੰਗ ਨਾਲ ਕੀਤੇ ਹਨ ਮੈਂ ਸਮਝਦਾ ਹਾਂ ਕਿ ਇਸ ਦੇ ਵਿਚ ਕੁਝ ਹੋਰ ਸੁਧਾਰ ਲਿਆਉਣ ਦੀ ਲੋੜ ਹੈ। ਮੇਰੇ ਤੋਂ ਪਹਿਲਾਂ ਇਕ ਮਾਨ-ਯੋਗ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਅਜੇ ਵੀ ਇਸਦੇ ਵਿਚ ਕਰਜ਼ਾ ਲੈਣ ਵਿਚ ਬਹੁਤ ਕਠਿ-ਨਾਈਆਂ ਹਨ। ਜੇ ਸਰਕਾਰ ਚਾਹੁੰਦੀ ਹੈ ਤਾਂ ਇਨ੍ਹਾਂ ਕਠਿਨਾਈਆਂ ਨੂੰ ਦੂਰ ਕੀਤਾ ਜਾਵੇ। ਇਸ ਸਿਸਟਮ ਨੂੰ ਆਸਾਨ ਕਰਨ ਦੀ ਲੋੜ ਹੈ। ਸੱਚ ਮੁੱਚ ਹੀ ਸਪੀਕਰ ਸਾਹਿਬ ਮੈਂ ਦੇਖਿਆ ਹੈ ਕਿ ਜੋ ਫੀਲਡ ਅਫ਼ਸਰ ਹਨ ਥੱਲੇ ਦੇ ਅਫ਼ਸਰ ਹਨ ਉਹ ਕਰਜ਼ਾ ਲੈਣ ਵਾਲੇ ਤੋਂ ਇਤਨੇ ਚੱਕਰ ਲਵਾਉਂਦੇ ਹਨ ਕਿ ਉਸਦੀ ਬੱਸ ਹੋ ਜਾਂਦੀ ਹੈ। ਜੇ ਕਿਸੇ ਆਦਮੀ ਨੇ 5 ਹਜ਼ਾਰ ਰੁਪਿਆ ਕਰਜ਼ਾ ਲੈਣਾ ਹੈ ਤਾਂ ਸੱਚ ਮੁੱਚ ਉਸ ਆਦਮੀ ਨੂੰ ਚੰਡੀਗੜ੍ਹ ਵਿਚ 2-4 ਗੇੜੇ ਲਾਉਣੇ ਪੈਂਦੇ ਹਨ। ਫਿਰ ਇਸਦਾ ਸਿਸਟਮ ਵੀ ਬਹੁਤ ਲੰਮਾ ਚੌੜਾ ਹੈ। ਪਟਵਾਰੀਆਂ ਦੀ ਤਸਦੀਕ, ਤਹਿਸੀਲਦਾਰ ਦੀ ਤਸਦੀਕ, ਬੀ. ਡੀ. ਓ. ਦੀ ਤਸਦੀਕ, ਭਲਾਈ ਅਫ਼ਸਰ ਦੀ ਤਸਦੀਕ, ਫੀਲਡ ਅਫ਼ਸਰ ਦੀ ਤਸਦੀਕ ਅਤੇ ਫਿਰ ਐਸ. ਡੀ. ਐਮ. ਦੀ ਤਸਦੀਕ। ਫਿਰ ਉਸਦੇ ਬਾਅਦ ਕੇਸ ਪੂਰਾ ਤਿਆਰ ਹੁੰਦਾ ਹੈ ਪਰ ਫਿਰ ਵੀ ਕਈ ਵਾਰੀ ਕੇਸ ਵਾਪਿਸ ਜਾਣ ਵਿਚ ਚੰਡੀਗੜ੍ਹ ਹੀ ਕੇਸ 6-6 ਮਹੀਨੇ, ਸਾਲ ਸਾਲ ਪਿਆ ਰਹਿੰਦਾ ਹੈ। ਮੇਰੀ ਅਰਜ਼ ਹੈ ਕਿ ਇਨ੍ਹਾਂ ਗੱਲਾਂ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਫਿਰ ਇਸਦੇ ਨਾਲ ਹੀ ਬਰਾਦਰੀ ਦਾ ਸਰਟੀਫਿਕੇਟ ਵੀ ਮੰਗਿਆ ਜਾਂਦਾ ਹੈ। ਮੈਂ ਸਮਝਦਾ ਹਾਂ ਕਿ ਬਰਾਦਰੀ ਦਾ ਸਰਟੀਫਿਕੇਟ ਮੰਗਣਾ ਕੋਈ ਮਾੜੀ ਗੱਲ ਨਹੀਂ। ਇਹ ਇਕ ਚੰਗੀ ਗੱਲ ਹੈ। ਇਹ ਕਾਰਪੋਰੇਸ਼ਨ ਜੋ ਬਣੀ ਹੈ ਇਹ ਹਰੀਜ਼ਨਾਂ ਦੇ ਭਲੇ ਲਈ ਬਣੀ ਹੈ, ਇਸ ਨੂੰ ਚਾਲੂ ਕਰਨ ਵੇਲੇ ਕਰਜ਼ੇ ਤੇ ਜੋ ਸੂਦ ਰਖਿਆ ਗਿਆ ਸੀ ਉਹ 3-4 ਫੀ ਸਦੀ ਰੁਪਏ ਕੇਵਲ ਰੱਖਿਆ ਗਿਆ ਸੀ ਫਿਰ ਉਸਦੇ ਸੂਦ ਦੀ ਦਰ ਵਧ ਗਈ ਹੈ। ਅਸੀਂ ਚਾਹੁੰਦੇ ਹਾਂ ਕਿ ਜੇ ਸੱਚ ਮੁੱਚ ਹੀ ਸਰਕਾਰ ਹਰੀਜ਼ਨਾਂ ਦੀ ਉਨਤੀ ਕਰਨਾ ਚਾਹੁੰਦੀ ਹੈ ਤਾਂ ਇਕ ਤਾਂ ਇਸ ਕਾਰਪੋਰੇਸ਼ਨ ਦਾ ਕਿਸੇ ਵੇਲੇ ਵੀ ਪੂੰਜੀ

ਖਾਤਾ 5 ਕਰੋੜ ਰੁਪਏ ਤੋਂ ਘੱਟ ਨਹੀਂ ਹੋਣਾ ਚਾਹੀਦਾ । ਇਤਨਾ ਰੁਪਿਆ ਜਮ੍ਹਾਂ ਰਹਿਣਾ ਚਾਹੀਦਾ ਹੈ। ਦੂਸਰਾ ਜਿਹੜੇ ਕਰਜ਼ਾ ਦੇਣ ਦੇ ਸਾਧਨ ਹਨ ਉਹ ਆਸਾਨ ਕਰਨੇ ਚਾਹੀਦੇ ਹਨ। ਪਿੰਡ ਦੇ ਸਰਪੰਚ ਦੀ ਤਸਦੀਕ ਹੋਣੀ ਚਾਹੀਦੀ ਹੈ। ਉਸ ਹਲਕੇ ਦੇ ਐਮ. ਐਲ. ਏ. ਦੀ ਤਸਦੀਕ ਤੇ ਹੀ ਇਹ ਲੋਨ ਮਿਲਣੇ ਚਾਹੀਦੇ ਹਨ। ਮੈਂ ਸਮਝਦਾ ਹਾਂ ਕਿ ਦਫਤਰਾਂ ਵਿਚ ਅਫਸਰ ਐਮ. ਐਲ. ਏ. ਦੀ ਤਸਦੀਕ ਨੂੰ ਹੀ ਬੜਾ ਭੈੜਾ ਸਮਝਦੇ ਹਨ। ਇਸ ਸਬੰਧ ਵਿਚ ਅਸੀਂ ਮਨਿਸਟਰ ਸਾਹਿਬ ਨੂੰ ਵੀ ਚਿੱਠੀਆਂ ਲਿਖੀਆਂ ਹਨ ਅਤੇ ਇਥੇ ਹਾਊਸ ਵਿਚ ਵੀ ਕਈ ਵਾਰੀ ਜ਼ਿਕਰ ਕੀਤਾ ਹੈ। ਮੈਂ ਇਕ ਦੋ ਕੇਸਾਂ ਵਿਚ ਇਹ ਵੀ ਆਖਿਆ ਹੈ ਕਿ ਫਲਾਣਾ ਆਦਮੀ ਅੱਖਾਂ ਤੋਂ ਅੰਨ੍ਹਾਂ ਹੈ ਅਤੇ ਇਸਦੀ ਮਦਦ ਵਾਸਤੇ ਜੋ ਮੈਂ ਲਿਖ ਕੇ ਦਿਤਾ ਹੈ ਇਸ ਨੂੰ ਮੇਰਾ ਹਲਫੀਆ ਬਿਆਨ ਹੀ ਸਮਝ ਲਓ। ਲੇਕਿਨ ਉਨ੍ਹਾਂ ਕੇਸਾਂ ਤੇ ਕੋਈ ਗੌਰ ਨਹੀਂ ਕੀਤਾ ਗਿਆ ਅਤੇ ਉਹ ਦਫਤਰਾਂ ਵਿਚ ਹੀ ਰੁਲਦੇ ਫਿਰਦੇ ਹਨ। ਇਸ ਲਈ ਮੇਰੀ ਬੇਨਤੀ ਹੈ ਕਿ ਐਮ. ਐਲ. ਏ. ਦੀ ਤਸਦੀਕ ਨੂੰ ਹੀ ਮੰਨ ਲੈਣਾ ਚਾਹੀਦਾ ਹੈ। ਪਰ ਜੇ ਐਮ. ਐਲ. ਏ. ਦੀ ਤਸਦੀਕ ਮੰਨ ਲਈ ਜਾਵੇ ਤਾਂ ਫੀਲਡ ਅਫਸਰ ਨੂੰ ਇਸ ਦਾ ਬੜਾ ਦੁੱਖ ਹੋਵੇਗਾ ਕਿਉਂਕਿ ਉਸਨੇ ਤਾਂ ਕਰਜ਼ਾ ਲੈਣ ਵਾਲੇ ਨੂੰ ਕਈ ਚੱਕਰ ਲਵਾਉਣੇ ਹਨ ਅਤੇ ਇਸ ਤਰ੍ਹਾਂ ਚੱਕਰ ਲਵਾਉਣ ਵਿਚ ਹੀ ਉਸਦਾ ਲਾਭ ਹੈ। ਇਸ ਲਈ ਮੇਰੀ ਸਰਕਾਰ ਪਾਸ ਇਹ ਬੇਨਤੀ ਹੈ ਕਿ ਉਹ ਆਪ ਇਸ ਪਾਸੇ ਵੱਲ ਧਿਆਨ ਦੇਵੇ ਅਤੇ ਐਮ. ਐਲ. ਏ. ਤੋਂ ਸਰਪੰਚ ਤੋਂ ਤਸਦੀਕ ਹੋਣੀ ਚਾਹੀਦੀ ਹੈ। ਐਮ. ਐਲ. ਏ. ਅਤੇ ਸਰਪੰਚ ਤੋਂ ਬਾਹਰ ਕੋਈ ਤਸਦੀਕ ਨਹੀਂ ਹੋਣੀ ਚਾਹੀਦੀ ਤਾਂ ਹੀ ਗਰੀਬ ਹਰੀਜਨਾਂ ਨੂੰ ਕੁਝ ਲਾਭ ਹੋ ਸਕਦਾ ਹੈ, ਤਾਂ ਹੀ ਗਰੀਬ ਹਰੀਜਨਾਂ ਦਾ ਭਲਾ ਹੋ ਸਕਦਾ ਹੈ ਨਹੀਂ ਤਾਂ ਜਿਹੜੇ ਹਰੀਜਨ ਨੇ 2 ਹਜ਼ਾਰ ਰੁਪਿਆ ਲੋਨ ਲੈਣਾ ਹੈ ਅੱਧਾ ਤਾਂ ਉਸਦਾ ਕਰਾਇਆਂ ਵਿਚ ਹੀ ਖਰਚ ਹੋ ਜਾਣਾ ਹੈ ਕਿਉਂਕਿ ਉਸਨੇ ਕਈ ਥਾਵਾਂ ਤੇ ਚੱਕਰ ਮਾਰਨਾ ਹੁੰਦਾ ਹੈ। ਚੰਡੀਗੜ੍ਹ ਵੀ ਕਈ ਵਾਰੀ ਗੇੜੇ ਮਾਰਨੇ ਪੈਂਦੇ ਹਨ। ਇਸ ਲਈ ਮੇਰੀ ਅਰਜ਼ ਹੈ ਕਿ ਸਰਕਾਰ ਨੂੰ ਇਸ ਪਾਸੇ ਵੱਲ ਧਿਆਨ ਦੇਣਾ ਚਾਹੀਦਾ ਹੈ।

ਸਪੀਕਰ ਸਾਹਿਬ, ਸਰਕਾਰ ਨੇ ਜੋ ਡਾਇਰੈਕਟਰਾਂ ਦੀ ਬਦਲੀ ਦਾ ਇੰਤਜ਼ਾਮ ਕੀਤਾ ਹੈ ਅਤੇ ਉਸਦੇ ਲਈ ਸੋਧਨਾ ਲਿਆਂਦੀ ਹੈ ਇਹ ਮਾੜੀ ਗੱਲ ਨਹੀਂ ਹੈ । ਇਹ ਬੜੀ ਚੰਗੀ ਗੱਲ ਹੈ ਅਤੇ ਇਹ ਹੋਣੀ ਵੀ ਚਾਹੀਦੀ ਹੈ ਕਿਉਂਕਿ ਜਿਸ ਨੂੰ ਇਹ ਪਤਾ ਹੋਵੇਗਾ ਕਿ ਮੈਂ 3 ਸਾਲ ਜਾਂ 5 ਸਾਲ ਬਦਲ ਨਹੀਂ ਸਕਦਾ ਮੈਨੂੰ ਇਤਨਾ ਅਰਸਾ ਤਾਂ ਕੋਈ ਹਿਲਾ ਨਹੀਂ ਸਕਦਾ ਉਹ ਆਪਣੀ ਮਨ ਮਰਜ਼ੀ ਕਰ ਸਕਦਾ ਹੈ। ਸੋ ਸਰਕਾਰ ਨੇ ਇਹ ਚੰਗੀ ਗਲ ਕੀਤੀ ਹੈ। ਲੇਕਿਨ ਮੈਂ ਇਸਦੇ ਨਾਲ ਹੀ ਸਰਕਾਰ ਨੂੰ ਇਕ ਸੁਝਾਅ ਦੇਵਾਂਗਾ ਕਿ ਜੋ ਗਲ ਇਸ ਵੇਲੇ ਚਲਦੀ ਹੈ ਉਹ ਇਹ ਚਲਦੀ ਹੈ ਕਿ ਕਮਿਊਨਿਟੀਵਾਰ ਜਾਂ ਹਲਕਾਵਾਰ ਆਦਮੀ ਲਾਇਆ ਜਾਵੇ। ਇਹ ਚੀਜ਼ ਨਹੀਂ ਹੋਣੀ ਚਾਹੀਦੀ। ਕੋਈ ਕਮਿਊਨਿਟੀ-ਵਾਰ ਜਾਂ ਹਲਕਾ-ਵਾਰ ਦਾ ਜ਼ਿਕਰ ਨਾ ਆਵੇ। ਪੰਜਾਬ ਦੇ ਤਿੰਨ ਡਵੀਜ਼ਨ ਹਨ ਅਤੇ ਇਨ੍ਹਾਂ ਤਿੰਨਾਂ ਡਵੀਜ਼ਨਾਂ ਵਿਚ ਇਕ ਇਕ ਆਦਮੀ ਨੂੰ ਸਾਰੀਆਂ ਕਮਿਊਨਿਟੀਆਂ ਨੂੰ ਸਾਹਮਣੇ ਰੱਖ ਕੇ ਬਹੁ-ਗਿਣਤੀ, ਘੱਟ ਗਿਣਤੀ ਅਤੇ ਉਸ ਤੋਂ ਘੱਟ ਗਿਣਤੀ ਨੂੰ ਸਾਹਮਣੇ ਰੱਖ ਕੇ ਨੁਮਾਇੰਦਗੀ ਮਿਲਣੀ ਚਾਹੀਦੀ ਹੈ ਤਾਂ ਜੋ ਲੋਕ ਕਿਸੇ ਕਿਸਮ ਦਾ ਕੋਈ ਇਤਰਾਜ਼ ਨਾ ਕਰ ਸਕਣ। ਜਿੱਥੋਂ ਦਾ ਕੋਈ ਡਾਇਰੈਕਟਰ ਬਣ ਜਾਂਦਾ ਹੈ ਉਹ ਆਪਣੇ ਹਲਕੇ ਵਾਲਿਆਂ ਦਾ ਧਿਆਨ ਰੱਖਦਾ ਹੈ, ਆਪਣੇ ਭਾਈਚਾਰੇ, ਆਪਣੇ ਰਿਸ਼ਤੇਦਾਰਾਂ ਦਾ ਖਿਆਲ ਰੱਖਦੇ ਹਨ। ਇਸ ਲਈ ਮੇਰੀ ਅਰਜ਼ ਹੈ ਕਿ ਡਾਇਰੈਕਟਰ ਨਿਯੁਕਤ ਕਰਨ ਵੇਲੇ ਤਿੰਨਾਂ ਡਵੀਜ਼ਨਾਂ ਵਿਚੋਂ ਲੈਣੇ ਚਾਹੀਦੇ ਹਨ, ਵੱਖ ਵੱਖ ਕਮਿਊਨਿਟੀਆਂ ਵਿਚੋਂ ਲੈਣੇ ਚਾਹੀਦੇ ਹਨ ਤਾਂ ਕਿ ਜਿਸ ਮੰਤਵ ਲਈ ਇਹ ਕਾਰਪੋਰੇਸ਼ਨ ਬਣਾਈ ਗਈ ਹੈ ਉਹ ਮੰਤਵ ਪੂਰਾ ਹੋ ਸਕੇ। ਰੁਪਏ ਦੀ ਤਕਸੀਮ ਠੀਕ ਢੰਗ ਨਾਲ ਹੋ ਸਕੇ ਅਤੇ ਕਿਸੇ ਨੂੰ ਕੋਈ ਗਿਲਾ ਵੀ ਨਾਂ ਹੋਵੇ। ਇਹ ਮੈਂ ਸਰਕਾਰ ਨੂੰ ਸੁਝਾਅ ਦੇਣਾ ਚਾਹੁੰਦਾ ਹਾਂ।

[ਸਰਦਾਰ ਧੰਨਾ ਸਿੰਘ ਗੁਲਸ਼ਨ]

ਦੂਸਰੀ ਮੇਰੀ ਅਰਜ਼ ਇਹ ਹੈ ਕਿ ਇਸ ਕਾਰਪੋਰੇਸ਼ਨ ਦਾ ਜਿਥੋਂ ਤੱਕ ਰੁਪਏ ਦੇਣ ਦਾ ਸਬੰਧ ਹੈ ਰੁਪਿਆ ਥੋੜਾ ਹੈ ਅਤੇ ਆਬਾਦੀ ਬੜੀ ਵਧ ਰਹੀ ਹੈ ਇਨ੍ਹਾਂ ਲੋਕਾਂ ਦੀ। ਸਰਕਾਰ ਕਹਿੰਦੀ ਹੈ ਕਿ ਇਨ੍ਹਾਂ ਲੋਕਾਂ ਨੂੰ ਜ਼ਮੀਨ ਦੇਣੀ ਹੈ। ਨਾ ਸਰਕਾਰ ਇਤਨੀ ਜ਼ਮੀਨ ਦੇ ਸਕਦੀ ਹੈ ਅਤੇ ਨਾ ਹੀ ਇਤਨੀ ਜ਼ਮੀਨ ਹੈ। ਇਨ੍ਹਾਂ ਲੋਕਾਂ ਨੂੰ ਬੇਰੋਜ਼ਗਾਰੀ ਤੋਂ ਬਚਾਉਣ ਵਾਸਤੇ ਗਰੀਬੀ ਤੋਂ ਉਚਾ ਚੁੱਕਣ ਵਾਸਤੇ ਬਾਕੀ ਦੇ ਭਾਈਚਾਰੇ ਦੇ ਬਰਾਬਰ ਲਿਆਉਣ ਵਾਸਤੇ ਬੜਾ ਜ਼ਰੂਰੀ ਹੈ ਕਿ ਕਾਰੋਬਾਰ ਵਾਸਤੇ ਰੁਪਿਆ ਦਿਤਾ ਜਾਵੇ। ਕੋਈ ਇੰਡਸਟਰੀ ਵਾਸਤੇ ਪਿੰਡ ਵਿਚ ਛੋਟੀ ਇੰਡਸਟਰੀ ਖੋਲਣ ਵਾਸਤੇ ਪੈਸੇ ਦਿਤੇ ਜਾਣ ਲੇਕਿਨ ਇਕ ਗੱਲ ਦਾ ਜ਼ਰੂਰ ਧਿਆਨ ਰੱਖਣਾ ਚਾਹੀਦਾ ਹੈ ਕਿ ਇਸ ਦੇ ਵਿਚ ਕੁਨਬਾਪਰਵਰੀ ਨਾ ਹੋਵੇ। ਮੈਂ ਦੇਖਿਆ ਹੈ ਕਿ ਜਿਤਨੇ ਵੱਡੇ ਵੱਡੇ ਅਫ਼ਸਰ ਹਨ, ਜਿੰਨੇ ਵੀ ਵੱਡੇ ਵੱਡੇ ਆਦਮੀ ਹਨ ਡਾਇਰੈਕਟਰਾਂ ਦੇ ਰਿਸ਼ਤੇਦਾਰ ਹਨ, ਉਹ ਲੱਖਾਂ ਰੁਪਿਆ ਲੈ ਲੈਂਦੇ ਹਨ। ਕਿਸੇ ਦਾ ਕੋਈ ਟਰਾਂਸਪੋਰਟ ਚਲਦੀ ਹੈ, ਕਿਸੇ ਦਾ ਕੋਈ ਹੋਰ ਤਕੜਾ ਬਿਜ਼ਨੈਸ ਚਲਦਾ ਹੈ। ਇਕ ਇਕ ਆਦਮੀ ਲੱਖ ਲੱਖ ਰੁਪਿਆ ਆਪਣੇ ਮੁੰਡੇ ਦੇ ਨਾਮ, ਲੜਕੀ ਦੇ ਨਾਮ, ਤਾਏ, ਚਾਚੇ, ਭਤੀਜੇ ਜਾਂ ਭਾਣਜੇ ਦੇ ਨਾਮ ਲਈ ਫਿਰਦਾ ਹੈ। ਗਲ ਕੀ ਇਕ ਇਕ ਪਰਿਵਾਰ ਨੂੰ ਇਸ ਤਰ੍ਹਾਂ ਡੇਢ ਡੇਢ, ਦੋ ਦੋ ਲੱਖ ਰੁਪਿਆ ਜਾਂ ਇਸਤੋਂ ਵੀ ਵੱਧ ਰੁਪਿਆ ਵੰਡਿਆ ਜਾਂਦਾ ਹੈ। (ਵਿਘਨ) ਇਸ ਲਈ ਮੇਰੀ ਅਰਜ਼ ਹੈ ਕਿ ਇਸ ਢੰਗ ਨਾਲ ਰੁਪਏ ਦਿੱਤੇ ਜਾਣ ਜਿਸ ਨਾਲ ਗਰੀਬ ਹਰੀਜਨ ਨੂੰ ਫਾਇਦਾ ਹੋ ਸਕੇ। ਸ਼ਹਿਰਾਂ ਵਿਚ ਛੋਟੇ ਕਾਰਖਾਨਿਆਂ ਵਿਚ ਵੀ ਇਤਨੀ ਮਜ਼ਦੂਰੀ ਨਹੀਂ ਨਿਕਲ ਸਕਦੀ ਜਿਸ ਦੇ ਵਿਚ ਮਜ਼ਦੂਰ ਕੰਮ ਕਰ ਸਕੇ। ਪਿੰਡਾਂ ਵਿਚ ਜ਼ਮੀਨਾਂ ਤੇ ਸੀਲਿੰਗ ਹੋ ਜਾਣ ਕਾਰਨ ਪਿੰਡਾਂ ਵਿਚ ਖੇਤ ਮਜ਼ਦੂਰ ਜਿਹੜੇ ਹਨ ਉਨ੍ਹਾਂ ਨੂੰ ਕਿਸਾਨ ਸਾਂਝੀ ਨਹੀਂ ਰੱਖਦੇ। ਉਹ ਤਾਂ ਦਿਹਾੜੀ ਤੇ ਲੈ ਜਾਂਦੇ ਹਨ। ਇਸ ਕਰਕੇ ਪਿੰਡਾਂ ਵਾਲੇ ਪਿੰਡਾਂ ਵਿਚ ਬੇਕਾਰ ਅਤੇ ਵਿਹਲੇ ਫਿਰਦੇ ਹਨ। ਇਸ ਕਰਕੇ ਪਿੰਡਾਂ ਵਿਚ ਕਿਰਸਾਨ ਅਤੇ ਖੇਤ ਮਜ਼ਦੂਰਾਂ ਦੇ ਕਈ ਝਗੜੇ ਵੀ ਕਰਾਈ ਜਾਂਦੇ ਹਨ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਹ ਜੋ ਸਰਕਾਰ ਨੇ ਕਦਮ ਚੁੱਕਿਆ ਹੈ ਕਿ 5 ਸਾਲ ਸਮਾਂ ਪੱਕਾ ਨਹੀਂ ਰੱਖਿਆ ਯਾਨੀ ਜੇ ਜੀ ਚਾਹੇ ਕਿਸੇ ਨੂੰ ਦੋ ਸਾਲ ਰੱਖੇ ਜੇ ਜੀ ਚਾਹੇ ਕਿਸੇ ਨੂੰ 5 ਸਾਲ ਰੱਖੇ ਅਤੇ ਜੇ ਜੀ ਚਾਹੇ ਕਿਸੇ ਨੂੰ 6 ਮਹੀਨੇ ਰੱਖੇ ਅਤੇ ਜੇ ਕਿਸੇ ਦਾ ਕੰਮ ਤਸੱਲੀ ਬਖਸ਼ ਹੈ ਤਾਂ ਜਿੰਨਾ ਚਿਰ ਮਰਜ਼ੀ ਰੱਖੇ। ਮੈਂ ਸਮਝਦਾ ਹਾਂ ਕਿ ਇਹ ਕੰਮ ਚੰਗਾ ਹੈ ਅਤੇ ਸ਼ਲਾਘਾ ਯੋਗ ਹੈ। ਇਸ ਕੰਮ ਲਈ ਕੋਈ ਵੀ ਡਾਇਰੈਕਟਰ ਨਿਯੁਕਤ ਕਰਨ ਉਹ ਕਮਿਊਨਿਟੀ-ਵਾਈਜ਼ ਕਰਨ ਕੋਈ ਝਗੜਾ ਨਾ ਕੀਤਾ ਜਾਵੇ। ਇਹ ਨਾ ਹੋਵੇ ਕਿ ਇਕ ਇਲਾਕੇ ਦੇ ਲੋਕ ਜਿੰਨਾ ਮਰਜ਼ੀ ਕਰਜ਼ਾ ਲੈ ਜਾਣ ਅਤੇ ਜਿੰਨਾ ਮਰਜ਼ੀ ਉਸਤੋਂ ਲਾਭ ਉਠਾਈ ਜਾਣ ਅਤੇ ਦੂਜੇ ਖਿਲਕੁਲ ਰਹਿ ਜਾਣ। ਇਥੇ ਸਾਡੇ ਤਿੰਨ ਡਵੀਜ਼ਨ ਹਨ ਇਸ ਗੱਲ ਦਾ ਖਿਆਲ ਰੱਖਿਆ ਜਾਣਾ ਚਾਹੀਦਾ ਹੈ ਅਤੇ ਹਰ ਇਕ ਨੂੰ ਪੂਰੀ ਨੁਮਾਇੰਦਗੀ ਮਿਲਣੀ ਚਾਹੀਦੀ ਹੈ।

ਦੂਜੀ ਬੇਨਤੀ ਇਹ ਹੈ ਕਿ ਜਿਹੜੀ ਸਰਦਾਰ ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਹੈ ਉਹ ਹਰੀਜਨਾਂ ਦੀ ਹੈ ਉਸਦਾ ਕੀ ਬਣਿਆ। ਉਹ ਵੀ ਇਥੇ ਹਾਊਸ ਵਿਚ ਲਿਆਂਦੀ ਜਾਵੇ (ਵਿਘਨ)

**ਸਰਦਾਰ ਦਰਬਾਰਾ ਸਿੰਘ** (ਨਕੋਦਰ) : ਮੈਂ ਅਸਤੀਫਾ ਦੇ ਦਿੱਤਾ ਸੀ। ਉਸਦੇ ਬਾਅਦ ਕੇਸ ਚੱਲਿਆ। ਮੈਂ ਉਸ ਤੋਂ ਵੀ ਬਰੀ ਹੋ ਕੇ ਆ ਗਿਆ ਹਾਂ। (ਸਰਦਾਰ ਧੰਨਾ ਸਿੰਘ ਗੁਲਸ਼ਨ ਵੱਲ ਇਸ਼ਾਰਾ ਕਰਦੇ ਹੋਏ) ਇਨ੍ਹਾਂ ਦੀ ਕੀ ਪੋਜ਼ੀਸ਼ਨ ਹੈ, ਇਹ ਦੱਸਣ।

**ਸਰਦਾਰ ਧੰਨਾ ਸਿੰਘ ਗੁਲਸ਼ਨ** : ਅਸਤੀਫਾ ਦੇਣ ਨਾਲ ਕੁਝ ਨਹੀਂ ਬਣਦਾ। (ਵਿਘਨ)

**ਸਰਦਾਰ ਦਰਬਾਰਾ ਸਿਘ** : ਸਪੀਕਰ ਸਾਹਿਬ ਇਹ ਜਿਹੜਾ ਬਿੱਲ ਸਮਾਜ ਭਲਾਈ ਰਾਜ ਮੰਤਰੀ ਨੇ ਲਿਆਂਦਾ ਹੈ ਮੈਂ ਇਸਦੀ ਪਰਸ਼ੰਸਾ ਕਰਦਾ ਹਾਂ । ਇਹ ਬਿੱਲ ਬਦਕਿਸਮਤੀ ਨਾਲ ਅਧੂਰਾ ਤੇ ਲੰਗੜਾ ਹੈ। ਮੈਂ ਚਾਹਾਂਗਾ ਕਿ ਮਨਿਸਟਰ ਸਾਹਿਬ ਇਸ ਵਿਚ ਸੋਧ ਕਰਨ। ਇਹ ਠੀਕ ਹੈ ਕਿ ਇਹ ਮਹਾਨ ਸੇਵਾ ਵਾਲੀ ਸੰਸਥਾ ਹੈ।

**ਸਰਦਾਰ ਗੁਰਦੇਵ ਸਿੰਘ ਸਿੱਧੂ** : ** ** ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ।

**ਸਰਦਾਰ ਦਰਬਾਰਾ ਸਿੰਘ** : ਸਪੀਕਰ ਸਾਹਿਬ ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਕਾਰਪੋਰੇਸ਼ਨ ਸਾਡੀ ਸਟੇਟ ਦੇ ਸੱਭ ਤੋਂ ਜ਼ਿਆਦਾ ਪਛੜੇ ਹੋਏ ਅਤੇ ਲਤਾੜੇ ਹੋਏ ਲੋਕਾਂ ਦੀ ਕਾਰਪੋਰੇਸ਼ਨ ਹੈ। ਇਸ ਦੇ ਵਿਚ ਸਿਰਫ 6 ਕਰੋੜ ਰੁਪਏ ਰਖੇ ਗਏ ਹਨ। ਮੈਂ ਸਮਝਦਾ ਹਾਂ ਕਿ ਇਹ ਬਹੁਤ ਹੀ ਥੋੜੀ ਰਕਮ ਹੈ। 35 ਲੱਖ ਦੀ ਇਨ੍ਹਾਂ ਗਰੀਬਾਂ ਦੀ ਆਬਾਦੀ ਹੈ। 6 ਕਰੋੜ ਦੇ ਹਿਸਾਬ ਨਾਲ ਅਗਰ ਇਨ੍ਹਾਂ 35 ਲੱਖ ਵਿਚ ਵੰਡਣ ਲਈ ਹਿਸਾਬ ਲਾਇਆ ਜਾਵੇ ਤਾਂ 20 ਰੁਪਏ ਇਕ ਆਦਮੀ ਦੇ ਹਿੱਸੇ ਨਹੀਂ ਆਉਂਦੇ । ਇਸ ਰਕਮ ਨੂੰ ਬਹੁਤ ਜ਼ਿਆਦਾ ਵਧਾ ਲੈਣਾ ਚਾਹੀਦਾ ਹੈ। ਇਸ ਤੋਂ ਇਲਾਵਾ ਇਸ ਵਰਗ ਵਿਚ ਕੋਈ ਜਾਇਦਾਦ ਵਾਲੇ ਨਹੀਂ ਹਨ। ਬਹੁਤ ਥੋੜ੍ਹੇ ਐਸੇ ਹਨ ਜਿਨ੍ਹਾਂ ਕੋਲ ਜ਼ਮੀਨਾਂ ਹਨ। ਇਸ ਲਈ ਕਰਜ਼ਾ ਲੈਣ ਲਈ ਜਿਹੜੀਆਂ ਸ਼ਰਤਾਂ ਹਨ ਸਿਕਿਊਰਟੀ ਅਤੇ ਬਾਂਡਜ਼ ਆਦਿ ਦੀਆਂ ਇਹ ਵੀ ਹਾਲਾਤ ਨੂੰ ਮੁੱਖ ਰੱਖਦੇ ਹੋਏ ਨਰਮ ਕਰਨੀਆਂ ਚਾਹੀਦੀਆਂ ਹਨ। ਕਿਉਂਕਿ ਜ਼ਮੀਨ ਵਾਲੇ ਹਰੀਜ਼ਨ ਥੋੜੇ ਹਨ ਇਸ ਲਈ ਕਰਜ਼ਾ ਲੈਣ ਲਈ ਉਹ ਜ਼ਿਮੀਂਦਾਰਾਂ ਦੀਆਂ ਮਿੰਨਤਾਂ ਕਰਦੇ ਫਿਰਦੇ ਰਹਿੰਦੇ ਹਨ ਅਤੇ ਅਸਾਨੀ ਨਾਲ ਉਹ ਕਰਜ਼ਾ ਨਹੀਂ ਲੈ ਸਕਦੇ। ਕੋਈ ਐਸਾ ਤਰੀਕਾਕਾਰ ਅਖਤਿਆਰ ਕਰਨਾ ਚਾਹੀਦਾ ਹੈ ਕਿ ਉਹ ਪਰਸਨਲ ਬਾਂਡਜ਼ ਤੇ ਕਰਜ਼ੇ ਲੈ ਸਕਣ। ਇਹ ਸੋਧ ਕਰ ਲੈਣੀ ਚਾਹੀਦੀ ਹੈ। ਇਹ ਜਿਹੜੀ ਸੋਧ ਹੁਣ ਆਈ ਹੈ ਇਹ ਡਿਸਕ੍ਰਿਮਿਨੇਟਿਵ ਅਤੇ ਇਨਕੰਪਲੀਟ ਹੈ ਇਸ ਨੂੰ ਪੂਰੀ ਯੂਨੀਵਰਸਲ ਬਣਾ ਕੇ ਜਿਹੜਾ ਇਸ ਬਿੱਲ ਦਾ ਅਸਲ ਮਨੋਰਥ ਹੈ ਉਸ ਨੂੰ ਪੂਰਾ ਕਰਨਾ ਚਾਹੀਦਾ ਹੈ। ਜਿਹੜੇ ਇਸਦੇ ਏਮਜ਼ ਐਂਡ ਆਬਜੈਕਟਸ ਵਜ਼ੀਰ ਸਾਹਿਬ ਨੇ ਦੱਸੇ ਹਨ ਉਹ ਮੈਂ ਪੜ੍ਹ ਕੇ ਸੁਣਾਉਂਦਾ ਹਾਂ :

> "Adding proviso to section 8 to enable the Government to remove any Director nominated by the Government under the Punjab Scheduled Castes Land Development and Finance Corporation."

ਐਨੀ ਡਾਇਰੈਕਟਰ ਰਿਮੂਵ ਕੀਤਾ ਜਾ ਸਕਦਾ ਹੈ ਪਰ ਇਹ ਇਨ੍ਹਾਂ ਲਫਜ਼ਾਂ ਨੂੰ ਭੁੱਲ ਜਾਂਦੇ ਹਨ 'ਪ੍ਰੋਵਾਈਡਿਡ ਦੈਟ ਐਨ ਆਫੀਸਰ ਆਫ ਦੀ ਸਟੇਟ ਗੌਰਮਿੰਟ'। ਜਿਹੜੇ ਨਾਨ-ਆਫੀਸ਼ਲ ਡਾਇਰੈਕਟਰਜ਼ ਹਨ ਉਨ੍ਹਾਂ ਬਾਰੇ ਵਿਤਕਰਾ ਕਰ ਗਏ ਹਨ। ਜਿਹੜੇ ਸਾਡੀ ਸਟੇਟ ਦੇ ਅਫ਼ਸਰ ਡਾਇਰੈਕਟਰ ਬਣਦੇ ਹਨ ਉਨ੍ਹਾਂ ਦੀ ਕਾਰਕਰਦਗੀ ਬਾਰੇ ਸੈਕਰੀਟੇਰੀਏਟ ਵਿਚ ਪੂਰਾ ਰਿਕਾਰਡ ਹੈ। ਉਸ ਨੂੰ ਵੇਖ ਕੇ ਉਨ੍ਹਾਂ ਨੂੰ ਨਾਮੀਨੇਟ ਕਰਦੇ ਹਾਂ, ਪਰ ਜਿਹੜੇ ਨਾਨ-ਆਫੀਸ਼ਲਜ਼ ਹਨ ਉਨ੍ਹਾਂ ਦੀ ਕੋਈ ਕਾਨਫੀਡੈਂਸ਼ਲ ਰਿਪੋਰਟ ਸਾਡੀ ਸਰਕਾਰ ਦੇ ਸਾਹਮਣੇ ਨਹੀਂ ਹੁੰਦੀ ਕਿਸੇ ਵੇਲੇ ਹਾਲਾਤ ਦੇ ਤਕਾਜ਼ੇ ਕਰਕੇ ਕਿਸੇ ਵਕਤ ਗਲਤ ਬੰਦਾ ਆ ਸਕਦਾ ਹੈ ਪਰ ਆਫੀਸ਼ੀਅਲ ਨੂੰ ਤਾਂ ਅਸੀਂ ਹਟਾ ਸਕਦੇ ਹਾਂ ਜਿਹੜਾ ਨਾਨ-ਆਫੀਸ਼ਲ ਹੈ ਉਸ ਨੂੰ ਖੁਲ ਦਿਤੀ ਹੋਈ ਹੈ ਉਸ ਨੂੰ ਅਸੀਂ ਹਟਾ ਨਹੀਂ ਸਕਦੇ। ਇਹ ਬੜਾ ਭਾਰੀ ਵਿਤਕਰਾ ਹੈ। ਮੈਂ ਸਬੰਧਤ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਯੂਨੀਵਰਸਲ ਸੋਧ ਲਿਆ ਕੇ ਲਿਖਿਆ ਜਾਏ 'ਐਨੀ ਡਾਇਰੈਕਟਰ'। ਇਹ ਲਫ਼ਜ਼ ਪਾਉਣਾ ਚਾਹੀਦਾ ਹੈ। ਇਹ ਇਸ ਲਈ ਵੀ ਜ਼ਰੂਰੀ ਹੈ ਜਦੋਂ ਅਸੀਂ ਸਮਾਜਵਾਦ ਵਾਲੇ ਪਾਸੇ ਜਾ ਰਹੇ ਹਾਂ, ਇਸ ਲਈ ਸਰਕਾਰ ਦਾ ਸਾਰੇ ਲੋਕਾਂ ਤੇ ਪ੍ਰਾਈਵੇਟ ਲੋਕਾਂ

**Expunged as ordered by the Chair.

[ਸਰਦਾਰ ਦਰਬਾਰਾ ਸਿੰਘ]

ਦੀ ਅਕਟੀਵਿਟੀਜ਼ ਤੇ ਵੀ ਪੂਰਾ ਕੰਟਰੋਲ ਹੋਣਾ ਚਾਹੀਦਾ ਹੈ, ਪਰ ਇਹ ਤਾਂ ਸਰਕਾਰ ਦੀ ਆਪਣੀ ਕਾਰ-ਪੋਰੇਸ਼ਨ ਹੈ। ਇਸ ਵਿਚ ਜਿਹੜੇ ਪ੍ਰਾਈਵੇਟ ਡਾਇਰੈਕਟਰ ਆਉਣੇ ਹਨ ਉਨ੍ਹਾਂ ਦੇ ਅਧਿਕਾਰਾਂ ਤੇ ਢਿਲ ਵਿਖਾਈ ਹੈ। ਇਹ ਇਨਸਾਫ ਦੇ ਵਿਰੁਧ ਗੱਲ ਹੈ ਕਿ ਜਿਹੜੇ ਅਫਸਰ ਹਨ ਉਹ ਇਕ ਸਾਲ ਤੋਂ ਬਾਅਦ ਹਟਾਏ ਵੀ ਜਾ ਸਕਦੇ ਹਨ ਅਤੇ ਜਿਹੜੇ ਨਾਨ-ਆਫੀਸ਼ਲਜ਼ ਹਨ ਉਹ ਨਹੀਂ ਹਟਾਏ ਜਾ ਸਕਦੇ। ਮੈਂ ਸਪੀਕਰ ਸਾਹਿਬ, ਤੁਹਾਡੇ ਦੁਆਰਾ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ 'ਐਨੀ ਪਰਸਨ' ਦਾ ਲਫਜ਼ ਪਾ ਕੇ ਇਨਸਾਫ ਤੇ ਮਬਨੀ ਇਸ ਬਿੱਲ ਨੂੰ ਹੋਰ ਇਫੈਕਟਿਵ ਬਣਾਉਣ।

**ਚੌਧਰੀ ਸੁੰਦਰ ਸਿੰਘ** (ਨਰੋਟ ਮਹਿਰਾ, ਐਸ.ਸੀ.) : ਸਪੀਕਰ ਸਾਹਿਬ, ਇਹ ਜਿਹੜਾ ਬਿਲ ਹੈ ਸ਼ੈਡਿਊਲਡ ਕਾਸਟਸ ਲੈਂਡ ਡਿਵੈਲਪਮੈਂਟ ਫਾਇਨਾਂਸ ਕਾਰਪੋਰੇਸ਼ਨ, ਇਹ ਬੜਾ ਸੋਹਣਾ ਕੰਮ ਹੈ। ਇਹ ਕਾਰਪੋਰੇਸ਼ਨ ਬੜੀ ਲੇਟ ਬਣੀ ਹੈ ਇਹ ਸਪੀਕਰ ਸਾਹਿਬ ਬਹੁਤ ਪਹਿਲਾਂ ਬਣਾਉਣੀ ਚਾਹੀਦੀ ਸੀ। ਪੰਜਾਬ ਦੇ ਵਿਚ ਪਹਿਲਾਂ ਬਹੁਤ ਏਰੀਆ ਸਰਪਲਸ ਸੀ ਉਸ ਵਕਤ ਕਿਸੇ ਨੇ ਟੇਨੇਂਟਸ ਨੂੰ ਕਰਜ਼ਾ ਨਾ ਦਿਤਾ ਅਤੇ ਨਾ ਹੀ ਕਿਸੇ ਨੇ ਉਸ ਨੂੰ ਜ਼ਮੀਨ ਦਿਤੀ। ਜੇ ਕਰ ਇਹ ਕਰਜ਼ੇ ਪਹਿਲੇ ਉਨ੍ਹਾਂ ਲੋਕਾਂ ਨੂੰ ਦੇ ਦਿੰਦੇ ਤਾਂ ਉਹ ਜ਼ਮੀਨਾਂ ਲੈ ਲੈਂਦੇ ਅਤੇ ਚੰਗੀ ਗੱਲ ਸੀ। ਇਹ 1952 ਵਿਚ ਬਣਾ ਦੇਣੀ ਚਾਹੀਦੀ ਸੀ ਤਾਂ ਕਿ ਕਰਜ਼ੇ ਆਦਿ ਲੈ ਕੇ ਜ਼ਮੀਨਾਂ ਲੈ ਲੈਂਦੇ। ਹੁਣ ਤਾਂ ਜ਼ਮੀਨ ਬੜੀ ਮਹਿੰਗੀ ਹੋ ਗਈ ਹੈ ਅਤੇ ਬੜੀ ਥੋੜੀ ਜ਼ਮੀਨ ਲਿਤੀ ਜਾ ਸਕਦੀ ਹੈ। ਇਹ ਕੰਮ ਜਿਹੜਾ ਹੁਣ ਕਰ ਲਿਆ ਹੈ ਇਹ ਵੀ ਠੀਕ ਹੈ। ਇਸ ਦੇ ਨਾਲ ਲੋਕ ਕਰਜ਼ੇ ਲੈ ਕੇ ਜ਼ਮੀਨਾਂ ਲੈ ਲੈਣਗੇ ਕਿਉਂਕਿ ਇਹ ਜਿਹੜਾ ਕਰਜ਼ਾ ਹੈ ਇਸ ਦਾ ਇੰਟਰੈਸਟ ਬੜਾ ਥੋੜਾ ਹੈ। ਪਰ ਇਹ ਕਰਜ਼ਾ ਲੈਣ ਲਈ ਜਿਹੜੀਆਂ ਫਾਰਮੈਲਿਟੀਜ਼ ਪੂਰੀਆਂ ਕਰਨੀਆਂ ਪੈਂਦੀਆਂ ਹਨ, ਜਿਸ ਤਰ੍ਹਾਂ ਗੁਲਸ਼ਨ ਜੀ ਨੇ ਕਿਹਾ ਹੈ ਕਿ ਪਟਵਾਰੀਆਂ ਪਾਸ ਜਾਣਾ ਪੈਂਦਾ ਹੈ, ਇਹ ਰਿਮੂਵ ਕਰਨੀਆਂ ਚਾਹੀਦੀਆਂ ਹਨ। ਮੈਨੂੰ ਪਤਾ ਹੈ ਕਿ ਆਬਿਆਨਾ ਜਿਹੜਾ ਹੈ ਉਹ ਪਹਿਲਾਂ ਹਟਾ ਦਿਤਾ ਹੈ। ਆਬਿਆਨਾ ਕਰਕੇ ਜ਼ਮੀਨਾਂ ਦੀਆਂ ਕੀਮਤਾਂ ਚੜ੍ਹ ਜਾਂਦੀਆਂ ਹਨ। ਪਹਿਲਾਂ ਆਬਿਆਨਾ ਹਟਾਇਆ, ਹੁਣ ਸਰਕਾਰ ਫਾਰਮੈਲਿਟੀਜ਼ ਠੀਕ ਕਰ ਰਹੀ ਹੈ। ਇਹ ਠੀਕ ਹੈ। ਮੈਂ ਕਹਾਂਗਾ ਕਿ ਕੋਈ ਐਸਾ ਢੰਗ ਕਰਨ ਕਿ ਜਿਸ ਦੇ ਨਾਲ ਝਟਪਟ ਜ਼ਮੀਨ ਲਈ ਪੈਸੇ ਮਿਲ ਜਾਣ। ਸਪੀਕਰ ਸਾਹਿਬ, ਕਈ ਜਗਾ ਪਹਿਲਾਂ ਬੜੀਆਂ ਤਕਲੀਫਾਂ ਸਨ। ਲੋਕੀਂ ਆਬਿਆਨਾ 10,000, ਜਾਂ 5,000 ਦੇ ਆਉਂਦੇ ਸਨ, ਵਿੱਤ ਕਾਰਪੋਰੇਸ਼ਨ ਉਸ ਨੂੰ ਪੈਸਾ ਨਹੀਂ ਸੀ ਦਿੰਦੀ ਇਸ ਲਈ ਉਸਦਾ ਆਬਿਆਨਾ ਐਵੇਂ ਹੀ ਚਲਾ ਜਾਂਦਾ ਸੀ। ਇਸ ਕਾਰਣ ਲੋਕਾਂ ਨੂੰ ਬੜੀ ਦਿੱਕਤ ਸੀ। ਇਨ੍ਹਾਂ ਨੇ ਇਹ ਕਾਰ-ਪੋਰੇਸ਼ਨ ਜਿਹੜੀ ਬਣਾਈ ਹੈ ਇਸ ਨੇ ਬੜਾ ਸੋਹਣਾ ਕੰਮ ਕੀਤਾ ਹੈ। ਮੈਂ ਨਹੀਂ ਕਹਿੰਦਾ ਕਿ ਮਾੜਾ ਕੰਮ ਕੀਤਾ ਹੈ। ਗੁਲਸ਼ਨ ਜੀ ਨੇ ਕਿਹਾ ਹੈ ਕਿ 2 ਲੱਖ ਰੁਪਏ ਕਿਸੇ ਨੂੰ ਦੇ ਦਿੱਤੇ ਹਨ। ਕਈ ਜਗ੍ਹਾਂ ਤੇ ਲੋਕੀ ਇਸ ਕਾਰਪੋਰੇਸ਼ਨ ਕੋਲੋਂ ਪੈਸੇ ਲੈਂਦੇ ਹੀ ਨਹੀਂ ਹਨ। ਕਾਰਪੋਰੇਸ਼ਨ ਵਾਲੇ ਜ਼ੋਰ ਲਾਉਂਦੇ ਹਨ ਕਿ ਉਹ ਪੈਸੇ ਲੈਣ ਪਰ ਉਹ ਲੈਂਦੇ ਹੀ ਨਹੀਂ। ਫਿਰੋਜ਼ਪੁਰ ਅਤੇ ਬਠਿੰਡੇ ਦੇ ਜ਼ਿਲ੍ਹੇ ਵਿਚ ਸੀਰੀ ਹਨ ਪਰ ਗੁਰਦਾਸ-ਪੁਰ ਅਤੇ ਜਲੰਧਰ ਵਿੱਚ ਕਿਤੇ ਕੋਈ ਸੀਰੀ ਨਹੀਂ। ਜਲੰਧਰ ਵਿੱਚ ਲੋਕਾਂ ਨੇ ਇਸ ਕਾਰਪੋਰੇਸ਼ਨ ਤੋਂ 18 ਲੱਖ ਰੁਪਿਆ ਲਿਆ ਹੈ। ਮੈ ਕਿਹਾ ਸੀ ਕਿ ਤੁਸੀਂ ਜ਼ਿਲ੍ਹੇ ਦੇ ਹਿਸਾਬ ਨਾਲ ਪੈਸੇ ਦਿਉ। ਕਈਆਂ ਕੋਲ ਬੜੇ ਪੈਸੇ ਹਨ। ਹੁਣ ਜਾ ਕੇ ਜ਼ਿਲ੍ਹੇ ਦੇ ਹਿਸਾਬ ਨਾਲ ਪੈਸੇ ਮਿਲਣੇ ਸ਼ੁਰੂ ਹੋਏ ਹਨ। ਇਸ ਤੇ ਕਿਸੇ ਨੂੰ ਕੋਈ ਇਤਰਾਜ਼ ਨਹੀਂ ਕਰਨਾ ਚਾਹੀਦਾ ਕਿ ਕੋਈ ਜ਼ਿਆਦਾ ਲੈਂਦਾ ਹੈ ਜਾਂ ਘੱਟ ਲੈਂਦਾ ਹੈ। ਮੈਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਗੁਲਸ਼ਨ ਜੀ ਨੂੰ ਕਹਾਂਗਾ ਕਿ ਉਹ ਛੋਟਾ ਬਣਨ ਦੀ ਕੋਸ਼ਿਸ਼ ਨਾ ਕਰਨ। ਇਹ ਕਹਿੰਦੇ ਹਨ ਕਿ ਦੋ ਹਜ਼ਾਰ ਤੋਂ ਵੱਧ ਕਰਜ਼ਾ ਨਹੀਂ ਮਿਲਣਾ ਚਾਹੀਦਾ। ਇਨ੍ਹਾਂ ਨੂੰ ਇਹ ਗਲ ਕਰਨੀ ਚਾਹੀਦੀ ਹੈ ਕਿ ਮੇਰੇ ਜ਼ਿਲ੍ਹੇ ਨੂੰ ਇਤਨਾ ਪੈਸਾ ਮਿਲਣਾ ਚਾਹੀਦਾ ਹੈ। ਇਸੇ ਤਰ੍ਹਾਂ ਹੀ ਹਰੀਜਨਾਂ ਨੂੰ ਭੁੱਖੇ ਨਾ ਮਰਨ ਦਿਓ। ਜੇ ਕੋਈ ਚੰਗੇ ਲੋਕਾਂ ਨਾਲ ਬਰਾਬਰ ਆਉਣਾ ਚਾਹੁੰਦਾ ਹੈ ਤਾਂ ਆਉਣ ਦਿਓ। ਮੈਂ

ਸਮਝਦਾ ਹਾਂ ਕਿ ਇਸ ਕਾਰਪੋਰੇਸ਼ਨ ਨੇ ਬੜਾ ਚੰਗਾ ਕੰਮ ਕੀਤਾ ਹੈ। ਇਹ ਕੀਤਾ ਗਿਆ ਹੈ ਕਿ ਕੋਈ ਅਫਸਰ ਜੇ ਗਲਤ ਕੰਮ ਕਰੇ ਤਾਂ ਉਸ ਨੂੰ ਹਟਾ ਦੇਣਾ ਚਾਹੀਦਾ ਹੈ। ਤਿੰਨ ਸਾਲਾਂ ਵਾਲੀ ਸ਼ਰਤ ਨਹੀਂ ਰਹਿਣੀ ਚਾਹੀਦੀ। ਇਹ ਬੜਾ ਚੰਗਾ ਕੰਮ ਕੀਤਾ ਹੈ। ਜੇ ਕੋਈ ਅਫ਼ਸਰ ਗਲਤ ਕੰਮ ਕਰਦਾ ਹੈ ਅਤੇ, ਤਿੰਨ ਸਾਲ ਤੁਸੀਂ ਉਸ ਨੂੰ ਹਟਾ ਨਹੀਂ ਸਕਦੇ ਤਾਂ ਉਸ ਨੇ ਤਾਂ ਭੱਠਾ ਹੀ ਬਿਠਾ ਦੇਣਾ ਹੈ। ਇਹ ਕਾਰਪੋਰੇਸ਼ਨ ਹਰੀਜਨਾਂ ਦੀ ਭਲਾਈ ਲਈ ਬਣਾਈ ਗਈ ਹੈ। ਜੇ ਕੋਈ ਅਫਸਰ ਹਰੀਜਨਾਂ ਦੇ ਭਲੇ ਦਾ ਕੰਮ ਨਹੀਂ ਕਰੇਗਾ ਤਾਂ ਉਸਨੂੰ ਹਟਾ ਦੇਣਾ ਚਾਹੀਦਾ ਹੈ। ਕਈ ਅਫਸਰ ਸ਼ੈਡਿਊਲਡ ਕਾਸਟ ਵੀ ਐਸੇ ਹਨ ਜਿਹੜੇ ਚੰਗੇ ਕੰਮ ਨਹੀਂ ਕਰਦੇ। ਉਹ ਸਮਝਦੇ ਹਨ ਕਿ ਉਹ ਸ਼ੈਡਿਊਲਡ ਕਾਸਟ ਨਹੀਂ ਹਨ। ਮੇਰੇ ਨੋਟਿਸ ਵਿੱਚ ਇਹ ਚੀਜ਼ਾਂ ਆਈਆਂ ਹਨ। ਇਸ ਦੇ ਵਿੱਚ ਵੀ ਕੋਈ ਸ਼ੱਕ ਨਹੀਂ ਕਿ ਕੋਈ ਅਫ਼ਸਰ ਬਹੁਤ ਚੰਗੇ ਹਨ ਪਰ ਕਈ ਬੜੇ ਨਿਕੰਮੇ ਹਨ।

ਮੈਂ ਸਮਝਦਾ ਹਾਂ ਕਿ ਇਸ ਕਾਰਪੋਰੇਸ਼ਨ ਦਾ ਜਿਹੜਾ ਫੰਡ ਹੈ ਇਹ ਵੀ ਵਧਾ ਦੇਣਾ ਚਾਹੀਦਾ ਹੈ। ਜੇ ਹਰੀਜਨ ਜ਼ਿਮੀਂਦਾਰ ਬਣਨਗੇ, ਜ਼ਮੀਨ ਖਰੀਦਣਗੇ ਤਾਂ ਜ਼ਿਮੀਂਦਾਰ ਜਿਹੜੇ ਜੱਟ ਹਨ ਉਨ੍ਹਾਂ ਕੋਲ ਪੈਸਾ ਆਵੇਗਾ। ਕਰਜ਼ੇ ਦੀ ਰਕਮ ਵੀ 5,000 ਕਰਨੀ ਚਾਹੀਦੀ ਹੈ। ਇਸ ਕਾਰਪੋਰੇਸ਼ਨ ਵਿੱਚ ਮੈਂ ਤਾਂ ਇਹ ਕਹਾਂਗਾ ਕਿ 25 ਕਰੋੜ ਰੁਪਿਆ ਰੱਖਣਾ ਚਾਹੀਦਾ ਹੈ ਤਾਂ ਕਿ ਗਰੀਬ ਹਰੀਜਨ ਕਰਜ਼ਾ ਲੈ ਕੇ ਬਾਕੀ ਲੋਕਾਂ ਦੇ ਲੈਵਲ ਤੱਕ ਆ ਜਾਣ। ਸਾਡਾ ਫਾਈਨਾਂਸ ਮਨਿਸਟਰ ਇੱਕ ਚੰਗਾ ਆਦਮੀ ਹੈ। (ਘੰਟੀ) ਜੇ ਅਸੀਂ ਪੈਸੇ ਉਸ ਨੂੰ ਦਿਆਂਗੇ ਟੈਕਸਾਂ ਰਾਹੀਂ ਤਾਂ ਹੀ ਉਹ ਇਸ ਕਾਰਪੋਰੇਸ਼ਨ ਨੂੰ ਹੋਰ ਪੈਸੇ ਦੇ ਸਕੇਗਾ। ਇਸ ਨਾਲ ਕਈ ਹਰੀਜਨ ਜ਼ਮੀਨ ਲੈ ਸਕਦੇ ਹਨ। ਪਹਿਲਾਂ ਜਿਤਨੇ ਵੀ ਲੈਂਡ ਰਿਫਾਰਮਜ਼ ਹੋਏ ਹਨ ਉਸ ਦੇ ਨਾਲ ਕਿਸੇ ਹਰੀਜਨ ਨੂੰ ਵੀ ਜ਼ਮੀਨ ਨਹੀਂ ਮਿਲੀ। ਮੈਂ ਤਾਂ ਇਹ ਕਹਾਂਗਾ ਕਿ ਚਾਹੇ ਇਹ 21 ਪੁਆਇੰਟ ਦੇ ਪ੍ਰੋਗਰਾਮ ਦੀ ਥਾਂ 28 ਪੁਆਇੰਟ ਪ੍ਰੋਗਰਾਮ ਲਾ ਦੇਣ, ਸਾਰੇ ਹਿੰਦੁਸਤਾਨ ਵਿਚ ਐਮਰ- ਜੰਸੀ ਲੱਗੀ ਰਹੇ ਪਰ ਇਥੇ ਕੁਝ ਨਹੀਂ ਹੋਣਾ। (ਘੰਟੀ)। ਇਥੇ ਭੈੜੇ ਆਦਮੀ ਬੈਠੇ ਹਨ ਕਿਸੇ ਨੂੰ ਜ਼ਮੀਨ ਇਨ੍ਹਾਂ ਨੇ ਨਹੀਂ ਲੈਣ ਦੇਣੀ। ਭਾਵੇਂ ਜੋ ਮਰਜ਼ੀ ਅਸੀਂ ਕਰੀ ਜਾਈਏ। ਇਨ੍ਹਾਂ ਦੇ ਸਾਹਮਣੇ ਸਾਡੇ ਮਨਿਸਟਰਾਂ ਦੀ ਪੇਸ਼ ਨਹੀਂ ਚਲਦੀ, ਸਾਡੀ ਪੇਸ਼ ਨਹੀਂ ਚਲਦੀ। ਕਿਉਂਕਿ ਗਰੀਬ ਹਰੀਜਨਾਂ ਨੇ ਜ਼ਮੀਨ ਖਰੀਦਣੀ ਹੈ ਇਸ ਲਈ ਇਸ ਕਾਰਪੋਰੇਸ਼ਨ ਨੂੰ ਜ਼ਿਆਦਾ ਤੋਂ ਜ਼ਿਆਦਾ ਪੈਸਾ ਸਰਕਾਰ ਨੂੰ ਦੇਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਜਿਹੜਾ ਵੀ ਕੰਮ ਇਸ ਕਾਰਪੋਰੇਸ਼ਨ ਨੇ ਕੀਤਾ ਹੈ ਉਹ ਬਹੁਤ ਹੀ ਚੰਗਾ ਹੈ। ਮੈਨੂੰ 1946 ਤੋਂ ਤਜ਼ਰਬਾ ਹੈ। ਜਿਤਨੀਆਂ ਕਰਜ਼ਾ ਦੇਣ ਵਿਚ ਫਾਰਮੈਲਿਟੀਆਂ ਹਨ ਇਨ੍ਹਾਂ ਨੂੰ ਘਟਾਓ। ਜਦੋਂ ਵੀ ਉਹ ਪਟਵਾਰੀ ਤੋਂ ਨੰਬਰ ਲੈ ਕੇ ਆਵੇ ਕਿ ਮੈਂ ਫਲਾਣੀ ਜ਼ਮੀਨ ਖਰੀਦਣੀ ਹੈ ਤਾਂ ਫੌਰਨ ਉਸ ਨੂੰ ਪੈਸੇ ਦੇ ਦੇਣੇ ਚਾਹੀਦੇ ਹਨ। ਬਾਕੀ ਸਿਕਿਉਰਟੀ ਦੀ ਕੋਈ ਸ਼ਰਤ ਨਹੀਂ ਹੋਣੀ ਚਾਹੀਦੀ ਇਹ ਹਟਾ ਦੇਣੀ ਚਾਹੀਦੀ ਹੈ। ਬਾਕੀ ਜਿਹੜੇ ਹੋਰ ਵੀ ਛੋਟੇ ਛੋਟੇ ਕਰਜ਼ੇ ਹਰੀਜਨਾਂ ਨੂੰ ਇਸ ਕਾਰਪੋਰੇਸ਼ਨ ਵੱਲੋਂ ਦਿੱਤੇ ਜਾਂਦੇ ਹਨ ਇਸ ਦੇ ਵਿੱਚ ਵੀ ਸ਼ਰਤਾਂ ਜਿਹੜੀਆਂ ਹਨ ਇਹ ਹਟਾ ਦੇਣੀਆਂ ਚਾਹੀਦੀਆਂ ਹਨ। ਹਰੀਜਨਾਂ ਨੂੰ ਸੌਖੇ ਢੰਗ ਦੇ ਨਾਲ ਕਰਜ਼ੇ ਦੇਣੇ ਚਾਹੀਦੇ ਹਨ। ਠੀਕ ਹੈ ਜਿਥੇ ਕਾਰਪੋਰੇਸ਼ਨ ਨੂੰ ਨੁਕਸਾਨ ਹੁੰਦਾ ਹੈ ਉਹ ਕੰਮ ਨਾ ਕਰੇ। ਖੁਲ੍ਹੇ ਦਿਲ ਨਾਲ ਪੈਸੇ ਦੇਣੇ ਚਾਹੀਦੇ ਹਨ (ਘੰਟੀ) ਕਈ ਅਫ਼ਸਰ ਇਸ ਕਾਰਪੋਰੇਸ਼ਨ ਦੇ ਬੜੇ ਸ਼ਾਨਦਾਰ ਹਨ ਬੜਾ ਢੰਗ ਨਾਲ ਕੰਮ ਕਰਦੇ ਹਨ। ਕਈ ਜਗਾ ਤੇ ਬਹੁਤ ਚੰਗਾ ਕੰਮ ਕੀਤਾ ਹੈ। ਜਲੰਧਰ ਵਿਚ ਬਹੁਤ ਲੋਕਾਂ ਨੂੰ ਕਰਜ਼ੇ ਦਿੱਤੇ ਹਨ। ਕਈਆਂ ਦੇ ਕੇਸ ਤਾਂ ਪਹਿਲਾਂ ਦੋ ਦੋ ਤਿਨ ਤਿਨ ਸਾਲ ਲਟਕਦੇ ਰਹਿੰਦੇ ਸਨ। ਮੈਂ ਕਹਿਦਾ ਹਾਂ ਕਿ ਇੱਕ ਮਹੀਨੇ ਦੇ ਅੰਦਰ ਅੰਦਰ ਉਨ੍ਹਾਂ ਨੂੰ ਕਰਜ਼ਾ ਮਿਲਣਾ ਚਾਹੀਦਾ ਹੈ। ਪਰ ਇਥੇ ਤਾਂ ਮੀਟਿੰਗ ਹੀ ਛੇ ਮਹੀਨੇ ਬਾਅਦ ਹੁੰਦੀ ਹੈ। ਇਸ ਲਈ ਮੈਂ ਕਹਿਦਾ ਹਾਂ ਕਿ ਇਹ ਪੈਸਾ ਵਧਾ ਦੇਣਾ ਚਾਹੀਦਾ ਹੈ। ਸ਼ਰਤਾਂ ਜਿਹੜੀਆਂ ਹਨ ਉਹ ਵੀ ਖਤਮ ਕਰ ਦੇਣੀਆਂ ਚਾਹੀਦੀਆਂ ਹਨ। ਮੈਂ ਇਸ ਦੇ ਬਿਲਕੁਲ ਹੱਕ ਵਿੱਚ ਨਹੀਂ ਕਿ ਲੋਕਾਂ ਨੂੰ ਥੋੜਾ ਕਰਜ਼ਾ ਦਿੱਤਾ ਜਾਵੇ। ਜਿਹੜਾ ਤਕੜਾ ਹੋਣਾ ਚਾਹੁੰਦਾ ਹੈ ਉਸ ਨੂੰ ਤਕੜਾ

[ਚੌਧਰੀ ਸੁੰਦਰ ਸਿੰਘ]

ਹੋਣ ਦੇਣਾ ਚਾਹੀਦਾ ਹੈ। ਉਹ ਵੀ ਰੱਜ ਕੇ ਰੋਟੀ ਖਾ ਸਕਣ । ਇਥੇ ਗੁਲਸ਼ਨ ਜੀ ਨੇ ਕਿਹਾ ਹੈ ਕਿ ਕਈ ਕਰਜ਼ਾ ਲੈ ਕੇ ਵਿਆਹ ਕਰਾ ਲੈਂਦੇ ਹਨ । ਇਨ੍ਹਾਂ ਗੱਲਾਂ ਨੂੰ ਛੱਡੋ । ਬਾਕੀ ਜਿਹੜਾ ਇਸ ਕਰਜ਼ੇ ਤੇ ਸੂਦ ਦਾ ਰੇਟ ਹੈ ਉਹ ਵੀ ਘੱਟ ਕਰਨਾ ਚਾਹੀਦਾ ਹੈ । ਵਧਾਉਣਾ ਨਹੀਂ ਚਾਹੀਦਾ। ਬੜੀ ਮੁਸ਼ਕਲ ਨਾਲ ਸਟੈਂਪ ਡਿਊਟੀ ਸਸਾਂ ਸਸਾਂ ਮੁਆਫ ਕੀਤੀ ਸੀ । ਜਨਵਰੀ ਵਿੱਚ ਐਲਾਨ ਕੀਤਾ ਸੀ ਹੁਣ ਮੈਂ ਚੀਫ ਮਨਿਸਟਰ ਸਾਹਿਬ ਨੂੰ ਚਿੱਠੀਆਂ ਲਿਖੀਆਂ ਹਨ ਤਾਂ ਜਾ ਕਿ ਇਸ ਤੇ ਅਮਲ ਹੋਇਆ ਹੈ । ਲੋਕੀ ਰਜਿਸਟਰੀਆਂ ਲੈ ਕੇ ਬੈਠੇ ਰਹਿੰਦੇ ਸਨ ਕਿ ਸਟੈਂਪ ਡਿਊਟੀ ਤਾਂ ਮੁਆਫ ਹੋ ਗਈ ਹੈ। ਚੀਫ ਮਨਿਸਟਰ ਸਾਹਿਬ ਨੂੰ ਮੈਂ ਚਿੱਠੀਆਂ ਲਿਖੀਆਂ ਅਤੇ ਕਿਹਾ ਕਿ ਵਾਸਤੇ-ਏ-ਖੁਦਾ ਦਾ ਇਹ ਕੰਮ ਜਲਦੀ ਕਰੋ । ਤਾਂ ਜਾ ਕੇ ਹੁਣ ਇਹ ਹੋਇਆ ਹੈ । ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸਰਦਾਰ ਗੁਰਦੇਵ ਸਿੰਘ ਸਿੱਧੂ** : (ਸਮਾਣਾ, ਐਸ. ਸੀ.) : ਸਪੀਕਰ ਸਾਹਿਬ, ਅੱਜ ਪੰਜਾਬ ਸ਼ੈਡਿਊਲਡ ਕਾਸਟ ਵਿੱਤ ਕਾਰਪੋਰੇਸ਼ਨ ਸੋਧਨਾ ਬਿੱਲ ਵਿਧਾਨ ਸਭਾ ਵਿੱਚ ਆਇਆ ਹੈ।

**ਸ੍ਰੀ ਸਪੀਕਰ** : ਇਸ ਬਿੱਲ ਵਾਸਤੇ ਇੱਕ ਘੰਟਾ ਟਾਈਮ ਰੱਖਿਆ ਹੈ, ਮਨਿਸਟਰ ਸਾਹਿਬ ਨੇ ਵੀ ਹਾਲੇ ਬੋਲਣਾ ਹੈ । ਇਸ ਵਾਸਤੇ ਮੈਂ ਆਨਰੇਬਲ ਮੈਂਬਰਜ਼ ਨੂੰ ਰਿਕੁਐਸਟ ਕਰਾਂਗਾ ਕਿ ਉਹ ਬਰੀਫ ਰਹਿਣ ।

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ, ਇਸ ਸੋਧਨਾ ਬਿੱਲ ਵਿੱਚ ਜੋ ਕਮੀਆਂ ਹਨ ਜਾਂ ਤਰੁਟੀਆਂ ਹਨ ਉਨ੍ਹਾਂ ਨੂੰ ਪੂਰਾ ਕਰਨ ਵਾਸਤੇ ਅਤੇ ਇਸ ਸਭਾ ਦੀ ਰਾਏ ਲੈਣ ਵਾਸਤੇ ਇਹ ਬਿੱਲ ਇਸ ਹਾਊਸ ਵਿੱਚ ਪੇਸ਼ ਕੀਤਾ ਗਿਆ ਹੈ । ਇਸ ਵਿੱਤ ਕਾਰਪੋਰੇਸ਼ਨ ਨੂੰ ਗੁਰੂ ਨਾਨਕ ਦੇਵ ਜੀ ਦੀ ਨਾਮ ਲੇਵਾ ਸ਼ਰੋਮਣੀ ਅਕਾਲੀ ਦਲ ਦੀ ਸਰਕਾਰ ਨੇ ਬਣਾਇਆ । ਉਨ੍ਹਾਂ ਨੇ ਸਮਾਜਵਾਦ ਲਿਆਉਣ ਵਾਸਤੇ, ਗਰੀਬਾਂ ਨੂੰ ਜਿਨ੍ਹਾਂ ਨੂੰ ਕਿਤੋਂ ਵੀ ਇੱਕ ਪੈਸਾ ਨਹੀਂ ਸੀ ਮਿਲਦਾ, ਜ਼ਮੀਨ ਨਹੀਂ ਸਨ ਲੈ ਸਕਦੇ, ਮਕਾਨ ਨਹੀਂ ਸਨ ਪ੍ਰਾਪਤ ਕਰ ਸਕਦੇ ਅਤੇ ਉਨ੍ਹਾਂ ਦਾ ਇਹ ਜਿਹੜਾ ਜੁੱਲੀ, ਕੁੱਲੀ ਅਤੇ ਗੁੱਲੀ ਦਾ ਮਸਲਾ ਸੀ ਉਸ ਨੂੰ ਪੂਰਾ ਕਰਨ ਵਾਸਤੇ ਅਕਾਲੀ ਸਰਕਾਰ ਨੇ ਸੋਚਿਆ ਕਿ ਕੋਈ ਐਸਾ ਸਾਧਨ ਬਣਾਉਣਾ ਚਾਹੀਦਾ ਹੈ ਤਾਂ ਕਿ ਇਨ੍ਹਾਂ ਗਰੀਬਾਂ ਨੂੰ ਅਤੇ ਲਤਾੜੇ ਹੋਏ ਸਮਾਜ ਦੇ ਵਰਗ ਨੂੰ ਉਚਾ ਚੁਕਿਆ ਜਾ ਸਕੇ ਅਤੇ ਸਮਾਜ ਦੇ ਬਾਕੀ ਵਰਗਾਂ ਦੇ ਬਰਾਬਰ ਲਿਆਂਦਾ ਜਾ ਸਕੇ । ਸੋ ਸਰਕਾਰ ਦਾ ਪਹਿਲਾ ਜਿਹੜਾ ਪ੍ਰੋਗਰਾਮ ਸੀ ਉਸ ਨੂੰ ਇਨ੍ਹਾਂ ਵਰਗਾਂ ਲਈ ਫਾਇਨੈਂਸ ਕਾਰਪੋਰੇਸ਼ਨ ਬਣਾ ਕੇ ਉਸ ਨੂੰ ਪੂਰਾ ਕੀਤਾ । ......... (ਵਿਘਨ)

ਸਪੀਕਰ ਸਾਹਿਬ, ਚਾਂਦੀ ਦੇ ਚਮਚਿਆਂ ਵਿਚ ਦੁੱਧ ਪੀਣ ਵਾਲੇ ਸਰਦਾਰ ਗੁਰਦਰਸ਼ਨ ਸਿੰਘ ਜੀ ਕੀ ਸਮਝਦੇ ਹਨ ਕਿ ਸਮਾਜ ਵਾਦ ਕੀ ਹੁੰਦਾ ਹੈ । ਜਿਹੜੇ ਲੋਕ ਜ਼ਮੀਨ ਤੇ ਸੁੱਤੇ ਪਏ ਹਨ, ਉਨ੍ਹਾਂ ਬਾਰੇ ਇਨ੍ਹਾਂ ਨੂੰ ਕੀ ਪਤਾ ਹੈ ।

**ਚੌਧਰੀ ਜਗਤ ਰਾਮ** : ਹੁਣ ਤਾਂ ਤੂੰ ਵੀ ਖੜਾ ਹੋ ਗਿਆ ਹੈਂ । ਸਿੱਧੂ ਤੂੰ ਨਾ ਇਸ ਤਰ੍ਹਾਂ ਦੀਆਂ ਗਲਾਂ ਕਰ ।

**ਸ੍ਰੀ ਸਪੀਕਰ**: ਇਨਟਰੱਪਸ਼ਨ ਨਾ ਕਰੋ । Address the Chair.

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ, ਜੇਕਰ ਇਹ ਮੈਨੂੰ ਕਹਿੰਦੇ ਹਨ ਤਾਂ ਕੀ ਮੈਂ ਇਨ੍ਹਾਂ ਨੂੰ ਜਵਾਬ ਨਾ ਦੇਵਾਂ । ਸੋ, ਸਪੀਕਰ ਸਾਹਿਬ, ਮੈਂ ਦੱਸ ਰਿਹਾ ਸੀ ਕਿ ਅਕਾਲੀ ਸਰਕਾਰ

ਨੇ ਇਹ ਕੰਮ ਕੀਤਾ ਹੈ । ਇਸ ਨੂੰ ਬਨਾਉਣ ਵਿਚ ਕੁਝ ਇਸ ਕਿਸਮ ਦੇ ਡਾਇਰੈਕਟਰ ਨਾਮਜ਼ਦ ਕੀਤੇ ਜਿਨ੍ਹਾਂ ਨੇ ਆਪਣੀ ਜ਼ਿੰਮੇਵਾਰੀ ਨਹੀਂ ਸਮਝੀ। ਔਰ ਜਦੋਂ ਕੋਈ ਵੀ ਕੰਮ ਨਵਾਂ ਨਵਾਂ ਸ਼ੁਰੂ ਕੀਤਾ ਜਾਂਦਾ ਹੈ, ਕਿਸੇ ਕੰਮ ਨੂੰ ਪਹਿਲ ਦਿਤੀ ਜਾਵੇ ਤਾਂ ਕਈ ਵਾਰੀ ਉਸ ਵਿਚ ਕੋਈ ਨਾ ਕੋਈ ਕਮੀ ਰਹਿ ਹੀ ਜਾਂਦੀ ਹੈ । ਸੋ ਉਨ੍ਹਾਂ ਡਾਇਰੈਕਟਰਾਂ ਵਿਚ ਇਸ ਕਿਸਮ ਦੇ ਡਾਇਰੈਕਟਰ ਆ ਗਏ ਜਿਨ੍ਹਾਂ ਨੇ ਕਿ ਪੈਸੇ ਦੀ ਵੰਡ ਠੀਕ ਨਹੀਂ ਕੀਤੀ । ਮਿਸਾਲ ਵਜੋਂ ਜਲੰਧਰ ਦੀ ਬੂਟਾ ਮੰਡੀ ਹੈ, ਉਸ ਨੂੰ ਹੀ ਲੈ ਲਵੋ, ਲੱਖਾਂ ਰੁਪਿਆ ਉਸ ਵਿਚ ਗਿਆ ਔਰ ਉਸ ਵਿਚ ਇਸ ਕਿਸਮ ਦੀ ਗਲ ਹੁੰਦੀ ਰਹੀ ਹੈ, ਜਿਸ ਤਰ੍ਹਾਂ ਕਿ ਗੁਲਸ਼ਨ ਜੀ ਨੇ ਦਸਿਆ ਹੈ, ਡਾਇਰੈਕਟਰ ਪੱਖ ਪਾਤ ਤੋਂ ਕੰਮ ਲੈਂਦੇ ਰਹੇ ਹਨ । ਇਸ ਤਰ੍ਹਾਂ ਹੀ ਹੁਸ਼ਿਆਰਪੁਰ ਜ਼ਮੀਨ ਦੀ ਗਲ ਹੈ । ਉਥੇ ਦੇ ਇਕ ਸੱਜਣ ਨੇ ਇਕ ਐਪਲੀਕੇਸ਼ਨ ਦਿਤੀ ਹੈ ਜ਼ਮੀਨ ਵਾਸਤੇ ਲੋਨ ਮੰਗਿਆ ਹੈ । ਜ਼ਮੀਨ ਕਿਤਨੀ ਲਈ ਔਰ ਪੈਸਾ ਕਿਤਨਾ ਲਿਆ ? ਰੁਪਿਆ ਲਿਆ 25 ਹਜ਼ਾਰ ਔਰ ਜ਼ਮੀਨ ਪ੍ਰਾਪਤ ਕੀਤੀ ਸਿਰਫ 4 ਕਨਾਲ । ਕਾਰਪੋਰੇਸ਼ਨ ਨੇ ਇਹ ਨਹੀਂ ਦੇਖਿਆ ਕਿ ਜ਼ਮੀਨ ਕਿਤਨੀ ਲਈ ਹੈ । ਜਦੋਂ ਇਸ ਗਲ ਦਾ ਪਤਾ ਲਗਿਆ ਤਾਂ ਕਾਰਪੋਰੇਸ਼ਨ ਦੇ ਇਕ ਡਾਇਰੈਕਟਰ ਨੇ ਕਿਹਾ ਕਿ ਇਸ ਕੇਸ ਨੂੰ ਦਬਾ ਲਓ ਕਿਉਂ ਕਿ ਉਹ ਸੱਜਣ ਉਸ ਡਾਇਰੈਕਟਰ ਦਾ ਰਿਸ਼ਤੇਦਾਰ ਸੀ । ਇਸ ਤਰ੍ਹਾਂ ਹੀ ਫਰੀਦਾਬਾਦ ਵਿਚ ਬਿਜ਼ਨੈਸ ਚਲ ਰਿਹਾ ਹੈ, ਔਰ ਪੈਸਾ ਉਥੇ ਜਾ ਰਿਹਾ ਹੈ । ਉਹ ਪੈਸਾ ਪੰਜਾਬ ਦੇ ਹਰੀਜਨਾਂ, ਪੰਜਾਬ ਦੀਆਂ ਪਛੜੀਆਂ ਸ਼੍ਰੇਣੀਆਂ ਲਈ ਖਰਚ ਹੋਣਾ ਸੀ, ਉਨ੍ਹਾਂ ਨੂੰ ਲਾਭ ਹੋਣਾ ਸੀ ਪਰ ਉਥੇ ਬੱਕਰੀਆਂ ਦੀਆਂ ਪੂਛਾਂ ਕੱਟੀਆਂ ਜਾਂਦੀਆਂ ਹਨ, ਬਲਦਾਂ ਦੀਆਂ ਪੂਛਾਂ ਕੱਟੀਆਂ ਜਾਂਦੀਆਂ ਹਨ ਔਰ ਉਥੇ ਇਸ ਤਰ੍ਹਾਂ ਦਾ ਬਿਜ਼ਨੈਸ ਸ਼ੁਰੂ ਕਰ ਦਿਤਾ ਗਿਆ ਹੈ। ਹੁਣ ਮੈਂ ਪਟਿਆਲੇ ਡਿਸਟ੍ਰਿਕਟ ਦੀ ਮਿਸਾਲ ਦਿੰਦਾ ਹਾਂ । ਨਾ ਕੋਈ ਖੱਲਾਂ ਰੰਗਣੀਆਂ ਜਾਣਦਾ ਹੈ, ਨਾ ਕੋਈ ਜੁੱਤੀਆਂ ਬਨਾਉਣਾ ਜਾਣਦਾ ਹੈ ਪਰ ਕੋਈ ਉਥੇ ਇੰਡਸਟਰੀ ਲਗਾਉਣਾ ਚਾਹੁੰਦਾ ਹੈ, ਕੋਈ ਪੈਟਰੋਲ ਪੰਪ ਲਗਾਉਣਾ ਚਾਹੁੰਦਾ ਹੈ । ਹੁਣ ਤੁਸੀਂ, ਸਪੀਕਰ ਸਾਹਿਬ, ਆਪ ਹੀ ਦੱਸੋ ਕਿ 25 ਹਜ਼ਾਰ ਰੁਪਏ ਨਾਲ ਤਾਂ ਇਹ ਮਸਲੇ ਹੱਲ ਨਹੀਂ ਹੁੰਦੇ । ਜੇਕਰ ਪਲਾਟ ਹੀ ਲੈਣਾ ਹੋਵੇ, ਜਿਸ ਤਰ੍ਹਾਂ ਕਿ ਪਲਾਟ ਲਏ ਜਾਂਦੇ ਹਨ ਇੰਡਸਟਰੀ ਵਾਸਤੇ ਔਰ ਫਿਰ ਉਸ ਪਲਾਟ ਤੇ ਲੋਨ ਮਿਲਦਾ ਹੈ, ਜਿਸ ਤਰ੍ਹਾਂ ਮੁਹਾਲੀ ਵਿਚ ਪਲਾਟ ਪ੍ਰਾਪਤ ਕੀਤੇ ਜਾਂਦੇ ਹਨ ਤਾਂ ਪੰਜ ਛੇ ਲੱਖ ਜਿਨਾਂ ਵੀ ਲੋਨ ਮਿਲਦਾ ਹੈ, ਉਸ ਪਲਾਟ ਉਪਰ ਹੀ ਮਿਲਦਾ ਹੈ । ਪਰ ਫਾਇਨੈਂਸ ਕਾਰਪੋਰੇਸ਼ਨ ਜਿਹੜੀ ਬਣਾਈ ਹੋਈ ਹੈ ਇਸ ਵਿਚ ਬੈਨ ਹੈ ਕਿ 25 ਹਜ਼ਾਰ ਤੋਂ ਵੱਧ ਕਰਜ਼ਾ ਨਹੀਂ ਮਿਲ ਸਕਦਾ। ਜੇਕਰ ਵੱਧ ਲੈਣਾ ਹੋਵੇ ਤਾਂ, ਸਪੀਕਰ ਸਾਹਿਬ, ਉਸ ਲਈ ਸਪੈਸ਼ਲ ਕੇਸ ਬਣਾਇਆ ਜਾਵੇ । ਫਿਰ ਡਾਇਰੈਕਟਰ ਉਸ ਨੂੰ ਵੇਖਦੇ ਹਨ ਕਿ ਇਹ ਕਰਜ਼ਾ ਲੈਣ ਵਾਲਾ ਕਿੱਥੇ ਦਾ ਹੈ, ਆਇਆ ਸੰਗਰੂਰ ਦਾ ਹੈ, ਜਲੰਧਰ ਦਾ ਹੈ, ਜਾਂ ਬਠਿੰਡੇ ਦਾ ਹੈ । ਇਸ ਤਰ੍ਹਾਂ ਉਹ ਕੇਸ ਵਾਪਸ ਕਰ ਦਿਤਾ ਜਾਂਦਾ ਹੈ ਕਿ ਇਸ ਵਿਚ ਕਮੀਆਂ ਹਨ, ਇਸ ਲਈ ਮੈਂ ਨਹੀਂ ਸਮਝਦਾ ਕਿ ਜ਼ਰੂਰੀ ਹੀ ਉਹ ਜੁੱਤੀਆਂ ਦਾ ਕੰਮ ਕਰਨ, ਖੱਲਾਂ ਰੰਗਣ ਦਾ ਹੀ ਕੰਮ ਕਰਨ । ਉਹ ਚਾਹੁੰਦੇ ਹਨ ਕਿ ਅਸੀਂ ਵੀ ਇੰਡਸਟਰੀ ਲਗਾਈਏ । ਹਰੀਜਨ ਚਾਹੁੰਦਾ ਹੈ ਕਿ ਮੈਂ ਵੀ ਹੋਰ ਕੋਈ ਕਿੱਤਾ ਕਰ ਕੇ ਤਰੱਕੀ ਕਰਾਂ । ਇਸ ਕਰ ਕੇ ਇਸ 25 ਹਜ਼ਾਰ ਰੁਪਏ ਦੀ ਸ਼ਰਤ ਨੂੰ ਖਤਮ ਕੀਤਾ ਜਾਣਾ ਚਾਹੀਦਾ ਹੈ । ਵੱਧ ਤੋਂ ਵੱਧ ਸ਼ਰਤ ਜਿਹੜੀ ਹੈ ਇਹ ਉਡਾ ਦਿਤੀ ਜਾਵੇ ! ਫਿਰ 25 ਹਜ਼ਾਰ ਰੁਪਏ ਲੈਣ ਲਈ ਜਿਹੜੀ 50 ਹਜ਼ਾਰ ਦੀ ਜ਼ਾਮਨੀ ਲਈ ਜਾਂਦੀ ਹੈ, ਇਹ ਨਹੀਂ ਹੋਣੀ ਚਾਹੀਦੀ । ਮੈਂ ਸਮਝਦਾ ਹਾਂ, ਸਪੀਕਰ ਸਾਹਿਬ, ਕਿ ਪੰਜਾਬ ਵਿਚ ਕੋਈ ਵੀ ਐਸਾ ਹਰੀਜਨ ਨਹੀਂ ਹੈ ਜਿਸ ਦੀ 50 ਹਜ਼ਾਰ ਰੁਪਏ ਦੀ ਜਾਇਦਾਦ ਹੋਵੇ। ਹਾਂ ਜੇਕਰ ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ ਜੀ ਕਹਿਣ ਜਿਨ੍ਹਾਂ ਦੇ ਕਿ ਸੀਮਿੰਟ ਦੇ ਡਿਪੂ ਹਨ, ਵੂਲਨ ਮਿੱਲ, ਖਰੜ ਵਿਚ ਉਨ੍ਹਾਂ ਦਾ ਹਿੱਸਾ ਹੈ, ਜੇਕਰ ਮਾਸਟਰ ਗੁਰਬੰਤਾ ਸਿੰਘ ਜੀ ਕਹਿਣ ਕਿ ਮੈਂ ਵੀ ਹਰੀਜਨ ਹਾਂ, ਮੈਨੂੰ ਵੀ ਪੈਸੇ ਦੀ ਲੋੜ ਹੈ

[ਸਰਦਾਰ ਗੁਰਦੇਵ ਸਿਘ ਸਿੱਧੂ]
ਜਿਨ੍ਹਾਂ ਦੇ ਗੁਸਲਖਾਨੇ ਵਿਚ 70/80 ਹਜ਼ਾਰ ਰੁਪਿਆ ਲਗਿਆ ਹੋਇਆ ਹੈ। ਇਕ ਉਹ ਨਿਪਾਲੀ ਮਨਿਸਟਰ ਬੈਠਾ ਹੈ (ਵਿਦਿਆ ਮੰਤਰੀ ਜੀ ਵੱਲ ਇਸ਼ਾਰਾ ਕਰਦੇ ਹੋਏ), ਸੋ, ਸਪੀਕਰ ਸਾਹਿਬ, ਜੇਕਰ ਇਹ ਲੋਕ ਕਹਿਣ ਕਿ ਸਾਨੂੰ ਵੀ ਕਰਜ਼ਾ ਚਾਹੀਦਾ ਹੈ ਤਾਂ ਠੀਕ ਨਹੀਂ ਹੈ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਸਪੀਕਰ ਸਾਹਿਬ, ਫਾਇਨਾਂਸ਼ੀਅਲ ਕਾਰਪੋਰੇਸ਼ਨ ਬਾਰੇ ਡਿਸਕਸ਼ਨ ਹੋ ਰਹੀ ਹੈ ਔਰ ਇਹ ਇਸ ਤਰ੍ਹਾਂ ਦੀਆਂ ਗੱਲਾਂ ਕਰ ਰਹੇ ਹਨ, ਇਸ ਲਈ ਇਨ੍ਹਾਂ ਨੂੰ ਰੋਕਣਾ ਚਾਹੀਦਾ ਹੈ ।

**ਸ੍ਰੀ ਸਪੀਕਰ** : ਬੈਠੋ ਕੇ. ਪੀ. ਸਾਹਿਬ, ਤੁਸੀਂ ਬੈਠੋ ।

(ਇਸ ਸਮੇਂ ਸਰਦਾਰ ਸਤਨਾਮ ਸਿੰਘ ਬਾਜਵਾ ਅਤੇ ਚੌਧਰੀ ਜਗਤ ਰਾਮ ਜੀ ਕੁਝ ਇਕ ਦੂਸਰੇ ਨੂੰ ਕਹਿ ਰਹੇ ਸਨ * * * * * *) (ਵਿਘਨ)

**ਸ੍ਰੀ ਸਪੀਕਰ** : ਜੋ ਕੁਝ ਮੈਂਬਰ ਸਾਹਿਬਾਨ ਕਹਿ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ,। ਮੈਂ ਆਨਰੇਬਲ ਮੈਂਬਰਜ਼ ਨੂੰ ਕਹਾਂਗਾ ਕਿ ਉਹ ਇਧਰ ਉਧਰ ਦੀਆਂ ਗੱਲਾਂ ਨਾ ਕਰਨ। ਸਿੱਧੂ ਸਾਹਿਬ ਤੁਸੀਂ ਵਾਇੰਡ ਅੱਪ ਕਰੋ ।

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ, ਇਹ ਚੌਧਰੀ ਸਾਹਿਬ ਦਾ ਸਮਾਜਵਾਦ ਆਉਂਦਾ ਹੈ । ........................

**ਸ੍ਰੀ ਸਪੀਕਰ** : ਤੁਸੀਂ ਕੋਈ ਅਮੈਂਡਮੈਂਟ ਤੇ ਸੁਝਾਓ ਦੇਣਾ ਹੈ ਤਾਂ ਦਿਓ ।

**ਸਰਦਾਰ ਗੁਰਦੇਵ ਸਿੰਘ ਸਿੱਧੂ** : ਠੀਕ ਹੈ ਜੀ। ਸਪੀਕਰ ਸਾਹਿਬ, ਹੁਣ ਮੈਂ ਜ਼ਿਲ੍ਹਾ ਰੋਪੜ ਵਿਚ ਸੂਰਤਪੁਰ ਫਾਰਮ ਦੀ ਗਲ ਦਸਦਾ ਹਾਂ। ਉਥੇ ਜ਼ਮੀਨ ਅਲਾਟ ਕੀਤੀ ਗਈ ਸ਼ਡਿਊਲਡ ਕਾਸਟ ਨੂੰ ਕਾਰਪੋਰੇਸ਼ਨ ਨੇ ਇਕ ਸੁਰਜੀਤ ਸਿੰਘ ਨੂੰ 68 ਨੰਬਰ ਪਲਾਟ ਅਲਾਟ ਕੀਤਾ ਔਰ ਬਾਅਦ ਵਿਚ ਤਿੰਨ ਵਾਰ ਉਸਦੇ ਪਲਾਟ ਦਾ ਨੰਬਰ ਹੀ ਬਦਲਦੇ ਰਹੇ, ਕਦੇ ਕੋਈ ਪਲਾਟ ਦਾ ਨੰਬਰ ਦੇ ਦਿੰਦੇ ਸਨ ਤੇ ਕਦੇ ਕੋਈ । ਇਸ ਲਈ ਇਹ ਵੀ ਗਰੀਬਾਂ ਨਾਲ ਧੱਕਾ ਕੀਤਾ ਜਾ ਰਿਹਾ ਹੈ । ਉਹ ਗਰੀਬ ਆਪਣੀ ਰੋਟੀ ਝੋਲੇ ਵਿਚ ਪਾ ਕੇ ਸਾਰਾ ਸਾਰਾ ਦਿਨ ਇਨ੍ਹਾਂ ਲੋਕਾਂ ਦੇ ਮਗਰ ਮਗਰ ਫਿਰਦੇ ਰਹਿੰਦੇ ਹਨ ਪਰ ਕੋਈ ਸੁਣਦਾ ਹੀ ਨਹੀਂ ਹੈ ।

ਇਕ ਸੁਰਜੀਤ ਸਿੰਘ ਦੀ ਹੀ ਗਲ ਨਹੀਂ ਹੈ, ਹੋਰ ਵੀ ਕਈ ਇਸ ਤਰ੍ਹਾਂ ਦੀਆਂ ਮਿਸਾਲਾਂ ਹਨ। ਇਕ ਮੇਲਾ ਰਾਮ ਹੈ ਉਸ ਨੂੰ ਪਹਿਲਾਂ 47 ਨੰਬਰ ਪਲਾਟ ਅਲਾਟ ਕੀਤਾ ਫਿਰ 70 ਨੰਬਰ ਬਣਾ ਦਿਤਾ, ਨਾਜ਼ਰ ਸਿੰਘ ਨੂੰ 33 ਨੰਬਰ ਅਲਾਟ ਹੋਇਆ ਔਰ ਫਿਰ 130 ਨੰਬਰ ਕਰ ਦਿਤਾ ਗਿਆ, ਪਿਆਰਾ ਸਿੰਘ ਨੂੰ 45 ਨੰਬਰ ਕੀਤਾ ਔਰ ਬਾਅਦ ਵਿਚ 22 ਨੰਬਰ ਕਰ ਦਿਤਾ, ਨਿਰਭੈ ਸਿੰਘ ਨੂੰ 36 ਨੰਬਰ ਕੀਤਾ ਔਰ ਬਾਅਦ ਵਿਚ 56 ਨੰਬਰ ਕਰ ਦਿਤਾ, ਨਿਰਮਲ ਸਿੰਘ ਨੂੰ 55 ਨੰਬਰ ਕੀਤਾ ਔਰ ਬਾਅਦ ਵਿਚ 81 ਨੰਬਰ ਅਲਾਟ ਕੀਤਾ ਗਿਆ ।............

**ਸ੍ਰੀ ਸਪੀਕਰ** : ਇਹ ਲਿਸਟ ਸਿੱਧੂ ਸਾਹਿਬ ਲੰਬੀ ਹੈ, ਤੁਸੀਂ ਲਿਖ ਕੇ ਭੇਜ ਦੇਣਾ ।

**ਸਰਦਾਰ ਗੁਰਦੇਵ ਸਿੰਘ ਸਿੱਧੂ** : ਚਲੋ ਜੀ, ਮੈਂ ਵੈਸੇ ਹੀ ਦੱਸ ਦਿੰਦਾ ਹਾਂ । ਤੇ, ਸਪੀਕਰ ਸਾਹਿਬ, ਉਸ ਫਾਰਮ ਵਿਚ ਇਸ ਤਰ੍ਹਾਂ ਦੀ ਗੱਲ ਹੋਈ ਹੈ ਕਿ ਜ਼ਮੀਨ ਕਾਰਪੋਰੇਸ਼ਨ ਨੇ ਲਈ ਅਤੇ ਉਨ੍ਹਾਂ ਦੇ ਪਲਾਟ ਬਣਾ ਕੇ ਸ਼ਡਿਊਲਡ ਕਾਸਟਸ ਨੂੰ ਦੇਣੇ ਸਨ । ਮੈਂ ਕਾਰਪੋਰੇਸ਼ਨ ਦੇ ਕੁਰੱਪਸ਼ਨ ਕਰਨ

**Not recorded as ordered by the Chair.

ਦੀ ਗਲ ਨਹੀਂ ਕਰਦਾ। ਦੂਸਰੀ ਮੇਰੀ ਬੇਨਤੀ ਇਹ ਹੈ ਕਿ ਜਿਹੜਾ 25 ਹਜ਼ਾਰ ਰੁਪਏ ਲਵੇ ਉਹ 50 ਹਜ਼ਾਰ ਰੁਪਏ ਦੀ ਜ਼ਾਮਨੀ ਦੇਵੇ। ਅਕਾਲੀ ਸਰਕਾਰ ਨੂੰ ਪਤਾ ਸੀ ਕਿ ਇਹ ਲੋਕ ਗਰੀਬ ਹਨ, ਇਨ੍ਹਾਂ ਕੋਲ ਪੈਸਿਆਂ ਦੇ ਸਾਧਨ ਨਹੀਂ ਹਨ, ਇਸ ਲਈ ਹੀ ਉਨ੍ਹਾਂ ਨੇ ਇਹ ਸ਼ਰਤ ਨਰਮ ਰੱਖੀ ਸੀ। ਇਸ ਲਈ ਮੇਰੀ ਬੇਨਤੀ ਹੈ ਕਿ ਇਹ ਰੁਪਿਆ ਪਲਾਟ ਦੇ ਉਤੇ ਮਿਲਣਾ ਚਾਹੀਦਾ ਹੈ। ਇਹ ਨਹੀਂ ਹੋਣਾ ਚਾਹੀਦਾ ਕਿ ਅਸੀਂ ਸਰਦਾਰਾਂ ਦੇ ਮਗਰ, ਵਿਸਵੇਦਾਰਾਂ ਦੇ ਮਗਰ ਮਗਰ ਤਰਲੇ ਕਰਦੇ ਫਿਰੀਏ ਕਿ ਤੁਸੀਂ ਆਪਣੀ ਜ਼ਮੀਨ ਦਾ ਨੰਬਰ ਦਿਓ। ..............

**ਸ੍ਰੀ ਸਪੀਕਰ** : ਤੁਸੀਂ ਰੀਪੀਟ ਨਾ ਕਰੋ।

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਇਹ ਜਿਹੜੀ ਹੱਦ ਰੱਖੀ ਹੈ ਇਹ ਹੱਦ ਨਹੀਂ ਹੋਣੀ ਚਾਹੀਦੀ। (ਘੰਟੀ) ਇਤਨਾ ਕਹਿ ਕੇ ਮੈਂ ਆਪ ਜੀ ਦਾ ਬਹੁਤ ਹੀ ਧੰਨਵਾਦ ਕਰਦਾ ਹਾਂ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** (ਸ਼ਮਸ਼ੇਰ, ਐਸ. ਸੀ.): ਸਪੀਕਰ ਸਾਹਿਬ, ਇਹ ਜਿਹੜਾ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਦੇ ਮੁਤਲਕ ਬਿੱਲ ਪੇਸ਼ ਹੋਇਆ ਹੈ ਮੈਂ ਇਸ ਦੇ ਬਾਰੇ ਕੁਝ ਸੁਝਾਵ ਰੱਖਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, 1970 ਵਿਚ ਇਹ ਕਾਰਪੋਰੇਸ਼ਨ ਬਣੀ ਸੀ। ਉਸ ਵੇਲੇ ਅਕਾਲੀਆਂ ਦੀ ਸਰਕਾਰ ਸੀ। ਅਤੇ ਉਹ ਇਸ ਕਾਰਪੋਰੇਸ਼ਨ ਲਈ ਕੋਈ ਪਾਲਿਸੀ ਹੀ ਤਹਿ ਨਹੀਂ ਕਰ ਸਕੀ ਸੀ। ਨਾ ਹੀ ਸੂਦ ਦਾ ਰੇਟ ਠੀਕ ਕਰ ਸਕੀ ਸੀ ਅਤੇ ਨਾ ਹੀ ਇਹ ਫੈਸਲਾ ਕਰ ਸਕੀ ਸੀ ਕਿ ਕਿਹੜੇ ਕਿਹੜੇ ਅਦਾਰੇ ਨੂੰ ਕਿਸ ਤਰ੍ਹਾਂ ਲੋਨ ਦੇਣਾ ਹੈ। ਇਸ ਕਾਰਪੋਰੇਸ਼ਨ ਤੋਂ ਜਿਹੜਾ ਵੀ ਲੋਨ ਲੈਂਦਾ ਸੀ ਉਸ ਨੂੰ ਰਜਿਸਟਰੀ ਦੀ ਫੀਸ ਪੂਰੀ ਦੇਣੀ ਪੈਂਦੀ ਸੀ। ਇਸ ਤਰ੍ਹਾਂ ਇਹੋ ਜਿਹੀਆਂ ਹੋਰ ਵੀ ਕਈ ਕੰਪਲੀਕੇਸ਼ਨਜ਼ ਸਨ ਜਿਨ੍ਹਾਂ ਨੂੰ ਕਿ ਅਕਾਲੀ ਸਰਕਾਰ ਸੁਧਾਰ ਨਹੀਂ ਸੀ ਸਕੀ।

1972 ਵਿਚ ਅਸਲ ਕਾਰਪੋਰੇਸ਼ਨ ਦਾ ਜੋ ਰੂਪ ਇਸ ਸਰਕਾਰ ਨੇ ਲਿਆਂਦਾ, ਉਹ ਮੈਂ ਦੱਸਦਾ ਹਾਂ। ਇਸ ਸਰਕਾਰ ਨੇ ਲੋਨ ਦੇ ਇੰਟਰੈਸਟ ਦਾ ਜਿਹੜਾ ਰੇਟ ਫਿਕਸ ਕੀਤਾ ਹੈ ਉਹ ਇਸ ਤਰ੍ਹਾਂ ਹੈ ਕਿ ਇਸ ਕਾਰਪੋਰੇਸ਼ਨ ਤੋਂ ਜਿਹੜਾ ਵੀ ਲੋਨ ਲੈਂਦਾ ਹੈ ਉਸ ਨੂੰ 3,000 ਰੁਪਏ ਤੱਕ ਫਰੀ ਆਫ਼ ਇੰਟਰੈਸਟ ਲੋਨ ਦਿੱਤਾ ਜਾਂਦਾ ਹੈ। ਫਿਰ 10 ਹਜ਼ਾਰ ਦੇ ਲੋਨ ਤੇ 3 ਫੀ ਸਦੀ, 20,000 ਤੇ 4 ਫੀ ਸਦੀ, 30 ਹਜ਼ਾਰ ਤੇ 5 ਫੀ ਸਦੀ ਅਤੇ 50 ਹਜ਼ਾਰ ਤੇ 7 ਫੀ ਸਦੀ ਇੰਟਰੈਸਟ ਲਿਆ ਜਾਂਦਾ ਹੈ।

ਸਪੀਕਰ ਸਾਹਿਬ, ਪ੍ਰਾਇਮ ਮਨਿਸਟਰ ਦਾ ਜਿਹੜਾ 20 ਪੁਆਇੰਟ ਪ੍ਰੋਗਰਾਮ ਹੈ ਉਸ ਨੂੰ ਮੁੱਖ ਰਖਦੇ ਹੋਏ ਜਿਹੜੀਆਂ ਇਸ ਬਿੱਲ ਵਿਚ ਥੋੜ੍ਹੀਆਂ ਬਹੁਤ ਕਮੀਆਂ ਹਨ ਉਹ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ। ਸਪੀਕਰ ਸਾਹਿਬ, ਦੂਸਰਿਆਂ ਸੂਬਿਆਂ ਵਿਚ ਵੀ ਇਸ ਤਰ੍ਹਾਂ ਦੀਆਂ ਕਾਰਪੋਰੇਸ਼ਨਾਂ ਹਨ, ਉੱਤਰ ਪ੍ਰਦੇਸ਼ ਵਿਚ ਵੀ ਹੈ, ਆਂਧਰਾ ਪ੍ਰਦੇਸ਼ ਵਿਚ ਵੀ ਹੈ ਅਤੇ ਹੋਰ ਵੀ ਕਈ ਸੂਬਿਆਂ ਵਿਚ ਹੈ। ਇਨ੍ਹਾਂ ਸੂਬਿਆਂ ਵਿਚ ਜਿਹੜੀ ਕਾਰਪੋਰੇਸ਼ਨ ਹੈ ਉਸ ਤੋਂ ਜਿਹੜਾ 10 ਹਜ਼ਾਰ ਤੱਕ ਲੋਨ ਦਿੱਤਾ ਜਾਂਦਾ ਹੈ ਉਹ ਫਰੀ ਇੰਟਰੈਸਟ ਤੇ ਲੋਨ ਦਿਤਾ ਜਾਂਦਾ ਹੈ ਜਦ ਕਿ ਸਾਡੇ ਦੇਸ਼ ਵਿਚ ਫਰੀ ਇੰਟਰੈਸਟ ਲੋਨ ਦੀ ਹਦ 3 ਹਜ਼ਾਰ ਰਖੀ ਹੈ। ਇਸ ਲਈ ਮੈਂ ਇਕ ਇਹ ਵੀ ਬੇਨਤੀ ਕਰਾਂਗਾ ਕਿ ਇਹ ਜਿਹੜੀ ਫਰੀ ਇੰਟਰੈਸਟ ਲੋਨ ਦੀ ਹਦ ਹੈ ਇਹ 10 ਹਜ਼ਾਰ ਤੱਕ ਕਰ ਦੇਣੀ ਚਾਹੀਦੀ ਹੈ।

ਇਕ ਗਲ ਮੈਂ ਹੋਰ ਆਪਣੀ ਸਰਕਾਰ ਨੂੰ ਅਰਜ਼ ਕਰਾਂਗਾ। ਪੰਜਾਬ ਸਰਕਾਰ ਜਿਹੜੇ ਰੂਟ ਦਿੰਦੀ ਹੈ ਮਿਨੀ ਬੱਸਾਂ ਲਈ ਜਾਂ ਹੋਰ ਵੱਡੀਆਂ ਕੰਪਨੀਆਂ ਦੀਆਂ ਬੱਸਾਂ ਲਈ, ਇਨ੍ਹਾਂ ਨੂੰ ਬੰਦ ਕਰ ਕੇ 20 ਨੁਕਤੇ

[ਸਰਦਾਰ ਦਰਸ਼ਨ ਸਿੰਘ ਕੇ. ਪੀ.]

ਪਰੋਗਰਾਮ ਨੂੰ ਮੁੱਖ ਰਖਦੇ ਹੋਏ, ਇਹ ਜਿਹੜੇ ਨਵੇਂ ਰੂਟ ਨਵੀਆਂ ਸੜਕਾਂ ਤੇ ਚਲਾਏ ਹਨ, ਇਨ੍ਹਾਂ ਨੂੰ ਆਪਣੇ ਹੱਥ ਵਿਚ ਲੈਣਾ ਚਾਹੀਦਾ ਹੈ। ਇਸੇ ਤਰ੍ਹਾਂ ਹੀ ਟਰੱਕਾਂ ਨੂੰ ਵੀ ਨੈਸ਼ਨੇਲਾਈਜ਼ ਕਰ ਲਵੋ ਜਾਂ ਨਵੇਂ ਜਿਹੜੇ ਪਰਮਿਟ ਦੇਣੇ ਹਨ, ਉਹ ਕੁਝ ਵਡੀਆਂ ਵਡੀਆਂ ਸੁਸਾਇਟੀਆਂ ਬਣਾ ਕੇ, ਉਨ੍ਹਾਂ ਨੂੰ ਦੇਣੇ ਚਾਹੀਦੇ ਹਨ।

ਦੂਸਰੀ ਗੱਲ, ਸਪੀਕਰ ਸਾਹਿਬ, ਮੈਂ ਇਕ ਇਹ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਵੀ ਜ਼ਿਮੀਂਦਾਰ ਹਨ ਜਿਹੜੇ ਜ਼ਮੀਨਾਂ ਰੱਖਦੇ ਹਨ, ਕਿਉਂਕਿ ਅਜ ਜ਼ਮੀਨਾਂ ਦੀਆਂ ਕੀਮਤਾਂ ਜ਼ਿਆਦਾ ਹੋ ਗਈਆਂ ਹਨ, ਇਸ ਲਈ ਉਹ ਜ਼ਮੀਨ ਵਾਸਤੇ, ਟਰੈਕਟਰ ਵਾਸਤੇ ਜਾਂ ਟਿਊਬਵੈਲ ਵਾਸਤੇ ਜਿਤਨਾ ਵੀ ਕਰਜ਼ਾ ਮੰਗਦੇ ਹਨ ਉਨ੍ਹਾਂ ਨੂੰ ਉਹ ਵੱਧ ਤੋਂ ਵੱਧ ਦੇਣਾ ਚਾਹੀਦਾ ਹੈ।

ਇਕ ਗੱਲ, ਸਪੀਕਰ ਸਾਹਿਬ, ਮੈਂ ਹੋਰ ਕਰਨੀ ਚਾਹੁੰਦਾ ਹਾਂ। ਮੇਰੇ ਕੁਝ ਦੋਸਤਾਂ ਨੇ ਸ਼ਡਿ-ਉਲਡ ਕਾਸਟਸ ਸਰਟੀਫੀਕੇਟ ਦੀ ਸ਼ਰਤ ਵਾਸਤੇ ਅਤੇ ਜ਼ਮਾਨਤ ਵਗੈਰਾ ਦੀ ਸ਼ਰਤ ਵਾਸਤੇ ਵੀ ਕਿਹਾ ਹੈ। ਇਸ ਬਾਰੇ ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜ਼ਮਾਨਤ ਦੀ ਇਹ ਜਿਹੜੀ ਸ਼ਰਤ ਹੈ ਇਹ ਬਰਾਬਰ ਦੀ ਹੋਣੀ ਚਾਹੀਦੀ ਹੈ। ਜਿਸ ਦਾ ਮਤਲਬ ਇਹ ਹੈ ਕਿ ਜੇ 20 ਹਜ਼ਾਰ ਦੀ ਜ਼ਮੀਨ ਹੈ ਤਾਂ ਉਸ ਵਾਸਤੇ 20 ਹਜ਼ਾਰ ਦੀ ਹੀ ਜ਼ਮਾਨਤ ਹੋਣੀ ਚਾਹੀਦੀ ਹੈ। ਇਹ ਨਾ ਹੋਵੇ ਕਿ 20 ਹਜ਼ਾਰ ਦੀ ਜ਼ਮੀਨ ਵਾਸਤੇ 40 ਹਜ਼ਾਰ ਦੀ ਜ਼ਮਾਨਤ ਮੰਗ ਲਈ ਜਾਵੇ। ਇਹ ਸ਼ਰਤ ਬਰਾਬਰ ਦੀ ਹੋਣੀ ਚਾਹੀਦੀ ਹੈ। ਜ਼ਿਆਦਾ ਨਹੀਂ ਹੋਣੀ ਚਾਹੀਦੀ। ਇਸ ਨਾਲ ਗਰੀਬ ਕਿਸਾਨ ਜਿਹੜਾ ਕਰਜ਼ਾ ਲੈਂਦੇ ਹਨ ਉਨ੍ਹਾਂ ਨੂੰ ਸਹੂਲਤ ਮਿਲੇਗੀ ਅਤੇ ਉਹ ਆਸਾਨੀ ਨਾਲ ਜ਼ਮਾਨਤ ਦਿਵਾ ਕੇ ਕਾਰਪੋਰੇਸ਼ਨ ਤੋਂ ਕਰਜ਼ਾ ਲੈ ਸਕਣਗੇ। ਫਿਰ ਇਹ ਜਿਹੜੀ ਜ਼ਮਾਨਤ ਹੈ ਇਹ ਪਿੰਡ ਦਾ ਸਰਪੰਚ, ਬੀ. ਡੀ. ਓ. ਜਾਂ ਐਮ. ਐਲ. ਏ. ਜਿਹੜਾ ਵੀ ਦੇਵੇ ਉਸ ਦੀ ਮੰਨੀ ਜਾਣੀ ਚਾਹੀਦੀ ਹੈ।

ਇਸ ਤਰ੍ਹਾਂ ਨਾਲ ਜਿਹੜਾ ਸਾਡਾ ਪ੍ਰਾਇਮ ਮਨਿਸਟਰ ਦਾ 21 ਨੁਕਤਾ ਪ੍ਰੋਗਰਾਮ ਹੈ ਉਸ ਨੂੰ ਮੁੱਖ ਰਖਦੇ ਹੋਏ ਅਸੀਂ ਤਰੱਕੀ ਕਰ ਸਕਾਂਗੇ ਅਤੇ ਹਰੀਜਨ ਜਿਹੜੇ ਕਿ ਪਛੜੇ ਹੋਏ ਹਨ ਉਨ੍ਹਾਂ ਨੂੰ ਵੀ ਸਹੂਲਤ ਮਿਲੇਗੀ।

ਸਪੀਕਰ ਸਾਹਿਬ, ਮੈਂ ਇਕ ਵਾਰ ਫਿਰ ਅਰਜ਼ ਕਰ ਦੇਵਾਂ ਕਿ ਇਹ ਜਿਹੜੀ ਫਰੀ ਆਫ਼ ਇੰਟਰੈਸਟ ਲੋਨ ਦੀ ਹੱਦ 3 ਹਜ਼ਾਰ ਰਖੀ ਹੈ ਇਸ ਨੂੰ ਵਧਾ ਕੇ ਹੋਰ ਸੂਬਿਆਂ ਦੇ ਬਰਾਬਰ 10 ਹਜ਼ਾਰ ਕਰ ਦੇਣੀ ਚਾਹੀਦੀ ਹੈ ਅਤੇ ਜਿਹੜੇ ਜ਼ਮੀਨ ਵਾਸਤੇ, ਟਰੈਕਟਰਾਂ ਵਾਸਤੇ ਜਾਂ ਟਿਊਬਵੈਲਾਂ ਵਾਸਤੇ ਜਿਤਨਾ ਵੀ ਲੋਨ ਮੰਗਦੇ ਹਨ ਉਨ੍ਹਾਂ ਨੂੰ ਉਹ ਵੱਧ ਤੋਂ ਵੱਧ ਦੇਣਾ ਚਾਹੀਦਾ ਹੈ। ਇਨ੍ਹਾਂ ਲਫ਼ਜ਼ਾਂ ਨਾਲ, ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ।

**ਚੌਧਰੀ ਜਗਤ ਰਾਮ** (ਬੰਗਾ, ਐਸ.ਸੀ.): ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਜਿਹੜਾ ਇਹ ਬਿਲ ਲਿਆਂਦਾ ਹੈ ਮੈਂ ਇਸ ਤੇ ਬੋਲਣ ਲਈ ਖੜਾ ਹੋਇਆ ਹਾਂ। ਸਪੀਕਰ ਸਾਹਿਬ, ਪੰਜਾਬ ਵਿਚ ਕਿਸੇ ਵੀ ਪਾਰਟੀ ਦਾ ਰਾਜ ਰਿਹਾ ਅਤੇ ਹੋਰ ਜਿਸ ਨੇ ਵੀ ਸਮਾਜਵਾਦ ਵਿਚ ਹਿੱਸਾ ਲਿਆ ਕੁਝ ਇਸ ਤਰ੍ਹਾਂ ਦਾ ਵਾਤਾਵਰਨ ਰਿਹਾ ਕਿ ਜਿਹੜਾ ਵੀ ਕੋਈ ਹਰੀਜਨਾਂ ਦੀ ਗੱਲ ਕਰਦਾ ਸੀ ਉਹ ਇਹ ਚਾਹੁੰਦਾ ਸੀ ਕਿ ਇਹ ਹਰੀਜਨਾਂ ਦੀ ਭਲਾਈ ਦਾ ਕਰੈਡਿਟ ਉਹ ਆਪ ਲੈ ਸਕੇ। ਪਰ, ਸਪੀਕਰ ਸਾਹਿਬ, ਹਾਲਾਤ ਬਦਲਦੇ ਰਹੇ, ਕਰੈਡਿਟ ਤਾਂ ਉਸੇ ਨੂੰ ਹੀ ਮਿਲਣਾ ਸੀ ਜਿਸ ਨੇ ਕਿ ਇਨ੍ਹਾਂ ਵਾਸਤੇ ਕੁਝ ਕਰਕੇ ਵਿਖਾਉਣਾ ਸੀ। ਇਸ ਕਾਰਪੋਰੇਸ਼ਨ ਦੀ ਨੀਂਹ ਅਕਾਲੀ ਸਰਕਾਰ ਨੇ ਰੱਖੀ

ਸੀ। ਪਰ ਮੈਂ ਅੱਜ ਇਨ੍ਹਾਂ ਨੂੰ ਯਾਦ ਕਰਵਾਉਣਾ ਚਾਹੁੰਦਾ ਹਾਂ ਕਿ ਸਰਦਾਰ ਪ੍ਰਤਾਪ ਸਿੰਘ ਕੈਰੋਂ ਦਾ ਜਿਸ ਵੇਲੇ ਰਾਜ ਸੀ ਉਸ ਵੇਲੇ ਇਕ ਹਰੀਜਨ ਕਲਿਆਣ ਟੈਕਸ ਲਾਇਆ ਗਿਆ ਸੀ, ਉਹ ਵੀ ਕਾਂਗਰਸ ਦੀ ਸਰਕਾਰ ਸੀ। ਉਸ ਨੇ ਹਰੀਜਨਾਂ ਦੇ ਕਲਿਆਣ ਵਾਸਤੇ ਇਹ ਟੈਕਸ ਲਾਇਆ ਸੀ ਅਤੇ ਇਨ੍ਹਾਂ ਨੇ (ਅਕਾਲੀਆਂ ਵੱਲ ਇਸ਼ਾਰਾ ਕਰਦੇ ਹੋਏ) ਉਸ ਟੈਕਸ ਦੀ ਡਟ ਕੇ ਮੁਖਾਲਫਤ ਕੀਤੀ ਸੀ। (ਸ਼ੋਰ) ਜੇ ਇਹ ਨਹੀਂ ਮੰਨਦੇ, ਜਾਂ ਇਸ ਵਿਚ ਕੋਈ ਸ਼ਕ ਹੈ ਤਾਂ ਬੇਸ਼ਕ ਅੱਜ ਉਸ ਵੇਲੇ ਦੀਆਂ ਪ੍ਰੋਸੀਡਿੰਗਜ਼ ਕਢਵਾ ਕੇ ਵੇਖ ਲਵੋ। ਤੁਹਾਨੂੰ ਪਤਾ ਲਗ ਜਾਵੇਗਾ। ਉਸ ਵੇਲੇ ਅਕਾਲੀਆਂ ਵਲੋਂ ਕਿੰਨਾਂ ਸ਼ੋਰ ਪਿਆ ਸੀ (ਅਕਾਲੀ ਬੈਂਚਾਂ ਵਲੋਂ ਵਿਘਨ) ਬਾਜਵਾ ਸਾਹਿਬ, ਤੁਸੀਂ ਤਾਂ ਪੁਰਾਣੇ ਮੈਂਬਰ ਹੋ ਤੁਹਾਨੂੰ ਤਾਂ ਯਾਦ ਹੋਵੇਗਾ, ਹੋਰ ਤਾਂ ਜਿਹੜੇ ਨਵੇਂ ਮੈਂਬਰ ਹਨ ਉਹ ਤਾਂ ਸ਼ਾਇਦ ਨਾ ਜਾਣਦੇ ਹੋਣ। ਪਰ ਤੁਸੀਂ ਤਾਂ ਜਾਣਦੇ ਹੋ ਕਿ ਅਕਾਲੀਆਂ ਨੇ ਕਿਵੇਂ ਡਟ ਕੇ ਇਸ ਦੀ ਮੁਖਾਲਫਤ ਕੀਤੀ ਸੀ।

ਸਪੀਕਰ ਸਾਹਿਬ, ਮੈਂ ਇਕ ਗਲ ਇਸ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਹਰੀਜਨਾਂ ਦੀ ਭਲਾਈ ਦਾ ਕਰੈਡਿਟ ਇਨ੍ਹਾਂ ਨੇ ਲਿਆ ਹੈ ਪਰ ਹੁਣ ਵੀ ਜੇ ਇਸ ਦੇਸ਼ ਨੂੰ ਹੋਰ ਤਰੱਕੀ ਵਲ ਲੈ ਜਾਣਾ ਹੈ ਤਾਂ ਜਿਹੜਾ ਅਸੂਲ ਹਰੀਜਨਾਂ ਲਈ ਇਸ ਸਰਕਾਰ ਨੇ ਅਪਣਾਇਆ ਹੈ ਅਤੇ ਉਸ ਨਾਲ ਇਨ੍ਹਾਂ ਦੀ ਤਰੱਕੀ ਕੀਤੀ ਹੈ ਇਨ੍ਹਾਂ ਨੂੰ ਸਹੂਲਤਾਂ ਦਿੱਤੀਆਂ ਹਨ, ਹੁਣ ਹੋਰ ਕੋਈ ਵੀ ਸਰਕਾਰ ਆਵੇ ਉਨ੍ਹਾਂ ਨੂੰ ਇਹ ਅਸੂਲ ਅਪਨਾਉਣਾ ਪਵੇਗਾ।

ਅੱਜ ਹਰੀਜਨਾਂ ਨੂੰ ਰਿਆਇਤਾਂ ਮਿਲਦੀਆਂ ਵੇਖਕੇ, ਹੋਰ ਕਈ ਪਛੜੀਆਂ ਸ਼੍ਰੇਣੀਆਂ ਦੇ ਲੋਕ ਸ਼ਡਿਊਲਡ ਕਾਸਟਸ ਦਾ ਸਰਟੀਫੀਕੇਟ ਲੈਣ ਵਾਸਤੇ ਭੱਜੇ ਰਹਿੰਦੇ ਹਨ। ਮੈਂ, ਸਪੀਕਰ ਸਾਹਿਬ ਇਥੇ ਕਹਿਣਾ ਨਹੀਂ ਚਾਹੁੰਦਾ ਕਿ ਉਨ੍ਹਾਂ ਨੂੰ ਪੁਛੋ।

**ਸ੍ਰੀ ਸਪੀਕਰ**: ਜੋ ਕਹਿਣਾ ਨਹੀਂ ਚਾਹੁੰਦੇ ਉਹ ਨਾ ਕਹੋ।

**ਚੌਧਰੀ ਜਗਤ ਰਾਮ**: ਮੈਂ ਉਨ੍ਹਾਂ ਨੂੰ ਪੁਛਦਾ ਹਾਂ ਕਿ ਜ਼ਰਾ 10 ਦਿਨ ਉਨ੍ਹਾਂ ਵਾਲੇ ਕੰਮ ਕਰਕੇ ਤਾਂ ਵੇਖੋ, ਗੰਦ ਦੀ ਟੋਕਰੀ ਸਿਰ ਤੇ ਰਖੋ ਤਾਂ ਸਹੀ। 10 ਦਿਨ ਗਲੀਆਂ ਤਾਂ ਸਾਫ਼ ਕਰੋ, ਫਿਰ ਸਰਟੀਫਿਕੇਟ ਹਰੀਜਨ ਹੋਣ ਦਾ ਮੰਗੋ। ਸਪੀਕਰ ਸਾਹਿਬ, ਅਸਲ ਵਿਚ ਤਾਂ ਇਨ੍ਹਾਂ ਦੇ ਸਿਰ ਤੇ ਅਤੇ ਇਨ੍ਹਾਂ ਦੇ ਸਹਾਰੇ ਤੇ ਹੀ ਇਹ ਦੇਸ਼ ਵਸਦਾ ਹੈ। ਫਿਰ ਇਨ੍ਹਾਂ ਨੂੰ ਹੋਰ ਰਿਆਇਤਾਂ ਕਿਉਂ ਨਾ ਮਿਲਣ ? ਇਹ ਠੀਕ ਹੈ ਕਿ ਇਸ ਕਾਂਗਰਸ ਦੀ ਸਰਕਾਰ ਨੇ ਅਤੇ ਸਾਡੇ ਗਵਰਨਰ ਸਾਹਿਬ ਨੇ ਇਨ੍ਹਾਂ ਹਰੀਜਨਾਂ ਨੂੰ ਰਿਆਇਤਾਂ ਦੇਣ ਲਈ ਆਪਣੇ ਵਾਇਦੇ ਨੂੰ ਅਮਲੀ ਜਾਮਾ ਪਹਿਨਾਇਆ ਹੈ। ਗੁਰੂ ਸਾਹਿਬ ਨੇ ਵੀ ਹਰੀਜਨਾਂ ਨੂੰ 'ਰੰਗਰੇਟੇ ਗੁਰੂ ਕੇ ਬੇਟੇ' ਆਖਿਆ ਹੈ ਅਤੇ ਫੁਰਮਾਇਆ 'ਅਵਲ ਅਲ੍ਹਾ ਨੂਰ ਉਪਾਇਆ ਕੁਦਰਤ ਕੇ ਸਭ ਬੰਦੇ' ਜਿਸ ਢੰਗ ਨਾਲ ਕਾਂਗਰਸ ਦੀ ਸਰਕਾਰ ਨੇ ਛੂਤ ਛਾਤ ਹਟਾਉਣ ਲਈ ਯਤਨ ਕੀਤੇ ਹਨ, ਕਾਨੂੰਨ ਬਣਾਉਂਦੇ ਹੋਏ ਲੋਕਾਂ ਨੂੰ ਮਜਬੂਰ ਕੀਤਾ ਕਿ ਛੂਤ ਛਾਤ ਦਾ ਖਿਆਲ ਵੀ ਦਿਲ ਵਿਚ ਨਾ ਲਿਆ ਸਕਣ, ਹੋਰ ਕੋਈ ਇਸ ਤਰ੍ਹਾਂ ਅਜ ਤਾਈਂ ਨਹੀਂ ਕਰ ਸਕਿਆ। ਇਹ ਪੰਜਾਬ ਹੀ ਹੈ ਜਿਸ ਨੇ ਅਛੂਤਾਂ ਨੂੰ ਇਤਨਾ ਮਾਣ ਦਿੱਤਾ ਅਤੇ ਇਹ ਗਿਆਨੀ ਜੀ ਦੀ ਸਰਕਾਰ ਹੀ ਹੈ ਜਿਸ ਨੇ ਗਰੀਬੀ ਹਟਾਉਣ ਅਤੇ ਇਨ੍ਹਾਂ ਨੂੰ ਉਚਾ ਚੁਕਣ ਦਾ ਬੀੜਾ ਉਠਾਇਆ ਹੈ। ਹੁਣ ਹਰੀਜਨ ਦੀ ਬਿਹਤਰੀ ਲਈ ਜਿਹੜੀ ਕਾਰਪੋਰੇਸ਼ਨ ਬਣਾਈ ਹੈ ਮੈਂ ਕਹਾਂਗਾ ਕਿ ਜਿਹੜਾ ਪੈਸਾ ਹਰੀਜਨਾਂ ਨੂੰ ਦਿੱਤਾ ਜਾਵੇ ਉਹ ਦੇਣ ਦਾ ਤਰੀਕਾ ਕਾਰ ਆਸਾਨ ਹੋਣਾ ਚਾਹੀਦਾ ਹੈ। ਅਜ ਸਾਡੇ ਤੇ ਇਲਜ਼ਾਮ ਇਹ

[ਚੌਧਰੀ ਜਗਤ ਰਾਮ]

ਲਾਇਆ ਜਾਂਦਾ ਹੈ ਕਿ ਅਸੀਂ ਕੋਈ ਵੱਡੀ ਇੰਡਸਟਰੀ ਚਲਾ ਨਹੀਂ ਸਕਦੇ। ਮੈਂ ਉਨ੍ਹਾਂ ਨੂੰ ਕਹਿੰਦਾ ਹਾਂ ਕਿ ਜੇ ਅਸੀਂ ਬਾਜਵਾ ਸਾਹਿਬ ਦੇ ਖੇਤਾਂ ਦੀ ਪੈਦਾਵਾਰ ਕਰਕੇ ਉਨ੍ਹਾਂ ਨੂੰ ਕਮਾ ਕੇ ਦੇਂਦੇ ਹਾਂ ਤਾਂ ਕੀ ਜੇ ਸਾਨੂੰ ਜ਼ਮੀਨ ਆਪਣੀ ਮਿਲ ਜਾਵੇ ਅਸੀਂ ਫੇਰ ਖੇਤੀ ਕਰਨਾ ਭੁਲ ਜਾਵਾਂਗੇ ? ਇਸੇ ਤਰ੍ਹਾਂ ਜੇ ਸਾਨੂੰ ਪੂਰਾ ਪੈਸਾ ਇੰਡਸਟਰੀ ਲਈ ਮਿਲੇ ਤਾਂ ਕੀ ਅਸੀਂ ਆਪਣੀ ਇੰਡਸਟਰੀ ਨਹੀਂ ਚਲਾ ਸਕਦੇ ? (ਵਿਘਨ) ਇਹ ਜਥੇਦਾਰ ਜੀ ਬੈਠੇ ਬੈਠੇ ਪੰਜਾਬ ਦੀਆਂ ਗੱਲਾਂ ਕਰਦੇ ਹਨ, ਜ਼ਰਾ ਬਾਹਰ ਜਾ ਕੇ ਗਲ ਕਰਨ। ਇਹ ਪੰਜਾਬ ਸਰਕਾਰ ਦੀ ਬਦੌਲਤ ਹੀ ਛੂਤ ਛਾਤ ਖਤਮ ਹੋਈ ਹੈ ਨਹੀਂ ਤਾਂ ਹੁਣ ਤਾਈਂ ਜੋ ਤੁਹਾਡੇ ਮੱਥੇ ਤੇ ਛੂਤ ਛਾਤ ਦਾ ਕਲੰਕ ਲਗਾ ਹੋਇਆ ਸੀ ਉਹ ਤੁਸੀਂ ਧੋ ਨਹੀਂ ਸਕੇ। ਉਹ ਦਿਨ ਭੁਲ ਗਏ ਜਦੋਂ ਖੇਤਾਂ ਵਿਚ ਟੱਟੀਆਂ ਫੋਲਦੇ ਸੀ ਕਿ ਕੋਈ ਗਰੀਬ ਹਰੀਜਨ ਸਾਡੇ ਖੇਤਾਂ ਵਿਚ ਟੱਟੀ ਨਾ ਕਰ ਜਾਏ। (ਹਾਸਾ)(ਇਸ ਵੇਲੇ ਗਿਆਨੀ ਕੁੰਦਨ ਸਿੰਘ ਪਤੰਗ ਵਲੋਂ ਪੁਆਇੰਟ ਆਫ ਆਰਡਰ ਰੇਜ਼ ਹੋਇਆ) ਸਪੀਕਰ ਸਾਹਿਬ, ਇਹ ਤਾਂ ਮੇਰੇ ਰਿਸ਼ਤੇਦਾਰ ਹਨ, ਮੈਂ ਇਨ੍ਹਾਂ ਦਾ ਫੁਫੜ ਹਾਂ ਇਹ ਮੇਰੇ ਭਤੀਜੇ ਹਨ। (ਹਾਸਾ)

**ਗਿਆਨੀ ਕੁੰਦਨ ਸਿੰਘ ਪਤੰਗ** : ** ** ** ** **

**Mr. Speaker** This is no point of order. Please resume your seat.

**ਚੌਧਰੀ ਜਗਤ ਰਾਮ** : ਇਹ ਗੱਲਾਂ ਕਰਦੇ ਹਨ ਗੁਰੂ ਸਾਹਿਬ ਵੇਲੇ ਦੀਆਂ, ਪਰ ਅਜ ਇਨ੍ਹਾਂ ਵਿਚ ਚੌਥੇ ਪੌੜੇ ਵਾਲੇ, ਰਵਿਦਾਸੀਆਂ, ਮਜ਼ਹਬੀਆਂ ਦੇ ਟੋਲੇ ਕਿਹੜੇ ਹਨ। ਹੁਣ ਤਕ ਜੱਟ ਸਿਖ ਦੀ ਜ਼ਾਤ ਪਾਤ ਤਾਂ ਇਹ ਠੀਕ ਨਹੀਂ ਕਰ ਸਕੇ, ਗੱਲਾਂ ਕੀ ਕਰਦੇ ਹਨ। ਛੂਤ ਛਾਤ ਤਾਂ ਤਦ ਹੀ ਖਤਮ ਹੋਈ ਜਦੋਂ ਗਿਆਨੀ ਜੀ ਦੀ ਸਰਕਾਰ ਨੇ ਆਰਡਰ ਕੀਤਾ ਕਿ ਜਿਹੜਾ ਵੀ ਛੂਤ ਛਾਤ ਕਰੇਗਾ ਉਹ 6 ਮਹੀਨੇ ਵਾਸਤੇ ਅੰਦਰ ਡਕ ਦਿੱਤਾ ਜਾਵੇਗਾ। ਨਰਮੀ ਨਾਲ ਕਦੇ ਛੂਤ ਛਾਤ ਮਿਟਦੀ ਹੈ ? (ਵਿਘਨ)

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਮੈਂ ਤਾਂ ਹੈਰਾਨ ਹਾਂ ਇਹ ਗਲ ਤਾਂ ਛੂਤ ਛਾਤ ਅਤੇ ਗਿਆਨੀ ਸਰਕਾਰ ਦੀ ਕਰਦੇ ਹਨ, ਪਰ ਬਿਲ ਤਾਂ ਕਾਰਪੋਰੇਸ਼ਨ ਦਾ ਹੈ। ਉਸ ਨੂੰ ਪੈਸਾ ਦੇਣ ਦੀ ਗੱਲ ਹੈ, ਹਰੀਜਨਾਂ ਦੀ ਕਿਵੇਂ ਮਦਦ ਹੋਵੇ, ਛੋਟੇ ਛੋਟੇ ਲੋਕਾਂ ਨੂੰ ਪੈਸਾ ਕਿਵੇਂ ਮਿਲੇ ਪਰ ਇਨ੍ਹਾਂ ਨੇ ਪ੍ਰਚਾਰ ਗਿਆਨੀ ਦੀ ਸਰਕਾਰ ਦਾ ਸ਼ੁਰੂ ਕਰ ਦਿੱਤਾ ਹੈ। ਮੈਂ ਇਨ੍ਹਾਂ ਨੂੰ ਕਹਾਂਗਾ ਕਿ ਬਿਲ ਦੇ ਮੁਤਲਿਕ ਗਲ ਕਰੋ। ਐਵੇਂ ਸੋਹਲੇ ਹੀ ਨਾ ਗਾਈ ਜਾਓ, ਕਦੇ ਇਸ ਦੀ ਝੋਲੀ ਚੁਕ ਲਈ, ਕਦੇ ਉਸ ਦੀ ਝੋਲੀ ਚੁਕ ਲਈ ਇਸ ਨਾਲ ਗਲ ਕੋਈ ਨਹੀਂ ਬਣਨੀ। (ਹਾਸਾ)

**ਚੌਧਰੀ ਜਗਤ ਰਾਮ** : ਮੈਂ, ਸਪੀਕਰ ਸਾਹਿਬ, ਆਪਦੇ ਰਾਹੀਂ ਅਰਜ਼ ਕਰਾਂਗਾ ਕਿ ਇਥੇ ਜਿਹੜਾ 6 ਕਰੋੜ ਰੁਪਿਆ ਰੱਖਿਆ ਗਿਆ ਹੈ ਇਹ 15 ਕਰੋੜ ਕਰ ਦੇਣਾ ਚਾਹੀਦਾ ਹੈ। ਥੋੜ੍ਹੇ ਪੈਸੇ ਨਾਲ ਕੁਝ ਨਹੀ ਬਣਨਾ ਘੱਟ ਤੋਂ ਘੱਟ 10,000 ਰੁਪਿਆ ਬਗੈਰ ਸੂਦ ਤੋਂ ਹਰੀਜਨ ਨੂੰ ਮਿਲਣਾ ਚਾਹੀਦਾ ਹੈ। ਮੇਰੀ ਇਹ ਗੱਲ ਸ਼ਾਇਦ ਚੌਧਰੀ ਸੁੰਦਰ ਸਿੰਘ ਹੋਰਾਂ ਦੇ ਨੋਟਿਸ ਵਿਚ ਭਾਵੇਂ ਨਾ ਹੋਵੇ ਕਿ ਪਹਿਲਾਂ ਲੈਦਰ ਦਾ ਕੰਮ ਪਛੜੀਆਂ ਸ਼੍ਰੇਣੀਆਂ ਦੀਆਂ ਜਾਤੀਆਂ ਕੋਲ ਹੁੰਦਾ ਸੀ ਪਰ ਹੁਣ ਉਹ ਇਸ ਵਿਚ ਦਿਲਚਸਪੀ ਘੱਟ ਲੈਂਦੇ ਹਨ ਕਿਉਂਕਿ ਇਸ ਲਈ ਪੈਸਾ ਬਹੁਤ ਚਾਹੀਦਾ ਹੈ ਅਤੇ ਇਨ੍ਹਾਂ ਕੋਲ ਇਤਨਾ

**Expunged as ordered by the Chair.

ਪੈਸਾ ਨਹੀਂ ਹੁੰਦਾ । ਕਿਸੇ ਵੇਲੇ ਪੰਜਾਬ ਦਾ ਚਮੜੇ ਦਾ ਕੰਮ ਸਾਰੇ ਹਿੰਦੁਸਤਾਨ ਦੀ ਮਾਰਕਿਟ ਵਿਚ ਪਹੁੰਚਦਾ ਸੀ । ਲੋਕਾਂ ਕੋਲ ਪੈਸਾ ਹੈ ਨਹੀਂ ਉਹ ਇਸ ਕੰਮ ਵਿਚ ਪੈਂਦੇ ਨਹੀਂ । ਜੇਕਰ ਉਨ੍ਹਾਂ ਲੋਕਾਂ ਨੂੰ ਜੋ ਟੈਨਰੀਜ਼ ਦਾ ਕੰਮ ਕਰਨਾ ਚਾਹੁੰਦੇ ਹਨ, ਨੂੰ ਪੂਰਾ ਪੈਸਾ ਮਿਲੇ ਤਾਂ ਹਰੀਜਨ ਮੁਲਕ ਦੀ ਮਾਰਕਿਟ ਨੂੰ ਹੀ ਮਾਲ ਨਹੀਂ ਦੇਣਗੇ ਸਗੋਂ ਇਥੋਂ ਮਾਲ ਐਕਸਪੋਰਟ ਵੀ ਹੋਵੇਗਾ । ਇਸ ਲਈ ਮੈਂ ਇਹੋ ਕਹਾਂਗਾ ਕਿ ਸਰਕਾਰ ਨੂੰ ਘੱਟ ਤੋਂ ਘੱਟ ਸੂਦ ਤੇ ਚਮੜੇ ਦੀ ਇੰਡਸਟਰੀ ਚਲਾਉਣ ਵਾਸਤੇ ਖੁਲ੍ਹ ਦਿਲੀ ਨਾਲ ਪੈਸਾ ਦੇਣਾ ਚਾਹੀਦਾ ਹੈ । ਇਸ ਤਰ੍ਹਾਂ ਨਾ ਸਿਰਫ ਸਾਡੀ ਜਾਤੀ ਹੀ ਤਕੜੀ ਹੋਵੇਗੀ, ਹਿੰਦੁਸਤਾਨ ਵੀ ਤਕੜਾ ਹੋਵੇਗਾ । ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ ।

**ਚੌਧਰੀ ਰਾਮ ਸਿੰਘ** (ਪਠਾਨਕੋਟ) : ਸਪੀਕਰ ਸਾਹਿਬ, ਇਹ ਅਮੈਂਡਮੈਂਟ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਬਾਰੇ ਹੈ । ਮੈਂ ਅਰਜ਼ ਕਰਾਂਗਾ ਕਿ ਕਾਰਪੋਰੇਸ਼ਨ ਦਾ ਕੰਮ ਬੜੀ ਚੰਗੀ ਤਰ੍ਹਾਂ ਚਲਾਇਆ ਜਾ ਸਕਦਾ ਹੈ ਜੇ ਕਾਰਪੋਰੇਸ਼ਨ ਅਤੇ ਪ੍ਰਾਈਵੇਟ ਸੈਕਟਰ ਦੋਹਾਂ ਵਿਚ ਕੋਆਰਡੀਨੇਸ਼ਨ ਹੋਵੇ । ਹੁੰਦਾ ਕੀ ਹੈ ? ਜੋ ਅਮੈਂਡਮੈਂਟਸ ਜਾਂ ਆਰਡਰਜ਼ ਹੁੰਦੇ ਹਨ ਸਰਕਾਰੀ ਸੈਕਟਰ ਵਿਚ ਤਾਂ ਉਹ ਪਹੁੰਚ ਜਾਂਦੇ ਹਨ ਅਤੇ ਠੀਕ ਕੰਮ ਹੁੰਦਾ ਹੈ ਪਰ ਪ੍ਰਾਈਵੇਟ ਸੈਕਟਰ ਵਾਲਿਆਂ ਨੂੰ ਕੋਈ ਪਤਾ ਹੀ ਨਹੀਂ ਹੁੰਦਾ । ਉਨ੍ਹਾਂ ਨੂੰ ਜਿਹੜੀ ਸਰਕਾਰ ਦੀ ਪਾਲਿਸੀ ਮੌਕੇ ਪਰ ਮੌਕੇ ਚੇਂਜ ਹੁੰਦੀ ਹੈ ਉਸ ਦਾ ਪਤਾ ਹੀ ਨਹੀਂ ਹੁੰਦਾ ਇਸ ਲਈ ਮੈਂ ਕਹਾਂਗਾ ਕਿ ਜਿਥੇ ਅਮੈਂਡਮੈਂਟ ਸਰਕਾਰੀ ਕਾਰਪੋਰੇਸ਼ਨ ਨੂੰ ਭੇਜੀ ਜਾਂਦੀ ਹੈ ਉਥੇ ਪ੍ਰਾਈਵੇਟ ਸੈਕਟਰ ਵਾਲਿਆਂ ਨੂੰ ਵੀ ਭੇਜੀ ਜਾਣੀ ਚਾਹੀਦੀ ਹੈ ਤਾਂ ਜੋ ਉਹ ਵੀ ਸਰਕਾਰ ਦੀ ਪਾਲਿਸੀ ਦੇ ਮੁਤਾਬਿਕ ਆਪਣਾ ਕੰਮ ਚਲਾਉਣ । ਇਹ ਜਿਹੜੀ ਅਮੈਂਡਮੈਂਟ ਅਜ ਹਾਊਸ ਵਿਚ ਪੇਸ਼ ਹੈ ਇਹ ਬਹੁਤ ਹੀ ਅੱਛੀ ਹੈ । ਇਹ ਸਾਨੂੰ ਮੰਨ ਲੈਣੀ ਚਾਹੀਦੀ ਹੈ ਅਤੇ ਨਾਲ ਹੀ ਆਰਡੀਨੈਂਸ ਦੇ ਰਾਹੀਂ ਪ੍ਰਾਈਵੇਟ ਅੰਡਰਟੇਕਿੰਗਜ਼ ਨੂੰ ਵੀ ਅਮਲ ਕਰਨ ਲਈ ਹਦਾਇਤ ਦੇਣੀ ਚਾਹੀਦੀ ਹੈ ।

**ਸਮਾਜ ਭਲਾਈ ਦੇ ਰਾਜ ਮੰਤਰੀ** (ਕੁਮਾਰੀ ਸਰਲਾ ਪਰਾਸ਼ਰ) : ਮਾਨਯੋਗ ਸਪੀਕਰ ਸਾਹਿਬ, ਮੈਂ ਆਪਣੇ ਵਿਚਾਰ ਦੋ ਸ਼ਕਲਾਂ ਦੇ ਵਿਚ ਰੱਖਾਂਗੀ । ਇਕ ਤਾਂ ਉਨ੍ਹਾਂ ਪੁਆਇੰਟਸ ਦਾ ਜਵਾਬ ਦੇਵਾਂਗੀ ਜੋ ਮੈਂਬਰ ਸਾਹਿਬਾਨ ਨੇ ਉਠਾਏ ਹਨ, ਦੂਸਰੇ ਕੁਝ ਮੈਂ ਫਾਈਨੈਂਸ਼ਲ ਕਾਰਪੋਰੇਸ਼ਨ ਦੇ ਬਾਰੇ ਅਰਜ਼ ਕਰਾਂਗੀ ਕਿ ਇਸ ਦੀ ਵਰਕਿੰਗ ਕਿਸ ਤਰ੍ਹਾਂ ਦੀ ਹੈ। ਸਭ ਤੋਂ ਪਹਿਲਾਂ ਜਿਹੜੇ ਮੈਂਬਰ ਸਾਹਿਬਾਨ ਨੇ ਜੋ ਵਿਚਾਰ ਦਿਤੇ ਹਨ, ਉਨ੍ਹਾਂ ਬਾਰੇ ਮੈਂ ਅਰਜ਼ ਕਰਦੀ ਹਾਂ ।

ਕੁਝ ਮੈਂਬਰਜ਼ ਨੇ ਕਾਰਪੋਰੇਸ਼ਨ ਦੇ ਆਫੀਸ਼ਲ ਅਤੇ ਨਾਨ-ਆਫੀਸ਼ਲ ਮੈਂਬਰਜ਼ ਦਾ ਜ਼ਿਕਰ ਕੀਤਾ ਹੈ ਕਿ ਕਿਸੇ ਤਰ੍ਹਾਂ ਦੀ ਡਿਸਕਰਿਮੀਨੇਸ਼ਨ ਆਫੀਸ਼ੀਅਲ ਅਤੇ ਨਾਨ-ਆਫੀਸ਼ੀਅਲ ਮੈਂਬਰਾਂ ਦੇ ਵਿਚਕਾਰ ਵਰਤੀ ਜਾਵੇਗੀ । ਇਸ ਤਰ੍ਹਾਂ ਦੀ ਅਮੈਂਡਮੈਂਟ ਆਫੀਸ਼ੀਅਲਜ਼ ਦੇ ਬਾਰੇ ਸਾਨੂੰ ਪੇਸ਼ ਕਰਨ ਦੀ ਕਿਉਂ ਲੋੜ ਪਈ ? ਉਹ ਇਸ ਲਈ ਕਿ ਕਾਰਪੋਰੇਸ਼ਨ ਦੇ 7 ਮੈਂਬਰਜ਼ ਹਨ, ਜਿਨ੍ਹਾਂ ਵਿਚ 3 ਆਫੀਸ਼ੀਅਲ ਅਤੇ 4 ਨਾਨ-ਆਫੀਸ਼ੀਅਲ ਹਨ । ਇਸ ਕਾਰਪੋਰੇਸ਼ਨ ਦੇ ਕੰਸਟੀਚਿਊਸ਼ਨ ਅਨੁਸਾਰ ਜੋ ਡਾਇਰੈਕਟਰ ਵਾਪਸ ਬੁਲਾ ਲਿਆ ਜਾਵੇ ਤਾਂ ਇਹ ਉਸ ਦੀ ਆਪਸ਼ਨ ਤੇ ਹੈ ਕਿ ਕਾਰਪੋਰੇਸ਼ਨ ਦੀ ਮੈਂਬਰਸ਼ਿਪ ਤੋਂ ਅਸਤੀਫਾ ਦੇਵੇ ਜਾਂ ਨਾ ਦੇਵੇ । ਇਹ ਇਕ ਸਪੈਸੇਫਿਕ ਕਲਾਜ਼ ਹੈ ਜਿਹੜੀ ਕਿ ਸਾਰੀਆਂ ਕਾਰਪੋਰੇਸ਼ਨਜ਼ ਦੇ ਕਨਸਟੀਚੀਊਸ਼ਨਜ਼ ਵਿਚ ਹੈ । ਤਿੰਨ ਆਫੀਸ਼ਲ ਮੈਂਬਰਜ਼ ਵਿਚ ਇਕ ਚੇਅਰਮੈਨ, ਦੂਸਰਾ ਆਫਿਸ ਸੈਕਰੇਟਰੀ ਅਤੇ ਤੀਸਰਾ ਸ਼ਡਿਊਲਡ ਕਾਸਟਸ ਵੈਲਫੇਅਰ ਡਿਪਾਰਟਮੈਂਟ ਦਾ ਇਕ ਆਫੀਸਰ ਹੁੰਦਾ ਹੈ । ਕਾਰਪੋਰੇਸ਼ਨ ਦੀ ਮੀਟਿੰਗ ਲਈ 4 ਮੈਂਬਰਾਂ ਦੀ ਘੱਟੋ ਘਟ ਸਟਰੈਂਗਥ

[ਸਮਾਜ ਭਲਾਈ ਦੇ ਰਾਜ ਮੰਤਰੀ]

ਰੱਖੀ ਾਈ ਹੈ । ਇਸ ਲਈ ਇਕ ਚੇਅਰਮੈਨ, ਇਕ ਸੈਕਟਰੀ, ਇਕ ਨੁਮਾਇੰਦਾ ਸ਼ਡਿਊਲਡ ਕਾਸਟਸ ਵੈਲਫੇਅਰ ਡਿਪਾਰਟਮੈਂਟ ਦਾ ਅਤੇ ਚੌਥਾ ਇਕ ਹੋਰ ਮੈਂਬਰ ਹਾਜ਼ਰ ਹੋਣਾ ਜ਼ਰੂਰੀ ਹੈ ।

ਤੇ ਫਿਰ ਅਗਰ ਇਹ ਚੀਜ਼ ਸਰਕਾਰ ਮੰਨ ਲਵੇ ਕਿ ਇਨ੍ਹਾਂ ਆਫੀਸ਼ੀਅਲਜ਼ ਦੀ ਮਿਆਦ ਤਿੰਨ ਸਾਲ ਰੱਖੀ ਜਾਵੇ ਤਾਂ ਇਹ ਗਿਣਤੀ ਥੋੜ੍ਹੀ ਹੋ ਜਾਣੀ ਹੈ। ਮਿਸਾਲ ਦੇ ਤੌਰ ਤੇ ਮੈਂ ਦੱਸਣਾ ਚਾਹੁੰਦੀ ਹਾਂ ਕਿ ਜਦੋਂ ਦਾ ਮੈਂ ਇਸ ਕੰਮ ਦਾ ਚਾਰਜ ਲਿਆ ਹੈ ਤਿੰਨ ਡਾਇਰੈਕਟਰਜ਼ ਬਦਲੇ ਹਨ। ਜੇ ਇਹ ਤਿੰਨ ਸਾਲ ਦੀ ਮਿਆਦ ਰੱਖੀ ਜਾਵੇ ਤਾਂ ਫਿਰ ਡਾਇਰੈਕਟਰ ਘੱਟ ਜਾਣਗੇ ਅਤੇ ਇਨ੍ਹਾਂ ਤੋਂ ਬਗੈਰ ਬੋਰਡ ਦਾ ਕੰਮ ਕਿਵੇਂ ਐਫੀਸ਼ੈਂਟਲੀ ਚੱਲੇਗਾ । ਜਦੋਂ ਤੱਕ ਸ਼ਡਿਊਲਡ ਕਾਸਟਸ ਵੈਲਫੇਅਰ ਡਿਪਾਰਟਮੈਂਟ ਅਤੇ ਕਾਰਪੋਰੇਸ਼ਨ ਦੀ ਆਪਸ ਵਿਚ ਕੋਆਰਡੀਨੇਸ਼ਨ ਨਾ ਹੋਵੇ ਉਦੋਂ ਤੱਕ ਇਹ ਕਮ ਠੀਕ ਤਰ੍ਹਾਂ ਨਾਲ ਨਹੀਂ ਚੱਲ ਸਕਦਾ । ਇਸ ਲਈ ਇਸ ਚੀਜ਼ ਨੂੰ ਜ਼ਰੂਰੀ ਸਮਝਿਆ ਗਿਆ ਹੈ ਕਿਉਂਕਿ ਆਫੀਸ਼ੀਅਲਜ਼ ਬਦਲਦੇ ਹੀ ਰਹਿੰਦੇ ਹਨ। ਇਸੇ ਖਿਆਲ ਨਾਲ ਹੀ ਇਹ ਚੀਜ਼ ਰੱਖੀ ਗਈ ਹੈ ਕਿ ਜਿਹੜੇ ਡਿਪਾਰਟਮੈਂਟ ਨੂੰ ਰਿਪਰਜ਼ੈਂਟ ਕਰਦੇ ਹਨ ਉਨ੍ਹਾਂ ਦੀ ਤਾਦਾਦ ਯਾਨੀ ਆਫੀਸ਼ੀਅਲ ਡਾਇਰੈਕਟਰਜ਼ ਦਾ ਨੰਬਰ ਲਿਮਟਿਡ ਰਹੇ ਔਰ ਸਾਰੇ ਇੰਟਰੈਸਟ ਠੀਕ ਤਰੀਕੇ ਨਾਲ ਰਿਪਰਜ਼ੈਂਟ ਹੋ ਸਕਣ । ਇਸ ਲਈ ਇਹ ਅਮੈਂਡਮੈਂਟ ਰੱਖੀ ਗਈ ਹੈ । ਜੇ ਡਾਇਰੈਕਟਰ ਉਸ ਡਿਪਾਰਟਮੈਂਟ ਤੋਂ ਬਦਲ ਜਾਂਦਾ ਹੈ ਤਾਂ ਉਸ ਨੂੰ ਗੌਰਮਿੰਟ ਹਟਾ ਸਕੇ ; ਇਹ ਵੀ ਇਸ ਵਿਚ ਪਰੋਵਾਈਡ ਕੀਤਾ ਹੈ। ਪਹਿਲਾਂ ਇਹ ਸੀ ਕਿ ਜੇ ਸਾਡਾ ਡਾਇਰੈਕਟਰ ਆਪਣੇ ਡਿਪਾਰਟਮੈਂਟ ਤੋਂ ਬਦਲ ਜਾਂਦਾ ਸੀ ਤਾਂ ਉਸ ਦੀ ਆਪਣੀ ਡਿਸਕ੍ਰੀਸ਼ਨ ਹੁੰਦੀ ਸੀ ਕਿ ਉਹ ਚਾਹੇ ਅਸਤੀਫਾ ਦੇਵੇ ਜਾਂ ਨਾ ਦੇਵੇ । ਔਰ ਅਗਰ ਉਹ ਅਸਤੀਫਾ ਨਾ ਦੇਵੇ ਤਾਂ ਸਰਕਾਰ ਕੋਲ ਕੋਈ ਚਾਰਾ ਨਹੀਂ ਸੀ ਕਿ ਉਸ ਨੂੰ ਅਸਤੀਫਾ ਦੇਣ ਵਾਸਤੇ ਮਜ਼ਬੂਰ ਕਰ ਸਕੇ । ਕਾਰਪੋਰੇਸ਼ਨ ਨੂੰ ਐਫੀਸ਼ੈਂਟਲੀ ਚਲਾਉਣ ਵਾਸਤੇ ਇਹ ਜ਼ਰੂਰੀ ਸੀ ਕਿ ਆਫੀਸ਼ੀਅਲਜ਼ ਵਾਸਤੇ ਇਹ ਰੱਖਿਆ ਜਾਏ ਕਿ ਕੋਈ ਵੀ ਅਜਿਹਾ ਅਫਸਰ ਜਿਹੜਾ ਕਿ ਆਪਣੇ ਡਿਪਾਰਟਮੈਂਟ ਤੋਂ ਤਬਦੀਲ ਹੋ ਜਾਵੇ ਤਾਂ ਗੌਰਮਿੰਟ ਉਸਨੂੰ ਹਟਾ ਸਕੇ । ਇਸ ਲਈ ਇਹ ਅਮੈਂਡਮੈਂਟ ਲਿਆਂਦੀ ਗਈ ਹੈ ।

ਬਾਕੀ ਕੁਝ ਮੈਂਬਰ ਸਾਹਿਬਾਨ ਨੇ ਇਹ ਵੀ ਕਿਹਾ ਕਿ ਨਾਨ-ਆਫੀਸ਼ੀਅਲ ਡਾਇਰੈਕਟਰ ਜ਼ਿਆਦਾ ਹਨ । ਇਹ ਵੀ ਕਿਹਾ ਗਿਆ ਕਿ ਆਫੀਸ਼ੀਅਲ ਡਾਇਰੈਕਟਰਜ਼ ਜ਼ਿਆਦਾ ਐਫੀਸ਼ੈਂਟਲੀ ਕੰਮ ਕਰ ਸਕਦੇ ਹਨ । ਮੈਂ ਸਮਝਦੀ ਹਾਂ ਕਿ ਡੈਮੋਕ੍ਰੈਸੀ ਦੇ ਸੈਟ-ਅਪ ਵਿਚ ਇਹ ਕਹਿਣਾ ਕਿ ਪਬਲਿਕ ਦੇ ਰਿਪਰੀਜ਼ੈਂਟੇਟਿਵਜ਼ ਲਾਇਕ ਨਹੀਂ ਹੋ ਸਕਦੇ, ਤਜ਼ਰਬੇਕਾਰ ਨਹੀਂ ਹੋ ਸਕਦੇ, ਮੇਰਾ ਖਿਆਲ ਹੈ ਕਿ ਇਹ ਅੱਜ ਦੀ ਵਿਚਾਰ-ਧਾਰਾ, ਅੱਜ ਕੱਲ ਦੇ ਸੈਟ-ਅੱਪ ਦੇ ਮੁਤਾਬਿਕ ਠੀਕ ਨਹੀਂ ਹੈ । (ਵਿਘਨ)

ਦੂਸਰੀ ਚੀਜ਼ ਗੁਲਸ਼ਨ ਜੀ ਨੇ ਕਹੀ ਹੈ ਕਿ ਕਮਿਊਨਿਟੀ ਦਾ ਖਿਆਲ ਰੱਖਿਆ ਜਾਏ । ਇਸ ਵੇਲੇ ਫਾਈਨੈਂਸ ਕਾਰਪੋਰੇਸ਼ਨ ਵਿਚ ਤਿੰਨ ਡਾਇਰੈਕਟਰਜ਼ ਹਨ ਅਤੇ ਇਹ ਡਿਫਰੈਂਟ ਕਮਿਊਨਿਟੀ ਨੂੰ ਬੀਲੌਂਗ ਕਰਦੇ ਹਨ ਜਿਵੇਂ ਕਿ ਬਾਲਮੀਕੀ, ਰਾਮਦਾਸੀਆ ਆਦਿ । ਗੌਰਮਿੰਟ ਖੁਦ ਚਾਹੁੰਦੀ ਹੈ ਕਿ ਹਰ ਕਮਿਊਨਿਟੀ ਔਰ ਹਰ ਇਲਾਕੇ ਨੂੰ ਠੀਕ ਤਰ੍ਹਾਂ ਨਾਲ ਰਿਪਰਜ਼ੈਂਟੇਸ਼ਨ ਮਿਲੇ ਤਾਂ ਕਿ ਪਛੜਿਆਂ ਵਰਗਾਂ ਦੀ ਜ਼ਿਆਦਾ ਤੋਂ ਜ਼ਿਆਦਾ ਮੱਦਦ ਹੋ ਸਕੇ ।

ਇਸ ਤੋਂ ਬਾਅਦ ਜਿਹੜਾ ਮੈਂਬਰ ਸਾਹਿਬਾਨ ਨੇ ਕਿਹਾ ਹੈ ਸ਼ੂਅਰਟੀ ਦੇ ਬਾਰੇ ਵਿਚ ਇਹ ਅਸੀਂ ਫੀਲ ਕਰਦੇ ਹਾਂ ਕਿ ਪਰੈਜ਼ੰਟ ਸਿਸਟਮ ਵਿਚ ਪਬਲਿਕ ਨੂੰ ਜ਼ਿਆਦਾ ਤਕਲੀਫ ਹੁੰਦੀ ਹੈ ।

ਇਸ ਨੂੰ ਮੱਦੇ-ਨਜ਼ਰ ਰੱਖਦੇ ਹੋਏ ਉਹ ਵਰਗ ਜਿਸ ਨਾਲ ਇਹ ਕੰਮ ਸਬੰਧਤ ਹੈ, ਜੋ ਬਹੁਤ ਪਛੜਿਆ ਹੋਇਆ ਹੈ, ਗਰੀਬ ਹੈ, ਜੋ ਆਪਣੇ ਅੰਦਰ ਕਨਫੀਡੈਂਸ ਨਹੀਂ ਰੱਖਦਾ ਕਿ ਅੱਗੇ ਹੋ ਕੇ ਗਲ ਕਰ ਸਕੇ ਉਸ ਲਈ ਇਹ ਪਰੋਸੀਜਰ ਸਿੰਪਲੀਫਾਈ ਕਰਨ ਵਾਸਤੇ ਸਰਕਾਰ ਕਾਫੀ ਕੋਸ਼ਿਸ਼ ਕਰ ਰਹੀ ਹੈ। ਇਸ ਬਾਰੇ ਬਹੁਤ ਸਾਰੀ ਸੋਚ ਹੈ। ਉਹ ਗੱਲ ਇਸ ਕਰਕੇ ਸਿਰੇ ਨਹੀਂ ਚੜ੍ਹ ਸਕੀ ਕਿਉਂਕਿ ਡਰ ਹੈ ਕਿ ਬੋਰਡ ਆਫ ਡਾਇਰੈਕਟਰਜ਼ ਬੜਾ ਹੋ ਜਾਏਗਾ। ਅਸੀਂ ਇਹ ਸਾਰੇ ਪਰੋਸੀਜ਼ਰ ਨੂੰ ਸਿੰਪਲੀਫਾਈ ਕਰਨ ਵਾਸਤੇ ਸਕੀਮਾਂ ਬੋਰਡ ਦੇ ਰਾਹੀਂ ਲਿਆਉਣ ਦੀ ਕੋਸ਼ਿਸ਼ ਕਰਾਂਗੇ। (ਵਿਘਨ)

ਇਕ ਮੈਂਬਰ ਸਾਹਿਬ ਨੇ ਸੂਰਤਪੁਰ ਫਾਰਮ ਬਾਰੇ ਕਿਹਾ ਹੈ। ਮੇਰਾ ਖਿਆਲ ਹੈ ਕਿ ਆਨਰੇਬਲ ਮੈਂਬਰ ਨੇ ਇਹ ਖਾਸ ਇਨਸੀਡੈਂਟ ਆਪਣੀ ਜੇਬ ਵਿਚ ਇਸਤੇਮਾਲ ਕਰਨ ਵਾਸਤੇ ਰੱਖਿਆ ਹੋਇਆ ਹੈ। ਅਦਰਵਾਈਜ਼ ਜੇ ਇਹ ਵਾਕਿਆ ਹੀ ਫੀਲ ਕਰਦੇ ਸਨ ਕਿ ਉਥੇ ਲੋਕਾਂ ਨੂੰ ਤਕਲੀਫ ਹੈ ਤਾਂ ਇਹ ਚੀਜ਼ ਸਰਕਾਰ ਦੇ ਨੋਟਿਸ ਵਿਚ ਲਿਆਉਣੀ ਚਾਹੀਦੀ ਸੀ। ਹਾਲੇ ਤਕ ਇਹ ਚੀਜ਼ ਸਰਕਾਰ ਦੇ ਨੋਟਿਸ ਵਿਚ ਨਹੀਂ ਹੈ। ਬਹਰ ਹਾਲ ਜਦੋਂ ਇਹ ਚੀਜ਼ ਸਾਡੇ ਨੋਟਿਸ ਵਿਚ ਲਿਆਉਣਗੇ ਤਾਂ ਹੀ ਕੋਈ ਕਾਰਵਾਈ ਕੀਤੀ ਜਾਏਗੀ। (ਵਿਘਨ)

**ਸ੍ਰੀ ਸਪੀਕਰ** : ਕੋਈ ਇੰਟਰਪਸ਼ਨ ਨਹੀਂ ਹੋਣੀ ਚਾਹੀਦੀ ਹੈ।

**ਰਾਜ ਮੰਤਰੀ :** ਕੇ. ਪੀ. ਸਾਹਿਬ ਨੇ ਮਿੰਨੀ ਬੱਸ/ਟਰੱਕ ਸਰਵਿਸ ਬਾਰੇ ਕਿਹਾ ਹੈ। ਸਪੀਕਰ ਸਾਹਿਬ, ਸਰਕਾਰ ਤਾਂ ਇਸ ਬਾਰੇ ਆਲਰੈਡੀ ਫੈਸਲਾ ਕਰ ਚੁਕੀ ਹੈ। ਅਗਰ ਇਸ ਤਰੀਕੇ ਨਾਲ ਇਹ ਕੋਆਪ੍ਰੇਟਿਵ ਸੋਸਾਇਟੀਆਂ ਬਣਾ ਕੇ ਕੰਮ ਕਰਨ ਤਾਂ ਸਰਕਾਰ ਵੀ ਮੱਦਦ ਦੇਣ ਨੂੰ ਤਿਆਰ ਹੈ। ਸਰਕਾਰ ਇਸ ਬਾਰੇ ਅੱਗੇ ਹੀ ਫੈਸਲਾ ਕਰ ਚੁਕੀ ਹੈ। ਮੈਂ ਇਸ ਬਾਰੇ ਇਹ ਕਹਿਣਾ ਚਾਹੁੰਦੀ ਹਾਂ ਕਿ ਇਨ੍ਹਾਂ ਨੂੰ ਪਬਲਿਕ ਵਿਚ ਜਾ ਕੇ ਗਰੀਬ, ਪਛੜੇ ਹੋਏ ਵਰਗ ਦੇ ਲੋਕਾਂ ਨੂੰ ਤਿਆਰ ਕਰਨਾ ਚਾਹੀਦਾ ਹੈ ਅਤੇ ਉਨ੍ਹਾਂ ਤੋਂ ਐਪਲਾਈ ਕਰਾਉਣਾ ਚਾਹੀਦਾ ਹੈ। ਸਰਕਾਰ ਇਸ ਬਾਰੇ ਅੱਗੇ ਹੀ ਫੈਸਲਾ ਕਰ ਚੁਕੀ ਹੈ।

ਬਾਕੀ ਜਿਹੜੇ ਹੋਰ ਸੁਝਾਓ ਹਨ ਉਨ੍ਹਾਂ ਦੇ ਬਾਰੇ ਮੈਂ ਸਿਰਫ ਇਹੀ ਕਹਾਂਗੀ ਕਿ ਸਾਰੇ ਸੁਝਾਓ ਨੋਟ ਕਰ ਲਏ ਗਏ ਹਨ ਅਤੇ ਉਨ੍ਹਾਂ ਤੇ ਉਚਿਤ ਮੌਕੇ ਤੇ ਉਚਿਤ ਕਾਰਵਾਈ ਕੀਤੀ ਜਾਵੇਗੀ।

ਕੁਝ ਹੋਰ ਚੀਜ਼ਾਂ ਹਨ ਜਿਹੜੀਆਂ ਕਿ ਇਸ ਫਾਈਨੈਂਸ ਕਾਰਪੋਰੇਸ਼ਨ ਨਾਲ ਤਾਲੁਕ ਰੱਖਦੀਆਂ ਹਨ। ਮਿਸਾਲ ਦੇ ਤੌਰ ਤੇ ਐਥੇ ਇਹ ਸ਼ੰਕਾ ਜ਼ਾਹਿਰ ਕੀਤੀ ਗਈ ਹੈ ਸ਼ਾਇਦ ਲੋਨ ਦਾ ਬਟਵਾਰਾ ਇਸ ਤਰੀਕੇ ਨਾਲ ਹੁੰਦਾ ਹੈ ਕਿ ਜਿਹੜੇ ਅੱਗੇ ਹੀ ਪੈਸੇ ਵਾਲੇ ਹਨ ਉਨ੍ਹਾਂ ਨੂੰ ਮਿਲਦਾ ਹੈ ਅਤੇ ਗਰੀਬਾਂ ਨੂੰ ਨਹੀਂ ਮਿਲਦਾ। ਇਸ ਕਰਕੇ ਮੈਂ, ਸਪੀਕਰ ਸਾਹਿਬ, ਇਹ ਦੱਸਣਾ ਚਾਹੁੰਦੀ ਹਾਂ ਕਿ ਇਹ ਪਾਲਿਸੀ ਹੈ ਕਿ ਤਿੰਨ ਹਜ਼ਾਰ ਰੁਪਏ ਗਰੀਬਾਂ ਨੂੰ ਬਗੈਰ ਵਿਆਜ਼ ਦੇ ਕਰਜ਼ਾ ਦਿਤਾ ਜਾਂਦਾ ਹੈ। ਪਹਿਲਾਂ ਇਸ ਕਿਸਮ ਦੇ ਲੋਨ ਦੀ ਪਰਸੰਟੇਜ਼ ਟੋਟਲ ਅਮਾਊਂਟ ਦੀ 5 ਪ੍ਰਤੀਸ਼ਤ ਹੁੰਦੀ ਸੀ, ਅਤੇ ਹੁਣ ਇਹ ਵਧਾ ਕੇ 15 ਪ੍ਰਤੀਸ਼ਤ ਕਰ ਦਿਤੀ ਗਈ ਹੈ ਤਾਂ ਕਿ ਸਭ ਤੋਂ ਗਰੀਬ ਤਬਕੇ ਨੂੰ ਇਸ ਦਾ ਫਾਇਦਾ ਹੋ ਸਕੇ। ਸਰਕਾਰ ਦਾ ਉਨ੍ਹਾਂ ਵਰਗਾਂ ਦੇ ਲੋਕਾਂ ਵੱਲ ਜ਼ਿਆਦਾ ਧਿਆਨ ਹੈ ਜਿਹੜੇ ਕਿ ਕਾਫੀ ਗਰੀਬ ਅਤੇ ਪਛੜੇ ਹੋਏ ਹਨ ਤਾਂ ਕਿ ਉਹ ਜ਼ਿਆਦਾ ਫਾਇਦਾ ਉਠਾ ਸਕਣ।

ਇਸ ਤੋਂ ਅੱਗੇ ਮੈਂ ਇੰਡਸਟਰੀ ਦੇ ਬਾਰੇ ਵਿੱਚ ਕੁਝ ਕਹਿਣਾ ਚਾਹੁੰਦੀ ਹਾਂ। ਕਿਉਂਕਿ ਇਸ ਬਾਰੇ ਵੀ ਐਮ. ਐਲ. ਏ. ਸਾਹਿਬਾਨ ਨੇ ਕਿਹਾ ਹੈ। ਐਮ ਐਲ. ਏ. ਸਾਹਿਬਾਨ ਨੂੰ ਕਹਿਣਾ ਚਾਹੁੰਗੀ

[ਰਾਜ ਮੰਤਰੀ, ਸਮਾਜ ਭਲਾਈ]
ਕਿ ਜੇ ਉਹ ਆਪਣੇ ਇਲਾਕੇ ਵਿਚ ਇੰਡਸਟ੍ਰੀਅਲਾਈਜ਼ੇਸ਼ਨ ਕਰਨਾ ਚਾਹੁੰਦੇ ਹਨ ਤਾਂ ਸਰਕਾਰ ਉਨ੍ਹਾਂ ਦੀ ਮੱਦਦ ਕਰੇਗੀ । ਇਸ ਬਾਰੇ ਮੈਂ ਨਵਾਂ ਐਕਸਪੈਰੀਮੈਂਟ ਕਰ ਰਹੀ ਹਾਂ । ਸਾਡੇ ਆਈ. ਟੀ. ਆਈਜ਼. ਜਗ੍ਹਾ ਜਗ੍ਹਾ ਖੋਲ੍ਹੇ ਹੋਏ ਹਨ । ਜਿਹੜੇ ਫੀਲਡ ਆਫੀਸਰਜ਼ ਹਨ ਉਨ੍ਹਾਂ ਨੂੰ ਹਦਾਇਤ ਦਿੱਤੀ ਹੋਈ ਹੈ ਕਿ ਐਕਸਪੈਰੀਮੈਂਟ ਦੇ ਤੌਰ ਤੇ ਨੇੜੇ ਨੇੜੇ ਦੇ ਦੋ ਤਿੰਨ ਪਿੰਡਾਂ ਤੋਂ ਹਰੀਜਨਾਂ ਦੇ ਥੋੜ੍ਹੇ ਥੋੜ੍ਹੇ ਬੱਚੇ ਚੁਣਨ ਭਾਵੇਂ ਉਹ ਲੜਕੇ ਹੋਣ ਜਾਂ ਲੜਕੀਆਂ ਹੋਣ ਅਤੇ ਦਸਵੀਂ ਜਾਂ ਅੱਠਵੀਂ ਪਾਸ ਹੋਣ ਤਾਂ ਕਿ ਉਨ੍ਹਾਂ ਨੂੰ ਆਈ. ਟੀ. ਆਈਜ਼ ਵਿਚ ਸਪੈਸਿਫਿਕ ਤੌਰ ਤੇ ਕਿਸੇ ਟਰੇਡ ਦੀ ਟ੍ਰੇਨਿੰਗ ਦਿਤੀ ਜਾ ਸਕੇ ਭਾਵੇਂ ਕਾਰਪੈਂਟਰੀ ਟ੍ਰੇਡ ਹੋਵੇ ਜਾਂ ਹੋਰ ਕੋਈ ਟ੍ਰੇਡ ਹੋਵੇ । ਮੇਰਾ ਖਿਆਲ ਹੈ ਕਿ ਜ਼ਮੀਨ ਇਤਨੀ ਨਹੀਂ ਹੈ ਕਿ ਹਰ ਇਕ ਨੂੰ ਦਿਤੀ ਜਾ ਸਕੇ । ਇਸ ਲਈ ਸਰਕਾਰ ਇਹ ਚਾਹੁੰਦੀ ਹੈ ਕਿ ਪਛੜੇ ਵਰਗ ਦੇ ਲੋਕਾਂ ਵਿਚ ਇੰਡਸਟਰੀ ਲਈ ਜ਼ਿਆਦਾ ਰੁਝਾਨ ਲਿਆਉਣ ਵਾਸਤੇ ਜ਼ਿਆਦਾ ਕੋਸ਼ਿਸ਼ ਕੀਤੀ ਜਾਵੇ । ਇੰਡਸਟਰੀਅਲਾਈਜ਼ਡ ਕਰਨ ਦਾ ਇਹ ਵੀ ਫਾਇਦਾ ਹੋਵੇਗਾ ਕਿ ਇਸ ਵਰਗ ਵਿਚ ਅਨ-ਐਂਪਲਾਇਮੈਂਟ ਘਟੇਗੀ । ਜਿਸ ਵੇਲੇ ਸਾਡੇ ਲੋਕ ਇਹ ਹਰੀਜਨਾਂ ਦੇ ਬੱਚੇ ਟਰੇਨਿੰਗ ਲੈ ਕੇ ਤਿਆਰ ਹੋ ਜਾਣਗੇ ਤਾਂ ਉਨ੍ਹਾਂ ਦੇ ਪਿੰਡ ਵਿਚ ਇੰਡਸਟਰੀ ਲਗਾਉਣ ਵਾਸਤੇ ਇਹ ਫਾਈਨੈਂਸ ਕਾਰਪੋਰੇਸ਼ਨ ਉਨ੍ਹਾਂ ਦੀ ਮੱਦਦ ਕਰੇਗੀ । ਇਸ ਤਰ੍ਹਾਂ ਨਾਲ ਨਾ ਸਿਰਫ ਉਹੀ ਬੱਚੇ ਹੀ ਉਥੇ ਕੰਮ ਕਰ ਸਕਣਗੇ ਬਲਕਿ ਉਨ੍ਹਾਂ ਦੇ ਮਾਂ ਬਾਪ ਜਾਂ ਹੋਰ ਰਿਸ਼ਤੇਦਾਰ ਵੀ ਉਨ੍ਹਾਂ ਦੀ ਉਸ ਕੰਮ ਵਿਚ ਮੱਦਦ ਕਰ ਸਕਦੇ ਹਨ ਅਤੇ ਆਪਣਾ ਪੇਟ ਪਾਲ ਸਕਦੇ ਹਨ ।

ਫਾਈਨੈਂਸ ਕਾਰਪੋਰੇਸ਼ਨ ਦੁਆਰਾ ਹੁਣ ਤੱਕ ਸ਼ਡਿਊਲਡ ਕਾਸਟਸ ਵੈਲਫੇਅਰ ਡਿਪਾਰਟਮੈਂਟ ਰਾਹੀਂ ਜ਼ਮੀਨ ਖਰੀਦਣ ਲਈ 5 ਹਜ਼ਾਰ ਰੁਪਿਆ ਦਿੱਤਾ ਜਾਂਦਾ ਸੀ ਪਰ ਹੁਣ ਇਕ ਹਜ਼ਾਰ ਰੁਪਿਆ ਹੋਰ ਜ਼ਮੀਨ ਦੀ ਡਿਵੈਲਪਮੈਂਟ ਵਾਸਤੇ ਦਿਤਾ ਜਾਏਗਾ ਕਿਉਂਕਿ ਜ਼ਮੀਨ ਦੀ ਕੀਮਤ ਕਾਫੀ ਵੱਧ ਗਈ ਹੈ । (ਵਿਘਨ)

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ** ** ** ** **

**ਸ੍ਰੀ ਸਪੀਕਰ** : ਤੁਸੀਂ ਵਜ਼ੀਰ ਵੀ ਰਹੇ ਹੋ, ਤੁਹਾਨੂੰ ਪਤਾ ਹੋਣਾ ਚਾਹੀਦਾ ਹੈ । (ਵਿਘਨ) ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਰਾਜ ਮੰਤਰੀ** : ਸਪੀਕਰ ਸਾਹਿਬ, ਜਿਹੜੀ ਗੱਲ ਆਲਰੈਡੀ ਦੱਸੀ ਜਾ ਰਹੀ ਹੈ, ਉਸ ਨੂੰ ਜੇ ਸੁਣੇ ਬਗੈਰ ਹੀ ਇਹ ਸਵਾਲ ਕਰਨ ਤਾਂ ਉਹ ਸਵਾਲ ਕਟਵਾ ਦੇਣਾ ਚਾਹੀਦਾ ਹੈ । ਬਗੈਰ ਗਲ ਨੂੰ ਸੁਣਿਆਂ ਸਵਾਲ ਕਰਨਾ, ਇਹ ਗੱਲ ਠੀਕ ਨਹੀਂ ਹੈ । (ਵਿਘਨ) ਸਪੀਕਰ ਸਾਹਿਬ, ਸਾਨੂੰ ਇਹ ਪਤਾ ਹੈ ਕਿ 6 ਹਜ਼ਾਰ ਰੁਪਏ ਵਿਚ 3 ਏਕੜ ਜ਼ਮੀਨ ਨਹੀਂ ਆ ਸਕਦੀ । ਇਸ ਕਰਕੇ ਫਾਈਨੈਂਸ ਕਾਰਪੋਰੇਸ਼ਨ ਦੀ ਮੱਦਦ ਇਸ ਬਾਰੇ ਲਈ ਜਾ ਰਹੀ ਹੈ ! ਇਹ ਠੀਕ ਹੈ ਕਿ 3 ਏਕੜ ਜ਼ਮੀਨ 6 ਹਜ਼ਾਰ ਰੁਪਏ ਵਿਚ ਨਹੀਂ ਆਉਂਦੀ । ਜ਼ਮੀਨ ਵਾਸਤੇ ਡਿਪਾਰਟਮੈਂਟ ਵੱਲੋਂ ਪੈਸੇ ਮਿਲਣਗੇ ਅਤੇ ਬਾਕੀ ਦੀ ਜਿਹੜੀ ਰਕਮ ਹੈ ਉਹ ਫਾਈਨੈਂਸ ਕਾਰਪੋਰੇਸ਼ਨ ਉਸ ਜ਼ਮੀਨ ਦੇ ਅਗੇਂਸਟ ਦੇਵੇਗੀ। (ਘੰਟੀ) ਇਹ ਕਦਮ ਸਰਕਾਰ ਚੁੱਕ ਰਹੀ ਹੈ ਅਤੇ ਇਸ ਦੀ ਪੂਰੀ ਐਪਰੀਸੀਏਸ਼ਨ ਹੋਣੀ ਚਾਹੀਦੀ ਹੈ ।

**ਸ੍ਰੀ ਸਪੀਕਰ** : ਤੁਸੀਂ ਥੋੜ੍ਹੇ ਸਮੇਂ ਵਿਚ ਹੀ ਖਤਮ ਕਰੋ ।

---

**Expunged as ordered by the Chair.

**ਰਾਜ ਮੰਤਰੀ :** ਮੈਂ ਵਾਂਈਡ ਅੱਪ ਕਰ ਰਹੀ ਹਾਂ । ਇਹ ਜਿਹੜੀ ਅਮੈਂਡਮੈਂਟ ਹੈ, ਇਹ ਡਾਇਰੈਕਟਰ ਦੀ ਗਿਣਤੀ ਬਾਰੇ ਹੈ । ਆਫੀਸ਼ੀਅਲ ਜਾਂ ਨਾਨ-ਆਫੀਸ਼ੀਅਲ ਦਾ ਖਦਸ਼ਾ ਨਹੀਂ ਰਹਿਣਾ ਚਾਹੀਦਾ । ਅਸੀਂ ਠੀਕ ਕਦਮ ਉਠਾ ਰਹੇ ਹਾਂ । ਸ਼੍ਰੀਮਤੀ ਇਦਰਾ ਗਾਂਧੀ ਨੇ ਜਿਹੜਾ 21 ਪੁਆਇੰਟ ਪ੍ਰੋਗਰਾਮ ਦਿੱਤਾ ਹੈ ਉਸ ਨੂੰ ਅਸੀਂ ਸੈਂਟ ਪਰਸੈਂਟ ਇੰਪਲੀਮੈਂਟ ਕਰਨਾ ਹੈ ਤਾਂ ਕਿ ਇਸ ਪਛੜੇ ਵਰਗ ਨੂੰ ਬਰਾਬਰ ਲਿਆ ਕੇ ਉਨ੍ਹਾਂ ਨੂੰ ਸੋਸ਼ਲੀ, ਇਕਨਾਮੀਕਲੀ ਜਸਟਿਸ ਦੇ ਸਕੀਏ ।

**Mr. Speaker :** Question is—

That the Punjab Scheduled Castes Land Development and Finance Corporation (Amendment) Bill be taken into consideration at once.

*The motion was carried.*

**Mr. Speaker :** Now the House will proceed to consider the Bill clause by clause.

**Sub-Clause (2) of Clause 1**

**Mr. Speaker :** Question is—

That sub-clause (2) of clause 1 stand part of the Bill.

*The motion was carried.*

**Clause 2**

**Mr. Speaker :** Question is—

That clause 2 stand part of the Bill.

*The motion was carried.*

**Clause 3**

**Mr. Speaker :** Question is—

That clause 3 stand part of the Bill.

*The motion was carried.*

**Sub-Clause (1) of Clause 1**

**Mr. Speaker :** Question is—

That sub-clause (1) of clause 1 stand part of the Bill.

*The motion was carried.*

**Title**

**Mr. Speaker :** Question is—

That Title be the title of the Bill.

*The motion was carried*

**Minister of State for Social Welfare :** Sir, I beg to move—

That the Punjab Scheduled Castes Land Development and Finance Corporation (Amendment) Bill be passed.

**Mr. Speaker :** Motion moved—

That the Punjab Scheduled Castes Land Development and Finance Corporation (Amendment) Bill be passed.

**Mr. Speaker :** Question is—

That the Punjab Scheduled Castes Land Development and Finance Corporation (Amendment) Bill be passed.

*The motion was carried.*

## POINTS OF ORDER RE-DISCUSSION ON CHHANGANI COMMISSION REPORT

**ਕੈਪਟਨ ਰਤਨ ਸਿੰਘ** : ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇਟ ਆਫ ਆਰਡਰ ਇਹ ਹੈ ਕਿ ਅਸੀਂ ਬੜੇ ਧੰਨਵਾਦੀ ਹਾਂ ਕਿ ਇਸ ਸਰਕਾਰ ਨੇ ਕੱਲ ਛੰਗਾਨੀ ਕਮਿਸ਼ਨ ਦੀ ਰਿਪੋਰਟ ਸਦਨ ਦੀ ਮੇਜ਼ ਤੇ ਰੱਖੀ ਹੈ। ਕਲ ਅਸੀਂ ਮੰਗ ਕੀਤੀ ਸੀ ਕਿ ਇਸ ਤੇ ਡਿਸਕਸ਼ਨ ਹੋਣੀ ਚਾਹੀਦੀ ਹੈ। ਇਸ ਵਿਚ ਮਿਸਕੰਡਕਟ ਆਫ਼ ਵੈਰੀ ਇੰਪਾਰਟੈਂਟ ਮੈਂਬਰਜ਼ ਇਨਵਾਲਵਡ ਹੈ। ਕਲ ਆਨਰੇਬਲ ਪਾਰਲੀਮੈਂਟਰੀ ਅਫੇਅਰਜ਼ ਮਨਿਸਟਰ ਸਰਦਾਰ ਉਮਰਾਓ ਸਿੰਘ ਨੇ ਸਾਨੂੰ ਇਹ ਐਸ਼ੋਅਰ ਕਰਾਇਆ ਸੀ ਕਿ ਅਸੀ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀ ਮੀਟਿੰਗ ਕਰਾਂਗੇ ਅਤੇ ਫਿਰ ਇਸ ਹਾਊਸ ਨੂੰ ਦੱਸਾਂਗੇ। ਨਾ ਤਾਂ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀ ਮੀਟਿੰਗ ਜਿਹੜੀ ਹੋਰ ਹੋਣੀ ਸੀ ਉਸ ਦੀ ਰਿਪੋਰਟ ਆਈ ਹੈ ਅਤੇ ਨਾ ਹੀ ਅੱਜ ਦੀ ਕਾਰਵਾਈ ਵਿਚ ਜਾਂ ਜਿਹੜਾ ਅੱਜ ਦਾ ਏਜੰਡਾ ਹੈ ਉਸ ਵਿਚ ਸਰਕਾਰ ਵੱਲੋਂ ਇਹ ਚੀਜ਼ ਆਈ ਹੈ। ਸਾਡੇ ਮੈਂਬਰਜ਼ ਦਾ ਹੱਕ ਮਹਿਦੂਦ ਹੈ। ਸਪੀਕਰ ਸਾਹਿਬ, ਇਹ ਮਸਲਾ ਐਨਾ ਗੰਭੀਰ ਹੈ ਕਿ ਇਸ ਦੇ ਲਈ ਮੈਂ ਇਥੋਂ ਤੱਕ ਜਾਵਾਂਗਾ ਕਿ ਜੇ ਸਰਕਾਰ ਮੁਨਾਸਿਬ ਸਮਝੇ, ਛੰਗਾਨੀ ਕਮਿਸ਼ਨ ਦੀ ਰਿਪੋਰਟ ਨੂੰ ਡਿਸਕਸ ਕਰਨ ਵਾਸਤੇ ਔਰ ਮੈਂ ਇਥੋਂ ਤੱਕ ਕਹਾਂਗਾ ਕਿ ਇਸ ਵਿਚ ਐਨਾ ਮੈਂਬਰਜ਼ ਦਾ ਮਿਸਕੰਡਕਟ ਇਨਵਾਲਵਡ ਹੈ ਕਿ ਉਹ ਇਸ ਹਾਊਸ ਦੇ ਮੈਂਬਰ ਨਹੀਂ ਰਹਿ ਸਕਦੇ, ਉਸ ਛੰਗਾਨੀ ਕਮਿਸ਼ਨ ਦੀ ਰਿਪੋਰਟ ਨੂੰ ਡਿਸਕਸ ਕਰਨ ਵਾਸਤੇ ਜੇ ਸਪੈਸ਼ਲ ਸੈਸ਼ਨ ਸਦਣਾ ਪਵੇ ਤਾਂ ਸਦਣਾ ਚਾਹੀਦਾ ਹੈ। ਜੇ ਇਸ ਮਾਮਲੇ ਵਿਚ ਸਰਕਾਰ ਵੱਲੋਂ ਕੋਈ ਢਿੱਲ ਦੱਸੀ ਜਾਣੀ ਹੈ ਤਾਂ ਇਸ ਦਾ ਸਾਨੂੰ ਦੁੱਖ ਹੋਵੇਗਾ ਪਰ ਮੇਰਾ ਖਿਆਲ ਹੈ ਕਿ ਸਰਕਾਰ ਦੀ ਤਰਫੋਂ ਇਸ ਵਿਚ ਕੋਈ ਢਿੱਲ ਨਹੀਂ ਹੋਵੇਗੀ। ਸੈਂਟਰਲ ਗੌਰਮਿੰਟ ਨੇ ਇਨ੍ਹਾਂ ਨੂੰ ਫਾਲੋ ਅੱਪ ਐਕਸ਼ਨ ਕਰਨ ਲਈ ਕਿਹਾ ਹੈ ਅਤੇ ਇਨ੍ਹਾਂ ਨੇ ਫਾਲੋ ਅਪ ਐਕਸ਼ਨ ਕਰਨਾ ਹੈ। ਇਸ ਲਈ ਇਸ ਬਾਰੇ ਸਰਕਾਰ ਵੱਲੋਂ ਸਰਦਾਰ ਉਮਰਾਓ ਸਿੰਘ ਸਾਨੂੰ ਦੱਸ ਦੇਣ ਜਾਂ ਸਾਡੇ ਮਾਨ ਯੋਗ ਚੀਫ਼ ਮਨਿਸਟਰ ਗਿਆਨੀ ਜ਼ੈਲ ਸਿੰਘ ਜੀ, ਜੋ ਕਿ ਹਾਊਸ ਵਿਚ ਬੈਠੇ ਹਨ, ਉਹ ਦੱਸ ਦੇਣ ਕਿਉਂਕਿ ਤੁਸੀਂ ਸਾਨੂੰ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਸੱਦਣ ਬਾਰੇ ਕਿਹਾ ਸੀ ਪਰ ਉਹ ਵੀ ਨਹੀਂ ਬੁਲਾਈ ਗਈ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਕੈਪਟਨ ਸਾਹਿਬ ਨੇ ਜਿਹੜੀ ਗਲ ਕਹੀ ਹੈ ਮੈਂ ਉਸ ਦਾ ਸਮਰਥਨ ਕਰਨਾ ਚਾਹੁੰਦਾ ਹਾਂ। ਇਸ ਤੋਂ ਪਹਿਲਾਂ ਕਿ ਸਰਦਾਰ ਉਮਰਾਓ ਸਿੰਘ ਜਾਂ ਚੀਫ਼ ਮਨਿਸਟਰ ਇਸ ਤੇ ਕੁਝ ਕਹਿਣ ਮੈਂ ਪਹਿਲਾਂ ਇਕ ਗਲ ਹੋਰ ਕਹਿਣਾ ਚਾਹੁੰਦਾ ਹਾਂ। ਛੰਗਾਨੀ ਕਮਿਸ਼ਨ ਦੀ ਰਿਪੋਰਟ ਸਾਨੂੰ ਕਲ ਮਿਲੀ ਹੈ। ਇਹ ਬੜੀ ਵਲੂਮੀਨਸ ਹੈ। ਸਰਕਾਰ ਨੇ ਉਸ ਤੇ

ਪੂਰੀ ਸਟੱਡੀ ਕਰ ਲਈ ਹੈ ਜਾਂ ਨਹੀਂ ਕਰ ਲਈ, ਪੂਰੀ ਤਰ੍ਹਾਂ ਲੀਗਲ ਐਡਵਾਈਸ ਲਈ ਹੈ ਜਾਂ ਨਹੀਂ ਲੈ ਲਈ, ਇਹ ਤਾਂ ਸਰਕਾਰ ਦੱਸੇਗੀ । ਪਰ ਮੈਂ ਇਹ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਇਸ ਨੂੰ ਅੱਜ ਜਾਂ ਕੱਲ ਡਿਸਕਸ ਕਰਨ ਵਿਚ ਮੁਸ਼ਕਲ ਹੋਵੇਗੀ । ਸਰਕਾਰ ਕਿਸੇ ਮੁਸ਼ਕਲ ਨੂੰ ਵੇਖ ਕੇ ਇਹ ਕਹਿ ਸਕਦੀ ਹੈ ਕਿ ਇਸ ਰਿਪੋਰਟ ਨੂੰ ਅਗਲੇ ਨਾਰਮਲ ਸੈਸ਼ਨ ਵਿਚ ਡਿਸਕਸ ਕਰ ਲਿਆ ਜਾਵੇ । ਇਸ ਬਾਰੇ ਬੇਨਤੀ ਹੈ ਕਿ ਅਗਲਾ ਨਾਰਮਲ ਸੈਸ਼ਨ 6 ਮਹੀਨਿਆਂ ਨੂੰ ਹੋਵੇਗਾ । ਉਦੋਂ ਤੱਕ ਉਸ ਰਿਪੋਰਟ ਦੀ ਜੋ ਡਿਜ਼ਾਇਰ ਹੈ ਜਾਂ ਉਸ ਦਾ ਜੋ ਮੁਦਾ ਹੈ ਐਨੇ ਲੰਬੇ ਸਮੇਂ ਤੱਕ ਉਹ ਖਤਮ ਹੋ ਜਾਵੇਗਾ ਅਤੇ ਫਿਰ ਉਹ ਗੱਲ ਨਹੀਂ ਬਣੇਗੀ । ਇਸ ਕਰਕੇ ਕੈਪਟਨ ਸਾਹਿਬ ਦੀ ਤਜਵੀਜ਼ ਬਿਲਕੁਲ ਵਾਜ਼ਬ ਹੈ । ਇਹ ਸਟੱਡੀ ਕਰ ਲੈਣ, ਮੈਂਬਰਜ਼ ਵੀ ਸਟੱਡੀ ਕਰ ਲੈਣ । ਇਹ ਲੀਗਲ ਓਪੀਨੀਅਨ ਵੀ ਲੈ ਲੈਣ ਅਤੇ ਅਗਸਤ ਜਾਂ ਸਤੰਬਰ ਵਿਚ 2-3 ਦਿਨਾਂ ਦਾ ਸਪੈਸ਼ਲ ਸੈਸ਼ਨ ਸੱਦ ਕੇ ਇਸ ਤੇ ਜ਼ਰੂਰੀ ਡਿਸਕਸ਼ਨ ਹੋਵੇ ਅਤੇ ਸਰਕਾਰ ਜੋ ਸਿਫਾਰਸ਼ ਕਰੇ ਉਸ ਉਤੇ ਮੈਂਬਰ ਆਪਣੀ ਰਾਏ ਦੇ ਸਕਣ ।

(ਇਸ ਸਮੇਂ ਅਚਾਰਿਆ ਪ੍ਰਿਥਵੀ ਸਿੰਘ ਆਜ਼ਾਦ ਬੋਲਣ ਲਈ ਖੜੇ ਹੋਏ।)

**ਸ੍ਰੀ ਸਪੀਕਰ** : ਇਸ ਤੇ ਡਿਸਕਸ਼ਨ ਨਾ ਹੋਵੇ ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਇਸ ਸਬੰਧ ਵਿਚ ਦ ਮਾਨਯੋਗ ਮੈਂਬਰਜ਼ ਨੇ ਤਜਵੀਜ਼ ਰੱਖੀ ਹੈ । ਮੈਂ ਉਸ ਦਾ ਸਮਰਥਨ ਕਰਨ ਦੇ ਨਾਲ ਨਾਲ ਇਤਨੀ ਗੱਲ ਹੋਰ ਕਹਾਂਗਾ ਕਿ ਇਸ ਸਰਕਾਰ ਨੇ ਜਿਹੜਾ ਸਪੈਸ਼ਲ ਸੈਸ਼ਨ ਬੁਲਾਉਣਾ ਹੈ ਉਹ ਕੇਵਲ ਇਸ ਰਿਪੋਰਟ ਉਤੇ ਵਿਚਾਰ ਕਰਨ ਲਈ ਨਹੀਂ ਬੁਲਾਏਗੀ ਬਲਕਿ ਸਰਕਾਰ ਨੂੰ ਚਾਹੀਦਾ ਹੈ ਕਿ ਸਪੈਸ਼ਲ ਸੈਸ਼ਨ ਬੁਲਾਵੇ ਅਤੇ ਇਸ ਰਿਪੋਰਟ ਨੂੰ ਇਸ ਦ੍ਰਿਸ਼ਟੀਕੋਣ ਨਾਲ ਸਟੱਡੀ ਕਰਕੇ ਆਵੇ ਕਿ ਜਿਨ੍ਹਾਂ ਦਾ ਅਜਿਹਾ ਕਰੈਕਟਰ ਹੈ ਅਤੇ ਜਿਨ੍ਹਾਂ ਨੇ ਗਿਰੇ ਹੋਏ ਕੰਮ ਕੀਤੇ ਹਨ।ਕੀ ਉਨ੍ਹਾਂ ਮੈਂਬਰਜ਼ ਨੂੰ ਉਸ ਸਮੇਂ ਤੱਕ ਜਦ ਤੱਕ ਕਿ ਅਸੈਂਬਲੀ ਦਾ ਅਗਲਾ ਸੈਸ਼ਨ ਨਹੀਂ ਆਉਂਦਾ ਸਰਕਾਰ ਇਕ ਪ੍ਰਸਤਾਵ ਕਰਕੇ ਮੈਂਬਰਸ਼ਿਪ ਤੋਂ ਖਾਰਜ ਕਰ ਸਕਦੀ ਹੈ ? ਜਦ ਇਕ ਗਵਾਂਢੀ ਸੂਬੇ ਦੀ ਸਰਕਾਰ ਛੋਟੀ ਜਿਹੀ ਗਲਤੀ ਤੇ ਅਸੰਬਲੀ ਦੇ ਮੈਂਬਰ ਨੂੰ ਮੈਂਬਰਸ਼ਿਪ ਤੋਂ ਖਾਰਜ ਕਰ ਸਕਦੀ ਹੈ ਤਾਂ ਮੈਂ ਸਮਝਦਾ ਹਾਂ ਕਿ ਇਸ ਸਰਕਾਰ ਨੂੰ ਵੀ ਸੈਸ਼ਨ ਬੁਲਾਉਣਾ ਚਾਹੀਦਾ ਹੈ (ਘੰਟੀ) ਅਤੇ ਉਨ੍ਹਾਂ ਮੈਂਬਰਜ਼ ਨੂੰ ਮੈਂਬਰਸ਼ਿਪ ਤੋਂ ਹਟਾਇਆ ਜਾਵੇ । ਤਦ ਇਸ ਰਿਪੋਰਟ ਦਾ ਆਸ਼ਾ ਪੂਰਾ ਹੋ ਸਕਦਾ ਹੈ ਵਰਨਾ ਡਿਸਕਸ਼ਨ ਦਾ ਕੋਈ ਫਾਇਦਾ ਨਹੀਂ ਹੈ ।

**ਸਰਦਾਰ ਸੁਰਜੀਤ ਸਿੰਘ (ਬਰਨਾਲਾ)** : ਸਪੀਕਰ ਸਾਹਿਬ, ਮੈਨੂੰ ਬੋਲਣ ਲਈ ਕਿਹਾ ਗਿਆ ਹੈ, ਇਸ ਲਈ ਮੈਂ ਵੀ ਕੁਝ ਕਹਿ ਦਿੰਦਾ ਹਾਂ । ਮੈਂ ਕੱਲ ਵੀ ਅਰਜ਼ ਕੀਤੀ ਸੀ ਅਤੇ ਫਿਰ ਕਰਦਾ ਹਾਂ। ਕੱਲ ਕੁਝ ਮੈਂਬਰਜ਼ ਨੇ ਡਿਜ਼ਾਇਰ ਐਕਸਪਰੈਸ ਕੀਤੀ ਸੀ ਕਿ ਇਸ ਰਿਪੋਰਟ ਤੇ ਡਿਸਕਸ਼ਨ ਹੋਣੀ ਚਾਹੀਦੀ ਹੈ । ਅੱਜ ਵੀ ਕਿਹਾ ਗਿਆ ਹੈ ਕਿ ਸਪੈਸ਼ਲ ਸੈਸ਼ਨ ਬੁਲਾਓ । ਇਹ ਜਿਹੜੀ ਰਿਪੋਰਟ ਆਈ ਹੈ, ਇਸ ਤੋਂ ਪਹਿਲਾਂ ਵੀ ਕੁਝ ਰਿਪੋਰਟਾਂ ਆਈਆਂ । ਕਾਫੀ ਸਮੇ ਪਹਿਲਾਂ ਰਿਪੋਰਟਾਂ ਆਈਆਂ ਜਿਸ ਦੇ ਦਾਗੀ ਇਥੇ ਬੈਠੇ ਹਨ । ਇਹ ਕਹਿੰਦੇ ਹਨ ਕਿ ਇਨ੍ਹਾਂ ਨੂੰ ਬਾਹਿਰ ਕੱਢ ਦਿਓ ਅਤੇ ਹਰਿਆਣਾ ਨੇ ਵੀ ਇਸ ਤਰ੍ਹਾਂ ਕੀਤਾ ਹੈ । ਜੇ ਅਸੀਂ ਇਥੇ ਬੈਠੇ ਬੁਰੇ ਲੱਗਦੇ ਹਾਂ ਤਾਂ ਅਸੀਂ ਵੈਸੇ ਹੀ ਬਾਹਿਰ ਚਲੇ ਜਾਂਦੇ ਹਾਂ ਪਰ ਰਿਪੋਰਟ ਦੇ ਆਧਾਰ ਤੇ ਅਸੀਂ ਬਾਹਿਰ ਜਾਣ ਲਈ ਤਿਆਰ ਨਹੀਂ ਹਾਂ । ਉਨ੍ਹਾਂ ਰਿਪੋਰਟਾਂ ਵਿਚ ਵੀ ਬੜੀਆਂ ਕੰਟਰੋਵਰਸ਼ੀਅਲ ਗਲਾਂ ਹਨ । ਬਹੁਤ ਸਾਰੇ ਚਾਰਜਿਜ਼ ਹਨ ਜਿਹੜੇ ਇਸੇ ਕਾਂਗਰਸੀ ਵਜ਼ੀਰਾਂ ਤੇ ਲਗਾਏ ਗਏ ਜਿਨ੍ਹਾਂ ਦੀਆਂ ਇਨਕੁਆਇਰੀਆਂ ਹੋਣੀਆਂ ਹਨ । ਸਾਡੇ

[ਸਰਦਾਰ ਸੁਰਜੀਤ ਸਿੰਘ]

ਵਲੋਂ ਚਾਰਜਿਜ਼ ਲਗੇ ਅਤੇ ਸਾਡੇ ਵੱਲੋਂ ਮੈਮੋਰੰਡਮ ਦਿਤੇ ਗਏ। ਇਸ ਲਈ ਡਿਸਕਸ਼ਨ ਵੇਲੇ ਇਹ ਸਾਰੀਆਂ ਗਲਾਂ ਦੀ ਆਗਿਆ ਹੋਣੀ ਚਾਹੀਦੀ ਹੈ। ਇਕ ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਆਈ, ਉਸ ਦੇ ਬਾਰੇ ਵੀ ਅਸੀਂ ਗਿਲਾ ਕਰਦੇ ਹਾਂ। ਉਸ ਕਮੇਟੀ ਦੀ ਰਿਪੋਰਟ ਦਿਤੀ ਗਈ ਪਰ ਉਸ ਤੇ ਕੋਈ ਡਿਸਕਸ਼ਨ ਨਹੀਂ ਹੋਈ। ਇਥੋਂ ਹੀ ਸ਼ੁਰੂ ਕਰ ਲਓ। ਸਪੈਸ਼ਲ ਸੈਸ਼ਨ ਇਨ੍ਹਾਂ ਰਿਪੋਰਟਸ ਤੇ ਕਾਲ ਕਰ ਲਓ। ਮੇਰਾ ਖਿਆਲ ਹੈ ਕਿ ਹਫਤਾ ਦੋ ਹਫਤੇ ਵਿਚ ਸਾਰੀਆਂ ਰਿਪੋਰਟਸ ਮੈਂਬਰ ਸਾਹਿਬ ਦੇਖ ਲੈਣ ਅਤੇ ਫਿਰ ਸਾਰੀਆਂ ਰਿਪੋਰਟਸ ਤੇ ਡਿਸਕਸ਼ਨ ਹੋ ਜਾਵੇ ਤਾਂ ਕਿ ਸਾਰਾ ਕੁਝ ਪਤਾ ਲਗ ਸਕੇ। ਉਸ ਦੇ ਬਾਅਦ ਦੇਖ ਲੈਣਾ ਕਿ ਕੀ ਕਰਨਾ ਹੈ ਜਾਂ ਕੀ ਨਹੀਂ ਕਰਨਾ।

**ਮਾਲ ਅਤੇ ਚੋਣ ਮੰਤਰੀ** (ਸਰਦਾਰ ਉਮਰਾਓ ਸਿੰਘ): ਸਪੀਕਰ ਸਾਹਿਬ, ਰਿਪੋਰਟ ਕੱਲ ਗੌਰਮਿੰਟ ਨੂੰ ਮਿਲੀ ਹੈ। ਮੈਂਬਰ ਸਾਹਿਬਾਨ ਨੇ ਐਂਗਜ਼ਾਇਟੀ ਜ਼ਾਹਿਰ ਕੀਤੀ ਸੀ ਕਿ ਇਸ ਦੀ ਕਾਪੀ ਦਿਤੀ ਜਾਵੇ। ਜਿਤਨੀਆਂ ਕਾਪੀਆਂ ਅਵੇਲੇਬਲ ਸਨ ਹਾਊਸ ਵਿਚ ਲੈ ਕਰ ਦਿਤੀਆਂ ਹਨ ਔਰ ਸਾਰੀਆਂ ਪਾਰਟੀਆਂ ਨੂੰ ਕੁਝ ਕੁਝ ਕਾਪੀਆਂ ਮਿਲ ਸਕੀਆਂ ਹਨ। ਇਸ ਵੇਲੇ ਗੌਰਮਿੰਟ ਇਸ ਤੇ ਸਟੱਡੀ ਨਹੀਂ ਕਰ ਸਕੀ। ਮੈਂ ਹਾਊਸ ਦੇ ਪਿਛਲੇ ਪ੍ਰੈਸੀਡੈਂਟਸ ਦੇਖੇ ਹਨ ਉਸ ਦੇ ਮੁਤਾਬਕ ਦਾਸ ਕਮਿਸ਼ਨ ਦੀ ਰਿਪੋਰਟ ਤੇ ਡਿਸਕਸ਼ਨ ਹੋਈ ਹੈ। ਉਸ ਤੋਂ ਪਹਿਲਾਂ ਚੀਫ ਮਨਿਸਟਰ ਸਾਹਿਬ ਨੇ ਜੋ ਜੋ ਫਾਲੋ ਅੱਪ ਐਕਸ਼ਨ ਹੋਇਆ ਸੀ ਉਸ ਤੇ ਸਟੇਟਮੈਂਟ ਦਿਤੀ ਸੀ ਔਰ ਉਸ ਸਟੇਟਮੈਂਟ ਦੇ ਬਾਅਦ ਡਿਸਕਸ਼ਨ ਹੋਈ ਸੀ। ਮੇਰੀ ਗੁਜ਼ਾਰਿਸ਼ ਹੈ ਕਿ ਗੌਰਮਿੰਟ ਨੂੰ ਜੋ ਰਿਪੋਰਟ ਮਿਲੀ ਹੈ ਉਹ ਸਾਰਿਆਂ ਪਹਿਲੂਆਂ ਤੋਂ ਦੇਖਣੀ ਹੈ। ਉਸ ਦੇ ਵਿਚ ਲੀਗਲ ਆਸਪੈਕਟਸ ਵੀ ਦੇਖਣੇ ਹਨ, ਹੋਰ ਵੀ ਗੱਲਾਂ ਦੇਖਣੀਆਂ ਹਨ। ਸਾਰਾ ਕੁਝ ਦੇਖਣ ਦੇ ਬਾਅਦ ਫਿਰ ਵੀ ਕੋਈ ਡਿਸਕਸ਼ਨ ਦਾ ਫਾਇਦਾ ਹੋ ਸਕਦਾ ਹੈ। ਜਿਹੜੀਆਂ ਗੱਲਾਂ ਛਪੀਆਂ ਹਨ ਮੈਂ ਸਮਝਦਾ ਹਾਂ ਕਿ ਉਨ੍ਹਾਂ ਦੇ ਆਧਾਰ ਤੇ ਕੋਈ ਬਹੁਤਾ ਲਾਭ ਨਹੀਂ ਹੋਣਾ। ਇਥੇ ਇਹ ਤਜਵੀਜ਼ ਆਈ ਹੈ ਕਿ ਕੋਈ ਸਪੈਸ਼ਲ ਸੈਸ਼ਨ ਬੁਲਾ ਕੇ ਫਿਰ ਵਿਚਾਰ ਕਰ ਲਿਆ ਜਾਵੇ। ਮੇਰੀ ਗੁਜ਼ਾਰਿਸ਼ ਹੈ ਕਿ ਜਦੋਂ ਮੌਕਾ ਆਵੇਗਾ ਤਾਂ ਆਪੋਜ਼ੀਸ਼ਨ ਦੇ ਲੀਡਰ ਸਾਹਿਬ, ਹੋਰ ਸਾਥੀ ਅਤੇ ਮੁੱਖ ਮੰਤਰੀ ਜੀ ਤੁਹਾਡੇ ਨਾਲ ਬੈਠ ਕੇ ਸਲਾਹ ਕਰ ਲੈਣਗੇ ਉਸ ਵੇਲੇ ਇਹ ਚੀਜ਼ ਆ ਸਕੇਗੀ। ਇਸ ਵੇਲੇ ਮੈਂ ਸਮਝਦਾ ਹਾਂ ਕਿ ਗੌਰਮਿੰਟ ਬਿਜ਼ਨੈਸ ਹੀ ਕਰ ਲੈਣਾ ਚਾਹੀਦਾ ਹੈ।

**Acharya Prithvi Singh Azad :** Sir, this is not an assurance. We demand that the Minister should give assurance that the Government will call special session for this purpose.

---

## THE PUNJAB AFFILIATED COLLEGES (SECURITY OF SERVICE OF TEACHERS) AMENDMENT BILL, 1975.

**Education Minister (Shri Gurmail Singh) :** Sir, I beg to introduce the Punjab Affiliated Colleges (Security of Service of Teachers) Amendment Bill.

Sir, I beg to move—

> That the Punjab Affiliated Colleges (Security of Service of Teachers) Amendment Bill be taken into consideration at once.

**Mr. Speaker** : Motion moved—

That the Punjab Affiliated Colleges, (Security of Service of Teachers) Amendment Bill be taken into consideration at once.

**ਸ੍ਰੀਮਤੀ ਸਤਵੰਤ ਕੌਰ ਸੰਧੂ** (ਮੋਰਿੰਡਾ, ਐਸ. ਸੀ. ) : ਮਾਨਯੋਗ ਸਪੀਕਰ ਸਾਹਿਬ, ਮੈਂ ਇਸ ਬਿਲ ਦਾ ਸਮਰਥਨ ਕਰਨ ਵਾਸਤੇ ਖੜ੍ਹੀ ਹੋਈ ਹਾਂ। ਇਕ ਟੀਚਰ ਹੋਣ ਦੇ ਨਾਤੇ ਮੈਨੂੰ ਇਨ੍ਹਾਂ ਬਾਰੇ ਬਹੁਤ ਤਜਰਬਾ ਹੈ। ਜਿਹੜੀਆਂ ਪ੍ਰਾਈਵੇਟ ਸਕੂਲ ਜਾਂ ਕਾਲਜ ਦੀਆਂ ਪ੍ਰਬੰਧਕ ਕਮੇਟੀ-ਆਂ ਹਨ ਉਹ ਇਨ੍ਹਾਂ ਤੇ ਬਹੁਤ ਜ਼ੁਲਮ ਕਰਦੀਆਂ ਸਨ । ਉਹਨਾਂ ਤੇ ਨਿਰਾ ਜ਼ੁਲਮ ਹੀ ਨਹੀਂ ਸੀ ਕਰਦੀਆਂ ਉਨ੍ਹਾਂ ਦੀਆਂ ਸੇਵਾਵਾਂ ਵੀ ਸੁਰੱਖਿਅਤ ਨਹੀਂ ਸੀ ਰਖਦੀਆਂ । ਉਨ੍ਹਾਂ ਤੇ ਜ਼ੁਲਮ ਇਸ ਕਿਸਮ ਦੇ ਹੁੰਦੇ ਸੀ ਕਿ ਜੇ ਕਿਸੇ ਨੂੰ ਤਨਖਾਹ ਡੇਢ ਸੌ ਰੁਪਏ ਦਿੰਦੇ ਸੀ ਤਾਂ ਸਾਈਨ ਦੋ ਸੌ ਰੁਪਏ ਤੇ ਕਰਵਾਏ ਅਤੇ ਜੇ ਕਿਸੇ ਨੂੰ ਤਿੰਨ ਸੌ ਰੁਪਏ ਤਨਖਾਹ ਦਿੰਦੇ ਸੀ ਤਾਂ ਸਾਈਨ ਸਾਢੇ ਤਿੰਨ ਸੌ ਰੁਪਏ ਤੇ ਕਰਵਾਂਦੇ ਸੀ । ਮੈਨੂੰ ਖੁਸ਼ੀ ਹੈ ਕਿ ਵਿਦਿਆ ਮੰਤਰੀ ਸਾਹਿਬ ਨੇ ਇਸ ਬਿਲ ਰਾਹੀਂ ਨਾਨ-ਟੀਚਿੰਗ ਸਟਾਫ ਨੂੰ ਪ੍ਰਾਈਵੇਟ ਸੰਸਥਾਵਾਂ ਵਿਚ ਉਨ੍ਹਾਂ ਦੀਆਂ ਸੇਵਾਵਾਂ ਨੂੰ ਸੁਰੱਖਿਅਤ ਕਰ ਦਿਤਾ ਹੈ। ਜਿਸ ਰਫਤਾਰ ਨਾਲ ਸਾਡਾ ਸਮਾਜ ਦੌੜ ਰਿਹਾ ਹੈ ਕੋਈ ਕਿਸੇ ਪਾਸੇ ਨੂੰ ਅਤੇ ਕੋਈ ਕਿਸੇ ਪਾਸੇ ਨੂੰ । ਦੂਸਰੇ ਦੇਸ਼ਾਂ ਦੀਆਂ ਸਰਕਾਰਾਂ ਦੌੜ ਰਹੀਆਂ ਹਨ ਪਰ ਸਾਡਾ ਹਿੰਦੁਸਤਾਨ ਜਿਹੜਾ ਹੈ ਉਥੇ ਦਾ ਉਥੇ ਹੀ ਖੜ੍ਹਾ ਹੈ । ਕਿਉਂਕਿ ਅਸੀਂ ਗੱਲਾਂ ਬਹੁਤ ਕਰਦੇ ਹਾਂ ਪ੍ਰੰਤੂ ਅਮਲੀ ਤੌਰ ਤੇ ਕਰਦੇ ਕਰਾਂਦੇ ਕੁਝ ਨਹੀਂ । ਕਿਧਰੇ ਇਹ ਨਾ ਹੋਵੇ ਕਿ ਅਗਾ ਦੌੜ ਤੇ ਪਿਛਾ ਚੌੜ। ਅਧਿਆਪਕਾਂ ਨੂੰ ਸੇਵਾਵਾਂ ਵਿਚ ਸੁਰੱਖਿਆ ਦੇਣ ਦਾ ਬਿਲ ਪਾਸ ਕੀਤਾ ਗਿਆ ਹੈ ਲੇਕਿਨ ਹਾਲੇ ਵੀ ਪਰਾਈਵੇਟ ਸੰਸਥਾਵਾਂ ਦੀਆਂ ਪ੍ਰਬੰਧਕ ਕਮੇਟੀਆਂ ਘਾਲਾ ਮਾਲਾ ਕਰਦੀਆਂ ਹਨ । ਮੈਂ ਇਹ ਮੰਗ ਕਰਦੀ ਹਾਂ ਕਿ ਹੁਣ ਜਿਹੜਾ ਸੋਧਨਾ ਬਿਲ ਪਾਸ ਹੋ ਗਿਆ ਹੈ ਕਿ ਨਾਨ-ਟੀਚਿੰਗ ਸਟਾਫ ਨੂੰ ਵੀ ਸੇਵਾਵਾਂ ਵਿਚ ਸੁਰਖਿਆ ਮਿਲੇਗੀ ਉਸ ਨੂੰ ਅਮਲੀ ਜਾਮਾ ਪਹਿਨਾਉਣ । ਇਹ ਜਿਹੜਾ ਬਿਲ ਪਾਸ ਹੋ ਰਿਹਾ ਹੈ ਇਸ ਨੂੰ ਅਮਲੀ ਰੂਪ ਵਿਚ ਪ੍ਰਾਈਵੇਟ ਪ੍ਰਬੰਧਕ ਕਮੇਟੀਆਂ ਜੇ ਪ੍ਰਵਾਨ ਨਾ ਕਰਨ ਜਾਂ ਜਿਹੜੀਆਂ ਕਮੇਟੀਆਂ ਇਸ ਦੀ ਉਲੰਘਣਾ ਕਰਦੀਆਂ ਹਨ ਉਸ ਕਮੇਟੀ ਦੇ ਮੈਂਬਰਾਂ ਨੂੰ ਮੀਸਾ ਦੇ ਅਧੀਨ ਜ਼ਰੂਰ ਗ੍ਰਿਫਤਾਰ ਕਰਨਾ ਚਾਹੀਦਾ ਹੈ ।

**ਇਕ ਆਵਾਜ਼**: ਉਹ ਬਗੈਰ ਕਿਸੇ ਗਲੋਂ ਵੀ ਗਿਆਨੀ ਜੀ ਕਰ ਲੈਣਗੇ । (ਹਾਸਾ)

**ਸ੍ਰੀਮਤੀ ਸਤਵੰਤ ਕੌਰ ਸੰਧੂ** : ਸਪੀਕਰ ਸਾਹਿਬ, ਮੈਂ ਕਲ ਵਾਲੀ ਗਲ ਫਿਰ ਦੁਹਰਾਉਣਾ ਚਾਹੁੰਦੀ ਹਾਂ ਅਤੇ ਤੁਹਾਡੇ ਕੋਲੋਂ ਮੰਗ ਕਰਦੀ ਹਾਂ ਕਿ ਅਸੀਂ ਇੰਟਰਨੈਸ਼ਨਲ ਵੋਮੈਨ ਈਅਰ ਮਨਾ ਰਹੇ ਹਾਂ। ਸਾਡੀਆਂ ਬਹੁਤ ਸਾਰੀਆਂ ਭੈਣਾਂ ਨੂੰ ਪਤਾ ਨਹੀਂ ਲਗਦਾ ਕਿ ਅਸੀਂ ਹਾਊਸ ਵਿਚ ਕੀ ਬੋਲਦੀਆਂ ਹਾਂ। ਇਸ ਲਈ ਜਿੰਨੀਆਂ ਵੀ ਭੈਣਾਂ ਇਥੇ ਹਾਊਸ ਵਿਚ ਹਨ ਉਨ੍ਹਾਂ ਸਾਰੀਆਂ ਦੀਆਂ ਤਕਰੀਰਾਂ, ਵਿਚਾਰ ਪ੍ਰੈਸ ਨੂੰ ਰਿਲੀਜ਼ ਹੋਣੇ ਚਾਹੀਦੇ ਹਨ। ਇਹ ਪ੍ਰਮਿਸ਼ਨ ਤੁਸੀਂ ਜ਼ਰੂਰ ਦੇ ਦਿਉ । (ਆਪੋਜ਼ੀਸ਼ਨ ਵਲੋਂ ਥੰਪਿੰਗ)

**ਸ੍ਰੀ ਪ੍ਰੇਮ ਗੁਪਤਾ** (ਪਟਿਆਲਾ) : ਸਪੀਕਰ ਸਾਹਿਬ, ਐਜੂਕੇਸ਼ਨ ਮਨਿਸਟਰ ਸਾਹਿਬ ਨੇ ਜਿਹੜਾ ਬਿਲ ਹਾਊਸ ਦੇ ਸਾਹਮਣੇ ਲਿਆਂਦਾ ਹੈ ਇਸ ਦੇ ਏਮਜ਼ ਐਂਡ ਔਬਜੈਕਟਸ ਤੋਂ ਪਤਾ ਲਗਦਾ ਹੈ ਕਿ ਪਹਿਲਾਂ ਜਿਹੜੀ ਸਿਕਿਉਰਟੀ ਆਫ਼ ਸਰਵਿਸ ਟੀਚਿੰਗ ਸਟਾਫ਼ ਤਕ ਮਹਿਦੂਦ ਸੀ ਉਸ ਨੂੰ

[ਸ੍ਰੀ ਪ੍ਰੇਮ ਗੁਪਤਾ]

ਇਮਪਲਾਈਜ਼ ਨਾਲ ਰੀਪਲੇਸ ਕੀਤਾ ਹੈ । ਇਸ ਤੋਂ ਪਹਿਲਾਂ ਜਦੋਂ ਇਹ ਬਿਲ ਲਿਆਂਦਾ ਸੀ ਤਾਂ ਅਸੀਂ ਦਰਖਾਸਤ ਕੀਤੀ ਸੀ ਕਿ ਟੀਚਿੰਗ ਸਟਾਫ਼ ਦੇ ਨਾਲ ਹੀ ਨਾਨ-ਟੀਚਿੰਗ ਸਟਾਫ਼ ਨੂੰ ਵੀ ਸਰਵਿਸ ਪ੍ਰੋਟੈਕਸ਼ਨ ਮਿਲਣੀ ਚਾਹੀਦੀ ਹੈ। ਪੰਜਾਬ ਸਰਕਾਰ ਨੇ ਦੋ ਤਿੰਨ ਐਕਟ ਟੀਚਰਜ਼ ਬਾਰੇ ਲਿਆਂਦੇ ਹਨ । ਸਕੂਲਾਂ ਦੇ ਵਿਚ ਟੀਚਿੰਗ ਸਟਾਫ ਨੂੰ ਸਰਵਿਸ ਸਿਕਿਉਰਟੀ ਦੇਣੀ, ਫਿਰ ਪ੍ਰਾਈ-ਵੇਟ ਕਾਲਜਾਂ ਵਿਚ ਉਨ੍ਹਾਂ ਨੂੰ ਸਿਕਿਉਰਟੀ ਦੇਣੀ । ਉਸ ਦੇ ਬਾਅਦ ਵਿਚ ਇਹ ਭਾਵਨਾ ਪੈਦਾ ਹੋਈ ਕਿ ਜਿਹੜਾ ਨਾਨ-ਟੀਚਿੰਗ ਸਟਾਫ਼ ਹੈ ਉਸ ਨੂੰ ਵੀ ਸਰਵਿਸ ਦੇ ਵਿਚ ਪ੍ਰੋਟੈਕਸ਼ਨ ਮਿਲਣੀ ਚਾਹੀਦੀ ਹੈ। ਇਸ ਬਿਲ ਦੇ ਰਾਹੀਂ ਨਾਨ-ਟੀਚਿੰਗ ਸਟਾਫ਼ ਨੂੰ ਪ੍ਰੋਟੈਕਸ਼ਨ ਦਿਤੀ ਗਈ ਹੈ । ਮੈਂ, ਸਪੀਕਰ ਸਾਹਿਬ, ਐਜੂਕੇਸ਼ਨ ਮਨਿਸਟਰ ਸਾਹਿਬ ਦੇ ਧਿਆਨ ਵਿਚ ਇਕ ਗਲ ਲਿਆਉਣਾ ਚਾਹੁੰਦਾ ਹਾਂ ਕਿ ਇਕ ਗਲ ਸੋਚਣ ਦੀ ਲੋੜ ਹੈ ਕਿ ਐਗਜ਼ਾਮੀਨੇਸ਼ਨ ਜਿਹੜਾ ਹੈ ਉਹ ਥਾਰੋ ਹੋਣਾ ਚਾਹੀਦਾ ਹੈ ਕਿ ਜਿੰਨੇ ਵੀ ਐਕਟ ਬਣੇ ਹਨ ਪੰਜਾਬ ਸਰਕਾਰ ਦੇ ਉਨ੍ਹਾਂ ਦੀ ਇਮਪਲੀਮੈਂਨਟੇਸ਼ਨ ਵਾਸਤੇ ਜਿਹੜੀ ਏਜੰਸੀ ਬਣੀ ਹੋਈ ਸੀ ਉਹ ਪ੍ਰਾਪਰਲੀ ਇਮਪਲੀਮੈਂਟ ਕਰਦੀ ਹੈ ਜਾਂ ਨਹੀਂ ? ਇਨ੍ਹਾਂ ਐਕਟਾਂ ਦੀ ਪ੍ਰਾਪਰਲੀ ਇਮਪਲੀ-ਮੈਨਟੇਸ਼ਨ ਹੁੰਦੀ ਹੈ ਜਾਂ ਨਹੀਂ ? ਜਾਂ ਕਿ ਮੈਨੇਜਮੈਂਟਾਂ ਜਾਂ ਪ੍ਰਬੰਧਕ ਕਮੇਟੀਆਂ ਉਸ ਪੁਰਾਣੇ ਢੰਗ ਨਾਲ ਹੀ ਚਲ ਰਹੀਆਂ ਹਨ । (ਵਿਘਨ) ਸਰਕਾਰ ਇਨ੍ਹਾਂ ਪ੍ਰਾਈਵੇਟ ਅਦਾਰਿਆਂ ਨੂੰ 90-95 ਫੀ ਸਦੀ ਗਰਾਂਟਾਂ ਦਿੰਦੀ ਹੈ । ਇਹ ਸੋਚਣ ਦੀ ਲੋੜ ਹੈ ਕਿ ਪ੍ਰਾਈਵਟ ਮੈਨੇਜਮੈਂਟ ਕਮੇਟੀਆਂ ਨੂੰ ਖੁਲ੍ਹੀ ਛੁੱਟੀ ਕਿਸ ਹਦ ਤਕ ਦਿਤੀ ਜਾ ਸਕਦੀ ਹੈ । ਮੇਰੀ ਇਸ ਦੇ ਲਈ ਪ੍ਰੋਪੋਜ਼ਲ ਇਹ ਹੈ ਕਿ ਜਿਸ ਤਰ੍ਹਾਂ ਅੱਜ ਦੇ ਯੁਗ ਵਿਚ ਫੈਕਟਰੀਆਂ ਦੇ ਵਿਚ ਰਿਪ੍ਰੈਜ਼ੈਨਟੇਸ਼ਨ ਦੇਣ ਦੀ ਗਲ ਚਲ ਰਹੀ ਹੈ, ਇਸ ਤਰ੍ਹਾਂ ਨਾਲ ਕਾਲਜਾਂ ਵਿਚ, ਪ੍ਰਾਈਵੇਟ ਕਾਲਜਾਂ ਦੀਆਂ ਮੈਨੇਜਮੈਂਟ ਕਮੇਟੀਆਂ ਵਿਚ ਜਾਂ ਗਵਰਨਿੰਗ ਬਾਡੀਜ਼ ਵਿਚ ਟੀਚਰਜ਼ ਅਤੇ ਸਟੂਡੈਂਟਸ ਨੂੰ ਰਿਪ੍ਰੈਜ਼ੇਨਟੇਸ਼ਨ ਮਿਲਣੀ ਚਾਹੀਦੀ ਹੈ ਤਾਂ ਕਿ ਉਹ ਆਪ ਵੀ ਦੇਖ ਸਕਣ ਕਿ ਸਰਕਾਰ ਜੋ ਗਰਾਂਟ ਇਨ੍ਹਾਂ ਨੂੰ ਦੇਂਦੀ ਹੈ ਉਹ ਪ੍ਰਾਪਰਲੀ ਯੂਜ਼ ਹੁੰਦੀ ਹੈ । ਸਰਕਾਰ ਜੋ ਟੀਚਰਾਂ ਅਤੇ ਸਟੂਡੈਂਟਸ ਲਈ ਗਰਾਂਟ ਇਨ੍ਹਾਂ ਇਨਸਟੀਚਿਊਸ਼ਨਜ਼ ਨੂੰ ਦਿੰਦੀ ਹੈ ਉਸ ਵਿਚ ਟੀਚਰਜ਼ ਅਤੇ ਸਟੂਡੈਂਟਸ ਦੀ ਰਿਪ੍ਰੈਜ਼ੇਂਟੇਸ਼ਨ ਵੀ ਹੋਣੀ ਚਾਹੀਦੀ ਹੈ । (ਵਿਘਨ) ਸਪੀਕਰ ਸਾਹਿਬ, ਇਸ ਬਿਲ ਦੇ ਨਾਲ ਪੰਜਾਬ ਦੇ ਕਾਲਜਾਂ ਵਿਚ ਨਾਨ-ਟੀਚਿੰਗ ਸਟਾਫ਼ ਨੂੰ ਸਰਵਿਸ ਵਿਚ ਪ੍ਰੋਟੈਕਸ਼ਨ ਮਿਲਣੀ ਹੈ ਜਿਸ ਦੇ ਲਈ ਅਸੀਂ ਸਾਰੇ ਸਰਕਾਰ ਦੇ ਧੰਨਵਾਦੀ ਹਾਂ । ਇਸ ਹਾਊਸ ਨੇ ਇਹ ਰੈਜ਼ੋਲਿਊਸ਼ਨ ਕੀਤਾ ਹੋਇਆ ਹੈ ਕਿ ਐਜੂਕੇਸ਼ਨ ਜਿਹੜੀ ਹੈ ਉਹ ਨੈਸ਼ਨੇਲਾਈਜ਼ ਹੋਣੀ ਚਾਹੀਦੀ ਹੈ । ਜਿੰਨੀ ਦੇਰ ਤਕ ਉਹ ਨਹੀਂ ਹੋ ਸਕਦੀ ਪ੍ਰਾਈਵੇਟ ਕਾਲਜ ਅਤੇ ਸਕੂਲ ਜੋ ਹਨ ਉਨ੍ਹਾਂ ਤੇ ਇਫੈਕਟਿਵ ਕੰਟਰੋਲ ਸਰਕਾਰ ਦਾ ਹੋਣਾ ਚਾਹੀਦਾ ਹੈ। ਇਨ੍ਹਾਂ ਸ਼ਬਦਾਂ ਨਾਲ, ਸਪੀਕਰ ਸਾਹਿਬ, ਮੈਂ ਇਸ ਬਿਲ ਦਾ ਸਮਰਥਨ ਕਰਦਾ ਹਾਂ ਅਤੇ ਤੁਹਾਡਾ ਧੰਨਵਾਦ ਕਰਦਾ ਹਾਂ ।

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ ਪੱਛਮ): ਸਪੀਕਰ ਸਾਹਿਬ, ਮੈਂ ਪਹਿਲੀ ਗਲ ਤਾਂ ਜਿਹੜੀ ਸਾਡੇ ਲੇਡੀ ਮੈਂਬਰ ਮਿਸਿਜ਼ ਸੰਧੂ ਨੇ ਕਹੀ ਹੈ ਮੈਂ ਵੀ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਐਮਰਜੈਂਸੀ ਦੇ ਨਤੀਜੇ ਦੇ ਤੌਰ ਤੇ ਜੋ ਸੈਂਸਰ ਲਗੀ ਹੋਈ ਹੈ ਉਸ ਦਾ ਇਸਤੇਮਾਲ ਉਹ ਗੱਲਾਂ ਦੇਖਣ ਲਈ ਹੈ ਜਿਹੜੀਆਂ ਪ੍ਰੈਸ ਵਿਚ ਛਪ ਜਾਣ ਨਾਲ ਦੇਸ਼ ਨੂੰ ਕਿਸੇ ਕਿਸਮ ਦਾ ਕੋਈ ਖ਼ਤਰਾ ਹੋਵੇ। ਜਿਹੜੀ ਐਮਰਜੈਂਸੀ ਲਗੀ ਹੋਈ ਹੈ ਅਗਰ ਉਸ ਦੇ ਵਿਚ ਕੋਈ ਗਲ ਸਹਾਈ ਨਹੀਂ ਹੁੰਦੀ ਤਾਂ ਉਹ ਗਲ ਬੇਸ਼ਕ ਅਖ਼ਬਾਰ ਵਿਚ ਨਾ ਛਪੇ । ਜਿਹੜਾ ਲੋਕਾਂ ਦੇ ਗਰੀਵੈਂਸਿਜ਼ ਦਾ ਇਜ਼ਹਾਰ ਹੈ ਉਹ ਇਸ ਪਖੋਂ ਹੋਣਾ ਚਾਹੀਦਾ ਹੈ । ਕਈ ਅਫ਼ਸਰ ਸੈਂਸਰ ਕਰਨ ਵਾਲੇ ਬੈਠੇ ਹਨ । ਇਕ

ਅਖ਼ਬਾਰ ਵਾਲਾ ਲਿਖ ਕੇ ਲੈ ਗਿਆ ਕਿ ਮੁਹਿੰਮ ਚਲੀ ਹੋਈ ਹੈ ਉਸ ਨੇ ਲਿਖਿਆ ਸੀ ਕਿ 'ਚੂਹਿਆ ਦੇ ਖ਼ਿਲਾਫ਼ ਮੁਹਿੰਮ ਚਲ ਰਹੀ ਹੈ', ਪਰ ਉਹ ਕਹਿੰਦਾ ਹੈ ਕਿ ਮੁਹਿੰਮ ਲਿਖਿਆ ਹੈ ਅਤੇ ਮੁਹਿੰਮਾਂ ਸਾਰੀਆਂ ਬੰਦ ਹਨ ਇਸ ਲਈ ਇਹ ਸੈਂਸਰ ਹੋਵੇਗੀ । ਇਥੇ ਸੈਂਸਰ ਵਾਲੇ ਸਾਰੇ ਅਫ਼ਸਰ ਬੈਠੇ ਹਨ ਮੈਂ ਕਹਿੰਦਾ ਹਾਂ ਕਿ ਬੀਬੀ ਜੀ ਦੀ ਗਲ ਠੀਕ ਹੈ । ਇਸ ਬਿਲ ਤੇ ਡਿਸਕਸ਼ਨ ਹੋਵੇ ਜਾਂ ਕਿਸੇ ਹੋਰ ਪਾਸੇ ਹੋਵੇ ਜਿਹੜੀ ਗਲ ਦੇਸ਼ ਦਾ ਖ਼ਤਰਾ ਵਧਾਉਣ ਵਿਚ ਮਦਦ ਕਰਦੀ ਹੈ ਉਹ ਕਟੀ ਜਾਵੇ, ਸਾਧਾਰਣ ਗੱਲ ਨਹੀਂ ਕੱਟੀ ਜਾਣੀ ਚਾਹੀਦੀ ।

ਸਪੀਕਰ ਸਾਹਿਬ, ਇਹ ਜਿਹੜਾ ਬਿਲ ਹੈ ਇਹ ਵਾਜਬ ਅਤੇ ਚੰਗਾ ਬਿਲ ਹੈ । ਮੈਂ ਕਹਿੰਦਾ ਹਾਂ ਕਿ ਜਦੋਂ ਟੀਚਰਾਂ ਦੀ ਸਿਕਿਉਰਟੀ ਆਫ਼ ਸਰਵਿਸ ਦਾ ਬਿਲ ਪਾਸ ਹੋਇਆ ਸੀ ਸਾਡੀ ਪਾਰਟੀ ਨੇ ਤਰਮੀਮ ਦਿਤੀ ਸੀ ਕਿ ਏਥੇ ਟੀਚਰ ਦੀ ਥਾਂ ਤੇ ਇੰਪਲਾਈਜ਼ ਲਿਖ ਦਿਉ । ਜਿਹੜੇ ਇੰਪ-ਲਾਈਜ਼ ਪੜ੍ਹਾਉਂਦੇ ਨਹੀਂ ਉਨ੍ਹਾਂ ਦੀ ਵੀ ਸਿਕਿਉਰਟੀ ਹੋਣੀ ਚਾਹੁੰਦੀ ਹੈ । ਉਸ ਵਕਤ ਸਾਡੀ ਇਹ ਗਲ ਨਹੀਂ ਸੀ ਮੰਨੀ । ਇਹ ਜ਼ਰੂਰੀ ਨਹੀਂ ਕਿ ਪ੍ਰਾਈਮ ਮਨਿਸਟਰ ਦਾ 21 ਨੁਕਾਤੀ ਪ੍ਰੋਗਰਾਮ ਇਥੇ ਆਉਂਦਾ ਤੇ ਫਿਰ ਇਹ ਲਿਆਉਂਦੇ । ਅਗਰ ਟਾਈਮ ਤੋਂ ਪਹਿਲਾਂ ਕੋਈ ਜਾਇਜ਼ ਗਲ ਮੰਨ ਲਈ ਜਾਵੇ ਤਾਂ ਜ਼ਿਆਦਾ ਗਰੇਸਫੁਲ ਹੁੰਦੀ ਹੈ ।

ਅਗਲੀ ਗਲ ਇਹ ਹੈ ਕਿ ਜਿਹੜੀਆਂ ਪ੍ਰਾਈਵੇਟ ਮੈਨੇਜਮੈਂਟਸ ਹਨ ਉਹ ਨਾਜਾਇਜ਼ ਗੱਲਾਂ ਕਰਦੀਆਂ ਹਨ । ਮੈਂ ਇਕ ਤਰਮੀਮ ਦਿਤੀ ਹੈ ਅਤੇ ਉਸ ਦੇ ਵਿਚ ਲਿਖਿਆ ਹੈ:

> " 'employee' means a person in the employment of an affiliated college, but does not include a work-charged employee.''

ਜੇ ਤਾਂ ਮੈਨੇਜਮੈਂਟਸ ਠੀਕ ਢੰਗ ਨਾਲ ਚਲਣ ਤਾਂ ਤੇ ਮੈਨੂੰ ਕੋਈ ਇਤਰਾਜ਼ ਨਾ ਹੋਵੇ । ਪਰ ਜੇਕਰ ਸਰਕਾਰ ਹੀ ਮਿਸਯੂਜ਼ ਕਰਦੀ ਹੈ ਤਾਂ ਫਿਰ ਜਿਹੜੀਆਂ ਪ੍ਰਾਈਵੇਟ ਮੈਨੇਜਮੈਂਟਸ ਹਨ ਉਹ ਕਿਉਂ ਨਾ ਕਰਨ । ਸਰਕਾਰ ਦੇ ਆਪਣੇ ਕਈ ਮਹਿਕਮਿਆਂ ਵਿਚ 20-20 ਸਾਲ ਤੋਂ ਕੰਮ ਕਰ ਰਹੇ ਹੋਣ ਤੇ ਸਰਕਾਰ ਵੀ ਵਰਕ ਚਾਰਜ ਕਹੀ ਜਾਂਦੀ ਹੈ ਅਤੇ ਉਨ੍ਹਾਂ ਨੂੰ ਪੱਕਾ ਨਹੀਂ ਕੀਤਾ ਜਾਂਦਾ । ਇਸ ਤਰ੍ਹਾਂ ਪ੍ਰਾਈਵੇਟ ਮੈਨੇਜਮੈਂਟਸ ਮਿਸਯੂਜ਼ ਕਰਦੀਆਂ ਹਨ । ਇਸ ਕਰ ਕੇ ਇਹ ਡਿਫਾਈਨ ਹੋ ਜਾਵੇ ਜਿਸ ਤਰ੍ਹਾਂ ਪ੍ਰਾਵੀਡੈਂਟ ਫ਼ੰਡ ਵਿਚ ਭਾਰਤ ਸਰਕਾਰ ਨੇ ਕੀਤਾ ਹੈ । ਮੈਂ ਕਹਿੰਦਾ ਹਾਂ ਕਿ ਜਿਹੜਾ ਮੁਲਾਜ਼ਮ ਲਗਾਤਾਰ ਕਾਲਜ ਦੇ ਰੋਲ ਤੇ 6 ਮਹੀਨੇ ਰਹੇ ਜਾਂ ਲਗਾਤਾਰ 6 ਮਹੀਨਿਆਂ ਵਿਚ 100 ਦਿਨ ਕੰਮ ਕੀਤਾ ਹੋਵੇ ਉਹ ਵਰਕ ਚਾਰਜ ਨਾ ਮੰਨਿਆ ਜਾਵੇ ਚਾਹੇ ਉਸ ਦੀ ਨਿਯੁਕਤੀ ਵਿਚ ਇਹ ਸ਼ਰਤ ਕਿਉਂ ਨਾ ਹੋਵੇ । ਅਗਰ ਅਸੀਂ ਇਹ ਗਲ ਨਹੀਂ ਕਰਦੇ ਤਾਂ ਪ੍ਰਾਈਵੇਟ ਮੈਨੇਜਮੈਂਟਸ ਸਾਰਿਆਂ ਨੂੰ ਵਰਕ ਚਾਰਜ ਹੀ ਮੰਨੀ ਜਾਣਗੇ ਚਾਹੇ 10 ਸਾਲ ਹੀ ਕਿਸੇ ਨੂੰ ਉਥੇ ਕਿਉਂ ਨਾ ਹੋ ਜਾਣ ।

ਮੈਂ ਦੂਸਰੀ ਬੇਨਤੀ ਇਹ ਕਰਨੀ ਹੈ ਕਿ ਕਾਲਜ ਟੀਚਰਜ਼ ਦੀ ਸਿਕਿਉਰਟੀ ਆਫ਼ ਸਰਵਿਸ ਬਿਲ ਬਣਾਉਣ ਤੋਂ ਪਹਿਲਾਂ ਕਿਸੇ ਸਰਕਾਰ ਵੇਲੇ ਸਕੂਲਾਂ ਦੇ ਟੀਚਰਜ਼ ਦੀ ਸਿਕਿਉਰਟੀ ਆਫ਼ ਸਰਵਿਸ ਕਾਨੂੰਨ ਬਣਿਆ ਸੀ । ਸਕੂਲਾਂ ਵਿਚ ਨਾਨ-ਟੀਚਿੰਗ ਸਟਾਫ਼ ਹੁੰਦਾ ਹੈ ਉਸ ਨੂੰ ਵੀ ਸਿਕਿ-ਉਰਟੀ ਆਫ਼ ਸਰਵਿਸ ਮਿਲਣੀ ਚਾਹੀਦੀ ਹੈ ।

ਅਗਲੀ ਗਲ, ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਭਾਵੇਂ ਕੋਈ ਟੀਚਰ ਲਗਾ ਹੋਇਆ ਹੈ ਅਤੇ ਭਾਵੇਂ ਉਹ ਦੂਸਰਾ ਐਮਪਲਾਈ ਹੈ, ਇਸ ਕਾਨੂੰਨ ਦੇ ਪਾਸ ਹੋਣ ਤੋਂ ਬਾਅਦ ਹੁਣ

[ਕਾਮਰੇਡ ਸੱਤ ਪਾਲ ਡਾਂਗ]

ਇਹ ਨਾਨ-ਟੀਚਿੰਗ ਸਟਾਫ਼ ਤੇ ਵੀ ਲਾਗੂ ਹੋ ਜਾਵੇਗਾ । ਮੈਂ ਸਰਕਾਰ ਦਾ ਧਿਆਨ ਇਸ ਪਾਸੇ ਦਿਲਾਉਣਾ ਚਾਹੁੰਦਾ ਹਾਂ ਕਿ ਅਗਰ ਕੋਈ ਮੈਨੇਜਮੈਂਟ ਇਸ ਤੇ ਅਮਲ ਨਹੀਂ ਕਰਦੀ ਅਤੇ ਕਿਸੇ ਨੂੰ ਕੱਢ ਦਿੱਤਾ ਜਾਂਦਾ ਹੈ ਅਤੇ ਉਸ ਦੇ ਬਾਅਦ ਅਪੀਲ ਹੋ ਸਕਦੀ ਹੈ ਅਤੇ ਅਗਰ ਉਹ ਐਂਪਲਾਈ ਰੀ-ਇੰਸਟੇਟ ਹੋ ਜਾਵੇ ਅਤੇ ਮੈਨੇਜਮੈਂਟ ਉਸ ਨੂੰ ਵਾਪਸ ਨਹੀਂ ਲੈਂਦੀ ਉਸ ਦੀ ਰੈਮਿਡੀ ਕੀ ਹੋਵੇਗੀ ? ਐਸੇ ਕਈ ਕੇਸ ਵੇਖੇ ਹਨ । ਮਹਿਕਮਾ ਕਹਿੰਦਾ ਹੈ ਕਿ ਅਸੀਂ ਕੋਈ ਕਾਰਵਾਈ ਨਹੀਂ ਕਰ ਸਕਦੇ। ਸਾਡੇ ਕੋਲ ਕੋਈ ਅਖਤਿਆਰ ਨਹੀਂ ਜਿਸ ਦੇ ਨਾਲ ਮੈਨੇਜਮੈਂਟ ਨੂੰ ਮਜਬੂਰ ਕਰ ਸਕੀਏ ਕਿ ਇਸ ਨੂੰ ਬਹਾਲ ਕਰੇ । ਉਹ ਕਹਿੰਦੇ ਹਨ ਕਿ ਸਾਡੇ ਕੋਲ ਇਕੋ ਹਥਿਆਰ ਹੈ ਕਿ ਉਸ ਕਾਲਜ ਜਾਂ ਸਕੂਲ ਦੀ ਗਰਾਂਟ ਬੰਦ ਕਰ ਦਿੱਤੀ ਜਾਏ । ਇਹ ਤਾਂ ਦੋ ਧਾਰਾ ਹਥਿਆਰ ਹੈ। ਇਸ ਦੇ ਵਿਚ ਮੈਨੇਜ-ਮੈਂਟ ਨੂੰ ਸਜ਼ਾ ਘੱਟ ਹੈ ਅਤੇ ਬਚਿਆਂ ਅਤੇ ਐਮਪਲਾਈਜ਼ ਨੂੰ ਜ਼ਿਆਦਾ ਹੈ । ਅਗਰ ਮੈਨੇਜਮੈਂਟ ਸਕੂਲ ਜਾਂ ਕਾਲਜ ਬੰਦ ਕਰ ਦਿੰਦੀ ਹੈ ਤਾਂ ਬੱਚਿਆਂ ਦੀ ਪੜ੍ਹਾਈ ਦਾ ਨੁਕਸਾਨ ਹੁੰਦਾ ਹੈ ਅਤੇ ਦੂਜੇ ਪਾਸੇ ਐਂਪਲਾਈਜ਼ ਨੂੰ ਤਨਖਾਹ ਨਹੀਂ ਮਿਲਦੀ । ਮੈਂ ਸਰਕਾਰ ਦਾ ਧਿਆਨ ਇਸ ਪਾਸੇ ਵਲ ਲਿਜਾਣਾ ਚਾਹੁੰਦਾ ਹਾਂ ਕਿ ਇਸ ਦੀ ਇੰਪਲੀਮੈਂਟੇਸ਼ਨ ਵਿਚ ਜਿਹੜੀਆਂ ਡਿਫੀਕਲਟੀਜ਼ ਹਨ ਉਨ੍ਹਾਂ ਵਾਸਤੇ ਕੋਈ ਪ੍ਰੋਵੀ-ਜ਼ਨ ਹੋਣੀ ਚਾਹੀਦੀ ਹੈ । ਮੈਂ ਕਹਿੰਦਾ ਹਾਂ ਕਿ ਸਰਕਾਰ ਕੋਈ ਨਵਾਂ ਅਮੈਂਡਿੰਗ ਬਿਲ ਲੈ ਕੇ ਹਾਊਸ ਵਿਚ ਆਵੇ ਤਾਕਿ ਮੈਨੇਜਮੈਂਟਸ ਇਸ ਤਰ੍ਹਾਂ ਵਾਇਲੇਟ ਨਾ ਕਰ ਸਕਣ । ਮੈਂ ਪ੍ਰੇਮ ਜੀ ਨਾਲ ਸਹਿਮਤ ਹਾਂ ਕਿ ਇਸ ਹਾਊਸ ਨੇ ਮਤਾ ਪਾਸ ਕੀਤਾ ਸੀ ਕਿ ਸਾਰੀ ਐਜੂਕੇਸ਼ਨ ਨੈਸ਼ਨੇਲਾਈਜ਼ ਹੋਣੀ ਚਾਹੀਦੀ ਹੈ । ਮੈਂ ਕਹਿੰਦਾ ਹਾਂ ਕਿ ਇਸ ਦੇ ਲਈ ਸ਼ਾਇਦ ਕੋਈ ਟਾਈਮ ਲਗੇ । ਮੈਂ ਕਹਿੰਦਾ ਹਾਂ ਕਿ ਜਿਹੜੀ ਮਿਸ-ਮੈਨੇਜਮੈਂਟ ਹੈ ਸਕੂਲਾਂ ਦੀ ਜਾਂ ਕਾਲਜਾਂ ਦੀ ਉਸ ਦੇ ਲਈ ਕੋਈ ਐਸਾ ਕਾਨੂੰਨ ਹੋਵੇ ਜਿਸ ਨਾਲ ਸਰਕਾਰ ਉਸ ਨੂੰ ਟੇਕ ਓਵਰ ਕਰ ਲਵੇ । ਮੈਨੇਜਮੈਂਟ 10 ਟੀਚਰ ਕਢ ਦਿੰਦੀ ਹੈ, ਮਹਿਕਮਾ ਰੀਇੰਸਟੇਟ ਕਰ ਦਿੰਦਾ ਹੈ । ਅਗਰ ਫਿਰ ਵੀ ਉਹ ਮੈਨੇਜਮੈਂਟ ਉਨ੍ਹਾਂ ਨੂੰ ਨਾ ਲਵੇ ਤਾਂ ਸਰਕਾਰ ਕੁਝ ਨਹੀਂ ਕਰ ਸਕਦੀ । ਸਰਕਾਰ ਕਿਸੇ ਤਰ੍ਹਾਂ ਉਨ੍ਹਾਂ ਨੂੰ ਟੇਕ ਓਵਰ ਕਰਨ ਦਾ ਅਖਤਿਆਰ ਲੈ ਲਵੇ । ਇਸ ਵਿਚ ਇਹ ਤਾਂ ਹੈ ਕਿ ਉਹ ਕਢ ਸਕਦੀਆਂ ਹਨ ਵਿਦ ਪ੍ਰਾਇਰ ਪਰ-ਮਿਸ਼ਨ ਪਰ ਇਹ ਗਲ ਵੀ ਹੋਵੇ ਕਿ ਜਿੱਥੇ ਡੀਲੇ ਹੁੰਦੀ ਹੈ ਉਹ ਡੀਲੇ ਨਹੀਂ ਹੋਣੀ ਚਾਹੀਦੀ । ਜਿੱਥੇ ਮਿਸ-ਮੈਨੇਜਮੈਂਟਸ ਹਨ ਉਨ੍ਹਾਂ ਸਕੂਲਾਂ ਨੂੰ ਟੇਕ ਓਵਰ ਕਰਨ ਦੀ ਜ਼ਰੂਰਤ ਹੈ। ਐਮਰਜੈਂਸੀ ਦੇ ਲਿਹਾਜ਼ ਨਾਲ ਵੀ ਜ਼ਰੂਰਤ ਹੈ । ਕਾਲਜ ਵਿਚ ਆਰ. ਆਰ. ਐਸ. ਦੇ ਅੱਡੇ ਬਣੇ ਹੋਏ ਹਨ । ਇਕ ਆਰ. ਆਰ. ਐਸ. ਨਾਲ ਸਬੰਧਤ ਕਾਲਜ ਦਾ ਪ੍ਰਿੰਸੀਪਲ ਹੈ । ਉਸਨੇ ਕਿਸੇ ਪ੍ਰੋਗਰੈਸਿਵ ਪਾਰਟੀ, ਸਾਡੀ ਪਾਰਟੀ ਦੇ, ਕਾਂਗਰਸ ਪਾਰਟੀ ਦੇ, ਇੰਡੀਪੈਂਡੈਂਟ ਲੈਫਟਿਸਟ ਮਾਈਂਡਿਡ ਸਟੂਡੈਂਟਸ ਨੂੰ ਇਸ ਕਰਕੇ ਐਡਮਿਸ਼ਨ ਨਾ ਦਿੱਤੀ ਕਿਉਂਕਿ ਉਹ ਕਾਂਗਰਸ ਦੀ ਜਾਂ ਸੀ. ਪੀ. ਆਈ. ਦੀ ਜਾਂ ਇੰਡੀਪੈਂਡੈਂਟ ਲੈਫਟਿਸਟ ਵਿਚਾਰ ਧਾਰਾ ਰਖਦਾ ਹੈ । ਕਈ ਐਸੇ ਕਾਲਜਾਂ ਵਿਚ ਜਿਹੜੇ ਗੌਰਮਿੰਟ ਕੋਲੋਂ ਗਰਾਂਟਸ ਲੈਂਦੇ ਹਨ ਆਰ. ਐਸ. ਐਸ. ਦੇ ਗੜ੍ਹ ਹਨ, ਆਨੰਦ ਮਾਰਗੀਆਂ ਦੇ ਗੜ੍ਹ ਹਨ । ਉਹ ਵੀ ਚਲ ਰਹੇ ਹਨ

ਆਖਰੀ ਗਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਸਾਡੀ ਯੂਨੀਵਰਸਿਟੀਆਂ ਵਿਚ ਕਈ ਐਸੇ ਸੱਜਣ ਵੀ ਬੈਠੇ ਹਨ ਜਿਹੜੇ ਸਿਆਸਤ ਵਿਚ ਪੈਰ ਰਖਦੇ ਹਨ। ਐਸ. ਐਸ .ਪੀ. ਨੇ ਇਕ ਇੰਸਟੀਚਿਊਸ਼ਨ ਦੀ ਮੈਨੇਜਮੈਂਟ ਨੂੰ ਚਿੱਠੀ ਲਿਖੀ ਕਿ ਫਲਾਂ ਫਲਾਂ ਸਟੂਡੈਂਟ ਨੂੰ ਦਾਖਲ ਨਹੀਂ ਕਰਨਾ । ਉਸ ਵਿਚ ਉਹ ਸਟੂਡੈਂਟ ਵੀ ਸੀ ਜਿਸ ਦੀ ਵਾਕਫੀ ਸਾਡੇ ਐਜੂਕੇਸ਼ਨ ਮਨਿਸਟਰ ਨਾਲ ਸੀ । ਉਸ ਐਸ. ਐਸ. ਪੀ. ਦੇ ਚਿੱਠੀ ਲਿਖਣ ਤੇ, ਦਲੀਪ ਕੁਮਾਰ ਨੂੰ ਦਾਖਲ ਨਾ ਕੀਤਾ ਗਿਆ. (ਵਿਘਨ) ਯੂਨੀਵਰਸਿਟਾਂ ਨੂੰ ਅਸੀਂ ਇਤਨਾ ਪੈਸਾ ਦਿੰਦੇ ਹਾਂ ਉਸ ਨੇ ਲਿੱਖ ਦਿੱਤਾ ਕਿ

ਤੇਰੀ ਐਡਮਿਸ਼ਨ ਅਪਰੂਵ ਨਹੀਂ ਹੋਈ। ਮੈਂ ਇਹ ਬੇਨਤੀ ਕਰਦਾ ਹਾਂ ਕਿ ਇਹ ਬਿੱਲ ਅੱਛਾ ਹੈ ਅਸੀਂ ਐਪਰੂਵ ਕਰਦੇ ਹਾਂ ਅਤੇ ਮਨਿਸਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ ਅਤੇ ਕਹਿੰਦਾ ਹਾਂ ਕਿ ਇਹ ਜਿਹੜੀ ਵਰਕ ਚਾਰਜ ਵਾਲੀ ਅਮੈਂਡਮੈਂਟ ਹੈ ਉਸ ਨੂੰ ਲੈ ਆਉਣ ਔਰ ਮਿਸ-ਮੈਨੇਜਡ ਇੰਸਟੀਚਿਊਸ਼ਨਜ਼ ਨੂੰ ਟੇਕ ਓਵਰ ਕਰਨਾ ਚਾਹੀਦਾ ਹੈ, ਇਸ ਬਾਰੇ ਕਾਨੂੰਨ ਲੈ ਆਉਣ ਅਤੇ ਜਿਹੜੀ ਮੈਨੇਜਮੈਂਟ ਇਸ ਬਿੱਲ ਨੂੰ ਲਾਗੂ ਨਹੀਂ ਕਰਦੀ ਉਸ ਦੇ ਵਾਸਤੇ ਵੀ ਕੋਈ ਅਮੈਂਡਮੈਂਟ ਲੈ ਆਉਣ। ਇਤਨਾ ਕਹਿੰਦਾ ਹੋਇਆ ਮੈਂ ਆਪਣੀ ਸੀਟ ਲੈਂਦਾ ਹਾਂ।

**ਸ੍ਰੀ ਗੁਰਦਿਆਲ ਸੈਣੀ (ਜਲੰਧਰ ਉੱਤਰ)**: ਸਪੀਕਰ ਸਾਹਿਬ, ਇਹ ਜਿਹੜਾ ਬਿੱਲ ਸਿਖਿਆ ਮੰਤਰੀ ਨੇ ਪੇਸ਼ ਕੀਤਾ ਹੈ, ਉਸ ਦੇ ਲਈ ਮੈਂ ਵਧਾਈ ਦੇਣ ਲਈ ਖੜ੍ਹਾ ਹੋਇਆ ਹਾਂ। ਇਹ ਨਾਨ-ਟੀਚਿੰਗ ਸਟਾਫ਼ ਦਾ ਮਸਲਾ ਕਾਫੀ ਚਿਰ ਤੋਂ ਚਲ ਰਿਹਾ ਸੀ। ਇਹ ਜਾਇਜ਼ ਮੰਗ ਜਿਹੜੀ ਗਿਆਨੀ ਜੀ ਨੇ ਮੰਨੀ ਹੈ ਮੈਂ ਇਸ ਗਲ ਲਈ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ। ਪਿਛਲੇ ਤੋਂ ਪਿਛਲੇ ਸਾਲ ਤੁਹਾਨੂੰ ਯਾਦ ਹੋਵੇਗਾ ਕਿ ਇਸ ਹਾਊਸ ਵਿਚ ਨਾਨ-ਟੀਚਿੰਗ ਸਟਾਫ ਦੇ ਗਰੇਡਾਂ ਦੇ ਬਾਰੇ ਵਿਚ ਬੜਾ ਝਗੜਾ ਚਲਿਆ ਸੀ। ਸਾਡੀ ਸਰਕਾਰ ਨੇ ਸਾਢੇ ਚਾਰ ਲੱਖ ਰੁਪਿਆ ਅਨਾਊਂਸ ਕੀਤਾ ਸੀ। ਮੇਰੀ ਇੰਨੀ ਮੰਗ ਹੈ ਕਿ ਉਹ ਜਿਹੜਾ ਸਾਢੇ ਚਾਰ ਲੱਖ ਸੀ ਉਸ ਵਿਚੋਂ ਅੱਜੇ ਤਕ ਕੇਵਲ 2 ਲੱਖ ਹੀ ਵੰਡਿਆ ਗਿਆ ਹੈ ਅਤੇ ਬਾਕੀ ਜਿਹੜਾ ਢਾਈ ਲੱਖ ਹੈ ਸਰਕਾਰ ਪਾਸ ਪਿਆ ਹੈ, ਸਰਦਾਰ ਗੁਰਮੇਲ ਸਿੰਘ ਜੀ ਪਾਸ ਪਿਆ ਹੈ, ਇਹ ਵੰਡ ਦਿੱਤਾ ਜਾਣਾ ਚਾਹੀਦਾ ਹੈ। ਮੈਂ ਇਸ ਗਲ ਤੇ ਵਧਾਈ ਦਿੰਦਾ ਹੋਇਆ ਬੈਠਦਾ ਹਾਂ।

**ਵਿਦਿਆ ਮੰਤਰੀ (ਸ੍ਰੀ ਗੁਰਮੇਲ ਸਿੰਘ)** : ਸਪੀਕਰ ਸਾਹਿਬ, ਇਹ ਬਿੱਲ ਇਸ ਕਰਕੇ ਲਿਆਂਦਾ ਗਿਆ ਹੈ ਕਿ ਜਿਹੜਾ ਨਾਨ-ਟੀਚਿੰਗ ਸਟਾਫ਼ ਹੈ ਪ੍ਰਾਈਵੇਟ ਕਾਲਜਾਂ ਵਿਚ, ਉਸ ਨੂੰ ਵੀ ਇਸ ਬਿਲ ਰਾਹੀਂ ਐਕਟ ਬਣਾ ਕੇ ਸਰਵਿਸ ਦੀ ਪ੍ਰੋਟੈਕਸ਼ਨ ਦਿੱਤੀ ਜਾ ਸਕੇ। ਇਹ ਬਹੁਤ ਹੀ ਚਗਾ ਬਿੱਲ ਹੈ। ਜਿਹੜਾ ਨਾਨ-ਟੀਚਿੰਗ ਸਟਾਫ਼ ਹੈ ਉਸ ਦੇ ਹੱਕਾਂ ਦੀ ਇਹ ਰਾਖੀ ਕਰੇਗਾ ਔਰ ਇਸ ਵਿਚ ਐਸੇ ਪ੍ਰੋਵੀਜ਼ਨ ਰਖ ਕੇ ਜਿਸ ਤਰ੍ਹਾਂ ਪਹਿਲਾਂ ਟੀਚਿੰਗ ਸਟਾਫ਼ ਨੂੰ ਪ੍ਰੋਟੈਕਸ਼ਨ ਦਿਤੀ ਸੀ ਇਸੇ ਤਰ੍ਹਾਂ ਇਨ੍ਹਾਂ ਦੀ ਡਿਮਾਂਡ ਸੀ ਉਸ ਨੂੰ ਮੰਨ ਲਿਆ ਹੈ ਔਰ ਇਸ ਵਿਚ ਇਹ ਯਤਨ ਕੀਤਾ ਹੈ ਕਿ ਐਂਪਲਾਈ ਜਿਹੜਾ ਵੀ ਕਾਲਜ ਦਾ ਹੈ ਉਨ੍ਹਾਂ ਨੂੰ ਇਸ ਦੇ ਵਿਚ ਰਖਿਆ ਗਿਆ ਹੈ:

In section 2 of the principal Act, for clause (e), the following clause shall be substituted, namely :—

"(e) employee means a person in the employment of an affiliated college, but does not include a workcharged employee."

ਅਸੀਂ ਇਸ ਦੇ ਵਿਚ ਐਂਪਲਾਈ ਦਾ ਲਫ਼ਜ਼ ਰਖਿਆ ਹੈ। ਜਿਹੜੀਆਂ ਸੁਜੈਸ਼ਨਜ਼ ਡਾਂਗ ਜੀ ਨੇ ਜਾਂ ਹੋਰਾਂ ਨੇ ਦਿਤੀਆਂ ਹਨ ਮੈਂ ਸਮਝਦਾ ਹਾਂ ਕਿ ਇਸ ਦੇ ਵਿੱਚ ਐਂਪਲਾਈ ਦੇ ਲਫਜ਼ ਦੀ ਥਾਂ ਹੋਰ ਕੋਈ ਲਫਜ਼ ਇਨਕਲੂਡ ਕਰਨ ਦੀ ਲੋੜ ਨਹੀਂ ਕਿਉਂਕਿ ਹਰ ਇੱਕ ਐਂਪਲਾਈ ਨੂੰ ਪਰੋਟੈਕਸ਼ਨ ਮਿਲੇਗੀ। ਜਿੱਥੋਂ ਤਕ ਤਕ ਡਾਂਗ ਸਾਹਿਬ ਨੇ ਇਹ ਗਲ ਆਖੀ ਹੈ ਕਿ ਟੀਚਰਾਂ ਅਤੇ ਨਾਨ-ਟੀਚਿੰਗ ਸਟਾਫ਼ ਦੀਆਂ ਜਿਹੜੀਆਂ ਅਪੀਲਾਂ ਹੁੰਦੀਆਂ ਹਨ ਉਨ੍ਹਾਂ ਤੇ ਡਿਸੀਜ਼ਨ ਵੀ ਛੇਤੀ ਹੋਣਾ ਚਾਹੀਦਾ ਹੈ ਤਾਕਿ ਪ੍ਰੋਟੈਕਸ਼ਨ ਉਨ੍ਹਾਂ ਨੂੰ ਮਿਲੇ। ਉਸ ਦੇ ਸਬੰਧ ਵਿਚ ਮੈਂ ਦੱਸ ਦਿਆਂ ਕਿ ਜੋ ਕਾਲਜ ਟੀਚਰ ਦੀ ਸਿਕਿਉਰਟੀ ਆਫ ਸਰਵਿਸ ਬਿੱਲ ਬਣਾਇਆ ਸੀ ਉਸ ਤੋਂ ਬਾਅਦ ਡੀ. ਪੀ. ਆਈ. ਪਾਸ 38 ਕੇਸ ਆਏ ਸਨ। ਉਨ੍ਹਾਂ ਵਿਚੋਂ 20 ਕੇਸਿਜ਼ ਦਾ ਫੈਸਲਾ ਕੱਲ ਤਕ ਡੀ. ਪੀ. ਆਈ. ਕਰ ਚੁਕਾ ਹੈ। ਬਹੁਤ ਸਾਰੇ ਕੇਸਾਂ ਵਿੱਚ ਇਹ ਵੇਖਿਆ ਗਿਆ ਹੈ ਕਿ ਜਿਥੇ ਟੀਚਰਾਂ ਨਾਲ ਮੈਨੇਜਮੈਂਟ ਕਮੇਟੀਆਂ ਵਲੋਂ ਧੱਕਾ ਹੋਇਆ ਸੀ ਉਹ ਟੀਚਰਾਂ ਦੇ ਹੱਕ ਵਿੱਚ ਹੀ ਹੋਏ ਹਨ। ਸਿਰਫ 18 ਕੇਸ ਪੈਂਡਿੰਗ ਹਨ ਜਿਸ ਤਰ੍ਹਾਂ ਟੀਚਰਾਂ ਨੂੰ

[ਵਿਦਿਆ ਮੰਤਰੀ]

ਉਸ ਬਿਲ ਨਾਲ ਇਨਸਾਫ ਮਿਲਿਆ ਹੈ ਇਸੇ ਤਰ੍ਹਾਂ ਇਹ ਜੋ ਬਿਲ ਇੰਟਰੋਡਿਊਸ ਕੀਤਾ ਗਿਆ ਹੈ ਅਤੇ ਅਸੀਂ ਪਾਸ ਕਰਵਾਉਣਾ ਚਾਹੁੰਦੇ ਹਾਂ ਇਸ ਦੇ ਨਾਲ ਨਾਲ ਨਾਨ-ਟੀਚਿੰਗ ਸਟਾਫ਼ ਨੂੰ ਵੀ ਪੂਰੀ ਪਰੋਟੈਕਸ਼ਨ ਮਿਲੇਗੀ ਅਤੇ ਮੈਨੇਜਮੈਂਟ ਕਮੇਟੀਆਂ ਉਨ੍ਹਾਂ ਨਾਲ ਕਿਸੇ ਕਿਸਮ ਦਾ ਕੋਈ ਧੱਕਾ ਨਹੀਂ ਕਰ ਸਕਣਗੀਆਂ । ਇੱਕ ਗਲ ਡਾਂਗ ਜੀ ਨੇ ਕਹੀ ਹੈ ਕਿ ਪ੍ਰਾਈਵੇਟ ਸਕੂਲਾਂ ਵਿਚ ਜਿਹੜਾ ਨਾਨ-ਟੀਚਿੰਗ ਸਟਾਫ਼ ਹੈ ਉਸ ਨੂੰ ਵੀ ਪਰੋਟੈਕਸ਼ਨ ਮਿਲਣੀ ਚਾਹੀਦੀ ਹੈ। ਇਸ ਸਬੰਧ ਵਿਚ ਅਸੀਂ ਅੱਗੇ ਹੀ ਪਾਸ ਕਰ ਚੁੱਕੇ ਹਾਂ । ਡਾਂਗ ਜੀ ਨੂੰ ਇਸ ਬਾਰੇ ਕੁਝ ਭੁਲੇਖਾ ਸੀ । ਫਿਰ ਇਥੇ ਇਹ ਵੀ ਕਿਹਾ ਗਿਆ ਹੈ ਕਿ ਟੀਚਿੰਗ ਜਾਂ ਨਾਨ-ਟੀਚਿੰਗ ਸਟਾਫ਼ ਦੇ ਹੱਕ ਵਿਚ ਅਗਰ ਕੋਈ ਫੈਸਲਾ ਡੀ. ਪੀ. ਆਈ. ਦੇ ਦੇਵੇ ਤਾਂ ਮੈਨੇਜਮੈਂਟ ਕਮੇਟੀਆਂ ਉਸ ਦੀ ਕੰਪਲਾਇੰਸ ਨਹੀਂ ਕਰਦੀਆਂ । ਜਦੋਂ ਦਾ ਪ੍ਰਾਈਵੇਟ ਕਾਲਜਾਂ ਦੇ ਟੀਚਰਾਂ ਦਾ ਸਿਕਿਉਰਟੀ ਐਕਟ ਬਣਿਆ ਹੈ ਐਸਾ ਕੋਈ ਵੀ ਕੇਸ ਸਾਡੀ ਨੋਟਿਸ ਵਿਚ ਨਹੀਂ ਆਇਆ ਕਿ ਮੈਨੇਜਮੈਂਟ ਨੇ ਡੀ. ਪੀ. ਆਈ. ਦੇ ਕਿਸੇ ਫੈਸਲੇ ਨੂੰ ਨਾ ਮੰਨਿਆ ਹੋਵੇ । ਜੇ ਕੋਈ ਮੈਨੇਜਮੈਂਟ ਡੀ. ਪੀ. ਆਈ. ਦਾ ਫੈਸਲਾ ਨਹੀਂ ਮੰਨਦੀ ਤਾਂ ਸਿਵਲ ਕੋਰਟਾਂ ਵਿਚ ਜਾ ਕੇ ਲਾਅ ਆਫ ਦੀ ਲੈਂਡ ਦੇ ਅਨੁਸਾਰ ਅਪੀਲਾਂ ਹੋ ਸਕਦੀਆਂ ਹਨ । ਜੋ ਕੋਰਟ ਦਾ ਡਿਸੀਜ਼ਨ ਹੋਵੇ ਉਸ ਨੂੰ ਮੈਨੇਜਮੈਂਟ ਕਮੇਟੀ ਦੇ ਨਾ ਮੰਨਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ । ਸ੍ਰੀ ਗੁਰਦਿਆਲ ਸੈਣੀ ਨੇ ਵੀ ਕਾਫੀ ਯਤਨ ਕੀਤੇ, ਸਾਨੂੰ ਡੈਪੂਟੇਸ਼ਨ ਲੈ ਕੇ ਮਿਲੇ । ਜਿਥੇ ਕਿਤੇ ਵੀ ਨਾਨ-ਟੀਚਿੰਗ ਸਟਾਫ਼ ਨਾਲ ਪ੍ਰਾਈਵੇਟ ਕਾਲਜਾਂ ਵਿੱਚ ਧੱਕਾ ਹੋਇਆ ਉਸ ਨੂੰ ਅਸੀਂ ਦੂਰ ਕੀਤਾ ਹੈ। ਸ੍ਰੀ ਪ੍ਰੇਮ ਗੁਪਤਾ ਜੀ ਵੀ ਡੈਪੂਟੇਸ਼ਨ ਲੈ ਕੇ ਆਉਂਦੇ ਰਹੇ ਹਨ। ਇਹ ਜੋ ਬਿੱਲ ਹੈ ਇਸ ਰਾਹੀਂ ਪ੍ਰਾਈਵੇਟ ਕਾਲਜਾਂ ਦੇ ਐਂਪਲਾਈਜ਼ ਨੂੰ ਪ੍ਰੋਟੈਕਸ਼ਨ ਮਿਲੇਗੀ । ਇਸ ਨੂੰ ਯੂਨਾਨੀਮਸਲੀ ਪਾਸ ਕਰ ਦੇਣਾ ਚਾਹੀਦਾ ਹੈ ।

**Mr. Speaker :** Question is—

That the Punjab Affiliated Colleges (Security of Service of Teachers ) Amendment Bill be taken into consideration at once.

*The motion was carried.*

**Mr. Speaker :** Now the House will proceed to consider the Bill, clause by clause.

**Clause 2**

**Mr. Speaker :** Question is—

That clause 2 stand part of the Bill.

*The motion was carried.*

**Clause 3**

**Mr. Speaker :** Question is—

That clause 3 stand part of the Bill.

*The motion was carried.*

**Clause 4**

**Mr. Speaker** : There is a notice of amendment to this Clause from Comrade Satya Pal Dang.

**Comrade Satya Pal Dang** (Amritsar West): Sir, I beg to move —

That at the end, add—

"*Explanation*—No employee who has been continuously on roll for six months or has actually worked for 100 days in a period of six months will be treated as a work-charged employee notwithstanding anything else."

**Mr. Speaker** : Motion moved—

That at the end add—

"*Explanation* —No employee who has been continuously on roll for six months or has actually worked for 100 days in a period of six months will be treated as a work charged employee notwithstanding anything else."

**ਵਿਦਿਆ ਮੰਤਰੀ** : ਅਸੀਂ ਬਿੱਲ ਵਿਚ ਐਂਪਲਾਈ ਨੂੰ ਡਿਫਾਈਨ ਕਰ ਦਿੱਤਾ ਹੈ । ਜਿਹੜੇ ਇਸ ਦੇ ਹੇਠਾਂ ਆਉਣਗੇ ਉਹ ਕਵਰ ਹੋ ਜਾਣਗੇ ।

**Mr. Speaker** : Question is—

That at the end, add—

"*Explanation*—No employee who has been continuously on roll for six months or has actually worked for 100 days in a period of six months will be treated as a work-charged employee notwithstanding anything else."

*The motion was lost.*

**Mr. Speaker** : Question is—

That clause 4 stand part of the Bill.

*The motion was carried.*

**Clause 5**

**Mr. Speaker** : Question is—

That clause 5 stand part of the Bill.

*The motion was carried.*

**Clause 6**

**Mr. Speaker** : Question is—

That clause 6 stand part of the Bill.

*The motion was carried.*

**Clause 1**

**Mr. Speaker** : Question is—

That clause 1 stand part of the Bill.

*The motion was carried.*

**Title**

**Mr. Speaker :** Question is—

That title be the title of the Bill.

*The motion was carried.*

**Education Minister** : Sir, I beg to move—

That the Punjab Affiliated Colleges (Security of Service of Teachers) Amendment Bill be passed.

**Mr. Speaker :** Motion moved—

That the Punjab Affiliated Colleges (Security of Service of Teachers ) Amendment Bill be passed.

**Mr. Speaker :** Question is—

That the Punjab Affiliated Colleges (Security of Service of Teachers) Amendment Bill be passed.

*The motion was carried.*

---

## THE PUNJABI UNIVERSITY (AMENDMENT) BILL, 1975

**Education Minister** (Shri Gurmail Singh) : Sir, I beg to introduce the Punjabi University (Amendment) Bill.

Sir, I also mov.—

That the Punjabi University (Amendment) Bill be taken into consideration at once.

**Mr. Speaker :** Motion moved—

That the Punjabi University (Amendment) Bill be taken into consideration at once.

**Mr. Speaker :** There is a notice of amendment from Comrade Shamsher Singh Josh, for referring this Bill to a Select Committee.

**Comrade Shamsher Singh Josh** (Kharar) : Sir, I beg to move—

That the Punjabi University (Amendment) Bill, 1975 be referred to a Select Committee consisting of— (Names to be specified later on) with a direction to make a report within three months.

**ਸ੍ਰੀ ਸਪੀਕਰ** : ਜੇ ਤੁਸੀਂ ਕੋਈ ਨਾਂ ਪਰੋਪੋਜ਼ ਕਰਨੇ ਹਨ ਤਾਂ ਦੱਸ ਦਿਉ ।

**ਕਾਮਰੇਡ ਸ਼ਮਸੇਰ ਸਿੰਘ ਜੋਸ਼** : ਚੌਧਰੀ ਗੁਰਮੇਲ ਸਿੰਘ, ਸਰਦਾਰ ਸੁਰਜੀਤ ਸਿੰਘ ਬਰਨਾਲਾ, ਕਾਮਰੇਡ ਸੱਤਪਾਲ ਡਾਂਗ, ਡਾਕਟਰ ਅਮੀਰ ਸਿੰਘ ਕਲਕਟ , . . ।

**ਸ੍ਰੀ ਸਪੀਕਰ** : ਜੋਸ਼ ਸਾਹਿਬ, ਤੁਸੀਂ ਇਹ ਨਾਉਂ ਲਿਖ ਕੇ ਭੇਜ ਦੇਣਾ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਠੀਕ ਹੈ ਜੀ।

**ਸ੍ਰੀ ਸਪੀਕਰ** : ਜੋਸ਼ ਜੀ, ਪਰ ਨਾਮ ਤਾਂ ਪਹਿਲਾਂ ਹੀ ਚਾਹੀਦੇ ਸਨ । ਇਸ ਲਈ ਜਾਂ ਤੁਸੀਂ ਰੀਪੀਟ ਕਰ ਦਿਓ ਜਾਂ ਪਹਿਲਾਂ ਲਿਖ ਕੇ ਭੇਜੋ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਲਓ ਜੀ ਹੁਣੇ ਹੀ ਲਓ, ਮੈਂ ਪੜ੍ਹ ਦਿੰਦਾ ਹਾਂ ।

Sir, I beg to move—

That the Punjabi University (Amendment) Bill, 1975 be referred to a Select Committee consisting of :—

1. Shri Gurmail Singh, Education Minister ;
2. Comrade Satya Pal Dang ;
3. Sardar Surjit Singh Barnala ;
4. Dr. Amir Singh Kalkat ; and
5. Shri Prem Gupta.

with a direction to make a report within three months.

ਸਪੀਕਰ ਸਾਹਿਬ, ਮੈਂ ਜਿਹੜੀ ਮੋਸ਼ਨ ਇਸ ਬਿੱਲ ਨੂੰ ਸਿਲੈਕਟ ਕਮੇਟੀ ਦੇ ਹਵਾਲੇ ਕਰਨ ਵਾਸਤੇ ਲਿਆਂਦੀ ਹੈ, ਇਹ ਬੜੀ ਹੀ ਜ਼ਰੂਰੀ ਹੈ ਕਿਉਂਕਿ ਜਿਹੜੀ ਇਹ ਐਕਟ ਵਿਚ ਅਮੈਂਡਮੈਂਟ ਲਿਆਂਦੀ ਜਾ ਰਹੀ ਹੈ, ਪੰਜਾਬੀ ਯੂਨੀਵਰਸਿਟੀ ਐਕਟ, ਵਿਚ ਇਹ ਐਕਟ ਦੀ ਬੁਨਿਆਦ ਨੂੰ ਹੀ ਖਤਮ ਕਰਦੀ ਹੈ। ਇਹ ਬੜੀ ਹੀ ਖ਼ਤਰਨਾਕ ਅਮੈਂਡਮੈਂਟ ਹੈ । ਇਹ ਬਿੱਲ ਦੇ ਅਮਲੀ ਤੱਤ ਨੂੰ ਹੀ ਖ਼ਤਮ ਕਰਦੀ ਹੈ ।

ਸਪੀਕਰ ਸਾਹਿਬ, ਤੁਸੀਂ ਵੇਖੋਂ ਸੈਕਸ਼ਨ 11 ਦੇ ਸਬ ਸੈਕਸ਼ਨ 7 ਨੂੰ । ਉਸ ਵਿਚ ਤਬਦੀਲੀ ਲਿਆਂਦੀ ਜਾ ਰਹੀ ਹੈ । ਉਸ ਦੀ ਥਾਂ ਨਵਾਂ ਸੈਕਸ਼ਨ ਪਾਇਆ ਜਾ ਰਿਹਾ ਹੈ । ਸਬ-ਸੈਕਸ਼ਨ 7 ਕੀ ਹੈ ਇਹ ਮੈਂ ਤੁਹਾਨੂੰ ਪੜ੍ਹ ਕੇ ਸੁਣਾਉਂਦਾ ਹਾਂ :—

"The Senate shall be the supreme authority of the University and shall exercise the following powers and perform the following duties, namely :—

(a) of making Statutes and of amending or repealing the same ;

(b) of considering Ordinances ;

(c) of considering and passing resolutions on the annual report, the annual accounts and the financial estimates ;

(d) of considering and passing resolutions on any matter of general policy relating to the University education and administration.

(e) of electing such persons to serve on the authorities of the University and of appointing such Officers as may be prescribed by the Act or the Statutes ; and

(f) of reviewing the acts of Syndicate or Academic Council and of exercising such other powers and performing such other duties as may be conferred or imposed upon it by the Act or the Statutes ."

ਸਪੀਕਰ ਸਾਹਿਬ, ਇਹ ਜਿਹੜਾ ਸਬ-ਸੈਕਸ਼ਨ 7 ਹੈ ਇਹ ਸਾਰੇ ਐਕਟ ਦੀ ਜਾਨ ਹੈ । ਇਸ ਵਿਚ ਸੈਨਿਟ ਨੂੰ ਸਾਰੇ ਇਖਤਿਆਰ ਦਿੱਤੇ ਗਏ ਹਨ। ਯੂਨੀਵਰਸਿਟੀ ਦੇ ਸਾਰੇ ਕੰਮ ਕਾਰ ਨੂੰ ਚਲਾਉਣ ਵਾਸਤੇ, ਯੂਨੀਵਰਸਿਟੀ ਦੇ ਅੰਦਰ ਨਿਯਮ, ਉਪ-ਨਿਯਮ ਬਣਾਉਣ, ਇਸ ਤਰ੍ਹਾਂ ਦੇ ਸਾਰੇ ਇਖਤਿਆਰ ਦਿਤੇ ਗਏ ਹਨ । ਇਸ ਸਬ-ਸੈਕਸ਼ਨ ਹੇਠ ਸੈਨੇਟ ਸੁਪਰੀਮ ਆਥਾਰਿਟੀ ਹੈ। ਅਮੈਂਡਮੈਂਟ

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]
ਇਹ ਲਿਆਂਦੀ ਜਾ ਰਹੀ ਹੈ ਕਿ ਉਸ ਨੂੰ ਡੈਲੀਬਰੇਟਲੀ ਇਕ ਐਸਾ ਅਦਾਰਾ ਬਣਾ ਦਿੱਤਾ ਜਾ ਰਿਹਾ ਹੈ ਜਿਹੜਾ ਕਿ ਕੇਵਲ ਵਿਚਾਰ ਕਰਨ ਵਾਲਾ ਹੀ ਹੋਵੇਗਾ । ਜਿਹੜੇ ਸਟੈਚੂਟਰੀ ਇਖਤਿਆਰ ਜਾਂ ਪਾਵਰਜ਼ ਹਨ ਉਹ ਖੋਹੇ ਜਾ ਰਹੇ ਹਨ ਅਤੇ ਇਸ ਨੂੰ ਇਕ ਡੈਲੀਬਰੇਸ਼ਨ ਦਾ ਅਦਾਰਾ ਬਣਾ ਦਿੱਤਾ ਗਿਆ ਹੈ ਕਿਉਂਕਿ ਸਾਰੇ ਅਧਿਕਾਰ ਤਾਂ ਖੋਹ ਲਏ ਹਨ । ਮੈਂ ਸਮਝਦਾ ਹਾਂ, ਸਪੀਕਰ ਸਾਹਿਬ, ਇਹ ਜਮਹੂ-ਰੀਅਤ ਦੇ ਉਲਟ ਗਲ ਕੀਤੀ ਜਾ ਰਹੀ ਹੈ । ਜਦੋਂ ਪਹਿਲਾਂ ਇਹ ਯੂਨੀਵਰਸਿਟੀਆਂ ਬਣੀਆਂ ਸਨ ਤਾਂ ਸੈਨਿਟ ਨੂੰ ਸਾਰੇ ਇਖਤਿਆਰ ਦਿੱਤੇ ਗਏ ਸਨ, ਇਹ ਸਾਰਾ ਕੁਝ ਸੋਚ ਸਮਝ ਕੇ ਹੀ ਕੀਤਾ ਗਿਆ ਸੀ ਤਾਂ ਫਿਰ ਹੁਣ ਇਸ ਵਿਚ ਇਸ ਤਰ੍ਹਾਂ ਦੀ ਤਬਦੀਲੀ ਕਿਉਂ ਲਿਆਂਦੀ ਜਾ ਰਹੀ ਹੈ ।

ਦੂਜੇ ਸਪੀਕਰ ਸਾਹਿਬ, ਸੈਕਸ਼ਨ 12 ਵਿਚ ਸਬ-ਸੈਕਸ਼ਨ 5 ਹੈ । ਉਸ ਵਿਚ ਵੀ ਚੇਂਜ ਲਿਆਂਦੀ ਹੈ ਉਹ ਵੀ ਤੁਸੀਂ ਵੇਖ ਲਵੋ :—

"The Syndicate shall be the executive body of the University and shall, subject to the control of the Senate, have the management and administration of the revenue and property of the University and be responsible for the conduct of all administrative affairs of the University not otherwise provided for".

ਭਾਵ ਇਹ ਹੈ ਕਿ ਜੋ ਐਡਮਨਿਸਟਰੇਸ਼ਨ ਦਾ ਸਾਰਾ ਕੰਮ ਕਾਰ ਹੈ, ਅਤੇ ਇਸ ਸਬੰਧ ਵਿਚ ਜੋ ਸੈਨੇਟ ਨੂੰ ਇਖਤਿਆਰ ਹੈ, ਉਹ ਵੀ ਸਿੰਡੀਕੇਟ ਨੂੰ ਦਿੱਤਾ ਗਿਆ ਹੈ । ਇਸ ਵਿਚ ਕੀ ਕੀਤਾ ਗਿਆ ਹੈ :—

"The Syndicate shall be the executive body of the University and shall, subject to the control of the Senate, have the management and administration of the revenue and property of the University and be responsible for the conduct of all administrative affairs of the University not otherwise provided for."

ਸਪੀਕਰ ਸਾਹਿਬ, ਇਸ ਤਰਾਂ ਦੀ ਗਲ ਕੀਤੀ ਗਈ ਹੈ । ਜੇਕਰ ਕੋਈ ਅਮੈਂਡਿੰਗ ਬਿਲ ਪਾਰਲੀ-ਮੈਂਟ ਵਿਚ ਲਿਆਂਦਾ ਜਾਵੇ ਕਿ ਹਾਊਸ ਨੂੰ ਕੋਈ ਪਾਵਰ ਨਹੀਂ ਹੋਵੇਗੀ ਅਤੇ ਸਾਰੀ ਪਾਵਰ ਕੌਂਸਲ ਆਫ ਮਨਿਸਟਰਜ਼ ਨੂੰ ਹੀ ਹੋਵੇਗੀ, ਵਿਧਾਨ ਸਭਾ ਸਿਰਫ ਬਜਟ ਪਾਸ ਕਰਨ ਲਈ ਇਕ ਲੈਜਿਸਲੇਟਰ ਬਾਡੀ ਹੀ ਹੋਵੇਗੀ ਤਾਂ ਤੁਸੀਂ ਕੀ ਫੀਲ ਕਰੋਗੇ ? ਇਸ ਤਰ੍ਹਾਂ ਦੀ ਇਹ ਅਮੈਂਡਮੈਂਟ ਹੈ ਜਿਹੜੀ ਕਿ ਬੁਨਿ-ਆਦੀ ਅਸੂਲ ਨੂੰ ਹੀ ਪਿੱਛੇ ਸੁਟਦੀ ਹੈ । ਇਸ ਵਿਚ, ਸਪੀਕਰ ਸਾਹਿਬ, ਬਹੁਤ ਸਾਰੇ ਇਹੋ ਜਿਹੇ ਸਵਾਲ ਹਨ ਕਿ ਜਿਹੜੀ ਇਲੈਕਟਿਡ ਬਾਡੀ ਹੈ ਉਸ ਨੂੰ ਕਿਤਨਾ ਕੁ ਇਖਤਿਆਰ ਦੇਣੇ ਹਨ ਇਖਤਿਆਰ ਉਸ ਪਾਸ ਵੀ ਹੋਣ ਜਾਂ ਨਾ, ਕਿਤਨੇ ਕੁ ਫੈਸਲੇ ਵਾਈਸ ਚਾਂਸਲਰ ਨੂੰ ਕਰਨੇ ਚਾਹੀਦੇ ਹਨ ਅਤੇ ਕਿਤਨੇ ਕੁ ਇਲੈਕਟਿਡ ਬਾਡੀ ਨੂੰ ਕਰਨੇ ਚਾਹੀਦੇ ਹਨ ਇਨ੍ਹਾਂ ਤੇ ਬੜੀ ਹੀ ਵਿਚਾਰ ਕਰਨ ਦੀ ਲੋੜ ਹੈ । ਇਸ ਲਈ ਮੈਂ ਨਹੀਂ ਸਮਝਦਾ ਕਿ ਬਿਨਾਂ ਸੋਚੇ ਸਮਝੇ ਇਹ ਕੰਮ ਕੀਤਾ ਜਾਵੇ । ਇਨ੍ਹਾਂ ਨੇ ਐਜੂਕੇਸ਼ਨ ਹਾਈ ਪਾਵਰਡ ਕਮਿਸ਼ਨ ਵੀ ਬਣਾਇਆ ਹੋਇਆ ਹੈ, ਉਸ ਵਿਚ ਐਜੂਕੇਸ਼ਨਿਸਟਸ ਵੀ ਪਾਏ ਹੋਏ ਹਨ, ਉਨ੍ਹਾਂ ਨੂੰ ਵੀ ਪੁੱਛ ਲਵੋ ਕਿ ਆਇਆ ਇਸ ਤਰ੍ਹਾਂ ਡੈਮੋਕਰੇਸੀ ਨੂੰ ਖਤਮ ਕਰਨਾ ਜ਼ਰੂਰੀ ਹੈ ਅਤੇ ਆਇਆ ਇਹ ਅਮੈਂਡਮੈਂਟ ਕਰਨ ਦੀ ਜ਼ਰੂਰਤ ਵੀ ਹੈ ? ਫਿਰ ਇਸ ਨੂੰ ਸੀਲੈਕਟ ਕਮੇਟੀ ਵਿਚ ਡਿਸਕਸ ਕਰ ਲਿਆ ਜਾਵੇ ।

ਫਿਰ, ਸਪੀਕਰ ਸਾਹਿਬ, ਪਰੋ-ਵਾਈਸ ਚਾਂਸਲਰ ਦੀ ਪੋਸਟ ਵਾਸਤੇ ਪਰੋਵੀਜ਼ਨ ਕੀਤਾ ਗਿਆ ਹੈ । ਜੇਕਰ ਕੰਮ ਵੱਧ ਗਿਆ ਹੋਵੇ ਤਾਂ ਤੇ ਨਵੀਂ ਪੋਸਟ ਕਰੀਏਟ ਹੋ ਸਕਦੀ ਹੈ । ਡਿਪਾਰਟਮੈਂਟਸ ਦਾ ਜਿਉਂ ਜਿਉਂ ਕੰਮ ਵਧਦਾ ਹੈ, ਪੋਸਟਾਂ ਕਰੀਏਟ ਕੀਤੀਆਂ ਜਾਂਦੀਆਂ ਹਨ, ਇਸ ਵਿਚ ਕੋਈ ਹਰਜ ਨਹੀਂ

ਹੈ। ਇਸ ਤਰ੍ਹਾਂ ਤਾਂ ਸੋਚਣੀ ਠੀਕ ਹੈ । ਪਰ ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬੀ ਯੂਨੀਵਰਸਿਟੀ ਤੋਂ ਪਹਿਲਾਂ ਪੰਜਾਬ ਯੂਨੀਵਰਸਿਟੀ ਪਾਸ ਸਾਰੇ ਕਾਲਜ ਸਨ । ਜਦੋਂ 148 ਕਾਲਜ ਸਨ ਤਾਂ ਇਕ ਹੀ ਵਾਈਸ ਚਾਂਸਲਰ ਨਾਲ ਕੰਮ ਚਲਦਾ ਰਿਹਾ ਹੈ ਲੇਕਿਨ ਹੁਣ 40/45 ਕਾਲਜ ਹਨ ਪੰਜਾਬੀ ਯੂਨੀਵਰਸਿਟੀ ਨਾਲ ਤਾਂ ਵਾਈਸ ਚਾਂਸਲਰ ਨਾਲ ਇਕ ਹੋਰ ਪਰੋਵਾਈਸ ਚਾਂਸਲਰ ਲਗਾਉਣਾ ਚਾਹੁੰਦੇ ਹਨ । ਇਸ ਲਈ ਇਹ ਦੱਸਣ ਕਿ ਵਰਕ ਲੋਡ ਕਿਸ ਤਰ੍ਹਾਂ ਵਧ ਗਿਆ ਹੈ ਜਿਸ ਕਰ ਕੇ ਕਿ ਪਰੋਵਾਈਸ ਚਾਂਸਲਰ ਦੀ ਪੋਸਟ ਕਰੀਏਟ ਕਰਨ ਦਾ ਓਕੇਯਨ ਅਰਾਈਜ਼ ਹੁੰਦਾ ਹੈ। ਜਦੋਂ ਇਤਨੇ ਜ਼ਿਆਦਾ ਵਰਕ ਲੋਡ ਨੂੰ ਇਕ ਵਾਈਸ ਚਾਂਸਲਰ ਚਲਾ ਸਕਦਾ ਹੈ ਤਾਂ ਉਸ ਤੋਂ ਅੱਧੇ ਕੰਮ ਨੂੰ ਜਾਂ ਉਸ ਤੋਂ ਵੀ ਘੱਟ ਕੰਮ ਲਈ ਇਕ ਹੋਰ ਪਰੋਵਾਈਸ ਚਾਂਸਲਰ ਦੀ ਨਵੀਂ ਪੋਸਟ ਕਿਉਂ ਕਰੀਏਟ ਕੀਤੀ ਜਾਵੇ। ਹਾਂ, ਜੇਕਰ ਇਨ੍ਹਾਂ ਨੇ ਆਪਣਾ ਕੋਈ ਬੰਦਾ ਲਗਾਉਣਾ ਹੈ ਤਾਂ ਫਿਰ ਬੜੀ ਹੀ ਬੁਰੀ ਗਲ ਹੈ । ਇਸ ਲਈ ਇਨ੍ਹਾਂ ਗੱਲਾਂ ਤੇ ਵੀ ਵਿਚਾਰ ਹੋਣੀ ਚਾਹੀਦੀ ਹੈ। ਔਰ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਇਹ ਵੀ ਜਸਟੀਫਾਈ ਕਰਨਾ ਚਾਹੀਦਾ ਹੈ ਕਿ ਇਸ ਪੋਸਟ ਦੀ ਕੀ ਲੋੜ ਹੈ।

ਇਸ ਲਈ ਮੈਂ ਇਸ ਆਧਾਰ ਤੇ ਪੰਜਾਬ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਵਿਧਾਇਕ ਖੇਤਰ ਵਿਚ ਬੁਨਿਆਦੀ ਢਾਂਚਾ ਕੀ ਹੋਵੇ, ਕਿਤਨੇ ਕਿਤਨੇ ਇਖਤਿਆਰ, ਔਰ ਕਿਥੇ ਕਿੱਥੇ ਹੋਣ, ਕਿਸ ਕਿਸ ਤਰ੍ਹਾਂ ਹੋਣ ਇਨ੍ਹਾਂ ਗੱਲਾਂ ਤੇ ਇਸ ਬਿਲ ਦੇ ਸਬੰਧ ਵਿਚ ਵਿਚਾਰ ਹੋਣ ਚਾਹੀਦੀ ਹੈ ਔਰ ਇਸ ਤਰ੍ਹਾਂ ਹੇਸਟਲੀ ਇਸ ਨੂੰ ਪਾਸ ਨਹੀਂ ਕਰਾਉਣਾ ਚਾਹੀਦਾ । ਐਜੂਕੇਸ਼ਨ ਕਮਿਸ਼ਨ ਨੂੰ ਵੇਟ ਕਰਨਾ ਚਾਹੀਦਾ ਹੈ । ਇਸ ਹਾਊਸ ਦੇ ਮੈਂਬਰ ਹਨ ਜੋ ਕਿ ਵਿਦਿਆ ਨਾਲ ਸਬੰਧ ਰੱਖਦੇ ਹਨ, ਜਿਨ੍ਹਾਂ ਦੀਆਂ ਐਜੂਕੇਸ਼ਨਲ ਕੁਆਲੀਫੀਕੇਸ਼ਨਜ਼ ਹਨ, ਉਨ੍ਹਾਂ ਦੀ ਰਾਇ ਸਿਲੈਕਟ ਕਮੇਟੀ ਵਿਚ ਲੈ ਕੇ ਦੁਬਾਰਾ ਹਾਊਸ ਵਿਚ ਸਰਕਾਰ ਇਸ ਨੂੰ ਲਿਆਵੇ । ਇਸ ਲਈ ਮੈਂ ਫਿਰ ਬੇਨਤੀ ਕਰਦਾ ਹਾਂ ਕਿ ਇਹ ਬਿਲ ਨੂੰ ਸਿਲੈਕਟ ਕਮੇਟੀ ਦੇ ਹਵਾਲੇ ਕਰਨਾ ਚਾਹੀਦਾ ਹੈ ।

**Mr. Speaker** : Motion moved—

That the Punjabi University (Amendment) Bill, 1975 be referred to a Select Committee consisting of :—

1. Shri Gurmail Singh, Education Minister ;
2. Comrade Satya Pal Dang ;
3. Sardar Surjit Singh Barnala ;
4. Dr. Amir Singh Kalkat ; and
5. Shri Prem Gupta

with a direction to make a report within three months.

The Motion for consideration of the Bill and the motion for referring the Bill to the Select Committee will be discussed together.

**ਸਰਦਾਰ ਸੁਰਜੀਤ ਸਿੰਘ** (ਬਰਨਾਲਾ) : ਸਪੀਕਰ ਸਾਹਿਬ, 28 ਜੁਲਾਈ ਨੂੰ ਦੋ ਬਿਲ ਛਪਵਾਏ ਗਏ । "ਪੰਜਾਬੀ ਯੂਨੀਵਰਸਿਟੀ ਅਮੈਂਡਮੈਂਟ ਬਿੱਲ, 1975" ਇਕ ਤਾਂ 28 ਤਾਰੀਖ ਨੂੰ ਸਾਨੂੰ ਦਿਤਾ ਗਿਆ ਔਰ ਇੱਕ ਅੱਜ ਦਿਤਾ ਗਿਆ ਹੈ । ਇਸ ਦੇ ਕਾਰਨਾਂ ਦਾ ਪਤਾ ਨਹੀਂ ਹੈ ਕਿ ਕਿਉਂ ਵਾਧੂ ਖਰਚ ਛਪਵਾਈ ਤੇ ਕੀਤਾ ਗਿਆ ਹੈ । ਉਸ ਦਿਨ ਕਿਉਂ ਦਿਤਾ ਗਿਆ ਔਰ ਅੱਜ ਕਿਉਂ ਦੁਬਾਰਾ ਉਹ ਹੀ ਬਿਲ ਦਿਤਾ ਗਿਆ ਹੈ ।

**ਸਰਦਾਰ ਹਰਚੰਦ ਸਿੰਘ** : ਕੀ ਕੋਈ ਫਰਕ ਹੈ ਦੋਹਾਂ ਵਿਚ ?

**ਸਰਦਾਰ ਸੁਰਜੀਤ ਸਿੰਘ** (ਖਰਨਾਲਾ) : ਹਾਂ ਜੀ, ਫਰਕ ਹੈ । ਫਰਕ ਇਹ ਹੈ ਕਿ ਉਸ ਦਿਨ ਜਦੋਂ ਪਹਿਲਾਂ ਬਿੱਲ ਛਪਵਾਇਆ ਤਾਂ ਪ੍ਰੋ-ਵਾਈਸਚਾਂਸਲਰ ਲਗਾਉਣ ਦੀ ਸਲਾਹ ਨਹੀਂ ਬਣੀ ਹੋਣੀ ਔਰ ਬਾਅਦ ਵਿਚ ਸਲਾਹ ਹੋਈ ਹੋਵੇਗੀ, ਹਾਲਾਂਕਿ 28 ਤਾਰੀਖ ਦਾ ਪਹਿਲਾ ਬਿੱਲ ਹੈ ਔਰ 28 ਤਾਰੀਖ ਦਾ ਹੀ ਇਹ (ਹੱਥ ਵਿਚ ਫੜੀ ਹੋਈ ਬਿਲ ਦੀ ਕਾਪੀ ਨੂੰ ਉਪਰ ਚੁਕਦੇ ਹੋਏ) ਬਿੱਲ ਹੈ ।

ਇਕ ਬਿੱਲ ਦਾ ਨੰਬਰ 27 ਪੀ. ਐਲ. ਏ. ਹੈ ਅਤੇ ਇਕ ਬਿੱਲ ਦਾ ਨੰਬਰ 30 ਪੀ. ਐਲ. ਏ. ਹੈ । ਦੂਸਰਾ ਬਿੱਲ ਵੀ ਆਪ ਦੇ ਸਾਹਮਣੇ ਆਵੇਗਾ । ਅੱਜ ਜਿਹੜਾ ਬਿੱਲ ਸਰਕੁਲੇਟ ਹੋਇਆ ਹੈ ਉਸ ਦੇ ਬਾਰੇ ਜੋਸ਼ ਸਾਹਿਬ ਨੇ ਵੀ ਯੂਨੀਵਰਸਿਟੀਆਂ ਵਿਚ ਤਬਦੀਲੀਆਂ ਲਿਆਉਣ ਬਾਰੇ ਕਿਹਾ ਹੈ । ਪਹਿਲੇ ਜਿਹੜਾ ਕੰਮ ਸੈਨਿਟ ਕਰਦੀ ਸੀ ਉਹ ਕੰਮ ਹੁਣ ਸਿੰਡੀਕੇਟ ਨੂੰ ਦਿਤਾ ਜਾ ਰਿਹਾ ਹੈ । ਸਪੀਕਰ ਸਾਹਿਬ, ਮੈਂ ਦੱਸਦਾ ਹਾਂ ਕਿ ਯੂਨੀਵਰਸਿਟੀਆਂ ਵਿਚ ਸੈਨਿਟ ਨੂੰ ਸੁਪਰੀਮ ਮੰਨਿਆ ਜਾਂਦਾ ਹੈ ਪਰ ਹੁਣ ਇਸ ਬਿਲ ਰਾਹੀਂ ਸਿੰਡੀਕੇਟ ਨੂੰ ਸੁਪਰੀਮ ਬਣਾਇਆ ਜਾ ਰਿਹਾਂ ਹੈ । ਇਨ੍ਹਾਂ ਨੇ ਇਸ ਦਾ ਕੋਈ ਖਾਸ ਕਾਰਨ ਨਹੀਂ ਦੱਸਿਆ ਕਿ ਕਿਨ੍ਹਾਂ ਕਾਰਨਾਂ ਕਰਕੇ ਇਹ ਕਰਨ ਦੀ ਲੋੜ ਪਈ ਹੈ । ਕੀ ਇਸ ਤੋਂ ਪਹਿਲਾਂ ਐਡਮਨਿਸਟ੍ਰੇਸ਼ਨ ਦਾ ਕੰਮ ਠੀਕ ਨਹੀਂ ਸੀ ਚਲਦਾ ਜਾਂ ਕੋਈ ਹੋਰ ਰੁਕਾਵਟਾਂ ਪੈਂਦੀਆਂ ਸਨ ਜਿਨ੍ਹਾਂ ਕਰਕੇ ਹੁਣ ਸਿੰਡੀਕੇਟ ਨੂੰ ਇਹ ਅਧਿਕਾਰ ਦੇਣ ਦੀ ਲੋੜ ਪਈ ਹੈ ? ਇਨ੍ਹਾਂ ਨੇ ਜਿਹੜਾ ਇਸ ਦਾ ਕਾਰਨ ਦਿੱਤਾ ਹੈ ਉਹ ਕੋਈ ਖਾਸ ਨਹੀਂ । ਇਨ੍ਹਾਂ ਨੇ ਦੱਸਿਆ ਹੈ ਕਿ ਜਿਹੜਾ ਗਜਿੰਦਰਾ ਗੈਡਕਰ ਕਮੇਟੀ ਬਣੀ ਸੀ ਉਸ ਨੇ ਆਪਣੀ ਰਿਪੋਰਟ ਵਿਚ ਲਿਖਿਆ ਹੈ ਕਿ ਕਿਉਂਕਿ ਯੂ. ਪੀ. ਦੀ ਯੂਨੀਵਰਸਿਟੀ ਨੇ ਅਤੇ ਕੁਝ ਸੈਂਟਰ ਦੀਆਂ ਯੂਨੀਵਰਸਿਟੀਆਂ ਨੇ ਇਸ ਅਸੂਲ ਨੂੰ ਅਪਣਾਇਆ ਹੈ ਇਸ ਲਈ ਅਸੀਂ ਵੀ ਸਿੰਡੀਕੇਟ ਨੂੰ ਜ਼ਿਆਦਾ ਪਾਵਰ ਦੇ ਰਹੇ ਹਾਂ ਪਰ ਇਨ੍ਹਾਂ ਨੇ ਇਹ ਨਹੀਂ ਦੱਸਿਆ ਕਿ ਸੈਨਿਟ ਵਿਚ ਕੀ ਕਮੀਆਂ ਸਨ, ਕੀ ਖਾਮੀਆਂ ਸਨ ਜਿਸ ਕਰਕੇ ਉਸ ਤੋਂ ਅਧਿਕਾਰ ਖੋਹਕੇ ਸਿੰਡੀਕੇਟ ਨੂੰ ਦਿਤੇ ਜਾ ਰਹੇ ਹਨ । ਜੇ ਇਨ੍ਹਾਂ ਨੇ ਸਿੰਡੀਕੇਟ ਨੂੰ ਜ਼ਿਆਦਾ ਪਾਵਰ ਦੇਣੀ ਹੈ ਤਾਂ ਇਨ੍ਹਾਂ ਨੂੰ ਚਾਹੀਦਾ ਸੀ ਕਿ ਇਕ ਐਕਸਪਰਟਸ ਦੀ ਕਮੇਟੀ ਬਣਾ ਦਿੰਦੇ ਜਿਹੜੀ ਕਿ ਇਹ ਵੇਖਦੀ ਕਿ ਸੈਨਿਟ ਕੋਲ ਪਾਵਰਾਂ ਰਹਿਣ ਨਾਲ ਕੀ ਕਮੀਆਂ ਰਹਿੰਦੀਆਂ ਹਨ ਜਾਂ ਜਿਥੇ ਸੈਨਿਟ ਤੋਂ ਪਾਵਰਾਂ ਲੈ ਕੇ ਸਿੰਡੀਕੇਟ ਨੂੰ ਦਿਤੀਆਂ ਗਈਆਂ ਹਨ ਉਥੇ ਕਿੰਨੀ ਜ਼ਿਆਦਾ ਐਫੀਸੀਐਂਸੀ ਆ ਗਈ ਹੈ ਅਤੇ ਜਿਹੜੀਆਂ ਯੂਨੀਵਰਸਿਟੀਆਂ ਵਿਚ ਸੈਨਿਟ ਬਾਡੀ ਕੰਮ ਕਰ ਰਹੀ ਹੈ ਉਸ ਵਿਚ ਕੀ ਖਾਮੀਆਂ ਹਨ । ਪਰ ਇਨ੍ਹਾਂ ਨੇ ਇਸ ਬਾਰੇ ਕੋਈ ਕਮੇਟੀ ਨਹੀਂ ਬਣਾਈ ਜਿਹੜੀ ਕਿ ਇਸ ਸਾਰੀ ਗੱਲ ਨੂੰ ਸਟੱਡੀ ਕਰਦੀ ਅਤੇ ਫਿਰ ਰਿਪੋਰਟ ਦਿੰਦੀ ਕਿ ਸਿੰਡੀਕੇਟ ਨੂੰ ਇਹ ਪਾਵਰਜ਼ ਦੇਣ ਨਾਲ ਉਨ੍ਹਾਂ ਯੂਨੀਵਰਸਿਟੀਆਂ ਵਿਚ ਇਹ ਫਾਇਦਾ ਹੋਇਆ ਹੈ, ਉਥੇ ਇੰਨੀ ਜ਼ਿਆਦਾ ਐਫੀਸੀਐਂਸੀ ਆ ਗਈ ਹੈ ਜਿਸ ਨੂੰ ਦੇਖ ਕੇ ਸਾਨੂੰ ਪਤਾ ਲਗਦਾ ਅਤੇ ਇਹ ਹਾਊਸ ਉਸ ਤੇ ਵਿਚਾਰ ਕਰਦਾ । ਪਰ ਇਸ ਬਾਰੇ ਕਿਸੇ ਐਕਸਪਰਟਸ ਦੀ ਕਮੇਟੀ ਨੇ ਸਟੱਡੀ ਨਹੀਂ ਕੀਤੀ । ਸਿਰਫ਼ ਮਹਿਜ਼ ਇਸ ਕਰਕੇ ਕਿ ਉਸ ਯੂਨੀਵਰਸਿਟੀ ਨੇ ਇਸ ਨੂੰ ਅਡਾਪਟ ਕਰ ਲਿਆ ਹੈ ਇਸ ਲਈ ਅਸੀਂ ਵੀ ਉਸ ਨੂੰ ਅਡਾਪਟ ਕਰਨਾ ਹੈ, ਇਹ ਪਾਵਰਾਂ ਸੈਨਿਟ ਤੋਂ ਲੈ ਕੇ ਸਿੰਡੀਕੇਟ ਨੂੰ ਦਿਤੀਆਂ ਜਾ ਰਹੀਆਂ ਹਨ ।

ਸਪੀਕਰ ਸਾਹਿਬ ਪੰਜਾਬ ਯੂਨੀਵਰਸਿਟੀ ਵਿਚ ਅਸੀਂ ਦੇਖਦੇ ਹਾਂ ਕਿ ਉਥੇ ਕੋਈ ਇਸ ਤਰ੍ਹਾਂ ਦੀਆਂ ਤਬਦੀਲੀਆਂ ਨਹੀਂ ਲਿਆਈਆਂ ਗਈਆਂ ਪਰ ਉਨ੍ਹਾਂ ਦਾ ਕੰਮ ਬਿਲਕੁਲ ਠੀਕ ਚੱਲ ਰਿਹਾ ਹੈ। ਬਹੁਤ ਸੋਹਣੇ ਤਰੀਕੇ ਨਾਲ ਚੱਲ ਰਿਹਾ ਹੈ । ਬੇਸ਼ਕ ਉਹ ਯੂਨੀਵਰਸਿਟੀ ਪੰਜਾਬ ਦੀ ਨਹੀਂ ਉਸ ਦਾ ਸੈਂਟਰ ਨਾਲ ਸਬੰਧ ਹੈ ਅਸੀਂ ਤਾਂ ਸਿਰਫ ਕੁਝ ਏਡ ਦਿੰਦੇ ਹਾਂ. ਪਰ ਇਸ ਯੂਨੀਵਰਸਿਟੀ ਦੀ

ਐਡਮਨਿਸਟ੍ਰੇਸ਼ਨ ਬਿਲਕੁਲ ਠੀਕ ਕੰਮ ਕਰ ਰਹੀ ਹੈ । ਉਥੇ ਇਹ ਜ਼ਰੂਰੀ ਨਹੀਂ ਸਮਝਿਆ ਗਿਆ ਕਿ ਇਹ ਤਬਦੀਲੀਆਂ ਲਿਆਂਦੀਆਂ ਜਾਣ । ਇਸ ਲਈ, ਸਪੀਕਰ ਸਾਹਿਬ, ਮੈਂ ਨਹੀਂ ਸਮਝਦਾ ਕਿ ਇਹ ਚੇਂਜਿਜ਼ ਗੁਰੂ ਨਾਨਕ ਯੂਨੀਵਰਸਿਟੀ ਔਰ ਪੰਜਾਬੀ ਯੂਨੀਵਰਸਿਟੀ ਵਿਚ ਲਿਆਉਣ ਦੀ ਕੀ ਲੋੜ ਪੈ ਗਈ ਹੈ ਕਿ ਸੈਨਿਟ ਦੀਆਂ ਪਾਵਰਜ਼ ਨੂੰ ਕੰਟਰੋਲ ਕਰਕੇ ਸਿੰਡੀਕੇਟ ਨੂੰ ਦਿਤੀਆਂ ਜਾ ਰਹੀਆਂ ਹਨ। ਸਪੀਕਰ ਸਾਹਿਬ, ਇਸ ਨਾਲ ਕਾਫੀ ਫਰਕ ਪਵੇਗਾ ਕਿਉਂਕਿ ਬਾਡੀਜ਼ ਦੀ ਕਾਂਸਟੀਚਿਊਸ਼ਨ ਤਾਂ ਇਸੇ ਤਰ੍ਹਾਂ ਹੀ ਰਹੇਗੀ । ਮੈਂ ਦੱਸਦਾ ਹਾਂ ਕਿ ਸੈਕਸ਼ਨ 11 ਦੇ ਵਿਚ ਇਸ ਸੈਨਿਟ ਵਿਚ ਕਿਹੜੇ ਕਿਹੜੇ ਆਦਮੀ ਆਉਂਦੇ ਹਨ :

Ex-officio Fellows :—

(i) all ex-Vice-Chancellors of the Punjabi University ;

(ii) the Chief Justice of the High Court having jurisdiction in the State of Punjab;

(iii) the Chief Minister, Punjab ;

(iv) the Education Minister, Punjab ;

(v) the Secretary, Education Department, Punjab ;

(vi) the Advocate-General, Punjab ;

(vii) the Director, Public Instruction, Punjab ;

(viii) the Dean, Academic Affairs and Students' Welfare ;

(ix) the Director, Languages Department, Punjab.

ਇਹ ਸਾਰੇ ਹਨ । ਫਿਰ ਔਰਡਨਰੀ ਫੈਲੋਜ਼ ਦੀ ਇਕ ਲੰਬੀ ਲਿਸਟ ਹੈ। ਜਿਹੜੇ ਐਕਸਪਰਟ ਹੋਣ, ਜਿਹੜੇ ਵਿਦਵਾਨ ਹੁੰਦੇ ਹਨ ਜਿਨ੍ਹਾਂ ਨੂੰ ਕਿ ਇਸ ਵਿਚ ਨੌਮੀਨੇਟ ਕੀਤਾ ਜਾਂਦਾ ਹੈ ਜਾਂ ਉਹ ਕਿਸੇ ਖਾਸ ਰਾਈਟ ਨਾਲ ਮੈਂਬਰ ਚੁਣੇ ਜਾਂਦੇ ਹਨ। ਇਨ੍ਹਾਂ ਨੂੰ ਆਪਣਾ ਤਜਰਬਾ ਬਹੁਤ ਹੁੰਦਾ ਹੈ ਅਤੇ ਇਹ ਮਾਹਿਰ ਹੁੰਦੇ ਹਨ।

ਇਸ ਤੋਂ ਅਗੇ ਸਪੀਕਰ ਸਾਹਿਬ ਸੈਕਸ਼ਨ 12 ਵਿਚ ਸਿੰਡੀਕੇਟ ਦੇ ਮੈਂਬਰਾਂ ਬਾਰੇ ਲਿਖਿਆ ਹੈ । ਮੈਂ ਇਹ ਸੈਕਸ਼ਨ 12 ਹਾਊਸ ਦੇ ਸਾਹਮਣੇ ਪੜ੍ਹ ਦਿੰਦਾ ਹਾਂ, ਇਸ ਨਾਲ ਤੁਹਾਨੂੰ ਪਤਾ ਲਗ ਜਾਵੇਗਾ ।

On and with effect from the 27th June, 1969, the Syndicate shall consist of the following members, namely :—

(i) the Vice-Chancellor .. ex-officio ;

(ii) the Secretary, Education Department, Punjab .. ex-officio ;

(iii) the Director, Public Instruction, Punjab .. ex-officio ;

(iv) the Dean Academic Affairs and Students' Welfare .. ex-officio ;

(v) the Director, Languages Department, Punjab .. ex-officio ;

(vi) three persons from amongst Deans of Faculties who are members of the Senate, by rotation, according to age ; and

(vii) two persons from amongst Heads of Departments, other than Deans, who are members of the Senate, by rotation, etc. etc.

ਹੁਣ ਇਸ ਸੈਨੇਟ ਤੋਂ ਪਾਵਰਜ਼ ਲੈ ਕੇ ਸਿੰਡੀਕੇਟ ਨੂੰ ਦਿਤੀਆਂ ਜਾ ਰਹੀਆਂ ਹਨ ਪਰ ਇਸ ਦਾ ਕੋਈ ਖਾਸ ਕਾਰਨ ਦੱਸਿਆ ਨਹੀਂ ਗਿਆ । ਜੇ ਇਨ੍ਹਾਂ ਨੇ ਇਹ ਤਬਦੀਲੀਆਂ ਲਿਆਉਣੀਆਂ ਸਨ ਤਾਂ ਇਨ੍ਹਾਂ ਨੂੰ ਦਸਣਾ ਚਾਹੀਦਾ ਸੀ ਕਿ ਫਲਾਣੀ ਯੂਨੀਵਰਸਿਟੀ ਵਿਚ ਜਿਥੇ ਕਿ ਸਿੰਡੀਕੇਟ ਨੂੰ ਇਹ ਪਾਵਰਜ਼

[ਸਰਦਾਰ ਸੁਰਜੀਤ ਸਿੰਘ ਬਰਨਾਲਾ]

ਦਿਤੀਆਂ ਗਈਆਂ ਹਨ ਅਸੀਂ ਉਸ ਦੀ ਵਰਕਿੰਗ ਵੇਖੀ ਹੈ ਜਾਂ ਉਸ ਦੀ ਵਰਕਿੰਗ ਵੇਖਣ ਵਾਸਤੇ ਕੋਈ ਐਕਸਪਰਟ ਦੀ ਕਮੇਟੀ ਬਣਾਈ ਹੈ ਜਿਸ ਨੇ ਕਿ ਇਹ ਰਿਪੋਰਟ ਦਿਤੀ ਹੈ ਕਿ ਉਨ੍ਹਾਂ ਯੂਨੀਵਰਸਿਟੀਆਂ ਦਾ ਕੰਮ ਬਾਕੀ ਯੂਨੀਵਰਸਿਟੀਆਂ ਨਾਲੋਂ ਜ਼ਿਆਦਾ ਚੰਗਾ ਹੋ ਰਿਹਾ ਹੈ ਪਰ ਇਨ੍ਹਾਂ ਨੇ ਇਸ ਤਰ੍ਹਾਂ ਦਾ ਕੋਈ ਕਾਰਨ ਨਹੀਂ ਦੱਸਿਆ ।

ਸਪੀਕਰ ਸਾਹਿਬ, ਜਿਸ ਤਰ੍ਹਾਂ ਕਿ ਜੋਸ਼ ਸਾਹਿਬ ਨੇ ਸੁਜੈਸਟ ਕੀਤਾ ਹੈ ਮੈਂ ਉਸ ਦਾ ਸਮਰਥਨ ਕਰਦਾ ਹਾਂ ਕਿ ਇਸ ਵਾਸਤੇ ਵਾਈਸ ਚਾਂਸਲਰ, ਡੀਨ ਅਤੇ ਐਜੂਕੇਸ਼ਨਿਸਟਾਂ ਦੀ ਕੋਈ ਕਮੇਟੀ ਬਣਾ ਦਿਤੀ ਜਾਵੇ ਜਿਹੜੀ ਕਿ ਇਸ ਨੂੰ ਸਟੱਡੀ ਕਰੇ ਤਾਂ ਹੀ ਕੁਝ ਫਾਇਦਾ ਹੋ ਸਕਦਾ ਹੈ । ਇਨ੍ਹਾਂ ਦੋਵੇਂ ਯੂਨੀਵਰਸਿਟੀਆਂ ਦਾ ਕੰਮ ਹੁਣ ਬਿਲਕੁਲ ਠੀਕ ਚੱਲ ਰਿਹਾ ਹੈ ਇਸ ਬਾਰੇ ਕੋਈ ਕਮੀ ਪੁਆਇੰਟ ਆਊਟ ਨਹੀਂ ਕੀਤੀ ਗਈ । ਇਸ ਲਈ ਮੈਂ ਸਮਝਦਾ ਹਾਂ ਕਿ ਇਹ ਬਿਲ ਸਿਲੈਕਟ ਕਮੇਟੀ ਨੂੰ ਸੌਂਪ ਦੇਣਾ ਚਾਹੀਦਾ ਹੈ ਤਾਂ ਕਿ ਇਸ ਤੇ ਚੰਗੀ ਤਰ੍ਹਾਂ ਵਿਚਾਰ ਕੀਤੀ ਜਾ ਸਕੇ ।

ਸਪੀਕਰ ਸਾਹਿਬ, ਦੂਸਰਾ ਜਿਹੜਾ ਪਰੋ-ਵਾਈਸ ਚਾਂਸਲਰ ਦੇ ਬਾਰੇ ਹੈ, ਇਹ ਨਵੀਂ ਗੱਲ ਹੈ। ਇਨ੍ਹਾਂ ਨੇ ਇਸ ਦਾ ਰੀਜ਼ਨ ਇਕੋ ਹੀ ਦਿਤਾ ਹੈ ਕਿ ਹੁਣ ਯੂਨੀਵਰਸਿਟੀਆਂ ਵਿਚ ਕੰਮ ਜ਼ਿਆਦਾ ਹੋ ਗਿਆ ਹੈ ਇਸ ਕਰਕੇ ਇਸ ਦੀ ਲੋੜ ਪਈ ਹੈ। ਮੈਂ ਸਮਝਦਾ ਹਾਂ ਕਿ ਜਦੋਂ ਪੰਜਾਬ ਯੂਨੀਵਰਸਿਟੀ ਵਿਚੋਂ ਹਿਮਾਚਲ, ਕੁਰੂਕਸ਼ੇਤਰ, ਪੰਜਾਬੀ ਯੂਨੀਵਰਸਿਟੀ ਦੇ ਕਾਲਜ ਵੱਖ ਨਹੀਂ ਸਨ ਹੋਏ ਤਾਂ ਉਸ ਵੇਲੇ ਵੀ ਇਥੇ ਇਕੋ ਹੀ ਵਾਈਸ ਚਾਂਸਲਰ ਕੰਮ ਚਲਾਉਂਦਾ ਸੀ । ਉਹ ਹੀ ਸਾਰੀ ਯੂਨੀਵਰਸਿਟੀ ਨੂੰ ਕੰਟਰੋਲ ਕਰਦਾ ਸੀ ਉਸ ਵੇਲੇ ਕੋਈ ਪਰੋ-ਵਾਈਸ ਚਾਂਸਲਰ ਦੀ ਲੋੜ ਨਹੀਂ ਸੀ ਪਈ। ਹੁਣ ਵੀ ਉਥੇ ਵਾਈਸ ਚਾਂਸਲਰ ਹੀ ਕੰਮ ਕਰ ਰਿਹਾ ਹੈ ਪਰ ਉਨ੍ਹਾਂ ਵੱਲੋਂ ਕੋਈ ਪਰੋ-ਵਾਈਸ ਚਾਂਸਲਰ ਵਾਸਤੇ ਮੰਗ ਨਹੀਂ ਕੀਤੀ ਗਈ । ਬਲਕਿ ਮੈਂ ਤਾਂ ਇਹ ਕਹਿੰਦਾ ਹਾਂ ਕਿ ਪ੍ਰੋ-ਵਾਈਸ ਚਾਂਸਲਰ ਲਾਉਣ ਨਾਲ ਕੰਮ ਰੁਕੇਗਾ, ਕੰਮ ਵਿਚ ਵਿਘਨ ਪਵੇਗਾ । ਸਪੀਕਰ ਸਾਹਿਬ, ਜਦ ਵੀ ਕਿਤੇ ਇਕੋ ਜਿਹੇ ਸਟੇਟਸ ਦੇ 2 ਬੰਦੇ ਲਾਏ ਜਾਣ ਉਨ੍ਹਾਂ ਦਾ ਆਪਸ ਵਿਚ ਕਿਸੇ ਨਾ ਕਿਸੇ ਕਾਰਨ ਕਨਫਲਿਕਟ ਰਹਿੰਦਾ ਹੈ। ਇਹ ਤਜਰਬੇ ਤੋਂ ਵੇਖਿਆ ਗਿਆ ਹੈ ਕਿ ਬੋਰਡਾਂ ਵਿਚ ਜਾਂ ਕਾਰਪੋਰੇਸ਼ਨਾਂ ਵਿਚ ਜਦੋਂ 2 ਬੰਦੇ ਇਕੋ ਜਿਹੀ ਤਾਕਤ ਵਾਲੇ ਲਾਏ ਜਾਂਦੇ ਹਨ ਤਾਂ ਉਥੇ ਕੰਮ ਠੀਕ ਨਹੀਂ ਚਲਦਾ । ਦੋਨੋਂ ਹੀ ਆਪਣੀ ਆਪਣੀ ਚਲਾਉਣੀ ਚਾਹੁੰਦੇ ਹਨ । ਇਸ ਨਾਲ ਕੰਮ ਦੀ ਐਫੀਸੀਐਂਸੀ ਘੱਟਦੀ ਹੈ ਤੇ ਧੜੇ-ਬੰਦੀ ਪੈਦਾ ਹੁੰਦੀ ਹੈ ।

ਇਸ ਲਈ, ਸਪੀਕਰ ਸਾਹਿਬ, ਮੈਂ ਤਾਂ ਸਮਝਦਾ ਹਾਂ ਕਿ ਵਾਈਸ-ਚਾਂਸਲਰ ਹੀ ਯੂਨੀਵਰਸਿਟੀਆਂ ਵਿਚ ਠੀਕ ਕੰਮ ਚਲਾ ਰਿਹਾ ਹੈ । ਕੰਮ ਵਿਚ ਕੋਈ ਔਖ ਨਹੀਂ ਹੈ। ਨਾ ਹੀ ਕੰਮ ਦੀ ਜ਼ਿਆਦਤੀ ਹੈ। ਇਸ ਲਈ ਮੈਂ ਤਾਂ ਪ੍ਰੋ-ਵਾਈਸ ਚਾਂਸਲਰ ਲਾਉਣ ਦੀ ਕੋਈ ਲੋੜ ਨਹੀਂ ਸਮਝਦਾ । ਫਿਰ ਇਕ ਪ੍ਰੋ-ਵਾਈਸ ਚਾਂਸਲਰ ਦੀ ਪੋਸਟ ਲੈ ਆਉਣ ਨਾਲ ਸਟੇਟ ਤੇ ਖਰਚਾ ਹੋਰ ਵੀ ਬਹੁਤ ਵੱਧ ਜਾਵੇਗਾ । ਅੱਜ ਜਦ ਕਿ ਇਸ ਐਮਰਜੈਂਸੀ ਵਿਚ ਅਸੀਂ ਇਕੋਨਮੀ ਕਰ ਰਹੇ ਹਾਂ । ਇਕੋਨਮੀ ਵੱਲ ਕਦਮ ਚੁਕਿਆ ਹੋਇਆ ਹੈ, ਇਨ੍ਹਾਂ ਹਾਲਾਤਾਂ ਵਿਚ ਤਾਂ ਇਹ ਪੋਸਟ ਲੈ ਆਉਣ ਨਾਲ ਸਟੇਟ ਤੇ ਹੋਰ ਖਰਚ ਪਵੇਗਾ । ਪ੍ਰੋ-ਵਾਈਸ ਚਾਂਸਲਰ ਦਾ ਵਾਈਸ ਚਾਂਸਲਰ ਦੀ ਤਰ੍ਹਾਂ ਵੱਖਰਾ ਦਫਤਰ ਹੋਵੇਗਾ, ਪੀ. ਏ. ਹੋਵੇਗਾ, ਸੈਕਟਰੀ ਹੋਵੇਗਾ, ਉਸ ਦਾ ਹੋਰ ਸਟਾਫ ਹੋਵੇਗਾ ਇਹ ਸਾਰਾ ਸਟਾਫ ਹੋਰ ਭਰਤੀ ਕਰਨਾ ਪਵੇਗਾ ਤੇ ਘੱਟੋ ਘੱਟ 3/4 ਲੱਖ ਰੁਪਿਆ ਸਾਲ ਦਾ ਖਰਚਾ ਵਧੇਗਾ । ਇਸ ਲਈ ਮੈਂ ਤਾਂ ਇਸ ਬਿਲ

ਦਾ ਵਿਰੋਧ ਕਰਦਾ ਹਾਂ ਅਤੇ ਮੈਂ ਚਾਹੁੰਦਾ ਹਾਂ ਕਿ ਇਸ ਬਿਲ ਨੂੰ ਸਿਲੈਕਟ ਕਮੇਟੀ ਨੂੰ ਰੈਫਰ ਕਰ ਦਿਤਾ ਜਾਵੇ ਤਾਂ ਕਿ ਇਸ ਤੇ ਵਿਚਾਰ ਹੋ ਸਕੇ ।

**ਸ੍ਰੀ ਪ੍ਰੇਮ ਗੁਪਤਾ** (ਪਟਿਆਲਾ) : ਸਪੀਕਰ ਸਾਹਿਬ, ਮੈਂ ਪੰਜਾਬੀ ਯੂਨੀਵਰਸਿਟੀ ਬਿਲ ਜਿਹੜਾ ਹਾਊਸ ਦੇ ਸਾਹਮਣੇ ਹੈ ਬਾਰ ਆਪਣੇ ਵਿਚਾਰ ਦੋ ਚਾਰ ਗੱਲਾਂ ਰਾਹੀਂ ਰਖਣਾ ਚਾਹੁੰਦਾ ਹਾਂ । ਇਸ ਬਾਰੇ ਇਕ ਅਮੈਂਡਮੈਂਟ 1969 ਦੇ ਵਿਚ ਵੀ ਕੀਤੀ ਗਈ ਸੀ । ਮੈਂ ਜੋਸ਼ ਜੀ ਦੇ ਵਿਚਾਰ ਵੀ ਸੁਣੇ ਹਨ । ਮੈਂ ਅਰਜ਼ ਕਰਾਂਗਾ ਕਿ ਹਿੰਦੁਸਤਾਨ ਦੇ ਵਿਚ ਕਾਲਜਿਜ਼ ਅਤੇ ਯੂਨੀਵਰਸਿਟੀਆਂ ਦੀ ਜ਼ਰੂਰਤ ਨੂੰ ਮਹਿਸੂਸ ਕਰਦੇ ਹੋਏ ਗਜਿੰਦਰਾ-ਗਡਕਰ ਕਮੇਟੀ ਬਣਾਈ ਗਈ ਸੀ । ਉਸ ਨੇ ਹਿੰਦੁਸਤਾਨ ਭਰ ਦੀਆਂ ਯੂਨੀਵਰਸਿਟੀਆਂ ਨੂੰ, ਭਾਵੇਂ ਉਹ ਸਟੇਟ ਗਵਰਨਮੈਂਟ ਜਾਂ ਸੈਂਟਰਲ ਗਵਰਨਮੈਂਟ ਹੇਠ ਚੱਲ ਰਹੀਆਂ ਹਨ, ਸਰਟਨ ਗਾਈਡ ਲਾਈਨਜ਼ ਦਿਤੀਆਂ ਹਨ ਕਿ ਯੂਨੀਵਰਸਿਟੀ ਕਿਸ ਢੰਗ ਨਾਲ ਚੱਲਣੀ ਚਾਹੀਦੀ ਹੈ, ਕੀ ਕੀ ਐਸੇ ਕੰਮ ਹਨ ਜੋ ਇੰਪਰੂਵਮੈਂਟ ਲਿਆਉਣ ਲਈ ਕੀਤੇ ਜਾਣੇ ਚਾਹੀਦੇ ਹਨ । ਐਜੂਕੇਸ਼ਨ ਵਿਚ ਕਿਵੇਂ ਐਫੀਸ਼ੀਐਂਸੀ ਆਵੇ, ਬੁਕਸ ਦੀ ਇਸ ਵਿਚ ਕਿਵੇਂ ਸਿਲੈਕਸ਼ਨ ਹੋਵੇ, ਇਹ ਸਾਰੀਆਂ ਸਿਫਾਰਸ਼ਾਂ ਗਜਿੰਦਰਾ-ਗਡਕਰ ਕਮੇਟੀ ਨੇ ਦਿਤੀਆਂ ਹਨ । ਜਿਥੇ ਯੂਨੀਵਰਸਿਟੀ ਦੇ ਕੋਡ ਐਂਡ ਕੰਡਕਟ ਦਾ ਜ਼ਿਕਰ ਹੈ ਉਥੇ ਇਹ ਵੀ ਜ਼ਿਕਰ ਕੀਤਾ ਹੈ ਕਿ ਵਾਈਸ ਚਾਂਸਲਰ ਦੀ ਐਬਸੈਂਸ ਵਿਚ ਕੰਮ ਚਾਲੂ ਰੱਖਣ ਲਈ ਪਰੋ-ਵਾਈਸ ਚਾਂਸਲਰ ਦੀ ਪੋਸਟ ਹੋਣੀ ਚਾਹੀਦੀ ਹੈ । ਪੰਜਾਬ ਯੂਨੀਵਰਸਿਟੀ ਦੀ ਸਿੰਡੀਕੇਟ ਜਾਂ ਸੈਨਿਟ ਦੀ ਮੀਟਿੰਗ ਵਿਚੋਂ ਜੇ ਚੇਅਰਮੈਨ ਚਲਾ ਜਾਵੇ ਤਾਂ ਕੋਈ ਇੰਟਰਵੀਨ ਨਹੀਂ ਕਰ ਸਕਦਾ ਹੈ । (ਵਿਘਨ)

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਇਹ ਰਿਪੋਰਟ ਵਿਚ ਨਹੀਂ ।

**ਸ੍ਰੀ ਪ੍ਰੇਮ ਗੁਪਤਾ** : ਇਹ ਰਿਪੋਰਟ ਦੇ ਵਿਚ ਹੈ, ਇਹ ਰਿਪੋਰਟ ਸੈਨੇਟ ਦੇ ਵਿਚ ਡਿਸਕਸ ਹੋਈ ਅਤੇ ਸੈਨੇਟ ਨੇ ਅਡਾਪਟ ਕੀਤੀ, ਉਨ੍ਹਾਂ ਨੇ ਸਟੇਟ ਗਵਰਨਮੈਂਟ ਕੋਲ ਸਿਫਾਰਸ਼ਾਂ ਭੇਜੀਆਂ । ਇਸ ਤੋਂ ਇਲਾਵਾ ਮੈਂ ਉਨ੍ਹਾਂ ਨੂੰ ਕਹਾਂਗਾ ਪੰਜਾਬ ਯੂਨੀਵਰਸਿਟੀ ਜਿਹੜੀ ਕਿ ਇਕ ਮਾਡਲ ਯੂਨੀਵਰਸਿਟੀ ਹੈ ਦਾ ਪੈਟਰਨ ਉਹ ਅਡਾਪਟ ਕਰਨ । ਜਿਸ ਤਰ੍ਹਾਂ ਸਰਦਾਰ ਸੁਰਜੀਤ ਸਿੰਘ (ਬਰਨਾਲਾ) ਨੇ ਸਟਰਕਚਰ ਦਾ ਜ਼ਿਕਰ ਕੀਤਾ ਸੀ, ਮੈਂ ਉਨ੍ਹਾਂ ਨੂੰ ਇਕ ਮਿਸਾਲ ਦੇਣੀ ਚਾਹੁੰਦਾ ਹਾਂ ਕਿ ਜੋ ਸਟਰਕਚਰ ਮੌਜੂਦਾ ਪੰਜਾਬ ਯੂਨੀਵਰਸਿਟੀ ਦਾ ਹੈ ਉਸ ਨੂੰ ਆਧਾਰ ਮੰਨ ਕੇ ਪੰਜਾਬੀ ਯੂਨੀਵਰਸਿਟੀ ਦਾ ਅਤੇ ਗੁਰੂ ਨਾਨਕ ਯੂਨੀਵਰਸਿਟੀ ਦਾ ਸਟਰਕਚਰ ਬਣਾਉਣਾ ਚਾਹੀਦਾ ਹੈ । ਇਸ ਵਿਚ ਜਿਥੇ ਸੈਨੇਟ ਦੀ ਰਿਪਰੈਜ਼ੈਂਟੇਸ਼ਨ ਟੀਚਰਜ਼ ਨੂੰ ਦਿਤੀ ਗਈ ਹੈ ਉਥੇ ਗਰੈਜੂਏਟਸ ਨੂੰ ਵੀ ਹੈ । ਇਸ ਦੇ ਨਾਲ ਇਕ ਗਲ ਹੋਰ ਇਹ ਵੀ ਹੈ ਕਿ ਦੋਨਾਂ ਯੂਨੀਵਰਸਿਟੀਆਂ ਨੇ ਜਿਹੜੇ ਕਾਲਜ ਲੈਣੇ ਹਨ ਉਹ ਹੋਰ ਕਿਸੇ ਯੂਨੀਵਰਸਿਟੀ ਤੋਂ ਨਹੀਂ ਲੈਣੇ ਉਹ ਉਹੀ ਮਿਲਣੇ ਹਨ ਜਿਹੜੇ ਪੰਜਾਬ ਯੂਨੀਵਰਸਿਟੀ ਨਾਲ ਐਫੀਲੀਏਟਿਡ ਹਨ । ਸਾਡੀ ਦੋ ਤਿੰਨ ਸਾਲ ਤੋਂ ਲਗਾਤਾਰ ਇਹੋ ਕੋਸ਼ਿਸ਼ ਰਹੀ ਹੈ ਕਿ ਜਿਵੇਂ ਸੈਨੇਟ ਵਿਚ ਟੀਚਰਜ਼ ਦੇ ਨੁਮਾਇੰਦੇ ਹਨ ਇਸੇ ਤਰ੍ਹਾਂ ਸਟੂਡੈਂਟਸ ਦੇ ਰਿਪਰੈਜ਼ੈਂਟੇਟਿਵਜ਼ ਵੀ ਹੋਣੇ ਚਾਹੀਦੇ ਹਨ । ਜਦੋਂ ਸਰਦਾਰ ਸੁਰਜੀਤ ਸਿੰਘ ਐਜੂਕੇਸ਼ਨ ਮਨਿਸਟਰ ਹੁੰਦੇ ਸਨ ਉਸ ਵੇਲੇ ਅਸੀਂ ਇਸ ਬਾਰੇ ਉਨ੍ਹਾਂ ਨੂੰ ਕਿਹਾ ਸੀ, ਪਰ ਉਨ੍ਹਾਂ ਨੇ ਸਾਡੀ ਆਰਗੂਮੈਂਟ ਟਰਨ ਡਾਊਨ ਕਰ ਦਿਤੀ । ਹੁਣ ਇਕ ਨਵਾਂ ਐਕਟ ਪਾਸ ਕਰਵਾਇਆ ਜਾ ਰਿਹਾ ਹੈ ਜਿਸ ਵਿਚ ਸਰਕਾਰ ਨੇ ਬੜੇ ਜ਼ੋਰਦਾਰ ਸ਼ਬਦਾਂ ਵਿਚ ਸਟੂਡੈਂਟਸ ਦੇ ਰਿਪਰੈਜ਼ੈਂਟੇਟਿਵਜ਼ ਲੈਣ ਲਈ ਸਿਫਾਰਸ਼ ਕੀਤੀ ਹੈ । ਇਸ ਲਈ ਏਥੇ ਮੈਂ ਇਹ ਵੀ ਕਹਾਂਗਾ ਕਿ ਜਦੋਂ ਇਹ ਸਦਨ ਦੇ ਵਿਚ ਪੰਜਾਬੀ ਯੂਨੀਵਰਸਿਟੀ ਬਿਲ ਅਤੇ ਗੁਰੂ ਨਾਨਕ ਯੂਨੀਵਰਸਿਟੀ ਬਿਲ ਏਥੇ ਆ ਰਹੇ ਹਨ ਤਾਂ ਸਾਨੂੰ ਇਨ੍ਹਾਂ ਵਿਚ ਵੀ ਸਟਡੈਂਟਸ ਨੂੰ ਸੈਨੇਟ ਦੇ ਵਿਚ ਰਿਪਰੈਜ਼ੈਂਟੇਸ਼ਨ ਦੇਣ ਲਈ ਪਹਿਲਾਂ ਹੀ ਫੈਸਲਾ ਕਰ ਦੇਣਾ

[ਸ੍ਰੀ ਪ੍ਰੇਮ ਗੁਪਤਾ]

ਚਾਹੀਦਾ ਹੈ । ਪਰੋ-ਵਾਈਸ ਚਾਂਸਲਰ ਦੀ ਪੋਸਟ ਦਾ ਹੋਣਾ ਵੀ ਇਕ ਲਾਜ਼ਮੀ ਗੱਲ ਹੈ । ਜਦੋਂ ਵਾਈਸ ਚਾਂਸਲਰ ਛੁੱਟੀ ਤੇ ਹਵੇ ਤਾਂ ਰੂਲਜ਼ ਮੁਤਾਬਿਕ ਸੈਨੇਟ ਦੀ ਫੰਕਸ਼ਨਿੰਗ ਵਾਸਤੇ ਕੋਈ ਅਥਾਰਿਟੀ ਹੋਣੀ ਲਾਜ਼ਮੀ ਹੈ । ਹੁਣ ਜੇ ਉਹ ਛੁਟੀ ਤੇ ਜਾਂਦਾ ਹੈ ਤਾਂ ਇਹ ਉਸ ਦੀ ਆਪਣੀ ਡਿਸਕਰੀਸ਼ਨ ਹੈ ਕਿ ਉਸ ਨੇ ਆਪਣਾ ਚਾਰਜ ਰਜਿਸਟਰਾਰ ਨੂੰ ਦੇਣਾ ਹੈ ਜਾਂ ਹੈਡ ਆਫ ਦੀ ਡਿਪਾਰਟਮੈਂਟ ਨੂੰ ਦੇਣਾ ਹੈ। ਇਹ ਇਕ ਤਰ੍ਹਾਂ ਨਾਲ ਇਨ ਹੈਰੇਡਿਟ ਪਾਵਰ ਹੈ, ਇਸ ਲਈ ਪਰੋ-ਵਾਈਸ ਚਾਂਸਲਰ ਦੀ ਪੋਸਟ ਦਾ ਹੋਣਾ ਜ਼ਰੂਰੀ ਹੈ । ਜਦੋਂ ਕਿਸੇ ਟੀਚਿੰਗ ਅਤੇ ਲਰਨਿੰਗ ਦਾ ਸਵਾਲ ਹੋਵੇ ਉਥੇ ਇਹ ਕਿ ਜੋ ਪੁਰਾਣਾ ਪਰਾਸੈਸ ਹੈ ਉਸ ਦਾ ਫਾਇਦਾ ਉਠਾਇਆ ਜਾਂਦਾ ਹੈ ਅਤੇ ਉਸ ਨੂੰ ਓਨ ਵੀ ਕੀਤਾ ਜਾਂਦਾ ਹੈ। ਮੈਨੂੰ ਤੁਸੀਂ, ਸਪੀਕਰ ਸਾਹਿਬ, ਮੁਆਫ ਕਰਗੇ ਕਿ ਇਕ ਖਾਸ ਅਦਾਰੇ ਦੀ ਤਾਰੀਫ ਵਿਚ ਕੋਈ ਐਸੇ ਸ਼ਬਦ ਕਹਿ ਰਿਹਾ ਹਾਂ, ਪਰ ਜਦੋਂ ਐਜੂਕੇਸ਼ਨ ਦੇ ਵਧਾਉਣ ਦਾ ਮੰਤਵ ਹੋਵੇ ਤਾਂ ਜਿਥੇ ਹੋਰ ਗੱਲਾਂ ਵੇਖੀਆਂ ਜਾਂਦੀਆਂ ਹਨ ਉਥੇ ਹਿਸਟਾਰੀਕੱਲ ਬੈਕਗਰਾਊਂਡ ਨੂੰ ਵੀ ਇਨ ਮਾਈਂਡ ਰੱਖਿਆ ਜਾਂਦਾ ਹੈ । ਜੇ ਯੂਨੀਵਰਸਿਟੀ ਬਣਾਉਣੀ ਜ਼ਰੂਰੀ ਨਹੀਂ ਤਾਂ ਉਥੇ ਨਵੀਂ ਪੋਸਟ ਆਉਣੀ ਵੀ ਕੋਈ ਜ਼ਰੂਰੀ ਨਹੀਂ ਪਰ ਹੁਣ ਯੂਨੀਵਰਸਿਟੀ ਹੋ ਗਈ ਹੈ, ਹਿਸਟਾਰੀਕਲ ਬੈਕਗਰਾਊਂਡ ਵੀ ਹੈ ਪਰ ਐਜੂਕੇਸ਼ਨ ਪ੍ਰਾਬਲਮਜ਼ ਦੀਆਂ ਨੇਚਰਜ਼ ਹੁਣ ਬਦਲ ਗਈਆਂ ਹਨ, ਵਾਧੂ ਖਰਚੇ ਬਾਰੇ ਸੋਚਣ ਦਾ ਸਵਾਲ ਨਹੀਂ ਹੈ, ਸਵਾਲ ਚੰਗੇ ਸਟੇਟਸ ਦੇ ਬੰਦਿਆਂ ਦਾ ਹੈ, ਪਾਵਰ ਜਾਂ ਕੋਈ ਅਥਾਰਿਟੀ ਦੀ ਪਰਾਬਲਮ ਨਹੀਂ ਹੈ, ਇਹ ਇਕ ਯੂਨੀਵਰਸਿਟੀ ਨੂੰ ਆਪਣੇ ਕੰਮ ਨੂੰ ਪ੍ਰਾਪਰਲੀ ਡੀਲ ਕਰਨ ਵਾਸਤੇ ਹੈ । ਇਹ ਚੰਗੀ ਗੱਲ ਹੈ ਜੋ ਪਰੋ-ਵਾਈਸ ਚਾਂਸਲਰ ਦੀ ਪੋਸਟ ਲਈ ਹੈ । ਇਥੇ ਜੋਸ਼ ਜੀ ਨੇ ਵੀ ਕਿਹਾ ਸੀ ਕਿ ਇਸ ਨਾਲ ਖਰਚਾ ਜ਼ਿਆਦਾ ਹੋਵੇਗਾ, ਮੈਂ ਸਮਝਦਾ ਹਾਂ ਇਸ ਤਰ੍ਹਾਂ ਦੇ ਕੰਮਾਂ ਵਿਚ ਖਰਚਾ ਤਾਂ ਹੁੰਦਾ ਹੀ ਹੈ, ਅਸੀਂ ਏਥੇ ਸੈਸ਼ਨ ਅਟੈਂਡ ਕਰਨ ਆਉਂਦੇ ਹਾਂ ਖਰਚਾ ਤਾਂ ਵੀ ਹੁੰਦਾ ਹੈ । ਮੈਂ ਸਮਝਦਾ ਹਾਂ ਜਿਸ ਔਬਜੈਕਟ ਲਈ ਪਰੋ-ਵਾਈਸ ਚਾਂਸਲਰ ਦੀ ਪੋਸਟ ਪਰੋਵਾਈਡ ਕੀਤੀ ਗਈ ਹੈ, ਇਹ ਇਕ ਕੰਕਰੀਟ ਕੰਮ ਹੈ ।

ਦੂਸਰੀ ਗੱਲ ਜਿਸ ਬਾਰੇ ਮੈਂ ਦਰਖਾਸਤ ਕਰਨੀ ਹੈ, ਉਹ ਇਹ ਕਿ ਦੋਵੇਂ ਯੂਨੀਵਰਸਿਟੀਆਂ ਵਿਚ ਸਟੂਡੈਂਟਸ ਦੇ ਰਿਪਰੇਜ਼ੈਂਟੇਟਿਵਜ਼ ਦੀ ਪ੍ਰੋਵੀਜ਼ਨ ਜ਼ਰੂਰ ਹੋਣੀ ਚਾਹੀਦੀ ਹੈ ।

ਤੀਸਰੀ ਗੱਲ ਇਹ ਵੀ ਜ਼ਰੂਰੀ ਹੈ ਕਿ ਸਿੰਡੀਕੇਟ ਦੇ ਵਿਚ ਇਲੈਕਟੋਰਲ ਸਿਸਟਮ ਵੀ ਇੰਟਰੋਡਿਊਸ ਕੀਤਾ ਜਾਵੇ, ਤਾਂ ਜੋ ਜਿਹੜਾ ਪੰਜਾਬ ਯੂਨੀਵਰਸਿਟੀ ਦਾ ਪੈਟਰਨ ਹੈ ਉਸ ਢੰਗ ਨਾਲ ਸੈਨੇਟ ਅਤੇ ਸਿੰਡੀਕੇਟ ਦਾ ਕੰਮ ਹੋਵੇ । ਹੁਣ ਆਖਿਰ ਵਿਚ ਇਹ ਗੱਲ ਐਜੂਕੇਸ਼ਨ ਮਨਿਸਟਰ ਸਾਹਿਬ ਤੇ ਆਉਂਦੀ ਹੈ ਕਿ ਉਹ ਇਸ ਪਾਸੇ ਕਿਤਨੀ ਜਲਦੀ ਧਿਆਨ ਦਿੰਦੇ ਹਨ, ਕਿਉਂਕਿ ਉਹ ਜਦੋਂ ਕੋਈ ਹਵਾਲਾ ਦੇਂਦੇ ਹਨ ਤਾਂ ਪੰਜਾਬ ਯੂਨੀਵਰਸਿਟੀ ਦਾ ਹੀ ਦਿੰਦੇ ਹਨ । ਇਨ੍ਹਾਂ ਸ਼ਬਦਾਂ ਨਾਲ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਵਿਦਿਆ ਮੰਤਰੀ** (ਸ੍ਰੀ ਗੁਰਮੇਲ ਸਿੰਘ): ਮਾਨਯੋਗ ਸਪੀਕਰ ਸਾਹਿਬ, ਮੈਂ ਜਦੋਂ ਇਹ ਬਿਲ ਪੇਸ਼ ਕੀਤਾ ਸੀ ਤਾਂ ਡਾਂਗ ਜੀ ਵੱਲੋਂ ਅਤੇ ਬਰਨਾਲਾ ਜੀ ਵਲੋਂ ਇਹ ਸੁਝਾਉ ਦਿਤਾ ਗਿਆ ਸੀ ਕਿ ਇਹ ਬਿਲ ਸਿਲੈਕਟ ਕਮੇਟੀ ਦੇ ਹਵਾਲੇ ਕਰ ਦਿਤਾ ਜਾਵੇ । (ਵਿਘਨ) ਮੈਂ ਉਨ੍ਹਾਂ ਦੀ ਇਸ ਗਲ ਦੀ ਵਿਰੋਧਤਾ ਕਰਨ ਲਈ ਖੜਾ ਹੋਇਆ ਹਾਂ । ਉਨ੍ਹਾਂ ਨੇ ਇਸ ਪਾਸੇ ਬਹੁਤਾ ਧਿਆਨ ਦੇਣ ਦੀ ਬਜਾਏ ਇਹ ਕਹਿ ਦਿਤਾ ਕਿ ਹੋਰ ਸਮਾਂ ਲੱਗੇ, ਇਹ ਮੁਆਮਲਾ ਖੱਟੇ ਵਿਚ ਪਾਉਣ ਵਾਲੀ ਗੱਲ ਹੈ । ਇਕ ਉਨ੍ਹਾਂ ਨੇ ਕੁਝ posts create ਕਰਨ ਬਾਰੇ ਗੱਲ ਕੀਤੀ । ਮੈਂ ਉਨ੍ਹਾਂ ਦੀ ਵਾਕਫੀਅਤ ਲਈ ਦੱਸ ਦੇਵਾਂ ਕਿ ਰਜਿੰਦਰਾ

ਗਡਕਰ ਕਮਿਸ਼ਨ ਦੀ ਜਿਹੜੀ ਰਿਪੋਰਟ ਆਈ ਹੈ ਉਸ ਦਾ ਜਿਹੜਾ ਚੈਪਟਰ ਸੈਨੇਟ ਦੇ ਸਬੰਧ ਵਿਚ ਹੈ ਉਸ ਵਿਚ ਲਿਖਿਆ ਹੈ :

"Discussion on basic issues by the Court would make the University responsive to the needs and requirements of society, and provide an opportunity to the wider community to understand its policies and problems. The Court should, therefore, remain essentially a 'deliberative' body, and should not be saddled with the authority to over-rule decisions of the Executive and Academic Council, or the other academic bodies of the University."

1971 ਤੋਂ ਬਾਅਦ ਸਰਕਾਰ ਇਸ ਗੱਲ ਨੂੰ ਵਿਚਾਰਦੀ ਰਹੀ ਅਤੇ ਵਿਚਾਰ ਕਰਨ ਤੋਂ ਪਿੱਛੋਂ ਇਸ ਰਿਪੋਰਟ ਦੇ ਅਨੁਸਾਰ ਹੀ ਇਹ ਬਿੱਲ ਤਿਆਰ ਕਰਕੇ ਲਿਆਂਦਾ ਹੈ । ਇਸ ਵਿਚ ਸੈਨੇਟ ਵਿਚ different shades ਦੇ ਬੰਦੇ ਲੈਣੇ ਪੈਂਦੇ ਹਨ, ਇਸ ਕਰਕੇ ਹੀ ਇਹਦੀ ਬਣਤਰ ਐਡੀ ਵੱਡੀ ਹੋ ਜਾਂਦੀ ਹੈ । ਸੈਨੇਟ ਜੋ ਸੁਪਰੀਮ ਅਥਾਰਿਟੀ ਸੀ ਉਸ ਵੇਲੇ ਉਹ ਕੌਂਸਲ ਦੇ ਜਾਂ ਐਗਜ਼ੈਕਟਿਵ ਦੇ ਫੈਸਲੇ ਵੀ ਉਸ ਵਿਚ ਆਉਂਦੇ ਸੀ । ਹੁਣ ਅਸੀਂ ਸਮਝਦੇ ਹਾਂ ਕਿ ਇਹ ਜ਼ਰੂਰੀ ਹੈ ਕਿ ਇਸ ਰਿਪੋਰਟ ਦੇ ਅਨੁਸਾਰ ਜਿਹੜੇ ਇੰਪਾਰਟੈਂਟ ਡਿਸੀਜ਼ਨ ਐਗਜ਼ੈਕਟਿਵ ਨੇ ਕਰਨੇ ਹੋਣ, ਕੌਂਸਲ ਨੇ ਕਰਨੇ ਹੋਣ ਜਾਂ ਸਿੰਡੀਕੇਟ ਨੇ ਕਰਨੇ ਹੋਣ ਉਹਦੇ ਉਤੇ Senate ਸੁਪਰੀਮ ਬਾਡੀ ਨਾ ਹੋਵੇ। ਸੈਨੇਟ ਨੂੰ ਹੋਰ ਜ਼ਿਆਦਾ ਪਾਵਰਜ਼ ਦੇ ਬੈਠੇ ਹੋਏ ਸੀ । ਹੁਣ ਅਸੀਂ ਸਿੰਡੀਕੇਟ ਨੂੰ ਜ਼ਿਆਦਾ ਪਾਵਰਜ਼ ਦਿੱਤੀਆਂ ਹਨ ਤਾਂ ਕਿ ਐਕੇਡੈਮਿਕ ਡਿਸੀਜ਼ਨਜ਼ ਜਿਹੜੇ ਲਏ ਜਾਂਦੇ ਹਨ ਉਹ Senate ਵਿਚ ਨਾ ਜਾਣ ਅਤੇ ਲਾਗੂ ਹੋ ਸਕਣ । ਜਿਹੜਾ ਸਟੂਡੈਂਟਸ ਨੂੰ ਸੈਨੇਟ ਵਿਚ ਲਿਆਉਣ ਦਾ ਫੈਸਲਾ ਕੀਤਾ ਸੀ ਅਸੀਂ ਉਸ ਫੈਸਲੇ ਤੇ ਕਾਇਮ ਹਾਂ । ਉਸ ਕੇਸ ਨੂੰ ਕਿ ਸਟੂਡੈਂਟਸ ਸੈਨੇਟ ਵਿਚ ਲਏ ਜਾਣ ਜਿਹੜੇ ਕਿ ਜ਼ਰੂਰ ਲਏ ਜਾਣਗੇ, ਉਸ ਬਿਲ ਨੂੰ ਅਸੀਂ ਐਗਜ਼ਾਮਿਨ ਕਰਦੇ ਪਏ ਹਾਂ । ਕੁਝ ਮੈਂਬਰ ਸੈਨੇਟ ਵਿਚੋਂ ਵੀ ਸਿੰਡੀਕੇਟ ਵਿਚ ਜਾਂਦੇ ਹਨ । ਇਸੇ ਲਈ ਸਿੰਡੀਕੇਟ ਨੂੰ ਕੁਝ ਜ਼ਿਆਦਾ ਪਾਵਰਜ਼ ਦਿੱਤੀਆਂ ਹਨ । ਜਿਥੋਂ ਤੱਕ ਇਸ ਗੱਲ ਦਾ ਸਬੰਧ ਹੈ ਕਿ ਪਰੋ-ਵਾਈਸ ਚਾਂਸਲਰ ਦੀ ਪੋਸਟ ਕਰੀਏਟ ਕਰਨ ਲੱਗੇ ਹਾਂ, ਇਸ ਵਿਚ ਕੋਈ ਨੁਕਤਾਚੀਨੀ ਕਰਨ ਦੀ ਗੱਲ ਨਹੀਂ ਹੈ । ਮੌਡਲ ਐਕਟ ਜੋ ਬਣਿਆ ਸੀ ਉਹਦੇ ਵਿਚੋਂ ਮੈਂ ਕੁਝ ਲਾਈਨਾਂ ਕੋਟ ਕਰਦਾ ਹਾਂ:

"The Vice-Chancellor is concerned, inevitably with almost every part of the work of the University. This in itself is an exceedingly heavy responsibility, and it becomes still more so if the University is an affiliating one with a large number of colleges and departments and students."

ਸੋ ਇਸ ਕਰਕੇ ਇਹ ਜ਼ਰੂਰੀ ਹੋ ਜਾਂਦਾ ਹੈ ਕਿ ਜੋ ਇਸ ਐਕਟ ਵਿਚ ਪਰੋਵੀਜ਼ਨ ਕੀਤੀ ਗਈ ਹੈ ਕਿ ਜੋ University ਨਾਲ ਐਫਿਲੀਏਟਿਡ ਕਾਲਜਿਜ਼ ਹੋਣ ਅਤੇ ਯੂਨੀਵਰਸਿਟੀ ਵਿਚ ਕੰਮ ਜ਼ਿਆਦਾ ਹੋ ਜਾਏ ਤਾਂ ਫੇਰ ਵਾਈਸ ਚਾਂਸਲਰ ਜੋ ਹੈ ਉਸ ਕੋਲ ਕੰਮ ਜ਼ਿਆਦਾ ਹੋ ਜਾਂਦਾ ਹੈ। ਉਸ ਨੇ ਮੀਟਿੰਗਜ਼ ਵੀ ਅਟੈਂਡ ਕਰਨੀਆਂ ਹੁੰਦੀਆਂ ਹਨ, ਦਫਤਰੀ ਕੰਮ ਵੀ ਬਹੁਤ ਹੋ ਜਾਂਦਾ ਹੈ ਅਤੇ ਕਾਲਜਾਂ ਨਾਲ deal ਵੀ ਕਰਨ ਹੁੰਦਾ ਹੈ ਉਸ ਵੇਲੇ ਇਹ ਜ਼ਰੂਰੀ ਹੋ ਜਾਂਦਾ ਹੈ ਕਿ ਪਰੋ-ਵਾਈਸ-ਚਾਂਸਲਰ ਉਸ ਦੀ ਮੱਦਦ ਲਈ ਲਗਾਇਆ ਜਾਵੇ ।

ਇਕ ਗਲ ਬਰਨਾਲਾ ਜੀ ਨੇ ਕਹੀ ਕਿ ਸ਼ਾਇਦ ਕਿਸੇ ਬੰਦੇ ਨੂੰ ਅਕਾਮੋਡੇਟ ਕਰਨ ਦੀ ਗੱਲ ਹੈ ਅਤੇ ਜ਼ਿਆਦਾ ਖਰਚ ਹੋਣ ਦੀ ਸੰਭਾਵਨਾ ਹੈ । ਇਸ ਸਬੰਧ ਵਿਚ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਪਰੋ-ਵਾਈਸ ਚਾਂਸਲਰ ਦੀ ਪੋਸਟ ਕਰੀਏਟ ਕਰਨ ਜਾਂ ਐਜੂਕੇਸ਼ਨ ਦੇ ਕਿਸੇ ਸਬੰਧ ਵਿਚ ਸਾਨੂੰ ਖਰਚ ਦੀ ਪਰਵਾਹ ਨਹੀਂ ਕਰਨੀ ਚਾਹੀਦੀ ਕਿਉਂਕਿ ਐਜੂਕੇਸ਼ਨ ਅਸੀਂ ਵਿਦਿਆਰਥੀਆਂ ਨੂੰ ਜ਼ਰੂਰ ਦੇਣੀ ਹੈ ਅਤੇ ਉਸ ਲਈ ਇਹ ਜ਼ਰੂਰੀ ਹੋ ਜਾਂਦਾ ਹੈ ਕਿ ਜੇ ਇਕ ਪੋਸਟ ਕ੍ਰੀਏਟ ਕਰਨੀ ਹੋਵੇ

[ਵਿਦਿਆ ਮੰਤਰੀ]

ਤਾਂ ਇਸ ਨਾਲ ਮਹੀਨੇ ਦਾ ਦੋ, ਚਾਰ ਪੰਜ ਹਜ਼ਾਰ ਰੁਪਿਆ ਵੱਧ ਖਰਚ ਹੋ ਜਾਏਗਾ । ਪਰ ਬਰਨਾਲਾ ਜੀ ਦੀ ਇਹ ਦਲੀਲ ਕਿ ਖਰਚ ਜ਼ਿਆਦਾ ਹੋ ਜਾਏਗਾ, ਮੈਂ ਸਮਝਦਾ ਹਾਂ ਕਿ ਇਹ ਸਿਵਾਏ ਨੁਕਤਾ ਚੀਨੀ ਕਰਨ ਦੇ ਹੋਰ ਇਹਦੇ ਵਿਚ ਕੋਈ ਵਜ਼ਨ ਨਹੀਂ ਹੈ । ਐਜੂਕੇਸ਼ਨ ਵਿਚ ਸੁਧਾਰ ਲਿਆਉਣਾ ਚਾਹੀਦਾ ਹੈ । ਯੂਨੀਵਰਸਿਟੀ ਦਾ ਕੰਮ ਚੰਗਾ ਚਲਣਾ ਚਾਹੀਦਾ ਹੈ । ਉਨਾਂ ਨੇ ਇਹ ਵੀ ਕਿਹਾ ਹੈ ਕਿ ਇਕ ਰਿਫਾਰਮ ਕਮੇਟੀ ਬਣੀ ਹੈ ਉਸ ਕਮੇਟੀ ਨੂੰ ਇਹ ਕੰਮ ਕਰਨਾ ਚਾਹੀਦਾ ਹੈ । ਮੈਂ ਦੱਸਣਾ ਚਾਹੁੰਦਾ ਹਾਂ ਕਿ ਰਿਫਾਰਮ ਕਮੇਟੀ ਕੋਲ ਹੋਰ ਬਹੁਤ ਕੰਮ ਹਨ, ਉਨਾਂ ਕੋਲ ਕਈ ਰਿਪੋਰਟਸ ਹਨ ਜਿਨ੍ਹਾਂ ਨੂੰ ਸਟੱਡੀ ਕਰਕੇ ਸਾਨੂੰ ਅੱਗੇ ਰਿਪੋਰਟ ਦੇਣਗੇ । ਜੋ ਸੁਝਾਉ UGC ਜਾਂ ਯੂਨੀਵਰਸਿਟੀਜ਼ ਤੋਂ ਜਾਂ ਸੈਂਟਰ ਤੋਂ ਜੋ ਗਾਈਡ ਲਾਈਨਜ਼ ਸਾਨੂੰ ਆਉਂਦੀਆਂ ਹਨ ਉਨਾਂ ਨੂੰ ਇਸ 31 ਮੈਂਬਰੀ ਕਮੇਟੀ ਨੇ ਸਟੱਡੀ ਕਰਕੇ ਸਾਨੂੰ ਰਿਪੋਰਟ ਦੇਣੀ ਹੈ । ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਪਰੋ-ਵਾਈਸ ਚਾਂਸਲਰ ਦੀ ਪੋਸਟ ਇਸ ਲਈ ਕ੍ਰੀਏਟ ਕੀਤੀ ਜਾ ਰਹੀ ਹੈ ਕਿ ਕਿਸੇ ਬੰਦੇ ਨੂੰ ਅਕਾਮੋਡੇਟ ਕਰਨਾ ਹੈ, ਇਸ ਸਬੰਧ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਲਈ ਹੈਡ ਆਫ ਦੀ ਡਿਪਾਰਟਮੈਂਟ ਹੋਵੇ ਜਾਂ ਉਥੇ ਪ੍ਰੋਫੈਸਰ ਹੋਵੇ ਉਹ ਹੀ ਇਸ ਪੋਸਟ ਤੇ ਲਗਾਇਆ ਜਾ ਸਕਦਾ ਹੈ । ਜਾਂ ਕੋਈ ਐਜੂਕੇਸ਼ਨਿਸਟ ਹੋਵੇ ਉਸ ਨੂੰ ਹੀ ਪਰੋ-ਵਾਈਸ ਚਾਂਸਲਰ ਲਗਾਇਆ ਜਾ ਸਕਦਾ ਹੈ । ਕਈ ਵਾਰੀ ਵਾਈਸ ਚਾਂਸਲਰ ਛੁਟੀ ਤੇ ਚਲਾ ਜਾਂਦਾ ਹੈ, ਜਾਂ ਲੰਬੀ ਛੁਟੀ ਤੇ ਚਲਾ ਜਾਂਦਾ ਹੈ ਤਾਂ ਪਰੋ-ਵਾਈਸ ਚਾਂਸਲਰ ਉਸ ਦੀ ਥਾਂ ਤੇ ਕੰਮ ਕਰ ਸਕੇਗਾ । ਜਿੰਨੀਆਂ States ਦਾ ਇਥੇ ਜ਼ਿਕਰ ਹੈ, ਉਨਾਂ ਵਿਚੋਂ ਕੁਝ States ਨੇ ਪਰੋ-ਵਾਈਸ ਚਾਂਸਲਰ ਲਗਾਏ ਹਨ । ਸਾਡੀ ਰਿਪੋਰਟ ਇਹ ਹੈ ਕਿ ਜਿਨ੍ਹਾਂ ਯੂਨੀਵਰਸਿਟੀਆਂ ਵਿਚ ਪਰੋ-ਵਾਈਸ ਚਾਂਸਲਰਜ਼ ਲਗਾਏ ਹਨ ਉਨਾਂ ਦਾ ਤਸੱਲੀਬਖਸ਼ ਕੰਮ ਹੈ ਅਤੇ ਉਨ੍ਹਾਂ ਨੇ ਚੰਗਾ ਕੰਮ ਕੀਤਾ ਹੈ । ਇਸ ਲਈ ਅਸੀਂ ਵੀ ਪੰਜਾਬ ਦੇ ਅੰਦਰ ਦੇ ਯੂਨੀਵਰਸਿਟੀਆਂ ਵਿਚ ਪਰੋਵੀਜ਼ਨ ਕਰਨਾ ਚਾਹੁੰਦੇ ਹਾਂ ਕਿ ਇਥੇ ਵੀ ਪਰੋ-ਵਾਈਸ ਚਾਂਸਲਰਜ਼ ਲਗਾਏ ਜਾਣ ਤਾਂ ਕਿ ਵਾਈਸ-ਚਾਂਸਲਰ ਨੂੰ ਆਪਣੇ ਕੰਮ ਵਿਚ ਸੌਖ ਹੋ ਸਕੇ, ਉਨ੍ਹਾਂ ਦੇ ਕੰਮ ਦਾ ਬੋਝ ਘੱਟ ਸਕੇ । ਜਿਨ੍ਹਾਂ ਯੂਨੀਵਰਸਿਟੀਆਂ ਨਾਲ ਐਫਿਲੀਏਟਿਡ ਕਾਲਜਿਜ਼ ਹਨ ਉਨ੍ਹਾਂ ਕਰਕੇ ਵੀ ਵਾਈਸ-ਚਾਂਸਲਰ ਦਾ ਕੰਮ ਵੱਧ ਗਿਆ ਹੈ । ਇਸ ਬਾਰੇ ਮੈਂ ਕੁਝ ਅੰਕੜੇ ਦੱਸਣਾ ਚਾਹੁੰਦਾ ਹਾਂ :—

**ਗੁਰੂ ਨਾਨਕ ਯੂਨੀਵਰਸਿਟੀ** ਬਾਰੇ ਅਰਜ਼ ਹੈ ਕਿ ਜਿਸ ਵੇਲੇ ਇਹ ਯੂਨੀਵਰਸਿਟੀ ਬਣੀ ਸੀ ਤਾਂ ਉਸ ਵੇਲੇ 59 ਕਾਲਜਿਜ਼ ਸਨ ਅਤੇ ਸਿਰਫ 6 ਟੀਚਰਜ਼ ਸਨ । ਫੇਰ ਇਹਦਾ ਨੰਬਰ ਵੱਧ ਕੇ 21 ਹੋ ਗਿਆ ਅਤੇ ਅੱਜ ਉਥੇ 88 ਟੀਚਰਜ਼ ਹਨ । 600 ਸਟੂਡੈਂਟਸ ਕੈਂਪਸ ਵਿਚ ਹਨ । ਇਸ ਤੋਂ ਇਲਾਵਾ 1970 ਵਿਚ 30,000 ਸਟੂਡੈਂਟਸ ਇਮਤਿਹਾਨਾਂ ਵਿਚ ਅਪੀਅਰ ਹੋਏ ਸੀ । 1975 ਵਿਚ 69,000 ਸਟੂਡੈਂਟਸ ਐਗਜ਼ਾਮੀਨੇਸ਼ਨਜ਼ ਵਿਚ ਅਪੀਅਰ ਹੋਏ ਹਨ ਅਤੇ 900 ਟੀਚਰਜ਼ ਹਨ । ਯੂਨੀਵਰਸਿਟੀ ਵਿਚ ਇਨ੍ਹਾਂ ਨੂੰ ਡੀਲ ਕਰਨਾ ਪੈਂਦਾ ਹੈ । ਇਸ ਕਰਕੇ ਮੈਂ ਕਹਿੰਦਾ ਹਾਂ ਕਿ ਵਾਈਸ-ਚਾਂਸਲਰਜ਼ ਦਾ ਕੰਮ ਪਹਿਲਾਂ ਨਾਲੋਂ ਵੱਧ ਗਿਆ ਹੈ । ਉਹ ਭੁਗਤਾਉਂਦੇ ਤਾਂ ਹਨ ਪਰ ਮੁਸ਼ਕਿਲ ਬਹੁਤ ਪੇਸ਼ ਆ ਰਹੀ ਹੈ । ਉਹ ਦਿਨ ਰਾਤ ਕੰਮ ਕਰਦੇ ਹਨ । ਕਈ ਵਾਰੀ ਜ਼ਰੂਰੀ ਕੰਮ ਵੱਲ ਪੂਰਾ ਧਿਆਨ ਦੇਣਾ ਵੀ ਔਖਾ ਹੋ ਜਾਂਦਾ ਹੈ। ਇਸ ਤੋਂ ਇਲਾਵਾ ਪਰਾਈਵੇਟ ਕਾਲਜਿਜ਼ ਨੂੰ ਵੀ ਡੀਲ ਕਰਨਾ ਪੈਂਦਾ ਹੈ ।

ਹੁਣ ਮੈਂ ਪੰਜਾਬੀ **ਯੂਨੀਵਰਸਿਟੀ** ਦੇ ਬਾਰੇ ਵਿਚ ਅੰਕੜੇ ਪੇਸ਼ ਕਰਨਾ ਚਾਹੁੰਦਾ ਹਾਂ । 1963 ਵਿਚ ਸਿਰਫ 9 ਕਾਲਜਿਜ਼ ਸਨ, ਫੇਰ 1969 ਵਿਚ 12 ਕਾਲਜਿਜ਼ ਸਨ ਅਤੇ ਫੇਰ 1975 ਵਿਚ ਇਹ 46 ਕਾਲਜਿਜ਼ ਹੋ ਗਏ । ਇਸੇ ਤਰ੍ਹਾਂ ਹੀ ਸਟੂਡੈਂਟਸ ਦੀ ਗੱਲ ਹੈ । 1963 ਵਿਚ 250 ਸਟੂਡੈਂਟਸ ਅਤੇ 43 ਟੀਚਰਜ਼ ਸਨ । 1975 ਵਿਚ ਇਹਦਾ ਨੰਬਰ ਵੱਧ ਕੇ 40,000 ਸਟੂਡੈਂਟਸ ਹੋ ਗਿਆ ਜਿਹੜਾ

ਕਿ ਅਗਜ਼ਾਮੀਨੇਸ਼ਨਜ਼ ਵਿਚ ਅਪੀਅਰ ਹੋਇਆ ਅਤੇ ਯੂਨੀਵਰਸਿਟੀ ਕੈਂਪੱਸ ਵਿਚ 2,700 ਸਟੂਡੈਂਟਸ ਹਨ । ਇਸੇ ਤਰ੍ਹਾਂ ਹੀ ਟੀਚਰਜ਼ ਦਾ ਨੰਬਰ ਵੀ ਅੱਗੇ ਨਾਲੋਂ ਵਧਿਆ ਹੈ । ਇਸ ਤੋਂ ਇਲਾਵਾ ਕੌਰਸ-ਪੌਂਡੈਂਸ ਕੋਰਸਿਜ਼ ਵੀ ਹਨ ਜਿਨ੍ਹਾਂ ਨੂੰ ਉਨ੍ਹਾਂ ਨੂੰ ਡੀਲ ਕਰਨਾ ਪੈਂਦਾ ਹੈ । ਇਹ ਗਲ ਵੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਪਰਾਈਵੇਟ ਕਾਲਜਿਜ਼ ਦੇ ਪ੍ਰਿੰਸਿਪਲਜ਼ ਦੀ ਵੀ ਡੀਮਾਂਡ ਆਈ ਹੈ, ਉਨ੍ਹਾਂ ਨੇ ਵੀ ਸਾਨੂੰ ਇਹ ਗੱਲ ਕਹੀ ਹੈ ਕਿ ਕਈ ਵਾਰੀ ਵਾਈਸ ਚਾਂਸਲਰ ਕੋਲ ਕੰਮ ਜ਼ਿਆਦਾ ਹੋਣ ਕਰਕੇ ਸਾਡੇ ਕੇਸਿਜ਼ ਵੱਲ ਉਨ੍ਹਾਂ ਦਾ ਧਿਆਨ ਦੇਰ ਨਾਲ ਜਾਂਦਾ ਹੈ ਅਤੇ ਕੇਸਾਂ ਵਿਚ ਫੈਸਲਾ ਕਰਨ ਨੂੰ delay ਹੋ ਜਾਂਦੀ ਹੈ । ਉਨ੍ਹਾਂ ਦੀ ਵੀ ਡੀਮਾਂਡ ਹੈ ਕਿ ਵਾਈਸ ਚਾਂਸਲਰਜ਼ ਦਾ ਵਾਧੂ ਕੰਮ ਘਟਾਉਣ ਲਈ ਪਰੋ-ਵਾਈਸ ਚਾਂਸਲਰ ਦੀ ਪੋਸਟ ਕ੍ਰੀਏਟ ਕੀਤੀ ਜਾਵੇ ।

ਜਿਹੜਾ ਇਥੇ ਕਿਹਾ ਗਿਆ ਹੈ ਕਿ ਸਿਲੈਕਟ ਕਮੇਟੀ ਨੂੰ ਇਹ ਕੰਮ ਸਪੁਰਦ ਕੀਤਾ ਜਾਏ, ਇਸ ਬਾਰੇ ਮੈਂ ਸਮਝਦਾ ਹਾਂ ਕਿ ਇਸ ਵਿਚ ਕੋਈ ਵਜ਼ਨ ਦੀ ਗੱਲ ਨਹੀਂ ਹੈ ।

**Mr. Speaker :** Question is —

That the Punjabi University (Amendment) Bill, 1975 be referred to a Select Committee consisting of —

1. Shri Gurmail Singh, Education Minister.
2. Comrade Satya Pal Dang ;
3. Sardar Surjit Singh Barnala ;
4. Dr. Amir Singh Kalkat ; and
5. Shri Prem Gupta,

with a direction to make a report within three months.

*The motion was lost.*

**Mr. Speaker :** Question is—

That the Punjabi University (Amendment) Bill be taken into consideration.

*The Motion was carried.*

**Mr. Speaker :** Now the House will proceed to consider the Bill, clause by clause.

**Clause 2**

**Mr. Speaker :** Question is—

That Clause 2 stand part of the Bill.

*The Motion was carried.*

**Clause 3**

**Mr. Speaker :** Question is—

That Clause 3 stand part of the Bill.

*The Motion was carried.*

**Clause 4**

**Mr. Speaker** : Question is—

That Clause 4 stand part of the Bill.

*The Motion was carried.*

**Clause 5**

**Mr. Speaker** : Question is—

That Clause 5 stand part of the Bill.

*The Motion was carried.*

**Clause 6**

**Mr. Speaker** : Question is—

That Clause 6 stand part of the Bill.

*The Motion was carried.*

**Clause 7**

**Mr. Speaker** : Question is—

That Clause 7 stand part of the Bill.

*The Motion was carried*

**Clause 8**

**Mr. Speaker** : Question is—

That Clause 8 stand part of the Bill.

*The Motion was carried.*

**Clause 1**

**Mr. Speaker** : Question is—

That Clause 1 stand part of the Bill.

*The Motion was carried.*

**Title**

**Mr. Speaker** : Question is—

That Title be the Title of the Bill.

*The Motion was carried.*

**Education Minister** : Sir, I beg to move—

That the Punjabi University (Amendment) Bill be passed.

**Mr. Speaker** : Motion moved—

That the Punjabi University (Amendment) Bill be passed.

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** (ਖੰਨਾ, ਐਸ. ਸੀ.) : ਸਪੀਕਰ ਸਾਹਿਬ, ਜਿਸ ਰੂਪ ਵਿਚ ਇਹ ਬਿਲ ਇਸ ਸਦਨ ਦੇ ਸਾਹਮਣੇ ਆਇਆ ਹੈ ਉਸ ਵਿਚ ਕੁਝ ਤਰੁਟੀਆਂ ਹਨ । ਲੇਕਿਨ ਮੈਨੂੰ ਵਿਸ਼ਵਾਸ ਹੈ ਕਿ ਸਰਕਾਰ ਇਸ ਦੀ ਵਰਕਿੰਗ ਨੂੰ ਇਸ ਢੰਗ ਨਾਲ ਚਲਾਏਗੀ ਜਿਸ ਢੰਗ ਨਾਲ ਚੱਲਣ ਨਾਲ ਇਹ ਬਿਲ ਉਸ ਆਸ਼ੇ ਨੂੰ, ਜਿਸ ਆਸ਼ੇ ਨੂੰ ਸਾਹਮਣੇ ਰੱਖ ਕੇ ਸਰਕਾਰ ਨੇ ਇਹ ਬਿਲ ਇਸ ਹਾਊਸ ਵਿਚ ਰੱਖਿਆ ਹੈ, ਇਹ ਬਿਲ ਪ੍ਰੋਗਰੈਸਿਵ ਸਾਬਤ ਹੋ ਸਕੇ ਅਤੇ ਯੂਨੀਵਰਸਿਟੀਜ਼ ਦੀ ਵਰਕਿੰਗ ਨੂੰ ਇੰਪਰੂਵ ਕਰ ਸਕੇ ।

**Mr. Speaker** : Question is—

That the Punjabi University (Amendment) Bill be passed.

(*After taking the sense of the House by voices, Mr. Speaker said 'I think Ayes have it'. This opinion was challenged. The bells were sounded. The question was put again and Mr. Speaker said 'I think Ayes have it'. Again it was challenged. The Members were asked to rise in their places. Fifty-five Members rose in support of the Motion and twenty-six against the Motion. The Motion was declared carried.*

| | | |
|---|---|---|
| Ayes | .. | 55 |
| Noes | .. | 26 |

*The Motion was carried.*

## THE GURU NANAK UNIVERSITY AMRITSAR (AMENDMENT) BILL, 1975

**Education Minister** (Shri Gurmail Singh) : Sir, I beg to introduce the Guru Nanak University Amritsar (Amendment) Bill, 1975.

Sir I also beg to move—

That the Guru Nanak University Amritsar (Amendment) Bill, be taken into consideration at once.

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ ਪੱਛਮ) : ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਜਿਸ ਦੇ ਨਾਮ ਦੇ ਉਤੇ ਇਨ੍ਹਾਂ ਨੇ ਬਿਲ ਪੇਸ਼ ਕਰਨ ਦੀ ਇਜਾਜ਼ਤ ਮੰਗੀ ਹੈ, ਉਸ ਨਾਮ ਤੇ ਦੋ ਬਿਲ ਸਰਕੂਲੇਟ ਹੋਏ ਹਨ । ਉਨ੍ਹਾਂ ਵਿਚੋਂ ਕੋਈ ਇਕ ਬਿਲ ਵਾਪਿਸ ਨਹੀਂ ਲਿਆ ਗਿਆ । ਇਸ ਕਰਕੇ ਇਹ ਮੋਸ਼ਨ ਬਿਲਕੁਲ ਗਲਤ ਹੈ ।

**ਸ੍ਰੀ ਸਪੀਕਰ** : ਇਹੀ ਬਿਲ ਇੰਟਰੋਡਿਊਸ ਹੋ ਰਿਹਾ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਕੋਈ ਬਿਲ ਵਾਪਿਸ ਨਹੀਂ ਲਿਆ ਗਿਆ । ਇਸ ਨਾਮ ਦੇ ਦੋ ਬਿਲ ਸਰਕਲੇਟ ਹੋਏ ਹਨ ਪਰ ਕੋਈ ਵਾਪਿਸ ਨਹੀਂ ਲਿਆ ਗਿਆ ।

**ਸ੍ਰੀ ਸਪੀਕਰ** : ਬਿਲ ਇੰਟਰੋਡਿਊਸ ਨਹੀਂ ਹੋਇਆ ।

**ਮਾਲ ਅਤੇ ਚੋਣ ਮੰਤਰੀ**: ਬਿਲ ਇੰਟਰੋਡਿਊਸ ਹੀ ਨਹੀਂ ਹੋਇਆ ਇਸ ਲਈ ਵਾਪਿਸ ਕੀ ਲੈਣਾ ਹੈ ।

**Mr. Speaker** : Motion moved—

That the Guru Nanak University Amritsar (Amendment) Bill be taken into consideration at once.

[Mr. Speaker]

There is a notice of amendment from Comrade Satya Pal Dang for referring this Bill to a Select Committee.

**Comrade Satya Pal Dang** (Amritsar West) : Sir, I beg to move—

That the Guru Nanak University Amritsar (Amendment) Bill, 1975, be referred to a Select Committee consisting of :—

(1) Shri Gurmail Singh, Education Minister;
(2) Shri Sardari Lal Kapur;
(3) Sardar Surjit Singh (Barnala);
(4) Comrade Shamsher Singh Josh, and
(5) Shri Partap Chand Bhandari;
with a direction to make a report within two months.

ਸਪੀਕਰ ਸਾਹਿਬ, ਇਸ ਬਿਲ ਨੂੰ ਅੱਜ ਪਾਸ ਨਹੀਂ ਕਰਨਾ ਚਾਹੀਦਾ। ਇਸ ਲਈ ਸਿਲੈਕਟ ਕਮੇਟੀ ਬਣਾਉਣੀ ਚਾਹੀਦੀ ਹੈ, ਇਸ ਦੇ ਬਾਰ ਮੈਂ ਦੋ ਤਿੰਨ ਬਹੁਤ ਬੁਨਿਆਦੀ ਕਾਰਨ ਤੁਹਾਡੇ ਸਾਹਮਣੇ ਰੱਖਣ ਦਾ ਯਤਨ ਕਰਾਂਗਾ।

21 ਪੁਆਇੰਟ ਦੇ ਪ੍ਰੋਗਰਾਮ ਦੀ ਜਿਹੜੀ ਸਪਿਰਿਟ ਹੈ ਮੈਂ ਇਹ ਬੇਨਤੀ ਕਰਾਂਗਾ ਕਿ ਉਸ 21 ਪੁਆਇੰਟ ਦੇ ਪ੍ਰੋਗਰਾਮ ਦੇ ਬਿਲਕੁਲ ਇਹ ਗਲ ਉਲਟ ਜਾਂਦੀ ਹੈ। ਪ੍ਰਧਾਨ ਮੰਤਰੀ ਨੇ ਵੀ ਕਿਹਾ ਹੈ ਕਿ ਭਾਵੇਂ ਕੀਮਤਾਂ ਦਾ ਸਵਾਲ ਹੈ ਅਤੇ ਭਾਵੇਂ ਜ਼ਮੀਨ ਵੰਡਣ ਦਾ ਸਵਾਲ ਹੈ, ਜਨਤਾ ਦੇ ਹਿੱਤ ਵਿਚ ਜਿਹੜੀ ਗੱਲ ਹੈ ਉਹ ਲਾਗੂ ਕਰਨੀ ਹੈ। ਜਿਸ ਵਾਸਤੇ ਉਹ ਲਾਗੂ ਕਰਨੀ ਹੈ ਉਸ ਵਿਚ ਉਨਾਂ ਦੀ ਰਾਏ ਲੈਣੀ ਚਾਹੀਦੀ ਹੈ। (ਵਿਘਨ) ਸਰਦਾਰ ਉਮਰਾਓ ਸਿੰਘ ਜੀ ਹਸਦੇ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਦਸਣਾ ਚਾਹੁੰਦਾ ਹਾਂ ਕਿ ਯੂਨੀਵਰਸਿਟੀ ਦੀ ਐਜੂਕੇਸ਼ਨ ਜਿਨ੍ਹਾਂ ਨੂੰ ਵਾਈਟਲੀ ਇਫੈਕਟ ਕਰਦੀ ਹੈ, ਜਿਹੜੀਆਂ ਇਸ ਵਿਚ ਬੜੀਆਂ ਵਾਈਟਲ ਪਾਰਟੀਆਂ ਹਨ, ਜਿਸ ਤਰ੍ਹਾਂ ਟੀਚਰ ਅਤੇ ਸਟੂਡੈਂਟਸ ਹਨ, ਉਨਾਂ ਨੂੰ ਕੰਸਲਟ ਨਹੀਂ ਕੀਤਾ ਗਿਆ। ਕਿਸੇ ਆਰਗੇਨਾਈਜ਼ੇਸ਼ਨ ਦੀ ਰਾਏ ਨਹੀਂ ਲਈ ਗਈ, ਕਿਸੇ ਨੂੰ ਮੌਕਾ ਨਹੀਂ ਦਿਤਾ ਗਿਆ ਕਿ ਉਨ੍ਹਾਂ ਲਈ ਗਜ਼ਟ ਛੱਪ ਰਿਹਾ ਹੈ ਅਤੇ ਉਹ ਆਪਣੀ ਰਾਏ ਦੇ ਸਕਣ। ਪ੍ਰੇਮ ਜੀ ਨੇ ਕਹਿ ਦਿੱਤਾ ਕਿ ਵਿਦਿਆਰਥੀ ਹੋਣੇ ਚਾਹੀਦੇ ਹਨ, ਮਨਿਸਟਰ ਸਾਹਿਬ ਨੇ ਕਹਿ ਦਿਤਾ ਕਿ ਅਸੀਂ ਇਸ ਤੋਂ ਮੁਨਕਰ ਨਹੀਂ ਹੁੰਦੇ। ਵਿਦਿਆਰਥੀ ਤਾਂ ਪਤਾ ਨਹੀਂ ਸੈਨੇਟ ਵਿਚ ਕਦੋਂ ਆਉਣਗੇ। ਮੇਰਾ ਖਿਆਲ ਹੈ ਕਿ ਵਿਦਿਆਰਥੀਆਂ ਨੂੰ ਉਸ ਵੇਲੇ ਸੈਨੇਟ ਵਿਚ ਲਿਆਉਣਗੇ ਜਦੋਂ ਸੈਨੇਟ ਬਹੁਤ ਵਰਸਟ ਕੰਡੀਸ਼ਨ ਵਿਚ ਹੋ ਜਾਵੇਗੀ ਅਤੇ ਉਸ ਨੂੰ ਟਕ ਸ਼ਾਪ ਦੇਣ ਤੋਂ ਵੱਧ ਅਖ਼ਤਿਆਰ ਨਹੀਂ ਹੋਣਗੇ। ਮੈਂ ਸਪੀਕਰ ਸਾਹਿਬ, ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਡੈਮੋਕਰੇਟਿਕ ਸਪਿਰਟ ਦੇ ਬਿਲਕੁਲ ਖਿਲਾਫ਼ ਗਲ ਹੈ। ਇਸ ਦੇ ਲਈ ਸਿਲੈਕਟ ਕਮੇਟੀ ਬਣਾਉਣੀ ਚਾਹੀਦੀ ਹੈ। ਇਸ ਨੂੰ ਸਰਕੂਲੇਟ ਕਰਨਾ ਚਾਹੀਦਾ ਹੈ, ਇਸ ਸਬੰਧ ਵਿਚ ਵਿਦਿਆਰਥੀਆਂ, ਟੀਚਰਜ਼ ਅਤੇ ਪਬਲਿਕ ਦੀ ਰਾਏ ਲੈਣੀ ਚਾਹੀਦੀ ਹੈ ਔਰ ਫਿਰ ਮਨਿਸਟਰ ਸਾਹਿਬ ਨੂੰ ਪਤਾ ਲਗੇਗਾ ਕਿ ਇਨ੍ਹਾਂ ਦੇ ਬਿਲ ਤੇ ਕੀ ਰੀਐਕਸ਼ਨ ਹੈ।

ਦੂਸਰੀ ਗਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਪ੍ਰੇਮ ਜੀ ਨੇ ਬਿਲਕੁਲ ਠੀਕ ਗਲ ਕਹੀ ਹੈ। ਪੰਜਾਬ ਯੂਨੀਵਰਸਿਟੀ ਕੁਝ ਡੈਮੋਕਰੇਟਿਕ ਹੈ ਪਰ ਪੰਜਾਬੀ ਯੂਨੀਵਰਸਿਟੀ ਅਤੇ ਗੁਰੂ ਨਾਨਕ ਯੂਨੀਵਰਸਟੀ ਡੈਮੋਕਰੈਟਿਕ ਨਹੀਂ ਹਨ। ਪੰਜਾਬ ਯੂਨੀਵਰਸਟੀ ਦੇ ਵਿਚ ਟੀਚਰਜ਼ ਦੇ ਨੁਮਾਇੰਦੇ ਹਨ, ਉਸ ਦੇ ਵਿਚ ਰਜਿਸਟਰਡ ਗਰੈਜੂਏਟਸ ਨੂੰ ਰਿਪ੍ਰੈਜ਼ੇਂਟੇਸ਼ਨ ਮਿਲੀ ਹੋਈ ਹੈ। ਪੰਜਾਬੀ ਯੂਨੀਵਰਸਟੀ

ਅਤੇ ਗੁਰੂ ਨਾਨਕ ਯੂਨੀਵਰਸਟੀ ਵਿਚ ਟੀਚਰਾਂ ਨੂੰ ਕੋਈ ਨੁਮਾਇਦਗੀ ਨਹੀਂ ਹੈ ਅਤੇ ਨਾ ਹੀ ਰਜਿਸਟਰਡ ਗਰੈਜੂਏਟਸ ਨੂੰ ਨੁਮਾਇੰਦਗੀ ਦਿਤੀ ਹੋਈ ਹੈ। ਕੁਝ ਚੁਣੇ ਹੋਏ ਬੰਦੇ ਹਨ ਅਤੇ ਉਹ ਵੀ ਉਮਰ ਦੇ ਲਿਹਾਜ਼ ਨਾਲ । ਸਪੀਕਰ ਸਾਹਿਬ, ਸਮਾਂ ਇਸ ਵੇਲੇ ਮੰਗ ਕਰਦਾ ਹੈ ਕਿ ਇਨ੍ਹਾਂ ਯੂਨੀਵਰਸਟੀਆਂ ਨੂੰ ਹੋਰ ਡੈਮੋਕਰੇਟਿਕ ਬਣਾਇਆ ਜਾਵੇ ਪਰ ਇਨ੍ਹਾਂ ਨੂੰ ਹੋਰ ਅਨ-ਡੈਮੋਕਰੇਟਿਕ ਕੀਤਾ ਜਾ ਰਿਹਾ ਹੈ। ਸਪੀਕਰ ਸਾਹਿਬ, ਮੇਰੇ ਪਾਸ ਸਮਾਂ ਨਹੀਂ ਹੈ ਨਹੀਂ ਤਾਂ ਮੈਂ ਆਪ ਨੂੰ ਦੱਸਦਾ। ਮਨਿਸਟਰ ਸਾਹਿਬ ਨੇ ਪੰਜਾਬੀ ਯੂਨੀਵਰਸਟੀ ਅਤੇ ਗੁਰੂ ਨਾਨਕ ਯੂਨੀਵਰਸਟੀ ਦੇ ਸਿਲ-ਸਿਲੇ ਵਿਚ ਕਿਹਾ ਹੈ ਕਿ ਸੈਨੇਟ ਦੇ ਉਤੇ ਐਕਡੈਮਿਕ ਕੌਂਸਿਲ ਜਾਂ ਕੋਈ ਹੋਰ ਐਕਡੈਮਿਕ ਬਾਡੀ ਨਹੀਂ ਹੋ ਸਕਦੀ। ਇਹ ਸਾਰੀਆਂ ਪਾਵਰਾਂ, ਸਪੀਕਰ ਸਾਹਿਬ, ਸਿੰਡੀਕੇਟ ਨੂੰ ਦੇਣਾ ਚਾਹੁੰਦੇ ਹਨ। ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਨਾ ਸਿਰਫ ਸਾਡੀ ਜਥੇਬੰਦੀ ਦੇ ਵਿਦਿਆਰਥੀਆਂ ਨੇ ਸਗੋਂ ਕਾਂਗਰਸ ਜਥੇਬੰਦੀ ਦੇ ਵਿਦਿਆਰਥੀਆਂ ਅਤੇ ਹੋਰ ਜਥੇਬੰਦੀਆਂ ਦੇ ਵਿਦਿਆਰਥੀਆਂ ਨੇ ਪੰਜਾਬੀ ਯੂਨੀਵਰਸਟੀ ਦੇ ਵਾਈਸ ਚਾਂਸਲਰ ਅਤੇ ਹੋਰ ਅਥਾਰਟੀਜ਼ ਦੇ ਖ਼ਿਲਾਫ਼ ਇੰਤਹਾ ਐਲੀਗੇਸ਼ਨਜ਼ ਲਗਾ ਕੇ ਇਕ ਮੈਮੋਰੈਂਡਮ ਚਾਂਸਲਰ ਨੂੰ ਅਤੇ ਸਰਕਾਰ ਨੂੰ ਲਿਖਕੇ ਭੇਜਿਆ ਹੈ। ਹਾਲੀ ਤਕ ਵਾਈਸ ਚਾਂਸਲਰ ਨੂੰ ਬਰੀ ਨਹੀਂ ਕੀਤਾ ਗਿਆ। (ਵਿਘਨ) ਯੂਨੀਵਰਸਿਟੀਜ਼ ਵਿਚ ਐਪੁਆਇੰਟਮੈਂਟਸ ਵਿਚ ਬਿਲਕੁਲ ਕੋਈ ਮੈਰਿਟ ਨਹੀਂ ਮੰਨੀ ਜਾਂਦੀ। ਇਸ ਦੇ ਵਿਚ ਫੇਵਰੇਟਿਜ਼ਮ ਚਲਦੀ ਹੈ, ਕੁਰੱਪਸ਼ਨ ਚਲਦੀ ਹੈ ਅਤੇ ਨੈਪੋਟਿਜ਼ਮ ਚਲਦੀ ਹੈ। ਜੇ ਇਸ ਨੂੰ ਇਸ ਤਰ੍ਹਾਂ ਪਾਸ ਕੀਤਾ ਗਿਆ ਤਾਂ ਫਿਰ ਇਸ ਦੇ ਕੋਲ ਕੋਈ ਪਾਵਰ ਨਹੀਂ ਹੋਵੇਗੀ ਅਤੇ ਮਹਿਜ਼ ਉਹ ਇਕ ਗਹਿਣਾ ਬਣ ਕੇ ਰਹਿ ਜਾਵੇਗੀ। ਇਕ ਕਿਸਮ ਦਾ ਔਰਨਾਮੈਂਟ ਬਣ ਕੇ ਰਹਿ ਜਾਵੇਗਾ ਜਿਸ ਦਾ ਕੋਈ ਲਾਭ ਨਹੀਂ ਹੋਵੇਗਾ। ਹਰ ਪਾਵਰ ਸਿੰਡੀਕੇਟ ਕੋਲ ਹੋਵੇਗੀ। ਇਸ ਦੇ ਵਿਚ 3 ਮੈਂਬਰ ਸੈਨੇਟ ਦੇ, 3 ਉਮਰ ਦੇ ਲਿਹਾਜ਼ ਨਾਲ ਚੁਣੇ ਹੋਏ ਬੰਦੇ ਹੋਣਗੇ ਅਤੇ ਉਸਦੇ ਇਲਾਵਾ ਨੌਮੀਨੇਟਿਡ ਪ੍ਰਸਨਜ਼ ਹੋਣਗੇ। ਜਿਹੜੇ ਥੋੜੇ ਬਹੁਤ ਚੁਣੇ ਹੋਏ ਹੋਣਗੇ ਉਨ੍ਹਾਂ ਦਾ ਵੀ ਇਕ ਇਕ ਸਾਲ ਹੈ ਅਤੇ ਜੇ ਉਨ੍ਹਾਂ ਨੇ ਕੋਈ ਆਵਾਜ਼ ਕਢੀ ਤਾਂ ਸਾਲ ਬਾਅਦ ਉਹ ਵੀ ਬਾਹਰ ਹੋਣਗੇ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਕਮਪੋਜ਼ੀਸ਼ਨ ਇਸ ਵੇਲੇ ਬਣਾਈ ਜਾ ਰਹੀ ਹੈ, ਇਹ ਸੀਰੀਅਸਲੀ ਹਾਰਮ ਕਰੇਗੀ। ਇਹ ਸੀਰੀਅਸਲੀ ਹਾਰਮ ਕਰੇਗੀ ਵਿਦਿਆਰਥੀਆਂ ਨੂੰ, ਇਹ ਸੀਰੀਅਸਲੀ ਹਾਰਮ ਕਰੇਗੀ ਯੂਨੀਵਰਸਟੀ ਦੀਆਂ ਐਪੁਆਇੰਟਮੈਂਟਸ ਨੂੰ ਅਤੇ ਇਹ ਸੀਰੀਅਸਲੀ ਹਾਰਮ ਕਰੇਗੀ ਡੈਮੋਕਰੇਟਿਕ ਪ੍ਰਿੰਸੀਪਲ ਨੂੰ। ਇਹ ਇਕ ਐਸੀ ਬਾਡੀ ਨੂੰ ਜ਼ਿਆਦਾ ਅਖ਼ਤਿਆਰ ਦੇ ਰਹੇ ਹਨ ਜਿਸ ਦੇ ਬਾਰੇ ਹਾਈ ਕੋਰਟ ਦੇ ਜੱਜ ਨੇ ਅਗੇ ਹੀ ਕਿਹਾ ਹੋਇਆ ਹੈ ਕਿ ਗੁਰੂ ਨਾਨਕ ਯੂਨੀਵਰਸਟੀ ਦੇ ਵਾਈਸ ਚਾਂਸਲਰ ਦੀ ਇਹ ਰਬੜ ਸਟੈਂਪ ਹੈ। (ਵਿਘਨ) ਜੇ ਮਨਿਸਟਰ ਸਾਹਿਬ ਇਹ ਸਮਝਦੇ ਹਨ ਕਿ ਇਸ ਤਰ੍ਹਾਂ ਹੋਣਾ ਚਾਹੀਦਾ ਹੈ ਤਾਂ ਇਹ ਸਿਲੈਕਟ ਕਮੇਟੀ ਬਣਾ ਕੇ ਕਨਵਿੰਸ ਕਰਵਾ ਦੇਣ।

ਫਿਰ ਸਪੀਕਰ ਸਾਹਿਬ, ਪਰੋ-ਵਾਈਸ-ਚਾਂਸਲਰ ਦੀ ਗਲ ਆਈ ਹੈ । ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਤਾਲੀਮ ਤੇ ਜਿੰਨਾਂ ਖਰਚ ਹੋਵੇ ਘੱਟ ਹੈ। ਮੈਂ ਇਸ ਗਲ ਦੇ ਹੱਕ ਵਿਚ ਹਾਂ ਕਿ ਤਾਲੀਮ ਦੇ ਉਤੇ ਜਿੰਨਾਂ ਖਰਚ ਹੋਵੇ ਘੱਟ ਹੈ, ਇਸ ਤੇ ਵੱਧ ਤੋਂ ਵੱਧ ਖਰਚ ਹੋਣਾ ਚਾਹੀਦਾ ਹੈ । (ਵਿਘਨ) ਇਹ ਗਾਜਿੰਦਰਾ ਗਡਕਰ ਕਮੇਟੀ ਦੀ ਰਿਪੋਰਟ ਦੀ ਗਲ ਕਰਦੇ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਲੇਬਰ ਦਾ ਇਕ ਕਮਿਸ਼ਨ ਬਣਿਆ ਸੀ, ਉਸ ਨੇ ਬਹੁਤ ਸਾਰੀਆਂ ਰਿਕੁਮੈਂਡੇਸ਼ਨਜ਼ ਕੀਤੀਆਂ ਸਨ। ਮੈਜਾਰਟੀ ਆਫ ਰਿਕੁਮੈਂਡੇਸ਼ਨਜ਼ ਐਸੀਆਂ ਸੀ ਜੋ ਮੰਨੀਆਂ ਜਾ ਸਕਦੀਆਂ ਸਨ ਪਰ ਇਨਾਂ ਨੇ ਨਹੀਂ ਮੰਨੀਆਂ। ਇਸ ਰਿਪੋਰਟ ਵਿਚ ਵੀ ਜੋ ਰਿਕੁਮੈਂਡੇਸ਼ਨਜ਼ ਹਨ ਜ਼ਰੂਰੀ ਨਹੀਂ ਕਿ ਹਰ ਇਕ ਨੂੰ ਮੰਨਿਆਂ ਜਾਵੇ। ਆਊਟ ਆਫ਼ ਕੰਟੈਕਸਟ ਇਹ ਉਨ੍ਹਾਂ ਦੀਆਂ ਰਿਕੁਮੈਂਡੇਸ਼ਨਜ਼ ਤੇ ਜ਼ੋਰ ਦੇ ਰਹੇ ਹਨ। ਮੈਂ ਇਸ ਗਲ ਵਿੱਚ ਨਾ ਜਾਂਦਾ ਹੋਇਆ ਕਿਉਂਕਿ ਸਮਾਂ ਬਹੁਤ ਥੋੜਾ ਹੈ ਮੈਂ ਇਨ੍ਹਾਂ ਦੀ

[ਕਾਮਰੇਡ ਸੱਤ ਪਾਲ ਡਾਂਗ]

ਇਸ ਗਲ ਨਾਲ ਸਹਿਮਤੀ ਪ੍ਰਗਟ ਕਰਦਾ ਹਾਂ ਕਿ ਵਿਦਿਆ ਦੇ ਉਤੇ ਖਰਚ ਵੱਧ ਤੋਂ ਵੱਧ ਹੋਵੇ ਪਰ ਇਹ ਤਰੀਕਾ ਠੀਕ ਨਹੀਂ ਹੈ। ਇਸ ਗਲ ਤੇ ਸਾਰੇ ਐਜੂਕੇਸ਼ਨਿਸਟਸ ਵੀ ਸਹਿਮਤ ਹਨ ਕਿ ਨਿਰਾ ਯੂਨੀਵਰਸਟੀ ਐਜੂਕੇਸ਼ਨ ਤੇ ਹੀ ਬਹੁਤਾ ਧਿਆਨ ਨਾ ਦਿਤਾ ਜਾਵੇ। ਸਕੂਲਾਂ ਵਿਚ ਜਿਹੜੇ ਬਚੇ ਪੜ੍ਹਦੇ ਹਨ, ਸਕੂਲਾਂ ਵਿਚ ਜਿਹੜੇ ਗਰੀਬਾਂ ਦੇ ਬਚੇ ਪੜਦੇ ਹਨ ਉਨਾਂ ਦੀ ਵਿਦਿਆ ਵਲ ਵੀ ਧਿਆਨ ਦੇਣ ਦੀ ਲੋੜ ਹੈ। ਗਰੀਬ ਮਜ਼ਦੂਰਾਂ ਦੇ ਬੱਚੇ ਜਿਹੜੇ ਪ੍ਰਾਇਮਰੀ ਸਕੂਲਾਂ ਵਿਚ ਪੜ੍ਹਦੇ ਹਨ ਉਨ੍ਹਾਂ ਨੂੰ ਬੈਠਣ ਵਾਸਤੇ ਤੱਪੜ ਨਹੀਂ ਮਿਲਦੇ, ਉਨਾਂ ਦੇ ਬੈਠਣ ਲਈ ਸਕੂਲਾਂ ਦੀਆਂ ਬਿਲਡਿੰਗਾਂ ਨਹੀਂ ਹਨ। ਜੇ ਕਿਧਰੇ ਸਕੂਲਾਂ ਦੀਆਂ ਬਿਲਡਿੰਗਜ਼ ਹਨ ਤਾਂ ਉਨ੍ਹਾਂ ਦੀਆਂ ਛੱਤਾਂ ਚੋਂਦੀਆਂ ਹਨ। ਯੂਨੀਵਰਸਿਟੀਜ਼ ਵਿਚ ਮਾਈਨਾਰਟੀ ਲੋਕਾਂ ਦੀ ਐਜੂਕੇਸ਼ਨ ਲੈਂਦੀ ਹੈ। ਗਰੀਬਾਂ ਦੇ ਬੱਚੇ ਜਿਹੜੇ ਕਿ ਸਕੂਲਾਂ ਵਿਚ ਹੀ ਐਜਕੇਸ਼ਨ ਲੈਂਦੇ ਹਨ ਉਨਾਂ ਤੇ ਜ਼ਿਆਦਾ ਖਰਚ ਹੋਣਾ ਚਾਹੀਦਾ ਹੈ। ਗਰੀਬਾਂ ਦੇ ਬੱਚੇ ਕਾਲਜ ਵਿਚ ਬਹੁਤ ਘੱਟ ਜਾ ਸਕਦੇ ਹਨ। ਤੁਸੀਂ ਪ੍ਰੋਪੋਰਸ਼ਨੇਟਲੀ ਦੇਖ ਲਓ ਕਿ ਯੂਨੀਵਰਸਿਟੀਆਂ ਵਿਚ ਸਕੂਲਾਂ ਦੀ ਬਨਿਸਬਤ ਖਰਚ ਜ਼ਿਆਦਾ ਹੁੰਦਾ ਹੈ। ਮੇਰੀ ਬੇਨਤੀ ਹੈ ਕਿ ਪ੍ਰੋਪੋਰਸ਼ਨੇਟਲੀ ਸਕੂਲਾਂ ਤੇ, ਪ੍ਰਾਈਮਰੀ ਸਕੂਲਾਂ ਤੇ, ਮਿਡਲ ਸਕੂਲਾਂ ਤੇ, ਹਾਈ ਸਕੂਲਾਂ ਤੇ, ਆਈ.ਟੀ.ਆਈਜ਼. ਤੇ ਅਤੇ ਪੋਲੀਟੈਕਨੀਕਲ ਸਕੂਲਾਂ ਤੇ ਖਰਚ ਵਧਾਇਆ ਜਾਵੇ। ਮਨਿਸਟਰ ਸਾਹਿਬ ਸਕੂਲਾਂ ਦੀ ਹਾਲਤ ਤਾਂ ਜਾ ਕੇ ਵੇਖਣ ਕਿ ਉਨ੍ਹਾਂ ਦੀ ਹਾਲਤ ਕੀ ਹੈ ਇਹ ਤਰੀਕਾ ਨਹੀਂ ਹੈ ਪੈਸਾ ਖਰਚ ਕਰਨ ਦਾ। ਮਨਿਸਟਰ ਸਾਹਿਬ ਕਹਿੰਦੇ ਹਨ ਪੰਜਾਬੀ ਯੂਨੀਵਰਸਟੀ ਅਤੇ ਗੁਰੂ ਨਾਨਕ ਯੂਨੀਵਰਸਟੀ ਵਿਚ ਕਾਲਜ਼ ਜ਼ਿਆਦਾ ਹੋ ਗਏ ਹਨ ਅਤੇ ਸਟਾਫ਼ ਵਗੈਰਾ ਕਾਫੀ ਵੱਧ ਗਿਆ ਹੈ। ਇਸ ਲਈ ਇਹ ਪ੍ਰੋ-ਵਾਈਸ-ਚਾਂਸਲਰ ਦੀ ਪੋਸਟ ਰਖੀ ਹੈ। ਮੈਂ ਕਹਿੰਦਾ ਹਾਂ ਕਿ ਪੰਜਾਬ ਯੂਨੀਵਰਸਟੀ ਦੇ ਕਾਲਜਾਂ ਦੀ ਗਿਣਤੀ ਕਰ ਲਓ । ਪੰਜਾਬ ਯੂਨੀਵਰਸਟੀ ਦੀ ਉਸ ਵੇਲੇ ਦੀ ਪੋਜ਼ੀਸ਼ਨ ਦੇਖ ਲਓ ਜਦੋਂ ਹਰਿਆਣਾ ਵਾਲਿਆਂ ਦੇ ਕਾਲਜ ਨਹੀਂ ਸੀ ਨਿਕਲੇ । ਮੈਂ ਇਸ ਵੇਲੇ ਦੀ ਵੀ ਪੰਜਾਬ ਯੂਨੀ-ਵਰਸਟੀ ਦੀ ਪੋਜ਼ੀਸ਼ਨ ਦੱਸਣਾ ਚਾਹੁੰਦਾ ਹਾਂ ਕਿ ਇਸ ਵੇਲੇ ਵੀ ਪੰਜਾਬ ਯੂਨੀਵਰਸਟੀ ਦੇ ਕਾਲਜਾਂ ਦੀ ਗਿਣਤੀ ਇਨ੍ਹਾਂ ਦੋਨਾਂ ਯੂਨੀਵਰਸਿਟੀਆਂ ਦੇ ਕਾਲਜਾਂ ਨਾਲੋਂ ਜ਼ਿਆਦਾ ਹੈ । ਪੰਜਾਬ ਯੂਨੀਵਰਸਟੀ ਦਾ ਕੈਂਪਸ ਕਿੰਨਾ ਵਧਿਆ ਹੈ। ਟੀਚਰਜ਼ ਕਿੰਨੇ ਵਧੇ ਹਨ, ਵਿਦਿਆਰਥੀ ਕਿੰਨੇ ਵੱਧੇ ਹਨ। ਇਸ ਗਲ ਦਾ ਤੁਸੀਂ ਆਪ ਹੀ ਅੰਦਾਜ਼ਾ ਲਗਾ ਸਕਦੇ ਹੋ। ਪਰ ਪੰਜਾਬ ਯੂਨੀਵਰਸਿਟੀ ਵਾਲਿਆਂ ਨੇ ਕਦੇ ਨਹੀਂ ਕਿਹਾ ਕਿ ਉਨਾਂ ਦਾ ਵੀ ਪ੍ਰੋ-ਵਾਈਸ-ਚਾਂਸਲਰ ਹੋਣਾ ਚਾਹੀਦਾ ਹੈ। ਉਨ੍ਹਾਂ ਨੇ ਕਦੇ ਮਹਿਸੂਸ ਨਹੀਂ ਕੀਤਾ। ਮੈਂ ਸਰਦਾਰ ਸੁਰਜੀਤ ਸਿੰਘ ਜੀ ਦੀ ਇਸ ਗੱਲ ਨਾਲ ਬਿਲਕੁਲ ਸਹਿਮਤ ਹਾਂ ਕਿ ਮਾਲੂਮ ਹੁੰਦਾ ਹੈ ਕਿ ਮਨਿਸਟਰ ਸਾਹਿਬ ਨੇ ਕਿਸੇ ਨਾਲ ਵਾਅਦਾ ਕੀਤਾ ਹੋਣਾ ਹੈ ਕਿ ਤੈਨੂੰ ਕਿਧਰੇ ਨਾ ਕਿਧਰੇ ਜ਼ਰੂਰ ਲਗਾਵਾਂਗੇ । ਉਸ ਨੂੰ ਲਗਾਉਣ ਲਈ ਹੀ ਇਹ ਕੀਤਾ ਗਿਆ ਲਗਦਾ ਹੈ। ਇਹ ਗਲ ਬਿਲਕੁਲ ਗਲਤ ਕੀਤੀ ਜਾ ਰਹੀ ਹੈ ਅਤੇ ਇਸ ਦੀ ਕੋਈ ਜਸਟੀ-ਫੀਕੇਸ਼ਨ ਨਹੀਂ ਬਣਦੀ। (ਵਿਘਨ)

ਫਿਰ ਸਪੀਕਰ ਸਾਹਿਬ, ਇਕ ਹੋਰ ਅਮੈਂਡਮੈਂਟ ਹੈ। ਇਸ ਦੇ ਵਿਚ ਯੂਨੀਵਰਸਿਟੀ ਦਾ ਨਾਮ ਗੁਰੂ ਨਾਨਕ ਯੂਨੀਵਰਸਿਟੀ ਦੀ ਥਾਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਕੀਤਾ ਗਿਆ। ਇਸ ਦੇ ਵਿਚ ਕੋਈ ਮੱਤ ਭੇਦ ਨਹੀਂ। ਲੇਕਿਨ ਇਸ ਅਮੈਂਡਮੈਂਟ ਦੇ ਰਾਹੀਂ ਜਿਹੜੀ ਨਵੀਂ ਤਬਦੀਲੀ ਲਿਆਉਣ ਦੀ ਕੋਸ਼ਿਸ਼ ਕੀਤੀ ਹੈ ਉਹ ਐਕੇਡੈਮਿਕ ਇਨਟਰੱਸਟ ਦੇ ਖਿਲਾਫ ਹੀ ਨਹੀਂ ਸਗੋਂ ਇਹ 21 ਨੁਕਾਤੀ ਪ੍ਰੋਗਰਾਮ ਦੇ ਵੀ ਉਲਟ ਹੈ। ਇਹ ਵਿਦਿਆਰਥੀਆਂ ਦੇ ਇਨਟਰੱਸਟ ਦੇ ਅਗੇਂਸਟ ਹੈ, ਇਹ ਟੀਚਰਾਂ ਦੇ ਇਨਟਰੱਸਟ ਦੇ ਅਗੇਂਸਟ ਹੈ। ਇਸ ਲਈ ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ

ਇਹ ਬਿਲ ਲਿਆ ਕੇ ਉਹ ਕੋਈ ਸ਼ੋਭਾ ਨਹੀਂ ਖਟਣਗੇ। ਇਸ ਨੂੰ ਇਹ ਵਾਪਸ ਲੈ ਲੈਣ ਅਤੇ ਜੇ ਇਸ ਨੂੰ ਵਾਪਸ ਨਹੀਂ ਲੈਣਾ ਚਾਹੁੰਦੇ ਤਾਂ ਘੱਟੋ ਘੱਟ ਸਾਡੀ ਜਿਹੜੀ ਇਹ ਤਰਮੀਮ ਹੈ ਕਿ ਇਸ ਦੇ ਲਈ ਸਿਲੈਕਟ ਕਮੇਟੀ ਬਣਾਈ ਜਾਵੇ, ਇਸ ਨੂੰ ਮਨਜ਼ੂਰ ਕਰ ਲੈਣ। ਇਨ੍ਹਾਂ ਸ਼ਬਦਾਂ ਨਾਲ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**Mr. Speaker** : Motion moved—

That the Guru Nanak University, Amritsar (Amendment) Bill, 1975 be referred to a Select Committee consisting of :—

(1) Shri Gurmail Singh, Education Minister;
(2) Shri Sardari Lal Kapur;
(3) Sardar Surjit Singh Barnala;
(4) Comrade Shamsher Singh Josh; and
(5) Shri Partap Chand Bhandari;
with a direction to make a report within two months.

The motion for consideration of the Bill and the motion for referring the Bill to the Select Committee will be discussed together.

**ਸਰਦਾਰ ਹਰਬੰਸ ਸਿੰਘ ਜਲਾਲ** (ਰਾਮਪੁਰਾ ਫੂਲ) : ਸਤਿਕਾਰ ਯੋਗ ਸਪੀਕਰ ਸਾਹਿਬ, ਬੜਾ ਚੰਗਾ ਹੁੰਦਾ ਕਿ ਜੋ ਸੁਝਾਓ ਡਾਂਗ ਸਾਹਿਬ ਨੇ ਦਿਤਾ ਹੈ ਅਗਰ ਮੰਨ ਲਿਆ ਜਾਂਦਾ। (ਵਿਘਨ) ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਥੋਂ ਤਕ ਇਸ ਬਿਲ ਦਾ ਮੰਤਵ ਹੈ ਉਹ ਇਕੋ ਹੈ। ਇਸ ਤੇ ਬੜੇ ਸੁਲਝੇ ਹੋਏ ਸਜਣ ਬੋਲ ਚੁਕੇ ਹਨ ਅਤੇ ਸਰਕਾਰ ਨੂੰ ਉਨ੍ਹਾਂ ਦੀ ਗੱਲ ਮੰਨ ਲੈਣੀ ਚਾਹੀਦੀ ਹੈ। ਇਕ ਚੀਜ਼ ਨਵੀਂ ਆਈ ਹੈ ਜਿਹੜੀ ਬਾਅਦ ਵਿਚ ਦਿਤੀ ਗਈ ਹੈ। ਗੁਰੂ ਨਾਨਕ ਯੂਨੀਵਰਸਿਟੀ ਅਮੈਂਡਿੰਗ ਬਿਲ ਦੇ ਮੁੱਖ ਬੰਦ ਵਿਚ ਦਿਤਾ ਗਿਆ ਹੈ ਕਿ ਇਸ ਦਾ ਨਾਮ ਗੁਰੂ ਨਾਨਕ ਦੇਵ ਜੀ ਰਖਣਾ ਹੈ। ਜੇ ਤਾਂ ਸਤਿਕਾਰ ਵਜੋਂ ਕਰਨਾ ਹੈ ਤਾਂ ਤੇ ਇਹ ਬਹੁਤ ਹੀ ਅੱਛੀ ਗਲ ਹੈ ਅਤੇ ਜੇਕਰ ਕੋਈ ਟੈਕਨੀਕਲ ਪੁਆਇੰਟ ਆਫ਼ ਵਿਊ ਤੋਂ ਕਰਨਾ ਤਾਂ ਵੀ ਠੀਕ ਹੈ, ਪਰ ਅਗਰ ਕੋਈ ਹੋਰ ਮੰਤਵ ਹੈ ਤਾਂ ਉਹ ਸਿਧ ਨਹੀਂ ਹੋਣਾ।

ਜਿਥੋਂ ਤਕ ਮਾਮਲਾ ਪਰੋ-ਵਾਈਸ-ਚਾਂਸਲਰ ਦਾ ਹੈ ਅਤੇ ਸੈਨੇਟ ਦੇ ਅਧਿਕਾਰ ਘਟਾਉਣ ਦਾ ਹੈ ਇਸ ਬਾਰੇ ਜੋ ਬਿਲ ਆਇਆ ਹੈ ਇਸ ਦਾ ਅਸਲ ਮੰਤਵ ਕੁਝ ਹੋਰ ਹੈ ਅਤੇ ਜਿਹੜਾ ਬਿਲ ਵਿਚ ਦਿਤਾ ਹੈ ਉਹ ਕੁਝ ਹੋਰ।'ਹਾਥੀ ਦੇ ਦੰਦ ਦਿਖਾਉਣ ਨੂੰ ਹੋਰ ਤੇ ਖਾਣ ਨੂੰ ਹੋਰ'। ਇਕ ਮੰਤਵ ਦਿਤਾ ਜਾਂਦਾ ਹੈ ਪਿਛਲੇ ਪਾਸੇ ਜਿਹੜਾ ਕਿ ਅਖ਼ਬਾਰਾਂ ਵਿਚ ਛੱਪ ਜਾਂਦਾ ਹੈ ਲੋਕਾਂ ਲਈ ਅਤੇ ਇਕ ਆਪਣੇ ਦਿਲ ਵਿਚ ਹੁੰਦਾ ਹੈ ਵਰਤੋਂ ਵਾਸਤੇ। ਇਸ ਵਿਚ ਜਿਹੜੀ ਸੈਨੇਟ ਹੈ ਉਸ ਨੂੰ ਡੇਲੀਬਰੇਟ ਬਾਡੀ ਬਣਾਉਣ ਲਗੇ ਹਨ ਅਤੇ ਸਿੰਡੀਕੇਟ ਨੂੰ ਵਿਸ਼ਾਲ ਅਧਿਕਾਰ ਦੇਣ ਲਗੇ ਹਨ, ਪਤਾ ਨਹੀਂ ਉਸ ਨੂੰ ਕੀ ਬਣਾਉਣਾ ਚਾਹੁੰਦੇ ਹਨ। ਇਹ ਸਾਰੀ ਦੀ ਸਾਰੀ ਤਾਕਤ ਆਪਣੇ ਹੱਥ ਵਿਚ ਲੈਣਾ ਚਾਹੁੰਦੇ ਹਨ ਅਤੇ ਨਾਮਜ਼ਦ ਬੰਦਿਆਂ ਦੇ ਹੱਥ ਵਿਚ ਦੇਣਾ ਚਾਹੁੰਦੇ ਹਨ। ਜਿਥੋਂ ਤਕ ਪਿਛਲੀ ਰਵਾਇਤ ਦਾ ਸੁਆਲ ਹੈ, ਇਤਿਹਾਸ ਸਾਡੇ ਸਾਹਮਣੇ ਹੈ ਜਿਨ੍ਹਾਂ ਯੂਨੀਵਰਸਿਟੀਆਂ ਨੇ ਹੁਣ ਤਕ ਕੰਮ ਕੀਤਾ ਹੈ ਉਹ ਵੀ ਸਾਡੇ ਸਾਹਮਣੇ ਹਨ। ਕਾਰਪੋਰੇਸ਼ਨਜ਼ ਦੀ ਤਾਕਤ ਸਾਰੀ ਕੰਸੈਂਟਰੇਟ ਕੀਤੀ, ਉਸ ਦੇ ਵਾਸਤੇ ਕੋਈ ਯੋਗਤਾ ਨਹੀਂ ਦਿੱਤੀ। ਵਾਈਸ-ਚਾਂਸਲਰ ਵਾਸਤੇ ਯੋਗਤਾ ਹੈ, ਬੋਰਡ ਬਾਰੇ ਯੋਗਤਾ ਹੈ, ਦੂਜਿਆਂ ਬਾਰੇ ਯੋਗਤਾ ਹੈ ਪਰ ਪਰੋ-ਵਾਈਸ-ਚਾਂਸਲਰ ਬਾਰੇ ਕੋਈ ਯੋਗਤਾ ਨਹੀਂ। ਇਹ ਦੇ ਦਿਤਾ ਕਿ ਐਜੂਕੇਸ਼ਨਿਸਟ ਹੋਣਾ ਚਾਹੀਦਾ ਹੈ। ਐਜੂਕੇਸ਼ਨਿਸਟ ਦੀ ਬੜੀ ਲੰਮੀ ਚੌੜੀ ਡੈਫ਼ੀਨੇਸ਼ਨ ਹੈ। ਜਿਸ ਤਰ੍ਹਾਂ ਬਿਜਲੀ ਬੋਰਡ ਵਿਚ ਡੈਫ਼ੀਨੇਸ਼ਨ ਦਿਤੀ ਹੈ ਕਿ ਇੰਜੀਨੀਅਰ ਹੋਣਾ ਚਾਹੀਦਾ ਹੈ ਕਾਰਪੋਰੇਸ਼ਨਜ਼ ਵਿਚ ਡਿਪਾਰਟਮੈਂਟਲ ਅਤੇ ਉਸ ਕੰਮ ਦੇ ਜਾਣਨ ਵਾਲੇ ਬੰਦੇ ਨੂੰ ਲਾਇਆ ਜਾਂਦਾ ਹੈ। ਇਸ ਤਰ੍ਹਾਂ ਕਿਸੇ ਨੂੰ ਐਜੂਕੇਸ਼ਨਿਸਟ ਕਹਿ ਕੇ ਇਹ ਲਗਾ ਸਕਦੇ ਹਨ, ਭਾਵੇਂ ਉਸ ਨੂੰ ਐਜੂਕੇਸ਼ਨ

[ਸਰਦਾਰ ਹਰਬੰਸ ਸਿੰਘ ਜਲਾਲ]

ਦੇ ਬਾਰੇ ਕੁਝ ਪਤਾ ਹੋਵੇ ਜਾਂ ਨਾ। ਮੈਂ ਜ਼ਿਆਦਾ ਦਲੀਲਾਂ ਨਹੀਂ ਦੇਣਾ ਚਾਹੁੰਦਾ । ਇਤਨਾ ਹੀ ਕਹਿੰਦਾ ਹਾਂ ਕਿ ਇਤਨਾ ਵੱਡਾ ਅਹੁਦਾ ਹੋਵੇ ਅਤੇ ਯੋਗਤਾ ਨਾ ਦਿਤੀ ਜਾਵੇ ਇਹ ਠੀਕ ਨਹੀਂ ਜਾਪਦਾ। ਇਹ ਤਾਂ ਆਪਣੀ ਚੌਧਰ ਦੀ ਖ਼ਾਤਰ ਯੂਨੀਵਰਸਿਟੀ ਨੂੰ ਸ਼ਿਕਾਰ ਬਣਾਉਣ ਵਾਲੀ ਗੱਲ ਹੈ, ਮੈਂ ਕਹੇ ਬਗੈਰ ਨਹੀਂ ਰਹਿ ਸਕਦਾ ਕਿ ਜਿਸ ਤਰ੍ਹਾਂ ਡੈਮੋਕਰੇਸੀ ਵਿਚ ਕਚਿਹਰੀਆਂ ਵਿਚ ਜਾਣਾ ਬੰਦ ਕਰ ਦਿੱਤਾ ਹੈ ਇਸੇ ਤਰ੍ਹਾਂ ਆਉਣ ਵਾਲੀ ਜੈਨਰੇਸ਼ਨ ਨੂੰ ਇਸ ਤਰ੍ਹਾਂ ਦੇ ਕਾਨੂੰਨ ਬਣਾਕੇ ਤਰਲੇ ਕੱਢਣ ਤੇ ਮਜਬੂਰ ਕੀਤਾ ਜਾ ਰਿਹਾ ਹੈ । ਇਹ ਜੈਨਰੇਸ਼ਨ ਉਨ੍ਹਾਂ ਹੱਥਾਂ ਵਿਚ ਜਾਣੀ ਹੈ ਜਿਨ੍ਹਾਂ ਕੋਲ ਚਾਪਲੂਸੀ ਦੀ ਸਿਖਿਆ ਹੋਣੀ ਹੈ, ਜਿਨ੍ਹਾਂ ਨੇ ਗਲਤ ਡਿਗਰੀਆਂ ਦੇਣੀਆਂ ਹਨ ਅਤੇ ਇਹ ਸਿਰਫ਼ ਆਪਣੀ ਕੁਰਸੀ ਨੂੰ ਮਜ਼ਬੂਤ ਕਰਨ ਲਈ ਕੀਤਾ ਜਾ ਰਿਹਾ ਹੈ। ਮੈਂ ਕਿਸੇ ਕਾਲਜ ਦੀ ਗੱਲ ਨਹੀਂ ਕਰਦਾ, ਮੈਂ ਕਿਸੇ ਯੂਨੀਵਰਸਿਟੀ ਦਾ ਨਾਮ ਨਹੀਂ ਲੈਂਦਾ, ਮੈਂ ਇਤਨਾ ਕਹਿੰਦਾ ਹਾਂ ਕਿ ਇਨ੍ਹਾਂ ਨੇ ਆਉਣ ਵਾਲੀਆਂ ਨਸਲਾਂ ਵਾਸਤੇ ਰੌਸ਼ਨ ਮੁਨਾਰੇ ਬਣਨਾ ਹੈ। ਪਰ ਇਨ੍ਹਾਂ ਨੂੰ ਬਿਲਕੁਲ ਪੁਲੀਟੀਕ-ਲਾਈਜ਼ ਕੀਤਾ ਜਾ ਰਿਹਾ ਹੈ। ਇਹ ਇਸ ਲਈ ਕੀਤਾ ਜਾ ਰਿਹਾ ਹੈ ਤਾਂ ਕਿ ਉਹ ਸੈਕਰੀਟੇਰੀਏਟ ਦੇ ਚੱਕਰ ਕਟਦੇ ਰਹਿਣ ਅਤੇ ਜਿਹੜਾ ਵਾਈਸ-ਚਾਂਸਲਰ ਹੈ ਉਹ ਇਨ੍ਹਾਂ ਦੇ ਪਿਛੇ ਭਜੱਦਾ ਫਿਰ ਅਤੇ ਸੈਕਰੀਟੇਰੀਏਟ ਦੇ ਆਲੇ ਦੁਆਲੇ ਫਿਰਦਾ ਰਹੇ। ਇਸ ਸਰਕਲ ਨੂੰ ਪੱਕਾ ਕਰਨ ਦੀ ਖ਼ਾਤਰ ਇਹ ਕੀਤਾ ਜਾ ਰਿਹਾ ਹੈ।

(ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਡਿਪਟੀ ਸਪੀਕਰ ਸਾਹਿਬ, ਇਹੋ ਜਿਹੇ ਕਾਨੂੰਨ ਬਣਾਏ ਜਾ ਰਹੇ ਹਨ। ਅਗੇ ਕੋਈ ਐਕੇਡੈਮਿਕ ਕੌਂਸਲ ਕੋਈ ਫ਼ੈਸਲਾ ਕਰਦੀ ਸੀ ਅਤੇ ਅਗਰ ਸਿੰਡੀਕੇਟ ਮੰਨਜ਼ੂਰੀ ਨਹੀਂ ਦਿੰਦਾ ਸੀ ਤਾਂ ਉਹ ਸੈਨੇਟ ਕੋਲ ਅਪੀਲ ਕਰਦੀ ਸੀ। ਸੈਨੇਟ ਦੇ ਵਿਚ ਕੁਝ ਲੋਕਾਂ ਦੁਆਰਾ ਚੁਣੇ ਹੋਏ ਲੋਕ ਹੁੰਦੇ ਹਨ, ਉਹ ਰਿਵਿਊ ਕਰਦੇ ਸੀ। ਪਰ ਸੈਨੇਟ ਨੂੰ ਇਕ ਡੇਲੀਬਰੇਟ ਬਾਡੀ ਬਣਾ ਦਿਤਾ ਗਿਆ । ਇਹ ਸਿਰਫ਼ ਡੈਮੋਕਰੇਸੀ ਦਾ ਗਲਾ ਘੁਟਣ ਦੀ ਖ਼ਾਤਰ ਕੀਤਾ ਗਿਆ ਹੈ। ਇਕ ਅਪੀਲ ਜਿਹੜੀ ਐਕੇਡੈਮਿਕ ਕੌਂਸਲ ਕਰ ਸਕਦੀ ਸੀ ਉਹ ਹੁਣ ਅਪੀਲ ਨਹੀਂ ਕਰ ਸ਼ਕੇਗੀ। ਇਕ ਦਰਵਾਜ਼ਾ ਬੰਦ ਹੋਇਆ ਹੈ ਕਹਿਣਾ ਚਾਹੀਦਾ ਹੈ ਕਿ ਕਿਹੜਾ ਖੁਲ੍ਹਾ ਹੈ। ਇਕ ਦਰਵਾਜ਼ਾ ਖੁਲ੍ਹਾ ਸੀ ਸੈਨੇਟ ਕੋਲ ਅਪੀਲ ਹੋ ਸਕਦੀ ਸੀ, ਉਹ ਬੰਦ ਹੋ ਗਈ ਹੈ। ਜਿਹੜੀਆਂ ਬੱਚਿਆਂ ਦੀਆਂ ਜਾਂ ਪ੍ਰੋਫ਼ੈਸਰਾਂ ਦੀਆਂ ਜਾਇਜ਼ ਮੰਗਾਂ ਹੁੰਦੀਆਂ ਸਨ ਉਹ ਲੋਕਾਂ ਦੁਆਰਾ ਅਤੇ ਕਾਲਜਾਂ ਦੁਆਰਾ ਚੁਣੇ ਹੋਏ ਲੋਕਾਂ ਤਕ ਪਹੁੰਚਾ ਸਕਦੇ ਸਨ ਅਤੇ ਆਪਣੇ ਹੱਕ ਲੈ ਸਕਦੇ ਸਨ। ਪਰ ਹੁਣ ਸਿੰਡੀਕੇਟ ਵਿਚ ਨਾਮਜ਼ਦਗੀਆਂ ਵਾਲੇ ਬੰਦੇ ਹੋਣਗੇ ਜਿਹੜੇ ਮਰਜ਼ੀ ਆਏ ਸਹਿਮਤੀ ਦੇਣ ਮਰਜ਼ੀ ਆਏ ਨਾ ਦੇਣ। ਇਸ ਲਈ ਆਉਣ ਵਾਲੀਆਂ ਨਸਲਾਂ ਨੂੰ ਧੋਖੇ ਤੋਂ ਬਚਾਉਣ ਦੀ ਖ਼ਾਤਰ ਅਤੇ ਵਿਦਿਆ ਨੂੰ ਕਾਲਾ ਹੋਣ ਤੋਂ ਬਚਾਉਣ ਦੀ ਖ਼ਾਤਰ ਇਹ ਬਿਲ ਵਾਪਸ ਲਿਆ ਜਾਵੇ ਅਤੇ ਮੈਂ ਤਾਂਗ ਸਾਹਿਬ ਦਾ ਇਹ ਸਮਰੱਥਨ ਕਰਦਾ ਹਾਂ ਇਹ ਬਿਲ ਸਿਲੈਕਟ ਕਮੇਟੀ ਵਿਚ ਪੇਸ਼ ਕੀਤਾ ਜਾਵੇ।

**ਸ੍ਰੀਮਤੀ ਗੁਰਦੇਵ ਕੌਰ ਗਿੱਲ** (ਮੋਗਾ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੰਜਾਬ ਦੇ ਮੁੱਖ ਮੰਤਰੀ ਸਾਹਿਬ ਨੂੰ ਵਧਾਈ ਦਿੰਦੀ ਹਾਂ ਜੋ ਉਨ੍ਹਾਂ ਨੇ ਵਾਈਸ-ਚਾਂਸਲਰ ਇਕ ਬੀਬੀ ਲਗਾਈ ਹੈ। (ਥੰਪਿੰਗ) ਜਿਹੜੀ ਕਿ ਅੱਜ ਤਕ ਕੋਈ ਨਹੀਂ ਸੀ ਲਗੀ। ਇਨ੍ਹਾਂ ਨੂੰ ਸਾਰਿਆਂ ਦੀ ਸੋਚ ਹੈ ਜਿਹੜੇ ਇਹ ਯੂਨੀਵਰਸਿਟੀਆਂ ਲਈ ਕਹਿ ਰਹੇ ਹਨ, ਮੈਂ ਕਹਿਣਾ ਚਾਹੁੰਦੀ ਹਾਂ ਕਿ ਇਨ੍ਹਾਂ ਨੂੰ ਯੂਨੀ-ਵਰਸਿਟੀਆਂ ਦੀ ਵੀ ਸੋਚ ਹੈ ਅਤੇ ਬੱਚਿਆਂ ਦਾ ਵੀ ਖ਼ਿਆਲ ਹੈ। ਬੱਚੇ ਦੇਸ਼ ਦਾ ਧੰਨ ਹਨ। ਉਹ ਸੋਚ ਰਹੇ ਹਨ ਕਿ ਵੱਧ ਤੋਂ ਵੱਧ ਸੁਧਾਰ ਹੋਣੇ ਚਾਹੀਦੇ ਹਨ। ਬਾਕੀ ਇੰਟਰਨੈਸ਼ਨਲ ਵੂਮਨ ਈਅਰ

ਮੰਨਾਉਣ ਵਿਚ, ਜੋ ਸਾਰਿਆਂ ਦਾ ਹੱਕ ਹੈ, ਵੱਧ ਚੜ੍ਹ ਕੇ ਹਿੱਸਾ ਲੈਣਾ ਚਾਹੀਦਾ ਹੈ। ਇਹ ਕਿਸੇ ਖ਼ਾਸ ਪਾਰਟੀ ਦੀ ਗੱਲ ਨਹੀਂ ਇਹ ਸਾਂਝਾ ਕੰਮ ਹੈ। ਜਿਸ ਲਈ ਸਾਰੀਆਂ ਬੀਬੀਆਂ ਨੂੰ ਇਸ ਵਿਚ ਭਾਗ ਲੈਣਾ ਚਾਹੀਦਾ ਹੈ। ਮੈਂ ਤਾਂ ਕਹਾਂਗੀ ਕਿ:--

ਲਾਹ ਕੇ ਗਲੋਂ ਗ਼ੁਲਾਮੀ ਸੁਟਣੀ, ਪੈਰ ਦੀ ਜੁੱਤੀ ਨਹੀਂ ਬਣਨਾ,
ਲੈ ਲਏ ਹੱਕ ਬਰਾਬਰ ਸਾਰੇ, ਹੁਣ ਕਾਹੇ ਤੋਂ ਡਰਨਾ,
'ਇੰਦਰਾ ਦੇ ਰਾਜ ਬਦਲੇ ਜਾ ਦਿੱਲੀ ਵਿਚ ਲੜਨਾ!

ਅਸੀਂ ਬੀਬੀਆਂ ਦੇ ਹੱਕ ਲਈ ਲੜਨਾ ਹੈ ਅਤੇ ਪੰਜਾਬ ਦੀਆਂ ਪੱਛੜੀਆਂ ਹੋਈਆਂ ਬੀਬੀਆਂ ਨੂੰ ਅਗੇ ਲਿਆਉਣਾ ਹੈ "ਸੂਰਾ ਸੋ ਪਹਿਚਾਨੀਏ, ਜੋ ਲੜੇ ਦੀਨ ਕੇ ਹੇਤ"। ਇਸ ਲਈ ਬੀਬੀਆਂ ਨੂੰ ਆਪਣੇ ਭਲੇ ਲਈ, ਬੀਬੀਆਂ ਲਈ ਸੁਝਾ ਦੇਣੇ ਚਾਹੀਦੇ ਹਨ ਅਤੇ ਬੀਬੀਆਂ ਦੀ ਖ਼ਾਤਰ ਸੋਚਣਾ ਚਾਹੀਦਾ ਹੈ। ਬਾਕੀ ਰਿਹਾ ਗਿੱਧੇ ਦਾ, ਗਿੱਧਾ ਪੰਜਾਬ ਦੀ ਜਿੰਦ ਜਾਨ ਹੈ ਅਤੇ ਅਸੀਂ ਗਿੱਧੇ ਤੋਂ ਬਗੈਰ ਰਹਿ ਨਹੀਂ ਸਕਦੇ। 'ਨਚਣ ਟੱਪਣ ਮਨ ਕਾ ਚਾਓ' ਇਹ ਜਿਹੜਾ ਇਕ ਸਾਲ ਮਨਾਇਆ ਜਾ ਰਿਹਾ ਹੈ ਅਗਰ ਅਸੀਂ ਲੁਕ ਕੇ ਪਿਛੇ ਬੈਠੀਆਂ ਰਹੀਆਂ ਤਾਂ ਕੋਈ ਚੰਗੀ ਗੱਲ ਨਹੀਂ ਹੋਵੇਗੀ।

ਡਿਪਟੀ ਸਪੀਕਰ ਸਾਹਿਬ, ਜੇ ਅਸੀਂ ਭੈਣ ਜੀ ਦੀ ਮਦਦ ਵਾਸਤੇ ਗਈਆਂ ਤਾਂ ਖੁਲ੍ਹੇ ਦਿਲ ਨਾਲ ਗਈਆਂ ਸੀ। ਜੇ ਅਸੀਂ ਉਸ ਦੀ ਮਦਦ ਕਰਨਾ ਚਾਹੁੰਦੀਆਂ ਸੀ ਤਾਂ ਸਾਨੂੰ ਕੋਈ ਰੋਕ ਨਹੀਂ ਸਕਦਾ। ਪੰਜਾਬ ਦੀ ਔਰਤ ਜਦੋਂ ਘਰੋਂ ਬਾਹਰ ਨਿਕਲ ਕੇ ਕੰਮ ਕਰਦੀ ਹੈ ਤਾਂ ਡੱਟਕੇ ਕਰਦੀ ਹੈ। ਜਿਸ ਵੇਲੇ ਸਿੰਘ ਬਦਾਵਾ ਛੱਡ ਕੇ ਚਲੇ ਗਏ ਸੀ ਤਾਂ ਮਾਈ ਭਾਗੋ ਨੇ ਲੀਡ ਦਿੱਤੀ ਸੀ। ਤੁਹਾਨੂੰ ਪਤਾ ਹੈ ਕਿ, ਚੂੜੀਆਂ ਅਤੇ ਚੁੰਨੀਆਂ ਉਨ੍ਹਾਂ ਨੂੰ ਫੜਾ ਦਿੱਤੀਆਂ ਸਨ। ਅੱਜ ਜੇ ਇਥੇ ਭੈਣ ਦਾ ਰਾਜ ਹੈ ਤਾਂ ਇਸ ਦੀ ਮਦਦ ਲਈ ਭਰਾਵਾਂ ਨੂੰ ਵੀ ਆਉਣਾ ਚਾਹੀਦਾ ਹੈ। (ਤਾੜੀਆਂ) ਤੁਹਾਨੂੰ ਪਤਾ ਹੈ ਕਿ ਇੰਦਰਾ ਜੀ ਨੇ ਕੀ ਕੁੱਝ ਕੀਤਾ ਹੈ। ਔਰਤ ਨਰਮ ਦਿਲ ਵੀ ਹੁੰਦੀ ਹੈ ਅਤੇ ਸਖ਼ਤ ਦਿਲ ਵੀ ਹੁੰਦੀ ਹੈ। ਜਿਸ ਵੇਲੇ ਸਖ਼ਤੀ ਦੀ ਲੋੜ ਸੀ ਤਾਂ ਉਸ ਨੇ ਸਖ਼ਤੀ ਕੀਤੀ। ਤੁਹਾਡੇ ਸਾਹਮਣੇ ਬੰਗਲਾ ਦੇਸ਼ ਦੀ ਮਿਸਾਲ ਹੈ। ਜਿਸ ਪਾਸੇ ਔਰਤ ਤੁਰ ਪਵੇ ਤਾਂ ਫਿਰ ਕੋਈ ਰੋਕ ਨਹੀਂ ਸਕਦਾ। ਜਿਵੇਂ ਕਿਹਾ ਹੈ ਕਿ—

'ਨਾਜ਼ਕ ਪੈਰ ਮਲੂਕ ਸੱਸੀ ਦੇ ਮਹਿੰਦੀ ਨਾਲ ਸ਼ਿੰਗਾਰੇ,
ਬਾਲੂ ਰੇਤ ਤੱਪੇ ਵਿੱਚ ਥੱਲ ਦੇ ਜਿਉਂ ਜੌਂ ਭੁੰਨਣ ਭਠਿਆਰੇ,
ਸੂਰਜ ਭੱਜ ਵੜਿਆ ਵਿੱਚ ਬਦਲੀ, ਡਰਦਾ ਲਿਸ਼ਕ ਨਾ ਮਾਰੇ,
ਹਾਸ਼ਮ ਵੇਖ ਯਕੀਨ ਸੱਸੀ ਦਾ ਸਿਦਕੋਂ ਮੂਲ ਨਾ ਹਾਰੇ।'

ਉਸ ਵੇਲੇ ਉਹ ਸਿਦਕ ਤੋਂ ਹਾਰੀ ਨਹੀਂ। ਤੁਹਾਡੇ ਸਾਹਮਣੇ ਮਿਸਾਲ ਸਾਬਤ ਕਰ ਦਿੱਤੀ ਹੈ। ਸਾਨੂੰ ਸਾਰਿਆਂ ਨੂੰ ਇਸ ਤੋਂ ਸਿਖਿਆ ਲੈਣੀ ਚਾਹੀਦੀ ਹੈ। ਅੱਜ ਅਸੀਂ ਸਾਰੀਆਂ ਆਪਣੇ ਘਰਾਂ ਵਿਚ ਇੰਦਰਾ ਕਹਾਉਂਦੀਆਂ ਹਾਂ। ਅਸੀਂ ਇੱਕ ਦਾਦੀ ਦੀਆਂ ਪੋਤੀਆਂ ਬੋਲੋ ਰਾਮ ਰਾਮ ਜਪ ਰਾਮ ਜੀ ਦਾ ਨਾਮ। ਅਸੀਂ ਉਸੇ ਹੀ ਦਾਦੇ ਦੀਆਂ ਪੋਤੀਆਂ ਹਾਂ। ਉਸ ਭੈਣ ਦੀਆਂ ਭੈਣਾਂ ਹਾਂ। ਇਸ ਕਰਕੇ ਮੈਂ ਕਹਾਂਗੀ ਕਿ ਸਾਨੂੰ ਸਾਂਝਾ ਕਦਮ ਉਠਾਉਣਾ ਚਾਹੀਦਾ ਹੈ ਅਤੇ ਮੋਢੇ ਨਾਲ ਮੋਢਾ ਲਾ ਕੇ ਇਸ ਪੰਜਾਬ ਨੂੰ ਸਵਰਗ ਬਣਾਉਣਾ ਚਾਹੀਦਾ ਹੈ। ਇਤਨਾ ਕਹਿੰਦੀ ਹੋਈ ਮੈਂ ਤੁਹਾਡਾ ਸ਼ੁਕਰੀਆ ਅਦਾ ਕਰਦੀ ਹਾਂ।

**ਸ੍ਰੀਮਤੀ ਸਤਵੰਤ ਕੌਰ ਸੰਧੂ** : ਡਿਪਟੀ ਸਪੀਕਰ ਸਾਹਿਬ, ਮੈਂ ਇੱਕ ਬੇਨਤੀ ਕਰਨਾ ਚਾਹੁੰਦੀ ਹਾਂ। (ਸ਼ੋਰ) (ਵਿਘਨ)

**ਸ੍ਰੀ ਡਿਪਟੀ ਸਪੀਕਰ**: ਤੁਸੀਂ ਕੋਈ ਪੁਆਇੰਟ ਆਫ ਆਰਡਰ ਕਰਨਾ ਹੈ ਤਾਂ ਕਰ ਲਓ।

**ਕੈਪਟਨ ਰਤਨ ਸਿੰਘ**: ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਧਰੋਂ ਵੀ ਬੀਬੀ ਬੋਲੀ ਹੈ ਇਸ ਲਈ ਉਧਰੋਂ ਵੀ ਬੀਬੀ ਨੂੰ ਬੋਲ ਲੈਣ ਦੇਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ**: ਠੀਕ ਹੈ ਜੀ।

**ਸ੍ਰੀਮਤੀ ਸਤਵੰਤ ਕੌਰ ਸੰਧੂ** (ਮੋਰਿੰਡਾ, ਐਸ.ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਸ ਬੀਬੀ ਜੀ ਨੂੰ ਬੇਨਤੀ ਕਰਨੀ ਚਾਹੁੰਦੀ ਹਾਂ ਕਿ ਜਿਹੜਾ ਇਨ੍ਹਾਂ ਨੂੰ ਮੇਰੇ ਤੇ ਗੁਸਾ ਸੀ ਉਹ ਗੱਲ ਬਾਹਰ ਹੀ ਕਰ ਲੈਂਦੇ। ਮੈਂ ਕਹਿੰਦੀ ਹਾਂ ਕਿ ਗਿੱਧਾ ਪਾਉਣਾ ਚੰਗੀ ਗਲ ਹੈ, ਭੰਗੜਾ ਵੀ ਪਾਉਣਾ ਚਾਹੀਦਾ ਹੈ। ਭੰਗੜਾ ਆਦਮੀ ਪਾਉਂਦੇ ਹਨ ਅਤੇ ਗਿੱਧਾ ਸਿਰਫ ਇਸਤਰੀਆਂ। ਮੈਂ ਕਹਿੰਦੀ ਹਾਂ ਕਿ ਚੰਗਾ ਹੁੰਦਾ ਜੇ ਮੇਰੀਆਂ ਭੈਣਾਂ ਲੇਡੀਜ਼ ਜੱਥਾ ਬਣਾ ਕੇ ਬੀਬੀ ਇੰਦਰਾ ਗਾਂਧੀ ਦੇ ਸਾਹਮਣੇ ਗਿੱਧਾ ਪਾਉਂਦੀਆਂ। ਮੈਂ ਇਨ੍ਹਾਂ ਨੂੰ ਆਪ ਵਧਾਈ ਦਿੰਦੀ। ਦੂਜੀ ਗਲ ਇਹ ਹੈ ਕਿ ਭੰਗੜਾ ਅਤੇ ਗਿੱਧਾ ਤਾਂ ਖੁਸ਼ੀ ਦੇ ਮੌਕੇ ਤੇ ਪਾਇਆ ਜਾਂਦਾ ਹੈ। ਕੋਈ ਵਿਆਹ ਸ਼ਾਦੀ ਹੋਵੇ ਤਾਂ ਪਾਇਆ ਜਾਂਦਾ ਹੈ। ਉਧਰ ਹਾਈਕੋਰਟ ਨੇ ਬੀਬੀ ਜੀ ਨੂੰ ਅਸਤੀਫਾ ਦੇਣ ਲਈ ਕਿਹਾ ਅਤੇ ਛੇ ਸਾਲ ਵਾਸਤੇ ਅਲੈਕਸ਼ਨ ਲੜਨ ਤੋਂ ਵੀ ਵਾਂਝਿਆ ਕਰ ਦਿੱਤਾ। ਮੈਨੂੰ ਸਮਝ ਨਹੀਂ ਆਉਂਦੀ ਕਿ ਇਸ ਵਿੱਚ ਖੁਸ਼ੀ ਕਿਸ ਚੀਜ਼ ਦੀ ਸੀ। ਮੇਰੀ ਬੇਨਤੀ ਸਿਰਫ ਇਹ ਹੈ ਕਿ ਜੇ ਇਹ ਗਿੱਧਾ ਜੱਥਾ ਭੈਣਾ ਲੈ ਕੇ ਚਲੀਆਂ ਜਾਂਦੀਆਂ ਤਾਂ ਮੈਂ ਵੀ ਇਨ੍ਹਾਂ ਦੇ ਨਾਲ ਸ਼ਾਮਿਲ ਹੋਣ ਨੂੰ ਤਿਆਰ ਹੁੰਦੀ।

**ਸ੍ਰੀਮਤੀ ਗੁਰਦੇਵ ਕੌਰ ਗਿੱਲ**: ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਕਹਿਣਾ ਚਾਹੁੰਦੀ ਹਾਂ ਕਿ ਗਿੱਧਾ ਖੁਸ਼ੀ ਦੇ ਲਈ ਪਾਇਆ ਜਾਂਦਾ ਹੈ। ਸਾਡੇ ਲਈ ਤਾਂ ਹਮੇਸ਼ਾਂ ਹੀ ਖੁਸ਼ੀ ਰਹਿੰਦੀ ਹੈ। 'ਮੈਂ ਆਸਾਂ ਅੰਦਰ ਜੀਵਾਂ, ਅਣਡਿੱਠਾ ਅੰਮ੍ਰਿਤ ਪੀਵਾਂ'। ਅਸੀਂ ਮਾੜੀ ਗੱਲ ਸੋਚੀਏ ਕਿਉਂ। ਬੀਬੀ ਦਾ ਰਾਜ ਤਾਂ ਰਹਿਣਾ ਹੀ ਹੈ। ਅਸੀਂ ਐਵੇਂ ਕਿਉਂ ਰੋਣ ਬੈਠੇ ਜਾਈਏ। ਹਮੇਸ਼ਾ ਚੜ੍ਹਦੀਆਂ ਕਲਾਂ ਵਿੱਚ ਰਹਿਣਾ ਚਾਹੀਦਾ ਹੈ। ਇਨਸਾਨ ਹਮੇਸ਼ਾ ਚੰਗੀ ਆਸ ਰੱਖਕੇ ਹੀ ਦੁਨੀਆਂ ਵਿਚ ਜੀਉਂਦਾ ਹੈ। ਡਿਪਟੀ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਸ਼ੁਕਰੀਆ ਤੁਸੀਂ ਮੈਨੂੰ ਦੁਬਾਰਾ ਟਾਈਮ ਦਿੱਤਾ।

**ਵਿਦਿਆ ਮੰਤਰੀ (ਸ੍ਰੀ ਗੁਰਮੇਲ ਸਿੰਘ)**: ਡਿਪਟੀ ਸਪੀਕਰ ਸਾਹਿਬ, ਇਸਤਰੀਆਂ ਨੂੰ ਅਸੀਂ ਪੂਰੇ ਹੱਕ ਦਿਤੇ ਹਨ। ਉਹ ਗਿੱਧਾ ਪਾ ਸਕਦੀਆਂ ਹਨ। ਜੇ ਉਹ ਭੰਗੜਾ ਵੀ ਪਾਉਣਾ ਚਾਹੁੰਣ ਤਾਂ ਪਾ ਸਕਦੀਆਂ ਹਨ। ਇਸ ਤੇ ਵੀ ਕੋਈ ਰੁਕਾਵਟ ਨਹੀਂ। ਜੇ ਕੋਈ ਬੰਦਾ ਗਿਧਾ ਪਾਉਣਾ ਚਾਹੇ ਤਾਂ ਉਸ ਤੇ ਵੀ ਕੋਈ ਰੁਕਾਵਟ ਨਹੀਂ ਹੋਣੀ ਚਾਹੀਦੀ। ਅਸੀਂ ਇੰਟਰਨੈਸ਼ਨਲ ਵੂਮਨ ਈਅਰ ਮਨਾ ਰਹੇ ਹਾਂ। ਅਸੀਂ ਇਸਤਰੀਆਂ ਨੂੰ ਪੂਰੇ ਹਕ ਦਿਤੇ ਹਨ।

ਡਿਪਟੀ ਸਪੀਕਰ ਸਾਹਿਬ, ਡਾਂਗ ਜੀ ਨੇ ਅਮੈਂਡਮੈਂਟ ਦਿੱਤੀ ਹੈ ਕਿ ਇਹ ਬਿਲ ਸਿਲੈਕਟ ਕਮੇਟੀ ਦੇ ਹਵਾਲੇ ਕਰ ਦਿੱਤਾ ਜਾਵੇ ਪਰ ਉਨ੍ਹਾਂ ਨੇ ਨੋਟਿਸ ਇਹ ਦਿੱਤਾ ਹੈ ਜੋ ਡਾਂਗ ਜੀ ਨੇ ਸਪੀਚ ਕੀਤੀ

ਹੈ ਉਸ ਦੇ ਵਿੱਚ ਇਹ ਗੱਲ ਕਹੀ ਹੈ ਕਿ ਇਹ ਸਿਲੈਕਟ ਕਮੇਟੀ ਦੇ ਹਵਾਲੇ ਹੋਣਾ ਚਾਹੀਦਾ ਹੈ ਅਤੇ ਇਸ ਤੇ ਪਬਲਿਕ ਦੀ ਰਾਏ ਲੈਣੀ ਚਾਹੀਦੀ ਹੈ। ਮੈਂ ਤਾਂ ਇਹ ਕਹਿੰਦਾ ਹਾਂ ਕਿ ਜੋ ਡਾਂਗ ਜੀ ਨੇ ਨੋਟਿਸ ਦਿੱਤਾ ਹੈ ਉਸ ਦਾਇਰੇ ਦੇ ਅੰਦਰ ਰਹਿ ਕੇ ਹੀ ਉਨ੍ਹਾਂ ਨੂੰ ਗਲ ਕਰਨੀ ਚਾਹੀਦੀ ਸੀ। ਉਨ੍ਹਾਂ ਨੇ ਸਪੀਚ ਆਪਣੇ ਨੋਟਿਸ ਤੇ ਉਲਟ ਕਰ ਦਿੱਤੀ ਹੈ। ਜੇ ਪਬਲਿਕ ਓਪੀਨੀਅਨ ਲੈਣੀ ਹੋਵੇ ਤਾਂ ਇਸ ਲਈ ਹੋਰ ਨੋਟਿਸ ਵਖਰਾ ਦੇਣਾ ਪੈਂਦਾ ਹੈ, ਜਿਹੜਾ ਕਿ ਉਹ ਦੇ ਨਹੀਂ ਸਕੇ। ਡਾਂਗ ਸਾਹਿਬ ਨੇ ਇਹ ਦਲੀਲਾਂ ਦਿੱਤੀਆਂ ਹਨ ਉਹ ਗੱਲਾਂ ਪਹਿਲਾਂ ਹੀ ਹੋ ਚੁੱਕੀਆਂ ਹਨ। ਸੈਨੇਟ ਨੂੰ ਡੀਲਿਬਰੇਟ (Body) ਬੌਡੀ ਬਣਾਉਣਾ ਹੈ, ਪਰੋਵਾਈਸ ਚਾਂਸਲਰ ਦੀ ਪੋਸਟ ਕਰੀਏਟ ਕਰਨੀ ਹੈ ਯੂਨੀਵਰਸਿਟੀਆਂ ਵਿੱਚ। ਇੱਕ ਯੂਨੀਵਰਸਿਟੀ ਦੇ ਬਾਰੇ ਮੈਂ ਵੀ ਰਾਏ ਦਿੱਤੀ ਸੀ ਅਤੇ ਇਨ੍ਹਾਂ ਨੇ ਵੀ ਰਾਏ ਦਿੱਤੀ ਸੀ। ਉਹ ਗੱਲ ਇਨ੍ਹਾਂ ਦੀ ਰਿਜੈਕਟ ਹੋ ਚੁਕੀ ਹੈ । ਉਸ ਤੋਂ ਬਾਅਦ ਫਿਰ ਇਸ ਕਿਸਮ ਦੀਆਂ ਦਲੀਲਾਂ ਦੇਣੀਆਂ ਜਿਹੜੀਆਂ ਕਿ ਰੱਦ ਹੋ ਚੁਕੀਆਂ ਹਨ ਠੀਕ ਨਹੀਂ। ਇਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਖਰਚਾ ਜ਼ਿਆਦਾ ਹੋਵੇਗਾ, ਜੇ ਪਰੋ-ਵਾਈਸ ਚਾਂਸਲਰ ਲਗਾਇਆ ਜਾਵੇਗਾ। ਮੈਂ ਅੱਗੇ ਹੀ ਕਿਹਾ ਹੈ ਕਿ ਜੇ ਅਸੀਂ ਵਿਦਿਆ ਦਾ ਸੁਧਾਰ ਲਿਆਉਣਾ ਹੈ ਅਤੇ ਯੂਨੀ-ਵਰਸਿਟੀਆਂ ਵਿੱਚ ਸਟੂਡੈਂਟਸ ਅਤੇ ਟੀਚਰਾਂ ਨਾਲ ਇਨਸਾਫ਼ ਕਰਨਾ ਹੈ ਅਤੇ ਕੰਮ ਨੂੰ ਚੰਗੀ ਤਰ੍ਹਾਂ ਨਿਭਾਉਣਾ ਹੈ ਤਾਂ ਫਿਰ ਇਹ ਕਹਿਣਾ ਕਿ ਪਰੋਵਾਈਸ ਚਾਂਸਲਰ ਦੀ ਪੋਸਟ ਤੇ ਖਰਚਾ ਹੋਵੇਗਾ ਇਹ ਬਿਲਕੁਲ ਗਲਤ ਗਲ ਹੈ । ਕਿਉਂਕਿ ਜੇ ਐਜੂਕੇਸ਼ਨ ਦੇ ਸੁਧਾਰ ਵਾਸਤੇ ਖਰਚ ਕਰਨਾ ਹੈ ਤਾਂ ਇਸ ਤੇ ਕੋਈ ਚਿੰਤਾ ਪ੍ਰਗਟ ਨਹੀਂ ਕਰਨੀ ਚਾਹੀਦੀ । ਪੰਜਾਬ ਦੇ ਸਾਰੇ ਵਿਦਿਆਰਥੀਆਂ ਦਾ ਅਤੇ ਆਉਣ ਵਾਲੀ ਸਾਰੀ ਜੈਨਰੇਸ਼ਨ ਦਾ ਦਾਰੋਮਦਾਰ ਸਾਡੀ ਐਜੂਕੇਸ਼ਨ ਤੇ ਹੀ ਹੈ।

**ਸਰਦਾਰ ਸਤਨਾਮ ਸਿੰਘ ਬਾਜਵਾ**: ਡਿਪਟੀ ਸਪੀਕਰ ਸਾਹਿਬ, ਸਾਡੇ ਚੀਫ ਮਨਿਸਟਰ ਸਾਹਿਬ ਤਾਂ ਇਹ ਕਹਿੰਦੇ ਹਨ ਮੈਂ ਆਪਣੀ ਵਜ਼ਾਰਤ ਘਟਾਉਣੀ ਹੈ, ਛਾਂਟੀ ਕਰਨੀ ਹੈ ਖਰਚ ਘਟਾਉਣ ਲਈ। ਪਰ ਇਹ ਕਹਿੰਦੇ ਹਨ ਕਿ ਹੋਰ ਖਰਚ ਵਧਾ ਦਿਓ।

**ਸ੍ਰੀ ਡਿਪਟੀ ਸਪੀਕਰ** : ਇਹ ਤਾਂ ਖਰਚਾ ਵਿਦਿਆਰਥੀਆਂ ਦੇ ਭਲੇ ਲਈ ਹੀ ਕਰ ਰਹੇ ਹਨ।

**ਵਿਦਿਆ ਮੰਤਰੀ**: ਡਿਪਟੀ ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਜੇ ਯੂਨੀਵਰਸਿਟੀਆਂ ਵਿੱਚ ਕੋਈ ਚੰਗਾ ਕੰਮ ਕਰਨ ਲਈ, ਸੁਧਾਰ ਕਰਨ ਲਈ, ਖਰਚਾ ਕਰਨਾ ਹੋਵੇ, ਤਾਂ ਇਨ੍ਹਾਂ ਨੂੰ ਉਲਟ ਰਾਏ ਨਹੀਂ ਦੇਣੀ ਚਾਹੀਦੀ ਇਸ ਖਰਚ ਤੋਂ ਸਾਨੂੰ ਬਿਲਕੁਲ ਨਹੀਂ ਘਬਰਾਉਣਾ ਚਾਹੀਦਾ । ਪੰਜਾਬ ਸਰਕਾਰ ਐਜੂਕੇਸ਼ਨ ਵਿੱਚ ਸੁਧਾਰ ਲਿਆਉਣ ਲਈ ਹਰ ਵਕਤ ਖਰਚਾ ਕਰਨ ਨੂੰ ਤਿਆਰ ਹੈ। ਜਿਹੜਾ ਡਾਂਗ ਜੀ ਨੇ ਕਿਹਾ ਹੈ ਕਿ ਖਰਚਾ ਵਧੇਗਾ ਇਹ ਇਨ੍ਹਾਂ ਦੀ (Most reactionary speech) ਮੋਸਟ ਰਿਐਕਸ਼ਨਰੀ ਸਪੀਚ ਹੈ ਜੋ ਹਾਊਸ ਵਿਚ ਕੀਤੀ ਗਈ ਹੈ। ਦੂਜੇ ਪਾਸੇ ਇਹ ਟਰੇਡ ਯੂਨੀਅਨਜ਼ ਦੀਆਂ ਗੱਲਾਂ ਕਰਦੇ ਹਨ। ਡਾਂਗ ਸਾਹਿਬ ਨੂੰ ਯੂਨੀਵਰਸਿਟੀਆਂ ਦੇ ਜੋ ਕਾਇਦੇ ਕਾਨੂੰਨ ਹਨ ਅਤੇ ਕੰਮ ਹਨ ਉਨ੍ਹਾਂ ਦੇ ਨਾਲ ਟਰੇਡ-ਯੂਨੀਅਨਜ਼ ਨੂੰ ਡਿਫਰੈਂਸ਼ੀਏਟ ਕਰਨਾ ਚਾਹੀਦਾ ਹੈ। ਟਰੇਡ-ਯੂਨੀਅਨਜ਼ ਦਾ ਕੰਮ ਕਰਨ ਦਾ ਢੰਗ ਵੱਖਰਾ ਹੁੰਦਾ ਹੈ ਉਥੇ ਹੋਰ ਕਿਸਮ ਦੇ ਫੈਸਲੇ ਹੁੰਦੇ ਹਨ ਪਰ ਜਿਸ ਕਿਸਮ ਦੇ ਫੈਸਲੇ ਟਰੇਡ ਯੂਨੀਅਨ ਕਰਦੀ ਹੈ ਉਸ ਕਿਸਮ ਦੇ ਫੈਸਲੇ ਯੂਨੀਵਰਸਿਟੀਆਂ ਨਹੀਂ ਕਰਦੀਆਂ। ਯੂਨੀਵਰਸਿਟੀਆਂ ਦਾ ਕੰਮ ਪਿਉਰਲੀ ਅਕੈਡੇਮਿਕ ਹੈ। ਇਹ ਇਸ ਨੂੰ ਟਰੇਡ ਯੂਨੀਅਨ ਵਿੱਚ ਬਦਲਣਾ ਚਾਹੁੰਦੇ ਹਨ। ਅਸੀਂ ਇਸ ਗਲ ਦੇ ਖਿਲਾਫ਼ ਹਾਂ।

ਇਸ ਤਰ੍ਹਾਂ ਹੀ ਇਕ ਪੁਆਇੰਟ ਤੇ ਬੋਲਦਿਆਂ ਹੋਇਆਂ ਇਨ੍ਹਾਂ ਨੇ ਕਿਹਾ ਹੈ ਕਿ ਸਿੰਡੀਕੇਟ ਵਿਚ ਸਟੂਡੈਂਟਸ ਨਹੀਂ ਚੁਣੇ ਜਾਣਗੇ। ਇਨ੍ਹਾਂ ਨੂੰ ਸ਼ਾਇਦ ਪਤਾ ਨਹੀਂ ਹੈ ਕਿ ਕੁਝ ਸਿੰਡੀਕੇਟ ਦੇ

[ਵਿਦਿਆ ਮੰਤਰੀ]

ਮੈਂਬਰ ਸੈਨੇਟ ਦੇ ਮੈਂਬਰਾਂ ਵਿਚੋਂ ਵੀ ਚੁਣੇ ਜਾਂਦੇ ਹਨ ਅਸੀਂ ਕੋਈ ਬਾਰ ਅਜੇ ਨਹੀਂ ਲਗਾਈ ਕਿ ਸੈਨੇਟ ਦੇ ਮੈਂਬਰ ਬਣ ਕੇ ਸਟੂਡੈਂਟਸ ਸਿੰਡੀਕੇਟ ਵਿਚ ਨਹੀਂ ਜਾ ਸਕਣਗੇ। ਇਹ ਇਨ੍ਹਾਂ ਨੂੰ ਪਤਾ ਨਹੀਂ ਹੈ ਕਿਥੋਂ ਤੌਖਲਾ ਪੈਦਾ ਹੋ ਗਿਆ ਹੈ। ਜੋ ਅਸੀਂ ਕੁਮਿੱਟਮੈਂਟ ਕੀਤੀ ਹੈ, ਪੰਜਾਬ ਦੇ ਸਟੂਡੈਂਟਸ ਲਈ, ਪੰਜਾਬ ਦੇ ਅੰਦਰ ਚੀਫ ਮਨਿਸਟਰ ਸਾਹਿਬ ਨੇ ਜੋ ਕੁਮਿੱਟਮੈਂਟ ਕੀਤੀ ਸੀ ਕਿ ਅਸੀਂ ਸਟੂਡੈਂਟਸ ਨੂੰ ਸੈਨੇਟ ਵਿਚ ਨਾਮਜ਼ਦਗੀ ਦੇਵਾਂਗੇ , ਉਸ ਉਤੇ ਅਸੀਂ ਹੁਣ ਵੀ ਸਟੈਂਡ ਕਰਦੇ ਹਾਂ, ਔਰ ਇਸ ਤੋਂ ਇਲਾਵਾ ਉਨ੍ਹਾਂ ਨੂੰ ਇਲੈਕਸ਼ਨ ਲੜਨ ਵਿਚ ਵੀ ਕੋਈ ਬਾਰ ਨਹੀਂ ਲਗਾ ਰਹੇ। ਇਸ ਤੋਂ ਇਲਾਵਾ ਜਿਹੜਾ ਨਵਾਂ ਕਦਮ ਚੁਕਿਆ ਹੈ, ਉਹ ਇਹ ਹੈ ਕਿ ਇਸ ਐਕਟ ਵਿਚ ਤਰੁੱਟੀ ਰਹਿ ਗਈ ਸੀ, ਉਹ ਤਰੁੱਟੀ ਕੀ ਸੀ ? (ਅਕਾਲੀ ਪਾਰਟੀ ਦੇ ਮੈਂਬਰ ਸਾਹਿਬਾਨ ਵਲ ਇਸ਼ਾਰਾ ਕਰਦੇ ਹੋਏ) ਇਨ੍ਹਾਂ ਨੇ ਜਦੋਂ ਗੁਰੂ ਨਾਨਕ ਯੂਨੀਵਰਸਿਟੀ ਲਈ ਐਕਟ ਬਣਾਇਆ ਤਾਂ ਜਿਸ ਕਿਸਮ ਦੇ ਡੀਸੀਜ਼ਨ ਇਹ ਦੋਸਤ ਕਰਦੇ ਹਨ, ਉਨ੍ਹਾਂ ਦਾ ਸਾਨੂੰ ਪਤਾ ਹੀ ਹੈ, ਇਹ ਡੀਟੇਲ ਵਿਚ ਨਹੀਂ ਜਾਂਦੇ, ਸੋ ਉਦੋਂ ਛੇਤੀ ਕਰਨ ਨਾਲ ਤਰੁੱਟੀ ਇਨ੍ਹਾਂ ਪਾਸੋਂ ਰਹਿ ਗਈ। ਐਕਟ ਤਾਂ ਬਣ ਗਿਆ ਪਰ ਉਹ ਤਰੁੱਟੀ ਉਸ ਤਰ੍ਹਾਂ ਹੀ ਰਹੀ। ਸੋ, ਅਸੀਂ ਗੁਰੂ ਨਾਨਕ ਦੇਵ ਜੀ ਨੇ ਦੇ ਨਾਮ ਦੇ ਨਾਲ ਉਸ ਤਰੁੱਟੀ ਨੂੰ ਦੂਰ ਕੀਤਾ ਹੈ। ਅਗੇ ਜੋ ਯੂਨੀਵਰਸਿਟੀ ਦਾ ਨਾਉਂ ਗੁਰੂ ਨਾਨਕ ਯੂਨੀਵਰਸਿਟੀ ਸੀ, ਹੁਣ ਅਗੇ ਤੋਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਹੋਵੇਗਾ। ਅਸੀਂ ਉਨ੍ਹਾਂ ਦੇ ਪਵਿੱਤਰ ਨਾਉਂ ਤੇ ਯੂਨੀਵਰਸਿਟੀ ਦਾ ਨਾਮ ਰੱਖ ਕੇ ਹੋਰ ਚਾਰ-ਚੰਨ ਲਗਾਉਣਾ ਚਾਹੁੰਦੇ ਹਾਂ, ਇਸ ਕਰਕੇ ਇਹ ਅਮੈਂਡਮੈਂਟ ਲਿਆਂਦੀ ਹੈ। (ਥੰਪਿੰਗ)

**ਸਰਦਾਰ ਹਰਚੰਦ ਸਿੰਘ** : ਕੁਝ ਸਮਝ ਆਈ ਕਿ ਨਹੀਂ ? (ਹਾਸਾ)

**Mr. Deputy Speaker** : Question is—

That the Guru Nanak University, Amritsar (Amendment) Bill, 1975 be referred to a Select Committee consisting of :—

(1) Shri Gurmail Singh, Education Minister.
(2) Shri Sardari Lal Kapur,
(3) Sardar Surjit Singh Barnala,
(4) Comrade Shamsher Singh Josh,
(5) Shri Partap Chand Bhandari,
with a direction to make a report within two months.

*The Motion was lost.*

**Mr. Deputy Speaker** : Question is—

That the Guru Nanak University Amritsar (Amendment) Bill be taken into consideration at once.

*The Motion was carried.*

**Mr. Deputy Speaker** : Now the House will proceed to consider the Bill, clause by clause.

**Clause 2**

**Mr. Deputy Speaker** : Question is—

That Clause 2 stand part of the Bill.

*The Motion was carried.*

**Clause 3**

**Mr. Deputy Speaker** : Question is—

That Clause 3 stand part of the Bill.

*The Motion was carried.*

**Clause 4**

**Mr. Deputy Speaker** : Question is—

That Clause 4 stand part of the Bill.

*The Motion was carried.*

**Clause 5**

**Mr. Deputy Speaker** : Question is—

That Clause 5 stand part of the Bill.

*The Motion was carried.*

**Clause 6**

**Mr. Deputy Speaker** : Question is—

That Clause 6 stand part of the Bill.

*The Motion was carried.*

**Clause 7**

**Mr. Deputy Speaker** : Question is—

That Clause 7 stand part of the Bill.

*The Motion was carried.*

**Clause 8**

**Mr. Deputy Speaker** : Question is—

That Clause 8 stand part of the Bill.

*The Motion was carried.*

**Clause 9**

**Mr. Deputy Speaker** : Question is—

That Clause 9 stand part of the Bill.

*The Motion was carried.*

**Clause 1**

**Mr. Deputy Speaker** : Question is—

That Clause 1 stand part of the Bill.

*The Motion was carried.*

**Title**

**Mr. Deputy Speaker** : Question is—

That Title be the Title of the Bill.

*The Motion was carried.*

**Education Minister** : Sir, I beg to move—

That the Guru Nanak University, Amritsar (Amendment) Bill, be passed.

**Mr. Deputy Speaker** : Motion moved—

That the Guru Nanak University, Amritsar (Amendment) Bill, be passed.

**Mr. Deputy Speaker** : Question is—

That the Guru Nanak University Amritsar (Amendment) Bill be passed.

*The Motion was carried.*

---

## THE PUNJAB AGRICULTURAL INDEBTEDNESS (RELIEF) BILL, 1975

**Revenue and Elections Minister** (Sardar Umrao Singh) : Sir, I beg to introduce the Punjab Agricultural Indebtedness (Relief) Bill.

Sir, I beg to move—

That the Punjab Agricultural Indebtedness (Relief) Bill be taken into consideration at once.

**Mr. Deputy Speaker** : Motion moved—

That the Punjab Agricultural Indebtedness (Relief) Bill be taken into consideration at once.

(ਇਸ ਸਮੇਂ ਕਾਮਰੇਡ ਸੱਤ ਪਾਲ ਡਾਂਗ ਜੀ ਬੋਲਣ ਲਈ ਖੜੇ ਹੋਏ।)

**ਸ਼੍ਰੀ ਡਿਪਟੀ ਸਪੀਕਰ** : ਹਾਂ ਜੀ, ਡਾਂਗ ਸਾਹਿਬ।

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਮੈਂ ਇਸ ਸਰਕਾਰ ਨੂੰ ਇਹ ਬਿਲ ਪੇਸ਼ ਕਰਨ ਲਈ ਵਧਾਈ ਦਿੰਦਾ ਹਾਂ। (ਇਸ ਸਮੇਂ ਮਾਲ ਮੰਤਰੀ ਜੀ ਖੜੇ ਹੋਏ।)

**ਮਾਲ ਅਤੇ ਚੋਣ ਮੰਤਰੀ (ਸਰਦਾਰ ਉਮਰਾਓ ਸਿੰਘ)** ਡਿਪਟੀ ਸਪੀਕਰ ਸਾਹਿਬ, ਮੈਂ ਪਹਿਲਾਂ ਐਕਸਪਲੇਨ ਕਰ ਲਵਾਂ ਜੀ। (ਵਿਘਨ) (ਹਾਸਾ)

**ਆਵਾਜ਼ਾਂ** : ਡਾਂਗ ਸਾਹਿਬ ਤੁਸੀਂ ਬੈਠੋ ਵਧਾਈ ਬਾਅਦ ਵਿਚ ਦੇ ਲੈਣਾ।

**ਵਿਰੋਧੀ ਪਾਰਟੀ ਵਲੋਂ ਅਵਾਜ਼ਾਂ** : ਪਹਿਲਾਂ ਵਧਾਈ ਦੇ ਲੈਣ ਕੰਮ ਬਾਅਦ ਵਿਚ ਹੁੰਦਾ ਰਹੇਗਾ। (ਹਾਸਾ)

(ਇਸ ਸਮੇਂ ਕਾਮਰੇਡ ਸੱਤ ਪਾਲ ਡਾਂਗ ਜੀ ਬੈਠ ਗਏ ਅਤੇ ਕੈਪਟਨ ਰਤਨ ਸਿੰਘ ਜੀ ਖੜ੍ਹੇ ਹੋਏ।)

**ਕੈਪਟਨ ਰਤਨ ਸਿੰਘ** : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਿੱਲ ਹੈ, ਜਿਹੜਾ ਕਿ ਸਰਕਾਰ ਵਲੋਂ ਸਰਦਾਰ ਉਮਰਾਓ ਸਿੰਘ ਜੀ ਨੇ ਪੇਸ਼ ਕੀਤਾ ਹੈ, ਇਹ ਮੈਂ ਸਮਝਦਾ ਹਾਂ ਕਿ ਪ੍ਰਾਈਮ

ਮਨਿਸਟਰ ਸਾਹਿਬਾ, ਸ਼੍ਰੀਮਤੀ ਇੰਦਰਾ ਗਾਂਧੀ ਜੀ ਦੀ ਭਾਵਨਾ ਦਾ ਨਤੀਜਾ ਹੈ।...... (ਆਵਾਜ਼ਾਂ: ਇਹ ਤਾਂ ਅਜੇ ਮੂਵ ਨਹੀਂ ਹੋਇਆ)।

**ਕੈਪਟਨ ਰਤਨ ਸਿੰਘ**: ਮੂਵ ਤਾਂ ਕਨਸਿਡਰੇਸ਼ਨ ਵਾਸਤੇ ਹੋ ਗਿਆ ਹੈ। ......(ਵਿਘਨ)

**ਸ਼੍ਰੀ ਡਿਪਟੀ ਸਪੀਕਰ**: ਕੈਪਟਨ ਸਾਹਿਬ, ਤੁਸੀ ਗਲ ਕਰੋ। ਨੋ ਇੰਟਰਪਸ਼ਨਜ਼।

**ਸ਼੍ਰੀ ਵਿਸ਼ਵਾ ਮਿੱਤਰ ਸੇਖੜੀ**: ** ** ** **

**ਸ਼੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਸੇਖੜੀ ਸਾਹਿਬ ਤੁਸੀਂ ਬੈਠੋ। (ਵਿਘਨ)

**ਆਵਾਜ਼ਾਂ**: ਡਿਪਟੀ ਸਪੀਕਰ ਸਾਹਿਬ, ਅਸੀਂ ਚਾਹੁੰਦੇ ਹਾਂ ਕਿ ਐਕਸਪਲੇਨ ਕਰਨ।

**ਸ਼੍ਰੀ ਡਿਪਟੀ ਸਪੀਕਰ**: ਠੀਕ ਹੈ, ਸਰਦਾਰ ਉਮਰਾਓ ਸਿੰਘ ਜੀ ਐਕਸਪਲੇਨ ਕਰ ਲੈਣ। (ਇਸ ਸਮੇਂ ਮਾਲ ਮੰਤ੍ਰੀ ਜੀ ਖੜੇ ਹੋਏ।) (ਥੰਪਿੰਗ)

**ਮਾਲ ਅਤੇ ਚੋਣ ਮੰਤਰੀ (ਸਰਦਾਰ ਉਮਰਾਓ ਸਿੰਘ)**: ਡਿਪਟੀ ਸਪੀਕਰ ਸਾਹਿਬ, ਜੋ ਪ੍ਰਾਈਮ ਮਨਿਸਟਰ ਸਾਹਿਬਾ ਨੇ 20 ਨੁਕਾਤੀ ਪ੍ਰੋਗਰਾਮ ਅਨਾਊਂਸ ਕੀਤਾ ਹੈ, ਉਸ ਵਿਚ ਔਰ ਉਸ ਦੇ ਮੁਤਾਬਿਕ ਪੰਜਾਬ ਸਰਕਾਰ ਨੇ ਜਿਹੜੇ ਪਿੰਡਾਂ ਵਿਚ ਰਹਿ ਰਹੇ ਗਰੀਬ ਲੋਕ ਹਨ, ਲੇਬਰਜ਼ ਹਨ, ਆਰਟੀਜ਼ਨਜ਼ ਹਨ, ਉਨ੍ਹਾਂ ਦਾ ਕਰਜ਼ਾ ਮੁਆਫ ਕਰਨ ਦਾ ਫੈਸਲਾ ਕੀਤਾ ਹੈ ਔਰ ਜੋ ਛੋਟੇ ਕਿਸਾਨ ਹਨ ਉਨ੍ਹਾਂ ਦੇ ਕਰਜ਼ੇ ਉਤੇ ਮੋਰੇਟੋਰੀਅਮ ਦੋ ਸਾਲ ਦਾ ਲਾਇਆ ਹੈ। ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਸ ਬਿੱਲ ਵਿਚ ਜਿੱਥੋਂ ਤਕ ਲੈਂਡਲੈਸ ਐਗਰੀਕਲਚਰਲ ਲੇਬਰਰ ਦਾ ਤੁਅੱਲਕ ਹੈ, ਜਿਸ ਦਾ ਸਬੰਧ ਐਗਰੀਕਲਚਰ ਨਾਲ ਹੈ, ਔਰ ਉਸ ਦੀ ਆਪਣੀ ਕੋਈ ਜ਼ਮੀਨ ਨਹੀਂ ਹੈ, ਔਰ ਉਸ ਦੀ 50 ਹਜ਼ਾਰ ਤੋਂ ਘੱਟ ਪ੍ਰਾਪਰਟੀ ਹੈ, ਉਸ ਦਾ ਜਿੰਨਾਂ ਵੀ ਕਰਜ਼ਾ ਹੈ ਭਾਵੇਂ ਉਹ 6 ਮਹੀਨੇ ਦਾ ਹੈ, ਸਾਲ ਦਾ ਹੈ, 2 ਸਾਲ ਦਾ ਹੈ ਉਹ ਇਸ ਬਿੱਲ ਰਾਹੀਂ ਸਰਕਾਰ ਨੇ ਮਾਫ਼ ਕਰ ਦੇਣਾ ਹੈ। ਔਰ ਇਸ ਦੇ ਨਾਲ ਹੀ ਮੈਂ ਸਮਝਦਾ ਹਾਂ ਕਿ ਉਹ ਜਿਹੜੇ ਐਲੀਮੈਂਟ ਹਨ ਜਿਹੜੇ ਕਿ ਪਿੰਡਾਂ ਵਿਚ ਲੋਕਾਂ ਨੂੰ ਐਕਸਪਲਾਇਟ ਕਰ ਰਹੇ ਹਨ ਉਹ ਵੀ ਅਕਸਪਲਾਇਟ ਕਰਨਾ ਬੰਦ ਕਰ ਦੇਣਗੇ ਅਤੇ ਇਸ ਨਾਲ ਗਰੀਬ ਆਦਮੀ ਨੂੰ ਸੁਖ ਦਾ ਸਾਹ ਆਵੇਗਾ। ਇਸ ਨਾਲ ਛੋਟਾ ਕਿਸਾਨ ਜਿਹੜਾ ਹੈ, ਜਿਹੜਾ 5 ਏਕੜ ਜ਼ਮੀਨ ਦਾ ਮਾਲਕ ਹੈ ਜਿਹੜੀ ਕਿ ਤਕਰੀਬਨ 2 ਹੈਕਟਰ ਬਣਦੀ ਹੈ, ਉਸ ਦਾ ਜਿਹੜਾ ਕਰਜ਼ਾ ਹੈ ਜੇ ਉਸ ਨੇ 100 ਰੁਪਿਆ ਕਰਜ਼ਾ ਲਿਆ ਹੋਇਆ ਹੈ ਅਤੇ ਉਹ 150 ਰੁਪਿਆ ਮੋੜ ਬੈਠਾ ਹੈ ਤਾਂ ਉਹ ਮਾਫ਼ ਹੋ ਜਾਵੇਗਾ ਜਾਂ ਜਦੋਂ ਵੀ ਇਹ ਰਕਮ 150 ਰੁਪਏ ਹੋ ਜਾਵੇਗੀ ਉਸ ਦਿਨ ਤੋਂ ਉਸ ਕਿਸਾਨ ਨੂੰ ਇਸ ਤੋਂ ਰਾਹਤ ਮਿਲ ਜਾਵੇਗੀ। ਮਾਫ ਕਰ ਦਿਤਾ ਜਾਵੇਗਾ। ਇਸ ਤਰ੍ਹਾਂ ਨਾਲ ਇਸ ਰਾਹੀਂ ਛੋਟੇ ਕਿਸਾਨ ਨੂੰ ਰਲੀਫ਼ ਦਿੱਤਾ ਗਿਆ ਹੈ।

**ਸਰਦਾਰ ਸਤਨਾਮ ਸਿੰਘ ਬਾਜਵਾ**: ਡਿਪਟੀ ਸਪੀਕਰ ਸਾਹਿਬ, ਸਰਦਾਰ ਉਮਰਾਓ ਸਿੰਘ ਜੀ ਦੀ ਇਸ ਗੱਲ ਦੀ ਸਮਝ ਨਹੀਂ ਆਈ ਕਿ ਇਨ੍ਹਾਂ ਨੇ ਕਿਹਾ ਹੈ ਕਿ ਜੇ ਕਿਸੇ ਨੇ 100 ਰੁਪਏ ਦਾ ਕਰਜ਼ਾ ਲਿਆ ਹੈ ਅਤੇ ਉਹ ਹੁਣ ਤਕ 150 ਰੁਪਿਆ ਦੇ ਬੈਠਾ ਹੈ ਤਾਂ ਉਸ ਦਾ ਕਰਜ਼ਾ ਮਾਫ਼ ਕਰ ਦਿਤਾ ਜਾਵੇਗਾ।

**Expunged as ordered by the Chair.

**ਮਾਲ ਅਤੇ ਚੋਣ ਮੰਤਰੀ** : ਡਿਪਟੀ ਸਪੀਕਰ ਸਾਹਿਬ, ਗੱਲ ਬੜੀ ਸਾਫ ਹੈ ਜੀ । ਜਿਸ ਨੇ ਕਰਜ਼ਾ ਲਿਆ ਹੁੰਦਾ ਹੈ ਉਸ ਕਰਜ਼ੇ ਤੇ ਕਈ ਵਾਰ ਉਹ ਉਸ 100 ਰੁਪਏ ਦੇ ਕਰਜ਼ੇ ਤੇ 300 ਰੁਪਏ ਤਕ ਸੂਦ ਦੇ ਬੈਠਦਾ ਹੈ ਅਤੇ ਉਸ ਦਾ ਕਰਜ਼ਾ ਉਸੇ ਤਰ੍ਹਾਂ ਹੀ ਖੜਾ ਰਹਿੰਦਾ ਹੈ । ਅਸੀਂ ਇਸ ਬਿਲ ਨਾਲ ਇਹ ਕੀਤਾ ਹੈ ਕਿ ਜੋ ਉਹ 150 ਰੁਪਏ ਸੂਦ ਦੇ ਬੈਠਾ ਹੈ ਤਾਂ ਅੱਗੇ ਤੋਂ ਉਸ ਦਾ ਕਰਜ਼ਾ ਵੀ ਮੁਆਫ ਅਤੇ ਸੂਦ ਵੀ ਮੁਆਫ । ਇਸ ਤੋਂ ਵੀ ਵੱਧ, ਡਿਪਟੀ ਸਪੀਕਰ ਸਾਹਿਬ ਅਗਰ ਕਿਸੇ ਛੋਟੇ ਕਿਸਾਨ ਦੇ ਸਿਰ ਤੇ ਕਰਜ਼ਾ ਇਸ ਵੇਲੇ ਖੜ੍ਹਾ ਹੈ ਤਾਂ ਉਸ ਨੂੰ 2 ਸਾਲ ਲਈ ਇਸ ਸਰਕਾਰ ਨੇ ਮੋਰੀਟੋਰਿਅਮ ਦੇ ਦਿੱਤਾ ਹੈ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਡਿਪਟੀ ਸਪੀਕਰ ਸਾਹਿਬ ਮੈਂ ਵਜ਼ੀਰ ਸਾਹਿਬ ਤੋਂ ਇਹ ਇਨਫਰਮੇਸ਼ਨ ਲੈਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਜੇ ਕਿਸੇ ਨੇ 100 ਰਪਏ ਦੇ ਕਰਜ਼ੇ ਤੇ 150 ਰੁਪਏ ਤਕ ਸੂਦ ਦੇ ਦਿੱਤਾ ਹੈ ਤਾਂ ਉਹ ਮਾਫ ਕਰ ਦਿੱਤਾ ਜਾਵੇਗਾ । ਮੈਂ ਇਨ੍ਹਾਂ ਤੋਂ ਇਹ ਪੁਛਦਾ ਹਾਂ ਕਿ ਜੇ ਕਿਸੇ ਨੇ 125 ਰੁਪਏ ਸੂਦ ਦਿਤਾ ਹੋਵੇ ਤਾਂ ਉਸ ਦਾ ਵੀ ਕਰਜ਼ਾ ਮਾਫ ਹੋ ਜਾਵੇਗਾ ?

**ਮਾਲ ਅਤੇ ਚੋਣ ਮੰਤਰੀ**: ਨਹੀਂ ਜੀ ਉਸ ਦਾ ਕਰਜ਼ਾ ਮਾਫ ਨਹੀਂ ਹੋਵੇਗਾ ਪਰ ਜਦੋਂ ਉਸ ਦੇ ਇਹ ਸੂਦ ਦਾ ਰੁਪਿਆ 150 ਹੋ ਜਾਵੇਗਾ ਫਿਰ ਸੂਦ ਵੀ ਖਤਮ ਤੇ ਕਰਜ਼ਾ ਵੀ ਖਤਮ । ਇਸ ਦੇ ਨਾਲ ਹੀ ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਜੇ ਕੋਈ ਛੋਟਾ ਕਿਸਾਨ ਇਸ ਵੇਲੇ ਆਪਣਾ ਕਰਜ਼ਾ ਨਹੀਂ ਦੇ ਸਕਦਾ ਤਾਂ ਉਸ ਨੂੰ ਅਸੀਂ 2 ਸਾਲ ਲਈ ਮੋਰੀਟੋਰੀਅਮ ਦੇ ਦਿੱਤਾ ਹੈ। ਇਨ੍ਹਾਂ 2 ਸਾਲਾਂ ਵਿਚ ਨਾ ਹੀ ਉਹ ਕਰਜ਼ਾ ਦੇਵੇਗਾ ਅਤੇ ਨਾ ਹੀ ਸੂਦ । ਇਸ ਤੋਂ ਬਾਅਦ ਫਿਰ ਸਰਕਾਰ ਵਿਚਾਰ ਕਰੇਗੀ ਕਿਉਂਕਿ ਕਈਆਂ ਕਿਸਾਨਾਂ ਤੇ ਸੂਦ ਠੀਕ ਨਹੀਂ ਲਾਇਆ ਗਿਆ, ਇਸ ਲਈ ਸਰਕਾਰ ਇਹ ਵਿਚਾਰ ਕਰੇਗੀ ਕਿ ਇਨ੍ਹਾਂ ਤੋਂ ਕਿਸ ਪਰਸੈਂਟ ਦੇ ਨਾਲ ਕਰਜ਼ਾ ਵਾਪਿਸ ਲੈਣਾ ਹੈ।

**ਸ੍ਰੀ ਪ੍ਰੇਮ ਗੁਪਤਾ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਜਿਨ੍ਹਾਂ ਨੇ 100 ਰੁਪਏ ਤੇ 150 ਰੁਪਏ ਤਕ ਸੂਦ ਦੇ ਦਿਤਾ ਹੈ ਉਸ ਦਾ ਕਰਜ਼ਾ ਮਾਫ ਹੋ ਜਾਵੇਗਾ । ਮੈਂ ਇਹ ਪੁਛਦਾ ਹਾਂ ਕਿ ਕੀ ਜਿਨ੍ਹਾਂ ਨੇ ਪ੍ਰਾਈਵੇਟ ਇਨਸਟੀ-ਚਿਊਸ਼ਨਜ਼ ਤੋਂ ਕਰਜ਼ਾ ਲਿਆ ਹੋਇਆ ਹੈ ਉਸ ਤੇ ਵੀ ਇਹ ਲਾਗੂ ਹੋਵੇਗਾ।

**ਮਾਲ ਅਤੇ ਚੋਣ ਮੰਤਰੀ**: ਡਿਪਟੀ ਸਪੀਕਰ ਸਾਹਿਬ, ਅਸੀਂ ਇਸ ਲਈ 2 ਸਾਲ ਦਾ ਮੋਰੀਟੋ-ਰੀਅਮ ਲਾ ਦਿੱਤਾ ਹੈ ਜਿਸ ਨਾਲ ਜਿਹੜੇ ਗਰੀਬ ਕਿਸਾਨ ਨੇ ਕਰਜ਼ਾ ਦੇਣਾ ਹੈ ਅਤੇ ਉਹ ਹਾਲੇ ਦੇ ਨਹੀਂ ਸਕਦਾ ਉਸ ਨੂੰ 2 ਸਾਲ ਕਰਜ਼ੇ ਅਤੇ ਸੂਦ ਦੋਨਾਂ ਤੋਂ ਛੋਟ । ਇਸ ਤੋਂ ਬਾਅਦ ਅਸੀਂ ਇਨ੍ਹਾਂ ਦੇ ਕਰਜ਼ੇ ਬਾਰੇ ਫਿਰ ਕੰਸਿਡਰ ਕਰਾਂਗੇ । ਇਸ ਤਰ੍ਹਾਂ, ਡਿਪਟੀ ਸਪੀਕਰ ਸਾਹਿਬ ਇਸ ਨਾਲ ਗਰੀਬ ਕਿਸਾਨਾਂ ਨੂੰ ਰਾਹਤ ਮਿਲੇਗੀ ਅਤੇ ਜਿਹੜੇ ਗਰੀਬ ਆਦਮੀ ਕਰਜ਼ੇ ਦੇ ਥੱਲੇ ਦਬੇ ਹੋਏ ਹਨ ਉਨ੍ਹਾਂ ਨੂੰ ਇਸ ਤੋਂ ਛੁਟਕਾਰਾ ਮਿਲੇਗਾ । ਇਹ ਇਕ ਰੈਵੋਲਿਊਸ਼ਨਰੀ ਬਿਲ ਹੈ । ਮੈਂ ਸਮਝਦਾ ਹਾਂ ਕਿ ਸਾਰੇ ਹਾਊਸ ਨੂੰ ਇਸ ਦੀ ਪ੍ਰਸੰਸ਼ਾ ਕਰਨੀ ਚਾਹੀਦੀ ਹੈ ।

**ਸ੍ਰੀ ਡਿਪਟੀ ਸਪੀਕਰ** : ਜਿਹੜਾ 2 ਸਾਲ ਦਾ ਮੋਰੀਟੋਰੀਅਮ ਕੀਤਾ ਹੈ ਕੀ ਇਸ ਵਾਸਤੇ ਲਿਮੀ-ਟੇਸ਼ਨ ਐਕਟ ਵਿਚ ਅਮੈਂਡਮੈਂਟ ਕਰ ਦਿੱਤੀ ਹੈ ?

**ਮਾਲ ਅਤੇ ਚੋਣ ਮੰਤਰੀ** : ਹਾਂ ਜੀ, ਅਸੀਂ ਇਸ ਬਾਰੇ 'ਐਨੀ ਅਦਰ ਲਾ' ਕਰ ਦਿੱਤਾ ਹੈ।

**ਕੈਪਟਨ ਰਤਨ ਸਿੰਘ** (ਕੁਮ ਕਲਾਂ) : ਡਿਪਟੀ ਸਪੀਕਰ ਸਾਹਬ, ਜੋ ਬਿੱਲ ਸਰਦਾਰ ਉਮਰਾਓ ਸਿੰਘ ਜੀ ਨੇ ਪੇਸ਼ ਕੀਤਾ ਹੈ ਇਹ ਬੜਾ ਸ਼ਲਾਘਾ ਯੋਗ ਹੈ ਅਤੇ ਇਸ ਦੀ ਪ੍ਰਸ਼ੰਸਾ ਕਰਨੀ ਚਾਹੀਦੀ ਹੈ। ਸਾਡੇ ਪ੍ਰਾਇਮ ਮਨਿਸਟਰ ਸਾਹਿਬਾ ਨੇ ਜਿਹੜਾ ਨਵਾਂ 20 ਨੁਕਤ ਪ੍ਰੋਗਰਾਮ ਬਣਾਇਆ ਹੈ ਉਸ ਨੂੰ ਲਾਗੂ ਕਰਨ ਲਈ ਸਾਡੀ ਸਰਕਾਰ ਨੇ ਇਕ ਸ਼ਲਾਘਾ ਯੋਗ ਬਿਲ ਲੈ ਆਂਦਾ ਹੈ। ਡਿਪਟੀ ਸਪੀਕਰ ਸਾਹਿਬ, ਇਕ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਤੁਸੀਂ ਵੀ ਇਸ ਪ੍ਰੋਫੈਸ਼ਨ ਨਾਲ ਤਾਅਲੁਕ ਰਖਦੇ ਹੋ ਅਤੇ ਹੋਰ ਵੀ ਕਈ ਮੈਂਬਰ ਸਾਹਿਬਾਨ ਰਖਦੇ ਹਨ, ਤਜਰਬਾ ਸਾਨੂੰ ਦਸਦਾ ਹੈ ਕਿ ਜਦੋਂ ਵੀ ਕਿਸੇ ਕਾਨੂੰਨ ਨੂੰ ਇੰਟਰਪ੍ਰੇਟ ਕੀਤਾ ਜਾਂਦਾ ਹੈ ਤਾਂ ਉਸ ਦੇ ਕਾਨੂੰਨ ਦੇ ਨਵੇਂ ਨਵੇਂ ਮਾਇਨੇ ਕਢੇ ਜਾਂਦੇ ਹਨ। ਜਿਸ ਦਾ ਨਤੀਜਾ ਇਹ ਹੁੰਦਾ ਹੈ ਕਿ ਉਸ ਕਾਨੂੰਨ ਰਾਹੀਂ ਜਿਸ ਨੂੰ ਜੋ ਫਾਇਦਾ ਹੋਣਾ ਹੁੰਦਾ ਹੈ ਉਹ ਪੂਰਾ ਨਹੀਂ ਹੋ ਸਕਦਾ। ਮੈਨੂੰ ਖਤਰਾ ਹੈ ਕਿ ਕਿਤੇ ਇਸ ਕਾਨੂੰਨ ਨੂੰ ਵੀ ਇੰਟਰਪ੍ਰੇਟ ਕਰਨ ਵੇਲੇ ਖਰਾਬ ਨਾ ਕਰ ਦਿੱਤਾ ਜਾਵੇ।

ਡਿਪਟੀ ਸਪੀਕਰ ਸਾਹਿਬ, ਇਸ ਬਿੱਲ ਦੀ ਕਲਾਜ਼ 3 ਦੇ ਪਾਰਟ (ਬੀ) ਵਿਚ ਇਹ ਲਿਖਿਆ ਹੈ ਕਿ "any transaction evidenced by a registered document" ਮੈਨੂੰ ਖਤਰਾ ਹੈ ਕਿ ਜਿਨ੍ਹਾਂ ਲੋਕਾਂ ਨੇ ਕਰਜ਼ੇ ਦਿਤੇ ਹੋਣਗੇ ਉਹ ਇਸ ਨੂੰ ਹੋਰ ਤਰ੍ਹਾਂ ਨਾਲ ਇੰਟਰਪ੍ਰੇਟ ਕਰ ਕੇ ਕੋਰਟਸ ਵਿਚ ਚਲੇ ਜਾਣਗੇ ਅਤੇ ਹੋ ਸਕਦਾ ਹੈ ਕਿ ਇਸ ਨਾਲ ਕਿਤੇ ਇਹ ਨਾ ਹੋਵੇ ਕਿ ਇਸ ਬਿਲ ਦਾ ਇਨਡਾਇਰੈਕਟ ਫਾਇਦਾ ਉਨ੍ਹਾਂ ਲੋਕਾਂ ਨੂੰ ਹੋਣ ਲੱਗ ਜਾਵੇ। ਇਸ ਲਈ ਮੈਂ ਚਾਹੁੰਦਾ ਹਾਂ ਕਿ ਇਸ ਐਕਟ ਨੂੰ ਇਤਨਾ ਸਿੰਪਲੀਫਾਈ ਕਰ ਦੇਵੋ ਕਿ ਇਸ ਦਾ ਇੰਟਰਪਟ ਕਰਨ ਵਿਚ ਕੋਈ ਹੋਰ ਮਤਲਬ ਨਾ ਨਿਕਲ ਸਕੇ। ਹੁਣ ਇਸ ਕਾਹਲੀ ਕਾਹਲੀ ਵਿਚ ਕੋਈ ਗਲਤੀ ਨਾ ਹੋ ਜਾਵੇ। ਹੋਰ ਕੋਈ ਇਸ ਵਿਚ ਅਮੈਂਡਮੈਂਟ ਲੈ ਆਵੋ ਤਾਂ ਕਿ ਇਹ ਬਿਲ ਜਦੋਂ ਪਾਸ ਹੋ ਜਾਵੇ, ਗਵਰਨਰ ਸਾਹਿਬ ਦੀ ਅਸੈਂਟ ਮਿਲ ਜਾਵੇ ਤਾਂ ਐਮਰਜੈਂਸੀ ਵਿਚ ਜਿਸ ਤਰ੍ਹਾਂ ਕਿ ਕੋਈ ਕੋਰਟ ਵਿਚ ਨਹੀਂ ਜਾ ਸਕਦਾ ਉਸੇ ਤਰ੍ਹਾਂ ਇਸ ਬਿੱਲ ਵਿਚ ਕੋਈ ਅਜਿਹੀ ਤਰਮੀਮ ਲਿਆਈ ਜਾਵੇ ਜਿਸ ਨਾਲ ਕਿ ਗਵਰਨਰ ਸਾਹਿਬ ਦੇ ਦਸਖਤਾਂ ਤੋਂ ਬਾਅਦ ਇਹ ਕੋਰਟਸ ਵਿਚ ਨਾ ਜਾ ਸਕੇ ਅਤੇ ਇਸ ਦਾ ਕਿਸੇ ਤਰੀਕੇ ਨਾਲ ਵੀ ਗਲਤ ਮਾਇਨੇ ਨਾ ਨਿਕਲ ਸਕਣ।

ਡਿਪਟੀ ਸਪੀਕਰ ਸਾਹਿਬ, ਇਕ ਮੈਂ ਹੋਰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਬਿੱਲ ਨੂੰ ਸਾਰੇ ਹੀ ਹਾਊਸ ਦੇ ਮੈਂਬਰ ਵੈਲਕਮ ਕਰਦੇ ਹਨ ਇਸ ਨਾਲ ਛੋਟੇ ਕਿਸਾਨ ਨੂੰ ਬਹੁਤ ਰਲੀਫ ਮਿਲਣਾ ਹੈ। ਪਰ ਮੈਂ ਕਹਿੰਦਾ ਹਾਂ ਕਿ ਇਸ ਵਲ ਅਸਲੀ ਰੇਵਲਿਊਸ਼ਨਰੀ ਕਦਮ ਤਦ ਹੋਵੇਗਾ ਜਦੋਂ ਕਿ ਇਹ ਸਰਕਾਰ ਉਹ ਦਿਨ ਵੀ ਲੈ ਆਵੇਗੀ ਜਿਸ ਦਿਨ ਕਿ ਛੋਟੇ ਕਿਸਾਨ ਦਾ ਜਿਹੜੇ ਵੀ ਰੂਪ ਵਿਚ ਕੋਈ ਕਰਜ਼ਾ ਹੈ, ਚਾਹੇ ਉਹ ਇੰਸਟੀਚੂਸ਼ਨਲ ਕਰਜ਼ਾ ਹੈ ਜਾਂ ਕੋਈ ਹੋਰ ਹੈ ਉਹ ਸਾਰੇ ਮਾਫ਼ ਕਰ ਦਿਤੇ ਜਾਣਗੇ। ਠੀਕ ਹੈ ਇਸ ਬਿੱਲ ਨਾਲ ਗਰੀਬ ਕਿਸਾਨ ਨੂੰ ਉਪਰ ਚੁਕ ਦਿੱਤਾ ਹੈ, ਲੇਕਿਨ ਸਾਡੇ ਪੰਜਾਬ ਦੇ ਛੋਟੇ ਕਿਸਾਨ ਨੂੰ ਅਸਲੀ ਰਾਹਤ ਤਦ ਮਿਲੇਗੀ ਜਿਸ ਦਿਨ ਤੋਂ ਉਸ ਦੇ ਸਿਰ ਤੋਂ ਇੰਸਟੀ-ਚੂਸ਼ਨਲ ਅਤੇ ਪਿਓ ਦਾਦੇ ਦਾ ਜਿਹੜਾ ਵੀ ਕਰਜ਼ਾ ਹੈ ਉਹ ਮਾਫ਼ ਕਰ ਦਿਤਾ ਜਾਵੇਗਾ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਇਸ ਬਿਲ ਦੀ ਸ਼ਲਾਘਾ ਕਰਦਾ ਹਾਂ ਅਤੇ ਇਸ ਸਰਕਾਰ ਨੂੰ ਵਧਾਈ ਦਿੰਦਾ ਹਾਂ।

**ਸ੍ਰੀ ਕੇਸ਼ੋ ਰਾਮ ਗੋਇਲ** (ਬਠਿੰਡਾ) : ਡਿਪਟੀ ਸਪੀਕਰ ਸਾਹਿਬ ਇਹ ਜੋ ਬਿੱਲ ਲਿਆਂਦਾ ਗਿਆ ਹੈ ਇਹ ਬੜਾ ਇਨਕਲਾਬੀ ਬਿੱਲ ਹੈ। ਇਹ ਬਿੱਲ ਉਨ੍ਹਾਂ ਲੋਕਾਂ ਨੂੰ ਬਹੁਤ ਫਾਇਦਾ ਪਹੁੰ-ਚਾਏਗਾ ਜਿਨ੍ਹਾਂ ਨੇ ਕਿ ਸਰਮਾਏਦਾਰਾਂ ਤੋਂ ਕਰਜ਼ਾ ਲੈ ਕੇ ਜ਼ਮੀਨ ਲਈ ਹੋਈ ਹੈ। ਛੋਟੇ ਕਿਸਾਨਾਂ ਨੂੰ ਇਸ ਨਾਲ ਬਹੁਤ ਫਾਇਦਾ ਹੋਵੇਗਾ। ਮੈਂ, ਡਿਪਟੀ ਸਪੀਕਰ ਸਾਹਿਬ, ਇਸ ਬਿਲ ਵਿਚ

[ਸ੍ਰੀ ਕੇਸ਼ੋ ਰਾਮ ਗੋਇਲ]

ਅਮੈਂਡਮੈਂਟ ਵੀ ਦਿਤੀ ਸੀ ਜਿਹੜੀ ਕਿ ਇਸ ਬਿਲ ਦੀ ਸਬ ਕਲਾਜ਼......(ਵਿਘਨ)

**ਸ੍ਰੀ ਡਿਪਟੀ ਸਪੀਕਰ** : ਕੇਸ਼ੋ ਰਾਮ ਜੀ, ਤੁਸੀਂ ਬਾਅਦ ਵਿਚ ਆਪਣੀ ਅਮੈਂਡਮੈਂਟ ਤੇ ਬੋਲ ਲੈਣਾ ।

**ਸ੍ਰੀ ਕੇਸ਼ੋ ਰਾਮ ਗੋਇਲ** : ਡਿਪਟੀ ਸਪੀਕਰ ਸਾਹਿਬ ਮੈਂ ਤਾਂ ਸਿਰਫ਼ ਇਕ ਸੁਜੈਸ਼ਨ ਦੇਣਾ ਚਾਹੁੰਦਾ ਹਾਂ ਕਿ ਇਸ ਬਿੱਲ ਦੇ ਪਾਸ ਹੋਣ ਤੇ ਛੋਟੇ ਕਿਸਾਨ ਨੂੰ ਕਰਜ਼ੇ ਮਿਲਣੇ ਬੰਦ ਹੋ ਜਾਣਗੇ ਇਸ ਲਈ ਜੇ ਉਨ੍ਹਾਂ ਨੂੰ ਕਰਜ਼ੇ ਦੇਣ ਵਾਸਤੇ ਕੋਈ ਫੌਰੀ ਤੌਰ ਤੇ ਨਵੀਂ ਸਕੀਮ ਨਾ ਲਿਆਂਦੀ ਤਾਂ ਉਨ੍ਹਾਂ ਛੋਟੇ ਕਿਸਾਨਾਂ ਲਈ ਬੜੀ ਔਖ ਹੋ ਜਾਵੇਗੀ । ਇਸ ਲਈ ਮੇਰੀ ਸਰਕਾਰ ਅੱਗੇ ਬੇਨਤੀ ਹੈ ਕਿ ਉਨ੍ਹਾਂ ਨੂੰ ਕਰਜ਼ੇ ਦੇਣ ਵਾਸਤੇ ਕੋਈ ਨਾ ਕੋਈ [illegible] ਕਰਜ਼ਾ ਮਿਲ ਸਕੇ ਅਤੇ ਉਹ ਆਪਣੇ ਪਰਿਵਾਰ ਨੂੰ ਪਾਲ ਸਕਣ ।

**ਸਰਦਾਰ ਗੁਰਦੇਵ ਸਿੰਘ ਬਾਦਲ** (ਫਰੀਦਕੋਟ, ਐਸ. ਸੀ.) : ਡਿਪਟੀ ਸਪੀਕਰ ਸਾਹਿਬ ਜਦੋਂ ਕਰਜ਼ਿਆਂ ਦੀ ਮੁਆਫੀ ਦਾ ਬਿੱਲ ਮੂਵ ਹੋਇਆ, ਤਾਂ ਜਿਨ੍ਹਾਂ ਨੂੰ ਗੁੱਸਾ ਸੀ ਕਰਜ਼ ਵਸੂਲ ਕਰਨ ਵਾਲਿਆਂ ਦੇ ਖਿਲਾਫ, ਉਹ ਸਾਰੇ ਖੁਸ਼ੀਆਂ ਨਾਲ ਕੱਛਾਂ ਵਜਾਉਂਦੇ ਫਿਰਦੇ ਸਨ ਕਿ ਹੁਣ ਸਾਡਾ ਕਰਜ਼ਾ ਮੁਆਫ਼ ਹੋ ਜਾਣਾ ਹੈ, ਇਸ ਲਈ ਕਿ ਵਿਧਾਨ ਸਭਾ ਦੇ ਵਿਚ ਹੁਣ ਬਿੱਲ ਆ ਗਿਆ ਹੈ । ਲੋਕਾਂ ਵਿਚ ਬੜੀ ਭਾਰੀ ਚਰਚਾ ਹੋਈ ਕਿ ਜਿਸ ਗੱਲ ਦੀ ਉਹ ਮੰਗ ਕਰ ਰਹੇ ਸੀ ਉਹ ਪੂਰੀ ਹੋਣ ਵਾਲੀ ਹੈ । ਪਰ ਖੋਦਿਆ ਪਹਾੜ ਨਿਕਲਿਆ ਚੂਹਾ । ਇਨ੍ਹਾਂ ਨੇ ਉਹ ਕਰਜ਼ੇ ਮੁਆਫ਼ ਕੀਤੇ ਹਨ ਜਿਹੜੇ 100 ਜਾਂ 150 ਦੇ ਹੋਣਗੇ । ਇਹ ਖੁਸ਼ੀ ਉਨ੍ਹਾਂ ਨੂੰ ਇਤਨੀ ਦੇਰ ਰਹੀ ਜਿਤਨੀ ਦੇਰ ਕਿ ਉਨਾਂ ਨੂੰ ਬਿੱਲ ਦੀ ਪੂਰੀ ਗੱਲ ਦਾ ਪਤਾ ਨਹੀਂ ਸੀ ਲਗਿਆ, ਉਨ੍ਹਾਂ ਦੀਆਂ ਆਸਾਂ ਤੇ ਪਾਣੀ ਫਿਰ ਗਿਆ (ਇਕ ਮਾਨਯੋਗ ਮੈਂਬਰ : ਉਨ੍ਹਾਂ ਵਿਚਾਰਿਆਂ ਨੇ ਐਵੇਂ ਖੁਸ਼ੀ ਵਿਚ ਆਪਣੀਆਂ ਕੱਛਾਂ ਹੀ ਫਾੜ ਲਈਆਂ) । (ਹਾਸਾ) ਹੁਣ ਮੈਂ ਸਰਕਾਰ ਨੂੰ ਇਕ ਸੁਝਾਓ ਦੇਵਾਂਗਾ ਕਿ ਉਨ੍ਹਾਂ ਨੇ ਹਰੀਜਨਾਂ ਵਿਚ ਇਤਨਾ ਜ਼ਿਆਦਾ ਪਰਚਾਰ ਹੀ ਕਿਉਂ ਕਰਨਾ ਸੀ ਜੇ ਕੁਝ ਦੇਣਾ ਨਹੀਂ ਸੀ । ਇਹ ਤਾਂ ਉਹੀ ਗੱਲ ਹੋਈ ਕਿ ਜਦੋਂ ਕਾਂਗਰਸ ਸਰਕਾਰ ਨੇ ਰਾਜਿਆਂ ਦੇ ਭੱਤੇ ਬੰਦ ਕੀਤੇ ਸੀ ਤਾਂ ਲੋਕ ਕਹਿੰਦੇ ਸੀ ਕਿ ਇਨ੍ਹਾਂ ਪੈਸਿਆਂ ਵਿਚੋਂ ਗਰੀਬਾਂ ਨੂੰ ਵੀ ਕੁਝ ਮਿਲੇਗਾ, ਉਦੋਂ ਵੀ ਉਨ੍ਹਾਂ ਦੀ ਖੁਸ਼ੀ ਗਮੀ ਦੇ ਵਿਚ ਬਦਲ ਗਈ ਸੀ ਜਦੋਂ ਖਾ ਕੋਈ ਹੋਰ ਹੀ ਗਿਆ ਅਤੇ ਗਰੀਬ ਮੂੰਹ ਤਕਦੇ ਹੀ ਰਹਿ ਗਏ । ਇਹ ਕਹਿੰਦੇ ਹਨ ਅਸੀਂ ਇਸ ਤਰ੍ਹਾਂ ਦਾ ਜਿਹੜਾ ਇਹ ਬਿੱਲ ਲਿਆਂਦਾ ਹੈ ਇਹ ਗਰੀਬੀ ਹਟਾਓ ਦਾ ਇਕ ਤਰ੍ਹਾਂ ਨਾਲ ਨਾਹਰਾ ਹੈ, ਨਾਹਰਾ ਤੇ ਵੋਟਾਂ ਲੈਣ ਦਾ ਹੈ । ਜਿਵੇਂ ਕੋਈ ਮੁਸਲਮਾਨ ਪ੍ਰਸ਼ਾਦ ਛਕਣ ਲਈ ਗੁਰੂ ਦੇ ਲੰਗਰ ਵਿਚ ਜਾ ਬੈਠਾ । ਇਕ ਭਾਈ ਆਇਆ ਕਹਿਣ ਲਗਾ ਲਓ ਜੀ ਪ੍ਰਸ਼ਾਦੇ, ਫੇਰ ਦੂਸਰਾ ਭਾਈ ਆਇਆ ਕਹਿਣ ਲਗਾ ਲਓ ਜੀ ਦਾਲਾ ਪ੍ਰਸ਼ਾਦ ਅਤੇ ਫੇਰ ਤੀਸਰਾ ਆਇਆ ਕਿ ਲਓ ਜੀ ਜਲ ਪ੍ਰਸ਼ਾਦ । ਜਦੋਂ ਉਹ ਲੰਗਰ ਛਕ ਕੇ ਬਾਹਰ ਚਲਾ ਗਿਆ ਤਾਂ ਉਸ ਨੂੰ ਕਿਸੇ ਨੇ ਪੁਛਿਆ ਕਿ ਸੁਣਾ ਵੀ ਕੈਸਾ ਲੰਗਰ ਖਾਦਾ ਸੀ । ਉਹ ਕਹਿਣ ਲੱਗਾ ਕਿ ਉਥੇ ਜੋ ਪ੍ਰਸ਼ਾਦ ਮਿਲੇ ਉਹ ਤਾਂ ਸਾਰੇ ਠੀਕ ਸਨ, ਪਰ ਜਿਹੜਾ ਜਲ ਪ੍ਰਸ਼ਾਦ ਮਿਲਿਆ ਉਹ ਤਾਂ ਨਿਰਾ ਹੀ ਨਸ਼ੇਤਰ ਪਾਣੀ ਸੀ । ਇਸ ਤਰ੍ਹਾਂ ਇਹ ਜਿਹੜਾ ਬਿੱਲ ਆਇਆ ਹੈ ਇਹ ਵੀ ਨਸ਼ੇਤਰ ਪਾਣੀ ਦੀ ਤਰ੍ਹਾਂ ਹੀ ਹੈ, ਗਰੀਬਾਂ ਦਾ ਨਾਉਂ ਲੈ ਕੇ ਇਨ੍ਹਾਂ ਨੇ ਆਪਣਾ ਹੀ ਪਰਚਾਰ ਕੀਤਾ ਹੈ । ਇਨ੍ਹਾਂ ਨੇ ਕਰਜ਼ਾ ਕੀ ਮੁਆਫ਼ ਕੀਤਾ ਜਿਹੜਾ ਆਦਮੀ ਅਸਲ ਤੋਂ ਵਧ ਪਹਿਲਾਂ ਹੀ ਪੈਸੇ ਦੇ ਚੁਕਾ ਹੈ, ਉਨ੍ਹਾਂ ਨੂੰ ਕੀ ਮੁਆਫੀ ਮਿਲੀ । ਇਹ ਤਾਂ ਉਨ੍ਹਾਂ ਦੇ ਲਈ ਮੁਆਫ਼ੀ ਹੈ, ਤਕੜੇ ਲੋਕਾਂ ਲਈ ਜਿਨ੍ਹਾਂ ਨੇ ਲੱਖਾਂ ਦੀ ਸ਼ਕਲ ਵਿਚ ਕਰਜ਼ੇ ਲਏ ਸਨ । ਜਿਹੜੇ

ਗ਼ਰੀਬ ਲੋਕ ਪਹਿਲਾਂ ਹੀ ਕੋਆਪਰੇਟਿਵ ਸੋਸਾਇਟੀਆਂ ਦੇ ਕਰਜ਼ੇ ਹੇਠ ਦਬੇ ਹੋਏ ਹਨ ...........

**ਸ੍ਰੀ ਡਿਪਟੀ ਸਪੀਕਰ** : ਵਾਈਂਡ-ਅਪ ਕਰੋ ਜੀ ।

**ਸਰਦਾਰ ਗੁਰਦੇਵ ਸਿੰਘ ਬਾਦਲ** : ਡਿਪਟੀ ਸਪੀਕਰ ਸਾਹਿਬ, ਅਜੇ ਤਾਂ ਮੈਂ ਗ਼ੱਲ ਵੀ ਸ਼ੁਰੂ ਨਹੀਂ ਕੀਤੀ, ਮੈਂ ਆਪਣੀ ਪਾਰਟੀ ਵਲੋਂ ਇਕੱਲੇ ਨੇ ਹੀ ਬੋਲਣਾ ਹੈ। ਮੇਰੀ ਅਰਜ਼ ਇਹ ਹੈ ਕਿ ਜੇ ਹੋਰ ਕੁਝ ਨਹੀਂ ਕਰਨਾ ਸੀ ਤਾਂ ਘਟ ਤੋਂ ਘਟ ਸਰਕਾਰ ਜਿਹੜੇ ਕੋਆਪਰੇਟਿਵ ਸੋਸਾਇਟੀਆਂ ਦੇ ਕਰਜ਼ੇ ਸੀ ਉਹ ਹੀ ਮੁਆਫ਼ ਕਰ ਦੇਂਦੇ, ਲੈਂਡ ਮਾਰਗੇਜ਼ ਬੈਂਕ ਦੇ ਕਰਜ਼ੇ ਮੁਆਫ਼ ਕਰ ਦੇਂਦੇ। ਜਿਨ੍ਹਾਂ ਲੋਕਾਂ ਤੋਂ ਮੁਗਲ ਰਾਜ ਵੇਲੇ ਦੀ ਯਾਦ ਤਾਜ਼ਾ ਹੁੰਦੀ ਹੈ ਜਦੋਂ ਇਹ ਬੈਂਕ ਵਾਲੇ ਕਰਜ਼ੇ ਦੀ ਵਸੂਲੀ ਵਾਸਤੇ ਆਉਂਦੇ ਹਨ, ਉਨ੍ਹਾਂ ਨੂੰ ਹੀ ਰੋਕ ਦੇਂਦੇ । ਜਿਵੇਂ ਕੂੰਜਾਂ ਆਪਣੇ ਬੱਚਿਆਂ ਨੂੰ ਮਿਲਣ ਲਈ ਹਰ ਸਾਲ ਇਕ ਵਾਰ ਮੋੜਾ ਪਾਉਂਦੀਆਂ ਹਨ ਇਸੇ ਤਰ੍ਹਾਂ ਇਹ ਬੈਂਕਾਂ ਦੇ ਕਰਜ਼ਿਆਂ ਦੀ ਉਗਰਾਹੀ ਵਸੂਲ ਕਰਨ ਵਾਲੇ ਪਿੰਡਾਂ ਵਿਚ ਮੋੜੇ ਪਾਉਂਦੇ ਫਿਰਦੇ ਹਨ । ਡਿਪਟੀ ਸਪੀਕਰ ਸਾਹਿਬ ਕੋਈ ਇਕ ਨਵਾਂ ਪੈਸਾ ਮੁਆਫ਼ ਨਹੀਂ ਕੀਤਾ ਇਹ ਤਾਂ ਆਪਣੀ ਮੁਫ਼ਤ ਦੀ ਵਾਹ ਵਾਹ ਚਮਕਾਉਂਦੇ ਫਿਰਦੇ ਹਨ । ਅਗੇ ਕੋਈ ਹਰੀਜਨ ਆਪਣੇ ਬਚਿਆਂ ਦਾ ਪੇਟ ਪਾਲਣ ਵਾਸਤੇ ਚਾਰ ਪੈਸੇ ਕਿਸੇ ਤੋਂ ਫੜ ਵੀ ਲੈਂਦਾ ਸੀ ਪਰ ਅਜ ਇਨ੍ਹਾਂ ਦੇ ਝੂਠੇ ਪਰਚਾਰ ਦੀ ਮੇਹਰ-ਬਾਨੀ ਕਰਕੇ ਕੋਈ ਫੁਟੀ ਕੌਡੀ ਵੀ ਉਸ ਨੂੰ ਦੇਣ ਲਈ ਤਿਆਰ ਨਹੀਂ । ਜੇ ਉਨ੍ਹਾਂ ਸਾਰਿਆਂ ਹਰੀਜਨਾਂ ਦੇ ਕਰਜ਼ੇ ਭਾਵੇਂ ਸਰਕਾਰੀ ਭਾਵੇਂ ਗੈਰ ਸਰਕਾਰੀ ਇਹ ਮੁਆਫ਼ ਕਰ ਦੇਂਦੇ ਫੇਰ ਤਾਂ ਲੋਕਾਂ ਨੂੰ ਖੁਸ਼ੀ ਹੋਣੀ ਸੀ, ਪਰ ਇਹ ਕੀ ਹੋਇਆ ਜਿਹੜਾ ਕਰਜ਼ਾ ਕਈ ਗੁਣਾ ਦੇ ਚੁਕਾ ਹੈ ਉਹਨੂੰ ਇਨ੍ਹਾਂ ਨੇ ਮੁਆਫ਼ ਕਰ ਦਿਤਾ । ਗੱਲ ਤਾਂ ਫੇਰ ਸੀ ਜੇ ਕੋਈ ਅਸਲ ਤੋਂ ਇਕ ਪੈਸਾ ਵੀ ਵਧ ਲੈ ਗਿਆ ਹੈ ਉਸ ਤੋਂ ਵਾਪਸ ਦਵਾਉਂਦੇ । ਫੇਰ ਆਪਣੇ ਪਲਿਉਂ ਇਹ ਕੁਝ ਦੇਣ ਨੂੰ ਤਿਆਰ ਨਹੀਂ ਤੇ ਲੋਕਾਂ ਦੇ ਮਾਲ ਤੇ ਹੀ ਆਪਣੀ ਸੁਲਾਹ ਮਾਰਦੇ ਹਨ । ਇਸੇ ਤਰ੍ਹਾਂ ਜਦੋਂ ਜੱਟਾਂ ਤੋਂ ਜ਼ਮੀਨ ਲੈਣ ਦਾ ਸਵਾਲ ਸੀ, ਜ਼ਿਮੀਂਦਾਰਾਂ ਨਾਲ ਲੜਾ ਲੜਾ ਕੇ ਤਾਂ ਸਾਡੇ ਸਿਰ ਪੜਵਾ ਦਿੱਤੇ, ਪਰ ਸਰਕਾਰ ਦੇ ਹਜ਼ਾਰਾਂ ਵਿਘੇ ਦੇ ਜਿਹੜੇ ਫਾਰਮ ਸੀ ਉਨ੍ਹਾਂ ਨੂੰ ਇਨ੍ਹਾਂ ਨੇ ਹੱਥ ਨਹੀਂ ਲਾਉਣ ਦਿੱਤਾ, ਅਸੀਂ ਮੰਨਦੇ ਜੇ ਸਰਕਾਰ ਆਪਣੇ ਐਗਰੀਕਲਚਰ ਫਾਰਮਾਂ ਵਿਚੋਂ ਕੋਈ ਜ਼ਮੀਨ ਦਾ ਹਿੱਸਾ ਹਰੀਜਨਾਂ ਨੂੰ ਦੇਂਦੀ, ਅਸੀਂ ਸਮਝਦੇ ਕਿ ਇਨ੍ਹਾਂ ਦੀ ਕੋਈ ਸਾਡੇ ਨਾਲ ਹਮਦਰਦੀ ਹੈ । ਪਰ ਇਨ੍ਹਾਂ ਨੇ ਆਪਣੀ ਫੁਟ ਪਾਉ ਨੀਤੀ ਕਾਰਨ ਸਾਡੇ ਸਿਰ ਜੱਟਾਂ ਤੋਂ ਕੁਟਵਾਏ ਹੋਰ ਦੇਣਾ ਲੈਣਾ ਕੀ ਸੀ । ਮੈਂ ਆਪਦੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਨ੍ਹਾਂ ਨੂੰ ਹਰੀਜਨਾਂ ਦੇ ਭਲੇ ਵਾਸਤੇ ਕੋਈ ਨਵਾਂ ਪ੍ਰੋਗਰਾਮ ਉਲੀਕਣਾ ਚਾਹੀਦਾ ਹੈ, ਇਸ ਤਰ੍ਹਾਂ ਦਾ ਕੋਈ ਫੰਡ ਕਾਇਮ ਕੀਤਾ ਜਾਵੇ ਕਿ ਜਦੋਂ ਵੀ ਹਰੀਜਨ ਨੂੰ 200 ਰੁਪਏ ਦੀ ਲੋੜ ਹੋਵੇ 200 ਰੁਪਏ ਬਿਨਾ ਵਿਆਜ ਦੇ ਮਿਲੇ 500 ਰੁਪਏ ਦੀ ਹੋਵੇ ਤਾਂ 500 ਰੁਪਏ ਮਿਲੇ। ਇਸ ਤਰ੍ਹਾਂ ਜੇ ਲੋਕਾਂ ਦੀਆਂ ਲੋੜਾਂ ਪੂਰੀਆਂ ਹੋਣ ਫੇਰ ਇਹ ਬਿੱਲ ਠੀਕ ਹੈ । ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਬਿਲ ਦੀ ਪ੍ਰੋੜ੍ਹਤਾ ਕਰਦਾ ਹਾਂ ਜੇ ਮੇਰੀਆਂ ਸਾਰੀਆਂ ਇਹ ਗੱਲਾਂ ਮੰਨ ਲਈਆਂ ਜਾਣ।

**ਕਾਮਰੇਡ ਅਰਜਨ ਸਿੰਘ ਮਸਤਾਨਾ** (ਵਲਟੋਹਾ) : ਡਿਪਟੀ ਸਪੀਕਰ ਸਾਹਿਬ, ਜਿਹੜਾ ਬਿੱਲ ਸਰਕਾਰ ਵਲੋਂ ਸਰਦਾਰ ਉਮਰਾਓ ਸਿੰਘ ਨੇ ਪੇਸ਼ ਕੀਤਾ ਹੈ, ਮੈਂ ਅਤੇ ਮੇਰੀ ਪਾਰਟੀ ਇਸ ਨੂੰ ਜੀ ਆਇਆਂ ਕਹਿੰਦੇ ਹਾਂ । ਅਨਪੜ੍ਹਤਾ ਦੇ ਕਾਰਨ ਇਹ ਦੇਸ਼ ਕਰਜ਼ੇ ਦੇ ਥਲੇ ਦਬਿਆ ਹੋਇਆ ਹੈ ਇਹ ਗੱਲ ਯੂ. ਐਨ. ਓ. ਦੀ ਆਪਣੀ ਰਿਪੋਰਟ ਦੇ ਵਿਚ ਵੀ ਦਰਜ ਹੈ । ਅਜ ਹਿੰਦੁਸਤਾਨ

[ਕਾਂਮਰੇਡ ਅਰਜਨ ਸਿੰਘ ਮਸਤਾਨਾ]

ਦਾ 70 ਫੀ ਸਦੀ ਗਰੀਬ ਕਿਸਾਨ ਕਰਜ਼ੇ ਨਾਲ ਦਰੜਿਆ ਜਾ ਰਿਹਾ ਹੈ, ਕਈ ਲੋਕਾਂ ਦਾ ਤਾਂ ਪੀੜੀਆਂ ਤੋਂ ਕਰਜ਼ਾ ਚੱਲਿਆ ਆ ਰਿਹਾ ਹੈ ਜਿਹੜਾ ਹੁਣ ਤਕ ਨਹੀਂ ਲੱਥਾ । ਇਸ ਲਈ ਇਹ ਬਿੱਲ ਬੜਾ ਚੰਗਾ ਹੈ । ਇਹ ਦੇ ਵਿਚ ਤਰੁੱਟੀਆਂ ਦੇ ਮੁਤਅਲਕ ਕੁਝ ਕੈਪਟਨ ਸਾਹਿਬ ਨੇ ਕਿਹਾ ਹੈ ਉਹ ਵੀ ਅੱਗੇ ਜਾ ਕੇ ਦੂਰ ਕੀਤੀਆਂ ਜਾ ਸਕਦੀਆਂ ਹਨ । ਕੁਝ ਕੈਪਟਨ ਸਾਹਿਬ ਨੇ ਖਦਸ਼ਾ ਜ਼ਾਹਿਰ ਕੀਤਾ ਹੈ । ਬਿਹਾਰ ਗੌਰਮਿੰਟ, ਬੰਗਾਲ ਗੌਰਮਿੰਟ ਔਰ ਮੈਸੂਰ ਗੌਰਮਿੰਟ ਨੇ ਬਿਲ ਪਾਸ ਕਰ ਕੇ ਗਰੀਬ ਲੋਕਾਂ ਦਾ ਕਰਜ਼ਾ ਮੁਆਫ਼ ਕੀਤਾ ਪਰ ਉਹ ਲੋਕ ਹਾਈ ਕੋਰਟ ਵਿਚ ਚਲੇ ਗਏ ਹਨ । ਮੈਂ ਸਰਕਾਰ ਅਗੇ ਬੇਨਤੀ ਕਰਾਂਗਾ ਕਿ ਇਹ ਦਾ ਬੰਦੋਬਸਤ ਹੋਣਾ ਚਾਹੀਦਾ ਹੈ । ਪੈਸੇ ਵਾਲੇ ਲੋਕਾਂ ਦੇ ਬੜੇ ਲੰਬੇ ਹੱਥ ਹਨ । ਜਿਸ ਤਰ੍ਹਾਂ ਕਿ ਲੈਂਡ ਸੀਲਿੰਗ ਦਾ ਬਿਲ ਸੀ। (ਵਿਘਨ) ਮੈਂ ਸਪੀਕਰ ਸਾਹਿਬ, ਇਨ੍ਹਾਂ ਦਾ ਧਿਆਨ ਇਸ ਗੱਲ ਵਲ ਵੀ ਦਿਵਾਉਣਾ ਚਾਹੁੰਦਾ ਹਾਂ ਕਿ ਇਹ ਕਰਜ਼ੇ ਤਾਂ ਮੁਆਫ਼ ਹੋਣੇ ਹਨ ਪਰ ਹੁਣ ਅਗੇ ਨੂੰ ਕਿਥੋਂ ਇਨ੍ਹਾਂ ਨੂੰ ਮਿਲਣਗੇ। ਬੈਂਕਾਂ ਵਿਚ ਥੋੜੇ ਜਿਹੇ ਲੋਕ ਉਪਰ ਐਸੇ ਬੈਠੇ ਹਨ ਜਿਹੜੇ ਕਿਸਾਨਾਂ ਨੂੰ ਕਰਜ਼ਾ ਨਹੀਂ ਲੈਣ ਦਿੰਦੇ। ਉਹ ਲੋਕ ਨੌਕਰਸ਼ਾਹੀ ਨਾਲ ਮਿਲੇ ਹੋਏ ਹਨ, ਉਥੇ ਜੋ ਕੁਝ ਹੋ ਰਿਹਾ ਹੈ ਉਸ ਦੇ ਬਾਰੇ ਗਿਆਨੀ ਜੀ ਦੇ ਨੋਟਿਸ ਵਿਚ ਲਿਆਵਾਂਗਾ । ਸੈਂਟਰਲ ਗੌਰਮਿੰਟ ਦੇ ਮਨੇਜਿੰਗ ਡਾਇਰੈਕਟਰ ਜੋ ਹਨ, ਉਹ ਡੀਫਾਲਟਰ ਹਨ । ਜਦੋਂ ਲਿਖ ਕੇ ਦਿਤਾ ਬਲਰਾਮ ਜੀ ਨੂੰ ਛੇ ਮਹੀਨੇ ਹੋ ਗਏ ਹਨ ਇਹ ਉਸ ਨੂੰ ਰੋਕੀ ਬੈਠੇ ਹਨ । ਇੱਕ ਸਾਬਕਾ ਐਮ. ਐਲ. ਏ. ਹੈ ਉਹ ਕਦੇ ਇਧਰ ਬੈਠ ਜਾਂਦਾ ਹੈ ਕਦੇ ਉਧਰ ਬੈਠ ਜਾਂਦਾ ਹੈ । ਲੈਂਡ ਮਾਰਟਗੇਜ ਬੈਂਕ ਅਜਨਾਲਾ ਅਤੇ ਪੱਟੀ ਵਲੋਂ ਜਿਹੜੀ ਢਾਈ ਹਜ਼ਾਰ ਦੀ ਸਬਸਿਡੀ ਮਿਲਦੀ ਹੈ ਕਿਸਾਨਾਂ ਨੂੰ ਜਾਂ ਹੋਰ ਥਾਵਾਂ ਤੇ ਵੀ ਮਿਲਦੀ ਹੈ ਉਸ ਵਿਚ ਅੱਧੀ ਰਕਮ ਹੀ ਕਿਸਾਨਾਂ ਦੇ ਪੱਲੇ ਪੈਂਦੀ ਹੈ ਅਤੇ ਅੱਧੀ ਰਕਮ ਉਹ ਉਪਰ ਵਾਲੇ ਬੰਦੇ ਹੀ ਹੜੱਪ ਕਰ ਜਾਂਦੇ ਹਨ। ਸਰਕਾਰ ਨੂੰ ਐਮਰਜੈਂਸੀ ਹੇਠ ਇਨ੍ਹਾਂ ਗੱਲਾਂ ਵਲ ਵੀ ਧਿਆਨ ਦੇਣਾ ਚਾਹੀਦਾ ਹੈ ਅਤੇ ਇਹ ਜਿਹੜੀ ਰੁਪਏ ਦੀ ਕੁਵਰਤੋਂ ਹੋ ਰਹੀ ਹੈ ਇਸ ਨੂੰ ਕੋਈ ਅਮੈਂਡਮੈਂਟ ਕਰ ਕੇ ਰੋਕਣਾ ਚਾਹੀਦਾ ਹੈ । ਗਰੀਬ ਲੋਕਾਂ ਨੂੰ ਲੁਟਿਆ ਜਾ ਰਿਹਾ ਹੈ । ਜੇ ਇਹ ਰਾਹਤ ਅਸਲ ਵਿੱਚ ਗਰੀਬਾਂ ਨੂੰ ਦੇਣੀ ਹੈ ਤਾਂ ਜਿਹੜੇ ਬੰਦੇ ਇਸ ਕੰਮ ਵਿਚ ਰੁਕਾਵਟ ਪਾ ਰਹੇ ਹਨ ਉਨ੍ਹਾਂ ਨੂੰ ਰੋਕਣਾ ਚਾਹੀਦਾ ਹੈ।

ਕਾਰਖਾਨਿਆਂ ਵਾਲਿਆਂ ਨੂੰ ਬੈਂਕਾਂ ਤੋਂ ਰੁਪਿਆ 7 ਫੀ ਸਦੀ ਤੇ ਮਿਲਦਾ ਹੈ ਜਦ ਕਿ ਗਰੀਬ ਕਿਸਾਨਾਂ ਨੂੰ ਇਹ ਕਰਜ਼ਾ 14 ਫੀ ਸਦੀ ਤੇ ਮਿਲਦਾ ਹੈ। ਇਹ ਸੂਦ ਦੀ ਦਰ ਦੋਹਾਂ ਥਾਵਾਂ ਤੇ ਇਕੋ ਜਿਹੀ ਹੋਣੀ ਚਾਹੀਦੀ ਹੈ । ਅਕਾਲੀਆਂ ਦੇ ਰਾਜ ਵੇਲੇ ਜਿਹੜਾ ਇੰਜਣ 1,600 ਰੁਪਏ ਦਾ ਸੀ ਉਹ ਕਿਸਾਨਾਂ ਨੂੰ 3,500 ਰੁਪਏ ਨੂੰ ਮਿਲਿਆ । ਉਸ ਨੂੰ ਮਨਸੂਖ ਕਰ ਕੇ ਗਿਆਨੀ ਜੀ ਦੀ ਸਰਕਾਰ ਨੇ ਚੰਗਾ ਕੰਮ ਕੀਤਾ ਹੈ ਅਤੇ ਗਰੀਬ ਲੋਕਾਂ ਦਾ ਖਹਿੜਾ ਛੁਡਾਇਆ ਹੈ । ਅਕਾਲੀ ਸਰਕਾਰ ਵੇਲੇ ਦੇ ਮਨਿਸਟਰਾਂ ਨੇ ਜੋ ਇੰਜਣ ਇਨ੍ਹਾਂ ਨੂੰ ਦਿੱਤੇ ਉਹ ਭੈੜੀ ਕਿਸਮ ਦੇ ਸਨ । ਇਹ ਜਿਹੜਾ ਬੈਂਕਾਂ ਨੇ 7 ਫ਼ੀ ਸਦੀ ਤੇ ਗਰੀਬ ਲੋਕਾਂ ਨੂੰ ਕਰਜ਼ਾ ਦੇਣਾ ਹੈ ਇਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਕੌਮੀ ਬੈਂਕਾਂ ਦੀਆਂ ਸ਼ਾਖਾਂ ਹੋਰ ਖੋਲ੍ਹ ਕੇ ਇਹ ਕਨਸੈਸ਼ਨ ਉਨ੍ਹਾਂ ਗਰੀਬਾਂ ਨੂੰ ਦੇਣਾ ਚਾਹੀਦਾ ਹੈ।

ਇਹ ਜਿਹੜਾ ਇਜਲਾਸ ਹੈ ਇਹ ਅੱਜ ਖਤਮ ਹੋ ਰਿਹਾ ਹੈ । ਦਰਿਆਵਾਂ ਦੇ ਕੰਢੇ ਉਤੇ ਜਿਹੜੇ ਜ਼ਮੀਨ ਮੱਲੀ ਬੈਠੇ ਹਨ ਉਨ੍ਹਾਂ ਨੂੰ ਨਿਲਾਮੀ ਦੇ ਨਾਉਂ ਉਤੇ ਉਜਾੜਿਆ ਜਾ ਰਿਹਾ ਹੈ । ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਅਨੁਸਾਰ ਜ਼ਮੀਨ ਲੈ ਕੇ ਉਹ ਜ਼ਮੀਨ ਹਰੀਜਨਾਂ ਨੂੰ ਦੇਣੀ ਚਾਹੀਦੀ ਹੈ ਹੈ । ਜਿਨ੍ਹਾਂ ਕਿਸਾਨਾਂ ਕੋਲ ਪੰਜ ਏਕੜ ਤੋਂ ਜ਼ਮੀਨ ਥੱਲੇ ਹੈ ਉਨ੍ਹਾਂ ਨੂੰ ਉਜਾੜਨਾ ਨਹੀਂ ਚਾਹੀਦਾ ਹੈ । (ਘੰਟੀ)

ਡਿਪਟੀ ਸਪੀਕਰ ਸਾਹਿਬ, ਮੈਂ ਇਕ ਗਲ ਹੋਰ ਕਹਿਣਾ ਚਾਹੁੰਦਾ ਹਾਂ। ਗਿਆਨੀ ਜੀ ਨੇ ਵੀ ਆਪਣੀਆਂ ਤਕਰੀਰਾਂ ਵਿਚ ਕਿਹਾ ਹੈ, 20 ਨੁਕਾਤੀ ਪ੍ਰੋਗਰਾਮ ਵਿਚ ਵੀ ਹੈ ਲੇਕਿਨ ਹੁਣ ਇਲੈਕਸ਼ਨ ਦਾ ਡਰ ਹੈ। ਇਹ ਠੀਕ ਹੁੰਦਾ ਜੇ ਇਸ ਪਾਸੇ ਵੀ ਕਦਮ ਪੁਟੇ ਜਾਂਦੇ। ਸਰਦਾਰ ਹਰਚਰਨ ਸਿੰਘ ਬਰਾੜ ਕੋਲ 1,000 ਏਕੜ ਜ਼ਮੀਨ ਹੈ। ਇੱਕ ਅਜਿਹੀ ਲਿਸਟ ਮੇਰੇ ਕੋਲ ਹੈ ਅਤੇ ਇਸ ਦੀ ਕਾਪੀ ਸਰਦਾਰ ਉਮਰਾਓ ਸਿੰਘ ਕੋਲ ਵੀ ਹੈ। ਜੇ ਤਾਂ ਅਕਾਲੀਆਂ ਦਾ ਰਾਜ ਹੋਵੇ ਤਾਂ ਉਹ ਉਧਰ ਬੈਠ ਜਾਂਦਾ ਹੈ ਅਤੇ ਜੇ ਕਿਸੇ ਹੋਰ ਦਾ ਹੋਵੇ ਤਾਂ ਉਧਰ ਚਲਾ ਜਾਂਦਾ ਹੈ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ (ਘੰਟੀ) ਡਿਪਟੀ ਸਪੀਕਰ ਸਾਹਿਬ, ਇਹ ਬੜੀ ਗੰਭੀਰ ਸਮੱਸਿਆ ਹੈ। ਬਾਦਲ ਸਾਹਿਬ ਕੋਲ 3,500 ਕਿੱਲੇ ਜ਼ਮੀਨ ਹੈ ਅਤੇ ਤਿੰਨ ਪਿੰਡਾਂ ਦਾ ਮਾਲਕ ਹੈ। (ਵਿਘਨ) ਲੰਬੀ ਵਿਚ ਪਾਣੀ ਨਹੀਂ ਜਾਣ ਦਿੰਦੇ। ਇਸੇ ਖਾਨਦਾਨ ਕੋਲ 500 ਕਿੱਲੇ ਜ਼ਮੀਨ ਰਾਜਸਥਾਨ ਵਿਚ ਵੀ ਹੈ। ਮੈਂ ਤਾਂ ਇਹ ਕਹਿੰਦਾ ਹਾਂ ਕਿ ਹਰਚਰਨ ਸਿੰਘ ਬਰਾੜ ਉਤੇ ਡਿਫੈਂਸ ਆਫ਼ ਇੰਡੀਆ ਲਗਾਕੇ ਇਸ ਨੂੰ ਅੰਦਰ ਕਰੋ (ਘੰਟੀ)

**Mr. Deputy Speaker** : Wind up please.

**ਕਾਮਰੇਡ ਅਰਜਨ ਸਿੰਘ ਮਸਤਾਨਾ** : ਮੈਂ ਇਕ ਮਿੰਟ ਹੋਰ ਲਵਾਂਗਾ ਜੀ। ਹਰਚਰਨ ਸਿੰਘ ਬਰਾੜ ਕੋਲ ਜਿੰਨੀ ਜ਼ਮੀਨ ਹੈ (ਵਿਘਨ) ਇਹ ਦੀ ਲਿਸਟ ਸਰਦਾਰ ਉਮਰਾਓ ਸਿੰਘ ਕੋਲ ਹੈ। ਇਹ ਜਿਹੜੇ ਕੈਰੋਂ ਵੇਲੇ ਦੇ ਮੋਟੇ ਹੋਏ ਹੋਏ ਹਨ, ਅਕਾਲੀ ਗੌਰਮਿੰਟ ਵੇਲੇ ਮੋਟੇ ਹੋਏ ਹਨ ਉਹਨਾਂ ਕੋਲੋਂ ਜ਼ਮੀਨ ਖੋਹ ਕੇ ਹਰੀਜਨਾਂ ਨੂੰ ਦਿਉ। ਜਿੰਨਾ ਚਿਰ ਇਸ ਤਰ੍ਹਾਂ ਨਹੀਂ ਹੁੰਦਾ ਉਨ੍ਹਾਂ ਚਿਰ ਇਹ ਗਰੀਬ ਹਰੀਜਨਾਂ ਦਾ ਕੁਝ ਨਹੀਂ ਬਣ ਸਕਦਾ ਹੈ। ਐਨੀ ਗਲ ਕਹਿ ਕੇ ਮੈਂ ਬਿਲ ਦੀ ਹਿਮਾਇਤ ਕਰਦਾ ਹੋਇਆ ਆਪਣੀ ਸੀਟ ਲੈਂਦਾ ਹਾਂ।

**ਚੌਧਰੀ ਸੁੰਦਰ ਸਿੰਘ** (ਨਰੋਟ ਮਹਿਰਾ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫ਼ਤ ਇਸ ਬਿਲ ਰਾਹੀਂ ਆਪਣੇ ਖਿਆਲਾਤ ਦਸਣਾ ਚਾਹੁੰਦਾ ਹਾਂ। ਇਸ ਬਿਲ ਦੀ ਵਧਾਈ ਮੈਂ ਸੈਂਟ੍ਰਲ ਗੌਰਮਿੰਟ ਨੂੰ ਦਿੰਦਾ ਹਾਂ (ਵਿਘਨ) ਔਰ ਪੰਜਾਬ ਗੌਰਮਿੰਟ ਨੂੰ ਵੀ ਦਿੰਦਾ ਹਾਂ। ਸਰਦਾਰ ਉਮਰਾਓ ਸਿੰਘ ਨੂੰ ਵੀ ਦਿੰਦਾ ਹਾਂ। ਇਹ ਬਿਲ ਐਸਾ ਹੀ ਹੈ। ਜਿਸ ਵੇਲੇ 1936 ਵਿਚ ਯੂਨੀਅਨਿਸਟ ਪਾਰਟੀ ਦੀ ਪੰਜਾਬ ਵਿਚ ਗੌਰਮਿੰਟ ਸੀ, 1937 ਵਿਚ ਵੀ ਚਲੀ, ਉਸ ਵੇਲੇ ਜ਼ਿਮੀਦਾਰਾਂ ਨੇ ਜਿਹੜੇ ਸ਼ਾਹੂਕਾਰਾਂ ਦਾ ਕਰਜ਼ਾ ਦੇਣਾ ਸੀ ਜੋ ਕਿ ਦਸ ਰੁਪਏ ਦੇ ਕੇ 20 ਰੁਪਏ ਲਿਖ ਲੈਂਦੇ ਸੀ, ਉਸ ਵਕਤ ਉਸ ਗੌਰਮਿੰਟ ਨੇ ਐਸਾ ਕਾਨੂੰਨ ਬਣਾਇਆ ਕਿ ਤਮਾਮ ਜਿਨ੍ਹਾਂ ਨੇ ਬੇਨਾਮੀਆਂ ਕਰਾਈਆਂ ਸਨ ਉਹ ਸਾਰੀਆਂ ਬਗੈਰ ਮੁਆਵਜ਼ੇ ਦੇ ਜ਼ਿਮੀਂਦਾਰਾਂ ਨੂੰ ਟਰਾਂਸਫਰ ਹੋ ਗਈਆਂ। ਸਰ ਛੋਟੂ ਰਾਮ ਜ਼ਿਮੀਂਦਾਰਾਂ, ਛੋਟੇ ਕਿਸਾਨਾਂ ਦਾ ਬੜਾ ਖੈਰ ਖੁਆਹ ਸੀ। ਉਸ ਨੇ ਕਿਸਾਨਾਂ ਦਾ ਬੜਾ ਫਾਇਦਾ ਕੀਤਾ ਹੈ। ਜਿਹੜੀ ਕਸਰ ਰਹਿ ਗਈ ਸੀ ਉਹ ਅੱਜ ਇਹ ਸਰਕਾਰ ਪੂਰੀ ਕਰ ਰਹੀ ਹੈ। ਉਨ੍ਹਾਂ ਕਿਸਾਨਾਂ ਵਲ ਜਿਹੜੇ ਕਰਜ਼ੇ ਹਨ ਉਹ ਇਹ ਸਰਕਾਰ ਖਤਮ ਕਰ ਰਹੀ ਹੈ। ਜਿਹੜੇ ਕਰਜ਼ੇ ਗਰੀਬ ਕਿਸਾਨ ਸ਼ਾਹੂਕਾਰਾਂ ਤੋਂ ਲਿਆ ਕਰਦੇ ਸੀ ਅਤੇ ਗਰੀਬਾਂ ਨੇ ਕਰਜ਼ੇ ਲਏ ਸਨ, ਉਹ ਇਸ ਸਰਕਾਰ ਨੇ ਯਕਲਖਤ ਆਪਣੀ ਕਲਮ ਨਾਲ ਖਤਮ ਕਰ ਦਿਤੇ ਹਨ। ਲੱਖਾਂ ਕਰੋੜਾਂ ਰੁਪਏ ਦਾ ਫਾਇਦਾ ਗਰੀਬ ਕਿਸਾਨਾਂ, ਗਰੀਬ ਜ਼ਿਮੀਦਾਰਾਂ ਨੂੰ ਹੋਣਾ ਹੈ। ਇਸ ਵੇਲੇ ਉਹ 75 ਫੀ ਸਦੀ ਇਸ ਡੈਟ ਦੇ ਵਿਚ ਫਸੇ ਹੋਏ ਹਨ। (ਵਿਘਨ) ਇਥੇ ਗੁਰਦੇਵ ਸਿੰਘ ਬਾਦਲ ਕਹਿੰਦੇ ਹਨ ਕਿ ਇਹ ਗੱਲ ਤਾਂ ਕੁਝ ਵੀ ਨਹੀਂ ਹੈ। ਮੈਂ ਉਨ੍ਹਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਕੀ ਤੁਸੀਂ ਜ਼ਿਮੀਂਦਾਰਾਂ ਦਾ ਕੁਝ ਕੀਤਾ ਸੀ ? ਜਦ ਤੁਹਾਡੀ ਸਰਕਾਰ ਸੀ ਤਾਂ ਸਰਦਾਰ ਆਤਮਾ ਸਿੰਘ ਸਾਰੀ ਇਵੈਕਿਊ ਪ੍ਰਾਪਰਟੀ ਛੱਕ ਗਿਆ ਸੀ।

[ਚੌਧਰੀ ਸੁੰਦਰ ਸਿੰਘ]

ਜਿਹੜਾ ਕੁਝ ਸਾਨੂੰ ਮਿਲਣਾ ਸੀ ਉਹ ਤੁਸੀਂ ਖਾ ਗਏ । ਇਸ ਲਈ ਤੁਸੀਂ ਜ਼ਰਾ ਬੋਲਣ ਲਗੇ ਪਹਿਲਾਂ ਖਿਆਲ ਕਰ ਲਿਆ ਕਰੋ । ਗੁਰਦੇਵ ਸਿੰਘ ਬਾਦਲ ਜੀ, ਜਦ ਮੈਂ ਉਨ੍ਹਾਂ ਦਾ ਲਿਹਾਜ਼ ਨਹੀਂ ਕੀਤਾ ਤਾਂ ਤੁਸੀਂ ਕਿਉਂ ਕਰਦੇ ਹੋ। ਇਹ ਸਾਰਾ ਕਰੈਡਿਟ ਪੰਜਾਬ ਗੌਰਮਿੰਟ ਨੂੰ ਜਾਂਦਾ ਹੈ, ਇਸ ਦਾ ਕਰੈਡਿਟ ਸੈਂਟਰਲ ਗੌਰਮਿੰਟ ਨੂੰ ਜਾਂਦਾ ਹੈ ਅਤੇ ਇਸ ਦਾ ਕਰੈਡਿਟ ਪ੍ਰਧਾਨ ਮੰਤਰੀ ਨੂੰ ਜਾਂਦਾ ਹੈ। ਮੈਨੂੰ ਸਮਝ ਨਹੀਂ ਆਉਂਦੀ ਕਿ ਹਰੀਜਨ ਤੁਹਾਡੇ (ਅਕਾਲੀ ਪਾਰਟੀ ਵਲ ਇਸ਼ਾਰਾ) ਖਿਲਾਫ਼ ਕਿਉਂ ਬੋਲਦੇ ਹਨ । ਇਹ ਸਾਰਾ ਕੰਮ ਤੁਸੀਂ ਖਰਾਬ ਕੀਤਾ ਹੈ। ਜੇ ਤੁਸੀਂ ਖਰਾਬੀ ਨਾ ਕਰਦੇ ਤਾਂ ਉਹ ਤੁਹਾਡੇ ਖਿਲਾਫ ਨਾ ਹੁੰਦੇ । ਜੇ ਆਪੋਜ਼ੀਸ਼ਨ ਨਿਕੰਮੀ ਹੋਵੇ ਤਾਂ ਗੌਰਮਿੰਟ ਨੂੰ ਕਿਸ ਤਰ੍ਹਾਂ ਠੀਕ ਕਰੇਗੀ । Opposition is a healthy sign ਪਰ ਤੁਸੀਂ ਬੜੇ ਨਿਕੰਮੇ ਹੋ ਇਸ ਲਈ ਤੁਸੀਂ ਸਰਕਾਰ ਨੂੰ ਕਿਸ ਤਰ੍ਹਾਂ ਠੀਕ ਕਰੋਗੇ ।

**ਸਰਦਾਰ ਗੁਰਦੇਵ ਸਿੰਘ ਬਾਦਲ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਜੋ ਬਗੈਰ ਚੇਅਰ ਦੀ ਪਰਮਿਸ਼ਨ ਕਹਿ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ ।

**ਚੌਧਰੀ ਸੁੰਦਰ ਸਿੰਘ** : ਛੋਟੂ ਰਾਮ ਨੇ ਕਿਸਾਨਾਂ ਦਾ ਬਹੁਤ ਫਾਇਦਾ ਕੀਤਾ ਸੀ । ਜਿਹੜੀ ਚੀਜ਼ ਦੀ ਕੋਈ ਕਸਰ ਰਹਿੰਦੀ ਸੀ ਉਹ ਇਸ ਸਰਕਾਰ ਨੇ ਪੂਰੀ ਕੀਤੀ ਹੈ । ਸਰਦਾਰ ਉਮਰਾਓ ਸਿੰਘ ਨੇ ਜਿਹੜਾ ਬਿਲ ਲਿਆਂਦਾ ਹੈ, ਇਹ ਪਹਿਲਾ ਬਿਲ ਹੈ ਜਿਹੜਾ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਦੇ 20 ਪੁਆਇੰਟ ਪ੍ਰੋਗਰਾਮ ਨੂੰ ਪੂਰਾ ਕਰੇਗਾ । (ਵਿਘਨ) ਹੁਣ ਸਾਰਿਆਂ ਦਾ ਕੰਡਾ ਕੱਢਿਆ ਜਾਣਾ ਹੈ । ਇੰਦਰਾ ਗਾਂਧੀ ਹਰ ਇਕ ਦਾ ਭਲਾ ਕਰੇਗੀ । ਉਹ ਗਰੀਬਾਂ ਦਾ ਭਲਾ ਕਰੇਗੀ । ਉਸ ਨੇ ਹੁਣ ਆਪਣਾ ਪ੍ਰੋਗਰਾਮ ਸ਼ੁਰੂ ਕਰ ਦਿਤਾ ਹੈ । (ਵਿਘਨ) ਇਹ ਜਿਹੜੀਆਂ ਕੋਆਪਰੇਟਿਵ ਸੁਸਾਇਟੀਆਂ ਜਾਂ ਹੋਰ ਦੂਸਰੀਆਂ ਜਿਹੜੀਆਂ ਸੋਸਾਇਟੀਆਂ ਹਨ ਉਨ੍ਹਾਂ ਨੂੰ ਤੁਸੀਂ ਠੀਕ ਕਰੋ ਫਿਰ ਸਾਰਾ ਕੁਝ ਠੀਕ ਹੋ ਜਾਵੇਗਾ । ਜੇ ਕੋਈ ਪੰਚਾਇਤ ਗਲਤੀ ਕਰਦੀ ਹੈ ਉਸ ਨੂੰ ਠੀਕ ਕਰੋ । ਸੋਸਾ-ਇਟੀਆਂ ਅਤੇ ਪੰਚਾਇਤਾਂ ਅੰਗੂਠਾ ਕਿਸੇ ਹੋਰ ਦਾ ਲਵਾ ਲੈਂਦੀਆਂ ਹਨ ਪਰ ਪੈਸੇ ਕਿਸੇ ਹੋਰ ਨੂੰ ਦੇ ਦਿੰਦੀਆਂ ਹਨ । ਇਸ ਲਈ ਉਨ੍ਹਾਂ ਨੂੰ ਤੁਸੀਂ ਠੀਕ ਕਰੋ । (ਵਿਘਨ) ਮੈਂ ਛੰਗਾਨੀ ਕਮਿਸ਼ਨ ਦੀ ਰਿਪੋਰਟ ਪੜ੍ਹੀ ਹੈ ਉਸ ਵਿਚ ਦਿਤਾ ਹੋਇਆ ਹੈ ਕਿ ਸਾਡੀ ਸਾਰੀ ਜ਼ਮੀਨ ਆਤਮਾ ਸਿੰਘ ਲੈ ਗਿਆ ਹੈ। ਉਸ ਨੇ ਜ਼ਮੀਨ ਆਪਣੇ ਭਰਾਵਾਂ ਵਿਚ ਵੰਡੀ ਹੈ । ਤੁਸੀਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਉਨ੍ਹਾਂ ਨੂੰ ਕਿਉਂ ਨਹੀਂ ਰੋਕਿਆ । (ਘੰਟੀ) ਇਨ੍ਹਾਂ ਸ਼ਬਦਾਂ ਨਾਲ ਮੈਂ ਪੰਜਾਬ ਸਰਕਾਰ ਨੂੰ ਦਿਲੀ ਵਧਾਈ ਦਿੰਦਾ ਹਾਂ । (ਤਾੜੀਆਂ) ਗਿਆਨੀ ਜ਼ੈਲ ਸਿੰਘ ਨੂੰ ਪ੍ਰਮਾਤਮਾ ਨੇ ਹਰੀਜਨਾਂ, ਗਰੀਬਾਂ ਦੀ ਮਦਦ ਵਾਸਤੇ ਭੇਜਿਆ ਹੈ ਅਤੇ ਉਹ ਤੁਹਾਡੇ ਕੋਲ ਹਾਜ਼ਰ ਹੈ । (ਵਿਘਨ) ਇਸ ਦੀ ਇੰਪਲੀਮੈਂਟੇਸ਼ਨ ਹੋਣੀ ਹੈ । ਹੁਣ ਹਰੀਜਨਾਂ ਦੀ ਮੱਦਦ ਹੋਵੇਗੀ ਅਤੇ ਅਗੇ ਜਿਹੜੀਆਂ ਗੱਲਾਂ ਉਨ੍ਹਾਂ ਦੀ ਭਲਾਈ ਵਾਸਤੇ ਨਹੀਂ ਸੀ ਹੋਈਆਂ, ਉਹ ਹੁਣ ਹੋਣਗੀਆਂ । (ਘੰਟੀ) 75 ਫੀ ਸਦੀ ਗਰੀਬ ਕਿਸਾਨ ਹਨ । ਹੁਣ ਉਨ੍ਹਾਂ ਸਾਰਿਆਂ ਦਾ ਫਾਇਦਾ ਹੋਵੇਗਾ । ਹੁਣ 75 ਫੀਸਦੀ ਕਿਸਾਨ ਖ਼ੁਸ਼ ਹੋ ਕੇ ਸਾਨੂੰ ਵੋਟ ਦੇਣਗੇ ਅਤੇ ਫਿਰ ਇਹ ਲੋਕ (ਆਪੋਜ਼ੀਸ਼ਨ ਵੱਲ ਇਸ਼ਾਰਾ) ਇਥੇ ਨਜ਼ਰ ਨਹੀਂ ਆਉਣਗੇ । ਇਨ੍ਹਾਂ ਸ਼ਬਦਾਂ ਨਾਲ ਮੈਂ ਵਧਾਈ ਦਿੰਦਾ ਹਾਂ ।

---

**Not recorded as ordered by the Chair.

**ਸ੍ਰੀ ਪ੍ਰੇਮ ਗੁਪਤਾ** (ਪਟਿਆਲਾ): ਡਿਪਟੀ ਸਪੀਕਰ ਸਾਹਿਬ, ਅਜ ਦਾ ਵਾਤਾਵਰਣ ਜੋ ਦੇਸ਼ ਵਿਚ ਚਲ ਰਿਹਾ ਹੈ ਇਸ ਕਿਸਮ ਦਾ ਬਿਲ ਲਿਆ ਕੇ ਪੰਜਾਬ ਸਰਕਾਰ ਨੇ ਜੋ ਪਹਿਲ ਕਦਮੀ ਕੀਤੀ ਹੈ, ਅਤੇ ਸਰਦਾਰ ਉਮਰਾਓ ਸਿੰਘ ਨੇ ਕਰਜ਼ਿਆਂ ਦੀ ਮੁਆਫੀ ਵਾਸਤੇ ਇਹ ਜੋ ਬਿਲ ਲਿਆਂਦਾ ਹੈ, ਮੈਂ ਇਸ ਦੀ ਪੰਜਾਬ ਸਰਕਾਰ ਨੂੰ ਵਧਾਈ ਦਿੰਦਾ ਹਾਂ । ਅੱਜ ਦੇ ਸਮੇਂ ਵਿਚ, ਸਮਾਜ ਵਾਦ ਵੱਲ ਵਧਣ ਲਈ ਜੋ ਪ੍ਰੋਗਰੈਸਿਵ ਅਤੇ ਰੈਡੀਕਲ ਸਟੈਪਸ ਇਸ ਸਰਕਾਰ ਨੇ ਚੁਕੇ ਹਨ, ਇਸ ਕਿਸਮ ਦੇ ਸਟਪਸ ਕਿਸੇ ਵੀ ਮੁਲਕ ਵਿਚ ਕਿਸੇ ਨੇ ਨਹੀਂ ਚੁਕੇ । ਇਹ ਪ੍ਰੋਗਰੈਸਿਵ ਕਦਮ ਲੋਕਾਂ ਦੀ ਭਲਾਈ ਵਾਸਤੇ ਜ਼ਰੂਰੀ ਹਨ । ਜਦ ਲੋਕਾਂ ਦਾ ਭਲਾ ਕਰਨਾ ਹੈ, ਤਾਂ ਇਸ ਕਿਸਮ ਦੇ ਸਟੈਪਸ ਉਠਾਉਣੇ ਜ਼ਰੂਰੀ ਹਨ । ਸਰਦਾਰ ਉਮਰਾਓ ਸਿੰਘ ਨੇ ਅਤੇ ਆਚਾਰਿਆ ਜੀ ਨੇ ਸਾਡੇ ਵਲ ਇਸ਼ਾਰਾ ਕੀਤਾ ਸੀ। (ਵਿਘਨ) ਅਨਫਾਰਚੂਨੇਟਲੀ ਜਾਂ ਫਾਰਚੂਨੇਟਲੀ ਮੈਂ ਉਸ ਕਲਾਸ ਵਿਚੋਂ ਹਾਂ ਜਿਨਾਂ ਦੇ ਬਜ਼ੁਰਗ ਲੋਕਾਂ ਨੂੰ ਲੁਟਦੇ ਰਹੇ ਹਨ । (ਵਿਘਨ) (ਸ਼ੋਰ) (ਹਾਸਾ) ਡਿਪਟੀ ਸਪੀਕਰ ਸਾਹਿਬ, ਜੋ ਇਤਿਹਾਸ ਦੇ ਪੰਨਿਆਂ ਤੇ ਲਿਖਿਆ ਹੈ ਉਹ ਭਾਵੇਂ ਕਿਸੇ ਦੇ ਹੱਕ ਵਿਚ ਹੋਵੇ ਅਤੇ ਭਾਵੇਂ ਕਿਸੇ ਦੇ ਖਿਲਾਫ ਹੋਵੇ, ਉਹ ਇਤਿਹਾਸ ਦੇ ਵਿਚ ਇਕ ਫੈਕਟ ਦੇ ਤੌਰ ਤੇ ਰਹਿੰਦਾ ਹੈ । ਇਹ ਇਕ ਇਤਿਹਾਸਕ, ਹਿਸਟੌਰੀਕਲ ਫੈਕਟ ਹੈ ਕਿ ਸਾਡੀ ਕਲਾਸ ਨੇ ਹਿੰਦੁਸਤਾਨ ਦੇ ਵਿਚ ਇਹ ਕਹਾਵਤ ਲੋਕਾਂ ਵਿਚ ਲਿਆਂਦੀ ਹੈ ਕਿ ਰੁਪਏ ਨੂੰ ਰੁਪਿਆ ਕਮਾਉਂਦਾ ਹੈ, ਰੁਪਏ ਨੂੰ ਰੁਪਿਆ ਖਿਚਦਾ ਹੈ । ਅੱਜ ਦੇ ਸਮੇਂ ਵਿਚ ਹੱਥ ਨਾਲ ਮਿਹਨਤ ਕਰਨ ਨਾਲ ਅਤੇ ਦਿਮਾਗ ਦੀ ਮਿਹਨਤ ਨਾਲ ਰੁਪਿਆ ਕਮਾਇਆ ਜਾਂਦਾ ਹੈ । ਮੈਨੂੰ ਖੁਸ਼ੀ ਹੈ ਕਿ ਅਜਿਹਾ ਬਿਲ ਆਉਣ ਨਾਲ ਉਸ ਗਰੀਬ ਵਰਗ ਦੀ ਗੁਲਾਮੀ ਧੋਤੀ ਜਾਵੇਗੀ। ਜਦ ਵੀ ਕਦੇ ਕੋਈ ਅਦਲਾ ਬਦਲੀ ਹੁੰਦੀ ਹੈ, ਕਿਸੇ ਕਲਾਸ ਦੇ ਇੰਟਰੈਸਟ ਦੇ ਖਿਲਾਫ ਗਲ ਜਾਂਦੀ ਹੋਵੇ ਜਾਂ ਨਾ ਜਾਂਦੀ ਹੋਵੇ ਲੇਕਿਨ ਹਿੰਦੁਸਤਾਨ ਦੇ ਵਿਚ ਇਹ ਆਦਤ ਰਹੀ ਹੈ ਕਿ ਜੇ ਕੋਈ ਲੈਂਡ ਰਿਫਾਰਮ ਦਾ ਬਿਲ ਆ ਜਾਵੇ ਤਾਂ ਉਹ ਉਸ ਵੇਲੇ ਪਲੀਡ ਕਰਨਗੇ ਕਿ ਬਾਗਾਂ ਲਈ ਜ਼ਮੀਨ ਛੱਡੀ ਜਾਵੇ । ਅਸੀਂ ਸਰਕਾਰ ਨੂੰ ਇਸ ਗਲ ਦੀ ਦਰਖਾਸਤ ਕਰਾਂਗੇ, ਅਮੈਂਡਮੈਂਟ ਵੀ ਲਿਆਂਦੀ ਹੈ ਇਸ ਬਿਲ ਵਿਚ, ਕਿਸੇ ਦੀ ਭਾਵੇਂ ਆੜ੍ਹਤ ਹੋਵੇ ਭਾਵੇਂ ਕੋਈ ਵੀ ਪ੍ਰਾਈਵੇਟ ਮਨੀ ਲੈਂਡਰ ਹੋਵੇ, ਉਸ ਨੂੰ ਕਿਸੇ ਕਿਸਮ ਦੀ ਛੋਟ ਨਾ ਦਿਤੀ ਜਾਵੇ । ਜਿਹੜਾ ਇਹ ਸਮਾਜ ਦਾ ਧੱਬਾ ਹੈ ਲੋਕਾਂ ਨੂੰ ਐਕਸਪਲਾਇਟ ਕਰਨ ਦਾ, ਲੁੱਟ ਕਰਨ ਦਾ, ਇਹ ਸਦਾ ਵਾਸਤੇ ਖਤਮ ਹੋ ਜਾਵੇ । ਮੈਂ ਪੰਜਾਬ ਸਰਕਾਰ ਨੂੰ ਇਸ ਗੱਲ ਦੀ ਵਧਾਈ ਦਿੰਦਾ ਹੋਇਆ ਇਸ ਗਲ ਦੀ ਦਰਖਾਸਤ ਕਰਾਂਗਾ ਕਿ ਇਸ ਬਿਲ ਨੂੰ ਪਾਸ ਕਰਾਉਣ ਦੇ ਨਾਲ ਨਾਲ ਦੋ ਚਾਰ ਕੰਸਟਰੱਕਟਿਵ ਮਈਅਰਜ਼ ਲੈਣੇ ਚਾਹੀਦੇ ਹਨ।

ਪਿਛਲੇ ਦਿਨਾਂ ਵਿਚ, ਡਿਪਟੀ ਸਪੀਕਰ ਸਾਹਿਬ, ਹੱਕ ਸ਼ੁਫਾ ਦਾ ਕਾਨੂੰਨ ਪਾਸ ਕੀਤਾ ਸੀ । ਉਸ ਦੇ ਨਾਲ ਇਕ ਪ੍ਰੋਵੀਜ਼ਨ ਸੀ ਕਿ ਜਿੰਨੇ ਕੇਸ ਕੋਰਟਾਂ ਵਿਚ ਚੱਲਦੇ ਹਨ ਉਹ ਉਸੇ ਵੇਲੇ ਇਨਫਰੱਕਚੁਅਸ ਹੋ ਜਾਣਗੇ । ਇਸ ਬਿੱਲ ਦੇ ਵਿਚ ਇਹ ਪ੍ਰੋਵੀਜ਼ਨ ਨਹੀਂ ਹੈ । ਮੇਰੀ ਅਰਜ਼ ਹੈ ਕਿ ਸਰਕਾਰ ਕੋਈ ਇਹੋ ਜਿਹਾ ਪ੍ਰਬੰਧ ਕਰੇ ਕਿ ਜਿਹੜੇ ਵੀ ਕੇਸ ਅਦਾਲਤ ਵਿਚ ਹਨ ਉਹ ਖਾਰਜ ਹੋ ਜਾਣ ।

ਦੂਜੀ ਗੱਲ, ਡਿਪਟੀ ਸਪੀਕਰ ਸਾਹਿਬ, ਜਿਸ ਦਿਨ ਤੋਂ ਇਸ ਬਿਲ ਨੇ ਅਮਲ ਵਿਚ ਆਉਣਾ ਹੈ ਕਿਉਂਕਿ ਹਾਲੀਂ ਗਵਰਨਰ ਸਾਹਿਬ ਦੀ ਕਨਸੈਂਟ ਹੋਣੀ ਹੈ, ਉਸ ਤੋਂ ਜੇ ਕੋਈ ਮਨੀ ਲੈਂਡਰ ਜਾਇਜ਼ ਜਾਂ ਨਾਜਾਇਜ਼ ਤਰੀਕੇ ਨਾਲ ਕੋਈ ਕਿਸੇ ਤੇ ਅਤਿਆਚਾਰ ਕਰੇ ਤਾਂ ਉਸ ਦਾ ਵੀ ਪ੍ਰਬੰਧ ਹੋਣਾ ਚਾਹੀਦਾ ਹੈ । ਬਾਕੀ ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਦਾ ਇਹ ਇਕ ਰੈਵੋਲਿਊਸ਼ਨਰੀ ਕਦਮ ਹੈ । ਲੋਕਾਂ ਵਾਸਤੇ । (ਵਿਘਨ) ਡਿਪਟੀ ਸਪੀਕਰ ਸਾਹਿਬ, ਸਾਡੀ ਕਮਿਊਨਿਟੀ ਇਸ ਗੱਲ ਦੇ ਵਿਚ ਬਹੁਤ ਬਦਨਾਮ ਹੁੰਦੀ ਸੀ । ਇਹ ਇਕ ਸਚਾਈ ਹੈ ਕਿ ਮਨੀ ਲੈਂਡਿੰਗ ਇਕੱਲਾ ਬਾਣੀਆ ਹੀ ਨਹੀਂ

[ਸ਼੍ਰੀ ਪ੍ਰੇਮ ਗੁਪਤਾ]

ਕਰਦਾ ਹੋਰ ਵੀ ਵੱਡੇ ਵੱਡੇ ਧਨਾਢ ਕਰਦੇ ਸੀ ਪਰ ਬਦਨਾਮੀ ਸਾਨੂੰ ਮਿਲਦੀ ਸੀ। ਇਸ ਨਾਲ ਸਾਡੀ ਕਮਿਊਨਿਟੀ ਨੂੰ ਬਦਨਾਮੀ ਤੋਂ ਛੁਟਕਾਰਾ ਵੀ ਮਿਲੇਗਾ ਅਤੇ ਵਿਹਲੇ ਖਾਣ ਦਾ ਜ਼ਮਾਨਾ ਵੀ ਖਤਮ ਹੋਵੇਗਾ । ਹਰ ਕੋਈ ਹੱਥੀਂ ਮਿਹਨਤ ਕਰਕੇ ਖਾਵੇਗਾ ਅਤੇ ਹਰ ਇਕ ਤੇ ਕੰਮ ਦੀ ਜ਼ਿਮੇਵਾਰੀ ਆਵੇਗੀ। ਇਤਨਾ ਕਹਿ ਕੇ ਮੈਂ ਇਸ ਬਿਲ ਦੀ ਪ੍ਰੋੜ੍ਹਤਾ ਕਰਦਾ ਹਾਂ ਅਤੇ ਡਿਪਟੀ ਸਪੀਕਰ ਸਾਹਿਬ ਤੁਹਾਡਾ ਧੰਨਵਾਦ ਕਰਦਾ ਹਾਂ ।

## EXTENSION OF TIME OF THE SITTING

**ਸ਼੍ਰੀ ਡਿਪਟੀ ਸਪੀਕਰ** : ਹਾਊਸ ਦਾ ਸਮਾਂ ਡੇਢ ਘੰਟਾ ਐਕਸਟੈਂਡ ਕੀਤਾ ਜਾਂਦਾ ਹੈ । (ਵਿਘਨ)

**ਆਵਾਜ਼ਾਂ** : ਸਾਰੇ ਤਾਂ ਇਸ ਦੇ ਹੱਕ ਵਿਚ ਹਨ, ਪਾਸ ਕਰਵਾ ਲਓ ।

## THE PUNJAB AGRICULTURAL INDEBTEDNESS (RELIEF) BILL 1975 (*Resumption of Consideration*)

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** (ਜਲਾਲਾਬਾਦ) : ਡਿਪਟੀ ਸਪੀਕਰ ਸਾਹਿਬ, ਜਿਹੜਾ ਇਹ ਬਿਲ ਕਰਜ਼ਾਈਆਂ ਨੂੰ ਛੁਟਕਾਰਾ ਦੇਣ ਦਾ ਪੇਸ਼ ਹੋਇਆ ਹੈ ਮੈਂ ਇਸ ਦੇ ਹੱਕ ਵਿਚ ਖੜਾ ਹੋਇਆ ਹਾਂ । ਇਹ ਸਰਕਾਰ ਨੇ ਬੜੀ ਚੰਗੀ ਗੱਲ ਕੀਤੀ ਹੈ । ਸਰਦਾਰ ਉਮਰਾਓ ਸਿੰਘ ਨੇ ਅੱਜ ਤੋਂ ਦੋ ਸਾਲ ਪਹਿਲਾਂ ਵੀ ਇਕ ਬਿਲ ਇਥੇ ਹਾਊਸ ਵਿਚ ਪਾਸ ਕਰਵਾਇਆ ਸੀ ਉਹ ਸੀ ਲੈਂਡ ਰਿਫਾਰਮ ਦਾ। ਪਰ ਜੇ ਤਾਂ ਇਸ ਬਿਲ ਤੇ ਵੀ ਉਸੇ ਤਰ੍ਹਾਂ ਦਾ ਅਮਲ ਹੋਣਾ ਹੈ ਜਿਸ ਤਰ੍ਹਾਂ ਲੈਂਡ ਰੀਫਾਰਮ ਵਾਲੇ ਬਿਲ ਤੇ ਹੋਇਆ ਹੈ ਤਾਂ ਤੇ ਲੋਕਾਂ ਦੀਆਂ ਸਾਰੀਆਂ ਆਸਾਂ ਜਿਹੜੀਆਂ ਹਨ ਉਹ ਖਤਮ ਹੋ ਜਾਣਗੀਆਂ। ਮੇਰੀ ਬੇਨਤੀ ਹੈ ਕਿ ਇਹ ਬਹੁਤ ਹੀ ਚੰਗਾ ਹੋਵੇਗਾ ਜੇ ਇਸ ਨੂੰ ਛੇਤੀ ਤੋਂ ਛੇਤੀ ਲਾਗੂ ਕੀਤਾ ਜਾਵੇ ਅਤੇ ਅਮਲੀ ਰੂਪ ਵਿਚ ਲਿਆਂਦਾ ਜਾਵੇ । ਡਿਪਟੀ ਸਪੀਕਰ ਸਾਹਿਬ, ਗਰੀਬ ਆਦਮੀਆਂ ਨੂੰ ਖਾਦ ਤੇਲ ਵਗੈਰਾ ਨਹੀਂ ਮਿਲਦਾ । ਅਮੀਰ ਆਦਮੀਆਂ ਕੋਲ ਤਾਂ ਹੋਰ ਬੜੇ ਰਿਸੋਰਸਿਜ਼ ਹਨ ਅਤੇ ਉਹ ਪੈਸੇ ਜ਼ਿਆਦਾ ਖਰਚ ਕੇ ਹਰ ਇਕ ਚੀਜ਼ ਲੈ ਸਕਦੇ ਹਨ ਪਰ ਗਰੀਬ ਆਦਮੀ ਨੂੰ ਬੜੀ ਮੁਸ਼ਕਲ ਪੇਸ਼ ਆਉਂਦੀ ਹੈ । ਉਹ ਸ਼ਾਹੂਕਾਰਾਂ ਤੋਂ ਕਰਜ਼ਾ ਚੁਕ ਕੇ ਆਪਣੀਆਂ ਲੋੜੀਂਦੀਆਂ ਵਸਤੂਆਂ ਲੈਂਦਾ ਸੀ। ਹੁਣ ਉਸ ਨੂੰ ਸ਼ਾਹੂਕਾਰਾਂ ਦੇ ਅੱਡੇ ਨਹੀਂ ਚੜ੍ਹਨਾ ਪਵੇਗਾ । ਇਹ ਜਿਹੜਾ 20 ਨੁਕਾਤੀ ਪ੍ਰੋਗਰਾਮ ਸਾਡੇ ਦੇਸ਼ ਦੇ ਪ੍ਰਾਈਮ ਮਨਿਸਟਰ ਸਾਹਿਬ ਨੇ ਦਿਤਾ ਹੈ ਇਹ ਬਿਲ ਵੀ ਉਸੇ ਪ੍ਰੋਗਰਾਮ ਦੀ ਇਕ ਕੜੀ ਹੈ । ਗਰੀਬ ਆਦਮੀ ਸਮਾਜ ਦਾ ਇਕ ਪਛੜਿਆ ਹੋਇਆ ਅੰਗ ਹੈ ਅਤੇ ਜੇ ਉਸ ਨੂੰ ਬਰਾਬਰ ਲਿਆਂਦਾ ਜਾਵੇਗਾ ਤਾਂ ਇਹ 20 ਨੁਕਾਤੀ ਪ੍ਰੋਗਰਾਮ ਜਿਹੜਾ ਹੈ ਇਹ ਸਹੀ ਮਾਅਨਿਆਂ ਵਿਚ ਅਮਲੀ ਰੂਪ ਵਿਚ ਹੋਵੇਗਾ । (ਘੰਟੀ) ਡਿਪਟੀ ਸਪੀਕਰ ਸਾਹਿਬ, ਹਾਲੀ ਤਾਂ ਮੈਨੂੰ ਇਕ ਮਿੰਟ ਹੀ ਹੋਇਆ ਹੈ । ਡਿਪਟੀ ਸਪੀਕਰ ਸਾਹਿਬ, ਪਿੰਡਾਂ ਵਿਚ ਸਹਿਕਾਰੀ ਸਭਾਵਾਂ ਕਰਜ਼ਾ ਦੇਣ ਵਾਸਤੇ ਗਰੀਬ ਕਿਸਾਨ ਨੂੰ, ਖੇਤ ਮਜ਼ਦੂਰ ਨੂੰ ਬਣਾਈਆਂ ਸਨ ਜਿਹੜੀਆਂ ਕਿ ਸਸਤੇ ਰੇਟ ਤੇ ਕਰਜ਼ਾ ਦਿੰਦੀਆਂ ਹਨ ਪਰ ਉਹ ਕਰਜ਼ਾ ਵੱਡੇ ਵੱਡੇ ਆਦਮੀ, ਵੱਡੇ ਵੱਡੇ ਜ਼ਿਮੀਂਦਾਰ ਹੀ ਲੈ ਜਾਂਦੇ ਹਨ । (ਵਿਘਨ) ਮੇਰੀ ਅਰਜ਼ ਹੈ ਕਿ ਗਰੀਬਾਂ ਨੂੰ ਸਸਤੇ ਦਰ ਤੇ ਕਰਜ਼ੇ ਦਿਤੇ ਜਾਣ ।

ਫਿਰ, ਡਿਪਟੀ ਸਪੀਕਰ ਸਾਹਿਬ, ਸਨਅੱਤ ਵਾਸਤੇ ਜਿਹੜਾ ਕਰਜ਼ਾ ਦਿਤਾ ਜਾਂਦਾ ਹੈ ਉਹ 7 ਪ੍ਰਤੀਸ਼ਤ ਤੇ ਦਿਤਾ ਜਾਂਦਾ ਹੈ ਪਰ ਪਿੰਡਾਂ ਵਿਚ ਜਿਹੜਾ ਗਰੀਬ ਕਿਸਾਨਾਂ ਨੂੰ ਦਿਤਾ ਜਾਂਦਾ ਹੈ ਉਹ ਸਾਰਾ ਮਿਲ ਮਿਲਾ ਕੇ 14 ਪ੍ਰਤੀਸ਼ਤ ਬਣ ਜਾਂਦਾ ਹੈ । ਗਰੀਬ ਕਿਸਾਨ ਆਦਮੀ ਦੀ ਤਾਂ ਆਮਦਨੀ ਘੱਟ ਹੁੰਦੀ ਹੈ ਅਤੇ ਉਸ ਨੂੰ ਕਰਜ਼ਾ ਜ਼ਿਆਦਾ ਸੂਦ ਤੇ ਮਿਲਦਾ ਹੈ ਪਰ ਇਸ ਦੇ ਮੁਕਾਬਲੇ ਵਿਚ

ਸੱਨਅੱਤਕਾਰਾਂ ਨੂੰ ਆਮਦਨੀ ਜ਼ਿਆਦਾ ਹੁੰਦੀ ਹੈ ਪਰ ਸੂਦ ਉਨ੍ਹਾਂ ਤੋਂ ਘੱਟ ਲਿਆ ਜਾਂਦਾ ਹੈ। ਮੇਰੀ ਬੇਨਤੀ ਹੈ ਕਿ ਕਿਸਾਨਾਂ ਦੇ ਕਰਜ਼ੇ ਤੇ ਵੀ ਸੂਦ ਦੀ ਜੋ ਦਰ ਹੈ ਉਹ ਸਨਅੱਤਕਾਰਾਂ ਦੇ ਬਰਾਬਰ ਕੀਤੀ ਜਾਵੇ । ਪਿੰਡਾਂ ਵਿਚ ਕਾਰੋਬਾਰੀ ਲੋਕ 70-75 ਪ੍ਰਤੀਸ਼ਤ ਹਨ ਅਤੇ ਸੱਨਅੱਤਕਾਰ ਜੋ ਹਨ ਉਹ 25-30 ਪ੍ਰਤੀਸ਼ਤ ਹਨ । ਕਰਜ਼ਾ ਜੋ ਦਿਤਾ ਜਾਂਦਾ ਹੈ ਉਹ 70 ਪ੍ਰਤੀਸ਼ਤ ਵਾਲਿਆਂ ਨੂੰ ਘੱਟ ਕਰਜ਼ਾ ਅਤੇ ਜ਼ਿਆਦਾ ਸੂਦ ਤੇ ਦਿਤਾ ਜਾਂਦਾ ਹੈ ਪਰ ਇਸ ਦੇ ਮੁਕਾਬਲੇ ਵਿਚ ਜੋ 30 ਪ੍ਰਤੀਸ਼ਤ ਵਾਲੇ ਹਨ ਉਨ੍ਹਾਂ ਨੂੰ ਜ਼ਿਆਦਾ ਕਰਜ਼ਾ ਅਤੇ ਘੱਟ ਸੂਦ ਤੇ ਦਿਤਾ ਜਾਂਦਾ ਹੈ । ਮੇਰੀ ਬੇਨਤੀ ਹੈ ਕਿ ਇਹ ਜਿਹੜਾ ਵਿਤਕਰਾ ਹੈ ਇਹ ਦੂਰ ਕੀਤਾ ਜਾਵੇ । (ਵਿਘਨ)

ਡਿਪਟੀ ਸਪੀਕਰ ਸਾਹਿਬ, ਕਰਜ਼ਿਆਂ ਦੀ ਗੱਲ ਹੈ । ਖੇਤ ਮਜ਼ਦੂਰ ਦਾ ਸਵਾਲ ਹੈ । ਇਸ ਦੇ ਵਿਚ ਤੁਹਾਨੂੰ ਪਤਾ ਹੈ ਕਿ ਰਾਇ ਸਿੱਖਾਂ ਦਾ ਭਾਈਚਾਰਾ ਵੀ ਹੈ । ਮੇਰੀ ਕਮਿਊਨਿਟੀ ਜੋ ਹੈ ਉਹ ਸਾਡੇ ਸਮਾਜ ਵਿਚ ਹਮੇਸ਼ਾਂ ਹੀ ਲੁਟੀਂਦੀ ਰਹੀ ਹੈ । ਪ੍ਰੇਮ ਜੀ ਦੀ ਕਮਿਊਨਿਟੀ ਤਾਂ ਸਮਾਜ ਨੂੰ ਹਮੇਸ਼ਾਂ ਲੁਟਦੀ ਰਹੀ ਹੈ ਪਰ ਮੇਰੀ ਕਮਿਊਨਿਟੀ ਲੁਟੀਂਦੀ ਰਹੀ ਹੈ । ਅੱਜ ਤੱਕ ਉਸ ਦੀ ਹਾਲਤ ਭੈੜੀ ਹੈ । ਗਿਆਨੀ ਜੀ ਨੇ ਇਕ ਵਾਰੀ ਹਾਊਸ ਵਿਚ ਕਿਹਾ ਸੀ ਕਿ ਇਹ ਕਮਿਊਨਿਟੀ ਬਹੁਤ ਪਛੜੀ ਹੋਈ ਹੈ । ਇਸ ਕਮਿਊਨਿਟੀ ਨੂੰ ਵੀ ਰਿਆਇਤਾਂ ਮਿਲਣੀਆਂ ਚਾਹੀਦੀਆਂ ਹਨ । ਭਾਵੇਂ ਗਿਆਨੀ ਜੀ ਨੇ ਹਾਲੀ ਤੱਕ ਸਾਡੇ ਲੋਕਾਂ ਦਾ ਕੁਝ ਨਹੀਂ ਕੀਤਾ ਪਰ ਗਿਆਨੀ ਜੀ ਦੇ ਕਥਨ ਨੂੰ ਮੈਂ ਪੂਜਦਾ ਹਾਂ । ਘੱਟੋ ਘੱਟ ਉਨ੍ਹਾਂ ਦੇ ਮਨ ਵਿਚ ਸਾਡੇ ਲੋਕਾਂ ਵਾਸਤੇ ਪਿਆਰ ਤਾਂ ਹੈ । ਸਾਡੇ ਲੋਕ ਵਿਦਿਆ ਦੇ ਖੇਤਰ ਵਿਚ ਅਤੇ ਹੋਰ ਹਰ ਖੇਤਰ ਵਿਚ ਪਛੜੇ ਹੋਏ ਹਨ । (ਵਿਘਨ) (ਘੰਟੀ) ਸਾਡੇ ਲੋਕਾਂ ਦੀ ਆਰਥਕ ਹਾਲਤ ਬਹੁਤ ਕਮਜ਼ੋਰ ਹੈ । (ਵਿਘਨ)

**ਸ੍ਰੀ ਡਿਪਟੀ ਸਪੀਕਰ** : ਇਸ ਬਿਲ ਨਾਲ ਇਸ ਦਾ ਕੋਈ ਤੁੱਅਲਕ ਨਹੀਂ ਹੈ ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** : ** ** ** **

**ਸ੍ਰੀ ਡਿਪਟੀ ਸਪੀਕਰ** : ਇਸ ਬਿਲ ਦੇ ਨਾਲ ਇਸ ਦਾ ਕੋਈ ਸਬੰਧ ਨਹੀਂ । ਇਹ ਰਿਕਾਰਡ ਨਾ ਕੀਤਾ ਜਾਵੇ । ਜੋ ਕੁਝ ਆਨਰੇਬਲ ਮੈਂਬਰ ਸਾਹਿਬ ਚੇਅਰ ਦੀ ਪ੍ਰਮਿਸ਼ਨ ਬਗੈਰ ਕਹਿ ਰਹੇ ਹਨ That should not be recorded.

**ਮੁੱਖ ਮੰਤਰੀ** (ਗਿਆਨੀ ਜ਼ੈਲ ਸਿੰਘ) : ਡਿਪਟੀ ਸਪੀਕਰ ਸਾਹਿਬ, ਗਰੀਬਾਂ ਦੇ ਕਰਜ਼ੇ ਖਤਮ ਕਰਨ ਵਾਲੇ ਬਿਲ ਤੇ ਆਨਰੇਬਲ ਮੈਂਬਰ ਸਾਹਿਬਾਨ ਨੇ ਸਾਰੇ ਪਾਸਿਆਂ ਤੋਂ ਖੁਸ਼ੀ ਪ੍ਰਗਟ ਕੀਤੀ ਹੈ । ਮੈਂ ਮੈਂਬਰਾਂ ਦਾ ਬੜਾ ਮਸ਼ਕੂਰ ਹਾਂ । ਇਹ ਇਕ ਆਰਥਕ ਪ੍ਰੋਗਰਾਮ ਹੈ ਜਿਸ ਦਾ ਰਸਤਾ ਗਰੀਬ ਲੋਕਾਂ ਨੂੰ ਸੁਖ ਦੇਣ ਦਾ ਔਰ ਦੌਲਤ ਦੇ ਦਰਵਾਜੇ ਦਾ ਮੂੰਹ ਗਰੀਬਾਂ ਵਾਸਤੇ ਖੋਲ੍ਹਣ ਦਾ ਹੈ । ਇਸ ਉਤੇ ਹੋਰ ਵੀ ਮੇਰੇ ਦੋਸਤ ਜ਼ਿਆਦਾ ਬੋਲਣਾ ਚਾਹੁੰਦੇ ਹੋਣਗੇ.........ਪਰ ਕੁਝ ਸਮੇਂ ਦੀ ਘਾਟ ਕਾਰਣ ਇਸ ਦੀ ਬਹਿਸ ਖਤਮ ਕਰਨੀ ਪਈ। ਮੈਂ ਇੰਨੀ ਗੱਲ ਦੱਸਣੀ ਚਾਹੁੰਦਾ ਹਾਂ ਕਿ ਜਿਥੇ ਇਸ ਬਿਲ ਦੀ ਪਰਸ਼ੰਸਾ ਹੋਈ ਹੈ, ਉਥੇ ਇਸ ਬਿਲ ਦਾ ਆਗਾਜ਼ ਕਿਉਂ ਹੋਇਆ ਇਹ ਵੀ ਸਾਡੇ ਮੈਂਬਰਾਂ ਦੀ ਗਿਆਤ ਲਈ ਹੋਣਾ ਚਾਹੀਦਾ ਹੈ । ਇਹ ਜੋ ਇਸ ਵਕਤ ਹਿੰਦੁਸਤਾਨ ਵਿਚ ਐਮਰਜੈਂਸੀ ਲਾਗੂ ਕੀਤੀ ਗਈ ਤਾਂ ਇਸ ਦੇ ਜੋ ਕਾਰਣ ਸੀ ਮੈਂ ਉਸ ਦੀ ਡਿਟੇਲ ਵਿਚ ਨਹੀਂ ਜਾਂਦਾ, ਪਰ ਇਹ ਗੱਲ ਜ਼ਰੂਰੀ ਸੀ । ਕੁਝ ਚੀਜ਼ਾਂ ਜੋ ਅਮਰਜੈਂਸੀ ਤੋਂ ਪਹਿਲਾਂ ਲਾਗੂ ਨਹੀਂ ਹੋ ਸਕਦੀਆਂ ਸਨ ਉਸ ਤੋਂ

**Not recorded as ordered by Chair.

[ਮੁੱਖ ਮੰਤਰੀ]

ਬਾਅਦ ਇਹ ਕਦਮ ਉਠਾਏ ਜਾਣੇ ਸੰਭਵ ਸੀ । ਅੱਜ ਜਿਹੜਾ ਬਿਲ ਤੁਹਾਡੇ ਸਾਹਮਣੇ ਹੈ ਅਗਰ ਇਹ ਐਮਰਜੈਂਸੀ ਤੋਂ ਬਗੈਰ ਲਾਗੂ ਹੁੰਦਾ ਔਰ ਕਾਂਸਟੀਚਿਊਸ਼ਨ ਦੀ ਧਾਰਾਵਾਂ 14 ਤੇ 19 ਸਸਪੈਂਡ ਨਾ ਕੀਤੀਆਂ ਹੁੰਦੀਆਂ ਤਾਂ ਇਸ ਦੀ ਵੀ ਉਹੀ ਦੁਰਗਤੀ ਹੋਣੀ ਸੀ ਜਿਹੜੀ ਲੈਂਡ ਸੀਲਿੰਗ ਬਿਲ ਦੀ ਦੁਰਗਤੀ ਹੋਈ ਅਤੇ ਦੋ ਸਾਲ ਹੋਏ ਲਾਗੂ ਨਹੀਂ ਹੋ ਸਕਿਆ । ਹੁਣ ਇਹ ਬਿਲ ਅਦਾਲਤਾਂ ਵਿਚ ਨਹੀਂ ਜਾਏਗਾ ਅਤੇ ਇਸ ਨੂੰ ਚੈਲੰਜ ਕਰਕੇ ਰੋਕਿਆ ਨਹੀਂ ਜਾ ਸਕੇਗਾ । ਇਸ ਦੀ ਇੰਪਲੀਮੈਂਟੇਸ਼ਨ ਹੋਵੇਗੀ। (ਥੰਪਿੰਗ) ਇਸ ਵਾਸਤੇ ਸਾਡੇ ਦੇਸ਼ ਦੇ ਦਾਨਸ਼ਮੰਦ ਲੋਕ, ਗਰੀਬਾਂ ਦੇ ਹਿਤਕਾਰੀ ਲੋਕ, ਸਾਡੇ ਦੇਸ਼ ਦੇ ਅਮਨ ਪਸੰਦ ਲੋਕ ਅਤੇ ਸਾਡੇ ਦੇਸ਼ ਦੀ ਏਕਤਾ ਨੂੰ ਚਾਹੁੰਣ ਵਾਲੇ ਲੋਕ ਅਤੇ ਸਾਡੇ ਦੇਸ਼ ਵਿਚ ਸਮਾਜਵਾਦ ਲਿਆਉਣ ਵਾਲੇ ਲੋਕ ਇਸ ਗੱਲ ਦੀ ਬੜੀ ਭਾਰੀ ਸ਼ਲਾਘਾ ਕਰਨਗੇ ਕਿ ਸ੍ਰੀਮਤੀ ਇੰਦਰਾ ਗਾਂਧੀ ਨੇ 20 ਪੁਆਇੰਟ ਇਕ ਕਾਮਨ ਪ੍ਰੋਗਰਾਮ ਦਿਤਾ ਹੈ । ਇਸ ਦੇਸ਼ ਦੀ ਭਲਾਈ ਹੈ। ਸਮਾਜਵਾਦ ਦੀਆਂ ਬੁਨਿਆਦਾਂ ਪੱਕੀਆਂ ਕਰਨ ਵਿਚ ਔਰ ਇਸ ਦੇ ਨਾਲ ਅਮਨ ਔਰ ਸ਼ਾਂਤੀ ਨਾਲ ਇਨਕਲਾਬ ਲਿਆਉਣ ਵਿਚ ਇਸ ਪ੍ਰੋਗਰਾਮ ਨੂੰ ਹਿੰਦੁਸਤਾਨ ਵਿਚ ਇੰਪਲੀਮੈਂਟ ਕੀਤਾ ਗਿਆ ਹੈ । ਅੱਜ ਹਿੰਦੁਸਤਾਨ ਇਕ ਐਸੇ ਦੌਰ ਤੇ ਖਲੋਤਾ ਹੈ ਕਿ ਇਸ ਦੀ ਵਿਚਾਰਧਾਰਾ ਨੂੰ, ਸੋਚ ਨੂੰ, ਖਿਆਲਾਂ ਨੂੰ ਕੋਈ ਦੁਨੀਆਂ ਦੀ ਤਾਕਤ ਪਿਛੇ ਨਹੀਂ ਲਿਜਾ ਸਕਦੀ । ਘੜੀ ਦੀਆਂ ਸੂਈਆਂ ਨੂੰ ਭੰਨ ਤਰੋੜਕੇ ਪਿਛੇ ਨਹੀਂ ਲਿਜਾ ਸਕਦੇ । ਲੇਕਿਨ ਤੁਹਾਨੂੰ ਪਤਾ ਹੈ ਕਿ ਦੇਸ਼ ਵਿਚ ਹਾਲਾਤ ਐਸੇ ਪੈਦਾ ਹੋ ਗਏ ਸਨ ਕਿ ਮੁਲਕ ਵਿਚ ਐਂਟੀ-ਸੋਸ਼ਲ, ਐਂਟੀ-ਰੈਵੋਲਿਊਸ਼ਨਰੀ ਤਾਕਤਾਂ ਵੱਧ ਰਹੀਆਂ ਸਨ, ਦੇਸ਼ ਵਿਚ ਬਦਅਮਨੀ ਫੈਲਾਉਣ ਲਈ ਬਾਹਰ ਬੈਠੀਆਂ ਤਾਕਤਾਂ ਉਨ੍ਹਾਂ ਤਾਕਤਾਂ ਨੂੰ ਮਦਦ ਦੇ ਰਹੀਆਂ ਸਨ ਤਾਂ ਕਿ ਉਹ ਦੇਸ਼ ਨੂੰ ਬਰਬਾਦ ਕਰਨ ਅਤੇ ਦੇਸ਼ ਦੀ ਏਕਤਾ ਨੂੰ ਖਤਰੇ ਵਿਚ ਪਾਉਣ, ਦੇਸ਼ ਦਾ ਭਵਿਖ ਖਤਰੇ ਵਿਚ ਸੀ । ਸ੍ਰੀਮਤੀ ਇੰਦਰਾ ਗਾਂਧੀ ਨੇ ਹਿੰਦੁਸਤਾਨ ਦੇ ਕਾਂਸਟੀਚਿਊਸ਼ਨ ਜਿਹੜਾ ਕਿ ਸਾਡੇ ਵੱਡੇ ਵਡੇਰਿਆਂ ਨੇ, ਬਜ਼ੁਰਗਾਂ ਨੇ ਬਣਾਇਆ ਸੀ ਉਸ ਦੀਆਂ ਧਾਰਾਵਾਂ ਦੇ ਅੰਦਰ ਰਹਿ ਕੇ ਸੁਧਾਰ ਕਰਨ ਦੇ ਯਤਨ ਕੀਤੇ ਹਨ। ਮੈਨੂੰ ਪਤਾ ਹੈ ਕਿ ਇਥੇ ਕਿਹਾ ਗਿਆ ਕਿ ਅਗਰ ਡਾਕਟਰ ਅਬੇਦਕਰ ਜਿਊਂਦਾ ਹੁੰਦਾ ਤਾਂ ਉਸ ਨੇ ਰੋਣਾ ਸੀ । ਮੈਨੂੰ ਅਫਸੋਸ ਹੈ ਕਿ ਅਗਰ ਉਹ ਜਿਊਂਦਾ ਹੁੰਦਾ ਤਾਂ ਉਸ ਨੇ ਖੁਸ਼ ਹੋਣਾ ਸੀ ਕਿਉਂਕਿ ਜਿਸ ਵਾਸਤੇ ਇਹ ਧਾਰਾਵਾਂ ਰੱਖੀਆਂ ਸਨ ਅਗਰ ਹਿੰਦੁਸਤਾਨ ਖਤਰੇ ਵਿਚ ਹੋਵੇ ਅਤੇ ਉਹ ਧਾਰਾਵਾਂ ਇਸਤੇਮਾਲ ਨਾ ਕੀਤੀਆਂ ਜਾਣ ਜਿਹੜੀਆਂ ਅੱਗੇ ਹੀ ਰੱਖੀਆਂ ਗਈਆਂ ਸਨ ਤਾਂ ਅਸੀਂ ਉਨ੍ਹਾਂ ਦਾ ਇਸਤੇਮਾਲ ਨਾ ਕਰਕੇ ਗੁਨਾਹ ਕਰਦੇ। ਇਨ੍ਹਾਂ ਨੇ ਠੀਕ ਕਦਮ ਉਠਾ ਕੇ ਹਿੰਦੁਸਤਾਨ ਦੀ ਇਜ਼ਤ ਨੂੰ ਵਧਾਇਆ ਹੈ, ਡੈਮੋਕਰੇਸੀ ਦੀਆਂ ਜੜ੍ਹਾਂ ਨੂੰ ਪੱਕਾ ਕੀਤਾ ਹੈ । ਅਗਰ ਦੇਸ਼ ਵਿਚ ਕੋਈ ਐਂਟੀ-ਪੀਪਲ ਵਿਚਾਰਧਾਰਾ ਹੋਵੇਗੀ ਤਾਂ ਉਸ ਵਿਚ ਸੁਧਾਰ ਕਰਨਾ ਬਹੁਤ ਜ਼ਰੂਰੀ ਹੈ । ਮੈਂ ਅਰਜ਼ ਕਰ ਰਿਹਾ ਸੀ ਕਿ ਇਸ ਬਿਲ ਦਾ ਖਦਸ਼ਾ ਕੈਪਟਨ ਰਤਨ ਸਿੰਘ ਨੂੰ ਸੀ ਕਿ ਇਹ ਬਿਲ ਅਦਾਲਤਾਂ ਵਿਚ ਚਲਾ ਜਾਵੇਗਾ ਅਤੇ ਰੁਕ ਜਾਵੇਗਾ । ਹੁਣ ਇਹ ਖਦਸ਼ਾ ਖਤਮ ਹੋ ਗਿਆ ਹੈ । ਇਹ ਬਿਲ ਬਣਨ ਤੋਂ ਪਹਿਲਾਂ ਸਮਾਂ ਇੰਨਾਂ ਥੋੜਾ ਸੀ ਕਿ ਸਾਰਾ ਡੈਟਾ ਇਕੱਠਾ ਨਹੀਂ ਕੀਤਾ ਗਿਆ ਕਿ ਕਿੰਨਾਂ ਕਰਜ਼ਾ ਮੁਆਫ ਹੋਵੇਗਾ ਅਤੇ ਕਿੰਨੇ ਤੇ ਮੋਰੀਟੋਰੀਅਮ ਲਾਉਣਾ ਹੋਵੇਗਾ ਅਤੇ ਕਿੰਨਾਂ ਉਸ ਤੋਂ ਬਾਅਦ ਹੋਵੇਗਾ ਜਿਹੜਾ ਕਿ ਫਿਰ ਵੀ ਮੁਆਫ ਕਰ ਦਿਤਾ ਜਾਵੇਗਾ । ਇਹ ਸਾਰਾ ਡੈਟਾ ਬਾਅਦ ਵਿਚ ਆਵੇਗਾ । ਇਸ ਤੋਂ ਇਲਾਵਾ ਅਗਰ ਕਈ ਕੱਮੀ ਇਸ ਬਿਲ ਵਿਚ ਰਹਿ ਗਈ ਜਿਸ ਦੇ ਕਾਰਣ ਖੇਤਾਂ ਵਿਚ ਕੰਮ ਕਰਨ ਵਾਲੇ ਮਜ਼ਦੂਰ, 5 ਏਕੜ ਦੇ ਮਾਲਕ ਛੋਟੇ ਜ਼ਿਮੀਦਾਰ, ਢਾਈ ਏਕੜ ਵਾਲੇ ਛੋਟੇ ਜ਼ਿਮੀਦਾਰ ਅਤੇ ਉਸ ਤੋਂ ਘੱਟ ਜ਼ਮੀਨ ਵਾਲੇ ਮਾਲਕ, ਪਿੰਡਾਂ ਵਿਚ ਰਹਿ ਕੇ ਖੇਤੀ ਦੇ ਕੰਮ ਵਿਚ ਮੱਦਦ ਕਰਨ ਵਾਲੇ ਆਰਟੀਜ਼ਨ, ਅਗਰ ਉਸ ਦਾ ਨੁਕਸਾਨ ਰਹਿ ਗਿਆ ਤਾਂ ਅਮੈਂਡਮੈਂਟ ਕਰਕੇ ਸੁਧਾਰ ਕਰਾਂਗੇ । ਡਿਪਟੀ ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ 1975 ਤੱਕ ਜੋ ਪੰਜਾਬ ਦਾ ਸਮਾਲ ਫਾਰਮਰ ਹੈ ਜਾਂ ਮਾਰਜੀਨਲ

ਫਾਰਮਰ ਹੈ, ਭਾਵੇਂ ਢਾਈ ਏਕੜ ਵਾਲਾ ਜਾਂ 5 ਏਕੜ ਵਾਲਾ ਉਨ੍ਹਾਂ ਨੂੰ ਹੁਣ ਤੱਕ 16 ਕਰੋੜ 77 ਲੱਖ ਦੇ ਕਰਜ਼ੇ ਦਿਤੇ ਹਨ ਔਰ ਇਸ ਦੇ ਨਾਲ 5 ਕਰੋੜ ਦੇ ਲੱਗ ਭੱਗ ਰੁਪਿਆ ਪੰਜਾਬ ਸਰਕਾਰ ਨੇ ਛੋਟੇ ਕਿਸਾਨਾਂ ਨੂੰ ਸਬਸਿਡੀ ਦਿਤੀ ਹੈ । ਉਹ ਬੈਲ ਵੀ ਖਰੀਦ ਸਕਦੇ ਹਨ, ਖੇਤੀ ਬਾੜੀ ਦੇ ਔਜ਼ਾਰ ਖਰੀਦ ਸਕਦੇ ਹਨ, ਜਾਨਵਰ ਪਾਲ ਸਕਦੇ ਹਨ ਇਸ ਤੋਂ ਇਲਵਾ ਸਾਡੇ ਡੇਰੀ ਡਿਵੈਲਪਮੈਂਟ ਦੇ ਮਹਿਕਮੇ ਨੇ ਇਸ ਵਿਚ ਇਹ ਵੀ ਵਾਧਾ ਕੀਤਾ ਹੈ ਕਿ ਉਨ੍ਹਾਂ ਨੂੰ ਦੁਧ ਦੇਣ ਵਾਲੇ ਪਸ਼ੂ ਅਤੇ ਮੁਰਗੀਆਂ ਆਦਿ ਪਾਲਣ ਲਈ ਮੱਦਦ ਦਿਤੀ ਹੈ ਤੇ ਉਨ੍ਹਾਂ ਦੀ ਆਮਦਨ ਵਿਚ ਵਾਧਾ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਸਾਰੇ ਹਿੰਦੁਸਤਾਨ ਵਿਚ ਮੈਂ ਪੰਜਾਬ ਦੀ ਗੱਲ ਕਰਦਾ ਹਾਂ ਕਿ ਇਥੇ 5 ਪ੍ਰਕਾਰ ਦੇ ਕਾਸ਼ਤਕਾਰ ਹਨ । ਇਕ ਕਾਸ਼ਤਕਾਰ ਉਹ ਹਨ ਜਿਨ੍ਹਾਂ ਦਾ ਜ਼ਿਕਰ ਕਰਨ ਦੀ ਲੋੜ ਨਹੀਂ ਰਹੀ ਜਿਹੜੇ ਲੈਂਡ ਲਾਰਡਜ਼ ਹਨ ਉਨ੍ਹਾਂ ਦੇ ਥੋੜੇ ਦਿਨ ਹਨ । ਹੁਣ ਵਧੀਆ ਤੋਂ ਵਧੀਆ ਜ਼ਮੀਨ 18 ਏਕੜ ਅਤੇ ਘਟੀਆ ਤੋਂ ਘਟੀਆ 54 ਏਕੜ ਹੋਵੇਗੀ । ਇਸ ਤੋਂ ਵੱਧ ਜ਼ਮੀਨ ਦਾ ਮਾਲਕ ਕੋਈ ਨਹੀਂ ਹੋਵੇਗਾ । ਇਸ ਕਰਕੇ ਮੈਂ ਉਸ ਪ੍ਰਕਾਰ ਦੇ ਲੈਂਡ ਲਾਰਡਜ਼ ਨੂੰ ਜੋ ਹਜ਼ਾਰਾਂ ਸੈਂਕੜੇ ਏਕੜ ਜ਼ਮੀਨ ਦਾ ਮਾਲਕ ਸੀ ਉਸ ਦੀ ਕੈਟੇਗਰੀ ਬੜੀ ਥੋੜੀ ਸੀ ਅਤੇ ਹੁਣ ਲੈਂਡ ਸੀਲਿੰਗ ਤੋਂ ਬਾਅਦ ਉਹ ਖਤਮ ਹੋ ਜਾਵੇਗੀ । ਜਿਹੜੀ ਕੈਟੇਗਰੀ ਲੈਂਡ ਸੀਲਿੰਗ ਤੋਂ ਬਾਅਦ ਰਹਿ ਜਾਵੇਗੀ ਉਹ ਥੋੜੀ ਬਹੁਤੀ ਰੋਟੀ ਖਾ ਸਕੇਗੀ । ਦੂਸਰਾ ਕਾਸ਼ਤਕਾਰ 10 ਏਕੜ ਜਾਂ ਉਸ ਤੋਂ ਵੱਧ, ਤੀਸਰਾ 5 ਏਕੜ ਵਾਲੇ, ਚੌਥਾ ਢਾਈ ਏਕੜ ਵਾਲਾ ਅਤੇ ਪੰਜਵੇਂ ਦਰਜੇ ਦਾ ਉਹ ਕਾਸ਼ਤਕਾਰ ਹੈ ਜਿਹੜਾ ਕਾਸ਼ਤਕਾਰ ਤਾਂ ਹੈ ਪਰ ਉਸ ਦੇ ਕਾਸ਼ਤ ਕਰਨ ਵਾਸਤੇ ਕੋਈ ਜ਼ਮੀਨ ਨਹੀਂ ।

## EXTENSION OF TIME OF THE SITTING

**ਸ੍ਰੀ ਡਿਪਟੀ ਸਪੀਕਰ** : ਹਾਊਸ ਦੀ ਆਗਿਆ ਨਾਲ ਹਾਊਸ ਦਾ ਸਮਾਂ 90 ਮਿੰਟ ਵਧਾਇਆ ਜਾਂਦਾ ਹੈ ।

**ਆਵਾਜ਼ਾਂ** : ਠੀਕ ਹੈ ਜੀ ।

## THE PUNJAB AGRICULTURAL INDEBTEDNESS (RELIEF) BILL, 1975 (*Resumption of Consideration*)

**ਮੁੱਖ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਹ ਜੋ 20 ਪੁਆਇੰਟ ਪ੍ਰੋਗਰਾਮ ਹੈ ਦਰ ਹਕੀਕਤ ਇਹ 33 ਪੁਆਇੰਟਸ ਹਨ ਕਿਉਂਕਿ ਇਨ੍ਹਾਂ ਵਿਚ ਕਿਸੇ ਪੁਆਇੰਟ ਵਿਚ ਚਾਰ ਚਾਰ ਆਈਟਮਜ਼ ਹਨ ਕਿਸੇ ਵਿਚ ਦੋ ਦੋ ਅਤੇ ਕਿਸੇ ਵਿਚ ਇਕ ਇਕ, ਮੈਂ ਇਸ ਬਿਲ ਤੇ ਇਸ ਸਾਰੇ ਪ੍ਰੋਗਰਾਮ ਤੇ ਆਪਣੀ ਰਾਏ ਜ਼ਨੀ ਕਰਦਿਆਂ ਸਮਾਂ ਨਹੀਂ ਲੈਣਾ ਚਾਹੁੰਦਾ । ਮੈਂ ਬੇਨਤੀ ਕਰਾਂਗਾ ਕਿ ਪੰਜਾਬ ਦਾ ਜੋ ਛੋਟਾ ਕਾਸ਼ਤਕਾਰ ਹੈ ਉਸ ਦੇ ਨਾਲ ਇਨਸਾਫ ਕਰਨ ਵਾਸਤੇ ਇਹ ਕਦਮ ਚੁਕੇ ਗਏ ਹਨ । ਮੇਰੇ ਦੋਸਤਾਂ ਨੇ ਕਿਹਾ ਸੀ ਕਿ ਪੰਜਾਬ ਸਰਕਾਰ ਤਾਂ ਕਿਸਾਨਾਂ ਨੂੰ ਐਵੇਂ ਸਬਜ਼ਬਾਗ ਵਿਖਾ ਰਹੀ ਹੈ । ਮੈਂ ਬੇਨਤੀ ਕਰਾਂਗਾ ਕਿ ਮਾਰਜੀਨਲ ਫਾਰਮਰ ਨੂੰ ਅਤੇ ਸਮਾਲ ਫਾਰਮਰ ਨੂੰ ਸਾਰੇ ਪੰਜਾਬ ਵਿਚ ਸਾਰ ਹਿੰਦੁਸਤਾਨ ਨਾਲੋਂ ਵੱਧ ਤੋਂ ਵੱਧ ਫਾਇਦਾ ਦਿਤਾ ਹੈ ਜੇ ਇਹ ਸਬਜ਼ ਬਾਗ ਹਨ ਤਾਂ ਫਿਰ ਆਪਣੀ ਆਪਣੀ ਸਮਝ ਦਾ ਫਰਕ ਹੈ । ਇਥੇ ਕਿਹਾ ਗਿਆ ਕਿ ਇਹ ਕਿਸਾਨਾਂ ਵਿਚ ਫੁਟ ਪਾਉਣਾ ਚਾਹੁੰਦੇ ਹਨ, ਲੜਾਉਣਾ ਚਾਹੁੰਦੇ ਹਨ । ਮੈਂ ਕਹਿੰਦਾ ਹਾਂ ਕਿ ਅਸੀਂ ਲੜਾਉਣਾ ਨਹੀਂ ਚਾਹੁੰਦੇ ਬਲਕਿ ਇਕੱਠਾ ਕਰਨਾ ਚਾਹੁੰਦੇ ਹਾਂ । ਜਿਹੜੇ ਲੈਂਡਲਾਰਡਾਂ ਨੇ ਗਲਤੀ ਕਰਕੇ ਪਿੰਡਾਂ ਵਿਚ ਦੁਫੇੜ ਪਾ ਦਿਤਾ ਹੈ ਅਤੇ ਉਨ੍ਹਾਂ ਲੋਕਾਂ ਨੂੰ ਜੋ ਭੂਮੀ-ਹੀਣ ਸਨ ਅਤੇ ਉਨ੍ਹਾਂ ਲੋਕਾਂ ਨੂੰ ਜੋ ਖੇਤੀ ਬਾੜੀ ਲਈ ਸਹਾਇਕ

[ਮੁੱਖ ਮੰਤਰੀ]

ਹੁੰਦੇ ਸਨ ਉਨ੍ਹਾਂ ਨੂੰ ਵੱਖਰਾ ਕਰ ਦਿਤਾ ਅਤੇ ਆਪਣੇ ਆਪ ਨੂੰ ਉਚਾ ਬਣਾ ਲਿਆ ਸੀ, ਅਸੀਂ ਉਸ ਭੇਦ ਨੂੰ ਮਿਟਾ ਦਿਤਾ ਹੈ । ਅਸੀਂ ਪਾੜੇ ਨਹੀਂ ਪਾ ਰਹੇ । ਪੰਜਾਬ ਸਰਕਾਰ ਨੇ ਸਿਰਫ ਐਨਾ ਫਰਕ ਕੀਤਾ ਹੈ ਕਿ ਪਹਿਲਾਂ ਜਿਤਨਾ ਕੋਆਪਰੇਟਿਵ ਦਾ ਕਰਜ਼ਾ ਆਉਂਦਾ ਸੀ ਉਸ ਦਾ ਮੂੰਹ ਗਰੀਬ ਕਿਸਾਨਾਂ ਵੱਲ ਮੋੜਿਆ ਹੈ । ਡਿਪਟੀ ਸਪੀਕਰ ਸਾਹਿਬ, ਤੁਸੀਂ ਇਹ ਸੁਣ ਕੇ ਹੈਰਾਨ ਹੋਵੋਗੇ: ਅਸੀਂ ਇਸ ਦੀ ਜਾਣਕਾਰੀ ਕਰਵਾਈ ਹੈ ਕਿ ਪੰਜਾਬ ਦੇ ਵਿਚ ਕੁਆਪਰੇਟਿਵ ਦੀ ਟਰਨ-ਓਵਰ 600 ਕਰੋੜ ਦੇ ਕਰੀਬ ਹੋ ਗਈ ਹੈ ਅਤੇ ਉਸ ਦੇ ਵਿਚੋਂ ਤਕਰੀਬਨ 18, 19 ਕਰੋੜ ਰੁਪਿਆ ਐਸਾ ਹੈ ਜਿਹੜਾ ਵੱਡੇ ਵੱਡੇ ਆਦਮੀਆਂ ਨੇ ਬੈਂਕਾਂ ਤੋਂ ਲੈ ਕੇ ਬੋਗਸ ਕੋਆਪਰੇਟਿਵ ਸੋਸਾਇਟੀਆਂ ਬਣਾ ਕੇ ਲਿਆ ਹੋਇਆ ਹੈ ਲੇਕਿਨ ਇਹ ਪੰਜਾਬ ਦੀ ਹੀ ਸਰਕਾਰ ਹੈ ਜਿਸ ਨੇ ਇਹ ਕਿਹਾ ਹੈ ਕਿ ਜਿਸ ਨੂੰ ਕਰਜ਼ੇ ਦੀ ਲੋੜ ਨਹੀਂ ਉਸ ਨੂੰ ਕਰਜ਼ਾ ਨਾ ਦਿਤਾ ਜਾਵੇ । ਜਿਸ ਨੂੰ ਲੋੜ ਹੈ ਉਸ ਨੂੰ ਕਰਜ਼ਾ ਦਿਤਾ ਜਾਵੇ । ਪੰਜਾਬ ਵਿਚ ਹੁੰਦਾ ਕੀ ਰਿਹਾ ਹੈ । ਕੁਆਪਰੇਟਿਵ ਸੋਸਾਇਟੀਆਂ ਇੱਕ ਪਰਿਵਾਰ ਨੇ ਆਪਣੇ ਨਾਂ ਤੇ ਰਜਿਸਟਰ ਕਰਵਾ ਲਈਆਂ । ਸੋਸਾਇਟੀ ਤੋਂ ਸਸਤੇ ਭਾਅ ਤੇ ਕਰਜ਼ਾ ਲੈ ਲਿਆ ਅਤੇ ਆਪਣੀ ਜ਼ਮੀਨ ਦੀ ਜਿਹੜੀ ਆਮਦਨ ਸੀ ਉਹ ਇਕ ਪਾਸੇ ਰੱਖ ਲਈ । ਕਰਜ਼ੇ ਨਾਲ ਟਰੈਕਟਰ ਲੈ ਲਏ, ਟਿਊਬਵੈੱਲ ਲਗਵਾ ਲਏ, ਇਨਸੈਕਟੀਸਾਈਡਜ਼ ਲੈ ਲਏ, ਇਹ ਸਾਰਾ ਸਸਤੇ ਸਸਤੇ ਭਾਅ ਤੇ ਲੈ ਲਿਆ ਅਤੇ ਆਪਣਾ ਰੁਪਿਆ ਗਰੀਬਾਂ ਨੂੰ ਮਹਿੰਗੇ ਭਾਅ ਤੇ ਬਹੁਤ ਜ਼ਿਆਦਾ ਇੰਟਰਸਟ ਤੇ ਦੇ ਦਿਤਾ ਅਤੇ ਸ਼ਾਹੂਕਾਰ ਬਣ ਬੈਠੇ । ਹੁਣ ਵੀ ਕਈ ਐਸੇ ਕੇਸ ਹਨ । ਕੋਆਪਰੇਟਿਵ ਸੈਕਟਰ ਦਾ ਕਰਜ਼ਾ ਉਸ ਦੇ ਸਿਰ ਹੈ ਲੇਕਿਨ ਪਿੰਡ ਦੇ ਵਿਚ ਉਹ ਸ਼ਾਹੂਕਾਰ ਬਣਿਆ ਬੈਠਾ ਹੈ । ਸ਼ਾਹੂਕਾਰ ਕਿਸ ਦੇ ਸਿਰ ਤੇ ਬਣਿਆ ਬੈਠਾ ਹੈ । ਉਨ੍ਹਾਂ ਦੇ ਸਿਰ ਤੇ ਜਿਹੜਾ ਦਿਨ ਰਾਤ ਖੇਤਾਂ ਵਿਚ ਕੰਮ ਕਰਦਾ ਹੈ, ਇਕੱਲਾ ਹੀ ਨਹੀ ਸਗੋਂ ਜਿਸ ਦਾ ਸਾਰਾ ਪਰਿਵਾਰ ਖੇਤੀ ਬਾੜੀ ਕਰਦਾ ਹੈ । ਇਸ ਤਰ੍ਹਾਂ ਦੇ ਸ਼ਾਹ ਨੂੰ ਅਸੀਂ ਬਾਹਰ ਕੱਢਣਾ ਚਾਹੁੰਦੇ ਹਾਂ । ਸ੍ਰੀ ਪ੍ਰੇਮ ਗੁਪਤਾ ਨੇ ਤਾਂ ਆਪਣੇ ਸਿਰ ਤੇ ਐਵੇਂ ਹੀ ਗੱਲ ਲੈ ਲਈ ਹੈ । ਸ਼ਾਹ ਹੋਰ ਵੀ ਹਨ ਕੇਵਲ ਬਣੀਏ ਹੀ ਨਹੀਂ । ਅਸੀਂ ਕਦੇ ਜਾਤ ਪਾਤ ਦਾ ਫਰਕ ਨਹੀਂ ਰੱਖਿਆ ਅਸੀਂ ਤਾਂ ਕਿੱਤੇ ਦੇ ਹਿਸਾਬ ਨਾਲ ਲੋਕਾਂ ਨੂੰ ਦੇਖਦੇ ਹਾਂ। ਕੌਣ ਸੁਸਾਇਟੀ ਨੂੰ ਕਮਾਈ ਕਰਕੇ ਦਿੰਦਾ ਹੈ, ਭਾਵੇਂ ਉਹ ਬ ਹੱਦਾ ਕੰਮ ਕਰਦਾ ਹੈ, ਹੱਲ ਚਲਾਉਂਦਾ ਹੈ, ਦਫਤਰ ਵਿਚ ਕੰਮ ਕਰਦਾ ਹੈ ਜਾਂ ਫਿਰ ਅਮਨ ਸ਼ਾਂਤੀ ਰੱਖਣ ਵਾਲੀ ਨੌਕਰੀ ਕਰਦਾ ਹੈ ਜਾਂ ਚਪੜਾਸੀ ਦੇ ਤੌਰ ਤੇ ਕੰਮ ਕਰ ਰਿਹਾ ਹੈ । ਕਿਸੇ ਵੀ ਜਾਤ ਦਾ ਹੋਵੇ ਉਸ ਨੂੰ ਜ਼ਿੰਮੇਵਾਰ ਵਿਅਕਤੀ ਸਮਝਿਆ ਜਾਂਦਾ ਹੈ । ਇਥੇ ਇੱਕ ਮੇਰੇ ਦੋਸਤ ਨੇ ਇਹ ਕਿਹਾ ਸੀ ਕਿ ਬਹੁਤ ਸਾਰੇ ਹਰੀਜਨਾਂ ਨੂੰ ਪੈਸੇ ਨਹੀਂ ਮਿਲਦੇ । ਇਹ ਗੱਲ ਕਹਿਣ ਲੱਗਿਆਂ ਉਹ ਗਲਤੀ ਕਰ ਗਏ । ਪੈਸੇ ਤਾਂ ਇਥੇ ਕਿਸੇ ਗਰੀਬ ਨੂੰ ਵੀ ਨਹੀਂ ਸੀ ਮਿਲਦੇ ਅਤੇ ਕਿਸੇ ਵੀ ਗਰੀਬ ਆਦਮੀ ਨੂੰ ਸੋਸਾਇਟੀ ਦਾ ਮੈਂਬਰ ਤਕ ਨਹੀਂ ਸੀ ਬਣਾਇਆ ਜਾਂਦਾ । ਮੈਨੂੰ ਯਾਦ ਹੈ ਕਿ ਇਕ ਗਰੀਬ ਆਦਮੀ ਨੇ 7 ਸਾਲ 105 ਰੁਪਏ ਬੈਂਕ ਦੇ ਮੈਨੇਜਰ ਨੂੰ ਦੇ ਰੱਖੇ ਪਰ 7 ਸਾਲਾਂ ਤੱਕ ਉਸ ਨੂੰ ਮੈਂਬਰ ਨਹੀਂ ਸੀ ਬਣਾਇਆ ਗਿਆ ਕਿਉਂਕਿ ਉਹ ਗਰੀਬ ਆਦਮੀ ਸੀ । ਉਸ ਨੂੰ ਜਾਚ ਨਹੀਂ ਸੀ ਕਿ ਕਿਵੇਂ ਮੈਂਬਰ ਬਣੀਦਾ ਹੈ । ਸਾਰੀ ਕੋਆਪਰੇਟਿਵ ਦੀ ਦੌਲਤ ਉਹ ਵੱਡੇ ਵੱਡੇ ਲੈਂਡ ਲਾਰਡ ਲੈ ਗਏ ਹਨ । ਮੇਰੀ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਪੰਜ ਏਕੜ ਦੇ ਮਾਲਕ ਨੂੰ ਅਤੇ ਇਸ ਤੋਂ ਘੱਟ ਜ਼ਮੀਨ ਵਾਲੇ ਜ਼ਿਮੀਦਾਰ ਨੂੰ ਵੀ ਸਰਦਾਰ ਕਹਿਣਾ ਹੈ । ਇਸ ਤੋਂ ਪਹਿਲਾਂ ਉਸ ਨੂੰ ਸਰਦਾਰ ਕਹਿਣਾ ਗੁਨਾਹ ਸਮਝਿਆ ਜਾਂਦਾ ਸੀ । ਉਸ ਕਾਸ਼ਤਕਾਰ ਅਤੇ ਉਸ ਜ਼ਿਮੀਂਦਾਰ ਦੀ ਮੱਦਦ ਕਰਨ ਵਾਸਤੇ, ਉਸ ਦਾ ਜੀਵਨ ਸੁਧਾਰਨ ਵਾਸਤੇ, ਉਹ ਆਦਮੀ ਜਿਸ ਕੋਲ 5 ਏਕੜ, ਢਾਈ ਏਕੜ ਜ਼ਮੀਨ ਹੈ ਤੇ ਉਹ ਜਿਹੜਾ ਲੈਂਡਲੈਸ ਹੈ ਭੂਮੀਹੀਣ ਹੈ ਪਰ ਜਿਹੜਾ ਖੇਤੀਬਾੜੀ ਦਾ ਕੰਮ

ਕਰਦਾ ਹੈ ਅਤੇ ਉਹ ਜਿਹੜਾ ਕਾਸ਼ਤਕਾਰਾਂ ਦੀ ਮੱਦਦ ਵਾਸਤੇ ਪਿੰਡਾਂ ਵਿਚ ਮਜ਼ਦੂਰੀ ਕਰਦਾ ਹੈ ਅਤੇ ਕਾਸ਼ਤ ਕਰਨ ਵਾਸਤੇ ਚੰਗੇ ਚੰਗੇ ਔਜ਼ਾਰ ਬਣਾ ਕੇ ਦਿੰਦਾ ਹੈ ਉਨ੍ਹਾਂ ਦੀ ਮੱਦਦ ਵਾਸਤੇ ਇਹ ਬਿਲ ਲਿਆਂਦਾ ਹੈ। ਇਨ੍ਹਾਂ ਲੋਕਾਂ ਲਈ ਪਿੰਡਾਂ ਵਿਚ ਬੈਂਕਾਂ ਦੀਆਂ 117 ਬ੍ਰਾਂਚਾਂ ਖੋਲ੍ਹੀਆਂ ਜਾਣਗੀਆਂ ਜਿਹੜੀਆਂ ਘੱਟ ਇੰਟਰੱਸਟ ਤੇ ਕਰਜ਼ਾ ਦੇਣਗੀਆਂ। (ਤਾੜੀਆਂ) ਅਸੀਂ ਸੈਂਟਰਲ ਗੌਰਮਿੰਟ ਨੂੰ ਵੀ ਅਪਰੋਚ ਕਰ ਰਹੇ ਹਾਂ ਕਿ ਉਹ ਰਿਜ਼ਰਵ ਬੈਂਕ ਅਤੇ ਨੈਸ਼ਨੇਲਾਈਜ਼ਡ ਬੈਂਕਾਂ ਤੋਂ ਉਨ੍ਹਾਂ ਕੋਆਪਰੇਟਿਵ ਸੋਸਾਇਟੀਆਂ ਨੂੰ ਪੈਸਾ ਲੈ ਕੇ ਦੇਵੇ ਅਤੇ ਸਸਤੇ ਭਾਅ ਤੇ ਦੇਵੇ ਘੱਟ ਇੰਟਰੈਸਟ ਤੇ ਦੇਵੇ ਤਾਂ ਕਿ ਗਰੀਬਾਂ ਤੱਕ ਕੁਝ ਸਹੂਲਤਾਂ ਪਹੁੰਚਾਈਆਂ ਜਾ ਸਕਣ। ਪੰਜਾਬ ਸਰਕਾਰ ਨੇ ਫੈਸਲਾ ਕੀਤਾ ਸੀ ਕਿ 33 ਫ਼ੀ ਸਦੀ ਕਰਜ਼ਾ ਛੋਟੇ ਕਿਸਾਨਾਂ ਨੂੰ ਦਿਤਾ ਜਾਵੇਗਾ, ਕਾਸ਼ਤਕਾਰਾਂ ਨੂੰ ਦਿਤਾ ਜਾਵੇਗਾ। ਲੇਕਿਨ ਉਹ ਗੱਲ ਵੀ ਪੂਰੀ ਤਰ੍ਹਾਂ ਸਿਰੇ ਨਹੀਂ ਚੜ੍ਹੀ। ਬੋਗਸ ਕੋਆਪਰੇਟਿਵ ਸੋਸਾਇਟੀਆਂ ਛੋਟੀਆਂ ਵੀ ਬਣ ਜਾਂਦੀਆਂ ਸਨ। ਹੁਣ ਵੀ ਤੁਸੀਂ ਵੇਖ ਲੈਣਾ ਜਦੋਂ ਕਰਜ਼ਾ ਸਸਤੇ ਭਾਅ ਤੇ ਦੇਣ ਦੀ ਗੱਲ ਆਈ ਤਾਂ ਕਈ 10 ਏਕੜ ਅਤੇ 15 ਏਕੜ ਵਾਲਿਆਂ ਨੇ ਕੋਸ਼ਿਸ਼ ਕਰਨੀ ਹੈ ਕਿ ਕਿਸੇ ਤਰੀਕੇ ਨਾਲ ਉਹ ਪੰਜ ਏਕੜ ਦਾ ਮਾਲਕ ਬਣ ਜਾਵੇ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਕਈ ਦੋਸਤਾਂ ਨੇ ਵੱਡੇ ਵੱਡੇ ਲੈਂਡਲਾਰਡਾਂ ਨੇ ਆਪਣੀਆਂ ਜ਼ਮੀਨਾਂ ਵੰਡ ਲਈਆਂ। ਜੇ ਉਹ ਜਿਉਂਦਿਆਂ ਨੂੰ ਵੰਡੀਆਂ, ਕਾਸ਼ਤਕਾਰਾਂ ਨੂੰ ਵੰਡੀਆਂ ਜਾਂ ਫਿਰ ਆਪਣੇ ਰਿਸ਼ਤੇਦਾਰਾਂ ਨੂੰ ਵੰਡੀਆਂ ਹਨ ਤਾਂ ਕੋਈ ਬੁਰੀ ਗੱਲ ਨਹੀਂ, ਜੇ ਕੁੱਤੇ ਬਿਲੀਆਂ ਦੇ ਨਾਂ ਵਿਚ ਵੰਡੀਆਂ ਹਨ ਜਾਂ ਉਨ੍ਹਾਂ ਦੇ ਨਾਂ ਵਿਚ ਵੰਡੀਆਂ ਹਨ ਜਿਹੜੇ ਹਿੰਦੁਸਤਾਨ ਵਿਚ ਨਹੀਂ ਹਨ ਜਾਂ ਇਸ ਸੰਸਾਰ ਵਿਚ ਨਹੀਂ ਹਨ ਤਾਂ ਅਸੀਂ ਕਢਾ ਲਵਾਂਗੇ। ਬਾਕੀ ਹਰੀਜਨ ਭਰਾਵਾਂ ਨੂੰ ਇੱਕ ਗੱਲ ਕਹਾਂਗਾ ਕਿ ਇਹ ਸਰਕਾਰ ਬੜਾ ਜ਼ੋਰ ਲਗਾ ਰਹੀ ਹੈ।

**ਸਰਦਾਰ ਗੁਰਦੇਵ ਸਿੰਘ ਬਾਦਲ** : ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਤੋਂ ਇਕ ਇਨਫਰਮੇਸ਼ਨ ਲੈਣਾ ਚਾਹੁੰਦਾ ਹਾਂ।

**ਸ੍ਰੀ ਡਿਪਟੀ ਸਪੀਕਰ** : ਪੁਆਇੰਟ ਆਫ ਇਨਫਰਮੇਸ਼ਨ ਅਲਾਊਡ ਨਹੀਂ ਹੁੰਦਾ।

**ਮੁੱਖ ਮੰਤਰੀ** : ਇਨ੍ਹਾਂ ਨੂੰ ਬੋਲਣ ਦਾ ਮੌਕਾ ਦੇ ਦਿਉ। ਇਥੇ ਆਪੋਜ਼ੀਸ਼ਨ ਦੇ ਲੀਡਰ ਸਾਹਿਬ ਬਾਦਲ ਸਾਹਿਬ ਤਾਂ ਹਨ ਨਹੀਂ। ਇਹ ਬਾਦਲ ਸਾਹਿਬ ਬੈਠੇ ਹਨ। ਇਨ੍ਹਾਂ ਦੀ ਗੱਲ ਸੁਣ ਲਓ।

**ਸਰਦਾਰ ਗੁਰਦੇਵ ਸਿੰਘ ਬਾਦਲ** : ਮੈਂ ਤੁਹਾਡੇ ਰਾਹੀਂ ਇੱਕ ਜਾਣਕਾਰੀ ਮੁੱਖ ਮੰਤਰੀ ਸਾਹਿਬ ਤੋਂ ਲੈਣਾ ਚਾਹੁੰਦਾ ਹਾਂ ਕਿ ਅੱਜ ਤੋਂ ਤਿੰਨ ਸਾਲ ਪਹਿਲਾਂ ਵੀ ਇਨ੍ਹਾਂ ਨੇ ਇਹੀ ਗੱਲ ਕਹੀ ਸੀ ਕਿਸੇ ਕੁੱਤੇ ਜਾਂ ਬਿੱਲੇ ਦੇ ਨਾਂ ਜ਼ਮੀਨ ਨਹੀਂ ਰਹਿਣ ਦਿਤੀ ਜਾਵੇਗੀ। ਇਹ ਟਾਈਮ ਦੱਸ ਦੇਣ ਕਿ ਕਦੋਂ ਤੱਕ ਇਹ ਜ਼ਮੀਨਾਂ ਲੈ ਲੈਣਗੇ, ਇਸ ਤਰ੍ਹਾਂ ਤਾਂ ਪੰਜ ਸਾਲ ਵੀ ਇਨ੍ਹਾਂ ਦੇ ਲੰਘ ਜਾਣਗੇ।

**Mr. Deputy Speaker**: No interruption please.

**ਮੁੱਖ ਮੰਤਰੀ** : ਡਿਪਟੀ ਸਪੀਕਰ ਸਾਹਿਬ, ਸਰਦਾਰ ਗੁਰਦੇਵ ਸਿੰਘ ਬਾਦਲ ਸਾਡੇ ਇਲਾਕੇ ਦੇ ਐਮ. ਐਲ. ਏ. ਹਨ। ਮੈਂਬਰ ਭਾਵੇਂ ਉਨ੍ਹਾਂ ਦੇ ਹੋਣ। ਉਨ੍ਹਾਂ ਦੀ ਗੱਲ ਬੜੀ ਚੰਗੀ ਹੈ। ਇਹ ਠੀਕ ਹੈ ਕਿ ਤਿੰਨ ਸਾਲ ਪਹਿਲਾਂ ਵੀ ਇਹ ਗੱਲ ਆਖੀ ਸੀ। ਪਰ ਇਨ੍ਹਾਂ ਨੂੰ ਪਤਾ ਨਹੀਂ ਕਿ ਇਹ ਕਹਿਣ ਤੋਂ ਬਾਅਦ ਇਨ੍ਹਾਂ ਤਿੰਨਾਂ ਸਾਲਾਂ ਵਿਚ ਅੰਦਾਜ਼ਨ 26,000 ਏਕੜ ਜ਼ਮੀਨ ਲੈਂਡਲੈਸ ਐਗਰੀ-ਕਲਚਰਲ ਵਰਕਰਜ਼ ਨੂੰ ਵੰਡੀ ਗਈ ਹੈ ਅਤੇ ਇਨ੍ਹਾਂ ਵਿਚ 80 ਫ਼ੀ ਸਦੀ ਤਕਰੀਬਨ ਹਰੀਜਨ ਹਨ। ਪੰਜਾਬ ਦੇ ਵਿਚ ਤਿੰਨ ਲੱਖ ਤੋਂ ਵਧੇਰੇ ਲੈਂਡਲੈਸ ਐਗਰੀਕਲਚਰਲ ਵਰਕਰਜ਼ ਹਾਊਸਲੈਸ ਵੀ ਹਨ। ਉਨ੍ਹਾਂ ਦੇ

[ਮੁੱਖ ਮੰਤਰੀ]

ਕੋਲ ਰਹਿਣ ਲਈ ਜਗ੍ਹਾ ਨਹੀਂ ਸੀ । ਉਹ ਬੇਗਾਨਿਆਂ ਦੇ ਘਰਾਂ ਵਿਚ ਵਸਦੇ ਸਨ । ਉਨ੍ਹਾਂ ਦੀਆਂ ਲਿਸਟਾਂ ਬਣਾਈਆਂ ਗਈਆਂ ਸਨ ਅਤੇ ਹੁਣ ਤਕਰੀਬਨ 2,25,000 ਫੈਮਿਲੀਜ਼ ਨੂੰ ਘਰ ਬਣਾਉਣ ਲਈ ਪਲਾਟਸ ਦੀ ਫਿਜ਼ੀਕਲ ਪੁਜ਼ੈਸ਼ਨ ਦੇ ਦਿਤੀ ਗਈ ਹੈ (ਤਾੜੀਆਂ)। ਲੇਕਿਨ ਪੌਣਾ ਲੱਖ ਅਜੇ ਰਹਿੰਦੇ ਹਨ । ਕਈ ਦੋਸਤ ਕਹਿੰਦੇ ਹਨ ਕਿ ਕੁਝ ਵੀ ਨਹੀਂ ਮਿਲਿਆ । ਜਿਸ ਨੂੰ ਮਿਲ ਗਿਆ ਹੈ ਉਹ ਆਪਣੇ ਘਰ ਬੈਠਾ ਹੈ । ਜਿਹੜੇ ਰਹਿ ਗਏ ਹਨ ਉਹ ਵੀ ਸਾਨੂੰ ਆ ਕੇ ਕਹਿੰਦੇ ਹਨ ਅਤੇ ਇਨ੍ਹਾਂ ਨੂੰ ਵੀ ਕਹਿੰਦੇ ਹਨ । ਅਸੀਂ ਬੇਘਰਿਆਂ ਨੂੰ ਘਰ ਦਿਤੇ ਹਨ । ਤੁਸੀਂ, ਡਿਪਟੀ, ਸਪੀਕਰ ਸਾਹਿਬ ਸਰਦਾਰ ਗੁਰਦੇਵ ਸਿੰਘ ਬਾਦਲ ਦੇ ਕੰਨ ਖੋਲ੍ਹ ਦਿਓ, ਉਸ ਅਨਾਊਂਸਮੈਂਟ ਤੋਂ ਬਾਅਦ 16 ਕਰੋੜ ਕਰਜ਼ਾ ਅਤੇ ਪੰਜ ਕਰੋੜ ਸਬਸਿਡੀ ਛੋਟੇ ਕਾਸ਼ਤਕਾਰ ਨੂੰ ਮਿਲੀ ਹੈ । ਇਹ ਲੈਂਡਲੈਸ ਐਗਰੀਕਲਚਰਲ ਵਰਕਰ ਨੂੰ ਮਿਲੀ ਹੈ । ਕਮਿਊਨਿਸਟ ਸਾਡੇ ਦੋਸਤ ਹਨ । ਪਰ ਕਦੇ ਨਾ ਕਦੇ ਰਿਐਕਸ਼ਨਰੀ ਫੋਰਸ ਨਾਲ ਵੀ ਗੱਲਾਂ ਕਰ ਜਾਂਦੇ ਹਨ । ਜਿਹੜੀ ਵਿਉਂਤ ਅਸੀਂ ਬਣਾ ਕੇ ਆਉਂਦੇ ਹਾਂ ਇਹ ਉਸ ਤੋਂ ਇਕ ਕਦਮ ਹੋਰ ਅੱਗੇ ਰੱਖਦੇ ਹਨ । ਜੇ ਆਪਣੀ ਕੋਈ ਵਿਉਂਤ ਲਿਆਉਣ ਤਾਂ ਠੀਕ ਗੱਲ ਹੈ । ਅਸੀਂ ਫਿਰ ਵੀ ਇਨ੍ਹਾਂ ਦੀ ਪ੍ਰਸ਼ੰਸਾ ਕਰਦੇ ਹਾਂ ।

(ਇਸ ਸਮੇਂ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਲੈਂਡ ਮਾਰਗੇਜ ਬੈਂਕਾਂ, ਕੋਆਪਰੇਟਿਵ ਬੈਂਕਾਂ, ਹਾਊਸ ਬਿਲਡਿੰਗ ਕੋਆਪਰੇਟਿਵ ਸੋਸਾਇਟੀਆਂ ਜਾਂ ਜਿਤਨੀਆਂ ਵੀ ਕੋਆਪ੍ਰੇਟਿਵ ਏਪੈਕਸ ਬਾਡੀਜ਼ ਹਨ ਜਾਂ ਪ੍ਰਾਇਮਰੀ ਬਾਡੀਜ਼ ਹਨ, ਇਨ੍ਹਾਂ ਵਿਚ ਸਰਕਾਰ ਦਾ ਵੀ ਪੈਸਾ ਹੈ, ਲੋਕਾਂ ਦਾ ਵੀ ਹੈ, ਉਹ ਵੀ ਜੇਕਰ ਛੱਡ ਦਿਤਾ ਜਾਵੇ ਤਾਂ ਬੇਇਨਸਾਫੀ ਹੁੰਦੀ ਹੈ, ਧੱਕਾ ਹੁੰਦਾ ਹੈ। ਹੋ ਸਕਦਾ ਹੈ ਕਿ ਕੁਝ ਮੈਂਬਰ ਇਹ ਕਹਿਣ ਵੀ ਲੇਕਿਨ ਇਹ ਹਕੀਕਤ ਹੈ ਕਿ ਮਾਰਗੇਜ ਬੈਂਕ ਵਾਲਿਆਂ ਨੇ ਬਹੁਤ ਸਾਰੇ ਲੋਕਾਂ ਨੂੰ ਪੈਸੇ ਦੇ ਕੇ ਉਨ੍ਹਾਂ ਦੀਆਂ ਜ਼ਮੀਨਾਂ ਛੁਡਵਾਈਆਂ ਹਨ । ਪੰਜਾਬ ਦਾ ਕਿਸਾਨ ਮੈਂ ਨਹੀਂ ਕਹਿੰਦਾ ਕਿ ਅਮੀਰ ਹੋ ਗਿਆ ਹੈ ਲੇਕਿਨ ਪੰਜਾਬ ਦਾ ਕਿਸਾਨ ਜੋ ਹੈ ਉਸ ਦਾ ਰੋਹਬ-ਦਾਅਬ ਬਣ ਗਿਆ ਹੈ । ਉਸ ਪਾਸ ਟਰੈਕਟਰ ਹੈ, ਭਾਵੇਂ ਉਹ ਕਰਜ਼ੇ ਦਾ ਹੋਵੇ, ਬਲਦ ਹਨ ਭਾਵੇਂ ਕਰਜ਼ੇ ਦੇ ਹੋਣ ਲੇਕਿਨ ਇਕ ਗੱਲ ਹੈ ਕਿ ਰਿਸ਼ਤਾ ਕਰਨ ਵਾਲਾ ਕੋਈ ਵੀ ਨਹੀਂ ਮੁੜਦਾ (ਹਾਸਾ) ਉਹ ਕਹਿੰਦਾ ਹੈ ਕਿ ਬੜਾ ਸੋਹਣਾ ਕੰਮ ਚੱਲ ਰਿਹਾ ਹੈ ।

ਦੂਜੀ ਗੱਲ ਹੈ ਕਿ ਪੰਜਾਬ ਦਾ ਕਿਸਾਨ ਹੁਣ ਆਪਣੇ ਲਈ ਬਾਥ-ਰੂਮ ਬਣਾਉਣ ਲੱਗ ਪਿਆ ਹੈ, ਕੋਠੀਆਂ ਬਣਾਉਣ ਲੱਗ ਪਿਆ ਹੈ, ਸਕੂਟਰ ਤੇ ਚੜ੍ਹਨ ਲੱਗ ਪਿਆ ਹੈ ਜਿਥੇ ਕਿ ਪਹਿਲਾਂ ਸਾਈਕਲ ਨਹੀਂ ਸੀ ਹੁੰਦੀ । ਸੰਨ 1944 ਦੀ ਗੱਲ ਮੈਂ ਤੁਹਾਨੂੰ ਦੱਸਦਾ ਹਾਂ ਕਿ ਬਠਿੰਡੇ ਵਿਚ ਕੇਵਲ ਤਿੰਨ ਸਾਈਕਲਾਂ ਹੁੰਦੀਆਂ ਸਨ ਅੋਰ ਅੱਜ ਮੇਰਾ ਖਿਆਲ ਹੈ ਕਿ ਹਜ਼ਾਰ ਦੇ ਕਰੀਬ ਕਾਰਾਂ ਹੋਣਗੀਆਂ । ਅੱਜ ਕਿਸਾਨ ਦੇ ਹੱਥ ਉਤੇ ਘੜੀ ਹੈ, ਉਹ ਸਾਬਣ ਨਾਲ ਹੱਥ ਧੋਂਦਾ ਹੈ । ਉਹ ਟ੍ਰਾਂਜ਼ਿਸਟਰ ਰੱਖਦਾ ਹੈ, ਉਸ ਦੇ ਘਰ ਸੋਫਾ-ਸੈਟ ਰੱਖਿਆ ਹੋਇਆ ਹੈ । ਡੰਗਰ ਚਾਰਨ ਵਾਲਾ ਵੀ ਆਪਣੇ ਪਾਸ ਟ੍ਰਾਂਜ਼ਿਸਟਰ ਰੱਖਦਾ ਹੈ । .....

ਗਿਆਨੀ ਅਰਜਨ ਸਿੰਘ ਲਿੱਟ: ਛੱਤਰੀ ਲੈ ਕੇ ਵੀ ਤੁਰਦਾ ਹੈ ।

ਮੁੱਖ ਮੰਤਰੀ : ਹਾਂ, ਛੱਤਰੀ ਲੈ ਕੇ ਵੀ ਤੁਰਦਾ ਹੈ । (ਹਾਸਾ) ਮੈਂ ਹੋਰ ਕਹਿੰਦਾ ਹਾਂ, ਸਪੀਕਰ ਸਾਹਿਬ, ਕਿ ਜੇਕਰ ਕੁਝ ਨਹੀਂ ਮਿਲਿਆ ਤਾਂ ਇਹ ਜਿਹੜੇ ਐਮ. ਐਲ. ਏ. ਬੈਠੇ ਹਨ, ਇਨ੍ਹਾਂ ਨੂੰ ਨਹੀਂ ਮਿਲਿਆ ਹੋਵੇਗਾ ਕਿਉਂਕਿ ਮੈਨੂੰ ਪਤਾ ਹੈ ਕਿ ਐਮ. ਐਲ. ਏ. ਬਹੁਤੇ ਭੁਖੇ ਨਹੀਂ ਹਨ । ਥੋਹੜਾ ਬਹੁਤ

ਕੋਈ ਹੋ ਸਕਦਾ ਹੈ । ਫਿਰ ਐਮ. ਐਲ. ਏ. ਦੀ ਵੀ ਆਮਦਨ ਵਧੀ ਹੈ, ਪਰ ਬੇਈਮਾਨੀ ਨਾਲ ਨਹੀਂ ਵਧੀ । ਸਰਦਾਰ ਸੁਖਦੇਵ ਸਿੰਘ ਢਿੱਲੋਂ ਨੂੰ ਪੁਛ ਲਵੋ । ਇਨ੍ਹਾਂ ਦੇ ਖਾਨਦਾਨ ਕੋਲ ਕਿਤਨੀ ਜ਼ਮੀਨ ਸੀ ਪਹਿਲਾਂ । ਹੁਣ ਇਨ੍ਹਾਂ ਦੀ ਆਮਦਨ ਵੱਧ ਗਈ ਹੈ, ਕੋਠੀ ਵੀ ਪਾ ਲਈ ਹੈ । ਸੰਨ 1947 ਵਿਚ ਇਨ੍ਹਾਂ ਤੋਂ ਪੁਛ ਲਵੋ ਕਿ ਕੀ ਹਾਲਤ ਸੀ । ਇਹੀ ਹਾਲਤ ਗਿਆਨੀ ਅਰਜਨ ਸਿੰਘ ਦੀ ਹੈ ਔਰ ਇਹ ਹੀ ਹਾਲਤ ਇਧਰ ਬੈਠੇ (ਸਰਕਾਰੀ ਬੈਂਚਾਂ ਵੱਲ ਇਸ਼ਾਰਾ ਕਰਦੇ ਹੋਏ) ਕਈ ਮੈਂਬਰ ਸਹਿਬਾਨ ਦੀ ਹੈ। ਇਹ ਸਾਰਾ ਕੁਝ ਉਨ੍ਹਾਂ ਕਦਮਾਂ ਦਾ ਨਤੀਜਾ ਹੈ ਜੋ ਸਰਕਾਰ ਨੇ ਚੁਕੇ ਹਨ । ਮੈਂ ਤਾਂ ਬਿਲ ਦਾ ਸਮਰਥਨ ਕਰਦਾ ਹਾਂ ਔਰ ਇਹ ਗੱਲਾਂ ਤਾਂ ਮੈਂ ਇਸ ਲਈ ਕੀਤੀਆਂ ਹਨ ਤਾਕਿ ਇਸ ਹਾਊਸ ਦੇ ਮੈਂਬਰਾਂ ਨੂੰ ਸਰਕਾਰ ਦੇ ਪੱਖ ਤੋਂ ਜਾਣੂ ਕਰਵਾ ਸਕਾਂ ।

ਸਪੀਕਰ ਸਾਹਿਬ, ਪਰ ਇਕ ਗੱਲ ਮੈਂ ਜ਼ਰੂਰ ਕਹਾਂਗਾ । ਜਿਸ ਤਰ੍ਹਾਂ ਪ੍ਰਾਗ੍ਰੈਸਿਵ ਪਾਲਿਸੀਆਂ ਨੂੰ ਲੈ ਕੇ, ਦੇਸ਼ ਦੀ ਭਲਾਈ ਨੂੰ ਲੈ ਕੇ, ਦੇਸ਼ ਦੀ ਉਨਤੀ ਨੂੰ ਲੈ ਕੇ ਸੀ.ਪੀ. ਆਈ. ਨੇ ਜੋ ਕਿ ਸਾਡੇ ਨਾਲੋਂ ਇਕ ਅਲਹਿਦਾ ਪਾਰਟੀ ਹੈ, ਉਨ੍ਹਾਂ ਨੇ ਸਾਥ ਦਿਤਾ ਹੈ, ਮੇਰੀ ਤਾਂ ਇਹ ਹੀ ਅਰਦਾਸ ਹੈ, ਕਿਉਂਕਿ ਮੇਰੀ ਰਾਇ ਤਾਂ ਇਨ੍ਹਾਂ ਨੇ ਮੰਨਣੀ ਨਹੀਂ, ਕਿ ਵਾਹਿਗੁਰੂ ਇਨ੍ਹਾਂ ਨੂੰ ਸਮਰੱਥਾ ਬਖਸ਼ੇ ਔਰ ਅਸੀਂ ਇਸ ਤਰ੍ਹਾਂ ਹੀ ਪੰਜਾਬ ਨੂੰ ਤਕੜਾ ਬਣਾਈਏ ਔਰ ਅਸੀਂ ਐਸੀਆਂ ਚੀਜ਼ਾਂ ਇਨ੍ਹਾਂ ਦੇ ਸਹਿਯੋਗ ਨਾਲ ਲਿਆਉਂਦੇ ਰਹੀਏ । (ਥੰਪਿੰਗ)

**Mr. Speaker** : Question is—

That the Punjab Agricultural Indebtedness (Relief) Bill be taken into consideration at once.

*The Motion was carried.*

**Mr. Speaker** : Now the House will proceed to consider the Bill, clause by clause.

**Sub-clause (2) of Clause 1**

**Mr. Speaker** : Question is—

That sub-clause (2) of Clause 1 stand part of the Bill.

*The Motion was carried.*

**Clause 2**

**Mr. Speaker** : Question is—

That clause 2 stand part of the Bill.

*The Motion was carried.*

**Clause 3**

**Mr. Speaker** : Question is—

That Clause 3 stand part of the Bill.

*The Motion was carried.*

**Clause 4**

**Mr. Speaker** : There are some notices of amendment to this Clause.

**Shri Prem Gupta (Patiala)**: Sir, I beg to move—

(i) In sub-clause (a) lines 1-3, *delete* "to a person whose gross annual income exceeds rupees thirty-five hundred or who has assets exceeding rupees thirty-five thousand in value."

(ii) In sub-clause (b), *delete* the following words wherever occurring—

(i) "subject to the provisions contained in clause (a)," ; and "a debtor or" ; and

(ii) "the debtor or."

(iii) In sub-clause (d), line 6 between "debtor" and "forthwith" *insert* "or as the case may be to the small farmer."

**Mr. Speaker** : Motion moved—

(i) In sub-clause (a) lines 1-3, *delete* "to a person whose gross annual income exceed rupees thirty-five hundred or who has assets exceeding rupees thirty-five thousand in value."

(ii) In sub-clause (b), *delete* the following words wherever occurring—

(i) "subject to the provisions contained in clause (a)," ; and "a debtor or" ; and

(ii) "the debtor or".

(iii) In sub-clause (d), line 6 between "debtor" and "forthwith" *insert* "or as the case may be to the small farmer."

**Sardar Surjit Singh** (Barnala) : Sir, in Clause 4 sub-clause (e), it has been mentioned that "there shall be a moratorium on the repayment of a debt or of interest, if any, by a debtor or a small farmer for a period of two years and no interest shall be payable by the debtor or the small farmer for the aforesaid period of moratorium."

ਇਹਨਾਂ ਨੇ ਇਸ ਵਿਚ ਇਹ ਨਹੀਂ ਦਿੱਤਾ ਕਿ ਮੋਰੇਟੋਰੀਅਮ ਕਿਹੜੀ ਡੇਟ ਤੋਂ ਲਗੇਗਾ । ਇਸ ਲਈ ਜਾਂ ਇਸ ਵਿਚ ਇਹ ਡੇਟ ਦੇਣ ਜਾਂ ਇਹ ਘੱਟ ਤੋਂ ਘੱਟ ਕਹਿ ਦੇਣ ਕਿ from the date of enforcement of the Act ਹੋਵੇਗਾ । ਇਸ ਲਈ ਮੈਂ ਤਾਂ ਇਹ ਸੁਜੈਸਟ ਕਰਾਂਗਾ ਕਿ ਇਸ ਉਪਰ ਵਜ਼ੀਰ ਸਾਹਿਬ ਵਿਚਾਰ ਕਰ ਲੈਣ ।

ਮਾਲ ਅਤੇ ਚੋਣ ਮੰਤਰੀ : ਸਪੀਕਰ ਸਾਹਿਬ, ਇਹ ਚੀਜ਼ ਉਥੇ ਚਾਹੀਦੀ ਹੁੰਦੀ ਹੈ ਜਿਥੇ ਐਕਟ ਵਿਚ ਦੋ ਡੇਟਸ ਦਿਤੀਆਂ ਹੋਈਆਂ ਹੋਣ ।

ਸਰਦਾਰ ਸੁਰਜੀਤ ਸਿੰਘ ਬਰਨਾਲਾ : ਤੁਸੀਂ ਐਗਜ਼ਾਮਿਨ ਕਰ ਲਵੋ from the date of enforcement of the Act ਹੋਣਾ ਚਾਹੀਦਾ ਹੈ ।

ਮਾਲ ਅਤੇ ਚੋਣ ਮੰਤਰੀ : ਸਪੀਕਰ ਸਾਹਿਬ, ਗੁਪਤਾ ਜੀ ਨੇ ਅਮੈਂਡਮੈਂਟ ਦਿਤੀ ਹੈ । ਡੇਟ ਭਾਵੇਂ ਕੋਈ ਵੀ ਹੋਵੇ । ਪਰ ਜੇਕਰ ਕਰਜ਼ਾ ਮੁਆਫ ਹੀ ਕਰਨ ਲੱਗੇ ਹਾਂ ਤਾਂ ਸਾਰਿਆਂ ਨੂੰ ਹੀ ਕਰਨਾ ਚਾਹੀਦਾ ਹੈ, ਇਹ ਗੱਲ ਅਸੀਂ ਵੀ ਮੰਨਦੇ ਹਾਂ । ਨਹੀਂ ਤਾਂ ਜਿਹੜਾ ਥੋੜ੍ਹੀ ਇਨਕਮ ਵਾਲੇ ਦਾ ਕਰਜ਼ਦਾਰ ਹੋਵੇਗਾ ਉਹ ਕਹੇਗਾ ਮੈਨੂੰ ਵੀ ਕਰਜ਼ਾ ਮੁਆਫ ਹੋਣਾ ਚਾਹੀਦਾ ਹੈ । ਪਹਿਲਾਂ ਉਹ ਇਸ

ਗੱਲ ਦਾ ਫਾਇਦਾ ਨਹੀਂ ਉਠਾ ਸਕਦਾ ਸੀ । ਇਸ ਲਈ ਸਰਕਾਰ ਇਸ ਅਮੈਂਡਮੈਂਟ ਨੂੰ ਮੰਨ ਲੈਂਦੀ ਹੈ । (ਥੰਪਿੰਗ) ਸਰਦਾਰ ਸੁਰਜੀਤ ਸਿੰਘ ਜੀ ਨੇ ਜਿਹੜੀ ਗੱਲ ਕੀਤੀ ਹੈ, ਉਹ ਵੀ ਕਵਰ ਹੋ ਜਾਂਦੀ ਹੈ । ਹਾਂ, ਸਪੀਕਰ ਸਾਹਿਬ, ਇਹ ਮੈਂ ਗੁਜ਼ਾਰਿਸ਼ ਕਰਨੀ ਹੈ ਕਿ ਜੋ ਸਪਿਰਿਟ ਇਸ ਬਿਲ ਦੀ ਹੈ, ਅਸੀਂ ਉਸ ਨੂੰ ਕਾਇਮ ਰੱਖਾਂਗੇ ਔਰ ਅਗਰ ਕਿਸੇ ਵੀ ਅਮੈਂਡਮੈਂਟ ਦੀ ਲੋੜ ਹੋਵੇਗੀ ਤਾਂ ਜ਼ਰੂਰ ਲਿਆਵਾਂਗੇ ।

**Mr. Speaker** : Question is—

In sub-clause (a), lines 1-3, *delete* "to a person whose gross annual income exceeds rupees thirty-five hundred or who has assets exceeding rupees thirty-five thousand in value."

*The Motion was carried.*

**Mr. Speaker** : Question is—

In sub-clause (b), *delete* the following words wherever occurring—

(i) "subject to the provisions contained in clause (a),"; and "a debtor or" ; and

(ii) "the debtor or".

*The Motion was carried.*

**Mr. Speaker** : Question is—

In sub-clause (d), line 6, between "debtor" and "forthwith" *insert* "or as the case may be to the small farmer."

*The Motion was carried.*

**Mr. Speaker** : Question is—

That clause 4 as amended, stand part of the Bill.

*The Motion was carried.*

**Clause 5**

**Mr. Speaker** : Question is—

That clause 5 stand part of the Bill.

*The Motion was carried.*

**Sub-clause (1) of Clause 1**

**Mr. Speaker** : Question is—

That Sub-clause (1) of Clause 1 stand part of the Bill.

*The Motion was carried.*

**Title**

**Mr. Speaker** : Question is—

That Title be the Title of the Bill.

*The Motion was carried.*

**Revenue and Elections Minister** : Sir, I beg to move—

That the Punjab Agricultural Indebtedness (Relief) Bill, as amended, be passed.

**Mr. Speaker** : Motion moved—

That the Punjab Agricultural Indebtedness (Relief) Bill, as amended, be passed.

**Mr. Speaker** : Question is—

That the Punjab Agricultural Indebtedness (Relief) Bill, as amended, be passed.

*The Motion was carried.*

## OFFICIAL RESOLUTION UNDER SECTION 65 (3) OF THE ELECTRICITY (SUPPLY) ACT, 1948

**Minister of State for Irrigation and Power** (Sardar Gurbakhsh Singh Sibia) : Sir, I beg to move that—

"WHEREAS in pursuance of sub-section (3) of section 65 of the Electricity (Supply) Act, 1948 (54 of 1948), the Government of the State of Punjab had with the approval of the Punjab Vidhan Sabha, fixed by its Order No. 8268-2I&E-/64 dated 28th April, 1964, the sum of Rs. 20 crores as the maximum amount which the Punjab State Electricity Board may at any time have on loan under sub-section (1) of said section 65.

AND WHEREAS the aforesaid amount was increased with the approval of the Parliament by Punjab Government to Rs. 50 crores with its order No. 5 (GOI)-IW(7)-72/2621, dated the 3rd February, 1972 and subsequently to Rs. 75 crores with order No. 5180-IW(7)-73/7405-06, dated the 17th April, 1973.

AND WHEREAS it has now been found necessary to increase the maximum amount to Rs 100 crores.

NOW, THEREFORE, it is resolved that the Punjab Vidhan Sabha do accord approval to fix, under sub-section (3) of section 65 of the Electricity (Supply) Act, 1948, the sum of Rs 100 crores (Rupees one hundred crores only) as the maximum amount which the Punjab State Electricity Board may at any time, have on loan under sub-section (1) of the said section 65".

ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਇਸ ਸਿਲਸਿਲੇ ਵਿਚ ਇਸ ਪਲਾਨ ਲਈ ਆਊਟਲੇ 75 ਕਰੋੜ ਰੁਪਦੇ ਦਾ ਰੱਖਿਆ ਸੀ । ਪਰ ਸਰਕਾਰ ਨੇ ਇਸ ਬੋਰਡ ਰਾਹੀਂ ਕਈ ਇਨਵੈਸਟੀਗੇਸ਼ਨ ਪਰੋਜੈਕਟਸ ਅਤੇ ਪਾਵਰ ਜਨਰੇਟਰਜ਼ ਹੋਰ ਲਾਉਣ ਦੀ ਤਜਵੀਜ਼ ਕੀਤੀ ਹੈ । ਅਸੀਂ ਬਜਟ ਵਿਚ ਉਸ ਵੇਲੇ ਸਿਰਫ 75 ਕਰੋੜ ਰੁਪਿਆ ਰੱਖਿਆ ਸੀ ਪਰ ਹੁਣ ਸਰਕਾਰ ਦੀ 400 ਹੋਰ ਪਿੰਡਾਂ ਨੂੰ ਇਲੈਕਟਰੀ-ਫਾਈ ਕਰਨ ਦੀ ਤਜਵੀਜ਼ ਹੈ । ਇਸੇ ਤਰ੍ਹਾਂ ਸਟੇਟ ਵਿਚ 10 ਹਜ਼ਾਰ ਹੋਰ ਟਿਊਬਵੈਲ ਲਾਏ ਜਾਣੇ ਹਨ ਜਿਸ ਕਰਕੇ ਖਰਚ ਵੱਧ ਹੋਣਾ ਹੈ । ਇਸ ਤੋਂ ਇਲਾਵਾ, ਸਪੀਕਰ ਸਾਹਿਬ, ਕਈ ਹੋਰ ਸਕੀਮਾਂ ਵੀ ਹਨ ਜਿਵੇਂ ਕਿ ਹੁਣ 60,000 ਡੋਮੈਸਟਿਕ ਕੁਨੈਕਸ਼ਨ ਅਤੇ 2,000 ਇੰਡਸਟਰੀਅਲ ਕੁਨੈਕਸ਼ਨ ਦਿਤੇ ਜਾਣੇ ਹਨ ।

ਸਪੀਕਰ ਸਾਹਿਬ, ਸਾਡੀ ਪੰਜਾਬ ਸਰਕਾਰ ਪ੍ਰਾਇਮ ਮਨਿਸਟਰ ਦੇ ਬਣਾਏ 29 ਨੁਕਾਤੀ ਪ੍ਰੋਗਰਾਮ ਤੇ ਪੂਰਾ ਅਮਲ ਕਰਨ ਲਈ ਬਠਿੰਡਾ ਪਾਵਰ ਪਲਾਂਟ ਨੂੰ ਸੁਪਰ ਥਰਮਲ ਪਲਾਂਟ ਬਣਾਉਣ ਲਈ ਸੋਚ ਰਹੀ ਹੈ ਜਿਸ ਨਾਲ ਸਾਡੀ ਇੰਡਸਟਰੀ ਅਤੇ ਐਗਰੀਕਲਚਰ ਦੀ ਪ੍ਰੋਡਕਸ਼ਨ ਵਿਚ ਹੋਰ ਵਾਧਾ ਹੋਵੇਗਾ । ਇਸ ਦੇ ਨਾਲ ਹੀ ਜਿਹੜਾ ਕੰਮ ਸਾਡੇ ਕਈ ਪ੍ਰੋਜੈਕਟਸ ਜਿਵੇਂ ਕਿ ਅਨੰਦਪੁਰ ਸਾਹਿਬ ਪ੍ਰੋਜੈਕਟ, ਮੁਕੇਰੀਆਂ ਪ੍ਰੋਜੈਕਟ ਗੁਰੂ ਨਾਨਕ ਥਰਮਲ ਪਲਾਂਟ ਦਾ ਦੂਜਾ ਯੂਨਿਟ ਅਤੇ ਸ਼ਾਨਨ ਰੈਨੋਵੇਸ਼ਨ

ਪਰੋਜੈਕਟ ਤੇ ਹੋ ਰਿਹਾ ਹੈ ਉਨ੍ਹਾਂ ਉਸ ਵਿਚ ਵੀ ਕਾਫੀ ਡਿਵੈਲਪਮੈਂਟ ਕਰਨੀ ਹੈ । ਜਿਸ ਕਰਕੇ ਮੈਂ ਆਸ ਕਰਦਾ ਹਾਂ ਕਿ ਇਸ 75 ਕਰੋੜ ਰੁਪਏ ਨੂੰ ਵਧਾ ਕੇ 100 ਕਰੋੜ ਰੁਪਿਆ ਇਨ੍ਹਾਂ ਕੰਮਾਂ ਵਾਸਤੇ ਰੱਖਣ ਦੀ ਪ੍ਰਵਾਨਗੀ ਹਾਊਸ ਸਰਵਸੰਮਤੀ ਨਾਲ ਦੇਵੇਗਾ । ਇਸ ਨਾਲ ਲੋਕਾਂ ਦੀ ਭਲਾਈ ਹੋਣੀ ਹੈ ਅਤੇ ਸਾਡੇ ਪ੍ਰਾਇਮ ਮਨਿਸਟਰ ਦਾ ਜਿਹੜਾ 21 ਪਆਇੰਟ ਪ੍ਰੋਗਰਾਮ ਹੈ ਉਸ ਤੇ ਅਮਲ ਹੋ ਸਕੇਗਾ ।

**Mr. Speaker:** Motion moved—

"WHEREAS in pursuance of Sub-Section (3) of Section 65 of the Electricity (Supply) Act, 1948 (54 of 1948), the Government of the State of Punjab had with the approvalof the Punjab Vidhan Sabha, fixed by its Order No. 8268-2 I&E/64 dated 28th April, 1964,the sum of Rs. 20 crores as the maximum amount which the Punjab State Electricity Board may at any time have on loan under sub-section (1) of said section 65.

AND WHEREAS the aforesaid amount was increased with the approval of the Parliament by Punjab Government to Rs. 50 crores with its order No. 5 (GOI)-IW(7)-72/2621, dated the 3rd February, 1972 and subsequently to Rs. 75 crores with order No. 5180-IW(7)-73/7405-06, dated the 17th April, 1973.

AND WHEREAS it has now been found necessary to increase the maximum amount to Rs. 100 crores.

NOW, THEREFORE, it is resolved that the Punjab Vidhan Sabha do accord approval to fix, under sub-section (3) of section 65 of the Electricity (Supply) Act, 1948 the sum of Rs. 100 crores (Rupees one hundred crores only) as the maximum amount which the Punjab State Electricity Board may at any time have on loan under sub-section (1) of the said section 65".

**ਸਰਦਾਰ ਹਰਬੰਸ ਸਿੰਘ ਜਲਾਲ (ਫੂਲ)**: ਮਾਨਯੋਗ ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਇਕ ਸਰਕਾਰੀ ਰੈਜ਼ੋਲੂਸ਼ਨ ਲਿਆਂਦਾ ਹੈ ਜਿਸ ਦਾ ਸਬੰਧ ਬਿਜਲੀ ਸਪਲਾਈ ਐਕਟ, 1948, ਦੇ ਨਾਲ ਹੈ। (ਵਿਘਨ) ਸਪੀਕਰ ਸਾਹਿਬ, ਜਿਹੜੇ ਵਜ਼ੀਰ ਨੂੰ ਇਹ ਨਹੀਂ ਪਤਾ ਕਿ ਇਹ ਆਫੀਸ਼ਲ ਰੈਜ਼ੋਲੂਸ਼ਨ ਹੈ ਜਾਂ ਨਾਨ-ਆਫੀਸ਼ੀਅਲ ਹੈ, ਮੇਰਾ ਖਿਆਲ ਹੈ ਕਿ ਉਸ ਵਜ਼ੀਰ ਨੂੰ ਇਹ ਰੈਜ਼ੋਲੂਸ਼ਨ ਮੂਵ ਕਰਨ ਦਾ ਇਥੇ ਕੋਈ ਹੱਕ ਨਹੀਂ (ਵਿਘਨ)। ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਬਾਰੇ 1964 ਵਿਚ ਇਸ ਹਾਊਸ ਵਲੋਂ ਇਸ ਬੋਰਡ ਵਲੋਂ ਲੋਨ ਲੈਣ ਵਾਸਤੇ 20 ਕਰੋੜ ਰੁਪਏ ਦੀ ਹੱਦ ਰਖੀ ਗਈ ਸੀ। ਪਰ ਉਸ ਤੋਂ ਬਾਅਦ ਭਾਵੇਂ ਕੁਝ ਡਿਵੈਲਪਮੈਂਟ ਕਰਕੇ ਜਾਂ ਕੋਈ ਹੋਰ ਕਾਰਣਾਂ ਕਰਕੇ 1972 ਵਿਚ ਸਰਕਾਰ ਨੇ ਇਹ ਮਹਿਸੂਸ ਕੀਤਾ ਕਿ ਇਹ ਪੈਸਾ ਥੋੜਾ ਹੈ ਅਤੇ ਇਹ ਵਧਾ ਕੇ 50 ਕਰੋੜ ਰੁਪਿਆ ਕੀਤਾ ਗਿਆ ਅਤੇ ਫਿਰ 1973 ਵਿਚ ਇਸ ਨੂੰ ਵਧਾ ਕੇ 75 ਕਰੋੜ ਰੁਪਿਆ ਕੀਤਾ ਗਿਆ ਅਤੇ ਹੁਣ ਇਹ ਇਸ ਨੂੰ 100 ਕਰੋੜ ਰੁਪਏ ਤਕ ਕਰਨ ਲਈ ਇਹ ਰੈਜ਼ੋ-ਲੂਸ਼ਨ ਇਸ ਹਾਊਸ ਵਿਚ ਲੈ ਆਏ ਹਨ।

ਸਪੀਕਰ ਸਾਹਿਬ, ਵੇਖਣ ਵਿਚ ਇਹ ਆਇਆ ਹੈ ਕਿ ਇਹ ਜਿਹੜੇ ਬੋਰਡ ਹਨ, ਮਾਰਕੀਟਿੰਗ ਕਮੇਟੀਆਂ ਹਨ ਜਾਂ ਕਾਰਪੋਰੇਸ਼ਨਜ਼ ਹਨ ਇਨ੍ਹਾਂ ਦੀ ਡਿਵੈਲਪਮੈਂਟ ਵਾਸਤੇ ਜਿਹੜਾ ਪੈਸਾ ਰਖਿਆ ਜਾਂਦਾ ਹੈ ਉਹ ਠੀਕ ਤਰ੍ਹਾਂ ਨਾਲ ਯੂਟੇਲਾਈਜ਼ ਨਹੀਂ ਕੀਤਾ ਜਾਂਦਾ। ਇਸ ਵੇਲੇ ਇਹ ਰੈਜ਼ੂਲੂਸ਼ਨ ਪਾਸ ਕਰਨ ਵੇਲੇ ਜਿਹੜਾ ਕਿ 75 ਕਰੋੜ ਰੁਪਏ ਤੋਂ 100 ਕਰੋੜ ਰੁਪਏ ਕਰਨ ਲਈ ਰਖਿਆ ਗਿਆ ਹੈ ਅਸੀਂ ਉਨ੍ਹਾਂ ਬੋਰਡਾਂ ਦੇ ਕਾਲੇ ਕਾਰਨਾਮੇ ਆਪਣੀਆਂ ਅੱਖਾਂ ਤੋਂ ਓਹਲੇ ਨਹੀਂ ਕਰ ਸਕਦੇ। ਸਪੀਕਰ ਸਾਹਿਬ, ਬਿਜਲੀ ਬੋਰਡ ਨੂੰ 2, 3 ਨੁਕਤਿਆਂ ਤੋਂ ਵੇਖਿਆ ਗਿਆ ਹੈ ਕਿ ਇਸ ਵਿਚ ਕਾਫੀ ਸਕੈਂਡਲ ਹੋਏ ਹਨ ।

ਜਦੋਂ ਥਰਮਲ ਪਲਾਂਟ ਲੱਗਿਆ ਤਾਂ ਸਰਕਾਰ ਨੇ ਐਸਟੀਮੇਟਸ ਮੁਤਾਬਿਕ 40 ਕਰੋੜ ਰੁਪਿਆ ਇਸ ਤੇ ਲਗਾਉਣ ਦਾ ਫੈਸਲਾ ਕੀਤਾ ਸੀ। ਜਿਸ ਡਿਜ਼ਾਈਨਰ ਨੇ ਐਸਟੀਮੇਟਸ ਬਣਾਏ

[ਸਰਦਾਰ ਹਰਬੰਸ ਸਿੰਘ ਜਲਾਲ]

27 ਲੱਖ ਰੁਪਏ ਉਹ ਲੈ ਗਿਆ, ਭਾਵੇਂ ਉਸ ਨਾਲ ਕੰਟਰੈਕਟ 7 ਲੱਖ ਦਾ ਸੀ, ਪਰ ਇਸ ਸਮਾਜਵਾਦ ਦਾ ਢੋਲ ਪਿੱਟਣ ਵਾਲੀ ਸਰਕਾਰ ਨੇ 27 ਲੱਖ ਰੁਪਿਆ ਡੀਜ਼ਾਈਨਰ ਨੂੰ ਦਿੱਤਾ। ਯਾਨੀ 20 ਲੱਖ ਰੁਪਿਆ ਵਧ ਦਿੱਤਾ ਅਤੇ ਇਸੇ ਤਰ੍ਹਾਂ ਡੀਜ਼ਾਈਨਰ ਰਾਹੀਂ ਇਤਨੀ ਹਿਊਜ ਅਮਾਊਂਟ ਦਾ ਸਕੈਂਡਲ ਇਸ ਸਰਕਾਰ ਨੇ ਕੀਤਾ।

ਪਲੈਨ ਮੁਤਾਬਿਕ 600 ਏਕੜ ਜ਼ਮੀਨ ਵਿਚ ਥਰਮਲ ਪਲਾਂਟ ਲਗਾਉਣ ਲਈ ਇਨ੍ਹਾਂ ਨੇ ਅੰਦਾਜ਼ਾ ਲਾਇਆ ਸੀ ਮਗਰ ਇਤਨੀ ਜ਼ਮੀਨ ਐਕੁਆਇਰ ਕਰਨ ਦੀ ਥਾਂ, ਐਕਚੂਲੀ 1,600 ਏਕੜ ਜ਼ਮੀਨ ਖਰੀਦੀ ਗਈ ਹੈ। ਇਸ ਵਿਚ ਵੀ ਕੋਈ ਘਾਲਾ ਮਾਲਾ ਸਾਫ ਨਜ਼ਰ ਆਉਂਦਾ ਹੈ।

ਫੇਰ 40 ਕਰੋੜ ਰੁਪਏ ਦਾ ਜਿਹੜਾ ਅਸਟੀਮੇਟ ਸੀ ਉਹ ਦੋਹਾਂ ਯੂਨਿਟਾਂ ਨੂੰ ਮੁਕੰਮਲ ਕਰਨ ਵਾਸਤੇ ਸੀ ਅਤੇ ਪਹਿਲਾ ਯੂਨਿਟ ਅਕਤੂਬਰ 1972 ਵਿਚ ਮੁਕੰਮਲ ਹੋ ਕੇ ਚਾਲੂ ਹੋਣਾ ਸੀ। ਹੁਣ 1975 ਦਾ ਸਾਲ ਆ ਗਿਆ ਹੈ, ਇਕ ਯੂਨਿਟ ਤੇ ਹੁਣ ਤੱਕ 160 ਕਰੋੜ ਰੁਪਿਆ ਖਰਚ ਹੋ ਚੁਕਿਆ ਹੈ। ਇਹ ਤਾਂ ਇਨ੍ਹਾਂ ਦੇ ਮਹਿਕਮੇ ਦੀ ਐਫੀਸ਼ੈਂਸੀ ਹੈ।

ਇਨ੍ਹਾਂ ਨੇ 20 ਲੱਖ ਰੁਪਿਆ ਪਾਈਲਜ਼ ਦੇ ਪ੍ਰੋਵਾਈਡ ਕਰਨ ਵਾਸਤੇ ਖਰਚ ਕੀਤਾ ਹੈ। ਮੈਨੂੰ ਮਹਿਕਮਾ ਜਸਟੀਫਾਈ ਕਰਕੇ ਦਸੇ ਕਿ ਕਿਵੇਂ ਇਨ੍ਹਾਂ ਤੇ ਇਤਨਾ ਖਰਚਾ ਹੋ ਸਕਦਾ ਹੈ। ਇਹ ਪ੍ਰੋਵੀਜ਼ਨ ਪਹਿਲਾਂ ਹੀ ਸੈਂਟਰਲ ਇੰਜਨੀਅਰ ਐਸੋਸੀਏਸ਼ਨ ਨੇ ਰੀਜੈਕਟ ਕਰ ਦਿੱਤੀ ਸੀ ਪਰ ਫੇਰ ਵੀ ਇਨ੍ਹਾਂ ਨੇ ਪਾਈਲਜ਼ ਲਾਉਣ ਦੀ ਸਲਾਹ ਦਿੱਤੀ। ਇਹ ਗਰਾਊਂਡ ਨੂੰ ਪੱਕਾ ਬਣਾਕੇ ਉਸ ਤੇ ਕੁਝ ਕੰਨਕਰੀਟ ਦੇ ਥਮਲੇ ਖੜੇ ਕਰਨ ਦੀ ਗਲ ਸੀ ਜਿਸ ਤੇ ਵਧ ਤੋਂ ਵਧ ਹਜ਼ਾਰਾਂ ਦੇ ਵਿਚ ਖਰਚਾ ਹੋ ਸਕਦਾ ਸੀ ਪਰ ਇਨ੍ਹਾਂ ਨੇ ਇਸ ਤੇ 20 ਲੱਖ ਰੁਪਿਆ ਖਰਚ ਕੀਤਾ। ਆਪਣੀਆਂ ਜੇਬਾਂ ਇਨ੍ਹਾਂ ਨੇ ਡੱਟ ਕੇ ਭਰੀਆਂ।

ਹੁਣ ਮੈਂ 2--4 ਐਲੀਗੇਸ਼ਨਜ਼ ਐਸੀਆਂ ਸਰਕਾਰ ਤੇ ਲਾਉਂਦਾ ਹਾਂ ਜਿਹੜੀਆਂ ਬਿਜਲੀ ਬੋਰਡ ਦੀ ਐਡਮਨਿਸਟ੍ਰੇਸ਼ਨ ਦੇ ਨਾਲ ਸਬੰਧਤ ਹਨ। ਇਥੇ ਥਰਮਲ ਪਲਾਂਟ ਦਾ ਕੰਮ 3 ਸਾਲ ਡੀਲੇ ਹੋਇਆ ਹੈ। ਹੁਣ ਇਹ ਕਹਿੰਦੇ ਹਨ ਕਿ ਇਸ ਤਰ੍ਹਾਂ ਦੇ 4 ਪ੍ਰਾਜੈਕਟ ਲਾਵਾਂਗੇ। ਤੁਸੀਂ ਆਪ ਹੀ ਅੰਦਾਜ਼ਾ ਲਾ ਲਓ ਕਿ ਇਸ ਕੰਮ ਨੂੰ ਕਿਤਨੀ ਹੋਰ ਡੀਲੇ ਹੋਵੇਗੀ ਫੇਰ ਇਤਨੇ ਵੱਡੇ ਪ੍ਰਾਜੈਕਟ ਲਈ ਇਨ੍ਹਾਂ ਨੇ 40 ਹਜ਼ਾਰ ਟਨ ਕੋਲੇ ਦਾ ਸਟਾਕ ਕਰਨਾ ਸੀ, ਕਿਉਂਕਿ ਰੋਜ਼ 4 ਹਜ਼ਾਰ ਟਨ ਕੋਇਲਾ ਖਰਚ ਹੋਣਾ ਸੀ। ਸਪੀਕਰ ਸਾਹਿਬ, ਇਤਨਾ ਖਰਚਾ ਕਰਨ ਦੇ ਬਾਵਜੂਦ ਇਹ ਕੋਇਲੇ ਦਾ ਸਟਾਕ ਕਰਨ ਵਾਲੀ ਥਾਂ ਹੀ ਭੁਲ ਗਏ। (ਹਾਸਾ) ਜੇ ਕੋਇਲੇ ਲਈ ਏਧਰੋਂ ਓਧਰੋਂ ਕੋਈ ਜਗ੍ਹਾ ਲਈ ਫੇਰ ਜਿਹੜੀ ਉਸ ਕੋਇਲੇ ਤੋਂ ਸੁਆਹ ਰੋਜ਼ 12 ਹਜ਼ਾਰ ਕੁਇੰਟਲ ਨਿਕਲਣੀ ਸੀ ਉਹ ਕਿਥੇ ਰਖੀ ਜਾਵੇ ਜਾਂ ਖਿੰਡਾਈ ਜਾਵੇ, ਉਸ ਲਈ ਵੀ ਥਾਂ ਭੁਲ ਗਏ (ਹਾਸਾ) ਇਹ ਇਨ੍ਹਾਂ ਦੇ ਇੰਜੀਨੀਅਰਾਂ ਦੀ ਕਾਮਨ ਸੈਨਸ ਦੀ ਇਕ ਨਿਕੀ ਜੇਹੀ ਗਲਤੀ ਦਸੀ ਹੈ ਹੁਣ ਤੁਸੀਂ ਆਪ ਅੰਦਾਜ਼ਾ ਲਾ ਲਓ ਕਿ ਇਸ ਤਰ੍ਹਾਂ ਦੀਆਂ ਇਨ੍ਹਾਂ ਨੇ ਗ਼ਲਤੀਆਂ ਕੀਤੀਆਂ ਹੋਣਗੀਆਂ।

ਫੇਰ ਇਨ੍ਹਾਂ ਨੇ ਮੈਸਰਜ਼ ਐਲਕਾਕ ਐਸ. ਡਾਊਨ ਕੰਪਨੀ ਨਾਲ ਇਕ ਐਗਰੀਮੈਂਟ ਕੀਤਾ ਪਰ ਕੋਈ ਸਕਿਉਰਟੀ ਨਹੀਂ ਲਈ ਅਤੇ ਨਾ ਹੀ ਐਗਰੀਮੈਂਟ ਵਿਚ ਕੋਈ ਪੀਨਲ ਕਲਾਜ਼ ਹੀ ਰਖੀ ਕਰੋੜਾਂ ਰੁਪਿਆ ਪੰਜਾਬ ਸਰਕਾਰ ਦਾ ਇਕ ਐਸੀ ਕੰਪਨੀ ਕੋਲ ਫਸਾ ਦਿੱਤਾ ਜਿਸ ਤੋਂ ਨਾ ਵਸੂਲ ਕੀਤਾ ਜਾ ਸਕੇ ਨਾ ਉਸ ਨੂੰ ਕੋਈ ਸਜ਼ਾ ਮਿਲੇ, ਉਸ ਹਾਲਤ ਵਿਚ ਜਦੋਂ ਕਿ ਉਹ ਆਪਣੇ ਐਗਰੀਮੈਂਟ

ਤੋਂ ਮੁਨਕਰ ਹੋਵੇ। ਇਸੇ ਤਰ੍ਹਾਂ ਦੇ ਇਨ੍ਹਾਂ ਨੇ ਮੈਸਰਜ਼ ਐਕਾਨ ਲਿਮਿਟਿਡ ਅਤੇ ਮੈਸਰਜ਼ ਗਾਰਲਿਕਸ ਲਿਮਿਟਿਡ ਨਾਲ ਐਗਰੀਮੈਂਟ ਕੀਤਾ। ਗਲ ਕੀ ਇਕ ਨਟ ਬੋਲਟ ਤੋਂ ਲੈ ਕੇ ਵੱਡੀ ਤੋਂ ਵੱਡੀ ਚੀਜ਼ ਤੱਕ ਇਨ੍ਹਾਂ ਨੇ ਮੈਟੀਰੀਅਲ ਲੈਣ ਦਾ ਸੌਦਾ ਕੀਤਾ ਪਰ ਹਰ ਇਕ ਨਾਲ ਵਖਰਾ ਵਖਰਾ ਸ਼ੈਡੂਲ ਬਣਾਇਆ। ਭਾਰਤ ਹੈਵੀ ਇਲੈਕਟਰੀਕਲਜ਼ ਨਾਲ ਐਗਰੀਮੈਂਟ ਕੀਤਾ। ਇਨ੍ਹਾਂ ਨੇ ਇਤਨੇ ਐਗਰੀਮੈਂਟ ਕੀਤੇ ਕਿ ਜੇ ਕੋਈ ਗਲ ਵੇਖਣੀ ਪਵੇ ਤਾਂ ਇਨ੍ਹਾਂ ਵਿਚੋਂ ਤਿੰਨ ਵਰ੍ਹੇ ਤੱਕ ਕੁਝ ਵੀ ਨਾ ਲਭੇ। ਨਾ ਕੋਈ ਟਾਈਮ ਤੇ ਸਪਲਾਈ ਕਰਨ ਦਾ ਐਗਰੀਮੈਂਟ ਸੀ ਅਤੇ ਨਾ ਪ੍ਰਾਪਰ ਮੈਟੀਰੀਅਲ ਦੀ ਕੁਆਲਟੀ ਦਾ ਜ਼ਿਕਰ ਹੈ। ਇਨ੍ਹਾਂ ਗੱਲਾਂ ਤੋਂ ਐਡਮਨਿਸਟ੍ਰੇਸ਼ਨ ਦੀ ਮੈਲਾਫਾਈਡੀ ਇੰਟੈਨਸ਼ਨ ਜ਼ਾਹਿਰ ਹੁੰਦੀ ਹੈ।

ਫੇਰ ਇਹ ਕਹਿੰਦੇ ਹਨ ਕਿ ਉਥੇ ਟੈਕਨੀਕਲ ਬਰੇਨ ਇਕੱਠੇ ਕੀਤੇ ਗਏ ਹਨ, ਪਰ ਸਾਰੇ ਕੁਰਪਸ਼ਨ ਕਰਨ ਵਿਚ ਟੈਕਨੀਕਲ ਬਰੇਨ ਹਨ, ਉਨ੍ਹਾਂ ਨੇ ਹਰ ਪਾਸੇ ਕੁਰਪਸ਼ਨ ਕਰਕੇ ਪੈਸਾ ਖਿੱਚਣ ਦਾ ਪ੍ਰੋਗਰਾਮ ਬਣਾਇਆ ਹੋਇਆ ਹੈ। ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਵਧਾਈ ਦੇਂਦਾ ਹਾਂ ਮਹਿਕਮੇ ਦੀ ਐਫੀਸ਼ੈਂਸੀ ਦੀ ਜਿਸ ਤਰ੍ਹਾਂ ਦਾ ਇਨ੍ਹਾਂ ਦਾ ਕੰਮ ਹੋ ਰਿਹਾ ਹੈ। (ਹਾਸਾ) ਫੇਰ ਇਤਨੀ ਐਮ-ਬੇਜ਼ਲਮੈਂਟ ਹੈ ਕਿ ਜਿਸ ਦਾ ਰੱਬ ਹੀ ਰਾਖਾ ਹੈ। ਹੁਣ 100 ਕਰੋੜ ਰੁਪਿਆ ਦਿੱਤਾ ਜਾ ਰਿਹਾ ਹੈ ਜੋ 110 ਮੈਗਾਵਾਟ ਦਾ ਪ੍ਰਾਜੈਕਟ ਸੀ ਉਸ ਦਾ ਟਰਾਇਲ ਇਹ ਕਰ ਰਹੇ ਹਨ, 35 ਮੈਗਾਵਾਟ ਤੇ। ਇਹ ਇਨ੍ਹਾਂ ਦੀ ਮਤ ਹੈ। ਸਪੀਕਰ ਸਾਹਿਬ, ਉਥੇ ਕਮੇਟੀ ਗਈ ਪਲਾਂਟ ਦੀ ਵਰਕਿੰਗ ਵੇਖਣ ਲਈ ਪਰ ਅਗਲੇ ਦਿਨ ਹੀ ਇਨ੍ਹਾਂ ਦਾ ਪਲਾਂਟ ਬੰਦ ਹੋ ਗਿਆ। ਕਹਿੰਦੇ ਹਨ ਕਿ ਇਸ ਦੀ ਟਰਬਾਈਨ ਦਾ ਚੈਂਬਰ ਸੜ ਗਿਆ ਹੈ। ਇਨ੍ਹਾਂ ਨੂੰ ਇਹ ਵੀ ਨਹੀਂ ਪਤਾ ਕਿ ਸਹੀ ਨੁਕਸ ਕੀ ਹੈ। ਮਗਰੋਂ ਪਤਾ ਲੱਗਿਆ ਕਿ ਚੈਂਬਰ ਦੇ ਵਿਚ ਇਕ ਇਨਸੂਲੇਸ਼ਨ ਹੁੰਦਾ ਹੈ ਉਹ ਸੜ ਗਿਆ ਸੀ। ਇਨ੍ਹਾਂ ਨੇ ਸਪੈਸ਼ਲ ਕੇਸ ਬਣਾ ਕੇ ਦੱਖਣੀ ਭਾਰਤ ਤੋਂ ਇਕ ਇੰਜੀਨੀਅਰਾਂ ਦਾ ਟੋਲਾ ਮੰਗਵਾਇਆ। ਮੈਂ ਉਨ੍ਹਾਂ ਦੇ ਇਕ ਇੰਜਨੀਅਰ ਤੋਂ ਪੁਛਿਆ ਕਿ ਇਸ ਦੀ ਮੁਰੰਮਤ ਲਈ ਹੋਰ ਕਿਤਨੇ ਕੁ ਦਿਨ ਲੱਗਣਗੇ ਕਿਉਂਕਿ ਉਨ੍ਹਾਂ ਦਿਨਾਂ ਦੇ ਵਿਚ ਬਿਜਲੀ ਦੀ ਬਹੁਤ ਲੋੜ ਸੀ। ਉਹ ਕਹਿਣ ਲਗੇ ਵੇਖਦੇ ਜਾਓ, ਜਲਦੀ ਹੀ ਹੋ ਜਾਵੇਗਾ। ਸਾਡੇ ਇੰਜਨੀਅਰਜ਼ ਦਾ ਇਹ ਹਾਲ ਹੈ ਕਿ ਇਕ ਪੁਰਜ਼ਾ ਲੈਣ ਵਾਸਤੇ ਹਵਾਈ ਜਹਾਜ਼ ਰਾਹੀਂ ਬੰਬਈ ਪਹੁੰਚੇ ਅਤੇ ਰੋਜ਼ਾਨਾ ਦੇ ਫੇਰੇ ਤੋਰੇ ਵਾਸਤੇ ਇਕ ਏਅਰ ਕੰਡੀਸ਼ਨ ਕਾਰ ਇਨ੍ਹਾਂ ਦੀ ਸਰਵਿਸ ਵਿਚ ਸੀ ਜੋ ਘੁਮਾਈ ਜਾ ਰਹੀ ਸੀ।

ਅਸੀਂ ਕਿਹਾ ਕਿ ਜੇ ਹਵਾਈ ਜਹਾਜ਼ ਰਾਹੀਂ ਇੰਜੀਨੀਅਰ ਆਏ ਹਨ, ਸ਼ਾਇਦ ਇਹ ਹਵਾਈ ਜਹਾਜ਼ ਵਿਚ ਤਲਾਸ਼ੀ ਕਰਦੇ ਹਨ। (ਵਿਘਨ) ਇਨ੍ਹਾਂ ਵਾਸਤੇ ਵਾਈਨ ਦੋ ਦਿਨ ਚਲਦੀ ਹੈ। (ਵਿਘਨ) ਇਹ ਇਸ ਟੈਕਨੀਕਲ ਕੰਮ ਵਿਚ ਐਕਸਪਰਟ ਹਨ (ਹਾਸਾ) ਜੇ ਇਹ ਐਕਸਪਰਟ ਹੁੰਦੇ ਤਾਂ ਟਰਬਾਈਨਾਂ ਦਾ ਮਸਲਾ ਲਿਆਉਣਾ ਚਾਹੀਦਾ ਸੀ। (ਵਿਘਨ) ਜਨਾਬ 27 ਲੱਖ ਦੇ ਖਰਚੇ ਤੇ ਕਿਸੇ ਪਰਾਈਵੇਟ ਕੰਪਨੀ ਨੇ ਟਰਬਾਈਨਾਂ ਦੇਣੀਆਂ ਸੀ ਉਸ ਨਾਲ ਕੋਈ ਐਗਰੀਮੈਂਟ ਨਹੀਂ ਸੀ, ਨਾ ਕੋਈ ਉਸ ਨੂੰ ਡੀਜ਼ਾਈਨ ਦਿੱਤਾ ਸੀ ਨਾ ਸਪਲਾਈ ਡੇਟ ਬਾਊਂਡ ਸੀ। ਉਸ ਕੰਪਨੀ ਦੀ ਕਿਸੇ ਫਾਰਨ ਕੰਪਨੀ ਨਾਲ ਕੋਈ ਕੋਲੇਬੋਰੇਸ਼ਨ ਵੀ ਨਹੀਂ ਸੀ ਅਤੇ ਉਸ ਕੰਪਨੀ ਨੇ ਇੰਡੀਆ ਵਿਚ ਹੀ ਮਾਲ ਤਿਆਰ ਕਰਾਕੇ ਦੇਣਾ ਸੀ। ਜਦੋਂ ਉਹ ਟਰਬਾਈਨਾਂ ਆਈਆਂ ਤਾਂ ਉਹ ਇਸ ਤਰ੍ਹਾਂ ਨਾਲ ਹਿਲਦੀਆਂ ਸਨ ਕਿ ਜਿਸ ਤਰ੍ਹਾਂ ਕਰਤਾਰਪੁਰ ਮਸਿਆ ਵਾਲੇ ਦਿਨ ਸਿਰ ਹਿਲਦੇ ਹੁੰਦੇ ਹਨ। (ਹਾਸਾ) ਇਸ ਦਾ ਨਤੀਜਾ ਕੀ ਹੋਇਆ? ਉਨ੍ਹਾਂ ਟਰਬਾਈਨਾਂ ਨੂੰ ਰਿਪੇਅਰ ਕਰਨ ਉਤੇ ਡੀਲੇ ਹੋਈ। ਉਨ੍ਹਾਂ ਨੂੰ ਚਾਰੇ ਪਾਸਿਆਂ ਤੋਂ ਏਡ ਦੇਣੀ ਪਈ। ਇਸ ਤੇ ਬਿਜਲੀ ਬੋਰਡ ਨੇ ਕਈ ਲੱਖ ਰੁਪਏ ਲਗਾ

[ਸਰਦਾਰ ਹਰਬੰਸ ਸਿੰਘ ਜਲਾਲ]

ਦਿੱਤੇ। ਇੱਕ ਟਰਬਾਈਨ ਨੂੰ ਤਿੰਨ ਰੈਂਡਜ਼ ਲਗਾਣੇ ਪਏ ਅਤੇ ਇਸ ਤਰ੍ਹਾਂ ਕਰ ਕੇ ਲੱਖਾਂ ਰੁਪਿਆ ਬਿਜਲੀ ਬੋਰਡ ਨੂੰ ਦੇਣਾ ਪਿਆ। ਜਿਥੋਂ ਤਕ ਕੰਸਟ੍ਰੱਕਸ਼ਨ ਦੇ ਕੰਮ ਦਾ ਸਵਾਲ ਹੈ ਮੈਂ ਅਰਜ਼ ਕਰਾਂ ਕਿ ਜੇ ਚਾਰ ਹਜ਼ਾਰ ਟਨ ਕੋਲੇ ਦੀ ਸਵਾਹ ਬਠਿੰਡੇ ਵਾਲਿਆਂ ਦੇ ਸਿਰ ਵਿਚ ਨਾ ਵੀ ਪਈ ਤਾਂ ਉਥੇ ਦੀ ਧਰਤੀ ਤੇ ਜ਼ਰੂਰ ਪੈਣੀ ਹੈ। ਸਵਿਟਜ਼ਰਲੈਂਡ ਦੀ ਇੱਕ ਫਰਮ ਨੇ ਕਿਹਾ ਹੈ (ਘੰਟੀ) ਕਿ ਇਹਦੀਆਂ ਇੱਟਾਂ ਬਣ ਸਕਦੀਆਂ ਹਨ (ਵਿਘਨ) ਪਰ ਉਸ ਲਈ ਇਹ ਲਾਈਸੰਸ ਦੇਣ ਨੂੰ ਤਿਆਰ ਨਹੀਂ ਹਨ। ਸੈਂਟਰਲ ਵਾਟਰ ਐਂਡ ਪਾਵਰ ਕਮਿਸ਼ਨ ਕਹਿ ਦਿੰਦਾ ਹੈ ਕਿ ਇਹ ਸਾਰਾ ਕੁਝ ਜੋ ਕੀਤਾ ਹੈ ਗਲਤ ਕੀਤਾ ਹੈ। ਉਥੇ ਇਨ੍ਹਾਂ ਨੇ ਝੀਲ ਬਣਾਈ, ਲੱਖਾਂ ਰੁਪਿਆ ਇਨ੍ਹਾਂ ਨੇ ਉਥੇ ਖਰਚ ਕਰ ਦਿੱਤਾ ਪਰ ਜਦੋਂ ਪਾਣੀ ਛਡਿਆ ਤਾਂ ਉਹਦੀਆਂ ਸਾਰੀਆਂ ਕੰਧਾਂ ਡਿਗ ਗਈਆਂ। (ਵਿਘਨ) ਮੈਂ ਕਹਿੰਦਾ ਹਾਂ ਕਿ 100 ਕਰੋੜ ਰੁਪਏ ਨਹੀਂ 200 ਕਰੋੜ ਰੁਪਏ ਦਿਉ ਅਸੀਂ ਤੁਹਾਡੇ ਨਾਲ ਹਾਂ ਪਰ ਉਨ੍ਹਾਂ ਘਰਾਂ ਵਿਚ ਜਿਥੇ ਦੀਵੇ ਨਹੀਂ ਬਲਦੇ ਉਨ੍ਹਾਂ ਘਰਾਂ ਵਿਚ ਦੀਵੇ ਬਾਲਣ ਵਾਸਤੇ ਦਿਉ। ਪਰਾਈਵੇਟ ਕੰਪਨੀਆਂ ਨੂੰ ਪੈਸੇ ਹਾਸਲ ਕਰਨ ਵਾਸਤੇ ਕੰਮ ਨਾ ਦਿਉ। ਐਗਰੀਮੈਂਟ ਵਿਚ ਸਭ ਚੀਜ਼ਾਂ ਹੋਣੀਆਂ ਚਾਹੀਦੀਆਂ ਹਨ, ਡੇਟ ਬਾਊਂਡ ਪ੍ਰੋਗਰਾਮ ਹੋਣਾ ਚਾਹੀਦਾ ਹੈ। ਮੈਂ ਇਸ ਗੱਲ ਦੀ ਇਨਕੁਆਇਰੀ ਕਰਾਂਗਾ (ਹਾਸਾ) (ਵਿਘਨ) ਨਹੀਂ ਸਪੀਕਰ ਸਾਹਿਬ, ਮੈਂ ਇਸ ਗਲ ਦੀ ਮੰਗ ਕਰਦਾ ਹਾਂ ਕਿ ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ। ਇੱਕ ਦਿਨ ਆਏਗਾ ਜਦੋਂ ਮੈਂ ਇਨਕੁਆਇਰੀ ਵੀ ਕਰਾਂਗਾ (ਹਾਸਾ)

**ਸ੍ਰੀ ਸਪੀਕਰ** : ਖਤਮ ਕਰੋ ਜੀ।

**ਸਰਦਾਰ ਹਰਬੰਸ ਸਿੰਘ ਜਲਾਲ** : ਮੈਂ ਗਿਆਨੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਪਰਾਇਮ ਮਨਿਸਟਰ ਦੇ 20—ਨੁਕਾਤੀ ਪ੍ਰੋਗਰਾਮ ਤੇ ਅਮਲ ਹੁੰਦਾ ਨਹੀਂ ਸਮਝਿਆ ਜਾਏਗਾ, ਕਾਂਗਰਸ ਰੈਜ਼ੋਲੂਸ਼ਨ ਅਧੂਰਾ ਸਮਝਿਆ ਜਾਏਗਾ ਜਦ ਤਕ ਕਿ ਐਡੇ ਵਡੇ ਵਡੇ ਫਰਾਡਾਂ ਨੂੰ ਨਜ਼ਰਅੰਦਾਜ਼ ਕਰਦੇ ਰਹੋਗੇ। ਇਸ ਲਈ ਕਮਿਸ਼ਨ ਬਿਠਾਉਣਾ ਚਾਹੀਦਾ ਹੈ ਜੋ ਕਿ ਇਸ ਗਲ ਦੀ ਇਨਕੁਆਇਰੀ ਕਰੇ। ਦੂਜੇ ਕਮਿਸ਼ਨ ਦੇ ਨਾਲ ਉਹਦੀ ਰਿਪੋਰਟ ਵੀ ਐਥੇ ਲਿਆਂਦੀ ਜਾਵੇ।

**ਕਾਮਰੇਡ ਦਾਨਾ ਰਾਮ** (ਲਾਂਬੀ ਐਸ.ਸੀ.) : ਸਪੀਕਰ ਸਾਹਿਬ, ਮੈਂ ਤੁਹਾਡੀ ਆਗਿਆ ਨਾਲ ਕੁਝ ਜ਼ਿਆਦਾ ਟਾਈਮ ਨਾ ਲੈਂਦਾ ਹੋਇਆ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਜਿਹੜਾ ਮਤਾ ਹੈ ਇਹ ਬਿਜਲੀ ਬੋਰਡ ਦਾ ਹੈ। ਇਹ ਬੋਰਡ ਦੀ ਬਣਤਰ ਵਿਚ ਤਰਮੀਮ ਕਰਨ ਲਈ ਜੋ ਮੁਲਾਜ਼ਮ ਮੰਗ ਕਰਦੇ ਸੀ ਕਿ ਸਾਨੂੰ ਵੀ ਬਿਜਲੀ ਬੋਰਡ ਵਿਚ ਮੈਂਬਰ ਬਣਾਇਆ ਜਾਏ, ਇਹ ਸਰਕਾਰ ਨੇ ਅਜੇ ਤਕ ਨਹੀਂ ਕੀਤਾ। ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਵੀ ਮੈਂਬਰ ਬਨਾਉਣਾ ਚਾਹੀਦਾ ਹੈ ਅਤੇ ਇਸ ਤੇ ਸਰਕਾਰ ਨੂੰ ਵਿਚਾਰ ਕਰਨਾ ਚਾਹੀਦਾ ਹੈ। ਦੂਸਰੀ ਗਲ ਇਹ ਹੈ ਕਿ 20 ਕਰੋੜ ਰੁਪਏ ਪਹਿਲਾਂ ਰਖੇ ਸੀ, ਫੇਰ 50 ਕਰੋੜ ਰੁਪਏ ਹੋ ਗਏ ਅਤੇ ਹੁਣ 100 ਕਰੋੜ ਰੁਪਏ ਰਖੇ ਗਏ ਹਨ ਅਤੇ ਸਰਕਾਰ ਆਪ ਵੀ ਮੰਨਦੀ ਹੈ ਕਿ ਹਰਿਆਣੇ ਅਤੇ ਪਾਕਿਸਤਾਨ ਦੇ ਬਾਰਡਰ ਦੇ ਇਲਾਕੇ ਵਿਚ ਬਿਜਲੀ ਪਹੁੰਚੇਗੀ। ਪਰ ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਜਦ ਕਿ ਸਰਦਾਰ ਜ਼ੋਰਾ ਸਿੰਘ ਬਰਾੜ ਨੇ ਵੀ ਕਿਹਾ ਸੀ ਕਿ ਹਫਤੇ ਦੇ ਅੰਦਰ ਅੰਦਰ ਬਿਜਲੀ ਉਥੇ ਪਹੁੰਚੇਗੀ ਪਰ ਹਾਲੇ ਤਕ ਉਥੇ ਬਿਜਲੀ ਨਹੀਂ ਪਹੁੰਚੀ ਹੈ। (ਵਿਘਨ) ਗਲਤੀ ਕੀਤੀ ਕਿ ਅਕਾਲੀਆਂ ਨੇ ਬਿਜਲੀ ਦੇਣ ਦਾ ਫੈਸਲਾ ਕਰ ਲਿਆ। ਅਬੋਹਰ ਦੇ ਉਥੇ ਕਿਸੇ ਪਿੰਡ ਵਿਚ ਬਿਜਲੀ ਨਹੀਂ ਗਈ ਹੈ। (ਵਿਘਨ) ਇਹ ਗਲਤੀ ਅਕਾਲੀਆਂ ਨੇ ਕੀਤੀ। ਲੰਬੀ ਅਬੋਹਰ ਦਾ ਹਲਕਾ ਹੈ ਉਥੇ ਕੋਈ ਬਿਜਲੀ ਕਿਸੇ ਪਿੰਡ ਵਿਚ ਨਹੀਂ

ਗਈ ਹੈ। ਮੈਂ ਮਹਿਕਮੇਂ ਦੇ ਮਨਿਸਟਰ ਨੂੰ ਅਪੀਲ ਕਰਦਾ ਹਾਂ ਉਹ ਵੀ ਉਸੀ ਹਲਕੇ ਨੂੰ ਬੀਲੌਂਗ ਕਰਦੇ ਹਨ ਕਿ ਉਥੇ ਬਿਜਲੀ ਪਹੁੰਚਾਉਣੀ ਚਾਹੀਦੀ ਹੈ। ਉਸ ਹਲਕੇ ਦੇ ਸਾਡੇ ਬਲਰਾਮ ਜੀ ਮਨਿਸਟਰ ਇਥੇ ਬੈਠੇ ਹਨ ਉਨ੍ਹਾਂ ਦੀ ਨਿਗਾਹ ਵੀ ਲੁਧਿਆਣੇ ਵਲ ਹੀ ਰਹਿੰਦੀ ਹੈ। ਉਨ੍ਹਾਂ ਨੂੰ ਉਸ ਇਲਾਕੇ ਨੂੰ ਬਿਜਲੀ ਪਹੁੰਚਾਉਣ ਦਾ ਪਰਬੰਧ ਕਰਨਾ ਚਾਹੀਦਾ ਹੈ। ਇੱਕ ਬਾਰਡਰ ਫਾਜ਼ਿਲਕਾ ਦੇ ਹਲਕੇ ਵਿਚ ਇੱਕ ਪਿੰਡ ਸੁਧਾ ਹੈ ਉਨ੍ਹਾਂ ਲੋਕਾਂ ਨੇ ਸਿਕਿਉਰਿਟੀਆਂ ਵੀ ਜਮ੍ਹਾਂ ਕਰਾਈਆਂ ਹਨ ਪਰ ਹਾਲੇ ਉਥੇ ਬਿਜਲੀ ਨਹੀਂ ਪਹੁੰਚੀ ਹੈ।

**ਸਰਦਾਰ ਸੁਰਜੀਤ ਸਿੰਘ ਸਿੱਧੂ**: ਆਨਰੇਬਲ ਮੈਂਬਰ ਸਾਹਿਬ ਨੇ ਬੋਲਦਿਆਂ ਅਪੀਲ ਕੀਤੀ ਹੈ ਮਨਿਸਟਰ ਸਾਹਿਬ ਨੂੰ ਕਿ ਇੱਕ ਹਫਤੇ ਦੇ ਅੰਦਰ ਅੰਦਰ ਬਿਜਲੀ ਉਥੇ ਚਲੀ ਜਾਏ। ਆਸਮਾਨ ਦੀ ਬਿਜਲੀ ਤਾਂ ਸ਼ਾਇਦ ਉਥੇ ਹਫਤੇ ਦੇ ਅੰਦਰ ਅੰਦਰ ਚਲੀ ਜਾਏ ਪਰ ਦੂਜੀ ਬਿਜਲੀ ਤਾਂ ਉਥੇ ਇਸ ਸਮੇਂ ਦੇ ਅੰਦਰ ਨਹੀਂ ਜਾ ਸਕਦੀ।

**ਕਾਮਰੇਡ ਦਾਨਾ ਰਾਮ**: ਸਪੀਕਰ ਸਾਹਿਬ, ਇਹ ਤਾਂ ਜ਼ੋਰਾ ਸਿੰਘ ਨੇ ਕਿਹਾ ਸੀ ਕਿ ਬਿਜਲੀ ਇੱਕ ਹਫਤੇ ਦੇ ਅੰਦਰ ਅੰਦਰ ਦਿਆਂਗੇ।

**ਵਿਦਿਆ ਮੰਤਰੀ**: ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਕਹਾਂਗਾ ਕਿ ਕੁਝ ਗੱਲਾਂ ਸਟੇਟ ਦੇ ਇੰਟਰਸਟ ਵਿਚ ਵੀ ਕਰਨੀਆਂ ਚਾਹੀਦੀਆਂ ਹਨ। ਜੋ ਇਹ ਸਪੀਚ ਕਰ ਰਹੇ ਹਨ ਇਨ੍ਹਾਂ ਨੂੰ ਥੋੜ੍ਹਾ ਜਿਹਾ ਸੰਕੋਚ ਤੋਂ ਕੰਮ ਲੈਣਾ ਚਾਹੀਦਾ ਹੈ। (ਵਿਘਨ)

**ਕਾਮਰੇਡ ਦਾਨਾ ਰਾਮ**: ਮੈਂ ਆਪਣੇ ਹਲਕੇ ਦੀ ਗਲ ਕਰਨਾ ਚਾਹੁੰਦਾ ਹਾਂ। (ਵਿਘਨ)

**ਸ੍ਰੀ ਸਪੀਕਰ**: ਇਹ ਤਾਂ ਆਪਣੀ ਕਾਂਸਟੀਚੂਐਂਸੀ ਦੇ ਕੰਮਾਂ ਵਿਚ ਹੀ ਇੰਟ੍ਰੈਸਟਿਡ ਹਨ।

**ਕਾਮਰੇਡ ਦਾਨਾ ਰਾਮ**: ਇਹ ਆਪ ਮੰਨੇ ਹਨ ਕਿ ਇੱਕ ਮਹੀਨੇ ਦੇ ਅੰਦਰ ਅੰਦਰ। (ਵਿਘਨ)

**ਸਰਦਾਰ ਦਰਬਾਰਾ ਸਿੰਘ**: ਆਨ ਏ ਪੁਆਇੰਟ ਆਫ ਆਰਡਰ, ਸਰ। ਮੈਂਬਰ ਸਾਹਿਬ ਨੇ ਬੋਲਦਿਆਂ ਹੋਇਆਂ ਕਿਹਾ ਹੈ ਕਿ ਅਕਾਲੀਆਂ ਨੇ ਫਾਜ਼ਿਲਕਾ ਦਾ ਹਿੱਸਾ ਹਰਿਆਣੇ ਨੂੰ ਦੇ ਦਿੱਤਾ ਹੈ। ਉਹ ਹਿੱਸਾ ਪਰੋਸੀਡਿੰਗ ਦਾ ਭਾਗ ਨਹੀਂ ਬਨਣਾ ਚਾਹੀਦਾ ਹੈ।

**ਸ੍ਰੀ ਸਪੀਕਰ**: ਉਹ ਹਿੱਸਾ ਇਸ ਸਟੇਟ ਨਾਲ ਹੀ ਹੈ।

**उप-मन्त्री सिंचाई तथा बिजली** (श्री बल राम) : स्पीकर साहिब, मैं माननीय मैम्बर को बतलाना चाहता हूं कि अबोहर के तमाम एरिया में किस तरीके से काम हो रहा है। बिजली का जो काम वहां हो रहा है उस के सम्बन्ध में रूरल इलैक्ट्रीफीकेशन का काम ऐप्रूव हो कर आ गया है। हो सकता है कि कुछ गांव ऐसे हों जिन में बिजली न गई हो मगर ऐसी कोई बात नहीं है कि उस एरिया की डिवैलपमैंट नहीं हुई। हर तरीका से उस एरिया की डिवैलपमैंट का काम हो रहा है। मेरे ख्याल में पंजाब में कोई ही भाग होगा जो उसका मुकाबला कर सकता हो।

**ਕਾਮਰੇਡ ਦਾਨਾ ਰਾਮ**: ਸਪੀਕਰ ਸਾਹਿਬ, ਜਦ ਇਹ ਸੀਤੋਗੁਨੋ ਹਲਕੇ ਵਿਚ ਜਾਂਦੇ ਹਨ ਤਾਂ ਇਹ ਕਹਿੰਦੇ ਹਨ ਕਿ ਤੁਹਾਡਾ ਐਮ. ਐਲ. ਏ. ਮੰਗ ਨਹੀਂ ਕਰਦਾ ਅਤੇ ਜੇ ਮੰਗ ਨਹੀਂ ਕਰਦਾ ਤਾਂ

[ਕਾਮਰੇਡ ਦਾਨਾ ਰਾਮ]

ਅਸੀਂ ਬਿਜਲੀ ਕਿਸ ਤਰ੍ਹਾਂ ਦੇ ਦੇਈਏ। ਮੈਂ ਮੰਗ ਕਰਦਾ ਹਾਂ ਕਿ ਸਾਡੇ ਉਸ ਹਲਕੇ ਵਿਚ ਬਿਜਲੀ ਤਿੰਨ ਮਹੀਨੇ ਦੇ ਅੰਦਰ ਅੰਦਰ ਪਹੁੰਚ ਜਾਣੀ ਚਾਹੀਦੀ ਹੈ। ਬਾਗੜੀਆਂ ਦੇ ਪਿੰਡ ਵਿਚ ਬਿਜਲੀ ਨਹੀਂ ਦਿੱਤੀ, ਜਿਥੇ ਇਹ ਕਹਿੰਦੇ ਹਨ ਕਿ ਲਾ ਦਿੱਤੀ ਹੈ। ਉਥੇ ਬਿਜਲੀ ਨਹੀਂ ਗਈ। ਪਿੰਡ ਸੁੱਧਾ, ਗੁਰੂ ਹਰਸਹਾਇ ਵਿਚ ਮੀਟਰ ਲਾ ਦਿੱਤੇ, ਖੰਭੇ ਲਾ ਦਿੱਤੇ ਪਰ ਫਿਰ ਖੰਭੇ ਚੁੱਕ ਕੇ ਲੈ ਗਏ। ਉਥੇ ਬਿਜਲੀ ਨਹੀਂ ਦਿੱਤੀ ਗਈ। ਉਹ ਬਾਰਡਰ ਦੇ ਪਿੰਡ ਹਨ, ਉਨ੍ਹਾਂ ਨੂੰ ਬਿਜਲੀ ਦੇਣੀ ਚਾਹੀਦੀ ਹੈ। (ਵਿਘਨ) ਉਸ ਇਲਾਕੇ ਵਿਚ ਨਹਿਰਾਂ ਦਾ ਪਾਣੀ ਨਹੀਂ ਜਾਂਦਾ, ਲੋਕਾਂ ਨੂੰ ਟਿਊਬਵੈਲ ਚਲਾਉਣ ਲਈ ਤੇਲ ਨਹੀਂ ਮਿਲਦਾ। ਇਸ ਲਈ ਉਥੇ ਬਿਜਲੀ ਜਾਣੀ ਚਾਹੀਦੀ ਹੈ। (ਘੰਟੀ)

**उप-मन्त्री सिंचाई तथा बिजली** : स्पीकर साहिब, आप के द्वारा मैं हाऊस को बतलाना चाहता हूं कि जितना वाटर सप्लाई, इरीगेशन का काम उस एरिया में हुआ है, उतना काम आज तक कहीं नहीं हुआ। 80 हजार एकड़ का रकबा अबोहर डवीजन में सैराब हुआ। 80 हजार रुपए आबियाना गवर्नमैंट को मिलना है और 20 करोड़ रुपए की फसल ज्यादा हुई है।

**ਕਾਮਰੇਡ ਦਾਨਾ ਰਾਮ** : ਸਪੀਕਰ ਸਾਹਿਬ, ਪਿੰਡ ਲੋਹਾਰਾ ਅਤੇ ਦੱਬ ਵਾਲੀ ਪਿੰਡ ਦੇ ਲੋਕਾਂ ਨੇ ਬਿਜਲੀ ਵਾਸਤੇ ਸਿਕਿਉਰਿਟੀ ਭਰੀ ਹੈ ਪਰ ਉਨ੍ਹਾਂ ਨੂੰ ਬਿਜਲੀ ਨਹੀਂ ਮਿਲਦੀ। ਤੰਗੂ ਖੇੜਾ ਅਤੇ ਸੀਤੋਗਾਨੋ ਪਿੰਡਾਂ ਦੇ ਲੋਕਾਂ ਨੇ ਸਿਕਿਉਰਿਟੀਆਂ ਭਰੀਆਂ ਹਨ ਪਰ ਦੋ ਦੋ, ਚਾਰ ਚਾਰ, ਪੰਜ ਪੰਜ ਸਾਲ ਹੋ ਗਏ ਹਨ ਉਨ੍ਹਾਂ ਨੂੰ ਉਥੇ ਬਿਜਲੀ ਨਹੀਂ ਮਿਲੀ। ਲੋਕੀਂ ਬਿਜਲੀ ਦੀ ਮੰਗ ਕਰ ਰਹੇ ਹਨ। (ਘੰਟੀ) ਮੈਂ ਐਨਾ ਕੁਝ ਕਹਿੰਦਾ ਹੋਇਆ, ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ।

**ਆਚਾਰਿਆ ਪ੍ਰਿਥਵੀ ਸਿੰਘ ਅਜ਼ਾਦ** (ਖੰਨਾ ਐਸ.ਸੀ.) : ਸਪੀਕਰ ਸਾਹਿਬ, ਇਹ ਪ੍ਰਸਤਾਵ ਬੜਾ ਇੰਪਾਰਟੈਂਟ ਹੈ ਪਰ ਮੈਨੂੰ ਅਫਸੋਸ ਹੈ ਕਿ ਸਰਕਾਰ ਨੇ ਪ੍ਰਸਤਾਵ ਇਹੋ ਜਿਹੇ ਸਮੇਂ ਤੇ ਪੇਸ਼ ਕੀਤਾ ਹੈ ਜਦੋਂ ਕਿ ਇਸ ਉਤੇ ਖੁਲ੍ਹ ਕੇ ਵਿਚਾਰ ਨਹੀਂ ਹੋ ਸਕਦਾ। ਵਜ਼ੀਰ ਸਾਹਿਬ ਨੇ ਬਿਜਲੀ ਦੇ ਵਿਕਾਸ ਵਾਸਤੇ 100 ਕਰੋੜ ਰੁਪਏ ਦੇ ਕਰਜ਼ੇ ਦੀ ਹੱਦ ਮੁਕੱਰਰ ਕਰਨ ਵਾਸਤੇ ਮੰਗ ਕੀਤੀ ਹੈ। ਮੈਂ ਕਹਿੰਦਾ ਹਾਂ ਕਿ 100 ਕਰੋੜ ਦੀ ਕੀ ਇਹ 500 ਕਰੋੜ ਰੁਪਿਆ ਮੰਗਣ ਬਿਜਲੀ ਵਾਸਤੇ, ਉਹ ਵੀ ਦੇਣਾ ਚਾਹੀਦਾ ਹੈ। ਕਿਉਂਕਿ ਬਿਜਲੀ ਦੇ ਵਿਕਾਸ ਦੇ ਨਾਲ ਪੰਜਾਬ ਦੀ ਆਰਥਿਕ, ਸਮਾਜਿਕ ਅਤੇ ਰਾਜਨੀਤਿਕ ਵਿਕਾਸ ਵੀ ਸਬੰਧ ਰਖਦਾ ਹੈ। ਸਰਕਾਰ ਨੇ ਇਹ ਮੰਗ ਤਾਂ ਕੀਤੀ ਹੈ ਕਿ 100 ਕਰੋੜ ਰੁਪਿਆ ਮੁਕੱਰਰ ਕੀਤਾ ਜਾਵੇ, ਪਰ ਸਪੀਕਰ ਸਾਹਿਬ, ਜੇ ਬਿਜਲੀ ਦੇ ਮਹਿਕਮੇ ਤੇ ਬੋਲਣ ਲੱਗਾਂ ਤਾਂ ਮੇਰੇ ਪਾਸ ਐਨੀਆਂ ਮਿਸਾਲਾਂ ਹਨ ਕਿ ਤੁਸੀਂ ਸੁਣਦੇ ਸੁਣਦੇ ਅੱਕ ਜਾਵੋਗੇ ਅਤੇ ਆਖੋਗੇ ਕਿ ਸਮਾਂ ਨਹੀਂ ਹੈ। ਇਸ ਲਈ ਮੈਂ ਸਮਾਂ ਬਚਾਉਣ ਵਾਸਤੇ ਅਤੇ ਆਪਣੇ ਭਾਵ ਦੱਸਣ ਵਾਸਤੇ 3 ਸ਼ਬਦਾਂ ਦਾ ਪ੍ਰਯੋਗ ਕਰਨਾ ਚਾਹੁੰਦਾ ਹਾਂ। ਉਹ ਇਹ ਹਨ ਕਿ ਜਿਸ ਨੂੰ ਬਿਜਲੀ ਬੋਰਡ ਕਿਹਾ ਜਾਂਦਾ ਹੈ ਇਹ ਉਨ੍ਹਾਂ ਬੰਦਿਆਂ ਉਤੇ ਨਿਰਭਰ ਕਰਦਾ ਹੈ ਜਿਹੜੇ ਮੋਸਟ ਇਨਐਫੀਸ਼ੈਂਟ, ਕੁਰੱਪਟ ਅਤੇ ਪਰਵਰਟਡ ਆਦਮੀ ਹਨ। (ਆਪੋਜ਼ੀਸ਼ਨ ਵਲੋਂ ਤਾੜੀਆਂ) ਜਦ ਇਹ ਹਾਲਤ ਹੋਵੇ ਤਾਂ ਇਹ ਬੋਰਡ ਠੀਕ ਢੰਗ ਨਾਲ ਪੰਜਾਬ ਦੀ ਸੇਵਾ ਨਹੀਂ ਕਰ ਸਕਦਾ। ਮੈਂ ਤੁਹਾਡੇ ਰਾਹੀਂ ਸਰਕਾਰ ਪਾਸ ਬੇਨਤੀ ਕਰਾਂਗਾ ਕਿ ਇਹ ਬੇਸ਼ੱਕ 100 ਕਰੋੜ ਰੁਪਏ ਦੀ ਬਜਾਏ ਦੋ ਸੌ, ਚਾਰ ਸੌ ਜਾਂ ਪੰਜ ਸੌ ਕਰੋੜ ਰੁਪਿਆ ਮੰਗਣ ਪਰ ਇਹ ਇਸ ਹਾਊਸ ਵਿਚ ਵਿਸ਼ਵਾਸ ਦਿਵਾਉਣ ਕਿ ਇਸ ਬੋਰਡ ਦੀ ਕਾਰ ਗੁਜ਼ਾਰੀ, ਦੇ ਖਰਚ ਅਤੇ ਸਕੀਮਾਂ ਨੂੰ

ਐਗਜ਼ਾਮਿਨ ਕਰਨ ਲਈ ਸਰਕਾਰ ਇਕ ਹਾਈ ਪਾਵਰਡ ਕਮਿਸ਼ਨ ਮੁਕੱਰਰ ਕਰੇਗੀ, ਤਦ ਮੈਂ ਸਮਝਾਂਗਾ ਕਿ ਸਰਕਾਰ ਪੰਜਾਬ ਦੇ ਨਾਲ ਇਨਸਾਫ ਕਰ ਰਹੀ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਪ੍ਰਸਤਾਵ ਦਾ ਸਮਰਥਨ ਕਰਦਾ ਹਾਂ।

**ਸਿੰਜਾਈ ਅਤੇ ਬਿਜਲੀ ਦੇ ਰਾਜ ਮੰਤਰੀ** (ਸਰਦਾਰ ਗੁਰਬਖਸ਼ ਸਿੰਘ ਸਿਬੀਆ) : ਬੜੀ ਖੁਸ਼ੀ ਦੀ ਗੱਲ ਹੈ ਕਿ ਕੁਝ ਮੈਂਬਰਜ਼ ਨੇ ਇਤਰਾਜ਼ ਉਠਾਇਆ ਹੈ, ਜਿਸ ਤਰ੍ਹਾਂ ਸਰਦਾਰ ਹਰਬੰਸ ਸਿੰਘ ਜਲਾਲ ਨੇ ਕਿਹਾ ਹੈ ਕਿ ਬਠਿੰਡੇ ਦਾ ਥਰਮਲ ਪਲਾਂਟ ਬਣਾਉਣ ਵਿਚ ਦੇਰੀ ਹੋਈ ਹੈ। ਇਸ ਦਾ ਕਾਰਨ ਇਹ ਹੈ ਕਿ ਸਟਰਾਈਕਸ ਹੋ ਗਈਆਂ। ਰੇਲਵੇ ਸਟਰਾਈਕ ਹੋ ਗਈ, ਇੰਜੀਨੀਅਰਜ਼ ਸਟਰਾਈਕ ਹੋ ਗਈ, ਇਨ੍ਹਾਂ ਕਾਰਣਾਂ ਕਰਕੇ ਕੁਝ ਦੇਰੀ ਹੋ ਗਈ। ਲੇਕਿਨ ਜਲਾਲ ਸਾਹਿਬ ਬਿਲਕੁਲ ਗਲਤ ਗੱਲ ਕਹਿ ਰਹੇ ਹਨ। ਮੈਂ ਸਮਝਦਾ ਹਾਂ ਕਿ ਮੈਂਬਰ ਸਾਹਿਬ ਨੂੰ ਇਥੇ ਹਾਊਸ ਵਿਚ ਇਸ ਤਰ੍ਹਾਂ ਕਹਿਣ ਤੋਂ ਪਹਿਲਾਂ ਪੂਰੀ ਇਨਫਰਮੇਸ਼ਨ ਤੋਂ ਜਾਣੂ ਹੋਣਾ ਚਾਹੀਦਾ ਸੀ। ਉਨ੍ਹਾਂ ਕੋਲ ਫੁਲ ਇਨਫਰਮੇਸ਼ਨ ਹੋਣੀ ਚਾਹੀਦੀ ਸੀ। ਜਿੰਨੇ ਵੀ ਮੈਟੀਰੀਅਲ ਦੀ ਸਪਲਾਈ ਹੋਈ ਉਹ ਕਿਸੇ ਪ੍ਰਾਈਵੇਟ ਕੰਪਨੀ ਤੋਂ ਪਰਚੇਜ਼ ਨਹੀਂ ਹੋਈ, ਪ੍ਰਾਈਵੇਟ ਕੰਪਨੀ ਤੋਂ ਕੋਈ ਚੀਜ਼ ਪਰਚੇਜ਼ ਨਹੀਂ ਹੋਈ। ਟਰਬਾਈਨਜ਼ ਅਤੇ ਪੀਪਿੰਗ ਜੋ ਹਨ ਉਹ ਭਾਰਤ ਹੈਵੀ ਇਲੈਕਟਰੀਕਲ ਕੰਪਨੀ ਤੋਂ ਲਏ ਗਏ, ਜੋ ਕਿ ਗੌਰਮਿੰਟ ਅੰਡਰਟੇਕਿੰਗ ਹੈ। ਪ੍ਰਾਈਵੇਟ ਠੇਕੇਦਾਰ ਅਤੇ ਹੋਰ ਆਦਮੀ ਸਿਰਫ ਕੰਸਟਰੱਕਸ਼ਨ ਦਾ ਕੰਮ ਕਰਦੇ ਹਨ। ਮੈਟੀਰੀਅਲ ਦੀ ਸਪਲਾਈ ਅਸੀਂ ਇੰਟਾਇਰਲੀ ਗੌਰਮਿੰਟ ਅੰਡਰਟੇਕਿੰਗਜ਼ ਤੋਂ ਲਈ ਹੈ। ਅਜਿਹੇ ਪਲਾਂਟ ਹੋਰ ਸੂਬਿਆਂ ਵਿਚ ਵੀ ਹਨ ਪਰ ਜੇ ਇਸ ਬਠਿੰਡਾ ਥਰਮਲ ਪਲਾਂਟ ਦਾ ਕੰਪੈਰੇਜ਼ਨ ਦੂਸਰਿਆਂ ਸੂਬਿਆਂ ਦੇ ਪਲਾਂਟਸ ਨਾਲ ਕੀਤਾ ਜਾਵੇ ਤਾਂ ਇਸ ਪਲਾਂਟ ਦੀ ਪੋਜ਼ੀਸ਼ਨ ਸਭ ਤੋਂ ਚੰਗੀ ਹੈ। ਇਨ੍ਹਾਂ ਨੇ ਸੈਂਟਰਲ ਪੀ.ਡਬਲਿਊ.ਡੀ. ਦੀ ਰਿਪੋਰਟ ਦੀ ਗਲ ਕੀਤੀ ਹੈ, ਅਗਰ ਉਨ੍ਹਾਂ ਕੋਲ ਅਸਲ ਰਿਪੋਰਟ ਹੋਵੇ ਤਾਂ ਠੀਕ ਹੈ ਪਰ ਜਿਹੜੀ ਸਾਡੇ ਕੋਲ ਰਿਪੋਰਟ ਹੈ ਉਸ ਵਿਚ ਉਨ੍ਹਾਂ ਨੇ ਐਡਮਿਟ ਕੀਤਾ ਹੈ ਕਿ ਸਾਡੇ ਥਰਮਲ ਪਲਾਂਟ ਦੀ ਵਰਕਿੰਗ ਦੂਜਿਆਂ ਪਲਾਂਟਸ ਨਾਲੋਂ ਬਹੁਤ ਚੰਗੀ ਹੈ। ਪਤਾ ਨਹੀਂ ਇਹ ਕਿਹੜੀ ਰਿਪੋਰਟ ਦੀ ਗਲ ਕਰਦੇ ਹਨ ? ਬਾਕੀ ਉਨ੍ਹਾਂ ਨੇ ਲੇਕ ਦੇ ਡੈਮੇਜ਼ ਹੋ ਜਾਣ ਦੀ ਗਲ ਕੀਤੀ ਹੈ। ਉਸ ਵਿਚ ਪਹਿਲਾਂ ਡੈਮੇਜ਼ ਆਉਣ ਦੀ ਪਰੋਵੀਜ਼ਨ ਨਹੀਂ ਸੀ। ਬਾਕੀ ਇਸ ਕਿਸਮ ਦੀਆਂ ਗੱਲਾਂ ਹੋ ਜਾਂਦੀਆਂ ਹਨ। ਉਸ ਵਿਚ ਲਾਈਨਿੰਗ ਕੀਤੀ ਹੈ ਫਿਰ ਉਸ ਦੇ ਬਾਅਦ ਕੋਈ ਪ੍ਰਾਬਲਮ ਨਹੀਂ ਆਈ। ਕੁਝ ਗੱਲਾਂ ਕਾਮਰੇਡ ਦਾਨਾ ਰਾਮ ਨੇ ਕਹੀਆਂ ਹਨ। ਉਨ੍ਹਾਂ ਨੇ ਕਿਹਾ ਹੈ ਕਿ ਇਸ ਬੋਰਡ ਵਿਚ ਲੇਬਰ ਦੀ ਰਿਪਰੀਜ਼ੈਂਟੇਸ਼ਨ ਨਹੀਂ ਹੈ। ਮੈਂ ਕਹਿੰਦਾ ਹਾਂ ਕਿ ਇਸ ਬੋਰਡ ਦੀ ਜਿਹੜੀ ਸਭ ਤੋਂ ਵੱਡੀ ਕੰਸਲਟੇਟਿਵ ਬਾਡੀ ਹੈ ਉਸ ਵਿਚ ਲੇਬਰ ਦੇ ਦੋ ਨੁਮਾਇੰਦੇ ਲਏ ਗਏ ਹਨ। ਉਨ੍ਹਾਂ ਦੇ ਨਾਮ ਹਨ, ਸ੍ਰੀ ਕੇਵਲ ਸਿੰਘ ਅਤੇ ਸ੍ਰੀ ਗੰਗਾ ਧਰ। ਇਸ ਤਰ੍ਹਾਂ ਲੇਬਰ ਯੂਨੀਅਨ ਦੇ ਦੋ ਨੁਮਾਇੰਦੇ ਲਏ ਗਏ ਹਨ । ਉਹ ਬੋਰਡ ਦੀ ਹਾਈਐਸਟ ਬਾਡੀ ਦੇ ਮੈਂਬਰ ਹਨ। ਇਹ ਪੰਜਾਬ ਸਟੇਟ ਦਾ ਇਕ ਸਭ ਤੋਂ ਵੱਡਾ ਅਦਾਰਾ ਹੈ ਜਿਸ ਵਿਚ ਕਮ-ਅਜ਼-ਕਮ 35 ਹਜ਼ਾਰ ਇੰਪਲਾਈਜ਼ ਕੰਮ ਕਰਦੇ ਹਨ । ਇਸ ਵਿਚ 7 ਹਜ਼ਾਰ ਤੋਂ ਵੱਧ ਵਰਕ ਚਾਰਜ ਕੰਮ ਕਰਦੇ ਹਨ। ਮੇਰਾ ਖਿਆਲ ਹੈ ਕਿ ਇਸ ਬੋਰਡ ਵਿਚ ਅਸੀਂ ਜੋ ਲੇਬਰਰਜ਼ ਨੂੰ ਸਹੂਲਤਾਂ ਦਿੱਤੀਆਂ ਹਨ ਇਤਨੀਆਂ ਸਹੂਲਤਾਂ ਹੋਰ ਕਿਸੇ ਵੀ ਬੋਰਡ ਵਿਚ ਨਹੀਂ ਮਿਲਦੀਆਂ। ਪਿਛਲੇ ਸਾਲ ਬਾਰਿਸ਼ਾਂ ਨਾ ਹੋਣ ਕਰਕੇ ਭਾਖੜੇ ਵਿਚ ਜਿਹੜੀ ਪਾਣੀ ਦੀ ਕਮੀ ਰਹੀ ਹੈ ਉਸ ਕਮੀ ਨੂੰ ਪੂਰਾ ਕਰਨ ਦੀ ਕੋਸ਼ਿਸ਼ ਕੀਤੀ ਗਈ। 16 ਅਪ੍ਰੈਲ, 1974 ਤੋਂ ਬਾਅਦ ਅਸੀਂ ਜ਼ਿਆਦਾ ਤੋਂ ਜ਼ਿਆਦਾ ਕੁਨੈਕਸ਼ਨ ਦੇਣ ਦਾ ਇੰਤਜ਼ਾਮ ਕੀਤਾ ਹੈ। ਇਸ ਲਈ ਇਸ ਰੁਪਏ ਦੀ ਮੰਗ ਕੀਤੀ ਹੈ ਕਿਉਂਕਿ ਅਸੀਂ ਸਟੇਟ ਨੂੰ ਬਹੁਤ ਅੱਛੀ ਤਰ੍ਹਾਂ ਇਕਨਾਮੀਕਲੀ

[ਬਿਜਲੀ ਤੇ ਸਿੰਜਾਈ ਰਾਜ ਮੰਤਰੀ]

ਅਗੇ ਲਿਆਉਣਾ ਹੈ, ਲੋਕਾਂ ਦੀ ਬਿਹਤਰੀ ਵਾਸਤੇ ਕੰਮ ਕਰਨੇ ਹਨ ਤਾਕਿ ਅਜ ਦੇ ਸਮੇਂ ਬਿਜਲੀ ਬੋਰਡ ਅੱਛਾ ਪਾਰਟ ਪਲੇ ਕਰ ਸਕੇ। ਇਨ੍ਹਾਂ ਲਫਜ਼ਾਂ ਨਾਲ ਮੈਂ ਕਹਾਂਗਾ ਕਿ ਇਹ ਰੈਜ਼ੋਲਊਨਜ਼ ਪਾਸ ਕਰਨਾ ਚਾਹੀਦਾ ਹੈ।

**Mr. Speaker** : Question is—

"WHEREAS in pursuance of sub-section (3) of Section 65 of the Electricity (Supply) Act, 1948 (54 of 1948) the Government of the State of Punjab had with the approval of the Punjab Vidhan Sabha, fixed by its Order No. 8268-21&E-64, dated 28th April, 1964, the sum of Rs. 20 crores as the maximum amount which the Punjab State Electricity Board may at any time have on loan under sub-section (1) of said section 65.

AND WHEREAS, the aforesaid amount was increased with the approval of the Parliament, by Punjab Government to Rs 50 crores with its order No. 5 (GOI)-IW(7)-72/2621, dated the 3rd February, 1972 and subsequently to Rs. 75 crores with order No. 5180-IW(7)-73/7405-06, dated the 17th April, 1973.

AND WHEREA, it has now been found necessary to increase the maximum amount to Rs. 100 crores.

NOW, THEREFORE, it is resolved that the Punjab Vidhan Sabha do accord approval to fix, under sub-section (3) of Section 65 of the Electricity(Supply) Act, 1948, the sum of Rs. 100 crores (Rupees one hundred crores only) as the maximum amount which the Punjab State Electricity Board may at any time, have on loan under sub-section (1) of the said section 65."

*The motion was carried.*

**Mr. Speaker** : The House stands adjourned *sine-die*.

12.35 P.M.

(*The Sabha then adjourned sine-die.*)

20481/PVS—286 Govt. Press, Chandigarh.

2 in

22
S.P.

# Punjab Vidhan Sabha Debates

*9th August, 1975*

**Vol. III-No. 4**

**OFFICIAL REPORT**




CONTENTS

*Page*

**Saturday, the 9th August, 1975**



**Punjab Vidhan Sabha Secretariat, Chandigarh**

Price Rs. 14.75 Paise

# PUNJAB VIDHAN SABHA

## Saturday, the 9th August, 1975

*The Vidhan Sabha met in the Punjab Vidhan Sabha Hall, Vidhan Bhavan, Chandigarh, at* 10.00 *a.m. of the Clock. Mr. Speaker (Dr. Kewal Krishan) in the Chair.*

## OBITUARY REFERENCES

**ਮੁੱਖ ਮੰਤਰੀ** (ਗਿਆਨੀ ਜ਼ੈਲ ਸਿੰਘ) : ਸਪੀਕਰ ਸਾਹਿਬ, ਸ੍ਰੀ ਸਾਧੂ ਰਾਮ ਜੀ, ਮੈਂਬਰ ਪਾਰਲੀਮੈਂਟ, ਇੱਕ ਪੱਕੇ ਇਰਾਦੇ ਵਾਲੇ ਦੇਸ਼ ਭਗਤ ਸਨ । ਉਹ ਇੱਕ ਨੇਕ ਦਿਲ ਅਤੇ ਇਮਾਨਦਾਰ ਇਨਸਾਨ ਸਨ। ਉਹ ਆਪਣੇ ਨਿੱਘੇ ਸੁਭਾਅ ਅਤੇ ਪ੍ਰਭਾਵਸ਼ਾਲੀ ਸ਼ਖਸੀਅਤ ਸਦਕੇ ਸਮੁੱਚੇ ਰਾਜ ਵਿੱਚ ਸਤਿਕਾਰੇ ਜਾਂਦੇ ਸਨ। ਉਹ ਸੁਤੰਤਰਤਾ ਸੰਗਰਾਮ ਦੇ ਮੋਹਰੀ ਜੱਥੇ ਦੇ ਇੱਕ ਬਹਾਦਰ ਘੁਲਾਟੀਏ ਸਨ। ਉਹ ਰਜਵਾੜਾਸ਼ਾਹੀ ਦੇ ਆਪਹੁਦਰੇਪਣ ਵਿਰੁੱਧ ਲੜੇ । ਉਨ੍ਹਾਂ ਨੇ ਸਾਬਕਾ ਕਪੂਰਥਲਾ ਸਟੇਟ ਵਿੱਚ ਪ੍ਰਜਾਮੰਡਲ ਲਹਿਰ ਅੰਦਰ ਇੱਕ ਮਹੱਤਵਪੂਰਣ ਰੋਲ ਅਦਾ ਕੀਤਾ। ਉਨ੍ਹਾਂ ਨੇ ਆਪਣੀ ਜ਼ਿੰਦਗੀ ਆਮ ਲੋਕਾਂ ਦੇ ਭਲੇ ਲਈ ਅਰਪਣ ਕੀਤੀ ਹੋਈ ਸੀ ਅਤੇ ਉਹ ਜੀਵਨ ਭਰ ਸਮਾਜ ਦੇ ਲਤਾੜੇ ਹੋਏ ਗਰੀਬ ਲੋਕਾਂ ਦੀ ਭਲਾਈ ਲਈ ਜਦੋ-ਜਹਿਦ ਕਰਦੇ ਰਹੇ। ਉਨ੍ਹਾਂ ਨੇ ਹਰੀਜਨਾਂ ਅਤੇ ਸਮਾਜ ਦੇ ਹੋਰ ਕਮਜ਼ੋਰ ਵਰਗਾਂ ਦੀ ਉਨਤੀ ਲਈ ਆਪਣਾ ਸਾਰਾ ਜੀਵਨ ਲਗਾਇਆ । ਉਹ ਦੋ ਵਾਰ ਪੈਪਸੂ ਵਿਧਾਨ ਸਭਾ ਦੇ ਮੈਂਬਰ ਰਹੇ ਅਤੇ 1954 ਵਿੱਚ ਪੈਪਸੂ ਰਾਜ ਵਿੱਚ ਉਪ-ਗ੍ਰਹਿ ਮੰਤਰੀ ਰਹੇ। ਉਹ ਰਾਖਵੇਂ ਚੋਣ ਖੇਤਰ ਫਿਲੌਰ ਤੋਂ ਚੁਣੇ ਗਏ ਅਤੇ 1957 ਤੋਂ ਲੋਕ ਸਭਾ ਦੇ ਮੈਂਬਰ ਸਨ। ਇਕ ਵਿਧਾਨਕਾਰ ਵਜੋਂ ਉਨ੍ਹਾਂ ਦੀ ਦੇਣ ਸ਼ਲਾਘਾਯੋਗ ਹੈ। ਉਹ ਪੰਜਾਬੀ ਸੂਬੇ ਸਬੰਧੀ ਸੰਸਦੀ ਕਮੇਟੀ, ਚੋਣ ਖੇਤਰਾਂ ਦੀ ਹੱਦ-ਬੰਦੀ ਸਬੰਧੀ ਸੰਸਦੀ ਕਮੇਟੀ ਅਤੇ ਹਰੀਜਨਾਂ ਦੀ ਭਲਾਈ ਸਬੰਧੀ ਪੰਜਾਬ ਰਾਜ ਦੀ ਤਖਮੀਨਾ ਕਮੇਟੀ ਦੇ ਮੈਂਬਰ ਵੀ ਰਹੇ । ਉਹ 1931 ਵਿੱਚ ਸਰਬ-ਭਾਰਤੀ ਆਧਰਮੀ ਲਹਿਰ ਦੇ ਅਤੇ 1942 ਵਿੱਚ ਪੰਜਾਬ ਅਤੇ ਸਮੂਹ ਰਾਜਾਂ ਦੇ ਅਨੁਸੂਚਿਤ-ਜਾਤੀ-ਸੰਘ ਅਤੇ ਜ਼ਿਲ੍ਹਾ ਕਾਂਗਰਸ ਕਮੇਟੀ, ਕਪੂਰਥਲਾ ਸਟੇਟ, ਦੇ ਪ੍ਰਧਾਨ ਵੀ ਰਹੇ।

ਉਨ੍ਹਾਂ ਦੀ ਮੌਤ ਕਾਰਣ ਪੰਜਾਬ ਨੇ, ਜਨਤਾ ਵਿੱਚ ਅਟੱਲ ਵਿਸ਼ਵਾਸ਼ ਰੱਖਣ ਵਾਲੇ, ਲਤਾੜੇ ਹੋਏ ਲੋਕਾਂ ਦੇ ਭਲੇ ਲਈ ਜ਼ਿੰਦਗੀ ਭਰ ਲੜਨ ਵਾਲੇ, ਅਨੁਸੂਚਿਤ ਜਾਤੀਆਂ ਅਤੇ ਸਮਾਜ ਦੇ ਕਮਜ਼ੋਰ ਵਰਗਾਂ ਦੇ ਇੱਕ ਮਹਾਨ ਹਮਾਇਤੀ ਨੂੰ ਗੰਵਾ ਲਿਆ ਹੈ। ਉਨ੍ਹਾਂ ਦੀ ਮੌਤ ਕਾਰਣ ਪਏ ਘਾਟੇ ਨੂੰ ਪੂਰਿਆ ਜਾਣਾ ਮੁਸ਼ਕਲ ਹੈ। ਉਨ੍ਹਾਂ ਦੀ ਮਿਰਤੂ 1 ਅਗਸਤ, 1975 ਨੂੰ ਹੋਈ।

ਸਪੀਕਰ ਸਾਹਿਬ, ਲਾਲਾ ਹਨੂਮੰਤ ਸਹਾਇ ਇੱਕ ਇਮਾਨਦਾਰ, ਨੇਕਦਿਲ ਅਤੇ ਵਤਨ-ਪ੍ਰਸਤ ਦੇਸ਼ ਭਗਤ ਸੀ। ਉਹ ਹਮੇਸ਼ਾ ਸੁਤੰਤਰਤਾ ਲਹਿਰ ਦੇ ਮੋਹਰੀ ਜੱਥਿਆਂ ਵਿੱਚ ਸਭ ਤੋਂ ਅੱਗੇ ਹੋਇਆ ਕਰਦੇ ਸਨ। ਉਨ੍ਹਾਂ ਦੀ ਜ਼ਿੰਦਗੀ ਮਾਤ-ਭੂਮੀ ਦੀ ਬਲੀ-ਵੇਦੀ ਉਤੇ ਕੀਤੀਆਂ ਕੁਰਬਾਨੀਆਂ ਦਾ ਇੱਕ ਸਾਕਾ ਹੈ। ਆਜ਼ਾਦੀ ਖਾਤਰ ਕੀਤੇ ਅਣਥਕ ਘੋਲ ਲਈ ਉਨ੍ਹਾਂ ਨੂੰ ਹਮੇਸ਼ਾ ਯਾਦ ਰੱਖਿਆ ਜਾਵੇਗਾ ।

ਉਹ ਇੱਕ ਮਹਾਨ ਕਰਾਂਤੀਕਾਰੀ ਸਨ ਅਤੇ ਉਨ੍ਹਾਂ ਨੇ ਆਪਣੇ ਦੇਸ਼ ਪ੍ਰਤੀ ਅਮਿੱਟ ਪਿਆਰ ਅਤੇ ਇਨਕਲਾਬੀ ਜੋਸ਼ ਦਾ ਮੁਜ਼ਾਹਰਾ ਕੀਤਾ। ਪ੍ਰਸਿੱਧ ਹਾਰਡਿੰਗ ਬੰਬ ਕੇਸ ਵਿੱਚ ਲਾਰਡ ਹਾਰਡਿੰਗ

[ਗਿਆਨੀ ਜ਼ੈਲ ਸਿੰਘ]

ਉਤੇ ਕੀਤੇ ਅਸਫਲ ਹਮਲੇ ਲਈ ਉਨ੍ਹਾਂ ਨੂੰ ਆਪਣੇ ਗੁਰੂ ਅਮੀਰ ਚੰਦ ਨਾਲ ਹਮੇਸ਼ਾ ਯਾਦ ਰੱਖਿਆ ਜਾਵੇਗਾ। ਹਨੂਮੰਤ ਸਹਾਇ ਉਨ੍ਹਾਂ ਕ੍ਰਾਂਤੀਕਾਰੀਆਂ ਦੇ ਦਿਲ ਸਨ ਜਿਨ੍ਹਾਂ ਨੇ ਇਹ ਨਿਸਚਾ ਕਰ ਲਿਆ ਸੀ ਕਿ ਉਹ ਅੰਗਰੇਜ਼ਾਂ ਨੂੰ ਇੱਹ ਦਸ ਦੇਣਗੇ ਕਿ ਦਿੱਲੀ ਵੀ ਰਾਜਧਾਨੀ ਬਣਨ ਤੇ ਉਨੀ ਹੀ ਖਤਰਨਾਕ ਸਾਬਤ ਹੋਵੇਗੀ ਜਿੰਨਾ ਕਿ ਕਲਕੱਤਾ ਸੀ।

ਆਖਰਕਾਰ ਕ੍ਰਾਂਤੀਕਾਰੀਆਂ ਨੂੰ ਫੜ ਕੇ ਫਾਂਸੀ ਦੇ ਦਿਤੀ ਗਈ ਜਦੋਂ ਕਿ ਹਨੂਮੰਤ ਸਹਾਇ ਨੂੰ ਉਮਰ ਕੈਦ ਦੀ ਸਜ਼ਾ ਦੇ ਕੇ ਕਾਲੇ ਪਾਣੀ ਭੇਜ ਦਿੱਤਾ ਗਿਆ। ਬਾਅਦ ਵਿੱਚ ਉਨ੍ਹਾਂ ਨੂੰ ਬਹੁਤ ਜ਼ਿਆਦਾ ਤੰਗੀ ਅਤੇ ਔਕੜਾਂ ਝੱਲਣੀਆਂ ਪਈਆਂ ਅਤੇ ਜੇਲ੍ਹ ਜਾਣ ਤੋਂ ਪਹਿਲਾਂ ਹੋਈ ਮੁਕੱਦਮੇਬਾਜ਼ੀ ਵਜੋਂ ਆਪਜੀ ਨੂੰ ਆਪਣੇ ਪਰਿਵਾਰ ਨੂੰ ਕੰਗਾਲੀ ਦੀ ਹਾਲਤ ਵਿੱਚ ਛੱਡਣਾ ਪਿਆ।

ਜੇਲ੍ਹ ਕੱਟਣ ਤੋਂ ਬਾਅਦ ਵੀ ਉਨ੍ਹਾਂ ਦਾ ਇਨਕਲਾਬੀ ਜੋਸ਼ ਮੱਠਾ ਨਹੀਂ ਪਿਆ ਅਤੇ ਰਿਹਾਈ ਤੋਂ ਕੇਵਲ ਚਾਰ ਦਿਨਾਂ ਬਾਅਦ ਹੀ ਉਹ ਮਹਾਤਮਾ ਗਾਂਧੀ ਨੂੰ ਮਿਲਣ ਮੁਰਾਦਾਬਾਦ ਗਏ। ਉਨ੍ਹਾਂ ਆਜ਼ਾਦੀ ਮਿਲਣ ਤੱਕ ਕਾਂਗਰਸ ਪਾਰਟੀ ਨਾਲ ਕੰਮ ਕੀਤਾ ਅਤੇ ਸਰਗਰਮ ਜ਼ਿੰਦਗੀ ਤੋਂ ਵੱਖ ਹੋ ਜਾਣ ਤੋਂ ਬਾਅਦ ਵੀ ਰਾਜਨੀਤਿਕ ਖੇਤਰ ਵਿੱਚ ਉਹ ਇੱਕ ਬਜ਼ੁਰਗ ਸ਼ਖਸੀਅਤ ਦੇ ਤੌਰ ਤੇ ਮੰਨੇ ਜਾਂਦੇ ਰਹੇ। 5 ਅਗਸਤ, 1976 ਨੂੰ ਉਨ੍ਹਾਂ ਦੀ ਮਿਰਤੂ ਨਾਲ ਅਸਾਂ ਸਾਰਿਆਂ ਨੂੰ ਬਹੁਤ ਸਖਤ ਸਦਮਾ ਪੁੱਜਿਆ ਹੈ। ਇਸ ਵਕਤ ਉਨ੍ਹਾਂ ਦੀ ਆਯੂ 92 ਸਾਲ ਸੀ। ਮੈਂ ਆਪਣੇ ਅਤੇ ਪੰਜਾਬ ਦੇ ਲੋਕਾਂ ਵੱਲੋਂ ਉਨ੍ਹਾਂ ਦੇ ਪਰਿਵਾਰ ਨਾਲ ਸ਼ੋਕ ਅਤੇ ਡੂੰਘੀ ਹਮਦਰਦੀ ਪ੍ਰਗਟ ਕਰਦਾ ਹਾਂ।

ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਸਦਨ ਦੋ ਮਿੰਟ ਖੜ੍ਹਾ ਹੋ ਕੇ ਇਨ੍ਹਾਂ ਦੇਸ਼ ਭਗਤਾਂ ਦੀ ਆਤਮਕ ਸ਼ਾਂਤੀ ਲਈ ਅਰਦਾਸ ਕਰੇ ਅਤੇ ਇਸ ਸਦਨ ਦੀ ਹਮਦਰਦੀ ਇਨ੍ਹਾਂ ਦੇ ਪਰਿਵਾਰਾਂ ਤੀਕ ਪਹੁੰਚਾ ਦਿੱਤੀ ਜਾਵੇ।

**ਸਰਦਾਰ ਸੁਰਜੀਤ ਸਿੰਘ** (ਬਰਨਾਲਾ) : ਸਪੀਕਰ ਸਾਹਿਬ, ਇਹ ਮਹਾਨ ਵਿਅਕਤੀ, ਸ੍ਰੀ ਸਾਧੂ ਰਾਮ, ਮੈਂਬਰ ਪਾਰਲੀਮੈਂਟ ਅਤੇ ਹਨੂਮੰਤ ਸਹਾਇ ਪਿਛਲੇ ਕੁਝ ਦਿਨਾਂ ਵਿਚ ਸਾਡੇ ਕੋਲੋਂ ਜੁਦਾ ਹੋ ਗਏ ਹਨ। ਇਹ ਬਹੁਤ ਵੱਡੇ ਦੇਸ਼ ਭਗਤ ਸਨ। ਸਾਡੀ ਪਾਰਟੀ ਇਨ੍ਹਾਂ ਦੀ ਮੌਤ ਤੇ ਸ਼ੋਕ ਪ੍ਰਗਟ ਕਰਦੀ ਹੈ ਅਤੇ ਜੋ ਸ਼ੋਕ ਮਤਾ ਲੀਡਰ ਆਫ ਦੀ ਹਾਊਸ ਨੇ ਪੇਸ਼ ਕੀਤਾ ਹੈ ਇਸ ਦੇ ਵਿਚ ਸ਼ਾਮਲ ਹੁੰਦੀ ਹੈ। ਇਨ੍ਹਾਂ ਦੇ ਪਰੀਵਾਰਾਂ ਨੂੰ ਇਸ ਮਤੇ ਦੀਆਂ ਨਕਲਾਂ ਭੇਜ ਦਿੱਤੀਆਂ ਜਾਣ। ਮੈਂ ਇਹ ਵੀ ਬੇਨਤੀ ਕਰਾਂਗਾ ਕਿ ਦੋ ਮਿੰਟ ਵਾਸਤੇ ਖੜ੍ਹੇ ਹੋ ਕੇ ਉਨ੍ਹਾਂ ਦੀ ਆਤਮਾਂ ਦੀ ਸ਼ਾਂਤੀ ਲਈ ਅਰਦਾਸ ਕੀਤੀ ਜਾਵੇ।

**ਕਾਮਰੇਡ ਜੰਗੀਰ ਸਿੰਘ ਜੋਗਾ** (ਮਾਨਸਾ) : ਸਪੀਕਰ ਸਾਹਿਬ, ਅੱਜ ਸਾਡੇ ਦੇਸ਼ ਦੀਆਂ ਦੋ ਮਹਾਨ ਹਸਤੀਆਂ ਸਾਥੋਂ ਜੁਦਾ ਹੋ ਗਈਆਂ ਹਨ। ਸ੍ਰੀ ਸਾਧੂ ਰਾਮ, ਪਾਰਲੀਮੈਂਟ ਦੇ ਮੈਂਬਰ ਰਹੇ ਅਤੇ ਪੰਜਾਬ ਅਸੈਂਬਲੀ ਦੇ ਵੀ ਮੈਂਬਰ ਰਹੇ, ਮਨਿਸਟਰ ਵੀ ਰਹੇ ਅਤੇ ਉਨ੍ਹਾਂ ਨੇ ਰਜਵਾੜਾਸ਼ਾਹੀ ਦੇ ਖਿਲਾਫ ਪ੍ਰਜਾਮੰਡਲ ਦੀ ਤਹਿਰੀਕ ਵਿਚ ਬੜਾ ਅਹਿਮ ਰੋਲ ਅਦਾ ਕੀਤਾ। ਉਹ ਕਪੂਰਥਲਾ ਸਟੇਟ ਵਿਚ ਇਸ ਦੇ ਲੀਡਰ ਸਨ। ਇਸੇ ਤਰ੍ਹਾਂ ਸ੍ਰੀ ਹਨੂਮੰਤ ਸਹਾਏ ਸਾਡੇ ਦੇਸ਼ ਦੇ ਉਨ੍ਹਾਂ ਇਨਕਲਾਬੀਆਂ ਵਿਚੋਂ ਸਨ ਜਿਨ੍ਹਾਂ ਨੇ ਦੇਸ਼ ਨੂੰ ਆਜ਼ਾਦ ਕਰਾਉਣ ਵਾਸਤੇ ਆਪਣੀ ਸਾਰੀ ਜ਼ਿੰਦਗੀ ਅਰਪਣ ਕੀਤੀ ਤਾਕਿ ਦੇਸ਼ ਸੁਤੰਤਰ ਹੋਵੇ ਅਤੇ ਲੋਕ ਉਸ ਦਾ ਸੁੱਖ ਮਾਨਣ। ਪਰ ਅੱਜ ਜਦ ਕਿ ਇੱਕ ਨਾਜ਼ੁਕ ਸਮੇਂ ਵਿਚੋਂ ਅਸੀਂ ਗੁਜ਼ਰ ਰਹੇ ਹਾਂ, ਇਸ ਵੇਲੇ ਇਨ੍ਹਾਂ ਸਾਥੀਆਂ ਦਾ ਸਾਡੇ ਕੋਲੋਂ ਵਿੱਛੜ ਜਾਣਾ ਬੜਾ ਅਫਸੋਸਨਾਕ ਹੈ। ਮੈਂ ਚੀਫ ਮਨਿਸਟਰ ਸਾਹਿਬ ਨੇ ਜਿਹੜਾ ਮਤਾ ਰੱਖਿਆ ਹੈ, ਉਸਦੀ ਆਪਣੀ ਪਾਰਟੀ ਵਲੋਂ ਤਾਈਦ ਕਰਦਾ ਹਾਂ।

**ਸ੍ਰੀ ਸਪੀਕਰ**: ਲੀਡਰ ਆਫ਼ ਦੀ ਹਾਊਸ, ਮੁੱਖ ਮੰਤਰੀ ਜੀ ਵਲੋਂ ਜਿਹੜਾ ਸ਼ੋਕ ਪ੍ਰਸਤਾਵ ਹਾਊਸ ਵਿੱਚ ਰੱਖਿਆ ਗਿਆ ਹੈ ਤੇ ਜਿਸ ਦਾ ਸਮਰੱਥਨ ਆਪੋਜ਼ੀਸ਼ਨ ਦੇ ਨੇਤਾਵਾਂ ਵਲੋਂ ਕੀਤਾ ਗਿਆ ਹੈ, ਮੈਂ ਵੀ ਇਨ੍ਹਾਂ ਦੁੱਖ ਭਰੇ ਅਤੇ ਸ਼ਰਧਾ ਭਰੇ ਜਜ਼ਬਾਤ ਨਾਲ ਆਪਣੇ ਆਪ ਨੂੰ ਸ਼ਾਮਲ ਕਰਦਾ ਹਾਂ। ਸਾਡਾ ਦੇਸ਼ ਜੰਗੇ-ਆਜ਼ਾਦੀ ਦੇ ਸਿਪਾਹੀ ਪਸਮਾਂਦਾ ਹਰੀਜਨ ਜਾਤੀਆਂ ਤੇ ਗਰੀਬ ਆਵਾਮ ਦੇ ਬੇਖੌਫ, ਨਿਡਰ ਨੇਤਾ, ਮੈਂਬਰ ਪਾਰਲੀਮੈਂਟ ਸ੍ਰੀ ਸਾਧੂ ਰਾਮ ਜੀ ਦੀ ਬੇਵਕਤ ਅਚਾਨਕ ਮੌਤ ਇੱਕ ਸੱਚੇ ਦੇਸ਼ ਭਗਤ, ਬੇਗਰਜ਼ ਸੇਵਕ ਤੇ ਸਾਦਗੀ ਮੁਜਸੱਮ, ਗਾਂਧੀ-ਭਗਤ ਦੀਆਂ ਬੇਸ਼ਕੀਮਤ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ। ਪੰਜਾਬ ਪ੍ਰਦੇਸ਼ ਦੀ ਨੁਮਾਇੰਦਗੀ ਕਰਦੇ ਪਾਰਲੀਮੈਂਟ ਦੇ ਸਾਰੇ ਮੈਂਬਰਾਂ ਵਿਚੋਂ ਉਹ ਇੱਕ ਲੰਬੇ ਸਮੇਂ, ਪਿਛਲੇ 18 ਸਾਲਾਂ , ਤੋਂ ਲੋਕ ਸਭਾ ਦੇ ਮੈਂਬਰ ਸਨ। 1957 ਤੋਂ ਜੀਵਨ ਦੇ ਆਖਰੀ ਸਾਹਾਂ ਤਕ ਬਰਾਬਰ ਜੰਤਾ ਦੀ ਸੇਵਾ ਨਾਲ ਲੋਕ ਸਭਾ ਦੇ ਮੈਂਬਰਾਂ ਦਾ ਮਾਣ ਪ੍ਰਾਪਤ ਕਰਨ ਦਾ ਗੌਰਵ ਉਨ੍ਹਾਂ ਨੂੰ ਮਿਲਿਆ। 14 ਸਾਲ ਦੀ ਛੋਟੀ ਆਯੂ ਵਿਚ, ਜਦ ਉਹ ਸਕੂਲ ਦੇ ਵਿਦਿਆਰਥੀ ਸਨ, ਕਾਂਗਰਸ ਤਹਿਰੀਕ ਵਿੱਚ ਸ਼ਾਮਲ ਹੋ ਗਏ। ਆਲ ਇੰਡੀਆ ਆਧਰਮੀ ਤਹਿਰੀਕ, ਆਲ ਸਟੇਟਸ ਸ਼ਿਡਿਊਲਡ ਕਾਸਟਸ ਫੈਡਰੇਸ਼ਨ ਦੇ ਪ੍ਰਧਾਨ ਦੇ ਨਾਤੇ ਤੇ ਕਨਵੀਨਰ, ਪੈਪਸੂ ਸਟੇਟ ਡਿਪਰੈਸਡ ਕਲਾਸਿਜ਼ ਦੇ ਜਨਰਲ ਸੈਕਟਰੀ, ਪਰਜਾਮੰਡਲ ਕਪੂਰਥਲਾ ਸਟੇਟ ਦੀ ਹੈਸੀਅਤ ਵਿੱਚ ਕੀਤੀਆਂ ਖਿਦਮਾਤ ਨੂੰ ਭੁਲਾਇਆ ਨਹੀਂ ਜਾ ਸਕਦਾ। ਉਨ੍ਹਾਂ ਨੇ ਗਰੀਬ ਮਜ਼ਦੂਰ, ਕਿਰਤੀ ਕਾਮੇ ਤੇ ਪੇਂਡੂ ਭਰਾਵਾਂ ਦੀ ਉਨਤੀ ਦੇ ਕੰਮਾਂ ਵਿੱਚ ਹਮੇਸ਼ਾ ਗਹਿਰੀ ਦਿਲਚਸਪੀ ਲਈ। ਖਦਰਧਾਰੀ, ਸਫੇਦ ਪਗੜੀ ਨਾਲ ਸਜੀ ਉਨ੍ਹਾਂ ਦੀ ਬੇਦਾਗ ਸ਼ਖਸੀਅਤ, ਸੰਜੀਦਾ ਮੁਸਕਰਾਹਟ ਨਾਲ ਉਨ੍ਹਾਂ ਦਾ ਗਰਵੀਦਾ ਕਰਨ ਵਾਲਾ ਸੁਭਾਅ ਤੇ ਸੇਵਾ ਭਰੀ ਆਦਰਸ਼ ਸਿਆਸੀ ਜ਼ਿੰਦਗੀ ਦਾ ਪ੍ਰਭਾਵ ਹਮੇਸ਼ਾ ਯਾਦ ਰਹੇਗਾ।

ਲਾਲਾ ਹਨੂਮੰਤ ਸਹਾਇ ਦੇਸ਼ ਦੇ ਪੁਰਾਣੇ ਇਨਕਲਾਬੀ ਜਾਂਬਾਜ਼, ਨਿਡਰ ਤੇ ਵੀਰ ਜੰਗੇ ਆ-ਜ਼ਾਦੀ ਦੇ ਸਿਪਾਹੀਆਂ ਵਿਚੋਂ ਇੱਕ ਸਨ ਜਿਨ੍ਹਾਂ ਨੇ 1912 ਵਿੱਚ ਲਾਰਡ ਹਾਰਡਿੰਗ ਤੇ ਬੰਬ ਸੁੱਟਿਆ ਤੇ ਜਿਨ੍ਹਾਂ ਤੇ ਲਾਹੌਰ ਸਾਜਿਸ਼ ਕੇਸ ਬਣਿਆ। ਰਾਸ ਬਿਹਾਰੀ, ਲਾਲਾ ਹਰਦਿਆਲ, ਭਾਈ ਬਾਲ-ਮੁਕੰਦ, ਸ੍ਰੀ ਅਵੱਧ ਬਿਹਾਰੀ ਤੇ ਮਾਸਟਰ ਅਮੀਰ ਚੰਦ ਵਰਗੇ ਭਾਰਤ ਮਾਂ ਦੇ ਸਪੂਤ ਉਨ੍ਹਾਂ ਦੇ ਸਾਥੀ ਸਨ। ਕਾਲੇ ਪਾਣੀ ਦੀ ਸਜ਼ਾ ਕੱਟਣ ਵਾਲੇ, ਜੇਲ੍ਹਾਂ ਵਿੱਚ ਜਵਾਨੀ ਸਾੜਨ ਵਾਲੇ, ਕੀਤੀ ਕੁਰਬਾਨੀ ਦਾ ਜ਼ਿਕਰ ਕਦੇ ਭੁਲ ਕੇ ਵੀ ਜ਼ਬਾਨ ਤੇ ਨਾ ਲਿਆਉਣ ਵਾਲੇ, ਸੇਵਾ ਦਾ ਮੁਲ ਨਾ ਮੰਗਣ ਵਾਲੇ, ਤਾਮਰ ਪੱਤਰ ਨਾਲ ਸਨਮਾਨੇ ਜਾਣ ਵਾਲੇ, ਲਾਲਾ ਹਨੂਮੰਤ ਸਹਾਇ ਜੀ ਦਾ 94 ਸਾਲ ਤਕ ਦਾ ਤਿਆਗ ਤਪੱਸਿਆ ਅਤੇ ਦੇਸ਼ ਸੇਵਾ ਦਾ ਆਦਰਸ਼ ਜੀਵਨ ਹਮੇਸ਼ਾ ਰਾਜਨੀਤੀ ਦੇ ਖੇਤਰ ਵਿੱਚ ਭਾਗ ਲੈਣ ਵਾਲੇ ਸਾਥੀਆਂ ਨੂੰ ਸੰਦੇਸ਼ ਦਿੰਦਾ ਰਹੇਗਾ। ਹਾਊਸ ਵਲੋਂ ਹਮਦਰਦੀ ਦਾ ਪੈਗ਼ਾਮ ਇਨ੍ਹਾਂ ਦੇ ਸਬੰਧੀਆਂ ਨੂੰ ਭੇਜ ਦਿੱਤਾ ਜਾਵੇਗਾ।

ਹੁਣ ਮੈਂ ਆਨਰੇਬਲ ਮੈਂਬਰਜ਼ ਨੂੰ ਬੇਨਤੀ ਕਰਾਂਗਾ ਕਿ ਉਹ ਦੋ ਮਿੰਟਾਂ ਲਈ ਖੜੇ ਹੋ ਕੇ ਵਿਛ-ੜੀਆਂ ਰੂਹਾਂ ਦੀ ਸ਼ਾਂਤੀ ਲਈ ਅਰਦਾਸ ਕਰਨ। (ਇਸ ਸਮੇਂ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਨੇ ਆਪਣੀਆਂ ਆਪਣੀਆਂ ਸੀਟਾਂ ਤੇ ਖੜੇ ਹੋ ਕੇ ਦੋ ਮਿੰਟ ਮੌਨ ਧਾਰਨ ਕੀਤਾ।)

---

## MOTION UNDER RULE 16

**Revenue and Election Minister** (Sardar Umrao Singh): Sir, I beg to move—

> That the Assembly, at its rising on Saturday, the 9th August, 1975, shall stand adjourned *sine die*.

**Mr. Speaker**: Motion moved—

That the Assembly, at its rising on Saturday, the 9th August, 1975, shall stand adjourned *sine die*.

**ਕਾਮਰੇਡ ਰਾਜ ਕੁਮਾਰ (ਧਾਰੀਵਾਲ)**: ਸਪੀਕਰ ਸਾਹਿਬ, ਮੈਂ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੇ ਸੂਬੇ ਵਿਚ ਇਕ ਬੜਾ ਲਾ-ਮਿਸਾਲ ਕਿਸਮ ਦਾ ਹੜ੍ਹ ਆਇਆ ਹੈ। ਸੰਨ 1955 ਦੇ ਹੜ੍ਹਾਂ ਵਿਚ ਜਿਸ ਤਰ੍ਹਾਂ ਦੀ ਤਬਾਹੀ ਹੋਈ ਸੀ, ਉਸ ਤਰ੍ਹਾਂ ਦੀ ਤਬਾਹੀ ਹੁਣ ਉਸ ਤੋਂ ਬਾਅਦ ਹੋਈ ਹੈ। ਪਿਛਲੇ ਕਿਤਨੇ ਦਿਨਾਂ ਤੋਂ ਇਹ ਮਾਮਲਾ ਲੋਕਾਂ ਦੇ ਸਾਹਮਣੇ ਆ ਰਿਹਾ ਹੈ, ਪਰ ਜਿਹੜੇ ਅੰਦਾਜ਼ੇ ਛੱਪ ਰਹੇ ਹਨ, ਉਨ੍ਹਾਂ ਨਾਲ ਗ਼ਲਤ-ਫ਼ਹਿਮੀਆਂ ਪੈਦਾ ਹੋ ਰਹੀਆਂ ਹਨ। ਹਕੀਕਤ ਇਹ ਹੈ ਕਿ 70—80 ਫ਼ੀ ਸਦੀ ਕੱਚੇ ਮਕਾਨ ਤਬਾਹ ਹੋ ਗਏ ਹਨ। ਜਿੱਥੋਂ ਤਕ ਮੱਕੀ, ਮਾਂਹ ਔਰ ਧਾਨ ਦੀ ਫਸਲ ਦਾ ਸਵਾਲ ਹੈ, ਉਹ ਤਾਂ 100% ਹੀ ਤਬਾਹ ਹੋ ਗਈਆਂ ਹਨ। ਅੱਜ 13 ਰੁਪਏ ਮਣ ਤੂੜੀ ਮੇਰੇ ਜ਼ਿਲ੍ਹੇ ਵਿਚ ਵਿਕ ਰਹੀ ਹੈ। ਸਪੀਕਰ ਸਾਹਿਬ, ਇਹ ਬੜੀ ਹੀ ਗੰਭੀਰ ਸਮੱਸਿਆ ਹੈ। ਇਹ ਪੰਜਾਬ ਸਰਕਾਰ ਦੇ ਆਪਣੇ ਸਾਧਣਾਂ ਨਾਲ ਹੱਲ ਹੋਣ ਵਾਲੀ ਗੱਲ ਨਹੀਂ ਹੈ।

ਚੀਫ਼ ਮਨਿਸਟਰ ਸਾਹਿਬ ਨੇ ਜਿਹੜੀ ਲੋਕਾਂ ਨੂੰ ਅਪੀਲ ਕੀਤੀ ਸੀ ਕਿ ਸਾਰੇ ਲੋਕ ਇਸ ਵਿਚ ਹਿੱਸਾ ਪਾਉਣ, ਕਨਟਰੀਬਿਊਟ ਕਰਨ, ਅਸੀਂ ਉਨ੍ਹਾਂ ਦੀ ਅਪੀਲ ਨੂੰ ਵੈਲਕਮ ਕੀਤਾ ਸੀ ਔਰ ਮੈਂ ਆਪਣੇ ਜ਼ਿਲ੍ਹੇ ਵਿਚ ਪਹਿਲਾ ਐਮ. ਐਲ. ਏ. ਹਾਂ ਜਿਸ ਨੇ ਕਿਹਾ ਹੈ ਕਿ ਮੇਰਾ ਇਕ ਮਹੀਨੇ ਦਾ ਸੀ. ਏ. ਲਿਆ ਜਾਵੇ। ਪਰ, ਸਪੀਕਰ ਸਾਹਿਬ, ਇਹ ਮਾਮਲਾ ਸਿਰਫ਼ ਸਾਡੇ ਸੀ.ਏ. ਦੇਣ ਨਾਲ ਹੀ ਹੱਲ ਹੋਣ ਵਾਲਾ ਨਹੀਂ ਹੈ। ਇਸ ਲਈ ਮੈਂ ਤੁਹਾਡੇ ਰਾਹੀਂ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਉਹ ਸੈਂਟਰ ਅਗੇ ਇਹ ਚੀਜ਼ ਰੱਖੇ, ਉਸ ਨੂੰ ਅਪ੍ਰੋਚ ਕਰੇ ਕਿ ਉਹ ਇਸ ਗੰਭੀਰ ਮਸਲੇ ਦੇ ਹੱਲ ਲਈ ਸਮੁੱਚੇ ਤੌਰ ਤੇ ਮੱਦਦ ਦੇਵੇ।

**Mr. Speaker** : Please be brief.

**ਕਾਮਰੇਡ ਰਾਜ ਕੁਮਾਰ**: ਜਿਹੜਾ ਨੁਕਸਾਨ ਹੋਇਆ ਹੈ ਉਸ ਨੂੰ ਪੂਰਾ ਕਰਨ ਵਾਸਤੇ ਔਰ ਅਗੇ ਤੋਂ ਹੜ੍ਹਾਂ ਦੀ ਰੋਕ-ਥਾਮ ਵਾਸਤੇ 25-26 ਕਰੋੜ ਰੁਪਏ ਤੋਂ ਘੱਟ ਨਹੀਂ ਚਾਹੀਦਾ। ਇਸ ਲਈ ਇਸ ਉਪਰ ਵਿਚਾਰ ਕਰਨ ਲਈ ਸਮਾਂ ਰਖਿਆ ਜਾਵੇ ਔਰ ਸ਼ਾਇਦ ਅੱਜ ਦਾ ਸਮਾਂ ਕਾਫ਼ੀ ਨਾ ਹੋਵੇ।

ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਇਕ ਐਜੀਟੇਸ਼ਨ ਚਲੀ ਸੀ ਔਰ ਮੈਂ ਪਿਛਲੇ ਹਾਊਸ ਵਿਚ ਇਕ ਕਾਲ ਅਟੈਨਸ਼ਨ ਵੀ ਦਿੱਤੀ ਸੀ।......

**ਸ੍ਰੀ ਸਪੀਕਰ** : ਤੁਸੀਂ ਉਸ ਦਾ ਫ਼ਿਕਰ ਨਾ ਕਰੋ।

**ਕਾਮਰੇਡ ਰਾਜ ਕੁਮਾਰ**: ਸਪੀਕਰ ਸਾਹਿਬ, ਲੱਖਾਂ ਰੁਪਏ ਏਰੀਅਰ ਪਏ ਹੋਏ ਹਨ।

**ਸ੍ਰੀ ਸਪੀਕਰ** : ਕਾਮਰੇਡ ਸਾਹਿਬ, ਬੈਠੋ, ਤਸ਼ਰੀਫ਼ ਰੱਖੋ।

**ਕਾਮਰੇਡ ਰਾਜ ਕੁਮਾਰ**: ਸਪੀਕਰ ਸਾਹਿਬ, ਮੈਂ ਇਕ ਲਾਇਨ ਵਿਚ ਮੁਕਾ ਦੇਵਾਂਗਾ।

**Mr. Speaker** Now, you are not relevant. You have opposed the motion. ਹੁਣ ਬੈਠ ਜਾਓ।

**ਕਾਮਰੇਡ ਰਾਜ ਕੁਮਾਰ**: ਮੈਨੂੰ ਇਕ ਲਾਈਨ ਕਹਿ ਲੈਣ ਦਿਓ। ਪਿਛਲੇ ਦਿਨਾਂ ਵਿਚ ਚੀਫ਼ ਮਨਿਸਟਰ ਸਾਹਿਬ ਨੂੰ ਕਿਹਾ ਸੀ ਕਿ ਉਹ ਇਕ ਮੀਟਿੰਗ ਬੁਲਾਉਣ ਤਾਕਿ ਇਸ ਮਸਲੇ ਨੂੰ ਨਜਿੱਠਣ ਲਈ ਹੱਲ ਲੱਭਿਆ ਜਾ ਸਕੇ। ਅਸੀਂ ਕਿਹਾ ਸੀ ਕਿ ਮੀਟਿੰਗ ਬੁਲਾ ਲਵੋ ਲੋਕਾਂ ਵਿਚ ਡਿਸਕਨਟੈਂਟਮੈਂਟ ਜ਼ਰੂਰ ਹੈ, ਲੋਕ ਤੰਗ ਹਨ। ਇਸ ਲਈ ਜੇ ਕਰ ਇਨ੍ਹਾਂ ਨੇ ਮੀਟਿੰਗ ਨਹੀਂ ਬੁਲਾਉਣੀ ਤਾਂ ਕਮ-ਅਜ਼-ਕਮ ਇਹ ਮਸਲਾ ਇਸ ਹਾਊਸ ਵਿਚ ਤਾਂ ਡਿਸਕਸ ਕਰ ਲੈਣ ਦਿਓ ਔਰ ਹਾਊਸ ਦਾ

ਟਾਈਮ ਵਧਾ ਦਿਓ । ਇਸ ਲਈ ਅਗਰ ਮੈਂਬਰ ਸਾਹਿਬਾਨ ਚਾਹੁਣ ਤਾਂ ਘੰਟਾ ਅੱਧ ਘੰਟਾ ਫਲੱਡਜ਼ ਬਾਰੇ ਡਿਸਕਸ਼ਨ ਲਈ ਰੱਖ ਲਿਆ ਜਾਵੇ। ਮੇਰਾ ਖਿਆਲ ਹੈ ਕਿ ਗੌਰਮਿੰਟ ਨੂੰ ਵੀ ਕੋਈ ਇਤਰਾਜ਼ ਨਹੀਂ ਹੋਵੇਗਾ ।

**ਸ਼੍ਰੀ ਸਪੀਕਰ**: ਪ੍ਰਾਈਵੇਟ ਬਿਜ਼ਨੈਸ ਤਾਂ ਆ ਨਹੀਂ ਸਕਦਾ। ਅਗਰ ਗੌਰਮਿੰਟ ਕੋਈ ਸਟੇਟਮੈਂਟ ਦੇਣਾ ਚਾਹੁੰਦੀ ਹੈ ਤਾਂ ਦੇ ਦੇਵੇ।

**ਮਾਲ ਮੰਤਰੀ** : ਠੀਕ ਹੈ ।

**Mr. Speaker**: Question is—

That the Assembly, at its rising on Saturday, the 9th August, 1975, shall stand adjourned *sine-die*.

*The Motion was carried.*

## PAPER LAID ON THE TABLE

**Revenue and Elections Minister** (Sardar Umrao Singh): Sir, I beg to lay on the Table the Constitution (Fortieth Amendment) Bill, 1975, as passed by the two Houses of Parliament.

## RESOLUTION UNDER ARTICLE 368 OF THE CONSTITUTION

**Revenue and Elections Minister** (Sardar Umrao Singh): Sir, I beg to move—

That this House ratifies the amendments to the Constitution of India falling within the purview of the proviso to clause (2) of Article 368 thereof, proposed to be made by the Constitution (Fortieth Amendment) Bill, 1975, as passed by the two Houses of Parliament, and the short title of which has been changed into "The Constitution (Thirty-ninth Amendment) Act, 1975."

(**ਆਵਾਜ਼ਾਂ** : ਪਾਸ ਹੈ ਜੀ, ਪਾਸ ਹੈ ਜੀ।)

**ਮਾਲ ਮੰਤਰੀ**: ਠੀਕ ਹੈ ਜੀ, ਅਗਰ ਪਾਸ ਹੈ ਤਾਂ। (ਥੰਪਿੰਗ)

(ਇਸ ਸਮੇਂ ਸਰਦਾਰ ਸੁਰਜੀਤ ਸਿੰਘ ਜੀ ਬਰਨਾਲਾ ਖੜੇ ਹੋਏ।)

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਸਪੀਕਰ ਸਾਹਿਬ, ਮੈਂ ਇਸ ਤੇ ਬੋਲਣਾ ਹੈ ਜੀ ।

(ਆਵਾਜ਼ਾਂ : ਬਰਨਾਲਾ ਜੀ, ਬੈਠ ਜਾਓ, ਤੁਸੀਂ ਕੀ ਬੋਲੋਗੇ।)

**ਸਰਦਾਰ ਦਰਬਾਰਾ ਸਿੰਘ** : ਸਪੀਕਰ ਸਾਹਿਬ, ਕਿਆ ਕਰੇਗਾ ਬਰਨਾਲਾ, ਜਬ ਟੂਟ ਗਿਆ ਪਰਨਾਲਾ । (ਹਾਸਾ) (ਵਿਘਨ)

**ਸ਼੍ਰੀ ਸਪੀਕਰ**: ਬਰਨਾਲਾ ਸਾਹਿਬ, ਮੈਨੂੰ ਪਹਿਲਾਂ ਮੋਸ਼ਨ ਮੂਵ ਕਰ ਲੈਣ ਦਿਓ।

**Mr. Speaker**: Motion moved—

That this House ratifies the amendments to the Constitution of India falling within the purview of the proviso to Clause (2) of Article 368 thereof, proposed to be made by the Constitution (Fortieth Amendment) Bill, 1975, as passed by the two Houses of Parliament, and the short title of which has been changed into "The Constitution (Thirty-ninth Amendment) Act, 1975".

**ਸਰਦਾਰ ਸੁਰਜੀਤ ਸਿੰਘ** (ਬਰਨਾਲਾ): ਸਪੀਕਰ ਸਾਹਿਬ, ਜਿਸ ਢੰਗ ਨਾਲ, ਜਿਸ ਤਰੀਕੇ ਨਾਲ ਇਹ ਮੈਂਬਰ (ਸਰਕਾਰੀ ਬੈਂਚਾਂ ਵਲ ਇਸ਼ਾਰਾ ਕਰਦੇ ਹੋਏ) ਕਹਿ ਰਹੇ ਹਨ ਕਿ ਇਸ ਨੂੰ ਪਾਸ ਕਰ ਦਿਤਾ ਜਾਵੇ ਉਸ ਤੋਂ ਇਹ ਸਾਫ ਜ਼ਾਹਰ ਹੁੰਦਾ ਹੈ ਕਿ ਇਹ ਅਪੋਜ਼ ਕਰਨਾ ਚਾਹੁੰਦੇ ਹਨ ਪਰ ਕਰ ਨਹੀਂ ਸਕਣਗੇ ।

**Voices:** No, no.

**ਸਰਦਾਰ ਸੁਰਜੀਤ ਸਿੰਘ ਬਰਨਾਲਾ :** ਸਪੀਕਰ ਸਾਹਿਬ, ਦੂਸਰੀ ਚੀਜ਼ ਇਹ ਹੈ ਕਿ ਇਨ੍ਹਾਂ ਵਿਚਾਰਿਆਂ ਦਾ ਕੋਈ ਕਸੂਰ ਨਹੀਂ ਹੈ। (ਵਿਘਨ) ਸਪੀਕਰ ਸਾਹਿਬ, ਪਿਛਲੀ ਵਾਰ ਜਦੋਂ 39ਵੀਂ ਅਮੈਂਡਮੈਂਟ ਆਈ ਤਾਂ ਉਸ ਤੇ ਬੋਲਦਿਆਂ ਮੈਂ ਅਰਜ਼ ਕਰ ਰਿਹਾ ਸੀ ਕਿ ਕਾਨਸਟੀਚਿਊਸ਼ਨ ਵਿਚ ਧੜਾਧੜ ਅਮੈਂਡਮੈਂਟਾਂ ਲਿਆ ਕੇ ਇਸ ਨੂੰ ਲੀਰੋ-ਲੀਰ ਕੀਤਾ ਜਾ ਰਿਹਾ ਹੈ। ਉਸ ਤੋਂ ਬਾਅਦ ਇਹ ਅਮੈਂਡਮੈਂਟ ਚਾਹਲੀਵੀਂ ਆ ਗਈ ਔਰ ਜਿਸ ਕੋਝੇ ਢੰਗ ਨਾਲ ਪਾਰਲੀਮੈਂਟ ਵਿਚ ਪਾਸ ਕੀਤੀ ਗਈ ਹੈ, ਇਥੇ ਰੈਟੀਫੀਕੇਸ਼ਨ ਲਈ ਲਿਆਂਦੀ ਗਈ ਹੈ, ਜਿਸ ਤਰੀਕੇ ਨਾਲ ਇਹ ਸੱਭ ਕੁਝ ਹੋ ਰਿਹਾ ਹੈ, ਇਸ ਤੋਂ ਸਾਫ ਜ਼ਾਹਰ ਹੁੰਦਾ ਹੈ ਕਿ ਅਸੀਂ ਕਾਨਸਟੀਚਿਊਸ਼ਨ ਦੀ ਕਿਤਨੀ ਕੁ ਇੱਜ਼ਤ ਕਰਦੇ ਹਾਂ।

ਸਪੀਕਰ ਸਾਹਿਬ, ਤੁਸੀਂ ਵੇਖਿਆ ਹੈ ਕਿ ਸੁਪ੍ਰੀਮ ਕੋਰਟ ਵਿਚ ਇਕ ਕੇਸ ਲਗਿਆ ਹੋਇਆ ਹੈ ।

**ਸ਼੍ਰੀ ਸਪੀਕਰ:** ਤੁਸੀਂ ਉਸ ਦਾ ਜ਼ਿਕਰ ਨਹੀਂ ਕਰਨਾ, ਉਹ ਸਬਜੁਡਿਸ ਮੈਟਰ ਹੈ।

**ਸਰਦਾਰ ਸੁਰਜੀਤ ਸਿੰਘ ਬਰਨਾਲਾ:** ਸੁਪ੍ਰੀਮ ਕੋਰਟ ਦਾ ਇਸ ਬਿੱਲ ਵਿਚ ਜ਼ਿਕਰ ਆ ਗਿਆ ਹੈ। ਇਸ ਕਰਕੇ ਮੈਂ ਵੀ ਸੁਪ੍ਰੀਮ ਕੋਰਟ ਬਾਰੇ ਬੋਲ ਸਕਾਂਗਾ। ਸੋ, ਮੈਂ ਕਹਿ ਰਿਹਾ ਸੀ ਕਿ ਸੁਪ੍ਰੀਮ ਕੋਰਟ ਵਿਚ ਕੇਸ ਲਗਿਆ ਹੋਇਆ ਹੈ।......

**ਮਾਲ ਮੰਤਰੀ:** ਸਪੀਕਰ ਸਾਹਿਬ, ਜਿਹੜਾ ਇਸ ਬਿੱਲ ਵਿਚ ਸੁਪ੍ਰੀਮ ਕੋਰਟ ਦਾ ਜ਼ਿਕਰ ਹੈ ਪ੍ਰੈਜ਼ੀਡੈਂਟ ਸਾਹਿਬ ਦੀ ਇਲੈਕਸ਼ਨ ਦੇ ਬਾਰੇ ਹੈ। ਜਿਸ ਦਾ ਇਹ ਜ਼ਿਕਰ ਕਰਦੇ ਹਨ, ਉਹ ਨਹੀਂ ਹੈ ।

**ਸ਼੍ਰੀ ਸਪੀਕਰ:** ਸੁਪ੍ਰੀਮ ਕੋਰਟ ਦਾ ਜ਼ਿਕਰ ਆ ਜਾਣਾ ਕੋਈ ਐਸੀ ਗੱਲ ਨਹੀਂ ਹੈ, ਲੇਕਿਨ ਕਿਸੇ ਕੇਸ ਨੂੰ ਰੈਫ਼ਰ ਨਹੀਂ ਕਰਨਾ ਚਾਹੀਦਾ।

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਮੈਨੂੰ ਪਤਾ ਹੈ ਕਿ ਤੁਹਾਡੀਆਂ ਔਰ ਮੇਰੀਆਂ ਕੀ ਲਿਮੀ-ਟੇਸ਼ਨਜ਼ ਹਨ। Why should I refer to the case ?

ਸ਼ਾਇਦ ਇਹ ਦੋ ਤਿੰਨ ਪੇਜ ਦਾ ਬਿੱਲ ਹੈ। ਇਹ ਇਸ ਨੂੰ ਆਪ ਹੀ ਵੇਖ ਕੇ ਨਹੀਂ ਆਏ ਔਰ ਕਹਿੰਦੇ ਹਨ ਕਿ ਪ੍ਰੈਜ਼ੀਡੈਂਟ ਨੂੰ ਇਹ ਚੀਜ਼ ਰੀਲੇਟ ਕਰਦੀ ਹੈ, ਇਸ ਕਰਕੇ ਸੁਪ੍ਰੀਮ ਕੋਰਟ ਨੂੰ ਰੈਫ਼ਰ ਕਰਨ ਦੀ ਲੋੜ ਨਹੀਂ ਹੈ (ਵਿਘਨ) ।

ਸਪੀਕਰ ਸਾਹਿਬ, 11 ਤਾਰੀਖ ਇਕ ਕੇਸ ਦੀ ਸੁਪ੍ਰੀਮ ਕੋਰਟ ਵਿਚ ਲਗੀ ਹੋਈ ਹੈ, ਔਰ ਇਸ ਕਰਕੇ ਕਿ ਉਹ ਕੇਸ ਸੁਪ੍ਰੀਮ ਕੋਰਟ ਦੇ ਸਾਹਮਣਿਉਂ ਚੁੱਕ ਲਿਆ ਜਾਵੇ, ਇਹ ਸੱਭ ਕੁਝ ਇਸ ਲਈ ਕੀਤਾ ਜਾ ਰਿਹਾ ਹੈ ।

**Mr. Speaker :** It is subjudice.

**Sardar Surjit Singh Barnala:** Sir, I was submitting that the background has to be seen as to why this amendment has been made.

**Mr. Speaker:** You cannot discuss.

**Sardar Surjit Singh Barnala:** Sir, I can discuss the amendment. ਸਪੀਕਰ ਸਾਹਿਬ, ਜਦੋਂ ਅਸੀਂ ਕੋਈ ਅਮੈਂਡਮੈਂਟ ਕਰਨੀ ਹੈ ਤਾਂ ਉਹ ਕਿਸੇ ਬੈਕਗਰਾਂਉਡ ਵਿਚ ਲਿਆਂਦੀ ਜਾ ਰਹੀ ਹੈ।

**Mr. Speaker:** You cannot discuss.

**Sardar Surjit Singh Barnala:** Kindly tell me what I cannot discuss. What is irrelevant?

**Mr. Speaker:** The matter is sub-judice.

**Sardar Surjit Singh Barnala :** I am not saying anything about that case.

**Mr. Speaker**: You cannot refer to that case even.

**Sardar Surjit Singh Barnala**: I am only referring to the case which has been referred to in the Bill. Kindly read page 3 of the Bill. It has been stated in clause 5—

"Any appeal or cross appeal against any such order of any court as is referred to in Clause (4) pending immediately before the commencement of the Constitution (39th Amendment) Act, 1975, before the Supreme Court, shall be disposed of in conformity with the provisions of Clause (4)."

I am referring to the case which has been mentioned in this Clause.

**Mr. Speaker** : You cannot refer to that case.

**Sardar Surjit Singh Barnala**: I am not referring to that case only. Kindly take it like this. Suppose some cases are pending before the Supreme Court and these are to be taken up on Monday, the 11th August, 1975, and now this amendment is going to be passed by this House-as has been passed by both the Houses of Parliament-and some other States will also pass it.. (*Interruptions*) What will be the result of this amendment? The cases which are pending before the Supreme Court will be taken off from its purview.

**A Voice from Treasury Benches** : You cannot stop the passing of this ratification.

**Sardar Surjit Singh Barnala** : I cannot stop this Constitutional amendment . The grounds on which it is being made are flimsy and it speaks volumes. (*Interruptions and Noise*) Kindly tell me why this Session has been called to meet on Saturday? It has never been done like that. Today it has met at 10.00 A.M. No sitting of the House has ever been held at 10.00 AM. Generally, it meets at 2.00 P.M. There is a story behind it. This resolution is going to be passed today. It will be taken to Delhi for being sealed by the President.

ਸਪੀਕਰ ਸਾਹਿਬ, ਮੈਂ ਜੋ ਅਰਜ਼ ਕਰ ਰਿਹਾ ਸੀ ਕਿ ਅੱਜ ਜੇ ਕੋਈ ਵੀ ਕੇਸ ਸੁਪ੍ਰੀਮ ਕੋਰਟ ਦੇ ਸਾਹਮਣੇ ਹੈ, ਜਾਂ ਕੋਈ ਵੀ ਅਪੀਲ ਸੁਪ੍ਰੀਮ ਕੋਰਟ ਵਿਚ ਪੈਂਡਿੰਗ ਹੈ, ਉਹ ਇਸ ਰੈਜ਼ੋਲਿਊਸ਼ਨ ਦੇ ਪਾਸ ਹੋ ਜਾਣ ਬਾਅਦ ਖ਼ਤਮ ਹੋ ਜਾਵੇਗਾ, ਅਤੇ ਸੁਪ੍ਰੀਮ ਕੋਰਟ ਜਾਂ ਹਾਈ ਕੋਰਟ ਉਸ ਤੇ ਕੋਈ ਫ਼ੈਸਲਾ ਨਹੀਂ ਦੇ ਸਕੇਗੀ। ਇਸ ਲਈ ਅੱਜ ਜੇ ਕੋਈ ਕੇਸ ਪ੍ਰਾਈਮ ਮਨਿਸਟਰ ਦੇ ਖ਼ਿਲਾਫ਼ ਹਾਈ ਕੋਰਟ ਨੇ ਫ਼ੈਸਲਾ ਦਿੱਤਾ ਹੋਵੇ ਅਤੇ ਸੁਪ੍ਰੀਮ ਕੋਰਟ ਵਿਚ ਪੈਂਡਿੰਗ ਹੋਵੇ ਤਾਂ ਉਸ ਤੇ ਸੁਪ੍ਰੀਮ ਕੋਰਟ ਆਪਣਾ ਫ਼ੈਸਲਾ ਨਹੀਂ ਦੇ ਸਕੇਗੀ। (ਅਕਾਲੀ ਪਾਰਟੀ ਵਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਸੋ ਸਪੀਕਰ ਸਾਹਿਬ, ਇਹ ਇਸ ਕਾਰਣ ਕਰਕੇ ਕੀਤਾ ਜਾ ਰਿਹਾ ਹੈ ਕਿਉਂਕਿ ਪੇਸ਼ੀ ਦੀ 11 ਤਾਰੀਖ਼ ਲੱਗੀ ਹੋਈ ਹੈ। ਇਸ ਕਰਕੇ ਇਹ ਸਾਰੀ ਕਾਰਵਾਈ ਕੀਤੀ ਜਾ ਰਹੀ ਹੈ। (ਵਿਘਨ) ਸਪੀਕਰ ਸਾਹਿਬ, ਮੇਰੇ ਦੋਸਤ ਜਿਹੜੇ ਇੱਧਰ ਬੈਠੇ ਹਨ ਜਾਂ ਕੁਝ ਉਧਰ ਬੈਠੇ ਹਨ ਉਹ ਇਹ ਮੰਨਦੇ ਹਨ ਕਿ ਕਿਸੇ ਕਾਨੂੰਨ ਰਾਹੀਂ ਕਿਸੇ ਨੂੰ ਸਪੈਸ਼ਲ ਅਧਿਕਾਰ ਨਹੀਂ ਮਿਲਣਾ ਚਾਹੀਦਾ। ਰਾਜਿਆਂ ਨੂੰ ਜਿਹੜੇ ਪਹਿਲੇ ਕੁਝ ਸਪੈਸ਼ਲ ਅਧਿਕਾਰ ਦਿੱਤੇ ਹੋਏ ਸਨ ਉਹ ਖ਼ਤਮ ਕੀਤੇ ਗਏ ਸਨ ਅਤੇ ਜੋ ਕੁਝ ਸਪੈਸ਼ਲ ਅਧਿਕਾਰ ਉਨ੍ਹਾਂ ਦੇ ਰਹਿੰਦੇ ਹਨ ਤਾਂ ਉਹ ਖ਼ਤਮ ਕੀਤੇ ਜਾ ਰਹੇ ਹਨ। ਇਸ ਬਾਰੇ ਤਾਂ ਅਸੀਂ ਹੁਣ ਤਕ ਲੜਦੇ ਰਹੇ ਹਾਂ ਕਿ ਰਾਜਿਆਂ ਨੂੰ ਕੋਈ ਸਪੈਸ਼ਲ ਅਧਿਕਾਰ ਨਹੀਂ ਹੋਣੇ ਚਾਹੀਦੇ। ਜੇ ਕਿਸੇ ਨੂੰ ਕੋਈ ਦਿੱਤੇ ਹੋਏ ਹਨ ਤਾਂ ਉਹ ਖੋਹ ਲਏ ਜਾਣ ਤਾਕਿ ਸਾਰਿਆਂ ਲਈ ਲਾਅ ਬਰਾਬਰ ਹੋਵੇ। **Equality before law is for all the persons in the country.**

[ਸਰਦਾਰ ਸੁਰਜੀਤ ਸਿੰਘ ਬਰਨਾਲਾ]

ਅੱਜ ਇਹ ਫਿਰ ਉਹੀ ਸਟੇਜ ਲਿਆ ਰਹੇ ਹਨ। ਇਸ ਰੈਜ਼ੋਲਿਊਸ਼ਨ ਰਾਹੀਂ ਇਕੁਐਲਿਟੀ ਬਿਫ਼ੋਰ ਲਾਅ ਨੂੰ ਖ਼ਤਮ ਕੀਤਾ ਜਾ ਰਿਹਾ ਹੈ। ਸਿਰਫ਼ ਕੁਝ ਬੰਦਿਆਂ ਲਈ ਹੀ ਇਹ ਅਧਿਕਾਰ ਦਿੱਤਾ ਜਾ ਰਿਹਾ ਹੈ। ਮੈਂ ਤਾਂ ਕਹਿੰਦਾ ਹਾਂ ਕਿ ਇਹ ਇਕ ਰੈਟਰੋਗਰੇਡ ਸਟੈੱਪ ਹੈ ਜਿਸ ਨੂੰ ਅੱਜ ਅਸੀਂ ਪਾਸ ਕਰਨ ਲਗੇ ਹਾਂ। ਇਹ ਇਕ ਨਵੀਂ ਕਲਾਜ਼ ਬਣਾ ਰਹੇ ਹਾਂ ਜਿਸ ਨਾਲ ਕਿ ਪ੍ਰਾਈਮ ਮਨਿਸਟਰ, ਸਪੀਕਰ, ਆਦਿ ਦੀ ਇਲੈਕਸ਼ਨ ਹੋਣ ਤੋਂ ਬਾਅਦ ਉਸ ਨੂੰ ਕੋਰਟ ਵਿਚ ਚੈਲੈਂਜ ਨਹੀਂ ਕੀਤਾ ਜਾ ਸਕਦਾ। ਸਪੀਕਰ ਸਾਹਿਬ, ਮੈਂ ਤਾਂ ਸਮਝਦਾ ਹਾਂ ਕਿ ਜੇ ਇਹ ਛੋਟ ਪ੍ਰਾਇਮ ਮਨਿਸਟਰ, ਸਪੀਕਰ, ਡਿਪਟੀ ਸਪੀਕਰ, ਜਾਂ ਪ੍ਰੈਜ਼ੀਡੈਂਟ ਲਈ ਦਿੱਤੀ ਜਾ ਰਹੀ ਹੈ ਤਾਂ ਫਿਰ ਇਹ ਸਟੇਟਸ ਦੇ ਚੀਫ਼ ਮਨਿਸਟਰ, ਸਪੀਕਰ, ਡਿਪਟੀ ਸਪੀਕਰ ਵਾਸਤੇ ਕਿਉਂ ਨਹੀਂ ਕੀਤੀ ਜਾ ਰਹੀ। (ਸ਼ੋਰ) ਇਹ ਛੋਟ ਸਾਡੀ ਸਟੇਟ ਦੇ ਚੀਫ਼ ਮਨਿਸਟਰ, ਸਪੀਕਰ, ਡਿਪਟੀ ਸਪੀਕਰ ਨੂੰ ਵੀ ਹੋਣੀ ਚਾਹੀਦੀ ਹੈ (ਸ਼ੋਰ)

**ਸ੍ਰੀ ਸਪੀਕਰ**: ਇੰਟਰੱਪਟ ਨਾ ਕਰੋ। (ਵਿਘਨ)

**ਸਰਦਾਰ ਸੁਰਜੀਤ ਸਿੰਘ ਬਰਨਾਲਾ**: ਸਪੀਕਰ ਸਾਹਿਬ, ਇਸ ਗੱਲ ਤੇ ਮੇਰੇ ਨਾਲ ਹੋਰ ਵੀ ਕਈ ਮੈਂਬਰ ਸਹਿਮਤ ਹਨ। (ਵਿਘਨ)

**ਇਕ ਅਵਾਜ਼**: ਇਹ ਬਰਨਾਲਾ ਸਾਹਿਬ ਦੀ ਅਮੈਂਡਮੈਂਟ ਹੈ ਜੀ।

**ਸ੍ਰੀ ਸਪੀਕਰ**: ਜਿਹੜੀ ਗੱਲ ਦੀ ਤੁਸੀਂ ਵਿਰੋਧਤਾ ਕਰਦੇ ਹੋ ਉਸ ਦੇ ਨਾਲ ਤੁਸੀਂ ਕਿਵੇਂ ਸਹਿਮਤ ਹੋ ਰਹੇ ਹੋ।

**ਸਰਦਾਰ ਸੁਰਜੀਤ ਸਿੰਘ ਬਰਨਾਲਾ**: ਸਪੀਕਰ ਸਾਹਿਬ, ਮੈਂ ਤਾਂ ਇਹ ਕਹਿੰਦਾ ਹਾਂ ਕਿ ਕਾਨੂੰਨ ਦੇ ਸਾਹਮਣੇ ਬੰਦਿਆਂ ਵਿਚ ਡਿਸਕਰੀਮੀਨੇਸ਼ਨ ਨਹੀਂ ਹੋਣੀ ਚਾਹੀਦੀ।

**ਸਰਦਾਰ ਦਰਬਾਰਾ ਸਿੰਘ**: ਸਪੀਕਰ ਸਾਹਿਬ, ਬਨਰਾਲਾ ਸਾਹਿਬ ਇਹ ਮੂਵ ਕਰ ਦੇਣ ਕਿ ਆਨਰੇਬਲ ਸਪੀਕਰ ਆਫ਼ ਦੀ ਹਾਊਸ ਅਤੇ ਸਟੇਟਸ ਦੇ ਚੀਫ ਮਨਿਸਟਰਜ਼ ਵੀ ਐਗਜ਼ਮਪਟ ਕਰ ਦਿੱਤੇ ਜਾਣ ...... (ਵਿਘਨ) (ਸ਼ੋਰ)

**ਕੈਪਟਨ ਰਤਨ ਸਿੰਘ**: ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਸ ਵੇਲੇ ਜੋ ਅਮੈਂਡਮੈਂਟ ਹਾਊਸ ਦੇ ਸਾਹਮਣੇ ਹੈ ਉਸ ਵਿਚ ਤਾਂ ਕੋਈ ਤਬਦੀਲੀ ਨਹੀਂ ਲਿਆਈ ਜਾ ਸਕਦੀ ਅਤੇ ਨਾ ਹੀ ਅਸੀਂ ਡਿਸਕਸ਼ਨ ਰਾਹੀਂ ਕੋਈ ਤਰਮੀਮ ਸੁਜੈਸਟ ਕਰ ਸਕਦੇ ਹਾਂ ਕਿਉਂਕਿ ਪਾਰਲੀਆਮੈਂਟ ਰਾਹੀਂ ਇਹ ਅਮੈਂਡਮੈਂਟ ਕੀਤੀ ਗਈ ਹੈ। ਇਸ ਲਈ ਤਾਂ ਇਕੋ ਹੀ ਤਰੀਕਾ ਹੈ, ਜੇ ਬਰਨਾਲਾ ਜੀ ਚਾਹੁੰਦੇ ਹਨ ਅਤੇ ਮੈਂ ਵੀ ਸਮਝਦਾ ਹਾਂ ਕਿ ਅਸੀਂ ਇਥੇ ਇਕ ਯੂਨੈਨੀਮਸ ਰੈਜ਼ੋ-ਲਿਊਸ਼ਨ ਲੈ ਆਈਏ ਔਰ ਉਸ ਰਾਹੀਂ ਪਾਰਲੀਆਮੈਂਟ ਨੂੰ ਰਿਕਮੈਂਡ ਕਰੀਏ ਕਿ ਇਸ ਅਮੈਂਡਮੈਂਟ ਵਿਚ ਇਹ ਐਨੋਮਲੀ ਹੈ ਅਤੇ ਇਸ ਨੂੰ ਦੂਰ ਕਰਨ ਵਾਸਤੇ ਇਹ ਸਾਡਾ ਯੂਨੈਨੀਮੈਸ ਰੈਜ਼ੋਲਿਊਸ਼ਨ ਹੈ ਕਿ ਇਸ ਅਮੈਂਡਮੈਂਟ ਵਿਚ ਇਹ ਵੀ ਸ਼ਾਮਲ ਹੋਣਾ ਚਾਹੀਦਾ ਹੈ ਕਿ ਸਟੇਟਸ ਦੇ ਚੀਫ਼ ਮਨਿਸਟਰ, ਸਪੀਕਰ ਅਤੇ ਡਿਪਟੀ ਸਪੀਕਰ ਲਈ ਵੀ ਇਸੇ ਤਰ੍ਹਾਂ ਹੀ ਕਰ ਦਿੱਤਾ ਜਾਵੇ। (ਸ਼ੋਰ)

**ਸ੍ਰੀ ਸਪੀਕਰ**: ਆਰਡਰ ਆਰਡਰ।

**ਸ੍ਰੀ ਸਰਦਾਰੀ ਲਾਲ ਕਪੂਰ**: ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ, ਸਰ। ਮੈਂ ਇਕੋ ਹੀ ਅਰਜ਼ ਕਰਨੀ ਹੈ।

**ਸ੍ਰੀ ਸਪੀਕਰ**: ਕਪੂਰ ਸਾਹਿਬ, ਇੰਟਰੱਪਟ ਨਾ ਕਰੋ। ਤੁਹਾਨੂੰ ਟਾਇਮ ਦੇ ਦੇਵਾਂਗੇ।

**ਸ੍ਰੀ ਸਰਦਾਰੀ ਲਾਲ ਕਪੂਰ**: ਸਪੀਕਰ ਸਾਹਿਬ, ਮੈਂ ਇਕੋ ਹੀ ਅਰਜ਼ ਕਰਨੀ ਹੈ, ਮੈਨੂੰ ਕਰ ਲੈਣ ਦਿਓ। ਸਪੀਕਰ ਸਾਹਿਬ, ਕਾਂਸਟੀਚਿਊਸ਼ਨ ਵਿਚ ਤਬਦੀਲੀ ਲਿਆਉਣ ਲਈ ਜਿਹੜੀ ਅਮੈਂਡਮੈਂਟ

ਪਾਰਲੀਅਮੈਂਟ ਨੇ ਪਾਸ ਕੀਤੀ ਹੈ ਮੈਂ ਕਹਿੰਦਾ ਹਾਂ ਕਿ ਉਸ ਦੇ ਮੁਤੱਲਕ ਹੀ ਸਿਰਫ ਡਿਸਕਸ਼ਨ ਹੋਣੀ ਚਾਹੀਦੀ ਹੈ। ਹੋਰ ਇੱਧਰ ਉਧਰ ਦੀਆਂ ਗੱਲਾਂ ਤੇ ਡਿਸਕਸ਼ਨ ਨਹੀਂ ਹੋਣੀ ਚਾਹੀਦੀ। ਜੇ ਅਮੈਂਡਮੈਂਟ ਹੀ ਕਰਨੀ ਹੈ ਤਾਂ ਸਾਨੂੰ ਤਾਂ ਇਹ ਅਮੈਂਡਮੈਂਟ ਕਰਨੀ ਚਾਹੀਦੀ ਹੈ ਕਿ ਜਿਹੜਾ ਵੀ ਇਕ ਵਾਰ ਐਮ. ਐਲ. ਏ. ਬਣ ਜਾਵੇ ਉਹ ਜਦ ਤਕ ਮਰ ਨਾ ਜਾਵੇ ਉਹ ਉਥੇ ਹੀ ਰਹੇ (ਸ਼ੋਰ) (ਵਿਘਨ)।

**ਸ੍ਰੀ ਸਪੀਕਰ**: ਠੀਕ ਕਹਿੰਦੇ ਹੋ। Please resume your seat.

**ਸਰਦਾਰ ਸੁਰਜੀਤ ਸਿੰਘ ਬਰਨਾਲਾ**: ਸਪੀਕਰ ਸਾਹਿਬ, ਇਸ ਹਾਊਸ ਦੀਆਂ ਲਿਮਿਟੇਸ਼ਨਜ਼ ਨੂੰ ਸਮਝਦੇ ਹੋਏ ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਇਕ ਤਰ੍ਹਾਂ ਨਾਲ ਡਿਸਕ੍ਰਿਮੀਨੇਸ਼ਨ ਹੋਈ ਹੈ, ਸਟੇਟਾਂ ਦੇ ਨਾਲ। ਸਾਰੀਆਂ ਸਟੇਟਸ ਨੂੰ ਕਿਉਂ ਇਸ ਤਰ੍ਹਾਂ ਦੀ ਛੋਟ ਨਹੀਂ ਦਿੱਤੀ ਗਈ...... (ਵਿਘਨ)

**ਸ੍ਰੀ ਸਪੀਕਰ**: ਕੈਪਟਨ ਸਾਹਿਬ, ਕਪੂਰ ਸਾਹਿਬ ਦਾ ਮਤਲਬ ਸੀ ਜਦੋਂ ਮੈਂਬਰ ਪਾਰਲੀਮੈਂਟ ਬਣ ਜਾਵੇ। (ਹਾਸਾ)

**ਸਰਦਾਰ ਸੁਰਜੀਤ ਸਿੰਘ ਬਰਨਾਲਾ**: ਮੈਂ ਤਾਂ ਅਰਜ਼ ਕਰ ਰਿਹਾ ਸੀ ਕਿ ਸੈਂਟਰ ਦੀ ਸਰਕਾਰ ਨੇ ਇਕ ਤੰਗ ਨਜ਼ਰੀਆ ਵਿਖਾਇਆ ਹੈ, ਜਿਨ੍ਹਾਂ ਨੇ ਇਸ ਨੂੰ ਰੈਟੀਫਾਈ ਕਰਨਾ ਸੀ ਉਨ੍ਹਾਂ ਨੂੰ ਵੀ ਤਾਂ ਇਹ ਛੋਟ ਮਿਲਣੀ ਚਾਹੀਦੀ ਸੀ, ਹੁਣ, ਜਿਸ ਤਰ੍ਹਾਂ ਕੈਪਟਨ ਸਾਹਿਬ ਨੇ ਕਿਹਾ ਹੈ, ਜੇ ਮੈਂ ਕੋਈ ਨਾਨ-ਆਫੀਸ਼ੀਅਲ ਬਿਲ ਲਿਆਵਾਂ ਵੀ, ਸਰਕਾਰ ਨੇ ਮੂਵ ਹੀ ਨਹੀਂ ਕਰਨ ਦੇਣਾ। ਮੇਰਾ ਕਹਿਣ ਦਾ ਭਾਵ ਤਾਂ ਇਹੋ ਸੀ ਕਿ ਸਰਕਾਰ ਨੂੰ ਤੰਗ ਨਜ਼ਰੀਆ ਨਹੀਂ ਸੀ ਵਖਾਉਣਾ ਚਾਹੀਦਾ। ਜੇ ਇਹ ਛੋਟ ਪ੍ਰੈਜ਼ੀਡੈਂਟ, ਵਾਈਸ ਪ੍ਰੈਜ਼ੀਡੈਂਟ, ਪ੍ਰਾਈਮ ਮਨਿਸਟਰ, ਸਪੀਕਰ ਦੇ ਲਈ ਹੈ ਤਾਂ ਫੇਰ ਸਟੇਟਾਂ ਦੇ ਚੀਫ ਮਨਿਸਟਰਜ਼ ਅਤੇ ਸਪੀਕਰਾਂ ਨੂੰ ਕਿਉਂ ਇਹ ਛੋਟ ਨਹੀਂ। ਇਸ ਗੱਲ ਨੂੰ ਦੇਸ਼ ਦੇ ਇੰਟੈਲੀਜੈਂਸੀਆ ਨੇ ਕੋਈ ਚੰਗਾ ਨਹੀਂ ਸਮਝਿਆ। ਕਿਤਨੀ ਬੁਰੀ ਗੱਲ ਹੈ ਕਿ ਇਸ ਤਰ੍ਹਾਂ ਦੀ ਤਰਮੀਮ ਕੀਤੀ ਜਾਵੇ ਕਿ ਕਾਂਸਟੀਚਿਊਸ਼ਨ ਦੀ ਕੋਈ ਪ੍ਰਵਾਹ ਹੀ ਨਾ ਕੀਤੀ ਜਾਵੇ। ਇਸ ਤਰੀਕੇ ਨਾਲ ਜਿਹੜੀ ਅਮੈਂਡਮੈਂਟ ਕੀਤੀ ਹੈ, ਉਸ ਦੀ ਸਾਡੀ ਪਾਰਟੀ ਸਖਤ ਵਿਰੋਧਤਾ ਕਰਦੀ ਹੈ। ਮੈਂ ਸਮਝਦਾ ਹਾਂ ਕਿ ਇਸ ਕਿਸਮ ਦੀ ਕੋਈ ਵੀ ਅਮੈਂਡਮੈਂਟ ਨਹੀਂ ਸੀ ਹੋਣੀ ਚਾਹੀਦੀ ਅਤੇ ਨਾ ਹੀ ਕੋਈ ਇਸ ਤਰ੍ਹਾਂ ਦੀ ਰੈਟੀਫਿਕੇਸ਼ਨ ਹੋਣੀ ਚਾਹੀਦੀ ਹੈ।

**ਕਾਮਰੇਡ ਸੱਤਪਾਲ ਡਾਂਗ** (ਅੰਮ੍ਰਿਤਸਰ ਪੱਛਮ): ਸਪੀਕਰ ਸਾਹਿਬ, ਇਸ ਮੁਲਕ ਦੀ ਪਾਰਲੀਮੈਂਟ ਨੇ ਸਰਬਸੰਮਤੀ ਨਾਲ ਹਿੰਦੁਸਤਾਨ ਦੇ ਵਿਧਾਨ ਦੇ ਵਿਚ ਇਹ 40ਵੀਂ ਤਰਮੀਮ ਕੀਤੀ ਹੈ ਇਸ ਦੇ ਖਿਲਾਫ਼ ਇਕ ਵੀ ਵੋਟ ਨਹੀਂ ਪਿਆ। ਸਾਡੀ ਪਾਰਟੀ ਵੀ ਇਸ ਤਰਮੀਮ ਦੇ ਹੱਕ ਵਿਚ ਹੈ। ਇਸ ਦਾ ਕਾਰਨ ਇਹ ਹੈ ਕਿ ਇਸ ਤਰਮੀਮ ਦੇ ਪਿੱਛੇ ਕੁਝ ਅਹਿਮ ਅਸੂਲ ਹਨ। ਜਿਨ੍ਹਾਂ ਗੱਲਾਂ ਦਾ ਜ਼ਿਕਰ ਬਰਨਾਲਾ ਜੀ ਨੇ ਇਥੇ ਕੀਤਾ ਹੈ ਮੈਂ ਉਨ੍ਹਾਂ ਦੀ ਵਿਰੋਧਤਾ ਕਰਦਾ ਹੋਇਆ ਆਪਣੇ ਖਿਆਲਾਤ ਹਾਊਸ ਅਗੇ ਰਖਣਾ ਚਾਹੁੰਦਾ ਹਾਂ।

ਇਕ ਤਾਂ ਉਨ੍ਹਾਂ ਨੇ ਇਹ ਕਿਹਾ ਹੈ ਕਿ ਬੜੇ ਬੁਰੇ ਢੰਗ ਨਾਲ ਇਸ ਮੁਲਕ ਦੇ ਵਿਧਾਨ ਨੂੰ ਖੇਰੂੰ ਖੇਰੂੰ ਕੀਤਾ ਜਾ ਰਿਹਾ ਹੈ, ਵਿਧਾਨ ਨੂੰ ਕੋਈ ਮਾਨਤਾ ਨਹੀਂ ਦਿੱਤੀ ਜਾ ਰਹੀ, ਵਿਧਾਨ ਨੂੰ ਤਹਿਸ ਨਹਿਸ ਕੀਤਾ ਜਾ ਰਿਹਾ ਹੈ। ਮੈਂ ਸਮਝਦਾ ਹਾਂ ਕਿ ਇਸ ਤਰਮੀਮ ਵਿਚ ਦੋ ਮੁੱਖ ਗੱਲਾਂ ਹਨ ਜਿਹੜੀਆਂ ਤੇ ਉਨ੍ਹਾਂ ਨੇ ਜ਼ੋਰ ਦਿੱਤਾ ਹੈ। ਇਕ ਤਾਂ ਇਹ ਉਨ੍ਹਾਂ ਦਾ ਖ਼ਿਆਲ ਹੈ ਕਿ ਹਿੰਦੁਸਤਾਨ ਦੇ ਪ੍ਰਧਾਨ ਮੰਤਰੀ ਦਾ ਕੋਈ ਅਦਾਲਤੀ ਝਗੜਾ ਹੈ, ਉਸ ਨੂੰ ਨਿਪਟਾਨ ਦੇ ਵਾਸਤੇ ਸਰਕਾਰ ਨੇ ਇਹ ਤਰਮੀਮ ਲਿਆਂਦੀ ਹੈ। ਮੈਂ ਉਨ੍ਹਾਂ ਨੂੰ ਦਸ ਦੇਵਾਂ ਕਿ ਇਸ ਵਿਚ ਕੋਈ ਹੇਰ ਫੇਰ ਨਹੀਂ,। ਪ੍ਰਧਾਨ ਮੰਤਰੀ ਦੇ ਔਹਦੇ ਵਾਸਤੇ ਬਹੁਤ ਸਾਰੇ ਕਾਨੂੰਨ ਬਣੇ ਹੋਏ ਹਨ ਜਿਹੜੇ ਨੌਵੇਂ ਸ਼ਡੂਲ ਦੇ ਵਿਚ

[ ਕਾਮਰੇਡ ਸੱਤ ਪਾਲ ਡਾਂਗ ]

ਸ਼ਾਮਲ ਹਨ। ਇਸ ਨੂੰ ਵੀ ਸ਼ੈਡੂਲ ਦੇ ਵਿਚ ਸ਼ਾਮਲ ਹੋਣ ਤੋਂ ਬਾਅਦ ਕਾਂਸਟੀਚਿਊਸ਼ਨਲੀ ਚੈਲੰਜ ਨਹੀਂ ਕੀਤਾ ਜਾ ਸਕਦਾ। ਇਹ ਦੇਖਣ ਲਈ ਕਿ ਆਇਆ ਅਸੀਂ ਠੀਕ ਜਾਂ ਗ਼ਲਤ ਪਾਸੇ ਜਾ ਰਹੇ ਹਾਂ, ਸਪੀਕਰ ਸਾਹਿਬ, ਸਾਨੂੰ ਦੋ ਗੱਲਾਂ ਸਾਹਮਣੇ ਰਖਣੀਆਂ ਪੈਣਗੀਆਂ। ਹਿੰਦੁਸਤਾਨ ਦਾ ਵਿਧਾਨ ਨਾ ਕੋਈ ਬਾਈਬਲ ਹੈ ਨਾ ਇਹ ਕੋਈ ਕੁਰਾਨਸ਼ਰੀਫ ਹੈ ਨਾ ਇਹ ਗੁਰੂ ਗ੍ਰੰਥ ਸਾਹਿਬ ਹੈ ਅਤੇ ਨਾ ਹੀ ਇਹ ਹੋਰ ਕੋਈ ਕਿਤਾਬ ਹੈ ......

**Sardar Surjit Singh (Barnala)** : Guru Granth Sahib is not a book. It is Guru. It is not to be referred as a Book.

**Comrade Satya Pal Dang**: Right, Sir, I withdraw.

ਠੀਕ ਹੈ ਜੀ ਮੈਂ ਉਨ੍ਹਾਂ ਦੀ ਗੱਲ ਮੰਨਦਾ ਹਾਂ। ਮੈਂ ਅਰਜ਼ ਕਰ ਰਿਹਾ ਸੀ ਕਿ ਹਿੰਦੁਸਤਾਨ ਦਾ ਵਿਧਾਨ ਕੋਈ ਐਸੀ ਚੀਜ਼ ਨਹੀਂ ਕਿ ਇਸ ਦੇ ਵਿਚ ਕੋਈ ਤਰਮੀਮ ਹੀ ਨਾ ਕੀਤੀ ਜਾ ਸਕਦੀ ਹੋਵੇ ਜਿਸ ਵੇਲੇ ਇਹ ਵਿਧਾਨ ਬਣਿਆ ਇਲੈਕਟੋਰਲ ਲਾਅ ਅਤੇ ਉਸ ਦੇ ਰਾਖੇ ਵੀ ਉਸ ਵੇਲੇ ਉਹੀ ਲੋਕ ਸਨ ਜੋ ਉੱਚੀ ਤਾਲੀਮ ਹਾਸਲ ਕਰਕੇ ਇਕ ਪਾਵਰ ਬਲਾਕ ਦੀ ਸ਼ਕਲ ਵਿਚ ਉਚੇ ਔਹਦਿਆਂ ਤੇ ਲੱਗੇ ਹੋਏ ਸਨ। ਉਸ ਵੇਲੇ ਦੇ ਹਾਲਾਤ ਨੂੰ ਵੇਖਦੇ ਹੋਏ ਉਨ੍ਹਾਂ ਲੋਕਾਂ ਨੇ ਹਿੰਦੁਸਤਾਨ ਦੀ ਸਮਾਜਕ, ਆਰਥਕ, ਰਾਜਨੀਤਕ ਅਤੇ ਜਨਤਾ ਦੀਆਂ ਲੋੜਾਂ ਨੂੰ ਵੇਖਦੇ ਹੋਏ ਤਜਰਬੇ ਦੇ ਤੌਰ ਤੇ ਬਣਾਇਆ ਗਿਆ ਸੀ। ਉਨ੍ਹਾਂ ਨੇ ਇਹ ਕਦੇ ਨਹੀਂ ਸੀ ਸੋਚਿਆ ਕਿ ਜੇ ਹਿੰਦੁਸਤਾਨ ਦਾ ਵਿਧਾਨ ਬਣਾਇਆ ਜਾਵੇ ਕਿ ਜਦੋਂ ਇਸ ਮੁਲਕ ਦੀ ਤਰੱਕੀ ਦੇ ਰਸਤੇ ਵਿਚ ਕੋਈ ਰੁਕਾਵਟ ਆਵੇ ਅਤੇ ਜੇ ਕੋਈ ਮੁਲਕ ਦੀ ਬੇਹਤਰੀ ਲਈ ਕੋਈ ਤਰਮੀਮ ਕਰਨੀ ਪਵੇ ਤਾਂ ਉਸ ਨੂੰ ਇਸ ਢੰਗ ਨਾਲ ਇੰਟਰਪਰੇਟ ਕਦੇ ਵੀ ਨਾ ਕੀਤਾ ਜਾਵੇ ਇਸ ਦੇ ਵਿਚ ਕੋਈ ਤਰਮੀਮ ਹੀ ਨਹੀਂ ਹੋ ਸਕਦੀ। ਜੇ ਉਹ ਇਹ ਸਮਝਦੇ ਹਨ ਕਿ ਸਾਡਾ ਤਾਂ ਇਹ ਫ਼ਰਜ਼ ਹੈ ਕਿ ਹਰ ਕੰਮ ਦੀ ਮੁਖਾਲਫ਼ਤ ਕਰਨੀ ਹੈ, ਇਹ ਗੱਲ ਵੱਖਰੀ ਹੈ, ਪਰ ਇਸ ਤਰ੍ਹਾਂ ਦੀ ਇੰਟਰਪ-ਰੇਟੇਸ਼ਨ ਲੈਣੀ ਕਿ ਵਿਧਾਨ ਤਾਂ ਇਕੋ ਵਾਰੀ ਹੀ ਬਣਾਇਆ ਜਾ ਸਕਦਾ ਹੈ, ਇਸ ਵਿਚ ਜੇ ਕੋਈ ਤਰਮੀਮ ਆਵੇ ਤਾਂ ਇਹ ਦੁਹਾਈ ਪਾ ਦਿੱਤੀ ਜਾਵੇ ਕਿ ਵਿਧਾਨ ਦੇ ਪਰਖੱਚੇ ਉੜਾਏ ਜਾ ਰਹੇ ਹਨ, ਇਹ ਮੁਨਾਸਿਬ ਨਹੀਂ ਹੋਵੇਗਾ।

ਦੂਸਰੀ ਜੋ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ, ਉਹ ਇਹ ਹੈ ਕਿ ਵਿਧਾਨ ਵਿਚ ਜੇ ਕੋਈ ਤਰਮੀਮ ਕਰਨ ਦਾ ਹੱਕ ਹੈ ਤਾਂ ਉਹ ਪਾਰਲੀਮੈਂਟ ਨੂੰ ਹੈ, ਪਰ ਇਸ ਦੀ ਇਸ ਤਰ੍ਹਾਂ ਦੀ ਕੋਈ ਇੰਟਰਪਰੇਟੇਸ਼ਨ ਲੈਣੀ ਕਿ ਕਿਉਂਕਿ ਜਦੋਂ ਵਿਧਾਨ ਬਣਿਆ ਉਹ 13 ਵਿਚੋਂ 7 ਜੱਜਾਂ ਦੀ ਮਰਜ਼ੀ ਤੇ ਸੀ ਅਤੇ ਹੁਣ ਇਸ ਵਿਚ ਕੋਈ ਵਿਧਾਨਕ ਤਬਦੀਲੀ ਹੀ ਨਾ ਹੋਵੇ ਅਤੇ ਦੇਸ਼ ਨੂੰ ਉਨ੍ਹਾਂ 7 ਜੱਜਾਂ ਦੀ ਮਰਜ਼ੀ ਤੇ ਹੀ ਪਾਬੰਦ ਕਰ ਦਿੱਤਾ ਜਾਵੇ, ਇਹ ਮੁਨਾਸਿਬ ਨਹੀਂ ਹੋਵੇਗਾ। ਜਨਤਾ ਸੁਪਰੀਮ ਹੈ, ਦੇਸ਼ ਦੀ ਕਿਸਮਤ 7 ਜੱਜਾਂ ਦੇ ਹੱਥਾਂ ਵਿਚ ਬਨ੍ਹ ਕੇ ਨਹੀਂ ਰਖੀ ਜਾ ਸਕਦੀ। ਮੈਂ ਸਮਝਦਾ ਹਾਂ ਕਿ ਜੇ ਸਾਡੇ ਵਿਧਾਨ ਵਿਚ ਕੋਈ ਔਕੜ ਆਉਂਦੀ ਹੋਵੇ, ਮੁਲਕ ਦੀ ਤਰੱਕੀ ਲਈ ਤਾਂ ਵਿਧਾਨ ਵਿਚ ਜ਼ਰੂਰ ਤਰਮੀਮ ਕਰਨੀ ਚਾਹੀਦੀ ਹੈ। (ਤਾੜੀਆਂ) ਇਸ ਵਿਚ ਕੋਈ ਸ਼ੱਕ ਨਹੀਂ ਕਿ ਜੁਡੀਸ਼ਰੀ ਨੇ ਕੁਝ ਇਖ਼ਤਿਆਰਾਤ ਲਏ, ਇਹ ਇਖ਼ਤਿਆਰਾਤ ਦੀ ਵਰਤੋਂ ਉਤੇ ਸਾਨੂੰ ਅਫ਼ਸੋਸ ਕਰਨਾ ਚਾਹੀਦਾ ਹੈ ਜਾਂ ਨਹੀਂ। ਮੈਂ ਤਾਂ ਇਸ ਬਾਰੇ ਇਕ ਗੱਲ ਮਾਰਕਸਿਜ਼ਮ ਦੀ ਦੱਸਣੀ ਚਾਹੁੰਦਾ ਹਾਂ, ਇਹ ਗੱਲ ਕਮਿਊਨਿਸਟ ਪਾਰਟੀ ਵੀ ਪਹਿਲਾਂ ਤੋਂ ਕਹਿੰਦੀ ਆਈ ਹੈ ਕਿ ਕੋਈ ਸ਼ਖਸ ਅਲਟੀਮੇਟਲੀ ਚਾਹੇ ਸਬਜੈਕਟਿਵਲੀ, ਚਾਹੇ, ਆਬਜੈਕ-ਟਿਵਲੀ ਸੋਚਦਾ ਹੋਵੇ ਆਪਣੇ ਦਿਮਾਗ ਤੋਂ ਜਿਹੜੀ ਕਿ ਇਕ ਖਾਸ ਲਿਮਿਟ ਹੈ ਬਾਹਰ ਜਾ ਨਹੀਂ ਸਕਦਾ। ਇਸੇ ਤਰ੍ਹਾਂ ਇਹ ਜੱਜ ਵੀ ਆਪਣੀ ਉਸ ਲਿਮਿਟ ਤੋਂ ਉਪਰ ਨਹੀਂ ਹੋ ਸਕਦੇ, ਉਹ ਆਪਣੀ

ਕਲਾਸ ਤੋਂ ਐਬਵ ਨਹੀਂ ਹੋ ਸਕਦੇ। ਇਸ ਕਰਕੇ, ਸਪੀਕਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਜੁਡੀਸ਼ਰੀ ਕੋਲ ਤਜ਼ਰਬਾ ਹੈ, ਇਹ ਠੀਕ ਹੈ, ਪਰ ਇਹ ਗੱਲ ਕਹੀ ਜਾਣਾ ਕਿ ਜੁਡੀਸ਼ਰੀ ਦੀਆਂ ਪਾਵਰਜ਼ ਆਨਲਿਮਿਟਿਡ ਹਨ, ਉਨ੍ਹਾਂ ਨੂੰ ਹੱਕ ਹੈ ਜਿਵੇਂ ਮਰਜ਼ੀ ਕਰਨ, ਮੈਂ ਇਹ ਗੱਲ ਠੀਕ ਨਹੀਂ ਸਮਝਦਾ। ਇਸ ਗੱਲ ਦੀ ਪਿਛਲੀ ਹਿਸਟਰੀ ਸ਼ਾਹਿਦ ਹੈ ਕਿ ਕਿਸ ਤਰ੍ਹਾਂ ਸੁਪਰੀਮ ਕੋਰਟ ਦੇ ਜੱਜਾਂ ਨੇ ਟਾਟੇ ਅਤੇ ਬਿਰਲਿਆਂ ਦੀ ਪਰਾਪਰਟੀ ਨੂੰ 60 ਕਰੋੜ ਦੀ ਬਜਾਏ 80 ਕਰੋੜ ਬਣਾਇਆ ......(ਵਿਘਨ)

**ਸਰਦਾਰ ਸੁਖਦੇਵ ਸਿੰਘ ਢੀਂਡਸਾ**: ਸਪੀਕਰ ਸਾਹਿਬ, ਜਦੋਂ ਬਰਨਾਲਾ ਜੀ ਬੋਲ ਰਹੇ ਸਨ ਤਾਂ ਤੁਸੀਂ ਉਨ੍ਹਾਂ ਨੂੰ ਸੁਪਰੀਮ ਕੋਰਟ ਦਾ ਨਾਉਂ ਲੈਣ ਤੋਂ ਰੋਕ ਦਿੱਤਾ ਸੀ, ਅਤੇ ਹੁਣ ਉਹ ਬਹਿਸ ਹੀ ਸੁਪਰੀਮ ਕੋਰਟ ਤੇ ਕਰ ਰਹੇ ਹਨ ......

**ਸ਼੍ਰੀ ਸਪੀਕਰ**: ਤੁਸੀਂ ਬੈਠੋ ਜੀ, ਉਹ ਕਿਸੇ ਸਪੈਸੇਫ਼ਿਕ ਕੇਸ ਦਾ ਜ਼ਿਕਰ ਨਹੀਂ ਕਰ ਰਹੇ।

**ਕਾਮਰੇਡ ਸੱਤ ਪਾਲ ਡਾਂਗ**: ਮੈਂ ਇਹ ਗੱਲ ਕਹਿੰਦਾ ਹੋਇਆ ਝਿਜਕਦਾ ਨਹੀਂ ਕਿ ਸੁਪਰੀਮ ਕੋਰਟ ਨੇ ਜਿਤਨੇ ਵੀ ਕੇਸਿਜ਼ ਮਜ਼ਦੂਰ ਅਤੇ ਮਿੱਲ ਮਾਲਕਾਂ ਦੇ ਟ੍ਰਿਬਿਊਨਲ ਰਾਹੀਂ ਉਸ ਨੂੰ ਰੈਫ਼ਰ ਹੋਏ, ਉਨ੍ਹਾਂ ਵਿਚੋਂ ਇਕ ਵੀ ਮਜ਼ਦੂਰਾਂ ਦੇ ਹੱਕ ਵਿਚ ਨਹੀਂ ਹੋਇਆ। ਪ੍ਰਿੰਸਿਜ਼ ਦੇ ਪ੍ਰੀਵੀ ਪਰਸਿਜ਼ ਦਾ ਕੇਸ ਜਦੋਂ ਸੁਪਰੀਮ ਕੋਰਟ ਦੇ ਵਿਚ ਆਇਆ ਤਾਂ ਇਹ ਉਨ੍ਹਾਂ ਦੇ ਫੇਵਰ ਵਿਚ ਗਏ। ਬੈਂਕਾਂ ਦੀ ਨੈਸ਼ਨਲਾਈਜ਼ੇਸ਼ਨ ਦਾ ਸਵਾਲ ਸੀ ਤਾਂ ਉਥੇ ਜੁਡੀਸ਼ਰੀ ਰੁਕਾਵਟ ਬਣੀ। ਇਕ ਨਹੀਂ ਕਈ ਮਿਸਾਲਾਂ ਹਨ ਜਿਹੜੀਆਂ ਦਿੱਤੀਆਂ ਜਾ ਸਕਦੀਆਂ ਹਨ। ਇਕ ਖਾਸ ਧੜੇ ਦੀ ਹਮਾਇਤ ਵਿਚ ਜਦੋਂ ਬਿਰਲਾ, ਟਾਟਿਆਂ ਦੀ ਪ੍ਰਾਪਰਟੀ ਦੀ ਕੀਮਤ ਮੁਕੱਰਰ ਹੋਈ ਤਾਂ ਇਨ੍ਹਾਂ ਨੇ ਫੈਸਲਾ ਦਿੱਤਾ ਕਿ ਇਹ ਕੀਮਤ ਘੱਟ ਹੈ ਇਸ ਦੇ ਵਧਾਉਣ ਦੀ ਲੋੜ ਹੈ । ਕੀ ਜੁਡੀਸ਼ਰੀ ਨੂੰ ਇਸ ਤਰ੍ਹਾਂ ਇੰਟਰਪਰੈਟ ਕਰਨ ਦਾ ਮਤਲਬ ਸੀ ਮੈਂ ਕਿਸੇ ਵਾਧੂ ਦੇ ਝਗੜੇ ਵਿਚ ਪੈਣਾ ਨਹੀਂ ਚਾਹੁੰਦਾ, ਇਥੇ ਲੈਂਡ ਲਾਰਡਜ਼ ਦੇ ਰਾਖੇ ਵਜ਼ੀਰ, ਸਰਦਾਰ ਉਮਰਾਉ ਸਿੰਘ ਨੇ ਇਕ ਬਿੱਲ ਪਿੱਛੇ ਜੇਹੇ ਲਿਆਂਦਾ ਅਤੇ ਪਾਸ ਕਰਵਾਇਆ ......(ਵਿਘਨ)

**ਮਾਲ ਮੰਤਰੀ**: ਸਪੀਕਰ ਸਾਹਿਬ, ਮੇਰੀ ਗੁਜ਼ਾਰਸ਼ ਇਹ ਹੈ ਕਿ ਜਦੋਂ ਇਹ ਬਿਲ ਪਾਸ ਕੀਤਾ ਸੀ ਤਾਂ ਡਾਂਗ ਸ਼ਾਹਿਬ ਵੀ ਏਥੇ ਹੀ ਸਨ। ਉਦੋਂ ਤਾਂ ਡਾਂਗ ਹਿਸਾਬ ਨੇ ਕੋਈ ਮੁਖਾਲਫ਼ਤ ਨਹੀਂ ਕੀਤੀ, ਇਹ ਤਾਂ ਹਾਊਸ ਦੀ ਤੌਹੀਨ ਹੈ ......... (ਸ਼ੋਰ)

**ਸ਼੍ਰੀ ਸਪੀਕਰ**: ਜਿਹੜਾ ਬਿੱਲ ਹਾਊਸ ਵਿਚੋਂ ਪਾਸ ਹੋ ਚੁੱਕਾ ਹੈ ਹੁਣ ਉਹ ਦਾ ਜ਼ਿਕਰ ਨਹੀਂ ਹੋਣਾ ਚਾਹੀਦਾ ।

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਹਾਈ ਕੋਰਟ ਵਿਚ ਕੇਸ ਗਿਆ। (ਵਿਘਨ) ਹਾਈ ਕੋਰਟ ਨੇ ਸਟਰੱਕ ਡਾਊਨ ਕਰ ਦਿੱਤਾ। ਪੰਜਾਬ ਨੇ ਐਪਲੀਕੇਸ਼ਨ ਦਿੱਤੀ ਇਸ ਗੱਲ ਲਈ ਕਿ ਸਪੈਸ਼ਲ ਲੀਵ ਦਿੱਤੀ ਜਾਏ। ਸੁਪਰੀਮ ਕੋਰਟ ਵਿਚ ਜਾਣ ਲਈ। ਇਸ ਗੱਲ ਲਈ ਹਾਈ ਕੋਰਟ ਨੇ ਪੂਰਾ ਸਾਲ ਲਾਇਆ। ਪਿਛਲੇ ਸਾਲ ਪੰਜਾਬ ਸਰਕਾਰ ਨੇ ਚੰਗੇ ਕਦਮ ਚੁੱਕੇ ਕਿ ਕਿਸੇ ਜ਼ਿਮੀਂਦਾਰ ਕੋਲ 100 ਕੁਇੰਟਲ ਤੋਂ ਵੱਧ ਕਣਕ ਨਹੀਂ ਰਹਿ ਸਕੇਗੀ। ਹਾਈ ਕੋਰਟ ਨੇ ਇਸ ਲਈ ਸਟੇ ਦਿੱਤੀ ਉਨੇ ਚਿਰ ਲਈ ਜਿੰਨੇ ਚਿਰ ਤਕ ਕਿ ਨਵੀਂ ਫਸਲ ਨਹੀਂ ਆ ਜਾਂਦੀ। ਸਪੀਕਰ ਸਾਹਿਬ, ਮੈਂ ਸਿਰਫ਼ ਐਨੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਥੇ ਆਰਥਕ ਨੀਤੀਆਂ ਦਾ ਸਵਾਲ ਹੈ, ਸੋਸ਼ਲ ਪਰੋਗਰੈਸ ਦਾ ਸਵਾਲ ਹੈ, ਹਿੰਦੁਸਤਾਨ ਦੀ ਜੁਡੀਸ਼ਰੀ ਅਗਰ ਕਾਂਸਟੀਚਿਊਸ਼ਨ ਨੂੰ ਔਰ ਇਹਦੀ ਪਾਵਰ ਨੂੰ ਇਸ ਤਰੀਕੇ ਨਾਲ ਇੰਟਰੱਪਟ ਕਰਦੀ ਹੈ, ਉਸ ਪਰੋਗਰੈਸ ਵਿਚ ਰੁਕਾਵਟ ਪਾਉਂਦੀ ਹੈ ਤਾਂ ਉਹ

[ ਕਾਮਰੇਡ ਸੱਤ ਪਾਲ ਡਾਂਗ ]

ਰੁਕਾਵਟ ਦੂਰ ਕਰਨੀ ਜ਼ਰੂਰੀ ਹੈ । ਇਸ ਨੂੰ ਇਸ ਲਈ ਐਕਸੈਪਟ ਕਰਨਾ ਜ਼ਰੂਰੀ ਹੈ। ਹਿੰਦੁ-ਸਤਾਨ ਦੇ ਚੰਦ ਜੱਜ ਜਾਂ ਹਿੰਦੁਸਤਾਨ ਦੇ ਲੋਕ ਸੁਪਰੀਮ ਹਨ ਇਹ ਚੀਜ਼ ਇਨਵਾਲਵਡ ਹੈ। ਮੈਨੂੰ ਖੁਸ਼ੀ ਹੁੰਦੀ ਅਗਰ ਸਰਦਾਰ ਸੁਰਜੀਤ ਸਿੰਘ ਬਰਨਾਲਾ ਜੀ ਇਸ ਬਾਰੇ ਆਪਣੀ ਰਾਏ ਦਿੰਦੇ। (ਵਿਘਨ) (ਜੱਥੇਦਾਰ ਗੁਰਬਚਨ ਸਿੰਘ ਵਲੋਂ ਵਿਘਨ)

**ਸ੍ਰੀ ਸਪੀਕਰ**: ਆਰਡਰ, ਆਰਡਰ ਪਲੀਜ਼ ਇੰਟਰੱਪਟ ਨਾ ਕਰੋ।

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਇਸ ਕਰਕੇ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਸਾਰੀਆਂ ਅਮੈਂਡਮੈਂਟਾਂ ਕਾਂਸਟੀਚਿਊਸ਼ਨ ਵਿਚ ਜਿਹੜੇ ਡਿਫਰੈਂਟ ਹਿੱਸੇ ਹਨ, ਇਨ੍ਹਾਂ ਨੂੰ ਇਸ ਪੱਖ ਤੋਂ ਦੇਖਣਾ ਚਾਹੀਦਾ ਹੈ ਕਿ ਆਇਆ ਇਸ ਵੇਲੇ ਦੇਸ਼ ਦੇ ਅੰਦਰ ਜਿਹੜੀ ਲੋੜ ਹੈ ਉਸ ਨੂੰ ਪੂਰਾ ਕਰਦੀਆਂ ਹਨ ਜਾਂ ਨਹੀਂ। ਇਹ ਕੋਈ ਦਲੀਲ ਨਹੀਂ ਕਿ ਜੋ ਇੱਕ ਵਾਰੀ ਵਿਧਾਨ ਬਣ ਗਿਆ, ਉਹ ਬਣ ਗਿਆ। (ਵਿਘਨ) ਇਸ ਨਾਲ ਵਿਧਾਨ ਦੀ ਬੇਇੱਜ਼ਤੀ ਹੁੰਦੀ ਹੈ। ਸਪੀਕਰ ਸਾਹਿਬ, ਜਿਥੋਂ ਤਕ ਇਸ ਵਿਚ ਜੋ ਤਰਮੀਮ ਦਾ ਹਿੱਸਾ ਹੈ ਕਿ ਇੱਕ ਪਰਧਾਨ ਹਿੰਦੁਸਤਾਨ ਦਾ, ਮੀਤ ਪਰਧਾਨ, ਪਰਾਈਮ-ਮਨਿਸਟਰ ਔਰ ਸਪੀਕਰ ਦੀ ਉਜਰਦਾਰੀ ਬਾਰੇ ਜੋ ਜੁਡੀਸ਼ਰੀ ਦੇ ਅਖ਼ਤਿਆਰ ਲਏ ਗਏ ਹਨ (ਵਿਘਨ) ਬਰਨਾਲਾ ਜੀ ਨੇ ਕਿਹਾ ਹੈ ਕਿ ਜੋ 11 ਅਗਸਤ ਨੂੰ ਅਪੀਲ ਆਉਣੀ ਹੈ ਉਸ ਨੂੰ ਸੁਪਰੀਮ ਕੋਰਟ ਤੋਂ ਕਢਾਉਣ ਵਾਸਤੇ ਇਹ ਕੀਤਾ ਗਿਆ ਹੈ। ਮੈਂ ਕਹਾਂਗਾ ਕਿ ਜੋ ਦੇਸ਼ ਵਿਚ ਤਜਰਬਾ ਹੋਇਆ ਹੈ ਉਹ ਤਜ਼ਰਬਾ ਕੁਝ ਹੋਰ ਦੱਸਦਾ ਹੈ। ਹਿੰਦੁਸਤਾਨ ਦੇ ਪਰਧਾਨ ਮੰਤਰੀ ਦੇ ਖਿਲਾਫ਼ ਜਿਹੜੀ ਰਾਏ ਬਰੇਲੀ ਦੀ ਚੋਣ ਤੇ ਉਜਰਦਾਰੀ ਹੋਈ, ਇਲੈਕਸ਼ਨ ਪੈਟੀਸ਼ਨ ਹੋਈ (ਵਿਘਨ) ...

**ਸ੍ਰੀ ਸਪੀਕਰ**: ਉਸ ਕੇਸ ਦਾ ਕੋਈ ਰੈਫ਼ਰੈਂਸ ਨਾ ਦਿਉ। (ਵਿਘਨ) ਇਸ ਨੂੰ ਛੱਡ ਦਿਉ।

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਹਾਂ ਕਿ ਹਿੰਦੁਸਤਾਨ ਵਿਚ ਇੱਕੋ ਜੱਜ ਦੇ ਦੋ ਫੈਸਲੇ ਸੀ; ਇਲੈਕਸ਼ਨ ਰੱਦ ਹੋਈ ਔਰ 20 ਦਿਨਾਂ ਦੀ ਸਟੇ ਦਿੱਤੀ ਗਈ। ਇਸ ਤੇ ਹਿੰਦੁਸਤਾਨ ਦੀਆਂ ਕੁਝ ਪਾਰਟੀਆਂ ਨੇ, ਸਿਆਸੀ ਸ਼ਖ਼ਸੀਅਤਾਂ ਨੇ ਇਸ ਫੈਸਲੇ ਦੇ ਇੱਕ ਹਿੱਸੇ ਨੂੰ ਤਾਂ ਮੰਨ ਲਿਆ ਪਰ ਦੂਜੇ ਹਿੱਸੇ ਨੂੰ ਨਜ਼ਰਅੰਦਾਜ਼ ਕਰ ਦਿਤਾ ਅਤੇ ਸਾਰੇ ਦੇਸ਼ ਵਿਚ ਸਿਆਸੀ ਮੁਹਿੰਮ ਚਲਾਈ ਗਈ। ਇੱਕ ਸਾਜਿਸ਼ ਰਚੀ ਗਈ ਅਤੇ ਸਾਰੇ ਦੇਸ਼ ਨੂੰ ਉਸ ਪਾਸੇ ਲਗਾਉਣ ਦਾ ਯਤਨ ਕੀਤਾ ਗਿਆ । ਉਸ ਸਾਜਿਸ਼ ਨਾਲ ਦੇਸ਼ ਵਿਚ ਜਮਹੂਰੀਅਤ ਦਾ ਖ਼ਾਤਮਾ ਹੋਣਾ ਸੀ ਜਿਸ ਅਧੀਨ ਕਿ ਇਨ੍ਹਾਂ ਨੇ 29 ਜੂਨ ਨੂੰ ...... (ਵਿਘਨ)

**ਸ੍ਰੀ ਸਪੀਕਰ**: ਇੰਟਰੱਪਟ ਨਾ ਕਰੋ।

**ਕਾਮਰੇਡ ਸੱਤ ਪਾਲ ਡਾਂਗ**: 29 ਜੂਨ ਨੂੰ ...... (ਵਿਘਨ)

**ਸ੍ਰੀ ਸਪੀਕਰ**: ਆਡਰ ਆਰਡਰ ਪਲੀਜ਼।

**ਕਾਮਰੇਡ ਸੱਤ ਪਾਲ ਡਾਂਗ**: ਇਲੈਕਸ਼ਨ ਪੈਟੀਸ਼ਨ ਤੇ ਜੋ ਫੈਸਲਾ ਹੋਇਆ ਉਸ ਫੈਸਲੇ ਨੂੰ ਮੁੱਖ ਰਖ ਕੇ ਜਿਸ ਢੰਗ ਨਾਲ ਸਿਆਸੀ ਸ਼ਖਸੀਅਤਾਂ ਨੇ, ਪਿਛਾਂਹ ਖਿੱਚੂ ਪਾਰਟੀ ਵਾਲਿਆਂ ਨੇ (ਵਿਘਨ) ਉਸ ਚੀਜ਼ ਨੂੰ ਮੁੱਖ ਰਖ ਕੇ ਦੇਸ਼ ਨੂੰ ਡਿਕਟੇਟਰਸ਼ਿਪ ਵਾਲੇ ਪਾਸੇ ਲਿਜਾਣ ਦੀ ਕੋਸ਼ਿਸ਼ ਕੀਤੀ। ਤਾਂ ਉਸ ਵੇਲੇ ਇਹ ਸਵਾਲ ਪੈਦਾ ਹੋਇਆ ਕਿ ਇਸ ਚੀਜ਼ ਨੂੰ ਜਿਸ ਨੂੰ ਕਿ ਇਹ ਸਿਆਸੀ ਸ਼ਖਸੀਅਤਾਂ ਵਰਤ ਰਹੀਆਂ ਹਨ, ਇਸ ਨੂੰ ਵਰਤਣ ਤੋਂ ਰੋਕਣ ਲਈ ਕੀ ਚੀਜ਼ ਕੀਤੀ ਜਾਏ। ਮੈਨੂੰ ਯਾਦ ਹੈ ਕਿ ਗਿਰੀ ਸਾਹਿਬ ਵੇਲੇ ਵੀ ਜਦੋਂ ਉਨ੍ਹਾਂ ਦੇ ਖਿਲਾਫ਼ ਪੈਟੀਸ਼ਨ ਹੋਈ ਸੀ ਤਾਂ ਉਸ ਵੇਲੇ ਵੀ ਦੇਸ਼ ਵਿਚ

ਉਹੀ ਸ਼ਖਸਿਅਤਾਂ ਸਨ ਜੋ ਕਿ ਹੁਣ ਇਹ ਕਮ ਕਰ ਰਹੀਆਂ ਹਨ। ਅਤੇ ਉਸ ਵੇਲੇ ਵੀ ਇਨ੍ਹਾਂ ਪਿਛਾਂਹ ਖਿੱਚੂ ਸਿਆਸੀ ਪਾਰਟੀਆਂ ਵਾਲਿਆਂ ਨੇ ਮੁਹਿਮ ਚਲਾਉਣ ਦਾ ਯਤਨ ਕੀਤਾ ਸੀ। ਇਸ ਵੇਲੇ ਵੀ ਹਾਈ ਕੋਰਟ ਦੇ ਫ਼ੈਸ ੇ ਤੋਂ ਬਾਅਦ, ਸੁਪਰੀਮ ਕੋਰਟ ਦੇ ਫੈਸਲੇ ਤੋਂ ਬਾਅਦ ਇਹ ਯਤਨ ਕੀਤਾ ਗਿਆ ਕਿ ਦੇਸ਼ ਵਿਚ ਉਸ ਚੀਜ਼ ਨੂੰ ਫ਼ੈਲਾਇਆ ਜਾਏ। ਇਸ ਕਰਕੇ ਇਹ ਜ਼ਰੂਰੀ ਹੋ ਗਿਆ ਹੈ ਹਿੰਦੁਸ-ਤਾਨ ਵਿਚ ਪਰਧਾਨ ਮੰਤਰੀ ਦੀ ਇਲੈਕਸ਼ਨ ਪੈਟੀਸ਼ਨ ਨੂੰ ਅਗਰ ਇਸ ਢੰਗ ਨਾਲ ਵਰਤਿਆ ਜਾਵੇ ਕਿ ਮੁਲਕ ਨੂੰ ਡਿਕਟੇਟਰਸ਼ਿਪ ਵਾਲੇ ਪਾਸੇ ਲਿਜਾਣ ਦੀ ਕੋਸ਼ਿਸ਼ ਕੀਤੀ ਜਾਵੇ ਤਾਂ ਇਹ ਦੇਖਣਾ ਪੈਂਦਾ ਹੈ ਕਿ ਉਹ ਚੀਜ਼ ਕੀਤੀ ਜਾਵੇ ਜਿਸ ਨਾਲ ਕਿ ਇਹ ਚੀਜ਼ ਰੁੱਕ ਸਕੇ (ਵਿਘਨ)। ਇਹ ਚੀਜ਼ ਤੇ ਵਿਚਾਰਣ ਮਗਰੋਂ ਇਹ ਪਾਇਆ ਗਿਆ ਕਿ ਇਸ ਕਾਨੂੰਨ ਵਿਚ ਤਰਮੀਮ ਲਿਆਉਣ ਦੀ ਲੋੜ ਹੈ। ਹੋਰ ਵੀ ਕਈ ਦੇਸ਼ਾਂ ਵਿਚ ਇਹ ਚੀਜ਼ ਮੌਜੂਦ ਹੈ। ਦੇਸ਼ ਦੇ ਪਰਧਾਨ, ਦੇਸ਼ ਦੇ ਪਰਧਾਨ ਮੰਤਰੀ (ਘੰਟੀ), ਮੀਤ ਪਰਧਾਨ ਅਤੇ ਸਪੀਕਰ ਦੀ ਇਲੈਕਸ਼ਨ ਦੀ ਉਜਰਦਾਰੀ ਲਈ ਪਾਰਲੀਮੈਂਟ ਨੂੰ ਅੱਡ ਮਸ਼ੀਨਰੀ ਬਣਾਉਣੀ ਚਾਹੀਦੀ ਹੈ। ਇਹ ਇੱਕ ਪਰਧਾਨ ਮੰਤਰੀ ਲਈ ਨਹੀਂ ਹੋਇਆ ਬਲਕਿ ਹੋਰ ਵੀ ਜਿੰਨੇ ਪਰਧਾਨ ਮੰਤਰੀ ਹੋਣਗੇ ਉਨ੍ਹਾਂ ਲਈ ਵੀ ਫ਼ੈਸਲਾ ਹੋ ਗਿਆ ਹੈ। (ਵਿਘਨ)

**ਸ੍ਰੀ ਸਪੀਕਰ** : ਇੰਟਰੱਪਟ ਨਾ ਕਰੋ।

**ਕਾਮਰੇਡ ਅੱਛਰਾ ਸਿੰਘ** : ** ** ** ** **

**ਸ੍ਰੀ ਸਪੀਕਰ**: ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਰਣਧੀਰ ਸਿੰਘ ਚੀਮਾ** : ** ** ** **

**ਸ੍ਰੀ ਸਪੀਕਰ**: ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

Trail Peace

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਸਾਨੂੰ ਇਸ ਗੱਲ ਉਤੇ ਵੀ ਸੋਚਣਾ ਪਏਗਾ ਜਿਸ ਤਰ੍ਹਾਂ ਕਿ ਇੰਗਲਿਸਤਾਨ ਵਿਚ ਹੈ/। ਕਿਸੇ ਇਲੈਕਸ਼ਨ ਪੈਟੀਸ਼ਨ ਦਾ ਆਖ਼ਰੀ ਫ਼ੈਸਲਾ ਜੁਡੀਸ਼ਰੀ ਨਹੀਂ ਕਰਦੀ ਹੈ, ਉਹ ਗਵਾਹੀਆਂ ਲੈ ਕੇ ਆਪਣੀ/ ਰਾਏ ਦਿੰਦੇ ਹਨ। ਆਖ਼ਰੀ ਫ਼ੈਸਲਾ ਉਥੋਂ ਦੀ ਪਾਰਲੀਮੈਂਟ ਕਰਦੀ ਹੈ। ਆਇਆ ਹਿੰਦੁਸਤਾਨ ਵਿਚ ਇਸ ਪਾਸੇ ਸਾਨੂੰ ਜਾਣ ਦੀ ਜ਼ਰੂਰਤ ਹੈ ਜਾਂ ਨਹੀਂ। ਪਿਛਲਾ ਤਜਰਬਾ ਦਸਦਾ ਹੈ ਕਿ ਉਸ ਉਤੇ ਕਾਫ਼ੀ ਸਬਕ ਸਿਖਣ ਦੀ ਲੋੜ ਹੈ। (ਵਿਘਨ) ਇਸ ਤਰਮੀਮ ਦਾ ਜਿਹੜਾ ਦੂਜਾ ਹਿਸਾ ਹੈ ਮੈਂ ਆਖੀਰ ਵਿਚ ਉਸ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਪਿਛਲਾ ਜਿਹੜਾ ਕਾਨੂੰਨ ਬਣਿਆ ਹੋਇਆ ਹੈ ਉਹ ਇਸ ਸ਼ੈਡਿਊਲ ਵਿਚ ਸ਼ਾਮਿਲ ਕੀਤਾ ਹੋਇਆ ਹੈ (ਵਿਘਨ) ਉਹ ਮਨੋਪਲੀ ਨੂੰ ਰਿਸਟ੍ਰਿਕਟ ਕਰਨ ਨਾਲ ਤਾਲੁੱਕ ਰਖਦਾ ਹੈ। ਕੋਲੇ ਦੀਆਂ ਖਾਨਾਂ ਨੈਸ਼ਨੇਲਾਈਜ਼ ਕੀਤੀਆਂ ਗਈਆਂ। ਉਹ ਕਾਨੂੰਨ ਇਸ ਕਾਨੂੰਨ ਨਾਲੋਂ ਹੋਰ ਕਾਨੂੰਨ ਹੈ। ਮੈਂ ਇਸ ਬਾਰੇ ਬੇਨਤੀ ਕਰਨਾ ਚਾਹੁੰਦਾ ਹਾਂ, ਸਪੀਕਰ ਸਾਹਿਬ, ਕਿ ਸਾਡੇ ਹਿੰਦੁਸਤਾਨ ਦੇ ਵਿਧਾਨ ਵਿਚ ਪਹਿਲਾਂ ਤਰਮੀਮ ਹੋਈ। ਮਿਸਾਲ ਦੇ ਤੌਰ ਤੇ ਅਗਰ ਕਾਰਖਾਨਿਆਂ ਦੀ ਨੈਸ਼ਨੇਲਾਈਜ਼ੇਸ਼ਨ ਕਰਨੀ ਹੋਵੇ ਤਾਂ ਬਿਰਲਿਆਂ ਅਤੇ ਟਾਟਿਆਂ ਨੂੰ ਕਿਨਾਂ ਪੈਸਾ ਦਿੱਤਾ ਜਾਏ। ਇਸ ਵਿਚ ਸੁਪਰੀਮ ਕੋਰਟ ਦਾ ਕੋਈ ਦਖ਼ਲ ਨਹੀਂ ਹੋਇਗਾ। ਜਿਹੜਾ ਹੁਣ ਨਵੇਂ ਸ਼ੈਡਿਊਲ ਵਿਚ ਕਿਹਾ ਗਿਆ ਹੈ, ਇਹ ਚੰਗੀ ਗਲ ਹੈ। ਪਰ ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜੀਆਂ ਵਿਧਾਨ ਵਿਚ ਤਰਮੀਮਾਂ ਹੋਈਆਂ ਜਿਸ ਨਾਲ ਜੁਡੀਸ਼ਰੀ ਦਾ ਹੱਕ ਰਿਸਟ੍ਰਿਕਟ ਕੀਤਾ ਗਿਆ ਹੈ ਕਿਤੇ ਇਹ ਵਿਧਾਨ ਨੂੰ ਇੰਟਰੱਪਟ ਕਰਕੇ (ਵਿਘਨ) ਪਰੋਗਰੈਸਿਵ ਲੈਜਿਸਲੇਸ਼ਨ ਨੂੰ ਨਲੀਫ਼ਾਈ ਨਾ ਕਰ ਦੇਣ।

---

**Expunged as ordered by the Chair.

[ਕਾਮਰੇਡ ਸੱਤ ਪਾਲ ਡਾਂਗ]

ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਤਰਮੀਮਾਂ ਦੀ ਵਰਤੋਂ ਹੋਣੀ ਚਾਹੀਦੀ ਹੈ । ਸਾਡਾ ਗਿਲ੍ਹਾ ਇਹ ਹੈ ਕਿ ਜਿਹੜੀਆਂ ਤਰਮੀਮਾਂ ਬੈਂਕਾਂ ਨੂੰ ਨੈਸ਼ਨੇਲਾਈਜ਼ ਕਰਨ ਲਈ ਕੀਤੀਆਂ ਗਈਆਂ ਹਨ, ਉਨ੍ਹਾਂ ਦੀ ਵਰਤੋਂ ਨਹੀਂ ਕੀਤੀ ਗਈ । 21 ਨੁਕਾਤੀ ਪ੍ਰੋਗਰਾਮ ਨੂੰ ਲਾਗੂ ਕਰਨ ਲਈ ਅੱਜ ਉਨ੍ਹਾਂ ਤਰਮੀਮਾਂ ਦੀ ਵਰਤੋਂ ਕਰਕੇ, ਉਨ੍ਹਾਂ ਨੂੰ ਕਾਮਯਾਬ ਕਰਨ ਲਈ ਸਰਕਾਰ ਕੋਲ ਸਪਲਾਈ ਪੂਰੀ ਹੋਵੇ । ਇਹ ਜਿਹੜੇ ਟਾਟੇ ਅਤੇ ਬਿਰਲੇ ਹਨ, ਦਵਾਈਆਂ ਤਿਆਰ ਕਰਦੇ ਹਨ ਅਤੇ ਜਿਹੜੇ ਖੰਡ ਦੇ ਕਾਰਖਾਨੇ ਹਨ ਇਨ੍ਹਾਂ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ । (ਸਰਦਾਰ ਰਣਧੀਰ ਸਿੰਘ ਚੀਮਾ ਵਲੋਂ ਵਿਘਨ ।)

**ਸ੍ਰੀ ਸਪੀਕਰ** : ਚੀਮਾ ਸਾਹਿਬ, ਤੁਸੀਂ ਧਿਆਨ ਰਖੋ, ਐਮਰਜੈਂਸੀ ਲਗੀ ਹੋਈ ਹੈ । ਬੈਠੇ ਬੈਠੇ ਨਾਂ ਬੋਲੋ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਇਨ੍ਹਾਂ ਨੂੰ ਸੋਚ ਸਮਝ ਕੇ ਕਹਿਣਾ ਚਾਹੀਦਾ ਹੈ ਅਤੇ ਜਿਸ ਤਰੀਕੇ ਨਾਲ ਇਹ ਇੰਟਰਪਟ ਕਰਦੇ ਹਨ ਅਤੇ ਹਾਊਸ ਦੀ ਕਾਰ-ਵਾਈ ਵਿਚ ਰੁਕਾਵਟ ਪਾਉਂਦੇ ਹਨ ਇਹ ਨਹੀਂ ਹੋਣਾ ਚਾਹੀਦਾ । (ਘੰਟੀ) ਸਪੀਕਰ ਸਾਹਿਬ, ਮੈਂ ਆਖਰੀ ਬੇਨਤੀ ਕਰਦਾ ਹਾਂ ਕਿ ਇਹ ਜਿਹੜੀਆਂ ਰੁਕਾਵਟਾਂ ਪਾਈਆਂ ਜਾਂਦੀਆਂ ਹਨ ਉਨ੍ਹਾਂ ਨੂੰ ਸਾਹਮਣੇ ਰਖ ਕੇ ਇਹ ਜਿਹੜੀਆਂ ਤਰਮੀਮਾਂ ਕੀਤੀਆਂ ਗਈਆਂ ਹਨ, ਅੱਜ ਉਨ੍ਹਾਂ ਤਰਮੀਮਾਂ ਦੀ ਵਰਤੋਂ ਕਰਨ ਦੀ ਲੋੜ ਹੈ । ਇਸ 21 ਨੁਕਾਤੀ ਪ੍ਰੋਗਰਾਮ ਨੂੰ ਨੇਪਰੇ ਚਾੜ੍ਹਨ ਲਈ ਉਨ੍ਹਾਂ ਤਰਮੀਮਾਂ ਦੀ ਵਰਤੋਂ ਕਰਨ ਦੀ ਲੋੜ ਹੈ । ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਇਸ ਗੱਲ ਵਲ ਦਿਵਾਉਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਨਵਾਂ ਸ਼ੈਡਿਊਲ ਹੈ ਇਸ ਵਿਚ ਕੁਝ ਕਾਨੂੰਨ ਆਉਂਦੇ ਹਨ ਅਤੇ ਉਸ ਵਿਚ ਐਡੀਸ਼ਨਲ ਅਮਾਲੂਮੈਂਟਸ, ਕੰਪਲਸਰੀ ਡਿਪਾਜ਼ਿਟ ਸਕੀਮਜ਼ ਹਨ, ਜਿਸ ਅਨੁਸਾਰ ਵਰਕਰਾਂ ਦੀ ਤਨਖਾਹ ਵਿਚੋਂ ਜਬਰੀ ਕਟੌਤੀ ਕੀਤੀ ਜਾਂਦੀ ਹੈ । ਇਹ ਕਾਨੂੰਨ ਚੰਗਾ ਨਹੀਂ ਸੀ । ਮੇਰੀ ਬੇਨਤੀ ਹੈ ਕਿ ਤਨਖਾਹ ਦੀ ਕਟੌਤੀ ਤਾਂ 6 ਜੁਲਾਈ ਤੋਂ ਖ਼ਤਮ ਹੋ ਚੁਕੀ ਹੈ ਪਰ ਮਹਿੰਗਾਈ ਅਲਾਊਂਸ ਕੱਟਿਆ ਜਾਂਦਾ ਹੈ । ਲੋਕ ਸਭਾ ਵਿਚ ਇਸ ਬਾਰੇ ਮੰਗ ਕੀਤੀ ਗਈ ਕਿ ਇਸ ਨੂੰ ਖ਼ਤਮ ਕੀਤਾ ਜਾਵੇ ਅਤੇ ਹਿੰਦੁਸਤਾਨ ਦੀ ਸਰਕਾਰ ਨੇ ਇਹ ਗੱਲ ਮੰਨੀ ਕਿ ਅਸੀਂ ਸਤੰਬਰ ਵਿਚ ਇਸ ਗੱਲ ਉਤੇ ਫਿਰ ਵਿਚਾਰ ਕਰਾਂਗੇ । ਇਸ ਲਈ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ਼ ਮਨਿਸਟਰ ਸਾਹਿਬ ਕੋਲ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਹਿੰਦੁਸਤਾਨ ਦੀ ਸਰਕਾਰ ਨੂੰ ਇਹ ਬੇਨਤੀ ਕਰਨ ਕਿ ਮਜ਼ਦੂਰ ਕਲਾਸ ਦਾ ਜਿਹੜਾ ਮਹਿੰਗਾਈ ਅਲਾਊਂਸ ਕੱਟਿਆ ਜਾਂਦਾ ਹੈ ਉਹ ਖ਼ਤਮ ਕਰ ਦਿਤਾ ਜਾਵੇ । ਇਸ ਤਰ੍ਹਾਂ ਕਰਨ ਨਾਲ ਮਜ਼ਦੂਰ ਕਲਾਸ ਉਤੇ ਬੜਾ ਚੰਗਾ ਅਸਰ ਪਵੇਗਾ । ਮਜ਼ਦੂਰ ਕਲਾਸ ਨੂੰ ਵੱਧ ਸੂਦ ਤੇ ਕਰਜ਼ੇ ਲੈਣੇ ਪੈਂਦੇ ਹਨ ਅਤੇ ਜੇ ਇਹ ਮਹਿੰਗਾਈ ਅਲਾਊਂਸ ਕੱਟਣਾ ਬੰਦ ਨਾ ਹੋਇਆ ਤਾਂ ਉਨ੍ਹਾਂ ਤੇ ਇਸ ਦਾ ਬਹੁਤ ਬੁਰਾ ਅਸਰ ਪਵੇਗਾ । (ਘੰਟੀ)

ਸਪੀਕਰ ਸਾਹਿਬ, 103 ਟੈਕਸਟਾਈਲ ਮਿੱਲਜ਼ ਦੀ ਪਹਿਲੇ ਮੈਨੇਜਮੈਂਟ ਸਰਕਾਰ ਨੇ ਲਈ ਹੋਈ ਸੀ ਅਤੇ ਫਿਰ ਉਨ੍ਹਾਂ ਨੂੰ ਨੈਸ਼ਨੇਲਾਈਜ਼ ਕਰ ਦਿਤਾ ਗਿਆ । ਉਹ ਚੰਗੀ ਤਰ੍ਹਾਂ ਇਸ ਸ਼ੈਡਿਊਲ ਵਿਚ ਸ਼ਾਮਿਲ ਕਰਨੀਆਂ ਚਾਹੀਦੀਆਂ ਹਨ । ਉਨ੍ਹਾਂ ਮਿਲਾਂ ਵਿਚੋਂ 2-3 ਮਿਲਾਂ ਸਾਡੇ ਪੰਜਾਬ ਵਿਚ ਆਉਂਦੀਆਂ ਹਨ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਮਿਲਾਂ ਜੋ ਪਹਿਲੇ ਬੰਦ ਸਨ ਸਰਕਾਰ ਨੇ ਉਨ੍ਹਾਂ ਨੂੰ ਲੈ ਕੇ ਚਲਾ ਦਿਤਾ ਹੈ ਅਤੇ ਅਜ ਉਥੇ ਕਪੜਾ ਬਣਦਾ ਹੈ ਅਤੇ ਉਥੇ ਵਰਕਰਾਂ ਨੂੰ ਰੁਜ਼ਗਾਰ ਮਿਲਦਾ ਹੈ । ਅਜ ਇਹ ਹਿੰਦੁਸਤਾਨ

ਦੀ ਸਰਕਾਰ ਨੂੰ ਕਹਿਣ ਕਿ ਉਨ੍ਹਾਂ ਮਿਲਾਂ ਨੂੰ ਜਿਥੇ ਦੋ, ਢਾਈ ਹਜ਼ਾਰ ਨੌਕਰ ਹਨ ਇਕਲੇ ਅੰਮ੍ਰਿਤਸਰ ਦੀ ਦਿਲਬਾਗ ਸਪਿੰਨਿੰਗ ਮਿਲ ਵਿਚ ਢਾਈ ਹਜ਼ਾਰ ਵਰਕਰ ਨੌਕਰ ਹੋ ਸਕਦਾ ਹੈ ਅਤੇ ਚੰਗੀ ਕਿਸਮ ਦਾ ਕਪੜਾ ਤਿਆਰ ਹੋ ਸਕਦਾ ਹੈ। (ਘੰਟੀ) ਸਪੀਕਰ ਸਾਹਿਬ, ਹੁਣ ਮੈਂ ਆਖ਼ਰੀ ਗਲ ਕਹਿਣਾ ਚਾਹੁੰਦਾ ਹਾਂ। ਉਹ ਇਹ ਹੈ ਕਿ ਇਹ ਜਿਹੜਾ ਮੀਸਾ ਹੈ ਜਾਂ ਫ਼ਾਰੇਨ ਸਮਗਲਿੰਗ ਦੇ ਬਾਰੇ ਕਾਨੂੰਨ ਹੈ, ਉਹ ਕਾਨੂੰਨ ਇਸ ਵਿਚ ਸ਼ਾਮਿਲ ਕੀਤੇ ਗਏ ਹਨ ਕਿ ਉਹ ਕੋਰਟਸ ਵਿਚ ਚੈਲੇਂਜ ਨਹੀਂ ਹੋ ਸਕਦੇ। ਸਮਗਲਿੰਗ ਬਹੁਤ ਵਧ ਗਈ ਸੀ ਅਤੇ ਉਸ ਨੂੰ ਰੋਕਣ ਲਈ ਇਹ ਕਦਮ ਉਠਾਉਣਾ ਪਿਆ। ਇਥੇ ਇਹ ਵੀ ਹੋਇਆ ਕਿ ਅਦਾਲਤਾਂ ਨੇ ਕਈ ਵਡੇ ਸਮਗਲਰਜ਼ ਨੂੰ ਛਡ ਦਿੱਤਾ ਅਤੇ ਇਸ ਚੀਜ਼ ਨੂੰ ਰੋਕਣ ਲਈ ਕਦਮ ਉਠਾਏ ਗਏ ਹਨ। ਇਸ ਲਈ ਇਹ ਜ਼ਰੂਰੀ ਸੀ ਕਿ ਇਹ ਜਿਹੜੇ ਸਮੱਗਲਿੰਗ ਕਰਦੇ ਹਨ ਉਨ੍ਹਾਂ ਨੂੰ ਅੰਦਰ ਕੀਤਾ ਜਾਵੇ। ਜਿਥੋਂ ਤੱਕ ਮੀਸਾ ਦਾ ਸਬੰਧ ਹੈ, ਇਸ ਦੀ ਜ਼ਿਮੇਵਾਰੀ ਸਰਕਾਰ ਤੇ ਹੈ ਕਿ ਉਹ ਆਪਣੀਆਂ ਸ਼ਕਤੀਆਂ ਦਾ ਇਸਤੇਮਾਲ ਸਿਰਫ਼ ਉਨ੍ਹਾਂ ਤਾਕਤਾਂ ਦੇ ਖਿਲਾਫ਼ ਹੀ ਕਰੇ ਜਿਹੜੇ ਦੇਸ਼ ਵਿਚ ਸਾਮਰਾਜਵਾਦ ਨਾਲ ਮਿਲ ਕੇ ਡਿਕਟੇਟਰ ਸ਼ਿਪ ਲਿਆਉਣਾ ਚਾਹੁੰਦੇ ਹਨ। ਜਿਹੜੇ ਅਮਲ ਅਮਾਨ ਨਾਲ ਰਹਿੰਦੇ ਹਨ ਉਨ੍ਹਾਂ ਦੇ ਖਿਲਾਫ਼ ਇਨ੍ਹਾਂ ਸ਼ਕਤੀਆਂ ਦੀ ਵਰਤੋਂ ਨਹੀਂ ਹੋਣੀ ਚਾਹੀਦੀ। ਮੈਂ ਚੀਫ਼ ਮਨਿਸਟਰ ਸਾਹਿਬ ਦੇ ਧਿਆਨ ਵਿਚ ਇਕ ਦੋ ਹੋਰ ਗੱਲਾਂ ਲਿਆਉਣਾ ਚਾਹੁੰਦਾ ਹਾਂ। ਯੂਨੀਵਰਸਿਟੀਆਂ ਬਾਰੇ ਪਿਛਲੇ ਸੈਸ਼ਨ ਵਿਚ ਦੋ ਕਾਨੂੰਨ ਪਾਸ ਹੋਏ ਹਨ। ਉਨ੍ਹਾਂ ਵਿਚ ਸੈਨੇਟ ਅਤੇ ਸਿੰਡੀਕੇਟ ਦੀ ਤਾਕਤ ਦਾ ਸਵਾਲ ਸੀ। ਉਸ ਉਤੇ ਸੈਂਸਰ ਕਰ ਦਿਤਾ ਜਾਣਾ ਅਤੇ ਟੀਚਰਜ਼ ਨੂੰ ਅਤੇ ਸਟੂਡੈਂਟਸ ਨੂੰ ਪਤਾ ਤੱਕ ਨਾ ਲਗੇ ਕਿ ਇਹ ਤਰਮੀਮ ਹੋ ਗਈ ਹੈ, ਮੈਂ ਇਸ ਗਲ ਨੂੰ ਠੀਕ ਨਹੀਂ ਸਮਝਦਾ।

**ਸ੍ਰੀ ਸਪੀਕਰ**: ਤੁਸੀਂ ਕਾਫ਼ੀ ਕੁਝ ਕਹਿ ਚੁਕੇ ਹੋ। ਇਸ ਲਈ ਤੁਸੀਂ ਹੁਣ ਖ਼ਤਮ ਕਰੋ।

**ਕਾਮਰੇਡ ਸੱਤ ਪਾਲ ਡਾਂਗ** : ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਐਮਰਜੈਂਸੀ ਵਿਚ ਸਰਕਾਰ ਕੋਲ ਜੋ ਤਾਕਤਾਂ ਹਨ ਉਨ੍ਹਾਂ ਦੀ ਵਰਤੋਂ ਇਸ ਢੰਗ ਨਾਲ ਹੋਣੀ ਚਾਹੀਦੀ ਹੈ ਕਿ ਜਿਹੜੇ ਛੋਟੇ ਦੁਕਾਨ-ਦਾਰ ਹਨ, ਸਾਧਾਰਨ ਕਰਮਚਾਰੀ ਹਨ ਜਾਂ ਹੋਰ ਛੋਟਾ ਵਰਗ ਹੈ, ਉਨ੍ਹਾਂ ਦੀ ਹੈਰਾਸਮੈਂਟ ਨਾ ਹੋਵੇ। (ਘੰਟੀ) ਇਨ੍ਹਾਂ ਤਾਕਤਾਂ ਦੀ ਵਰਤੋਂ ਉਨ੍ਹਾਂ ਦੇ ਖਿਲਾਫ਼ ਹੋਣੀ ਚਾਹੀਦੀ ਹੈ ਜਿਹੜੀਆਂ ਸ਼ਕਤੀਆਂ ਦੇਸ਼ ਨੂੰ ਖਤਰੇ ਵਿਚ ਪਾਉਂਦੀਆਂ ਹਨ। ਸਪੀਕਰ ਸਾਹਿਬ, ਇਨ੍ਹਾਂ ਲਫ਼ਜ਼ਾਂ ਨਾਲ ਮੈਂ ਇਸ ਤਰਮੀਮ ਦੀ ਹਮਾਇਤ ਕਰਦਾ ਹਾਂ।

**ਸਰਦਾਰ ਧੰਨਾ ਸਿੰਘ ਗੁਲਸ਼ਨ** (ਨਥਾਣਾ, ਐਸ. ਸੀ.) : ਸਪੀਕਰ ਸਾਹਿਬ, ਮੈਂ ਤੁਹਾਡੀ ਆਗਿਆ ਨਾਲ ਇਹ ਜੋ 39 ਵੀਂ ਸੋਧ ਬਿਲ ਦੀ ਤਰਮੀਮ ਹੋਈ ਹੈ ਇਸ ਦੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਇਸ ਉਤੇ ਬੜੀ ਗੰਭੀਰਤਾ ਨਾਲ ਵਿਚਾਰ ਕਰਨੀ ਚਾਹੀਦੀ ਹੈ। ਮੈਂ ਨਹੀਂ ਕਹਿੰਦਾ ਕਿ ਹਿੰਦੁਸਤਾਨ ਦਾ ਵਿਧਾਨ ਸੋਧਿਆ ਨਹੀਂ ਜਾ ਸਕਦਾ, ਇਹ ਸੋਧਿਆ ਜਾ ਸਕਦਾ ਹੈ ਲੇਕਿਨ ਜਿਸ ਢੰਗ ਨਾਲ ਇਸ ਵੇਲੇ ਸੋਧਾਂ ਲਿਆਂਦੀਆਂ ਜਾ ਰਹੀਆਂ ਹਨ, ਇਹ ਠੀਕ ਨਹੀਂ ਹੈ। ਕਿਉਂਕਿ ਇਕ ਹਫ਼ਤੇ ਦੇ ਅੰਦਰ ਅੰਦਰ ਸਾਰੀਆਂ ਹਿਦੁਸਤਾਨ ਦੀਆਂ ਵਿਧਾਨ ਸਭਾਵਾਂ ਅਤੇ ਪਾਰਲੀਮੈਂਟ, 11 ਤਾਰੀਖ਼ ਤੋਂ ਪਹਿਲੇ ਪਹਿਲੇ ਇਸ ਤਰਮੀਮ ਨੂੰ ਪਾਸ ਕਰ ਕੇ ਸੁਪਰੀਮ ਕੋਰਟ ਉਤੇ ਇਹ ਦਬਾਓ ਪਾਉਣਾ ਚਾਹੁੰਦੇ ਹਨ। ਇਸ ਕਰ ਕੇ ਮੈਂ ਸਮਝਦਾ ਹਾਂ ਕਿ ਜਿਸ ਢੰਗ ਨਾਲ ਇਹ ਤਰਮੀਮ ਲਿਆਂਦੀ ਗਈ ਹੈ ਇਹ ਤਰਮੀਮ ਬਿਲਕੁਲ ਨਜਾਇਜ਼ ਲਿਆਂਦੀ ਹੈ। ਇਕ ਹਫ਼ਤਾ ਪਹਿਲੇ ਸੈਸ਼ਨ ਕਰ ਕੇ ਲੱਖਾਂ ਰੁਪਏ ਲਗਾਏ ਗਏ ਅਤੇ ਹੁਣ ਫ਼ਿਰ ਇਕ ਦਿਨ ਦਾ ਸੈਸ਼ਨ ਇਸ ਕਮ ਵਾਸਤੇ ਲਿਆ ਕੇ ਲੱਖਾਂ ਰੁਪਏ ਦਾ ਲੋਕਾਂ ਤੇ ਬੋਝ ਪਾਇਆ ਜਾ ਰਿਹਾ ਹੈ ਜਦ ਕਿ ਲੋੜ ਇਸ ਗੱਲ ਦੀ ਸੀ ਕਿ ਇਥੇ ਲੋਕਾਂ ਦੀਆਂ ਸਮੱਸਿਆਵਾਂ ਤੇ

[ਸਰਦਾਰ ਧੰਨਾ ਸਿੰਘ ਗੁਲਸ਼ਨ]

ਵਿਚਾਰ ਕੀਤੀ ਜਾਂਦੀ, ਜਿਸ ਤਰ੍ਹਾਂ ਕਿ ਹੜ੍ਹਾਂ ਨਾਲ ਕਿੰਨਾ ਨੁਕਸਾਨ ਹੋਇਆ ਹੈ । ਪਰ ਇਥੇ ਹੁੰਦਾ ਕੀ ਹੈ ਕਿ ਕਿਸ ਤਰ੍ਹਾਂ ਲੋਕਾਂ ਨੂੰ ਮੀਸਾ ਅਧੀਨ ਨਜਾਇਜ਼ ਤੌਰ ਤੇ ਫੜਿਆ ਗਿਆ। (ਵਿਘਨ) ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਉਥੇ ਹਲਕੇ ਫੂਲ ਵਿਚ ਇਕ ਪਿੰਡ ਰਈਆ ਹੈ । ਉਥੇ ਕਿਸ ਤਰ੍ਹਾਂ ਹਰੀਜਨਾਂ ਨਾਲ...............

**ਸ੍ਰੀ ਸਪੀਕਰ** : ਇਸ ਗੱਲ ਦੀ ਇਸ ਨਾਲ ਕੀ ਰੈਲੇਵੈਂਸੀ ਹੈ ?

**ਸਰਦਾਰ ਧੰਨਾ ਸਿੰਘ ਗੁਲਸ਼ਨ** : ਸਪੀਕਰ ਸਾਹਿਬ, ਮੇਰੀ ਅਰਜ਼ ਇਹ ਹੈ ਕਿ ਅਸਲ ਵਿਚ ਸਾਡੇ ਕੋਲੋਂ ਇਹ ਜਿਹੜੀ ਇਥੇ ਇਸ ਬਿਲ ਤੇ ਸਹੀ ਪਵਾਈ ਜਾ ਰਹੀ ਹੈ, ਇਹ ਜਮਹੂਰੀਅਤ ਦੀ ਮੌਤ ਦੇ ਵਾਰੰਟ ਤੇ ਸਾਡੇ ਕੋਲੋਂ ਦਸਤਖਤ ਕਰਵਾਏ ਜਾ ਰਹੇ ਹਨ । (ਵਿਘਨ) ਮੈਂ ਕਹਿੰਦਾ ਹਾਂ ਕਿ ਤਰਮੀਮ ਆਵੇ ਲੇਕਿਨ ਉਸ ਵਾਸਤੇ ਸਮਾਂ ਚਾਹੀਦਾ ਹੈ । ਉਸ ਤੇ ਮੈਂਬਰਜ਼ ਨੂੰ ਸੋਚਣ ਵਾਸਤੇ ਸਮਾਂ ਚਾਹੀਦਾ ਹੈ। ਪਹਿਲੇ ਸਾਨੂੰ ਇਸ ਗੱਲ ਦਾ ਕੋਈ ਪਤਾ ਨਹੀਂ ਸੀ ਪਰ ਜਦ ਅਸੀਂ ਇਥੇ ਆਏ ਤਾਂ ਇਥੇ ਆ ਕੇ ਇਹ ਤਰਮੀਮ ਪਈ ਦੇਖੀ । ਪਹਿਲਾਂ ਸਾਨੂੰ ਇਸ ਦਾ ਕੋਈ ਪਤਾ ਨਹੀਂ ਸੀ। ਇਥੇ ਇਹ ਕਿਹਾ ਜਾਂਦਾ ਹੈ ਕਿ ਵਿਰੋਧੀ ਦੱਲ ਦੇਸ਼ ਵਿਚ ਅਨਾਰਕੀ ਫ਼ੈਲਾਉਣਾ ਚਾਹੁੰਦੇ ਸੀ । ਇਹ ਗਲਤ ਗੱਲ ਹੈ । ਹਿੰਦੁਸਤਾਨ ਦੇ ਵਿਧਾਨ ਨੇ ਜਲੂਸ ਕੱਢਣ ਦਾ ਸਭ ਨੂੰ ਅਖ਼ਤਿਆਰ ਦਿਤਾ ਹੈ । ਤੁਹਾਨੂੰ ਯਾਦ ਹੋਵੇਗਾ ਕਿ ਲੁਧਿਆਣਾ ਵਿਚ ਪਿਛਲੇ ਸਾਲ 10 ਲੱਖ ਦੀ ਇਕ ਰੈਲੀ ਹੋਈ ਸੀ । ਉਸ ਰੈਲੀ ਵਿਚ ਕਿਸੇ ਮੱਖੀ ਦੀ ਟੰਗ ਨਹੀਂ ਟੁੱਟੀ ਅਤੇ ਕੋਈ ਪੈਰ ਹੇਠ ਆ ਕੇ ਕੀੜਾ ਨਹੀਂ ਮਰਿਆ । ਕੋਈ ਪੁਲਿਸ ਨੂੰ ਖੇਚਲ ਨਹੀਂ ਕਰਨੀ ਪਈ । ਪਰ ਜੋ ਇਨ੍ਹਾਂ ਨੇ ਦਿੱਲੀ ਵਿਚ ਰੈਲੀ ਕੀਤੀ ਤਾਂ ਸਰਕਾਰੀ ਤੌਰ ਤੇ ਬੱਸਾਂ ਤੇ ਬੰਦੇ ਕਿਰਾਏ ਤੇ ਲੈ ਗਏ । ਸਰਕਾਰੀ ਕਰਮਚਾਰੀਆਂ ਨੂੰ ਖੱਦਰਧਾਰੀ ਬਣਾ ਕੇ ਦਿੱਲੀ ਵਿਚ ਸ੍ਰੀਮਤੀ ਇੰਦਰਾ ਗਾਂਧੀ ਦੀ ਗੱਦੀ ਬਚਾਉਣ ਵਾਸਤੇ ਜਲੂਸ ਕੱਢਿਆ ਗਿਆ ਸੀ । (ਸ਼ੇਮ ਸ਼ੇਮ)

**Mr. Speaker** : Be relevant.

ਸ੍ਰੀ **ਕੇਸ਼ੋ ਰਾਮ ਗੋਇਲ** : ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਇਸ ਤਰਮੀਮ ਨਾਲ ਰੈਲੀ ਦੀ ਕੋਈ ਰੈਲੇਵੈਂਸੀ ਨਹੀਂ ਹੈ । ਇਹ ਐਵੇਂ ਰੈਲੀਆਂ ਦੀਆਂ ਗੱਲਾਂ ਕਰਦੇ ਹਨ।

**ਸਰਦਾਰ ਧੰਨਾ ਸਿੰਘ ਗੁਲਸ਼ਨ** : ਕਈ ਚੀਜ਼ਾਂ ਐਸੀਆਂ ਹਨ। 20 ਤਾਰੀਖ ਨੂੰ ਸਰਕਾਰੀ ਜਲੂਸ ਨਿਕਲਿਆ । (ਵਿਘਨ)

**ਸ੍ਰੀ ਸਪੀਕਰ** : ਗੁਲਸ਼ਨ ਜੀ ਇਸ ਦੇ ਨਾਲ ਕੀ ਰੈਲੇਵੈਂਸੀ ਹੈ ।

**ਸਰਦਾਰ ਧੰਨਾ ਸਿੰਘ ਗੁਲਸ਼ਨ** : ਦਿੱਲੀ ਦੇ ਬਜ਼ਾਰਾਂ ਵਿਚ ਦੁਕਾਨਾਂ ਖੁਲ੍ਹੀਆਂ ਰਹੀਆਂ । ਇਹ ਪੁਰ ਅਮਨ ਜਲੂਸ ਸੀ। ਸਾਰੇ ਹਿੰਦੁਸਤਾਨ ਵਿਚ ਇਹ ਪ੍ਰੋਗਰਾਮ ਇਸ ਲਈ ਬਣਿਆ ਕਿ ਇਹ ਜੋ ਪ੍ਰਾਈਮ ਮਨਿਸਟਰ ਭਰਿਸ਼ਟਾਚਾਰ ਤਰੀਕੇ ਨਾਲ ਕਰ ਰਹੀ ਹੈ, ਇਹ ਜੋ ਕੁਝ ਰੂਲਿੰਗ ਪਾਰਟੀ ਕਰ ਰਹੀ ਹੈ (ਵਿਘਨ) ਇਹ ਤਰਮੀਮ ਇਕ ਮਹਾਰਾਣੀ ਨੂੰ ਕਾਇਮ ਰਖਣ ਲਈ ਕੀਤਾ ਜਾ ਰਿਹਾ ਹੈ ਜਦੋਂ ਕਿ ਮਹਾਰਾਜੇ ਅਤੇ ਮਹਾਰਾਣੀਆਂ ਨੂੰ ਗੱਦੀਆਂ ਤੋਂ ਉਤਾਰਣ ਵਾਸਤੇ ਸਰਦਾਰ ਭਗਤ ਸਿੰਘ ਜੀ ਨੇ, ਸਰਦਾਰ ਕਰਤਾਰ ਸਿੰਘ ਸਰਾਭਾ ਜੀ ਨੇ, ਲਾਲਾ ਲੱਜਪਤ ਰਾਏ ਜੀ ਨੇ ਸ਼ਹੀਦੀਆਂ ਦਿੱਤੀਆਂ । ਅੱਜ ਜਮਹੂਰੀਅਤ ਦਾ ਢੰਡੋਰਾ ਪਿੱਟਿਆ ਜਾ ਰਿਹਾ ਹੈ—(ਵਿਘਨ)

**ਸਰਦਾਰ ਸੰਤੋਖ ਸਿੰਘ ਰੰਧਾਵਾ** (ਰਾਜ ਮੰਤਰੀ, ਵਿਕਾਸ) : ** ** **

****Expunged as ordered by the Chair.**

**ਸ੍ਰੀ ਸਪੀਕਰ**: ਇਹ ਪੁਆਇੰਟ ਆਫ਼ ਆਰਡਰ ਤਾਂ ਨਹੀਂ ਬਣਦਾ ।

**ਸਰਦਾਰ ਧੰਨਾ ਸਿੰਘ ਗੁਲਸ਼ਨ :** ਸਪੀਕਰ ਸਾਹਿਬ, ਸਾਡੀ ਪਾਰਟੀ ਨੇ ਉਸ ਤੇ ਐਕਸ਼ਨ ਲਿਆ ਅਤੇ ਉਸ ਨੂੰ ਸਦਾ ਲਈ ਪਾਰਟੀ ਤੋਂ ਬਾਹਰ ਕੱਢਿਆ । (ਵਿਘਨ)

**ਸਰਦਾਰ ਗੁਰਮੇਜ ਸਿੰਘ**: ਆਨ ਏ ਪੁਆਇੰਟ ਆਫ਼ ਆਰਡਰ, ਸਰ।

**ਸ੍ਰੀ ਸਪੀਕਰ** : ਮੈਂ ਆਨਰੇਬਲ ਮੈਂਬਰਜ਼ ਨੂੰ ਬੇਨਤੀ ਕਰਾਂਗਾ ਕਿ ਉਹ ਪੁਆਇੰਟ ਆਫ਼ ਆਰਡਰ ਹੀ ਰੇਜ਼ ਕਰਨ, ਇਨਟ੍ਰਪਸ਼ਨ ਨਾ ਕਰਨ ।

**ਸਰਦਾਰ ਗੁਰਮੇਜ ਸਿੰਘ** : ** ** ** **

**Mr. Speaker** This is no point of order.

**ਸਰਦਾਰ ਗੁਰਮੇਜ ਸਿੰਘ** : ** ** **

(ਵਿਘਨ) (ਸ਼ੋਰ)

**ਸ੍ਰੀ ਸਪੀਕਰ** : This is no point of order, ਰੈਪੀਟੀਸ਼ਨ ਹੈ । (ਵਿਘਨ) (ਸ਼ੋਰ)

(ਸਸਦਾਰ ਬਲਵਿੰਦਰ ਸਿੰਘ ਭੂੰਦੜ ਵਲੋਂ ਵਿਘਨ ।) ਮੈਂ ਆਨਰੇਬਲ ਮੈਂਬਰਜ਼ ਨੂੰ ਬੇਨਤੀ ਕਰਾਂਗਾ ਕਿ ਉਹ ਜੋ ਕੋਈ ਪੁਆਇੰਟ ਆਫ਼ ਆਰਡਰ ਹੋਵੇ ਤਾਂ ਰੇਜ਼ ਕਰਨ ਨਹੀਂ ਤਾਂ ਨਾ ਕਰਨ । (ਵਿਘਨ)

**ਸਰਦਾਰ ਧੰਨਾ ਸਿੰਘ ਗੁਲਸ਼ਨ**: ਸਪੀਕਰ ਸਾਹਿਬ, ਮੁਰਿੰਡੇ ਦੀ ਸੀਟ ਨੂੰ ਜਿੱਤਨ ਲਈ ਇਨ੍ਹਾਂ ਨੇ ਹਰ ਤਰ੍ਹਾਂ ਦੇ ਤਰੀਕੇ ਵਰਤੇ । (ਵਿਘਨ) ਅਸਲ ਗੱਲ ਇਹ ਸੀ ਕਿ ਜਿਸ ਵੇਲੇ............... (ਵਿਘਨ)।

**ਕਾਮਰੇਡ ਅਰਜਨ ਸਿੰਘ ਮਸਤਾਨਾ** : ਸਪੀਕਰ ਸਾਹਿਬ, ਅਕਾਲੀ ਪਾਰਟੀ ਦੇ ਦੋਸਤ ਨੇ ਕਿਹਾ ਹੈ ਕਿ ਕਿੱਕਰ ਸਿੰਘ ਤੇ ਉਨ੍ਹਾਂ ਨੇ ਐਕਸ਼ਨ ਲਿਆ ਹੈ ... ... ... (ਵਿਘਨ)

**ਸਰਦਾਰ ਸਤਨਾਮ ਸਿੰਘ ਬਾਜਵਾ**: ** ** **

**Mr. Speaker** This is no point of order. ਅਫ਼ਸੋਸ ਦੀ ਗੱਲ ਹੈ ਕਿ ਆਨਰੇਬਲ ਮੈਂਬਰਜ਼ ਪੁਆਇੰਟ ਆਫ਼ ਆਰਡਰ ਬਾਰੇ ਜੋ ਰੂਲਜ਼ ਹਨ ਉਹ ਨਹੀਂ ਪੜ੍ਹਦੇ (ਵਿਘਨ)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਐਮਰਜੈਂਸੀ ਦਾ ਸਤਿਕਾਰ ਕੀਤਾ ਕਮਿਊਨਿਸਟਾਂ ਨੇ, ਕਾਂਗਰਸ ਪਾਰਟੀ ਨੇ । ਮੰਨ ਵੀ ਲਈਏ ਕਿ ਚਲੋ ਐਮਰਜੈਂਸੀ ਦਾ ਸਤਿਕਾਰ ਹੋਇਆ ਹੋਵੇਗਾ, ਤਰਮੀਮ ਦਾ ਸਤਿਕਾਰ ਹੋਇਆ ਹੋਵੇਗਾ ਪਰ ਅਸਲ ਵਿਚ ਇਹ ਗੱਲ ਨਹੀਂ । ਅਸਲ ਗੱਲ ਇਹ ਹੈ ਕਿ ਗੁਜਰਾਤ ਵਿਚ ਕਾਂਗਰਸ ਹਾਰੀ, ਨਾਗਪੁਰ ਵਿਚ ਕਾਂਗਰਸ ਹਾਰੀ । 6 ਸੀਟਾਂ ਹਰਿਆਣੇ ਅਤੇ ਪੰਜਾਬ ਵਿਚ ਕਾਂਗਰਸ ਹਾਰ ਗਈ । ਇਹ ਹਾਰੀ ਤੇ ਹਾਰੀ ਚਲੀ ਆਉਂਦੀ ਹੈ । ਜਨਤਾ ਨੂੰ ਪਤਾ ਲਗ ਗਿਆ ਹੈ ਕਿ ਇਹ ਕਾਂਗਰਸ ਦੀ ਜਿਹੜੀ ਸਰਕਾਰ ਹੈ ਇਹ ਭਰਿਸ਼ਟਾਚਾਰ ਵਾਲੇ ਰਾਹ ਨੂੰ ਤੁਰ ਪਈ ਹੈ ਅਤੇ ਸਾਰੀ ਥਾਵਾਂ ਤੇ ਇਨ੍ਹਾਂ ਦੀ ਹਾਰ ਹੋ ਰਹੀ ਹੈ । ਇਨ੍ਹਾਂ ਸਾਰੀਆਂ ਗੱਲਾਂ ਨੂੰ ਦੇਖ ਕੇ ਇਹ ਸਾਰਾ ਕੁਝ ਹੁਣ ਕੀਤਾ ਜਾ ਰਿਹਾ ਹੈ । ਇਸੇ ਕਰ ਕੇ ਹੀ ਇਥੇ ਰਸ਼ੀਆ ਵਾਂਗ ਵਨ-ਪਾਰਟੀ ਰੂਲ ਲਾਗੂ ਕੀਤਾ ਜਾ ਰਿਹਾ ਹੈ । ਪ੍ਰੈਸ ਦਾ ਗਲਾ ਘੁਟਿਆ ਜਾ ਰਿਹਾ ਹੈ । ਸਪੀਕਰ ਸਾਹਿਬ, ਅੰਗਰੇਜ਼ਾਂ ਦੇ ਵੇਲੇ ਵੀ ਭਗਤ ਸਿੰਘ ਨੇ ਸ਼ਹੀਦੀ ਦਿੱਤੀ, ਜਲ੍ਹਿਆਂ ਵਾਲੇ ਬਾਗ ਵਿਚ ਜੋ ਕੁਝ ਹੋਇਆ ਉਨ੍ਹਾਂ ਸਾਰੀਆਂ ਗੱਲਾਂ

**Expunged as ordered by the Chair.

[ਸਰਦਾਰ ਧੰਨਾ ਸਿੰਘ ਗੁਲਸ਼ਨ]

ਬਾਰੇ ਖ਼ਬਰਾਂ ਅਖਬਾਰਾਂ ਵਿਚ ਛੱਪੀਆਂ ਪਰ ਜੋ ਅਸੀਂ ਇਥੇ ਬੋਲਦੇ ਹਾਂ ਉਹ ਪ੍ਰੈਸ ਵਿਚ ਨਹੀਂ ਆਵੇਗਾ। ਜੋ ਵੀ ਕੋਈ ਆਵਾਜ਼ ਉਠਾਉਂਦਾ ਹੈ ਉਸ ਦੀ ਆਵਾਜ਼ ਨਹੀਂ ਨਿਕਲਣ ਦਿੰਦੇ। ਇਨ੍ਹਾਂ ਦੀ ਪਾਰਟੀ ਦੇ ਬੰਦੇ ਭਾਵੇਂ ਜਲਸੇ ਜਲੂਸ ਪਏ ਕਢਣ, ਭਾਵੇਂ ਦਫਾ 144 ਲਗੀ ਹੋਈ ਹੈ ਪਰ ਇਨ੍ਹਾਂ ਦੇ ਬੰਦੇ ਜੋ ਮਰਜ਼ੀ ਕਰਨ। ਇਹ ਦੂਜਿਆਂ ਦਾ ਮੂੰਹ ਨਹੀਂ ਖੋਲਣ ਦਿੰਦੇ। ਸਾਡਾ ਇਕ ਲਫ਼ਜ਼ ਵੀ ਪ੍ਰੈਸ ਵਿਚ ਨਹੀਂ ਆਉਣਾ, ਜੇ ਆ ਵੀ ਗਿਆ ਤਾਂ ਕੱਟਿਆ ਜਾਵੇਗਾ। ਇਹ ਜੋ ਅਸੈਂਬਲੀ ਦੀ ਕਾਰਵਾਈ ਲਿਖੀ ਜਾ ਰਹੀ ਹੈ ਇਸ ਦੇ ਵਿਚ ਵੀ ਪਤਾ ਨਹੀਂ ਨਾਮ ਨਹੀਂ ਆਉਣ ਦੇਣਗੇ। ਲੋਕਾਂ ਵਾਸਤੇ ਭਰਿਸ਼ਟਾਚਾਰੀ ਦਾ ਰਾਜ ਆ ਗਿਆ ਹੈ। ਇਹ ਗੱਲਾਂ ਬਹੁਤ ਕਰਦੇ ਹਨ ਪਰ ਅਮਲ ਕੁਝ ਨਹੀਂ ਕਰਦੇ। ਸ਼ਹਿਰੀ ਜਾਇਦਾਦ ਦੀ ਸੀਲਿੰਗ ਦਾ ਬਿਲ ਇਥੇ ਪਾਸ ਹੋਇਆ ਸੀ ਪਰ ਉਹ ਬਿਲ ਖੱਟੇ ਵਿਚ ਪਾਇਆ ਗਿਆ। (ਵਿਘਨ) ਅੱਜ ਤਕ ਕਿਸੇ ਸਰਕਾਰ ਨੇ ਇਸ ਤਰ੍ਹਾਂ ਰਾਜ ਨਹੀਂ ਕੀਤਾ ਜਿਸ ਤਰ੍ਹਾਂ ਇਹ ਸਰਕਾਰ ਕਰ ਰਹੀ ਹੈ। ਅੱਜ 21 ਨੁਕਾਤੀ ਪਰੋਗਰਾਮ ਦਾ ਨਾਮ ਲੈ ਕੇ ਇਹ ਤਰਮੀਮਾਂ ਕਰ ਕੇ ਲੋਕਾਂ ਦਾ ਗਲਾ ਘੁਟਿਆ ਜਾ ਰਿਹਾ ਹੈ। ਇਹ ਜਮਹੂਰੀਅਤ ਨੂੰ ਕਤਲ ਕਰ ਰਹੇ ਹਨ ਲੇਕਿਨ ਬਾਰ ਬਾਰ ਜਮਹੂਰੀਅਤ ਦਾ ਨਾਮ ਲੈ ਕੇ, ਜਮਹੂਰੀਅਤ ਦੇ ਨਾਮ ਤੇ ਅਸੈਂਬਲੀ ਵਿਚ, ਪਾਰਲੀਮੈਂਟ ਵਿਚ ਬਹੁ ਸੰਮਤੀ ਨਾਲ ਲੋਕਾਂ ਦਾ ਗਲਾ ਘੁਟ ਰਹੇ ਹਨ, ਉਨ੍ਹਾਂ ਦੀ ਮੌਤ ਦੇ ਵਰੰਟ ਤੇ ਦਸਖਤ ਕਰਨਾ ਚਾਹੁੰਦੇ ਹਨ। (ਘੰਟੀ) ਇਸ ਲਈ, ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਕਰ ਕੇ ਇਹ ਜਮਹੂਰੀਅਤ ਦਾ ਕਤਲ ਕੀਤਾ ਜਾ ਰਿਹਾ ਹੈ, ਲੋਕ ਰਾਜ ਨੂੰ ਕਤਲ ਕੀਤਾ ਜਾ ਰਿਹਾ ਹੈ, ਵਨ ਪਾਰਟੀ ਰਾਜ ਲਿਆਂਦਾ ਜਾ ਰਿਹਾ ਹੈ। ਅਸੀਂ ਬੋਲ ਨਹੀਂ ਸਕਦੇ ਜੋ ਅਸੀਂ ਬੋਲਦੇ ਹਾਂ ਉਸ ਬਾਰੇ ਅਖਬਾਰਾਂ ਵਿਚ ਖ਼ਬਰਾਂ ਨਹੀਂ ਛੱਪਦੀਆਂ। ਰੇਡੀਓ ਬੋਲ ਨਹੀਂ ਸਕਦਾ। ਇਹ ਜਿਹੜੀ ਤਰਮੀਮ ਲਿਆਂਦੀ ਗਈ ਹੈ, ਇਹ ਠੀਕ ਨਹੀਂ ਹੈ। ਜੋ ਮੁਲਾਜ਼ਮ ਹੈ ਜੋ ਉਹ ਭੇਟਾ ਨਹੀਂ ਚਾੜ੍ਹਦਾ ਤਾਂ ਉਸ ਨੂੰ ਕਹਿੰਦੇ ਹਨ ਕਿ ਇਹ ਭਰਿਸ਼ਟਾਚਾਰੀ ਹੈ ਅੱਤੇ ਇਸ ਨੂੰ ਕੱਢ ਦਿਉ ਅਤੇ ਜਿਹੜਾ ਬੰਦਾ ਭੇਟਾ ਚਾੜ੍ਹ ਦਿੰਦਾ ਹੈ ਉਸ ਨੂੰ ਕਹਿੰਦੇ ਹਨ ਕਿ ਇਹ ਭਰਿਸ਼ਟਾਚਾਰੀ ਨਹੀਂ ਹੈ ਅਤੇ ਇਸ ਨੂੰ ਨਹੀਂ ਕਢਣਾ ਚਾਹੇ ਸਾਰੀ ਅਸੈਂਬਲੀ ਉਸ ਦੇ ਬਾਰੇ ਕਹੀ ਜਾਵੇ।

**ਰਾਜ ਮੰਤਰੀ ਵਿਕਾਸ** (ਸਰਦਾਰ ਸੰਤੋਖ ਸਿੰਘ ਰੰਧਾਵਾ): ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਥੇ ਦਾਸ ਕਮਿਸ਼ਨ ਬਣਿਆ, ਉਸ ਦਾਸ ਕਮਿਸ਼ਨ ਦੀ ਰਿਪੋਰਟ ਆਈ ਉਸ ਦੇ ਵਿਚ ਸਰਦਾਰ ਪ੍ਰਤਾਪ ਸਿੰਘ ਤੇ ਇਲਜ਼ਾਮ ਲਗਿਆ। (ਵਿਘਨ) ਉਸ ਨੂੰ ਹਟਾਇਆ ਗਿਆ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ (ਅਕਾਲੀ ਪਾਰਟੀ ਵਲ ਇਸ਼ਾਰਾ ਕਰਦੇ ਹੋਏ) ਲੀਡਰ ਅਤੇ ਹੋਰ ਸਾਥੀਆਂ ਤੇ 15–15, 20–20 ਇਲਜ਼ਾਮ ਛੰਗਾਨੀ ਕਮਿਸ਼ਨ ਨੇ ਲਗਾਏ ਹਨ। ਕੀ ਇਨ੍ਹਾਂ ਨੇ ਉਨ੍ਹਾਂ ਨੂੰ ਕਢਿਆ ਹੈ ? ਜੇ ਕਢਿਆ ਨਹੀਂ ਤਾਂ ਛੱਜ ਤਾਂ ਬੋਲੇ ਛਾਨਣੀ ਕੀ ਬੋਲੇ। (ਵਿਘਨ) (ਸ਼ੋਰ)

**ਸਰਦਾਰ ਧੰਨਾ ਸਿੰਘ ਗੁਲਸ਼ਨ:** ਸਪੀਕਰ ਸਾਹਿਬ, ਰੰਧਾਵਾ ਸਾਹਿਬ ਨੇ ਆਪ ਹੀ ਗੱਲ ਕੀਤੀ ਹੈ। (ਵਿਘਨ) ** ** ** **

(ਘੰਟੀ) (ਵਿਘਨ) ਇਸ ਕਰ ਕੇ, ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਨ੍ਹਾਂ ਨੇ ਸਪੀਕਰ ਸਾਹਿਬ ਪਾਰਲੀਮੈਂਟ ਦਾ ਖ਼ਾਤਮਾ ਕੀਤਾ ਹੈ। (ਸ਼ੋਰ) ਇਸ ਕਰ ਕੇ ਮੈਂ ਅਰਜ਼ ਕਰਾਂਗਾ ...............

---

**Expunged as ordered by the Chair.

**ਸਰਦਾਰ ਦਰਬਾਰਾ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਤੋਂ ਇਹ ਜਾਣਨਾ ਚਾਹਾਂਗਾ ਕਿ ਕੀ ਕਿਸੇ ਮੋਸ਼ਨ ਤੋਂ ਬਗੈਰ ਕਿਸੇ ਮਨਿਸਟਰ ਤੇ ਇਲਜ਼ਾਮ ਲਗਾਏ ਜਾ ਸਕਦੇ ਹਨ ?

**ਸ੍ਰੀ ਸਪੀਕਰ** : ਇਹ ਨਹੀਂ ਲਗਾਏ ਜਾ ਸਕਦੇ ।

**ਸਰਦਾਰ ਧੰਨਾ ਸਿੰਘ ਗੁਲਸ਼ਨ** : ਜਿਸ ਵੇਲੇ ਹਿੰਦੁਸਤਾਨ ਦਾ ਸਵਿਧਾਨ ਬਣਿਆ ਸੀ ਅਤੇ ਜਿਸ ਵੇਲੇ 1950 ਵਿੱਚ ਇਹ ਦੁਨੀਆਂ ਦੇ ਸਾਹਮਣੇ ਆਇਆ ਸੀ ਤਾਂ ਉਸ ਵੇਲੇ ਮੇਰੀ ਪਾਰਟੀ ਨੇ ਕਿਹਾ ਸੀ ਕਿ ਜਨਤਾ ਦੇ ਅਧਿਕਾਰ ਖੋਹੇ ਗਏ ਹਨ। ਮੇਰੀ ਪਾਰਟੀ ਨੇ ਇਸ ਤੇ ਦਸਤਖਤ ਨਹੀਂ ਸੀ ਕੀਤੇ। ਇਹ ਬਾਰ ਬਾਰ ਤੁਰਤ ਤਰਮੀਮਾਂ ਲਿਆਂਦੀਆਂ ਜਾ ਰਹੀਆਂ ਹਨ । ਇਸ ਨਾਲ ਜਮਹੂਰੀਅਤ ਦਾ ਕਤਲ ਕੀਤਾ ਜਾ ਰਿਹਾ ਹੈ ।

**ਸ੍ਰੀਮਤੀ ਗੁਰਦੇਵ ਕੌਰ ਗਿਲ** (ਮੋਗਾ) : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਅਰਜ਼ ਕਰਨਾ ਚਾਹੁੰਦੀ ਹਾਂ ।

(ਮਾਈਕ ਬੰਦ ਹੋਣ ਕਾਰਨ ਕੁਝ ਨਹੀਂ ਸੀ ਸੁਣਾਈ ਦੇ ਰਿਹਾ।)

**ਸ੍ਰੀ ਸਪੀਕਰ** : ਤੁਸੀਂ ਦੂਸਰੇ ਮਾਈਕ ਤੋਂ ਬੋਲ ਲਓ ।

**ਸ੍ਰੀਮਤੀ ਗੁਰਦੇਵ ਕੌਰ ਗਿੱਲ** : ਅੱਛਾ ਜੀ । ਸਪੀਕਰ ਸਾਹਿਬ, ਇਥੇ ਰਾਜੇ ਅਤੇ ਰਾਣੀਆਂ ਬਾਰੇ ਬਹੁਤ ਕੁਝ ਕਿਹਾ ਗਿਆ ਹੈ । ਅੱਜ ਜਿਹੜੇ ਇਥੇ ਰਾਜੇ ਅਤੇ ਰਾਣੀਆਂ ਹਨ ਇਹ ਜਨਤਾ ਦੇ ਸੇਵਾਦਾਰ ਹਨ । ਪੁਰਾਣੇ ਜ਼ਮਾਨੇ ਵਿੱਚ ਰਾਜੇ ਬੜੇ ਜ਼ਾਲਮ ਹੁੰਦੇ ਸਨ ਅਤੇ ਆਪਣੀ ਜਨਤਾ ਤੇ ਜ਼ੁਲਮ ਕਰਦੇ ਸਨ ਅਤੇ ਆਪਣਾ ਧੰਨ ਇਕੱਠਾ ਕਰਦੇ ਸਨ । ਇਕ ਰਾਜੇ ਨੇ ਬਹੁਤ ਹੀ ਧੰਨ ਇਕਠਾ ਕਰ ਲਿਆ ਪਰ ਦੂਸਰੇ ਪਾਸੇ ਜਨਤਾ ਭੁਖੀ ਮਰ ਰਹੀ ਸੀ । ਉਨ੍ਹਾਂ ਕੋਲ ਗੁਰੂ ਜੀ ਗਏ ਅਤੇ ਕਿਹਾ ਕਿ ਤੁਸੀਂ ਮੇਰੀ ਇਹ ਸੂਈ ਰੱਖ ਲਓ । ਰਾਜੇ ਨੇ ਕਿਹਾ ਕਿ ਇਹ ਤੁਸੀਂ ਵਾਪਸ ਕਦੋਂ ਲਓਗੇ। ਗੁਰੂ ਜੀ ਨੇ ਕਿਹਾ ਕਿ ਮੈਂ ਲੈ ਜਾਵਾਂਗਾ ਜੇ ਇਸ ਜਨਮ ਵਿੱਚ ਨਾ ਲੈ ਗਿਆ ਤਾਂ ਅਗਲੇ ਜਨਮ ਵਿੱਚ ਤੇਰੇ ਕੋਲੋਂ ਲੈ ਲਵਾਂਗਾ । ਉਸ ਰਾਜੇ ਨੇ ਜਵਾਬ ਦਿਤਾ ਕਿ ਮੈਂ ਅਗਲੇ ਜਨਮ ਵਿੱਚ ਸੂਈ ਕਿਸ ਤਰ੍ਹਾਂ ਸਾਂਭ ਕੇ ਲੈ ਜਾਵਾਂਗਾ । ਇਸ ਤੇ ਗੁਰੂ ਜੀ ਨੇ ਕਿਹਾ ਕਿ ਜੇ ਤੂੰ ਇੱਕ ਸੂਈ ਨਹੀਂ ਲੈ ਜਾ ਸਕਦਾ ਤਾਂ ਇਤਨਾ ਧੰਨ ਕਿਸ ਤਰ੍ਹਾਂ ਲੈ ਜਾਵੇਂਗਾ। ਇਸ ਤਰ੍ਹਾਂ ਗਿਆਨ ਪ੍ਰਾਪਤ ਕਰ ਕੇ ਉਸ ਰਾਜੇ ਨੇ ਉਹ ਸਾਰਾ ਇਕੱਠਾ ਕੀਤਾ ਹੋਇਆ ਧੰਨ ਜਨਤਾ ਦੇ ਵਿੱਚ ਵੰਡ ਦਿੱਤਾ । ਤਾਰਾ ਰਾਣੀਆਂ ਵਰਗੀਆਂ ਵੀ ਇਥੇ ਹੀ ਹੋਈਆਂ ਹਨ ਜਿਸ ਨੇ ਆਪਣੇ ਗਿਆਨ ਨਾਲ ਰਾਜੇ ਨੂੰ ਭਗਤ ਬਣਾ ਦਿਤਾ ਸੀ ਜਿਸ ਤਰ੍ਹਾਂ ਕਿ 'ਰਾਣੀ ਰਾਜੇ ਹਰੀ ਚੰਦ ਦੀ ਰਾਤੀਂ ਜਾਏ ਸੁਣੇ ਗੁਰਬਾਣੀ।' ਜ਼ੁਲਮ ਕਰਨ ਵਾਲੇ ਵੀ ਇਥੇ ਪੈਦਾ ਹੋਏ ਹਨ । ਮੈਂ ਤਾਂ ਇਹ ਕਹਾਂਗੀ ਕਿ ਸਾਰੇ ਰਾਜੇ ਅਤੇ ਰਾਣੀਆਂ ਮਾੜੇ ਨਹੀਂ ਹੁੰਦੇ । ਜਿਹੜੇ ਪਬਲਿਕ ਦੀ ਸੇਵਾ ਲਈ ਅੱਗੇ ਅੱਜ ਆਏ ਹਨ ਇਨ੍ਹਾਂ ਨੂੰ ਜਨਤਾ ਦੀ ਸੇਵਾ ਕਰਨ ਦਾ ਮੌਕਾ ਦੇਣਾ ਚਾਹੀਦਾ ਹੈ । ਮੈਂ ਤੁਹਾਡਾ ਬਹੁਤ ਬਹੁਤ ਸ਼ੁਕਰੀਆ ਅਦਾ ਕਰਦੀ ਹਾਂ ।

**ਕੈਪਟਨ ਰਤਨ ਸਿੰਘ** (ਕੁੰਮ ਕਲਾਂ) : ਸਪੀਕਰ ਸਾਹਿਬ, ਅੱਜ ਸਾਡੀ ਵਿਧਾਨ ਸਭਾ ਦੇ ਵਿੱਚ 40 ਵਾਂ ਅਮੈਂਡਮੈਂਟ ਐਕਟ, 1975, ਦੀ ਰੈਟੀਫੀਕੇਸ਼ਨ ਤੇ ਡਿਸਕਸ਼ਨ ਚਲ ਰਹੀ ਹੈ । ਮੈਂ ਤੁਹਾਡੇ ਰਾਹੀਂ ਇਸ ਦੇ ਮੁਤੱਲਕ ਆਪਣੇ ਕੁਝ ਵਿਚਾਰ ਰੱਖਣਾ ਚਾਹੁੰਦਾ ਹਾਂ । ਮੇਰੇ ਉਠਣ ਤੋਂ ਪਹਿਲਾਂ ਕਾਮਰੇਡ ਸੱਤ ਪਾਲ ਡਾਂਗ ਜੀ ਨੇ ਇੱਕ ਲੰਮੀ ਚੌੜੀ ਤਕਰੀਰ ਦੇ ਵਿੱਚ ਬਹੁਤ ਅੱਛੇ ਪੁਆਇੰਟ ਜਿਥੇ ਕਹੇ ਹਨ ਉਥੇ ਕੁਝ ਐਸੀਆਂ ਗੱਲਾਂ ਵੀ ਕਹੀਆਂ ਹਨ ਜਿਨ੍ਹਾਂ ਦੇ ਨਾਲ ਮੈਂ ਸਹਿਮਤ ਨਹੀਂ। ਹੋ ਸਕਦਾ ਹੈ ਇਨ੍ਹਾਂ ਵਿਚੋਂ ਕੁਝ ਗੱਲਾਂ ਦਰੁਸਤ ਹੋਣ ਲੇਕਿਨ ਮੈਂ ਉਨ੍ਹਾਂ ਨਾਲ ਸਹਿਮਤ ਨਹੀਂ। ਜਿਸ ਵੇਲੇ ਇਹ ਵਿਧਾਨ ਬਣਿਆ ਸੀ, ਉਸ ਵੇਲੇ ਵਿਧਾਨ ਬਣਾਉਣ ਵਾਲਿਆਂ ਨੇ ਇਸ ਦੇ ਵਿੱਚ

[ਕੈਪਟਨ ਰਤਨ ਸਿੰਘ]

ਫੰਡਾਮੈਂਟਲ ਰਾਈਟ ਟੂ ਪ੍ਰਾਪਰਟੀ ਇਸ ਦੇ ਵਿੱਚ ਰੱਖਿਆ ਸੀ। ਮੇਰੀ ਸੋਚ ਦੇ ਮੁਤਾਬਿਕ ਜਦੋਂ ਅਸੀਂ 1971 ਵਿਚ ਪ੍ਰਣ ਕੀਤਾ ਸੀ ਲੋਕਾਂ ਨਾਲ, ਗਰੀਬੀ ਹਟਾਉਣ ਦਾ ਉਹ ਵਾਇਦਾ ਤਦ ਤਕ ਪੂਰਾ ਨਹੀਂ ਹੋ ਸਕਦਾ ਜਦ ਤਕ ਕਿ ਅਸੀਂ ਇਸ ਕੰਸਟੀਚਿਊਸ਼ਨ ਨੂੰ ਅਮੈਂਡ ਨਾ ਕਰੀਏ। ਇਸ ਵਿਧਾਨ ਦੇ ਮੁਤਾਬਿਕ ਇਹ ਨਹੀਂ ਹੋ ਸਕਦਾ ਸੀ। 1971 ਦੇ ਬਾਅਦ ਜਨਤਾ ਦੀ ਸੋਚ ਵਿੱਚ ਅਤੇ ਸਿਆਸਤਦਾਨਾਂ ਦੀ ਸੋਚ ਵਿਚ ਇੱਕ ਪ੍ਰੀਵਰਤਨ ਆਇਆ ਹੈ। ਕੰਸਟੀਚਿਊਸ਼ਨ ਦੀ ਅਮੈਂਡਮੈਂਟ ਕਰਨ ਦੀ ਪ੍ਰੋਵੀਜ਼ਨ ਕੰਸਟੀਚਿਊਸ਼ਨ ਬਣਾਉਣ ਵਾਲਿਆਂ ਨੇ ਰੱਖੀ ਸੀ। ਉਨ੍ਹਾਂ ਨੇ ਕਿਹਾ ਸੀ ਕਿ ਕੰਸਟੀ-ਚਿਊਸ਼ਨ ਦੀ ਅਮੈਂਡਮੈਂਟ ਹੋ ਸਕਦੀ ਹੈ ਬਸ਼ਰਤੇ ਕਿ ਪਾਰਲੀਮੈਂਟ ਦਾ ਦੋ ਤਿਹਾਈ ਹਿੱਸਾ ਇਸ ਨੂੰ ਪਾਸ ਕਰੇ। ਸਪੀਕਰ ਸਾਹਿਬ, ਅਖਬਾਰਾਂ ਵਿਚ ਤੁਸੀਂ ਵੀ ਪੜ੍ਹਿਆ ਹੋਣਾ ਹੈ ਅਤੇ ਮੈਂ ਵੀ ਪੜ੍ਹਿਆ ਹੈ। ਕਿਸੇ ਨੇ ਵੀ ਇਸ ਅਮੈਂਡਮੈਂਟ ਦੇ ਖਿਲਾਫ਼ ਵੋਟ ਨਹੀਂ ਪਾਈ। ਜਿਹੜੇ ਹਾਜ਼ਰ ਨਹੀਂ ਹੋਏ ਅਗਰ ਉਹ ਹਾਜ਼ਰ ਹੁੰਦੇ ਅਤੇ ਇਸ ਦੇ ਖਿਲਾਫ਼ ਵੋਟ ਦਿੰਦੇ ਤਦ ਵੀ ਕੰਸਟੀਚਿਊਸ਼ਨ ਦੇ ਮੁਤਾਬਿਕ ਦੋ-ਤਿਹਾਈ ਮੈਜਾਰਟੀ ਇਸ ਅਮੈਂਡਮੈਂਟ ਨੂੰ ਪਾਸ ਕਰਨ ਲਈ ਚਾਹੀਦੀ ਸੀ। ਸਵਾਲ ਇਹ ਹੈ, ਸਪੀਕਰ ਸਾਹਿਬ, ਕਿ ਜੋ ਜਨਤਾ ਦੇ ਨਾਲ ਸ਼੍ਰੀਮਤੀ ਇੰਦਰਾ ਗਾਂਧੀ ਜੀ ਨੇ ਅਤੇ ਉਨ੍ਹਾਂ ਦੀ ਪਾਰਟੀ ਨੇ ਵਾਅਦਾ ਕੀਤਾ ਸੀ ਕਿ ਗਰੀਬੀ ਹਟਾਉਣੀ ਹੈ ਉਸ ਦਾ ਸਬੂਤ ਅੱਜ ਇਹ ਕੰਸਟੀਚਿਊਸ਼ਨ ਦੀ ਅਮੈਂਡਮੈਂਟ ਹੈ ਜਿਹੜੀ ਕਿ ਸਾਡੇ ਸਾਹਮਣੇ ਹੈ। ਮੇਰੇ ਮੁਖਾਲਿਫ ਸਾਥੀਆਂ ਨੇ ਇਹ ਕਿਹਾ ਸੀ ਕਿ ਇਨ੍ਹਾਂ ਨੇ ਗਰੀਬੀ ਨਹੀਂ ਹਟਾਉਣੀ। ਸਚ ਮੁਚ ਜੇ ਗਰੀਬੀ ਨਾ ਹਟਾਉਣੀ ਹੁੰਦੀ ਤਾਂ ਇਹ ਜਿਹੜੀਆਂ ਦਬਾ ਦਬ ਅਮੈਂਡਮੈਂਟਾਂ ਕੰਸਟੀਚਿਊਸ਼ਨ ਦੀਆਂ ਹੋਈਆਂ ਹਨ ਇਹ ਨਾ ਨਜ਼ਰ ਆਉਂਦੀਆਂ।

**ਸਰਦਾਰ ਰਣਧੀਰ ਸਿੰਘ ਚੀਮਾ**: ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਕੈਪਟਨ ਸਾਹਿਬ ਨੇ ਬੜੇ ਉੱਚੇ ਲਫਜ਼ਾਂ ਵਿੱਚ ਕਿਹਾ ਹੈ ਕਿ ਬੀਬੀ ਇੰਦਰਾ ਗਾਂਧੀ ਨੇ ਲੋਕਾਂ ਨਾਲ ਗਰੀਬੀ ਹਟਾਉਣ ਦਾ ਵਾਅਦਾ ਕੀਤਾ ਸੀ ਅਤੇ ਅੱਜ ਉਸ ਨੂੰ ਪੂਰਾ ਕੀਤਾ ਜਾ ਰਿਹਾ ਹੈ। ਸਪੀਕਰ ਸਾਹਿਬ, ਉਹ ਤਾਂ ਮੁਕਰ ਗਈ ਹੈ ਅਤੇ ਕਿਹਾ ਹੈ ਕਿ ਮੈਂ ਇਕੱਲੀ ਗਰੀਬੀ ਨਹੀਂ ਹਟਾ ਸਕਦੀ, ਇਸ ਨੂੰ ਲੋਕ ਹੀ ਹਟਾ ਸਕਦੇ ਹਨ। ਫਿਰ ਇਹ ਕਿਉਂ ਟਾਰਾਂ ਮਾਰੀ ਜਾ ਰਹੇ ਹਨ। (ਸ਼ੋਰ)

**ਕੈਪਟਨ ਰਤਨ ਸਿੰਘ**: ਸਪੀਕਰ ਸਾਹਿਬ, ਮੈਂ ਸਿਰਫ ਇੱਕੋ ਬੇਨਤੀ ਕਰਾਂਗਾ ਕਿ ਸਾਡੇ ਰੂਲਜ਼ ਬੜੇ ਕਲੀਅਰ ਹਨ ਕਿ ਇਰਰੈਲੇਵੈਂਟ ਪੁਆਇੰਟ ਆਫ ਆਰਡਰ ਨਹੀਂ ਉਠਾਏ ਜਾ ਸਕਦੇ। ਮੈਂ ਇਸ ਬਹਿਸ ਵਿੱਚ ਨਹੀਂ ਪੈਂਦਾ। ਮੈਂ ਤਾਂ ਇਹ ਰੈਟੀਫ਼ੀਕੇਸ਼ਨ ਦੇ ਬਾਰੇ ਕੁਝ ਜ਼ਿਕਰ ਕਰਨਾ ਚਾਹੁੰਦਾ ਹਾਂ। ਇਸ ਦੀ ਲੋੜ ਕਿਉਂ ਪਈ। ਦੂਸਰੀ ਗਲ ਇਹ ਹੈ ਕਿ ਪਾਰਲੀਮੈਂਟ ਨੂੰ ਇਹ ਕਰਨ ਦਾ ਅਧਿਕਾਰ ਸੀ ਜਾਂ ਨਹੀਂ। ਮੇਰੀ ਜ਼ਾਤੀ ਰਾਏ ਹੈ ਕਿ ਬਹੁਤ ਸਾਰੇ ਮੈਂਬਰ ਉਧਰ ਵੀ ਬੈਠੇ ਹਨ (ਅਕਾਲੀ ਪਾਰਟੀ ਵੱਲ ਇਸ਼ਾਰਾ ਕਰ ਦੇ ਹੋਏ) ਜਿਹੜੇ ਇਹ ਰਾਇ ਰੱਖਦੇ ਹਨ ਕਿ ਜਦੋਂ ਤਾਂਈਂ ਇਹ ਰਾਈਟ ਟੂ ਪ੍ਰਾਪਰਟੀ ਹੈ ਤਦ ਤਕ ਇਹ ਜਿਹੜੀ ਇਨਇਕੁਐਲਟੀ ਹੈ ਇਹ ਦੂਰ ਨਹੀਂ ਹੋ ਸਕਦੀ। ਇਹ ਇਨਇਕੁਐਲਿਟੀ ਵੈਸਟਿਡ ਇੰਟਰੈਸਟਸ ਨੇ ਐਨਫ਼ੋਰਸ ਕੀਤੀ ਹੋਈ ਹੈ। ਜਦ ਤਕ ਇਹ ਦੂਰ ਨਹੀਂ ਹੁੰਦੀ ਤਦ ਤਕ ਜੋ ਕੁਝ ਅਸੀਂ ਕਰਨਾ ਚਾਹੁੰਦੇ ਹਾਂ ਉਹ ਨਹੀਂ ਹੋ ਸਕਦਾ। ਅਸਲ ਮਅਨਿਆਂ ਵਿੱਚ ਡੈਮੋਕਰੇਸੀ ਨਹੀਂ ਆ ਸਕਦੀ। ਇਹ ਜਿਹੜਾ ਡੈਮੋਕਰੇਸੀ ਦਾ ਢੰਡੋਰਾ ਪਿੱਟਦੇ ਹਨ ਇਨ੍ਹਾਂ ਵਿਚੋਂ ਕੁਝ ਨੂੰ ਤਾਂ ਸਮਝ ਹੋ ਸਕਦੀ ਹੈ ਕਿ ਡੈਮੋਕਰੇਸੀ ਕੀ ਚੀਜ਼ ਹੈ ਪਰ ਕਈਆਂ ਨੂੰ ਤਾਂ ਪਤਾ ਹੀ ਨਹੀਂ। ਜਿਹੜੇ ਮਿੱਲ ਮਾਲਕ ਹਨ, ਜ਼ਮੀਨਾਂ ਵਾਲੇ ਹਨ, ਜਾਇਦਾਦਾਂ ਵਾਲੇ ਹਨ ਉਹ ਹਮੇਸ਼ਾ ਇਹ ਚਾਹੁੰਦੇ ਹਨ ਕਿ ਗਰੀਬ ਲੋਕ ਉਨ੍ਹਾਂ ਦੇ ਬਰਾਬਰ ਨਾ ਆ ਸਕਣ। ਇਹ ਜਿਹੜੇ ਆਪ ਇਨ-ਇਕੁਐਲਿਟੀਜ਼ ਲਿਆਂਦੇ ਹਨ ਇਹ ਤਦ ਤਕ ਰਿਮੂਵ ਨਹੀਂ ਹੋ ਸਕਦੀਆਂ ਜਦ ਤਕ ਕਿ ਕੰਸਟੀਚਿਊਸ਼ਨ

ਵਿੱਚ ਅਮੈਂਡਮੈਂਟ ਨਹੀਂ ਹੁੰਦੀ । ਮੈਨੂੰ ਦੁੱਖ ਹੈ ਕਿ ਕਾਮਰੇਡ ਡਾਂਗ ਨੇ ਪੀਸ ਮੀਲ ਸੁਜੈਸ਼ਨ ਦਿੱਤੀ ਹੈ । ਜਿਹੜੇ ਖੁਦ ਇਨ੍ਹਾਂ ਦੇ ਖਿਲਾਫ ਗੱਲਾਂ ਕਰਦੇ ਸਨ, ਅੱਜ ਇਨ੍ਹਾਂ ਦੀਆਂ ਆਪ ਗੱਲਾਂ ਕਰਨ ਲਗ ਪਏ ਹਨ । ਸਪੀਕਰ ਸਾਹਿਬ, ਮੇਰੇ ਕੋਲ ਪਾਵਰ ਨਹੀਂ ਪਰ ਮੈਂ ਤੁਹਾਡੇ ਰਾਹੀਂ ਇਹ ਸੁਜੈਸ਼ਨ ਦੇ ਸਕਦਾ ਹਾਂ ਕਿ ਤੁਸੀਂ ਪਾਰਲੀਮੈਂਟ ਦੇ ਸਪੀਕਰ ਨੂੰ ਪ੍ਰਾਈਵੇਟਲੀ ਲਿਖ ਕੇ ਭੇਜ ਸਕਦੇ ਹੋ ਕਿ ਸਾਰੇ ਦਾ ਸਾਰਾ ਕੰਸਟੀਚਿਊਸ਼ਨ ਨਵੇਂ ਸਿਰੇ ਤੋਂ ਬਣੇ ਅਤੇ ਇਹ ਅਮੈਂਡਮੈਂਟ ਨਾ ਲਿਆਂਦੀਆਂ ਜਾਣ। ਅਗਰ ਹੋ ਸਕਦਾ ਹੈ ਤਾਂ ਜਿਹੜੀ ਪਾਰਲੀਮੈਂਟ ਹੈ, ਇਹ ਆਪਣੇ ਆਪਨੂੰ ਕੰਸਟੀਚੂਐਂਟ ਅਸੈਂਬਲੀ ਵਿਚ ਕਨਵਰਟ ਕਰ ਲਵੇ ਅਤੇ ਜੋ ਵਕਤ ਦੀ ਮੰਗ ਹੈ, ਜੋ ਇਨਇਕੁਐਲਟੀਜ਼ ਹਨ ਇਹ ਦੂਰ ਕੀਤੀਆਂ ਜਾਣ। ਇਥੇ ਨਾ ਟਾਟੇ ਰਹਿਣ ਅਤੇ ਨਾ ਹੀ ਇੰਡੀਵੀਜੂਅਲ ਪ੍ਰਾਪਰਟੀ ਰਹੇ। ਸਾਰੀ ਦੀ ਸਾਰੀ ਜ਼ਮੀਨ ਸਟੇਟ ਦੀ ਹੋਵੇ ਅਤੇ ਸਾਰੇ ਮੀਨਜ਼ ਆਫ਼ ਪ੍ਰੋਡਕਸ਼ਨ ਸਟੇਟ ਕੋਲ ਹੋਣ। ਜੇ ਇਸ ਤਰ੍ਹਾਂ ਦਾ ਕੰਸਟੀਚਿਊਸ਼ਨ ਬਣਾਉਣ ਤਦ ਹੀ 1971 ਵਿੱਚ ਜਿਹੜਾ ਨਾਹਰਾ ਲਾਇਆ ਗਿਆ ਸੀ ....................

ਜਿਸ ਨਾਹਰੇ ਨੂੰ ਇਹ ਆਪੋਜੀਸ਼ਨ ਸਮਝਦੀ ਸੀ ਕਿ ਇਹ ਮਹਿਜ਼ ਨਾਹਰਾ ਹੀ ਹੈ, ਅੱਜ ਉਹ ਟਰਾਂਸਲੇਟ ਹੋਣ ਲਗ ਪਿਆ ਹੈ ਔਰ ਉਸ ਤੇ ਅਮਲ ਹੋਣ ਲਗ ਪਿਆ ਹੈ । ਔਰ ਉਸ ਦੇ ਰਸਤੇ ਵਿਚ ਜਿਹੜੀ ਜਿਹੜੀ ਰੁਕਾਵਟ ਆਉਂਦੀ ਹੈ, ਉਸ ਨੂੰ ਦੂਰ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਇਨ੍ਹਾਂ ਨੇ ਸਿਰਫ ਇਹ ਗੱਲ ਕੀਤੀ ਹੈ ਕਿ ਇਲੈਕਸ਼ਨ ਪਟੀਸ਼ਨ ਲਈ ਇਹ ਸਭ ਕੁਝ ਕੀਤਾ ਜਾ ਰਿਹਾ ਹੈ। ਨਹੀਂ, ਇਹ ਇਕ ਫੰਡੇਮੈਂਟਲ ਚੀਜ਼ ਸੀ । ਜਿਹੜਾ ਸਪੀਕਰ ਹੈ ਲੋਕ ਸਭਾ ਦਾ, ਉਹ ਇਕੱਲਾ ਹੀ ਕਿਸੇ ਪਾਰਟੀ ਦਾ ਚੁਣਿਆ ਹੋਇਆ ਨਹੀਂ, ਉਹ ਹਾਊਸ ਦੇ ਸਾਰੇ ਹੀ ਨੁਮਾਇੰਦਿਆਂ ਦਾ ਚੁਣਿਆ ਹੋਇਆ ਹੁੰਦਾ ਹੈ। ਉਹ ਸਾਰੇ ਹਿੰਦੋਸਤਾਨ ਦੀ ਜਾਨ ਹੁੰਦੀ ਹੈ। ਇਸ ਤਰ੍ਹਾਂ ਹੀ ਜਿਹੜਾ ਪ੍ਰਾਈਮ ਮਨਿਸਟਰ ਬਣਦਾ ਹੈ, ਉਹ ਇਕੱਲਾ ਇਨਸਾਨ ਨਹੀਂ ਰਹਿ ਜਾਂਦਾ, ਉਹ ਸਾਰੇ ਦੇਸ਼ ਦਾ ਹੁੰਦਾ ਹੈ। ਦਰ ਅਸਲ ਜੇਕਰ ਵੇਖਿਆ ਜਾਵੇ ਤਾਂ ਜਿਸ ਵੇਲੇ ਇਕ ਇਨਸਾਨ ਪ੍ਰਾਈਮ ਮਨਿਸਟਰ ਬਣ ਜਾਂਦਾ ਹੈ ਤਾਂ ਉਹ ਸਾਰੇ ਦੇਸ਼ ਦੀ ਧੜਕਣ ਹੋ ਜਾਂਦਾ ਹੈ। ਇਕ ਤਰ੍ਹਾਂ ਦੀ ਸਾਰੇ ਦੇਸ਼ ਦੀ ਰਿਪਰੇਜ਼ੈਂਟੇਸ਼ਨ ਹੋ ਜਾਂਦੀ ਹੈ । ਇਸ ਤਰ੍ਹਾਂ ਹੀ, ਸਪੀਕਰ ਸਾਹਿਬ, ਇਕ ਪ੍ਰੈਜ਼ੀਡੈਂਟ ਨੂੰ ਚੁਣਨ ਵਿਚ ਸਾਡੇ ਸਾਰਿਆਂ ਦਾ ਹੱਥ ਹੁੰਦਾ ਹੈ ।

ਮੈਂ ਸਮਝਦਾ ਹਾਂ ਕਿ ਇਕ ਗਲ ਸੋਚੀ ਨਹੀਂ ਗਈ ਔਰ ਪਾਰਲੀਮੈਂਟ ਪਾਸੋਂ ਕੁਤਾਹੀ ਰਹਿ ਗਈ ਹੈ, ਮੈਨੂੰ ਇਹ ਕਹਿਣਾ ਨਹੀਂ ਸੀ ਚਾਹੀਦਾ। ਪਰ, ਸਪੀਕਰ ਸਾਹਿਬ, ਜੋ ਸੂਬੇ ਦਾ ਚੀਫ਼ ਮਨਿਸਟਰ ਹੈ, ਸਪੀਕਰ ਹੈ, ਜਾਂ ਡਿਪਟੀ ਸਪੀਕਰ ਹੈ, ਉਨ੍ਹਾਂ ਦੀ ਪੁਜ਼ੀਸ਼ਨ ਵੀ ਸੂਬੇ ਵਿਚ ਉਸੇ ਤਰ੍ਹਾਂ ਦੀ ਹੀ ਹੁੰਦੀ ਹੈ। ਇਸ ਲਈ ਇਨਡੀਵਿਜੂਅਲ ਮੈਂਬਰ ਨਾਲੋਂ ਉਨ੍ਹਾਂ ਨੂੰ ਵੀ ਇਸ ਕਿਸਮ ਦੀਆਂ ਰਿਆਇਤਾਂ ਮਿਲਣੀਆਂ ਚਾਹੀਦੀਆਂ ਹਨ, ਇਹ ਮੇਰੀ ਜ਼ਾਤੀ ਰਾਏ ਹੈ। ਮੈਂ ਸਮਝਦਾ ਹਾਂ ਕਿ ਇਹੋ ਜਿਹੀ ਰਾਏ ਵੀ ਆਵੇਗੀ। ਇਹ ਲੀਗਲ ਫ਼ਲਾਅ ਹੈ ਜਾਂ ਟੈਕਨੀਕਲ ਹੈ, ਪਰ ਅਸੀਂ ਤਾਂ ਅਮੈਂਡਮੈਂਟ ਤੇ ਹੀ ਇਸ ਤਰ੍ਹਾਂ ਦੀ ਆਪਣੀ ਰਾਏ ਦੇ ਸਕਦੇ ਹਾਂ । ਜੇਕਰ ਕਾਨਸਟੀਚਿਊਸ਼ਨਲ ਫ਼ਲਾਅ ਵੀ ਰਹਿ ਜਾਵੇ ਤਾਂ ਉਹ ਵੀ ਠੀਕ ਹੋ ਸਕਦਾ ਹੈ।

ਸਰਦਾਰ ਸੁਰਜੀਤ ਸਿੰਘ ਬਰਨਾਲਾ ਔਰ ਕਾਮਰੇਡ ਸੱਤ ਪਾਲ ਡਾਂਗ ਜੀ ਨੇ ਇਸ ਤਰ੍ਹਾਂ ਦੀਆਂ ਤਕਰੀਰਾਂ ਕੀਤੀਆਂ ਹਨ ਜਿਨ੍ਹਾਂ ਤੋਂ ਇਹ ਪਤਾ ਨਹੀਂ ਲਗਦਾ ਕਿ ਉਨ੍ਹਾਂ ਨੇ ਅਮੈਂਡਮੈਂਟਾਂ ਕਾਨਸਟੀਚਿਊਸ਼ਨ ਵਿਚ ਲਿਆਉਣੀਆਂ ਹਨ ਜਾਂ ਉਨ੍ਹਾਂ ਦੀ ਰੈਟੀਫੀਕੇਸ਼ਨ ਕਰਨੀ ਹੈ। ਇਸ ਵਿਚ ਤਾਂ ਗੱਲ ਸਿਰਫ ਇਤਨੀ ਹੀ ਸੀ ਕਿ ਆਇਆ ਪਾਰਲੀਮੈਂਟ ਨੇ ਆਪਣੇ ਅਧਿਕਾਰ ਸਹੀ ਢੰਗ ਨਾਲ ਵਰਤੇ ਹਨ ਜਾਂ ਨਹੀਂ । ਇਸ ਵਿਚ ਕਾਨਸਟੀਚਿਊਸ਼ਨਲ ਰਾਈਟ ਤਾਂ ਅਗੇ ਹੀ ਪਾਰਲੀਮੈਂਟ ਨੂੰ ਹੈ ਕਿ ਕਾਨਸਟੀਚਿਊਸ਼ਨਲ ਅਮੈਂਡ-ਮੈਂਟ ਪਾਰਲੀਮੈਂਟ ਲਿਆ ਸਕਦੀ ਹੈ । ਇਹ ਅਮੈਂਡਮੈਂਟ ਪਾਰਲੀਮੈਂਟ ਵਿਚ ਯੂਨੈਨੀਮਸਲੀ ਪਾਸ ਹੋਈ ਹੈ। ਜਦੋਂ ਪਾਰਲੀਮੈਂਟ ਨੇ ਇਸ ਨੂੰ ਪਾਸ ਕੀਤਾ ਹੈ ਜਿਹੜੀ ਕਿ ਆਉਣ ਵਾਲੇ ਸਮੇਂ ਦੀ ਮੰਗ ਹੈ, ਮੈਂ ਸਮਝਦਾ ਹਾਂ ਕਿ ਇਹ ਅਮੈਂਡਮੈਂਟ ਸਾਨੂੰ ਵੀ ਮੰਨਣੀ ਚਾਹੀਦੀ ਹੈ । (ਘੰਟੀ) ਇਸ ਤੋਂ ਸਾਬਤ

[ਕੈਪਟਨ ਰਤਨ ਸਿੰਘ]

ਹੁੰਦਾ ਹੈ ਕਿ ਦੇਸ਼ ਦੀ ਪ੍ਰਗਤੀ ਦੇ ਰਸਤੇ ਵਿਚ ਜੇਕਰ ਕੋਈ ਵੀ ਰੁਕਾਵਟ ਆਵੇ ਇਨਇਕੁਐਲਿਟੀ ਨੂੰ ਦੂਰ ਕਰਨ ਦੇ ਰਸਤੇ ਵਿਚ ਜੇਕਰ ਕੋਈ ਵੀ ਰੁਕਾਵਟ ਆਵੇ, ਉਸ ਨੂੰ ਦੂਰ ਕਰਨ ਦਾ ਪ੍ਰਣ ਕੀਤਾ ਹੈ। ਰੁਕਾਵਟ ਲੀਗਲ ਹੋਵੇ, ਜਾਂ ਕਾਨਸਟੀਚਿਊਸ਼ਨਲ ਹੋਵੇ, ਉਸ ਨੂੰ ਦੂਰ ਕਰਨਾ ਚਾਹੀਦਾ ਹੈ ।

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਡਾਂਗ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜੁਡੀਸ਼ੀਅਰੀ ਜਾਂ ਜੱਜਿਜ਼ ਬਾਰੇ ਇਸ ਤਰ੍ਹਾਂ ਦੇ ਵਿਚਾਰ ਨਹੀਂ ਰੱਖਣੇ ਚਾਹੀਦੇ। ਜਿਸ ਤਰ੍ਹਾਂ ਦੇ ਜੱਜਿਜ਼ ਹਨ, ਉਸ ਤਰ੍ਹਾਂ ਦੀ ਇਹ ਜਨਤਾ ਵੀ ਹੈ। ਪਰ ਇਕ ਗੱਲ ਮੈਂ ਜ਼ਰੂਰ ਕਹਾਂਗਾ ਔਰ ਇਹ ਮੇਰੀ ਜਾਤੀ ਰਾਏ ਹੈ ਕਿ ਜਦੋਂ ਤਕ ਸਾਰੇ ਹੀ ਪ੍ਰਾਪਰਟੀ ਲੈਸ ਨਹੀਂ ਹੋ ਜਾਂਦੇ, ਸਹੀ ਮਾਅਨਿਆਂ ਵਿਚ ਇਨਇਕੁਐਲਿਟੀ ਦੂਰ ਨਹੀਂ ਹੋ ਸਕਦੀ। ਇਹ ਕੁਰੱਪਸ਼ਨ ਦੀਆਂ ਗੱਲਾਂ ਕਰਦੇ ਹਨ, ਅਗਰ ਸਾਰੇ ਹੀ ਪ੍ਰਾਪਰਟੀ ਲੈਸ ਹੋ ਜਾਈਏ ਤਾਂ ਕੁਰੱਪਸ਼ਨ ਦੀ ਲੋੜ ਹੀ ਨਹੀਂ ਰਹੇਗੀ, ਨਾ ਫ਼ੈਕਟਰੀਆਂ ਨੂੰ ਬਚਾਉਣ ਦੀ ਲੋੜ ਰਹੇਗੀ। ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਇਕ ਬੇਨਤੀ ਕਰਾਂਗਾ ਕਿ ਸਮਾਜ ਵਾਦ ਲਿਆਉਣ ਵਾਸਤੇ ਜੋ ਕੁਝ ਵੀ ਉਹ ਕਰ ਸਕਦੇ ਹਨ, ਕਰਨ, ਇਹ ਹਾਊਸ ਸਪੋਰਟ ਕਰੇਗਾ ।

**ਸ੍ਰੀ ਸਪੀਕਰ**: ਟਾਈਮ ਥੋੜ੍ਹਾ ਹੈ, ਇਸ ਲਈ ਸਾਰੇ ਮੈਂਬਰ ਸਾਹਿਬਾਨ ਜਿਹੜੇ ਕਿ ਬੋਲਣਾ ਚਾਹੁੰਦੇ ਹਨ, ਪੰਜ ਪੰਜ ਮਿੰਟ ਬੋਲ ਲੈਣ । ਹਾਂ ਜੀ, ਸਰਦਾਰ ਬਲਵਿੰਦਰ ਸਿੰਘ ਜੀ ਭੂੰਦੜ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** (ਸਰਦੂਲਗੜ੍ਹ) : ਸਤਿਕਾਰ ਯੋਗ ਸਪੀਕਰ ਸਾਹਿਬ, ਇਹ ਜੋ 40ਵੀਂ ਤਰਮੀਮ ਵਿਧਾਨ ਵਿਚ ਕੀਤੀ ਜਾ ਰਹੀ ਹੈ, ਔਰ ਪੰਜਾਬ ਸਰਕਾਰ ਵੱਲੋਂ ਉਸ ਦੀ ਰੈਟੀਫਿਕੇਸ਼ਨ ਲਈ ਪੇਸ਼ ਕੀਤੀ ਗਈ ਹੈ, ਉਸ ਉਪਰ ਜੋ ਤਕਰੀਰਾਂ ਮੈਥੋਂ ਸੀਨੀਅਰ ਸਾਥੀਆਂ ਨੇ ਕੀਤੀਆਂ ਹਨ , ਉਨ੍ਹਾਂ ਤਕਰੀਰਾਂ ਦਾ ਭਾਵ ਇਕ ਹੀ ਸੀ ਕਿ ਇਹ ਰੈਵੋਲਿਊਸ਼ਨਰੀ ਸਟੈਪ ਚੁੱਕਣ ਵਾਸਤੇ ਸਭ ਕੁਝ ਕੀਤਾ ਜਾ ਰਿਹਾ ਹੈ। ਮੈਂ ਵੀ ਇਸ ਤਰਮੀਮ ਵਿਚ ਸਹਿਮਤ ਹੁੰਦਾ ਜੇਕਰ ਤਰਮੀਮ ਉਨ੍ਹਾਂ ਸਟੈਪਸ ਵਾਸਤੇ ਕੀਤੀ ਜਾਂਦੀ ਜਿਨ੍ਹਾਂ ਨਾਲ ਗ਼ਰੀਬਾਂ ਦਾ ਭਲਾ ਹੋਣਾ ਹੁੰਦਾ। ਪਰ ਇਸ ਤਰਮੀਮ ਤੋਂ ਸਾਫ਼ ਜ਼ਾਹਿਰ ਹੈ ਕਿ ਇਹ ਤਾਂ ਚਾਰ ਹਿੰਦੁਸਤਾਨ ਦੇ ਆਦਮੀਆਂ ਵਾਸਤੇ ਤਰਮੀਮ ਕੀਤੀ ਜਾ ਰਹੀ ਹੈ । ਸਪੀਕਰ ਸਾਹਿਬ, ਬੜੀਆਂ ਮੁਸ਼ਕਲਾਂ ਨਾਲ ਅਸੀਂ ਪਹਿਲਾਂ ਅਜ਼ਾਦੀ ਪ੍ਰਾਪਤ ਕੀਤੀ, ਫਿਰ ਰਾਜਿਆਂ ਰਾਣਿਆਂ ਤੋਂ ਖਹਿੜਾ ਛੁੜਵਾਇਆ ਔਰ ਅਸੀਂ ਇਹ ਸਭ ਕੁਝ ਇਸ ਲਈ ਕੀਤਾ ਸੀ ਕਿ ਅਸੀਂ ਸਾਰੇ ਹੀ ਇਕੋ ਜਿਹੇ ਹੋ ਜਾਵਾਂਗੇ। ਕੀ ਹੁਣ 27 ਸਾਲਾਂ ਬਾਅਦ ਫ਼ਿਰ ਉਸ ਪਾਸੇ ਵਲ ਨੂੰ ਨਹੀਂ ਚਲ ਪਏ ? ਕੀ ਜਿਹੜੀ ਕਲਾਸ ਇਸ ਤਰ੍ਹਾਂ ਕਰਦੀ ਹੈ ਉਸ ਵਾਸਤੇ ਕੋਈ ਕਾਨੂੰਨ ਨਹੀਂ ਹੈ ?

ਸਪੀਕਰ ਸਾਹਿਬ, ਜੇਕਰ ਇਸਦੀ ਡੂੰਘਾਈ ਵਿੱਚ ਜਾਈਏ ਤਾਂ ਪਤਾ ਲਗਦਾ ਹੈ ਕਿ ਮੈਂਬਰ ਪਾਰਲੀਮੈਂਟ ਬਣਨ ਤੋਂ ਬਾਅਦ, ਰਾਸ਼ਟਰਪਤੀ, ਉਪ-ਰਾਸ਼ਟਰਪਤੀ, ਪ੍ਰਾਈਮ ਮਨਿਸਟਰ, ਜਾਂ ਸਪੀਕਰ ਬਣ ਸਕਦੇ ਹਨ। ਜਿਸ ਵਕਤ ਪਾਰਲੀਮੈਂਟ ਦੇ ਮੈਂਬਰ ਬਣਦੇ ਹਨ ਤਾਂ ਸਾਰੇ ਹੀ ਬਰਾਬਰ ਹੁੰਦੇ ਹਨ। ਜੇਕਰ ਉਸ ਟਾਈਮ ਤੇ ਕਿਸੇ ਤੇ ਕੋਈ ਅਪੀਲ ਕਰਦਾ ਹੈ, ਜਾਂ ਅਦਾਲਤ ਵਿਚ ਉਸ ਦੀ ਇਲੈਕਸ਼ਨ ਨੂੰ ਚੈਲੰਜ ਕਰਦਾ ਹੈ ਤਾਂ ਉਸ ਟਾਈਮ ਤਾਂ ਪ੍ਰਾਈਮ ਮਨਿਸਟਰ ਦੀ ਇਲੈਕਸ਼ਨ ਨੂੰ ਚੈਲੇਂਜ ਨਹੀਂ ਕੀਤਾ ਜਾਂਦਾ। ਉਸ ਟਾਈਮ ਤਾਂ ਸਾਰੇ ਹੀ ਬਰਾਬਰ ਹਨ। ਇਸ ਲਈ ਉਸ ਟਾਈਮ ਜੇਕਰ ਇਹ ਕਿਹਾ ਜਾਵੇ ਕਿ ਇਸਦੇ ਮੈਂਬਰ ਪਾਰਲੀਮੈਂਟ ਬਣਨ ਵਿਚ ਆਪਣੇ ਅਧਿਕਾਰਾਂ ਦੀ ਗਲਤ ਵਰਤੋਂ ਕੀਤੀ ਹੈ, ਤਾਂ ਕੋਈ ਐਸੀ ਗੱਲ ਨਹੀਂ ਹੈ। ਜੇਕਰ ਇਹ ਚੀਜ਼ ਵੀ ਹਟਾ ਦਿੱਤੀ ਜਾਵੇ ਤਾਂ, ਜੋ ਵਿਧਾਨ ਦੀਆਂ ਬੁਨਿਆਦੀ ਗੱਲਾਂ ਹਨ, ਉਹ ਸਾਰੀਆਂ ਹੀ ਖਤਮ ਹੋ ਗਈਆਂ ਸਮਝੋ ।

ਜੇਕਰ ਕੋਈ ਅਮੈਂਡਮੈਂਟ ਗ਼ਰੀਬਾਂ ਦੇ ਹੱਕਾਂ ਵਾਸਤੇ ਲਿਆਈ ਜਾਂਦੀ ਤਾਂ ਅਸੀਂ ਉਸਦਾ ਸਮਰਥਨ ਕਰਦੇ। ਇਹ ਕਹਿੰਦੇ ਹਨ ਕਿ ਗ਼ਰੀਬਾਂ ਦੀ ਹਾਲਤ ਨੂੰ ਸੁਧਾਰਨ ਵਾਸਤੇ ਐਮਰਜੈਂਸੀ ਲਾਗੂ ਕੀਤੀ ਗਈ ਹੈ। ਪਰ ਤੁਸੀਂ ਵੇਖ ਲਵੋ ਕਿ ਐਮਰਜੈਂਸੀ ਜਦੋਂ ਦੀ ਲਾਗੂ ਕੀਤੀ ਹੈ, ਭਾਅ ਫ਼ਿਰ ਵਧਣੇ ਸ਼ੁਰੂ ਹੋ ਗਏ ਹਨ। ਖੰਡ ਦੇ ਫਿਰ ਭਾਅ ਦੁਬਾਰਾ ਵੱਧ ਗਏ ਹਨ, ਘਿਓ ਦੇ ਭਾਅ ਦੁਬਾਰਾ ਵੱਧ ਗਏ ਹਨ, ਮਾਂਹ ਦੇ ਭਾਅ ਵੱਧ ਗਏ ਹਨ, ਦਵਾਈਆਂ ਦੇ ਭਾਅ ਵੱਧ ਗਏ ਹਨ। ਸਰਕਾਰ ਖ਼ੁਦ ਹੀ ਐਮਰਜੈਂਸੀ ਤੋਂ ਬਾਅਦ ਇਨ੍ਹਾਂ ਭਾਵਾਂ ਨੂੰ ਵਧਾ ਰਹੀ ਹੈ ਤਾਂ ਕੀ ਅਸੀਂ ਆਸ ਕਰ ਸਕਦੇ ਹਾਂ ਕਿ ਇਸ ਤਰਮੀਮ ਤੋਂ ਬਾਅਦ ਕੋਈ ਨਵਾਂ ਇਨਕਲਾਬ ਆਵੇਗਾ। ਮੈਂ ਸਮਝਦਾ ਹਾਂ ਕਿ ਇਹ ਤਾਂ ਇਕ ਪਰਸਨ ਨੂੰ ਸੇਵ ਕਰਨ ਵਾਸਤੇ ਕੀਤਾ ਜਾ ਰਿਹਾ ਹੈ। ਉਸ ਦੀਆਂ ਸਮੱਸਿਆਵਾਂ ਨੂੰ ਹੱਲ ਕਰਨ ਵਾਸਤੇ ਇਹ ਸਭ ਕੁਝ ਹੋ ਰਿਹਾ ਹੈ। ਇਕ ਸਮੱਸਿਆ ਨੂੰ ਹੱਲ ਕਰਨ ਵਾਸਤੇ ਅੱਜ ਸਾਰਾ ਦੇਸ਼ ਲਗਿਆ ਹੋਇਆ ਹੈ।

**ਸ੍ਰੀਮਤੀ ਗੁਰਦੇਵ ਕੌਰ ਗਿੱਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਪਣੇ ਛੋਟੇ ਵੀਰ ਨੂੰ ਇਹ ਕਹਿਣਾ ਚਾਹੁੰਦੀ ਹਾਂ।............

**ਸ੍ਰੀ ਸਪੀਕਰ** : ਤੁਸੀਂ ਕਹੋ ਕੁਝ ਨਾਂ, ਜੇਕਰ ਪੁਆਇੰਟ ਆਫ਼ ਆਰਡਰ ਹੈ ਤਾਂ ਦੱਸੋ। ਪੁਆਇੰਟ ਆਫ਼ ਆਰਡਰ ਦਾ ਮਿਸਯੂਜ਼ ਨਾ ਕਰੋ ਬੀਬੀ ਜੀ।

**ਸ੍ਰੀਮਤੀ ਗੁਰਦੇਵ ਕੌਰ ਗਿੱਲ** : ** ** ** ** **

**ਸ੍ਰੀ ਸਪੀਕਰ** : ਬੈਠੋ ਬੈਠੋ, ਬੀਬੀ ਜੀ ਤੁਸੀਂ। This is no point of order.

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਇਸ ਗਲ ਨਾਲ ਤਾਂ ਮੈਂ ਵੀ ਸਹਿਮਤ ਹਾਂ ਕਿ ਮਸਲੇ ਇਕ ਦਿਨ ਵਿੱਚ ਹੱਲ ਨਹੀਂ ਹੋਣੇ ਪਰ ਜੇਕਰ ਅਸੀਂ ਉਨ੍ਹਾਂ ਮਸਲਿਆਂ ਦਾ ਹਲ ਇਸ ਤਰ੍ਹਾਂ ਕਰਨਾ ਹੈ ਤਾਂ ਮੈਂ ਸਮਝਦਾ ਹਾਂ ਕਿ ਸਾਡੇ ਵਰਗਾ ਕਮਲਾ ਕੋਈ ਨਹੀਂ ਹੈ। ਜੇਕਰ ਇਸ ਤਰਮੀਮ ਨੂੰ ਗ਼ਰੀਬ ਲੋਕਾਂ ਵਾਸਤੇ ਲਿਆਂਦਾ ਗਿਆ ਹੁੰਦਾ ਤਾਂ ਬੜੀ ਖ਼ੁਸ਼ੀ ਨਾਲ ਪਰਵਾਨ ਕਰਦੇ ਅਸੀਂ ਉਹ ਜਮਾਤ ਹਾਂ ਜਿਸ ਨੂੰ ਗੁਰੂ ਗੋਬਿੰਦ ਸਿਘ ਜੀ ਅਤੇ ਗੁਰੂ ਨਾਨਕ ਦੇਵ ਜੀ ਨੇ ਚਲਾਇਆ ਸੀ। ਅਸੀਂ ਤਾਂ ਬਿਲਕੁਲ ਅੱਗੇ ਵਧੂ ਹਾਂ। ਮੇਰੀ ਪਾਰਟੀ ਅੱਗੇ ਵਧੂ ਹੈ ਲੇਕਨ ਇਕ ਆਦਮੀ ਨੂੰ ਸੇਵ ਕਰਨ ਵਾਸਤੇ, ਲੋਕ ਰਾਜ ਦੇ ਕੱਫਨ ਦੇ ਆਖਰੀ ਕਿੱਲ ਵਿਚ ਦਸਖਤ ਨਹੀਂ ਕਰ ਸਕਦੇ।

**ਰਾਜ ਮੰਤਰੀ ਵਿਕਾਸ** (ਸਰਦਾਰ ਸੰਤੋਖ ਸਿੰਘ ਰੰਧਾਵਾ) : ਸਪੀਕਰ ਸਾਹਿਬ, ਇਹ ਪਾਰਟੀ ਗੁਰੂ ਗੋਬਿੰਦ ਸਿੰਘ ਨੇ ਬਿਲਕੁਲ ਨਹੀਂ ਬਣਾਈ। ਇਸ ਲਈ ਇਹ ਲਫਜ਼ ਇਨ੍ਹਾਂ ਨੂੰ ਵਾਪਿਸ ਲੈਣੇ ਚਾਹੀਦੇ ਹਨ।

**ਸ੍ਰੀ ਸਪੀਕਰ** : ਚਲੋ ਠੀਕ ਹੈ, ਸਾਰਿਆਂ ਨੂੰ ਉਨ੍ਹਾਂ ਨੇ ਹੀ ਬਣਾਇਆ ਹੈ।

(ਇਸ ਸਮੇਂ ਮਾਨਯੋਗ ਮੁੱਖ ਮੰਤਰੀ ਜੀ ਖੜ੍ਹੇ ਹੋਏ।)

ਹੁਣ ਮੁੱਖ ਮੰਤਰੀ ਜੀ ਬੋਲਣ ਲੱਗੇ ਹਨ ਪਰ ਜਵਾਬ ਤਾਂ ਪਾਰਲੀਮੈਂਟਰੀ ਅਫ਼ੇਅਰਜ਼ ਮਨਿਸਟਰ ਨੇ ਦੇਣਾ ਹੈ।

(ਇਸ ਸਮੇਂ ਕੁਝ ਮੈਂਬਰ ਸਾਹਿਬਾਨ ਬੋਲਣ ਲਈ ਸਮਾਂ ਮੰਗਣ ਲੱਗੇ।)

---

**Expunged as ordered by the Chair.

**ਮੁੱਖ ਮੰਤਰੀ :** ਸਪੀਕਰ ਸਾਹਿਬ, ਪਹਿਲਾਂ ਇਨ੍ਹਾਂ ਨੂੰ ਟਾਇਮ ਦੇ ਦਿਓ।

(ਇਸ ਵੇਲੇ ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ ਬੋਲਣ ਲਈ ਖੜ੍ਹੇ ਹੋਏ)

**ਮੁੱਖ ਮੰਤਰੀ :** ਸਪੀਕਰ ਸਾਹਿਬ, ਪਹਿਲੇ ਜੋਸ਼ ਸਾਹਿਬ ਨੂੰ ਬੋਲ ਲੈਣ ਦਿਓ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** (ਖਰੜ) : ਸਪੀਕਰ ਸਾਹਿਬ, ਮੈਂ ਇਸ ਤਰਮੀਮ ਦੀ ਪ੍ਰੋੜ੍ਹਤਾ ਕਰਨ ਲਈ ਖੜਾ ਹੋਇਆ ਹਾਂ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਪਾਰਲੀਮੈਂਟ ਨੇ ਇਹ ਤਰਮੀਮ ਪਾਸ ਕਰਕੇ ਲੋਕਾਂ ਪ੍ਰਤੀ ਜਿਹੜਾ ਉਸਦਾ ਫ਼ਰਜ਼ ਸੀ ਉਸ ਨੂੰ ਪੂਰਾ ਕੀਤਾ ਹੈ। ਜਿਹੜੇ ਅਦਾਰੇ ਡੈਮੋਕਰੇਸੀ ਨੂੰ ਚੱਲਣ ਨਹੀਂ ਸੀ ਦਿੰਦੇ ਜਾਂ ਡੈਮੋਕਰੇਸੀ ਵਿਚ ਰੁਕਾਵਟ ਪਾਉਂਦੇ ਸਨ ਪਾਰਲੀਮੈਂਟ ਨੇ ਇਸ ਤਰਮੀਮ ਰਾਹੀਂ ਉਹ ਦੂਰ ਕੀਤੇ ਹਨ। ਸਪੀਕਰ ਸਾਹਿਬ, ਮੈਂ ਤਾਂ ਸਮਝਦਾ ਹਾਂ ਕਿ ਅੱਜ ਇਸ ਵਕਤ ਦੇਸ਼ ਦੇ ਲੋਕਾਂ ਨੂੰ ਲੋੜ ਸੀ ਇਸ ਤਰਮੀਮ ਦੀ ਜਿਹੜੀ ਕਿ ਪਾਰਲੀਮੈਂਟ ਨੇ ਲੈ ਆਂਦੀ ਹੈ। ਸਪੀਕਰ ਸਾਹਿਬ, ਜਿਸ ਕਿਸੇ ਮੈਂਬਰ ਨੂੰ ਲੋਕਾਂ ਨੇ ਸਤਿਕਾਰ ਦੇਕੇ ਚੁਣ ਕੇ ਭੇਜਿਆ ਹੋਵੇ ਅਤੇ ਉਹ 10 ਲੱਖ, 5 ਲੱਖ ਜਾਂ 5 ਹਜ਼ਾਰ ਵੋਟਾਂ ਲੈ ਕੇ ਆਇਆ ਹੋਵੇ ਤਾਂ ਉਸਦੀ ਇਲੈਕਸ਼ਨ ਤੇ ਹਾਈ ਕੋਰਟ ਜਾਂ ਸੁਪਰੀਮ ਕੋਰਟ ਨੂੰ ਫ਼ੈਸਲੇ ਦੇਣ ਦਾ ਅਧੀਕਾਰ ਨਹੀਂ ਹੋਣਾ ਚਾਹੀਦਾ। ਮੈਨੂੰ ਬੜੀ ਖੁਸ਼ੀ ਹੈ ਕਿ ਇਸ ਤਰਮੀਮ ਰਾਹੀਂ ਪ੍ਰਧਾਨ ਮੰਤਰੀ, ਪ੍ਰਜੀਡੈਂਟ, ਵਾਈਸ ਪ੍ਰੈਜੀਡੈਂਟ ਦੀ ਇਲੈਕਸ਼ਨ ਨੂੰ ਚੈਲੇਂਜ ਕਰਨ ਦਾ ਅਧਿਕਾਰ ਕੋਰਟਸ ਦੇ ਪਰਵਿਊ ਵਿੱਚੋਂ ਕਢ ਦਿਤਾ ਹੈ। ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੋ ਵੀ ਮੈਂਬਰ ਚੁਣਿਆ ਜਾਵੇ, ਚਾਹੇ ਉਹ ਅਸੈਂਬਲੀ ਦਾ ਹੋਵੇ, ਚਾਹੇ ਉਹ ਪਾਰਲੀਮੈਂਟ ਦਾ ਹੋਵੇ, ਉਸਦੀ ਚੋਣ ਨੂੰ ਕੋਰਟ ਵਿਚ ਨਹੀਂ ਲੈ ਜਾਇਆ ਜਾਣਾ ਚਾਹੀਦਾ। ਇਹ ਅਧਿਕਾਰ ਹਾਊਸ ਦੀ ਕੋਈ ਕਮੇਟੀ ਬਣੀ ਹੋਵੇ ਜਾਂ ਹਾਊਸ ਦੇ ਮੈਂਬਰਾਂ ਨੂੰ ਹੀ ਹੋਣਾ ਚਾਹੀਦਾ ਹੈ। ਪਰ ਇਸ ਵਿਚ ਕੋਰਟ ਨੂੰ ਕੋਈ ਦਖਲ ਨਹੀਂ ਦੇਣਾ ਚਾਹੀਦਾ। ਸਪੀਕਰ ਸਾਹਿਬ, ਮੈਂ ਇਸ ਬਾਰੇ ਹੋਰ 4-5 ਦੇਸ਼ਾਂ ਦੀ ਮਿਸਾਲ ਆਪ ਜੀ ਦੇ ਸਾਹਮਣੇ ਰਖਣਾ ਚਾਹੁੰਦਾ ਹਾਂ। ਜਿਹੜੇ ਲੋਕ ਇਹ ਕਹਿੰਦੇ ਹਨ ਕਿ ਇਹ ਸਿਰਫ 3 ਜਾਂ 4 ਵਿਅਕਤੀਆਂ ਲਈ ਕੀਤਾ ਗਿਆ ਹੈ ਉਹ ਗਲਤ ਕਹਿਦੇ ਹਨ। ਮੈਂ ਉਨ੍ਹਾਂ ਨੂੰ ਹੋਰ ਕਈ ਦੇਸ਼ਾਂ ਦੀ ਮਿਸਾਲ ਦੇ ਕੇ ਦਸਦਾ ਹਾਂ ਜਿਸ ਤੋਂ ਕਿ ਸਾਨੂੰ ਪਤਾ ਲਗਦਾ ਹੈ। ਸਪੀਕਰ ਸਾਹਿਬ, ਫ਼ਰਾਂਸ ਵਿਚ ਮੈਂਬਰਾਂ ਦੀ ਇਕ ਕਮੇਟੀ ਬਣੀ ਹੋਈ ਹੈ ਜਿਸ ਤਰ੍ਹਾਂ ਕਿ ਸਾਡੇ ਹਾਊਸ ਦੀਆਂ ਕਈ ਕਮੇਟੀਆਂ ਹਨ, ਇਸੇ ਤਰ੍ਹਾਂ ਉਨ੍ਹਾਂ ਦੀ ਵੀ ਇਕ ਕਮੇਟੀ ਇਹ ਬਣੀ ਹੋਈ ਹੈ ਜਿਹੜੀ ਕਿ ਮੈਂਬਰਾਂ ਦੀ ਚੋਣ ਦਾ ਫੈਸਲਾ ਕਰਦੀ ਹੈ।

ਸਪੀਕਰ ਸਾਹਿਬ, ਅਮਰੀਕਾ ਵਿਚ ਵੀ ਇਸ ਦੇ ਬਾਰੇ ਉਨ੍ਹਾਂ ਦੇ ਕਾਂਸੀਚਿਊਸ਼ਨ ਦੇ ਆਰਟੀਕਲ ਨੰਬਰ 1 ਸੈਕਸ਼ਨ 5 ਵਿਚ ਇਹ ਲਿਖਿਆ ਹੈ ਕਿ—

Each House shall be the judge of election return and election dispute.

ਇਸੇ ਤਰ੍ਹਾਂ, ਸਪੀਕਰ ਸਾਹਿਬ, ਸੋਵੀਅਤ ਯੂਨੀਅਨ ਦੀ 93 ਨੰਬਰ ਦੀ ਧਾਰਾ ਵੀ ਇਸ ਬਾਰੇ ਹੈ ਜਿਸ ਰਾਹੀਂ ਕਿ ਇਹ ਕੋਰਟ ਵਿਚ ਨਹੀਂ ਲੈਜਾਇਆ ਜਾ ਸਕਦਾ।

ਇਸ ਤੋਂ ਅੱਗੇ ਇਟਲੀ ਦੀ ਕਾਂਸਟੀਚਿਊਸ਼ਨ ਦੀ ਧਾਰਾ ਨੰ: 66 ਵੀ ਇਸ ਬਾਰੇ ਹੈ। ਜਿਸ ਰਾਹੀਂ ਇਹ ਪਾਵਰਜ਼ ਕੋਰਟਸ ਦੀ ਜੂਰਿਸਡਿਕਸ਼ਨ ਵਿਚੋਂ ਕੱਢ ਦਿਤੀਆਂ ਗਈਆਂ ਹਨ।

ਫਿਰ ਬਰਤਾਨੀਆਂ ਵਿਚ ਤਾਂ, ਸਪੀਕਰ ਸਾਹਿਬ, 2 ਕਿਸਮ ਦੇ ਡਿਸਪਿਊਟ ਕਾਂਸਟੀਚਿਊਸ਼ਨ ਵਿਚ ਆਉਂਦੇ ਹਨ ਇਕ ਇਲੈਕਟਿਡ ਅਤੇ ਦੂਸਰਾ ਕੰਟਰੋਵਰਸੀ ਦਾ। ਜਿਥੋਂ ਤੱਕ ਕੰਟਰੋਵਰਸੀ ਦਾ ਤੁਅੱਲਕ ਹੈ ਇਹ ਤਾਂ ਬਿਲਕੁਲ ਹੀ ਅਦਾਲਤ ਦੇ ਘੇਰੇ ਵਿਚੋਂ ਕੱਢ ਦਿੱਤਾ ਹੈ।

**ਸ੍ਰੀਮਤੀ ਸਤਵੰਤ ਕੌਰ ਸੰਧੂ** : ** ** ** (ਵਿਘਨ)

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ। Please resume your seat.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਮੈਂ ਜ਼ਿਆਦਾ ਟਾਈਮ ਨਹੀਂ ਲੈਣਾ ਚਾਹੁੰਦਾ।

ਸਪੀਕਰ ਸਾਹਿਬ, ਇਥੇ ਮੇਰੇ ਕਈ ਦੋਸਤਾਂ ਨੇ ਕਿਹਾ ਹੈ ਕਿ ਸਾਡਾ ਕਾਂਸਟੀਚਿਊਸ਼ਨ ਬੜਾ ਪਵਿੱਤਰ ਹੈ ਅਤੇ ਕਾਂਸਟੀਚਿਊਸ਼ਨ ਦੀ ਪ੍ਰਧਾਨਤਾ ਹੈ। ਪਰ, ਸਪੀਕਰ ਸਾਹਿਬ, ਮੈਂ ਦੱਸਦਾ ਹਾਂ ਕਿ ਡਾਕਟਰ ਅੰਬੇਦਕਰ ਜਿਹੜਾ ਕਿ ਕਾਂਸਟੀਚਿਊਸ਼ਨ ਦਾ ਫਾਊਂਡਰ ਹੈ, ਉਸਨੇ ਵੀ ਲਿਖਿਆ ਹੈ ਕਿ ਇਸ ਕਾਂਸਟੀਚਿਊਸ਼ਨ ਨੂੰ ਬਦਲਣ ਦਾ ਅਧਿਕਾਰ ਲੋਕਾਂ ਦੇ ਪ੍ਰਤੀਨਿਧਾਂ ਨੂੰ ਹੈ। Dr. Jefferson has also said which reads as under:—

> "We may consider each generation as a distinct nation, with a right, by the will of majority, to bind themselves, but not to bind the succeeding generations."

ਸਪੀਕਰ ਸਾਹਿਬ, ਸੁਪਰੀਮ ਕੋਰਟ ਦੇ ਜੱਜਾਂ ਨੇ ਵੀ ਇਸ ਨੂੰ ਬਦਲਣ ਲਈ ਕਿਹਾ ਹੈ। ਸੁਪ੍ਰੀਮ ਕੋਰਟ ਦੇ ਇਕ ਮਸ਼ਹੂਰ ਜੱਜ, ਕ੍ਰਿਸ਼ਨਾ ਆਇਰ ਨੇ ਆਪਣੀ ਕਿਤਾਬ ਵਿਚ ਲਿਖਿਆ ਹੈ ਕਿ:

> Neither the laws nor the Constitution are too sacred to change—the Constitution has been changed many times—and the decisions of Judges are not holy writ.

ਸਪੀਕਰ ਸਾਹਿਬ, ਸੁਪ੍ਰੀਮ ਕੋਰਟ ਦੇ ਇਕ ਵੱਡੇ ਜੱਜ ਨੇ ਇਹ ਕਿਹਾ ਹੈ ਕਿ ਸਾਡਾ ਸੰਵਿਧਾਨ ਬਦਲਦਾ ਰਿਹਾ ਹੈ ਅਤੇ ਇਸਦੇ ਬਦਲਣ ਦੀ ਲੋੜ ਹੈ। ਹੋਰ ਵੀ ਕਈ ਫ਼ਿਲਾਸਫ਼ਰਾਂ ਨੇ ਦੁਨੀਆਂ ਦੇ ਕਾਂਸਟੀਚਿਊਸ਼ਨਾਂ ਦੀ ਵਿਆਖਿਆ ਕੀਤੀ ਹੈ। ਦੁਨੀਆਂ ਦੇ ਮਸ਼ਹੂਰ ਫ਼ਿਲਾਸਫ਼ਰ ਕਾਰਲਮਾਰਕਸ ਨੇ ਵੀ ਆਪਣੇ ਸ਼ਬਦਾਂ ਵਿਚ ਕਿਹਾ ਹੈ ਕਿ :

> "The judges have only interpreted the Constitution; Parliament's business, in case of national need, is to change it".

ਸਪੀਕਰ ਸਾਹਿਬ, ਇਹ ਜਿਹੜਾ ਸਾਡਾ ਕਾਂਸਟੀਚਿਊਸ਼ਨ ਹੈ ਜੇ ਇਸਦੇ ਇਤਿਹਾਸ ਨੂੰ ਵੇਖੀਏ ਤਾਂ 1950 ਤੋਂ ਇਸ ਵਿਚ ਤਰਮੀਮਾਂ ਸ਼ੁਰੂ ਹੋਈਆਂ। ਜਦੋਂ ਵੀ ਕਾਂਸਟੀਚਿਊਸ਼ਨ ਵਿਚ ਸੋਧ ਕਰਨ ਵਾਸਤੇ ਲੋਕਾਂ ਦੀ ਆਵਾਜ਼ ਉਠੀ ਉਸ ਵੇਲੇ ਇਹ ਸੋਧਾਂ ਹੁੰਦੀਆਂ ਰਹੀਆਂ। ਅਤੇ ਸਾਡੀ ਪਾਰਟੀ ਤਾਂ ਸ਼ੁਰੂ ਤੋਂ ਹੀ ਇਹ ਕਹਿੰਦੀ ਰਹੀ ਹੈ ਕਿ ਕਾਂਸਟੀਚਿਊਸ਼ਨ ਵਿਚ ਬੁਨਿਆਦੀ ਤਬਦੀਲੀਆਂ ਦੀ ਲੋੜ ਹੈ। ਜਦੋਂ ਤੱਕ ਇਸ ਕਾਂਸਟੀਚਿਊਸ਼ਨ ਵਿਚ ਤਬਦੀਲੀ ਨਹੀਂ ਲਿਆਂਦੀ ਜਾਂਦੀ ਉਦੋਂ ਤਕ ਸਮਾਜ-ਵਾਦ ਬੇਹਤਰ ਨਹੀਂ ਹੋ ਸਕਦਾ। ਮੈਂ ਤਾਂ ਕਹਿਣਾ ਚਾਹੁੰਦਾ ਹਾਂ ਕਿ ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਕਾਂਗਰਸ ਨੇ ਇਸ ਵਿਚ ਬਹੁਤ ਹਿੱਸਾ ਪਾਇਆ ਹੈ ਅਤੇ ਅੱਜ ਇਸ ਤਰਮੀਮ ਨੂੰ ਵੀ ਪਾਸ ਕੀਤਾ ਹੈ। Constitution is a document. It can be changed.

ਉਹ ਅਦਾਰੇ ਜਿਹੜੇ ਕਿ ਲੋਕਾਂ ਦੀ ਅਜਾਦੀ ਨੂੰ ਖਤਮ ਕਰਨਾ ਚਾਹੁੰਦੇ ਹਨ ਜਿਹੜੇ ਵੱਡੇ ਵੱਡੇ ਸਰਮਾਏਦਾਰ ਹਨ ਜਿਹੜੇ ਵੱਡੇ ਵੱਡੇ ਜਾਗੀਰਦਾਰ ਹਨ ਇਹ ਦੇਸ਼ ਵਿਚੋਂ ਸੋਸਲਿਜ਼ਮ ਨੂੰ ਖਤਮ ਕਰ ਰਹੇ ਹਨ, ਉਹ ਨਹੀਂ ਚਾਹੁੰਦੇ ਕਿ ਸਾਡੇ ਕਾਂਸਟੀਚਿਊਸਨ ਵਿਚ ਕੋਈ ਤਬਦੀਲੀ ਲਿਆਂਦੀ

---

**Expunged as ordered by the Chair.

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਜਾਵੇ। ਪਰ ਮੈਂ ਕਹਿੰਦਾ ਹਾਂ ਕਿ ਜਦੋਂ ਤਕ ਇਸ ਵਿਧਾਨ ਵਿਚ ਤਬਦੀਲੀ ਨਹੀਂ ਲਿਆਂਦੀ ਜਾਂਦੀ ਦੇਸ਼ ਵਿਚ ਸਮਾਜਵਾਦ ਨਹੀਂ ਆ ਸਕਦਾ। ਸਾਡੀ ਪਾਰਟੀ ਇਸ ਦਾ ਪੂਰਾ ਸਮੱਰਥਨ ਕਰਦੀ ਹੈ। (ਘੰਟੀ) ਬਸ ਜੀ ਮੈਂ ਖਤਮ ਹੀ ਕਰਨ ਲਗਾ ਹਾਂ। ਸਾਡੀ ਪਾਰਟੀ ਤਾਂ ਇਹ ਚਾਹੁੰਦੀ ਹੈ ਕਿ ਇਸ ਸੰਵਿਧਾਨ ਵਿਚ ਕੋਈ ਤਬਦੀਲੀਆਂ ਲਿਆਂਦੀਆ ਜਾਣ ਤਾਕਿ ਡੈਮੋਕਰੇਸੀ ਅਤੇ ਸੋਸ਼ਲਿਜ਼ਮ ਨੂੰ ਮਜ਼ਬੂਤ ਬਣਾਇਆ ਜਾ ਸਕੇ। (ਘੰਟੀ) ਇਤਨਾ ਕਹਿ ਕੇ ਮੈਂ ਆਪ ਦਾ ਧੰਨਵਾਦ ਕਰਦਾ ਹਾਂ।

आचार्य पृथ्वी सिंह आजाद (खन्ना, एस. सी.) : स्पीकर साहिब, संविधान में अमैंडमैंट लाने के लिए जो प्रस्ताव सामर्थन के लिए पेश हुआ है यह बहुत महत्व रखता है। यह सिर्फ इस लिए महत्व नहीं रखता कि इस का सम्बन्ध किसी खास ओहदे के साथ है बल्कि इस लिए महत्व रखता है कि इस परिवर्तन द्वारा एक बहुत बड़े सिद्धांत की रक्षा करने की प्रोवीज़न 27 साल के बाद हम लोगों ने सोचनी शुरू की है। यह साहिबान जो दायें तरफ बैठे हैं और अपने मन की भावनाओं को छुपाये बैठे हैं और अगर बोलते हैं तो डैमोक्रेसी की आड़ लेकर बोलते हैं लेकिन स्पीकर साहिब, उन के हृदय का आप्रेशन करके यदि कोई समझदार डाक्टर देखे तो पता लगेगा कि वह डैमोक्रेसी के रत्ती-भर नजदीक भी नहीं हैं। बल्कि डैमोक्रेसी की आड़ में डंडोक्रेसी फिरकेदारी और रिऐक्शनरी फोर्सिज़ हैं जो गलत काम करते हैं। मैं यह कहना चाहता हूं, स्पीकर साहिब, कि आज के संविधान में परिवर्तन किया गया है। मेरे कुछ मित्र, खासतौर से कैप्टन रत्न सिंह, को और दूसरे सज्जनों को यह पता नहीं कि किन हालात में इस देश का कांस्टीचियूशन तैयार किया गया और किन महान विभूतियों ने यह कांस्टीचियूशन तैयार किया। कांस्टीचियूशन बजाते-खुद बुरा नहीं है इसमें दुनियां भर की बेहतरीन धाराएं रखीं गई हैं। जो लोग कांस्टीचियूशन की गलत इन्टरप्रेटेशन करते हैं, बुराईयां उस से पैदा होती हैं। जैसा कि अभी अ भी मेरे आनरेबल मित्र कामरेड शमशेर सिंह जोश जी ने कहा है कि कांस्टीचियूशन की इन्टरप्रेटेशन अगर सही जाननी चाहते हों तो कांस्टीचियूशन बनाने वालों को ही पूछें। They are the best Judges। अगर कांस्टीचियूशन का प्रशासनिक पत्न होता है तो पिछली पारलीमैंट के मैंबरों की तकरीरों को देखें या कास्टीचियूशन की सब-कमेटी की डिसकशन को लें। इस से आपको तसवीर का सही रुख नजर आ सकता है। इस लिये स्पीकर साहिब, कांस्टीचियूशन को इन्टरप्रैट करने के लिये जो बेहतरीन रिज़ल्ट होने चाहियें वह पार्लियामैंट में की गई तकरीरों से निकलने चाहियें क्योंकि वह कांस्टीचियूशन बनाने वाले हैं। उन व्यक्तियों को जो क्वालीफिकेशन के आधार पर आगे आये हैं सही जजिज़ नहीं कहा जा सकता।

जहां तक कांस्टीचियूशन में परिवर्तन का सवाल है, इन बदले हुये हालात में जब तक पूर्ण रूप से इसमें परिवर्तन नहीं किया जाता कास्ट-लैस सोसाइटी क्लासलैस सोसाइटी नहीं बनेगी और न ही और कम्यूनलिजम रिऐक्शनरी फोर्सिज़ का खात्मा होगा। विशेष कर सत्ता रूढ़ पार्टियों में भी भ्रष्ट व्यक्ति नाजायज़ कार्य करते हैं। इस लिये जब तक यह पूरे का पूरा परिवर्तन नहीं होता, जिस तरफ आज हम कदम उठा रहे हैं, इसी कदम से समाज-वाद आ नहीं सकता, यह तो उस तरफ पहला कदम ही है।

इब्तदाये इश्क है रोता है क्या,
आगे आगे देखिये होता है क्या।

आज की विचारधारा को देखते हुये मैं समाजवाद का समर्थन करने वालों में से नहीं हूं। स्पीकर साहिब, मैं ज़्यादा समय न लेता हुआ इस प्रस्ताव का समर्थन करता हूं।

**ਮੁੱਖ ਮੰਤਰੀ** (ਗਿਆਨੀ ਜ਼ੈਲ ਸਿੰਘ) : ਸਪੀਕਰ ਸਾਹਿਬ, ਅੱਜ ਇਕ ਵਿਧਾਨਕ ਤਰਮੀਮ ਸਾਡੇ ਸਾਹਮਣੇ ਹੈ (ਇਸ ਵੇਲੇ ਇਕ ਮਾਨਯੋਗ ਮੈਂਬਰ ਨੇ ਛਿੱਕ ਮਾਰੀ)......... (ਵਿਘਨ) (ਇਕ ਹੋਰ ਮਾਨਯੋਗ ਮੈਂਬਰ : ਗਿਆਨੀ ਜੀ, ਛਿੱਕ ਵੱਜੀ ਹੈ, ਚੰਗਾ ਸ਼ਗਨ ਨਹੀਂ।) (ਹਾਸਾ)

**ਸ੍ਰੀ ਸਪੀਕਰ** : ਇਹ ਸੋਭਦਾ ਨਹੀਂ । This is not good.

**ਮੁੱਖ ਮੰਤਰੀ** : ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਗੁਰੂ ਦਾ ਨਾਮ ਲੈਣ ਵਾਲੇ ਹੋ। ਹੁਣ ਵੀ ਗੁਰੂ ਨਾਨਕ ਦਾ ਨਾਮ ਲੈ ਕੇ ਤੁਸੀਂ ਗੱਲਾਂ ਕੀਤੀਆਂ। ਤੁਸੀਂ ਆਪ ਪੜ੍ਹੇ ਲਿਖੇ ਹੋ। ਵਿਚਾਰ ਬਾਣੀ ਕੀ ਕਹਿੰਦੀ ਹੈ, ਲਿਖਿਆ ਹੈ ਕਿ "ਸ਼ਗਨ ਅਪਸ਼ਗਨ ਉਸਕੋ ਲਗੇ ਜਿਸ ਚਿਤ ਨਾ ਆਵੇ ਨਾਉਂ" । ਇਸ ਲਈ ਮੈਂ ਇਨ੍ਹਾਂ ਅਪਸ਼ਗਨਾਂ ਦੀ ਕੋਈ ਪ੍ਰਵਾਹ ਨਹੀਂ ਕਰਦਾ। ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਤਰਮੀਮੀ ਬਿਲ ਪਾਰਲੀਮੈਂਟ ਦੇ ਦੋਹਾਂ ਹਾਊਸਿਜ਼ ਨੇ ਪਾਸ ਕਰ ਦਿੱਤਾ ਹੈ। ਕਾਇਦੇ ਮੁਤਾਬਿਕ ਭਾਰਤ-ਵਰਸ਼ ਦੀਆਂ ਲੈਜਿਸਲੇਚਰਾਂ ਕਾਇਦੇ ਮੁਤਾਬਿਕ ਇਸ ਨੂੰ ਰੈਟੀਫਾਈ ਕਰਨਗੀਆਂ। ਇਸ ਲਈ ਹੀ ਅਜ ਇਹ ਤਰਮੀਮ ਹਾਊਸ ਦੇ ਸਾਹਮਣੇ ਆਈ ਹੈ ਅਤੇ ਇਸ ਬਿਲ ਨੂੰ ਰੈਟੀਫਿਕੇਸ਼ਨ ਵਾਸਤੇ ਹਾਊਸ ਦੇ ਸਾਹਮਣੇ ਲਿਆਂਦਾ ਗਿਆ ਹੈ। ਇਕ ਆਨਰੇਬਲ ਮੈਂਬਰ ਸਰਦਾਰ ਸੁਰਜੀਤ ਸਿੰਘ ਬਰਨਾਲਾ ਨੇ ਇਸ ਦੀ ਵਿਰੋਧਤਾ ਦੇ ਵਿਚ ਕੁਝ ਗੱਲਾਂ ਕਹੀਆਂ, ਪਰ ਮੈਂ ਉਨ੍ਹਾਂ ਦੀ ਸਪੀਚ ਤੋਂ ਇਹ ਅਨੁਭਵ ਕੀਤਾ ਹੈ ਕਿ ਜਿਹੜੇ ਵਿਚਾਰ ਉਨ੍ਹਾਂ ਨੇ ਹਾਊਸ ਵਿਚ ਰਖੇ ਉਹ ਮਹੱਤਵਪੂਰਨ ਸਨ। ਪਰ ਉਨ੍ਹਾਂ ਦੇ ਖਿਆਲਾਂ ਤੋਂ ਦੋ ਗੱਲਾਂ ਦਾ ਪਤਾ ਲਗਦਾ ਹੈ, ਇਕ ਤਾਂ ਇਹ ਕਿ ਇਹ ਬਿਲ ਉਸ ਸਮੇਂ ਆਇਆ ਹੈ ਜਦੋਂ ਕਿ ਪ੍ਰਾਈਮ ਮਨਿਸਟਰ ਦਾ ਕੇਸ ਸੁਪਰੀਮ ਕੋਰਟ ਦੇ ਵਿਚ ਲਗਣਾ ਹੈ, ਉਸ ਕੇਸ ਨੂੰ ਅਵਾਇਡ ਕਰਨ ਵਾਸਤੇ ਹੈ। ਦੂਸਰੀ ਗੱਲ ਜਿਹੜੀ ਉਹ ਕਹਿੰਦੇ ਹਨ ਉਹ ਇਹ ਹੈ ਕਿ ਜਿਹੜੀ ਇਹ ਤਰਮੀਮ ਹੈ ਇਹ ਅਧੂਰੀ ਹੈ, ਉਹ ਚਾਹੁੰਦੇ ਹਨ ਕਿ ਕਿਉਂ ਨਾ ਇਸ ਦੇ ਵਿਚ ਸਪੀਕਰ, ਅਤੇ ਚੀਫ ਮਨਿਸਟਰ ਦਾ ਨਾਂ ਪਾਇਆ ਜਾਵੇ। ਇਹ ਦੋਵੇਂ ਗੱਲਾਂ ਨੂੰ ਲੈ ਕੇ ਉਨ੍ਹਾਂ ਨੇ ਇਸ ਤਰ੍ਹਾਂ ਦੀਆਂ ਗੱਲਾਂ ਕੀਤੀਆਂ ਹਨ। ਉਨ੍ਹਾਂ ਦੀਆਂ ਇਹ ਦੋਵੇਂ ਗੱਲਾਂ ਭਾਵੇਂ ਕੋਈ ਮਾੜੀਆਂ ਨਹੀਂ। ਜਿੱਥੋਂ ਤੱਕ ਇਨ੍ਹਾਂ ਦਾ ਸਵਾਲ ਹੈ ਕਿ ਇਹ ਟਾਈਮ ਨਹੀਂ, ਮੈਂ ਉਨ੍ਹਾਂ ਨੂੰ ਕਹਾਂਗਾ ਕਿ ਜੇ ਮੈਂ ਉਨ੍ਹਾਂ ਦੀ ਗੱਲ ਮੰਨ ਵੀ ਲਵਾਂ ਤਾਂ ਵੀ ਇਹ ਸਾਫ ਹੈ ਕਿ ਮੈਂ ਇਸਦੇ ਵਿਚ ਇਸ ਮੌਕੇ ਕੋਈ ਕਮੀ ਯਾ ਪੇਸ਼ੀ ਨਹੀਂ ਕਰ ਸਕਦਾ। ਇਹ ਅਸੈਂਬਲੀ ਇਸ ਵਿਚ ਤਰਮੀਮ ਕਰਨ ਦਾ ਕੋਈ ਮਿਜ਼ਾਜ ਨਹੀਂ, ਇਹ ਅਸੈਂਬਲੀ ਇਸਨੂੰ ਮਨਜ਼ੂਰ ਕਰ ਸਕਦੀ ਹੈ ਯਾ ਨਾ ਮਨਜ਼ੂਰ ਕਰ ਸਕਦੀ ਹੈ। ਇਸ ਕਰਕੇ ਇਸ ਮੌਕੇ ਮੈਂ ਕਰ ਕੁਝ ਨਹੀਂ ਸਕਦਾ ਪਰ ਜੋ ਵੀ ਉਨ੍ਹਾਂ ਦੇ ਜਜ਼ਬਾਤ ਹਨ, ਉਹ ਮੈਂ ਨੋਟ ਕੀਤੇ ਹਨ। ਇਕ ਗੱਲ ਬਰਨਾਲਾ ਜੀ ਨੇ ਕਹੀ ਕਿ ਇਸ ਤਰਮੀਮ ਦਾ ਮਕਸਦ ਕਿਸੇ ਇਕ ਸ਼ਖਸ਼ੀਅਤ ਨੂੰ ਬਚਾਉਣ ਦਾ ਹੈ, ਪਰ ਉਨ੍ਹਾਂ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਇਹ ਤਰਮੀਮ ਸਿਰਫ਼ ਉਸ ਸ਼ਖਸ਼ੀਅਤ ਦੇ ਵਾਸਤੇ ਹੀ ਨਹੀਂ ਜਿਸ ਦੇ ਖਿਲਾਫ਼ ਕੋਈ ਮੁਕੱਦਮਾ ਹੈ, ਇਸ ਵਿਚ ਪ੍ਰੈਜ਼ੀਡੈਂਟ ਅਤੇ ਵਾਈਸ ਪ੍ਰੈਜ਼ੀਡੈਂਟ ਦਾ ਵੀ ਨਾਉਂ ਹੈ ਜਿਸਦੇ ਖਿਲਾਫ਼ ਕੋਈ ਮੁਕੱਦਮਾ ਨਹੀਂ। ਇਸ ਵਿਚ ਸਪੀਕਰ ਦਾ ਵੀ ਨਾਉਂ ਹੈ ਜਿਸ ਦੇ ਖਿਲਾਫ਼ ਕੋਈ ਕੇਸ ਨਹੀਂ। (ਵਿਘਨ) ਮੈਨੂੰ ਇਹ ਗਲ ਅਫ਼ਸੋਸ ਨਾਲ ਕਹਿਣੀ ਪੈਂਦੀ ਹੈ ਕਿ ਇਨ੍ਹਾਂ ਦੀ ਜੋ ਇਕ ਮੌਕੇ ਵਕਤ ਦੇ ਆਧਾਰ ਤੇ ਦਲੀਲ ਹੈ ਉਹ ਬਿਲਕੁਲ ਬੇਬੁਨਿਆਦ

[ਮੁੱਖ ਮੰਤਰੀ]
ਹੈ, ਮੈਂ ਉਨ੍ਹਾਂ ਦੀ ਗਿਆਤ ਲਈ ਕਹਾਂਗਾ ਕਿ ਇਹ ਇਕ ਐਸਾ ਇਨਕਲਾਬੀ ਸੁਧਾਰ ਹੈ ਲੋਕਰਾਜ ਸਿਸਟਮ ਨੂੰ ਮਜਬੂਤੀ ਦੇਣ ਲਈ ਅਤੇ ਲੋਕਾਂ ਦੀ ਸੁਪਰਮੇਸੀ ਨੂੰ ਸਾਬਤ ਕਰਨ ਵਾਸਤੇ ਇਹ ਸਟੈਪ ਉਠਾਉਣਾ ਬੜਾ ਹੀ ਜ਼ਰੂਰੀ ਸੀ ਕਿਉਂਕਿ ਇਹ ਇਕ ਸਿਧਾਂਤਕ ਜ਼ਰੂਰਤ ਸੀ, ਜਿਸ ਨੂੰ ਇਸ ਤਰਮੀਮ ਰਾਹੀਂ ਪੂਰਾ ਕੀਤਾ ਗਿਆ ਹੈ। ਇਸ ਵੇਲੇ ਦੁਨੀਆਂ ਦੇ ਮੁਲਕਾਂ ਵਿਚ ਦੋ ਕਿਸਮ ਦੀਆਂ ਡੈਮੋਕਰੇਸੀਆਂ ਚਲ ਰਹੀਆਂ ਹਨ, ਇਕ ਹੈ ਕੈਪੀਟੇਲਿਸਟਿਕ ਡੈਮੋਕਰੇਸੀ ਦੂਸਰੀ ਹੈ ਸੋਸ਼ਲਿਸਟਿਕ ਡੈਮੋਕਰੇਸੀ, ਇਕ ਕਿੰਗਡਮ ਰੂਲ ਵੀ ਹੈ, ਪਰ ਪਿਛਲੇ ਦੋ ਸਾਲ ਵਿਚ ਜੋ ਕਿੰਗਡਮ ਵਾਲੇ 4 ਮੁਲਕਾਂ ਦਾ ਹਾਲ ਹੋਇਆ ਹੈ ਉਹ ਸਾਰਿਆਂ ਦੇ ਸਾਹਮਣੇ ਹੈ। ਇਨ੍ਹਾਂ ਮੁਲਕਾਂ ਦੀ ਗੱਲ ਜੇ ਛੱਡ ਕੇ ਰੂਸ ਅਤੇ ਅਮਰੀਕੀ ਹਕੂਮਤ ਦੀ ਗੱਲ ਕਰੀਏ ਤਾਂ ਅਸੀਂ ਇਹ ਕਹਿ ਨਹੀਂ ਸਕਦੇ ਕਿ ਕੈਪੀਟਿਲਿਸ-ਟਿਕ ਡੈਮੋਕਰੇਸੀ ਅੱਛੀ ਹੈ ਜਾਂ ਸੋਸ਼ਲਿਸਟਿਕ ਡੈਮੋਕਰੇਸੀ ਅੱਛੀ ਹੈ। ਪਰ ਇਕ ਗੱਲ ਮੈਂ ਜ਼ਰੂਰ ਕਹਾਂਗਾ ਕਿ ਇਹ ਤਰਮੀਮ ਲਿਆ ਕੇ ਅਸੀਂ ਇਕ ਵਿਧਾਨਕ ਘਾਟ ਨੂੰ ਜ਼ਰੂਰ ਪੂਰਾ ਕੀਤਾ ਹੈ। ਮੈਂ ਤਾਂ ਸਮਝਦਾ ਹਾਂ ਕਿ ਸਾਨੂੰ ਕਰਨਾ ਇਹ ਚਾਹੀਦਾ ਹੈ ਕਿ ਲੈਜਿਸਲੇਚਰ ਦੇ ਫ਼ੈਸਲੇ ਉਤੇ ਜੂਡੀਸ਼ਰੀ ਕੋਈ ਫ਼ੈਸਲਾ ਹੀ ਨਾ ਕਰੇ, ਤਦ ਹੀ ਠੀਕ ਸੀ।

ਦੂਸਰੀ ਗੱਲ ਮੇਰੇ ਦੋਸਤਾਂ ਨੇ ਕਹੀ ਹੈ ਕਿ ਕਾਂਸਟੀਚਿਊਸ਼ਨ ਜਿਹੜਾ ਹੈ ਇਸਦੀ ਬਾਰ ਬਾਰ ਅਮੈਂਡਮੈਂਟ ਨਹੀਂ ਹੋਣੀ ਚਾਹੀਦੀ। ਕਿਉਂਕਿ ਇਸ ਨਾਲ ਵਿਧਾਨ ਦੀ ਸੈਂਕਟਿਟੀ ਨਹੀਂ ਰਹਿੰਦੀ। ਮੈਂ ਸਮਝਦਾ ਹਾਂ ਕਿ ਕਾਂਸਟੀਚਿਊਸ਼ਨ ਦੀ ਸੈਂਕਟਿਟੀ ਨੂੰ ਕਾਇਮ ਰਖਣ ਲਈ ਇਹ ਜ਼ਰੂਰੀ ਹੈ ਕਿ ਉਸ ਵਕਤ ਦੇ ਵਿਧਾਨ ਕਰਤਵਾਂ ਦੇ ਇਸ ਬਾਰੇ ਵਿਚਾਰ ਕੀ ਸਨ। ਉਨ੍ਹਾਂ ਨੇ ਇਸ ਕਾਂਸਟੀ-ਚਿਊਸ਼ਨ ਵਿਚ ਇਹ ਧਾਰਾ ਰੱਖੀ ਹੈ ਕਿ ਜੇ ਅਮੈਂਡਮੈਂਟ ਕਰਨੀ ਹੋਵੇ ਤਾਂ ਦਸਿਆ ਹੈ ਕਿ ਇਹ ਕਿਵੇਂ ਕਰਨੀ ਹੈ। ਐਮਰਜੈਂਸੀ ਆਵੇ ਜਾਂ ਕੁਝ ਹੋਰ ਹਾਲਾਤ ਵਾਪਰਨ ਜਿਨ੍ਹਾਂ ਕਾਰਨ ਦੇਸ਼ ਨੂੰ ਅੰਦਰੂਨੀ ਗੜਬੜ ਜਾਂ ਬਾਹਰਲੇ ਖਤਰੇ ਦਾ ਸਾਹਮਣਾ ਹੋਵੇ ਤਾਂ ਉਸਦਾ ਮੁਕਾਬਲਾ ਕਿਵੇਂ ਕਰਨਾ ਹੈ। ਇਸਦੇ ਲਈ ਜ਼ਰੂਰੀ ਹੈ (ਵਿਘਨ) ਮੈਂ ਇਹ ਗੱਲ ਕਹਿ ਰਿਹਾ ਹਾਂ, ਸਪੀਕਰ ਸਾਹਿਬ, ਉਹ ਅਮੈਂਡਮੈਂਟ ਦੇ ਖਿਲਾਫ ਨਹੀਂ। ਉਹ ਤਾਂ ਕਹਿੰਦੇ ਹਨ ਕਿ ਹੋਰ ਅਹੁਦੇ ਵੀ ਵਿਚ ਲਿਆਉ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜੋ ਕਮੀ ਹੈ ਉਹ ਵੀ ਆ ਜਾਏਗੀ।

ਮੈਂ ਐਨੀ ਗੱਲ ਦੱਸਣਾ ਚਾਹੁੰਦਾ ਹਾਂ ਕਿ ਸੋਸ਼ੋ-ਇਕਨਾਮਿਕ ਇਨਕਲਾਬ ਜੋ ਰੈਵੋਲਿਊਸ਼ਨ, ਹਿੰਦੁਸਤਾਨ ਵਿਚ ਆ ਰਿਹਾ ਹੈ, ਇਹ ਦੇ ਸਾਹਮਣੇ ਕੋਈ ਕਾਨੂੰਨ, ਕੋਈ ਗਰੋਹ, ਕੋਈ ਧੜਾ, ਕੋਈ ਵੀ ਵਿਅਕਤੀ ਜਾਂ ਹੋਰ ਕੋਈ ਤਾਕਤ ਜੋ ਇਸ ਵਿਚ ਅੜਚਨ ਬਣੇਗੀ ਉਸਦਾ ਮੁਕਾਬਲਾ ਕੀਤਾ ਜਾਵੇਗਾ। ਉਸ ਨੂੰ ਮਿਟਾਇਆ ਜਾਵੇਗਾ ਤਾਂ ਹੀ ਇਨਕਲਾਬ ਆਏਗਾ। (ਥੰਪਿੰਗ) (ਵਿਘਨ) ਪਾਰਲੀਮੈਂਟ ਦੀ 2/3 ਦੀ ਮੈਜਾਰਿਟੀ ਨਾਲ ਜੋ ਤਰਮੀਮ ਪਾਸ ਕੀਤੀ ਜਾ ਸਕਦੀ ਸੀ ਉਸ ਤੋਂ ਕਿਤੇ ਵਧੇਰੇ ਮੈਜਾਰਿਟੀ ਨਾਲ ਇਸ ਨੂੰ ਪਾਸ ਕੀਤਾ ਹੈ। ਇਹ ਦੋਵੇਂ ਹਾਊਸਿਜ਼ ਤੋਂ ਹੋ ਕੇ ਆਇਆ ਹੈ। ਇਸ ਗੱਲ ਦਾ ਧਿਆਨ ਰੱਖਣਾ ਚਾਹੀਦਾ ਸੀ। ਮੇਰੇ ਦੋਸਤਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਜਦੋਂ ਪਾਰਲੀਮੈਂਟ ਦੀਆਂ ਚੋਣਾਂ ਹੋਈਆਂ ਤਾਂ ਉਸ ਵੇਲੇ ਲੋਕ ਰਾਇ ਕਿਸ ਗੱਲ ਦੇ ਹੱਕ ਵਿਚ ਆਈ ਸੀ। ਉਹ ਉਸ ਮੈਨੀਫ਼ੈਸਟੋ ਦੇ ਹੱਕ ਵਿਚ ਆਈ ਸੀ ਜੋ ਕਾਂਗਰਸ ਨੇ ਦਿੱਤਾ ਸੀ। ਪ੍ਰਧਾਨ ਮੰਤਰੀ ਇੰਦਰਾ ਗਾਂਧੀ ਅਤੇ ਕਾਂਗਰਸ ਦਾ ਮੈਨੀਫ਼ੈਸਟੋ ਇਹ ਸੀ ਕਿ ਜੇ ਵਿਧਾਨ ਵਿਚ ਅਮੈਂਡਮੈਂਟ ਕਰਨੀ ਪਈ ਤਾਂ ਕਰਾਂਗੇ ਔਰ ਹਿੰਦੁਸਤਾਨ ਦੇ ਲੋਕਾਂ ਨੇ ਫੈਸਲਾ ਕਰਕੇ ਇਨ੍ਹਾਂ ਨੂੰ 2/3 ਦੀ ਮੈਜਾਰਿਟੀ ਦਿੱਤੀ ਤਾਂ ਕਿ ਉਹ ਅਮੈਂਡਮੈਂਟ ਕਰਕੇ ਵੀ ਹਿੰਦੁਸਤਾਨ ਵਿਚ ਇਨਕਲਾਬ ਲਿਆ ਸਕਣ। (ਥੰਪਿੰਗ)।

ਬਰਨਾਲਾ ਸਾਹਿਬ ਨੂੰ ਇਹ ਯਾਦ ਰੱਖਣਾ ਚਾਹੀਦਾ ਸੀ ਕਿ ਜਿਹੜੀ ਗਲ ਲੋਕਾਂ ਨੇ ਮੰਨ ਲਈ ਹੈ ਉਸ ਦੇ ਉਲਟ ਇਹ ਨਾ ਬੋਲਣ। ਪੰਜਾਬ ਵਿਚ ਇਨਕਲੂਡਿੰਗ ਚੰਡੀਗੜ੍ਹ ਵਿਚ, 14 ਸੀਟਾਂ ਪਾਰਲੀਮੈਂਟ ਦੀਆਂ ਵਿਚੋਂ (ਵਿਘਨ) ਇੱਕ ਇਕਲੌਤਾ ਮੈਂਬਰ ਇਨ੍ਹਾਂ ਦਾ ਉਥੇ ਗਿਆ ਸੀ ਔਰ ਉਹ ਇਕਲੌਤਾ ਮੈਂਬਰ ਸੀ ਉਸ ਵੇਲੇ ਦੇ ਚੀਫ ਮਨਿਸਟਰ ਦਾ ਸੱਕਾ ਭਰਾ। ਜਿਹੜੇ ਇਹ ਕਹਿੰਦੇ ਸਨ ਕਿ ਸਰਕਾਰ ਅਸਰ ਰਸੂਖ ਵਰਤਦੀ ਹੈ। ਇਹ ਇਸ ਚੀਜ਼ ਦਾ ਹਿਸਾਬ ਲਗਾ ਲੈਣ ਕਿ ਉਸ ਵੇਲੇ ਇਹ ਕਿੰਨਾ ਵਰਤਿਆ ਗਿਆ ਸੀ। ਹੁਣ ਉਹੀ ਮੈਂਬਰ ਹੈ ਉਥੇ, ਉਹ ਜੇਲ੍ਹ ਵਿਚ ਨਹੀਂ ਹੈ, ਉਸ ਮੈਂਬਰ ਨੇ ਇਸ ਤਰਮੀਮ ਦੇ ਖਿਲਾਫ ਕੋਈ ਵੋਟ ਨਹੀਂ ਦਿਤਾ ਹੈ (ਥੰਪਿੰਗ) ਇਸ ਲਈ ਅਕਾਲੀ ਪਾਰਟੀ ਵਾਲਿਆਂ ਨੂੰ ਚਾਹੀਦਾ ਹੈ ਕਿ ਉਹ ਇੱਕ ਫੈਸਲਾ ਕਰਨ। ਦਿੱਲੀ ਵਿਚ ਇਹ ਕੁਝ ਹੋਰ ਕਰਦੇ ਹਨ, ਇਥੇ ਕੁਝ ਹੋਰ ਕਰਦੇ ਹਨ ਅਤੇ ਅੰਮ੍ਰਿਤਸਰ ਵਿਚ ਕੁਝ ਹੋਰ ਕਰਦੇ ਹਨ। (ਵਿਘਨ) ਇਹ ਜਿਹੜੀ ਡੈਮੋਕਰੇਸੀ ਦਾ ਸ਼ੋਰ ਮਚਾਉਣਾ ਚਾਹੁੰਦੇ ਹਨ, ਸਪੀਕਰ ਸਾਹਿਬ, ਡੈਮੋਕਰੇਸੀ ਲੋਕਾਂ ਵਾਸਤੇ ਹੁੰਦੀ ਹੈ। ਛਲ-ਕਪਟ ਕਰਕੇ ਲੋਕਾਂ ਦੀਆਂ ਵੋਟਾਂ ਲੈ ਕੇ 5 ਫ਼ੀ ਸਦੀ ਹਿੰਮਤ ਵਾਲੇ ਆਦਮੀ, ਚਲਦੇ ਪੁਰਜ਼ੇ ਆਦਮੀ, ਜੋ ਕਿ ਸਿਆਸਤ ਵਿਚ ਰਿਸਪੈਕਟੇਬਲ ਗਿਣੇ ਜਾਂਦੇ ਹਨ, ਪੈਸੇ ਵਾਲੇ ਹੋਣ ਕਰਕੇ, ਜੇ ਕੇਵਲ ਉਹ ਹੀ ਫਾਇਦਾ ਉਠਾਉਣ, ਉਹ ਡੈਮੋਕਰੇਸੀ ਨਹੀਂ ਹੈ। ਅਸਲ ਡੈਮੋਕਰੇਸੀ ਵਾਸਤੇ ਸਾਨੂੰ ਤਰਮੀਮ ਕਰਨੀ ਪਵੇਗੀ। ਜਿਹੜੀਆਂ ਚੀਜ਼ਾਂ ਦੀ ਵਿਧਾਨ ਵਿਚ ਕਮੀ ਰਹਿ ਗਈ ਸੀ ਉਨ੍ਹਾਂ ਲਈ ਉਸ ਵੇਲੇ ਦੇ ਵਿਧਾਨ ਕਰਤੇ ਨੇ ਕਿਹਾ ਸੀ ਕਿ ਜੇ ਇਸ ਵਿਚ ਕੋਈ ਕਮੀ ਰਹਿ ਜਾਏ ਤਾਂ ਤੁਹਾਨੂੰ ਇਸ ਕਮੀ ਨੂੰ ਇਸ ਤਰੀਕੇ ਨਾਲ ਸੁਧਾਰ ਲੈਣਾ ਚਾਹੀਦਾ ਹੈ। ਇਸ ਕਰਕੇ ਸਾਡੇ ਦੇਸ਼ ਦੀ ਪਾਰਲੀਮੈਂਟ ਨੇ ਹਿੰਦੁਸਤਾਨ ਦੇ ਵਿਧਾਨ ਦੀ ਪੂਰੀ ਇਜਤ, ਪੂਰਾ ਸਤਿਕਾਰ ਕਰਦਿਆਂ, ਡੈਮੋਕਰੈਟਿਕ ਹਕੂਕਾਂ ਦੀ ਰਾਖੀ ਕਰਦਿਆਂ, ਉਨ੍ਹਾਂ ਨੇ ਇਹ ਤਰਮੀਮ ਕੀਤੀ ਹੈ ਔਰ ਇਹ ਵਿਧਾਨ ਦੇ ਅਨੁਸਾਰ ਹੈ। ਜਿਹੜਾ ਇਹ ਖਿਆਲ ਇਥੇ ਪਰਗਟ ਕੀਤਾ ਗਿਆ ਹੈ ਕਿ ਜੁਡੀਸ਼ਰੀ ਨੂੰ ਬਾਈ-ਪਾਸ ਕੀਤਾ ਜਾ ਰਿਹਾ ਹੈ, ਇਹ ਬੇ-ਬੁਨਿਆਦ ਹੈ। ਸਾਡੇ ਦੇਸ਼ ਦੀ ਸਰਕਾਰ, ਸਾਡੀ ਸਰਕਾਰ ਜੁਡੀਸ਼ਰੀ ਦਾ ਬੜਾ ਆਦਰ ਅਤੇ ਸਤਿਕਾਰ ਕਰਦੀ ਹੈ। ਇਸ ਪ੍ਰਤੀ ਕੋਈ ਡਿਸਰਿਸਪੈਕਟ ਸ਼ੋ ਨਹੀਂ ਕੀਤੀ ਗਈ ਹੈ ਸਗੋਂ ਜੁਡੀਸ਼ਰੀ ਦੇ ਵਾਸਤੇ ਰਾਹ ਖੁੱਲ੍ਹਾ ਕੀਤਾ ਹੈ। ਮੈਂ ਤੁਹਾਨੂੰ ਦੱਸਦਾ ਹਾਂ (ਵਿਘਨ) ਸਪੀਕਰ ਸਾਹਿਬ, ਬੈਠੇ ਬੈਠੇ ਕੁਝ ਦੋਸਤ ਬੋਲੀ ਜਾਂਦੇ ਹਨ। (ਅਕਾਲੀ ਬੈਂਚਾਂ ਵੱਲ ਇਸ਼ਾਰਾ ਕਰਦੇ ਹੋਏ) ਮੈਂ ਕਹਾਂਗਾ ਕਿ ਜੇ ਕੋਈ ਕਸਰ ਬਾਕੀ ਰਹਿ ਗਈ ਹੈ ਤਾਂ ਉਹ ਹੋਰ ਬੋਲ ਲੈਣ, ਮੈਂ ਟਾਈਮ ਉਨ੍ਹਾਂ ਨੂੰ ਦੇ ਦਿਆਂਗਾ ਲੇਕਿਨ ਧਿਆਨ ਨਾਲ ਇਸ ਨੂੰ ਸੁਣ ਲੈਣ, ਮੇਰਾ ਖਿਆਲ ਹੈ ਕਿ ਬਰਨਾਲਾ ਜੀ ਵਰਗੇ ਸੰਜੀਦਾ ਆਦਮੀ ਭਾਵੇਂ ਇਹ ਅਕਾਲੀ ਪਾਰਟੀ ਵਿਚ ਫਸੇ ਹੋਏ ਹਨ (ਵਿਘਨ)

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਫਸੇ ਹੋਏ ਨਹੀਂ ਬਲਕਿ ਦਨਦਨਾਂਦੇ ਹੋਏ ਆਇਆ ਹਾਂ।

**ਮੁੱਖ ਮੰਤਰੀ** : ਉਹ ਫੇਰ ਵੀ ਖਿਆਲ ਰੱਖਣਗੇ, ਉਹ ਕਾਂਸਟੀਚਿਊਸ਼ਨਲ ਪੰਡਿਤ ਹਨ ਅਤੇ ਪ੍ਰੈਕਟਿਸ ਕਰਦੇ ਹੋਏ ਵਕੀਲ ਹਨ (ਵਿਘਨ) ਇਨ੍ਹਾਂ ਨੂੰ ਯਾਦ ਹੋਏਗਾ, ਸਪੀਕਰ ਸਾਹਿਬ, ਕਿ ਦੇਸ਼ ਦੇ ਵਿਧਾਨ ਵਿਚ ਇਸ ਡੈਮੋਕਰੇਟਿਕ ਸਿਸਟਮ ਵਿਚ ਤਿੰਨ ਸ਼ਕਤੀਆਂ ਹਨ ਲੈਜਿਸਲੇਚਰ, ਜੁਡੀਸ਼ਰੀ ਔਰ ਐਗਜ਼ੈਕਟਿਵ। ਲੈਜਿਸਲੇਚਰ ਲੋਕ ਬਣਾਉਂਦੇ ਹਨ, ਫੇਰ ਸਰਕਾਰ ਬਣਦੀ ਹੈ। ਅਤੇ ਉਹ ਸਰਕਾਰ ਜਿਹੜੀ ਹੈ ਉਹਦੀ ਮਰਜੀ ਨਾਲ ਜੁਡੀਸ਼ਰੀ ਬਣਦੀ ਹੈ ਔਰ ਇੰਡੀਪੈਂਡੈਂਟ ਜੁਡੀਸ਼ਰੀ ਜਿਹੜੀ ਹੈ ਉਹ ਐਗਜ਼ੈਕਟਿਵ ਦੇ ਕੀਤੇ ਹੋਏ ਕੰਮਾਂ ਨੂੰ ਛਾਣ ਬੀਣ ਕਰਨ ਵਾਸਤੇ ਉਹਦੇ ਕੋਲ ਆਪਣੇ ਅਖਤਿਆਰ ਹਨ। ਇਸਦੇ ਵਿਚ ਸੁਪਰੀਮ ਕੋਰਟ ਜਾਂ ਹਾਈ ਕੋਰਟ ਦਾ ਕੋਈ ਕਸੂਰ

[ਮੁੱਖ ਮੰਤਰੀ]

ਨਹੀਂ, ਉਨ੍ਹਾਂ ਨੇ ਤਾਂ ਕਾਨੂੰਨ ਦੀਆਂ ਧਾਰਾਵਾਂ ਹੀ ਪੜ੍ਹਨੀਆਂ ਸਨ। ਇਸ ਕਰਕੇ ਜਦੋਂ ਪ੍ਰੀਵੀ ਪਰਸਿਜ ਬੰਦ ਕੀਤੇ ਤਾਂ ਇਹਨਾਂ ਨੇ ਕਾਨੂੰਨ ਰੱਦ ਕਰ ਦਿੱਤੇ ਜਦੋਂ ਬੈਂਕ ਨੈਸ਼ਨਲਾਈਜ਼ ਕੀਤੇ ਗਏ ਤਾਂ ਉਹ ਕਾਨੂੰਨ ਵੀ ਰੱਦ ਕਰ ਦਿੱਤੇ ਗਏ। ਇਸ ਤਰ੍ਹਾਂ ਕਰਨ ਵਿਚ ਇਨ੍ਹਾਂ ਦਾ ਕੋਈ ਕਸੂਰ ਨਹੀਂ ਹੈ। ਇਨ੍ਹਾਂ ਦੀਆਂ ਮਜ਼ਬੂਰੀਆਂ ਹਨ, ਉਹ ਕਾਨੂੰਨ ਤੋਂ ਬਾਹਰ ਨਹੀਂ ਜਾ ਸਕਦੇ (ਵਿਘਨ)।

**ਸਰਦਾਰ ਰਣਧੀਰ ਸਿੰਘ ਚੀਮਾ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਗਿਆਨੀ ਜੀ ਜ਼ਰਾ ਥੱਕ ਗਏ ਸਨ ਇਸ ਲਈ ਇਨ੍ਹਾਂ ਨੂੰ ਆਰਾਮ ਦਿਵਾਉਂਦਾ ਹਾਂ। ਸਪੀਕਰ ਸਾਹਿਬ, ਆਪਦੇ ਰਾਹੀਂ ਮੈਂ ਇਨ੍ਹਾਂ ਨੂੰ ਪੁਛਣਾ ਚਾਹੁੰਦਾ ਹਾਂ ਇਹ ਕਹਿੰਦੇ ਹਨ ਕਿ ਜੂਡੀਸ਼ਰੀ ਨੂੰ ਕੋਈ ਇਹੋ ਜਿਹੀ ਰੁਕਾਵਟ ਨਹੀਂ ਸੀ। ਮੈਂ ਪੁਛਣਾ ਚਾਹੁੰਦਾ ਹਾਂ ਕਿ ਕਿਤੇ ਇਹ 11 ਤਾਰੀਖ ਕਰਕੇ ਤਾਂ ਨਹੀਂ ਕਰ ਰਹੇ। 11 ਤਾਰੀਖ ਨੂੰ ਫੈਸਲਾ ਹੋਣਾ ਸੀ, ਇਨ੍ਹਾਂ ਨੂੰ ਸ਼ੱਕ ਸੀ ਕਿ ਫੈਸਲਾ ਉਲਟ ਨਾ ਹੋ ਜਾਵੇ। ਇਹ ਕਿਤੇ ਇਸ ਕਰਕੇ ਤਾਂ ਨਹੀਂ ਕਰ ਰਹੇ (ਵਿਘਨ)

**ਸ੍ਰੀ ਸਪੀਕਰ** : ਤੁਸੀਂ ਤਸ਼ਰੀਫ ਰੱਖੋ।

**ਮੁੱਖ ਮੰਤਰੀ** : ਮੈਂ ਬੜਾ ਇਨ੍ਹਾਂ ਦਾ ਮਸ਼ਕੂਰ ਹਾਂ ਕਿ ਇਨ੍ਹਾਂ ਨੇ ਇਹ ਕਿਹਾ ਹੈ ਕਿ ਇਹ ਵੇਲਾ ਕਿਉਂ ਲੱਭਿਆ ਹੈ ਇਹ ਤਰਮੀਮ ਕਰਨ ਦਾ। ਇਨ੍ਹਾਂ ਨੂੰ ਇਹ ਗੁਸਾ ਹੈ ਵੈਸੇ ਕੋਈ ਇਤਰਾਜ਼ ਨਹੀਂ ਇਹ ਤਰਮੀਮ ਕਰਨ ਤੇ ਅਤੇ ਸਿਰਫ ਵੇਲੇ ਤੇ ਹੀ ਇਤਰਾਜ਼ ਹੈ। (ਵਿਘਨ) ਮੈਂ ਬੇਨਤੀ ਕਰ ਰਿਹਾ ਸੀ ਕਿ ਜੂਡੀਸ਼ਰੀ ਦਾ ਮਾਨ ਸਤਿਕਾਰ, ਉਹਦੇ ਫੈਸਲਿਆਂ ਦਾ ਆਦਰ ਸਾਡੇ ਭਾਰਤ ਦੇ ਅੰਦਰ ਪੂਰਾ ਹੈ। ਅਸੀਂ ਉਸ ਆਦਰ ਨੂੰ ਘਟਾਇਆ ਨਹੀਂ ਹੈ। ਇਸ ਤਰਮੀਮ ਨਾਲ ਵੀ ਉਹਦਾ ਆਦਰ ਘਟਿਆ ਨਹੀਂ ਹੈ। ਉਨ੍ਹਾਂ ਦੀਆਂ ਕੁਝ ਮਜਬੂਰੀਆਂ ਹਨ। (ਵਿਘਨ) ਸਿੱਕ ਮਿੱਲਜ਼, ਕੰਪਲਸਰੀ ਡਿਪਾਜ਼ਿਟ ਸਕੀਮ, ਕੋਲ ਮਾਈਨਜ਼ ਦੀ ਨੈਸ਼ਨੇਲਾਈਜੇਸ਼ਨ, ਜਨਰਲ ਇੰਸ਼ੋਰੈਂਸ ਦੀ ਨੈਸ਼ਨੇਲਾਈਜੇਸ਼ਨ ਇਤਿਆਦੀ, ਹੋਰ ਚੀਜ਼ਾਂ ਵੀ ਹਨ ਜਿਨ੍ਹਾਂ ਵਿਚ ਜੁਡੀਸ਼ਰੀ ਵਾਲੇ ਬਾਲ ਦੀ ਖੱਲ ਉਧੇੜ ਕੇ ਇਨ੍ਹਾਂ ਫੈਸਲਿਆਂ ਨੂੰ ਰੋਕ ਦਿੰਦੇ ਸੀ। ਫੇਰ ਸਰਦਾਰ ਧੰਨਾ ਸਿੰਘ ਗੁਲਸ਼ਨ ਨੇ ਕਿਹਾ ਹੈ ਕਿ ਸਾਡੇ ਦਸਖਤ ਕਰਾਏ ਜਾ ਰਹੇ ਹਨ ਸਾਡੀ ਮੌਤ ਦੇ ਵਾਰੰਟ ਉਤੇ। (ਵਿਘਨ) ਸਰਦਾਰ ਧੰਨਾ ਸਿੰਘ ਗੁਲਸ਼ਨ ਨੂੰ ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਇਹ ਫ਼ਾਸਿਜ਼ਮ ਦੀ ਮੌਤ ਉੱਤੇ ਦਸਖਤ ਕਰਾਏ ਜਾ ਰਹੇ ਹਨ। (ਥੰਪਿੰਗ)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਪੁਆਇੰਟ ਆਫ਼ ਆਰਡਰ, ਸਰ। (ਵਿਘਨ)

**ਸ੍ਰੀ ਸਪੀਕਰ** : ਬੈਠੋ, ਤੁਸੀਂ ਇੰਟਰੱਪਟ ਨਹੀਂ ਕਰ ਸਕਦੇ।

**ਮੁੱਖ ਮੰਤਰੀ** : ਸੋਸ਼ਲਿਜ਼ਮ ਦੀ ਰਾਖੀ ਵਾਸਤੇ ਸਪਿਰਚੂਅਲ ਸਸ਼ਲਿਜ਼ਿਮ ਹਿੰਦੁਸਤਾਨ ਵਿਚ ਆਏਗਾ। ਇਥੇ ਸੋਸ਼ਲਿਜ਼ਮ ਨਹੀਂ ਬਲਿਕ ਸੋਸ਼ਲਿਸਿਟਿਕ ਡੈਮੋਕਰੇਸੀ ਹੋਵੇਗੀ। ਇਸ ਲਈ ਹੋ ਸਕਦਾ ਹੈ ਕਿ ਹੋਰ ਵੀ ਤਰਮੀਮਾਂ ਕਰਨੀਆਂ ਪੈਣ। ਰਾਈਟ ਆਫ਼ ਪ੍ਰਾਪਰਟੀ ਅਤੇ ਰਾਈਟ ਆਫ਼ ਵਰਕ ਦਾ ਅੱਜ ਆਪਸ ਵਿਚ ਬੜਾ ਭਾਰੀ ਅੰਤਰ ਹੈ। ਖੈਰ ਮੈਂ ਨਹੀਂ ਕਹਿੰਦਾ ਕਿ ਅਜੇ ਕੀ ਕੁਝ ਅਸੀਂ ਅਤੇ ਤੁਸੀਂ ਰਲਕੇ ਲਿਆਉਣਾ ਹੈ। ਪਰ ਮੈਨੂੰ ਬੜੀ ਹੈਰਾਨੀ ਹੋਈ ਜਦੋਂ ਉਨ੍ਹਾਂ ਨੇ ਕਿਹਾ

ਕਿ ਜਿਹੜੇ ਰਾਜਿਆਂ, ਮਹਾਰਾਜਿਆਂ ਦੇ ਅਧਿਕਾਰ ਖੋਹੇ ਸਨ ਅੱਜ ਹੁਣ ਉਹ ਅਧਿਕਾਰ ਪ੍ਰੈਜ਼ੀਡੈਂਟ ਨੂੰ ਕਿਉਂ ਦਿੱਤੇ ਜਾ ਰਹੇ ਹਨ। ਮੈਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਹੁਣ ਰਾਜਿਆਂ ਨੂੰ ਅਧਿਕਾਰ ਨਹੀਂ ਦਿੱਤੇ ਜਾ ਰਹੇ ਹੁਣ ਤਾਂ ਲੋਕਾਂ ਦੇ ਨੇਤਾਵਾਂ ਨੂੰ ਅਧਿਕਾਰ ਦਿੱਤੇ ਜਾ ਰਹੇ ਹਨ, ਹੁਣ ਲੋਕਾਂ ਦੇ ਚੁਣੇ ਹੋਏ ਨੇਤਾਵਾਂ ਨੂੰ ਅਧਿਕਾਰ ਦਿੱਤੇ ਜਾ ਰਹੇ ਹਨ। (ਤਾੜੀਆਂ) ਸੱਚ ਪੁਛੋ ਤਾਂ ਪ੍ਰੈਜ਼ੀਡੈਂਟ ਦੀ ਰਿਸਪੈਕਟ ਇਸ ਕਰਕੇ ਨਹੀਂ ਕਿ ਉਹ ਕਿਸੇ ਰਾਜੇ ਦੇ ਘਰ ਜੰਮਿਆਂ ਹੈ ਸਗੋਂ ਪ੍ਰੈਜ਼ੀਡੈਂਟ ਦੀ ਰਿਸਪੈਕਟ ਇਸ ਕਰਕੇ ਹੈ ਕਿ ਉਸਨੂੰ ਲੋਕਾਂ ਨੇ ਚੁਣਿਆ ਹੈ । (ਵਿਘਨ) (ਇਸ ਸਮੇਂ ਵਿਰੋਧੀ ਪਾਰਟੀ ਦੇ ਕਈ ਮੈਂਬਰ ਸਾਹਿਬਾਨ ਬੈਠੇ ਬੈਠੇ ਬੋਲ ਰਹੇ ਸਨ )

**ਸ੍ਰੀ ਸਪੀਕਰ** : ਤੁਸੀਂ ਬੈਠੇ ਬੈਠੇ ਨਾਂ ਬੋਲੋ ਇਸ ਤਰ੍ਹਾਂ ਸ਼ੋਭਾ ਨਹੀਂ ਦਿੰਦਾ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਕਹਾਂਗਾ ਕਿ ਬਰਨਾਲਾ ਸਾਹਿਬ ਦਾ ਸੁਝਾਉ ਤਾਂ ਨੋਟ ਕਰ ਲਿਆ ਲੇਕਿਨ ਇਕ ਗੱਲ ਨਹੀਂ ਭੁਲਣੀ ਚਾਹੀਦੀ ਕਿ ਪ੍ਰੈਜ਼ੀਡੈਂਟ ਇਕ ਕੰਸਟੀਚਿਊਐਂਸੀ ਨੂੰ ਰਿਪ੍ਰੈਜ਼ੈਂਟ ਨਹੀਂ ਕਰਦਾ, ਉਹ ਸਾਰੇ ਭਾਰਤ ਨੂੰ ਰਿਪਰੈਜ਼ੈਂਟ ਕਰਦਾ ਹੈ । ਇਸੇ ਤਰ੍ਹਾਂ ਸ੍ਰੀ ਸਪੀਕਰ, ਵਾਈਸ ਪ੍ਰੈਜੀਡੈਂਟ ਅਤੇ ਪ੍ਰਧਾਨ ਮੰਤਰੀ ਇਕ ਕੰਸਟੀਚਿਊਐਂਸੀ ਨੂੰ ਰਿਪਰੈਜ਼ੈਂਟ ਨਹੀਂ ਕਰਦੇ, ਉਹ ਸਾਰੇ ਭਾਰਤ ਨੂੰ ਰਿਪਰੈਜ਼ੈਂਟ ਕਰਦੇ ਹਨ ਅਤੇ ਇਸੇ ਕਰਕੇ ਇਹ ਤਰਮੀਮ ਆਈ ਹੈ । ਹੁਣ ਡਾਂਗੋਕਰੇਸੀ ਨਹੀਂ ਰਹੇਗੀ, ਹੁਣ ਡਾਂਗੋਕਰੇਸੀ ਖਤਮ ਕਰਨ ਲੱਗੇ ਹਾਂ ਅਤੇ ਡੈਮੋਕਰੇਸੀ ਪਰਫੁਲਤ ਹੋਵੇਗੀ ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਬਹੁਤ ਸਾਰੀਆਂ ਦਲੀਲਾਂ ਦਿਤੀਆਂ ਹਨ।

**ਸਰਦਾਰ ਸੁਰਜੀਤ ਸਿੰਘ** ਬਰਨਾਲਾ : ਸਪੀਕਰ ਸਾਹਿਬ, ਡਾਂਗੋਕਰੇਸੀ ਦਾ ਲਫ਼ਜ਼ ਡਿਕਸ਼ਨਰੀ ਵਿਚ ਤਾਂ ਨਹੀਂ ਹੈ । ਕੀ ਇਹ ਡਾਂਗ ਸਾਹਿਬ ਨਾਲ ਤਾਂ ਸਬੰਧਤ ਨਹੀਂ ਹੈ ?

**ਸ੍ਰੀ ਸਪੀਕਰ** : ਇਹ ਉਨ੍ਹਾਂ ਵਾਸਤੇ ਤਾਂ ਨਹੀਂ ਹੈ ਪਰ ਤੁਸੀਂ ਆਪਣੇ ਵਾਸਤੇ ਵੀ ਨਾ ਸਮਝੋ ।

**ਮੁੱਖ ਮੰਤਰੀ** : ਮੈਂ ਠੀਕ ਗੱਲ ਕਹੀ ਹੈ। ਬਰਨਾਲਾ ਸਾਹਿਬ ਦੀ ਸ਼ਰਾਫਤ ਦਾ ਤੁਸੀਂ ਅੰਦਾਜ਼ਾ ਲਗਾ ਸਕਦੇ ਹੋ, ਉਹ ਮਾੜੀ ਗੱਲ ਨਹੀਂ ਕਹਿੰਦੇ। ਮੈਂ ਬਰਨਾਲਾ ਸਾਹਿਬ ਅਤੇ ਹੋਰ ਸਾਥੀਆਂ ਦੀ ਗਿਆਤ ਲਈ ਕਹਿਣਾ ਚਾਹੁੰਦਾ ਹਾਂ ਕਿ 'ਡਾਂਗ' ਡਾਂਗ ਸਾਹਿਬ ਦੀ ਸਬ-ਕਾਸਟ ਹੈ। ਉਹ ਇਕੱਲੇ ਇਥੇ ਹੀ ਨਹੀਂ ਹਨ ਸਗੋਂ ਹਿਮਾਚਲ ਪ੍ਰਦੇਸ਼ ਵਿੱਚ ਵੀ ਇਕ ਡਾਂਗ ਹੈ। (ਵਿਘਨ)

**ਸਰਦਾਰ ਸਤਨਾਮ ਸਿੰਘ ਬਾਜਵਾ** : ** ** **

**Mr. Speaker** : These words are not in good taste. These should not form part of the proceedings.

**ਮੁੱਖ ਮੰਤਰੀ** : ਇਨ੍ਹਾਂ ਨੂੰ ਇਸ ਬਾਰੇ ਜ਼ਿਆਦਾ ਪਤਾ ਹੋਣਾ ਹੈ। ਮੈਂ ਡਾਂਗ ਸਾਹਿਬ ਦੇ ਬਾਰੇ ਕਹਿ ਰਿਹਾ ਸੀ ਕਿ ਉਹ ਸੀ. ਪੀ. ਆਈ. ਦੇ ਗਰੁੱਪ ਦੇ ਨੇਤਾ ਹਨ। ਉਨ੍ਹਾਂ ਨੇ ਬੜੇ ਸ਼ਾਨਦਾਰ ਤਰੀਕੇ ਨਾਲ ਇਸ ਡੈਮੋਕਰੇਸੀ ਦੀ, ਹਾਈ ਆਫ਼ਸ ਦੀ, ਜੁਡੀਸ਼ਰੀ ਦੀ ਅਤੇ ਜਨਤਾ ਦੇ ਅਧਿਕਾਰਾਂ ਦੀ ਵਿਆਖਿਆ ਕੀਤੀ ਹੈ। ਪਰ ਇਕ ਗੱਲ ਉਹ ਹੋਰ ਵੀ ਕਹਿ ਗਏ ਹਨ, ਉਸਦਾ ਮੈਂ ਜਵਾਬ ਦੇਣਾ ਚਾਹੁੰਦਾ ਹਾਂ। ਉਨ੍ਹਾਂ ਕੰਪਲਸਰੀ ਡਿਪਾਜ਼ਿਟ ਸਕੀਮ ਬਾਰੇ ਕਿਹਾ ਹੈ ਕਿ ਇਹ ਬਿੱਲ ਸ਼ਾਮਲ ਨਹੀਂ ਸੀ ਕਰਨਾ ਚਾਹੀਦਾ। ਇਹ ਉਨ੍ਹਾਂ ਦੇ ਜਜ਼ਬਾਤ ਠੀਕ ਹੋ ਸਕਦੇ ਹਨ ਮਗਰ, ਸਪੀਕਰ ਸਾਹਿਬ, ਸਰਕਾਰੀ ਕਰਮਚਾਰੀਆਂ ਨੂੰ ਮਹਿੰਗਾਈ ਅਲਾਊਂਸ, ਮਹਿੰਗਾਈ ਭੱਤਾ ਵਕਤ ਦੇ ਮੁਤਾਬਕ ਦਿੱਤਾ ਜਾਵੇ, ਇਸ ਗੱਲ ਲਈ ਇਹ ਮੇਰੇ ਨਾਲੋਂ ਜ਼ਿਆਦਾ ਜਾਣਦੇ ਵੀ ਹੋਣਗੇ ਕਿਉਂਕਿ ਸੀ. ਪੀ. ਆਈ. ਇਕਨਾਮੀਕਲੀ ਜ਼ਿਆਦਾ ਸਟੱਡੀ ਕਰਦੀ ਹੈ। ਪਰ ਮੈਂ ਇਹ ਕਹਿੰਦਾ ਹਾਂ ਕਿ ਜਦ ਵੀ ਤਨਖਾਹ ਵੱਧੇ, ਭੱਤਾ ਵੱਧੇ ਤਾਂ ਉਸ ਵਕਤ ਨਾਲ ਮਹਿੰਗਾਈ ਵੀ ਵੱਧ ਜਾਂਦੀ ਹੈ ਅਤੇ ਉਸੇ ਦਿਨ ਹੀ ਦੁਕਾਨ-ਦਾਰ ਵੀ ਕੀਮਤਾਂ ਵਧਾ ਦਿੰਦੇ ਹਨ। ਇਸ ਕਰਕੇ ਇਹ ਸਰਕਾਰ ਦਾ ਸ਼ਲਾਘਾਯੋਗ ਕੰਮ ਹੈ ਕਿ

**Expunged as ordered by the Chair.

[ਮੁੱਖ ਮੰਤਰੀ]

ਇਹ ਜਿਹੜੀ ਕਰਮਚਾਰੀਆਂ ਲਈ ਕੰਪਲਸਰੀ ਡਿਪਾਜ਼ਿਟ ਸਕੀਮ ਹੈ, ਇਸ ਨਾਲ ਉਨ੍ਹਾਂ ਨੂੰ ਸੂਦ ਵੀ ਮਿਲੇਗਾ, ਉਨ੍ਹਾਂ ਨੂੰ ਹੁਣ ਪੈਸੇ ਵੀ ਮਿਲ ਗਏ ਅਤੇ ਉਹ ਕਰਜ਼ੇ ਤੋਂ ਵੀ ਬੱਚ ਗਏ ਅਤੇ ਇਸ ਤਰ੍ਹਾਂ ਮਹਿੰਗਾਈ ਵੀ ਰੁਕ ਗਈ। ਇਸ ਕਰਕੇ ਉਸਦੇ ਲਈ ਵੀ ਮੈਂ ਚਾਹਵਾਂਗਾ ਕਿ ਸੀ. ਪੀ ਆਈ. ਵਾਲੇ ਸਾਡੀ ਹਿਮਾਇਤ ਕਰਨ ਅਤੇ ਉਨ੍ਹਾਂ ਨੂੰ ਇਸਦੇ ਖਿਲਾਫ਼ ਕੁਝ ਕਹਿਣ ਲਈ ਯਤਨ ਨਹੀਂ ਕਰਨਾ ਚਾਹੀਦਾ।

ਇਥੇ ਆਨਰੇਬਲ ਮੈਂਬਰ ਨੇ ਕਿਹਾ ਸੀ ਕਿ ਅੱਗੇ ਲੈਂਡ ਰੀਫ਼ਾਰਮ ਕੀਤੀ, ਸੀਲਿੰਗ ਕੀਤੀ ਪਰ ਅਜੇ ਤੱਕ ਉਸਤੇ ਕੋਈ ਅਮਲ ਨਹੀਂ ਹੋਇਆ। ਡਾਂਗ ਸਾਹਿਬ ਨੂੰ ਖਾਸ ਕਰਕੇ ਸਾਡੇ ਰੈਵੇਨਿਊ ਦੇ ਮਨਿਸਟਰ ਇੰਚਾਰਜ ਨਾਲ ਵੀ ਇਤਰਾਜ ਹੈ। ਲੇਕਿਨ, ਸਪੀਕਰ ਸਾਹਿਬ, ਮੈਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਵਿਚ ਵਜ਼ੀਰ ਸਾਹਿਬ ਦਾ ਕੋਈ ਕਸੂਰ ਨਹੀਂ ਹੈ। ਕਸੂਰ ਇਸ ਗੱਲ ਦਾ ਹੈ ਕਿ ਜੋ ਕਾਨੂੰਨ ਬਣਿਆ ਸੀ ਉਸ ਕਾਨੂੰਨ ਨੂੰ ਹਾਈਕੋਰਟ ਵਿਚ ਚੈਲੇਂਜ ਕਰ ਦਿੱਤਾ ਗਿਆ ਅਤੇ ਹਾਈ ਕੋਰਟ ਨੇ ਉਸਦੇ ਕੁਝ ਹਿੱਸੇ ਨੂੰ ਸਟਰੱਕ ਡਾਊਨ ਕਰ ਦਿੱਤਾ ਅਤੇ ਹੁਣ ਉਸ ਤੇ ਅਮਲ ਨਹੀਂ ਹੋ ਸ਼ਕਦਾ। ਫਿਰ ਉਹ ਸੁਪਰੀਮ ਕੋਰਟ ਕੋਲ ਭੇਜਿਆ ਅਤੇ ਜਿੰਨਾ ਚਿਰ ਜੁਡੀਸ਼ਰੀ ਸਾਨੂੰ ਆਗਿਆ ਨਾ ਦੇਵੇ ਉਤਨਾ ਚਿਰ ਇਸ ਤੇ ਕਾਰਵਾਈ ਕਿਸ ਤਰ੍ਹਾਂ ਹੋ ਸਕਦੀ ਹੈ। ਅਕਾਲੀ ਪਾਰਟੀ ਵਾਲੇ ਵੀ ਕਹਿੰਦੇ ਹਨ ਕਿ ਸਾਰੇ ਅਧਿਕਾਰ ਜੁਡੀਸ਼ਰੀ ਨੂੰ ਮਿਲਣੇ ਚਾਹੀਦੇ ਹਨ। ਉਨ੍ਹਾਂ ਅਧਿਕਾਰਾਂ ਦਾ ਸਿੱਟਾ ਹੈ ਕਿ ਜਦੋਂ ਬੈਂਕਾਂ ਨੈਸ਼ਨੇਲਾਈਜ਼ ਕੀਤੀਆਂ ਤਾਂ ਉਨ੍ਹਾਂ ਨੂੰ ਵੱਧ ਤੋਂ ਵੱਧ ਕੰਪੈਨ-ਸੇਸ਼ਨ ਦਿਵਾਇਆ ਗਿਆ। ਜੇ ਅਸੀਂ ਆਰਥਿਕ ਇਨਕਲਾਬ ਹਿੰਦੁਸਤਾਨ ਵਿਚ ਲਿਆਉਣਾ ਚਾਹੁੰਦੇ ਹਾਂ ਤਾਂ ਫਿਰ ਸਾਨੂੰ ਇਹ ਚੀਜ਼ ਉਨ੍ਹਾਂ ਦੇ ਅਧਿਕਾਰ ਤੋਂ ਬਾਹਰ ਕੱਢਣੀ ਪਵੇਗੀ। ਇਸ ਕਰਕੇ ਮੈਂ ਇਹ ਤਾਂ ਮੰਨ ਸਕਦਾ ਹਾਂ ਕਿ ਇਹ ਵੀ ਜੁਡੀਸ਼ਰੀ ਦੇ ਅਧਿਕਾਰ ਵਿਚੋਂ ਕੱਢ ਲਿਆ ਜਾਵੇ (ਵਿਘਨ) ਸ਼ਾਇਦ ਸਾਨੂੰ ਇਹ ਉਨ੍ਹਾਂ ਦੇ ਅਧਿਕਾਰ ਵਿੱਚੋਂ ਕੱਢਣਾ ਪਵੇ। ਮਗਰ ਜਿੱਥੋਂ ਤੱਕ ਲੈਂਡ ਸੀਲਿੰਗ ਦਾ ਸ਼ਬੰਧ ਹੈ, ਉਸ ਬਾਰੇ ਇਮਾਨਦਾਰੀ ਨਾਲ ਕੋਸ਼ਿਸ਼ ਕਰ ਰਹੇ ਹਾਂ ਅਤੇ ਉਸਨੂੰ ਪੂਰਾ ਕਰਾਂਗੇ।

ਸਪੀਕਰ ਸਾਹਿਬ, ਇਕ ਗੱਲ ਕਹਿ ਕੇ ਮੈਂ ਸਮਾਪਤ ਕਰਾਂਗਾ। ਆਨਰੇਬਲ ਮੈਂਬਰਜ਼ ਨੇ ਕਿਹਾ ਸੀ ਕਿ ਇਹ (ਅਕਾਲੀ ਪਾਰਟੀ ਵੱਲ ਇਸ਼ਾਰਾ) ਗੁਰੂ ਨਾਨਕ ਦੀ ਪਾਰਟੀ ਹੈ, ਇਹ ਗੁਰੂ ਗੋਬਿੰਦ ਸਿੰਘ ਦੀ ਪਾਰਟੀ ਹੈ। ਮੈਂ ਕਹਿੰਦਾ ਹਾਂ ਕਿ ਇਸ ਚੀਜ਼ ਨੂੰ ਰੋਕ ਦਿਉ, ਇਹ ਠੀਕ ਨਹੀਂ ਹੈ। ਗੁਰੂ ਨਾਨਕ ਦੀ ਜਿਹੜੀ ਪਾਰਟੀ ਸੀ ਉਹ ਅਜਿਹੀ ਪਾਰਟੀ ਨਹੀਂ ਸੀ। ਤੁਸੀਂ ਗੁਰਬਾਣੀ ਪੜ੍ਹਦੇ ਹੋ, ਭਲਾ ਉਨ੍ਹਾਂ ਨੇ ਕੀ ਕਿਹਾ ਸੀ? ਪਤਾ ਹੈ ਕਿ ਉਨ੍ਹਾਂ ਨੇ ਕਿਸ ਤਰ੍ਹਾਂ ਕਿਹਾ ਸੀ ਕਿ ਮੈਂ ਕਿਸ ਨਾਲ ਹਾਂ? ਗੁਰੂ ਨਾਨਕ ਦੇਵ ਜੀ ਨੇ ਕਿਹਾ ਸੀ:

ਨੀਚਾਂ ਅੰਦਰ ਨੀਚ ਜਾਤ ਨੀਚੀ ਹੂੰ ਅਤਿ ਨੀਚ।
ਨਾਨਕ ਤਿਨਕੇ ਸੰਗ ਸਾਥ ਵਡਿਆਂ ਸਿਉ ਕਿਆ ਰੀਸ।

ਗੁਰੂ ਨਾਨਕ ਦੀ ਪਾਰਟੀ ਇਹ (ਕਾਂਗਰਸ ਵੱਲ ਇਸ਼ਾਰਾ ਕਰਕੇ) ਹੈ (ਤਾੜੀਆਂ)।

ਇਸੇ ਤਰ੍ਹਾਂ ਹੀ ਗੁਰੂ ਗੋਬਿੰਦ ਸਿੰਘ ਜੀ ਦਾ ਨਾਂ ਲੈ ਕੇ ਕਹਿਣਾ ਕਿ ਇਹ ਉਨ੍ਹਾਂ ਦੀ ਪਾਰਟੀ ਹੈ, ਇਹ ਵੀ ਠੀਕ ਨਹੀਂ ਹੈ। ਅਕਾਲੀ ਦਲ ਅਤੇ ਅਕਾਲੀ ਪਾਰਟੀ ਨੂੰ ਇਹ ਗੱਲ ਆਪਣੇ ਦਿਮਾਗ ਵਿੱਚੋਂ ਕੱਢ ਦੇਣੀ ਚਾਹੀਦੀ ਹੈ। ਇਹ ਗੁਰੂ ਗੋਬਿੰਦ ਸਿਘ ਜੀ ਦੀ ਪਾਰਟੀ ਨਹੀਂ ਹੈ। ਇਹ

ਇਕ ਰਾਜਨੀਤਿਕ ਪਾਰਟੀ ਹੈ। ਇਹ ਮਜ਼ਹਬ ਦਾ ਸਹਾਰਾ ਲੈ ਕੇ ਲੋਕਾਂ ਤੋਂ ਵੋਟਾਂ ਲੈਣਾ ਚਾਹੁੰਦੇ ਹਨ। ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਵੋਟਾਂ ਨਹੀਂ ਸੀ ਪੈਂਦੀਆਂ। ਉਦੋਂ ਸ਼੍ਰੋਮਣੀ ਕਮੇਟੀ ਕੋਈ ਨਹੀਂ ਸੀ ਬਣੀ ਹੋਈ। ਉਨ੍ਹਾਂ ਦੇ ਸਿਧਾਂਤ ਜਿਹੜੇ ਸਨ, ਉਨ੍ਹਾਂ ਸਿਧਾਂਤਾਂ ਮੁਤਾਬਿਕ ਇਕ ਮਜ਼ਹਬ ਦੇ ਨਾਮ ਉੱਤੇ ਕੋਈ ਪਾਰਟੀ ਬਣਾਉਣਾ ਬੜੀ ਗਲਤ ਗੱਲ ਹੈ। ਇਨ੍ਹਾਂ ਮੇਰੇ ਅਕਾਲੀ ਭਰਾਵਾਂ ਨੂੰ ਸ਼ਾਇਦ ਪਤਾ ਹੋਵੇ ਕਿ ਨਾ ਅਤੇ ਪਤਾ ਨਹੀਂ ਇਨ੍ਹਾਂ ਨੇ ਸਿੱਖ ਇਤਿਹਾਸ ਨੂੰ ਸਟੱਡੀ ਕੀਤਾ ਹੈ ਜਾਂ ਨਹੀਂ, ਜਿਹੜਾ ਗੁਰੂ ਦਾ ਸ਼ਰਧਾਲੂ ਹੋਵੇ ਅਤੇ ਜੇ ਉਸਨੇ ਖਾਲਸਾ ਬਣਨਾ ਹੋਵੇ ਤਾਂ ਉਹ ਅੰਮ੍ਰਿਤ ਛੱਕਦਾ ਹੈ। ਉਸਨੂੰ ਅੰਮ੍ਰਿਤ ਛਕਾਇਆ ਜਾਂਦਾ ਹੈ ਅਤੇ ਪੰਜ ਬਾਣੀਆਂ ਦਾ ਪਾਠ ਕਰਨ ਲਈ ਕਿਹਾ ਜਾਂਦਾ ਹੈ। ਉਹ ਪੰਜ ਬਾਣੀਆਂ ਹਨ: ਜਪੁਜੀ ਸਾਹਿਬ, ਸਵੱਯੇ, ਆਨੰਦ ਸਾਹਿਬ, ਚੌਪਈ ਅਤੇ ਜਾਪ ਸਾਹਿਬ। ਹੁਣ ਇਹ ਆਪ ਸੋਚ ਲੈਣ ਕਿ ਇਹ ਆਪ ਇਨ੍ਹਾਂ ਲੀਹਾਂ ਤੇ ਚਲਦੇ ਹਨ। ਜੋ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਉਹ ਅਸੀਂ ਰੋਜ਼ਾਨਾ ਪੜ੍ਹਦੇ ਹਾਂ। ਉਹ ਬਾਣੀ ਅਸੀਂ ਰੋਜ਼ ਪੜ੍ਹਦੇ ਹਾਂ ਜਿਹੜੀ ਗੁਰੂ ਜੀ ਨੇ ਉਚਾਰੀ ਹੈ। ਗੁਰੂ ਜੀ ਨੇ ਕਿਹਾ ਹੈ—

ਨਮਸਤੰ ਨ੍ਰਿਕਰਮੇ ॥ ਨਮਸਤੰ ਨ੍ਰਿਭਰਮੇ ॥

ਉਹ ਮਜ਼ਹਬ ਤੋਂ ਉੱਚੇ ਇਨਸਾਨੀਅਤ ਦਾ ਆਦਰਸ਼ ਦੱਸਣ ਵਾਲੇ ਗੁਰੂ ਨੂੰ ਇਹ ਆਪਣੀ ਪਾਰਟੀ ਦਾ ਲੀਡਰ ਬਣਾਉਣਾ ਚਾਹੁੰਦੇ ਹਨ, ਇਹ ਚੰਗੀ ਗੱਲ ਨਹੀਂ ਹੈ। ਇਨ੍ਹਾਂ ਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ ਅਤੇ ਇਸ ਪਾਸੇ ਵਲੋਂ ਰੁਕ ਜਾਣਾ ਚਾਹੀਦਾ ਹੈ। (ਸਰਦਾਰ ਗੁਰਦੇਵ ਸਿਘ ਸਿੱਧੂ ਵੱਲੋਂ ਵਿਘਨ) ਮੈਂ ਸਾਰੀ ਬਾਣੀ ਜਾਣਦਾ ਹਾਂ! ਮੈਂ ਹਾਊਸ ਵਿਚ ਸਾਰੀ ਬਾਣੀ ਪੜ੍ਹਨਾ ਨਹੀਂ ਚਾਹੁੰਦਾ। ਗੁਰੂ ਸਾਹਿਬ ਨੇ ਆਪਣੀ ਬਾਣੀ ਵਿਚ ਉਚਾਰਨ ਕੀਤਾ ਹੈ—

ਚੱਤ੍ਰ ਚੱਕ੍ਰ ਵਰਤੀ ਚੱਤ੍ਰ ਚੱਕ੍ਰ ਭੁਗਤੇ ॥ ਸੁਯੰਭਵ ਸੁਭੰ ਸਰਬਦਾ ਸਰਬ ਜੁਗਤੇ ॥
ਦੁਕਾਲੰ ਪ੍ਰਣਾਸੀ ਦਿਆਲੰ ਸਰੂਪੇ ॥ ਸਦਾ ਅੰਗ ਸੰਗੇ ਅਭੰਗੰ ਬਿਭੂਤੇ ॥

**ਗਿਆਨੀ ਕੁੰਦਨ ਸਿੰਘ ਪਤੰਗ**: ਸਪੀਕਰ ਸਾਹਿਬ, ਮੇਰੀ ਇਕੋ ਹੀ ਪ੍ਰਾਰਥਨਾ ਹੈ।

**ਸਰਦਾਰ ਸੁਰਜੀਤ ਸਿਘ** ਬਰਨਾਲਾ: ਸਪੀਕਰ ਸਾਹਿਬ, ਦੋ ਗਿਆਨੀਆਂ ਦਾ ਝਗੜਾ ਹੋ ਗਿਆ ਹੈ ਮੁਸ਼ਕਿਲ ਇਹ ਪੈ ਗਈ ਹੈ।

**ਮੁੱਖ ਮੰਤਰੀ**: ਸਪੀਕਰ ਸਾਹਿਬ, ਬਰਨਾਲਾ ਜੀ ਨੇ ਸਾਰੀਆਂ ਗੱਲਾਂ ਚੰਗੀਆਂ ਕੀਤੀਆਂ ਹਨ ਪਰ ਇਹ ਗਲਤ ਗੱਲ ਕਹੀ ਹੈ। ਦੋ ਗਿਆਨੀਆਂ ਦਾ ਨਹੀਂ ਬਲਿਕ ਐਡਵੋਕੇਟ ਦਾ ਅਤੇ ਗਿਆਨੀ ਦਾ ਝਗੜਾ ਹੋ ਗਿਆ। (ਵਿਘਨ) (ਸਰਦਾਰ ਰਣਧੀਰ ਸਿੰਘ ਚੀਮਾ ਵਲੋਂ ਵਿਘਨ)

ਸੋ ਮੇਰੀ ਅਰਦਾਸ ਇਹ ਹੈ ਕਿ ਇਹ ਗੁਰੂ ਗੋਬਿੰਦ ਸਿੰਘ ਜੀ ਦੀ ਪਾਰਟੀ ਬਣ ਜਾਵੇ ਪਰ ਇਹ ਹੈ ਨਹੀਂ। ਜੋ ਇਸ ਵੇਲੇ ਕਦਮ ਚੁੱਕੇ ਗਏ ਹਨ, ਹਿੰਦੁਸਤਾਨ ਦੇ ਲੋਕਾਂ ਦੀ ਆਰਥਕ ਦਸ਼ਾ ਠੀਕ ਕਰਨ ਲਈ, ਉਹ ਮੈਂ ਤੁਹਾਡੇ ਸਾਹਮਣੇ ਇਸ ਬਿਲ ਦੇ ਬਾਅਦ ਪੇਸ਼ ਕਰਾਂਗਾ ਔਰ ਉਸ ਦੇ ਵਿਚ ਮੈਨੂੰ ਉਮੀਦ ਹੈ ਕਿ ਇਹ ਲੋਕ ਜੋ ਗੁਰੂ ਦੇ ਮਾਰਗ ਤੇ ਚਲਣ ਦਾ ਦਾਅਵਾ ਕਰਦੇ ਹਨ ਉਹ ਸਾਰੇ ਹੀ ਉਸਦੀ ਹਿਮਾਇਤ ਕਰਨਗੇ। ਮੈਂ ਹਾਲੇ ਉਸਦਾ ਜ਼ਿਕਰ ਨਹੀਂ ਕਰਦਾ ਇੰਨੇ ਹੀ ਸ਼ਬਦਾਂ ਨਾਲ ਮੈਂ ਆਪਦਾ ਧੰਨਵਾਦ ਕਰਦਾ ਹਾਂ ਅਤੇ ਮੈਂ ਇਹੀ ਇਸ ਬਿਲ ਦੇ ਸਬੰਧ ਵਿਚ ਕਹਿਣਾ ਸੀ। (ਤਾੜੀਆਂ) (ਵਿਘਨ)

**ਮਾਲ ਅਤੇ ਚੋਣ ਮੰਤਰੀ** (ਸਰਦਾਰ ਉਮਰਾਓ ਸਿੰਘ) : ਸਪੀਕਰ ਸਾਹਿਬ, ਮੈਂ ਸਿਰਫ 2-3 ਮਿੰਟ ਹੀ ਲੈਣੇ ਹਨ ।

**ਸਰਦਾਰ ਰਣਧੀਰ ਸਿੰਘ ਚੀਮਾ** : ** ** ** (ਵਿਘਨ)

**Mr. Speaker** : This is no point of order. (ਸਰਦਾਰ ਗੁਰਮੇਜ ਸਿੰਘ ਵਲੋਂ ਵਿਘਨ)

**ਮਾਲ ਅਤੇ ਚੋਣ ਮੰਤਰੀ**: ਸਪੀਕਰ ਸਾਹਿਬ, ਮੈਂ ਗੁਜ਼ਾਰਿਸ਼ ਕਰਨਾ ਚਾਹੁੰਦਾ ਹਾਂ ਕਿ ਕੁਝ ਸਾਥੀਆਂ ਵਲੋਂ ਇਹ ਕਿਹਾ ਗਿਆ ਹੈ ਕਿ ਜਮਹੂਰੀਅਤ ਦਾ ਕਤਲ ਕੀਤਾ ਜਾ ਰਿਹਾ ਹੈ । ਮੇਰੀ ਗੁਜ਼ਾਰਿਸ਼ ਹੈ ਕਿ ਇਨ੍ਹਾਂ ਦੋਸਤਾਂ ਨੇ ਇਸ ਬਿਲ ਨੂੰ ਜਿਹੜਾ ਪਾਰਲੀਮੈਂਟ ਨੇ ਪਾਸ ਕੀਤਾ ਹੈ ਇਸ ਨੂੰ ਚੰਗੀ ਤਰ੍ਹਾਂ ਪੜ੍ਹਿਆ ਨਹੀਂ ਹੈ, ਜੇ ਇਨ੍ਹਾਂ ਨੇ ਪੜ੍ਹਿਆ ਹੁੰਦਾ ਤਾਂ ਸ਼ਾਇਦ ਇਹ ਇਸ ਬਿਲ ਦੀ ਪ੍ਰਸ਼ੰਸਾ ਕਰਦੇ । ਇਸ ਬਿਲ ਵਿਚ, ਸਪੀਕਰ ਸਾਹਿਬ, ਪਾਰਲੀਮੈਂਟ ਨੂੰ ਅਖਤਿਆਰ ਦਿੱਤੇ ਗਏ ਹਨ, ਲੋਕਾਂ ਦੇ ਚੁਣੇ ਹੋਏ ਜੋ ਨੁਮਾਇੰਦੇ ਹਨ ਉਨ੍ਹਾਂ ਨੂੰ ਅਖਤਿਆਰ ਦਿਤੇ ਗਏ ਹਨ ਅਤੇ ਉਹ ਪ੍ਰੈਜ਼ੀਡੈਂਟ, ਵਾਈਸ ਪ੍ਰੈਜ਼ੀਡੈਂਟ ਸਪੀਕਰ ਔਰ ਪ੍ਰਾਈਮ ਮਨਿਸਟਰ ਦੀ ਇਲੈਕਸ਼ਨ ਜਿਹੜੀ ਹੈ ਉਸ ਦਾ ਫ਼ੋਰਮ ਬਣਾਉਣਗੇ । ਮੈਂ ਸਮਝਦਾ ਹਾਂ ਕਿ ਜੇ ਕਿਸੇ ਬਿਲ ਰਾਹੀਂ ਪਾਰਲੀਮੈਂਟ ਨੂੰ ਅਖ਼ਤਿਆਰ ਦਿੱਤੇ ਜਾਂਦੇ ਹਨ, ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਨੂੰ ਅਖਤਿਆਰ ਦਿਤੇ ਜਾਂਦੇ ਹਨ ਤਾਂ ਇਹ ਗੱਲ ਜਮਹੂਰੀਅਤ ਦੇ ਉਲਟ ਹੈ ਜਾਂ ਜਮਹੂਰੀਅਤ ਦੀ ਜੋ ਅਕਸਰੀਅਤ ਹੈ ਉਸ ਦੀ ਤਸ਼ਰੀਹ ਕਰਦੀ ਹੈ ? ਅਦਾਲਤਾਂ ਦੇ ਅਖਤਿਆਰ ਜੋ ਪਾਰਲੀਮੈਂਟ ਨੂੰ ਦਿੱਤੇ ਜਾ ਰਹੇ ਹਨ, ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਨੂੰ ਦਿੱਤੇ ਜਾ ਰਹੇ ਹਨ ਤਾਂ ਇਹ ਜਮਹੂਰੀਅਤ ਦੇ ਵਿਰੁਧ ਕਿਸ ਤਰ੍ਹਾਂ ਗੱਲ ਹੋਈ ? ਮੈਂ ਤਾਂ ਪੋਲੀਟੀਕਲ ਸਾਇੰਸ ਦੀ ਕਿਸੇ ਕਿਤਾਬ ਵਿਚ ਇਹ ਜੋ ਜਮਹੂਰੀਅਤ ਦੀ ਜਾਂ ਡੇਮੋਕਰੇਸੀ ਦੀ ਡੈਫੀਨੀਸ਼ਨ ਨਹੀਂ ਪੜ੍ਹੀ ਕਿ ਇਹ ਗਲ ਜਮਹੂਰੀਅਤ ਦੇ ਵਿਰੁਧ ਹੈ । ਮੇਰੀ ਗੁਜ਼ਾ- ਰਿਸ਼ ਹੈ ਕਿ ਇਹ ਜੋ ਸ਼ੰਕਾ ਸਾਡੇ ਕੁਝ ਸਾਥੀਆਂ ਨੇ ਜ਼ਾਹਰ ਕੀਤਾ ਹੈ ਇਹ ਠੀਕ ਨਹੀਂ । ਮੇਰਾ ਖ਼ਿਆਲ ਹੈ ਕਿ ਇਨ੍ਹਾਂ ਨੇ ਧਿਆਨ ਨਾਲ ਇਸ ਗੱਲ ਨੂੰ ਦੇਖਿਆ ਨਹੀਂ ਹੈ, ਜੇ ਇਸ ਨੂੰ ਧਿਆਨ ਨਾਲ ਦੇਖਿਆ ਜਾਵੇ ਤਾਂ ਉਨ੍ਹਾਂ ਨੂੰ ਪਤਾ ਲਗੇਗਾ ਕਿ ਇਸ ਦੇ ਨਾਲ ਜਮਹੂਰੀਅਤ ਮਜ਼ਬੂਤ ਹੋਵੇਗੀ । ਇਸ ਦੇ ਨਾਲ ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਸਾਡੇ ਕੁਝ ਸਾਥੀਆਂ ਨੇ ਇਸ ਗੱਲ ਦਾ ਪ੍ਰਚਾਰ ਕੀਤਾ ਹੈ ਕਿ ਅਦਾਲਤ ਦੇ ਅਖਤਿਆਰ ਖੋਹੇ ਜਾ ਰਹੇ ਹਨ। ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਜੇ ਪਿਛਲੇ 25 ਸਾਲਾਂ ਦੇ ਵਿਚ ਇਹ ਦੇਖ ਕੇ ਜੇ ਇਸ ਗੱਲ ਦਾ ਨਿਰਨਾ ਕੀਤਾ ਜਾਵੇ ਕਿ ਕਿੰਨੇ ਐਸੇ ਲੋਕ ਹਨ ਜਿਨ੍ਹਾਂ ਨੇ ਗੁਰਦੁਆਰਿਆਂ ਦੇ ਅੰਦਰ, ਜਿਨ੍ਹਾਂ ਲੋਕਾਂ ਦੇ ਵਿਰੁੱਧ ਅਦਾਲਤ ਨੇ ਗ੍ਰਿਫਤਾਰੀ ਦੇ ਵਰੰਟ ਇਸ਼ੂ ਕੀਤੇ ਸਨ, ਪਨਾਹ ਲਈ ਹੈ ਅਤੇ ਅਦਾਲਤ ਦੇ ਹੁਕਮ ਦੀ ਉਲੰਘਣਾ ਕੀਤੀ ਹੈ । (ਵਿਘਨ)

**ਸਰਦਾਰ ਸੁਰਜੀਤ ਸਿੰਘ** ਬਰਨਾਲਾ: ਇਸ ਦੇ ਨਾਲ ਇਸ ਦੀ ਰੈਲੇਵੈਂਸੀ ਨਹੀਂ ਹੈ । ਇਹੋ ਜਿਹੀ ਫਜ਼ੂਲ ਗੱਲ ਕਰਨ ਦੀ ਆਗਿਆ ਤੁਸੀਂ, ਸਪੀਕਰ ਸਾਹਿਬ, ਦੇ ਦਿੱਤੀ ਹੈ । (ਵਿਘਨ) (ਚੀਮਾਂ ਸਾਹਿਬ ਵਲੋਂ ਵਿਘਨ)

---

**Expunged as ordered by the Chair.

**ਮਾਲ ਅਤੇ ਚੋਣ ਮੰਤਰੀ**: ਕਿਸੇ ਮੰਦਰ ਜਾਂ ਗੁਰਦੁਆਰੇ ਦੇ ਅੰਦਰ ਜਾ ਕੇ ਪਨਾਹ ਲਈ ਹੈ ਜਿਨ੍ਹਾਂ ਦੇ ਖਿਲਾਫ਼ ਅਦਾਲਤ ਨੇ ਗ੍ਰਿਫ਼ਤਾਰੀ ਦੇ ਵਰੰਟ ਇਸ਼ੂ ਕੀਤੇ ਸਨ । (ਵਿਘਨ)

**Sardar Surjit Singh** Barnala : Why is he being allowed to speak like this ? Is this relevant ?

**Mr. Speaker** : I would request the hon. Minister to be brief and relevant.

**ਮਾਲ ਅਤੇ ਚੋਣ ਮੰਤਰੀ** : ਮੇਰੀ ਗੁਜ਼ਾਰਿਸ਼ ਇਹ ਹੈ ਕਿ ਕਾਂਸਟੀਚਿਊਸ਼ਨ ਜਿਹੜਾ ਹੈ ਇਹ ਲੋਕਾਂ ਵਾਸਤੇ ਬਣਿਆ ਹੈ । ਲੋਕਾਂ ਦੀ ਭਲਾਈ ਵਾਸਤੇ ਇਹ ਬਣਿਆ ਹੈ ।

**ਸਰਦਾਰ ਸੁਰਜੀਤ ਸਿੰਘ** ਬਰਨਾਲਾ : ਇਹ ਜੋ ਕੁਝ, ਸਪੀਕਰ ਸਾਹਿਬ, ਕਿਹਾ ਗਿਆ ਹੈ ਇਹ ਇਰ-ਰੈਲੇਵੈਂਟ ਕਿਹਾ ਗਿਆ ਹੈ, ਇਹ ਪ੍ਰੋਸੀਡਿੰਗਜ਼ ਵਿਚੋਂ ਕਟਾ ਦਿਓ ।

**ਸ੍ਰੀ ਸਪੀਕਰ**: ਇਰ-ਰੈਲੇਵੈਂਟ ਗੱਲਾਂ ਤਾਂ ਕਈ ਮੈਂਬਰ ਸਾਹਿਬਾਨ ਕਹਿ ਜਾਂਦੇ ਹਨ, ਐਕਸਪੰਜ ਕਰਨ ਦੀ ਇਹ ਪ੍ਰਥਾ ਨਹੀਂ ਹੈ ।

**ਸਰਦਾਰ ਸੁਰਜੀਤ ਸਿੰਘ** ਬਰਨਾਲਾ : ਸਪੀਕਰ ਸਾਹਿਬ, ਇਹ ਇਲਜ਼ਾਮ ਹੈ । This should not form part of the record. This is irrelevant as well as mischievous.

**ਮਾਲ ਅਤੇ ਚੋਣ ਮੰਤਰੀ**: ਮੈਂ ਕੋਈ ਇਲਜ਼ਾਮ ਨਹੀਂ ਲਗਾਇਆ ।

**ਸ੍ਰੀ ਸਪੀਕਰ** : ਸਰਦਾਰ ਉਮਰਾਓ ਸਿੰਘ ਜੀ ਗੱਲ ਨੂੰ ਕਲੀਅਰ ਕਰ ਦਿਓ ।

ਮਾਲ ਅਤੇ **ਚੋਣ ਮੰਤਰੀ** : ਮੈਂ, ਸਪੀਕਰ ਸਾਹਿਬ, ਕਿਸੇ ਪਾਰਟੀ ਤੇ ਇਲਜ਼ਾਮ ਨਹੀਂ ਲਾਇਆ । ਮੈਂ ਜਨਰਲ ਗੱਲ ਕੀਤੀ ਹੈ ਕਿ ਕਈ ਲੋਕ ਧਰਮ ਅਸਥਾਨਾਂ ਦੀ ਆੜ ਲੈ ਕੇ ਅਦਾਲਤਾਂ ਦੇ ਹੁਕਮ ਦੀ ਹੁਕਮ-ਅਦੂਲੀ ਕਰਦੇ ਹਨ । (ਵਿਘਨ)

## WALK-OUT

**Mr Speaker**: Question is.—

That this House ratifies the amendm ents to the Constitution of India.........

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਅਸੀਂ ਇਸ ਦਾ ਵਿਰੋਧ ਕਰਦੇ ਹਾਂ । ਅਸੀਂ ਇਸ ਦਾ ਵਿਰੋਧ ਕਰਕੇ ਸਾਰੇ ਦੇ ਸਾਰੇ ਵਾਕ ਆਊਟ ਕਰਦੇ ਹਾਂ।

(ਇਸ ਵਕਤ ਸਦਨ ਵਿਚ ਅਕਾਲੀ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਵਾਕ ਆਊਟ ਕਰ ਗਏ । ਵਾਕ ਆਊਟ ਕਰਦੇ ਸਮੇਂ ਉਹ ਨਾਹਰੇ ਲਗਾ ਰਹੇ ਸਨ । ** ** **

**ਸ੍ਰੀ ਸਪੀਕਰ**: ਜੋ ਵੀ ਸਲੋਗਨਜ਼ ਲਾਏ ਜਾ ਰਹੇ ਹਨ ਇਹ ਰਿਕਾਰਡ ਨਾ ਕੀਤੇ ਜਾਣ ।

## RESOLUTION UNDER ARTICLE 368 OF THE CONSTITUTION

(*Resumption of Discussion*)

**Mr. Speaker** : Question is—

That this House ratifies the amendments to the Constitution of India falling within the purview of the proviso to clause (2) of Article 368 thereof proposed to be made by the Constitution (Fortieth Amendment) Bill, 1975, as passed by the two Houses of Parliament, and the short title of which has been changed into" The Constitution (Thirty-ninth Amendment) Act, 1975".

*The motion was carried.*

---

**Not recorded as ordered by the Chair.

## THE PUNJAB LAND REFORMS (AMENDMENT) BILL, 1975

**Revenue and Elections Minister** (Sardar Umrao Singh): Sir, I beg to introduce the Punjab Land Reforms (Amendment) Bill.

Sir, I also move—

That the Punjab Land Reforms (Amendment) Bill be taken into consideration at once.

**Mr. Speaker**: Motion moved—

That the Punjab Land Reforms (Amendment) Bill be taken into consideration at once.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** (ਖਰੜ) : ਸਪੀਕਰ ਸਾਹਿਬ, ਇਹ ਜਿਹੜਾ ਭੂਮੀ ਸੁਧਾਰ ਸੋਧਨਾ ਬਿਲ ਮਾਲ ਮੰਤਰੀ ਨੇ ਲਿਆਂਦਾ ਹੈ, ਇਸ ਦੇ ਵਿੱਚ ਚੰਗਾ ਪੱਖ ਇਹ ਹੈ ਕਿ ਛੇ ਸਾਲ ਤੋਂ ਜਿਹੜੇ ਮੁਜ਼ਾਰੇ ਕਿਸੇ ਖੇਤ ਵਿੱਚ ਕੰਮ ਕਰਦੇ ਸਨ ਉਸ ਨੂੰ ਜ਼ਮੀਨ ਮਿਲ ਸਕਦੀ ਹੈ। ਪਹਿਲੇ ਕਾਨੂੰਨ ਵਿੱਚ ਇਸ ਗੱਲ ਦਾ ਨੁਕਸ ਸੀ। ਲੇਕਿਨ ਮੈਂ, ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਪ੍ਰਾਈਮ ਮਨਿਸਟਰ ਦਾ ਜਿਹੜਾ 20 ਨੁਕਾਤੀ ਪ੍ਰੋਗਰਾਮ ਹੈ, ਉਸ ਦੇ ਅਨੁਸਾਰ ਸਮਾਲ ਅਤੇ ਮਾਰਜਿਨਲ ਫ਼ਾਰਮਰ ਨੂੰ, ਮੁਜ਼ਾਰੇ ਨੂੰ ਗ਼ਰੀਬ ਲੋਕਾਂ ਨੂੰ ਅਤੇ ਜ਼ਿਮੀਂਦਾਰਾਂ ਦੇ ਖੇਤਾਂ ਵਿੱਚ ਕੰਮ ਕਰਨ ਵਾਲੇ ਮੁਜ਼ਾਰਿਆਂ ਨੂੰ, ਜਿਤਨੀ ਰਿਲੀਫ਼ ਮਿਲਣ ਦੀ ਆਸ ਕਰਦੇ ਸੀ ਉਹ ਨਹੀਂ ਹੋਈ। ਭਾਵੇਂ ਭੂਮੀ ਸੁਧਾਰ ਕਾਨੂੰਨ ਵਿੱਚ ਜਿਹੜੀਆਂ ਬੁਨਿਆਦੀ ਊਣਤਾਈਆਂ ਨੂੰ ਦੂਰ ਕਰਨ ਦੀ ਗੱਲ ਕਈ ਵਾਰੀ ਆਈ ਹੈ। ਸਾਡੇ ਮੁੱਖ ਮੰਤਰੀ ਜੀ ਨੇ ਜੰਮੂ ਵਿੱਚ ਐਲਾਨ ਕੀਤਾ ਕਿ ਪੰਜਾਬ ਸਰਕਾਰ ਭੂਮੀ ਸੁਧਾਰ ਕਾਨੂੰਨ ਵਿੱਚ ਕੇਰਲਾ ਪੈਟਰਨ ਤੇ ਤਰਮੀਮ ਲਿਆ ਰਹੀ ਹੈ। ਮੈਂ ਤੁਹਾਡੇ ਰਾਹੀਂ ਇਹ ਪੁਛਣਾ ਚਾਹਾਂਗਾ ਕਿ ਇਹ ਜਿਹੜਾ ਬਿਆਨ ਦਿੱਤਾ ਗਿਆ ਹੈ ਉਸ ਦੇ ਮੁਕਾਬਲੇ ਵਿਚ ਇਹ ਜਿਹੜਾ ਸੋਧਨਾ ਬਿਲ ਲਿਆਂਦਾ ਗਿਆ ਹੈ ਇਹ ਬਹੁਤ ਨਿਗੁਣਾ ਜਿਹਾ ਕਦਮ ਹੈ। ਸੁਪਰੀਮ ਕੋਰਟ ਨੇ ਜਿਹੜਾ ਫੈਸਲਾ ਕੀਤਾ ਹੈ ਉਸ ਦੇ ਆਧਾਰ ਤੇ ਇਹ ਲਿਆਂਦਾ ਹੈ। ਇਹ ਤਾਂ ਰੁਟੀਨ ਅਮੈਂਡਮੈਂਟ ਹੈ। ਡਾਂਗ ਸਾਹਿਬ ਜਦੋਂ ਬੋਲ ਰਹੇ ਸਨ ਤਾਂ ਸਰਦਾਰ ਉਮਰਾਓ ਸਿੰਘ ਨੇ ਕਿਹਾ ਸੀ ਕਿ ਇਸ ਨੂੰ ਸਾਰੇ ਹਾਊਸ ਨੇ ਪਾਸ ਕੀਤਾ ਸੀ ਅਤੇ ਹੁਣ ਤੁਸੀਂ ਕਹਿੰਦੇ ਹੋ ਕਿ ਇਹ ਨੁਕਸ ਰਹਿ ਗਏ ਹਨ। ਮੈਂ ਤੁਹਾਡੇ ਰਾਹੀਂ ਮਾਲ ਮੰਤਰੀ ਜੀ ਦਾ ਧਿਆਨ ਇਸ ਗੱਲ ਵਲ ਦਿਵਾਉਣਾ ਚਾਹੁੰਦਾ ਹਾਂ ਅਤੇ ਕਾਂਗਰਸ ਪਾਰਟੀ ਦਾ ਧਿਆਨ ਵੀ ਦਿਵਾਉਣਾ ਚਾਹੁੰਦਾ ਹਾਂ ਕਿ ਜਦੋਂ ਇਹ ਬਿਲ ਹਾਊਸ ਵਿੱਚ ਪੇਸ਼ ਹੋਇਆ ਸੀ ਤਾਂ ਸਾਡੀ ਪਾਰਟੀ ਵਲੋਂ ਇਸ ਤੇ 30 ਦੇ ਕਰੀਬ ਅਮੈਂਡਮੈਂਟਾਂ ਆਈਆਂ। ਇਕੱਲੀ ਇਕਲੀ ਅਮੈਂਡਮੈਂਟ ਪੇਸ਼ ਹੋਈ। ਉਨ੍ਹਾਂ ਦੇ ਵਿੱਚ ਇੱਕ ਬੁਨਿਆਦੀ ਅਮੈਂਡਮੈਂਟ ਵੀ ਸੀ। ਉਹ ਇਹ ਸੀ ਕਿ ਜਿਹੜਾ ਇਹ ਕਾਨੂੰਨ ਬਣਾਇਆ ਜਾ ਰਿਹਾ ਹੈ ਇਸ ਦੇ ਵਿੱਚ ਫ਼ੈਮਿਲੀ ਦੀ ਜਿਹੜੀ ਡੈਫ਼ੀਨੀਸ਼ਨ ਹੈ ਇਸ ਨੂੰ ਹਾਈ ਕੋਰਟ ਨੇ ਸਟਰੱਕ ਡਾਊਨ ਕਰ ਦੇਣਾ ਹੈ। ਕੇਰਲਾ ਸ਼ਰਕਾਰ ਨੇ ਵੀ ਭੂਮੀ ਸੁਧਾਰ ਕਾਨੂੰਨ ਬਣਾਇਆ ਸੀ ਅਤੇ ਉਸ ਦੇ ਵਿੱਚ ਫ਼ੈਮਿਲੀ ਦੀ ਜਿਹੜੀ ਵਿਆਖਿਆ ਕੀਤੀ ਗਈ ਸੀ ਉਸ ਨੂੰ ਨਾ ਹਾਈ ਕੋਰਟ ਤੇ ਨਾ ਹੀ ਸੁਪਰੀਮ ਕੋਰਟ ਚੈਲੈਂਜ ਕਰ ਸਕੀ। ਉਹ ਇੱਕ ਵਨ ਵਰਡ ਅਮੈਂਡਮੈਂਟ ਬਿਲ ਹੈ। ਉਸ ਦੇ ਬਾਅਦ ਅਸੀਂ ਜ਼ੋਰ ਪਾਉਂਦੇ ਰਹੇ ਹਾਂ। ਮੈਂ ਸਰਦਾਰ ਉਮਰਾਓ ਸਿੰਘ ਜੀ ਨੂੰ ਤੁਹਾਡੇ ਰਾਹੀਂ ਪੁਛਣਾ ਚਾਹੁੰਦਾ ਹਾਂ ਕਿ ਜੇ ਤੁਸੀਂ ਪੰਜਾਬ ਵਿੱਚ ਭੂਮੀ ਸੁਧਾਰ ਲਿਆਉਣਾ ਚਾਹੁੰਦੇ ਹੋ ਤਾਂ ਉਸ ਤਰ੍ਹਾਂ ਹੀ ਕਰੋ ਜਿਸ ਤਰ੍ਹਾਂ ਕੇਰਲਾ ਵਿੱਚ ਕੀਤਾ ਗਿਆ ਹੈ। ਇਕ ਸਾਲ ਇਨ੍ਹਾਂ ਦਾ ਕੇਸ ਹਾਈ ਕੋਰਟ ਵਿੱਚ ਇਜਾਜ਼ਤ ਲੈਣ ਲਈ ਪਿਆ ਰਿਹਾ। ਇਕ ਸਾਲ ਸੋਚਣ ਤੇ ਲਾ ਦਿਤਾ ਕਿ ਇਜਾਜ਼ਤ ਤਾਂ ਮਿਲ ਗਈ ਹੈ ਹੁਣ ਸੁਪਰੀਮ ਕੋਰਟ ਵਿੱਚ ਅਪੀਲ ਕਰਨੀ ਹੈ ਜਾਂ ਨਹੀਂ। ਇਸ ਤਰ੍ਹਾਂ ਇਨ੍ਹਾਂ ਨੇ ਦੋ ਸਾਲ ਗਵਾ ਦਿੱਤੇ। ਇਸ ਕਾਰਣ ਇਸ ਬਿਲ ਦੀਆਂ ਹੋਰ ਬਹੁਤ ਸਾਰੀਆਂ ਮੱਦਾਂ ਦੀ ਇੰਪਲੀਮੈਂਟੇਸ਼ਨ ਦੋ ਸਾਲ ਨਹੀਂ

ਹੋ ਸਕਦੀ ਸੀ । ਕੇਰਲਾ ਵਿੱਚ ਕਮਿਊਨਿਸਟ ਪਾਰਟੀ ਅਤੇ ਕਾਂਗਰਸ ਪਾਰਟੀ ਦੀ ਕੁਲੀਸ਼ਨ ਹੈ। ਕੀ ਵਜ੍ਹਾ ਹੈ ਕਿ ਪੰਜਾਬ ਵਿੱਚ ਕਾਂਗਰਸ ਪਾਰਟੀ ਦੀ ਹਕੂਮਤ ਕੇਰਲਾ ਪੈਟਰਨ ਦੀ ਅਮੈਂਡਮੈਂਟ ਨਹੀਂ ਲਿਆਉਂਦੀ । ਜਦੋਂ ਤਕ ਇਸ ਤਰ੍ਹਾਂ ਦੀ ਅਮੈਂਡਮੈਂਟ ਇਸ ਕਾਨੂੰਨ ਵਿੱਚ ਨਹੀਂ ਲਿਆਂਦੀ ਜਾਂਦੀ ਪੰਜਾਬ ਵਿੱਚ ਭੂਮੀ ਸੁਧਾਰ ਨਹੀਂ ਕੀਤਾ ਜਾ ਸਕਦਾ । ਜਦੋਂ ਇਹ ਬਿਲ ਇਸ ਹਾਊਸ ਵਿੱਚ ਪੇਸ਼ ਹੋਇਆ ਸੀ ਤਾਂ ਅਕਾਲੀ ਭਰਾਵਾਂ ਨੇ ਇਸ ਨੂੰ ਕਿਸਾਨ ਵਿਰੋਧੀ ਬਿਲ ਕਿਹਾ ਸੀ । ਮਾਰਕਸੀ ਦੋਸਤ ਨੇ ਤਾਂ ਕਿਹਾ ਸੀ ਕਿ ਇਸ ਵਿਚੋਂ ਤਾਂ ਕੁਝ ਵੀ ਨਹੀਂ ਨਿਕਲਣਾ । ਸਾਡੀ ਪਾਰਟੀ ਦੀ ਬੈਲੇਂਸਡ ਅਪਰੋਚ ਸੀ । ਸਾਡੀ ਪਾਰਟੀ ਨੇ ਕਿਹਾ ਸੀ ਕਿ ਪੈਪਸੂ ਦੇ ਐਕਟ ਅਤੇ ਪੰਜਾਬ ਦੇ ਲੈਂਡ ਰਿਫ਼ਾਰਮ ਐਕਟ ਤੋਂ ਇਹ ਇੱਕ ਕਦਮ ਅੱਗੇ ਪੁਟਦਾ ਹੈ । ਇੰਡੀਵਿਜੁਅਲ ਦੀ ਬਜਾਏ ਫ਼ੈਮਿਲੀ ਨੂੰ ਆਧਾਰ ਬਣਾਇਆ ਹੈ । ਜ਼ਮੀਨ ਦੀ ਹੱਦ ਠੀਕ ਤਰ੍ਹਾਂ ਨਾਲ ਲਾਗੂ ਹੋਣੀ ਚਾਹੀਦੀ ਹੈ । ਅਸੀਂ ਇਸ ਦੇ ਪੌਜ਼ੇਟਿਵ ਤੱਤਾਂ ਦੀ ਸਪੋਰਟ ਕੀਤੀ ਸੀ । ਅਸੀਂ ਜਿਹੜੀਆਂ ਅਮੈਂਡਮੈਂਟਾਂ ਦਿੱਤੀਆਂ ਸਨ ਉਨ੍ਹਾਂ ਨੂੰ ਇਸ ਹਾਊਸ ਨੇ ਟਰਨ ਡਾਊਨ ਕਰ ਦਿੱਤਾ ਸੀ । ਅੱਜ ਵਕਤ ਮੰਗ ਕਰਦਾ ਹੈ ਕਿ ਪੰਜਾਬ ਵਿੱਚ ਭੂਮੀ ਸੁਧਾਰ ਲਿਆਉਣੇ ਚਾਹੀਦੇ ਹਨ । ਭਾਵੇਂ ਇਹ ਗਿਆਨੀ ਜ਼ੈਲ ਸਿੰਘ ਲਿਆਵੇ ਜਾਂ ਸਰਦਾਰ ਉਮਰਾਓ ਸਿੰਘ ਲਿਆਵੇ, ਕੋਈ ਲਿਆਵੇ ਸਾਨੂੰ ਇਸ ਗੱਲ ਦਾ ਕੋਈ ਸਰੋਕਾਰ ਨਹੀਂ । ਪੰਜਾਬ ਦੀ ਜਨਤਾ ਦੇ ਹਿੱਤ ਇਸ ਗੱਲ ਦੀ ਮੰਗ ਕਰਦੇ ਹਨ ਕਿ ਇਸ ਕਾਨੂੰਨ ਵਿੱਚ ਜ਼ਿਆਦਾ ਸੁਧਾਰ ਲਿਆਂਦੇ ਜਾਣ ਤਾਂ ਲੋਕਾਂ ਦੀ ਮੰਗ ਪੂਰੀ ਹੋ ਸਕਦੀ ਹੈ । ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਬਿਲਕੁਲ ਕੇਰਲਾ ਦੇ ਆਧਾਰ ਤੇ ਫ਼ੈਮਿਲੀ ਦੀ ਵਿਆਖਿਆ ਕੀਤੀ ਜਾਵੇ ।

12.25 P.M. (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਡਿਪਟੀ ਸਪੀਕਰ ਸਾਹਿਬ, ਮੈਲਾਫਾਈਡੀ ਦੀ ਇਸ ਐਕਟ ਵਿੱਚ ਕੋਈ ਵਿਆਖਿਆ ਨਹੀਂ ਕੀਤੀ ਗਈ । ਇਸ ਦਾ ਨਾਜਾਇਜ਼ ਫ਼ਾਇਦਾ ਲੈਂਡ ਲਾਰਡਜ਼ ਉਠਾ ਰਹੇ ਹਨ । ਜਦੋਂ ਇਹ ਐਕਟ ਦੋ ਸਾਲ ਹਾਈ ਕੋਰਟ ਵਿੱਚ ਪਿਆ ਰਿਹਾ ਤਾਂ ਲੋਕਾਂ ਨੇ ਜ਼ਮੀਨਾਂ ਵੇਚ ਦਿੱਤੀਆਂ । 1952 ਤੋਂ ਲੈਂਡ ਰਿਫ਼ਾਰਮਜ਼ ਐਕਟ ਚਲਿਆ ਆ ਰਿਹਾ ਹੈ । ਲੱਖਾਂ ਏਕੜ ਜ਼ਮੀਨ ਲੈਂਡ ਲਾਰਡਾਂ ਨੇ ਟਰਾਂਸ-ਫ਼ਰ ਕੀਤੀਆਂ ਹਨ । ਉਸ ਦਾ ਕੀ ਬਣੇਗਾ । ਦੋ ਸਾਲ ਅਜੇ ਹੋਰ ਲੰਘ ਜਾਣਗੇ । ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਕਾਨੂੰਨ ਵਿੱਚ ਸਾਫ਼ ਤੌਰ ਤੇ ਲਿਖਿਆ ਜਾਵੇ ਕਿ ਤਿੰਨ ਕਿਸਮ ਦੀਆਂ ਡਿਗ-ਰੀਆਂ ਜਾਇਜ਼ ਕਰਾਰ ਦਿੱਤੀਆਂ ਜਾਣਗੀਆਂ । ਬਾਈ ਇਨਹੈਰੀਟੈਂਸ, ਅਗਰ ਵਿਰਾਸਤ ਵਿੱਚ ਕੋਈ ਜ਼ਮੀਨ ਕਿਸੇ ਨੂੰ ਮਿਲਦੀ ਹੈ। ਫਰਜ਼ ਕਰੋ ਕਿਸੇ ਦਾ ਪਿਓ ਮਰ ਜਾਂਦਾ ਹੈ ਅਤੇ ਦੋ ਲੜਕੀਆਂ ਵਿੱਚ ਤੀਹ ਤੀਹ ਏਕੜ ਜ਼ਮੀਨ ਵੰਡੀ ਜਾਂਦੀ ਹੈ, ਇਹ ਕਾਨੂੰਨ ਦੀ ਹੱਦ ਤੋਂ ਬਾਹਰ ਹੋਵੇਗਾ । ਅਸੀਂ ਇਸ ਦਾ ਕੋਈ ਇਤਰਾਜ਼ ਨਹੀਂ ਕਰਦੇ । ਦੂਜਾ ਅਗਰ ਇੱਲੀਜੀਬਲ ਟੈਨੈਂਟ ਲੈਂਡ ਲਾਰਡ ਤੋਂ ਜ਼ਮੀਨ ਖਰੀਦ ਲਵੇ ਤਾਂ ਉਹ ਵੀ ਜਾਇਜ਼ ਕਰਾਰ ਦਿੱਤੀ ਜਾਵੇ । ਤੀਸਰਾ ਅਗਰ ਲੀਗਲ ਕੰਪੱਲਸ਼ਨ ਨਾਲ ਕਿਸੇ ਦੀ ਜ਼ਮੀਨ ਲਈ ਜਾਵੇ ਤਾਂ ਉਹ ਵੀ ਇਸ ਹੱਦ ਤੋਂ ਬਾਹਰ ਰੱਖੀ ਜਾਵੇ । ਫਰਜ਼ ਕਰੋ ਕਿਸੇ ਨੇ 20 ਹਜ਼ਾਰ ਦਾ ਲੋਨ ਲਿਆ ਹੈ । ਉਹ ਲੋਨ ਨਹੀਂ ਵਾਪਸ ਦੇ ਸਕਦਾ ਅਤੇ ਉਸ ਦੀ ਕੁਰਕੀ ਹੋ ਜਾਂਦੀ ਹੈ । ਉਹ ਜ਼ਮੀਨ ਵੀ ਇਸ ਹੱਦ ਤੋਂ ਬਾਹਰ ਹੀ ਰੱਖੀ ਜਾਵੇ । ਲੇਕਿਨ ਇਨ੍ਹਾਂ ਤਿੰਨਾਂ ਕਿਸਮਾਂ ਦੀਆਂ ਟਰਾਂਸਫਰਾਂ ਤੋਂ ਬਿਨਾਂ ਬਾਕੀ ਸਾਰੀਆਂ ਟਰਾਂਸਫਰਾਂ ਜ਼ਮੀਨ ਦੀਆਂ ਮੈਲਾਫਾਈਡ ਕਰਾਰ ਦਿਤੀਆਂ ਜਾਣ । ਇਸ ਐਕਟ ਵਿੱਚ ਇਸ ਦੀ ਵਿਆਖਿਆ ਕੀਤੀ ਜਾਵੇ । ਫਿਰ ਤੁਸੀਂ ਵੇਖਣਾ ਇੱਕ ਲੱਖ ਜਾਂ ਦੋ ਲੱਖ ਏਕੜ ਜ਼ਮੀਨ ਨਿਕਲ ਆਵੇਗੀ । ਤੀਜੀ ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ 76,000 ਏਕੜ ਜ਼ਮੀਨਾਂ ਦੇ ਕੇਸ ਅਦਾਲਤਾਂ ਵਿੱਚ ਪਏ ਹਨ । ਜਦੋਂ ਸਰਕਾਰ ਐਲਾਨ

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਕਰਨ ਲਗਦੀ ਹੈ ਤਾਂ ਲੈਂਡਲਾਰਡ ਅਦਾਲਤਾਂ ਵਿੱਚ ਚਲੇ ਜਾਂਦੇ ਹਨ । ਰਾਜਾ ਫ਼ਰੀਦਕੋਟ ਦੀ 12,282 ਏਕੜ ਜ਼ਮੀਨ ਹੈ । 1952 ਤੋਂ ਲੈਂਡ ਸੀਲਿੰਗ ਦਾ ਲਾਅ ਬਣ ਰਿਹਾ ਹੈ । ਪਰ ਇੱਕ ਏਕੜ ਜ਼ਮੀਨ ਵੀ ਉਸ ਪਾਸੋਂ ਨਹੀਂ ਲਈ ਗਈ । ਉਥੇ 8, 9 ਸੌ ਏਕੜ ਜ਼ਮੀਨ ਬੰਜਰ ਪਈ ਹੈ । ਮੈਂ ਕਹਿੰਦਾ ਹਾਂ ਕਿ ਐਮਰਜੈਂਸੀ ਮੁਲਕ ਵਿੱਚ ਕਿਸ ਲਈ ਲਾਈ ਗਈ ਹੈ । ਇਨ੍ਹਾਂ ਵੱਡੇ ਵੱਡੇ ਜਾਗੀਦਾਰਾਂ, ਸਰਮਾਏਦਾਰਾਂ ਅਤੇ ਮੋਟੇ ਢਿੱਡਾਂ ਵਾਲੇ ਜਿਹੜੇ ਹਨ ਉਨ੍ਹਾਂ ਦੇ ਵਿਰੁਧ ਕਦਮ ਚੁਕਣ ਲਈ ਲਗਾਈ ਗਈ ਹੈ । ਕਿਉਂ ਨਹੀਂ ਫਿਰ ਇਸ ਮੌਕੇ ਤੇ ਰਾਜਾ ਫ਼ਰੀਦਕੋਟ ਦੀ ਜ਼ਮੀਨ ਖੋਹ ਕੇ ਮੁਜ਼ਾਰਿਆਂ ਵਿੱਚ ਵੰਡੀ ਜਾਂਦੀ । ਜੇ ਇੱਕ ਏਕੜ ਜਮੀਨ ਉਸ ਦੀ ਨਿਕਲਣ ਲੱਗੇ ਤਾਂ ਉਹ ਸੁਪਰੀਮ ਕੋਰਟ ਵੱਲ ਭੱਜ ਜਾਂਦਾ ਹੈ । ਇਤਨੇ ਸਾਲਾਂ ਤੋਂ ਮੁਕੱਦਮੇਂ ਲੜੇ ਜਾ ਰਹੇ ਹਨ । ਇਹੋ ਜਿਹੇ ਹੋਰ ਵੀ ਬਹੁਤ ਵੱਡੇ ਵੱਡੇ ਲੈਂਡ ਲਾਰਡ ਹੋਣਗੇ । ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਭੂਮੀ ਸੁਧਾਰ ਐਕਟ ਨੂੰ ਸਿਵਲ ਕੋਰਟਸ ਦੀ ਪਰਵਿਊ ਵਿਚੋਂ ਕੱਢੋ । ਇਸ ਕਿਸਮ ਦਾ ਪਰੋਵੀਜ਼ਨ ਕਰੋ । ਇਥੇ ਛੀਨਾਂ ਸਾਹਿਬ ਬੈਠੇ ਹਨ । ਹਰਚੰਦ ਸਿੰਘ ਕਮੇਟੀ ਨੇ ਕਿਹਾ ਕਿ ਇਹ 250 ਏਕੜ ਜ਼ਮੀਨ ਦੱਬੀ ਬੈਠਾ ਹੈ । ਹੁਣ ਉਹ ਹਾਈ ਕੋਰਟ ਵਿੱਚ ਚਲਾ ਗਿਆ। ਇੱਕ ਐਸ. ਡੀ. ਓ. ਨੇ ਮੁਜ਼ਾਰਿਆਂ ਨੂੰ ਜ਼ਮੀਨ ਅਲਾਟ ਕਰ ਦਿੱਤੀ । ਲੈਂਡ ਲਾਰਡ ਸਿਵਲ ਕੋਰਟ ਵਿੱਚ ਚਲਾ ਗਿਆ । ਸਿਵਲ ਕੋਰਟ ਨੇ ਸਟੇਅ ਦੇ ਦਿੱਤਾ । ਐਸ. ਡੀ. ਐਮ. ਨੇ ਫ਼ਿਰ ਪੋਜ਼ੈਸ਼ਨ ਨਹੀਂ ਦਿੱਤਾ । ਇਸ ਤੇ ਉਹ ਲੈਂਡਲਾਰਡ ਹਾਈ ਕੋਰਟ ਵਿੱਚ ਚਲਾ ਗਿਆ । ਹਾਈ ਕੋਰਟ ਨੇ ਕਿਹਾ ਉਸ ਐਸ. ਡੀ. ਐਮ, ਨੂੰ ਕਿ ਉਹ ਮੁਆਫ਼ੀ ਮੰਗੇ ਅਦਾਲਤ ਵਿੱਚ । ਇਹ ਜ਼ਮੀਨ ਕਿਉਂ ਅਲਾਟ ਕੀਤੀ ਗਈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਸਟੈਚੂਟਰੀ ਕਮੇਟੀਆਂ ਬਣਾਉਣੀਆਂ ਚਾਹੀਦੀਆਂ ਹਨ ਜਿਹੜੀਆਂ ਵੇਖਣ ਕਿ ਕੌਣ ਜ਼ਮੀਨ ਦਬੀ ਬੈਠਾ ਹੈ, ਕਿਸੇ ਨੇ ਕੁੱਤਿਆਂ ਅਤੇ ਬਿਲਿਆਂ ਦੇ ਨਾਂ ਤੇ ਤਾਂ ਜ਼ਮੀਨ ਨਹੀਂ ਲਗਾਈ ਹੋਈ । ਸਬ ਡਵੀਜ਼ਨ ਲੈਵਲ ਤੇ ਸਟੈਚੂਟਰੀ ਕਮੇਟੀਆਂ ਬਣਾਈਆਂ ਜਾਣ । ਉਹ ਕਮੇਟੀਆਂ ਸਰਕਾਰ ਨੂੰ ਰਿਪੋਰਟ ਦੇਣ ਅਤੇ ਫਿਰ ਪਤਾ ਲਗੇਗਾ ਕਿ ਕਿਸ ਤਰ੍ਹਾਂ ਲੋਕ ਜ਼ਮੀਨਾਂ ਦੱਬੀ ਬੈਠੇ ਹਨ ਅਤੇ ਉਹ ਜ਼ਮੀਨਾਂ ਕਿਸ ਤਰ੍ਹਾਂ ਕੱਢੀਆਂ ਜਾ ਸਕਦੀਆਂ ਹਨ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਕ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜੀ ਤੁਸੀਂ ਸਕੀਮ ਬਣਾਈ ਹੈ ਇਵੈਕੁਈ ਜ਼ਮੀਨ ਅਲਾਟ ਕਰਨ ਦੀ ਉਸ ਦਾ ਪੋਜ਼ੇਸ਼ਨ ਕਿਉਂ ਨਹੀਂ ਦਿੰਦੇ । (ਘੰਟੀ) ਹੋਣਾ ਇਹ ਚਾਹੀਦਾ ਹੈ ਕਿ ਪਹਿਲਾਂ ਜ਼ਮੀਨ ਦਾ ਪੋਜ਼ੈਸ਼ਨ ਦੇਵੇ ਫਿਰ ਮੁਜ਼ਾਰਿਆਂ ਨੂੰ ਅਲਾਟ ਕੀਤੀ ਜਾਵੇ । ਇਹ ਬੁਨਿਆਦੀ ਗਲਾਂ ਇਸ ਲਈ ਕਹੀਆਂ ਹਨ ਕਿਉਂਕਿ ਸਾਡੇ ਪਾਸ ਨੋਟਿਸ ਆਇਆ ਕਿ ਭੂਮੀ ਸੁਧਾਰ ਕਾਨੂੰਨ ਦੇ ਵਿੱਚ ਅਮੈਂਡਮੈਂਟ ਕੀਤੀ ਜਾ ਰਹੀ ਹੈ । ਅਸੀਂ ਸਮਝਿਆ ਕਿ ਬਹੁਤ ਵੱਡੀ ਤਰਮੀਮ ਸਰਦਾਰ ਉਮਰਾਓ ਸਿੰਘ ਲਿਆਉਣਗੇ। ਲੇਕਿਨ ਖੋਦਿਆ ਪਹਾੜ, ਨਿਕਲਿਆ ਚੂਹਾ, ਉਹ ਵੀ ਮਰਿਆ ਹੋਇਆ । ਮੈਂ ਕਹਿਣਾ ਚਾਹੁੰਦਾ ਹਾਂ ਕਿ ਕੋਈ ਕਾਨੂੰਨ ਲਿਆਂਦਾ ਜਾਵੇ ਤਾਂ ਕਿ ਜਿਹੜੇ ਜ਼ਮੀਨ ਦੱਬੀ ਬੈਠੇ ਹਨ ਉਹ ਗਰੀਬ ਲੋਕਾਂ ਨੂੰ ਮਿਲ ਜਾਵੇ। ਇਸ ਲਈ ਇਨ੍ਹਾਂ ਰਿਜ਼ਰਵੇਸ਼ਨਜ਼ ਨਾਲ ਅਸੀਂ ਇਸ ਬਿਲ ਦੀ ਸਪੋਰਟ ਕਰਦੇ ਹਾਂ । ਠੀਕ ਹੈ, ਚੰਗੇ ਪਾਸੇ ਕਦਮ ਹੈ । ਸਾਨੂੰ ਇਸ ਤੋਂ ਵੀ ਅੱਗੇ ਇਕ ਕਦਮ ਪੁਟਣਾ ਚਾਹੀਦਾ ਹੈ । ਇਹ ਤਾਂ ਟੈਕਨੀਕਲ ਸੋਧ ਹੈ । ਇਤਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਟਾਈਮ ਦਿੱਤਾ ਹੈ ।

**ਸਰਦਾਰ ਹਰਬੰਸ ਸਿੰਘ ਜਲਾਲ** (ਫੂਲ) : ਮਾਨ ਯੋਗ ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਿੱਲ ਪੇਸ਼ ਹੋਇਆ ਹੈ, ਜਿਸ ਨੂੰ ਕਿਹਾ ਹੈ ਕਿ ਇਹ ਜ਼ਮੀਨੀ ਸੁਧਾਰ ਬਿੱਲ ਹੈ, ਇਹ ਕਿਸਾਨਾਂ ਦੇ ਨਾਮ ਤੇ, ਕਾਸ਼ਤਕਾਰਾਂ ਦੇ ਨਾਮ ਤੇ, ਮੁਜ਼ਾਰਿਆਂ ਦੇ ਨਾਮ ਤੇ ਜਿਤਨੇ ਵੀ ਮਜ਼ਾਕ ਸਰਕਾਰ ਨੇ ਕੀਤੇ ਹਨ, ਉਨ੍ਹਾਂ ਵਾਂਗ ਇਹ ਵੀ ਇਕ ਨਵਾਂ ਮਜ਼ਾਕ ਹੈ । ਜੋਸ਼ ਜੀ ਨੇ ਬੜਾ ਸੁਧਾਰ ਤੇ ਜ਼ੋਰ ਦਿਤਾ ਹੈ ਲੇਕਿਨ

ਜੋ ਇਸ ਬਿੱਲ ਦੀ ਟੈਕਨੀਕੈਲਿਟੀ ਹੈ, ਉਸ ਦੀ ਜਾਂ ਤਾਂ ਉਨ੍ਹਾਂ ਨੂੰ ਸਮਝ ਨਹੀਂ ਆਈ ਔਰ ਜਾਂ ਉਨ੍ਹਾਂ ਨੇ ਜਾਣ ਬੁਝ ਕੇ ਉਸ ਨੂੰ ਦੱਸਿਆ ਨਹੀਂ ਹੈ। ਜੋ ਕਿਸਾਨਾਂ ਦੇ ਹਿੱਤਾਂ ਦੇ ਰਾਖੇ ਹਨ, ਇਸ ਬਿੱਲ ਨਾਲ ਉਨ੍ਹਾਂ ਦੀ ਅਸਲੀਅਤ ਸਾਹਮਣੇ ਆ ਗਈ ਹੈ। ਉਨ੍ਹਾਂ ਦੀ ਅਸਲੀਅਤ ਵੇਖਣੀ ਚਾਹੀਦੀ ਹੈ। ਇਸ ਬਿੱਲ ਦਾ ਕੀ ਮਤਲਬ ਹੈ ? ਡਿਪਟੀ ਸਪੀਕਰ ਸਾਹਿਬ, ਇਸ ਦਾ ਮਤਲਬ ਇਹ ਹੈ ਕਿ ਜਿਹੜਾ ਕਿਸੇ ਵੱਡੇ ਜ਼ਿਮੀਂਦਾਰ ਦੀ ਜ਼ਮੀਨ ਉਤੇ ਛੇ ਸਾਲ ਤੋਂ ਕਾਬਜ਼ ਹੋਵੇ, ਉਹ ਜ਼ਮੀਨ ਦੀ ਕੀਮਤ ਦੇ ਕੇ ਉਸ ਨੂੰ ਲੈ ਸਕਦਾ ਹੈ। ਡਿਪਟੀ ਸਪੀਕਰ ਸਾਹਿਬ, ਕੀਮਤ ਵੀ ਨਿਯਤ ਕਰ ਦਿੱਤੀ ਗਈ ਹੈ। ਇਹ ਬਿੱਲ ਵੇਖਣ ਨੂੰ ਤਾਂ ਬੜਾ ਚੰਗਾ ਲਗਦਾ ਹੈ ਪਰ ਅਸਲੀਅਤ ਕੀ ਹੈ ? ਅਸਲੀਅਤ, ਡਿਪਟੀ ਸਪੀਕਰ ਸਾਹਿਬ, ਇਹ ਹੈ ਕਿ ਪੈਪਸੂ ਵਿਚ ਟੈਨੈਂਸੀ ਐਕਟ ਸੰਨ 1955 ਵਿਚ ਲਾਗੂ ਕੀਤਾ ਸੀ ਔਰ ਪੰਜਾਬ ਵਿਚ 1953 ਵਿਚ ਲਾਗੂ ਹੋਇਆ ਸੀ। ਉਸ ਵੇਲੇ ਹਜ਼ਾਰਾਂ ਦੀ ਗਿਣਤੀ ਵਿਚ ਟੈਨੈਂਟ ਜ਼ਿਮੀਂਦਾਰਾਂ ਦੀਆਂ ਜ਼ਮੀਨਾਂ ਤੇ ਕਾਬਜ਼ ਸਨ। ਇਨ੍ਹਾਂ ਲੋਕਾਂ (ਸਰਕਾਰੀ ਬੈਂਚਾਂ ਵਲ ਇਸ਼ਾਰਾ ਕਰਦੇ ਹੋਏ) ਦੀ ਮੱਦਦ ਨਾਲ, ਪੁਲਿਸ ਦੀ ਮੱਦਦ ਨਾਲ, ਸਰਕਾਰ ਦੀ ਮੱਦਦ ਨਾਲ, ਉਨ੍ਹਾਂ ਮੁਜ਼ਾਰਿਆਂ ਨੂੰ ਇਜੈਕਟ ਕਰ ਦਿੱਤਾ ਗਿਆ ਔਰ ਕੁੱਤਿਆਂ ਬਿਲਿਆਂ ਦੇ ਨਾਉਂ ਤੇ ਜ਼ਮੀਨਾਂ ਲਗਾ ਦਿੱਤੀਆਂ ਗਈ-ਆਂ, ਚਾਚਿਆਂ ਭਤੀਜਿਆਂ ਦੇ ਨਾਮ, ਮਾਮਿਆਂ ਭਾਣਜਿਆਂ ਦੇ ਨਾਮ ਤੇ ਉਹ ਜ਼ਮੀਨਾਂ ਲਗਾ ਦਿਤੀਆਂ ਗਈਆਂ। ਡਿਪਟੀ ਸਪੀਕਰ ਸਾਹਿਬ, ਕੁੱਤਿਆਂ ਬਿੱਲਿਆਂ ਦੇ ਨਾਉਂ ਤੇ ਜ਼ਮੀਨਾਂ ਲਗਾ ਦਿਤੀਆਂ ਔਰ ਇਸ ਤਰ੍ਹਾਂ ਉਨ੍ਹਾਂ ਮੁਜ਼ਾਰਿਆਂ ਨੂੰ ਕੁੱਤਿਆਂ ਬਿੱਲਿਆਂ ਦੇ ਮੁਜ਼ਾਰੇ ਬਣਾ ਦਿੱਤਾ ਗਿਆ। ਨਤੀਜਾ ਇਹ ਹੋਇਆ ਕਿ ਜਿਹੜੇ ਸਦੀਆਂ ਤੋਂ ਜ਼ਮੀਨਾਂ ਵਾਹੁੰਦੇ ਆ ਰਹੇ ਸਨ, ਉਹ ਵਿਚਾਰੇ ਮਾਰੇ ਗਏ। ਮੇਰੇ ਗਵਾਂਢ ਦਿਆਲਪੁਰ ਦੇ ਇਸ ਤਰ੍ਹਾਂ ਦੇ ਕਈ ਕੇਸ ਚਲਦੇ ਹਨ। ਉਨ੍ਹਾਂ ਲੋਕਾਂ ਨੇ ਸੋਚਿਆ ਸੀ ਕਿ ਕੋਈ ਸਮਾਂ ਆਵੇਗਾ ਜਦੋਂ ਕਾਨੂੰਨ ਉਨ੍ਹਾਂ ਦੇ ਹੱਕ ਵਿਚ ਫੈਸਲਾ ਦੇਵੇਗਾ ਲੇਕਿਨ ਸੰਨ 1953 ਵਿਚ ਉਨ੍ਹਾਂ ਨੂੰ ਬੇਦਖ਼ਲ ਕਰ ਦਿੱਤਾ ਗਿਆ ਔਰ ਜੇਕਰ ਕੋਈ ਕਸਰ ਰਹਿੰਦੀ ਸੀ ਤਾਂ ਇਸ ਬਿੱਲ ਨੇ ਪੂਰੀ ਕਰ ਦਿੱਤੀ ਹੈ। ਸੰਨ 1953 ਵਿਚ ਪੈਸੇ ਦੇ ਜ਼ੋਰ ਨਾਲ ਜਾਂ ਜਿਸ ਤਰ੍ਹਾਂ ਵੀ ਹੋ ਸਕਿਆ ਰਿਕਾਰਡ ਚੇਂਜ ਕੀਤੇ ਗਏ। ਔਰ ਅੱਜ ਵੀ ਇਹ ਕਹਿਣਾ ਗਲਤ ਨਹੀਂ ਹੋਵੇਗਾ ਕਿ ਰੈਵੇਨਿਊ ਦੇ ਜ਼ੋਰ ਨਾਲ ਨਵੀਆਂ ਗਿਰਦਾਵਰੀਆਂ ਜਾਂ ਹੋਰ ਵੀ ਜਿੱਥੇ ਰਿਕਾਰਡ ਵਿਚ ਹੇਰਾ ਫ਼ੇਰੀ ਕਰਨੀ ਹੋਈ ਕੀਤੀ ਜਾਵੇਗੀ। ਗਿਰ-ਦਾਵਰੀ ਵਿਖਾਉਣੀ ਉਨ੍ਹਾਂ ਲੋਕਾਂ ਲਈ ਕੋਈ ਮੁਸ਼ਕਲ ਨਹੀਂ ਹੈ। ਜਿਹੜਾ ਮੁਜ਼ਾਰਾ ਤਿੰਨ ਸਾਲ ਜਾਂ ਚਾਰ ਪੰਜ ਸਾਲ ਤੋਂ ਚਲਦਾ ਹੈ, ਉਸ ਦੀ ਉਹ ਲੋਕ ਕਿਸਮਤ ਧੋ ਸਕਦੇ ਹਨ ਜਿਹੜੇ ਕਿ ਸਦੀਆਂ ਤੋਂ ਉਨ੍ਹਾਂ ਦੇ ਦਰਾਂ ਤੇ ਰੁਲਦੇ ਰਹੇ ਹਨ। ਇਹ ਕਹਿੰਦੇ ਹਨ ਕਿ ਅਸੀਂ ਸਮਾਜਵਾਦ ਦੇ ਰਾਖੇ ਹਾਂ। ਇਸ ਤਰ੍ਹਾਂ ਦਾ ਸਮਾਜਵਾਦ ਲਿਆਉਣ ਵਾਸਤੇ, ਡਿਪਟੀ ਸਪੀਕਰ ਸਾਹਿਬ, ਗੁਰੂ ਨਾਨਕ ਦੇਵ ਜੀ ਨੇ ਨਹੀਂ ਸੀ ਕਿਹਾ।

ਇਸ ਬਿੱਲ ਵਿਚ ਇਕ ਨਵਾਂ ਮਖੌਲ ਕੀਤਾ ਗਿਆ ਹੈ ਜਿਸ ਦੇ ਬਾਰੇ ਮੈਂ ਬੇਨਤੀ ਕਰਦਾ ਹਾਂ। ਇਹ ਬਿੱਲ ਨਵਿਆਂ ਮੁਜ਼ਾਰਿਆਂ ਨੂੰ ਤਾਂ ਪਰਵਾਨ ਹੈ ਪਰ ਪਿਛਲਿਆਂ ਨੂੰ ਨਹੀਂ ਜਿਨ੍ਹਾਂ ਦੀ ਬਦੌਲਤ ਉਹ ਜ਼ਿਮੀਂਦਾਰ ਲੋਕ ਲੱਖਾਂ ਪਤੀ ਹੋਏ ਹਨ। ਇਸ ਲਈ ਇਸ ਬਿੱਲ ਵਿਚ ਇਹ ਲਫ਼ਜ਼ ਪਾਏ ਜਾਣੇ ਚਾਹੀਦੇ ਹਨ ਕਿ ਉਸ ਜ਼ਮੀਨ ਉਤੇ ਜੇਕਰ ਪਹਿਲਾਂ ਕਿਸੇ ਮੁਜ਼ਾਰੇ ਦਾ ਕਲੇਮ ਨਾ ਹੋਵੇ ਜਾਂ ਜਿਸ ਦਾ ਡਿਸਪਿਊਟ ਕਚਹਿਰੀ ਵਿਚ ਨਾ ਹੋਵੇ ਭਾਵੇਂ ਕਿ ਉਹ ਜ਼ਮੀਨ ਇਸ ਪੱਖ ਤੋਂ ਅਨ-ਕਲੇਮਡ ਹੈ। ਡਿਪਟੀ ਸਪੀਕਰ ਸਾਹਿਬ, 30 ਏਕੜ ਦੀ ਸੀਲਿੰਗ ਤੋਂ ਬਾਅਦ ਜਿਹੜੀ ਜ਼ਮੀਨ ਸਰਪਲਸ ਹੋਈ ਹੈ, ਉਸ ਤੇ ਜਿਹੜਾ ਨਵਾਂ ਮੁਜ਼ਾਰਾ ਹੈ ਉਸ ਦੇ ਬਾਰੇ ਵੀ ਪੁਜ਼ੀਸ਼ਨ ਵਾਜ਼ੇ ਹੋਣੀ ਚਾ-ਹੀਦੀ ਹੈ ...............

**ਸ੍ਰੀ ਡਿਪਟੀ ਸਪੀਕਰ** : ਕੀ ਤੁਸੀਂ ਕੋਈ ਅਮੈਂਡਮੈਂਟ ਭੇਜੀ ਹੈ ?

**ਸਰਦਾਰ ਹਰਬੰਸ ਸਿੰਘ ਜਲਾਲ** : ਜਨਾਬ, ਅਗੇ ਕਿਹੜੀ ਕੋਈ ਅਮੈਂਡਮੈਂਟ ਮੰਨੀ ਗਈ ਹੈ।

**ਸ੍ਰੀ ਡਿਪਟੀ ਸਪੀਕਰ** : ਇਹ ਗੱਲ ਗਲਤ ਹੈ । ਜੇਕਰ ਕੋਈ ਚੰਗੀ ਗੱਲ ਹੋਵੇਗੀ ਤਾਂ ਮੰਨੀ ਜਾਵੇਗੀ ।

**ਸਰਦਾਰ ਹਰਬੰਸ ਸਿੰਘ ਜਲਾਲ** : ਜਨਾਬ, ਜਿਸ ਤਰ੍ਹਾਂ ਸਾਡੀ ਸਰਕਾਰ ਨੇ ਕਚਹਿਰੀ ਦਾ ਟਾਈਮ ਬਚਾਉਣ ਦੀ ਖ਼ਾਤਰ, ਅਦਾਲਤਾਂ ਦਾ ਟਾਈਮ ਬਚਾਉਣ ਦੀ ਖ਼ਾਤਰ, ਉਸ ਦੇ ਦਰਵਾਜ਼ੇ ਬੰਦ ਕਰ ਦਿੱਤੇ ਹਨ, ਇਸ ਤਰ੍ਹਾਂ ਹੀ ਮੈਂ ਵੀ ਇਸ ਹਾਊਸ ਦਾ ਟਾਈਮ ਬਚਾਉਣ ਦੀ ਖ਼ਾਤਰ, ਇਨਸਾਫ਼ ਦੀ ਖ਼ਾਤਰ, ਇਨਸਾਫ਼ ਦੀ ਮੰਗ ਕਰਨੀ ਛੱਡ ਦਿੱਤੀ ਹੈ । ਜਨਾਬ, ਇਸ ਅਧਾਰ ਤੇ ਅਮੈਂਡਮੈਂਟ ਲਿਆਂਦੀ ਗਈ ਹੈ ਕਿ ਅਮਰ ਸਿੰਘ ਦੇ ਕੇਸ ਵਿਚ ਕਚਹਿਰੀ ਨੇ ਫੈਸਲਾ ਦਿੱਤਾ ਹੈ । ਵੇਖੋ, ਡਿਪਟੀ ਸਪੀਕਰ ਸਾਹਿਬ, ਕਿਡਾ ਮਜ਼ਾਕ ਕੀਤਾ ਗਿਆ ਹੈ । ਕਚਹਿਰੀ ਦੇ ਨਾਮ ਤੇ ਜਨਤਾ ਨੂੰ ਬੇਵਕੂਫ਼ ਬਣਾਇਆ ਜਾ ਰਿਹਾ ਹੈ ਔਰ ਜਨਤਾ ਦੇ ਨਾਮ ਤੇ ਕਚਹਿਰੀ ਨੂੰ ਇਗਨੋਰ ਕੀਤਾ ਜਾ ਰਿਹਾ ਹੈ । ਉਸ ਨੂੰ ਅੱਖੋਂ ਓਹਲੇ ਕੀਤਾ ਜਾ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਮਾਮਲਾ ਇਹ ਨਹੀਂ ਹੈ ਕਿ ਕਿਹੜੀ ਪਾਰਟੀ ਗੁਰੂ ਗੋਬਿੰਦ ਸਿੰਘ ਜੀ ਨੇ ਸਾਜੀ। (ਵਿਘਨ) ਮੈਂ ਤਾਂ ਸਿਰਫ਼ ਕਚਹਿਰੀ ਦਾ ਜ਼ਿਕਰ ਕੀਤਾ ਹੈ ਕਿ ਸੁਪਰੀਮ ਕੋਰਟ ਨੇ ਇਕ ਫ਼ੈਸਲਾ ਕੀਤਾ ਹੈ ਔਰ ਉਸ ਦੇ ਮੁਤਾਬਿਕ ਅਮੈਂਡਮੈਂਡ ਆ ਰਹੀ ਹੈ । ਜਿੱਥੇ ਤਾਂ ਜੁਡੀਸ਼ਰੀ ਦਾ ਫ਼ੈਸਲਾ ਇਨ੍ਹਾਂ ਦੇ ਹੱਕ ਵਿਚ ਹੋਵੇ, ਇਨ੍ਹਾਂ ਨੂੰ ਚੰਗਾ ਲਗੇ ਉਥੇ ਤਾਂ ਉਸ ਫ਼ੈਸਲੇ ਨੂੰ ਮੰਨ ਲੈਂਦੇ ਹਨ ਪਰ ਜਿੱਥੇ ਇਨ੍ਹਾਂ ਦੀ ਵਿਸ਼ਿਜ ਦੇ ਅਗੇਂਸਟ ਹੋਵੇ ਉਥੇ ਇਹ ਨਹੀਂ ਮੰਨਦੇ ਔਰ ਉਥੇ ਐਗਜ਼ੈਕਟਿਵ ਨੂੰ ਅਗੇ ਲੈ ਆਉਂਦੇ ਹਨ । ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਹ ਦਿਨ ਨੇੜੇ ਹੈ ਜਦੋਂ ਅਸੀਂ ਇਸ ਦਾ ਫ਼ੈਸਲਾ ਕਰਨਾ ਹੈ । ਸਾਡੀ ਪਾਰਟੀ ਉਸ ਹਰ ਕਾਨੂੰਨ ਦੀ ਮੁਖ਼ਾਲਫ਼ਤ ਕਰੇਗੀ ਜਿਸ ਦਾ ਆਧਾਰ ਗਰੀਬਾਂ ਨੂੰ ਮਾਰਨ ਦਾ ਹੋਵੇ। ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਧਰਮ ਦੀ ਖ਼ਾਤਰ ਇਸ ਪਾਰਟੀ ਨੇ ਕੀ ਕੁਝ ਨਹੀਂ ਕੀਤਾ । ਜੋ ਕੁਝ ਕੀਤਾ ਹੈ, ਉਸ ਬਾਰੇ ਕਿਸੇ ਨੂੰ ਕੋਈ ਵੀ ਸ਼ੱਕ ਨਹੀਂ ਹੈ । ਕੀ ਜੈਤੋਂ ਦੇ ਮੋਰਚੇ ਨਹੀਂ ਲਗਾਏ ਗਏ, ਕੀ ਨਨਕਾਣਾ ਸਾਹਿਬ ਦਾ ਮੋਰਚਾ ਨਹੀਂ ਲਗਾਇਆ ? ਧਰਮ ਵਾਸਤੇ ਇਨ੍ਹਾਂ ਨੇ ਕੀ ਨਹੀਂ ਕੀਤਾ । ਭਾਵੇਂ ਮਾਮਲਾ ਚੀਨ ਦਾ ਹੋਵੇ ਜਾਂ ਪਾਕਿਸਤਾਨ ਦਾ ਹੋਵੇ, ਕੀ ਇਹ ਪਾਰਟੀ ਨਹੀਂ ਹੈ ਜਿਹੜੀ ਕਿ ਸਦਾ ਡੈਮੋਕਰੇਸੀ ਦੀ ਖ਼ਾਤਰ ਲੜ ਰਹੀ ਹੈ ? ਮੈਂ ਮੁੱਖ ਮੰਤਰੀ ਜੀ ਨੂੰ ਬੜੇ ਸਤਿਕਾਰ ਨਾਲ ਕਹਿਣਾ ਚਾਹੁੰਦਾ ਹਾਂ ਕਿ ਇਥੇ ਉਸ ਡੈਮੋਕਰੇਸੀ ਨੂੰ ਕਾਇਮ ਕਰਨਾ ਚਾਹੀਦਾ ਹੈ । ਡੈਮੋਕਰੇਸੀ ਲਈ ਅਦਾਲਤਾਂ ਜ਼ਰੂਰੀ ਹੁੰਦੀਆਂ ਹਨ ਪਰ, ਤੁਸੀਂ ਉਨ੍ਹਾਂ ਦੇ ਦਰਵਾਜ਼ੇ ਬੰਦ ਕਰ ਰਹੇ ਹੋ । ਇਸ ਲਈ ਇਹ ਕੰਮ ਨਾ ਕਰੋ ।

**ਸ੍ਰੀ ਡਿਪਟੀ ਸਪੀਕਰ** : ਉਹ ਬਿੱਲ ਤਾਂ ਪਾਸ ਵੀ ਹੋ ਚੁਕਿਆ ਹੈ ।

**ਸਰਦਾਰ ਹਰਬੰਸ ਸਿੰਘ ਜਲਾਲ** : ਮੈਂ ਤਾਂ ਬੇਨਤੀ ਕਰਨੀ ਹੈ ਕਿ ਇਕ ਅਮੈਂਡਮੈਂਟ ਆ ਗਈ ਹੈ । ਅੱਜ ਲੱਖਾਂ ਲੋਕ ਜੇਲ੍ਹਾਂ ਵਿਚ ਜਾ ਰਹੇ ਹਨ, ਇਸ ਲਈ ਤੁਹਾਨੂੰ ਹੋ ਸਕਦਾ ਹੈ ਕਿ ਫ਼ਿਰ ਇਸ ਹਾਊਸ ਨੂੰ ਬੁਲਾਉਣਾ ਪਵੇ ਤਾਂ ਕਿ ਜਿਹੜੇ ਗਲਤ ਕੰਮ ਹੋ ਰਹੇ ਹਨ ਉਨ੍ਹਾਂ ਨੂੰ ਠੀਕ ਕੀਤਾ ਜਾ ਸਕੇ । (ਘੰਟੀ)

**ਸ੍ਰੀ ਡਿਪਟੀ ਸਪੀਕਰ**: ਜਲਾਲ ਸਾਹਿਬ, ਤੁਸੀਂ ਹੁਣ ਤਸ਼ਰੀਫ਼ ਰੱਖੋ ।

**ਸਰਦਾਰ ਹਰਬੰਸ ਸਿੰਘ ਜਲਾਲ**: ਬੱਸ ਜੀ, ਮੈਂ ਦੋ ਚਾਰ ਲਾਈਨਾਂ ਹੀ ਕਹਿਣੀਆਂ ਹਨ । ਇਕ ਵਾਰ, ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਕੀਤਾ ਗਿਆ ਕਿ ਜੇਲ੍ਹ ਦੇ ਕੁਝ ਕੈਦੀਆਂ ਦੀ ਲਿਸਟ ਤਿਆਰ ਕੀਤੀ ਗਈ । ਪੰਜ ਸੌ ਆਦਮੀਆਂ ਦੀ ਲਿਸਟ ਤਿਆਰ ਕਰ ਕੇ ਭੇਜੀ ਗਈ ਤਾਂ

ਜਨਰਲ ਨੇ ਪੰਜ ਸੌ ਆਦਮੀਆਂ ਦੇ ਨਾਉਂ ਉਤੇ ਟਿੱਕ-ਮਾਰਕ ਕਰ ਦਿਤੀ (ਵਿਘਨ) ਜੇਲ੍ਹ ਅਥਾਰਿਟੀ ਨੇ ਆਉਂਦਿਆਂ ਹੀ ਪੰਜ ਸੌ ਦੇ ਪੰਜ ਸੌ ਨੂੰ ਗੋਲੀ ਨਾਲ ਉੜਾ ਦਿਤਾ ਗਿਆ। ਔਰ ਰਿਪੋਰਟ ਪੇਸ਼ ਕੀਤੀ ਗਈ। ਜਦੋਂ ਰਿਪੋਰਟ ਪੇਸ਼ ਹੋਈ ਤਾਂ... ... ... ...

**ਸ੍ਰੀ ਡਿਪਟੀ ਸਪੀਕਰ** : ਤੁਸੀਂ ਜਲਾਲ ਸਾਹਿਬ, ਤਸ਼ਰੀਫ ਰੱਖੋ।

**ਸਰਦਾਰ ਹਰਬੰਸ ਸਿੰਘ ਜਲਾਲ** : * * * * * *

**ਸ੍ਰੀ ਡਿਪਟੀ ਸਪੀਕਰ** : ਜੋ ਕੁਝ ਵੀ ਆਨਰੇਬਲ ਮੈਂਬਰ ਹੁਣ ਬਿਨਾਂ ਪਰਮਿਸ਼ਨ ਦੇ ਕਹਿ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਵੇ।

**ਮਾਲ ਅਤੇ ਚੋਣ ਮੰਤਰੀ** (ਸਰਦਾਰ ਉਮਰਾਓ ਸਿੰਘ) : ਡਿਪਟੀ ਸਪੀਕਰ ਸਾਹਿਬ, ਮੈਂ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ਕਿ ਇਥੇ ਇਸ ਬਿੱਲ ਬਾਰੇ ਕਿਹਾ ਗਿਆ ਹੈ ਕਿ ਇਸ ਬਿੱਲ ਰਾਹੀਂ ਆਪਣੇ ਰਿਸ਼ਤੇਦਾਰਾਂ ਨੂੰ ਫ਼ਾਇਦਾ ਪਹੁੰਚਾਉਣ ਦਾ ਯਤਨ ਕੀਤਾ ਗਿਆ ਹੈ। ਮੈਂ ਹਾਊਸ ਦੇ ਸਾਹਮਣੇ ਹਾਈ ਕੋਰਟ ਦੀ ਜਿਹੜੀ ਰੂਲਿੰਗ ਹੈ, ਉਸ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਜਿਸ ਵਿਚ ਇਸ ਗੱਲ ਦਾ ਨਿਰਨਾ ਕੀਤਾ ਗਿਆ ਹੈ :

> According to the definition of self-cultivation under section 2(9) of the Punjab Security of Land Tenures Act, 1953, the son while cultivating the land could not be a tenant of his father. He was supposed to be cultivating it on behalf of his father. For this reason, he cannot purchase land under cultivation from his father under section 18.

ਇਸ ਤਰ੍ਹਾਂ ਇਸ ਡੈਫੀਨੀਸ਼ਨ ਨਾਲ ਦੂਸਰੇ ਮੈਂਬਰਜ਼ ਆਫ ਦੀ ਫ਼ੈਮਿਲੀ ਵੀ ਆ ਜਾਂਦੇ ਸਨ। ਦੂਸਰਾ, ਐਸੇ ਜ਼ਿਮੀਂਦਾਰ ਜੋ ਜ਼ਮੀਨ ਕਾਸ਼ਤ ਕਰਦੇ ਸਨ ਉਨ੍ਹਾਂ ਨੂੰ ਵੀ ਫ਼ਾਇਦਾ ਨਹੀਂ ਸੀ ਪਹੁੰਚਦਾ। ਇਹ ਗੱਲਾਂ ਸਾਡੇ ਨੋਟਿਸ ਵਿਚ ਆਈਆਂ ਸਨ। ਡਿਪਟੀ ਸਪੀਕਰ ਸਾਹਿਬ, 1953 ਤੋਂ ਜਦੋਂ ਦਾ ਲੈਂਡ ਸਿਕਉਰਿਟੀ ਐਕਟ ਬਣਿਆ ਇਹ ਜ਼ਮੀਨ ਦਿੱਤੀ ਗਈ ਸੀ। ਕਈ ਸਾਲ ਤਕ ਉਹ ਕਾਸ਼ਤ ਵੀ ਕਰਦੇ ਰਹੇ ਪਰ ਫਿਰ ਵੀ ਸੁਪਰੀਮ ਕੋਰਟ ਦੇ ਮੁਤਾਬਕ ਉਹ ਉਨ੍ਹਾਂ ਨੂੰ ਮਲਕੀਅਤ ਨਹੀਂ ਸੀ ਦੇ ਸਕੇ। ਡਿਪਟੀ ਸਪੀਕਰ ਸਾਹਿਬ, ਸਾਨੂੰ ਇਸ ਗਲ ਦੀ ਖੁਸ਼ੀ ਹੈ ਕਿ ਅਸੀਂ ਕਿਸੇ ਤਰ੍ਹਾਂ ਵੀ ਕੋਸ਼ਿਸ਼ ਕਰ ਕੇ ਇਸ ਜ਼ਮੀਨ ਤੇ ਨਜਾਇਜ਼ ਕਬਜ਼ਾ ਕਰਨ ਵਾਲਿਆਂ ਨੂੰ ਹਟਾ ਕੇ ਅਤੇ ਕਾਸ਼ਤ ਕਰਨ ਵਾਲਿਆਂ ਨੂੰ ਦੇਣ ਦੀ ਕੋਸ਼ਿਸ਼ ਕੀਤੀ ਹੈ। ਸਾਡੀ ਸਰਕਾਰ ਚਾਹੁੰਦੀ ਹੈ ਜਿਹੜੇ ਬੋਨਾਫਾਈਡੀ ਟੈਨੈਂਟਸ ਹਨ ਜਿਨ੍ਹਾਂ ਦਾ ਹੱਕ ਬਣਦਾ ਹੈ ਉਨ੍ਹਾਂ ਨੂੰ ਹੀ ਜ਼ਮੀਨ ਦਿਤੀ ਜਾਵੇ।

ਡਿਪਟੀ ਸਪੀਕਰ ਸਾਹਿਬ, ਇਹ ਬਹੁਤ ਚੰਗਾ ਹੁੰਦਾ ਜੇ ਜੋਸ਼ ਸਾਹਿਬ ਵੀ ਇਸ ਬਿਲ ਦੀ ਪ੍ਰੋੜ੍ਹਤਾ ਕਰਦੇ। ਉਹ ਕਈ ਗਲਾਂ ਜੋ ਇਸ ਬਿਲ ਨਾਲ ਸਬੰਧਤ ਨਹੀਂ ਸਨ ਕਹਿ ਗਏ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਬਿਲ ਇਸ ਹਾਊਸ ਵਿਚ ਬਣਾਇਆ ਗਿਆ। ਇਸ ਹਾਊਸ ਨੇ ਹੀ ਪਾਸ ਕੀਤਾ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਹ ਬਿਲ ਇਸ ਹਾਊਸ ਵਿਚ ਲੈ ਆਉਣ ਤੋਂ ਪਹਿਲਾਂ ਅਸੀਂ ਸੀ. ਪੀ. ਆਈ. ਦੇ ਮੈਂਬਰਾਂ ਨਾਲ ਗਲ ਬਾਤ ਵੀ ਕੀਤੀ................. (ਵਿਘਨ)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਜਿਹੜਾ ਤੁਸੀਂ ਐਡਵਾਇਜ਼ਰੀ ਕਮੇਟੀ ਵਿਚ ਵਾਇਦਾ ਕੀਤਾ ਸੀ..........................

**ਮਾਲ ਅਤੇ ਚੋਣ ਮੰਤਰੀ** : ਮੈਂ ਉਸ ਦੀ ਗੱਲ ਕਰ ਦੇਵਾਂਗਾ। ਡਿਪਟੀ ਸਪੀਕਰ ਸਾਹਿਬ, ਜਦੋਂ ਇਹ ਬਿਲ ਬਣਾਇਆ ਗਿਆ ਤਾਂ ਇਹ ਸੈਂਟਰਲ ਗਾਈਡ ਲਾਈਨਜ਼ ਤੇ ਬਣਾਇਆ ਗਿਆ। ਇਸ ਬਿਲ ਤੇ ਵਿਚਾਰ ਕਰਨ ਲਈ ਸਾਰੇ ਹਿੰਦੁਸਤਾਨ ਦੇ ਚੀਫ਼ ਮਨਿਸਟਰਜ਼

---

**Not recorded as ordered by the Chair.

[ਮਾਲ ਅਤੇ ਚੋਣ ਮੰਤਰੀ]

ਇਕਠੇ ਹੋਏ ਅਤੇ ਬਾਕੀ ਸਟੇਟਸ ਦੇ ਮੁਤਾਬਿਕ ਹੀ ਅਸੀਂ ਇਹ ਬਿਲ ਬਣਾਇਆ । ਸਾਰੇ ਹਿੰਦੁਸਤਾਨ ਵਿਚ ਜਿੰਨੇ ਵੀ ਲੈਂਡ ਸੀਲਿੰਗ ਐਕਟ ਬਣੇ ਹਨ ਉਨ੍ਹਾਂ ਸਭ ਵਿਚ ਇਹ ਡੈਫੀਨੀਸ਼ਨ ਹੈ। ਇਸ ਲਈ ਅਗਰ ਹਾਈ ਕੋਰਟ ਨੇ ਇਸ ਤੇ ਇਹ ਵਿਚਾਰ ਲਿਆ ਹੈ ਤਾਂ ਸੁਪ੍ਰੀਮ ਕੋਰਟ ਇਸ ਦੇ ਮੁਤੱਲਕ ਕੋਈ ਹੋਰ ਵੀ ਵਿਊ ਲੈ ਸਕਦੀ ਹੈ । ਅਸੀਂ ਕਾਨੂੰਨਾਂ ਦੇ ਮਾਹਿਰਾਂ ਨਾਲ ਰਾਏ ਕੀਤੀ ਹੈ । ਇਸ ਵਾਸਤੇ ਅਸੀਂ ਸਟੇ ਆਰਡਰ ਕਰਨ ਲਈ ਅਪੀਲ ਵੀ ਕੀਤੀ ਹੋਈ ਹੈ ਅਤੇ ਸਾਡਾ ਖਿਆਲ ਹੈ ਕਿ ਇਹ ਜਲਦੀ ਹੀ ਅਸੈਪਟ ਹੋ ਜਾਵੇਗੀ ।

**ਸਰਦਾਰ ਰਣਧੀਰ ਸਿੰਘ ਚੀਮਾ** : ਮੈਂ, ਡਿਪਟੀ ਸਪੀਕਰ ਸਾਹਿਬ, ਵਜ਼ੀਰ ਸਾਹਿਬ ਤੋਂ ਇਹ ਗੱਲ ਪੁਛਣੀ ਚਾਹੁੰਦਾ ਹਾਂ ਕਿ ਜਿਹੜੀ ਸਰਕਾਰੀ ਇਵੈਕੂਈ ਲੈਂਡ ਹੈ ਕੀ ਉਸ ਤੇ ਵੀ ਇਹ ਕਾਨੂੰਨ ਲਾਗੂ ਹੁੰਦਾ ਹੈ ?

**ਮੰਤਰੀ** : ਇਨ੍ਹਾਂ ਦੇ ਸਵਾਲ ਦੀ ਸਮਝ ਨਹੀਂ ਆਈ ਜੀ ।

**ਸਰਦਾਰ ਰਣਧੀਰ ਸਿੰਘ ਚੀਮਾ** : ਮੈਂ ਇਹ ਪੁਛਿਆ ਹੈ ਕਿ ਜਿਹੜੇ ਮੈਂਬਰ ਹਰਚੰਦ ਸਿੰਘ ਕਮੇਟੀ ਵਿਚ ਆਏ ਹਨ ਕੀ ਉਨ੍ਹਾਂ ਤੇ ਵੀ ਇਹ ਕਾਨੂੰਨ ਲਾਗੂ ਹੁੰਦਾ ਹੈ ? (ਵਿਘਨ)

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਸ ਦੇ ਮੁਤੱਲਕ ਮੈਂ ਪਹਿਲਾਂ ਵੀ ਦੱਸ ਦਿਤਾ ਹੈ । ਰੋਜ਼ ਰੋਜ਼ ਹੀ ਇਹ ਇਹੀ ਚਾਹੁੰਦੇ ਹਨ । (ਵਿਘਨ) ਜਿਥੋਂ ਤੱਕ ਇਸ ਭਾਵਨਾ ਦਾ ਤੁਅੱਲਕ ਹੈ ਅਗਰ ਸੁਪਰੀਮ ਕੋਰਟ ਤੋਂ ਸਾਡੀ ਭਾਵਨਾ ਪੂਰੀ ਨਾ ਹੋਈ ਤਾਂ ਫਿਰ ਜੇ ਸਾਨੂੰ ਇਸ ਬਿਲ ਨੂੰ ਸੋਧਨਾ ਪਿਆ ਤਾਂ ਉਹ ਵੀ ਕਰਾਂਗੇ । (ਵਿਘਨ)

**ਇਕ ਆਵਾਜ਼** : ਇਨ੍ਹਾਂ ਦੇ ਜਵਾਬ ਦਾ ਸਾਨੂੰ ਪਤਾ ਨਹੀਂ ਲੱਗਾ ਜੀ ।

**Mr Deputy Speaker** : This is not the question hour.

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਹ ਬਿਲ ਪੜ੍ਹ ਲੈਣ, ਇਨ੍ਹਾਂ ਨੂੰ ਪਤਾ ਲੱਗ ਜਾਵੇਗਾ। ਡਿਪਟੀ ਸਪੀਕਰ ਸਾਹਿਬ, ਹਾਊਸ ਵਿਚ ਜੋ ਬਾਰ ਬਾਰ ਚਰਚਾ ਕੀਤੀ ਗਈ ਹੈ ਕਿ ਬਹੁਤ ਸਾਰੀ ਜ਼ਮੀਨ ਜਿਹੜੀ ਕਿ ਬਚੀ ਪਈ ਹੈ ਸਰਕਾਰ ਨੇ ਉਹ ਨਹੀਂ ਵੰਡੀ । ਇਸ ਬਾਰੇ ਜੋਸ਼ ਸਾਹਿਬ ਨੇ ਹੁਣੇ ਦੱਸਿਆ ਹੈ ਕਿ 76 ਹਜ਼ਾਰ ਏਕੜ ਜ਼ਮੀਨ ਦਾ ਝਗੜਾ ਚੱਲ ਰਿਹਾ ਹੈ । ਇਹ ਸਾਰੇ ਹੀ ਜਾਣਦੇ ਹਨ ਕਿ ਇਹ ਜਿਹੜੀ ਸਰਪਲਸ ਜ਼ਮੀਨ ਹੈ ਇਸ ਦਾ ਝਗੜਾ ਨਹੀਂ ਨਿਪਟ ਸਕਦਾ । ਪਰ ਫਿਰ ਵੀ ਲੋਕ ਅਦਾਲਤਾਂ ਵਿਚ ਝਗੜਾ ਨਿਪਟਾਉਣ ਲਈ ਜਾਂਦੇ ਹਨ । ਸਾਡੀ ਸਰਕਾਰ 12 ਹਜ਼ਾਰ ਏਕੜ ਜ਼ਮੀਨ ਹੁਣ ਤੱਕ ਤਕਸੀਮ ਕਰ ਚੁਕੀ ਹੈ ਅਤੇ ਉਸ ਵਿਚੋਂ 6 ਹਜ਼ਾਰ ਏਕੜ ਐਸੀ ਜ਼ਮੀਨ ਹੈ ਜਿਸ ਦਾ ਕਬਜ਼ਾ ਵੀ ਦਿਤਾ ਗਿਆ ਹੈ । ਇਹ 12 ਹਜ਼ਾਰ ਏਕੜ ਜ਼ਮੀਨ 1953 ਦੇ ਐਕਟ ਦੇ ਮੁਤਾਬਿਕ ਸਰਪਲੱਸ ਡਿਕਲੇਅਰ ਹੋਈ ਸੀ । 1953 ਤੋਂ ਬਾਅਦ 1956 ਵਿਚ ਇਸ ਐਕਟ ਵਿਚ ਅਮੈਂਡਮੈਂਟ ਵੀ ਕੀਤੀ ਗਈ । ਪਰ ਉਸ ਤੋਂ ਬਾਅਦ ਕਿਸੇ ਨੇ ਵਿਚਾਰ ਨਹੀਂ ਕੀਤਾ ਕਿ ਇਹ ਜ਼ਮੀਨ ਵੰਡੀ ਜਾਵੇ । ਇਕ ਸਮਾਂ ਸੀ, ਡਿਪਟੀ ਸਪੀਕਰ ਸਾਹਿਬ, ਮੈਂ ਦੱਸਦਾ ਹਾਂ ਕਿ, ਜਦੋਂ ਡਾਂਗ ਸਾਹਿਬ ਵੀ ਇਨ੍ਹਾਂ ਕੁਰਸੀਆਂ ਤੇ ਆ ਕੇ ਇਕ ਸਾਲ ਦੇ ਲਗ ਭਗ ਬੈਠੇ ਸਨ । ਉਦੋਂ ਵੀ ਇਹ ਜ਼ਮੀਨ ਇਗਜ਼ਿਸਟ ਕਰਦੀ ਸੀ । ਉਸ ਵੇਲੇ ਇਹ ਇਸ ਜ਼ਮੀਨ ਨੂੰ ਮੁਜ਼ਾਰਿਆਂ ਨੂੰ ਦੇ ਸਕਦੇ ਸਨ । ਜੇ ਇਨ੍ਹਾਂ ਨੇ ਉਸ ਵੇਲੇ ਕੁਝ ਜ਼ਮੀਨ ਮੁਜ਼ਾਰਿਆਂ ਨੂੰ ਦੇ ਦਿਤੀ ਹੁੰਦੀ ਤਾਂ ਅੱਜ ਅਸੀਂ ਉਸ ਤੋਂ ਵੀ ਵੱਧ ਜ਼ਮੀਨ ਹੋਰ ਮੁਜ਼ਾਰਿਆਂ ਨੂੰ ਦੇ ਦਿੰਦੇ । ਪਰ ਇਨ੍ਹਾਂ ਨੇ ਉਸ ਵੇਲੇ ਇਹ ਜ਼ਮੀਨ ਨਹੀਂ ਵੰਡੀ । ਅੱਜ ਇਹ

ਸਾਡੇ ਤੇ ਇਲਜ਼ਾਮ ਲਾਉਂਦੇ ਹਨ । ਉਸ ਵੇਲੇ ਸਿਰਫ ਇਲੀਜੀਬਲ ਟੈਨੈਂਟਸ ਕਾਇਮ ਕਰਨ ਦੀ ਲੋੜ ਸੀ ਪਰ ਇਹ ਉਹ ਨਹੀਂ ਕਰ ਸਕੇ । ਸਾਡੀ ਸਰਕਾਰ ਨੇ ਹੁਣ ਇਹ ਇਲੀਜੇਬਲ ਟੇਨੈਂਟਸ ਕਾਇਮ ਕੀਤੇ ਹਨ । ਔਰ ਜੋ ਅੱਜ ਸੁਪਰੀਮ ਕੋਰਟ ਵਿਚ ਜਾਂ ਹਾਈ ਕੋਰਟ ਵਿਚ ਜਾ ਰਹੇ ਹਨ ਉਹ ਇਸ ਲਈ ਜਾ ਰਹੇ ਹਨ ਕਿ ਅਸੀਂ ਉਨ੍ਹਾਂ ਲੋਕਾਂ ਨੂੰ ਨੋਟਿਸ ਦਿਤਾ ਹੈ ਕਿ ਤੁਹਾਡੇ ਕੋਲ ਜਿਤਨੀ ਵਾਧੂ ਜ਼ਮੀਨ ਹੈ ਉਹ ਛੱਡੋ । ਇਸ ਤੋਂ ਇਹ ਸਾਫ ਸਪਸ਼ਟ ਹੋ ਜਾਂਦਾ ਹੈ ਕਿ ਇਸ ਸਰਕਾਰ ਦੀ ਜੋ ਨੀਤੀ ਹੈ ਉਹ ਬਿਲਕੁਲ ਸਾਫ ਹੈ । ਜਿਨ੍ਹਾਂ ਕੋਲ ਵੀ ਜ਼ਮੀਨ ਸਰਪਲਸ ਹੋਵੇਗੀ ਉਹ ਜ਼ਮੀਨ ਉਨ੍ਹਾਂ ਤੋਂ ਲਈ ਜਾਵੇਗੀ। ਅਸੀਂ ਕਿਸੇ ਨੂੰ ਵੀ ਇਸ ਕਾਨੂੰਨ ਤੋਂ ਭੱਜਣ ਨਹੀਂ ਦੇਵਾਂਗੇ । ਮੈਂ ਪਹਿਲਾਂ ਵੀ ਅਰਜ਼ ਕੀਤੀ ਹੈ ਕਿ ਜੇ ਇਸ ਬਿਲ ਨੂੰ ਸੋਧਣ ਦੀ ਲੋੜ ਪਈ ਤਾਂ ਉਹ ਵੀ ਸੋਧਾਂਗੇ । ਅਤੇ ਜਿੰਨੀ ਵੀ ਵਾਧੂ ਜ਼ਮੀਨ ਹੈ, ਜਾਂ ਪਰਾਪਰਟੀ ਹੈ ਉਹ ਅਸੀਂ ਲੋਕਾਂ ਵਿਚ ਵੰਡਾਂਗੇ ਤਾਂ ਕਿ ਸਾਰੇ ਦੇਸ਼ ਵਿਚ ਸੋਸ਼ਲਿਜ਼ਮ ਲਿਆਂਦਾ ਜਾ ਸਕੇ । ਇਸ ਲਈ ਮੇਰੀ ਗੁਜ਼ਾਰਿਸ਼ ਹੈ ਕਿ ਹਾਊਸ ਦੇ ਸਾਰੇ ਮੈਂਬਰ ਇਸ ਬਿਲ ਤੇ ਆਪਣੀ ਸਹਿਮਤੀ ਪ੍ਰਗਟ ਕਰਨ ਤਾਂ ਕਿ ਜਿਹੜਾ 20 ਪੁਆਇੰਟ ਪ੍ਰੋਗਰਾਮ ਹੈ ਜਿਸ ਤੇ ਹੁਣੇ ਹੀ ਸਾਡੇ ਮੁੱਖ ਮੰਤਰੀ ਸਾਹਿਬ ਆਪਣੀ ਸਟੇਟਮੈਂਟ ਦੇਣਗੇ ਉਸ ਤੇ ਅਮਲ ਕਰਕੇ ਪੰਜਾਬ ਨੂੰ ਤਰੱਕੀ ਵੱਲ ਲੈ ਜਾ ਸਕੀਏ । ਅੰਤ ਵਿਚ ਮੈਂ ਫਿਰ ਅਰਜ਼ ਕਰਦਾ ਹਾਂ ਕਿ ਇਹ ਬਿਲ ਸਾਰੇ ਹਾਊਸ ਦੇ ਮੈਂਬਰਾਂ ਨੂੰ ਪਾਸ ਕਰਨਾ ਚਾਹੀਦਾ ਹੈ ।

**आचार्य पृथ्वी सिंह आजाद :** डिप्टी स्पीकर साहिब, मैं एक information लेना चाहता हूं कि जिन लोगों ने या landlords ने यह ceiling bill आने के बाद अपनी धर्म पत्नियों को तलाक दे दिया है उन से यह किस तरह ज़मीन वापिस लेंगे ? क्या इस का कोई इलाज बताएंगे ? (हंसी)

**ਸਰਦਾਰ ਸੁਰਜੀਤ ਸਿੰਘ (ਬਰਨਾਲਾ) :** ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਆਜ਼ਾਦ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਇਹ ਸਵਾਲ ਕਰਨ ਦੀ ਕਿਉਂ ਲੋੜ ਪਈ ? ਕੀ ਇਹ ਦੱਸ ਸਕਦੇ ਹਨ ? (ਹਾਸਾ)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ :** ਕਿਉਂਕਿ ਤੁਹਾਡੀ ਪਾਰਟੀ ਦੇ ਬਹੁਤ ਸਾਰੇ ਆਦਮੀਆਂ ਨੇ ਆਪਣੀਆਂ ਬੀਵੀਆਂ ਨੂੰ ਤਲਾਕ ਦੇ ਦਿਤੇ ਹਨ । (ਹਾਸਾ)

**Mr. Deputy Speaker:** Question is—

That the Punjab Land Reforms (Amendment) Bill be taken into consideration at once.

*The motion was carried.*

**Mr. Deputy Speaker:** Now the House will proceed to consider the Bill clause by clause.

*Clause 2*

**Mr. Deputy Speaker:** Question is—

That Clause 2 stand part of the Bill.

*The motion was carried.*

*Clause 3*

**Mr. Deputy Speaker:** Question is—

That Clause 3 stand part of the Bill.

*The motion was carried.*

*Clause I*

**Mr. Deputy Speaker**: Question is—

That Clause 1 stand part of the Bill.

*The motion was carried.*

*Title*

**Mr. Deputy Speaker**: Question is—

That Title be the Title of the Bill.

*The motion was carried.*

**Revenue and Elections Minister** (Sardar Umrao Singh): Sir, I beg to move—

That the Punjab Land Reforms (Amendment) Bill be passed.

**Mr. Deputy Speaker**: Motion moved—

That the Punjab Land Reforms (Amendment) Bill be passed.

**Mr. Deputy Speaker**: Question is—

That the Punjab Land Reforms (Amendment) Bill be passed.

*The motion was carried.*

---

## STATEMENT BY THE CHIEF MINISTER UNDER RULE 57 RE. SOCIO-ECONOMIC PROGRAMME ANNOUNCED BY THE PRIME MINISTER

**ਮੁੱਖ ਮੰਤਰੀ** (ਗਿਆਨੀ ਜ਼ੈਲ ਸਿੰਘ) : ਮਾਨਯੋਗ ਸਭਾਪਤੀ ਜੀ, ਸਾਡੇ ਦੇਸ਼ ਦੀ ਮਹਾਨ ਨੇਤਾ ਪ੍ਰਾਇਮ ਮਨਿਸਟਰ, ਸ਼੍ਰੀਮਤੀ ਇੰਦਰਾ ਗਾਂਧੀ ਜੀ ਨੇ ਐਨ ਵੇਲੇ ਸਿਰ ਦਲੇਰੀ ਭਰਿਆ ਕਦਮ ਚੁਕਿਆ। ਉਸ ਨਾਲ ਅਨੁਸ਼ਾਸਨਹੀਨਤਾ ਰੁਕ ਗਈ, ਹਾਲਤ ਸੰਭਲ ਗਈ ਅਤੇ ਦੇਸ਼ ਇਕ ਤਰ੍ਹਾਂ ਨਾਲ ਤਬਾਹੀ ਅਤੇ ਅਰਾਜਕਤਾ ਦੀ ਖੱਡ ਵਿੱਚ ਡਿਗਣੋਂ ਬੱਚ ਗਿਆ । ਆਮ ਲੋਕਾਂ ਦੀ ਭਲਾਈ ਵਾਲੇ ਸਮਾਜਕ ਅਤੇ ਆਰਥਕ ਪ੍ਰੋਗਰਾਮਾਂ ਉਪਰ ਅਮਲ ਨੂੰ ਪ੍ਰੇਰਨਾ ਮਿਲੀ, ਲੋਕਾਂ ਵਿਚ ਇਕ ਨਵੇਂ ਸਮਾਜੀ ਮਨੋਰਥ ਦਾ ਅਹਿਸਾਸ ਜਾਗਿਆ । ਹਰ ਥਾਂ ਤੇ ਹਰ ਇਕ ਨੇ ਪ੍ਰਧਾਨ ਮੰਤਰੀ ਜੀ ਦੀ ਦਲੇਰੀ ਅਤੇ ਸੁਲਝੀ ਹੋਈ ਲੀਡਰਸ਼ਿਪ ਵਿਚ ਭਰੋਸਾ ਪ੍ਰਗਟ ਕੀਤਾ । ਪ੍ਰਧਾਨ ਮੰਤਰੀ ਜੀ ਨੇ ਜੋ 21 ਨੁਕਤਿਆਂ ਵਾਲਾ ਇਨਕਲਾਬੀ ਆਰਥਕ ਪ੍ਰੋਗਰਾਮ ਪੇਸ਼ ਕੀਤਾ ਹੈ, ਪੰਜਾਬ ਸਰਕਾਰ ਨੇ ਉਸ ਉਪਰ ਅਮਲ ਵਿਚ ਪਹਿਲ ਕਦਮੀ ਕੀਤੀ ਹੈ । ਸਮਾਜਕ ਅਤੇ ਆਰਥਕ ਪ੍ਰੀਵਰਤਨ ਦਾ ਜੋ ਇਸ ਰਾਹੀਂ ਮੌਕਾ ਮਿਲਿਆ, ਉਸਨੂੰ ਪੰਜਾਬ ਨੇ ਸੰਭਾਲਿਆ ਹੈ, ਹੱਥੋਂ ਗੁਆਇਆ ਨਹੀਂ।

ਪੰਜਾਬ ਦੇ ਕਿਸਾਨਾਂ, ਕਿਰਤੀਆਂ, ਵਪਾਰੀਆਂ, ਸਰਕਾਰੀ ਕਰਮਚਾਰੀਆਂ, ਵਿਦਿਆਰਥੀਆਂ ਅਤੇ ਦਾਨਿਸ਼ਵਰਾਂ ਨੇ ਪ੍ਰਧਾਨ ਮੰਤਰੀ ਦੇ ਇਸ ਆਰਥਕ ਪ੍ਰੋਗਰਾਮ ਦੀ ਪੁਰਜ਼ੋਰ ਹਮਾਇਤ ਕੀਤੀ ਹੈ । ਪੰਜਾਬ ਸਰਕਾਰ ਦੇ ਇਸ ਅਮਲ ਨਾਲ ਲੋਕਾਂ ਵਿਚ ਡਸਿਪਲਿਨ ਅਤੇ ਰੀਝ ਨਾਲ ਕੰਮ ਕਰਨ ਲਈ ਸੁਖਾਵਾਂ ਵਾਤਾਵਰਨ ਪੈਦਾ ਹੋਇਆ ਹੈ ।

ਇਸ ਵਿਚ ਸ਼ੱਕ ਦੀ ਭੋਰਾ ਭਰ ਗੁੰਜਾਇਸ਼ ਨਹੀਂ ਕਿ ਐਮਰਜੈਂਸੀ ਨੇ ਆਰਥਕ ਤਰੱਕੀ ਦੀਆਂ ਬੇਪਨਾਹ ਸੰਭਾਵਨਾਵਾਂ ਉਜਾਗਰ ਕੀਤੀਆਂ ਹਨ । ਨਿਤਾਣੇ ਤੇ ਗਰੀਬ ਲੋਕਾਂ ਨੂੰ ਇਸ ਨਾਲ ਪੈਂਦੀ ਸੱਟੋਂ ਕਾਫੀ ਲਾਭ ਪੁਜਿਆ ਹੈ । ਅਮਨ ਹੈ, ਡਸਿਪਲਿਨ ਹੈ, ਇਸ ਲਈ ਕਹਿ ਸਕਦੇ ਹਾਂ ਕਿ

ਐਮਰਜੈਂਸੀ ਆਰਥਕ ਪ੍ਰੋਗਰਾਮਾਂ ਤੇ ਮਨੋਰਥਾਂ ਨੂੰ ਪੂਰਿਆਂ ਕਰਨ ਦਾ ਨਾਦਰ ਮੌਕਾ ਲੈ ਕੇ ਆਈ ਹੈ । ਹਰ ਪਾਸੇ ਤੋਂ ਹਰ ਖੇਤਰ ਵਿਚ ਉਸਾਰੀ ਦੇ ਕੰਮਾਂ ਨੇ ਰਫਤਾਰ ਫੜੀ ਹੈ । ਕੌਮੀ ਮਨੋਰਥਾਂ ਦੀ ਪ੍ਰਾਪਤੀ ਲਈ ਪੰਜਾਬ ਸਰਕਾਰ ਤੇ ਪੰਜਾਬੀਆਂ ਨੇ ਲੱਕ ਬੰਨ੍ਹ ਲਿਆ ਹੈ । ਪਹਿਲੀ ਜੁਲਾਈ, 1975 ਨੂੰ ਪ੍ਰਧਾਨ ਮੰਤਰੀ ਜੀ ਵੱਲੋਂ 20 ਨੁਕਤਿਆਂ ਦਾ ਆਰਥਕ, ਸਮਾਜਕ ਪ੍ਰੋਗਰਾਮ ਪੇਸ਼ ਕੀਤਾ ਗਿਆ ਸੀ । ਉਸ ਨੂੰ ਅਮਲੀ ਜਾਮਾ ਪਹਿਨਾਉਣ ਲਈ ਜੋ ਕਦਮ ਅਸੀਂ ਉਠਾਏ, ਉਸ ਦਾ ਸੰਖੇਪ ਵਰਨਣ ਕਰਨ ਦੀ ਖੁਲ੍ਹ ਲੈਂਦਾ ਹਾਂ । ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਐਮਰਜੈਂਸੀ ਦੇ ਸਬੰਧ ਵਿਚ ਪੰਜਾਬ ਦੇ ਹਰ ਛੋਟੇ ਔਰ ਵੱਡੇ ਕਰਮਚਾਰੀ ਨੇ ਦਿਲ ਲਾ ਕੇ, ਉਨ੍ਹਾਂ ਕੰਮਾਂ ਦੀ ਪੂਰਤੀ ਲਈ ਯਤਨ ਅਰੰਭੇ ਹਨ । ਸਰਕਾਰ ਨੂੰ ਇਸ ਗੱਲ ਦੀ ਬੜੀ ਖੁਸ਼ੀ ਹੈ ਔਰ ਮੈਂ ਉਨ੍ਹਾਂ ਦੀ ਪ੍ਰਸ਼ੰਸਾ ਕਰਨਾ ਆਪਣਾ ਫ਼ਰਜ਼ ਸਮਝਦਾ ਹਾਂ ।

(ਇਸ ਸਮੇਂ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

12.53 P. M. | ਸਪੀਕਰ ਸਾਹਿਬ, ਪਹਿਲਾ ਪੁਆਇੰਟ ਜ਼ਰੂਰੀ ਚੀਜ਼ਾਂ ਦੀਆਂ ਕੀਮਤਾਂ ਨੂੰ ਸਥਿਰ ਕਰਨਾ, ਪੈਦਾਵਾਰ ਨੂੰ ਵਧਾਉਣਾ ਅਤੇ ਜ਼ਰੂਰੀ ਚੀਜ਼ਾਂ ਦੀ ਖਰੀਦ ਤੇ ਵੰਡ ਪ੍ਰਣਾਲੀ ਨੂੰ ਸੁਧਾਰਨਾ ਹੈ । ਐਮਰਜੈਂਸੀ ਦਾ ਐਲਾਨ ਹੋਣ ਮਗਰੋਂ ਸਰਕਾਰ ਨੇ ਜ਼ਰੂਰੀ ਜਿਨਸਾਂ ਦੀਆਂ ਕੀਮਤਾਂ ਘਟਾਉਣ ਅਤੇ ਉਨ੍ਹਾਂ ਨੂੰ ਗਰੀਬ ਤਬਕਿਆਂ ਦੇ ਲੋਕਾਂ ਤੱਕ ਪੁਜਦਿਆਂ ਕਰਨ ਲਈ ਕਾਫ਼ੀ ਕਦਮ ਉਠਾਏ ਹਨ । ਉਨ੍ਹਾਂ ਨਾਲ ਆਮ ਜ਼ਰੂਰਤਾਂ ਦੀਆਂ ਵਸਤਾਂ ਦੀਆਂ ਥੋਕ ਕੀਮਤਾਂ ਹੇਠਾਂ ਨੂੰ ਆਈਆਂ ਹਨ । ਸਿੱਕੇ ਦਾ ਫੈਲਾਓ ਤਾਂ ਸੰਸਾਰ ਭਰ ਦੇ ਦੇਸ਼ਾਂ ਦੀ ਸਮੱਸਿਆ ਹੈ ਪਰ ਸਾਡੇ ਦੇਸ਼ ਵਿਚ ਪ੍ਰਧਾਨ ਮੰਤਰੀ ਜੀ ਵੱਲੋਂ ਲਏ ਗਏ ਫੈਸਲਿਆਂ ਨਾਲ ਇਹ ਫੈਲਾਓ ਕਾਫ਼ੀ ਹੱਦ ਤੱਕ ਰੁਕ ਗਿਆ ਹੈ । ਸਰਕਾਰ ਦੀਆਂ ਹਦਾਇਤਾਂ ਮੁਤਾਬਕ ਜ਼ਿਲ੍ਹਾ ਮੈਜਿਸਟਰੇਟਾਂ ਨੇ ਇਹ ਗੱਲ ਯਕੀਨੀ ਬਣਾਈ ਹੈ ਕਿ ਥੋਕ ਦੀਆਂ ਕੀਮਤਾਂ ਡਿੱਗਣ ਦਾ ਪੂਰਾ ਪੂਰਾ ਪ੍ਰਭਾਵ ਪ੍ਰਚੂਨ ਨਿਰਖਾਂ ਵਿਚ ਵੀ ਝਲਕੇ । ਜ਼ਿਲ੍ਹਾ ਮੈਜਿਸਟ੍ਰੇਟਸ ਇਹ ਗੱਲ ਪੂਰੀ ਸਖਤੀ ਨਾਲ ਲਾਗੂ ਕਰ ਰਹੇ ਹਨ ਕਿ ਦੁਕਾਨਦਾਰ ਆਪਣੀਆਂ ਚੀਜ਼ਾਂ ਦੀਆਂ ਕੀਮਤਾਂ ਦੀਆਂ ਲਿਸਟਾਂ ਗਾਹਕਾਂ ਦੇ ਸਾਹਮਣੇ ਲਟਕਾ ਕੇ ਰੱਖੇ । ਇਨ੍ਹਾਂ ਕਦਮਾਂ ਦੇ ਸਿੱਟੇ ਬੜੇ ਤਸੱਲੀ ਬਖਸ਼ ਰਹੇ ਹਨ ਤੇ ਇਸ ਪਾਸੇ ਸਾਡੇ ਯਤਨ ਵਿਚ ਕੋਈ ਢਿੱਲ ਨਹੀਂ ਆਉਣ ਦਿਤੀ ਗਈ । ਜ਼ਿਲ੍ਹਾ ਅਧਿਕਾਰੀ ਜ਼ਖੀਰੇਬਾਜ਼ਾਂ ਦੇ ਖਿਲਾਫ ਸਖਤ ਕਾਰਵਾਈ ਕਰ ਰਹੇ ਹਨ । ਉਨ੍ਹਾ ਦਾ ਸਦਕਾ 1 ਜੁਲਾਈ, 1975 ਤੋਂ 30 ਜੁਲਾਈ, 1975 ਤਕ ਜ਼ਖੀਰੇਬਾਜ਼ੀ ਅਤੇ ਸਮੱਗਲਿੰਗ ਦੇ 201 ਕੇਸ ਫੜੇ ਗਏ ਹਨ, 163 ਬੰਦੇ ਇਸ ਸਿਲਸਿਲੇ ਵਿਚ ਪਕੜੇ ਗਏ ਅਤੇ ਭਾਰੀ ਮਿਕਦਾਰ ਵਿਚ ਜ਼ਰੂਰੀ ਵਸਤਾਂ ਉਨ੍ਹਾਂ ਤੋਂ ਬਰਾਮਦ ਕੀਤੀਆਂ ਗਈਆਂ । ਇਸ ਬਾਰੇ ਹੋਰ ਕਾਰਵਾਈ ਵਜੋਂ ਪੰਜਾਬ ਸਰਕਾਰ ਭਾਰਤ ਸਰਕਾਰ ਦੀ ਸਹਿਮਤੀ ਪ੍ਰਾਪਤ ਕਰਨ ਦੇ ਆਹਰ ਵਿਚ ਹੈ ਕਿ "ਪੰਜਾਬ ਹੋਰਡਿੰਗ ਐਂਡ ਪਰਾਫਿਟੀਅਰਿੰਗ ਪ੍ਰੀਵੈਨਸ਼ਨ ਆਰਡਰ" ਜਾਰੀ ਕੀਤਾ ਜਾਏ ਤਾਂ ਜੋ ਕੋਈ ਵੀ ਸਮਾਜ ਵਿਰੋਧੀ ਖਪਤਕਾਰ ਨੂੰ ਪ੍ਰੇਸ਼ਾਨ ਨਾ ਕਰ ਸਕੇ ਤੇ ਨਾਲ ਲੋਕਾਂ ਨੂੰ ਮੁਨਾਸਬ ਕੀਮਤਾਂ ਤੇ ਜ਼ਰੂਰੀ ਵਸਤਾਂ ਮਿਲਦੀਆਂ ਰਹਿਣ ।

ਪੰਜਾਬ ਦੀ ਸਾਰੀ ਪੇਂਡੂ ਤੇ ਸ਼ਹਿਰੀ ਵਸੋਂ ਪਬਲਿਕ ਡਿਸਟਰੀਬਿਊਸ਼ਨ ਸਿਸਟਮ ਤੋਂ ਲਾਭ ਉਠਾ ਰਹੀ ਹੈ । ਕੋਆਪਰੇਟਿਵ ਸੁਸਾਇਟੀਆਂ ਅਤੇ ਵਾਜਬੀ ਨਿਰਖਾਂ ਦੀਆਂ ਦੁਕਾਨਾਂ ਰਾਹੀਂ ਲੋਕਾਂ ਨੂੰ ਖੰਡ, ਕਣਕ, ਆਟਾ, ਚੌਲ, ਮਿੱਟੀ ਦਾ ਤੇਲ ਤੇ ਦਾਲਾਂ ਸਪਲਾਈ ਹੋ ਰਹੀਆਂ ਹਨ । ਇਹ ਜ਼ਰੂਰੀ ਚੀਜ਼ਾਂ, ਵਸਤਾਂ ਹਰ ਘਰ ਤੱਕ ਪੁਜਦੀਆਂ ਕਰਨ ਲਈ ਇਕ ਡਿਪੂ ਤੇ 500 ਤੋਂ ਵਧੇਰੇ ਰਾਸ਼ਨ ਕਾਰਡ ਰਖਣ ਦੀ ਮਨਾਹੀ ਕਰ ਦਿਤੀ ਹੈ । ਇਸ ਤਰੀਕੇ ਨਾਲ ਲੋਕਾਂ ਨੂੰ ਸਸਤਾ ਰਾਸ਼ਨ ਆਸਾਨੀ ਤੇ ਛੇਤੀ ਨਾਲ ਮਿਲ ਸਕੇਗਾ ਤੇ ਡਿਪੂਆਂ ਤੇ ਲੰਮੀਆਂ ਕਤਾਰਾਂ ਨਹੀਂ ਲੱਗਣਗੀਆਂ ।

[ ਮੁੱਖ ਮੰਤਰੀ ]

ਪੰਜਾਬ ਸਿਵਲ ਸਪਲਾਈ ਕਾਰਪੋਰੇਸ਼ਨ ਵਲੋਂ ਪਿੰਡਾਂ ਵਿਚ ਦੋ ਹਜ਼ਾਰ ਡਿਪੂ ਹੋਰ ਖੋਲ੍ਹੇ ਜਾ ਰਹੇ ਹਨ । ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਵਪਾਰੀਆਂ ਦੀ ਬਹੁ ਗਿਣਤੀ ਨੇ ਆਮ ਤੌਰ ਤੇ ਸਾਡੀਆਂ ਇਨ੍ਹਾਂ ਕੋਸ਼ਿਸ਼ਾਂ ਨੂੰ ਸਫਲ ਕਰਨ ਵਿਚ ਸਾਡੀ ਸਹਾਇਤਾ ਕੀਤੀ ਹੈ । ਇਹ ਕੰਮ ਪੰਜਾਬ ਦੇ ਵਿਉ-ਪਾਰੀਆਂ ਦਾ ਸ਼ਲਾਘਾਯੋਗ ਹੈ ।

ਦੂਸਰਾ ਪੁਆਇੰਟ ਸੀ ਸਰਕਾਰੀ ਖਰਚਾਂ ਵਿਚ ਕਮੀ ਕਰਨਾ । ਸਰਕਾਰ ਨੇ ਗੈਰ-ਜ਼ਰੂਰੀ ਖਰਚ ਉਕੇ ਹੀ ਬੰਦ ਕਰ ਦਿਤੇ ਹਨ । ਸਰਫੇ ਲਈ ਹੋਰ ਤਰੀਕੇ ਵੀ ਅਪਣਾਏ ਹਨ ਤੇ ਇਸ ਬਾਰੇ ਹਦਾਇਤਾਂ ਮੁੜ ਮੁੜ ਜਾਰੀ ਕੀਤੀਆਂ ਜਾਂਦੀਆਂ ਹਨ । ਮਹਿਕਮਿਆਂ ਨੂੰ ਹੁਕਮ ਕੀਤਾ ਗਿਆ ਹੈ ਕਿ ਚੀਜ਼ਾਂ ਘੱਟ ਤੋਂ ਘੱਟ ਖਰੀਦਣ । ਕਈ ਮਹਿਕਮਿਆਂ ਵਿਚ ਅੱਗੇ ਇਹ ਰਿਵਾਜ ਸੀ ਕਿ 3-4 ਸਾਲ ਨੂੰ ਕੰਮ ਆਉਣ ਵਾਲਾ ਸਾਮਾਨ ਇਕੱਠਾ ਖਰੀਦ ਕੇ ਰੱਖ ਲੈਂਦੇ ਸੀ । ਭਾਵੇਂ ਉਹ ਮਸ਼ੀਨਰੀ ਸੀ ਭਾਵੇਂ ਹੋਰ ਕਿਸਮ ਦੀਆਂ ਚੀਜ਼ਾਂ ਹੁੰਦੀਆਂ ਸਨ । ਇਨ੍ਹਾਂ ਕਦਮਾਂ ਦੀ ਬਦੌਲਤ 5 ਕਰੋੜ ਰੁਪਏ ਦੀ ਬੱਚਤ ਹੋਣ ਦਾ ਅੰਦਾਜ਼ਾ ਹੈ ।

ਇਹ ਵੀ ਫੈਸਲਾ ਕੀਤਾ ਕਿ ਨਵੀਆਂ ਕਾਰਾਂ ਨਾ ਲਈਆਂ ਜਾਣ, ਏਅਰ ਕੰਡੀਸ਼ਨਰ ਨਾ ਖਰੀਦੇ ਜਾਣ ਔਰ ਟੈਲੀਫੂਨ ਉਤੇ ਮਹਿਕਮੇ ਦੀ ਕਾਲ ਜਿਹੜੀ ਹੈ ਉਹ ਸਾਧਾਰਨ ਤੌਰ ਤੇ ਨਾ ਕੀਤੀ ਜਾਏ ਭਾਵੇਂ ਉਹ ਅਫਸਰ ਹੋਵੇ, ਭਾਵੇਂ ਉਹ ਮਨਿਸਟਰ ਹੋਵੇ । ਇਨ੍ਹਾਂ ਕਦਮਾਂ ਨਾਲ ਜਿਨ੍ਹਾਂ ਦਾ ਮੈਂ ਕੁਝ ਜ਼ਿਕਰ ਕੀਤਾ ਹੈ ਕੋਈ 5 ਕਰੋੜ ਰੁਪਏ ਬੱਚਤ ਹੋਣ ਦੀ ਆਸ ਹੈ ।

ਨੰ: 3 ਜ਼ਰਾਇਤੀ ਜ਼ਮੀਨ ਮਾਲਕੀ ਦੀ ਸੀਲਿੰਗ, ਵਾਫਰ ਜ਼ਮੀਨ ਦੀ ਵੰਡ ਤੇ ਮਾਲਕੀ ਅੰਦਰਾਜ਼ ਮੁਕੰਮਲ ਕਰਨਗੇ । ਇਹ ਤੀਸਰਾ ਪੁਆਇੰਟ ਹੈ । ਇਹ ਕੁਝ ਪੰਜਾਬ ਵਿਚ ਥੋੜ੍ਹਾ ਲਾਗੂ ਹੋਇਆ ਹੈ ਕਿਉਂਕਿ ਇਥੋਂ ਦਾ ਰਿਕਾਰਡ ਵੀ ਠੀਕ ਹੈ । ਕਈ ਸੂਬਿਆਂ ਵਿਚ ਲੈਂਡ ਰਿਕਾਰਡ ਮੁਕੰਮਲ ਨਹੀਂ ਸਾਡੇ ਸੂਬੇ ਵਿਚ ਪੰਜਾਬ ਸਕਿਉਰਿਟੀ ਆਫ ਲੈਂਡ ਟੈਨਿਓਰ ਐਕਟ, 1953 ਅਤੇ ਪੈਪਸੂ ਟੈਨੈਂਸੀ ਐਂਡ ਐਗਰੀਕਲਚਰ ਲੈਂਡਜ਼ ਐਕਟ, 1953, ਇਹ ਪੰਜਾਬ ਅਤੇ ਪੈਪਸੂ ਵਿਚ ਪਹਿਲਾਂ ਹੀ ਲਾਗੂ ਸਨ । ਬੁਨਿਆਦੀ ਤੌਰ ਤੇ ਇਨ੍ਹਾਂ ਐਕਟਾਂ ਰਾਹੀਂ ਜ਼ਰਾਇਤੀ ਜ਼ਮੀਨ ਦੀ ਮਾਲਕੀ ਅਤੇ ਕਬਜ਼ੇ ਦੀ ਸੀਲਿੰਗ 30 ਸਟੈਂਡਰਡ ਏਕੜ ਸੀ । ਇਨ੍ਹਾਂ ਐਕਟਾਂ ਤੇ ਅਮਲ ਹੋਣ ਨਾਲ 72,865 ਏਕੜ ਜ਼ਮੀਨ ਵਾਫਰ ਨਿਕਲੀ ਜੋ ਹੱਕਦਾਰ ਮੁਜ਼ਾਰਿਆਂ ਵਿਚ ਵੰਡੀ ਜਾ ਚੁੱਕੀ ਹੈ ।

ਇਸ ਤੋਂ ਇਲਾਵਾ ਜੋ ਵਰਤਮਾਨ ਐਕਟ ਸਾਡੇ ਸਾਹਮਣੇ ਹੈ ਉਸ ਦੇ ਕੁਝ ਹਿਸਿਆਂ ਤੇ ਅਮਲ ਅਦਾਲਤ ਨੇ ਰੋਕਿਆ ਹੋਇਆ ਹੈ, ਇਸ ਲਈ ਉਸ ਦੀ ਵਿਆਖਿਆ ਕਰਨ ਦੀ ਲੋੜ ਨਹੀਂ ਹੈ।

ਚੌਥੀ ਆਈਟਮ ਕਮਜ਼ੋਰ ਤਬਕਿਆਂ ਤੇ ਭੂਮੀਹੀਣ ਲੋਕਾਂ ਲਈ ਘਰਾਂ ਦੇ ਪਲਾਟ ਦੇਣ ਦੇ ਕੰਮ ਨੂੰ ਤੇਜ਼ ਕਰਨਾ । ਸਪੀਕਰ ਸਾਹਿਬ, ਹਾਊਸ ਨੂੰ ਇਹ ਜਾਣ ਕੇ ਖੁਸ਼ੀ ਹੋਏਗੀ ਕਿ ਬੇ-ਘਰ ਲੋਕਾਂ ਅਤੇ ਪੇਂਡੂ ਭੂਮੀ-ਹੀਣ ਖੇਤੀਬਾੜੀ ਕਾਮਿਆਂ ਲਈ ਇਹ ਕੰਮ 1973 ਤੋਂ ਸ਼ੁਰੂ ਕਰ ਦਿਤਾ ਗਿਆ ਸੀ । ਪਹਿਲੇ ਜਾਇਜ਼ੇ ਦੇ ਅਨੁਸਾਰ ਪਹਿਲਾਂ ਖਿਆਲ ਸੀ ਕਿ ਸਾਰੇ ਹੱਕਦਾਰ ਲੋਕ ਕੇਵਲ 1 ਲੱਖ 85 ਹਜ਼ਾਰ ਹਨ । ਪਰ ਦੁਬਾਰਾ ਛਾਣ-ਬੀਣ ਕਰਨ ਤੋਂ ਪਤਾ ਲੱਗਿਆ ਹੈ ਔਰ ਇਹ ਛਾਣ-ਬੀਣ ਕਰਨ ਦਾ ਇਕ ਹੋਰ ਅਸਰ ਹੋਇਆ ਦੋ ਸਾਲ ਦਾ ਸਮਾਂ ਬੀਤਣ ਉਪਰੰਤ ਜਿਹੜੇ ਪਹਿਲਾਂ ਨਾਬਾਲਗ ਸਨ ਉਹ ਬਾਲਗ ਹੋ ਗਏ ਔਰ ਗਿਣਤੀ ਜਿਹੜੀ ਸੀ ਉਹ 3,11,630 ਹੋ ਗਈ । ਇਨ੍ਹਾਂ ਵਿਚੋਂ 7,183 ਨੂੰ ਪਲਾਟ ਅਲਾਟ ਕੀਤੇ ਗਏ ਹਨ (ਥੰਪਿੰਗ) ਸਪੀਕਰ ਸਾਹਿਬ, 2,41,167 ਨੂੰ ਵਿਜ਼ੀਰਲ

ਪ੍ਰਜੈਸ਼ਨ ਮਿਲ ਗਿਆ ਹੈ । ਲੇਕਿਨ ਅਜੇ ਵੀ ਕਾਫੀ ਤਾਦਾਦ ਹੈ ਜਿਹੜੀ ਕਿ 80,000 ਦੇ ਲਗ ਭਗ ਹੈ, ਜਿਹੜੇ ਲੋਕਾਂ ਨੂੰ ਜਾ ਕੇ ਕਹਿੰਦੇ ਹਨ ਕਿ ਸਾਨੂੰ ਨਹੀਂ ਮਿਲੇ । ਕੁਝ ਸਾਡਾ ਸੁਭਾਅ ਵੀ ਅਜਿਹਾ ਹੈ ਕਿ ਜਿਸ ਦਾ ਕੰਮ ਹੋ ਗਿਆ ਉਹ ਤਾਂ ਧੰਨਵਾਦ ਵੀ ਨਹੀਂ ਕਰਦਾ ਅਤੇ ਜਿਸਦਾ ਕੰਮ ਨਹੀਂ ਹੁੰਦਾ ਉਹ ਇਧਰ ਉਧਰ ਕਹਿੰਦਾ ਫਿਰਦਾ ਹੈ । ਜਿਨ੍ਹਾਂ ਨੂੰ ਤਾਂ ਮਿਲ ਗਏ ਉਹ ਤਾਂ ਘਰ ਬੈਠ ਗਏ ਔਰ ਜਿਨ੍ਹਾਂ ਨੂੰ ਨਹੀਂ ਮਿਲੇ ਉਹ ਤੁਰੀ ਫਿਰਦੇ ਹਨ। ਮੈਂ ਮਹਿਸੂਸ ਕਰਦਾ ਹਾਂ ਕਿ ਕਈ ਮੇਰੇ ਆਨਰੇਬਲ ਮੈਂਬਰ ਸਾਹਿਬਾਨ ਐਵੇਂ ਹੀ ਕਹੀ ਜਾਂਦੇ ਹਨ ਕਿ ਕਿਸੇ ਨੂੰ ਪਲਾਟ ਨਹੀਂ ਮਿਲੇ । ਉਨ੍ਹਾਂ ਨੂੰ ਭੁਲੇਖਾ ਹੈ । ਪਰ ਐਨੀ ਤਾਦਾਦ ਜੋ ਹਜ਼ਾਰਾਂ ਦੀ ਹੈ ਔਰ ਉਹ ਤੁਰੇ ਫਿਰਦੇ ਹਨ ਤਾਂ ਇਹਦੇ ਵਿਚ ਮੈਂਬਰ ਸਾਹਿਬਾਨ ਦਾ ਵੀ ਕੋਈ ਕਸੂਰ ਨਹੀਂ ਹੈ, ਉਨ੍ਹਾਂ ਨੂੰ ਭੁਲੇਖਾ ਪੈਂਦਾ ਹੈ । ਪਰ ਜੋ ਮੈਂ ਇਹ ਬਾਤ ਕੀਤੀ ਹੈ, ਰਿਕਾਰਡ ਦੀ ਬਾਤ, ਮੈਨੂੰ ਖੁਸ਼ੀ ਹੈ ਕਿ ਮਹਿਕਮੇ ਦੇ ਅਫਸਰ ਐਡਮਨਿਸਟਰੇਟਿਵ ਸੈਕਟਰੀ, ਔਰ ਮਨਿਸਟਰ ਇਨਚਾਰਜ ਨੇ ਚੰਗਾ ਕੰਮ ਕੀਤਾ ਹੈ ਅਤੇ ਮੈਂ ਉਨ੍ਹਾਂ ਦੇ ਕੰਮ ਦੀ ਸ਼ਲਾਘਾ ਕਰਦਾ ਹਾਂ ਜਿਸ ਤੇਜ਼ੀ ਨਾਲ ਉਨ੍ਹਾਂ ਨੇ ਇਹ ਕੰਮ ਕੀਤਾ ਹੈ ਪਰਸੰਸ਼ਾ ਯੋਗ ਹੈ । 54,447 ਲੋਕਾਂ ਲਈ ਪਲਾਟ ਹਾਸਲ ਕਰਨ ਲਈ ਪੂਰੀ ਸਰਗਰਮੀ ਨਾਲ ਕੋਸ਼ਿਸ਼ ਜਾਰੀ ਹੈ । ਇਸ ਤੋਂ ਅੱਗੇ ਵੀ ਕਦਮ ਉਠਾਏ ਹਨ । ਇਹ ਸੋਸਾਇਟੀਆਂ ਬਣਾਈਆਂ ਗਈਆਂ ਹਨ ਤਾਂ ਕਿ ਪਲਾਟ ਖਾਲੀ ਨਾ ਰਹਿਣ ਅਤੇ ਮਕਾਨ ਬਣ ਜਾਣ । ਹੁਣ ਤੱਕ ਘਰ ਬਣਾਉਣ ਵਾਸਤੇ 182 ਸੁਸਾਇਟੀਆਂ ਸਥਾਪਤ ਹੋ ਚੁਕੀਆਂ ਹਨ ਅਤੇ 81 ਲੱਖ 50 ਹਜ਼ਾਰ ਰੁਪਏ ਦੇ ਇਮਦਾਦੀ ਕਰਜ਼ੇ ਦਿਤੇ ਜਾ ਚੁਕੇ ਹਨ । ਸਪੀਕਰ ਸਾਹਿਬ, ਹਾਊਸ ਦੀ ਗਿਆਤ ਲਈ ਦੱਸਣਾ ਚਾਹੁੰਦਾ ਹਾਂ ਕਿ ਕਈ ਦਫਾ ਜ਼ਮੀਨ ਐਕੁਆਇਰ ਕਰਕੇ ਇਨ੍ਹਾਂ ਨੂੰ ਦੇਣੀ ਪੈਂਦੀ ਹੈ । ਅਦਾਲਤਾਂ ਵਿਚ ਇਸ ਸਬੰਧੀ ਰਿੱਟਾਂ ਕੀਤੀਆਂ ਹੋਈਆਂ ਹਨ । ਜਿਹੜਾ ਜੁਡੀਸ਼ਰੀ ਦੇ ਮੁਤੱਲਿਕ ਕਿਹਾ ਜਾਂਦਾ ਹੈ, ਸਾਨੂੰ ਜੁਡੀਸ਼ਰੀ ਦਾ ਪੂਰਾ ਅਦਬ ਹੈ, ਇਨ੍ਹਾਂ ਅਦਾਲਤਾਂ ਕੋਲ 300 ਦੇ ਕਰੀਬ ਕੇਸਿਜ਼ ਰੁਕੇ ਹੋਏ ਹਨ । ਔਰ ਇਹ 300 ਕੇਸਿਜ਼ ਰੁਕਣ ਨਾਲ ਹੋਰ ਹਜ਼ਾਰਾਂ ਲੋਕਾਂ ਦੇ ਪਲਾਟ ਰੁਕੇ ਹੋਏ ਹਨ ।

ਪੰਜਵਾਂ ਆਈਟਮ ਪੇਂਡੂ ਕਰਜ਼ਿਆਂ ਦੀ ਮਨਸੂਖੀ, ਬੇਜ਼ਮੀਨ ਕਾਮਿਆਂ, ਛੋਟੇ ਕਿਸਾਨਾਂ ਤੇ ਦਸਤਕਾਰਾਂ ਤੋਂ ਕਰਜ਼ਿਆਂ ਦੀ ਵਸੂਲੀ ਉਤੇ ਰੋਕ । ਇਸ ਹਾਊਸ ਵਿਚ ਜੋ ਸੈਸ਼ਨ ਬੀਤਿਆ ਉਹਦੇ ਵਿਚ ਇਕ ਬਿਲ ਪੇਸ਼ ਕੀਤਾ ਗਿਆ ਸੀ । ਦੀ ਪੰਜਾਬ ਐਗਰੀਕਲਚਰਲ ਇਨਡੈਟਿਡਨੈਸ (ਰਿਲੀਫ) ਬਿਲ, 1975 । ਇਹ ਵਿਧਾਨ ਸਭਾ ਨੇ ਪਾਸ ਕੀਤਾ ਉਹਦੇ ਫਲ ਸਰੂਪ ਬਹੁਤ ਸਾਰੇ ਲੈਂਡਲੈੱਸ ਐਗਰੀਕਲਚਰਲ ਵਰਕਰਜ਼, ਆਰਟੀਜ਼ਨਜ਼ ਔਰ ਬੇ-ਘਰੇ ਲੋਕਾਂ ਨੂੰ ਕਰਜ਼ਿਆਂ ਤੋਂ ਮੁਕਤ ਕੀਤਾ ਜਾਏਗਾ ਔਰ ਉਨ੍ਹਾਂ ਦੇ ਸਿਰ ਜੋ ਕਰਜ਼ੇ ਸ਼ਾਹਾਂ ਨੇ ਰੱਖੇ ਹਨ ਉਹ ਰਾਈਟ ਆਫ ਕਰ ਦਿਤੇ ਜਾਣਗੇ । ਇਹ ਵੀ ਫੈਸਲਾ ਕੀਤਾ ਗਿਆ ਹੈ ਕਿ ਅੱਗੇ ਤੋਂ ਕੋਆਪ੍ਰੇਟਿਵ ਸੁਸਾਇਟੀਆਂ ਰਾਹੀਂ ਲਗ ਭਗ 80 ਪ੍ਰਤੀਸ਼ਤ ਇਮਦਾਦੀ ਕਰਜ਼ੇ ਛੋਟੇ ਅਤੇ ਮਾਰਜਨਲ ਕਿਸਾਨਾਂ ਤੇ ਹੋਰ ਕਮਜ਼ੋਰ ਵਰਗਾਂ ਦੇ ਲੋਕਾਂ ਨੂੰ ਦਿਤੇ ਜਾਇਆ ਕਰਨਗੇ । (ਥੰਪਿੰਗ) ਪੰਜਾਬ ਦੇ ਕਾਸ਼ਤਕਾਰ ਪੰਜ ਕਿਸਮ ਦੇ ਹਨ । ਇਕ ਕਾਸ਼ਤਕਾਰ, ਸਪੀਕਰ ਸਾਹਿਬ, ਉਹ ਹੈ ਜਿਸ ਦੀ ਜ਼ਮੀਨ ਹੈ ਪਰ ਉਹ ਨਾ ਹੱਲ ਵਾਹੁੰਦਾ ਹੈ, ਨਾ ਗੋਡੀ ਕਰਦਾ ਹੈ, ਨਾ ਬੀਜ ਪਾਉਂਦਾ ਹੈ, ਨਾ ਪਾਣੀ ਲਾਉਂਦਾ ਹੈ, ਨਾ ਉਹਦੀ ਧਰਮ-ਪਤਨੀ ਰੋਟੀਆਂ ਲੈ ਕੇ ਖੇਤ ਜਾਂਦੀ ਹੈ, ਨਾ ਪੱਠੇ ਖੁਰਲੀ ਵਿਚ ਪਾਉਂਦਾ ਹੈ, ਨਾ ਪਸ਼ੂਆਂ ਦਾ ਕੋਠਾ ਸੰਵਾਰਦਾ ਹੈ, ਨਾ ਪਸ਼ੂਆਂ ਦੇ ਕੋਠੇ ਅੰਦਰ ਸੌਂਦਾ ਹੈ, ਪਰ ਉਹ ਵੀ ਕਾਸ਼ਤਕਾਰ ਹੈ । (ਵਿਘਨ) ਉਹ ਵਾਹਿਗੁਰੂ ਦੀ ਕਿਰਪਾ ਨਾਲ ਤੁਹਾਡੇ ਵਿਚ ਅਤੇ ਇਸ ਪਾਸੇ ਦੋਨਾਂ ਪਾਸੇ ਬੈਠੇ ਹਨ । (ਸਰਦਾਰ ਬਲਵਿੰਦਰ ਸਿੰਘ ਭੂੰਦੜ ਵੱਲੋਂ ਵਿਘਨ) ਔਰ, ਸਪੀਕਰ ਸਾਹਿਬ, ਸਰਦਾਰ ਬਲਵਿੰਦਰ ਸਿੰਘ ਸਾਡੇ ਜ਼ਿਲ੍ਹੇ ਦਾ ਮੈਂਬਰ ਹੈ ।

[ਮੁੱਖ ਮੰਤਰੀ]

ਇਨ੍ਹਾਂ ਨੂੰ ਮੈਂ ਚੰਗੀ ਤਰ੍ਹਾਂ ਜਾਣਦਾ ਹਾਂ । ਇਹ ਮੈਨੂੰ ਜਾਣਦੇ ਹਨ । ਨਾ ਮੈਂ ਖੇਤੀ ਕਰਦਾ ਹਾਂ ਅਤੇ ਨਾ ਹੀ ਇਹ ਕਰਦਾ ਹੈ ਪਿਛੇ ਜਿਹੜੇ ਹਰੀਜਨ ਬੈਠੇ ਹਨ ਇਹ ਵੀ ਕਾਸ਼ਤਕਾਰ ਨਹੀਂ ਹਨ । ਦੂਜੀਆਂ ਗੱਲਾਂ ਛੱਡੋ । ਮੈਂ ਸਾਰਿਆਂ ਨੂੰ ਉਸ ਕੈਟੇਗਰੀ ਵਿਚ ਨਹੀਂ ਲੈਂਦਾ ਹਾਂ (ਵਿਘਨ) (ਸ਼ੋਰ) ਸਪੀਕਰ ਸਾਹਿਬ, ਮੈਂ ਕਿਸੇ ਨਿਸ਼ਾਨੇ ਨੂੰ ਮੁਖ ਰੱਖਕੇ ਨਹੀਂ ਕਹਿ ਰਿਹਾ । ਮੇਰੇ ਕਹਿਣ ਦਾ ਭਾਵ ਤਾਂ ਇਹ ਹੈ ਕਿ ਕਈ ਆਦਮੀਆਂ ਦੇ ਕਾਰੋਬਾਰਹੋਰ ਹਨ ਜਿਵੇਂ ਕਿ ਕੋਈ ਟਰਾਂਸਪੋਰਟਰ ਹੈ, ਕੋਈ ਇੰਡਸਟ੍ਰੀਅਲਿਸਟ ਹੈ, ਜਾਂ ਅਫਸਰ ਬਣ ਗਿਆ ਹੈ, ਜਾਂ ਵਕੀਲ ਬਣ ਗਿਆ ਹੈ, ਇਨ੍ਹਾਂ ਨੂੰ ਆਮਦਨ ਖੇਤੀ ਬਾੜੀ ਦੇ ਧੰਦੇ ਨਾਲੋਂ ਜ਼ਿਆਦਾ ਹੈ ਔਰ ਇਹ ਦਸ ਨੌਕਰ ਖੇਤੀ ਬਾੜੀ ਕਰਨ ਲਈ ਰੱਖ ਸਕਦੇ ਹਨ। ਇਨ੍ਹਾਂ ਵਿਚੋਂ ਕਈਆਂ ਨੂੰ ਤਾਂ ਇਹ ਵੀ ਨਹੀਂ ਪਤਾ ਹੈ ਕਿ ਕਣਕ ਕਦੋਂ ਬੀਜੀ ਦੀ ਹੈ ।

ਦੂਜੇ ਉਹ ਹਨ ਜਿਨ੍ਹਾਂ ਦੀ ਜ਼ਮੀਨ ਹੈ ਜਿਥੇ ਉਹ ਖੁਦ ਕੰਮ ਕਰਨ ਤਾਂ ਰੋਟੀ ਰੱਜ ਕੇ ਖਾ ਸਕਦੇ ਹਨ ਪਰ ਉਹ ਕੰਮ ਕਰਦੇ ਨਹੀਂ ਹਨ ਅਤੇ ਸਾਂਝੀਆਂ ਨੂੰ ਰੱਖ ਲੈਂਦੇ ਹਨ । ਇਹ ਦੂਜਾ ਦਰਜਾ ਹੈ ।

ਤੀਸਰੇ ਦਰਜੇ ਦੇ ਕਾਸ਼ਤਕਾਰ ਉਹ ਹਨ ਜਿਨ੍ਹਾਂ ਕੋਲ ਜ਼ਮੀਨ ਹੈ ਪਰ ਉਨ੍ਹਾਂ ਕੋਲ ਐਨੀ ਥੋੜ੍ਹੀ ਜ਼ਮੀਨ ਹੈ ਕਿ ਉਹ ਉਸ ਆਪਣੀ ਜ਼ਮੀਨ ਵਿਚੋਂ ਆਪਣੇ ਟੱਬਰ ਦਾ ਗੁਜ਼ਾਰਾ ਨਹੀਂ ਕਰ ਸਕਦੇ । ਉਹ ਕਦੇ ਜ਼ਮੀਨ ਕਿਸੇ ਦੀ ਲੈਂਦੇ ਹਨ, ਜਿਹੜੇ ਕਿ ਵਿਹਲੇ ਕਾਸ਼ਤਕਾਰ ਹਨ ਅਤੇ ਕਦੇ ਕਿਸੇ ਦੀ ਜ਼ਮੀਨ ਲੈਂਦੇ ਹਨ ਅਤੇ ਫਿਰ ਉਸ ਵਿਚ ਖੇਤੀਬਾੜੀ ਕਰਕੇ ਗੁਜ਼ਾਰਾ ਕਰਦੇ ਹਨ । ਚੌਥੇ ਕਿਸਮ ਦੇ ਉਹ ਕਾਸ਼ਤਕਾਰ ਹਨ, ਉਹ ਜ਼ਿਮੀਦਾਰ ਹਨ ਜਿਨ੍ਹਾਂ ਨੂੰ ਹੁਣ ਅਸੀਂ ਸਰਦਾਰ ਕਹਿੰਦੇ ਹਾਂ । ਪਹਿਲਾਂ ਉਨ੍ਹਾਂ ਨੂੰ ਸਰਦਾਰ ਕਹਿਣਾ ਸ਼ਰਮ ਦੀ ਗੱਲ ਸਮਝੀ ਜਾਂਦੀ ਸੀ । ਹੁਣ ਢਾਈ ਏਕੜ ਵਾਲਾ ਜਿਹੜਾ ਕਿਸਾਨ ਹੈ ਉਹ ਐਨੀ ਮੁਸ਼ਕਲ ਵਿਚ ਹੈ ਕਿ ਉਸਦਾ ਆਪਣੀ ਜ਼ਮੀਨ ਨਾਲ ਗੁਜ਼ਾਰਾ ਨਹੀਂ ਹੁੰਦਾ ਅਤੇ ਉਹ ਠੇਕੇ ਤੇ ਲੈ ਕੇ ਜ਼ਮੀਨ ਵਾਹੁੰਦਾ ਹੈ । ਪੰਜਵੀਂ ਕਿਸਮ ਦਾ ਉਹ ਕਾਸ਼ਤਕਾਰ ਹੈ ਜਿਸ ਦੇ ਪਾਸ ਜ਼ਮੀਨ ਨਹੀਂ ਹੈ। ਉਹ ਕਦੇ ਕਿਸੇ ਦੀ ਖੇਤੀ ਵਿਚ ਕਾਸ਼ਤ ਕਰਦਾ ਹੈ ਅਤੇ ਕਦੇ ਕਿਸੇ ਦੀ ਖੇਤੀ ਵਿਚ ਕਾਸ਼ਤ ਕਰਦਾ ਹੈ । ਪਰ ਉਸ ਨੂੰ ਕਾਸ਼ਤਕਾਰ ਕੋਈ ਨਹੀਂ ਮੰਨਦਾ । ਖੇਤੀਬਾੜੀ ਉਹ ਜ਼ਿਆਦਾ ਕਰਦਾ ਹੈ ਪਰ ਕਿਉਂਕਿ ਉਹ ਜ਼ਿਆਦਾ ਲੋਕ ਹਰੀਜਨ ਹਨ ਇਸ ਕਰਕੇ ਉਨ੍ਹਾਂ ਨੂੰ ਕੋਈ ਕਾਸ਼ਤਕਾਰ ਨਹੀਂ ਮੰਨਦਾ । 27 ਸਾਲ ਹੋ ਗਏ ਹਨ ਹਿੰਦੁਸਤਾਨ ਨੇ ਵਿਧਾਨ ਦੇ ਜ਼ਾਤ ਪਾਤ ਖਤਮ ਕਰ ਦਿੱਤੀ ਹੈ । ਪਰ, ਸਪੀਕਰ ਸਾਹਿਬ, ਸਾਡੀਆਂ ਕਮਜ਼ੋਰੀਆਂ ਹਨ, ਮੈਂ ਆਪੋਜ਼ੀਸ਼ਨ ਨੂੰ ਨਹੀਂ ਕਹਿੰਦਾ, ਸਾਰਿਆਂ ਦੀਆਂ ਕਮਜ਼ੋਰੀਆਂ ਹਨ, ਪਰ ਅਸੀਂ ਸ਼ਲਾਘਾ ਕਰਦੇ ਹਾਂ ਅਕਾਲੀ ਦਲ ਦੀ, ਆਰੀਆ ਸਮਾਜ ਦੀ, ਉਨ੍ਹਾਂ ਨੇ ਕਿਹਾ ਸੀ ਕਿ ਅਸੀਂ ਸੁਧੀ ਕਰ ਰਹੇ ਹਾਂ । ਪਰ ਅਸਲ ਗੱਲ ਇਹ ਹੈ ਕਿ ਅੰਮ੍ਰਿਤ ਛਕਿਆ ਹੋਵੇ ਜਾਂ ਨਾ ਛੱਕਿਆ ਹੋਵੇ, ਸੁਧੀ ਹੋਵੇ ਜਾਂ ਨਾ ਹੋਵੇ, ਚਾਹ ਦਾ ਘੁਟ ਪੀਤਾ ਹੋਵੇ ਜਾਂ ਨਾ ਪੀਤਾ ਹੋਵੇ, ਮਗਰ ਅਸੀਂ ਜੋ ਇਥੇ ਬੈਠੇ ਹਾਂ ਅਸੀਂ ਵਿਧਾਨ ਦੀ ਧਾਰਾ ਮੁਤਾਬਿਕ ਐਸੀ ਕੋਈ ਗਲਤੀ ਨਹੀਂ ਕਰ ਸਕਦੇ ਕਿਉਂਕਿ ਅਸੀਂ ਲੋਕਾਂ ਦੀਆਂ ਵੋਟਾਂ ਲੈਂਦੇ ਹਾਂ ਅਤੇ ਸਭ ਦਾ ਪਾਣੀ ਪੀਂਦੇ ਹਾਂ । ਇਕ ਐਸੇ ਲੋਕ ਹਨ ਜਿਹੜੇ ਹਰੀਜਨਾਂ ਦੇ ਘਰੋਂ ਰੋਟੀ ਨਹੀਂ ਖਾਂਦੇ ਅਤੇ ਉਨ੍ਹਾਂ ਦੇ ਘਰੋਂ ਪਾਣੀ ਨਹੀਂ ਪੀਂਦੇ ਅਤੇ ਨਾ ਹੀ ਉਨ੍ਹਾਂ ਨੂੰ ਰੋਟੀ ਖੁਆਉਂਦੇ ਅਤੇ ਨਾ ਹੀ ਉਨ੍ਹਾਂ ਨੂੰ ਪਾਣੀ ਪਿਲਾਉਂਦੇ ਹਨ । ਇਹ ਜਿਹੜੇ ਪੰਜਵੀਂ ਕਿਸਮ ਦੇ ਕਾਸ਼ਤਕਾਰ ਹਨ, ਇਹ ਹੋਰ ਵੀ ਗਰੀਬ ਹਨ । ਇਸ ਪੰਜਵੀਂ ਕਿਸਮ ਦੇ ਕਾਸ਼ਤਕਾਰ ਨੂੰ ਉਸ ਕਰਜ਼ੇ ਤੋਂ ਮੁਕਤ ਕਰ ਦਿੱਤਾ ਗਿਆ ਹੈ ਜਿਹੜਾ ਕਰਜ਼ਾ ਉਸ ਦੇ ਸਿਰ ਸੀ ।

**ਸਰਦਾਰ ਰਣਧੀਰ ਸਿੰਘ ਚੀਮਾ** : ਪੁਆਇੰਟ ਆਫ ਇਨਫਰਮੇਸ਼ਨ, ਸਰ । ਸਪੀਕਰ ਸਾਹਿਬ ਮੈਂ ਗਿਆਨੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਜਿਵੇਂ ਉਹ ਕਾਸ਼ਤਕਾਰਾਂ ਦੀਆਂ ਕਿਸਮਾਂ ਬਾਰੇ ਦੱਸ ਰਹੇ

ਹਨ, ਮੈਂ ਉਨ੍ਹਾਂ ਨੂੰ ਤਜਵੀਜ਼ ਦਿਆਂਗਾ ਕਿ ਜਿਹੜਾ ਹੱਲ ਦੀ ਸਿੱਧੀ ਰਾਹਲ ਵਾਹ ਸਕੇ ਉਸ ਨੂੰ ਕਾਸ਼ਤ-ਕਾਰ ਗਿਣਿਆ ਜਾਵੇ ਅਤੇ ਉਸ ਕੋਲ ਜ਼ਮੀਨ ਹੋਣੀ ਚਾਹੀਦੀ ਹੈ ਅਤੇ ਜਿਹੜਾ ਹੱਲ ਦੀ ਸਿਧੀ ਰਾਹਲ ਨਹੀਂ ਵਾਹ ਸਕਦਾ ਉਸ ਕੋਲੋਂ ਜ਼ਮੀਨ ਖੋਹ ਲੈਣੀ ਚਾਹੀਦੀ ਹੈ, ਉਸ ਨੂੰ ਕਾਸ਼ਤਕਾਰ ਨਹੀਂ ਕਹਿਣਾ ਚਾਹੀਦਾ ।

**ਸ੍ਰੀ ਸਪੀਕਰ**: ਇਹ ਪੁਆਇੰਟ ਆਫ ਇਨਫਰਮੇਸ਼ਨ ਨਹੀਂ ਹੈ।

**ਮੁੱਖ ਮੰਤਰੀ**. ਸਪੀਕਰ ਸਾਹਿਬ, ਮੈਂ ਤੁਹਾਡਾ ਵੀ ਮਸ਼ਕੂਰ ਹਾਂ ਅਤੇ ਚੀਮਾ ਸਾਹਿਬ ਦਾ ਵੀ ਮਸ਼ਕੂਰ ਹਾਂ। ਜਦੋਂ ਵੀ ਮੈਨੂੰ ਹਾਊਸ ਵਿਚ ਬੋਲਣਾ ਪਿਆ ਤਾਂ ਇਹ ਮੇਰੀ ਸਭ ਤੋਂ ਜ਼ਿਆਦਾ ਮੱਦਦ ਕਰਦੇ ਹਨ ਅਤੇ ਤੁਹਾਡਾ ਮੈਂ ਇਸ ਕਰਕੇ ਮਸ਼ਕੂਰ ਹਾਂ ਕਿ ਤੁਸੀਂ ਉਨ੍ਹਾਂ ਨੂੰ (ਸਰਦਾਰ ਰਣਧੀਰ ਸਿੰਘ ਚੀਮਾ ਵੱਲ ਇਸ਼ਾਰਾ) ਟਾਈਮ ਦਿੰਦੇ ਹੋ । ਚੀਮਾ ਸਾਹਿਬ ਦੀ ਇਸ ਗੱਲ ਤੇ ਗੌਰ ਕਰਾਂਗੇ। ਅਸੈਂਬਲੀ ਵਿਚ ਕਹੀ ਹੋਈ ਗੱਲ ਐਸ਼ੋਰੈਂਸ ਬਣ ਜਾਂਦੀ ਹੈ, ਇਸ ਲਈ ਮੈਂ ਕਹਿੰਦਾ ਹਾਂ ਕਿ ਅਸੀਂ ਮੀਟਿੰਗ ਵਿਚ ਜ਼ਰੂਰ ਸੋਚਾਂਗੇ ਕਿ ਜਿਹੜੇ ਆਪ ਕਾਸ਼ਤ ਨਹੀਂ ਕਰਦੇ ਉਨ੍ਹਾਂ ਨੂੰ ਗੈਰ-ਕਾਸ਼ਤਕਾਰ ਬਣਾਉਣਾ ਹੈ ਜਾਂ ਨਹੀਂ। (ਤਾੜੀਆਂ) ਤੁਹਾਡੀ ਗੱਲ ਤੋਂ ਹੀ ਮੈਂ ਸ਼ੁਰੂ ਕਰਾਂਗਾ । (ਵਿਘਨ)

**ਸਰਦਾਰ ਰਣਧੀਰ ਸਿੰਘ ਚੀਮਾ**: ਮੈਂ ਇਹ ਕਿਹਾ ਹੈ ਕਿ ਜਿਹੜਾ ਹੱਲ ਦੀ ਸਿੱਧੀ ਰਾਹਲ ਨਾ ਵਾਹ ਸਕੇ ਉਸ ਨੂੰ ਗੈਰ-ਕਾਸ਼ਤਕਾਰ ਗਿਣਿਆ ਜਾਵੇ ।

**ਮੁੱਖ ਮੰਤਰੀ**: ਇਹ ਕਹਿ ਤਾਂ ਦਿੰਦੇ ਹਨ ਅਤੇ ਫਿਰ ਮੁਕਰਨ ਦੀ ਕੋਸ਼ਿਸ਼ ਵੀ ਕਰਦੇ ਹਨ ਤੁਹਾਡਾ ਕਹਿਣਾ ਹੈ ਕਿ ਜਿਹੜੇ ਬੰਦੇ ਖੇਤੀਬਾੜੀ ਨਹੀਂ ਕਰਦੇ ਉਨ੍ਹਾਂ ਨੂੰ ਕਾਸ਼ਤਕਾਰ ਨਾ ਬਣਾਇਆ ਜਾਵੇ। ਉਨ੍ਹਾਂ ਨੂੰ ਗੈਰ-ਕਾਸ਼ਤਕਾਰ ਗਿਣਿਆ ਜਾਵੇ। ਇਹ ਗੱਲ, ਜਦ ਮੈਂ ਆਪਣੀ ਕੈਬਨਿਟ ਨੂੰ ਲਿਖਾਂਗਾ। ਤਾਂ ਉਸ ਵਿਚ ਇਹ ਚੀਜ਼ ਵੀ ਲਿਖਾਂਗਾ ਕਿ ਫਲਾਣੀ ਤਾਰੀਖ ਨੂੰ, ਅਸੈਂਬਲੀ ਦੇ ਮੈਂਬਰ ਸਰਦਾਰ ਰਣਧੀਰ ਸਿੰਘ ਚੀਮਾ ਨੇ ਇਹ ਤਜਵੀਜ਼ ਦਿੱਤੀ ਸੀ ਅਤੇ ਮੈਂ ਮੰਨ ਲਈ ਸੀ। ਇਸ ਗੱਲ ਤੇ ਪੂਰਾ ਗੌਰ ਹੋਵੇਗਾ ਅਤੇ ਜੇ ਸਰਕਾਰ ਉਨ੍ਹਾਂ ਨੂੰ ਗੈਰ-ਕਾਸ਼ਤਕਾਰ ਬਣਾਉਣ ਲਈ ਤਿਆਰ ਹੋਵੇਗੀ ਤਾਂ ਠੀਕ ਹੈ। (ਵਿਘਨ) ਇਸ ਤਰ੍ਹਾਂ ਮੈਂ ਵੀ ਗੈਰ-ਕਾਸ਼ਤਕਾਰ ਬਣ ਜਾਵਾਂਗਾ। (ਵਿਘਨ) ਸਪੀਕਰ ਸਾਹਿਬ, 5 ਏਕੜ ਵਾਲਾ, ਢਾਈ ਏਕੜ ਵਾਲਾ, ਬੇ-ਜ਼ਮੀਨਾਂ ਕਾਸ਼ਤਕਾਰ ਅਤੇ ਇਸ ਦੇ ਨਾਲ ਹੀ ਇਹ ਜਿਹੜਾ ਸਹਾਇਤਾ ਕਰਨ ਵਾਲਾ ਦਸਤਕਾਰ ਹੈ, ਇਹ ਚਾਰ ਕੈਟੇਗਰੀਜ਼ ਹਨ, ਜੋ ਕਿ ਪਿੰਡਾਂ ਵਿਚ ਰਹਿੰਦੇ ਹਨ। (ਵਿਘਨ) ਇਸ ਜੱਥੇਦਾਰ ਨੂੰ (ਇਕ ਮੈਂਬਰ ਵੱਲ ਇਸ਼ਾਰਾ ਕਰਕੇ) ਗਰੀਬਾਂ ਨਾਲ ਕੀ ਹਮਦਰਦੀ ਹੋ ਸਕਦੀ ਹੈ। ਮੈਂ ਉਨ੍ਹਾਂ ਪਿੰਡਾਂ ਵਿਚ ਵਸਣ ਵਾਲੇ ਗਰੀਬਾਂ ਦੀ ਗੱਲ ਕਰਦਾ ਹਾਂ ਜਿਨ੍ਹਾਂ ਦੀ ਦਿਨ ਅਤੇ ਰਾਤ ਪਸ਼ੂਆਂ ਨਾਲ ਅਤੇ ਮਿੱਟੀ ਨਾਲ ਗੁਜ਼ਰਦੀ ਹੈ ਅਤੇ ਬੰਦਿਆਂ ਨਾਲ ਨਹੀਂ ਗੁਜ਼ਰਦੀ। ਸੋ ਇਹ ਜਿਹੜਾ 5 ਏਕੜ ਦੀ ਜ਼ਮੀਨ ਦੀ ਮਲਕੀਅਤ ਦਾ ਕਾਸ਼ਤਕਾਰ ਹੈ, ਢਾਈ ਏਕੜ ਵਾਲਾ ਕਾਸ਼ਤਕਾਰ ਹੈ ਅਤੇ ਬੇ-ਜ਼ਮੀਨਾਂ ਕਾਸ਼ਤਕਾਰ ਹੈ ਅਤੇ ਇਨ੍ਹਾਂ ਤਿੰਨਾਂ ਕੈਟੇਗਰੀਜ਼ ਦੀ ਸਹਾਇਤਾ ਕਰਨ ਵਾਲਾ ਜਿਹੜਾ ਦਸਤਕਾਰ ਹੈ, ਜਿਸ ਦੀ ਕਮਾਈ ਸਾਰੇ ਖਾਂਦੇ ਹਨ,ਇਨ੍ਹਾਂ ਚਾਰੇ ਕੈਟੇਗਰੀਜ਼ ਨੂੰ ਕਰਜ਼ੇ ਘੱਟ ਵਿਆਜ ਤੇ ਦੇਣ ਵਾਸਤੇ ਹਰ ਬਲਾਕ ਵਿਚ ਮਲਟੀ-ਪਰਪਜ਼ ਕੋਆਪ੍ਰੇਟਿਵ ਸੋਸਾਇਟੀਜ਼ ਬਣਾਉਣ ਦਾ ਫੈਸਲਾ ਕੀਤਾ ਹੈ। (ਤਾੜੀਆਂ) ਅਸੀਂ ਹਿੰਦੁਸਤਾਨ ਦੀ ਸਰਕਾਰ ਪਾਸੋਂ ਇਹ ਮੰਗ ਕਰ ਰਹੇ ਹਾਂ ਕਿ ਉਹ ਰਿਜ਼ਰਵ ਬੈਂਕ ਪਾਸੋਂ ਅਤੇ ਨੈਸ਼ਨੇਲਾਈਜ਼ਡ ਬੈਂਕਾਂ ਪਾਸੋਂ ਇਨ੍ਹਾਂ ਲੋਕਾਂ ਨੂੰ ਘੱਟ ਰੇਟ ਤੇ ਕਰਜ਼ੇ ਦੇਣ ਤਾਕਿ ਅਸੀਂ ਇਨ੍ਹਾਂ ਲੋਕਾਂ ਦੀ ਸਹਾਇਤਾ ਕਰ ਸਕੀਏ। ਅਸੀਂ ਇਹ ਵੀ ਬੇਨਤੀ ਕਰ ਰਹੇ ਹਾਂ ਕਿ ਨਿਰਧਨ ਬੇਵਾ, ਨਿਰਧਨ ਬੁੱਢੇ, ਨਿਰਧਨ ਨਾਬਾਲਗ ਜੋ ਹਨ ਅਤੇ ਉਹ ਜੋ ਆਪਣਾ ਪੇਟ ਕੱਟਕੇ ਥੋੜ੍ਹੀ ਬਹੁਤ

[ਮੁੱਖ ਮੰਤਰੀ]

ਬੱਚਤ ਕਰਕੇ ਬੈਂਕ ਵਿਚ ਜਮ੍ਹਾਂ ਕਰਾਉਂਦੇ ਹਨ ਤਾਂ ਉਨ੍ਹਾਂ ਨੂੰ ਡਿਪਾਜ਼ਿਟ ਕਰਾਉਣ ਵਾਸਤੇ ਜੋ ਫਿਕਸਡ ਡਿਪਾਜ਼ਿਟ ਦਾ ਵਿਆਜ ਮਿਲਦਾ ਹੈ, ਉਨ੍ਹਾਂ ਨੂੰ ਇਹ ਕਰੰਟ ਹਿਸਾਬ ਦਾ ਵੀ ਵਿਆਜ ਦਿਤਾ ਜਾਵੇ ਅਤੇ ਬੈਂਕ ਗ਼ਰੀਬਾਂ ਦੀ ਸਹਾਇਤਾ ਕਰਨ। ਸੋ ਇਸ ਕਿਸਮ ਦੀ ਅਸੀਂ ਭਾਰਤ ਸਰਕਾਰ ਨੂੰ ਬੇਨਤੀ ਕਰ ਰਹੇ ਹਾਂ।

ਸਪੀਕਰ ਸਾਹਿਬ, ਪ੍ਰਧਾਨ ਮੰਤਰੀ ਜੀ ਨੇ ਆਪਣੇ 21 ਨੁਕਾਤੀ ਪ੍ਰੋਗਰਾਮ ਵਿਚ ਛੇਵੇਂ ਪੁਆਇੰਟ ਵਿਚ ਕਿਹਾ ਸੀ ਕਿ ਜ਼ਬਰੀ ਮਜ਼ਦੂਰੀ ਬੰਦ ਕਰ ਦਿੱਤੀ ਜਾਵੇ ਅਤੇ ਵਗਾਰ ਬੰਦ ਕਰ ਦਿੱਤੀ ਜਾਵੇ। ਮਜ਼ਦੂਰਾਂ ਦੀਆਂ ਤਨਖ਼ਾਹਾਂ ਫ਼ਿਕਸ ਕਰ ਦਿੱਤੀਆਂ ਜਾਣ। ਇਨ੍ਹਾਂ ਸਾਰੀਆਂ ਚੀਜ਼ਾਂ ਤੇ ਗੌਰ ਕੀਤਾ ਹੈ। ਪੰਜਾਬ ਵਿਚ ਜ਼ਬਰੀ ਮਜ਼ਦੂਰੀ ਅਤੇ ਵਗਾਰ ਹੁਣ ਕੋਈ ਨਹੀਂ ਲੈਂਦਾ। ਜੇ ਕਿਤੇ ਹੋਵੇ ਵੀ ਤਾਂ ਅਸੀਂ ਉਸ ਨੂੰ ਬੰਦ ਕਰਨ ਦਾ ਪ੍ਰਬੰਧ ਕਰਾਂਗੇ। ਸਪੀਕਰ ਸਾਹਿਬ, ਹਾਊਸ ਨੂੰ ਪਤਾ ਹੈ ਕਿ ਸੰਨ 1972 ਵਿਚ ਜੋ ਇੰਡਸਟਰੀ ਦਾ ਮਜ਼ਦੂਰ ਸੀ, ਉਸ ਨੂੰ ਮਹੀਨੇ ਦੀ ਤਨਖਾਹ 90 ਰੁਪਏ ਮਿਲਦੀ ਸੀ ਪਰ ਹੁਣ ਸਰਕਾਰ ਨੇ ਘੱਟੋ ਘੱਟ ਉਸ ਦੀ ਤਨਖਾਹ 166 ਰੁਪਏ 50 ਪੈਸੇ ਮਹੀਨੇ ਦੀ ਕੀਤੀ ਹੈ। (ਤਾੜੀਆਂ) ਅਤੇ ਫਿਰ ਇਸ ਦੇ ਨਾਲ ਇਹ ਵੀ ਕਰ ਦਿਤਾ ਹੈ ਕਿ ਕੰਜ਼ਿਊਮਰ ਪ੍ਰਾਈਸ ਇੰਡੈਕਸ ਦੇ ਨਾਲ ਇਹ ਜੋੜ ਦਿੱਤਾ ਗਿਆ ਹੈ। ਇਸ ਤਰ੍ਹਾਂ ਹੁਣ ਉਨ੍ਹਾਂ ਨੂੰ ਕੋਈ ਜਦੋ ਜਹਿਦ ਕਰਨ ਦੀ ਲੋੜ ਨਹੀਂ ਪਵੇਗੀ ਅਤੇ ਤਨਖਾਹ ਆਪਣੇ ਆਪ ਵੱਧ ਜਾਇਆ ਕਰੇਗੀ। ਇਸੇ ਤਰ੍ਹਾਂ ਹੀ ਪਿੰਡਾਂ ਵਿਚ ਜਿਹੜਾ ਐਗਰੀਕਲਚਰਲ ਲੇਬਰ ਹੈ, ਉਸ ਦੀ ਗੱਲ ਹੈ। ਉਨ੍ਹਾਂ ਨੂੰ ਸੰਨ 1972 ਵਿਚ ਕੇਵਲ 4 ਰੁਪਏ ਦਿਹਾੜੀ ਮਿਲਦੀ ਸੀ ਪਰ ਇਸ ਵੇਲੇ ਉਨ੍ਹਾਂ ਨੂੰ 7 ਰੁਪਏ 70 ਪੈਸੇ ਦਿਹਾੜੀ ਹਰ ਹਾਲਤ ਵਿਚ ਦੇਣੀ ਪਵੇਗੀ। ਨਾਲ ਹੀ ਇਹ ਵੀ ਜ਼ੋਰ ਦਿੱਤਾ ਹੈ ਕਿ ਕੰਜ਼ਿਊਮਰ ਪ੍ਰਾਈਸ ਇਡੈਕਸ ਦੇ ਨਾਲ ਉਸ ਨੂੰ ਜੋੜ ਦਿੱਤਾ ਜਾਵੇ। ਇਸੇ ਤਰ੍ਹਾਂ ਹੀ ਜੋ ਵਰਕ ਚਾਰਜਡ ਹਨ ਜਾਂ ਹੋਰ ਹਨ ਉਨ੍ਹਾਂ ਨੂੰ ਰੈਗੂਲਰ ਕੀਤਾ ਹੈ ਅਤੇ ਜਿਨ੍ਹਾਂ ਦੀ ਰੈਗੂਲਰ ਹੋਣ ਦੀ ਮਿਆਦ ਹੋ ਗਈ ਹੈ ਉਨ੍ਹਾਂ ਨੂੰ ਰੈਗੂਲਰ ਕਰ ਰਹੇ ਹਾਂ। ਸਰਕਾਰ ਨੇ ਮਜ਼ਦੂਰਾਂ ਵੱਲ ਪੂਰਾ ਧਿਆਨ ਦਿੱਤਾ ਹੈ।

ਇਸ ਤੋਂ ਅਗਲਾ ਪੁਆਇੰਟ ਨੰ: 7 ਹੈ। ਇਸ ਵਿਚ ਹੈ ਕਿ ਖੇਤ ਮਜ਼ਦੂਰਾਂ ਲਈ ਘੱਟ ਤੋਂ ਘੱਟ ਉਜ਼ਰਤਾਂ ਬਾਰੇ ਕਾਨੂੰਨ ਬਣਾਇਆ ਹੈ। ਇਹ ਵੀ ਇਸ ਵਿਚ ਆ ਗਿਆ ਹੈ।

ਇਸ ਤੋਂ ਅੱਗੇ ਪੁਆਇੰਟ ਨੰ: 8 ਹੈ। ਇਸ ਵਿਚ ਹੈ "ਜ਼ਮੀਨ ਹੇਠਲੇ ਪਾਣੀ ਦੀ ਵਰਤੋਂ ਲਈ ਨੈਸ਼ਨਲ ਇਰੀਗੇਸ਼ਨ ਪ੍ਰੋਗਰਾਮ ਅਧੀਨ 50 ਲੱਖ ਹੈਕਟੇਅਰ ਹੋਰ ਰਕਬੇ ਦੀ ਸਿੰਜਾਈ।" ਇਹ ਪ੍ਰਧਾਨ ਮੰਤਰੀ ਨੇ ਆਪਣੇ 21 ਨੁਕਾਤੀ ਪ੍ਰੋਗਰਾਮ ਵਿਚ ਕਿਹਾ ਹੈ। ਉਨ੍ਹਾਂ ਨੇ 50 ਲੱਖ ਹੈਕਟੇਅਰ ਜ਼ਮੀਨ ਦਾ ਜ਼ਿਕਰ ਕੀਤਾ ਹੈ। ਇਕ ਹੈਕਟੇਅਰ ਵਿਚ ਢਾਈ ਏਕੜ ਜ਼ਮੀਨ ਹੁੰਦੀ ਹੈ ਅਤੇ ਜੇ ਇਸ ਨੂੰ ਢਾਈ ਨਾਲ ਗੁਣਾ ਕਰੀਏ ਤਾਂ ਇਹ ਸਵਾ ਕਰੋੜ ਏਕੜ ਜ਼ਮੀਨ ਬਣ ਜਾਂਦੀ ਹੈ। ਸੋ ਐਨੀ ਜ਼ਮੀਨ ਨੂੰ ਉਨ੍ਹਾਂ ਕਿਹਾ ਹੈ ਪਾਣੀ ਹੋਰ ਦਿੱਤਾ ਜਾਵੇ।

ਇਸ ਦੇ ਲਈ ਬਹੁਤ ਵੱਡੀਆਂ ਸਕੀਮਾਂ, ਦਰਮਿਆਨੀਆਂ ਸਕੀਮਾਂ ਅਤੇ ਛੋਟੀਆਂ ਸਕੀਮਾਂ ਤੇ ਅਸੀਂ ਅਮਲ ਕਰ ਰਹੇ ਹਾਂ। ਪੰਜਾਬ ਦੇ ਵਿਚ ਇਸ ਵੇਲੇ 60 ਫੀ ਸਦੀ ਵਾਹੀ ਯੋਗ ਜ਼ਮੀਨ ਜਿਹੜੀ ਹੈ ਉਹ ਸਿੰਜਾਈ ਦੇ ਹੇਠ ਲਿਆਂਦੀ ਹੈ। ਅਸੀਂ ਭਾਰਤ ਸਰਕਾਰ ਨੂੰ ਬੇਨਤੀ ਕੀਤੀ ਹੈ ਕਿ ਥੀਨ ਡੈਮ ਜਲਦੀ ਤੋਂ ਜਲਦੀ ਬਣਾਉਣ ਦੀ ਆਗਿਆ ਦਿੱਤੀ ਜਾਵੇ। ਸਟੇਟ ਪੱਧਰ ਤੇ ਸਿੰਜਾਈ ਦੀ ਜੋ ਇਸ ਵੇਲੇ ਹਾਲਤ ਹੈ ਇਸ ਨੂੰ ਵਧਾਉਣ ਲਈ 120 ਡੀਪ ਟਿਊਬਵੈਲਜ਼ ਲਗਾਏ ਜਾ ਰਹੇ ਹਨ। ਇਨ੍ਹਾਂ ਨੂੰ ਬਿਜਲੀ ਦਿੱਤੀ ਜਾ ਰਹੀ ਹੈ। ਪੰਜਾਬ ਦੇ ਅੰਦਰ ਇਸ ਵੇਲੇ, ਸਪੀਕਰ ਸਾਹਿਬ, 4 ਲੱਖ 28 ਹਜ਼ਾਰ

ਟਿਊਬਵੈਲਜ਼ ਚਲਦੇ ਹਨ ਔਰ ਇਸ ਦੇ ਵਿਚੋਂ ਡੇਢ ਲੱਖ ਦੇ ਕਰੀਬ ਐਸੇ ਟਿਊਬਵੈਲਜ਼ ਹਨ ਜਿਨ੍ਹਾਂ ਨੂੰ ਬਿਜਲੀ ਮਿਲਦੀ ਹੈ ਔਰ ਬਾਕੀਆਂ ਨੂੰ ਅਸੀਂ ਬਿਜਲੀ ਦੇਣ ਦਾ ਪ੍ਰਬੰਧ ਕਰ ਰਹੇ ਹਾਂ।

ਸਪੀਕਰ ਸਾਹਿਬ, ਨੌਵਾਂ ਪੁਆਇੰਟ ਬਿਜਲੀ ਪੈਦਾ ਕਰਨ ਲਈ ਕੇਂਦਰੀ ਕੰਟਰੋਲ ਅਧੀਨ ਸੁਪਰ ਥਰਮਲ ਪਲਾਂਟ ਲਗਾਉਣ ਬਾਰੇ ਹੈ। ਅਸੀਂ ਇਸ ਸਕੀਮ ਦਾ ਸਵਾਗਤ ਕਰਦੇ ਹਾਂ। ਇਹ ਬੜੀ ਚੰਗੀ ਸਕੀਮ ਹੈ ਕਿਉਂਕਿ ਇਸ ਨਾਲ ਮੁਕਾਬਲਤਨ ਸਸਤੇ ਨਿਰਖਾਂ ਤੇ ਬਿਜਲੀ ਮਿਲ ਸਕਦੀ ਹੈ। (ਜਥੇਦਾਰ ਗੁਰਬਚਨ ਸਿੰਘ ਜੀ ਵਲੋਂ ਬੈਠੇ ਬੈਠੇ ਵਿਘਨ) ਸਪੀਕਰ ਸਾਹਿਬ, ਜੱਥੇਦਾਰ ਸਾਹਿਬ ਨੂੰ ਤਾਂ ਸਟੇਜ ਸੈਕਟਰੀ ਦੀ ਟਰੇਨਿੰਗ ਹੋਣੀ ਹੈ। ਇਥੇ ਪ੍ਰਧਾਨ ਸਪੀਕਰ ਸਾਹਿਬ ਹਨ ਉਨ੍ਹਾਂ ਦੀ ਆਗਿਆ ਤਾਂ ਲੈ ਲਿਆ ਕਰੇ। (ਹਾਸਾ)

**ਸ੍ਰੀ ਸਪੀਕਰ**: ਜੱਥੇਦਾਰ ਸਾਹਿਬ ਤੁਸੀਂ ਉਠ ਕੇ ਕਦੇ ਬੋਲਣ ਦੀ ਆਗਿਆ ਨਹੀਂ ਮੰਗੀ, ਬੈਠੇ ਬੈਠੇ ਹੀ ਬੋਲ ਜਾਂਦੇ ਹੋ। (ਹਾਸਾ) (ਵਿਘਨ)

**ਮੁੱਖ ਮੰਤਰੀ**: ਸਪੀਕਰ ਸਾਹਿਬ, ਤੇਰ੍ਹਵਾਂ ਪੁਆਇੰਟ ਸੀ ਕਿ ਇੰਡਸਟਰੀ ਦੇ ਨਾਲ ਮਜ਼ਦੂਰਾਂ ਨੂੰ ਸਬੰਧਤ ਕੀਤਾ ਜਾਵੇ। ਇਹ ਇਕ ਬੜਾ ਇਨਕਲਾਬੀ ਕਦਮ ਹੈ। ਇਸ ਵਕਤ ਕਾਰਖਾਨੇਦਾਰ ਨੂੰ ਬੋਨਸ ਦੇਣਾ ਪੈਂਦਾ ਹੈ ਔਰ ਮਜ਼ਦੂਰਾਂ ਨੂੰ ਬੋਨਸ ਮੰਗਣਾ ਪੈਂਦਾ ਹੈ। ਕਈ ਵਾਰ ਨਫ਼ਾ ਜ਼ਿਆਦਾ ਹੋ ਜਾਵੇ ਅਤੇ ਬੋਨਸ ਉਹ ਘੱਟ ਦੇਣ ਤਾਂ ਮਜ਼ਦੂਰਾਂ ਵਿਚ ਬੇਚੈਨੀ ਹੋ ਜਾਂਦੀ ਹੈ। ਕਈ ਵਾਰੀ ਕਾਰਖਾਨੇਦਾਰ ਨੂੰ ਘਾਟਾ ਪੈ ਜਾਂਦਾ ਹੈ ਅਤੇ ਉਹ ਮਜ਼ਦੂਰਾਂ ਨੂੰ ਬੋਨਸ ਘੱਟ ਦਿੰਦੇ ਹਨ ਤਾਂ ਆਪਸ ਵਿਚ ਲੜਾਈ ਹੋ ਜਾਂਦੀ ਹੈ। ਇਸ ਸਾਰੀ ਚੀਜ਼ ਨੂੰ ਇਕੱਠਾ ਕਰਕੇ ਫੈਸਲਾ ਇਹ ਹੋਇਆ ਹੈ ਕਿ ਸਾਰੇ ਲੇਬਰ-ਕਮ-ਕਨਸੀਲਿਏਸ਼ਨ ਅਫਸਰਾਂ ਅਤੇ ਫੈਕਟਰੀ ਇਨਸਪੈਕਟਰਾਂ ਨੂੰ ਹਿਦਾਇਤਾਂ ਜਾਰੀ ਕੀਤੀਆਂ ਜਾਣ ਕਿ ਉਹ ਕਾਰਖਾਨਿਦਾਰਾਂ ਨੂੰ ਪਰੇਰ ਕੇ ਪ੍ਰੋਡਕਸ਼ਨ ਕੌਂਸਲਾਂ ਅਤੇ ਵਰਕਸ ਕੌਂਸਲਾਂ ਕਾਇਮ ਕਰਵਾਉਣ। ਪੈਦਾਵਾਰ ਦੇ ਪ੍ਰੋਗਰਾਮਾਂ ਵਿਚ ਮਜ਼ਦੂਰਾਂ ਦੀ ਵਧੇਰੇ ਭਾਈਵਾਲੀ ਨੂੰ ਯਕੀਨੀ ਬਣਾਉਣ ਲਈ ਤਿੰਨ ਧਿਰੀ ਕਮੇਟੀਆਂ ਬਨਾਉਣੀਆਂ ਹਨ। ਅਸੀਂ ਪੈਦਾਵਾਰ ਜਿਹੜੀ ਵੱਧੀ ਹੈ ਉਸ ਵੱਧੀ ਹੋਈ ਪੈਦਾਵਾਰ ਵਿਚ ਮਜ਼ਦੂਰ ਦਾ ਧਿਆਨ ਰਖਣਾ ਹੈ। ਮਜ਼ਦੂਰ ਨੂੰ ਇਹ ਅਹਿਸਾਸ ਕਰਵਾਉਣਾ ਹੈ ਕਿ ਇਹ ਕਾਰਖਾਨਾ ਕੇਵਲ ਮਾਲਕ ਦੇ ਭਲੇ ਲਈ ਨਹੀਂ ਇਹ ਕਾਰਖਾਨਾ ਤੇਰੇ ਭਲੇ ਦਾ ਵੀ ਹੈ ਤਾਂ ਕਿ ਹਮੇਸ਼ਾਂ ਵਾਸਤੇ ਇਨ੍ਹਾਂ ਦੀ ਲੜਾਈ ਮੁੱਕ ਜਾਵੇ। (ਵਿਘਨ)

**ਇਕ ਆਵਾਜ਼**: ਕਿਸੇ ਦਾ ਪਲਾਟ ਕੈਂਸਲ ਹੋ ਗਿਆ ਹੈ, ਉਸ ਦੇ ਲਈ ਕੋਈ ਦਰਖ਼ਾਸਤ ਆਈ ਹੈ।

**ਮੁੱਖ ਮੰਤਰੀ**: ਕਿਸੇ ਮੈਂਬਰ ਨੇ ਪੁਆਇੰਟ ਆਊਟ ਕੀਤਾ ਹੈ। ਮੈਂ 2—3 ਪੁਆਇੰਟ ਛੱਡ ਕੇ 13 ਪੁਆਇੰਟ ਤੇ ਚਲਾ ਗਿਆ ਸੀ। 10 ਨੰਬਰ ਹੈ ਜੀ—(ਵਿਘਨ)

**ਇਕ ਆਵਾਜ਼**: ਸਪੀਕਰ ਸਾਹਿਬ, 10 ਨੰਬਰ ਛੱਡ ਗਏ ਹਨ ਜੀ। (ਇਸ ਵਕਤ ਸਰਦਾਰ ਧੰਨਾ ਸਿਘ ਗੁਲਸ਼ਨ ਕੁਝ ਬੋਲਣ ਲਈ ਖੜੇ ਹੋਏ।)

**ਮੁੱਖ ਮੰਤਰੀ**: ਮੈਂ ਤਾਂ, ਸਪੀਕਰ ਸਾਹਿਬ, ਇਸ ਵਾਸਤੇ ਬੈਠ ਗਿਆ ਸੀ ਕਿ ਗੁਲਸ਼ਨ ਜੀ 10 ਨੰਬਰ ਤੇ ਖੜੇ ਹੋ ਗਏ ਹਨ, ਸ਼ਾਇਦ ਉਨ੍ਹਾਂ ਨੂੰ ਖੁਸ਼ੀ ਹੋਵੇ।

**ਸਰਦਾਰ ਧੰਨਾ ਸਿੰਘ ਗੁਲਸ਼ਨ**: ਗਿਆਨੀ ਜੀ, ਅਸੀਂ ਸਾਰੇ 10 ਨੰਬਰ ਤੇ ਹੀ ਰਹੇ ਹਾਂ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਗੁਲਸ਼ਨ ਜੀ ਨੇ ਗੱਲ ਹੋਰ ਪਾਸੇ ਦੀ ਸਮਝੀ ਹੈ। ਮੈਂ ਤਾਂ ਇਸ ਕਰਕੇ ਇਹ ਕਿਹਾ ਸੀ ਕਿ 10 ਨੰਬਰ ਤੇ ਜਿਹੜੀ ਗੱਲ ਆਈ ਹੈ ਉਹ ਜੁਲਾਹਿਆਂ ਦੀ ਆਈ ਹੈ। 10 ਨੰਬਰ ਪੁਲਿਸ ਵਾਲਾ ਜੋ ਹੈ ਮੈਂ ਉਹ ਨਹੀਂ ਕਿਹਾ। (ਵਿਘਨ) ਸਪੀਕਰ ਸਾਹਿਬ, ਪਿਟ ਲੂਮਾਂ ਨੂੰ ਫ਼ਰੇਮ ਲੂਮਾਂ ਵਿਚ ਬਦਲਣ ਅਤੇ ਜੈਕਾਰਡ ਮਸ਼ੀਨਾਂ ਲਾਉਣ ਦੀਆਂ ਕਈ ਸਕੀਮਾਂ ਵਿਚਾਰ ਅਧੀਨ ਹਨ। ਇਹ ਵੀ ਤਜਵੀਜ਼ ਹੈ ਕਿ ਗੁਣਕਾਰ ਨੂੰ 5,000 ਰੁਪਿਆ ਕੰਮ ਚਲਾਉਣ ਵਾਸਤੇ ਬਿਨਾਂ ਵਿਆਜ ਤੇ ਕਰਜ਼ਾ ਦਿੱਤਾ ਜਾਵੇ। ਇਸ ਤੋਂ ਇਲਾਵਾ 3 ਮਹੀਨੇ ਦੀ ਟਰੇਨਿੰਗ ਲਈ ਬੁਣਕਾਰਾਂ ਜਿਸ ਦਾ ਮਤਲਬ ਜੁਲਾਹਾ ਹੈ, 500 ਰੁਪਿਆ ਦਿਤਾ ਜਾਵੇ। ਸਰਕਾਰ ਨੇ ਟੈਕਸਟਾਈਲ ਡਿਵੈਲਪਮੈਂਟ ਕਾਰਪੋਰੇਸ਼ਨ ਸਥਾਪਤ ਕਰਨ ਦਾ ਵੀ ਫੈਸਲਾ ਕੀਤਾ ਹੈ ਅਤੇ ਇਸ ਦੇ ਅਧਿਕਾਰ ਵਿਚ 1 ਕਰੋੜ ਰੁਪਿਆ ਲਾ ਦਿਤਾ ਜਾਵੇਗਾ। ਇਹ ਕਾਰਪੋਰੇਸ਼ਨ ਖੱਡੀ ਬੁਣਕਾਰਾਂ ਨੂੰ ਸਸਤੇ ਨਿਰਖਾਂ ਤੇ ਕੱਚਾਂ ਮਾਲ ਤੇ ਟਰੇਨਿੰਗ ਆਦਿ ਵਿਚ ਸਹਾਇਤਾ ਵੀ ਕਰ ਸਕੇਗੀ। (ਵਿਘਨ) (ਇਕ ਆਵਾਜ਼: ਪਾਂਡੇ ਸਾਹਿਬ ਨੂੰ ਕਹਿ ਦਿਉ।) ਵੈਸੇ ਤਾਂ, ਸਪੀਕਰ ਸਾਹਿਬ, ਇਨਟਰੱਪਸ਼ਨ ਚੰਗੀ ਨਹੀਂ ਹੰਦੀ ਪਰ ਕਈ ਵਾਰ ਇਨਟਰੱਪਸ਼ਨ ਚੰਗੀ ਕਟਰੀਬਿਊਸ਼ਨ ਵੀ ਕਰਦੀ ਹੈ। ਇਨ੍ਹਾਂ ਨੇ ਪਾਂਡੇ ਸਾਹਿਬ ਦਾ ਨਾਮ ਲਿਆ ਹੈ। ਪਾਂਡੇ ਹਨ ਤਾਂ ਪੰਡਤ ਲੇਕਿਨ ਉਨ੍ਹਾਂ ਨੂੰ ਜੁਲਾਹਾ ਕਹਾਉਣ ਵਿਚ ਕੋਈ ਗੁਰੇਜ਼ ਨਹੀਂ ਹੈ।

ਯਾਰਵਾਂ ਪੁਆਇੰਟ ਇਹ ਹੈ, ਸਪੀਕਰ ਸਾਹਿਬ, ਕਿ ਸਟੈਂਡਰਡ ਕਲਾਥ ਲੋਕਾਂ ਵਿਚ ਦਿਤਾ ਜਾਵੇ। ਇਸ ਦੇ ਲਈ ਬੇਨਤੀ ਹੈ ਕਿ ਭਾਰਤ ਸਰਕਾਰ ਨੇ ਪੰਜਾਬ ਲਈ 1094 ਗੰਢਾਂ ਦਾ ਕੋਟਾ ਮੁਕੱਰਰ ਕੀਤਾ ਹੈ। ਇਸ ਦਾ ਮੁੱਖ ਮਨੋਰਥ ਛੋਟੇ ਵਰਗ ਦੇ ਲੋਕਾਂ ਦੀਆਂ ਜ਼ਰੂਰਤਾਂ ਪੂਰੀਆਂ ਕਰਨਾ ਹੈ। ਸੋ ਇਸ ਗੱਲ ਦਾ ਯਤਨ ਕੀਤਾ ਹੈ ਕਿ ਇਸ ਦੀ ਵੰਡ ਦਰੁਸਤ ਤਰੀਕੇ ਨਾਲ ਹੋ ਸਕੇ ਔਰ ਉਨ੍ਹਾਂ ਲੋਕਾਂ ਨੂੰ ਇਹ ਕਪੜਾ ਮਿਲ ਸਕੇ ਜਿਨ੍ਹਾਂ ਨੂੰ ਨਹੀਂ ਮਿਲਦਾ। ਇਸ ਦੇ ਬਾਰੇ ਸ਼ਿਕਾਇਤਾਂ ਆਈਆਂ ਸੀ ਕਿ ਸਟੈਂਡਰਡ ਕਪੜਾ ਉਹ ਲੋਕ ਖਰੀਦ ਜਾਂਦੇ ਹਨ ਜਿਹੜੇ ਇਸ ਦੇ ਹੱਕਦਾਰ ਨਹੀਂ ਹੰਦੇ, ਜਿਹੜੇ ਹੱਕਦਾਰ ਹੰਦੇ ਹਨ ਉਨ੍ਹਾਂ ਨੂੰ ਨਹੀਂ ਮਿਲਦਾ। ਇਸ ਦੇ ਉਤੇ ਅਸੀਂ ਨਿਗਰਾਨੀ ਕਰ ਰਹੇ ਹਾਂ ਕਿ ਇਹ ਕਪੜਾ ਉਨ੍ਹਾਂ ਨੂੰ ਹੀ ਮਿਲੇ ਜੋ ਇਸ ਦੇ ਹੱਕਦਾਰ ਹਨ।

12ਵਾਂ ਪੁਆਇੰਟ ਹੈ ਸ਼ਹਿਰੀ ਜ਼ਮੀਨਾਂ ਦੀ ਮਾਲਕੀ ਅਤੇ ਮਕਾਨਾਂ ਦੇ ਉਸਾਰੀ ਰਕਬੇ ਦੀ ਹੱਦ ਨਿਸ਼ਚਿਤ ਕਰਨੀ। ਸ਼ਹਿਰੀ ਜ਼ਮੀਨਾਂ ਦੇ ਸਮਾਜੀਕਰਨ ਦੀ ਤਜਵੀਜ਼ ਆਈ ਸੀ। ਤੁਹਾਨੂੰ ਪਤਾ ਹੈ ਕਿ ਇਸ ਅਸੈਂਬਲੀ ਨੇ, ਇਸ ਹਾਊਸ ਨੇ ਸ਼ਹਿਰੀ ਜਾਇਦਾਦ ਦੀ ਸੀਲਿੰਗ ਦਾ ਬਿਲ ਪਾਸ ਕਰ ਦਿੱਤਾ ਸੀ ਪਰ ਉਸ ਬਿਲ ਦੀ ਮਨਜ਼ੂਰੀ ਨਹੀਂ ਮਿਲੀ ਇਸ ਕਰਕੇ ਕਿ ਭਾਰਤ ਸਰਕਾਰ ਸਾਰੇ ਦੇਸ਼ ਵਿਚ ਇਕੋ ਤਰ੍ਹਾਂ ਦਾ ਬਿਲ ਲਿਆਉਣਾ ਚਾਹੁੰਦੀ ਸੀ। ਉਸ ਦੀ ਅਸੀਂ ਇੰਤਜ਼ਾਰ ਕਰ ਰਹੇ ਹਾਂ ਅਤੇ ਉਹ ਜੋ ਸੇਧਾਂ ਦੇਣਗੇ ਉਸ ਦੇ ਮੁਤਾਬਕ ਮੁਨਾਸਬ ਬਿਲ ਪਾਸ ਕੀਤਾ ਜਾਵੇਗਾ। ਰਾਜ ਸਰਕਾਰ ਨੇ ਆਪਣੇ ਵਲੋਂ ਫੈਸਲਾ ਕੀਤਾ ਹੈ ਕਿ ਅਰਬਨ ਇਸਟੇਟਾਂ ਤੇ ਇਮਪਰੂਵਮੈਂਟ ਟਰੱਸਟ ਵਲੋਂ ਰਿਹਾਇਸ਼ੀ ਪਲਾਟਾਂ ਦਾ 67 ਫ਼ੀ ਸਦੀ ਹਿੱਸਾ ਘੱਟ ਆਮਦਨ ਵਾਲੇ ਲੋਕਾਂ ਨੂੰ ਮਿਲੇਗਾ। (ਥੰਪਿੰਗ) ਉਨ੍ਹਾਂ ਲਈ ਇਹ ਰਿਜ਼ਰਵ ਹਨ। ਇਹ ਨਹੀਂ ਕਿ ਜੇ ਉਹ ਨਾਂਹ ਲੈਣ ਤਾਂ ਹੋਰ ਕੋਈ ਲੈ ਲਵੇਗਾ। ਇਹ ਉਨ੍ਹਾਂ ਲਈ ਹੀ ਰਿ-ਜ਼ਰਵ ਹੋਣਗੇ। ਇਹ ਵੀ ਫੈਸਲਾ ਕੀਤਾ ਗਿਆ ਹੈ ਕਿ ਕੋਈ ਵੀ ਰਿਹਾਇਸ਼ੀ ਪਲਾਟ ਇੱਕ ਕਨਾਲ ਤੋਂ ਵੱਧ ਦਾ ਨਹੀਂ ਹੋਵੇਗਾ ਅਤੇ ਵਧੇਰੇ ਗਿਣਤੀ ਛੁਟੇਰੇ ਪਲਾਟਾਂ ਦੀ ਹੋਵੇਗੀ। ਇਸ ਤੋਂ ਇਲਾਵਾ ਪੰਜਾਬ ਰਜਿਸਟਰੇਸ਼ਨ ਆਫ਼ ਕਾਲੋਨੀਜ਼ ਐਕਟ, 1975 ਪਾਸ ਕੀਤਾ ਗਿਆ ਹੈ। ਇਸ ਦਾ ਮਤਲਬ ਇਹ ਸੀ ਕਿ ਇਸ ਰਾਹੀਂ ਨਵੀਆਂ ਬਸਤੀਆਂ ਦੀ ਉਸਾਰੀ ਦਾ ਕੰਮ ਹੋਵੇਗਾ ਅਤੇ ਨਾਲ ਹੀ ਜਿਹੜੀਆਂ ਪ੍ਰਾਈਵੇਟ ਕਾਲੋਨੀਆਂ ਲੋਕਾਂ ਨੇ ਬਣਾ ਰੱਖੀਆਂ ਹਨ ਉਨ੍ਹਾਂ ਤੇ ਕੰਟਰੋਲ ਤੇ ਨਿਗਰਾਨੀ ਕੀਤੀ ਜਾਵਗੀ। 13ਵਾਂ ਪੁਆਇੰਟ ਮੈਂ ਪਹਿਲਾਂ ਦਸ ਚੁਕਿਆ ਹਾਂ। 14ਵਾਂ ਪੁਆਇੰਟ ਇਹ ਹੈ ਕਿ ਪ੍ਰਾਈਮ

ਮਨਿਸਟਰ ਨੇ ਕਿਹਾ ਹੈ ਕਿ ਟਰਾਂਸਪੋਰਟ ਜਿਹੜੀ ਹੈ ਇਸ ਦੇ ਨੈਸ਼ਨਲ ਪਰਮਿਟ ਹੋਣ. ਪਰੋਵਿਨਸ਼ਲ ਪਰਮਿਟ ਹੋਣ ਨਾਲ ਕਾਫ਼ੀ ਦਿੱਕਤਾਂ ਹੁੰਦੀਆਂ ਹਨ। ਇਸਨੂੰ ਅਸੀਂ ਵੈਲਕਮ ਕਰਦੇ ਹਾਂ। ਮੈਂ ਸਮਝਦਾ ਹਾਂ ਕਿ ਇਸ ਨਾਲ ਬਹੁਤ ਸਾਰੀਆਂ ਦਿੱਕਤਾਂ ਦੂਰ ਹੋ ਜਾਣਗੀਆਂ। ਗੁਡਜ਼ ਟਰਾਂਸਪੋਰਟ ਤੇ ਪੈਸੰਜਰ ਟਰਾਂਸਪੋਰਟ ਦਾ ਫ਼ਾਇਦਾ ਲੋਕਾਂ ਨੂੰ ਹੋਵੇਗਾ ਤੇ ਟਰਾਂਸਪੋਰਟਰ ਵੀ ਕਾਫ਼ੀ ਉਲਝਨਾਂ ਤੋਂ ਬਚ ਜਾਣਗੇ।

ਸਪੀਕਰ ਸਾਹਿਬ, 15ਵਾਂ ਪੁਆਇੰਟ ਦਰਮਿਆਨੀ ਆਮਦਨੀ ਵਾਲੇ ਲੋਕਾਂ ਨੂੰ ਆਮਦਨ ਕਰ ਤੋਂ ਛੋਟ ਲਈ 8,000 ਰੁਪਏ ਦੀ ਰਕਮ ਦੀ ਹੱਦ ਮੁਕੱਰਰ ਕਰਨੀ ਹੈ। ਪਹਿਲਾਂ ਹੱਦ 6,000 ਰੁਪਏ ਦੀ ਹੁੰਦੀ ਸੀ ਹੁਣ ਇਸ ਨੂੰ ਵਧਾ ਕੇ 8,000 ਰੁਪਏ ਕਰ ਦਿੱਤਾ ਹੈ। ਇਸ ਦੇ ਨਾਲ ਮਿਡਲਮੈਨ ਨੂੰ ਕਾਫ਼ੀ ਫ਼ਾਇਦਾ ਪਹੁੰਚੇਗਾ।

**ਸਰਦਾਰ ਰਣਧੀਰ ਸਿੰਘ ਚੀਮਾ** (ਬੈਠੇ ਬੈਠੇ) : ਇਸ ਨਾਲ ਸਿਰਫ਼ 45 ਰੁਪਏ ਦਾ ਫ਼ਾਇਦਾ ਹੋਵੇਗਾ।

**ਮੁੱਖ ਮੰਤਰੀ**: ਸਪੀਕਰ ਸਾਹਿਬ, ਮੈਂ ਕਿਹਾ ਸੀ ਕਿ ਚੀਮਾਂ ਸਾਹਿਬ ਕੰਟਰੀਬਿਊਸ਼ਨ ਜ਼ਰੂਰ ਕਰਦੇ ਹਨ ਕਿਉਂਕਿ ਹਰ ਸਬਜੈਕਟ ਦੇ ਉਹ ਮਾਹਰ ਹਨ। ਮੇਰਾ ਖਿਆਲ ਸੀ ਸਿਰਫ਼ ਖੇਤੀਬਾੜੀ ਬਾਰੇ ਹੀ ਉਹ ਜਾਣਦੇ ਹਨ, ਹੁਣ ਪਤਾ ਲਗਾ ਹੈ ਕਿ ਇਨਕਮ ਟੈਕਸ ਬਾਰੇ ਵੀ ਉਹ ਜਾਣਦੇ ਹਨ।

**ਸਰਦਾਰ ਰਣਧੀਰ ਸਿੰਘ ਚੀਮਾ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਤਨੇ ਪੁਆਇੰਟ ਰੱਖੇ ਹਨ ਉਸ ਵਿੱਚ ਇਹ ਵੀ ਪੁਆਇੰਟ ਰੱਖਣ ਕਿ ਗ਼ਰੀਬ ਕਿਸਾਨਾਂ ਦੀ ਉਪਜ ਦੀ ਠੀਕ ਕੀਮਤ ਦਿਵਾਉਣ ਲਈ ਪ੍ਰਾਇਸ ਕਮਿਸ਼ਨ ਵਿੱਚ ਕਿਸਾਨਾਂ ਦੇ ਨੁਮਾਇੰਦੇ ਭੇਜੇ ਜਾਣ। (ਸ਼ੋਰ)

**ਮੁੱਖ ਮੰਤਰੀ**: ਸਪੀਕਰ ਸਾਹਿਬ, ਪੰਦਰ੍ਹਾਂ ਨੰਬਰ ਪੁਆਇੰਟ ਤਾਂ ਦਰਮਿਆਨੀ ਆਮਦਨੀ ਵਾਲੇ ਲੋਕਾਂ ਨੂੰ ਆਮਦਨ ਕਰ ਤੋਂ ਛੋਟ ਦੇਣ ਬਾਰੇ ਹੈ। 16ਵਾਂ ਪੁਆਇੰਟ ਵਿਦਿਆਰਥੀਆਂ ਦੇ ਹੋਸਟਲਾਂ ਲਈ ਕੰਟਰੋਲਡ ਕੀਮਤਾਂ ਤੇ ਜ਼ਰੂਰੀ ਵਸਤਾਂ ਦੇਣ ਬਾਰੇ ਹੈ। ਪੰਜਾਬ ਭਰ ਦੇ ਵਿਦਿਆਰਥੀਆਂ ਨੂੰ ਹੋਸਟਲਾਂ ਵਿੱਚ ਲੋੜੀਂਦੀਆਂ ਜ਼ਰੂਰੀ ਵਸਤਾਂ ਕੰਟਰੋਲਡ ਕੀਮਤਾਂ ਤੇ ਸਪਲਾਈ ਕਰਨ ਦਾ ਬੰਦੋਬਸਤ ਤਸੱਲੀਬਖਸ਼ ਢੰਗ ਨਾਲ ਚੱਲ ਰਿਹਾ ਹੈ। ਇਹ ਇੰਤਜ਼ਾਮ ਇਸ ਰਾਜ ਨੇ ਪਹਿਲਾਂ ਹੀ ਕੀਤਾ ਹੋਇਆ ਹੈ। ਵਿਦਿਆਰਥੀਆਂ ਲਈ ਪਾਠ-ਪੁਸਤਕਾਂ ਅਤੇ ਸਕੂਲਾਂ, ਕਾਲਜਾਂ ਵਿਚ ਸਟੇਸ਼ਨਰੀ ਦੀਆਂ ਵਸਤਾਂ ਤੇ ਕਾਪੀਆਂ ਦੀ ਸਪਲਾਈ ਦਾ ਤਸੱਲੀਬਖਸ਼ ਇੰਤਜ਼ਾਮ ਕੀਤਾ ਜਾ ਚੁੱਕਾ ਹੈ। ਇਹ ਇੰਤਜ਼ਾਮ ਪੰਜਾਬ ਸਕੂਲ ਐਜੂਕੇਸ਼ਨ ਬੋਰਡ ਅਤੇ ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁਕ ਬੋਰਡ ਰਾਹੀਂ ਹੋਇਆ ਹੈ। ਇਸ ਪ੍ਰਬੰਧ ਵਿੱਚ ਕਿਧਰੇ ਵੀ ਕੋਈ ਰੋਕ ਅਟਕ ਨਹੀਂ ਹੈ ਤੇ ਸਾਰਾ ਕੰਮ ਬੜੇ ਤਸਲੀਬਖਸ਼ ਤਰੀਕੇ ਨਾਲ ਹੋ ਰਿਹਾ ਹੈ।

ਸਪੀਕਰ ਸਾਹਿਬ, 18ਵਾਂ ਪੁਆਇੰਟ ਕਮਜ਼ੋਰ ਵਰਗਾਂ ਲਈ ਰੋਜ਼ਗਾਰ ਦੇ ਅਵਸਰ ਪੈਦਾ ਕਰਨਾ ਅਤੇ ਉਨ੍ਹਾਂ ਨੂੰ ਟਰੇਨਿੰਗ ਦੇਣੀ ਤੇ ਅਪਰੈਨਟਿਸਸ਼ਿਪ ਸਕੀਮਾਂ ਲਾਗੂ ਕਰਨ ਬਾਰੇ ਹੈ। ਇਸ ਦੇ ਲਈ ਵੀ ਸਰਕਾਰ ਨੇ ਕਾਫ਼ੀ ਕੁਝ ਪ੍ਰਬੰਧ ਕੀਤੇ ਹਨ। ਮੈਂ ਹਾਊਸ ਦਾ ਜ਼ਿਆਦਾ ਸਮਾਂ ਨਹੀਂ ਲੈਣਾ ਚਾਹੁੰਦਾ।

[ਮੁੱਖ ਮੰਤਰੀ]

ਸਪੀਕਰ ਸਾਹਿਬ, 19ਵਾਂ, 20ਵਾਂ ਅਤੇ 21ਵਾਂ ਪੁਆਇੰਟ ਟੈਕਸਾਂ ਦੀਆਂ ਚੋਰੀਆਂ ਅਤੇ ਸਾਧਨਾਂ ਦੇ ਟਾਕਰੇ ਤੇ ਵਡੇਰੀਆਂ ਇਮਾਰਤਾਂ ਦੀਆਂ ਉਸਾਰੀਆਂ ਦੇ ਮੂਲਅੰਕਣ ਲਈ ਵਿਸ਼ੇਸ਼ ਸੁਕਐਡ ਸਥਾਪਤ ਕਰਨੇ, ਆਰਥਿਕ ਜੁਰਮਾਂ ਦੀ ਸਖਤ ਸਜ਼ਾ ਦੇਣੀ ਅਤੇ ਮੌਕੇ ਤੇ ਅਦਾਲਤੀ ਕਾਰਵਾਈ ਕਰਨੀ, ਸਮੱਗਲਰਾਂ ਦੀ ਜਾਇਦਾਦ ਨੂੰ ਜ਼ਬਤ ਕਰਨ ਲਈ ਨਵੇਂ ਕਾਨੂੰਨ ਬਣਾਉਣਾ ਅਤੇ ਦਰਾਮਦੀ ਲਾਇਸੈਂਸਾਂ ਦੀ ਕੁਵਰਤੋਂ ਦੇ ਖਿਲਾਫ਼ ਕਾਰਵਾਈ, ਕਾਰਖਾਨਿਆਂ ਵਿੱਚ ਸਰਮਾਇਆ ਲਾਉਣ ਦੇ ਤਰੀਕੇ ਨੂੰ ਸਫਲ ਬਣਾਉਣ ਬਾਰੇ ਹਨ। ਇਹ ਤਿੰਨੇ ਪੁਆਇੰਟ ਭਾਰਤ ਸਰਕਾਰ ਨੇ ਬਣਾਏ ਹਨ। ਮੈਂ ਤੁਹਾਡੀ ਜਾਣਕਾਰੀ ਲਈ ਦਸਣਾ ਚਾਹੁੰਦਾ ਹਾਂ ਕਿ ਇਸ ਦੇ ਵਿੱਚ ਮੁਨਾਸਿਬ ਕਦਮ ਭਾਰਤ ਸਰਕਾਰ ਨੇ ਚੁੱਕੇ ਹਨ। ਅਸੀਂ ਇਨ੍ਹਾਂ ਕਦਮਾਂ ਨੂੰ ਵੈਲਕਮ ਕਰਦੇ ਹਾਂ।

ਸਪੀਕਰ ਸਾਹਿਬ, ਸਾਡੇ ਸਾਹਮਣੇ ਜੋ ਨਿਸ਼ਾਨਾ ਹੈ ਇਹ ਕੁਲੈਕਟਿਵ ਪਰਾਸਪੈਰੇਟੀ ਥਰੂ ਡੈਮੋਕਰੇਸੀ, ਸੈਕੂਲਰ ਰੀਕਨਸਟ੍ਰਕਸ਼ਨ ਅਤੇ ਸਪਿਰਚੁਅਲ ਸੋਸ਼ਲਿਜ਼ਮ ਹੈ। ਇਨ੍ਹਾਂ ਦੀ ਪੂਰਤੀ ਵਾਸਤੇ ਜੋ ਉਦਮ ਕਰਨੇ ਹਨ ਮੈਨੂੰ ਆਸ ਹੈ ਕਿ ਹਾਊਸ ਦੇ ਸਾਰੇ ਮੈਂਬਰ ਇਨ੍ਹਾਂ ਨੂੰ ਵੈਲਕਮ ਕਰਨਗੇ। ਸਾਡੇ ਦੇਸ਼ ਵਿੱਚ ਬੜੀ ਮੁੱਦਤ ਤੋਂ ਇਹ ਚਰਚਾ ਚਲੀ ਆ ਰਹੀ ਹੈ ਅਤੇ ਹੁਣ ਵੀ ਕੁਝ ਵਿਰੋਧੀ ਸ਼ਕਤੀਆਂ ਹਨ ਜਿਹੜੀਆਂ ਕਿ ਸੋਸ਼ਲਿਜ਼ਮ ਨਾਲ ਸਹਿਮਤ ਨਹੀਂ ਹੋ ਸਕਦੀਆਂ ਅਤੇ ਡੈਮੋਕਰੇਸੀ ਦੇ ਅਰਥ ਹੋਰ ਦੇ ਹੋਰ ਹੀ ਕੱਢੀ ਜਾਂਦੀਆਂ ਹਨ। ਮੈਂ ਵਿਸ਼ਵਾਸ ਰੱਖਦਾ ਹਾਂ ਕਿ ਭਾਰਤਵਰਸ਼ ਵਿੱਚ ਮਜ਼ਹੱਬ ਦਾ ਦਖ਼ਲ ਤਾਂ ਮੁੱਕ ਸਕਦਾ ਹੈ ਪਰ ਧਰਮ ਦਾ ਦਖ਼ਲ ਨਹੀਂ ਮੁਕੇਗਾ। ਜਿਹੜੇ ਲੋਕ ਸਪਿਰਚੁਅਲ, ਧਾਰਮਿਕ ਅਤੇ ਆਤਮਿਕ ਉਨੰਤੀ ਦੇ ਮੁਦਈ ਹਨ ਉਨ੍ਹਾਂ ਨੂੰ ਕੋਈ ਖ਼ਤਰਾ ਨਹੀਂ ਲੇਕਿਨ ਜਿਹੜੇ ਰਿਲੀਜਨ ਦਾ ਨਾਂ ਲੈ ਕੇ ਸੋਸ਼ਲਿਜ਼ਮ ਨੂੰ ਰੋਕਣ ਦਾ ਯਤਨ ਕਰਦੇ ਹਨ ਉਨ੍ਹਾਂ ਨੂੰ ਹੁਣ ਰੁਕਣਾ ਪਵੇਗਾ ਅਤੇ ਉਨ੍ਹਾਂ ਦੀ ਰੋਕਥਾਮ ਲਈ ਇਹ ਨਿਹਾਇਤ ਜ਼ਰੂਰੀ ਹੈ ਕਿ ਅਸੀਂ ਆਪਣੇ ਸਾਹਮਣੇ ਐਸੇ ਸਿਧਾਂਤ ਬਣਾ ਕੇ ਚਲੀਏ ਜਿਨ੍ਹਾਂ ਨਾਲ ਕਿ ਅਸੀਂ ਲੋਕਾਂ ਦਾ ਭਲਾ ਕਰ ਸਕੀਏ। ਮੇਰੇ ਸਾਹਮਣੇ ਬੈਠੇ ਮੇਰੇ ਅਕਾਲੀ ਭਰਾ ਭਾਵੇਂ ਹੋਰ ਪਾਰਟੀ ਨਾਲ ਤੁਅੱਲਕ ਰਖਦੇ ਹਨ ਪਰ ਉਨ੍ਹਾਂ ਵਿੱਚ ਵੀ ਬਹੁਤ ਸਾਰੇ ਇਸ ਖਿਆਲ ਨਾਲ ਸਹਿਮਤ ਹਨ ਕਿ ਸਮਾਜਵਾਦ ਦੇ ਢੰਗ ਨਾਲ ਅਸੀਂ ਆਪਣੇ ਦੇਸ਼ ਦੀ ਨਵੀਂ ਉਸਾਰੀ ਕਰੀਏ। ਕਮਿਊਨਿਸਟ ਪਾਰਟੀ ਵਾਲੇ ਤਾਂ ਵੈਸੇ ਹੀ ਸਾਡੇ ਨਾਲੋਂ ਪਹਿਲਾਂ ਸੋਸ਼ਲਿਜ਼ਟ ਬਣੇ ਸਨ। ਇਸ ਕਰਕੇ ਮੈਂ ਆਸ ਰਖਦਾ ਹਾਂ ਕਿ ਇਸ 21 ਪੁਆਇੰਟ ਪਰੋਗਰਾਮ ਉਤੇ ਸਾਰੇ ਪੰਜਾਬ ਦੇ ਲੋਕ ਮਿਲਵਰਤਨ ਦੇਣਗੇ। ਸਰਕਾਰੀ ਮਸ਼ੀਨਰੀ ਤੇ ਜਨਤਾ ਰਲ ਕੇ ਇਨ੍ਹਾਂ ਦੀ ਪੂਰਤੀ ਕਰਕੇ ਹਿੰਦੁਸਤਾਨ ਦੀਆਂ ਬਾਕੀ ਸਟੇਟਾਂ ਨਾਲੋਂ ਪਹਿਲਾਂ ਨੰਬਰ ਲੈਣਗੇ ਤਾਕਿ ਅਸੀਂ ਇਸ ਤੇ ਅਮਲ ਕਰ ਸਕੀਏ।

**Mr. Speaker:** The House stands adjourned *sine die.*

1.40 P.M. (The Sabha then adjourned *sine die*)

21743/PVS—Govt. Press, Chd.

